تا مُکھُ ہووَے اُجلا لکھ داتی اِک داتِ ॥
ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥
دُوکھ تِسَے پہِ آکھیِئہِ سُوکھ جِسَے ہی پاسِ ॥۳॥
ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥੩॥
سو کِئُ منہُ وِساریِئَے جا کے جیِئ پران ॥
ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥
تِسُ وِنُ سبھُ اپوِترُ ہَے جیتا پَینِنُ کھانُ ॥
ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥
ہورِ گلاں سبھِ کُوڑِیا تُدھُ بھاوَے پروانُ ॥۴॥۵॥
ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥੪॥੫॥
سِریراگُ مہلُ ۱ ॥
ਸਿਰੀਰਾਗੁ ਮਹਲੁ ੧ ॥
جالِ موہُ گھسِ مسُ کرِ متِ کاگدُ کرِ سارُ ॥
ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
بھائُ کلم کرِ چِتُ لیکھاری گُر پُچھِ لِکھُ بیِچارُ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥
لِکھُ نامُ سالاہ لِکھُ لِکھُ انّتُ ن پاراوارُ ॥۱॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥
بابا ایہُ لیکھا لِکھِ جانُ ॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
جِتھَے لیکھا منّگیِئَے تِتھَے ہوئے سچا نیِسانُ ॥۱॥ رہائُ ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥
جِتھَے مِلہِ وڈِیائیِیا سد کھُسیِیا سد چائُ ॥
ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥
تِن مُکھِ ٹِکے نِکلہِ جِن منِ سچا نائُ ॥
ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥
کرمِ مِلَے تا پائیِئَے ناہی گلی وائُ دُیائُ ॥۲॥
ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥
اِکِ آوہِ اِکِ جاہِ اُٹھِ رکھیِئہِ ناو سلار ॥
ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥

اِک اُپائے منّگتے اِکنا وڈے دروار ॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥
اگیَے گئِیا جائِیئیَے وِنُ ناوئے ویکار ॥۳॥
ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥
بھیَے تیرئے ڈرُ اگلا کھِپ کھِپ چھِجیَے دیہ ॥
ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥
ناو جِنا سُلتان کھان ہوْدے ڈِٹھے کھیہ ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥
نانک اُٹھی چلِیا سبھِ کوُڑے تُٹے نیہ ॥۴॥۶॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥੬॥
سِریراگُ مہلا ۱ ॥
ਸਿਰੀਰਾਗੁ ਮਹਲਾ ੧ ॥
سبھِ رس مِٹھے منّنئِیَے سُݨئِیَے سالوݨے ॥
ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥
کھٹ تُرسی مُکھِ بوْلݨا مارݨ ناد کیئے ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥
چھتیِہ انّمرت بھاؤ ایکُ جا کئُو ندرِ کریئے ॥۱॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥
بابا ہوْرُ کھاݨا کھُسی کھُیارُ ॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
جِتُ کھادھیَے تنُ پیِڑیئیَے من مہِ چلہِ وِکار ॥۱॥ رہائو ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
رتا پیَنݨُ منُ رتا سُپیدی ستُ دانُ ॥
ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥
نِیلی سِیاہی کدا کرݨی پہِرݨُ پیَر دھِیانُ ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥
کمربنّدُ سنّتوکھ کا دھنُ جوْبنُ تیرا نامُ ॥۲॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥
بابا ہوْرُ پیَنݨُ کھُسی کھُیارُ ॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥

جِتُ پَیدھیَے تنُ پِیڑیٔیَے من مہِ چلہِ وِکار ॥ ۱॥ رہائو ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
گھوڑے پاکھر سُئِنے ساکھِت بُوجھݨُ تیری واٹ ॥
ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥
ترکس تیِر کماݨ سانگ تیگبنّد گُݨ دھاتُ ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥
واجا نیجا پِت سِئو پرگٹُ کرمُ تیرا میری جاتِ ॥۳॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
بابا ہورُ چڑنا کھُسی کھُیارُ ॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
جِتُ چڑِئیَے تنُ پِیڑیٔیَے من مہِ چلہِ وِکار ॥ ۱॥ رہائو ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥
گھر منّدر کھُسی نام کی ندرِ تیری پروارُ ॥
ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥

## (Page 17) پنّنا ۱۷

ہکمُ سوئی تُدھُ بھاوسی ہورُ آکھݨُ بہُتُ اپارُ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
نانک سچا پاتِساہُ پُوچھِ ن کرے بیِچارُ ॥۴॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥
بابا ہورُ سئُنا کھُسی کھُیارُ ॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
جِتُ سُتَیَے تنُ پِیڑیٔیَے من مہِ چلہِ وِکار ॥ ۱॥ رہائو ॥۴॥۷॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥
سِرِیراگُ مہلا ۱ ॥
ਸਿਰੀਰਾਗੁ ਮਹਲਾ ੧ ॥
کُنّگُو کی کانِئیا رتنا کی لِلتا اگرِ واسُ تنِ ساسُ ॥
ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥
اٹھسٹھِ تیِرتھ کا مُکھِ ٹِکا تِتُ گھٹِ مت وِگاسُ ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥

اۄتُ متی سالاہنا سچُ نامُ گُنتاسُ ॥۱॥
ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥
بابا ہۄر مِت ہۄر ہۄر ॥
ਬਾਬਾ ਹੋਰ ਮਤਿ ਹੋਰ ਹੋਰ ॥
جے سئو ویر کمائیِئیَے کوُڑَے کوُڑا جۄرُ ॥۱॥ رہائو ॥
ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ ਰਹਾਉ ॥
پوُج لگیَے پیِرُ آکھیِئیَے سبھُ مِلیَے سنّسارُ ॥
ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥
نائو سدائے آپنا ہۄوَے سِدھُ سُمارُ ॥
ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥
جا پت لیکھیَے نا پوَے سبھا پوُج کھُارُ ॥۲॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥
جِن کئو سٹِگُر تھاپِیا تِن میٹ ن سکیَے کۄئے ॥
ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥
اۄنا انّدر نامُ نِدھانُ ہیَے نامۄ پرگٹُ ہۄئے ॥
ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥
نائو پوُجیِئیَے نائو منّنیِئیَے اکھنّڈُ سدا سچُ سۄئے ॥۳॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥
کھیہوُ کھیہ رلائیِئیَے تا جیِئو کیہا ہۄئے ॥
ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥
جلیِیا سبھ سِیانپا اُٹھی چلِیا رۄئے ॥
ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥
نانک نامِ وِسارِئیَے در گئِیا کِیا ہۄئے ॥۴॥۸॥
ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥੪॥੮॥
سِریراگُ مہلا ۱ ॥
ਸਿਰੀਰਾਗੁ ਮਹਲਾ ੧ ॥
گُنونّتی گُن ویتھرَے اۄگُنونّتی جھوُر ॥
ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ॥
جے لۄڑہِ ورُ کامنی نہ مِلیِئیَے پِر کوُر ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥

نا بیڑی نا ٹُلہڑا نا پائِئیَے پِرُ دۄُرِ ॥۱॥

ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥੧॥

میرے ٹھاکُر پۄُرےَ تکھِت اڈۄلُ ॥

ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥

گُرمُکھِ پۄُرا جے کرے پائِئیَے ساچُ اتۄلُ ॥۱॥ رہائُ ॥

ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥੧॥ ਰਹਾਉ ॥

پربھُ ہرِمنّدرُ سۄہنا تِسُ مہِ مانک لال ॥

ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥

مۄتی ہیِرا نِرملا کنّچن کۄٹ رِیسال ॥

ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥

بِنُ پئُڑی گڑِ کِئُ چڑئُ گُر ہرِ دھِیان نِہال ॥۲॥

ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥

گُرُ پئُڑی بیڑی گُرۄُ گُرُ تُلہا ہرِ نائُ ॥

ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥

گُرُ سرُ ساگرُ بۄہِتھۄ گُرُ تیِرتھُ درِیائُ ॥

ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥

جے تِسُ بھاوےَ اۄُجلی ست سرِ ناونْ جائُ ॥۳॥

ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ ॥੩॥

پۄُرۄ پۄُرۄ آکھیِئیَے پۄُرےَ تکھِت نِواس ॥

ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥

پۄُرےَ تھانِ سُہاوݨیَے پۄُرےَ آس نِراس ॥

ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥

نانک پۄُرا جے مِلےَ کِئُ گھاٹےَ گُنْ تاس ॥۴॥۹॥

ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥੪॥੯॥

سِریِراگُ مہلا ۱ ॥

ਸਿਰੀਰਾਗੁ ਮਹਲਾ ੧ ॥

آوہُ بھیَݨے گلِ مِلہ انّکِ سہیلڑیِیاہ ॥

ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥

مِلِ کےَ کرہ کہاݨیِیا سنّمرتھ کنّت کیِیاہ ॥

ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥

ساچے ساہب سبھ گُن اَئگُن سبھ اساہ = ۱ =
ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥੧॥
کرتا سبھُ کو تیرےَ جوٗرِ =
ਕਰਤਾ ਸਭੁ ਕੋ ਤੇਰੈ ਜੋਰਿ ॥
ایکُ سبدُ بیِچارِیئیَے جا توُ تا کِیا ہوٗرِ = ۱ = رہائو =
ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ ਰਹਾਉ ॥
جائے پُچھہُ سوٗہاگݨی تُسی راوِیا کِنی گُݨی =
ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥
سہج سنّتوٗکھ سیِگارِیا مِٹھا بوٗلݨی =
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥
پِرُ ریِسالوُ تا مِلیَے جا گُر کا سبدُ سُݨی = ۲ =
ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥

## پنّنا ۸۱ (Page 18)

کیتیِیا تیرِیا کُدرتی کیوڈ تیری داتِ =
ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥
کیتے تیرے جیِئ جنّت سِپھتِ کرہِ دِنُ راتِ =
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥
کیتے تیرے روُپ رنّگ کیتے جاتِ اجاتِ = ۳ =
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥੩॥
سچُ مِلیَے سچُ اوُپجیَے سچ مہِ ساچِ سمائے =
ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥
سُرتِ ہوٗوےَ پتِ اوُگوےَ گُربچنی بھئو کھائے =
ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥
نانک سچا پاتِساہُ آپے لئے مِلائے = ۴ = ۱۰ =
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥੪॥੧੦॥
سِریِراگُ مہلا ۱ =
ਸਿਰੀਰਾਗੁ ਮਹਲਾ ੧ ॥
بھلی سری جِ اُبری ہئُمیَے مُئی گھراہُ =
ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥

دوُت لگے پھِر چاکری سِتگُر کا ویساہُ =
ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥
کلپ تِیاگی بادِ ہیَے سچا ویپرواہُ =۱=
ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ॥੧॥
من رے سچُ مِلیَے بھئو جائے =
ਮਨ ਰੇ ਸਚੁ ਮਿਲੈ ਭਉ ਜਾਇ ॥
بھیَے بِنُ نِربھئو کِئو تھیِئیَے گُرمُکھ سبدِ سمائے =۱= رہائو =
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ ਰਹਾਉ ॥
کیتا آکھݨُ آکھیِئیَے آکھݨِ توٹ ن ہوئے =
ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥
منّگݨ والے کیتڑے داتا ایکو سوئے =
ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥
جِس کے جیِئ پراݨ ہیَے مݨ وسیَے سُکھُ ہوئے =۲=
ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ ॥੨॥
جگُ سُپنا باجی بنی کِھن مہِ کھیلُ کھیلائے =
ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥
سنّجوگی مِلِ ایکسے وِجوگی اُٹھِ جائے =
ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥
جو تِسُ بھاݨا سو تھیِئیَے اورُ ن کرݨا جائے =۳=
ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥੩॥
گُرمُکھ وستُ ویساہیِئیَے سچُ وکھرُ سچُ راسِ =
ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥
جِنی سچُ وݨنّجِیا گُر پوُرے ساباسِ =
ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥
نانک وستُ پچھاݨسی سچُ سئُدا جِسُ پاسِ =۴=۱۱=
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥੪॥੧੧॥
سِریِراگُ مہلُ ۱ =
ਸਿਰੀਰਾਗੁ ਮਹਲੁ ੧ ॥
دھاتُ مِلیَے پھُݨ دھاتُ کئو سِپھتی سِپھتِ سمائے =
ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥

لالُ گُلالُ گہبرا سچا رنگُ چڑائیو ॥
ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥
سچُ مِلیَے سنّتوکھیِیا ہرِ جپِ ایکیَے بھائے ॥۱॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥
بھائی رے سنّت جنا کی رینُ ॥
ਭਾਈ ਰੇ ਸੰਤ ਜਨਾ ਕੀ ਰੇਣੁ ॥
سنّت سبھا گُرُ پائیئیَے مُکت پدارتھُ دھینُ ॥۱॥ رہائو ॥
ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ ਰਹਾਉ ॥
اُوُچئو تھانُ سُہاوݨا اُوُپرِ مہلُ مُرارِ ॥
ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥
سچُ کرݨی دے پائیئیَے درُ گھرُ مہلُ پیارِ ॥
ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥
گُرمُکھ منُ سمجھائیئیَے آتم رامُ بیِچارِ ॥۲॥
ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥੨॥
ترِبِدھ کرم کمائیئہِ آس اندیسا ہوئے ॥
ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥
کِئو گُر بِنُ ترِکُٹی چھُٹسی سہج مِلِئیَے سُکھُ ہوئے ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥
نِج گھرِ مہلُ پچھاݨیئیَے ندرِ کرے ملُ دھوئے ॥۳॥
ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥
بِنُ گُر میَلُ نُ اُترےَ بِنُ ہرِ کِئو گھر واسُ ॥
ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥
ایکو سبدُ ویِچاریِئیَے اور تِیاگیَے آس ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥
نانک ویکھِ دِکھائیئیَے ہئو سد بلِہارےَ جاسُ ॥۴॥۱۲॥
ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥੧੨॥
سِریراگُ مہلا ۱ ॥
ਸਿਰੀਰਾਗੁ ਮਹਲਾ ੧ ॥
دھرِگُ جیِوݨُ دوہاگݨی مُٹھی دوُجیَے بھائے ॥
ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥

کلر کیری کنّدھ جئو اہنِس کِر ڈھہِ پائے =
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥
بِنُ سبدۓ سکھُ نا تھیئیَے پِر بِنُ دُوکھُ ن جائے =۱=
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥
مُنّدھے پِر بِنُ کِیا سیِگارُ =
ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥



درِ گھرِ ڈھوئی ن لہیَے درگہ جھوُٹھُ کھُیارُ =۱= رہائو =
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥੧॥ ਰਹਾਉ ॥
آپِ سُجانُ ن بھُلئی سچا وڈ کِرسانُ =
ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥
پہِلا دھرتی سادھِ کیَے سچُ نامُ دے دانُ =
ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥
نئو نِدھِ اُپجیَے نامُ ایکُ کرمِ پوۓ نیِسانُ =۲=
ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ ॥੨॥
گُر کئو جانِ ن جانئی کِیا تِسُ چجُ اچارُ =
ਗੁਰ ਕਉ ਜਾਨਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥
انّدھُلیَے نامُ وِساریا منمُکھِ انّدھ گُبارُ =
ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ॥
آونُ جانُ ن چُکئی مرِ جنمیَے ہوئے کھُیارُ =۳=
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥੩॥
چنّدنُ مولِ انائیا کُنّگوُ مانگ سنّدھوُرُ =
ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥
چویا چنّدنُ بہُ گھنا پانا نالِ کپوُرُ =
ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥
جے دھن کنّتِ ن بھاوئی ت سبھِ اڈنّبر کوُڑُ =۴=
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥
سبھِ رس بھوگن بادِ ہہِ سبھِ سیِگار وِکار =
ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥

جب لگ سبد ن بھیدیئیے کئو سوہیے گردیار =

ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥

نانک دھنّن سہاگنی جن سہ نال پیار = ۵= ۳۱=

ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥੧੩॥

سریراگ مہلا ۱ =

ਸਿਰੀਰਾਗੁ ਮਹਲਾ ੧ ॥

سنّڈی دیہ ڈراونی جا جیئو وچہ جائے =

ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥

بھاہ بلنّدی وجھوی دھوئو ن نکسئو کائے =

ਭਾਹਿ ਬਲ ਦੀ ਵਿਝਵੀ ਧੂਉ ਨ ਨਿਕਸਿਓ ਕਾਇ ॥

پنّچے رنّنے دکھ بھرے بنسے دوجیے بھائے = ۱=

ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥੧॥

موڑے رام جپہ گن سار =

ਮੂੜੇ ਰਾਮੁ ਜਪਹੁ ਗੁਣ ਸਾਰਿ ॥

ہئمیے ممتا موہنی سبھ مٹھی اہنکار = ۱= رہائو =

ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥੧॥ ਰਹਾਉ ॥

جنی نام وساریا دوجی کارے لگ =

ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥

دبدھا لاگے پچ مئے انتر ترسنا اگ =

ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ ॥

گر راکھے سے ابرے ہور مٹھی دھنّدھیے ٹھگ = ۲=

ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥੨॥

مئی پریت پیار گئیا میا ویر ورودھ =

ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥

دھنّدھا تھکا ہئو مئی ممتا مائیا کرودھ =

ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥

کرم ملیے سچ پائیئیے گرمکھ سدا نرودھ = ۳=

ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ ॥੩॥

سچی کارے سچ ملیے گرمت پلیے پائے =

ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ ॥

سو نرُ جنّمیَے نا مرۓ نا آوۓ نا جائے ॥
ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥
نانک درِ پردھانُ سو درگہِ پیَدھا جائے ॥۴॥۱۴॥
ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ ॥੪॥੧੪॥
سِریراگُ مہل ۱ ॥
ਸਿਰੀਰਾਗੁ ਮਹਲ ੧ ॥
تنُ جلِ بلِ ماٹی بھئِیا منُ مائِیا موہِ منوُرُ ॥
ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥
اَئُگنْ پھِرِ لاگوُ بھئے کوُرِ وجاوۓ توُرُ ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥
بِنُ سبدۓ بھرمائیِئیَے دُبِدھا ڈوبے پوُرُ ॥۱॥
ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥
من رے سبدِ ترہُ چِتُ لائے ॥
ਮਨ ਰੇ ਸਬਦਿ ਤਰਹੁ ਚਿਤੁ ਲਾਇ ॥
جِنِ گُرمُکھِ نامُ ن بوُجھِیا مرِ جنمیَے آوۓ جائے ॥۱॥ رہائو ॥
ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ ਰਹਾਉ ॥
تنُ سوُچا سو آکھیِئیَے جِسُ مہِ ساچا نائو ॥
ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥
بھیَے سچِ راتی دیہُری جِہوا سچُ سُیائو ॥
ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥
سچی ندرِ نِہالیِئیَے بہُڑِ ن پاوۓ تائو ॥۲॥
ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥
ساچے تے پونا بھئِیا پونیَے تے جلُ ہوئے ॥
ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥
جل تے ترِبھونْ ساجِیا گھٹِ گھٹِ جوتِ سموئے ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥
نِرملُ میَلا نا تھیِئیَے سبدِ رتے پتِ ہوئے ॥۳॥
ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥੩॥
اِہُ منُ ساچِ سنّتوکھِیا ندرِ کرے تِسُ ماہِ ॥
ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥

پنّچ بھوُت سچ بھیَے رتے جوٗت سچی من ماہ =
ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥
نانک اؤگن وِسرے گُر راکھے پت تاہ = ۴= ۵۱=
ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥੪॥੧੫॥
سرِیراگُ مہلا ۱ =
ਸਿਰੀਰਾਗੁ ਮਹਲਾ ੧ ॥
نانک بیڑی سچ کی ترئیَے گُر وِچار =
ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥
اِک آوہ اِک جاوہی پوُر بھرے اہنّکار =
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥
منہٹھ متی بوُڈئیَے گُرمُکھ سچ ُس ُ تار = ۱=
ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥
گُر بِن ُکئو ترئیَے سُکھ ُ ہوئے =
ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥
جِئو بھاوےَ تِئو راکھ ُ توُ میَے اور ُن دوُجا کوئے = ۱= رہائو =
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥੧॥ ਰਹਾਉ ॥
آگیَے دیکھئو ڈئو جلیَے پاچھیَے ہرِئو انّگوُر ُ =
ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥
جِس تے اُپجیَے تِس تے بِنسیَے گھٹ گھٹ سچ ُ بھرپوُر =
ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥
آپے میل مِلاوہی ساچیَے مہل ہدوُر = ۲=
ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ ॥੨॥
ساہ ساہ تُجھ ُ سنّملا کدے ن وِساریئو =
ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥
جِئو جِئو ساہب ُ من وسیَے گُرمُکھ انّمرت ُ پیئو =
ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥
من ُ تن ُ تیرا توُ دھنی گرب ُ نِوار سمیئو = ۳=
ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥

جِن ایہُ جگتُ اُپائِیا تِربھوݨُ کرِ آکارُ =
ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥
گُرمُکھ چانݨُ جاݨیئیَے منمُکھ مُگدھُ گُبارُ =
ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥
گھٹِ گھٹِ جوِت نِرنّتری بُوجھیَے گُرمتِ سارُ =۴=
ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥
گُرمُکھ جِنی جاݨِیا تِن کیِچیَے ساباسِ =
ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥
سچے سیتی رلِ مِلے سچے گُݨ پرگاسِ =
ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥
نانک نامِ سنّتوکھیِیا جیِئو پِنڈُّ پربھ پاسِ =۵=۱۶=
ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥
سِریراگُ مہلا ۱ =
ਸਿਰੀਰਾਗੁ ਮਹਲਾ ੧ ॥
سُݨ من مِتر پِیارِیا مِلُ ویلا ہیَے ایہ =
ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥
جب لگُ جوبنِ ساسُ ہیَے تب لگُ اِہُ تنُ دیہ =
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥
بِنُ گُݨ کامِ ن آوئی ڈھہِ ڈھیری تنُ کھیہ =۱=
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥੧॥
میرے من لیَے لاہا گھرِ جاہِ =
ਮੇਰੇ ਮਨ ਲੈ ਲਾਹਾ ਘਰਿ ਜਾਹਿ ॥
گُرمُکھ نامُ سلاہیِئیَے ہئُمیَے نِوری بھاہِ =۱= رہائو =
ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥੧॥ ਰਹਾਉ ॥
سُݨ سُݨ گنّڈھݨُ گنّڈھیِئیَے لِکھ پڑ بُجھہِ بھارُ =
ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥
تِرسنا اہِنِس اگلی ہئُمیَے روگُ وِکارُ =
ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥
اوہُ ویپرواہُ اتولوا گُرمتِ کیِمتِ سارُ =۲=
ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥੨॥

لکھ سِیانپ جے کری لکھ سِئو پریِت مِلاپُ ॥
ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥
بِنُ سنّگِت سادھ ن دھراپیِیا بِنُ ناوئے دوُکھ سنّتاپُ ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥
ہرِ جپِ جیِئرے چھُٹیِئیَے گُرمُکھِ چیِنیَے آپُ ॥۳॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ ॥੩॥
تنُ منُ گُر پہِ ویچِیا منُ دیِیا سِرُ نالِ ॥
ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥
تِربھونھُ کھوجِ ڈھنّڈھولِیا گُرمُکھِ کھوجِ نِہالِ ॥
ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥
ستگُرِ میلِ مِلائِیا نانک سو پربھُ نالِ ॥۴॥۱۷॥
ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥੧੭॥
سِریِراگُ مہلا ۱ ॥
ਸਿਰੀਰਾਗੁ ਮਹਲਾ ੧ ॥
مرنھیَے کی چِنّتا نہی جیِونھ کی نہی آس ॥
ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥
توُ سرب جیِیا پرتِپالہی لیکھیَے ساس گِراس ॥
ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥
انّترِ گُرمُکھِ توُ وسہِ جِئُ بھاوئے تِئُ نِرجاسِ ॥۱॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥੧॥
جیِئرے رام جپت منُ مانُ ॥
ਜੀਅਰੇ ਰਾਮ ਜਪਤ ਮਨੁ ਮਾਨੁ ॥
انّترِ لاگی جلِ بُجھی پائِیا گُرمُکھِ گِیانُ ॥۱॥ رہائُ ॥
ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥੧॥ ਰਹਾਉ ॥

## (Page 21) ۲۱ پنّنا

انّتر کی گتِ جانھیِئیَے گُر مِلیِئیَے سنّک اُتارِ ॥
ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥
مُئِیا جِتُ گھرِ جائیِئیَے تِتُ جیِودِیا مرُ مارِ ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥

انہد سبد سُہاوݨے پائیئیَے گر وِچار ۔۔۲۔۔
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥
انہد بانٖی پائیئیَے تہ ہئُمیَے ہوئے بِناسُ ۔۔
ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥
ستگُرُ سیوے آپݨا ہئو سد کُرباݨیَے تاسُ ۔۔
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥
کھڑِ درگہ پیَنائیئیَے مُکھِ ہرِ نام نِواسُ ۔۔۳۔۔
ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥੩॥
جہ دیکھا تہ روِ رہے سِو سکتی کا میلُ ۔۔
ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥
تِرہُ گُݨ بنّدھی دیہُری جو آئِیا جگِ سو کھیلُ ۔۔
ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥
وِجوگی دُکھِ وِچھُڑے منمُکھِ لہہِ ن میلُ ۔۔۴۔۔
ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥੪॥
منُ بیَراگی گھرِ وسیَے سچ بھیَے راتا ہوئے ۔۔
ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥
گِیان مہارسُ بھوگوئے باہُڑِ بھُوکھ ن ہوئے ۔۔
ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥
نانک اِہُ منُ مارِ مِلُ بھی پھِرِ دُکھُ ن ہوئے ۔۔۵۔۔۱۸۔۔
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥੫॥੧੮॥
سِریراگُ مہلا ۱ ۔۔
ਸਿਰੀਰਾਗੁ ਮਹਲਾ ੧ ॥
ایہُ منو مُورکھُ لوبھیِیا لوبھے لگا لُوبھانُ ۔۔
ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥
سبدِ ن بھیِجیَے ساکتا دُرمتِ آونُ جانُ ۔۔
ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥
سادھوُ ستگُرُ جے مِلیَے تا پائیئیَے گُݨی نِدھانُ ۔۔۱۔۔
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥੧॥
من رے ہئُمیَے چھوڈِ گُمانُ ۔۔
ਮਨ ਰੇ ਹਉਮੈ ਛੋਡਿ ਗੁਮਾਨੁ ॥

ہر گُرُ سرورُ سیوِ توُ پاوہِ درگہ مانُ ॥۱॥ رہائو ॥

ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥੧॥ ਰਹਾਉ ॥

رام نامُ جپِ دِنسُ راتِ گُرمُکھ ہر دھنُ جانُ ॥

ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥

سبھِ سُکھ ہر رس بھوگنے سنّت سبھا مِل گِیانُ ॥

ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥

نِت اہِنِس ہر پربھُ سیویا ستگُرِ دِیا نامُ ॥۲॥

ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥੨॥

کوُکر کوُڑُ کمائیئیَے گُر نِنّدا پچیَے پچانُ ॥

ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥

بھرمے بھوُلا دُکھُ گھنو جمُ مارِ کرےَ کھُلہانُ ॥

ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥

منمُکھ سُکھُ ن پائیئیَے گُرمُکھ سُکھُ سُبھانُ ॥۳॥

ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥

ایتھیَے دھنّدھُ پِٹائیئیَے سچُ لِکھتُ پروانُ ॥

ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥

ہر سجنُ گُرُ سیودا گُر کرنی پردھانُ ॥

ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥

نانک نامُ ن وِیسرےَ کرمِ سچیَے نِیسانُ ॥۴॥۱۹॥

ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥੪॥੧੯॥

سِریراگُ مہلا ۱ ॥

ਸਿਰੀਰਾਗੁ ਮਹਲਾ ੧ ॥

اِکُ تِلُ پِیارا وِیسرےَ روگُ وڈا من ماہِ ॥

ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥

کِئو درگہ پتِ پائیئیَے جا ہرِ ن وسیَے من ماہِ ॥

ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥

گُرِ مِلئیَے سُکھُ پائیئیَے اگنِ مرےَ گُن ماہِ ॥۱॥

ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥੧॥

من رے اہِنِس ہر گُن سارِ ॥

ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥

جِن کھِنُ پلُ نامُ ن وِیسرےَ تے جن وِرلے سنّسارِ ॥۱॥ رہائو ॥
ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥੧॥ ਰਹਾਉ ॥
جوتی جوتِ مِلائیِئیَے سُرتی سُرتِ سنّجوگُ ॥
ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥
ہِنّسا ہئُمیَے گتُ گئے ناہی سہسا سوگُ ॥
ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥
گُرمُکھ جِسُ ہرِ منِ وسیَے تِسُ میلے گُرُ سنّجوگُ ॥۲॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥੨॥
کائِیا کامݨِ جے کری بھوگے بھوگݨہارُ ॥
ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥
تِسُ سِئو نیہُ ن کیِجئی جو دیِسیَے چلݨہارُ ॥
ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥
گُرمُکھ روہِ سوہاگݨی سو پربھُ سیج بھتارُ ॥۳॥
ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥੩॥

## (Page 22) ۲۲ پنّنا

چارے اگنِ نِوارِ مرُ گُرمُکھ ہرِ جلُ پائے ॥
ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥
انّترِ کملُ پرگاسِیا انّمرتُ بھرِیا اگھائے ॥
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥
نانک ستگُرُ میِتُ کرِ سچُ پاوہِ درگہ جائے ॥۴॥۲۰॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥੪॥੨੦॥
سِریِراگُ مہلا ۱ ॥
ਸਿਰੀਰਾਗੁ ਮਹਲਾ ੧ ॥
ہرِ ہرِ جپہُ پیارِیا گُرمتِ لے ہرِ بولِ ॥
ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥
منُ سچ کسوٹی لائیِئیَے تُلیِئیَے پوُریَے تولِ ॥
ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥
کیِمتِ کِنیَے ن پائیِئیَے رِد مانک مولِ امولِ ॥۱॥
ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥੧॥

بھائی رے ہر ہیرا گُر ماہِ =
ਭਾਈ ਰੇ ਹਰਿ ਹੀਰਾ ਗੁਰ ਮਾਹਿ ॥
ستسنّگت ستگُرُ پائیئیَے اہِنِس سبد سلاہِ = ۱= رہائو =
ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥੧॥ ਰਹਾਉ ॥
سچُ وکھرُ دھنُ راسِ لیَے پائیئیَے گُر پرگاسِ =
ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥
جِئو اگنِ مرئے جلِ پائِئیَے تِئو ترسنا داسنِ داسِ =
ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ ॥
جم جنّدارُ ن لگئی اِئو بھئُجلُ ترئے تراسِ = ۲=
ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ ॥੨॥
گُرمُکھ کوُڑُ ن بھاوئی سچِ رتے سچ بھائے =
ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥
ساکت سچُ ن بھاوئی کوُڑئے کوُڑی پانّئے =
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥
سچِ رتے گُرِ میلئیَے سچے سچِ سمائے = ۳=
ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ ॥੩॥
من مہِ مانکُ لالُ نامُ رتنُ پدارتھُ ہیرُ =
ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥
سچُ وکھرُ دھنُ نامُ ہیَے گھٹِ گھٹِ گہِر گنّبھیرُ =
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥
نانک گُرمُکھ پائیئیَے دئِیا کرے ہر ہیرُ = ۴= ۲۱=
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥੪॥੨੧॥
سِریراگُ مہلا ۱ =
ਸਿਰੀਰਾਗੁ ਮਹਲਾ ੧ ॥
بھرمے بھاہِ ن وِجھوئے جے بھوئے دِسنّتر دیسُ =
ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥
انّترِ میَلُ ن اُترئے دھِرگُ جیِونُ دھِرگُ ویسُ =
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥
ہوْرُ کِتیَے بھگِت ن ہوْوئی بِنُ ستِگُر کے اُپدیس = ۱=
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥੧॥

مَن رے گُرمُکھ اگن ِنوار ॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ ॥
گُر کا کہِیا مَن وسیَے ہئُمیَے ِترسنا مار ॥۱॥ رہائو ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥੧॥ ਰਹਾਉ ॥
مَنُ مانکُ ِنرمولُ ہیَے رام نامِ پت پائے ॥
ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥
ِمل ستسنّگت ہر پائیئیَے گُرمُکھ ہر ِلو لائے ॥
ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥
آپُ گئِیا سُکھُ پائِیا ِمل سللیَے سلل سمائے ॥۲॥
ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ॥੨॥
ِجن ہر ہر نامُ ن چیتئو سُ اءُگُن آوےَ جائے ॥
ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ॥
ِجسُ ستگُرُ پُرکھُ ن بھیٹئو سُ بھئُجل پچیَے پچائے ॥
ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥
ِاہُ مانکُ جیِئو ِنرمولُ ہیَے ِائو کئُڈی بدلیَے جائے ॥۳॥
ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥੩॥
ِجنّنا ستگُرُ ِرس ِملیَے سے پُورے پُرکھ سُجان ॥
ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥
گُر ِمل بھئُجلُ لنّگھیِئیَے درگہ پت پروانُ ॥
ਗੁਰ ਮਿਲਿ ਭਉਜਲੁ ਲ ਘੀਐ ਦਰਗਹ ਪਤਿ ਪਰਵਾਣੁ ॥
نانک تے مُکھ اُجلے دھُن اُپجیَے سبدُ نیِسانُ ॥۴॥۲۲॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥
ِسریراگُ مہلا ۱ ॥
ਸਿਰੀਰਾਗੁ ਮਹਲਾ ੧ ॥
ونجُ کرہُ ونجارِہو وکھرُ لیہُ سمال ॥
ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
تیَسی وستُ ِوساہیِئیَے جیَسی ِنبہیَے نال ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
اگیَے ساہُ سُجانُ ہیَے لیَسی وستُ سمال ॥۱॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥

بھائی رے رامُ کہہُ چِتُ لائے ॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥
ہرِ جسُ وکھرُ لَیّے چلہُ سہُ دیکھیَے پتیائے ॥۱॥ رہائو ॥
ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ ਰਹਾਉ ॥

## (Page 23) پنّا ۲۳

جِنا راسِ ن سچُ ہیَے کِئو تِنا سکھُ ہوئے ॥
ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥
کھوٹیَے وݨج وݨنّجئیَے منُ تنُ کھوٹا ہوئے ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥
پھاہی پھاتھے مِرگ جِئو دُوکھُ گھݨو نِت روئے ॥۲॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥
کھوٹے پوتیَے نا پوہِ تِن ہرِ گُر درسُ ن ہوئے ॥
ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥
کھوٹے جاتِ ن پتِ ہیَے کھوٹِ ن سیِجھسِ کوئے ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥
کھوٹے کھوٹُ کماوݨا آئے گئیا پتِ کھوئے ॥۳॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥
نانک منُ سمجھائییَے گُر کیَے سبدِ سالاہ ॥
ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥
رام نام رنگِ رتیا بھارُ ن بھرمُ تِناہ ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥
ہرِ جپِ لاہا اگلا نِربھئو ہرِ من ماہ ॥۴॥۲۳॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥੨੩॥
سِریراگُ مہلا ۱ گھرُ ۲ ॥
ਸਿਰੀਰਾਗੁ ਮਹਲਾ ੧ ਘਰੁ ੨ ॥
دھنُ جوبنُ ارُ پھلڑا ناٹھیئڑے دِن چارِ ॥
ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
پبنِ کیرے پت جِئو ڈھلِ ڈھلِ جُنّمݨہار ॥۱॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥

رنگُ مانِ لیَے پیارِیا جا جوٗبنُ نئوٗ ہُلا =
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥
دِن تھوڑڑے تھکے بھئِیا پُرانا چوٗلا = ۱= رہائو =
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ ਰਹਾਉ ॥
سجݨ میرے رنّگُلے جائے سُتے جیِراݨِ =
ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥
ہںٔ بھی ونّڈا ڈُمݨی روٗوا جھیِݨی باݨِ = ۲=
ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥
کی ن سُݨیہی گوٗریئے آپݨ کنّنی سوٗئے =
ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥
لگی آوہِ ساہُرےَ نِت ن پیئیِیا ہوٗئے = ۳=
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥
نانک سُتی پیئیِئیَے جاݨُ وِرتی سنّنِ =
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥
گُݨا گوائی گنّٹھڑی اوگݨ چلی بنّنِ = ۴= ۲۴=
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥
سِریِراگُ مہلا ۱ گھرُ دوٗجا ۲ =
ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥
آپے رسیِیا آپِ رسُ آپے راوݨہارُ =
ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥
آپے ہوٗوےَ چوٗلڑا آپے سیج بھتارُ = ۱=
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥
رنّگِ رتا میرا ساہِبُ روِ رہِیا بھرپوٗرِ = ۱= رہائو =
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥੧॥ ਰਹਾਉ ॥
آپے ماچھی مچھُلی آپے پاݨی جالُ =
ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥
آپے جال مݨکڑا آپے انّدرِ لالُ = ۲=
ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥
آپے بہُ بِدھِ رنّگُلا سکھیئے میرا لالُ =
ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥

ِنت رِوۓ سۆہاگݨی دیکھُ ہمارا ہالُ ॥۳॥
ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥
پرݨوۓ نانکُ بینتی تۄُ سرورُ تۄُ ہنّسُ ॥
ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥
کئُلُ تۄُ ہیَے کوِیا تۄُ ہیَے آپے ویکھ وِگسُ ॥۴॥۵۲॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥੪॥੨੫॥
ِسرِیراگُ مہلا ۱ گھرُ ۳ ॥
ਸਿਰੀਰਾਗੁ ਮਹਲਾ ੧ ਘਰੁ ੩ ॥
اِہُ تنُ دھرتی بیِجُ کرما کرۄ سلِل آپائو سارِنّگپاݨی ॥
ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ ॥
منُ ِکرساݨُ ہرِ رِدۓ جنّمائے لیَے اِئو پاوِس پدُ ِنربانی ॥۱॥
ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ ॥੧॥
کاہے گربِس مۄُڑے مائِیا ॥
ਕਾਹੇ ਗਰਬਸਿ ਮੂੜੇ ਮਾਇਆ ॥
ِپت سُتۆ سگل کالتر ماتا تیرے ہۆہِ ن انّت سکھائِیا ॥ رہائو ॥
ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ ॥ ਰਹਾਉ ॥
ِبکھیَے ِبکار دُسٹ ِکرکھا کرے اِن تجِ آتمیَے ہۆئے دِھیائی ॥
ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥
جپُ تپُ سنّجمُ ہۆہِ جب راکھے کملُ ِبگسیَے مدھُ آسرمائی ॥۲॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ॥੨॥
بیِس سپتاہرۄ باسرۄ سنّگرہیَے تیِنِ کھۆڑا ِنت کالُ سارۓ ॥
ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥
دس اٹھار میَے اپرنّپرۄ چیِنیَے کہیَے نانکُ اِو ایکُ تارۓ ॥۳॥٦٢॥
ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥੩॥੨੬॥

## (Page 24) پنّنا ۲۴

ِسرِیراگُ مہلا ۱ گھرُ ۳ ॥
ਸਿਰੀਰਾਗੁ ਮਹਲਾ ੧ ਘਰੁ ੩ ॥
املُ کرِ دھرتی بیِجُ سبدۄ کرِ سچ کی آب ِنت دیہ پاݨی ॥
ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥

ہوئے کِرسانُ ایمانُ جنّمائے لیَے بِھست دوجکُ مُوڑے ایو جانٔی = ا =
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥
متُ جانٔ سہِ گلی پائِیا =
ਮਤੁ ਜਾਣ ਸਹਿ ਗਲੀ ਪਾਇਆ ॥
مال کیَے مانٔیَے رُوپ کی سوبھا اِتُ بِدھی جنمُ گوائِیا = ا = رہائو =
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ ॥
ایَب تنِ چِکڑو اِہُ منُ میِڈکو کمل کی سار نہی مُولِ پائی =
ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥
بھئُرُ اُستادُ نِت بھاکھِیا بولے کِئُو بُوجھیَے جا نہ بُجھائی = ٢ =
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥੨॥
آکھنٔ سُنٔنا پئُنٔ کی بانٔی اِہُ منُ رتا مائِیا =
ਆਖਣੁ ਸੁਣਨਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥
کھسم کی ندرِ دِلہِ پسنّدے جِنی کرِ ایکُ دھیائِیا = ٣ =
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ ॥੩॥
تیِہ کرِ رکھے پنّج کرِ ساتھی نائو سیَتانُ متُ کٹِ جائی =
ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥
نانکُ آکھیَے راہِ پیَے چلنٔا مالُ دھنُ کِت کُو سنّجِیاہی = ۴ = ۲۷ =
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥
سِریراگُ مہلا ا گھرُ ۴ =
ਸਿਰੀਰਾਗੁ ਮਹਲਾ ੧ ਘਰੁ ੪ ॥
سوئی مئُلا جِنِ جگُ مئُلِیا ہرِیا کیِیا سنّسارو =
ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥
آب کھاکُ جِنِ بنّدھِ رہائی دھنّنُ سِرجنٔہارو = ا =
ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥
مرنٔا مُلا مرنٔا =
ਮਰਣਾ ਮੁਲਾ ਮਰਣਾ ॥
بھی کرتارہُ ڈرنٔا = ا = رہائو =
ਭੀ ਕਰਤਾਰਹੁ ਡਰਣਾ ॥੧॥ ਰਹਾਉ ॥
تا تُو مُلا تا تُو کاجی جانٔہِ نامُ کھدائی =
ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥

جے بہُتیرا پڑِیا ہوَوہِ کو رہیَے ن بھرِیئِیے پائی ॥۲॥
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ ॥੨॥
سوئی کاجی جِنِ آپُ تجِیا اِکُ نامُ کیِیا آدھارو ॥
ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ ॥
ہیَے بھی ہوسی جائِ ن جاسی سچا سِرجنھہارو ॥۳॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥
پنّج وکھت نِواج گُجارہِ پڑھہِ کتیب کُرانھا ॥
ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥
نانکُ آکھیَے گور سدیئی رہِئو پینھا کھانھا ॥۴॥۲۸॥
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥੪॥੨੮॥
سِریراگُ مہلا ۱ گھرُ ۴ ॥
ਸਿਰੀਰਾਗੁ ਮਹਲਾ ੧ ਘਰੁ ੪ ॥
ایکُ سُیانُ دُئِ سُیانی نالِ ॥
ਏਕੁ ਸੁਆਨੁ ਦੁਇ ਸੁਆਨੀ ਨਾਲਿ ॥
بھلکے بھئُکہِ سدا بئِیالِ ॥
ਭਲਕੇ ਭਉਕਹਿ ਸਦਾ ਬਇਆਲਿ ॥
کوُڑُ چھُرا مُٹھا مُردارُ ॥
ਕੂੜੁ ਛੁਰਾ ਮੁਠਾ ਮੁਰਦਾਰੁ ॥
دھانھک روُپِ رہا کرتار ॥۱॥
ਧਾਣਕ ਰੂਪਿ ਰਹਾ ਕਰਤਾਰ ॥੧॥
میَے پتِ کی پنّدِ ن کرنھی کی کار ॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥
ہئُ بِگڑیَے روُپِ رہا بِکرال ॥
ਹਉ ਬਿਗੜੈ ਰੂਪਿ ਰਹਾ ਬਿਕਰਾਲ ॥
تیرا ایکُ نامُ تارے سنّسارُ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥
میَے ایہا آس ایہو آدھارُ ॥۱॥ رہاءُ ॥
ਮੈ ਏਹਾ ਆਸ ਏਹੋ ਆਧਾਰੁ ॥੧॥ ਰਹਾਉ ॥
مُکھِ نِنّدا آکھا دِنُ راتِ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥

پر گھرُ جۄہی نیِچ سنات ॥
ਪਰ ਘਰੁ ਜੋਹੀ ਨੀਚ ਸਨਾਤਿ ॥
کامُ کرۄدھُ تنِ وسہِ چنڈال ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥
دھانک رۄُپ رہا کرتار ॥੨॥
ਧਾਣਕ ਰੂਪਿ ਰਹਾ ਕਰਤਾਰ ॥੨॥
پھاہی سُرت ملۄُکی ویسُ ॥
ਫਾਹੀ ਸੁਰਤਿ ਮਲੂਕੀ ਵੇਸੁ ॥
ہئو ٹھگواڑا ٹھگی دیسُ ॥
ਹਉ ਠਗਵਾੜਾ ਠਗੀ ਦੇਸੁ ॥
کھرا سِیانا بہُتا بھارُ ॥
ਖਰਾ ਸਿਆਣਾ ਬਹੁਤਾ ਭਾਰੁ ॥
دھانک رۄُپ رہا کرتار ॥੩॥
ਧਾਣਕ ਰੂਪਿ ਰਹਾ ਕਰਤਾਰ ॥੩॥
میَے کیِتا ن جاتا ہرامکھۄرُ ॥
ਮੈ ਕੀਤਾ ਨ ਜਾਤਾ ਹਰਾਮਖੋਰੁ ॥
ہئو کِیا مُہُ دیسا دُسٹُ چۄرُ ॥
ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
نانکُ نیِچُ کہیَے بیِچارُ ॥
ਨਾਨਕੁ ਨੀਚੁ ਕਹੈ ਬੀਚਾਰੁ ॥
دھانک رۄُپ رہا کرتار ॥੪॥੨੯॥
ਧਾਣਕ ਰੂਪਿ ਰਹਾ ਕਰਤਾਰ ॥੪॥੨੯॥
سِریراگُ مہلا ۱ گھرُ ۴ ॥
ਸਿਰੀਰਾਗੁ ਮਹਲਾ ੧ ਘਰੁ ੪ ॥
ایکا سُرت جیتے ہیَے جیِئ ॥
ਏਕਾ ਸੁਰਤਿ ਜੇਤੇ ਹੈ ਜੀਅ ॥
سُرت وِہۄُنا کۄئے ن کیِئ ॥
ਸੁਰਤਿ ਵਿਹੂਣਾ ਕੋਇ ਨ ਕੀਅ ॥

جیہی سُرت تیہا تن راہُ ॥
ਜੇਹੀ ਸੁਰਤਿ ਤੇਹਾ ਤਿਨ ਰਾਹੁ ॥
لیکھا اِکو آوہُ جاہُ ॥۱॥
ਲੇਖਾ ਇਕੋ ਆਵਹੁ ਜਾਹੁ ॥੧॥
کاہے جیءُ کرہ چتُرائی ॥
ਕਾਹੇ ਜੀਅ ਕਰਹਿ ਚਤੁਰਾਈ ॥
لیوۓ دیوۓ ڈھل ن پائی ॥۱॥ رہائو ॥
ਲੇਵੈ ਦੇਵੈ ਢਿਲ ਨ ਪਾਈ ॥੧॥ ਰਹਾਉ ॥
تیرے جیءُ جیا کا توہ ॥
ਤੇਰੇ ਜੀਅ ਜੀਆ ਕਾ ਤੋਹਿ ॥
کت کئو ساہب آوہ روہ ॥
ਕਿਤ ਕਉ ਸਾਹਿਬ ਆਵਹਿ ਰੋਹਿ ॥
جے توُ ساہب آوہ روہ ॥
ਜੇ ਤੂ ਸਾਹਿਬ ਆਵਹਿ ਰੋਹਿ ॥
توُ اونا کا تیرے اوہ ॥۲॥
ਤੂ ਓਨਾ ਕਾ ਤੇਰੇ ਓਹਿ ॥੨॥
اسی بولوگاڑ وگاڑہ بول ॥
ਅਸੀ ਬੋਲਵਿਗਾੜ ਵਿਗਾੜਹ ਬੋਲ ॥
توُ ندری انّدر تولہ تول ॥
ਤੂ ਨਦਰੀ ਅੰਦਰਿ ਤੋਲਹਿ ਤੋਲ ॥
جہ کرنی تہ پوُری مت ॥
ਜਹ ਕਰਣੀ ਤਹ ਪੂਰੀ ਮਤਿ ॥
کرنی باجھہُ گھٹے گھٹ ॥۳॥
ਕਰਣੀ ਬਾਝਹੁ ਘਟੇ ਘਟਿ ॥੩॥
پرنوت نانک گیانی کیَسا ہوئے ॥
ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥
آپُ پچھانیَے بوُجھیَے سوئے ॥
ਆਪੁ ਪਛਾਣੈ ਬੂਝੈ ਸੋਇ ॥

گر پرسادِ کرے بیچارُ ॥
ਗੁਰ ਪਰਸਾਦਿ ਕਰੇ ਬੀਚਾਰੁ ॥
سو گیانی درگہ پروانُ ॥۴॥۳۰॥
ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥
سِریراگُ مہلا ۱ گھرُ ۴ ॥
ਸਿਰੀਰਾਗੁ ਮਹਲਾ ੧ ਘਰੁ ੪ ॥
توُ دریائو دانا بِینا میَے مچھُلی کیَسے انّتُ لہا ॥
ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥
جہ جہ دیکھا تہ تہ توُ ہیَے تُجھ تے نِکسی پھوُٹ مرا ॥۱॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥
ن جانا میئو ن جانا جالی ॥
ਨ ਜਾਣਾ ਮੇਉ ਨ ਜਾਣਾ ਜਾਲੀ ॥
جا دُکھُ لاگیَے تا تُجھیَے سمالی ॥۱॥ رہائو ॥
ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ ਰਹਾਉ ॥
توُ بھرپوُر جانِیا میَے دوُر ॥
ਤੂ ਭਰਪੂਰਿ ਜਾਨਿਆ ਮੈ ਦੂਰਿ ॥
جو کچھُ کری سُ تیرے ہدوُر ॥
ਜੋ ਕਛੁ ਕਰੀ ਸੁ ਤੇਰੈ ਹਦੂਰਿ ॥
توُ دیکھہِ ہئو مُکرِ پائو ॥
ਤੂ ਦੇਖਹਿ ਹਉ ਮੁਕਰਿ ਪਾਉ ॥
تیرے کنّمِ ن تیرے نائے ॥۲॥
ਤੇਰੈ ਕੰਮਿ ਨ ਤੇਰੈ ਨਾਇ ॥੨॥
جیتا دیہِ تیتا ہئو کھائو ॥
ਜੇਤਾ ਦੇਹਿ ਤੇਤਾ ਹਉ ਖਾਉ ॥
بِیا درُ ناہی کیَے درِ جائو ॥
ਬਿਆ ਦਰੁ ਨਾਹੀ ਕੈ ਦਰਿ ਜਾਉ ॥
نانکُ ایک کہیَے ارداسِ ॥
ਨਾਨਕੁ ਏਕ ਕਹੈ ਅਰਦਾਸਿ ॥
جیِئو پنڈُ سبھُ تیرے پاسِ ॥۳॥
ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥

آپے نیڑئ دوُر آپے ہی آپے منّجھ مِیائُو ॥
ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥
آپے ویکھیَے سُنٔے آپے ہی کُدرت کرے جہائُو ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥
جوُ تِسُ بھاوئ نانکا ہُکمُ سوُئی پروائُو ॥ ۴ ॥۱۳॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥੪॥੩੧॥
سِرِیراگُ مہلا ۱ گھرُ ۴ ॥
ਸਿਰੀਰਾਗੁ ਮਹਲਾ ੧ ਘਰੁ ੪ ॥
کِیتا کہا کرے مِن مانُ ॥
ਕੀਤਾ ਕਹਾ ਕਰੇ ਮਨਿ ਮਾਨੁ ॥
دیونٔہارے کیَے ہتِھ دانُ ॥
ਦੇਵਣਹਾਰੇ ਕੈ ਹਥਿ ਦਾਨੁ ॥
بھاوئ دیئے ن دیئی سوُئے ॥
ਭਾਵੈ ਦੇਇ ਨ ਦੇਈ ਸੋਇ ॥
کِیتے کیَے کہِئیَے کِیا ہوُئے ॥ ۱ ॥
ਕੀਤੇ ਕੈ ਕਹਿਐ ਕਿਆ ਹੋਇ ॥੧॥
آپے سچُ بھاوئ تِسُ سچُ ॥
ਆਪੇ ਸਚੁ ਭਾਵੈ ਤਿਸੁ ਸਚੁ ॥
انّدھا کچا کچُ نِکچُ ॥ ۱ ॥ رہائُو ॥
ਅੰਧਾ ਕਚਾ ਕਚੁ ਨਿਕਚੁ ॥੧॥ ਰਹਾਉ ॥
جا کے رُکھ بِرکھ آرائُو ॥
ਜਾ ਕੇ ਰੁਖ ਬਿਰਖ ਆਰਾਉ ॥
جیہی دھاتُ تیہا تِن نائُو ॥
ਜੇਹੀ ਧਾਤੁ ਤੇਹਾ ਤਿਨ ਨਾਉ ॥
پھُلُ بھائُو پھلُ لِکھیا پائے ॥
ਫੁਲੁ ਭਾਉ ਫਲੁ ਲਿਖਿਆ ਪਾਇ ॥
آپِ بِیج آپے ہی کھائے ॥ ۲ ॥
ਆਪਿ ਬੀਜਿ ਆਪੇ ਹੀ ਖਾਇ ॥੨॥
کچی کنّدھ کچا وِچ راجُ ॥
ਕਚੀ ਕੰਧ ਕਚਾ ਵਿਚਿ ਰਾਜੁ ॥

مت الوُنی پھکا سادُ ॥
ਮਤਿ ਅਲੂਣੀ ਫਿਕਾ ਸਾਦੁ ॥
نانک آنٔے آوۓ راسِ ॥
ਨਾਨਕ ਆਣੇ ਆਵੈ ਰਾਸਿ ॥
وِنُ ناوۓ ناہی ساباسِ ॥۳॥۲۳॥
ਵਿਣੁ ਨਾਵੈ ਨਾਹੀ ਸਾਬਾਸਿ ॥੩॥੩੨॥
سِریراگُ مہلا ۱ گھرُ ۵ ॥
ਸਿਰੀਰਾਗੁ ਮਹਲਾ ੧ ਘਰੁ ੫ ॥
اچھل چھلائی نہ چھلیَے نہ گھائو کٹارا کرِ سکیَے ॥
ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥
جِئو ساہِبُ راکھیَے تِئو رہیَے اِسُ لوبھی کا جیِئو ٹل پلیَے ॥۱॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥
بِنُ تیل دیِوا کِئو جلیَے ॥۱॥ رہائو ॥
ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥
پوتھی پُران کمائیِئیَے ॥
ਪੋਥੀ ਪੁਰਾਣ ਕਮਾਈਐ ॥
بھئو وٹی اِتُ تنِ پائیِئیَے ॥
ਭਉ ਵਟੀ ਇਤੁ ਤਨਿ ਪਾਈਐ ॥
سچُ بوُجھنُ آنِ جلائیِئیَے ॥۲॥
ਸਚੁ ਬੂਝਣੁ ਆਣਿ ਜਲਾਈਐ ॥੨॥
اِہُ تیلُ دیِوا اِئو جلیَے ॥
ਇਹੁ ਤੇਲੁ ਦੀਵਾ ਇਉ ਜਲੈ ॥
کرِ چاننُ ساہِب تئو مِلیَے ॥۱॥ رہائو ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥
اِتُ تنِ لاگیَے بانٔیا ॥
ਇਤੁ ਤਨਿ ਲਾਗੈ ਬਾਣੀਆ ॥
سُکھُ ہوۓ سیو کمانٔیا ॥
ਸੁਖੁ ਹੋਵੈ ਸੇਵ ਕਮਾਣੀਆ ॥

سبھ دُنِیا آون جائِیا ॥۳॥
ਸਭ ਦੁਨੀਆ ਆਵਣ ਜਾਣੀਆ ॥੩॥
وِچ دُنِیا سیو کمائِیئِیے ॥
ਵਿਚਿ ਦੁਨੀਆ ਸੇਵ ਕਮਾਈਐ ॥
تا درگہ بیَسنُ پائِیئِیے ॥
ਤਾ ਦਰਗਹ ਬੈਸਣੁ ਪਾਈਐ ॥
کہُ نانک باہ لڈّائِیئِیے ॥۴॥۳۳॥
ਕਹੁ ਨਾਨਕ ਬਾਹ ਲੁਡਾਈਐ ॥੪॥੩੩॥
سِریراگُ مہلا ۳ گھرُ ۱
ਸਿਰੀਰਾਗੁ ਮਹਲਾ ੩ ਘਰੁ ੧
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہئو سِتگُرُ سیوی آپنا اِک مِن اِک چِت بھائے ॥
ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥
سِتگُرُ من کامنا تِیرتھُ ہیَے جِس نؤ دیئے بُجھائے ॥
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥
من چِنّدِیا ورُ پاونا جؤ اِچھیَے سؤ پھلُ پائے ॥
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥
نائو دِھیائِیئِیے نائو منّگِیئِیے نامے سہج سمائے ॥۱॥
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥੧॥
من میرے ہر رسُ چاکھُ تِکھ جائے ॥
ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ॥
جِنی گُرمُکھ چاکِھیا سہجے رہے سمائے ॥۱॥ رہائو ॥
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ ਰਹਾਉ ॥
جِنی سِتگُرُ سیوِیا تِنی پائِیا نامُ نِدھانُ ॥
ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥
انّتر ہر رسُ رو رہیا چۄُکا من اِبھمانُ ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥

ہِردےَ کمَلُ پرگاسِیا لاگا سہج دِھیانُ =
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥
منُ نِرملُ ہر رو رہیا پائِیا درگہ مانُ = ۲=
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥੨॥
ستِگُرُ سیوِن آپنا تے وِرلے سنّسار =
ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥
ہئُمیَے ممتا مار کیَے ہر راکھِیا اُر دھار =
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ ॥
ہئو تِن کیَے بلِہارنیَے جِنا نامے لگا پیارُ =
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥
سیئی سُکھیئے چہُ جُگی جِنا نامُ اکھُٹُ اپارُ = ۳=
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥੩॥
گُر مِلِئیَے نامُ پائِیئیَے چُوکیَے موہ پیاس =
ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥
ہر سیتی منُ رو رہیا گھر ہی ماہِ اُداسُ =
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥
جِنا ہر کا سادُ آئِیا ہئو تِن بلِہارےَ جاسُ =
ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥
نانک ندری پائِیئیَے سچُ نامُ گُنتاسُ = ۴= ۱= ۳۴=
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ॥੪॥੧॥੩੪॥
سِریراگُ مہلا ۳ =
ਸਿਰੀਰਾਗੁ ਮਹਲਾ ੩ ॥
بہُ بھیکھ کر بھرمائِیئیَے مِن ہِردےَ کپٹُ کمائے =
ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥
ہر کا مہلُ ن پاوئی مر وِسٹا ماہِ سمائے = ۱=
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥੧॥
من رے گِرہ ہی ماہِ اُداسُ =
ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥
سچُ سنّجمُ کرنی سو کرے گُرمُکھ ہوئے پرگاسُ = ۱= رہائو =
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥੧॥ ਰਹਾਉ ॥

گُر کیَے سبدِ منُ جیِتیا گتِ مُکتِ گھرَے مہ پائے ॥
ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥
ہرِ کا نامُ دھِیائیِئیَے ستسنّگتِ میلِ مِلائے ॥۲॥
ਹਰਿ ਕਾ ਨਾਮੁ ਧਿਆਈਐ ਸਤਸੰਗਤਿ ਮੇਲਿ ਮਿਲਾਇ ॥੨॥
جے لکھ اِستریِیا بھوگ کرہِ نو کھنڈّ راجُ کماہِ ॥
ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥
بِنُ ستِگُر سُکھُ ن پاوئی پھِرِ پھِرِ جوُنی پاہِ ॥۳॥
ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥੩॥
ہرِ ہارُ کنّٹھِ جِنی پہِرِیا گُر چرݨی چِتُ لائے ॥
ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥
تِنا پِچھیَے رِدھِ سِدھِ پھِرَے اوُنا تِلُ ن تمائے ॥۴॥
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥੪॥
جوُ پربھ بھاوَے سوُ تھیِئیَے اورُ ن کرݨا جائے ॥
ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥
جنُ نانکُ جیِوَے نامُ لیَے ہرِ دیوہُ سہجِ سُبھائے ॥۵॥۲॥۳۵॥
ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥

## (Page 27) ۲۷ پنّنا

سِریِراگُ مہلا ۳ گھرُ ۱ ॥
ਸਿਰੀਰਾਗੁ ਮਹਲਾ ੩ ਘਰੁ ੧ ॥
جِس ہی کی سِرکار ہیَے تِس ہی کا سبھُ کوُئے ॥
ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥
گُرمُکھِ کار کماوݨی سچُ گھٹِ پرگٹُ ہوُئے ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥
انّترِ جِس کیَے سچُ وسیَے سچے سچی سوُئے ॥
ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥
سچِ مِلے سے ن وِچھُڑہِ تِن نِج گھرِ واسا ہوُئے ॥۱॥
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥੧॥
میرے رام میَے ہرِ بِنُ اورُ ن کوُئے ॥
ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥

ستگُرُ سچُ پربھُ نِرملا سبدِ مِلاوا ہوئِ ॥١॥ رہائو ॥
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥੧॥ ਰਹਾਉ ॥
سبدِ مِلیَے سو مِلِ رہیَے جِس نئو آپے لئے مِلائے ॥
ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥
دوُجیَے بھائے کو نا مِلیَے پھِرِ پھِرِ آوےَ جائے ॥
ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥
سبھ مہِ اِکُ ورتدا ایکو رہِیا سمائے ॥
ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥
جِس نئو آپِ دئِیالُ ہوئِ سو گُرمُکھِ نامِ سمائے ॥٢॥
ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ ॥੨॥
پڑِ پڑِ پنّڈِت جوتکی واد کرہِ بیِچارُ ॥
ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ ॥
مِت بُدھِ بھوی ن بُجھئی انّترِ لوبھ وِکارُ ॥
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ ॥
لکھ چئُراسیِہ بھرمدے بھ٘رمِ بھ٘رمِ ہوئِ کھُیارُ ॥
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ॥
پوُربِ لِکھِیا کماونا کوئِ ن میٹنھہارُ ॥٣॥
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੩॥
ستگُر کی سیوا گاکھڑی سِرُ دیِجیَے آپُ گوائے ॥
ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
سبدِ مِلہِ تا ہرِ مِلیَے سیوا پوےَ سبھ تھائے ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥
پارسِ پرسِئیَے پارسُ ہوئِ جوتی جوتِ سمائے ॥
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥
جِن کئو پوُربِ لِکھِیا تِن ستگُرُ مِلِیا آئے ॥٤॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥੪॥
من بھُکھا بھُکھا مت کرہِ مت توُ کرہِ پوُکار ॥
ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ ॥
لکھ چئُراسیِہ جِنِ سِری سبھسیَے دیئے ادھارُ ॥
ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥

نربھئو سدا دئیالُ ہیَے سبھنا کردا سار ॥
ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥
نانک گرمُکھ بُجھیئیے پائییَے مؤکھ دُیارُ ॥٥॥٣॥٣٦॥
ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ॥੫॥੩॥੩੬॥
سریراگُ مہلا ٣ ॥
ਸਿਰੀਰਾਗੁ ਮਹਲਾ ੩ ॥
جنی سُݨ کیَے منّنیا تنا نج گھر واسُ ॥
ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥
گرمتی سالاہِ سچُ ہر پائیا گݨتاسُ ॥
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ ॥
سبد رتے سے نرملے ہئو سد بلہارےَ جاسُ ॥
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥
ہردےَ جن کیَے ہر وسیَے تتُ گھٹ ہیَے پرگاسُ ॥١॥
ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥੧॥
من میرے ہر ہر نرملُ دھیائے ॥
ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥
دھُر مستک جن کئو لکھیا سے گرمُکھ رہے لو لائے ॥١॥ رہائو ॥
ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ॥੧॥ ਰਹਾਉ ॥
ہر سنّتہُ دیکھہُ ندر کر نکٹ وسیَے بھرپؤُر ॥
ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ ॥
گرمت جنی پچھاݨیا سے دیکھہ سدا ہدؤُر ॥
ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ ॥
جن گݨ تن سد من وسیَے اؤگݨونّتیا دؤُر ॥
ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ ॥
منمکھ گݨ تیَے باہرے بنُ ناوےَ مردے جھؤُر ॥٢॥
ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ ॥੨॥
جن سبد گرؤُ سُݨ منّنیا تن من دھیائیا ہر سوئے ॥
ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
اندنُ بھگتی رتیا منُ تنُ نرملُ ہوئے ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥

کوُڑا رنگُ کسُنّبھ کا بِنسِ جائے دُکھُ رؤئے =
ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥
جِسُ انّدرِ نام پرگاسُ ہیَے اوہُ سدا سدا تھِرُ ہوئے =۳=
ਜਿਸੁ ਅੰਦਰਿ ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ ॥੩॥

**پنّنا ۲۸ (Page 28)**

اِہُ جنمُ پدارتھُ پائے کیَے ہرِ نامُ ن چیتیَے لِو لائے =
ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ ॥
پگِ کھِسئیَے رہݨا نہی آگیَے ٹھئُرُ ن پائے =
ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ॥
اوہ ویلا ہتھِ ن آوئی انّتِ گئِیا پچھُتائے =
ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ॥
جِسُ ندرِ کرے سو اُبرےَ ہرِ سیتی لِو لائے =۴=
ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ ॥੪॥
دیکھا دیکھی سبھ کرے منمُکھِ بوُجھ ن پائے =
ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥
جِن گُرمُکھِ ہِردا سُدھُ ہیَے سیو پئی تِن تھائے =
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥
ہرِ گُݨ گاوہِ ہرِ نِت پڑہِ ہرِ گُݨ گائے سمائے =
ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ ॥
نانک تِن کی باݨی سدا سچُ ہیَے جِ نامِ رہے لِو لائے =۵=۴=۳۷=
ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ ॥੫॥੪॥੩੭॥
سِریراگُ مہلا ۳ =
ਸਿਰੀਰਾਗੁ ਮਹਲਾ ੩ ॥
جِنی اِک منِ نامُ دھِیائِیا گُرمتی ویچارِ =
ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ ॥
تِن کے مُکھ سد اُجلے تِتُ سچیَے دربارِ =
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥
اوئے انّمرِتُ پیوہِ سدا سدا سچیَے نامِ پیارِ =۱=
ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ ॥੧॥

بھائی رے گُرمُکھ سدا پت ہوئے ॥
ਭਾਈ ਰੇ ਗੁਰਮੁਖਿ ਸਦਾ ਪਤਿ ਹੋਇ ॥
ہر ہر سدا دِھیائیئیے مل ُ ہئُمیے کڈھیے دھوئے ॥۱॥ رہائو ॥
ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ॥੧॥ ਰਹਾਉ ॥
منمُکھ نام ُ ن جانٔنی وِن ُ ناوئے پت جائے ॥
ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥
سبدئے ساد ُ ن آئِئو لاگے دوُجیے بھائے ॥
ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥
وِسٹا کے کیڑے پوہ وِچ وِسٹا سے وِسٹا ماہ سمائے ॥۲॥
ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ ॥੨॥
تِن کا جنم ُ سپھل ُ ہیَے جو چلہ ستگُر بھائے ॥
ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥
کُل ُ اُدھارہ آپنٔا دھنّ ُ جنٔیدی مائے ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥
ہر ہر نام ُ دِھیائیئیے جِس نئو کِرپا کرے رجائے ॥۳॥
ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ ॥੩॥
جِنی گُرمُکھ نام ُ دِھیائِیا وِچہ ُ آپ ُ گوائے ॥
ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥
اوئے انّدرہ ُ باہرہ ُ نِرملے سچے سچ سمائے ॥
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥
نانک آئے سے پروانٔ ُ ہہ جِن گُرمتی ہر دِھیائے ॥۴॥۵॥۳۸॥
ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥
سِریراگ ُ مہلا ۳ ॥
ਸਿਰੀਰਾਗੁ ਮਹਲਾ ੩ ॥
ہر بھگتا ہر دھن ُ راس ہیَے گُر پوُچھ کرہ واپار ُ ॥
ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥
ہر نام ُ سلاہن سدا سدا وکھر ُ ہر نام ُ ادھار ُ ॥
ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ ॥
گُر پوُرئے ہر نام ُ دِرڑائِیا ہر بھگتا اتُٹ ُ بھنّڈار ُ ॥۱॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ ॥੧॥

بھائی رے اِسُ من کئو سمجھائے =

ਭਾਈ ਰੇ ਇਸੁ ਮਨ ਕਉ ਸਮਝਾਇ ॥

اے من آلسُ کِیا کرہِ گُرمُکھ نامُ دِھیائے =۱= رہائو =

ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ ॥੧॥ ਰਹਾਉ ॥

ہرِ بھگتِ ہرِ کا پیارُ ہَیے جے گُرمُکھ کرے بیِچارُ =

ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ॥

پاکھنّڈِ بھگتِ ن ہووئی دُبِدھا بولُ کھُیارُ =

ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥

سو جنُ رلائِیا نا رلَیے جِسُ انّترِ ببیک بیِچارُ =۲=

ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥

سو سیوکُ ہرِ آکھیِئَیے جو ہرِ راکھَیے اُرِ دھارِ =

ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥

منُ تنُ سئُپے آگَیے دھرے ہئُمَیے وِچہُ مارِ =

ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥

دھنُ گُرمُکھ سو پروانُ ہَیے جِ کدے ن آوَے ہارِ =۳=

ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ ॥੩॥

کرمِ مِلَیے تا پائیِئَیے وِنُ کرمَیے پائِیا ن جائے =

ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥

## پنّنا ۲۹ (Page 29)

لکھ چئُراسیہ ترسدے جِسُ میلے سو مِلَیے ہرِ آئے =

ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ ॥

نانک گُرمُکھ ہرِ پائِیا سدا ہرِ نامِ سمائے =۴= ۶= ۹۳=

ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿ ਨਾਮਿ ਸਮਾਇ ॥੪॥੬॥੩੯॥

سِریراگُ مہلا ۳ =

ਸਿਰੀਰਾਗੁ ਮਹਲਾ ੩ ॥

سُکھ ساگرُ ہرِ نامُ ہَیے گُرمُکھ پائِیا جائے =

ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥

اندِنُ نامُ دِھیائیِئَیے سہجے نامِ سمائے =

ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥

انّدرُ رچَیَے ہرِ سچ ِسئو رسنا ہرِ گُنْ گائِے ॥۱॥
ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ॥੧॥
بھائی رے جگُ دُکھیِیا دوُجیَے بھائِے ॥
ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥
گُر سرنْائی سُکھُ لہہِ اندِنُ نامُ دِھیائِے ॥۱॥ رہائو ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥੧॥ ਰਹਾਉ ॥
ساچے میَلُ ن لاگئی منُ ِنرملُ ہرِ دِھیائِے ॥
ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥
گُرمُکھِ سبدُ پچھانْیِئیَے ہرِ انّمرت نامِ سمائِے ॥
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥
گُر ِگیانُ پرچنّڈُ بلائِیا اِگیانُ انّدھیرا جائِے ॥۲॥
ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥੨॥
منمُکھ میَلے ملُ بھرے ہئُمیَے ِترسنا وِکارُ ॥
ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥
بِنُ سبدَے میَلُ ن اُترَے مرِ جنّمہِ ہوئِے کھُیارُ ॥
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥
دھاتُر باجی پلچِ رہے نا اُروارُ ن پارُ ॥۳॥
ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥੩॥
گُرمُکھِ جپ تپ سنّجمی ہرِ کیَے نامِ پِیارُ ॥
ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥
گُرمُکھِ سدا دِھیائیِئیَے ایکُ نامُ کرتارُ ॥
ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥
نانک نامُ دِھیائیِئیَے سبھنا جیِیا کا آدھارُ ॥۴॥۷॥۴۰॥
ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥੪॥੭॥੪੦॥
سرِیراگُ مہلا ۳ ॥
ਸ੍ਰੀਰਾਗੁ ਮਹਲਾ ੩ ॥
منمُکھُ موہِ وِیاپِیا بیَراگُ اُداسی ن ہوئِے ॥
ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥
سبدُ ن چیِنَیَے سدا دُکھُ ہرِ درگہِ پتِ کھوئِے ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥

ہئُمَیے گُرمُکھ کھوئیِئیَے نامِ رتے سُکھُ ہوئے ॥١॥
ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ ॥੧॥
میرے من اہِنِس پوُرِ رہی نِت آسا ॥
ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥
ستگُرُ سیوِ موہُ پرجلیَے گھر ہی ماہِ اُداسا ॥١॥ رہائو ॥
ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ ॥੧॥ ਰਹਾਉ ॥
گُرمُکھ کرم کماوےَ بِگسیَے ہرِ بیَراگُ انںّدُ ॥
ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨ ਦੁ ॥
اہِنِس بھگتِ کرے دِنُ راتی ہئُمَیے مارِ نِچںّدُ ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥
وڈَے بھاگِ ستسںّگتِ پائی ہرِ پائِیا سہج انںّدُ ॥٢॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨ ਦੁ ॥੨॥
سو سادھوُ بیَراگی سوئی ہِردےَ نامُ وسائے ॥
ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
انںّترِ لاگِ ن تامسُ موُلے وِچہُ آپُ گوائے ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
نامُ نِدھانُ ستگُروُ دِکھالِیا ہرِ رسُ پیِیا اگھائے ॥٣॥
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥੩॥
جِنِ کِنیَے پائِیا سادھسںّگتی پوُرَے بھاگِ بیَراگِ ॥
ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥
منمُکھ پھِرہِ ن جانھہِ ستگُرُ ہئُمَیے انّدرِ لاگِ ॥
ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥
نانک سبدِ رتے ہرِ نامِ رںّگائے بِنُ بھیَے کیہی لاگِ ॥٤॥٨॥٤١॥
ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥੪॥੮॥੪੧॥
سِریراگُ مہلا ٣ ॥
ਸਿਰੀਰਾਗੁ ਮਹਲਾ ੩ ॥
گھر ہی سئُدا پائیِئیَے انّترِ سبھ وتھُ ہوئے ॥
ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
کِھنُ کِھنُ نامُ سمالیِئیَے گُرمُکھ پاوےَ کوئے ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥

نامُ نِدھانُ اکھُٹُ ہَیَے وڈ بھاگِ پراپتِ ہوئِے ॥۱॥
ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥੧॥
میرے من تج نِنّدا ہئُمَیے اہنّکارُ ॥
ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥

## پنّنا ۳۰ (Page 30)

ہرِ جیِئو سدا دِھیائِے توُ گُرمُکھ ایکنّکارُ ॥۱॥ رہائو ॥
ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥੧॥ ਰਹਾਉ ॥
گُرمُکھا کے مُکھ اُجلے گُر سبدی بیِچارِ ॥
ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥
ہلتِ پلتِ سُکھُ پائِدے جپِ جپِ رِدَے مُرارِ ॥
ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥
گھر ہی وِچ مہلُ پائِیا گُر سبدی وِیچارِ ॥۲॥
ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥੨॥
ستگُر تے جو مُہ پھیرہ متھے تِن کالے ॥
ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥
اندِنُ دُکھ کماودے نِت جوہے جم جالے ॥
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥
سُپنَیے سُکھُ ن دیکھنی بہُ چِنّتا پرجالے ॥۳॥
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥੩॥
سبھنا کا داتا ایکُ ہَیَے آپے بکھس کریئِے ॥
ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥
کہنا کِچھوُ ن جاوئی جِسُ بھاوَے تِسُ دیئِے ॥
ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ॥
نانک گُرمُکھ پائیِئَیے آپے جانَیے سوئِے ॥۴॥۹॥۴۲॥
ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥੪॥੯॥੪੨॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
سچا ساہِبُ سیوِئیَے سچُ وڈِیائی دیئِے ॥
ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥

گُر پرسادی مِن وسیَے ہئُمیَے دوُر کریئے ॥
ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥
اِہُ منُ دھاوتُ تا رہیَے جا آپے ندرِ کریئے ॥۱॥
ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ ॥੧॥
بھائی رے گُرمُکھ ہرِ نامُ دھِیائے ॥
ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥
نامُ نِدھانُ سد مِن وسیَے مہلی پاوَے تھائو ॥۱॥ رہائو ॥
ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ ॥੧॥ ਰਹਾਉ ॥
منمُکھ منُ تنُ اںدھُ ہیَے تِس نئو ٹھئُر ن ٹھائو ॥
ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ ॥
بہُ جونی بھئُدا پھِرَے جِئو سُنّڃَیں گھرِ کائو ॥
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥
گُرمتی گھٹِ چاننا سبدِ مِلیَے ہرِ نائو ॥۲॥
ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥੨॥
ترَے گُݨ بِکھیا اںدھُ ہیَے مائِیا موہ گُبار ॥
ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ॥
لوبھی اَن کئو سیودے پڑھ ویدا کرَے پوُکار ॥
ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥
بِکھیا اںدرِ پچِ مُئے نا اُروارُ ن پارُ ॥۳॥
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥੩॥
مائِیا موہِ وِساریا جگت پِتا پ٘رتِپالِ ॥
ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥
باجھہُ گُروُ اچیتُ ہیَے سبھ بدھی جمکالِ ॥
ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥
نانک گُرمتِ اُبرے سچا نامُ سمالِ ॥۴॥۱۰॥۴۳॥
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥੪॥੧੦॥੪੩॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
ترَے گُݨ مائِیا موہُ ہیَے گُرمُکھ چئُتھا پدُ پائے ॥
ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥

کِر ِکرپا میلائِئنُ ہِر نامُ وِسیا مِن آئے =
ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥
پؤتیَے ِجن کیَے پُنّنُ ہیَے ِتن ستسنّگِت میلائے = ۱=
ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥੧॥
بھائی رے گُرمِت سارِچ رہائو =
ਭਾਈ ਰੇ ਗੁਰਮਤਿ ਸਾਚਿ ਰਹਾਉ ॥
ساچو ساچُ کماوݨا ساچیَے سبِد ِملائو = ۱= رہائو =
ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥੧॥ ਰਹਾਉ ॥
ِجنی نامُ پچھاِݨیا ِتن وِٹہُ بِل جائو =
ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥
آپُ چھوِڈ چرݨی لگا چلا ِتن کیَے بھائے =
ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥
لاہا ہِر ہِر نامُ ِملیَے سہجے ناِم سمائے = ۲=
ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ॥੨॥
ِبنُ گُر مہلُ ن پائیِئیَے نامُ ن پراپِت ہوئے =
ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ایَسا ستگُرُ لوِڑ لہُ ِجدوُ پائیِئیَے سچُ سوئے =
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥
اسُر سنّگھارَے سُکھ وسیَے جو ِتسُ بھاوَے سُ ہوئے = ۳=
ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥
جیہا ستگُرُ کِر جاِݨیا تیہو جیہا سُکھُ ہوئے =
ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥
ایہُ سہسا موُلے ناہی بھائو لائے جنُ کوئے =
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥
نانک ایک جوِت دُئے موُرتی سبِد ِملاوا ہوئے = ۴= ۱۱= ۴۴=
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪॥

**(Page 31) پنّنا ۱۳**

ِسریراگُ مہلا ۳ =
ਸਿਰੀਰਾਗੁ ਮਹਲਾ ੩ ॥

انّمرتُ چھوڈِ بِکھیا لوٗبھانے سیوا کرہِ وِڈانی ॥
ਅੰम੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥
آپنا دھرمُ گواوہِ بوُجھہِ ناہی اندِنُ دُکھِ وِہانی ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥
منمُکھ انّدھ ن چیتہی ڈوُبِ مُئے بِنُ پانی ॥۱॥
ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥
من رے سدا بھجہُ ہرِ سرنائی ॥
ਮਨ ਰੇ ਸਦਾ ਭਜਹੁ ਹਰਿ ਸਰਣਾਈ ॥
گُر کا سبدُ انّترِ وسیَے تا ہرِ وِسرِ ن جائی ॥۱॥ رہائو ॥
ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥੧॥ ਰਹਾਉ ॥
اِہُ سریرُ مائِیا کا پُتلا وِچِ ہئُمیَے دُسٹی پائی ॥
ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ ॥
آونُ جانا جنّمنُ مرنا منمُکھِ پتِ گوائی ॥
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ॥
ستگُرُ سیوِ سدا سُکھُ پائِیا جوتی جوتِ مِلائی ॥۲॥
ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥੨॥
ستگُر کی سیوا اتِ سُکھالی جو اِچھے سو پھلُ پائے ॥
ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥
جتُ ستُ تپُ پوِتُ سریرا ہرِ ہرِ منّنِ وسائے ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥
سدا انّندِ رہیَے دِنُ راتی مِلِ پ٘ریتم سُکھُ پائے ॥۳॥
ਸਦਾ ਅਨ ਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ ॥੩॥
جو ستگُر کی سرناگتی ہئُ تِن کیَے بلِ جائُ ॥
ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥
درِ سچیَے سچی وڈِیائی سہجے سچِ سمائُ ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥
نانک ندری پائیِئیَے گُرمُکھِ میلِ مِلائُ ॥۴॥۱۲॥۴۵॥
ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥

منمکھ کرم کماونے ,جئو دوہاگݨ تن سیگارُ ॥
ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ ॥
سیجَیے کنّتُ ن آوئی ,نت ,نت ہوئے کھُیارُ ॥
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ॥
پِر کا مہلُ ن پاوئی نا دیِسَیے گھرُ بارُ ॥١॥
ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ॥੧॥
بھائی رے اِک مݨ نامُ دھیائے ॥
ਭਾਈ ਰੇ ਇਕ ਮਨਿ ਨਾਮੁ ਧਿਆਇ ॥
سنّتا سنّگت مِل رہیَے جپ رام نامُ سکھُ پائے ॥١॥ رہائو ॥
ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ ॥੧॥ ਰਹਾਉ ॥
گُرمکھ سدا سوہاگݨی پِرُ راکھیا اُر دھارِ ॥
ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ ॥
مِٹھا بولہ نِو چلہ سیجَیے روَیے بھتارُ ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥
سوبھاونّتی سوہاگݨی ,جن گُر کا ہیتُ اپارُ ॥٢॥
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥੨॥
پوُرَیے بھاگ ستگُرُ مِلیَے جا بھاگَیے کا اُدئو ہوئے ॥
ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥
انّترہُ دکھُ بھرمُ کٹیِئیَے سکھُ پراپت ہوئے ॥
ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥
گُر کَیے بھاݨَیے جو چلیَے دکھُ ن پاوَیے کوئے ॥٣॥
ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ॥੩॥
گُر کے بھاݨے وِچ انّمرتُ ہَیے سہجے پاوَیے کوئے ॥
ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥
,جنا پراپت ,تن پیِیا ہئُمَیے وِچہُ کھوئے ॥
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥
نانک گُرمکھ نامُ دھیائیِئیَے سچ ,ملاوا ہوئے ॥٤॥١٣॥٤٦॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥੪॥੧੩॥੪੬॥
,سریراگُ مہلا ٣ ॥
ਸਿਰੀਰਾਗੁ ਮਹਲਾ ੩ ॥

جا پِرُ جاݨیَے آپݨا تنُ منُ اگیَے دھریئے =

ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥

سۄہاگݨی کرم کماودیِیا سیئی کرم کریئے =

ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥

سہجے ساچِ مِلاوڑا ساچُ وڈائی دیئے =ا=

ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥੧॥

بھائی رے گُر بِنُ بھگتِ ن ہوئے =

ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥

بِنُ گُر بھگتِ ن پائیئیَے جے لۄچیَے سبھُ کۄئے =ا= رہاﺆ =

ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ॥੧॥ ਰਹਾਉ ॥

لکھ چئُراسیہ پھیرُ پئِیا کامݨِ دوُجیَے بھائے =

ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ॥

بِنُ گُر نیِد ن آوئی دُکھی ریَݨِ وِہائے =

ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ ॥

بِنُ سبدیَے پِرُ ن پائیئیَے بِرتھا جنمُ گوائے =۲=

ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ ॥੨॥

## **(Page 32)** پنّنا ۳۲

ہئﺆ ہئﺆ کرتی جگُ پھِری نا دھنُ سنّپیَے نالِ =

ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ ॥

انّدھی نامُ ن چیتئی سبھ بادھی جمکالِ =

ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ ॥

ستگُرِ مِلِئیَے دھنُ پائِیا ہرِ ناما رِدیَے سمالِ =۳=

ਸਤਗੁਰਿ ਮਿਲਿਐ ਧਨੁ ਪਾਇਆ ਹਰਿ ਨਾਮਾ ਰਿਦੈ ਸਮਾਲਿ ॥੩॥

نامِ رتے سے نِرملے گُر کیَے سہجِ سُبھائے =

ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥

منُ تنُ راتا رنّگ سِئﺆ رسنا رسن رسائے =

ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥

نانک رنّگُ ن اُترَے جۄ ہرِ دھُرِ چھۄڑِیا لائے =۴= ۱۴= ۴۷=

ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ ਛੋਡਿਆ ਲਾਇ ॥੪॥੧੪॥੪੭॥

سِریراگُ مہلا ۳ ॥

ਸਿਰੀਰਾਗੁ ਮਹਲਾ ੩ ॥

گُرمُکھ کِرپا کرے بھگت کیجِیَے بِنُ گُر بھگت ن ہوئی ॥

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ ॥

آپیَے آپُ مِلائے بُوجھیَے تا نِرملُ ہووَے سوئی ॥

ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥

ہر جیئو ساچا ساچی بانی سبد مِلاوا ہوئی ॥۱॥

ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ ॥੧॥

بھائی رے بھگتہیِنُ کاہے جگ آئیا ॥

ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥

پُورے گُر کی سیو ن کینی بِرتھا جنمُ گوائیا ॥۱॥ رہائو ॥

ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥

آپے جگجیِونُ سُکھداتا آپے بکھس مِلائے ॥

ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥

جیئ جنّت اے کِیا ویچارے کِیا کو آکھ سُنائے ॥

ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥

گُرمُکھ آپے دیئے وڈائی آپے سیو کرائے ॥۲॥

ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ ॥੨॥

دیکھ کُٹنّبُ موہ لوبھانا چلدِیا نال ن جائی ॥

ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥

ستگُرُ سیو گُنِ نِدھانُ پائیا تِس دی کیِم ن پائی ॥

ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ ॥

ہر پربھُ سکھا میِتُ پربھُ میرا انّتے ہوئے سکھائی ॥۳॥

ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ ॥੩॥

آپنیَے منِ چِت کہیَے کہائے بِنُ گُر آپُ ن جائی ॥

ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥

ہر جیئو داتا بھگت وچھلُ ہیَے کر کِرپا منّن وسائی ॥

ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ ॥

نانک سوبھا سُرت دیئے پربھُ آپے گُرمُکھ دے وڈِیائی ॥۴॥۱۵॥۴۸॥

ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੪॥੧੫॥੪੮॥

سِریراگُ مہلا ۳ ॥

ਸਿਰੀਰਾਗੁ ਮਹਲਾ ੩ ॥

دھنُ جننی جِنِ جائِیا دھنّنُ پِتا پردھانُ ॥

ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥

ستگُرُ سیوِ سُکھُ پائِیا وِچہُ گئِیا گُمانُ ॥

ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥

درِ سیوِن سنّت جن کھڑے پائِن گُݨی نِدھانُ ॥۱॥

ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ ॥੧॥

میرے من گُر مُکھِ دھِیائے ہرِ سوئِ ॥

ਮੇਰੇ ਮਨ ਗੁਰ ਮੁਖਿ ਧਿਆਇ ਹਰਿ ਸੋਇ ॥

گُر کا سبدُ منِ وسیَے منُ تنُ نِرملُ ہوئِ ॥۱॥ رہائو ॥

ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥੧॥ ਰਹਾਉ ॥

کرِ کِرپا گھرِ آئِیا آپے مِلِیا آئِ ॥

ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥

گُر سبدی سالاہیِئیَے رنّگے سہجِ سُبھائِ ॥

ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥

سچیَے سچِ سمائِیا مِلِ رہیَے ن وِچھُڑِ جائِ ॥۲॥

ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ ॥੨॥

جو کِچھُ کرݨا سُ کرِ رہِیا اورُ ن کرݨا جائِ ॥

ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ ॥

چِری وِچھُنّنے میلِئنُ ستگُر پنّنیَے پائِ ॥

ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥

آپے کار کرائِسی اورُ ن کرݨا جائِ ॥۳॥

ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ ॥੩॥

منُ تنُ رتا رنّگ سِئُ ہئُمیَے تجِ وِکار ॥

ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥

اہِنِسِ ہِردیَے روِ رہیَے نِربھئُ نامُ نِرنّکار ॥

ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥

نانک آپِ مِلائِئنُ پوُریَے سبدِ اپار ॥۴॥۱۶॥۴۹॥

ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ ॥੪॥੧੬॥੪੯॥

ِسرِیراگُ مہلا ۳ ॥
ਸਿਰੀਰਾਗੁ ਮਹਲਾ ੩ ॥
گوِودُ گُنی ِندھانُ ہےَ انّتُ ن پائِیا جائے ॥
ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ॥
کتھنی بدنی ن پائیِئےَ ہئُمےَ ِوچہُ جائے ॥
ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥

**(Page 33) ۳۳ پنّنا**

ستگُرِ مِلئِئےَ سد بھےَ رچےَ آپِ وسےَ منِ آئے ॥۱॥
ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ॥੧॥
بھائی رے گُرمُکھِ بُوجھےَ کوئے ॥
ਭਾਈ ਰੇ ਗੁਰਮੁਖਿ ਬੂਝੈ ਕੋਇ ॥
ِبنُ بُوجھے کرم کماوݨے جنمُ پدارتھُ کھوئے ॥۱॥ رہائو ॥
ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥੧॥ ਰਹਾਉ ॥
ِجنی چاکھِیا ِتنی سادُ پائِیا ِبنُ چاکھے بھرمِ بھُلائے ॥
ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ ॥
انّمرِتُ ساچا نامُ ہےَ کہݨا کچھُوُ ن جائے ॥
ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥
پیِوت ہُو پرواݨُ بھئِیا پُوُرےَ سبدِ سمائے ॥۲॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥੨॥
آپے دیئے ت پائیِئےَ ہورُ کرݨا ِکچھُوُ ن جائے ॥
ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ॥
دیوݨ والے کےَ ہتھِ داتِ ہےَ گُرُوُ دُیارےَ پائے ॥
ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ॥
جیہا کیِتونُ تیہا ہویا جیہے کرم کمائے ॥۳॥
ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥੩॥
جتُ ستُ سنّجمُ نامُ ہےَ ِوݨُ ناوےَ ِنرملُ ن ہوئے ॥
ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥
پُوُرےَ بھاگِ نامُ منِ وسےَ سبدِ ِملاوا ہوئے ॥
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥

نانک سہجے ہی رنگ ورتدا ہر گن پاوے سوئے ॥۴॥۱۷॥۵۰॥
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ॥੪॥੧੭॥੫੦॥
سریراگ مہلا ۳ ॥
ਸਿਰੀਰਾਗੁ ਮਹਲਾ ੩ ॥
کانئیا سادھیے اُردھ تپ کرے وچہ ہئُمیے ن جائے ॥
ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥
ادھیاتم کرم جے کرے نام ن کب ہی پائے ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥
گر کییے سبد جیوت مرے ہر نام وسیے من آئے ॥۱॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥੧॥
سُن من میرے بھج ستگر سرنا ॥
ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥
گر پرسادی چھٹیئیے بکھ بھوجل سبد گر ترنا ॥۱॥ رہائو ॥
ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ ਰਹਾਉ ॥
ترے گن سبھا دھات ہیَے دوُجا بھائو وکار ॥
ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥
پنڈت پڑے بندھن موہ بادھا نہ بوُجھیے بکھیا پیار ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥
ستگر ملئیے ترکٹی چھوُٹیے چئُتھیے پد مکت دئیار ॥۲॥
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥੨॥
گر تے مارگ پائیئیے چوُکیے موہ گبار ॥
ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥
سبد مرے تا اُدھرے پائے موکھ دئیار ॥
ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥
گر پرسادی مل رہیے سچ نام کرتار ॥۳॥
ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥੩॥
اہ منوُیا ات سبل ہیَے چھڈے ن کتیے اُپائے ॥
ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ ॥
دوُجیے بھائے دکھ لائدا بہتی دیئے سجائے ॥
ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥

نانک نامِ لگے سے اُبرے ہئُمَیے سبد گوائے ॥۴॥۱۸॥۵۱॥
ਨਾਨਕ ਨਾਮਿ ਲਗੇ ਸੇ ਊਬਰੇ ਹਉਮੈ ਸਬਦਿ ਗਵਾਇ ॥੪॥੧੮॥੫੧॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
کِرپا کرے گُرُ پائِیئَیے ہر نامو دیئے دِرڑائے ॥
ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥
بِنُ گُر کِنیَے ن پائِئو بِرتھا جنمُ گوائے ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥
منمکھ کرم کماوݨے درگہ مِلیَے سجائے ॥۱॥
ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥੧॥
من رے دوُجا بھائو چُکائے ॥
ਮਨ ਰੇ ਦੂਜਾ ਭਾਉ ਚੁਕਾਇ ॥
انّترِ تیرَے ہر وسَیے گُر سیوا سُکھُ پائے ॥ رہائو ॥
ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ ਰਹਾਉ ॥
سچُ باݨی سچُ سبدُ ہیَے جا سچِ دھرے پِیارُ ॥
ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥
ہر کا نامُ مَنِ وسَیے ہئُمَیے کرۄدھُ نِوارِ ॥
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥
مَنِ نِرمل نامُ دِھیائِیئَیے تا پائے موکھ دُیارُ ॥۲॥
ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ ॥੨॥
ہئُمَیے وِچِ جگُ بِنسدا مر جنّمَیے آوَے جائے ॥
ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥
منمکھ سبدُ ن جاݨنی جاسنِ پتِ گوائے ॥
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥
گُر سیوا نائو پائِیئَیے سچے رہیَے سمائے ॥۳॥
ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ ॥੩॥

پنّنا ۳۴ **(Page 34)**

سبد منّنِئَیے گُرُ پائِیئَیے وِچہُ آپُ گوائے ॥
ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥

انِدنُ بھگتِ کرے سدا ساچے کی لِو لائے =

ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥

نامُ پدارتھُ منِ وسِیا نانک سہج سمائے =۴=۱۹=۵۲=

ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥੪॥੧੯॥੫੨॥

سِریراگُ مہلا ۳ =

ਸਿਰੀਰਾਗੁ ਮਹਲਾ ੩ ॥

جِنی پُرکھی ستگُرُ ن سیوِئو سے دُکھیئے جُگ چارِ =

ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥

گھرِ ہۄدا پُرکھُ ن پچھانِیا ابھمانِ مُٹھے اہنّکارِ =

ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥

ستگُرۄُ کِیا پھٹِکِیا منّگِ تھکے سنّسارِ =

ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥

سچا سبدُ ن سیوِئو سبھِ کاج سوارنھہارُ =۱=

ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥੧॥

من میرے سدا ہرِ ویکھُ ہدۄُرِ =

ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ॥

جنم مرن دُکھُ پرہرِے سبدِ رہِیا بھرپۄُرِ =۱= رہائو =

ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥

سچُ سلاہنِ سے سچے سچا نامُ ادھارُ =

ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ ॥

سچی کار کماونھی سچے نالِ پِیارُ =

ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ॥

سچا ساہُ ورتدا کۄئے ن میٹنھہارُ =

ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥

منمُکھ مہلُ ن پائِنی کۄُڑِ مُٹھے کۄُڑِیار =۲=

ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥੨॥

ہئُمَیے کرتا جگُ مُیا گُر بِنُ گھۄر انّدھارُ =

ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ ॥

مائِیا مۄہِ وِسارِیا سُکھداتا داتارُ =

ਮਾਇਆ ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ ॥

سَتگُرُ سیوہِ تا اُبرہِ سچُ رکھہِ اُر دھارِ =
ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰ ਧਾਰਿ ॥
کِرپا تے ہرِ پائیئیَے سچِ سبدِ ویِچارِ = ٣=
ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥੩॥
سَتگُرُ سیوِ منُ نِرملا ہئُمیَے تجِ وِکار =
ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥
آپُ چھوڈِ جیِوت مرئے گُر کیَے سبدِ ویِچار =
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥
دھنّدھا دھاوت رہِ گئے لاگا سارِچ پیارُ =
ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥
سچِ رتے مکّھ اُجلے تِتُ ساچیَے دربارِ = ٤=
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥
سَتگُرُ پُرکھُ ن منّنِئو سبدِ ن لگّو پیارُ =
ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥
اِسنانُ دانُ جیتا کرہِ دوُجیَے بھائے کھُیارُ =
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥
ہرِ جیِئو آپݨی کِرپا کرے تا لاگیَے نام پیارُ =
ਹਰਿ ਜੀਉ ਆਪਣੀ ਕਿ□ਪਾ ਕਰੇ ਤਾ ਲਾਗੈ ਨਾਮ ਪਿਆਰੁ ॥
نانک نامُ سمالِ توُ گُر کیَے ہیت اپارِ = ٥= ٢٠= ٥٣=
ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥
سِریِراگُ مہلا ٣ =
ਸਿਰੀਰਾਗੁ ਮਹਲਾ ੩ ॥
کِسُ ہئُو سیوی کِیا جپُ کری سَتگُر پوُچھئُو جائے =
ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥
سَتگُر کا بھاݨا منّنِ لئی وِچہُ آپُ گوائے =
ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥
ایہا سیوا چاکری نامُ وسیَے منِ آئے =
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥
نامیَے ہی تے سکّھُ پائیئیَے سچیَے سبدِ سُہائے = ١=
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥੧॥

من میرے انِدنُ جاگُ ہرِ چیت ॥
ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥
آپنی کھیتی رکھِ لیَے کوُنّج پڑیگی کھیت ॥۱॥ رہائو ॥
ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥੧॥ ਰਹਾਉ ॥
من کیِیا اِچھا پوُرِیا سبد رہِیا بھرپوُر ॥
ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥
بھیَے بھائے بھگت کرہِ دِنُ راتی ہرِ جیِئو ویکھیَے سدا ہدوُر ॥
ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥
سچیَے سبد سدا منُ راتا بھرمُ گئِیا سریِرہُ دوُر ॥
ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ॥
نِرملُ ساہِبُ پائِیا ساچا گُنی گہیِرُ ॥۲॥
ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ ॥੨॥
جو جاگے سے اُبرے سوُتے گئے مُہائے ॥
ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥
سچا سبدُ ن پچھانِئو سُپنا گئِیا وِہائے ॥
ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥
سُنّوے گھر کا پاہُنا جِئو آئِیا تِئو جائے ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥

**(Page 35) پنّنا ۵۳**

منمکھ جنمُ بِرتھا گئِیا کِیا مُہُ دیسی جائے ॥۳॥
ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ ॥੩॥
سبھ کِچھُ آپے آپ ہیَے ہئُمیَے وِچ کہنُ ن جائے ॥
ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ ॥
گُر کیَے سبد پچھانِییَے دکھُ ہئُمیَے وِچہُ گوائے ॥
ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ ॥
ستگُرُ سیون آپنا ہئو تِن کیَے لاگئو پائے ॥
ਸਤਗੁਰੁ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ ॥
نانک دِر سچیَے سچِیار ہہ ہئو تِن بلِہارَے جائو ॥۴॥ ۱۲॥ ۴۵॥
ਨਾਨਕ ਦਰਿ ਸਚੈ ਸਚਿਆਰ ਹਹਿ ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥

سِریراگُ مہلا ۳ =

ਸਿਰੀਰਾਗੁ ਮਹਲਾ ੩ ॥

جے ویلا وکھتُ وِیچارِیئِیے تا کِتُ ویلا بھگتِ ہوئِے =

ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥

اندِنُ نامے رتیا سچے سچی سوئِے =

ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥

اِکُ تِلُ پِیارا وِسرےَ بھگتِ کِنیہی ہوئِے =

ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥

منُ تنُ سیِتلُ ساچ سِئو ساسُ ن بِرتھا کوئِے =۱=

ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥੧॥

میرے من ہرِ کا نامُ دِھیائِے =

ਮੇਰੇ ਮਨ ਹਰਿ ਕਾ ਨਾਮੁ ਧਿਆਇ ॥

ساچی بھگتِ تا تھیِئیِے جا ہرِ وسےَ منِ آئِے =۱= رہائو =

ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥੧॥ ਰਹਾਉ ॥

سہجے کھیتی راہیِئیِے سچُ نامُ بیِجُ پائِے =

ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥

کھیتی جنّمی اگلی منوُیا رجا سہجِ سُبھائِے =

ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ ॥

گُر کا سبدُ انّمرِتُ ہےَ جِتُ پیِتےَ تِکھ جائِے =

ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥

اِہُ منُ ساچا سچِ رتا سچے رہِیا سمائِے =۲=

ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥੨॥

آکھنُ ویکھنُ بولنا سبدے رہِیا سمائِے =

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥

بانی وجی چہُ جُگی سچو سچُ سُنائِے =

ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥

ہئُمےَ میرا رہِ گئِیا سچےَ لئِیا مِلائِے =

ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥

تِن کئو مہلُ ہدوُرِ ہےَ جو سچِ رہے لِو لائِے =۳=

ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥੩॥

ندری نامُ دِھیائیٖئےَ وِنُ کرما پائِیا ن جائے ॥
ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
پوُرےَ بھاگِ ستسنّگتِ لہےَ ستگُرُ بھیٹےَ جِسُ آئے ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥
اندِنُ نامے رتِیا دُکھُ بِکھِیا وِچہُ جائے ॥
ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥
نانک سبدِ مِلاوڑا نامے نامِ سمائے ॥۴॥۲۲॥۵۵॥
ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥੪॥੨੨॥੫੫॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
آپنا بھئو تِن پائِئونُ جِن گُر کا سبدُ بیِچارِ ॥
ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥
ستسنّگتی سدا مِل رہے سچے کے گُنْ سارِ ॥
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥
دُبِدھا میَلُ چُکائیٖئنُ ہرِ راکھِیا اُر دھارِ ॥
ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ ॥
سچی بانْی سچُ منِ سچے نالِ پیارُ ॥۱॥
ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ॥੧॥
من میرے ہئُمیَے میَلُ بھر نالِ ॥
ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥
ہرِ نِرملُ سدا سوہنْا سبدِ سوارنْہارُ ॥۱॥ رہائو ॥
ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ॥੧॥ ਰਹਾਉ ॥
سچےَ سبدِ منُ موہِیا پربھِ آپے لئے مِلائے ॥
ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥
اندِنُ نامے رتِیا جوتی جوتِ سمائے ॥
ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥
جوتی ہوُ پربھُ جاپدا بِنُ ستگُر بوُجھ ن پائے ॥
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥
جِن کئو پوُربِ لِکھِیا ستگُرُ بھیٹِیا تِن آئے ॥۲॥
ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ ॥੨॥

وِݨُ ناوَے سبھ ڈُمݨی دؤُجیَے بھائے کھُائے =
ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ ॥
تِسُ بِنُ گھڑی ن جیِودی دُکھی ریَݨِ وِہائے =
ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ ॥
بھرمِ بھُلاݨا انّدھُلا پھِرِ پھِرِ آوَے جائے =
ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥
ندرِ کرے پربھُ آپݨی آپے لئے مِلائے = ۳=
ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ ॥੩॥

## (Page 36) ٦٣ پنّنا

سبھُ کِچھُ سُݨدا ویکھدا کِئُو مُکرِ پئِیا جائے =
ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥
پاپئو پاپُ کماودے پاپے پچہِ پچائے =
ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥
سئو پربھُ ندرِ ن آوئی منمُکھِ بؤُجھ ن پائے =
ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥
جِسُ ویکھالے سئوئی ویکھیَے نانک گُرمُکھِ پائے = ۴= ۲۳= ٥٦=
ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ॥੪॥੨੩॥੫੬॥
سرِیراگُ مہلا ۳ =
ਸ੍ਰੀਰਾਗੁ ਮਹਲਾ ੩ ॥
بِنُ گُر رؤگُ ن تُٹئی ہئُمیَے پیِڑ ن جائے =
ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥
گُر پرسادی مَنِ وسیَے نامے رہیَے سمائے =
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥
گُر سبدی ہرِ پائیِئیَے بِنُ سبدَے بھرمِ بھُلائے = ۱=
ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ ॥੧॥
مَن رے نِج گھرِ واسا ہئوئے =
ਮਨ ਰੇ ਨਿਜ ਘਰਿ ਵਾਸਾ ਹੋਇ ॥
رام نامُ سالاہِ تؤُ پھِرِ آوݨ جاݨُ ن ہئوئے = ۱= رہائو =
ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ ॥੧॥ ਰਹਾਉ ॥

ہر اِکو داتا ورتدا دُوجا اورُ ن کوئے =
ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥
سبد سالاہی من وسَیے سہجے ہی سُکھُ ہوئے =
ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ॥
سبھ ندری اَنّدر ویکھدا جیَے بھاوئے تیَے دیئے = ٢=
ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ॥੨॥
ہئُمیَے سبھا گنت ہیَے گنتیَے نئو سُکھُ ناہِ =
ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ ॥
بِکھُ کی کار کماونی بِکھُ ہی ماہِ سماہِ =
ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥
بِنُ ناوئے ٹھئُرُ ن پائِنی جمپُر دُوکھ سہاہِ = ٣=
ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥੩॥
جیئو پِنّڈُ سبھُ تِس دا تِسیَے دا آدھارُ =
ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ॥
گُر پرسادی بُجھیئیَے تا پائے موکھ دُیارُ =
ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ॥
نانک نامُ سلاہِ توُں اَنّتُ ن پاراوارُ = ۴= ٢۴= ۵۷=
ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥੪॥੨੪॥੫੭॥
سِریراگُ مہلا ٣ =
ਸਿਰੀਰਾਗੁ ਮਹਲਾ ੩ ॥
تِنا اَنّدُ سدا سُکھُ ہیَے جِنا سچُ نامُ آدھارُ =
ਤਿਨਾ ਅਨ ਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
گُر سبدی سچُ پائِیا دُوکھ نِوارنہارُ =
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥
سدا سدا ساچے گُن گاوہِ ساچیَے نائے پیارُ =
ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥
کِرپا کرِ کیَے آپنی دِتونُ بھگتِ بھنّڈارُ = ا=
ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥੧॥
من رے سدا اَنّدُ گُن گائے =
ਮਨ ਰੇ ਸਦਾ ਅਨ ਦੁ ਗੁਣ ਗਾਇ ॥

سچی بانٖی ہر پائیٖئیَے ہر ٖسئو رہیَے سمائے ॥ ۱॥ رہائو ॥
ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥
سچی بھگتی منُ لالُ تھیِیا رتا سہج سُبھائے ॥
ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ ॥
گُر سبدی منُ مۄہیا کہنٖا کچھوُ ن جائے ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥
ٖجہوا رتی سبد سچیَے انّمرتُ پیِوےَ ٖرس گُنٖ گائے ॥
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥
گُرمُکھ ایہُ رنّگُ پائیٖئیَے ٖجس نۄ ٖکرپا کرے رجائے ॥ ۲॥
ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ ॥੨॥
سنّسا اِہُ سنّسارُ ہیَے سُتِیا ریَنٖ ٖوہائے ॥
ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥
ٖاِک آپنٖیَے بھانٖیَے کڈھ لئِئنُ آپے لئِئۄنُ ٖملائے ॥
ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥
آپے ہی آٖپ منٖ وٖسیا مائِیا مۄہُ چکائے ॥
ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ ॥
آٖپ وڈائی دِتیِئنُ گُرمُکھ دیئے بُجھائے ॥ ۳॥
ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥੩॥
سبھنا کا داتا ایکُ ہیَے بھُلِیا لئے سمجھائے ॥
ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥
ٖاِک آپے آٖپ کھُیاٖئِئنُ دوُجیَے چھڈِئنُ لائے ॥
ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥
گُرمتی ہر پائیٖئیَے جۄتی جۄٖت ٖملائے ॥
ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥
انٖدنُ نامے رٖتیا نانک ناٖم سمائے ॥ ۴॥ ۵۲॥ ۸۵॥
ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥੪॥੨੫॥੫੮॥
ٖسریِراگُ مہلا ۳ ॥
ਸਿਰੀਰਾਗੁ ਮਹਲਾ ੩ ॥
گنٖونّتی سچُ پاٖئیا ٖترسنا تج ٖوکار ॥
ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥

گر سبدی منُ رنگیا رسنا پریم پیارِ =
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥

## (Page 37) ۷۳ پنّا

بنُ ستگر کنیے ن پائیئو کر ویکھہُ من ویچار =
ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥
منمکھ میَلُ ن اُترئے ججرُ گر سبد ن کرے پیارُ =١=
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥
من میرے ستگر کیے بھانیے چلُ =
ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
نج گھر وسہ انمرتُ پیوہ تا سکھ لہہ مہلُ =١= رہائو =
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥੧॥ ਰਹਾਉ ॥
اَوگنونتی گنُ کو نہی بہن ن ملیے ہدوُر =
ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥
منمکھ سبدُ ن جانئی اوگن سو پربھُ دوُر =
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥
جنی سچُ پچھانیا سچ رتے بھرپوُر =
ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
گر سبدی منُ بیدھیا پربھُ ملیا آپ ہدوُر =٢=
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥
آپے رنگن رنگئونُ سبدے لئیئونُ ملائے =
ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ॥
سچا رنگُ ن اُترئے جو سچ رتے لو لائے =
ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ॥
چارے کنّڈا بھو تھکے منمکھ بوُجھ ن پائے =
ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ ॥
جسُ ستگرُ میلے سو ملیے سچیے سبد سمائے =٣=
ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ ॥੩॥
متر گھنیرے کر تھکی میرا دکھُ کاٹیے کوئے =
ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥

مِل پرِیتم دُکھ کٹیا سبد مِلاوا ہوئے =
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥
سچ کھٹنا سچ راس ہیَے سچے سچی سوئے =
ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥
سچ مِلے سے ن وِچھُڑہ نانک گُرمُکھ ہوئے = ۴= ۲۶= ۵۹=
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥੪॥੨੬॥੫੯॥
سِریراگُ مہلا ۳ =
ਸਿਰੀਰਾਗੁ ਮਹਲਾ ੩ ॥
آپے کارنُ کرتا کرے سِرسٹ دیکھیَے آپ اُپائے =
ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ॥
سبھ ایکو اِکُ ورتدا الکھُ ن لِکھیا جائے =
ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥
آپے پربھُو دئیالُ ہیَے آپے دیئے بُجھائے =
ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ ॥
گُرمتی سد مَن وسیا سچ رہے لِو لائے = ۱=
ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥੧॥
من میرے گُر کی منّن لیَے رجائے =
ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥
منُ تنُ سیِتلُ سبھُ تھیئیَے نامُ وسیَے مَن آئے = ۱= رہائو =
ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ॥੧॥ ਰਹਾਉ ॥
جِن کر کارنُ دھاریا سوئی سار کریئے =
ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥
گُر کیَے سبد پچھانیئیَے جا آپے ندر کریئے =
ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ॥
سے جن سبدے سوہنے تِتُ سچیَے دربار =
ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥
گُرمُکھ سچیَے سبد رتے آپ میلے کرتار = ۲=
ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥੨॥
گُرمتی سچُ سلاہنا جِس دا انّتُ ن پاراوارُ =
ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ॥

گھٹ گھٹ آپے ہکُم وسَیَے ہکّمے کرے بیِچارُ =
ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥
گُر سبدی سالاہیِئیَے ہئُمیَے وِچہُ کھوئے =
ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥
سا دھن ناوئے باہری اوگنوَنّتی روئے = ٣=
ਸਾ ਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥੩॥
سچُ سلاہی سچ لگا سچیَے نائے ترِپت ہوئے =
ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥
گُن وِچاری گُن سنّگرہا اوگُن کڈھا دھوئے =
ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥
آپے میل مِلائِدا پھِر ویچھوڑا ن ہوئے =
ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ॥
نانک گُرُ سالاہی آپنا جِدؤُ پائی پربھُ سوئے = ٤= ٢٧= ٦٠=
ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥
سِریراگُ مہلا ٣ =
ਸਿਰੀਰਾਗੁ ਮਹਲਾ ੩ ॥
سُن سُن کام گہیلیئے کِیا چلہِ باہ لُڈائے =
ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ ॥
آپنا پِرُ ن پچھانہی کِیا مُہُ دیسہِ جائے =
ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥
جِنی سکھی کنّتُ پچھاݨِیا ہئو تِن کیَے لاگئو پائے =
ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥
تِن ہی جیَسی تھی رہا ستسنّگت میل مِلائے = ١=
ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥

**(Page 38) ۸۳ پنّنا**

مُنّدھے کوُڑ مُٹھی کوُڑِیار =
ਮੁੰਧੇ ਕੂੜਿ ਮੁਠੀ ਕੂੜਿਆਰਿ ॥
پِرُ پربھُ ساچا سوہنا پائیِئیَے گُر بیِچارِ = ١= رہائو =
ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ ਰਹਾਉ ॥

منمُکھ کنّتُ ن پچھانئی تِن کِئو ریَنِ وِہائے ॥
ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥
گربِ اٹیِیا تِرسنا جلہِ دُکھُ پاوہِ دوُجیَے بھائے ॥
ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ॥
سبدِ رتیِیا سوہاگݨی تِن وِچہُ ہئُمیَے جائے ॥
ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ ॥
سدا پِرُ راوہِ آپݨا تِنا سُکھے سُکھِ وِہائے ॥۲॥
ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ॥੨॥
گِیان وِہوُݨی پِر مُتیِیا پِرمُ ن پائِیا جائے ॥
ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ ॥
اگِیان متی انّدھیرُ ہیَے بِنُ پِر دیکھے بھُکھ ن جائے ॥
ਅਗਿਆਨ ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ ॥
آوہُ مِلہُ سہیلیِہو میَے پِرُ دیہُ مِلائے ॥
ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥
پوُریَے بھاگِ ستِگُرُ مِلیَے پِرُ پائِیا سچِ سمائے ॥۳॥
ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥੩॥
سے سہیِیا سوہاگݨی جِن کئو ندرِ کریئے ॥
ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥
کھسمُ پچھاݨہِ آپݨا تنُ منُ آگیَے دیئے ॥
ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥
گھرِ ورُ پائِیا آپݨا ہئُمیَے دوُرِ کریئے ॥
ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥
نانک سوبھاونّتیِیا سوہاگݨی اندِنُ بھگتِ کریئے ॥۴॥۸۲॥۱۶॥
ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥੪॥੨੯॥੬੧॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
اِکِ پِرُ راوہِ آپݨا ہئو کیَے درِ پوُچھئو جائے ॥
ਇਕਿ ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ ॥
ستِگُرُ سیوی بھائو کرِ میَے پِرُ دیہُ مِلائے ॥
ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ ॥

سبھُ اُپائے آپے ویکھییَے ِکسُ نیڑئے ِکسُ دوُرِ =
ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥
ِجنِ پِرُ سنّگے جانِیا پِرُ راوے سدا ہدوُرِ =۱=
ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੇ ਸਦਾ ਹਦੂਰਿ ॥੧॥
مُنّدھے توُ چلُ گُر کیَے بھائے =
ਮੁੰਧੇ ਤੂ ਚਲੁ ਗੁਰ ਕੈ ਭਾਇ ॥
انِدنُ راوِہ پِرُ آپنا سہجے سچ سمائے =۱= رہائو =
ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥੧॥ ਰਹਾਉ ॥
سبدِ رتیِیا سوٗہاگنی سچیَے سبدِ سیِگارِ =
ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥
ہرِ ورُ پائِنِ گھرِ آپنیَے گُر کیَے ہیتِ پیارِ =
ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥
سیج سُہاوی ہرِ رنّگِ روئے بھگتِ بھرے بھنڈّار =
ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥
سوٗ پربھُ پرِیتمُ منِ وسیَے ِج سبھسیَے دیئے ادھارُ =۲=
ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥੨॥
پِرُ سالاہنِ آپنا ِتن کیَے ہئو سد بلِہارئے جائو =
ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ ॥
منُ تنُ ارپی ِسرُ دیئی ِتن کیَے لاگا پائے =
ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ ॥
ِجنی اِکُ پچھانِیا دوُجا بھائو چُکائے =
ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥
گُرمُکھِ نامُ پچھانیِئیَے نانک سچ سمائے =۳= ۹۲= ۲۶=
ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ ॥੩॥੨੯॥੬੨॥
ِسرِیراگُ مہلا ۳ =
ਸਿਰੀਰਾਗੁ ਮਹਲਾ ੩ ॥
ہرِ جی سچا سچُ توُ سبھُ ِکچھُ تیرئے چیِرئے =
ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ ॥
لکھ چئُراسیِہ ترسدے پھرے ِبنُ گُر بھیٹے پیِرئے =
ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ ॥

ہر جیئو بکھسے بکھس لئے سُوکھ سدا سریرَے ॥
ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ ਸਰੀਰੈ ॥
گر پرسادی سیو کری سچ گہر گنبھیرَے ॥۱॥
ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥੧॥
من میرے نام رتے سکھُ ہوئے ॥
ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥
گرمتی نامُ سلاہیئیے دوُجا اورُ ن کوئے ॥۱॥ رہائو ॥
ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ ॥੧॥ ਰਹਾਉ ॥
دھرم رائے نو ہکمُ ہیَے بہ سچا دھرمُ بیچار ॥
ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥
دوُجیَے بھائے دُسٹُ آتما اوہُ تیری سرکار ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥
ادھیاتمی ہر گن تاسُ من جپہ ایکُ مُرار ॥
ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥

## پنّا ۹۳ (Page 39)

تن کی سیوا دھرم رائے کرَے دھنُّ سوارنہارُ ॥۲॥
ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ ॥੨॥
من کے بکار منہ تجیَے من چوُکیَے موہُ ابھمانُ ॥
ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ ॥
آتم رامُ پچھانیا سہجے نام سمانُ ॥
ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥
بنُ ستگر مکت ن پائیئیے منمکھ پھرَے دوانُ ॥
ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥
سبدُ ن چینیَے کتھنی بدنی کرے بکھیا ماہ سمانُ ॥۳॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥੩॥
سبھُ کچھُ آپے آپ ہیَے دوُجا اورُ ن کوئے ॥
ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ ॥
جئو بوُلائے تئو بوُلیئیے جا آپ بُلائے سوئے ॥
ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥

گُرمُکھ بانی برہمُ ہَیَے سبدِ مِلاوا ہوئِے ॥
ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥
نانک نامُ سمارِل تُوُ جِتُ سیوِئیَے سُکھُ ہوئِے ॥۴॥۳۰॥۶۳॥
ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
جگِ ہئُمیَے میَلُ دُکھُ پائِیا ملُ لاگی دوُجیَے بھائِے ॥
ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥
ملُ ہئُمیَے دھوتی کِوئِے ن اُترئِے جے سئُو تیِرتھ نائِے ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥
بہُ بِدھ کرم کماودے دوُنْی ملُ لاگی آئِے ॥
ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥
پڑِئیَے میَلُ ن اُترئِے پوُچھہُ گِیانیِیا جائِے ॥۱॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥੧॥
من میرے گُر سرنِ آوئِے تا نِرملُ ہوئِے ॥
ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
منمُکھ ہرِ ہرِ کرِ تھکے میَلُ ن سکی دھوئِے ॥۱॥ رہائُو ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ ਰਹਾਉ ॥
منِ میَلیَے بھگتِ ن ہووئی نامُ ن پائِیا جائِے ॥
ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥
منمُکھ میَلے میَلے مُئِے جاسنِ پتِ گوائِے ॥
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ ॥
گُر پرسادی منِ وسیَے ملُ ہئُمیَے جائِے سمائِے ॥
ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥
جِئُو انّدھیرئِے دیِپکُ بالیِئیَے تِئُو گُر گِیانِ اگِیانُ تجائِے ॥۲॥
ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥
ہم کیِیا ہم کرہگے ہم موُرکھ گاوار ॥
ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥
کرنْیَے والا وِسرِیا دوُجیَے بھائِے پِیارُ ॥
ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥

مائِیا جیوڈُ دُکھُ نہی سبھ بھو تھکے سنّسارُ =

ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥

گُرمتی سُکھُ پائیِئیَے سچُ نامُ اُر دھارِ = ۳=

ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰ ਧਾਰਿ ॥੩॥

جِس نؤ میلے سؤ مِلیَے ہئؤ تِسُ بلِہارئے جائؤ =

ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥

اے من بھگتی رتِیا سچُ بانی نِج تھائؤ =

ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥

من رتے جِہوا رتی ہر گُن سچے گائؤ =

ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥

نانک نامُ ن ویسرئے سچے ماہِ سمائؤ = ۴= ۱۳= ۴۶=

ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ ॥੪॥੩੧॥੬੪॥

سِریراگُ مہلا ۴ گھرُ ۱ =

ਸਿਰੀਰਾਗੁ ਮਹਲਾ ੪ ਘਰੁ ੧ ॥

میَے من تن بِرہُ اَت اگلا کِئؤ پریتمُ مِلیَے گھر آئے =

ਮੈ ਮਨਿ ਤਨਿ ਬਿਰਹੁ ਅਤਿ ਅਗਲਾ ਕਿਉ ਪ੍ਰੀਤਮੁ ਮਿਲੈ ਘਰਿ ਆਇ ॥

جا دیکھا پربھُ آپنا پربھ دیکھئیَے دُکھُ جائے =

ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ ॥

جائے پُچھا تِن سجنا پربھُ کِتُ بِدھ مِلیَے مِلائے = ۱=

ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥

میرے ستِگُرا میَے تُجھ بِنُ اورُ ن کؤئے =

ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥

ہم مؤُرکھ مُگدھ سرناگتی کر کِرپا میلے ہر سؤئے = ۱= رہائؤ =

ਹਮ ਮੂਰਖ ਮੁਗਧ ਸਰਣਾਗਤੀ ਕਰਿ ਕਿਰਪਾ ਮੇਲੇ ਹਰਿ ਸੋਇ ॥੧॥ ਰਹਾਉ ॥

ستِگُرُ داتا ہر نام کا پربھُ آپ مِلاوئے سؤئے =

ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥

ستِگُر ہر پربھُ بُجھیا گُر جیوڈُ اورُ ن کؤئے =

ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥

ہئؤ گُر سرنائی ڈھہِ پوا کر دئیا میلے پربھُ سؤئے = ۲=

ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥

منہٹھ کنیَے ن پائِیا کر اُپاو تھکے سبھُ کوئِے =
ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥



سہس سیاݨپ کر رہے من کورۓ رنگُ ن ہوئِے =
ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥

کوُڑ کپٹ کنیَے ن پائِئو جو بیِجیَے کھاوۓ سوئِے = ۳=
ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥੩॥

سبھنا تیری آس پربھُ سبھ جیِئ تیرے توُں راس =
ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥

پربھ تُدھہُ کھالی کو نہی در گرمکھا نو ساباس =
ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥

بکھُ بھئُجل ڈُبدے کڈھ لیَے جن نانک کی ارداس = ۴= ۱= ۶۵=
ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥੧॥੬੫॥

سریراگُ مہلا ۴ =
ਸਿਰੀਰਾਗੁ ਮਹਲਾ ੪ ॥

نامُ ملیَے منُ ترپتیِئیَے بنُ نامیَے دھرگُ جیِواسُ =
ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥

کوئی گرمکھ سجݨُ جے ملیَے میَے دسے پربھُ گݨتاسُ =
ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥

ہئو تسُ وٹہُ چئو کھنّنیِئیَے میَے نام کرے پرگاسُ = ۱=
ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ ॥੧॥

میرے پریِتما ہئو جیِوا نامُ دھیائِے =
ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥

بنُ ناوۓ جیِوݨُ نا تھیِئیَے میرے ستگر نامُ درڑائِے = ۱= رہائو =
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ ਰਹਾਉ ॥

نامُ اموُلکُ رتنُ ہیَے پوُرے ستگر پاس =
ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥

ستگر سیوۓ لگیا کڈھ رتنُ دیوۓ پرگاس =
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥

دھنّ ُ وڈبھاگی وڈ بھاگیا جو آئے ملے گر پاس ॥۲॥
ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥
جنا ستگر ُ پرکھ ُ ن بھیٹئو سے بھاگہین وس کال ॥
ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥
اوئے پھر پھر جون بھوائیئہ وچ وسٹا کر وکرال ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥
اونا پاس دُیاس ن بھٹیئیے جن انّتر کرودھ ُ چنّڈال ॥۳॥
ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥
ستگر ُ پرکھ ُ انّمرت سر ُ وڈبھاگی ناوہ آئے ॥
ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ ॥
اُن جنم جنم کی میّل ُ اُترۓ نرمل نام ُ درڑائے ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥
جن نانک اُتم پد ُ پائیا ستگر کی لو لائے ॥۴॥۲॥٦٦॥
ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ ॥੪॥੨॥੬੬॥
سریراگ ُ مہلا ۴ ॥
ਸਿਰੀਰਾਗੁ ਮਹਲਾ ੪ ॥
گن گاوا گن وتھرا گن بولی میری مائے ॥
ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ ॥
گرمکھ سجن ُ گنکاریا مل سجن ہر گن گائے ॥
ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ ॥
ہیرۓ ہیر ُ مل بیدھیا رنگ چلوُلیَے نائے ॥۱॥
ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ ॥੧॥
میرے گووندا گن گاوا ترپت من ہوئے ॥
ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥
انّتر پیاس ہر نام کی گر ُ تُس ملاوۓ سوئے ॥۱॥ رہائو ॥
ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ ॥੧॥ ਰਹਾਉ ॥
من ُ رنگہ ُ وڈبھاگیہو گر ُ تٹھا کرے پسائو ॥
ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥
گر ُ نام ُ درڑائے رنگ سئو ہئو ستگر کیَے بل جائو ॥
ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥

بِنُ ستِگُر ہر نامُ ن لبھئی لکھ کوٹی کرم کمائو = ۲=
ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥੨॥
بِنُ بھاگا ستِگُرُ نا مِلیَے گھر بیَٹھیا نِکٹ نِت پاس =
ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥
انّتر اگیان دُکھُ بھرمُ ہیَے وِچ پڑدا دُوُر پئیاس =
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥
بِنُ ستِگُر بھیٹے کنّچنُ نا تھیئیَے منمکھُ لوہُ بُوڈا بیڑی پاس = ۳=
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥
ستِگُرُ بوہتھُ ہر ناو ہیَے کِتُ بِدھ چڑیا جائے =
ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ستِگُر کیَے بھائیَے جو چلیَے وِچ بوہتھ بیَٹھا آئے =
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥
دھنّنُ دھنّنُ وڈبھاگی نانکا جِنا ستِگُرُ لئے مِلائے = ۴= ۳= ۶۷=
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥੪॥੩॥੬੭॥

## (Page 41) پنّنا ۱۴

سِریراگُ مہلا ۴ =
ਸਿਰੀਰਾਗੁ ਮਹਲਾ ੪ ॥
ہئو پنّتھُ دسائی نِت کھڑی کوئی پربھُ دسے تِن جائو =
ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ ॥
جِنی میرا پیارا راوِیا تِن پیچھیَے لاگ پھرائو =
ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ ॥
کر مِنّنت کر جودڑی میَے پربھُ مِلئیَے کا چائو = ۱=
ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ ॥੧॥
میرے بھائی جنا کوئی مو کئو ہر پربھُ میل مِلائے =
ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ ॥
ہئو ستِگُر وِٹہُ واریا جِن ہر پربھُ دیِیا دِکھائے = ۱= رہائو =
ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ ਰਹਾਉ ॥
ہوئے نِمانی ڈھہِ پوا پوُرے ستِگُر پاس =
ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥

نِمانِیا گُرُ مانُ ہَیَے گُرُ سَتِگُرُ کرے ساباسِ ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥
ہئُو گُرُ سالاہِ ن رجئُوٗ مَیَے میلے ہرِ پ٘ربھُ پاسِ ॥٢॥
ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥
سَتِگُر نو سبھ کو لوچدا جیتا جگتُ سبھُ کوئِ ॥
ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥
بِنُ بھاگا درسنُ نا تھیئیَے بھاگہیِنْ بہِ روئِ ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥
جو ہرِ پ٘ربھ بھاݨا سو تھیِیا دھُرِ لِکھِیا ن میٹَیَے کوئِ ॥٣॥
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥੩॥
آپے سَتِگُرُ آپِ ہرِ آپے میلِ مِلائِ ॥
ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥
آپِ دئِیا کرِ میلسی گُر سَتِگُر پیِچھَیَے پائِ ॥
ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ ॥
سبھُ جگجیِونُ جگِ آپِ ہَیَے نانک جلُ جلہِ سمائِ ॥٤॥٤॥٦٨॥
ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥
سِریِراگُ مہلا ٤ ॥
ਸਿਰੀਰਾਗੁ ਮਹਲਾ ੪ ॥
رسُ انّم٘رِتُ نامُ رسُ اتِ بھلا کِتُ بِدھِ مِلیَے رسُ کھائِ ॥
ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ ॥
جائِ پُچھہُ سوہاگݨی تُسا کِئُو کرِ مِلِیا پ٘ربھُ آئِ ॥
ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ ॥
اوئِ ویپرواہ ن بولنی ہئُو ملِ ملِ دھووا تِن پائِ ॥١॥
ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥
بھائی رے مِلِ سجݨ ہرِ گُݨ سارِ ॥
ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥
سجݨُ سَتِگُرُ پُرکھُ ہَیَے دُکھُ کڈھَیَے ہئُمَیَے مارِ ॥١॥ رہائُو ॥
ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ ॥
گُرمُکھیِیا سوہاگݨی تِن دئِیا پئی منِ آئِ ॥
ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥

سِتگُر وچنُ رتنّ ُ ہیَے جو منّنے سُ ہر رسُ کھائے ॥
ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥
سے وڈبھاگی وڈ جانیئہِ جِن ہر رسُ کھادھا گُر بھائے ॥۲॥
ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥
اِہُ ہر رسُ وِن تِن سبھتُ ہیَے بھاگہیِن نہی کھائے ॥
ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥
بِنُ سِتگُر پلیَے نا پوَے منمکھ رہے بِللائے ॥
ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥
اوئے سِتگُر آگیَے نا نِوہِ اونا انّتر کرودھُ بلائے ॥۳॥
ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥੩॥
ہر ہر ہر رسُ آپ ہیَے آپے ہر رسُ ہوئے ॥
ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ ॥
آپ دئیا کر دیوسی گُرمکھ انّمرتُ چوئے ॥
ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥
سبھُ تنُ منُ ہریا ہوئیا نانک ہر وسیا من سوئے ॥۴॥۵॥۶۹॥
ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥
سِریراگُ مہلا ۴ ॥
ਸਿਰੀਰਾਗੁ ਮਹਲਾ ੪ ॥
دِنسُ چڑھے پھِر آتھوے ریَن سبائی جائے ॥
ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥
آو گھٹیَے نرُ نا بُجھیَے نِت مُوسا لاجُ ٹکائے ॥
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥
گُڑُ مِٹھا مائیا پسریا منمکھُ لگ ماکھی پچیَے پچائے ॥۱॥
ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ ॥੧॥
بھائی رے میَے میِتُ سکھا پربھُ سوئے ॥
ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ ॥
پُتُ کلتُ موہُ بِکھُ ہیَے انّت بیلی کوئے ن ہوئے ॥۱॥ رہائو ॥
ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ ॥੧॥ ਰਹਾਉ ॥
گُرمت ہر لِو اُبرے الِپتُ رہے سرنائے ॥
ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥

اؤنی چلنُ سدا نِہالِیا ہرِ کھرچُ لِیِیا پتِ پائِے =
ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ ॥
گُرمُکھ درگہ مںنِیئہِ ہرِ آپِ لئے گلِ لائِے = ۲=
ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ ਗਲਿ ਲਾਇ ॥੨॥
گُرمُکھا نو پنّتھُ پرگٹا درِ ٹھاک ن کوئی پائِے =
ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ہرِ نامُ سلاہنِ نامُ منِ نامِ رہنِ لِو لائِے =
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
انہد دھُنی درِ وجدے درِ سچَیَے سوبھا پائِے = ۳=
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥੩॥
جِنی گُرمُکھ نامُ سلاہِیا تِنا سبھ کو کہَیَے ساباسِ =
ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ ॥
تِن کی سنّگتِ دیہِ پربھ میَے جاچِک کی ارداسِ =
ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥
نانک بھاگ وڈے تِنا گُرمُکھا جِن انّترِ نامُ پرگاسِ = ۴= ۳۳= ۳۱= ۶= ۷۰=
ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥੩੧॥੬॥੭੦॥
سِریراگُ مہلا ۵ گھرُ ۱ =
ਸਿਰੀਰਾਗੁ ਮਹਲਾ ੫ ਘਰੁ ੧ ॥
کِیا توُ رتا دیکھِ کیَے پُتر کلتر سِیگار =
ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥
رس بھوگہِ کھُسِیا کرہِ مانہِ رنّگ اپار =
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥
بہُتُ کرہِ پھُرمائِسی ورتہِ ہوئِے اپھار =
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥
کرتا چِتِ ن آوئی منمُکھ انّدھ گوار = ۱=
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥੧॥
میرے من سُکھداتا ہرِ سوئِے =
ਮੇਰੇ ਮਨ ਸੁਖਦਾਤਾ ਹਰਿ ਸੋਇ ॥

گُر پرسادی پائیئیے کرم پراپت ہوئے ॥۱॥ رہائو ॥
ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੧॥ ਰਹਾਉ ॥
کپڑ بھوگ لپٹائیا سُئنا رُپا کھاکُ ॥
ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥
ہیور گیور بہُ رنگے کیئے رتھ اتھاک ॥
ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ ॥
کس ہی چت ن پاوہی بسریا سبھ ساک ॥
ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥
سرجنہار بھلائیا وِنُ ناوئے ناپاک ॥۲॥
ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥੨॥
لیَدا بد دُیائے توُں مائیا کرہ اکت ॥
ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥
جس نو توُں پتیائدا سو سنُ تُجھیے انت ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥
اہنکارُ کرہ اہنکاریا ویاپیا من کی مت ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥
تن پربھ آپ بھلائیا نا تسُ جات ن پت ॥۳॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥੩॥
ستگُر پُرکھ ملائیا اکو سجنُ سوئے ॥
ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥
ہر جن کا راکھا ایکُ ہیَے کیا مانس ہئُمیَے روئے ॥
ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ ॥
جو ہر جن بھاوئے سو کرے در پھیرُ ن پاوئے کوئے ॥
ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ ॥
نانک رتا رنگ ہر سبھ جگ مہ چاننُ ہوئے ॥۴॥۱॥۷۱॥
ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥
سریراگُ مہلا ۵ ॥
ਸਿਰੀਰਾਗੁ ਮਹਲਾ ੫ ॥
من بلاسُ بہُ رنگُ گھنا درسٹ بھوُل کھُسیا ॥
ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ ॥

چھتر دھار بادِساہِیا وِچ سہسے پریا = ا=
ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥
بھائی رے سُکھُ سادھسنّگ پائِیا =
ਭਾਈ ਰੇ ਸੁਖੁ ਸਾਧਸੰਗਿ ਪਾਇਆ ॥
لِکھیا لیکھُ تِن پُرکھ بِدھاتیَے دُکھُ سہسا مِٹ گئِیا = ا= رہائو =
ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ ॥੧॥ ਰਹਾਉ ॥
جیتے تھان تھننّترا تیتے بھو آئِیا =
ਜੇਤੇ ਥਾਨ ਥਨ ਤਰਾ ਤੇਤੇ ਭਵਿ ਆਇਆ ॥
دھن پاتی وڈ بھوُمِیا میری میری کر پریا = ۲=
ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ ॥੨॥
ہکمُ چلائے نِسنّگ ہوئے ورتیَے اپھریا =
ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥
سبھُ کو وسگت کر لئِئونُ بِنُ ناوَے کھاکُ رلیا = ۳=
ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥੩॥
کوٹ تیتیِس سیوکا سِدھ سادِھک در کھریا =
ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥
گِرنّباری وڈ ساہبی سبھُ نانک سُپنُ تھِیا = ۴= ۲= ۲۷=
ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥

## (Page 43) پنّنا ۳۴

سِریراگُ مہلا ۵ =
ਸਿਰੀਰਾਗੁ ਮਹਲਾ ੫ ॥
بھلکے اُٹھ پپولِیئیَے وِنُ بُجھے مگدھ اجانِ =
ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥
سو پربھُ چِت ن آئِئو چھٹیَگی بیبانِ =
ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥
ستِگُر سیتی چِتُ لائے سدا سدا رنگُ مانِ = ا=
ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ ਮਾਣਿ ॥੧॥
پرانی توُں آئِیا لاہا لیَنِ =
ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥

لگا کِت کُپھکڑے سبھ مُکدی چلی ریَنِ = ۱= رہائو =

ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥੧॥ ਰਹਾਉ ॥

کُدم کرے پسُ پنّکھیِیا دِسیَے ناہی کالُ =

ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥

اۏتیَے ساتِھ منکھُ ہیَے پھاتھا مائِیا جالِ =

ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥

مُکتے سیئی بھالِیئہِ جِ سچا نامُ سمالِ = ۲=

ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥

جۏ گھرُ چھڈِ گواوݨا سۏ لگا من ماہِ =

ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥

جِتھیَے جائِ تُدھُ ورتݨا تِس کی چِنّتا ناہِ =

ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥

پھاتھے سیئی نِکلے جِ گُر کی پیَری پاہِ = ۳=

ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥੩॥

کۏئی رکھِ ن سکئی دوُجا کۏ ن دِکھائِ =

ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥

چارے کُنّڈا بھالِ کیَے آئِ پئِیا سرݨائِ =

ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥

نانک سچیَے پاتِساہِ ڈُبدا لئِیا کڈھائِ = ۴= ۳= ۷۳=

ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ ॥੪॥੩॥੭੩॥

سِریراگُ مہلا ۵ =

ਸਿਰੀਰਾਗੁ ਮਹਲਾ ੫ ॥

گھڑی مُہت کا پاہُݨا کاج سوارݨہارُ =

ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥

مائِیا کامِ وِیاپِیا سمجھیَے ناہی گاوارُ =

ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥

اُٹھِ چلِیا پچھُتائِیا پرِیا وسِ جنّدار = ۱=

ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥

انّدھے توُں بیَٹھا کنّدھی پاہِ =

ਅੰਧੇ ਤੂੰ ਬੈਠਾ ਕੰਧੀ ਪਾਹਿ ॥

جے ہووی پوُرب لِکھیا تا گُر کا بچن کماہِ ॥۱॥ رہائو ॥
ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥੧॥ ਰਹਾਉ ॥
ہری ناہی نہ ڈڈُری پکی وڈھنھار ॥
ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥
لیَے لیَے دات پہُتیا لاوے کرِ تئیار ॥
ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥
جا ہویا ہکم کرسان دا تا لُن مِنیا کھیتار ॥۲॥
ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ ॥੨॥
پہلا پہر دھنّدھیَے گئیا دوُجیَے بھر سوئیا ॥
ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥
تیجیَے جھاکھ جھکھائیا چئُتھیَے بھور بھئیا ॥
ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥
کد ہی چِت ن آئیئو جِن جیئو پِنّڈ دیِیا ॥۳॥
ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ ॥੩॥
سادھسنّگت کئو واریا جیئو کیِیا کُربان ॥
ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥
جِس تے سوجھی مَن پئی مِلیا پُرکھ سُجان ॥
ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥
نانک ڈِٹھا سدا نال ہر انّترجامی جان ॥۴॥۴॥۷۴॥
ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ ॥੪॥੪॥੭੪॥
سِریراگ مہلا ۵ ॥
ਸਿਰੀਰਾਗੁ ਮਹਲਾ ੫ ॥
سبھے گلا وِسرن اِکو وِسر ن جائو ॥
ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥
دھنّدھا سبھ جلائے کیَے گُر نام دیِیا سچ سُیائو ॥
ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ ॥
آسا سبھے لاہ کیَے اِکا آس کمائو ॥
ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥
جِنی سِتگُر سیویا تِن اگیَے مِلیا تھائو ॥۱॥
ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥੧॥

مَن میرے کرتے نُو سالاہِ =
ਮਨ ਮੇਰੇ ਕਰਤੇ ਨੋ ਸਾਲਾਹਿ ॥
سبھے چھڈِ سِیاݨپا گُر کی پَیری پاہِ =۱= رہائو =
ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥੧॥ ਰਹਾਉ ॥
دُکھ بھُکھ نہ وِیاپئی جے سُکھداتا مَنِ ہوئے =
ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ ॥
کِت ہی کنّمِ ن چھِجیئیَے جا ہِردئے سچا سوئے =
ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ ॥
جِسُ تُوں رکھہِ ہتھ دے تِسُ مارِ ن سکیَے کوئے =
ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ ॥
سُکھداتا گُرُ سیوِیئیَے سبھِ اوگُݨ کڈھیَے دھوئے =۲=
ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ ॥੨॥
سیوا منّگیَے سیوکو لائیِاں اپُنی سیو =
ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥

**(Page 44) ۴۴ پنّنا**

سادھُو سنّگُ مسکتے تُوٹھیَے پاوا دیو =
ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥
سبھُ کِچھُ وسگتِ ساہِبیَے آپے کرݨ کریو =
ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥
سِتگُر کیَے بلِہارݨیَے منسا سبھ پُوریو =۳=
ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥੩॥
اِکو دِسیَے سجݨو اِکو بھائی مِیتُ =
ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥
اِکسیَے دی سامگری اِکسیَے دی ہیَے رِیت =
ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥
اِکس سِئو مَنُ مانِیا تا ہویا نِہچلُ چِیتُ =
ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥
سچُ کھاݨا سچُ پیَنّݨا ٹیک نانک سچُ کِیتُ =۴= =۵= ۷۵=
ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥੪॥੫॥੭੫॥

سِرِیراگُ مہلا ۵ =

ਸਿਰੀਰਾਗੁ ਮਹਲਾ ੫ ॥

سبھے تھوک پراپتے جے آوَے اِکُ ہتھِ =

ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥

جنمُ پدارتھُ سپھلُ ہیَے جے سچا سبدُ کتھِ =

ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥

گُر تے مہلُ پراپتے جِسُ لِکھیا ہووَے متھِ =١=

ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥੧॥

میرے من ایکس سِئو چِتُ لائے =

ਮੇਰੇ ਮਨ ਏਕਸ ਸਿਉ ਚਿਤੁ ਲਾਇ ॥

ایکس بِنُ سبھ دھنّدھُ ہیَے سبھ مِتھیا موہُ مائے =١= رہائو =

ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥੧॥ ਰਹਾਉ ॥

لکھ کھُسیِیا پاتِساہیِیا جے ستِگُرُ ندرِ کریئے =

ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥

نِمکھ ایک ہرِ نامُ دیئے میرا منُ تنُ سیِتلُ ہوئے =

ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥

جِس کئو پوُربِ لِکھیا تِنِ ستِگُر چرن گہے =٢=

ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥੨॥

سپھل موُرتُ سپھلا گھڑی جِتُ سچے نالِ پیارُ =

ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ ॥

دوُکھُ سنّتاپُ ن لگئی جِسُ ہرِ کا نامُ ادھارُ =

ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥

باہ پکڑِ گُرِ کاڈھیا سوئی اُترِیا پارِ =٣=

ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥੩॥

تھانُ سُہاوا پوِتُ ہیَے جِتھیَے سنّت سبھا =

ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥

ڈھوئی تِس ہی نو مِلیَے جِنِ پوُرا گُروُ لبھا =

ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥

نانک بدھا گھرُ تہاں جِتھیَے مِرتُ ن جنمُ جرا =٤= =٦= =٧٦=

ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥

سرِیراگُ مہلا ۵ ॥
ਸ੍ਰੀਰਾਗੁ ਮਹਲਾ ੫ ॥
سوئی دھِیائیِئےَ جیِئڑے سِر ساہاں پاتِساہُ ॥
ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥
تِس ہی کی کرِ آس من جِس کا سبھسُ ویساہُ ॥
ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ ॥
سبھِ سِیانپا چھڈِ کےَ گُر کی چرنی پاہُ ॥۱॥
ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ ॥੧॥
من میرے سُکھ سہج سیتی جپِ نائو ॥
ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥
آٹھ پہر پ٘ربھُ دھِیائِ توُن٘ گُݨ گوئِنّد نِت گائو ॥۱॥ رہائو ॥
ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ ॥੧॥ ਰਹਾਉ ॥
تِس کی سرنی پرُ منا جِسُ جیوڈُ اورُ ن کوئِ ॥
ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ ॥
جِسُ سِمرت سُکھُ ہوئِ گھݨا دُکھُ دردُ ن موُلے ہوئِ ॥
ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ ॥
سدا سدا کرِ چاکری پ٘ربھُ ساہِبُ سچا سوئِ ॥۲॥
ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ ॥੨॥
سادھسنّگتِ ہوئِ نِرملا کٹیِئےَ جم کی پھاس ॥
ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥
سُکھداتا بھےَ بھنّجنو تِسُ آگےَ کرِ ارداسِ ॥
ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥
مِہر کرے جِسُ مِہروانُ تاں کارجُ آوےَ راسِ ॥۳॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥੩॥
بہُتو بہُتُ وکھاݨیِئےَ اوُچو اوُچا تھائو ॥
ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥
ورنا چِہنا باہرا کیِمتِ کہِ ن سکائو ॥
ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥
نانک کئُ پ٘ربھ مئِیا کرِ سچُ دیوہُ اپُݨا نائو ॥۴॥۷॥۷۷॥
ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥

سرِیراگُ مہلا ۵ ॥
ਸ੍ਰੀਰਾਗੁ ਮਹਲਾ ੫ ॥
نامُ دِھیائے سوٗ سُکھی تِسُ مُکھُ اُوٗجلُ ہوئِ ॥
ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥
پوٗرے گُر تے پائیِئَے پرگٹُ سبھنی لوئِ ॥
ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥
سادھسنّگتِ کیَے گھرِ وسَے ایکو سچا سوئِ ॥۱॥
ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ ॥੧॥

**(Page 45)** پنّنا ۴۵

میرے من ہرِ ہرِ نامُ دِھیائے ॥
ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥
نامُ سہائی سدا سنّگِ آگیَے لئے چھڈائے ॥۱॥ رہائُ ॥
ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥੧॥ ਰਹਾਉ ॥
دُنیِیا کیِیا وڈِیائیِیا کونیَے آوہِ کامِ ॥
ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ ॥
مائِیا کا رنّگُ سبھُ پھکا جاتو بِنسِ نِدانِ ॥
ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥
جا کیَے ہِردئے ہرِ وسَے سوٗ پوٗرا پردھانُ ॥۲॥
ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥੨॥
سادھوٗ کی ہوہُ ریݨکا اپݨا آپُ تِیاگِ ॥
ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ ॥
اُپاو سِیاݨپ سگل چھڈِ گُر کی چرݨی لاگُ ॥
ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥
تِسہِ پراپت رتنُ ہوئے جِسُ مستکِ ہووئِ بھاگُ ॥۳॥
ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ ॥੩॥
تِسیَے پراپت بھائیِہو جِسُ دیوئِ پربھُ آپِ ॥
ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥
ستِگُر کی سیوا سوٗ کرے جِسُ بِنسیَے ہئُمیَے تاپُ ॥
ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥

نانک کئو گرُ بھیٹیا بِنسے سگل سنّتاپ = ۴= ۸= ۷۸=

ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ ॥੪॥੮॥੭੮॥

سِریراگُ مہلا ۵ =

ਸਿਰੀਰਾਗੁ ਮਹਲਾ ੫ ॥

اِکُ پچھانٔوُ جیِئ کا اِکو رکھنٔہارُ =

ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥

اِکس کا مِن آسرا اِکو پران ادھارُ =

ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥

تِسُ سرنائی سدا سکھُ پار برہمُ کرتارُ = ۱=

ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥

من میرے سگل اُپاو تِیاگُ =

ਮਨ ਮੇਰੇ ਸਗਲ ਉਪਾਵ ਤਿਆਗੁ ॥

گرُ پوُرا آرادھِ نِت اِکسُ کی لِو لاگُ = ۱= رہائو =

ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥੧॥ ਰਹਾਉ ॥

اِکو بھائی مِتُ اِکُ اِکو مات پِتا =

ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ ॥

اِکس کی مِن ٹیک ہیَے جِن جیِئو پِنڈُ دِتا =

ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥

سو پربھُ منہُ ن وِسرے جِن سبھُ کِچھُ وسِ کیِتا = ۲=

ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ ॥੨॥

گھرِ اِکو باہرِ اِکو تھان تھننترِ آپِ =

ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ ॥

جیِئ جنّت سبھِ جِن کیِئے آٹھ پہر تِسُ جاپِ =

ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ ॥

اِکسُ سیتی رتیان ہووی سوگ سنّتاپُ = ۳=

ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ ॥੩॥

پار برہمُ پربھُ ایکُ ہیَے دوُجا ناہی کوئے =

ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥

جیِئو پِنڈُ سبھُ تِس کا جو تِسُ بھاوے سُ ہوئے =

ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ ॥

گُرِ پؐورے پؐورا بھئِیا جپِ نانک سچا سوئے = ۴ = ۹ = ۷۹ =

ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥੪॥੯॥੭੯॥

سِریراگُ مہلا ۵ =

ਸਿਰੀਰਾਗੁ ਮਹਲਾ ੫ ॥

جِنا ستِگُر سِئو چِتُ لائِیا سے پؐورے پردھان =

ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥

جِن کئو آپِ دئِیالُ ہوئے تِن اُپجیَے منِ گِیانُ =

ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ॥

جِن کئو مستکِ لِکھِیا تِن پائِیا ہرِ نامُ = ۱ =

ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ ॥੧॥

من میرے ایکو نامُ دھِیائے =

ਮਨ ਮੇਰੇ ਏਕੋ ਨਾਮੁ ਧਿਆਇ ॥

سرب سُکھا سُکھ اؐپجہِ درگہ پیَدھا جائے = ۱ = رہائو =

ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥੧॥ ਰਹਾਉ ॥

جنم مرݨ کا بھئو گئِیا بھائو بھگتِ گوپال =

ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥

سادھؐو سنّگتِ نِرملا آپِ کرے پ٘رتِپال =

ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥

جنم مرݨ کی ملُ کٹیِئیَے گُر درسنُ دیکھِ نِہال = ۲ =

ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥੨॥

تھان تھننّترِ روِ رہِیا پارب٘رہمُ پ٘ربھُ سوئے =

ਥਾਨ ਥਨ ਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥

سبھنا داتا ایکُ ہیَے دؐجا ناہی کوئے =

ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥

تِسُ سرݨائی چھُٹیِئیَے کیِتا لوڑے سُ ہوئے = ۳ =

ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥੩॥

جِن منِ وسِیا پارب٘رہمُ سے پؐورے پردھان =

ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥

تِن کی سوبھا نِرملی پرگٹُ بھئی جہان =

ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥

جِنی میرا پربھُ دھِیائِیا نانک تِن کُربان ॥۴॥۱۰॥۸۰॥
ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ ॥੪॥੧੦॥੮੦॥

## (Page 46) پنّنا ۴۶

سِریراگُ مہلا ۵ ॥
ਸਿਰੀਰਾਗੁ ਮਹਲਾ ੫ ॥
مِل سَتِگُر سبھُ دُکھُ گئِیا ہر سُکھُ وسیا مَن آئے ॥
ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ ॥
انّتر جوت پرگاسِیا ایکسُ سِئو لِو لائے ॥
ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥
مِل سادھُو مُکھُ اُوجلا پُورب لِکھِیا پائے ॥
ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ ॥
گُن گووِنّد نِت گاوِنے نِرمل ساچَیے نائے ॥۱॥
ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ ॥੧॥
میرے من گُر سبدی سُکھُ ہوئے ॥
ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥
گُر پُورے کی چاکری بِرتھا جائے ن کوئے ॥۱॥ رہائو ॥
ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥੧॥ ਰਹਾਉ ॥
من کِیا اِچھاں پُورِیا پائِیا نامُ نِدھانُ ॥
ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥
انّترجامی سدا سنّگ کرنَیہارُ پچھانُ ॥
ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥
گُر پرسادی مُکھُ اُوجلا جپ نامُ دانُ اِسنانُ ॥
ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ ॥
کامُ کرودھُ لوبھُ بِنسیا تجِیا سبھُ ابھِمانُ ॥۲॥
ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥੨॥
پائِیا لاہا لابھُ نامُ پُورن ہوئے کام ॥
ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥
کر کِرپا پربھ میلِیا دِیا اپنا نامُ ॥
ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥

آوݨ جاݨا رہ گئِیا آپ ہوِیا مِہروانُ ॥
ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥
سچُ مہلُ گھرُ پائِیا گُر کا سبدُ پچھاݨُ ॥۳॥
ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਣੁ ॥੩॥
بھگت جنا کئُ راکھدا آپݨی کِرپا دھارِ ॥
ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥
ہلِت پلِت مُکھ اُوُجلے ساچے کے گُݨ سارِ ॥
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥
آٹھ پہر گُݨ ساردے رتے رنّگِ اپار ॥
ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥
پار برہمُ سُکھ ساگرو نانک سد بلِہار ॥۴॥۱۱॥۸۱॥
ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ ॥੪॥੧੧॥੮੧॥
سِریراگُ مہلا ۵ ॥
ਸਿਰੀਰਾਗੁ ਮਹਲਾ ੫ ॥
پُوُرا ستِگُرُ جے مِلےَ پائیِئےَ سبدُ نِدھانُ ॥
ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥
کرِ کِرپا پربھ آپݨی جپیِئےَ انّمرت نامُ ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥
جنم مرݨ دُکھُ کاٹیِئےَ لاگےَ سہج دِھیانُ ॥۱॥
ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥੧॥
میرے من پربھ سرݨائی پائے ॥
ਮੇਰੇ ਮਨ ਪ੍ਰਭ ਸਰਣਾਈ ਪਾਇ ॥
ہرِ بِنُ دُوُجا کو نہی ایکو نامُ دِھیائے ॥۱॥ رہائو ॥
ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ ॥੧॥ ਰਹਾਉ ॥
کیِمت کہݨُ ن جائیِئےَ ساگرُ گُݨی اتھاہُ ॥
ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥
وڈبھاگی مِلُ سنّگتی سچا سبدُ وِساہُ ॥
ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥
کرِ سیوا سُکھ ساگرےَ سِرِ ساہا پاتِساہُ ॥۲॥
ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥੨॥

چرن کمل کا آسرا دوُجا ناہی ٹھائو ॥
ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥
میَے دھر تیری پار برہم تیرَے تانِ رہائو ॥
ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥
نِمانِئیا پربھُ مانُ توُں تیرَے سنّگِ سمائو ॥٣॥
ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥੩॥
ہرِ جپیِئیَے آرادھیِئیَے آٹھ پہر گوِونّدُ ॥
ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥
جیِئ پران تنُ دھنُ رکھے کرِ کِرپا راکھی جِنّدُ ॥
ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥
نانک سگلے دوکھ اُتارِئنُ پربھُ پار برہم بکھشِنّدُ ॥۴॥١٢॥٨٢॥
ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥
سِریراگُ مہلا ٥ ॥
ਸਿਰੀਰਾਗੁ ਮਹਲਾ ੫ ॥
پریِت لگی تِسُ سچ سِئو مرَے ن آوَے جائِ ॥
ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥
نا ویچھوڑِیا وِچھُڑَے سبھ مہِ رہِیا سمائِ ॥
ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥
دیِن درد دکھ بھنّجنا سیوک کیَے ست بھائِ ॥
ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥
اچرج روُپُ نِرنّجنو گُرِ میلائِیا مائِ ॥١॥
ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥
بھائی رے میِتُ کرہُ پربھُ سوئِ ॥
ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥

## (Page 47) پنّنا ۴٧

مائِیا موہ پریِت دھِرگُ سُکھی ن دیِسیَے کوئِ ॥١॥ رہائو ॥
ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥੧॥ ਰਹਾਉ ॥
دانا داتا سیِلونّتُ نِرملُ روُپُ اپارُ ॥
ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥

سکھا سہائی ات وڈا اُوچا وڈا اپارُ ॥
ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥
بالکُ برِدھِ ن جانیِئیے نِہچلُ تِسُ دروارُ ॥
ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥
جو منّگیِئیے سوئی پائیِئیے نِدھارا آدھارُ ॥۲॥
ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥੨॥
جِسُ پیکھت کِلوِکھ ہِرہِ منِ تنِ ہووَے ساںتِ ॥
ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ ॥
اِک منِ ایکُ دھِیائیِئیے من کی لاہِ بھراںتِ ॥
ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ ॥
گُݨ نِدھانُ نوتنُ سدا پوُرن جا کی داتِ ॥
ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ ॥
سدا سدا آرادھیِئیے دِنُ وِسرہُ نہی راتِ ॥۳॥
ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ ॥੩॥
جِن کئُ پوُربِ لِکھِیا تِن کا سکھا گوۄِنّدُ ॥
ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ ॥
تنُ منُ دھنُ ارپی سبھو سگل واریِئیے اِہ جِنّدُ ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥
دیکھےَ سُݨےَ ہدوُرِ سد گھٹِ گھٹِ برہمُ رۄِنّدُ ॥
ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥
اکِرتگھݨا نو پالدا پ٘ربھ نانک سد بکھسِنّدُ ॥۴॥۱۳॥۸۳॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥
سِریراگُ مہلا ۵ ॥
ਸਿਰੀਰਾਗੁ ਮਹਲਾ ੫ ॥
منُ تنُ دھنُ جِنِ پ٘ربھِ دیِیا رکھِیا سہجِ سۄارِ ॥
ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥
سرب کلا کرِ تھاپِیا انّترِ جوتِ اپار ॥
ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥
سدا سدا پ٘ربھُ سِمریِئیے انّترِ رکھُ اُر دھارِ ॥۱॥
ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ ॥੧॥

میرے من ہر بِن ُاور ُن کوئے =

ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥

پربھ سرنائی سدا رہُ دُوکھ ُن وِیاپیَے کوئے = ۱= رہائو =

ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ ॥੧॥ ਰਹਾਉ ॥

رتن پدارتھ مانکا سُئنا رُپا کھاکُ =

ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥

مات پِتا سُت بنّدھپا کوُڑے سبھے ساک =

ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥

جِن کیِتا تِسہِ ن جانئی منمکھ پسُ ناپاک = ۲=

ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ ॥੨॥

انّتر باہر رو رہیا تِس نو جانیَے دوُر =

ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ ॥

ترِسنا لاگی رچ رہیا انّتر ہئُمیَے کوُر =

ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥

بھگتی نام وِہوُنیا آوہ ونّجہ پوُر = ۳=

ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥੩॥

راکھ لیہُ پربھُ کرنہار جیِئ جنّت کر دئیا =

ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ ॥

بِن ُپربھ کوئے ن رکھنہارُ مہا بِکٹ جم بھئیا =

ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ ॥

نانک نامُ ن ویِسرئو کر اپُنی ہر مئیا = ۴= ۱۴= ۸۴=

ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥

سِریِراگُ مہلا ۵ =

ਸਿਰੀਰਾਗੁ ਮਹਲਾ ੫ ॥

میرا تن ُارُ دھنُ میرا راج روُپ میَے دیسُ =

ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥

سُت دارا بنِتا انیک بہُتُ رنگ ارُ ویس =

ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥

ہر نامُ رِدئے ن وسئی کارج کِتیَے ن لیکھ = ۱=

ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥੧॥

میرے من ہِر ہِر نامُ دِھیائے =

ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥

کِر سنّگِت نِت سادھ کی گُر چرݨی چِتُ لائے =۱= رہائو =

ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥੧॥ ਰਹਾਉ ॥

نامُ نِدھانُ دِھیائِئیَے مستِک ہووَے بھاگُ =

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥

کارج سبھِ سوارِئِہ گُر کی چرݨی لاگُ =

ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥

ہئُمیَے روگُ بھرمُ کٹِیئِیَے نا آوَے نا جاگُ =۲=

ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥੨॥

کِر سنّگِت تُوٗ سادھ کی اٹھسٹھِ تیِرتھ نائو =

ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥

جیِئو پران منُ تنُ ہرے ساچا ایہُ سُیائو =

ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥

## (Page 48) پنّنا ۴۸

ایَتھیَے مِلہِ وڈائیِیا درگہِ پاوہِ تھائو =۳=

ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥

کرے کرائے آپِ پربھُ سبھُ کِچھُ تِس ہی ہاتھِ =

ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥

مارِ آپے جیِوالدا انّترِ باہرِ ساتھِ =

ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥

نانک پربھ سرݨاگتی سرب گھٹا کے ناتھ =۴=۱۵=۸۵=

ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥੪॥੧੫॥੮੫॥

سِریِراگُ مہلا ۵ =

ਸਿਰੀਰਾਗੁ ਮਹਲਾ ੫ ॥

سرݨِ پئے پربھ آپݨے گُرُ ہویا کِرپالُ =

ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥

ستگُر کیَے اُپدیسِئیَے بِنسے سرب جنّجال =

ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥

انّدرُ لگا رام نامِ انّمرت ندرِ نِہالُ ॥۱॥
ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥੧॥
من میرے ستِگر سیوا سارُ ॥
ਮਨ ਮੇਰੇ ਸਤਿਗੁਰ ਸੇਵਾ ਸਾਰੁ ॥
کرے دئِیا پربھُ آپنی اِک نِمکھ ن منہُ وِسارُ ॥ رہائو ॥
ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ ॥ ਰਹਾਉ ॥
گُن گوِوِنّد نِت گاوِیئہِ اوگُن کٹنہار ॥
ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ ॥
بِنُ ہرِ نام ن سُکھُ ہوئِے کرِ ڈِٹھے بِستھار ॥
ਬਿਨੁ ਹਰਿ ਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ ॥
سہجے سِپھتی رتِیا بھوجلُ اُترے پارِ ॥۲॥
ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ ॥੨॥
تیِرتھ ورت لکھ سنّجما پائیئِے سادھوُ دھوُرِ ॥
ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥
لوُکِ کماوۓ کِس تے جا ویکھےَ سدا ہدوُرِ ॥
ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥
تھان تھننتّرِ روِ رہِیا پربھُ میرا بھرپوُرِ ॥۳॥
ਥਾਨ ਥਨ ਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥੩॥
سچُ پاتِساہی امرُ سچُ سچے سچا تھانُ ॥
ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ ॥
سچی کُدرتِ دھارِیئنُ سچِ سِرجِئونُ جہانُ ॥
ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ ॥
نانک جپیِئیَے سچُ نامُ ہئو سدا سدا کُربانُ ॥۴॥۱۶॥۹۶॥
ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ ॥੪॥੧੬॥੯੬॥
سِریراگُ مہلا ۵ ॥
ਸਿਰੀਰਾਗੁ ਮਹਲਾ ੫ ॥
اُدمُ کرِ ہرِ جاپنا وڈبھاگی دھنُ کھاٹِ ॥
ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥
سنّتسنّگِ ہرِ سِمرنا ملُ جنم جنم کی کاٹِ ॥۱॥
ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥

مَن میرے رام نامُ جَپِ جاپُ ॥
ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥

مَن اِچھے پھل بھُنّچ تُوٗ سبھُ چُوٗکیَے سوٗگُ سنّتاپُ ॥ رہائو ॥
ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ ਰਹਾਉ ॥

جِسُ کارنِ تنُ دھارِیا سو پربھُ ڈِٹھا نالِ ॥
ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥

جلِ تھلِ مہیئلِ پوٗرِیا پربھُ آپݨی ندرِ نِہالِ ॥۲॥
ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥

منُ تنُ نِرملُ ہوئِیا لاگی ساچُ پریِت ॥
ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥

چرن بھجے پاربرہم کے سبھِ جپ تپ تِن ہی کیِت ॥۳॥
ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥

رتن جویہر ماݨِکا انّمرتُ ہرِ کا نائو ॥
ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥

سوٗکھ سہج آننّد رس جن نانک ہرِ گُݨ گائو ॥۴॥۱۷॥۸۷॥
ਸੂਖ ਸਹਜ ਆਨ ਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥

سِریراگُ مہلا ۵ ॥
ਸਿਰੀਰਾਗੁ ਮਹਲਾ ੫ ॥

سوئی ساستُ سئُݨُ سوئے جِتُ جپیئیَے ہرِ نائو ॥
ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥

چرن کمل گُرِ دھنُ دیِیا مِلِیا نِتھاوے تھائو ॥
ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥

ساچی پوٗنّجی سچُ سنّجمو آٹھ پہر گُݨ گائو ॥
ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ ॥

کرِ کِرپا پربھُ بھیٹِیا مرݨُ ن آوݨُ جائو ॥۱॥
ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ ॥੧॥

میرے من ہرِ بھجُ سدا اِک رنّگِ ॥
ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥

گھٹ گھٹ انّترِ روِ رہِیا سدا سہائی سنّگِ ॥۱॥ رہائو ॥
ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥੧॥ ਰਹਾਉ ॥

سُکھا کی مِت کِیا گݨی جا سِمری گووِنّدُ ॥
ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥
جِن چاکھِیا سے تِرپتاسِیا اُہ رسُ جاݨیَے جِنّدُ ॥
ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥



سنّتا سنّگِت مِن وسیَے پربھُ پریِتمُ بکھشِنّدُ ॥
ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥
جِن سیوِیا پربھُ آپݨا سوئی راج نرِنّدُ ॥۲॥
ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ ॥੨॥
ائُسرِ ہرِ جسُ گُݨ رمݨ جِتُ کوٹِ مجن اِسنانُ ॥
ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ ॥
رسنا اُچریَے گُݨوتی کوئے ن پُجیَے دانُ ॥
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ ॥
دِرسٹِ دھارِ مِن تِن وسیَے دئِیال پُرکھُ مِہروانُ ॥
ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥
جیِئُ پِنّڈُ دھنُ تِس دا ہئُ سدا سدا کُربانُ ॥۳॥
ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ ॥੩॥
مِلِیا کدے ن وِچھُڑیَے جو میلِیا کرتارِ ॥
ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥
داسا کے بنّدھن کٹِیا ساچیَے سِرجݨہارِ ॥
ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥
بھُولا مارگِ پائِئونُ گُݨ اوگُݨ ن بیِچارِ ॥
ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ ॥
نانک تِسُ سرݨاگتی جِ سگل گھٹا آدھارُ ॥۴॥۱۸॥۸۸॥
ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ ॥੪॥੧੮॥੮੮॥
سِریراگُ مہلا ۵ ॥
ਸਿਰੀਰਾਗੁ ਮਹਲਾ ੫ ॥
رسنا سچا سِمرِئیَے منُ تنُ نِرملُ ہوئے ॥
ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥

مات پتا ساک اگلے ,تسُ ,بنُ اورُ ن کوئے ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥
,مہر کرے جے آپنی چسا ن ,وسرے سوئے ॥١॥
ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥੧॥
من میرے ساچا سیو ,جچرُ ساسُ ॥
ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥
,بنُ سچے سبھ کوڑُ ہَیے انّتے ہوئے ,بناسُ ॥١॥ رہائو ॥
ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥੧॥ ਰਹਾਉ ॥
ساہبُ میرا ,نرملا ,تسُ ,بنُ رہنُ ن جائے ॥
ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥
میرے من تن بھکھ ات اگلی کوئی آن ,ملاوے مائے ॥
ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ ॥
چارے کنّڈا بھالیا سہ ,بنُ اورُ ن جائے ॥٢॥
ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ ॥੨॥
,تسُ آگیَے ارداس کر جو میلے کرتارُ ॥
ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥
ستگرُ داتا نام کا پوُرا ,جسُ بھنڈارُ ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
سدا سدا سالاہیئیَے انتُ ن پاراوارُ ॥٣॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥
پرودگارُ سالاہیئیَے ,جس دے چلت انیک ॥
ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥
سدا سدا آرادھیئیَے ایہا مت ,وسیکھ ॥
ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥
من تن ,مٹھا ,تسُ لگیَے ,جسُ مستک نانک لیکھ ॥٤॥١٩॥٨٩॥
ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥
,سریراگُ مہلا ٥ ॥
ਸਿਰੀਰਾਗੁ ਮਹਲਾ ੫ ॥
سنّت جنہُ ,مل بھائیہو سچا نامُ سمال ॥
ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥

تۄسا بنّدھہُ جیِئ کا ایَتھیَے اۄتھیَے ناِل ॥
ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥
گُر پۄُرے تے پائیِئیَے اپنھی ندرِ ِنہاِل ॥
ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥
کرِم پراپِت ِتسُ ہۄوےَ ِجس نۄ ہۄَئے دئِیالُ ॥۱॥
ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ ॥੧॥
میرے من گُر جیوڈُ اورُ ن کۄئے ॥
ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥
دۄُجا تھائۄُ ن کۄ سُجھیَے گُر میلے سچُ سۄئے ॥۱॥ رہائۄ ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ ਰਹਾਉ ॥
سگل پدارتھ ِتسُ ِملے ِجنِ گُرُ ڈِٹھا جائے ॥
ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥
گُر چرݨی ِجن منُ لگا سے وڈبھاگی مائے ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥
گُرُ داتا سمرتھُ گُرُ گُرُ سبھ مہِ رہِیا سمائے ॥
ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
گُرُ پرمیسرُ پاربرہمُ گُرُ ڈُبدا لئے ترائے ॥۲॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥
ِکتُ مُکھِ گُرُ سالاہیِئیَے کرݨ کارݨ سمرتھُ ॥
ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
سے متھے ِنہچل رہے ِجن گُرِ دھارِیا ہتھُ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥
گُرِ انّمرِت نامُ پیِیارِلیا جنم مرن کا پتھُ ॥
ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
گُرُ پرمیسرُ سیِویا بھےَ بھنّجنُ دُکھ لتھُ ॥۳॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥



ستِگُرُ گہِر گبھیِرُ ہےَ سُکھ ساگرُ اگھکھنّڈُ ॥
ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ ॥

جِن گُرُ سیوِیا آپنا جمدُوت ن لاگیَے ڈنّڈُ ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥
گُر ناِل تُلِ ن لگئی کھوِج ڈِٹھا برہمنّڈُ ॥
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥
نامُ نِدھانُ ستِگُرِ دِییا سُکھُ نانک من مہِ منّڈُ ॥۴॥۲۰॥۹۰॥
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥
سِرِیراگُ مہلا ۵ ॥
ਸਿਰੀਰਾਗੁ ਮਹਲਾ ੫ ॥
مِٹھا کرِ کیَے کھائِیا کئُڑا اُپجِیا سادُ ॥
ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥
بھائی مِیت سُرِد کیِئے بِکھِیا رچِیا بادُ ॥
ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥
جاںدے بِلم ن ہوَوئی وِنُ ناوَے بِسمادُ ॥۱॥
ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥
میرے من ستگُر کی سیوا لاگُ ॥
ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥
جوَ دِیسیَے سوَ وِنسنا من کی مت تِیاگُ ॥۱॥ رہائو ॥
ਜੋ ਦੀਸੈ ਸੋ ਵਿਣਸਣਾ ਮਨ କੀ ਮਤਿ ਤਿਆਗੁ ॥੧॥ ਰਹਾਉ ॥
جِئو کُوکرُ ہرکائِیا دھاوَے دہ دِس جائِے ॥
ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥
لوَبھی جنّتُ ن جانئی بھکھُ ابھکھُ سبھ کھائِے ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥
کام کروَدھ مد بِیاپِیا پھِرِ پھِرِ جوَنی پائِے ॥۲॥
ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥
مائِیا جالُ پسارِیا بھِیترِ چوَگ بنائِے ॥
ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥
ترِسنا پنّکھی پھاسِیا نِکسُ ن پائِے مائِے ॥
ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥
جِن کِیتا تِسہِ ن جانئی پھِرِ پھِرِ آوَے جائِے ॥۳॥
ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥

اِنک پرکاری موہیا بہُ بِدھ اِہُ سنّسارُ ॥
ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥
جِس نو رکھیَے سو رہیَے سنّمِرتھُ پُرکھُ اپارُ ॥
ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥
ہرِ جن ہرِ لِو اُدھرے نانک سد بلِہارُ ॥ ۴॥ ۱۲॥ ۱۹॥
ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥੪॥੨੧॥੯੧॥
سِریراگُ مہلا ۵ گھرُ ۲ ॥
ਸਿਰੀਰਾਗੁ ਮਹਲਾ ੫ ਘਰੁ ੨ ॥
گوئِل آئِیا گوئِلی کِیا تِسُ ڈنّپھُ پسارُ ॥
ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥
مُہلتِ پُنّنی چلنا توُں سنّملُ گھر بارُ ॥ ۱॥
ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥
ہرِ گُن گائو منا ستِگُرُ سیوِ پیارِ ॥
ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥
کِیا تھوڑڑی بات گُمانُ ॥ ۱॥ رہائو ॥
ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ ॥
جیَسے ریَنِ پراہُنٹے اُٹھ چلسہِ پربھاتِ ॥
ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
کِیا توُں رتا گِرست سِئو سبھ پھُلا کی باگاتِ ॥ ۲॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥
میری میری کِیا کرہِ جِنِ دیِیا سو پربھُ لوڑِ ॥
ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥
سرپر اُٹھی چلنا چھڈِ جاسی لکھ کروڑِ ॥ ۳॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥
لکھ چئُراسیِہ بھرمِتیا دُلبھ جنمُ پائِئوئِے ॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
نانک نامُ سمالِ توُں سو دِنُ نیڑا آئِئوئِے ॥ ۴॥ ۲۲॥ ۲۹॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥
سِریراگُ مہلا ۵ ॥
ਸਿਰੀਰਾਗੁ ਮਹਲਾ ੫ ॥

تچرُ وسہ سُہیلڑی جچرُ ساتھی نالِ ॥
ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥
جا ساتھی اُٹھی چلِیا تا دھن کھاکوُ رالِ ॥۱॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥
من بیَراگُ بھئِیا درسنُ دیکھنَیے کا چائو ॥
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥
دھنّنُ سُ تیرا تھانُ ॥۱॥ رہائو ॥
ਧੰਨੁ ਸੁ ਤੇਰਾ ਥਾਨੁ ॥੧॥ ਰਹਾਉ ॥
جچرُ وسِیا کنّتُ گھرِ جیِئو جیِئو سبھ کہاتِ ॥
ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
جا اُٹھی چلسی کنّتڑا تا کوئِے ن پُچھیَے تیری بات ॥۲॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥
پیئیئڑےَ سہُ سیوِ تُوں ساہُرڑےَ سُکھِ وسُ ॥
ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
گر مِلِ چجُ اچارُ سِکھُ تُدھُ کدے ن لگیَے دُکھُ ॥۳॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥
سبھنا ساہُرےَ ونّڑنا سبھِ مُکلاوݨہار ॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥

## (Page 51) پنّنا ۱۵

نانک دھنّنُ سوہاگݨی جِن سہ نالِ پیارُ ॥۴॥۲۳॥۹۳॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥
سِریراگُ مہلا ۵ گھرُ ۶ ॥
ਸਿਰੀਰਾਗੁ ਮਹਲਾ ੫ ਘਰੁ ੬ ॥
کرݨ کارݨ ایکُ اوہی جِن کیِیا آکارُ ॥
ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥
تِسہِ دھِیاوہُ من میرے سرب کو آدھارُ ॥۱॥
ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ ॥੧॥
گر کے چرن من مہِ دھِیائے ॥
ਗੁਰ ਕੇ ਚਰਨ ਮਨ ਮਹਿ ਧਿਆਇ ॥

چھوڑِ سگل سِیانپا ساچِ سبدِ لِو لائے = ۱= رہائو =
ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥੧॥ ਰਹਾਉ ॥

دُکھُ کلیسُ نہ بھئو بِیاپیَے گُر منّترُ ہِردئے ہوئے =
ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥

کوٹِ جتنا کرِ رہے گُر بِنُ تریئو نہ کوئے = ۲=
ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥੨॥

دیکھِ درسنُ منُ سادھارئے پاپ سگلے جاہِ =
ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥

ہئو تِن کیَے بلِہارنٔیَے جِ گُر کی پیَری پاہِ = ۳=
ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥੩॥

سادھسنّگتِ منِ وسیَے ساچُ ہرِ کا نائو =
ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥

سے وڈبھاگی نانکا جِنا منِ اِہُ بھائو = ۴= ۲۴= ۹۴=
ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥੪॥੨੪॥੯੪॥

سِریراگُ مہلا ۵ =
ਸਿਰੀਰਾਗੁ ਮਹਲਾ ੫ ॥

سنّچِ ہرِ دھنُ پوُجِ ستِگُرُ چھوڑِ سگل وِکار =
ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥

جِنِ توُں ساجِ سواریا ہرِ سِمرِ ہوئے اُدھارُ = ۱=
ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥

جپِ من نامُ ایکُ اپارُ =
ਜਪਿ ਮਨ ਨਾਮੁ ਏਕੁ ਅਪਾਰੁ ॥

پران منُ تنُ جِنہِ دیِیا رِدے کا آدھارُ = ۱= رہائو =
ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥੧॥ ਰਹਾਉ ॥

کامِ کرودھِ اہنّکارِ ماتے وِیاپیا سنّسارُ =
ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥

پئو سنّت سرنٔی لاگُ چرنٔی مِٹیَے دوُکھُ اںدھارُ = ۲=
ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥੨॥

ستُ سنّتوکھُ دئِیا کماوئے ایہ کرنٔی سار =
ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥

آپُ چھوڑِ سبھ ہوئے ریݨا جِسُ دیئے پربھُ نِرنّکارُ = ۳ =
ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥
جو دِیسیَے سو سگل تُوٗنّہیَے پسرِیا پاسارُ =
ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥
کہُ نانک گُرِ بھرمُ کاٹِیا سگل برہم بِیچارُ = ۴ = ۵۲ = ۵۹ =
ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥
سِرِیراگُ مہلا ۵ =
ਸਿਰੀਰਾਗੁ ਮਹਲਾ ੫ ॥
دُکِرت سُکِرت منّدھے سنّسارُ سگلاݨا =
ਦੁਕਿ੍ਰਤ ਸੁਕਿ੍ਰਤ ਮੰਧੇ ਸੰਸਾਰੁ ਸਗਲਾਣਾ ॥
دُہہُوٗں تے رہت بھگتُ ہیَے کوئی وِرلا جاݨا = ۱ =
ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥
ٹھاکُرُ سربے سماݨا =
ਠਾਕੁਰੁ ਸਰਬੇ ਸਮਾਣਾ ॥
کِیا کہئُو سُݨئُو سُیامی توُٗں وڈ پُرکھُ سُجاݨا = ۱ = رہائُو =
ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ ॥
مان ابھِمان منّدھے سو سیوکُ ناہی =
ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥
تت سمدرسی سنّتہُ کوئی کوٹِ منّدھاہی = ۲ =
ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥
کہن کہاون اِہُ کِیرتِ کرلا =
ਕਹਨ ਕਹਾਵਨ ਇਹੁ ਕੀਰਤਿ ਕਰਲਾ ॥
کتھن کہن تے مُکتا گُرمُکھِ کوئی وِرلا = ۳ =
ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ ॥੩॥
گتِ اوِگتِ کچھُ ندرِ ن آئِیا =
ਗਤਿ ਅਵਿਗਤਿ ਕਛੁ ਨਦਰਿ ਨ ਆਇਆ ॥
سنّتن کی ریݨُ نانک دانُ پائِیا = ۴ = ٦٢ = ٦٩ =
ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ ॥੪॥੨੬॥੯੬॥
سِرِیراگُ مہلا ۵ گھرُ ۷ =
ਸਿਰੀਰਾਗੁ ਮਹਲਾ ੫ ਘਰੁ ੭ ॥

تیرےَ بھروسیَے پیارے میَے لاڈ لڈائیا ॥
ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥
بھوُلہِ چوُکہِ بارِک توُن ہرِ پِتا مائِیا ॥۱॥
ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥੧॥
سُہیلا کہنُ کہاونُ ॥
ਸੁਹੇਲਾ ਕਹਨੁ ਕਹਾਵਨੁ ॥
تیرا بِکھمُ بھاونُ ॥۱॥ رہائو ॥
ਤੇਰਾ ਬਿਖਮੁ ਭਾਵਨੁ ॥੧॥ ਰਹਾਉ ॥
ہئو مانُ تانُ کرئو تیرا ہئو جانئو آپا ॥
ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥
سبھ ہی مدھِ سبھہِ تے باہرِ بیمُہتاج باپا ॥۲॥
ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥੨॥
پِتا ہئو جانئو ناہی تیری کون جُگتا ॥
ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥

## (Page 52) پنّنا ۲۵

بنّدھن مُکتُ سنّتہُ میری راکھیَے ممتا ॥۳॥
ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥੩॥
بھئے کِرپال ٹھاکُر رہِئو آونْ جانا ॥
ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥
گُر مِلِ نانک پار برہمُ پچھانا ॥۴॥۲۷॥۹۷॥
ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥
سِریراگُ مہلا ۵ گھرُ ۱ ॥
ਸਿਰੀਰਾਗੁ ਮਹਲਾ ੫ ਘਰੁ ੧ ॥
سنّت جنا مِلِ بھائیِیا کٹِئڑا جمکالُ ॥
ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ ॥
سچا ساہِبُ منِ وُٹھا ہویا کھسمُ دئِیالُ ॥
ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥
پوُرا ستِگُرُ بھیٹِیا بِنسیا سبھُ جنّجالُ ॥۱॥
ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥

میرے سِتگُرا ہئو تُدھُ وِٹہُ کُربانُ =
ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥
تیرے درسن کئو بلِہارݨیَے تُس دِتا اںمرِت نامُ =۱= رہائو =
ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ ਰਹਾਉ ॥
جِن تُوں سیوِیا بھائو کر سیئی پُرکھ سُجان =
ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥
تِنا پِچھیَے چھُٹیئیَے جِن اںدر نامُ نِدھانُ =
ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥
گُر جیوڈُ داتا کو نہی جِن دِتا آتم دانُ =۲=
ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥੨॥
آئے سے پروانُ ہہِ جِن گُرُ مِلِیا سُبھائے =
ਆਇ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥
سچے سیتی رتِیا درگہ بیَسݨُ جائے =
ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥
کرتے ہتھ وڈِیائیِیا پُوربِ لِکھِیا پائے =۳=
ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥੩॥
سچُ کرتا سچُ کرݨہارُ سچُ ساہِبُ سچُ ٹیک =
ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥
سچو سچُ وکھاݨیئیَے سچو بُدھ بِبیک =
ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥
سرب نِرںترِ روِ رہِیا جپِ نانک جیِوےَ ایک =۴= ۲۸= ۹۸=
ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥੪॥੨੮॥੯੮॥
سِریراگُ مہلا ۵ =
ਸਿਰੀਰਾਗੁ ਮਹਲਾ ੫ ॥
گُرُ پرمیسرُ پُوجیِئیَے مِن تنِ لائے پیارُ =
ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
سِتگُرُ داتا جیِئ کا سبھسیَے دیئے ادھارُ =
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥
سِتگُر بچن کماوݨے سچا ایہُ وِچارُ =
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥

بِنُ سادھوُ سنّگِت رِتیا مائِیا مۄہُ سبھُ چھارُ ॥ ۱ ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥੧॥
میرے ساجن ہرِ ہرِ نامُ سمالِ ॥
ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
سادھوُ سنّگِت مِن وسَےَ پۄُرن ہۄوےَ گھال ॥ ۱ ॥ رہائو ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ ਰਹਾਉ ॥
گُرُ سمرتھُ اپارُ گُرُ وڈبھاگی درسنُ ہۄئِے ॥
ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥
گُرُ اگۄچرُ نِرملا گُر جیوڈُ اورُ ن کۄئِے ॥
ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥
گُرُ کرتا گُرُ کرݨہارُ گُرمُکھِ سچی سۄئِے ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
گُر تے باہرِ کِچھُ نہی گُرُ کیِتا لۄڑے سُ ہۄئِے ॥ ۲ ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥
گُرُ تیِرتھُ گُرُ پارجاتُ گُرُ منسا پۄُرݨہارُ ॥
ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
گُرُ داتا ہرِ نامُ دیئِے اُدھرےَ سبھُ سنّسارُ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
گُرُ سمرتھُ گُرُ نِرنّکارُ گُرُ اۄُچا اگم اپارُ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
گُر کی مہِما اگم ہےَ کِیا کتھے کتھنہارُ ॥ ۳ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥
جِتڑے پھل مِن باچھیِئہِ تِتڑے ستِگُر پاسِ ॥
ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥
پۄُربِ لِکھے پاوݨے ساچُ نامُ دے راسِ ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥
ستِگُر سرݨی آئِیاں باہُڑِ نہی بِناسُ ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥
ہرِ نانک کدے ن وِسرئو ایہُ جیِئو پِنّڈُ تیرا ساسُ ॥ ۴ ॥ ۹۲ ॥ ۹۹ ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥

سریراگُ مہلا ۵ ॥

ਸਿਰੀਰਾਗੁ ਮਹਲਾ ੫ ॥

سنّت جنہُ سُݨِ بھائیہو چھوُٹنُ ساچیَے نائے ॥

ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥

گُر کے چرݨ سریوݨے تیِرتھ ہرِ کا نائو ॥

ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥

آگیَے درگہِ منّنیِئہِ مِلیَے نِتھاوے تھائو ॥۱॥

ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥੧॥

## پنّنا ۳۵ (Page 53)

بھائیِ رے ساچیِ ستِگُر سیو ॥

ਭਾਈ ਰੇ ਸਾਚੀ ਸਤਿਗੁਰ ਸੇਵ ॥

ستِگُر تُٹھیَے پائیِئیَے پوُرن الکھ ابھیو ॥۱॥ رہائو ॥

ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ ਰਹਾਉ ॥

ستِگُر وِٹہُ واریا جِنِ دِتا سچُ نائو ॥

ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥

انِدنُ سچُ سلاہنا سچے کے گُݨ گائو ॥

ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥

سچُ کھانا سچُ پیَننا سچے سچا نائو ॥۲॥

ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ ॥੨॥

سارسِ گِراسِ ن وِسرےَ سپھلُ موُرتِ گُرُ آپِ ॥

ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ ॥

گُر جیوڈُ اورُ ن دِسئیِ آٹھ پہر تِسُ جاپِ ॥

ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ ॥

ندرِ کرے تا پائیِئیَے سچُ نامُ گُݨتاسِ ॥۳॥

ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ॥੩॥

گُرُ پرمیسرُ ایکُ ہےَ سبھ مہِ رہیا سمائے ॥

ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥

جِن کئُو پوُربِ لِکھیا سیئیِ نامُ دِھیائے ॥

ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥

نانک گر سرݨاگتی مرئے ن آوئے جائے ॥۴॥۳۰॥۱۰۰॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥੪॥੩੦॥੧੦੦॥
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سِریراگُ مہلا ۱ گھرُ ۱ اسٹپدیِیا ॥
ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥
آکھِ آکھِ منُ واوݨا جِئو جِئو جاپَیے وائے ॥
ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥
جِس نؤ وائے سُݨائیِئَیے سؤ کیوڈُ کِتُ تھائے ॥
ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥
آکھݨ والے جیتڑے سبھِ آکھِ رہے لِو لائے ॥۱॥
ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥੧॥
بابا الہُ اگم اپارُ ॥
ਬਾਬਾ ਅਲਹੁ ਅਗਮ ਅਪਾਰੁ ॥
پاکی نائی پاک تھائے سچا پرودِگارُ ॥۱॥ رہائؤ ॥
ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥੧॥ ਰਹਾਉ ॥
تیرا ہُکمُ ن جاپی کیتڑا لِکھِ ن جاݨَیے کؤئے ॥
ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥
جے سئؤ سائِر میلیِئہِ تِلُ ن پُجاوہِ رؤئے ॥
ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥
کیِمتِ کِنَیے ن پائیِیا سبھِ سُݨِ سُݨِ آکھہِ سؤئے ॥۲॥
ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥
پیِر پَیکامر سالک سادک سُہدے ائُرُ سہیِد ॥
ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥
سیکھ مسائِک کاجی مُلا درِ درویس رسیِد ॥
ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥
برکتِ تِن کئؤ اگلی پڑدے رہنِ درُوُد ॥۳॥
ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥
پُچھِ ن ساجے پُچھِ ن ڈھاہے پُچھِ ن دیوَئے لیئے ॥
ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥

آپݨی کُدرِت آپے جاݨیَے آپے کرݨُ کریئے ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥
سبھنا ویکھیَے ندرِ کرِ جیَے بھاوۓ تیَے دیئے ॥੪॥
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥
تھاوا ناو ن جاݨیِئہِ ناوا کیوڈُ نائو ॥
ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥
جِتھیَے وسیَے میرا پاتِساہُ سو کیوڈُ ہیَے تھائو ॥
ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥
انّبڑِ کوئے ن سکئی ہئو کِس نو پُچھݨِ جائو ॥੫॥
ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥
ورنا ورن ن بھاونی جے کِسیَے وڈا کریئے ॥
ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥
وڈے ہتھِ وڈِیائیِیا جیَے بھاوۓ تیَے دیئے ॥
ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥
ہُکمِ سوارے آپݨیَے چسا ن ڈِھل کریئے ॥੬॥
ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥
سبھُ کو آکھیَے بہُتُ بہُتُ لیَݨیَے کیَے ویِچارِ ॥
ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥
کیوڈُ داتا آکھیِئیَے دے کیَے رہِیا سُمارِ ॥
ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥
نانک توٹِ ن آوئی تیرے جُگہ جُگہ بھنّڈار ॥੭॥੧॥
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥੭॥੧॥
مہلا ੧ ॥
ਮਹਲਾ ੧ ॥
سبھے کنّت مہیلیِیا سگلیِیا کرہِ سیِگارُ ॥
ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥



گݨت گݨاوݨِ آئیِیا سوُہا ویسُ وِکارُ ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥

پاکھنّڈِ پریمُ ن پائیِئیَے کھوٹا پاجُ کھُیارُ =۱=
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥੧॥
ہرِ جیِئُو اِئُو پِرُ راوَے نارِ =
ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥
تُدھُ بھاوِن سوہاگݨی اپݨی کِرپا لیَہِ سوارِ =۱= رہائُو =
ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥੧॥ ਰਹਾਉ ॥
گُر سبدی سیِگاریِیا تنُ منُ پِر کیَے پاسِ =
ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥
دُئِ کر جوڑِ کھڑی تکیَے سچُ کہیَے ارداسِ =
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥
لالِ رتی سچ بھیَے وسی بھائِ رتی رنّگِ راسِ =۲=
ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥੨॥
پ٘رِء کی چیری کانّڈھیِئیَے لالی مانیَے نائُو =
ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥
ساچی پ٘ریِتِ ن تُٹئی ساچے میلِ مِلائُو =
ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥
سبدِ رتی منُ ویدھیا ہئُو سد بلِہارےَ جائُو =۳=
ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ ॥੩॥
سا دھن رنّڈ ن بیَسئی جے ستِگُر ماہِ سمائے =
ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥
پِرُ ریِسالوُ نئُتنو ساچئُو مرےَ ن جائے =
ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥
نِت روَے سوہاگݨی ساچی ندرِ رجائے =۴=
ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥
ساچُ دھڑی دھن ماڈیِئیَے کاپڑُ پ٘ریم سیِگارُ =
ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥
چنّدنُ چیِتِ وسائِیا منّدرُ دسوا دُیارُ =
ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥
دیِپکُ سبدِ وِگاسِیا رام نامُ اُر ہارُ =۵=
ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥੫॥

نارى اندر سوہنى مستک منى پيارُ ॥
ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥
سوبھا سُرت سُہاونى ساچيے پريم اپار ॥
ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥
بِنُ پر پُرکھُ ن جانئى ساچے گر کيے ہيت پيار ॥٦॥
ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥
نِس انّدھيارى سُتيئے کِئو پر بِنُ ريَن وِہائے ॥
ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥
انکُ جلئو تنُ جاليئو منُ دھنُ جل بل جائے ॥
ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥
جا دھن کنّت ن راويا تا بِرتھا جوبنُ جائے ॥٧॥
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥੭॥
سيجيے کنّت مہيلڑى سوُتى بوُجھ ن پائے ॥
ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥
ہئو سُتى پرُ جاگنا کِس کئو پوُچھئو جائے ॥
ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥
ستِگر ميلى بھيے وسى نانک پريمُ سکھائے ॥٨॥٢॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥੨॥
سِرىراگُ مہلا ١ ॥
ਸਿਰੀਰਾਗੁ ਮਹਲਾ ੧ ॥
آپے گُن آپے کتھيے آپے سُن ويچارُ ॥
ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥
آپے رتنُ پرکھ توُن آپے مؤلُ اپارُ ॥
ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥
ساچئو مانُ مہتُ توُن آپے ديونہارُ ॥١॥
ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥
ہر جيئو توُن کرتا کرتارُ ॥
ਹਰਿ ਜੀਉ ਤੂੰ ਕਰਤਾ ਕਰਤਾਰੁ ॥
جِئو بھاوے تِئو راکھُ توُن ہر نامُ مِليے آچارُ ॥١॥ رہائو ॥
ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ ॥੧॥ ਰਹਾਉ ॥

آپے ہیِرا نِرملا آپے رنگُ مجیِٹھ ॥
ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥
آپے مۄتی اۄُجلۄ آپے بھگت بسیِٹھُ ॥
ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥
گُر کیَے سبد سلاہنا گھٹ گھٹ ڈیِٹھُ اڈیِٹھُ ॥۲॥
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥੨॥
آپے ساگرُ بۄہتھا آپے پارُ اپارُ ॥
ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥
ساچی واٹ سُجانُ تۄُں سبد لگھاونہارُ ॥
ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥
نِڈرِیا ڈرُ جانیِئیَے باجھُ گُرۄُ گُبارُ ॥۳॥
ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥੩॥
استھِرُ کرتا دیکھیِئیَے ہۄرُ کیتی آوۓ جائے ॥
ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥
آپے نِرملُ ایکُ تۄُں ہۄر بنّدھی دھنّدھیَے پائے ॥
ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥
گُرِ راکھے سے اُبرے ساچے سِئۄ لِو لائے ॥۴॥
ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥੪॥

**(Page 55) ۵۵ پنّنا**

ہرِ جیِئۄ سبد پچھانیِئیَے ساچِ رتے گُر واکِ ॥
ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥
تِتُ تنِ میَلُ ن لگئی سچ گھرِ جِسُ اۄتاکُ ॥
ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥
ندرِ کرے سچُ پائیِئیَے بِنُ ناوۓ کِیا ساکُ ॥۵॥
ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥੫॥
جِنی سچُ پچھانِیا سے سُکھیِئے جگ چارِ ॥
ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥
ہئُمیَے تِرسنا مارِ کیَے سچُ رکھیا اُر دھارِ ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥

جگ مہہ لاہا ایکُ نامُ پائیئیے گر ویچارِ ॥٦॥
ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥੬॥
ساچئو وکھرُ لادیئیے لابھُ سدا سچُ راسِ ॥
ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥
ساچی درگہ بیَسئی بھگتِ سچی ارداسِ ॥
ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥
پتِ سئو لیکھا نِبڑےَ رام نامُ پرگاسِ ॥٧॥
ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥੭॥
اوُچا اوُچئو آکھیئیے کہئو ن دیکھیا جائے ॥
ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥
جہ دیکھا تہ ایکُ توُں ستِگُرِ دیِیا دِکھائے ॥
ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥
جوتِ نِرنّترِ جانْیئیے نانک سہج سُبھائے ॥٨॥٣॥
ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥੮॥੩॥
سِریراگُ مہلا ١ ॥
ਸਿਰੀਰਾਗੁ ਮਹਲਾ ੧ ॥
مچھلی جالُ ن جانْیا سرُ کھارا اسگاہُ ॥
ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥
اتِ سِیانْی سوہنْی کِئو کیِتو ویساہُ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
کیِتے کارنِ پاکڑی کالُ ن ٹلیَے سِراہُ ॥١॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥
بھائی رے اِئو سِر جانہُ کالُ ॥
ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
جِئو مچھی تِئو مانْسا پوےَ اچنّتا جالُ ॥١॥ رہائو ॥
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥
سبھُ جگُ بادھو کال کو بِنُ گُر کالُ اپھارُ ॥
ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥
سچ رتے سے اُبرے دُبِدھا چھوڈِ وِکار ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥

ہئو تِن کیَے بلِہارنْیَے درِ سچّیَے سچِیار ॥۲॥
ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥

سیِچانے جِئو پنّکھیِیا جالی بدھک ہاتھِ ॥
ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥

گُرِ راکھے سے اُبرے ہورِ پھاتھے چوگیَے ساتھِ ॥
ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥

بِنُ ناوئے چُنِ سُٹیِئہِ کوئے ن سنّگی ساتھِ ॥۳॥
ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥

سچو سچا آکھیِئیَے سچے سچا تھانُ ॥
ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥

جِنی سچا منّنِیا تِن منِ سچُ دھِیانُ ॥
ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥

منِ مُکھِ سوُچے جانْیِئہِ گُرمُکھِ جِنا گِیانُ ॥۴॥
ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥

ستِگُر اگیَے ارداسِ کرِ ساجنُ دیئے مِلائے ॥
ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥

ساجنِ مِلئیَے سُکھُ پائِیا جمدوُت مُئے بِکھُ کھائے ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥

ناوئے انّدرِ ہئو وساں نائو وسیَے منِ آئے ॥۵॥
ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥

باجھُ گُروُ گُبارُ ہیَے بِنُ سبدئے بوُجھ ن پائے ॥
ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥

گُرمتی پرگاسُ ہوئے سچِ رہیَے لِو لائے ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥

تِتھیَے کالُ ن سنّچرئے جوتی جوتِ سمائے ॥۶॥
ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥

توُنّہیَے ساجنُ توُں سُجانُ توُں آپے میلنْہارُ ॥
ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥

گُر سبدی سالاہیِئیَے انّتُ ن پاراوارُ ॥
ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥

تتھیَے کال ُن اپڑئے جتھیَے گُر کا سبد ُ اپار ُ ॥ ۷॥

ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥੭॥

ہکّمی سبھے اُوپجہِ ہکّمی کار کماہِ ॥

ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥

ہکّمی کالیَے ورس ہیَے ہکّمی سارچ سماہِ ॥

ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥

نانک جو تس ُ بھاوئے سو تھیِئیَے اِنا جنّتا ورس کچھ ُ ناہِ ॥ ٨॥ ۴॥

ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥

سریراگ ُ مہلا ۱ ॥

ਸਿਰੀਰਾਗੁ ਮਹਲਾ ੧ ॥

من جُوٹھیَے تن جُوٹھ ہیَے جہوا جُوٹھی ہوئے ॥

ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥

**(Page 56) ٦٥ پنّنا**

مکھ جھُوٹھیَے جھُوٹھ ُ بولنا کئو کر سُوچا ہوئے ॥

ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥

بن ُ ابھ سبد ن مانجِیئیَے ساچے تے سچ ُ ہوئے ॥ ۱॥

ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥੧॥

مُنّدھے گُنہِینی سکھ ُ کیہ ॥

ਮੁੰਧੇ ਗੁਣਹੀਣੀ ਸੁਖੁ ਕੇਹਿ ॥

پر ُ رلِیا رس مانسی سارچ سبد سکھ ُ نیہ ॥ ۱॥ رہائو ॥

ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥੧॥ ਰਹਾਉ ॥

پر ُ پردیسی جے تھیِئیَے دھن وانڈھی جھُوریئے ॥

ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥

جئو جل تھوڑئے مچھلی کرن پلاو کریئے ॥

ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥

پر بھاوئے سکھ ُ پائِیئیَے جا آپے ندر کریئے ॥ ۲॥

ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥੨॥

پر ُ سالاہی آپنا سکھی سہیلی نال ॥

ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥

تن سوہیَے منُ موہیا رتی رنگ نہال =

ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥

سبد سواری سوہنی پرُ راوے گن نال = ۳=

ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥੩॥

کامن کام ن آوئی کھوٹی اوگنیار =

ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥

نا سکھُ پیئیئیَے ساہرُئے جھوُٹھ جلی ویکار =

ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥

آونُ ونّدنُ ڈاکھڑو چھوڈی کنّت وسار = ۴=

ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥

پر کی نار سُہاونی مُتی سو کتُ ساد =

ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥

پر کیَے کام ن آوئی بولے پھادلُ باد =

ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥

در گھر ڈھوئی نا لہیَے چھوُٹی دوُجیَے ساد = ۵=

ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥੫॥

پنّڈت واچہ پوتھیا نا بوُجھہ ویچارُ =

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥

ان کئو متی دے چلہ مائیا کا واپارُ =

ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥

کتھنی جھوُٹھی جگُ بھوئے رہنی سبدُ سُ سارُ = ۶=

ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥

کیتے پنّڈت جوتکی بیدا کرہ بیچارُ =

ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥

واد ورودھ سلاہنے وادے آونُ جانُ =

ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥

بنُ گر کرم ن چھٹسی کہ سُن آکھ وکھانُ = ۷=

ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥੭॥

سبھ گنونّتی آکھیئہ میَے گنُ ناہی کوئے =

ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥

ہر ورُ نار سُہاوݨی میَے بھاوۓ پربھُ سوٗئے =
ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥
نانک سبد مِلاوڑا نا ویچھوڑا ہوئے = ۸= ۵=
ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥
سرِیراگُ مہلا ۱ =
ਸਿਰੀਰਾਗੁ ਮਹਲਾ ੧ ॥
جپُ تپُ سنّجمُ سادھِیئیَے تیِرتھ کیِچیَے واسُ =
ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥
پُنّن دان چنگِیائِیا بِنُ ساچے کِیا تاسُ =
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥
جیہا رادھے تیہا لُݨیَے بِنُ گُݨ جنمُ وِݨاسُ = ۱=
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥੧॥
مُنّدھے گُݨ داسی سُکھُ ہوئے =
ਮੁੰਧੇ ਗੁਣ ਦਾਸੀ ਸੁਖੁ ਹੋਇ ॥
اوگݨ تِیاگِ سمائِیئیَے گُرمت پُوٗرا سوٗئے = ۱= رہائو =
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ ਰਹਾਉ ॥
وِݨُ راسی واپارِیا تکے کُنّڈا چار =
ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥
موٗلُ ن بُجھیَے آپݨا وستُ رہی گھر بار =
ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥
وِݨُ وکھر دُکھُ اگلا کوٗڑ مُٹھی کوٗڑیار = ۲=
ਵਿਣੁ ਵਖਰ ਦੂਖੁ ਅਗਲਾ ਕੂੜਿ ਮੁਠੀ ਕੂੜਿਆਰਿ ॥੨॥
لاہا اہِنِس نئُتنا پرکھے رتنُ وِیچار =
ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥
وستُ لہیَے گھر آپݨیَے چلیَے کارجُ سار =
ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥
وݨجارِیا سِئو وݨجُ کر گُرمُکھ برہمُ بِیچار = ۳=
ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥੩॥
سنّتاں سنّگت پائِیئیَے جے میلے میلݨہارُ =
ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥

مِلیا ہوئِ ن وِچھُڑےَ جِسُ انّترِ جوتِ اپار ॥
ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥
سچےَ آسنِ سچ رہےَ سچےَ پریم پیار ॥۴॥
ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥
جِنی آپُ پچھانِیا گھر مہِ مہلُ سُتھائِ ॥
ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥
سچے سیتی رتیا سچو پلےَ پائِ ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥

## پنّنا ۷۵ (Page 57)

تِربھوِنِ سو پربھُ جانیِئےَ ساچو ساچےَ نائِ ॥۵॥
ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥
سا دھن کھری سُہاوَنی جِنِ پِرُ جاتا سنّگِ ॥
ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥
مہلی مہلِ بُلائیِئےَ سو پِرُ راوے رنّگِ ॥
ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥
سچ سُہاگنِ سا بھلی پِرِ موہی گُن سنّگِ ॥۶॥
ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥੬॥
بھُولی بھُولی تھلِ چڑا تھلِ چڑِ ڈُوگرِ جائو ॥
ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥
بن مہِ بھُولی جے پھرا بِنُ گُر بُوجھ ن پائو ॥
ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥
ناوہُ بھُولی جے پھرا پھِرِ پھِرِ آوئو جائو ॥۷॥
ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥੭॥
پُچھہُ جائِ پدھائُویا چلے چاکر ہوئِ ॥
ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥
راجنُ جانہِ آپنا درِ گھرِ ٹھاک ن ہوئِ ॥
ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥
نانک ایکو روِ رہیا دُوجا اورُ ن کوئِ ॥۸॥۶॥
ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥੮॥੬॥

سِریراگُ مہلا ۱ ॥
ਸਿਰੀਰਾਗੁ ਮਹਲਾ ੧ ॥
گُرتے نِرملُ جانیٔیَے نِرمل دیہ سریرُ ॥
ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥
نِرملُ ساچو مِن وسیَے سو جانیٔیَے ابھ پیِر ॥
ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥
سہجیَے تے سُکھُ اگلو نا لاگیَے جم تیِرُ ॥۱॥
ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥੧॥
بھائی رے میَلُ ناہی نِرمل جلِ نائے ॥
ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥
نِرملُ ساچا ایکُ توُ ہورُ میَلُ بھری سبھ جائے ॥۱॥ رہائو ॥
ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ ॥੧॥ ਰਹਾਉ ॥
ہرِ کا منّدرُ سوہنا کیِیا کرنیَہارِ ॥
ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥
روِ سسِ دیِپ انوُپ جوت ترِبھونِ جوت اپار ॥
ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥
ہاٹ پٹن گڑ کوٹھڑی سچُ سئُدا واپار ॥۲॥
ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥
گِیان انّجنُ بھیَے بھنّجنا دیکھُ نِرنّجن بھائے ॥
ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
گُپتُ پرگٹُ سبھ جانیٔیَے جے منُ راکھیَے ٹھائے ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥
ایَسا ستِگُرُ جے مِلیَے تا سہجے لئے مِلائے ॥۳॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥੩॥
کسِ کسوٹی لائیٔیَے پرکھے ہِتُ چِتُ لائے ॥
ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥
کھوٹے ٹھئُر ن پائِنی کھرے کھجانیَے پائے ॥
ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥
آس انّدیسا دوُرِ کرِ اِئو ملُ جائے سمائے ॥۴॥
ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ ॥੪॥

سُکھ کئو ماگیَے سبھُ کو دُکھُ ن ماگیَے کوئے =

ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥

سُکھیَے کئو دُکھُ اگلا منمُکھ بُوجھ ن ہوئے =

ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥

سُکھ دُکھ سم کِر جانئیئہ سبد بھید سُکھُ ہوئے = ۵ =

ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥੫॥

بیدُ پُکارے واچیئیَے بانٹی برہم بِیاسُ =

ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥

مُنِ جن سیوک سادِھکا نامِ رتے گُنٹتاسُ =

ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥

سچ رتے سے جِنِ گئے ہئو سد بلِہارئے جاسُ = ۶ =

ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥੬॥

چہُ جُگِ میَلے ملُ بھرے جِن مُکھ نامُ ن ہوئے =

ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥

بھگتی بھائے وِہوُنیا مُہُ کالا پت کھوئے =

ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥

جِنی نامُ وِساریا اوگُن مُٹھی روئے = ۷ =

ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥੭॥

کھوجت کھوجت پائیا ڈرُ کِر مِلیَے مِلائے =

ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ ॥

آپُ پچھانیَے گھرِ وسیَے ہئُمیَے ترِسنا جائے =

ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥

نانک نِرمل اُوجلے جو راتے ہرِ نائے = ۸ = ۷ =

ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ ॥੮॥੭॥

سِریراگُ مہلا ۱ =

ਸਿਰੀਰਾਗੁ ਮਹਲਾ ੧ ॥

سُنِ من بھوُلے باورے گُر کی چرنٹی لاگُ =

ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥

ہرِ جپِ نامُ دِھیائے توُ جمُ ڈرپیَے دُکھ بھاگُ =

ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥

دُوکھُ گھݨو دوہاگݨی کِئو تھِرُ رہیَے سُہاگُ ॥۱॥
ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥੧॥

**(Page 58) ۸۵ پنّنا**

بھائی رے اورُ ناہی میَے تھائو ॥
ਭਾਈ ਰੇ ਅਵਰੁ ਨਾਹੀ ਮੈ ਥਾਉ ॥
میَے دھنُ نامُ نِدھانُ ہیَے گُرِ دیِیا بلِ جائو ॥۱॥ رہائو ॥
ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥੧॥ ਰਹਾਉ ॥
گُرمتِ پتِ ساباسِ تِسُ تِس کیَے سنّگِ مِلائو ॥
ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ ॥
تِسُ بِنُ گھڑی ن جیِوئُو بِنُ ناوےَ مرِ جائو ॥
ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥
میَے انّدھُلے نامُ ن وِیسرےَ ٹیک ٹِکی گھرِ جائو ॥۲॥
ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ ॥੨॥
گُرُو جِنا کا انّدھُلا چیلے ناہی ٹھائو ॥
ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
بِنُ ستِگُر نائو ن پائیِئیَے بِنُ ناوےَ کِیا سُیائو ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
آئے گئِیا پچھُتاوݨا جِئو سُنّۄیَے گھرِ کائو ॥۳॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥
بِنُ ناوےَ دُکھُ دیہُری جِئو کلر کی بھیِت ॥
ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥
تب لگُ مہلُ ن پائیِئیَے جب لگُ ساچُ ن چیِت ॥
ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥
سبدِ رپیَے گھرُ پائیِئیَے نِربانݨی پدُ نیِت ॥۴॥
ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥
ہئو گُر پُوچھئو آپݨے گُر پُچھِ کار کمائو ॥
ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥
سبدِ سلاہی منِ وسیَے ہئُمیَے دُکھُ جلِ جائو ॥
ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥

سہجے ہوئے ملاوڑا ساچے ساچ ملائو ॥۵॥
ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥੫॥
سبد رتے سے نرملے تج کام کرودھ اہنکار ॥
ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥
نام سلاہن سد سدا ہر راکھہ ار دھار ॥
ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ ॥
سو کئو منہ وساریئے سبھ جیا کا آدھار ॥۶॥
ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥੬॥
سبد مرے سو مر رہے پھر مرے ن دوجی وار ॥
ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥
سبدے ہی تے پائیئے ہر نامے لگے پیار ॥
ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥
بن سبدے جگ بھولا پھرے مر جنمے وارو وار ॥۷॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥੭॥
سبھ سالاہے آپ کئو وڈہ وڈیری ہوئے ॥
ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥
گر بن آپ ن چینیئے کہے سنے کیا ہوئے ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥
نانک سبد پچھانیئے ہئمیے کرے ن کوئے ॥۸॥۸॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥੮॥੮॥
سریراگ مہلا ۱ ॥
ਸਿਰੀਰਾਗੁ ਮਹਲਾ ੧ ॥
بن پر دھن سیگاریئے جوبن باد کھیار ॥
ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥
نا مانے سکھ سیجڑی بن پر باد سیگار ॥
ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥
دوکھ گھنو دوہاگنی نا گھر سیج بھتار ॥۱॥
ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥੧॥
من رے رام جپہ سکھ ہوئے ॥
ਮਨ ਰੇ ਰਾਮ ਜਪਹੁ ਸੁਖੁ ਹੋਇ ॥

بِن ُگر پریم ُن پائیِئیَے سبد ِملیَے رنگ ُ ہوئے = ۱= رہائو =

ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥੧॥ ਰਹਾਉ ॥

گُر سیوا سُکھ ُ پائیِئیَے ہرِ ور ُ سہجِ سیِگار ُ =

ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥

سچِ مانٹے پِر سیجڑی گوُڑا ہیت ُ پیار ُ =

ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥

گُرمُکھ جانِ ِسوٗانٹیِئیَے گُرِ میلی گُݨ چار ُ = ۲=

ਗੁਰਮੁਖਿ ਜਾਨਿ ਸਿਵਾਣੀਐ ਗੁਰਿ ਮੇਲੀ ਗੁਣ ਚਾਰੁ ॥੨॥

سچِ ِملہ ُ ور کامٹی پِرِ موٗہی رنگ ُ لائے =

ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥

من ُ تن ُ سارِچ وِگسیا کیِمت کہݨ ُ ن جائے =

ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ ॥

ہرِ ور ُ گھرِ سوٗہاگݨی ِنرمل ساچیَے نائے = ۳=

ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ ॥੩॥

من مہِ منوٗیا جے مرےَ تا پِر ُ راوےَ نارِ =

ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ ॥

اِکت ُ تاگیَے رلِ ِملیَے گلِ موٗتیِئن کا ہار ُ =

ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥

سنّت سبھا سُکھ ُ اوُپجیَے گُرمُکھ نام ادھار ُ = ۴=

ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥੪॥

ِکھن مہِ اُپجیَے ِکھنِ کھپےَ ِکھن ُ آوےَ ِکھن ُ جائے =

ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥

سبد ُ پچھانٹیَے روِ رہیَے نا ِتس ُ کال ُ سنّتائے =

ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥



ساہِب ُ اتُل ُ ن توٗلیِئیَے کتھنِ ن پائِیا جائے = ۵=

ਸਾਹਿਬੁ ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥੫॥

واپاری ونٹجارِیا آئے وجہ ُ ِلکھائے =

ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥

کار کماوہِ سچ کی لاہا مِلیَے رجائے =
ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥
پۇنّجی ساچی گُرُ مِلیَے نا تِسُ تِلُ نُ تمائے = ٦=
ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥੬॥
گُرمُکھ تۆلِ تُۆلائِسی سچُ تراجی تۆلُ =
ਗੁਰਮੁਖਿ ਤੋਲਿ ਤੁੋਲਾਇਸੀ ਸਚੁ ਤਰਾਜੀ ਤੋਲੁ ॥
آسا منسا مۆہݨی گُرِ ٹھاکی سچُ بۆلُ =
ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥
آپِ تُلائے تۆلسی پۇرے پۇرا تۆلُ = ٧=
ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥੭॥
کتھنیَے کہݨِ نُ چھُٹیِئیَے نا پڑِ پُستک بھار =
ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥
کائِیا سۆچ نُ پائِیئیَے بِنُ ہرِ بھگتِ پِیار =
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥
نانک نامُ نُ وِیسرَے میلے گُرُ کرتار = ٨= ٩=
ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥੮॥੯॥
سِرِیراگُ مہلا ١ =
ਸਿਰੀਰਾਗੁ ਮਹਲਾ ੧ ॥
ستِگُرُ پۇرا جے مِلیَے پائِیئیَے رتنُ بِیچارُ =
ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
منُ دِیجیَے گُر آپݨے پائِیئیَے سرب پِیارُ =
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥
مُکتِ پدارتھُ پائِیئیَے اوگݨ میٹݨہارُ = ١=
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥
بھائی رے گُر بِنُ گِیانُ نُ ہۆئے =
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
پۇچھہُ برہمے ناردَے بید بِیاسیَے کۆئے = ١= رہائۆ =
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ ਰਹਾਉ ॥
گِیانُ دھِیانُ دھُنِ جاݨِیئیَے اکتھُ کہاوَے سۆئے =
ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥

سپھلِئو بِرکھُ ہرِیاولا چھاو گھݨیری ہوئِ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥
لال جویہر مانکی گُر بھنّڈارۓ سوئِ ॥۲॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥੨॥
گُر بھنّڈارۓ پائیِئَے نِرمل نام پِیارُ ॥
ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥
ساچو وکھرُ سنّچیِئَے پُوٗرۓ کرمِ اپارُ ॥
ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥
سُکھداتا دُکھ میٹݨو سِتگُرُ اسُر سنّگھارُ ॥۳॥
ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥
بھوجلُ بِکھمُ ڈراوݨو نا کنّدھی نا پارُ ॥
ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥
نا بیڑی نا تُلہڑا نا تِسُ ونّجھُ ملارُ ॥
ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥
سِتگُرُ بھَے کا بوہِتھا ندری پارِ اُتارُ ॥۴॥
ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥
اِکُ تِلُ پِیارا وِسرۓ دُکھُ لاگَے سُکھُ جائِ ॥
ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥
جِہوا جلئو جلاوݨی نامُ ن جپَے رسائِ ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥
گھٹُ بِنسَے دُکھُ اگلو جمُ پکڑۓ پچھُتائِ ॥۵॥
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥
میری میری کرِ گئے تنُ دھنُ کلتُ ن ساتھِ ॥
ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥
بِنُ ناوۓ دھنُ بادِ ہَے بھوُلو مارگِ آتھِ ॥
ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥
ساچئو ساہِبُ سیوِئَے گُرمُکھِ اکتھو کاتھِ ॥۶॥
ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥
آوۓ جائِ بھوائیِئَے پئِئَے کِرتِ کمائِ ॥
ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥

پوُرب ِلکھیا ِکئو میٹیٔئیَے ِلکھیا لیکھ ُ رجائے =
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥
ِبن ُ ہر نام ن چھٹُیٔئیَے گُرمت ِملیَے ِملائے = ۷=
ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥੭॥
ِتس ُ ِبن ُ میرا کوُ نہی ِجس کا جیِئو پران ُ =
ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ ॥
ہئُمیَے ممتا جِل بلئو لوُبھ ُ جلئو ابھمان ُ =
ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥
نانک سبد ُ وِچاریٔئیَے پائیٔئیَے گُنی ِندھان ُ = ٨= ٠١=
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥
ِسریراگ ُ مہلا ١ =
ਸਿਰੀਰਾਗੁ ਮਹਲਾ ੧ ॥
رے من ایَسی ہر ِسئو پریِت کر جیَسی جل کملیہ =
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
لہری ناِل پچھاڑیٔئیَے بھی وِگسیَے اسنیہ =
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥
جل مہ جیِئ اُپائے کیَے ِبن ُ جل مرن ُ ِتنیہ = ١=
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥੧॥

## پنّنا ٠٦ (Page 60)

من رے ِکئو چھوُٹہ ِبن ُ پیار =
ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥
گُرمُکھ انّتر رو رہیا بکھسے بھگت بھنّڈار = ١= رہائو =
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥੧॥ ਰਹਾਉ ॥
رے من ایَسی ہر ِسئو پریِت کر جیَسی مچھُلی نیِر =
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ِجئو ادِھکئو ِتئو سُکھ ُ گھنوُ من تن سانّت سریِر =
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ِبن ُ جل گھڑی ن جیِوئی پربھ ُ جانیَے ابھ پیِر = ٢=
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥੨॥

رے مَن ایَسی ہر ِسئو پریت کر ِجیَسی چاِترک میہ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
سر بھر تھل ہرِیاولے اِک بُوند ن پوئی کیہ ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥
کرِم مِلیَے سو پائیِئیَے ِکرتُ پئِیا ِسر دیہ ॥۳॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥੩॥
رے مَن ایَسی ہر ِسئو پریت کر ِجیَسی جل دُدھ ہوئے ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
آوٹنُ آپے کھوَے دُدھ کئو کھپݨ ن دیئے ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥
آپے میل وِچھُنّنِیا سچ وڈِیائی دیئے ॥۴॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥੪॥
رے مَن ایَسی ہر ِسئو پریت کر ِجیَسی چکوی سُور ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ِکھنُ پلُ نِید ن سووئی جاݨیَے دُور ہجُور ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥
منمُکھ سوجھی نا پوَے گُرمُکھ سدا ہجُور ॥۵॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥
منمُکھ گݨت گݨاوݨی کرتا کرے سُ ہوئے ॥
ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥
تا کی کیِمت نا پوَے جے لوچیَے سبھُ کوئے ॥
ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥
گُرمت ہوئے ت پائیِئیَے سچ ِملیَے سُکھُ ہوئے ॥۶॥
ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥੬॥
سچا نیہُ ن ٹُٹئی جے ستِگُرُ بھیٹیَے سوئے ॥
ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥
ِگیان پدارتھُ پائیِئیَے ِتربھوݨ سوجھی ہوئے ॥
ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥
ِنرملُ نامُ ن وِیسرئے جے گُݨ کا گاہکُ ہوئے ॥۷॥
ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥੭॥

کھیل گئے سے پنکھݨوں جو چگدے سر تل ॥
ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥
گھڑی ک مُہت ک چلݨا کھیلݨُ اجُ ک کل ॥
ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥
جسُ توں میلہِ سو ملیَے جائے سچا پڑُ مل ॥۸॥
ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥
بِن گُر پریت ن اُوپجیَے ہئُمیَے میَلُ ن جائے ॥
ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
سوہں آپُ پچھاݨیئیَے سبد بھید پتیائے ॥
ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥
گُرمُکھ آپُ پچھاݨیئیَے اور ک کرے کرائے ॥۹॥
ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥
ملیا کا کِیا میلیئیَے سبد ملے پتیائے ॥
ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ ॥
منمُکھ سوجھی نا پوَے وِچھڑ چوٹا کھائے ॥
ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥
نانک درُ گھرُ ایکُ ہیَے اورُ ن دوجی جائے ॥۱۰॥۱۱॥
ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥੧੦॥੧੧॥
سریراگُ مہلا ۱ ॥
ਸਿਰੀਰਾਗੁ ਮਹਲਾ ੧ ॥
منمُکھ بھُلیَے بھُلائیئیَے بھُولی ٹھئُر ن کائے ॥
ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥
گر بِن کو ن دِکھاوئی اندھی آوَے جائے ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥
گیان پدارتھ کھوئیا ٹھگیا مُٹھا جائے ॥۱॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥
بابا مائیا بھرم بھُلائے ॥
ਬਾਬਾ ਮਾਇਆ ਭਰਮਿ ਭੁਲਾਇ ॥
بھرم بھُلی ڈوہاگݨی نا پر انک سمائے ॥۱॥ رہائو ॥
ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥

بھُوُلی پھِرےَ دِسنّتری بھُوُلی گِرہُ تج جائے ॥
ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥
بھُوُلی ڈُوُنّگرِ تھلِ چڑھےَ بھرمےَ منُ ڈولائے ॥
ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥
دھُرہُ وِچھُنّنی کِئُو مِلےَ گربِ مُٹھی بِللائے ॥۲॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥
وِچھُڑِیا گُرُ میلسی ہرِ رسِ نام پِیارِ ॥
ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥

**(Page 61) پنّنا ۶۱**

ساچِ سہجِ سوبھا گھݨی ہرِ گُݨ نام ادھارِ ॥
ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥
جِئُو بھاوےَ تِئُو رکھُ تُوُں مےَ تُجھ بِنُ کونُ بھتارُ ॥۳॥
ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥੩॥
اکھر پڑِ پڑِ بھُلیِئےَ بھیکھی بہُتُ ابھِمانُ ॥
ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
تیِرتھ ناتا کِیا کرے من مہِ میَلُ گُمانُ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
گُر بِنُ کِنِ سمجھائیِئےَ منُ راجا سُلتانُ ॥۴॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥
پ٘ریم پدارتھُ پائیِئےَ گُرمُکھِ تتُ ویِچارُ ॥
ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
سا دھن آپُ گوائِیا گُر کےَ سبدِ سیِگارُ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥
گھر ہی سو پِرُ پائِیا گُر کےَ ہیتِ اپارُ ॥۵॥
ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥
گُر کی سیوا چاکری منُ نِرملُ سُکھُ ہوئے ॥
ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥
گُر کا سبدُ منِ وسِیا ہئُمےَ وِچہُ کھوئے ॥
ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥

نامُ پدار تھُ پائِیا لابھُ سدا مِن ہوئِے = ٦=

ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥੬॥

کرِم مِلیَے تا پائِیئیَے آپِ ن لئِیا جائِے =

ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥

گُر کی چرݨی لِگ رہُ وِچہُ آپُ گوائِے =

ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥

سچے سیتی رتِیا سچو پلیَے پائِے = ٧=

ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੭॥

بھُلݨ انّدرِ سبھُ کو ابھُلُ گُرُو کرتارُ =

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥

گُرمتِ منُ سمجھائِیا لاگا تِسیَے پِیارُ =

ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥

نانک ساچُ ن ویسرئِ میلے سبدُ اپارُ = ٨= ١٢=

ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥

سِریراگُ مہلا ١ =

ਸਿਰੀਰਾਗੁ ਮਹਲਾ ੧ ॥

تِرسنا مائِیا موہݨی سُت بنّدھپ گھر نارِ =

ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥

دھنِ جوبنِ جگُ ٹھگِیا لِب لوبھِ اہنّکارِ =

ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥

موہ ٹھگئُلی ہئُو مُئی سا ورتیَے سنّسارِ = ١=

ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥

میرے پریِتما میَے تُجھ بِنُ اورُ ن کوئِے =

ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥

میَے تُجھ بِنُ اورُ ن بھاوئی تُوں بھاوہِ سُکھُ ہوئِے = ١= رہائو =

ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥੧॥ ਰਹਾਉ ॥

نامُ سالاہی رنّگ سِئو گُر کیَے سبدِ سنّتوکھُ =

ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥

جو دیِسیَے سو چلسی کوُڑا موہُ ن ویکھُ =

ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥

واٹ وٹائو آئیا نت چلدا ساتھ دیکھ = ۲ =

ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥੨॥

آکھن آکھہ کیتڑے گر بن بُوجھ ن ہوئے =

ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥

نام وڈائی جے ملیَے سچ رپیَے پت ہوئے =

ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥

جو تدھ بھاوہ سے بھلے کھوٹا کھرا ن کوئے = ۳ =

ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥੩॥

گر سرنائی چھٹیئیَے منمکھ کھوٹی راس =

ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥

اسٹ دھات پاتساہ کی گھڑیئیَے سبد وگاس =

ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥

آپے پرکھے پارکھو پوَے کھجانیَے راس = ۴ =

ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥੪॥

تیری کیمت نا پوَے سبھ ڈٹھی ٹھوک وجائے =

ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥

کہنیَے ہاتھ ن لبھئی سچ ٹکیَے پت پائے =

ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ ॥

گرمت توں سالاہنا ہور کیمت کہن ن جائے = ۵ =

ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥੫॥

جت تن نام ن بھاوئی تت تن ہئُمیَے واد =

ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ ॥

گر بن گیان ن پائیئیَے بکھیا دوجا ساد =

ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥

بن گن کام ن آوئی مائیا پھیکا ساد = ۶ =

ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥੬॥

آسا اندر جنمیا آسا رس کس کھائے =

ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥

آسا بنھ چلائیئیَے مُہے مُہ چوٹا کھائے =

ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥

اوگن بدھا ماریئیے چھوُٹیے گرمت نائے ॥ ۷ ॥
ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥੭॥

## (Page 62) پنّنا ۶۲

سربے تھائی ایکُ توُں جیئو بھاوئے تیئو راکھُ ॥
ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥
گرمت ساچا من وسیَے نامُ بھلو پت ساکھُ ॥
ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥
ہئُمیَے روگُ گوائیئیَے سبد سچیَے سچُ بھاکھُ ॥ ۸ ॥
ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥
آکاسی پاتال توُں تربھون رہیا سمائے ॥
ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥
آپے بھگتی بھائو توُں آپے ملہ ملائے ॥
ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥
نانک نامُ ن ویسرئے جیئو بھاوئے تویئے رجائے ॥ ۹ ॥ ۱۳ ॥
ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥੯॥੧੩॥
سریراگُ مہلا ۱ ॥
ਸਿਰੀਰਾਗੁ ਮਹਲਾ ੧ ॥
رام نام منُ بیدھیا اورُ ک کری ویچارُ ॥
ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥
سبد سُرت سکھُ اُوُپجیَے پربھ راتئو سکھ سارُ ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥
جیئو بھاوئے تیئو راکھُ توُں میَے ہر نامُ ادھارُ ॥ ۱ ॥
ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥੧॥
من رے ساچی کھسم رجائے ॥
ਮਨ ਰੇ ਸਾਚੀ ਖਸਮ ਰਜਾਇ ॥
جن تنُ منُ ساج سیگاریا تسُ سیتی لو لائے ॥ ۱ ॥ رہائو ॥
ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥੧॥ ਰਹਾਉ ॥
تنُ بیَسنّتر ہومیئیَے اک رتی تول کٹائے ॥
ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥

تنُ منُ سمدھا جے کری انِدنُ اگنِ جلائے ॥

ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥

ہرِ نامَے تُلِ ن پُجئی جے لکھ کوٹی کرم کمائے ॥۲॥

ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥

اردھ سریرُ کٹائیئیے سِرِ کروتُ دھرائے ॥

ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥

تنُ ہیَمنّچلِ گالیئیے بھی من تے روگُ ن جائے ॥

ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥

ہرِ نامَے تُلِ ن پُجئی سبھ ڈِٹھی ٹھوکِ وجائے ॥۳॥

ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥੩॥

کنّچن کے کوٹ دتُ کری بہُ ہیَور گیَور دانُ ॥

ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥

بھوُمِ دانُ گئوُیا گھݨی بھی انّترِ گربُ گُمانُ ॥

ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥

رام نامِ منُ بیدھیا گُرِ دییا سچُ دانُ ॥۴॥

ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥੪॥

منہٹھ بُدھی کیتیِیا کیتے بید بیِچار ॥

ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥

کیتے بنّدھن جیِء کے گُرمُکھِ موکھ دُیار ॥

ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥

سچہُ اورَے سبھُ کو اُپرِ سچُ آچارُ ॥۵॥

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥

سبھُ کو اوُچا آکھیئیے نیِچُ ن دیِسَے کوئے ॥

ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥

اِکنَے بھانڈے ساجیئیے اِکُ چانݨُ تِہُ لوئے ॥

ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥

کرمِ مِلَے سچُ پائیئیے دھُرِ بکھس ن میٹَے کوئے ॥۶॥

ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥੬॥

سادھُ مِلَے سادھوُ جنَے سنّتوکھُ وسَے گُر بھائے ॥

ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥

اکتھ کتھا وِچاریئیَے جے سِتگُر ماہِ سمائے ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥
پی انّمرتُ سنّتوکھیا درگہِ پیَدھا جائے ॥۷॥
ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥੭॥
گھٹِ گھٹِ واجیَے کِنّگُری اندِنُ سبدِ سُبھائے ॥
ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥
وِرلے کئو سوجھی پئی گُرمُکھِ منُ سمجھائے ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥
نانک نامُ ن وِیسرَے چھوُٹیَے سبدُ کمائے ॥۸॥۱۴॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥
سِریراگُ مہلا ۱ ॥
ਸਿਰੀਰਾਗੁ ਮਹਲਾ ੧ ॥
چِتے دِسہِ دھئُلہر بگے بنّک دُیار ॥
ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥
کرِ من کھُسی اُساریا دوُجیَے ہیتِ پیارِ ॥
ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥
انّدرُ کھالی پریم بِنُ ڈھہِ ڈھیری تنُ چھارُ ॥۱॥
ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥੧॥
بھائی رے تنُ دھنُ ساتھِ ن ہوئے ॥
ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥
رام نامُ دھنُ نِرملو گُرُ داتِ کرے پربھُ سوئے ॥۱॥ رہائو ॥
ਰਾਮ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ ਰਹਾਉ ॥
رام نامُ دھنُ نِرملو جے دیوَے دیونہارُ ॥
ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥
آگیَے پوُچھ ن ہووئی جِسُ بیلی گُرُ کرتارُ ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥
آپِ چھڈائے چھُٹیئیَے آپے بکھسنہارُ ॥۲॥
ਆਪਿ ਛਡਾਇ ਛੁਟੀਐ ਆਪੇ ਬਖਸਣਹਾਰੁ ॥੨॥

منمکھُ جانیَے آپنے دھیِیا پوُت سنّجوگ ُ ॥
ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥
ناری دیکھ وِگاسیِئہہ نالے ہرکھ ُ س ُ سوگ ُ ॥
ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥
گُرمِکھ سبد رنگاولے اہِنِس ہر رس ُ بھوگ ُ ॥ ۳॥
ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥੩॥
چِت ُ چلیَے وِت ُ جاوݨو ساکت ڈوِل ڈولائے ॥
ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ ॥
باہر ڈھوُنّڈھ وِگُچیِئیَے گھر مہ وست ُ سُتھائے ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥
منمکھ ہئُمیَے کر مُسی گُرمِکھ پلیَے پائے ॥ ۴॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥੪॥
ساکت نِرگُنیِاریا آپݨا موُل ُ پچھاݨ ُ ॥
ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥
رکت ُ بِنّد ُ کا اِہُ تنو اگنی پاس پِراݨ ُ ॥
ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥
پوݨیَے کیَے وس دیہُری مستک سچ ُ نیِساݨ ُ ॥ ۵॥
ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥
بہُتا جیِوݨ ُ منّگیِئیَے مُیا ن لوڑَے کوئے ॥
ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥
سُکھ جیِوݨ ُ تِس ُ آکھیِئیَے جِس ُ گُرمِکھ وسیا سوئے ॥
ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥
نام وِہوُنے کِیا گݨی جِس ُ ہر گُر درس ُ ن ہوئے ॥ ٦॥
ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥
جِئو سُپنیَے نِس بھُلیِئیَے جب لگ نِدرا ہوئے ॥
ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥
اِئو سرپن کیَے وس جیِئڑا انّتر ہئُمیَے دوئے ॥
ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥

گرمت ہوئے ویچاریئیے سپنا اِہُ جگُ لوئے =۷=
ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ ॥੭॥
اگن مرے جلُ پائیئیے جیئو بارک دُودھیے مائے =
ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ ॥
بِنُ جل کمل سُ نا تھیئیے بِنُ جل میِنُ مرائے =
ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥
نانک گرمکھ ہر رس ملیئے جیوا ہر گن گائے =۸=۱۵=
ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥੮॥੧੫॥
سریراگُ مہلا ۱ =
ਸਿਰੀਰਾਗੁ ਮਹਲਾ ੧ ॥
ڈُونگرُ دیکھ ڈراونو پیئیئڑے ڈریاسُ =
ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥
اُوچئو پربتُ گاکھڑو نا پئوڑی تِتُ تاسُ =
ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥
گرمکھ انتر جانیا گر میلی تریاسُ =۱=
ਗੁਰਮੁਖਿ ਅੰਤਰਿ ਜਾਨਿਆ ਗੁਰਿ ਮੇਲੀ ਤਰੀਆਸੁ ॥੧॥
بھائی رے بھوجلُ بِکھمُ ڈرانئو =
ਭਾਈ ਰੇ ਭਵਜਲੁ ਬਿਖਮੁ ਡਰਾਂਉ ॥
پُورا ستگرُ رس ملیئے گرُ تارے ہر نائو =۱= رہائو =
ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥੧॥ ਰਹਾਉ ॥
چلا چلا جے کری جانا چلنہارُ =
ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥
جو آئیا سو چلسی امرُ سُ گرُ کرتارُ =
ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥
بھی سچا سالاہنا سچیئے تھان پیارُ =۲=
ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥
در گھر مہلا سوہنے پکے کوٹ ہجار =
ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥
ہستی گھوڑے پاکھرے لسکر لکھ اپار =
ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥

رِکس ہی نالِ ن چلِیا کھِپ کھِپ مُئے اسار ॥ ۳॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥
سُئِنا رُپا سنّچیِئیَے مالُ جالُ جنّجالُ ॥
ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥
سبھ جگ مہِ دۄہی پھیرِئیَے بِنُ ناوَے سِرِ کالُ ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥
پِنّڈُ پڑَے جیِئو کھیلسی بدپھیَلی کِیا ہالُ ॥ ۴॥
ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥
پُتا دیکھِ وِگسیِئیَے ناری سیج بھتار ॥
ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥
چۄیا چنّدنُ لائیِئیَے کاپڑُ رۄُپُ سیِگارُ ॥
ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥
کھیہوُ کھیہ رلائیِئیَے چھۄڈِ چلیَے گھر بارُ ॥ ۵॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥
مہر ملۄُک کہائیِئیَے راجا رائو کِ کھانُ ॥
ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥
چئُدھری رائو سدائیِئیَے جلِ بلیِئیَے ابھمان ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥
منمُکھِ نامُ وِساریا جِئو ڈوِ ددھا کانُ ॥ ۶॥
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥
ہئُمیَے کرِ کرِ جائِسی جۄ آئِیا جگ ماہِ ॥
ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥



سبھُ جگُ کاجل کۄٹھڑی تنُ منُ دیہ سُیاہِ ॥
ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥
گُرِ راکھے سے نِرملے سبدِ نِواری بھاہِ ॥ ۷॥
ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥
نانک تریِئیَے سچِ نامِ سِرِ ساہا پاتِساہُ ॥
ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥

میَے ہر نامُ ن وِیسرےَ ہر نامُ رتنُ ویساہُ ‖

ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥

منمکھ بھئُجلِ پچ مُئے گُرمکھ ترے اتھاہُ ‖ ۸‖ ٦۱‖

ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥੮॥੧੬॥

سِریراگُ مہلا ۱ گھرُ ۲ ‖

ਸਿਰੀਰਾਗੁ ਮਹਲਾ ੧ ਘਰੁ ੨ ॥

مکامُ کرِ گھرِ بیَسنا نِت چلنیَے کی دھوکھ ‖

ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥

مکامُ تا پرُ جانیِئیَے جا رہیَے نِہچلُ لوک ‖ ۱‖

ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥

دُنیِیا کیَس مکامے ‖

ਦੁਨੀਆ ਕੈਸਿ ਮੁਕਾਮੇ ॥

کرِ سِدکُ کرنی کھرچُ بادھہُ لاگِ رہُ نامے ‖ ۱‖ رہائو ‖

ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥

جوگی ت آسنُ کرِ بہیَے مُلا بہیَے مکامِ ‖

ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥

پنّڈِت وکھانہِ پوتھیِیا سِدھ بہہِ دیو ستھانِ ‖ ۲‖

ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥

سُر سِدھ گنْ گنّدھرب مُنِ جن سیکھ پیِر سلار ‖

ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥

درِ کوُچ کوُچا کرِ گئے اورے بھِ چلنہار ‖ ۳‖

ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥

سُلتان کھان ملوُک اُمرے گئے کرِ کرِ کوُچُ ‖

ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥

گھڑی مُہتِ کِ چلنا دِل سمجھُ توُں بھِ پہوُچُ ‖ ۴‖

ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥

سبداہ ماہِ وکھانیِئیَے وِرلا ت بوُجھیَے کوئِ ‖

ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥

نانکُ وکھانیَے بینتی جلِ تھلِ مہیِئلِ سوئِ ‖ ۵‖

ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥

اللہُ الکھُ اگمّمُ کادرُ کرنہارُ کریمُ ॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥
سبھ دُنی آون جاونی مکامُ ایکُ رہیمُ ॥۶॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥
مکامُ تِس نو آکھیئیے جِسُ سِسِ ن ہووی لیکھُ ॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
اسمانُ دھرتی چلسی مکامُ اوہی ایکُ ॥۷॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥
دِن روِ چلیَے نِس سِس چلیَے تارِکا لکھ پلوئے ॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥
مکامُ اوہی ایکُ ہیَے نانکا سچُ بگوئے ॥۸॥۱۷॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥
مہلے پہلے ستارہ اسٹپدیا ॥
ਮਹਲੇ ਪਹਿਲੇ ਸਤਾਰਹ ਅਸਟਪਦੀਆ ॥
سِریراگُ مہلا ۳ گھرُ ۱ اسٹپدیا
ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ
اِکّ اونکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
گُرمُکھ کِرپا کرے بھگت کیجیَے بِن گُر بھگت ن ہوئے ॥
ਗੁਰਮੁਖਿ ਕਿ□ਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥
آپیَے آپُ مِلائے بُوجھیَے تا نِرملُ ہووَے کوئے ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥
ہرِ جیئو سچا سچی بانی سبدِ مِلاوا ہوئے ॥۱॥
ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥੧॥
بھائی رے بھگتہین کاہے جگ آئیا ॥
ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥
پوُرے گُر کی سیو ن کینی بِرتھا جنمُ گوائیا ॥۱॥ رہائو ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥
آپے ہرِ جگجیونُ داتا آپے بکھسِ مِلائے ॥
ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥

جیئ جنّت اے کِیا ویچارے کِیا کو آکھ سنٗائے =
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥
گُرمُکھ آپے دے وڈِیائی آپے سیو کرائے = ۲=
ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥੨॥
دیکھ کُٹنّبُ موہِ لوبھاݨا چلدِیا نالِ ن جائی =
ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥

## (Page 65) پنّنا ۵۲

ستِگُرُ سیوِ گُݨ نِدھانُ پائِیا تِس کی کیِم ن پائی =
ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ ॥
پربھُ سکھا ہرِ جیئو میرا انّتے ہوئے سکھائی = ۳=
ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥੩॥
پیئیئڑے جگجیِونُ داتا منمُکھ پتِ گوائی =
ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥
بِنُ ستِگُر کو مگُ ن جاݨیَے انّدھے ٹھئُر ن کائی =
ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥
ہرِ سُکھداتا منِ نہی وسِیا انّتِ گئِیا پچھُتائی = ۴=
ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ ॥੪॥
پیئیئڑے جگجیِونُ داتا گُرمتِ منّنِ وسائِیا =
ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥
اندِنُ بھگتِ کرہِ دِنُ راتی ہئُمیَے موہُ چُکائِیا =
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥
جِسُ سِئو راتا تیَسو ہووَے سچے سچ سمائِیا = ۵=
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥੫॥
آپے ندرِ کرے بھائو لائے گُر سبدی بیِچارِ =
ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ ॥
ستِگُرُ سیوِئیَے سہجُ اُوپجیَے ہئُمیَے تِرسنا مارِ =
ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ ॥
ہرِ گُݨداتا سد منِ وسیَے سچُ رکھِیا اُر دھارِ = ۶=
ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ ॥੬॥

پربھُ میرا سدا نِرملا مِن نِرمِل پائِیا جائے ॥
ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ ॥
نامُ نِدھانُ ہر مِن وسیَے ہئُمیَے دُکھُ سبھُ جائے ॥
ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥
سِتگُر سبدُ سُݨائِیا ہئُو سد بلِہارئِ جائُو ॥۷॥
ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ॥੭॥
آپݨیَے مِن چِت کہیَے کہائے بِن گُر آپُ ن جائی ॥
ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ہر جیِئُو بھگِت وچھلُ سُکھداتا کر کِرپا منّن وسائی ॥
ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ ॥
نانک سؤبھا سُرت دیئِے پربھُ آپے گُرمُکھ دے وڈیائی ॥۸॥۱॥۱۸॥
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੮॥੧॥੧੮॥
سِریراگُ مہلا ۳ ॥
ਸਿਰੀਰਾਗੁ ਮਹਲਾ ੩ ॥
ہئُمیَے کرم کماودے جمڈنّڈُ لگیَے تِن آئے ॥
ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ ॥
جِ سِتگُرُ سیوِن سے اُبرے ہر سیتی لِو لائے ॥۱॥
ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ ॥੧॥
من رے گُرمُکھ نامُ دِھیائے ॥
ਮਨ ਰੇ ਗੁਰਮੁਖਿ ਨਾਮੁ ਧਿਆਇ ॥
دھُر پوُرب کرتیَے لِکھیا تِنا گُرمت نامِ سمائے ॥۱॥ رہائُو ॥
ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ ॥੧॥ ਰਹਾਉ ॥
وِݨُ سِتگُر پرتیِت ن آوئی نامِ ن لاگؤ بھائُو ॥
ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ ॥
سُپنیَے سُکھُ ن پاوئی دُکھ مہ سوئ سمائے ॥۲॥
ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥੨॥
جے ہر ہر کیِچیَے بہُتُ لؤچیِئیَے کِرتُ ن میٹِیا جائے ॥
ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥
ہر کا بھاݨا بھگتی منّنیا سے بھگت پئے در تھائے ॥۳॥
ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥੩॥

گُرُ سبدُ دِڑاوئے رنگ سِئو بِنُ کِرپا لئِیان جائے =

ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ ॥

جے سئو انّمرتُ نیرِیئیَے بھی بِکھُ پھلُ لاگیَے دھائے = ۴=

ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ ॥੪॥

سے جن سچے نِرملے جِن ستِگُر نالِ پیارُ =

ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥

ستِگُر کا بھاݨا کماودے بِکھُ ہئُمیَے تج وِکارُ = ۵=

ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥੫॥

منہٹھِ کِتیَے اُپائے ن چھوُٹیئیَے سِمرِت ساستر سودھہُ جائے =

ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥

مِلِ سنّگتِ سادھوُ اُبرے گُر کا سبدُ کمائے = ٦=

ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥੬॥

ہرِ کا نامُ نِدھانُ ہیَے جِسُ انّتُ ن پاراوارُ =

ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ ॥

گُرمُکھ سیئی سوہدے جِن کِرپا کرے کرتارُ = ۷=

ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥੭॥

نانک داتا ایکُ ہیَے دوُجا ائُرُ ن کوئے =

ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥

گُر پرسادی پائیئیَے کرمِ پراپتِ ہوئے = ۸= ۲= ۱۹=

ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੮॥੨॥੧੯॥

## (Page 66) پنّنا ٦٦

سِریراگُ مہلا ۳ =

ਸਿਰੀਰਾਗੁ ਮਹਲਾ ੩ ॥

پنّکھی بِرکھ سُہاوڑا سچُ چُگیَے گُر بھائے =

ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥

ہرِ رسُ پیِوئے سہج رہیَے اُڈّئے ن آوئے جائے =

ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ ॥

نِج گھرِ واسا پائِیا ہرِ ہرِ نامِ سمائے = ۱=

ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥੧॥

مَن رے گُر کی کار کمائے ۔۔
ਮਨ ਰੇ ਗੁਰ ਕੀ ਕਾਰ ਕਮਾਇ ॥
گُر کیَے بھائیَے جے چلہِ تا انِدنُ راچہِ ہر نائے ۔۔ ۱۔۔ رہائو ۔۔
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ ਰਹਾਉ ॥
پنّکھی بِرکھ سُہاوڑے اُوڈہِ چہُ دِسِ جاہِ ۔۔
ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥
جیتا اُوڈہِ دکھ گھنے نِت داجھہِ تیَے بِللاہِ ۔۔
ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥
بِنُ گُر مہلُ ن جاپئی نا انّمرت پھل پاہِ ۔۔ ۲۔۔
ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥੨॥
گُرمُکھ برہمُ ہریِیاولا ساچیَے سہج سُبھائے ۔۔
ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥
ساکھا تِین نِوارِیا ایک سبدِ لِو لائے ۔۔
ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥
انّمرت پھلُ ہر ایکُ ہیَے آپے دیئے کھوائے ۔۔ ۳۔۔
ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥੩॥
منمکھ اُوبھے سُک گئے نا پھلُ تِنّنا چھائو ۔۔
ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥
تِنّنا پاسِ ن بیَسیِئیَے اوُنا گھرُ ن گِرائو ۔۔
ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥
کٹِیئہِ تیَے نِت جالِیئہِ اوُنا سبدُ ن نائو ۔۔ ۴۔۔
ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ ॥੪॥
ہکّمے کرم کماونے پئِئیَے کِرتِ پھرائو ۔۔
ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥
ہکّمے درسنُ دیکھنا جہ بھیجہِ تہ جائو ۔۔
ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥
ہکّمے ہر ہر مَن وسیَے ہکّمے سچ سمائو ۔۔ ۵۔۔
ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥੫॥
ہکّمُ ن جانہِ بپُڑے بھوُلے پھرہِ گوار ۔۔
ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥

منہٹھ کرم کماودے نت نت ہوہ کھیارُ ॥
ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥
انّتر ساںت ن آوئی نا سچ لگیَے پیارُ ॥٦॥
ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥੬॥
گُرمُکھیا مُہ سوہنے گُر کیَے ہیت پیار ॥
ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥
سچی بھگتی سچ رتے در سچیَے سچیار ॥
ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥
آئے سے پروانُ ہیَے سبھ کُل کا کرہ اُدھارُ ॥٧॥
ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ ॥੭॥
سبھ ندری کرم کماودے ندری باہرن کوئے ॥
ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥
جیَسی ندر کر دیکھیَے سچا تیَسا ہی کو ہوئے ॥
ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ ॥
نانک نام وڈائیا کرم پراپت ہوئے ॥٨॥٣॥٢٠॥
ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥੮॥੩॥੨੦॥
سریراگُ مہلا ٣ ॥
ਸਿਰੀਰਾਗੁ ਮਹਲਾ ੩ ॥
گُرمُکھ نامُ دھیائیئیَے منمُکھ بوُجھ ن پائے ॥
ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ ॥
گُرمُکھ سدا مُکھ اوُجلے ہر وسیا من آئے ॥
ਗੁਰਮੁਖਿ ਸਦਾ ਮੁਖ ਊਜਲੇ ਹਰਿ ਵਸਿਆ ਮਨਿ ਆਇ ॥
سہجے ہی سُکھُ پائیئیَے سہجے رہیَے سمائے ॥١॥
ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ ॥੧॥
بھائی رے داسن داسا ہوئے ॥
ਭਾਈ ਰੇ ਦਾਸਨਿ ਦਾਸਾ ਹੋਇ ॥
گُر کی سیوا گُر بھگت ہیَے ورلا پائے کوئے ॥١॥ رہائو ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥੧॥ ਰਹਾਉ ॥
سدا سُہاگُ سُہاگݨی جے چلہ ستگُر بھائے ॥
ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥

سدا پِرُ نِہچلُ پائیئیے نا اوہُ مرئے ن جائے =

ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥

سبدِ مِلی نا وِچھُڑئے پِر کئِیے انک سمائے =۲=

ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥੨॥

ہرِ نِرملُ اُتِ اُوجلا بِنُ گُر پائیا ن جائے =

ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥

پاٹھُ پڑئے نا بُوجھئی بھیکھی بھرمِ بھُلائے =

ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥

گُرمتی ہرِ سدا پائیا رسنا ہرِ رسُ سمائے =۳=

ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ ॥੩॥

مائیا موہُ چُکائیا گُرمتی سہجِ سُبھائے =

ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ ॥

## پنّنا ٦٧ (Page 67)

بِنُ سبدئے جگُ دُکھیا پھِرئے منمُکھا نو گئی کھائے =

ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥

سبدے نامُ دِھیائیئیے سبدے سچِ سمائے =۴=

ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥੪॥

مائیا بھُولے سِدھ پھِرہِ سمادھِ ن لگئے سُبھائے =

ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥

تینے لوئ وِیاپت ہیَے ادھک رہی لپٹائے =

ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥

بِنُ گُر مُکت ن پائیئیے نا دُبِدھا مائیا جائے =۵=

ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥੫॥

مائیا کِس نو آکھیئیے کِیا مائیا کرم کمائے =

ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥

دُکھ سُکھ ایہُ جیئو بدھُ ہیَے ہئُمیَے کرم کمائے =

ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥

بِنُ سبدئے بھرمُ ن چُوکئی نا وِچہُ ہئُمیَے جائے =۶=

ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥੬॥

بِن پریتی بھگت ن ہوئی بِن سبدَے تھائے ن پائے =
ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥
سبدے ہئُمَے ماریئیَے مائِیا کا بھرم جائے =
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥
نامُ پدارتھُ پائیئیَے گُرمُکھ سہج سُبھائے = ۷ =
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥੭॥
بِن گُر گُݨ ن جاپنی بِن گُݨ بھگت ن ہوئے =
ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥
بھگت وچھلُ ہر مَن وسِیا سہج مِلیا پربھُ سوئے =
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥
نانک سبدے ہر سالاہیئیَے کرم پراپت ہوئے = ۸ = ۴ = ۲۱ =
ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ ॥੮॥੪॥੨੧॥
سریراگُ مہلا ۳ =
ਸਿਰੀਰਾਗੁ ਮਹਲਾ ੩ ॥
مائِیا موہُ میرَے پربھ کینا آپے بھرم بھُلائے =
ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥
منمُکھ کرم کرہ نہی بُوجھہ برتھا جنمُ گوائے =
ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥
گُربانی اِسُ جگ مہ چانݨُ کرم وسَے مَن آئے = ۱ =
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥
مَن رے نامُ جپہُ سُکھُ ہوئے =
ਮਨ ਰੇ ਨਾਮੁ ਜਪਹੁ ਸੁਖੁ ਹੋਇ ॥
گُرُ پُوُرا سالاہیئیَے سہج مِلیَے پربھُ سوئے = ۱ = رہائو =
ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥
بھرمُ گئِیا بھئو بھاگِیا ہر چرݨی چِتُ لائے =
ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥
گُرمُکھ سبدُ کمائیئیَے ہر وسَے مَن آئے =
ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥
گھر مہل سچ سمائیئیَے جمکالُ ن سکیَے کھائے = ۲ =
ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥੨॥

ناما چھیپا کبیرُ جُولاہا پُورے گُر تے گت پائی =
ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
برہم کے بیتے سبدُ پچھانہِ ہئُمَیے جات گوائی =
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
سُر نر تِن کی بانی گاوہِ کوئے ن میٹیَے بھائی = ٣=
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥
دیت پُتُ کرم دھرم کِچھُ سنّجم ن پڑئے دُوجا بھائو ن جانیَے =
ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ ॥
ستِگُرُ بھیٹئیَے نِرملُ ہویا انِدِنُ نامُ وکھانیَے =
ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥
ایکو پڑئے ایکو نائو بُوجھیَے دُوجا اورُ ن جانیَے = ٤=
ਏਕੋ ਪੜੈ ਏਕੋ ਨਾਉ ਬੂਝੈ ਦੂਜਾ ਅਵਰੁ ਨ ਜਾਣੈ ॥੪॥
کھٹُ درسن جوگی سنّنیاسی بِنُ گُر بھرم بھُلائے =
ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥
ستِگُرُ سیوہ تا گت مِت پاوہ ہر جیئو منّ وسائے =
ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥
سچی بانی سِئو چِتُ لاگیَے آوڻُ جاڻُ رہائے = ٥=
ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥੫॥
پنّڈت پڑ پڑ وادُ وکھانہِ بِنُ گُر بھرم بھُلائے =
ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ ॥
لکھ چئُراسیہ پھیرُ پئیا بِنُ سبدئے مُکت ن پائے =
ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ ॥
جا نائو چیتیَے تا گت پائے جا ستِگُرُ میل مِلائے = ٦=
ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ ॥੬॥
ستسنّگت مہ نامُ ہر اُپجیَے جا ستِگُرُ مِلیَے سُبھائے =
ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥



منُ تنُ ارپی آپُ گوائی چلا ستِگُر بھائے =
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥

ایہُ جگُ جلتا دیکھ کَیِے بھج پئے ستِگُر سرنا =
ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥
ستِگُرِ سچُ دِڑائِیا سدا سچ سنّجمِ رہنا =
ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥
ستِگُر سچا ہَیِے بوہِتھا سبدے بھوجلُ ترنا = ٦=
ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥
لکھ چئُراسیِہ پھِردے رہے بِنُ ستِگُر مُکتِ ن ہوئی =
ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥
پڑِ پڑِ پنّڈِت مونی تھکے دوُجَیِے بھائے پتِ کھوئی =
ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥
ستِگُرِ سبدُ سُنائِیا بِنُ سچے اورُ ن کوئی = ۷=
ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥੭॥
جو سچَیِے لائے سے سچ لگے نِت سچی کار کرنّنِ =
ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ ॥
تِنا نِج گھرِ واسا پائِیا سچَیِے مہلِ رہنّنِ =
ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ ॥
نانک بھگت سُکھیئے سدا سچَیِے نامِ رچنّنِ = ۸= ۱۷= ۸= ۲۵=
ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥੮॥੧੭॥੮॥੨੫॥
سِریراگُ مہلا ۵ =
ਸਿਰੀਰਾਗੁ ਮਹਲਾ ੫ ॥
جا کئُ مُسکلُ اتِ بنَیِے ڈھوئی کوئے ن دیئے =
ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
لاگوُ ہوئے دُسمنا ساک بھِ بھج کھلے =
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
سبھو بھجَیِے آسرا چُکَیِے سبھُ اسرائو =
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
چِتِ آوَیِے اوسُ پاربرہمُ لگَیِے ن تتی وائو = ۱=
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥

ساہبُ نِتاݨِیا کا تاݨُ ॥
ਸਾਹਿਬੁ ਨਿਤਾਣਿਆ ਕਾ ਤਾਣੁ ॥
آئے ن جائی تھِرُ سدا گُر سبدی سچُ جاݨُ ॥۱॥ رہائُو ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ ਰਹਾਉ ॥
جے کو ہووَے دُبلا ننّگ بھُکھ کی پیِر ॥
ਜੇ ਕੋ ਹੋਵੈ ਦੁਬਲਾ ਨ ਗ ਭੁਖ ਕੀ ਪੀਰ ॥
دمڑا پلَیَے نا پوَے نا کو دیوَے دھیِر ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥
سُیارتھُ سُیائُو ن کو کرے نا کِچھُ ہووَے کاجُ ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥
چِت آوَے اوسُ پاربرہمُ تا نِہچلُ ہووَے راجُ ॥۲॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥੨॥
جا کئُو چِنّتا بہُتُ بہُتُ دیہی وِیاپَیَے روگُ ॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
گِرست کُٹنّب پلیٹیا کدے ہرکھُ کدے سوگُ ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥
گئُݨُ کرے چہُ کُنّٹ کا گھڑی ن بیَسݨُ سوئے ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥
چِت آوَے اوسُ پاربرہمُ تنُ منُ سیِتلُ ہوئے ॥۳॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥੩॥
کامِ کرودھِ موہِ وسِ کیِیا کِرپن لوبھِ پِیارُ ॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
چارے کِلوِکھ اُنِ اگھ کیِئے ہویا اسُر سنّگھارُ ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥
پوتھی گیِت کوِت کِچھُ کدے ن کرنِ دھریا ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
چِت آوَے اوسُ پاربرہمُ تا نِمکھ سِمرت تریا ॥۴॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥
ساست سِنّمرِت بید چارِ مُکھاگر بِچرے ॥
ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥

تپے تپیسر جوگیا تیرتھ گون کرے =
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥
کھٹ کرما تے دگنے پوجا کرتا نائے =
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
رنگ ن لگی پار برہم تا سرپر نرکے جائے = ۵=
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥
راج ملک سکداریا رس بھوگن بستھار =
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥
باگ سہاوے سوہنے چلیے ہکم اپھار =
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥
رنگ تماسے بہ بدھی چائے لگ رہیا =
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥
چت ن آئیو پار برہم تا سرپ کی جون گئیا = ٦=
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥
بہت دھناڈھ اچاروںت سوبھا نرمل ریت =
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
مات پتا ست بھائیا ساجن سنگ پریت =
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥
لسکر ترکسبنّد بنّد جیئو جیئو سگلی کیت =
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥



چت ن آئیو پار برہم تا کھڑ رساتل دیت = ۷=
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥੭॥
کائیا روگ ن چھدر کچھ نا کچھ کاڑا سوگ =
ਕਾਇਆ ਰੋਗੁ ਨ ਛਿਦ੍ਰੁ  ਕਿਛੁ ਨਾ ਕਿਛੁ ਕਾੜਾ ਸੋਗੁ ॥
مرت ن آوی چت تس اہنس بھوگیے بھوگ =
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥
سبھ کچھ کیتون آپنا جیئے ن سنّک دھریا =
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥

چِت ن آئِئو پار برہمُ جمکنّکر وِس پرِیا ॥ ۸॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥੮॥
کِرپا کرے جِسُ پار برہمُ ہووَے سادھوُ سنّگُ ॥
ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥
جِئُ جِئُ اوہُ ودھائیِئَے تِئُ تِئُ ہرِ سِئُ رنّگُ ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥
دُہا سِرِیا کا کھسمُ آپِ اورُ ن دوُجا تھائُ ॥
ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥
ستِگُر تُٹھَیَے پائِیا نانک سچا نائُ ॥ ۹॥ ۱॥ ۲۶॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥੯॥੧॥੨੬॥
سِریراگُ مہلا ۵ گھرُ ۵ ॥
ਸਿਰੀਰਾਗੁ ਮਹਲਾ ੫ ਘਰੁ ੫ ॥
جانئُ نہی بھاوَے کون باتا ॥
ਜਾਨਉ ਨਹੀ ਭਾਵੈ ਕਵਨ ਬਾਤਾ ॥
من کھوجِ مارگُ ॥ ۱॥ رہائُ ॥
ਮਨ ਖੋਜਿ ਮਾਰਗੁ ॥੧॥ ਰਹਾਉ ॥
دھِیانی دھِیانُ لاوہِ ॥
ਧਿਆਨੀ ਧਿਆਨੁ ਲਾਵਹਿ ॥
گِیانی گِیانُ کماوہِ ॥
ਗਿਆਨੀ ਗਿਆਨੁ ਕਮਾਵਹਿ ॥
پربھُ کِن ہی جاتا ॥ ۱॥
ਪ੍ਰਭੁ ਕਿਨ ਹੀ ਜਾਤਾ ॥੧॥
بھگئُتی رہت جُگتا ॥
ਭਗਉਤੀ ਰਹਤ ਜੁਗਤਾ ॥
جوگی کہت مُکتا ॥
ਜੋਗੀ ਕਹਤ ਮੁਕਤਾ ॥
تپسی تپہِ راتا ॥ ۲॥
ਤਪਸੀ ਤਪਹਿ ਰਾਤਾ ॥੨॥
مونی مونِدھاری ॥
ਮੋਨੀ ਮੋਨਿਧਾਰੀ ॥

سنِیاسی برہمچاری ॥
ਸਨਿਆਸੀ ਬ੍ਰਹਮਚਾਰੀ ॥
اُداسی اُداسِ راتا ॥۳॥
ਉਦਾਸੀ ਉਦਾਸਿ ਰਾਤਾ ॥੩॥
بھگتِ نوئے پرکارا ॥
ਭਗਤਿ ਨਵੈ ਪਰਕਾਰਾ ॥
پنّڈِتُ ویدُ پکارا ॥
ਪੰਡਿਤੁ ਵੇਦੁ ਪੁਕਾਰਾ ॥
گِرستی گِرستِ دھرماتا ॥۴॥
ਗਿਰਸਤੀ ਗਿਰਸਤਿ ਧਰਮਾਤਾ ॥੪॥
اِک سبدی بہُ رُوپِ اودھُوتا ॥
ਇਕ ਸਬਦੀ ਬਹੁ ਰੂਪਿ ਅਵਧੂਤਾ ॥
کاپڑی کئُتے جاگُوتا ॥
ਕਾਪੜੀ ਕਉਤੇ ਜਾਗੂਤਾ ॥
اِکِ تیِرتھِ ناتا ॥۵॥
ਇਕਿ ਤੀਰਥਿ ਨਾਤਾ ॥੫॥
نِرہار ورتی آپرسا ॥
ਨਿਰਹਾਰ ਵਰਤੀ ਆਪਰਸਾ ॥
اِکِ لُوکِ ن دیوہِ درسا ॥
ਇਕਿ ਲੂਕਿ ਨ ਦੇਵਹਿ ਦਰਸਾ ॥
اِکِ من ہی گِیاتا ॥۶॥
ਇਕਿ ਮਨ ਹੀ ਗਿਆਤਾ ॥੬॥
گھاٹِ ن کِن ہی کہائِیا ॥
ਘਾਟਿ ਨ ਕਿਨ ਹੀ ਕਹਾਇਆ ॥
سبھ کہتے ہَیے پائِیا ॥
ਸਭ ਕਹਤੇ ਹੈ ਪਾਇਆ ॥
جِسُ میلے سو بھگتا ॥۷॥
ਜਿਸੁ ਮੇਲੇ ਸੋ ਭਗਤਾ ॥੭॥
سگل اُکِت اُپاوا ॥
ਸਗਲ ਉਕਤਿ ਉਪਾਵਾ ॥

تِیاگی سرنِ پاوا ॥
ਤਿਆਗੀ ਸਰਨਿ ਪਾਵਾ ॥
نانکُ گُر چرنِ پراتا ॥ ۸॥ ۲॥ ۲۷॥
ਨਾਨਕੁ ਗੁਰ ਚਰਣਿ ਪਰਾਤਾ ॥੮॥੨॥੨੭॥
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سِریراگُ مہلا ۱ گھرُ ۳ ॥
ਸਿਰੀਰਾਗੁ ਮਹਲਾ ੧ ਘਰੁ ੩ ॥
جوگی انّدرِ جوگِیا ॥
ਜੋਗੀ ਅੰਦਰਿ ਜੋਗੀਆ ॥
تؤُں بھوگی انّدرِ بھوگِیا ॥
ਤੂੰ ਭੋਗੀ ਅੰਦਰਿ ਭੋਗੀਆ ॥
تیرا انّتُ ن پائِیا سُرِگ مچھ پئِیالِ جیئو ॥ ۱॥
ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥੧॥
ہئو واری ہئو وارݨیَے کُربانُ تیرے ناو نؤ ॥ ۱॥ رہائو ॥
ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥੧॥ ਰਹਾਉ ॥
تُدھُ سنّسارُ اُپائِیا ॥
ਤੁਧੁ ਸੰਸਾਰੁ ਉਪਾਇਆ ॥
سِرے سِرِ دھنّدھے لائِیا ॥
ਸਿਰੇ ਸਿਰਿ ਧੰਧੇ ਲਾਇਆ ॥
ویکھہِ کیتا آپݨا کرِ کُدرتِ پاسا ڈھالِ جیئو ॥ ۲॥
ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥
پرگٹِ پاہارَے جاپدا ॥
ਪਰਗਟਿ ਪਾਹਾਰੈ ਜਾਪਦਾ ॥
سبھُ ناوَے نؤ پرتاپدا ॥
ਸਭੁ ਨਾਵੈ ਨੋ ਪਰਤਾਪਦਾ ॥
سِتگُر باجھُ ن پائِئو سبھ مؤہی مائِیا جالِ جیئو ॥ ۳॥
ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥੩॥
سِتگُر کئو بلِ جائیِیَے ॥
ਸਤਿਗੁਰ ਕਉ ਬਲਿ ਜਾਈਐ ॥

جِتُ مِلِئیَےَ پرم گتِ پائیِئیَے ॥
ਜਿਤੁ ਮਿਲਿਐ ਪਰਮ ਗਤਿ ਪਾਈਐ ॥



سُرِ نر مُنِ جن لۄچدے سۄ ستِگُرِ دیِیا بُجھائِ جیِئُ ॥੪॥
ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥੪॥
ستسنّگتِ کیَسی جاݨیِئیَے ॥
ਸਤਸੰਗਤਿ ਕੈਸੀ ਜਾਣੀਐ ॥
جِتھےَ ایکۄ نامُ وکھاݨیِئیَے ॥
ਜਿਥੈ ਏਕੋ ਨਾਮੁ ਵਖਾਣੀਐ ॥
ایکۄ نامُ ہُکمُ ہےَ نانک ستِگُرِ دیِیا بُجھائِ جیِئُ ॥੫॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥
اِہُ جگتُ بھرمِ بھُلائِیا ॥
ਇਹੁ ਜਗਤੁ ਭਰਮਿ ਭੁਲਾਇਆ ॥
آپہُ تُدھُ کھُیائِیا ॥
ਆਪਹੁ ਤੁਧੁ ਖੁਆਇਆ ॥
پرتاپُ لگا دۄہاگݨی بھاگ جِنا کے ناہِ جیِئُ ॥੬॥
ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥੬॥
دۄہاگݨی کِیا نیِساݨیِیا ॥
ਦੋਹਾਗਣੀ ਕਿਆ ਨੀਸਾਣੀਆ ॥
کھسمہُ گھُتھیِیا پھِرہِ نِماݨیِیا ॥
ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥
میَلے ویس تِنا کامݨی دُکھی ریَݨِ وِہائِ جیِئُ ॥੭॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥
سۄہاگݨی کِیا کرمُ کمائِیا ॥
ਸੋਹਾਗਣੀ ਕਿਆ ਕਰਮੁ ਕਮਾਇਆ ॥
پۄُربِ لِکھِیا پھلُ پائِیا ॥
ਪੂਰਬਿ ਲਿਖਿਆ ਫਲੁ ਪਾਇਆ ॥
ندرِ کرے کےَ آپݨی آپے لئے مِلائِ جیِئُ ॥੮॥
ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥੮॥

ہکمُ جنا نوٗ منائِیا ॥
ਹੁਕਮੁ ਜਿਨਾ ਨੋ ਮਨਾਇਆ ॥
تِن انّترِ سبدُ وسائِیا ॥
ਤਿਨ ਅੰਤਰਿ ਸਬਦੁ ਵਸਾਇਆ ॥
سہیِیا سے سوٗہاگݨیِ جِن سہ نالِ پِیارُ جیِئُ ॥9॥
ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥੯॥
جِنا بھاݨے کا رسُ آئِیا ॥
ਜਿਨਾ ਭਾਣੇ ਕਾ ਰਸੁ ਆਇਆ ॥
تِن وِچہُ بھرمُ چُکائِیا ॥
ਤਿਨ ਵਿਚਹੁ ਭਰਮੁ ਚੁਕਾਇਆ ॥
نانک ستِگُرُ ایَسا جاݨیِئےَ جو سبھسےَ لئے مِلاۓ جیِئُ ॥10॥
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥੧੦॥
ستِگُرِ مِلِئےَ پھلُ پائِیا ॥
ਸਤਿਗੁਰਿ ਮਿਲਿਐ ਫਲੁ ਪਾਇਆ ॥
جِنِ وِچہُ اہکرݨُ چُکائِیا ॥
ਜਿਨਿ ਵਿਚਹੁ ਅਹਕਰਣੁ ਚੁਕਾਇਆ ॥
دُرمتِ کا دُکھُ کٹِیا بھاگُ بیَٹھا مستکِ آۓ جیِئُ ॥11॥
ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥
انّم٘رِتُ تیری باݨیِیا ॥
ਅੰਮ੍ਰਿਤੁ ਤੇਰੀ ਬਾਣੀਆ ॥
تیرِیا بھگتا رِدےَ سماݨیِیا ॥
ਤੇਰਿਆ ਭਗਤਾ ਰਿਦੈ ਸਮਾਣੀਆ ॥
سُکھ سیوا انّدرِ رکھِئےَ آپݨی ندرِ کرہِ نِستارِ جیِئُ ॥12॥
ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥
ستِگُرُ مِلِیا جاݨیِئےَ ॥
ਸਤਿਗੁਰੁ ਮਿਲਿਆ ਜਾਣੀਐ ॥
جِتُ مِلِئےَ نامُ وکھاݨیِئےَ ॥
ਜਿਤੁ ਮਿਲਿਐ ਨਾਮੁ ਵਖਾਣੀਐ ॥
ستِگُر باجھُ ن پائِئو سبھ تھکی کرم کماۓ جیِئُ ॥13॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥੧੩॥

ہئو ستگر وِٹہُ گھُمائیا ॥
ਹਉ ਸਤਿਗੁਰ ਵਿਟਹੁ ਘੁਮਾਇਆ ॥
جِن بھرم بھُلا مارگ پائیا ॥
ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥
ندر کرے جے آپنی آپے لئے رلائے جیئو ॥۱۴॥
ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥
توُں سبھنا ماہِ سمائیا ॥
ਤੂੰ ਸਭਨਾ ਮਾਹਿ ਸਮਾਇਆ ॥
تِن کرتیے آپُ لُکائیا ॥
ਤਿਨਿ ਕਰਤੈ ਆਪੁ ਲੁਕਾਇਆ ॥
نانک گرمُکھ پرگٹُ ہوئیا جا کئو جوت دھری کرتار جیئو ॥۱۵॥
ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥
آپے کھسم نِواجیا ॥
ਆਪੇ ਖਸਮਿ ਨਿਵਾਜਿਆ ॥
جیئو پِنڈُ دے ساجیا ॥
ਜੀਉ ਪਿੰਡੁ ਦੇ ਸਾਜਿਆ ॥
آپنے سیوک کی پیَج رکھیا دُئے کر مستک دھار جیئو ॥۱۶॥
ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥੧੬॥
سبھ سنّجم رہے سِیانپا ॥
ਸਭਿ ਸੰਜਮ ਰਹੇ ਸਿਆਣਪਾ ॥
میرا پربھُ سبھُ کِچھُ جاندا ॥
ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥
پرگٹ پرتاپُ ورتائئو سبھُ لوکُ کرئے جیَکارُ جیئو ॥۱۷॥
ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥੧੭॥
میرے گُن اوگن ن بیچاریا ॥
ਮੇਰੇ ਗੁਣ ਅਵਗਨ ਨ ਬੀਚਾਰਿਆ ॥
پربھ اپنا بِردُ سمارِیا ॥
ਪ੍ਰਭਿ ਅਪਣਾ ਬਿਰਦੁ ਸਮਾਰਿਆ ॥
کنٹھ لائے کیَے رکھئونُ لگیَے ن تتی وائو جیئو ॥۱۸॥
ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥

مَیَے مَن تَن پربھوُ دِھیائِیا =
ਮੈ ਮਨਿ ਤਨਿ ਪ੍ਰਭੂ ਧਿਆਇਆ ॥
جیئے اِچھئڑا پھلُ پائِیا =
ਜੀਇ ਇਛਿਅੜਾ ਫਲੁ ਪਾਇਆ ॥
ساہ پاتِساہ سِرِ کھسمُ توُن جپ نانک جیوۓ نائو جیئو = ۹۱=
ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥

**پنّنا ۳۷ (Page 73)**

تدھُ آپے آپُ اُپائِیا =
ਤੁਧੁ ਆਪੇ ਆਪੁ ਉਪਾਇਆ ॥
دوُجا کھیلُ کرِ دِکھلائِیا =
ਦੂਜਾ ਖੇਲੁ ਕਰਿ ਦਿਖਲਾਇਆ ॥
سبھُ سچو سچُ ورتدا جِسُ بھاوۓ تِسَے بُجھائے جیئو = ۰۲=
ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥
گر پرسادی پائِیا =
ਗੁਰ ਪਰਸਾਦੀ ਪਾਇਆ ॥
تِتھَیے مائِیا موہُ چکائِیا =
ਤਿਥੈ ਮਾਇਆ ਮੋਹੁ ਚੁਕਾਇਆ ॥
کِرپا کرِ کَیے آپنی آپے لئے سمائے جیئو = ۱۲=
ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥੨੧॥
گوپی نَیے گویالِیا =
ਗੋਪੀ ਨੈ ਗੋਆਲੀਆ ॥
تدھُ آپے گوئے اُٹھالِیا =
ਤੁਧੁ ਆਪੇ ਗੋਇ ਉਠਾਲੀਆ ॥
ہکمی بھانڈے ساجِیا توُن آپے بھنّن سوارِ جیئو = ۲۲=
ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥
جِن ستِگر سِئو چِتُ لائِیا =
ਜਿਨ ਸਤਿਗੁਰ ਸਿਉ ਚਿਤੁ ਲਾਇਆ ॥
تِنی دوُجا بھائو چکائِیا =
ਤਿਨੀ ਦੂਜਾ ਭਾਉ ਚੁਕਾਇਆ ॥

نِرمل جوت تِن پرانِیا اوئے چلے جنمُ سوارِ جیئو ॥۲۳॥
ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥੨੩॥

تیرِیا سدا سدا چنگِیائِیا ॥
ਤੇਰੀਆ ਸਦਾ ਸਦਾ ਚੰਗਿਆਈਆ ॥

مَیے راتِ دِہیَے وڈِیائِیاں ॥
ਮੈ ਰਾਤਿ ਦਿਹੈ ਵਡਿਆਈਆਂ ॥

انمنگِیا دانُ دیونا کہُ نانک سچُ سمالِ جیئو ॥۲۴॥۱॥
ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥

سِریراگُ مہلا ۵ ॥
ਸਿਰੀਰਾਗੁ ਮਹਲਾ ੫ ॥

پَیے پائے منائی سوئے جیئو ॥
ਪੈ ਪਾਇ ਮਨਾਈ ਸੋਇ ਜੀਉ ॥

ستِگُر پُرکھِ مِلائِیا تِسُ جیوڈُ اورُ ن کوئے جیئو ॥۱॥ رہائو ॥
ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥

گوسائی مِہنڈا اِٹھڑا ॥
ਗੋਸਾਈ ਮਿਹੰਡਾ ਇਠੜਾ ॥

انّم ابے تھاوہُ مِٹھڑا ॥
ਅੰਮ ਅਬੇ ਥਾਵਹੁ ਮਿਠੜਾ ॥

بھیَݨ بھائی سبھِ سجݨا تُدھُ جیہا ناہی کوئے جیئو ॥۱॥
ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥

تیرَے ہُکمے ساوݨُ آئِیا ॥
ਤੇਰੈ ਹੁਕਮੇ ਸਾਵਣੁ ਆਇਆ ॥

مَیے ست کا ہلُ جوآئِیا ॥
ਮੈ ਸਤ ਕਾ ਹਲੁ ਜੋਆਇਆ ॥

نائو بیجݨ لگا آس کرِ ہرِ بوہل بکھس جمائے جیئو ॥۲॥
ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥

ہئو گُر مِلِ اِکُ پچھاندا ॥
ਹਉ ਗੁਰ ਮਿਲਿ ਇਕੁ ਪਛਾਣਦਾ ॥

دُوجا کاگلُ چِتِ ن جاندا ॥
ਦੁਯਾ ਕਾਗਲੁ ਚਿਤਿ ਨ ਜਾਣਦਾ ॥

ہرِ اِکتیَے کارےَ لائِئونُ جِئو بھاوےَ تِوےَ نِباہِ جیئو ॥۳॥
ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ ॥੩॥
تُسی بھوگِہُ بھُنّچہُ بھائیِہو ॥
ਤੁਸੀ ਭੋਗਿਹੁ ਭੁੰਚਹੁ ਭਾਈਹੋ ॥
گُرِ دیِبانِ کوائِے پیَنائیِئو ॥
ਗੁਰਿ ਦੀਬਾਣਿ ਕਵਾਇ ਪੈਨਾਈਓ ॥
ہئو ہویا ماہرُ پِنّڈُ دا بنّنِ آدے پنّج سریک جیئو ॥۴॥
ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥
ہئو آئِیا سامےَ تِہنّڈیِیا ॥
ਹਉ ਆਇਆ ਸਾਮ੍ਹੈ ਤਿਹੰਡੀਆ ॥
پنّج کِرسانِ مُجیرے مِہڈِیا ॥
ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥
کنّنُ کوئی کڈھِ ن ہنّگھئی نانک وُٹھا گھُگھِ گِرائو جیئو ॥۵॥
ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥
ہئو واری گھُنّما جاودا ॥
ਹਉ ਵਾਰੀ ਘੁੰਮਾ ਜਾਵਦਾ ॥
اِک ساہا تُدھُ دِھیائِدا ॥
ਇਕ ਸਾਹਾ ਤੁਧੁ ਧਿਆਇਦਾ ॥
اُجڑُ تھیہُ وسائِئو ہئو تُدھ وِٹہُ کُربانُ جیئو ॥۶॥
ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥
ہرِ اِٹھیَے نِت دِھیائِدا ॥
ਹਰਿ ਇਠੈ ਨਿਤ ਧਿਆਇਦਾ ॥
منِ چِنّدی سو پھلُ پائِدا ॥
ਮਨਿ ਚਿੰਦੀ ਸੋ ਫਲੁ ਪਾਇਦਾ ॥
سبھے کاج سوارِئنُ لاہیِئنُ من کی بھُکھ جیئو ॥۷॥
ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥
میَے چھڈِیا سبھو دھنّدھڑا ॥
ਮੈ ਛਡਿਆ ਸਭੋ ਧੰਧੜਾ ॥
گوسائی سیوی سچڑا ॥
ਗੋਸਾਈ ਸੇਵੀ ਸਚੜਾ ॥

نئو ندھ نامُ ندھانُ ہر میَے پلیَے بدھا چھک جیئو ॥ ੮॥
ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥੮॥
میَے سکھی ہُں سکھُ پائیا ॥
ਮੈ ਸੁਖੀ ਹੂੰ ਸੁਖੁ ਪਾਇਆ ॥
گر انّتر سبدُ وسائیا ॥
ਗੁਰਿ ਅੰਤਰਿ ਸਬਦੁ ਵਸਾਇਆ ॥
ستگر پُرکھ وکھالیا مستک دھر کیَے ہتھُ جیئو ॥ ੯॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥੯॥
میَے بدھی سچُ دھرم سال ہیَے ॥
ਮੈ ਬਧੀ ਸਚੁ ਧਰਮ ਸਾਲ ਹੈ ॥
گرسکھا لہدا بھال کیَے ॥
ਗੁਰਸਿਖਾ ਲਹਦਾ ਭਾਲਿ ਕੈ ॥
پیَر دھووا پکھا پھیردا تسُ نو نو لگا پائے جیئو ॥ ੧੦॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥

## پنّنا ٧٤ (Page 74)

سُن گلا گر پہہ آئیا ॥
ਸੁਣਿ ਗਲਾ ਗੁਰ ਪਹਿ ਆਇਆ ॥
نامُ دانُ اِسنانُ دڑائیا ॥
ਨਾਮੁ ਦਾਨੁ ਇਸਨਾਨੁ ਦਿੜਾਇਆ ॥
سبھُ مکتُ ہویا سیَسارڑا نانک سچی بیڑی چاڑ جیئو ॥ ੧੧॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥
سبھ سرسٹ سیوے دنُ رات جیئو ॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥
دے کنّنُ سنُہُ ارداس جیئو ॥
ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ٹھوک وجائے سبھ ڈٹھیا تُس آپے لئِنُ چھڈائے جیئو ॥ ੧੨॥
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥
ہُن ہکمُ ہویا مہروان دا ॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥

پیَے کوئِے ن کِسیَے رواݨدا ॥
ਪੈ ਕੋਇ ਨ ਕਿਸੈ ਰਵਾਣਦا ॥
سبھ سُکھالی وُٹھیا اِہُ ہویا ہلیمی راجُ جیئو ॥۱۳॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥
جھِنّم جھِنّم انّمرِتُ ورسدا ॥
ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥
بولائِیا بولی کھسم دا ॥
ਬੋਲਾਇਆ ਬੋਲੀ ਖਸਮ ਦਾ ॥
بہُ مانھُ کیِیا تُدھُ اُپرے توُں آپے پائِہِ تھائے جیئو ॥۱۴॥
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥੧੪॥
تیریا بھگتا بھکھ سد تیریا ॥
ਤੇਰਿਆ ਭਗਤਾ ਭੁਖ ਸਦ ਤੇਰੀਆ ॥
ہرِ لوچا پوُرن میریا ॥
ਹਰਿ ਲੋਚਾ ਪੂਰਨ ਮੇਰੀਆ ॥
دیہُ درسُ سُکھداتِیا میَے گل وِچ لیَہُ مِلائے جیئو ॥۱۵॥
ਦੇਹੁ ਦਰਸੁ ਸੁਖਦਾਤਿਆ ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥
تُدھُ جیوڈُ اورُ ن بھالیا ॥
ਤੁਧੁ ਜੇਵਡੁ ਅਵਰੁ ਨ ਭਾਲਿਆ ॥
توُں دیِپ لوئ پئِیالیا ॥
ਤੂੰ ਦੀਪ ਲੋਅ ਪਇਆਲਿਆ ॥
توُں تھانِ تھننترِ روِ رہیا نانک بھگتا سچُ ادھارُ جیئو ॥۱٦॥
ਤੂੰ ਥਾਨਿ ਥਨ ਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥
ہئو گوسائی دا پہِلوانڑا ॥
ਹਉ ਗੋਸਾਈ ਦਾ ਪਹਿਲਵਾਨੜਾ ॥
میَے گُر مِل اُچ دُمالڑا ॥
ਮੈ ਗੁਰ ਮਿਲਿ ਉਚ ਦੁਮਾਲੜਾ ॥
سبھ ہوئی چھِنّجھ اِکٹھیا دزُ بیَٹھا ویکھیَے آپِ جیئو ॥۱۷॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥
وات وجنِ ٹنّمک بھیریا ॥
ਵਾਤ ਵਜਨਿ ਟੰਮਕ ਭੇਰੀਆ ॥

مل لتھے لیندے پھیریا =

ਮਲ ਲਥੇ ਲੈਦੇ ਫੇਰੀਆ ॥

نِہتے پنّج جُیان میَے گُر تھاپی دِتی کنڈِ جیئو = ۸۱=

ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥

سبھ اِکٹھے ہوئے آئیا =

ਸਭ ਇਕਠੇ ਹੋਇ ਆਇਆ ॥

گھر جاسن واٹ وٹائیا =

ਘਰਿ ਜਾਸਨਿ ਵਾਟ ਵਟਾਇਆ ॥

گُرمُکھ لاہا لیَے گئے منمُکھ چلے مؤلُ گوائے جیئو = ۹۱=

ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥

تؤُ ورنا چِہنا باہرا =

ਤੂੰ ਵਰਨਾ ਚਿਹਨਾ ਬਾਹਰਾ ॥

ہر دِسہہ ہاجرُ جاہرا =

ਹਰਿ ਦਿਸਹਿ ਹਾਜਰੁ ਜਾਹਰਾ ॥

سُن سُن تُجھیَے دِھیائدے تیرے بھگت رتے گُنتاسُ جیئو = ۰۲=

ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥

میَے جُگ جُگ دئے سیوڑی =

ਮੈ ਜੁਗਿ ਜੁਗਿ ਦਯੈ ਸੇਵੜੀ ॥

گُر کٹی مِہڈی جیوڑی =

ਗੁਰਿ ਕਟੀ ਮਿਹਡੀ ਜੇਵੜੀ ॥

ہئو باہُڑ چھِنجھ ن نچئوُ نانک ائُسرُ لدھا بھال جیئو = ۱۲= ۲= ۹۲=

ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

اِکّ اونکار ستگُر پرسادِ =

ੴ ਸਤਿਗੁਰ ਪ੍ਰਸਾਦਿ ॥

سِریراگُ مہلا ۱ پہرے گھرُ ۱ =

ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥

پہِلیَے پہرۓ ریَن کیَے ونجاریا مِترا ہکم پئیا گربھاس =

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥

اُردھ تپُ انّتر کرے ونجاریا مِترا کھسم سیتی ارداس =

ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥

کھسم سیتی ارداِس وکھانٔیَے اُردھ دِھیانِ لِو لاگا ॥
ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥
نا مرجادُ آئِیا کلِ بھیِترِ باہُڑِ جاسی ناگا ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥
جیَسی کلم وُڑی ہیَے مستکِ تیَسی جیِئڑے پاسِ ॥
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥
کہُ نانک پرانٔی پہِلیَے پہرےَ ہُکمِ پئِیا گربھاسِ ॥۱॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥

## (Page 75) پنّنا ۷۵

دوُجیَے پہرےَ ریَنِ کیَے ونجارِیا مِترا وِسرِ گئِیا دِھیانُ ॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥
ہتھو ہتھِ نچائیِئیَے ونجارِیا مِترا جِئُو جسُدا گھرِ کانُ ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥
ہتھو ہتھِ نچائیِئیَے پرانٔی مات کہیَے سُتُ میرا ॥
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥
چیتِ اچیت موُڑ من میرے انّتِ نہی کچھُ تیرا ॥
ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥
جِنِ رچِ رچِیا تِسہِ ن جانٔیَے من بھیِترِ دھرِ گِیانُ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥
کہُ نانک پرانٔی دوُجیَے پہرےَ وِسرِ گئِیا دِھیانُ ॥۲॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥
تیِجیَے پہرےَ ریَنِ کیَے ونجارِیا مِترا دھن جوبن سِئُو چِتُ ॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥
ہرِ کا نامُ ن چیتہی ونجارِیا مِترا بدھا چھُٹہِ جِتُ ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥
ہرِ کا نامُ ن چیتیَے پرانٔی بِکلُ بھئِیا سنّگِ مائِیا ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥
دھن سِئُو رتا جوبنِ متا اہِلا جنمُ گوائِیا ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥

دھرم سیتی واپارُ ن کیِتو کرمُ ن کیِتو مِتُ ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥
کہُ نانک تیِجیَے پہرےَ پرانی دھن جوبن سِئو چِتُ ॥۳॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥
چئُتھیَے پہرےَ ریَنِ کیَے ونجارِیا مِترا لاوی آئِیا کھیتُ ॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥
جا جمِ پکڑِ چلائِیا ونجارِیا مِترا کِسیَے ن مِلِیا بھیتُ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥
بھیتُ چیتُ ہرِ کِسیَے ن مِلِئو جا جمِ پکڑِ چلائِیا ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥
جھوُٹھا رُدنُ ہوئِیا دُوآلیَے کِھن مہِ بھئِیا پرائِیا ॥
ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ ॥
سائی وستُ پراپت ہوئی جِسُ سِئو لائِیا ہیتُ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥
کہُ نانک پرانی چئُتھیَے پہرےَ لاوی لُنِیا کھیتُ ॥۴॥۱॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥
سِریراگُ مہلا ۱ ॥
ਸਿਰੀਰਾਗੁ ਮਹਲਾ ੧ ॥
پہِلیَے پہرےَ ریَنِ کیَے ونجارِیا مِترا بالک بُدھِ اچیتُ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥
کھیِرُ پیِئیَے کھیلائیِئیَے ونجارِیا مِترا مات پِتا سُت ہیتُ ॥
ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥
مات پِتا سُت نیہُ گھنیرا مائِیا موہُ سبائی ॥
ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥
سنّجوگی آئِیا کِرتُ کمائِیا کرنی کار کرائی ॥
ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥
رام نام بِنُ مُکتِ ن ہوئی بُوڈی دوُجیَے ہیتِ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥
کہُ نانک پرانی پہِلیَے پہرےَ چھوُٹہِگا ہرِ چیتِ ॥۱॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥੧॥

دوُجیَے پہرےٗ ریَݨِ کیَے ونجارِیا مِترا بھرِ جوٗبنِ میَے مت ॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥
اہِنِس کامِ وِیاپِیا ونجارِیا مِترا انّدھُلے نامُ ن چِت ॥
ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥
رام نامُ گھٹ انّترِ ناہی ہوٗرِ جاݨیَے رس کس میِٹھے ॥
ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥
گِیانُ دِھیانُ گُݨ سنّجمُ ناہی جنمِ مرہُگے جھوُٹھے ॥
ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥
تیِرتھ ورت سُچِ سنّجمُ ناہی کرمُ دھرمُ نہی پوُجا ॥
ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥
نانک بھاِئے بھگتِ نِستارا دُبِدھا وِیاپیَے دوُجا ॥۲॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥੨॥
تیِجیَے پہرےٗ ریَݨِ کیَے ونجارِیا مِترا سرِ ہنّس اُلتھڑے آئِے ॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥
جوٗبنُ گھٹیَے جروُیا جِݨیَے ونجارِیا مِترا آو گھٹیَے دِنُ جائِے ॥
ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ॥



انّت کالِ پچھُتاسی انّدھُلے جا جمِ پکڑِ چلائِیا ॥
ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥
سبھُ کِچھُ اپُنا کرِ کرِ راکھِیا کھِن مہِ بھئِیا پرائِیا ॥
ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥
بُدھِ وِسرجی گئی سِیاݨپ کرِ اوگُݨ پچھُتائِے ॥
ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥
کہُ نانک پرانݨی تیِجیَے پہرےٗ پربھُ چیتہُ لِو لائِے ॥۳॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥੩॥
چئُتھیَے پہرےٗ ریَݨِ کیَے ونجارِیا مِترا بِردھِ بھئِیا تنُ کھیِݨُ ॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥
اکھی انّدھُ ن دیِسئی ونجارِیا مِترا کنّنی سُݨیَے ن ویَݨ ॥
ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥

اکھی انّدھُ جیِبھ رسُ ناہی رہے پراکئو تانا ॥
ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥
گُن انّترِ ناہی کِئو سُکھُ پاوۓ منمُکھ آون جانا ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥
کھڑُ پکی کُڑِ بھجےَ بِنسےَ آئے چلےَ کِیا مانُ ॥
ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥
کہُ نانک پرانی چئُتھےَ پہرۓ گُرمُکھ سبدُ پچھانُ ॥۴॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥੪॥
اوڑکُ آئِیا تِن ساہِیا ونجارِیا مِترا جرُ جروانا کنّن ॥
ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥
اِک رتی گُن ن سمانِیا ونجارِیا مِترا اوگُن کھڑسن بنّن ॥
ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ॥
گُن سنّجِم جاوۓ چوٹ ن کھاوۓ نا تِسُ جنّمنُ مرنا ॥
ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥
کالُ جالُ جمُ جوہِ ن ساکےَ بھائے بھگتِ بھےَ ترنا ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥
پت سیتی جاوۓ سہج سماوۓ سگلے دوُکھ مِٹاوۓ ॥
ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥
کہُ نانک پرانی گُرمُکھ چھوُٹےَ ساچے تے پت پاوۓ ॥۵॥۲॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥੫॥੨॥
سِریراگُ مہلا ۴ ॥
ਸਿਰੀਰਾਗੁ ਮਹਲਾ ੪ ॥
پہِلےَ پہرۓ ریَن کےَ ونجارِیا مِترا ہر پائِیا اُدر منّجھارِ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥
ہر دِھیاوۓ ہر اُچرۓ ونجارِیا مِترا ہر ہر نامُ سمارِ ॥
ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥
ہر ہر نامُ جپے آرادھے وِچ اگنی ہر جپ جیِوِیا ॥
ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥
باہر جنمُ بھئِیا مُکھ لاگا سرسے پِتا مات تھیِوِیا ॥
ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥

جِس کی وستُ تِسُ چیتہُ پرانْی کرِ ہِردےَ گُرمُکھ بیچارِ ॥
ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥
کہُ نانک پرانْی پہِلیَے پہرےَ ہرِ جپیِئیَے کِرپا دھارِ ॥۱॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥
دوُجیَے پہرےَ ریَنْ کیَے ونْجارِیا مِترا منُ لاگا دوُجیَے بھائے ॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ ॥
میرا میرا کرِ پالیِئیَے ونْجارِیا مِترا لے مات پِتا گلِ لائے ॥
ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥
لاوےَ مات پِتا سدا گل سیتی منِ جانْیَے کھٹِ کھوائے ॥
ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥
جو دیوےَ تِسیَے ن جانْیَے موُڑا دِتے نو لپٹائے ॥
ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥
کوئی گُرمُکھ ہوۄےَ سُ کرےَ ویِچارُ ہرِ دھِیاوےَ منِ لِو لائے ॥
ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥
کہُ نانک دوُجیَے پہرےَ پرانْی تِسُ کالُ ن کبہوُں کھائے ॥۲॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥੨॥
تیِجیَے پہرےَ ریَنْ کیَے ونْجارِیا مِترا منُ لگا آلِ جنّجالِ ॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ ॥
دھنُ چِتوےَ دھنُ سنّچوےَ ونْجارِیا مِترا ہرِ ناما ہرِ ن سمالِ ॥
ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ ॥
ہرِ ناما ہرِ ہرِ کدے ن سمالیَے جِ ہوۄےَ انّتِ سکھائی ॥
ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥



اِہُ دھنُ سنّپیَے مائِیا جھوُٹھی انّتِ چھوڈِ چلِیا پچھُتائی ॥
ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ ॥
جِس نو کِرپا کرے گُرُ میلے سو ہرِ ہرِ نامُ سمالِ ॥
ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥
کہُ نانک تیِجیَے پہرےَ پرانْی سے جائے مِلے ہرِ نالِ ॥۳॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥੩॥

چئُتھیَے پہرےَ ریَنِ کیَے ونجاریا مِترا ہر چلن ویلا آدی ॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ ॥
کر سیوہُ پوُرا ستِگُرُوُ ونجاریا مِترا سبھ چلی ریَنِ وِہادی ॥
ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ ॥
ہر سیوہُ کِھنُ کِھنُ ڈِھل موُل ن کرہُ جِتُ استھِرُ جُگُ جُگُ ہوۄہُ ॥
ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥
ہر سیتی سد مانھُ رلیِیا جنم مرن دُکھ کھوۄہُ ॥
ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥
گُر ستِگُر سُیامی بھیدُ ن جانھُ جِتُ مِل ہر بھگت سُکھاںدی ॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥
کہُ نانک پرانی چئُتھیَے پہرےَ سپھلِئوُ ریَنِ بھگتا دی ॥۴॥۱॥۳॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓ ਰੈਣਿ ਭਗਤਾ ਦੀ ॥੪॥੧॥੩॥
سِریراگُ مہلا ۵ ॥
ਸਿਰੀਰਾਗੁ ਮਹਲਾ ੫ ॥
پہِلیَے پہرےَ ریَنِ کیَے ونجاریا مِترا دھر پائِتا اُدرےَ ماہِ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥
دسی ماسی مانسُ کیِیا ونجاریا مِترا کر مُہلت کرم کماہِ ॥
ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥
مُہلت کر دِینی کرم کمانھے جیَسا لِکھتُ دھُر پائِیا ॥
ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥
مات پِتا بھائی سُت بنِتا تِن بھیِتر پربھوُ سنّجوئِیا ॥
ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥
کرم سُکرم کرائے آپے اِسُ جنّتیَے وِس کِچھُ ناہِ ॥
ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥
کہُ نانک پرانی پہِلیَے پہرےَ دھر پائِتا اُدرےَ ماہِ ॥۱॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥
دوُجیَے پہرےَ ریَنِ کیَے ونجاریا مِترا بھر جُیانی لہری دیئے ॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥
بُرا بھلا ن پچھانئی ونجاریا مِترا منُ متا اہنّمیئے ॥
ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥

بُرا بھلا ن پچھانَیِے پرانْی آگیَے پنّتھُ کرارا ॥
ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥
پۄُرا سِتگُرُ کبہُوں ن سیوِیا سِرِ ٹھاڈھے جم جنّدارا ॥
ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥
دھرم رائِ جب پکرسِ بورے تب کِیا جبابُ کریئِ ॥
ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥
کہُ نانک دُوجیَے پہرےَ پرانْی بھرِ جوبنُ لہری دیئِ ॥۲॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥
تیِجیَے پہرےَ ریَنِ کیَے ونْجارِیا مِترا بِکھُ سنّچیَے انّدھُ اگِیانُ ॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥
پُتْرِ کلتْرِ موہِ لپٹِیا ونْجارِیا مِترا انّترِ لہرِ لوبھانُ ॥
ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥
انّترِ لہرِ لوبھانُ پرانی سو پربھُ چِتِ ن آوےَ ॥
ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥
سادھسنّگتِ سِئو سنّگُ ن کیِیا بہُ جونی دُکھُ پاوےَ ॥
ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥
سِرجنہارُ وِسارِیا سُیامی اِک نِمکھ ن لگو دھِیانُ ॥
ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥
کہُ نانک پرانْی تیِجیَے پہرےَ بِکھُ سنّچے انّدھُ اگِیانُ ॥۳॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥੩॥
چئُتھیَے پہرےَ ریَنِ کیَے ونْجارِیا مِترا دِنُ نیڑےَ آئِیا سوئِ ॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ ॥
گُرمُکھِ نامُ سمالِ توُں ونْجارِیا مِترا تیرا درگہ بیلی ہوئِ ॥
ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ ॥
گُرمُکھِ نامُ سمالِ پرانْی انّتے ہوئِ سکھائی ॥
ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥



اِہُ موہُ مائِیا تیرےَ سنّگِ ن چالیَے جھوُٹھی پریِتِ لگائی ॥
ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥

سگلی رَیَنِ گُدری اںدھیاری سیوِ ستِگُرُ چانݨُ ہوئِ ॥
ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥
کہُ نانک پرانݨی چئُتھَیَے پہرَے دِنُ نیڑَے آئِیا سوئِ ॥۴॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥੪॥
لِکھِیا آئِیا گوِںد کا ونْجارِیا مِترا اُٹھِ چلے کماݨا ساتھِ ॥
ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ ਕਮਾਣਾ ਸਾਥਿ ॥
اِک رتی بِلم ن دیونی ونْجارِیا مِترا اونی تکڑے پائے ہاتھ ॥
ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ ॥
لِکھِیا آئِیا پکڑِ چلائِیا منمُکھ سدا دُہیلے ॥
ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥
جِنی پوُرا ستِگُرُ سیوِیا سے درگہ سدا سُہیلے ॥
ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥
کرم دھرتی سریرُ جُگ اںترِ جو بوۄَے سو کھاتِ ॥
ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥
کہُ نانک بھگت سوہہِ دروارے منمُکھ سدا بھواتِ ॥۵॥۱॥۴॥
ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥
سِریراگُ مہلا ۴ گھرُ ۲ چھںت
ਸਿਰੀਰਾਗੁ ਮਹਲਾ ੪ ਘਰੁ ੨ ਛੰਤ
اِکّ اوئنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مُںدھ اِیانݨی پیئیئڑَے کِئُ کرِ ہرِ درسنُ پِکھَیَے ॥
ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ ॥
ہرِ ہرِ اپنی کِرپا کرے گُرمُکھِ ساہُرڑَے کںم سِکھَیَے ॥
ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥
ساہُرڑَے کںم سِکھَیَے گُرمُکھِ ہرِ ہرِ سدا دِھیائے ॥
ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥
سہیِیا وِچِ پھِرَے سُہیلی ہرِ درگہ باہ لُڈائے ॥
ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥
لیکھا دھرم رائے کی باکی جپِ ہرِ ہرِ نامُ کِرکھَیَے ॥
ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥

مُنّدھ اِیانی پیئیڑےَ گُرمُکھ ہر درسنُ دِکھےَ = ا=
ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥੧॥
وِیاہُ ہویا میرے بابُلا گُرمُکھے ہر پائِیا =
ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥
اِگیانُ انّدھیرا کٹِیا گُر گِیانُ پرچنّڈُ بلائِیا =
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥
بلِیا گُر گِیانُ انّدھیرا بِنسِیا ہر رتنُ پدارتھُ لادھا =
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥
ہئُمےَ روگُ گئِیا دُکھُ لاتھا آپُ آپےَ گُرمت کھادھا =
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥
اکال مُورت ورُ پائِیا اِبناسی ناکدے مرےَ ن جائِیا =
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥
وِیاہُ ہویا میرے بابولا گُرمُکھے ہر پائِیا = ۲=
ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥
ہر ستِ ستے میرے بابُلا ہر جن مِل جنّو سُہنّدی =
ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਵ ਸੁਹੰਦੀ ॥
پیوکڑےَ ہر جپِ سُہیلی وِچ ساہُرڑےَ کھری سوہنّدی =
ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥
ساہُرڑےَ وِچ کھری سوہنّدی جِن پیوکڑےَ نامُ سمالِیا =
ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥
سبھُ سپھلِئو جنمُ تِنا دا گُرمُکھ جِنا منُ جِن پاسا ڈھالِیا =
ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥
ہر سنّت جنا مِل کارجُ سوہِیا ورُ پائِیا پُرکھُ اننّدی =
ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨ ਦੀ ॥
ہر ستِ ستِ میرے بابولا ہر جن مِل جنّو سُوہنّدی = ۳=
ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਵ ਸੋੁਹੰਦੀ ॥੩॥
ہر پربھُ میرے بابُلا ہر دیوہُ دانُ میےَ داجو =
ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥

ہر کپڑو ہر سوبھا دیوہُ جِتُ سورےَ میرا کاجو ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥
ہر ہر بھگتی کاجُ سُہیلا گُر ستِگُر دانُ دِوائِیا ॥
ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥
کھنّڈِ وربھنّڈِ ہر سوبھا ہوئی اِہُ دانُ ن رلےَ رلائِیا ॥
ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥
ہورِ منمکھ داجُ جِ رکھِ دِکھالہِ سُ کوُڑُ اہنّکارُ کچُ پاجو ॥
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥
ہر پربھ میرے بابُلا ہر دیوہُ دانُ مےَ داجو ॥۴॥
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥
ہر رام رام میرے بابولا پِر مِلِ دھن ویل ودھنّدی ॥
ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥
ہر جُگہ جُگو جُگ جُگہ جُگو سد پیِڑی گُروُ چلنّدی ॥
ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲ ਦੀ ॥
جُگِ جُگِ پیِڑی چلےَ ستِگُر کی جِنی گُرمُکھِ نامُ دھِیائِیا ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥
ہر پُرکھُ ن کب ہی بِنسےَ جاوےَ نِت دیوےَ چڑےَ سوائِیا ॥
ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥
نانک سنّت سنّت ہر ایکو جپِ ہر ہر نامُ سوہنّدی ॥
ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥
ہر رام رام میرے بابُلا پِر مِلِ دھن ویل ودھنّدی ॥۵॥۱॥
ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥੫॥੧॥
سِریراگُ مہلا ۵ چھنّت
ਸਿਰੀਰਾਗੁ ਮਹਲਾ ੫ ਛੰਤ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
من پیارِیا جیِئو مِترا گوبِنّد نامُ سمالے ॥
ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥

مَن پِیارِیا جی مِترا ہَر نِبہیَے تیرےَ نالے ॥
ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥
سنّگ سہائی ہَر نامُ دِھیائی بِرتھا کوئے ن جائے ॥
ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ ॥
مَن چِنّدے سیئی پھل پاوہِ چرن کمل چِتُ لائے ॥
ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥
جَلِ تھلِ پۄُرِ رہِیا بنواری گھٹِ گھٹِ ندرِ نِہالے ॥
ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ ॥
نانکُ سِکھ دیئے مَن پرِیتم سادھسنّگ بھرمُ جالے ॥۱॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ ॥੧॥
مَن پِیارِیا جی مِترا ہَر بِنُ جھوُٹھُ پسارے ॥
ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥
مَن پِیارِیا جیئو مِترا بِکھُ ساگرُ سنّسارے ॥
ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥
چرن کمل کرِ بۄہِتھُ کرتے سہسا دوُکھُ ن بِیاپیَے ॥
ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥
گُرُ پوُرا بھیٹیَے وڈبھاگی آٹھ پہر پربھُ جاپیَے ॥
ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥
آدِ جُگادی سیوک سُیامی بھگتا نامُ ادھارے ॥
ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥
نانکُ سِکھ دیئے مَن پرِیتم بِنُ ہَر جھوُٹھ پسارے ॥۲॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥੨॥
مَن پِیارِیا جیئو مِترا ہَر لدے کھیپ سولی ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥
مَن پِیارِیا جیئو مِترا ہَر درُ نِہچلُ ملی ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥
ہَر درُ سیوے الکھ ابھیوے نِہچلُ آسنُ پائِیا ॥
ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥
تہ جنم ن مرنُ ن آون جانا سنّسا دوُکھُ مِٹائِیا ॥
ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥

چِتر گُپت کا کاگدُ پھارِیا جمدُوُتا کچھوُ ن چلی =
ਚਿਤ੍ਰ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ ॥
نانکُ سِکھ دیئے من پ٘ریتم ہر لدے کھیپ سولی = ۳=
ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ ॥੩॥
من پِیارِیا جیِئو مِترا کر سنّتا سنّگ نِواسو =
ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥
من پِیارِیا جیِئو مِترا ہر نامُ جپت پرگاسو =
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ ॥
سِمر سُیامی سُکھہ گامی اِچھ سگلی پُنّنِیا =
ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ ॥

## پنّنا ۸۰ (Page 80)

پُربے کمائے س٘ریرنّگ پائے ہر مِلے چِری وِچھُنّنِیا =
ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥
انّتر باہر سربت روِیا من اُپجِیا بِسُیاسو =
ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥
نانکُ سِکھ دیئے من پ٘ریتم کر سنّتا سنّگ نِواسو = ۴=
ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥੪॥
من پِیارِیا جیِئو مِترا ہر پ٘ریم بھگت منُ لیِنا =
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥
من پِیارِیا جیِئو مِترا ہر جل مِل جیِوے میِنا =
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥
ہر پی آگھانے انّم٘رت بانے س٘رب سُکھا من وُٹھے =
ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥
س٘ریدھر پائے منّگل گائے اِچھ پُنّنی ستِگُر تُٹھے =
ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ ॥
لڑ لیِنے لائے نئو نِدھ پائے نائو سربسُ ٹھاکُر دیِنا =
ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥
نانک سِکھ سنّت سمجھائی ہر پ٘ریم بھگت منُ لیِنا = ۵= ۱= ۲=
ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥

سِرِیراگ کے چھنّت مہلا ۵
ਸਿਰੀਰਾਗ ਕੇ ਛੰਤ ਮਹਲਾ ੫
اِکّ اوئنکار سَتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ڈکھݨا ॥
ਡਖਣਾ ॥
ہٹھ مجھاہوُ ما پِری پسے کِئو دیِدار ॥
ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥
سنّت سرݨائی لبھݨے نانک پران ادھار ॥۱॥
ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥੧॥
چھنّتُ ॥
ਛੰਤੁ ॥
چرن کمل سِئو پریِت ریِت سنّتن مَن آوئے جیِئو ॥
ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥
دُتیِیا بھائو بِپریِت انیِت داسا نہ بھاوئے جیِئو ॥
ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥
داسا نہ بھاوئے بِنُ درساوئے اِک کھِنُ دھیِرجُ کِئو کرئے ॥
ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ ॥
نام بِہوُنا تنُ منُ ہیِنا جل بِنُ مچھُلی جِئو مرئے ॥
ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥
مِلُ میرے پیارے پران ادھارے گُݨ سادھسنّگِ مِلِ گاوئے ॥
ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ ॥
نانک کے سُیامی دھارِ انُگرہُ مَن تَن انّک سماوئے ॥۱॥
ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥੧॥
ڈکھݨا ॥
ਡਖਣਾ ॥
سوہنّدڑو ہبھ ٹھائے کوئے ن دِسیَے ڈوُجڑو ॥
ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥
کھُلڑے کپاٹ نانک سَتِگُر بھیٹتے ॥۱॥
ਖੁਲ੍ਹੜੇ ਕਪਾਟ ਨਾਨਕ ਸਤਿਗੁਰ ਭੇਟਤੇ ॥੧॥

چھنّتُ ۔

ਛੰਤੁ ॥

تیرے بچن انوُپ اپار سنّتن آدھار بانی بیچاریئیے جیئو ۔

ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥

سِمرت ساس گِراس پوُرن بِسُیاس کِئو منہُ بِساریئیے جیئو ۔

ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥

کِئو منہُ بیساریئیے نِمکھ نہی ٹاریئیے گُنونّت پ٘ران ہمارے ۔

ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥

من بانّچھت پھل دیت ہےَ سُیامی جیئ کی بِرتھا سارے ۔

ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥

اناتھ کے ناتھے س٘رب کےَ ساتھے جپِ جوُئیَے جنمُ ن ہاریئیے ۔

ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥

نانک کی بیننّتی پ٘ربھ پہِ کِرپا کرِ بھوجلُ تاریئیے ۔۔2۔۔

ਨਾਨਕ ਕੀ ਬੇਨ ਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥

ڈکھنا ۔

ਡਖਣਾ ॥

دھوُڑی مجنُ سادھ کھے سائی تھیئے کِرپال ۔

ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥

لدھے ہبھے تھوکڑے نانک ہرِ دھنُ مال ۔۔1۔۔

ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥

چھنّتُ ۔

ਛੰਤੁ ॥

سُنّدر سُیامی دھام بھگتہ بِس٘رام آسا لگِ جیوتے جیئو ۔

ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥

منِ تنے گلتان سِمرت پ٘ربھ نام ہرِ انّم٘رتُ پیوتے جیئو ۔

ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥



انّم٘رتُ ہرِ پیوتے سدا تھِرُ تھیوتے بِکھیَے بنُ پھیِکا جانِیا ۔

ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ ॥

بھئے کرپال گوپال پربھ میرے سادھسنّگت ندھ مانیا ॥
ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧਸੰਗਤਿ ਨਿਧਿ ਮਾਨਿਆ ॥
سربسو سوُکھ آننّد گھن پیارے ہر رتنُ من انّتر سیوتے ॥
ਸਰਬਸੋ ਸੂਖ ਆਨ ਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥
اکُ تلُ نہی وسرے پران آدھارا جپ جپ نانک جیوتے ॥۳॥
ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥੩॥
ڈکھنا ॥
ਡਖਣਾ ॥
جو تئو کینے آپنے تنا کوُں ملئوہ ॥
ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥
آپے ہی آپ موہئوہُ جسُ نانک آپ سنئوہ ॥۱॥
ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥੧॥
چھنّتُ ॥
ਛੰਤੁ ॥
پریم ٹھگئُری پائے ریجھائے گوبنّد منُ موہیا جیئو ॥
ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥
سنّتن کَے پرساد اگادھ کنّٹھے لگ سوہیا جیئو ॥
ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥
ہر کنّٹھ لگ سوہیا دوکھ سبھ جوہیا بھگت لکھئن کر وس بھئے ॥
ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖ ਣ ਕਰਿ ਵਸਿ ਭਏ ॥
من سرب سکھ وُٹھے گوود تُٹھے جنم مرنا سبھ مٹ گئے ॥
ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥
سکھی منّگلو گائیا اچھ پُجائیا بہڑُن مائیا ہوہیا ॥
ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥
کرُ گہِ لینے نانک پربھ پیارے سنّسارُ ساگرُ نہی پوہیا ॥۴॥
ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥੪॥
ڈکھنا ॥
ਡਖਣਾ ॥
سائی نامُ اموُلُ کیم ن کوئی جانڈو ॥
ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥

جنا بھاگ متھاہِ سے نانک ہر رنگُ مانْدو = ا=

ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥੧॥

چھنّتُ =

ਛੰਤੁ ॥

کہتے پوِتر سُنتے سبھ دھنّ ُلکھتی کُلُ تاریا جیئو =

ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ ॥

جن کئو سادھوُ سنگُ نام ہر رنگُ تنی برہمُ بیچاریا جیئو =

ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ ॥

برہمُ بیچاریا جنمُ سواریا پوُرن کرپا پربھ کری =

ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ ॥

کرُ گہِ لینے ہر جسو دینے جوُن نا دھاوے نہ مری =

ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ ॥

ستگر دئیال کرپال بھیٹت ہرے کامُ کرودھُ لوبھُ ماریا =

ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥

کتھن ُن جائے اکتھُ سُیامی سدکیے جائے نانکُ واریا = ۵= ا= ۳=

ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥

سریراگُ مہلا ۴ ونجارا

ਸਿਰੀਰਾਗੁ ਮਹਲਾ ੪ ਵਣਜਾਰਾ

اِک اوئنکار ست نامُ گُر پرسادِ =

ੴ ਸਤਿ ਨਾਮੁ ਗੁਰ ਪ੍ਰਸਾਦਿ ॥

ہر ہر اُتمُ نامُ ہیَے جنِ سریا سبھُ کوئے جیئو =

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥

ہر جیئ سبھے پرتپالدا گھٹ گھٹ رمئیا سوئے =

ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥

سو ہر سدا دھیائییے تسُ بِنُ اورُ ن کوئے =

ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥

جو موہ مائیا چتُ لائدے سے چھوڑ چلے دُکھُ روئے =

ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥

جن نانک نامُ دھیائیا ہر انت سکھائی ہوئے = ا=

ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥

مَیَے ہرِ بِنُ اورُ ن کوئے ॥
ਮੈ ਹਰਿ ਬਿਨੁ ਅਵਰੁ ਨ ਕੋਇ ॥
ہرِ گُر سرنائی پائیئیَے ونجارِیا مِترا وڈبھاگِ پراپتِ ہوئے ॥۱॥ رہائو ॥
ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ ਵਡਭਾਗਿ ਪਰਾਪਤਿ ਹੋਇ ॥੧॥ ਰਹਾਉ ॥

## پنّنا ۲۸ (Page 82)

سنّت جنا وِنُ بھائیِیا ہرِ کِنیَے ن پائِیا نائو ॥
ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥
وِچِ ہئُمیَے کرم کماودے جِئو ویسُیا پُتُ نِنائو ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥
پِتا جاتِ تا ہوئیئیَے گُرُ تُٹھا کرے پسائو ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥
وڈبھاگی گُرُ پائِیا ہرِ اہِنِس لگا بھائو ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥
جن نانکِ برہمُ پچھانِیا ہرِ کیِرتِ کرم کمائو ॥۲॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥
مِن ہرِ ہرِ لگا چائو ॥
ਮਨਿ ਹਰਿ ਹਰਿ ਲਗਾ ਚਾਉ ॥
گُرِ پوُرے نامُ دِرڑائِیا ہرِ مِلِیا ہرِ پربھ نائو ॥۱॥ رہائو ॥
ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ ਰਹਾਉ ॥
جب لگُ جوبنِ ساسُ ہیَے تب لگُ نامُ دِھیائے ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
چلدِیا نالِ ہرِ چلسی ہرِ انّتے لئے چھڈائے ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥
ہئو بلِہاری تِن کئو جِن ہرِ مِن وُٹھا آئے ॥
ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥
جِنی ہرِ ہرِ نامُ ن چیتِئو سے انّتِ گئے پچھُتائے ॥
ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥
دھُرِ مستکِ ہرِ پربھِ لِکھِیا جن نانک نامُ دِھیائے ॥۳॥
ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥

مَن ہَر ہَر پْریت لگائے ॥
ਮਨ ਹਰਿ ਹਰਿ ਪ੍ਰੀਤਿ ਲਗਾਇ ॥
وڈبھاگی گُرُ پائِیا گُر سبدی پار لگھائے ॥۱॥ رہائو ॥
ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ ਰਹਾਉ ॥
ہَر آپے آپُ اُپائِندا ہَر آپے دیوئ لیئے ॥
ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥
ہَر آپے بھرم بھُلائِندا ہَر آپے ہی مت دیئے ॥
ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥
گُرمُکھا مَن پرگاسُ ہَیَے سے وِرلے کیئی کیئے ॥
ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥
ہئو بلِہاری تِن کئو جِن ہَر پائِیا گُرمتے ॥
ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥
جن نانک کملُ پرگاسیا مَن ہَر ہَر وُٹھڑا ہے ॥۴॥
ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥
مَن ہَر ہَر جپنُ کرے ॥
ਮਨਿ ਹਰਿ ਹਰਿ ਜਪਨੁ ਕਰੇ ॥
ہَر گُر سرنائی بھج پئو جِنّدُو سبھ کِلوِکھ دُکھ پرہرے ॥۱॥ رہائو ॥
ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ ਰਹਾਉ ॥
گھٹ گھٹ رمئِیا مَن وسَیے کِئو پائِیئیَے کِتُ بھت ॥
ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥
گُرُ پوُرا ستِگُرُ بھیٹِیئیَے ہَر آئے وسَیے مَن چِت ॥
ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥
مَیے دھر نامُ ادھارُ ہَیَے ہَر نامَیے تے گت مت ॥
ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥
مَیے ہَر ہَر نامُ وِساہُ ہَیَے ہَر نامے ہی جت پت ॥
ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ ॥
جن نانک نامُ دھیائِیا رنّگ رتڑا ہَر رنّگ رت ॥۵॥
ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥
ہَر دھیاوہُ ہَر پربھُ ست ॥
ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥

گر بچنی ہر پربھُ جاݨیا سبھ ہر پربھُ تے اُتپت ॥۱॥ رہائو ॥
ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥
جن کئو پوُرب لِکھیا سے آئے مِلے گر پاس ॥
ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
سیوک بھائے ونجاریا مِترا گرُ ہر ہر نامُ پرگاس ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥
دھنُ دھنُ ونجُ واپاریا جن وکھرُ لدئڑا ہر راس ॥
ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥
گرمکھا در مکھ اُجلے سے آئے مِلے ہر پاس ॥
ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥
جن نانک گرُ تِن پائیا جنا آپ تٹھا گݨتاس ॥۶॥
ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥
ہر دھیاوہُ ساس گراس ॥
ਹਰਿ ਧਿਆਵਹੁ ਸਾਸਿ ਗਿਰਾਸਿ ॥
من پریت لگی تنا گرمکھا ہر نامُ جنا رہراس ॥۱॥ رہائو ॥۱॥
ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥੧॥

## (Page 83) پنّا ۳۸

اِکّ اوئنکار ستگر پرساد ॥
ੴ ਸਤਿਗੁਰ ਪ੍ਰਸਾਦਿ ॥
سریراگ کی وار مہلا ۴ سلوکا نال ॥
ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥
سلوک م : ۳ ॥
ਸਲੋਕ ਮ ੩ ॥
راگا وچ سریراگُ ہیَے جے سچ دھرے پیارُ ॥
ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥
سدا ہر سچُ من وسیَے نہچل مت اپارُ ॥
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥
رتنُ امولکُ پائیا گر کا سبدُ بیچارُ ॥
ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥

جِہوا سچی منُ سچا سچا سریر اکارُ =

ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥

نانک سچَیِ ستِگُرِ سیوِئیَے سدا سچُ واپارُ =١=

ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥੧॥

م : ٣ =

ਮ ੩ ॥

ہورُ بِرہا سبھ دھاتُ ہیَے جب لگُ ساہِب پرِیتِ ن ہوئِے =

ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥

اِہُ منُ مائِیا موہِیا ویکھنھُ سُننھُ ن ہوئِے =

ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥

سہ دیکھے بِنُ پرِیتِ ن اوُپجیَے اںدھا کِیا کرئِے =

ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥

نانک جِنِ اکھی لیِتیِیا سوئی سچا دیئِے =٢=

ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥੨॥

پئُڑی =

ਪਉੜੀ ॥

ہرِ اِکو کرتا اِکُ اِکو دیِبانھُ ہرِ =

ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥

ہرِ اِکسیَے دا ہیَے امرُ اِکو ہرِ چِتِ دھرِ =

ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥

ہرِ تِسُ بِنُ کوئی ناہِ ڈرُ بھرمُ بھئُ دوُرِ کرِ =

ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥

ہرِ تِسیَے نو سالاہِ جِ تُدھُ رکھیَے باہرِ گھرِ =

ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥

ہرِ جِس نو ہوئِے دئِیالُ سو ہرِ جپِ بھئُ بِکھمُ ترِ =١=

ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥

سلوک م : ١ =

ਸਲੋਕ ਮ ੧ ॥

داتی ساہِب سںدیِیا کِیا چلیَے تِسُ نالِ =

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥

اِک جاگَندے نا لہنّن اِکنا سُتیا دیئے اُٹھالِ =۱=
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥
م : ۱ =
ਮ ੧ ॥
سِدکُ سبوُری سادِکا سبرُ توسا ملائِکاں =
ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥
دیِدارُ پوُرے پائِسا تھائو ناہی کھائِکا =۲=
ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥੨॥
پئُڑی =
ਪਉੜੀ ॥
سبھ آپے تُدھُ اُپائے کیَے آپِ کارےَ لائی =
ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥
توُں آپے ویکھِ وِگسدا آپݨی وڈِیائی =
ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥
ہرِ تُدھہُ باہرِ کِچھُ ناہی توُں سچا سائی =
ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥
توُں آپے آپِ ورتدا سبھنی ہی تھائی =
ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥
ہرِ تِسَے دِھیاوہُ سنّت جنہُ جو لئے چھڈائی =۲=
ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥੨॥
سلوک م : ۱ =
ਸਲੋਕ ਮ ੧ ॥
پھکڑ جاتی پھکڑُ نائو =
ਫਕੜ ਜਾਤੀ ਫਕੜੁ ਨਾਉ ॥
سبھنا جیِیا اِکا چھائو =
ਸਭਨਾ ਜੀਆ ਇਕਾ ਛਾਉ ॥
آپہُ جے کو بھلا کہائے =
ਆਪਹੁ ਜੇ ਕੋ ਭਲਾ ਕਹਾਏ ॥
نانک تا پرُ جاپَے جا پت لیکھَے پائے =۱=
ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥

م : ۲ ॥
ਮ ੨ ॥
جسُ پیارے سئو نیہُ تسُ آگیَے مر چلیئیَے ॥
ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
دھرگُ جیونُ سنّسار تا کیَے پاچھیَے جیونا ॥۲॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥
پئُڑی ॥
ਪਉੜੀ ॥
تُدھُ آپے دھرتی ساجیئیَے چنّدُ سوُرجُ دُئے دیوے ॥
ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥
دس چار ہٹ تُدھُ ساجیا واپارُ کریوے ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥
اِکنا نو ہر لابھُ دیئے جو گُرمُکھ تھیوے ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥
تن جمکالُ ن وِیاپئی جن سچُ انّمرتُ پیوے ॥
ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥
اوئے آپ چھٹے پروار سئو تن پچھیَے سبھُ جگتُ چھٹیوے ॥۳॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥
سلوک م : ۱ ॥
ਸਲੋਕ ਮ ੧ ॥
کُدرت کر کیَے وسیا سوئے ॥
ਕੁਦਰਤਿ ਕਰਿ ਕੈ ਵਸਿਆ ਸੋਇ ॥

**(Page 84)** پنّنا ۸۴

وکھتُ ویچارے سُ بنّدا ہوئے ॥
ਵਖਤੁ ਵੀਚਾਰੇ ਸੁ ਬੰਦਾ ਹੋਇ ॥
کُدرت ہیَے کیمت نہی پائے ॥
ਕੁਦਰਤਿ ਹੈ ਕੀਮਤਿ ਨਹੀ ਪਾਇ ॥
جا کیمت پائے ت کہی ن جائے ॥
ਜਾ ਕੀਮਤਿ ਪਾਇ ਤ ਕਹੀ ਨ ਜਾਇ ॥

سرَے سرِیئت کرہ بیچارُ ॥
ਸਰੈ ਸਰੀਅਤਿ ਕਰਹਿ ਬੀਚਾਰੁ ॥
بِنُ بُوجھے کیَسے پاوہ پارُ ॥
ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥
سِدکُ کرِ سِجدا منُ کرِ مکھسُودُ ॥
ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥
جِہ دھِرِ دیکھا تِہ دھِرِ مئُجُودُ ॥۱॥
ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥
م : ۳ ॥
ਮ ੩ ॥
گُر سبھا ایو ن پائیِئیَے نا نیڑئے نا دوُرِ ॥
ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥
نانک ستِگُرُ تاں مِلیَے جا منُ رہیَے ہدوُرِ ॥۲॥
ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥
پئُڑی ॥
ਪਉੜੀ ॥
سپت دیِپ سپت ساگرا نو کھنّڈ چارِ وید دس اسٹ پُرانا ॥
ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥
ہرِ سبھنا وِچِ توُں ورتدا ہرِ سبھنا بھانا ॥
ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥
سبھِ تُجھیَے دھِیاوہ جیِئ جنّت ہرِ سارگ پانا ॥
ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥
جو گُرمُکھ ہرِ آرادھدے تِن ہئُ کُربانا ॥
ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥
توُں آپے آپِ ورتدا کرِ چوج وِڈانا ॥۴॥
ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥
سلوک م : ۳ ॥
ਸਲੋਕ ਮ ੩ ॥
کلئُ مساجنی کِیا سدائیِئیَے ہِردئے ہی لِکھِ لیہُ ॥
ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥

سدا ساہِب کیَے رنّگ رہیَے کبہوُں ن توُٹِس نیہُ ॥
ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥
کلئُو مساجنی جائِسی لِکھیا بھی نالے جائے ॥
ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥
نانک سہ پ٘ریِت ن جائِسی جو دھُرِ چھوڈی سچیَے پائے ॥۱॥
ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥੧॥
م : ۳ ॥
ਮ  ੩ ॥
ندری آودا نالِ ن چلئی ویکھہُ کو وِئُپائے ॥
ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥
ستِگُرِ سچُ دِ٘رڑائِیا سچِ رہہُ لِو لائے ॥
ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥
نانک سبدی سچُ ہیَے کرمی پلیَے پائے ॥۲॥
ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥
پئُڑی ॥
ਪਉੜੀ ॥
ہرِ اںّدرِ باہرِ اِکُ توُں توُں جانْہِ بھیتُ ॥
ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥
جو کیِچیَے سو ہرِ جانْدا میرے من ہرِ چیتُ ॥
ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥
سو ڈریَے جِ پاپ کماودا دھرمی وِگسیتُ ॥
ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥
توُں سچا آپِ نِیائُو سچُ تا ڈریِئیَے کیتُ ॥
ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥
جِنا نانک سچُ پچھانْیا سے سچِ رلیتُ ॥۵॥
ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥
سلوک م : ۳ ॥
ਸਲੋਕ ਮ  ੩ ॥
کلم جلئُو سنُ مسوانْیِئیَے کاگدُ بھی جلِ جائُو ॥
ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ ॥

لِکھن والا جلِ بلئو جِن لِکھیا دوُجا بھائو ॥
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥
نانک پوُرب لِکھیا کماونا اورُ ن کرنا جائے ॥۱॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੧॥
م : ۳ ॥
ਮ ੩ ॥
ہورُ کوُڑُ پڑنا کوُڑُ بولنا مائِیا نالِ پیارُ ॥
ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥
نانک وِنُ ناوےَ کو تھرُ نہی پڑ پڑ ہوئے کھُیارُ ॥۲॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥
پئُڑی ॥
ਪਉੜੀ ॥
ہر کی وڈِیائی وڈی ہےَ ہر کیرتنُ ہر کا ॥
ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥
ہر کی وڈِیائی وڈی ہےَ جا نِیائو ہےَ دھرم کا ॥
ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥
ہر کی وڈِیائی وڈی ہےَ جا پھلُ ہےَ جیئ کا ॥
ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥
ہر کی وڈِیائی وڈی ہےَ جان ن سُنئی کہیا چگل کا ॥
ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥
ہر کی وڈِیائی وڈی ہےَ اپُچھیا دانُ دیوکا ॥۶॥
ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥੬॥
سلوک م : ۳ ॥
ਸਲੋਕ ਮ ੩ ॥
ہئو ہئو کرتی سبھ مُئی سنّپئو کِسےَ ن نالِ ॥
ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ॥
دوُجےَ بھائے دکھُ پائِیا سبھ جوہی جمکالِ ॥
ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥

نانک گُرمُکھ اُبرے ساچا نامُ سمالِ ۔۔۱۔۔

ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥੧॥

م : ۱ ۔۔

ਮ ੧ ॥

گل-ی اسی چنّگیِیا آچاری بُرییاہ ۔۔

ਗਲ਼ੀ ਅਸੀ ਚੰਗੀਆ ਆਚਾਰੀ ਬੁਰੀਆਹ ॥

منہُ کُسُدھا کالِییا باہرِ چِٹوِییاہ ۔۔

ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥

رِیِسا کرِہ تِناڑییا جو سیوہِ درُ کھڑییاہ ۔۔

ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥

نالِ کھسمَے رتیِیا مانھِہ سُکھ رلِییاہ ۔۔

ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥

ہودَے تانِ نِتانھِییا رہہِ نِمانھِییاہ ۔۔

ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥

نانک جنمُ سکارتھا جے تِن کَے سنّگِ مِلاہ ۔۔۲۔۔

ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥

پئُڑی ۔۔

ਪਉੜੀ ॥

توُں آپے جلُ مِینا ہَے آپے آپے ہی آپِ جالُ ۔۔

ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ ॥

توُں آپے جالُ وتائِدا آپے وِچ سیبالُ ۔۔

ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥

توُں آپے کملُ اَلِپتُ ہَے سَے ہتھا وِچ گُلالُ ۔۔

ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ ॥

توُں آپے مُکت کرائِدا اِک نِمکھ گھڑی کرِ کھِیالُ ۔۔

ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥

ہرِ تُدھہُ باہرِ کِچھُ نہی گُر سبدی ویکھ نِہالُ ۔۔۷۔۔

ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥੭॥

سلوک م : ۳ =
ਸਲੋਕ ਮ ੩ ॥
ہکمُ ن جانیَے بہُتا رووے =
ਹੁਕਮੁ ਨ ਜਾਣੈ ਬਹੁਤਾ ਰੋਵੈ ॥
اندر دھوکھا نید ن سووے =
ਅੰਦਰਿ ਧੋਖਾ ਨੀਦ ਨ ਸੋਵੈ ॥
جے دھن کھسمیَے چلیَے رجائی =
ਜੇ ਧਨ ਖਸਮੈ ਚਲੈ ਰਜਾਈ ॥
در گھر سوبھا مہل بُلائی =
ਦਰਿ ਘਰਿ ਸੋਭਾ ਮਹਲਿ ਬੁਲਾਈ ॥
نانک کرمی اِہ مت پائی =
ਨਾਨਕ ਕਰਮੀ ਇਹ ਮਤਿ ਪਾਈ ॥
گر پرسادی سچ سمائی =۱=
ਗੁਰ ਪਰਸਾਦੀ ਸਚਿ ਸਮਾਈ ॥੧॥
م : ۳ =
ਮ ੩ ॥
منمکھ نام وِہُونیا رنگُ کسُنّبھا دیکھ ن بھلُ =
ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥
اِس کا رنگُ دِن تھوڑیا چھوچھا اِس دا ملُ =
ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥
دوُجیَے لگے پچ مُئے موُرکھ انّدھ گوار =
ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥
بِسٹا انّدر کیٹ سے پئے پچہ وارو وار =
ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥
نانک نام رتے سے رنّگلے گر کیَے سہج سُبھائے =
ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥
بھگتی رنگُ ن اُترے سہجے رہیَے سمائے =۲=
ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥੨॥
پئُڑی =
ਪਉੜੀ ॥

سِسٹ اُپائی سبھ تُدھُ آپے رِجکُ سنّباہِیا ॥
ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥
اِک ولُ چھلُ کرِ کیَے کھاودے مُہہُ کُوڑُ کُستُ تِنی ڈھاہِیا ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥
تُدھُ آپے بھاوۓ سو کرہِ تُدھُ اوتیَے کنّمِ اوئِ لائِیا ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ ॥
اِکنا سچُ بُجھائِئونُ تِنا اتُٹ بھنڈّار دیوائِیا ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥
ہرِ چیتِ کھاہِ تِنا سپھلُ ہیَے اچیتا ہتھ تڈائِیا ॥ ۸ ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥੮॥
سلوک م : ۳ ॥
ਸਲੋਕ ਮ ੩ ॥
پڑ پڑ پنڈّت بید وکھانہِ مائِیا موہ سُائے ॥
ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥
دُوجیَے بھائے ہرِ نامُ وِسارِیا من مُورکھ مِلیَے سجائے ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥
جِنِ جیئو پِنڈُ دِتا تِسُ کبہُوں ن چیتیَے جو دیندا رِجکُ سنّباہِ ॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ ॥
جم کا پھاہا گلہُ ن کٹِیئیَے پھِرِ پھِرِ آوۓ جائے ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ ॥
منمُکھِ کِچھُو ن سُوجھیَے اندّھُلے پُورب لِکھِیا کمائے ॥
ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ ॥
پُورۓ بھاگِ ستِگُرُ مِلیَے سُکھداتا نامُ وسیَے منِ آئے ॥
ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ ॥
سُکھُ مانہِ سُکھُ پیَننا سُکھے سُکھِ وِہائے ॥
ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥
نانک سو نائو منہُ ن وِسارِیئیَے جِتُ درِ سچیَے سوبھا پائے ॥ ۱ ॥
ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥੧॥
م : ۳ ॥
ਮ ੩ ॥

سِتگُرُ سیوِ سُکھُ پائِیا سچُ نامُ گُنتاسُ ॥
ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥



گُرمتی آپُ پچھانِیا رام نام پرگاسُ ॥
ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥
سچو سچُ کماوݨا وڈِیائی وڈے پاسِ ॥
ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥
جیِئو پِنّڈُ سبھُ تِس کا سِپھتِ کرے ارداسِ ॥
ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥
سچیَے سبدِ سالاہنا سُکھے سُکھِ نِواسُ ॥
ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥
جپُ تپُ سنّجمُ منیَے ماہِ بِنُ ناوےَ دھِرگُ جیِواسُ ॥
ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥
گُرمتی نائو پائیِئیَے منمُکھ موہِ وِناسُ ॥
ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥
جِئو بھاوےَ تِئو راکھُ توُں نانکُ تیرا داسُ ॥ ٢॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥੨॥
پئُڑی ॥
ਪਉੜੀ ॥
سبھُ کو تیرا توُں سبھسُ دا توُں سبھنا راسِ ॥
ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥
سبھِ تُدھیَے پاسہُ منّگدے نِت کرِ ارداسِ ॥
ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥
جِسُ توُں دیہِ تِسُ سبھُ کِچھُ مِلیَے اِکنا دوُرِ ہیَے پاسِ ॥
ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥
تُدھُ باجھہُ تھائو کو ناہی جِسُ پاسہُ منّگیِئیَے منِ ویکھہُ کو نِرجاسِ ॥
ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥
سبھِ تُدھیَے نو سالاہدے درِ گُرمُکھا نو پرگاسِ ॥ ٩॥
ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥੯॥

سلؤک م : ۳ ॥
ਸਲੋਕ ਮ ੩ ॥
پنّڈِتُ پڑِ پڑِ اُچا کۄُکدا مائِیا مۄہِ پیارُ ॥
ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥
انّترِ برہمُ ن چینئی منِ مۄُرکھُ گاوارُ ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥
دۄُجیَے بھائے جگتُ پربۄدھدا نا بۄُجھیَے بیِچارُ ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥
بِرتھا جنمُ گوائِیا مرِ جنّمیَے وارۄ وار ॥۱॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥
م : ۳ ॥
ਮ ੩ ॥
جِنی ستِگُرُ سیوِیا تِنی نائُ پائِیا بۄُجھہُ کرِ بیِچارُ ॥
ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥
سدا سانّتِ سُکھُ منِ وسیَے چۄُکیَے کۄُک پُکار ॥
ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥
آپیَے نۄ آپُ کھائے منُ نِرملُ ہۄوَے گُر سبدی ویِچارُ ॥
ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥
نانک سبدِ رتے سے مُکتُ ہیَے ہرِ جیِئُ ہیتِ پیارُ ॥۲॥
ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥੨॥
پئُڑی ॥
ਪਉੜੀ ॥
ہرِ کی سیوا سپھل ہیَے گُرمُکھِ پاوَے تھائے ॥
ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥
جِسُ ہرِ بھاوَے تِسُ گُرُ مِلیَے سۄ ہرِ نامُ دھِیائے ॥
ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥
گُر سبدی ہرِ پائیِئیَے ہرِ پارِ لگھائے ॥
ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥
منہٹھِ کِنیَے ن پائِئۄ پُچھہُ ویدا جائے ॥
ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥

نانک ہر کی سیوا سو کرے ,جس ُ لئے ہر لائے ॥۱۰॥
ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥੧੦॥
سلوک م : ۳ ॥
ਸਲੋਕ ਮ ੩ ॥
نانک سو سوُرا وریام ُ ,جن وچہ ُ دُسٹ ُ اہنکرن ُ ماریا ॥
ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥
گرمکھ نام ُ سالاہ جنم ُ سواریا ॥
ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥
آپ ہویا سدا مکت ُ سبھ ُ کل ُ ,نستاریا ॥
ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ॥
سوہن سچ دُیار نام ُ پیاریا ॥
ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥
منمکھ مرہ اہنکار مرن ُ وگاڑیا ॥
ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ ॥
سبھو ورتیے ہکم ُ ,کیا کرہ وچاریا ॥
ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥
آپہ ُ دوُجیے لگ کھسم ُ وساریا ॥
ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥
نانک بن ُ ناوے سبھ ُ دکھ ُ سکھ ُ وساریا ॥۱॥
ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥੧॥
م : ۳ ॥
ਮ ੩ ॥
گر پوُرے ہر نام ُ دڑائیا ,تن وچہ ُ بھرم ُ چکائیا ॥
ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥
رام نام ُ ہر کیرت گائی کر چانن ُ مگ ُ دکھائیا ॥
ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥
ہئمیے مار ایک ,لو لاگی انتر نام ُ وسائیا ॥
ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥

گُرمتی جمُ جوہِ ن ساکیَے ساچیَے نامِ سمائِیا ॥

ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥

سبھُ آپے آپِ ورتیَے کرتا جو بھاوےَ سو نائے لائِیا ॥

ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥

جن نانکُ نامُ لئے تا جیوےَ بِنُ ناوےَ کِھنُ مرِ جائِیا ॥۲॥

ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥

پئُڑی ॥

ਪਉੜੀ ॥

جو مِلیا ہرِ دیِبانٖ سِئُ سو سبھنی دیِبانٖی مِلیا ॥

ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥

جِتھیَے اوہُ جائے تِتھیَے اوہُ سُرکھرۄُ اُس کیَے مُہِ ڈِٹھیَے سبھ پاپی تریا ॥

ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥

اوسُ انّترِ نامُ نِدھانُ ہیَے نامو پرورِیا ॥

ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥

نائُ پۄُجیِئیَے نائُ منّنیِئیَے نائے کِلوِکھ سبھ ہِریا ॥

ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥

جِنی نامُ دِھیائِیا اِک منِ اِک چِتِ سے استھِرُ جگِ رہِیا ॥۱۱॥

ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥੧੧॥

سلوک م : ۳ ॥

ਸਲੋਕ ਮ ੩ ॥

آتما دیئُ پۄُجیِئیَے گُر کیَے سہجِ سُبھائے ॥

ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥

آتمے نو آتمے دی پرتیِتِ ہوئے تا گھر ہی پرچا پائے ॥

ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥

آتما اڈولُ ن ڈولئی گُر کیَے بھائے سُبھائے ॥

ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥

گُر وِنُ سہجُ ن آوئی لوبھُ میَلُ ن وِچہُ جائے ॥

ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥

کِھن ُپل ُہر نام ُمن وسیَے سبھ اٹھسٹھ تیرتھ نائے ॥
ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ ॥
سچے میَل ُن لگئی مل ُلاگیَے دوُجیَے بھائے ॥
ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥
دھوتی موُلِ ن اُترئے جے اٹھسٹھ تیرتھ نائے ॥
ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥
منمکھ کرم کرے اہنکاری سبھ ُدکھو دکھ ُکمائے ॥
ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ ॥
نانک میَلا اوُجل ُتا تھیئیَے جا ستگر ماہِ سمائے ॥ا॥
ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ ॥੧॥
م : ۳ ॥
ਮ ੩ ॥
منمکھ ُلوک ُسمجھائییَے کدہ ُسمجھایا جائے ॥
ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥
منمکھ ُرلایا نا رلیَے پئییَے کِرت پھرائے ॥
ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ ॥
لِو دھات ُدئے راہ ہیَے ہکمی کار کمائے ॥
ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥
گرمکھ آپنا من ُماریا سبد کسوٹی لائے ॥
ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥
من ہی نالِ جھگڑا من ہی نالِ ستھ من ہی منّجھ سمائے ॥
ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ ॥
من ُجو اِچھے سو لہیَے سچیَے سبد سُبھائے ॥
ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥
انّمرت نام ُسد بھُنّچییَے گرمکھ کار کمائے ॥
ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥
وِن ُمنیَے ِج ہوری نالِ لُجھنا جاسی جنم ُگوائے ॥
ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ ॥
منمکھی منہٹھ ہاریا کوُڑ ُکُست ُکمائے ॥
ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥

گُر پرسادی منُ جِنٖیَے ہر سیتی لِو لائے ॥
ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥
نانک گُرمُکھ سچُ کماوئے منمُکھ آوئے جائے ॥۲॥
ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥੨॥
پئُڑی ॥
ਪਉੜੀ ॥
ہر کے سنّت سُنہُ جن بھائی ہر ستِگُر کی اِک ساکھی ॥
ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥
جِسُ دھُر بھاگُ ہوٗوئے مُکھ مستِک تِن جن لیَے ہِردئے راکھی ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥
ہر انّمرت کتھا سریسٹ اوُتم گُر بچنی سہجے چاکھی ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
تہ بھئِیا پرگاسُ مِٹِیا انّدھیارا جِئو سوُرج ریَن کِراکھی ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
اِدِسٹُ اگوچرُ الکھُ نِرنّجنُ سو دیکھِیا گُرمُکھ آکھی ॥۱۲॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨॥
سلوٗکُ م : ۳ ॥
ਸਲੋਕੁ ਮ ੩ ॥

## (Page 88) ۸۸ پنّنا

ستِگُرُ سیوے آپنا سو سِرُ لیکھیَے لائے ॥
ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥
وِچہُ آپُ گوائے کیَے رہن سچ لِو لائے ॥
ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥
ستِگُرُ جِنی ن سیوِئو تِنا بِرتھا جنمُ گوائے ॥
ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥
نانک جو تِسُ بھاوئے سو کرے کہنا کِچھوُ ن جائے ॥۱॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥੧॥
م : ۳ ॥
ਮ ੩ ॥

منُ ویکاری ویڑیا ویکارا کرم کمائے =
ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥
دؤُجیَے بھائے اِگیانی پؤُجدے درگہ مِلیَے سجائے =
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥
آتم دیئو پؤُجیِئیَے بِنُ ستِگُر بؤُجھ ن پائے =
ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥
جپُ تپُ سںّجمُ بھاݨا ستِگُرؤُ کا کرمی پلیَے پائے =
ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
نانک سیوا سُرِت کماوݨی جو ہرِ بھاوےَ سو تھائے پائے =۲=
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥
پئُڑی =
ਪਉੜੀ ॥
ہرِ ہرِ نامُ جپہُ من میرے جِتُ سدا سُکھُ ہووےَ دِنُ راتی =
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥
ہرِ ہرِ نامُ جپہُ من میرے جِتُ سِمرت سبھِ کِلوِکھ پاپ لہاتی =
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥
ہرِ ہرِ نامُ جپہُ من میرے جِتُ دالدُ دُکھ بھُکھ سبھ لہِ جاتی =
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥
ہرِ ہرِ نامُ جپہُ من میرے مُکھِ گُرمُکھِ پ٘ریِت لگاتی =
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥
جِتُ مُکھِ بھاگُ لِکھِیا دھُرِ ساچیَے ہرِ تِتُ مُکھِ نامُ جپاتی =٣١=
ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥
سلؤک م : ٣ =
ਸਲੋਕ ਮ ੩ ॥
ستِگُرُ جِنی ن سیوِئو سبدِ ن کیِتو ویِچارُ =
ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥
انّترِ گِیانُ ن آئِئو مِرتکُ ہیَے سںّسارِ =
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ ॥
لکھ چئُراسیِہ پھیرُ پئِیا مرِ جنّمیَے ہوئے کھُیارُ =
ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ ॥

سِتگُر کی سیوا سو کرے جِس نو آپ کرائے سوئے ॥
ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ ॥
سِتگُر وِچ نامُ نِدھانُ ہَیَے کرِم پراپِت ہوئے ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥
سچ رتے گُر سبد سِئو تِن سچی سدا لِو ہوئے ॥
ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ ॥
نانک جِس نو میلے ن وِچھُڑئے سہج سماوئے سوئے ॥ ا ॥
ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ ਸਮਾਵੈ ਸੋਇ ॥੧॥
م : ۳ ॥
ਮ ੩ ॥
سو بھگئُتی جو بھگونّتیَے جانْیَے ॥
ਸੋ ਭਗਉਤੀ ਜੋੁ ਭਗਵੰਤੈ ਜਾਣੈ ॥
گُر پرسادی آپُ پچھانْیَے ॥
ਗੁਰ ਪਰਸਾਦੀ ਆਪੁ ਪਛਾਣੈ ॥
دھاوتُ راکھیَے اِکتُ گھرِ آنْیَے ॥
ਧਾਵਤੁ ਰਾਖੈ ਇਕਤੁ ਘਰਿ ਆਣੈ ॥
جِیوتُ مرئے ہرِ نامُ وکھانْیَے ॥
ਜੀਵਤੁ ਮਰੈ ਹਰਿ ਨਾਮੁ ਵਖਾਣੈ ॥
ایَسا بھگئُتی اُتمُ ہوئے ॥
ਐਸਾ ਭਗਉਤੀ ਉਤਮੁ ਹੋਇ ॥
نانک سچ سماوئے سوئے ॥ ۲ ॥
ਨਾਨਕ ਸਚਿ ਸਮਾਵੈ ਸੋਇ ॥੨॥
م : ۳ ॥
ਮ ੩ ॥
انّترِ کپٹُ بھگئُتی کہائے ॥
ਅੰਤਰਿ ਕਪਟੁ ਭਗਉਤੀ ਕਹਾਏ ॥
پاکھنّڈِ پار برہمُ کدے ن پائے ॥
ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥
پر نِنّدا کرے انّترِ ملُ لائے ॥
ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥

باہر ملُ دھوِوَے من کی جوُٹھ ن جائے ॥
ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥
ستسنّگت ِسئو بادُ رچائے ॥
ਸਤਸੰਗਤਿ ਸਿਉ ਬਾਦੁ ਰਚਾਏ ॥
انِدنُ دکھیِیا دوُجیَے بھائے رچائے ॥
ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥
ہر نامُ ن چیتیَے بہُ کرم کمائے ॥
ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥
پوُرب ِلکھیا سُ میٹنا ن جائے ॥
ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥
نانک ِبنُ ستِگُر سیوے مۄکھُ ن پائے ॥ ۳॥
ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥
پئُڑی ॥
ਪਉੜੀ ॥
ستِگُرُ ِجنی ِدھیائِیا سے کڑِ ن سواہی ॥
ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥
ستِگُرُ ِجنی ِدھیائِیا سے ِترپت اگھاہی ॥
ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥
ستِگُرُ ِجنی ِدھیائِیا ِتن جم ڈرُ ناہی ॥
ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥

**(Page 89) پنّنا ۹۸**

ِجن کئُ ہۄیا ِکرپالُ ہر سے ستِگُر پیَری پاہی ॥
ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥
ِتن ایَتھیَ اوتھیَے مُکھ اُجلے ہر درگہ پیَدھے جاہی ॥ ۱۴॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥੧੪॥
سلۄک م : ۲ ॥
ਸਲੋਕ ਮ ੨ ॥
جۄ ِسرُ سائیِ نا نِوےَ سۄ ِسرُ دیِجیَے ڈار ِ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥

نانک جِسُ پِنّجر مہِ بِرہا نہی سو پِنّجرُ لَیَے جارِ =۱=
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥

م : ۵ =
ਮ ੫ ॥

مُنّڈھہُ بھُلی نانکا پھِرِ پھِرِ جنمِ مُئیِیاسُ =
ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥

کستوُری کیَے بھولڑَے گنّدے ڈُنّمِ پئیِیاسُ =۲=
ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥

پئُڑی =
ਪਉੜੀ ॥

سو ایَسا ہرِ نامُ دھِیائیِئیَے مَن میرے جو سبھنا اُپرِ ہُکمُ چلائے =
ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥

سو ایَسا ہرِ نامُ جپیِئیَے مَن میرے جو انّتی ائُسرِ لئے چھڈائے =
ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ ॥

سو ایَسا ہرِ نامُ جپیِئیَے مَن میرے جُ مَن کی ترِسنا سبھ بھُکھ گوائے =
ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥

سو گُرمُکھِ نامُ جپِیا وڈبھاگی تِن نِنّدک دُسٹ سبھِ پیَری پائے =
ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥

نانک نامُ ارادھِ سبھنا تے وڈا سبھِ ناوَے اگیَے آنِ نِوائے =۱۵=
ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥

سلوک م : ۳ =
ਸਲੋਕ ਮ ੩ ॥

ویس کرے کُروُپِ کُلکھنھی مَنِ کھوٹیَے کوُڑِیارِ =
ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥

پِر کیَے بھانھیَے نا چلیَے ہُکمُ کرے گاوارِ =
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥

گُر کیَے بھانھیَے جو چلیَے سبھِ دُکھ نِوارنھہارِ =
ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥

لِکھِیا میٹِ ن سکیِئیَے جو دھُرِ لِکھِیا کرتارِ =
ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥

مَنُ تَنُ سئُپے کنّت کئُو سبدے دھرے پِیارُ ॥
ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥
بِنُ ناوَے کِنَیے ن پائِیا دیکھہُ رِدَے بیِچارِ ॥
ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥
نانک سا سُیالِئو سُلکھنھی جِ راوی سِرجنہارِ ॥۱॥
ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥੧॥
م : ۳ ॥
ਮ: ੩ ॥
مائِیا موہُ گُبارُ ہَیے تِس دا ن دِسَیے اُروارُ ن پارُ ॥
ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥
منمُکھ اگِیانی مہا دُکھُ پائِدے ڈُبے ہرِ نامُ وِسارِ ॥
ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥
بھلکے اُٹھِ بہُ کرم کماوہِ دوُجَیے بھائے پِیارُ ॥
ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ ॥
ستِگُرُ سیوہِ آپنھا بھئُجلُ اُترے پارِ ॥
ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ ॥
نانک گُرمُکھِ سچِ سماوہِ سچُ نامُ اُر دھارِ ॥۲॥
ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ ॥੨॥
پئُڑی ॥
ਪਉੜੀ ॥
ہرِ جلِ تھلِ مہیِئلِ بھرپوُرِ دوُجا ناہِ کوئے ॥
ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥
ہرِ آپِ بہِ کرے نِیائُ کوُڑِیار سبھ مارِ کڈھوئے ॥
ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥
سچِیارا دیئے وڈِیائی ہرِ دھرم نِیائُ کیِئوئے ॥
ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥
سبھ ہرِ کی کرہُ اُستتِ جِنِ گریِب اناتھ راکھِ لیِئوئے ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥
جَیکارُ کیِئو دھرمیِیا کا پاپی کئُو ڈنّڈُ دیِئوئے ॥۱۶॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥੧੬॥

سلوک م : ۳ =

ਸਲੋਕ ਮ ੩ ॥

منمکھ میَلی کامݨی کُلکھݨی کُنار =

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥

پِرُ چھوڑِیا گھر آپݨا پر پُرکھیَے نال پیارُ =

ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥

ترِسنا کدے ن چُکئی جلدی کرے پُوکار =

ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥

نانک بِنُ ناوَے کُرُوُپ کُسوہݨی پرہر چھوڈی بھتار = ۱=

ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥

## پنّنا ۹۰ (Page 90)

م : ۳ =

ਮ ੩ ॥

سبد رتی سوہاگݨی ستگُر کیَے بھائے پیار =

ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥

سدا راوے پِرُ آپݨا سچیَے پریم پیار =

ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥

ات سُیالئو سُندری سوبھاونتی نار =

ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥

نانک نام سوہاگݨی میلی میلݨہار = ۲=

ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥੨॥

پئُڑی =

ਪਉੜੀ ॥

ہر تیری سبھ کرہ اُستت جِن پھاتھے کاڈھیا =

ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ ॥

ہر تُدھنو کرہ سبھ نمسکارُ جِن پاپیَے تے راکھیا =

ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥

ہر نِمانیا تُوں مانُ ہر ڈاڈھی ہُوں تُوں ڈاڈھیا =

ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ ॥

ہرِ اہنّکارِیِا مارِ نِوائے منمُکھ مُوڑ سادھِیا =

ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥

ہرِ بھگتا دیئے وڈِیائی گرِیب اناتھِیا = ۱۷=

ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥੧੭॥

سلوک م : ۳ =

ਸਲੋਕ ਮ ੩ ॥

ستِگُر کیَے بھانیَے جو چلیَے تِسُ وڈِیائی وڈی ہوئے =

ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥

ہرِ کا نامُ اُتمُ منِ وسیَے میٹِ ن سکیَے کوئے =

ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥

کِرپا کرے جِسُ آپنی تِسُ کرمِ پراپت ہوئے =

ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥

نانک کارنُ کرتے وسِ ہیَے گُرمُکھ بُوجھیَے کوئے = ۱=

ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥੧॥

م : ۳ =

ਮ ੩ ॥

نانک ہرِ نامُ جِنی آرادھِیا اندِنُ ہرِ لِو تار =

ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥

مائِیا بنّدی کھسم کی تِن اگیَے کماوئے کار =

ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ ॥

پُورئے پُورا کرِ چھوڑِیا ہُکمِ سوارنہار =

ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥

گُر پرسادی جِنِ بُجھیا تِنِ پائِیا موکھ دُیارُ =

ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥

منمُکھ ہُکمُ ن جاننی تِن مارے جم جنّدارُ =

ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥

گُرمُکھ جِنی ارادھِیا تِنی ترِیا بھئُجلُ سنّسارُ =

ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥

سبھ اؤگُن گُنی مِٹائِیا گُرُ آپے بکھسنہارُ = ۲=

ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥੨॥

پئُڑی ॥
ਪਉੜੀ ॥
ہر کی بھگتا پرتیت ہر سبھ کِچھُ جاݨدا ॥
ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ ॥
ہر جیوڈُ ناہی کوئی جاݨُ ہر دھرمُ بیچاردا ॥
ਹਰਿ ਜੇਵਡੁ ਨਾਹੀ ਕੋਈ ਜਾਣੁ ਹਰਿ ਧਰਮੁ ਬੀਚਾਰਦਾ ॥
کاڑا انّدیسا کِئو کیجیَے جا ناہی ادھرم ماردا ॥
ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥
سچا ساہبُ سچُ نِیائو پاپی نرُ ہاردا ॥
ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥
سالاہہُ بھگتہُ کر جوڑ ہر بھگت جن تاردا ॥۱۸॥
ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥੧੮॥
سلوک م : ۳ ॥
ਸਲੋਕ ਮ ੩ ॥
آپݨے پریتم مِل رہا انّتر رکھا اُر دھار ॥
ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥
سالاہی سو پربھ سدا سدا گر کیَے ہیت پیار ॥
ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ ॥
نانک جِسُ ندر کرے تِسُ میل لئے سائی سُہاگݨ نار ॥۱॥
ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥੧॥
م : ۳ ॥
ਮ ੩ ॥
گر سیوا تے ہر پائیئیَے جا کئو ندر کریئے ॥
ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥
مانس تے دیوتے بھئے دھِیائیا نامُ ہرے ॥
ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥
ہئُمیَے مار مِلائِئنُ گر کیَے سبد ترے ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ ॥
نانک سہج سمائِئنُ ہر آپݨی کِرپا کرے ॥۲॥
ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥੨॥

پئُڑی =

ਪਉੜੀ ॥

ہر آپݨی بھگِت کرائے وڈِیائی ویکھالِیئنُ =

ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ ॥

آپݨی آپِ کرے پرتِیت آپے سیو گھالِیئنُ =

ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥

## (Page 91) پنّنا ۱۹

ہر بھگتا نوٗ دیئے اننّدُ تِھرُ گھری بہالِئنُ =

ਹਰਿ ਭਗਤਾ ਨੋ ਦੇਇ ਅਨਦੁ ਥਿਰੁ ਘਰੀ ਬਹਾਲਿਅਨੁ ॥

پاپِیا نوٗ ن دیئی تِھرُ رہݨِ چُݨِ نرک گھوٗرِ چالِئنُ =

ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥

ہر بھگتا نوٗ دیئے پِیارُ کرِ انگُ نِستارِئنُ = ۹۱=

ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ ॥੧੯॥

سلوٗک م : ۱ =

ਸਲੋਕ ਮ ੧ ॥

کُبُدھ ڈوُمݨی کُدئِیا کسائِݨِ پر نِنّدا گھٹ چوُہڑی مُٹھی کرودھ چنّڈالِ =

ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥

کاری کڈھی کِیا تھِیئیَے جاں چارے بیَٹھِیا نالِ =

ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥

سچُ سنّجمُ کرݨی کاراں ناوݨُ نائوُ جپیہی =

ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥

نانک اگیَے اوُتم سیئی جِ پاپاں پنّدِ ن دیہی = ۱=

ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥

م : ۱ =

ਮ ੧ ॥

کِیا ہنّسُ کِیا بگُلا جا کئُ ندرِ کریئے =

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥

جو تِسُ بھاوۓ نانکا کاگہُ ہنّسُ کریئے = ۲=

ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥

پئُڑی ॥
ਪਉੜੀ ॥
کِیتا لوڑیِئیَے کنّمُ سُ ہرِ پہِ آکھیِئیَے ॥
ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
کارجُ دیئِ سوارِ ستِگُر سچُ ساکھیِئیَے ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥
سنّتا سنّگِ نِدھانُ انّم٘رتُ چاکھیِئیَے ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
بھےَ بھنّجن مِہروان داس کی راکھیِئیَے ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥
نانک ہرِ گُن گائِ الکھُ پ٘ربھُ لاکھیِئیَے ॥ ٢٠॥
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥
سلوک م : ٣ ॥
ਸਲੋਕ ਮ ੩ ॥
جیِئُ پِنّڈُ سبھُ تِس کا سبھسےَ دیئِ ادھارُ ॥
ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥
نانک گُرمُکھِ سیویِئیَے سدا سدا داتارُ ॥
ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥
ہئُ بلِہاری تِن کئُ جِنِ دھِیائِیا ہرِ نِرنّکارُ ॥
ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥
اۄنا کے مُکھ سد اُجلے اۄنا نۄ سبھُ جگتُ کرے نمسکارُ ॥ ١॥
ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥
م : ٣ ॥
ਮ ੩ ॥
ستِگُر مِلِئیَے اُلٹی بھئی نو نِدھِ کھرچِئُ کھائُ ॥
ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥
اٹھارہ سِدھی پِچھےَ لگیِیا پھِرنِ نِج گھرِ وسےَ نِج تھائے ॥
ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ ॥
انہد دھُنی سد وجدے اُنمنِ ہرِ لِو لائے ॥
ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥

نانک ہر بھگت ,تنا کیَے من وسیَے ,جن مستک ,لِکھیا دھُر پائے = ۲=

ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥

پئُڑی =

ਪਉੜੀ ॥

ہئو ڈھاڈھی ہر پربھ کھسم کا ہر کیَے در آئیا =

ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥

ہر اَندر سُنی پُوکار ڈھاڈھی مُکھ لائیا =

ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥

ہر پُچھیا ڈھاڈھی سد کیَے کِتُ ارتھ تُوں آئیا =

ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥

نت دیوہُ دانُ دئیال پربھ ہر نامُ دھیائیا =

ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥

ہر داتیَے ہر نامُ جپائیا نانکُ پیَنائیا = ۲۱= ۱= سُدھُ

ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥੨੧॥੧॥ ਸੁਧੁ

اِکّ اوَنکار ستگُر پرسادِ =

ੴ ਸਤਿਗੁਰ ਪ੍ਰਸਾਦਿ ॥

سریراگُ کبیر جیئو کا =

ਸਿਰੀਰਾਗੁ ਕਬੀਰ ਜੀਉ ਕਾ ॥

ایکُ سُیانُ کیَے گھر گاوݨا

ਏਕੁ ਸੁਆਨੁ ਕੈ ਘਰਿ ਗਾਵਣਾ

جننی جانت سُتُ بڈا ہوتُ ہیَے اِتنا کُ ن جانیَے ج دن دن اودھ گھٹتُ ہیَے =

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥

مور مور کر ادھک لاڈُ دھر پیکھت ہی جمرائو ہسیَے = ۱=

ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥

**پنّا ۲۹ (Page 92)**

ایَسا تیَں جگُ بھرم لائیا =

ਐਸਾ ਤੈਂ ਜਗੁ ਭਰਮਿ ਲਾਇਆ ॥

کیَسے بُوجھیَے جب موہیا ہیَے مائیا = ۱= رہائو =

ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥

کہت کبیر چھوڑ بِکھیا رس اِتُ سنّگت نِہچئو مرنا ॥
ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥
رمئِیا جپہُ پرانی انت جیِون بانی اِن بِدھ بھو ساگرُ ترنا ॥۲॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥੨॥
جاں تِسُ بھاوئے تا لاگیَے بھائو ॥
ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥
بھرمُ بھُلاوا وِچہُ جائے ॥
ਭਰਮੁ ਭੁਲਾਵਾ ਵਿਚਹੁ ਜਾਇ ॥
اُپجیَے سہجُ گِیان مت جاگیَے ॥
ਉਪਜੈ ਸਹਜੁ ਗਿਆਨ ਮਤਿ ਜਾਗੈ ॥
گر پرسادِ انّتر لِو لاگیَے ॥۳॥
ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥
اِتُ سنّگت ناہی مرنا ॥
ਇਤੁ ਸੰਗਤਿ ਨਾਹੀ ਮਰਣਾ ॥
ہکمُ پچھان تا کھسمیَے مِلنا ॥۱॥ رہائو دوُجا ॥
ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ ਰਹਾਉ ਦੂਜਾ ॥
سِریراگُ تِرلوچن کا ॥
ਸਿਰੀਰਾਗੁ ਤ੍ਰਿਲੋਚਨ ਕਾ ॥
مائِیا موہُ من آگلڑا پرانی جرا مرنُ بھئو وِسر گئِیا ॥
ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥
کُٹنّبُ دیکھ بِگسہِ کملا جِئو پر گھر جوہہِ کپٹ نرا ॥۱॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥੧॥
دوُڑا آئِئوہِ جمہِ تنا ॥
ਦੂੜਾ ਆਇਓਹਿ ਜਮਹਿ ਤਣਾ ॥
تِن آگلڑئے میَے رہنُ ن جائے ॥
ਤਿਨ ਆਗਲੜੈ ਮੈ ਰਹਣੁ ਨ ਜਾਇ ॥
کوئی کوئی ساجنُ آئے کہیَے ॥
ਕੋਈ ਕੋਈ ਸਾਜਣੁ ਆਇ ਕਹੈ ॥
مِلُ میرے بیِٹھُلا لیَے باہڑی ولائے ॥
ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥

مِلُ میرے رمئیِیا میَے لیہہ چھڈائے ॥ ۱॥ رہائو ॥
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ ਰਹਾਉ ॥
انِک انِک بھوگ راج بِسرے پرانٖی سنّسار ساگر پیَے امرُ بھئِیا ॥
ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥
مائِیا مؤُٹھا چیتِس ناہی جنمُ گوائِئو آلسِیا ॥ ۲॥
ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥੨॥
بِکھم گھور پنّتھِ چالنٖا پرانٖی رو سِس تہ ن پرویسں ॥
ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥
مائِیا موہُ تب بِسرِ گئِیا جاں تجیِئلے سنّسارں ॥ ۳॥
ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩॥
آجُ میرےَ منِ پرگٹُ بھئِیا ہیَے پیکھیِئلے دھرمرائو ॥
ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਉ ॥
تہ کر دل کرنِ مہابلی تِن آگلڑےَ میَے رہنُ ن جائے ॥ ۴॥
ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥
جے کو مؤُں اُپدیسُ کرتُ ہیَے تا ونِ ترِنِ رتڑا نارائِنٖا ॥
ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥
اَے جی توُں آپے سبھ کِچھُ جانٖدا بدتِ ترِلوچنُ رامئِیا ॥ ۵॥ ۲॥
ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥
سریِراگُ بھگت کبیِر جیِئو کا ॥
ਸ੍ਰੀਰਾਗੁ ਭਗਤ ਕਬੀਰ ਜੀਉ ਕਾ ॥
اچرج ایکُ سُنہُ رے پنّڈیِیا اب کِچھُ کہنُ ن جائی ॥
ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥
سُرِ نر گنٖ گنّدھرب جِنِ موہے ترِبھونٖ میکھُلی لائی ॥ ۱॥
ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥੧॥
راجا رام انہد کِنّگُری باجیَے ॥
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
جا کی دِسٹِ ناد لِو لاگیَے ॥ ۱॥ رہائو ॥
ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ ਰਹਾਉ ॥
بھاٹھی گگنُ سِنّڑیا ارُ چُنّڑیا کنک کلس اِکُ پائِیا ॥
ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥

ِتسُ مہِ دھار چُئِیَے اِت ِنرمل رس مہِ رسن چُیاِئیا ॥۲॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥
ایک جُ بات انُوپ بنی ہیَے پون ِپیالا ساِجیا ॥
ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥
تیِن بھون مہِ ایکو جوگی کہہُ کونُ ہیَے راجا ॥۳॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥
ایَسے ِگیان پرگٹِیا پُرکھوتم کہُ کبیِر رنگِ راتا ॥
ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥
اَئُر دُنی سبھ بھرِم بھُلانی منُ رام رساِئن ماتا ॥۴॥۳॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥੪॥੩॥

## (Page 93) پنّنا ۳۹

سرِیراگ بانٖی بھگت بیٖنی جیِئو کی ॥
ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ ॥
پہرِیا کیَے گھرِ گاوٖنا ॥
ਪਹਰਿਆ ਕੈ ਘਰਿ ਗਾਵਣਾ ॥
ِاکّ اوٴنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
رے نر گربھ کُنّڈل جب آچھت اُردھ ِدھیان ِلو لاگا ॥
ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥
ِمرتک ِپنّڈِ پد مد نا اہِنِس ایکُ اِگیان سُ ناگا ॥
ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ ॥
تے ِدن سنّملُ کسٹ مہا دُکھ اب ِچتُ اِدھک پساِریا ॥
ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ ॥
گربھ چھوڈِ ِمرت منّڈل آئِیا تئُو نرہرِ منہُ ِبساِریا ॥۱॥
ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥੧॥
ِپھرِ پچھُتاوِہگا مُوڑِیا تُوں کون کُمتِ بھرِم لاگا ॥
ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥
چیتِ رامُ ناہی جم پُرِ جاِہگا جنُ ِبچرَے انرادھا ॥۱॥ رہائُو ॥
ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥੧॥ ਰਹਾਉ ॥

بال بِنوٗد چِنّد رس لاگا کِھن کِھن موٗہ بیاپیَے =
ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥
رس مِس میدھ انّمرت بِکھ چاکھی تئو پنّچ پرگٹ سنّتاپیَے =
ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥
جپ تپ سنّجم چھوڑ سُکرت مت رام نام ن ارادھیا =
ਜਪੁ ਤਪੁ ਸੰਜਮੁ ਛੋਡਿ ਸੁਕਿ□ਤ ਮਤਿ ਰਾਮ ਨਾਮੁ ਨ ਅਰਾਧਿਆ ॥
اُچھلیا کام کال مت لاگی تئو آن سکت گل بانّدھیا = ٢=
ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥
ترُن تیج پر تری مُکھ جوہہ سر اپسر ن پچھانیا =
ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥
اُنمت کام مہا بِکھ بھوٗلیَے پاپ پُنّن ن پچھانیا =
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥
سُت سنّپت دیکھ اِہ من گربیا رام ردئے تے کھوئیا =
ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥
اور مرت مائیا من توٗلے تئو بھگ مُکھ جنم وِگوئیا = ٣=
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥
پُنّڈر کیس کُسم تے دھئُلے سپت پاتال کی بانی =
ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥
لوٗچن سرمہ بُدھ بل ناٹھی تا کام پوس مادھانی =
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥
تا تے بِکھیَے بھئی مت پاوس کائیا کمل کُملانا =
ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥
اوگت بان چھوڑ مرت منّڈل تئو پاچھیَے پچھُتانا = ٤=
ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥
نِکُٹی دیہ دیکھ دھُن اُپجیَے مان کرت نہی بوٗجھیَے =
ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥
لالچ کریَے جیون پد کارن لوٗچن کچھوٗ ن سوٗجھیَے =
ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥
تھاکا تیج اُڈیا من پنّکھی گھر آنگن ن سکھائی =
ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥

بینٹی کہیَے سُنہُ رے بھگتہُ مرن مُکت کِن پائی ॥۵॥
ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥

سِریراگُ ॥
ਸਿਰੀਰਾਗੁ ॥

توہی موہی موہی توہی انّترُ کیَسا ॥
ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥

کنک کٹِک جل ترنگ جیَسا ॥۱॥
ਕਨਕ ਕਟਿਕ ਜਲ ਤਰੰਗ ਜੈਸਾ ॥੧॥

جئو پیَے ہم ن پاپ کرنّتا اہے اننّتا ॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨ ਤਾ ॥

پتِت پاون نامُ کیَسے ہُنّتا ॥۱॥ رہائو ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥

تُم جُ نائِک آچھہُ انّترجامی ॥
ਤੁਮ੍ਹ ਜੁ ਨਾਇਕ ਆਛਹੁ ਅੰਤਰਜਾਮੀ ॥

پربھ تے جنُ جانیِجیَے جن تے سُیامی ॥۲॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥

سریِرُ آرادھیَے مو کئو بیِچارُ دیہُو ॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥

رِوداس سم دل سمجھاوۓ کوئُو ॥۳॥
ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥

## (Page 94) پنّنا ۹۴

راگُ ماجھ چئُپدے گھرُ ۱ مہلا ۴
ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪

اِکّ اوٴنّکار ستِنامُ کرتا پُرکھُ نِربھئو نِرویَرُ اکال مُورت اجُونی سیَبھں گُر پرسادِ ॥
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ہر ہر نامُ میَے ہر مِن بھائِیا ॥
ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥

وڈبھاگی ہر نامُ دھِیائِیا ॥
ਵਡਭਾਗੀ ਹਰਿ ਨਾਮੁ ਧਿਆਇਆ ॥

گُر پُوُرےَ ہر نام سِدھ پائی کو وِرلا گُرمت چلےَ جیِئو ॥ ۱ ॥
ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥
میَے ہر ہر کھرچ لئِیا بنّ٘ن پلےَ ॥
ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥
میرا پران سکھائی سدا نالِ چلےَ ॥
ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥
گُر پُوُرےَ ہر نامُ دِڑائِیا ہر نِہچلُ ہر دھنُ پلےَ جیِئو ॥ ۲ ॥
ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥
ہر ہر سجنُ میرا پریِتمُ رائِیا ॥
ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥
کوئی آنِ مِلاوےَ میرے پران جیِوائِیا ॥
ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥
ہئو رہِ ن سکا بِنُ دیکھے پریِتما میَے نیِرُ وہے وہِ چلےَ جیِئو ॥ ۳ ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥
ستِگُرُ مِترُ میرا بال سکھائی ॥
ਸਤਿਗੁਰੁ ਮਿਤ੍ਰ ਮੇਰਾ ਬਾਲ ਸਖਾਈ ॥
ہئو رہِ ن سکا بِنُ دیکھے میری مائی ॥
ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥
ہر جیِئو کِرپا کرہُ گُرُ میلہُ جن نانک ہر دھنُ پلےَ جیِئو ॥ ۴ ॥ ۱ ॥
ਹਰਿ ਜੀਉ ਕਿ੍ਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥
ماجھ مہلا ۴ ॥
ਮਾਝ ਮਹਲਾ ੪ ॥
مدھُسُوُدن میرے من تن پرانا ॥
ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥
ہئو ہر بِنُ دوُجا اورُ ن جانا ॥
ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥
کوئی سجنُ سنّتُ مِلےَ وڈبھاگی میَے ہر پربھُ پِیارا دسےَ جیِئو ॥ ۱ ॥
ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥
ہئو منُ تنُ کھوجی بھالِ بھالائی ॥
ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥

کِئو پیارا پریتمُ مِلیَے میری مائی =
ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥
مِل ستسنّگت کھوجُ دسائی وِچ سنّگت ہر پربھُ وسیَے جیئو = ۲=
ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥
میرا پیارا پریتمُ ستِگرُ رکھوالا =
ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥
ہم بارِک دین کرہُ پرتِپالا =
ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥
میرا مات پِتا گرُ ستِگرُ پوُرا گر جل مِل کملُ وِگسیَے جیئو = ۳=
ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥
میَے بِنُ گر دیکھے نید ن آوئے =
ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥
میرے من تن ویدن گر بِرہُ لگاوئے =
ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥
ہر ہر دئیا کرہُ گرُ میلہُ جن نانک گر مِل رہسیَے جیئو = ۴= ۲=
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥

## (Page 95) ۵۹ پنّنا

ماجھ مہلا ۴ =
ਮਾਝ ਮਹਲਾ ੪ ॥
ہر گُن پڑیئیَے ہر گُن گُنیئیَے =
ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥
ہر ہر نام کتھا نِت سُنیئیَے =
ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥
مِل ستسنّگت ہر گُن گائے جگُ بھئُجلُ دُترُ تریئیَے جیئو = ۱=
ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥
آئو سکھی ہر میلُ کریہا =
ਆਉ ਸਖੀ ਹਰਿ ਮੇਲੁ ਕਰੇਹਾ ॥
میرے پریتم کا میَے دیئے سنیہا =
ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥

میرا مِترُ سکھا سو پریتمُ بھائی میَے دسے ہر نرہریئیَے جیئو ॥۲॥
ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥੨॥
میری بیدن ہر گرُ پوُرا جانٔیَے ॥
ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥
ہئو رہِ ن سکا بِنُ نام وکھانٔے ॥
ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥
میَے اَئُکھدھُ منّترُ دیِجیَے گر پوُرے میَے ہر ہر نامِ اُدھریئیَے جیئو ॥۳॥
ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥
ہم چاتِرک دیِن ستِگر سرنٔائی ॥
ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥
ہر ہر نامُ بوُنّد مُکھ پائی ॥
ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥
ہر جلنِدھ ہم جل کے مینے جن نانک جل بِنُ مریئیَے جیئو ॥۴॥۳॥
ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥
ماجھ مہلا ۴ ॥
ਮਾਝ ਮਹਲਾ ੪ ॥
ہر جن سنّت مِلہُ میرے بھائی ॥
ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥
میرا ہر پربھُ دسہُ میَے بھکھ لگائی ॥
ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥
میری سردھا پوُر جگجیِون داتے مِل ہر درسن منُ بھیِجیَے جیئو ॥۱॥
ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥
مِل ستسنّگ بولی ہر بانٔی ॥
ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥
ہر ہر کتھا میرۓ من بھانٔی ॥
ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥
ہر ہر انّمرتُ ہر من بھاوۓ مِل ستِگر انّمرتُ پیِجیَے جیئو ॥۲॥
ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥
وڈبھاگی ہر سنّگت پاوہِ ॥
ਵਡਭਾਗੀ ਹਰਿ ਸੰਗਤਿ ਪਾਵਹਿ ॥

بھاگہین بھرِم چوٹا کھاوہِ ॥
ਭਾਗਹੀਨ ਭ੍ਰਮਿ ਚੋਟਾ ਖਾਵਹਿ ॥
بِنُ بھاگا ستسنّگُ ن لبھیَے بِنُ سنّگتِ میَلُ بھرِیجیَے جیِئو ॥۳॥
ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥
میَے آئے مِلہُ جگجیِون پیارے ॥
ਮੈ ਆਇ ਮਿਲਹੁ ਜਗਜੀਵਨ ਪਿਆਰੇ ॥
ہرِ ہرِ نامُ دئِیا منِ دھارے ॥
ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥
گُرمتِ نامُ میِٹھا منِ بھائِیا جن نانک نامِ منُ بھیِجیَے جیِئو ॥۴॥۴॥
ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥
ماجھ مہلا ۴ ॥
ਮਾਝ ਮਹਲਾ ੪ ॥
ہرِ گُر گِیانُ ہرِ رسُ ہرِ پائِیا ॥
ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥
منُ ہرِ رنّگِ راتا ہرِ رسُ پیِیائِیا ॥
ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ ॥
ہرِ ہرِ نامُ مُکھِ ہرِ ہرِ بولی منُ ہرِ رسِ ٹُلِ ٹُلِ پئُدا جیِئو ॥۱॥
ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥
آوہُ سنّت میَے گلِ میلائیِئیَے ॥
ਆਵਹੁ ਸੰਤ ਮੈ ਗਲਿ ਮੇਲਾਈਐ ॥
میرے پ٘ریِتم کی میَے کتھا سُݨائیِئیَے ॥
ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥
ہرِ کے سنّت مِلہُ منُ دیوا جو گُرباݨی مُکھِ چئُدا جیِئو ॥۲॥
ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥
وڈبھاگی ہرِ سنّتُ مِلائِیا ॥
ਵਡਭਾਗੀ ਹਰਿ ਸੰਤੁ ਮਿਲਾਇਆ ॥
گُرِ پوُرےَ ہرِ رسُ مُکھِ پائِیا ॥
ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥
بھاگہیِن ستِگُرُ نہی پائِیا منمُکھُ گربھ جوُنی نِتِ پئُدا جیِئو ॥۳॥
ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥

آپ دِئیاِل دِئیا پربھ دھاری =
ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥
ملُ ہئُمَیے بِکھیا سبھ نِواری =
ਮਲੁ ਹਉਮੈ ਬਿਖਿਆ ਸਭ ਨਿਵਾਰੀ ॥
نانک ہٹ پٹݨ وِچ کانّئیا ہر لیَںدے گُرمُکھ سئُدا جیِئُو = ۴= ۵=
ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥
ماجھ مہلا ۴ =
ਮਾਝ ਮਹਲਾ ੪ ॥
ہئُ گݨ گوِوںّد ہر نامُ دِھیائی =
ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥
مِل سنّگِت مݨ نامُ وسائی =
ਮਿਲਿ ਸੰਗਤਿ ਮਨਿ ਨਾਮੁ ਵਸਾਈ ॥
ہر پربھ اگم اگوچر سُیامی مِل ستِگُر ہر رسُ کیِچیَے جیِئُو = ۱=
ਹਰਿ ਪ੍ਰਭ ਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥

**(Page 96) ٩٦ پنّنا**

دھنُ دھنُ ہر جن جِن ہر پربھُ جاتا =
ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ ॥
جائے پُچھا جن ہر کی باتا =
ਜਾਇ ਪੁਛਾ ਜਨ ਹਰਿ ਕੀ ਬਾਤਾ ॥
پاو ملوُوا مل مل دھوُوا مِل ہر جن ہر رسُ پیِچیَے جیِئُو = ۲=
ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥
ستِگُر داتیَے نامُ دِڑائِیا =
ਸਤਿਗੁਰ ਦਾਤੈ ਨਾਮੁ ਦਿੜਾਇਆ ॥
وڈبھاگی گُر درسنُ پائِیا =
ਵਡਭਾਗੀ ਗੁਰ ਦਰਸਨੁ ਪਾਇਆ ॥
انّمرت رسُ سچُ انّمرتُ بوُلی گُر پوُرئے انّمرتُ لیِچیَے جیِئُو = ۳=
ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥
ہر ستسنّگت ست پُرکھُ مِلائیِئیَے =
ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥

مِل ستسنّگت ہر نامُ دِھیائیئیَے =

ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥

نانک ہر کتھا سُنی مُکھ بۆلی گُرمت ہر نامِ پریچیَے جیِئو = ۴ = ۶ =

ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥੪॥੬॥

ماجھ مہلا ۴ =

ਮਾਝ ਮਹਲਾ ੪ ॥

آوہُ بھیَنے تُسی مِلہُ پیارِیا =

ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥

جۆ میرا پریِتمُ دسے تِس کیَے ہئُو وارِیا =

ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥

مِل ستسنّگت لدھا ہر سجنُ ہئُو ستِگُر وِٹہُ گھُمائیِیا جیِئو = ۱ =

ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥

جہ جہ دیکھا تہ تہ سُیامی =

ਜਹ ਜਹ ਦੇਖਾ ਤਹ ਤਹ ਸੁਆਮੀ ॥

تۄُ گھٹِ گھٹِ رۄِیا انّترجامی =

ਤੂ ਘਟਿ ਘਟਿ ਰਵਿਆ ਅੰਤਰਜਾਮੀ ॥

گُرِ پۄُرےَ ہر نالِ دِکھالِیا ہئُو ستِگُر وِٹہُ سد وارِیا جیِئو = ۲ =

ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥

ایکۆ پونُ ماٹی سبھ ایکا سبھ ایکا جۆت سبائیِیا =

ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥

سبھ اِکا جۆت ورتیَے بھِن بھِن ن رلئی کِسیَے دی رلائیِیا =

ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥

گُر پرسادی اِکُ ندری آئِیا ہئُو ستِگُر وِٹہُ وتائِیا جیِئو = ۳ =

ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥

جنُ نانکُ بۆلیَے انّمرت بانْی =

ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥

گُرسِکھاں کیَے من پیاری بھانْی =

ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥

اُپدیسُ کرے گُرُ ستِگُرُ پۄُرا گُرُ ستِگُرُ پرئُپکارِیا جیِئو = ۴ = ۸ =

ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੮॥

ست چئُپدے مہلے چئُتھے کے ॥
ਸਤ ਚਉਪਦੇ ਮਹਲੇ ਚਉਥੇ ਕੇ ॥
ماجھ مہلا ۵ چئُپدے گھرُ ۱ ॥
ਮਾਝ ਮਹਲਾ ੫ ਚਉਪਦੇ ਘਰੁ ੧ ॥
میرا منُ لۄچےَ گُر درسن تائی ॥
ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
بِلپ کرے چاتِرک کی نِیائی ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
تِرکھا ن اُترےَ سانْتِ ن آوےَ بِنُ درسن سنّت پِیارے جیِئو ॥۱॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥
ہئُ گھۄلی جیِئو گھۄلِ گھُمائی گُر درسن سنّت پِیارے جیِئو ॥۱॥ رہائُ ॥
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥
تیرا مُکھُ سُہاوا جیِئو سہج دھُنِ بانْی ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
چِرُ ہۄیا دیکھے سارِنّگپانْی ॥
ਚਿਰੁ ਹੋਆ ਦੇਖੇ ਸਾਰਿੰਗਪਾਣੀ ॥
دھنّنُ سُ دیسُ جہا تۄُں ۄسِیا میرے سجنْ میِت مُرارے جیِئو ॥۲॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ہئُ گھۄلی ہئُ گھۄلِ گھُمائی گُر سجنْ میِت مُرارے جیِئو ॥۱॥ رہائُ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ ਰਹਾਉ ॥
اِک گھڑی ن مِلتے تا کلِجُگُ ہۄتا ॥
ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ہُنِ کدِ مِلیِئےَ پ٘رِء تُدھُ بھگۄنّتا ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥

## پنّنا ۹۷ (Page 97)

مۄہِ ریَنِ ن ۄِہاوےَ نیِد ن آوےَ بِنُ دیکھے گُر دربارے جیِئو ॥۳॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ہئُ گھۄلی جیِئو گھۄلِ گھُمائی تِسُ سچے گُر دربارے جیِئو ॥۱॥ رہائُ ॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥

بھاگُ ہویا گُرِ سنّتُ مِلائِیا =
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
پربھُ ابناسی گھر مہِ پائِیا =
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
سیو کری پلُ چسا ن وِچھُڑا جن نانک داس تُمارے جیِئو = ۴=
ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥
ہئو گھولی جیِئو گھولِ گھُمائی جن نانک داس تُمارے جیِئو = رہائو = ۱= ۸=
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥
راگُ ماجھ مہلا ۵ =
ਰਾਗੁ ਮਾਝ ਮਹਲਾ ੫ ॥
سا رُت سُہاوی جِتُ تُدھُ سمالی =
ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥
سو کنّمُ سُہیلا جو تیری گھالی =
ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥
سو رِدا سُہیلا جِتُ رِدَئے تُوُ وُٹھا سبھنا کے داتارا جیِئو = ۱=
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥
تُوُ ساجھا ساہِبُ باپُ ہمارا =
ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥
نئو نِدھ تیرَے اکھُٹ بھنڈّارا =
ਨਉ ਨਿਧਿ ਤੇਰੈ ਅਖੁਟ ਭੰਡਾਰਾ ॥
جِسُ تُوُ دیہِ سُ تِرپت اگھاوَے سوئی بھگتُ تُمارا جیِئو = ۲=
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥
سبھُ کو آسَے تیری بیَٹھا =
ਸਭੁ ਕੋ ਆਸੈ ਤੇਰੀ ਬੈਠਾ ॥
گھٹ گھٹ انّترِ تُوُنّہیَے وُٹھا =
ਘਟ ਘਟ ਅੰਤਰਿ ਤੂੰਹੈ ਵੁਠਾ ॥
سبھے ساجھیِوال سدائِنِ تُوُ کِسَے ن دِسہِ باہرا جیِئو = ۳=
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥
تُوُ آپے گُرمُکھِ مُکت کرائِہِ =
ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥

تۇں آپے منمکھ جنم بھوائیہ ॥
ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥
نانک داس تیرے بلہارے سبھُ تیرا کھیلُ دساہرا جیئو ॥۴॥۲॥۹॥
ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥
ماجھ مہلا ۵ ॥
ਮਾਝ ਮਹਲਾ ੫ ॥
انہدُ واجیَے سہج سُہیلا ॥
ਅਨਹਦੁ ਵਾਜੈ ਸਹਜਿ ਸੁਹੇਲਾ ॥
سبد انند کرے سد کیلا ॥
ਸਬਦਿ ਅਨ ਦ ਕਰੇ ਸਦ ਕੇਲਾ ॥
سہج گپھا مہ تاڑی لائی آسنُ اُوچ سواریا جیئو ॥۱॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥੧॥
پھر گھر اپنے گرہ مہ آئیا ॥
ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥
جو لوڑیدا سوئی پائیا ॥
ਜੋ ਲੋੜੀਦਾ ਸੋਈ ਪਾਇਆ ॥
ترپت اگھائے رہیا ہیَے سنتہُ گر انبھئو پُرکھُ دکھاریا جیئو ॥۲॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥
آپے راجنُ آپے لوگا ॥
ਆਪੇ ਰਾਜਨੁ ਆਪੇ ਲੋਗਾ ॥
آپ نربانی آپے بھوگا ॥
ਆਪਿ ਨਿਰਬਾਣੀ ਆਪੇ ਭੋਗਾ ॥
آپے تکھت بہیَے سچُ نیائی سبھ چوُکی کوُک پکاریا جیئو ॥۳॥
ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥
جیہا ڈٹھا میَے تیہو کہیا ॥
ਜੇਹਾ ਡਿਠਾ ਮੈ ਤੇਹੋ ਕਹਿਆ ॥
تسُ رسُ آئیا جن بھیدُ لہیا ॥
ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥
جوتی جوت ملی سکھُ پائیا جن نانک اکُ پساریا جیئو ॥۴॥۳॥۱۰॥
ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥

ماجھ مہلا ۵ =
ਮਾਝ ਮਹਲਾ ੫ ॥
جت ُگھر ِپر سوہاگ ُ بنائیا =
ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥
تت ُگھر سکھیئے منگل ُگائیا =
ਤਿਤੁ ਘਰਿ ਸਖੀਏ ਮੰਗਲੁ ਗਾਇਆ ॥
اند بنود تتیَے گھر سوہہ جو دھن کنّت سگاری جیئو =ا=
ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥੧॥
سا گنونتی سا وڈبھاگن =
ਸਾ ਗੁਣਵੰਤੀ ਸਾ ਵਡਭਾਗਣਿ ॥
پُترونتی سیلونّت سوہاگن =
ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥
رُوپونّت سا سگھڑ بچکھن جو دھن کنّت پیاری جیئو =۲=
ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥
اچارونّت سائی پردھانے =
ਅਚਾਰਵੰਤਿ ਸਾਈ ਪਰਧਾਨੇ ॥
سبھ سنگار بنے تس ُگیانے =
ਸਭ ਸਿੰਗਾਰ ਬਣੇ ਤਿਸੁ ਗਿਆਨੇ ॥
سا کُلونتی سا سبھرائی جو پر کیَے رنگ سواری جیئو =۳=
ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥
مہما تس کی کہن ُن جائے =
ਮਹਿਮਾ ਤਿਸ ਕੀ ਕਹਣੁ ਨ ਜਾਏ ॥
جو پر میل لئی انگ لائے =
ਜੋ ਪਿਰਿ ਮੇਲਿ ਲਈ ਅੰਗਿ ਲਾਏ ॥



تھر ُ سُہاگ ُ ور ُ اگم ُ اگوچر ُ جن نانک پریم سادھاری جیئو =۴=۴=۱۱=
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥
ماجھ مہلا ۵ =
ਮਾਝ ਮਹਲਾ ੫ ॥

کھوجت کھوجت درسن چاہے ॥
ਖੋਜਤ ਖੋਜਤ ਦਰਸਨ ਚਾਹੇ ॥
بھات بھات بن بن اوگاہے ॥
ਭਾਤਿ ਭਾਤਿ ਬਨ ਬਨ ਅਵਗਾਹੇ ॥
نرگنُ سرگنُ ہر ہر میرا کوئی ہیَے جیئو آن ملاوۓ جیئو ॥۱॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥
کھٹُ ساست بچرت مکھ گیانا ॥
ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥
پوُجا تلکُ تیرتھ اسنانا ॥
ਪੂਜਾ ਤਿਲਕੁ ਤੀਰਥ ਇਸਨਾਨਾ ॥
نولی کرم آسن چئُراسیہ ان مہ سانت ن آوۓ جیئو ॥۲॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥
انک برکھ کیئے جپ تاپا ॥
ਅਨਿਕ ਬਰਖ ਕੀਏ ਜਪ ਤਾਪਾ ॥
گونُ کیِا دھرتی بھرماتا ॥
ਗਵਨੁ ਕੀਆ ਧਰਤੀ ਭਰਮਾਤਾ ॥
اکُ کھنُ ہردۓ سانت ن آوۓ جوگی بہُڑ بہُڑ اُٹھ دھاوۓ جیئو ॥۳॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥
کر کرپا موہ سادھُ ملائیا ॥
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥
منُ تنُ سیتلُ دھیرجُ پائیا ॥
ਮਨੁ ਤਨੁ ਸੀਤਲੁ ਧੀਰਜੁ ਪਾਇਆ ॥
پربھُ ابناسی بسیا گھٹ بھیتر ہر منگلُ نانکُ گاوۓ جیئو ॥۴॥۵॥۱۲॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥
ماجھ مہلا ۵ ॥
ਮਾਝ ਮਹਲਾ ੫ ॥
پاربرہم اپرنپر دیوا ॥
ਪਾਰਬ੍ਰਹਮ ਅਪਰੰਪਰ ਦੇਵਾ ॥
اگم اگوچر الکھ ابھیوا ॥
ਅਗਮ ਅਗੋਚਰ ਅਲਖ ਅਭੇਵਾ ॥

دِین دِئیال گوٗپال گوٗبِنّدا ہر دِھیاوہُ گُرمُکھ گاتی جیِئو =۱=
ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥
گُرمُکھ مدھُسوٗدنُ نِستارے =
ਗੁਰਮੁਖਿ ਮਧੁਸੂਦਨੁ ਨਿਸਤਾਰੇ ॥
گُرمُکھ سنّگی کِرسن مُرارے =
ਗੁਰਮੁਖਿ ਸੰਗੀ ਕਿ□ਸਨ ਮੁਰਾਰੇ ॥
دِئیال دموٗدرُ گُرمُکھ پائیِئیَے ہوٗرتُ کِتیَے ن بھاتی جیِئو =۲=
ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥੨॥
نِرہاری کیسو نِرویَرا =
ਨਿਰਹਾਰੀ ਕੇਸਵ ਨਿਰਵੈਰਾ ॥
کوٗٹ جنا جاکے پوٗجہِ پیَرا =
ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥
گُرمُکھ ہِردےَ جاکیَے ہر ہر سوٗئی بھگتُ اِکاتی جیِئو =۳=
ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥
اموٗگھ درسن بیئنّت اپارا =
ਅਮੋਘ ਦਰਸਨ ਬੇਅੰਤ ਅਪਾਰਾ ॥
وڈ سمرتھُ سدا داتارا =
ਵਡ ਸਮਰਥੁ ਸਦਾ ਦਾਤਾਰਾ ॥
گُرمُکھ نامُ جپیِئیَے تِتُ تریِئیَے گت نانک وِرلی جاتی جیِئو =۴= ۶= ۱۳=
ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥
ماجھ مہلا ۵ =
ਮਾਝ ਮਹਲਾ ੫ ॥
کہِیا کرنا دِتا لیَنا =
ਕਹਿਆ ਕਰਣਾ ਦਿਤਾ ਲੈਣਾ ॥
گرِیبا اناتھا تیرا مانا =
ਗਰੀਬਾ ਅਨਾਥਾ ਤੇਰਾ ਮਾਣਾ ॥
سبھ کِچھُ توٗنّہیَے توٗنّہیَے میرے پِیارے تیری کُدرت کئو بلِ جائی جیِئو =۱=
ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥
بھانیَے اُجھڑ بھانیَے راہا =
ਭਾਣੈ ਉਝੜ ਭਾਣੈ ਰਾਹਾ ॥

بھانیَے ہر گُن گُرمُکھ گاواہا ॥
ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥
بھانیَے بھرم بھوۓ بہُ جوُنی سبھ کِچھُ تِسیَے رجائی جیِئو ॥۲॥
ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥੨॥
ناکو موُرکھُ ناکو سِیانا ॥
ਨਾ ਕੋ ਮੂਰਖੁ ਨਾ ਕੋ ਸਿਆਣਾ ॥
ورتیَے سبھ کِچھُ تیرا بھانا ॥
ਵਰਤੈ ਸਭ ਕਿਛੁ ਤੇਰਾ ਭਾਣਾ ॥
اگم اگوچر بیئنّت اتھاہا تیری کیِمت کہنُ ن جائی جیِئو ॥۳॥
ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥
کھاکُ سنّتن کی دیہُ پیارے ॥
ਖਾਕੁ ਸੰਤਨ ਕੀ ਦੇਹੁ ਪਿਆਰੇ ॥
آئے پئیا ہر تیرۓ دُیارۓ ॥
ਆਇ ਪਇਆ ਹਰਿ ਤੇਰੈ ਦੁਆਰੈ ॥
درسنُ پیکھت منُ آگھاوۓ نانک مِلنُ سُبھائی جیِئو ॥۴॥۷॥۱۴॥
ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥
ماجھ مہلا ۵ ॥
ਮਾਝ ਮਹਲਾ ੫ ॥
دُکھُ تدے جا وِسر جاوۓ ॥
ਦੁਖੁ ਤਦੇ ਜਾ ਵਿਸਰਿ ਜਾਵੈ ॥
بھُکھ وِیاپیَے بہُ بِدھ دھاوۓ ॥
ਭੁਖ ਵਿਆਪੈ ਬਹੁ ਬਿਧਿ ਧਾਵੈ ॥
سِمرت نامُ سدا سُہیلا جِسُ دیوۓ دیِن دئِیالا جیِئو ॥۱॥
ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥
ستِگُرُ میرا وڈ سمرتھا ॥
ਸਤਿਗੁਰੁ ਮੇਰਾ ਵਡ ਸਮਰਥਾ ॥

**(Page 99) ۹۹ پنّنا**

جیِئے سمالی تا سبھُ دُکھُ لتھا ॥
ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥

چِنّتا رۄگ ُگئی ہئو پیِڑا آرپ کرے پِر،تپالا جیِئو = ۲=
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥
بارِک وانگی ہئو سبھ ِکچھ ُ منّگا =
ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥
دیدے تۄرٹ ناہی پربھ رنّگا =
ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥
پیَری پیَے پیَے بہُت ُ منائی دیِن د،ئیال گۄپالا جیِئو = ۳=
ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥੩॥
ہئو بلِہاری ستِگُر پۄُرے =
ਹਉ ਬਲਿਹਾਰੀ ਸਤਿਗੁਰ ਪੂਰੇ ॥
جِن بنّدھن کاٹے سگلے میرے =
ਜਿਨਿ ਬੰਧਨ ਕਾਟੇ ਸਗਲੇ ਮੇਰੇ ॥
ہِردئے نام ُ دے نِرمل کیِئے نانک رنّگِ رسالا جیِئو = ۴= ۸= ۱۵=
ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥
ماجھ مہلا ۵ =
ਮਾਝ ਮਹਲਾ ੫ ॥
لال گۄپال د،ئیال رنّگیِلے =
ਲਾਲ ਗੋਪਾਲ ਦਇਆਲ ਰੰਗੀਲੇ ॥
گہِر گنّبھیِر بیئنّت گۄوِنّدے =
ਗਹਿਰ ਗੰਭੀਰ ਬੇਅੰਤ ਗੋਵਿੰਦੇ ॥
اۄُچ اتھاہ بیئنّت سُیامی سِمر سِمر ہئو جیِواں جیِئو = ۱=
ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥
دۄُکھ بھنّجن نِدھان امۄلے =
ਦੂਖ ਭੰਜਨ ਨਿਧਾਨ ਅਮੋਲੇ ॥
نِربھئو نِرویَر اتھاہ اتۄلے =
ਨਿਰਭਉ ਨਿਰਵੈਰ ਅਥਾਹ ਅਤੋਲੇ ॥
اکال مۄُرت اجۄُنی سنّبھؤ من سِمرت ٹھنّڈھا تھیِواں جیِئو = ۲=
ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥
سدا سنّگی ہر رنّگ گۄپالا =
ਸਦਾ ਸੰਗੀ ਹਰਿ ਰੰਗ ਗੋਪਾਲਾ ॥

اُوُچ نیِچ کرے پ٘رتِپالا ॥
ਊਚ ਨੀਚ ਕਰੇ ਪ੍ਰਤਿਪਾਲਾ ॥
نامُ رسائِنُ منُ ت٘رِپتائِنُ گُرمُکھِ انّم٘رِتُ پیِویں جیِئو ॥੩॥
ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥
دُکھِ سُکھِ پِیارے تُدھُ دھِیائی ॥
ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥
ایہ سُمتِ گُروُ تے پائی ॥
ਏਹ ਸੁਮਤਿ ਗੁਰੂ ਤੇ ਪਾਈ ॥
نانک کی دھر توُنّہیَے ٹھاکُر ہرِ رنّگِ پارِ پریِویں جیِئو ॥੪॥੯॥੧੬॥
ਨਾਨਕ ਕੀ ਧਰ ਤੂੰਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥
ماجھ مہلا ੫ ॥
ਮਾਝ ਮਹਲਾ ੫ ॥
دھنّنُ سُ ویلا جِتُ میَے ستِگُرُ مِلِیا ॥
ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥
سپھلُ درسنُ نیت٘ر پیکھت ترِیا ॥
ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥
دھنّنُ موُرت چسے پل گھڑیِیا دھنّنِ سُ اوئِ سنّجوگا جیِئو ॥੧॥
ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥੧॥
اُدمُ کرت منُ نِرملُ ہویا ॥
ਉਦਮੁ ਕਰਤ ਮਨੁ ਨਿਰਮਲੁ ਹੋਆ ॥
ہرِ مارگِ چلت بھ٘رمُ سگلا کھوئِیا ॥
ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥
نامُ نِدھانُ ستِگُروُ سُنائِیا مِٹِ گئے سگلے روگا جیِئو ॥੨॥
ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥੨॥
انّترِ باہرِ تیری بانھی ॥
ਅੰਤਰਿ ਬਾਹਰਿ ਤੇਰੀ ਬਾਣੀ ॥
تُدھُ آپِ کتھی تیَے آپِ وکھانھی ॥
ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥
گُرِ کہِیا سبھُ ایکو ایکو اورُ ن کوئی ہوئِگا جیِئو ॥੩॥
ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥੩॥

انمرت رسُ ہر گرتے پیِیا ॥
ਅੰम्रित ਰਸੁ ਹਰਿ ਗੁਰ ਤੇ ਪੀਆ ॥
ہر پیَنن٘ نامُ بھوجنُ تھیِیا ॥
ਹਰਿ ਪੈਨਣੁ ਨਾਮੁ ਭੋਜਨੁ ਥੀਆ ॥
نامِ رنّگ نامِ چوج تماسے نائو نانک کینے بھوگا جیِئو ॥۴॥۱۰॥۱۷॥
ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧੦॥੧੭॥
ماجھ مہلا ۵ ॥
ਮਾਝ ਮਹਲਾ ੫ ॥
سگل سنّتن پہِ وستُ اِک مانگئو ॥
ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥
کرئو بِننّتی مانُ تِیاگئو ॥
ਕਰਉ ਬਿਨ ਤੀ ਮਾਨੁ ਤਿਆਗਉ ॥
وارِ وارِ جائی لکھ وریِیا دیہُ سنّتن کی دھوُرا جیِئو ॥۱॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥
تُم داتے تُم پُرکھ بِدھاتے ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ॥
تُم سمرتھ سدا سُکھداتے ॥
ਤੁਮ ਸਮਰਥ ਸਦਾ ਸੁਖਦਾਤੇ ॥
سبھ کو تُم ہی تے ورساوےَ ائُسرُ کرہُ ہمارا پوُرا جیِئو ॥۲॥
ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥
درسنِ تیرےَ بھون پُنیِتا ॥
ਦਰਸਨਿ ਤੇਰੈ ਭਵਨ ਪੁਨੀਤਾ ॥
آتم گڑُ بِکھمُ تِنا ہی جیِتا ॥
ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥
تُم داتے تُم پُرکھ بِدھاتے تُدھُ جیوڈُ اورُ ن سوُرا جیِئو ॥۳॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥



رینُ سنّتن کی میرےَ مُکھِ لاگی ॥
ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥

دُرمت بنسی کُبُدھ ابھاگی ॥

ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥

سچ گھر بیَس رہے گُن گائے نانک بنسے کوُرا جیئو ॥۴॥۱۱॥۱۸॥

ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥

ماجھ مہلا ۵ ॥

ਮਾਝ ਮਹਲਾ ੫ ॥

وسرُ ناہی ایوڈ داتے ॥

ਵਿਸਰੁ ਨਾਹੀ ਏਵਡ ਦਾਤੇ ॥

کر کرپا بھگتن سنّگ راتے ॥

ਕਰਿ ਕਿਰਪਾ ਭਗਤਨ ਸੰਗਿ ਰਾਤੇ ॥

دنسُ رین جیئو تُدھُ دھیائی ایہُ دانُ موہ کرنا جیئو ॥۱॥

ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥

ماٹی انّدھی سُرت سمائی ॥

ਮਾਟੀ ਅੰਧੀ ਸੁਰਤਿ ਸਮਾਈ ॥

سبھ کچھُ دیا بھلیا جائی ॥

ਸਭ ਕਿਛੁ ਦੀਆ ਭਲੀਆ ਜਾਈ ॥

اند بنود چوج تماسے تُدھُ بھاوئے سو ہونا جیئو ॥۲॥

ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥੨॥

جس دا دتا سبھُ کچھُ لیَنا ॥

ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥

چھتیہ انّمرت بھوجنُ کھانا ॥

ਛਤੀਹ ਅੰਮ੍ਰਿਤ ਭੋਜਨੁ ਖਾਣਾ ॥

سیج سکھالی سیتلُ پونا سہج کیل رنگ کرنا جیئو ॥۳॥

ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥੩॥

سا بُدھ دیجیَے جتُ وسرہ ناہی ॥

ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥

سا مت دیجیَے جتُ تُدھُ دھیائی ॥

ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥

ساس ساس تیرے گُن گاوا اوٹ نانک گُر چرنا جیئو ॥۴॥۱۲॥۱۹॥

ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥

ماجھ مہلا ۵ ॥
ਮਾਝ ਮਹਲਾ ੫ ॥
سِپھت سالاہنُ تیرا ہُکمُ رجائی ॥
ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥
سو گِیانُ دھِیانُ جو تُدھُ بھائی ॥
ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥
سوئی جپُ جو پ٘ربھ جیِءُ بھاوےَ بھانھےَ پوُر گِیانا جیِءُ ॥۱॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥
انّم٘رِتُ نامُ تیرا سوئی گاوےَ ॥
ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥
جو ساہِب تیرےَ منِ بھاوےَ ॥
ਜੋ ਸਾਹਿਬ ਤੇਰੈ ਮਨਿ ਭਾਵੈ ॥
توُنّ سنّتن کا سنّت تُمارے سنّت ساہِب منُ مانا جیِءُ ॥۲॥
ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥੨॥
توُنّ سنّتن کی کرہِ پ٘رتِپالا ॥
ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥
سنّت کھیلہِ تُم سنّگِ گوپالا ॥
ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥
اپُنے سنّت تُدھُ کھرے پِیارے توُ سنّتن کے پ٘رانا جیِءُ ॥۳॥
ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥੩॥
اُن سنّتن کےَ میرا منُ کُربانے ॥
ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥
جِن توُنّ جاتا جو تُدھُ منِ بھانے ॥
ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥
تِن کےَ سنّگِ سدا سُکھُ پائِیا ہرِ رس نانک ت٘رِپتِ اگھانا جیِءُ ॥۴॥۱۳॥۲۰॥
ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥
ماجھ مہلا ۵ ॥
ਮਾਝ ਮਹਲਾ ੫ ॥
توُنّ جلنِدھِ ہم مِین تُمارے ॥
ਤੂੰ ਜਲਨਿਧਿ ਹਮ ਮੀਨ ਤੁਮਾਰੇ ॥

تیرا نامُ بوُند ہم چاترک تِکھہارے ॥
ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥
تُمری آس پیاسا تُمری تُم ہی سنّگ منُ لینا جیِئو ॥۱॥
ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥
جِئو بارکُ پی کھیرُ اگھاوئے ॥
ਜਿਉ ਬਾਰਿਕੁ ਪੀ ਖੀਰੁ ਅਘਾਵੈ ॥
جِئو نِردھنُ دھنُ دیکھ سُکھُ پاوئے ॥
ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥
ترِکھاونّت جلُ پیوت ٹھنڈھا تِئو ہر سنّگ اِہُ منُ بھینا جیِئو ॥۲॥
ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥
جِئو انّدھیارۓ دیپکُ پرگاسا ॥
ਜਿਉ ਅੰਧਿਆਰੈ ਦੀਪਕੁ ਪਰਗਾਸਾ ॥
بھرتا چِتوت پوُرن آسا ॥
ਭਰਤਾ ਚਿਤਵਤ ਪੂਰਨ ਆਸਾ ॥
مِل پریتم جِئو ہوت انندا تِئو ہر رنّگ منُ رنّگینا جیِئو ॥۳॥
ਮਿਲਿ ਪ੍ਰੀਤਮ ਜਿਉ ਹੋਤ ਅਨ ਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥
سنّتن مو کئو ہر مارگ پائِیا ॥
ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥
سادھ کِرپال ہر سنّگ گِجھائِیا ॥
ਸਾਧ ਕਿ੍ਪਾਲਿ ਹਰਿ ਸੰਗਿ ਗਿਝਾਇਆ ॥
ہر ہمرا ہم ہر کے داسے نانک سبدُ گُروُ سچُ دینا جیِئو ॥۴॥۱۴॥۲۱॥
ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥
ماجھ مہلا ۵ ॥
ਮਾਝ ਮਹਲਾ ੫ ॥
انّمرت نامُ سدا نِرملیِیا ॥
ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥
سُکھدائی دوُکھ بِڈارن ہرِیا ॥
ਸੁਖਦਾਈ ਦੂਖ ਬਿਡਾਰਨ ਹਰੀਆ ॥
اور ساد چکھ سگلے دیکھے من ہر رسُ سبھ تے میٹھا جیِئو ॥۱॥
ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥

جو جو پیِوےَ سو ترِپتاوےَ ॥
ਜੋ ਜੋ ਪੀਵੈ ਸੋ ਤ੍ਰਿਪਤਾਵੈ ॥
امرُ ہوِوےَ جو نام رسُ پاوےَ ॥
ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥
نام ندھان تِسہِ پراپت جِسُ سبدُ گُروُ منِ ووُٹھا جیِءُ ॥੨॥
ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥
جِنِ ہرِ رسُ پائِیا سو ترِپت اگھانا ॥
ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥
جِنِ ہرِ سادُ پائِیا سو ناہِ ڈُلانا ॥
ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥
تِسہِ پراپت ہرِ ہرِ ناما جِسُ مستکِ بھاگیِٹھا جیِءُ ॥੩॥
ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥੩॥
ہرِ اِکسُ ہتھِ آئِیا ورسانے بہُتیرے ॥
ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥
تِسُ لگِ مُکتُ بھئے گھنیرے ॥
ਤਿਸੁ ਲਗਿ ਮੁਕਤੁ ਭਏ ਘਣੇਰੇ ॥
نامُ ندھانا گُرمُکھِ پائیِئےَ کہُ نانک وِرلیِ ڈیِٹھا جیِءُ ॥੪॥੧੫॥੨੨॥
ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥
ماجھ مہلا ੫ ॥
ਮਾਝ ਮਹਲਾ ੫ ॥
نِدھِ سِدھِ رِدھِ ہرِ ہرِ ہرِ میرےَ ॥
ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥
جنمُ پدارتھُ گہِر گنّبھیِرےَ ॥
ਜਨਮੁ ਪਦਾਰਥੁ ਗਹਿਰ ਗੰਭੀਰੈ ॥
لاکھ کوٹ کھُسیِیا رنّگ راوےَ جو گُر لاگا پائیِ جیِءُ ॥੧॥
ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ ॥੧॥
درسنُ پیکھت بھئے پُنیِتا ॥
ਦਰਸਨੁ ਪੇਖਤ ਭਏ ਪੁਨੀਤਾ ॥

سگل اُدھارے بھائی مِیتا ॥

ਸਗਲ ਉਧਾਰੇ ਭਾਈ ਮੀਤਾ ॥

اگم اگوچرُ سُیامی اپُنا گُر کِرپا تے سچُ دِھیائی جِیئو ॥۲॥

ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥੨॥

جا کئُو کھوجہِ سرب اُپائے ॥

ਜਾ ਕਉ ਖੋਜਹਿ ਸਰਬ ਉਪਾਏ ॥

وڈبھاگی درسنُ کو وِرلا پائے ॥

ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥

اوُچ اپار اگوچر تھانا اوہُ مہلُ گُروُ دیکھائی جِیئو ॥۳॥

ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥੩॥

گہِر گنّبھیِر انّمرت نامُ تیرا ॥

ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥

مُکتِ بھئِیا جِسُ رِدے وسیرا ॥

ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥

گُرِ بنّدھن تِن کے سگلے کاٹے جن نانک سہجِ سمائی جِیئو ॥۴॥۱۶॥۲۳॥

ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ ॥੪॥੧੬॥੨੩॥

ماجھ مہلا ۵ ॥

ਮਾਝ ਮਹਲਾ ੫ ॥

پربھ کِرپا تے ہرِ ہرِ دھِیاوئُو ॥

ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥

پربھوُ دئِیا تے منّگلُ گاوئُو ॥

ਪ੍ਰਭੂ ਦਇਆ ਤੇ ਮੰਗਲੁ ਗਾਵਉ ॥

اوُٹھت بیَٹھت سوۄت جاگت ہرِ دھِیائیِئیَے سگل اوردا جِیئو ॥۱॥

ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥

نامُ ائُکھدھُ مو کئُو سادھوُ دِییا ॥

ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥

کِلبِکھ کاٹے نِرملُ تھِییا ॥

ਕਿਲਬਿਖ ਕਾਟੇ ਨਿਰਮਲੁ ਥੀਆ ॥

اندُ بھئِیا نِکسی سبھ پِیرا سگل بِناسے دردا جِیئو ॥۲॥

ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥੨॥

جس کا انگُ کرے میرا پیارا ॥
ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥
سو مکتا ساگر سنّسارا ॥
ਸੋ ਮੁਕਤਾ ਸਾਗਰ ਸੰਸਾਰਾ ॥
ست کرے جن گرُو پچھاتا سو کاہے کئو ڈردا جیئو ॥۳॥
ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥੩॥
جب تے سادھوُ سنّگت پائے ॥
ਜਬ ਤੇ ਸਾਧੂ ਸੰਗਤਿ ਪਾਏ ॥
گر بھیٹت ہئو گئی بلائے ॥
ਗੁਰ ਭੇਟਤ ਹਉ ਗਈ ਬਲਾਏ ॥
ساس ساس ہر گاوے نانکُ ستگر ڈھاک لیا میرا پڑدا جیئو ॥۴॥۱۷॥۲۴॥
ਸਾਸਿ ਸਾਸਿ ਹਰਿ ਗਾਵੈ ਨਾਨਕੁ ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥
ماجھ مہلا ۵ ॥
ਮਾਝ ਮਹਲਾ ੫ ॥
اوت پوت سیوک سنّگ راتا ॥
ਓਤਿ ਪੋਤਿ ਸੇਵਕ ਸੰਗਿ ਰਾਤਾ ॥
پربھ پرتپالے سیوک سکھداتا ॥
ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥
پانی پکھا پیسئو سیوک کیَے ٹھاکر ہی کا آہرُ جیئو ॥۱॥
ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥੧॥
کاٹ سلک پربھ سیوا لائیا ॥
ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥
ہکمُ ساہب کا سیوک من بھائیا ॥
ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥
سوئی کماوے جو ساہب بھاوے سیوکُ انتر باہر ماہرُ جیئو ॥۲॥
ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥
توُں دانا ٹھاکرُ سبھ بِدھ جانہ ॥
ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥

ٹھاکُر کے سیوک ہر رنّگ ماݨہ ॥
ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥
جو کِچھُ ٹھاکُر کا سو سیوک کا سیوکُ ٹھاکُر ہی سنّگ جاہرُ جیِئو ॥۳॥
ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥
اپُنَیّے ٹھاکُر جو پہِرائِیا ॥
ਅਪੁਨੈ ਠਾਕੁਰਿ ਜੋ ਪਹਿਰਾਇਆ ॥
بہُر ن لیکھا پُچھ بُلائِیا ॥
ਬਹੁਰਿ ਨ ਲੇਖਾ ਪੁਛਿ ਬੁਲਾਇਆ ॥
تِسُ سیوک کَیّے نانک کُربانی سو گہِر گبھِیرا گئُہرُ جیِئو ॥۴॥۱۸॥۲۵॥
ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥੪॥੧੮॥੨੫॥
ماجھ مہلا ۵ ॥
ਮਾਝ ਮਹਲਾ ੫ ॥
سبھ کِچھُ گھر مہِ باہر ناہی ॥
ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥
باہر ٹولَیّے سو بھرم بھُلاہی ॥
ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
گُر پرسادی جِنی انّتر پائِیا سو انّتر باہر سُہیلا جیِئو ॥۱॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥
جھِم جھِم ورسَیّے انّمرت دھارا ॥
ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥
منُ پیِوَے سُن سبدُ بیِچارا ॥
ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥
اند بِنود کرے دِن راتی سدا سدا ہر کیلا جیِئو ॥۲॥
ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨॥
جنم جنم کا وِچھُڑِیا مِلِیا ॥
ਜਨਮ ਜਨਮ ਕਾ ਵਿਛੁੜਿਆ ਮਿਲਿਆ ॥
سادھ کِرپا تے سوُکا ہریا ॥
ਸਾਧ ਕ੍ਰਿਪਾ ਤੇ ਸੂਕਾ ਹਰਿਆ ॥

سُمت پائے نامُ دِھیائے گُرمُکھ ہوئے میلا جیئو = ۳=
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥੩॥
جل ترنگُ جیئو جلہِ سمائیا =
ਜਲ ਤਰੰਗੁ ਜਿਉ ਜਲਹਿ ਸਮਾਇਆ ॥
تیئو جوتی سنّگ جوت مِلائیا =
ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥
کہُ نانک بھرم کٹے کِواڑا بہُڑ ن ہوئیئیَے جئُلا جیئو = ۴= ۱۹= ۲۶=
ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥੪॥੧੯॥੨੬॥
ماجھ مہلا ۵ =
ਮਾਝ ਮਹਲਾ ੫ ॥
تِسُ کُربانی جِن تُوں سُنِیا =
ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥
تِسُ بلِہاری جِن رسنا بھنِیا =
ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥
وار وار جائی تِسُ وِٹہُ جو مَن تَن تُدھُ آرادھے جیئو = ۱=
ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥
تِسُ چرن پکھالی جو تیرئے مارگ چالیَے =
ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥
نیَن نِہالی تِسُ پُرکھ دئِیالیَے =
ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥
منُ دیوا تِسُ اپُنے ساجن جِن گُر مِل سو پربھُ لادھے جیئو = ۲=
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥
سے وڈ بھاگی جِن تُم جانے =
ਸੇ ਵਡਭਾਗੀ ਜਿਨਿ ਤੁਮ ਜਾਣੇ ॥
سبھ کیَے مدھے اِلپت نِربانے =
ਸਭ ਕੈ ਮਧੇ ਅਲਿਪਤ ਨਿਰਬਾਣੇ ॥
سادھ کیَے سنّگ اُن بھئُجلُ تریا سگل دُوت اُن سادھے جیئو = ۳=
ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥੩॥
تِن کی سرن پریا منُ میرا =
ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥

مانُ تانُ تج موہُ اندھیرا ॥
ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥
نامُ دانُ دیجیَے نانک کئو تِسُ پربھ اگم اگادھے جیِئو ॥۴॥۲۰॥۲۷॥
ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥
ماجھ مہلا ۵ ॥
ਮਾਝ ਮਹਲਾ ੫ ॥
تۄُں پیڈُ ساکھ تیری پھۄُلی ॥
ਤੂੰ ਪੇਡੁ ਸਾਖ ਤੇਰੀ ਫੂਲੀ ॥
تۄُں سۄُکھمُ ہۄیا استھۄُلی ॥
ਤੂੰ ਸੂਖਮੁ ਹੋਆ ਅਸਥੂਲੀ ॥
تۄُں جلنِدھ تۄُں پھینُ بُدبُدا تُدھُ بِنُ اورُ ن بھالیِئیَے جیِئو ॥۱॥
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥
تۄُں سۄُتُ منِیئے بھی تۄُنّہیَے ॥
ਤੂੰ ਸੂਤੁ ਮਣੀਏ ਭੀ ਤੂੰਹੈ ॥
تۄُں گنّٹھی میرُ سِر تۄُنّہیَے ॥
ਤੂੰ ਗੰਠੀ ਮੇਰੁ ਸਿਰਿ ਤੂੰਹੈ ॥
آدِ مدھ انّت پربھُ سۄئی اورُ ن کۄئے دِکھالیِئیَے جیِئو ॥۲॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥
تۄُں نِرگُنُ سرگُنُ سُکھداتا ॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥
تۄُں نِربانُ رسیِیا رنّگ راتا ॥
ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥
اپنے کرتب آپے جانہِ آپے تُدھُ سمالیِئیَے جیِئو ॥۳॥
ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥੩॥
تۄُں ٹھاکُرُ سیوکُ پھُنِ آپے ॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥
تۄُں گُپتُ پرگٹُ پربھ آپے ॥
ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥
نانک داسُ سدا گُن گاوَے اِک بھۄری ندر نِہالیِئیَے جیِئو ॥۴॥۲۱॥۲۸॥
ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥੨੧॥੨੮॥

ماجھ مہلا ۵ ॥
ਮਾਝ ਮਹਲਾ ੫ ॥
سپھل سُ بانی ِجتُ نامُ وکھانی ॥
ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥
گر پرسادِ ِکنیَے ِورلیَے جانی ॥
ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥
دھنّنُ سُ ویلا ِجتُ ہرِ گاوت سُننا آئے تے پروانا جیِئو ॥۱॥
ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥੧॥
سے نیتر پروانُ ِجنی درسنُ پیکھا ॥
ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥
سے کر بھلے ِجنی ہرِ جسُ لیکھا ॥
ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥
سے چرن سُہاوے جو ہرِ مارِگ چلے ہئُ بلِ ِتن سنّگِ پچھاݨا جیِئو ॥۲॥
ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥੨॥
سُنِ ساجن میرے میِت پِیارے ॥
ਸੁਣਿ ਸਾਜਨ ਮੇਰੇ ਮੀਤ ਪਿਆਰੇ ॥
سادھسنّگِ ِکھن ماہِ اُدھارے ॥
ਸਾਧਸੰਗਿ ਖਿਨ ਮਾਹਿ ਉਧਾਰੇ ॥
ِکلوِکھ کاٹِ ہویا منُ ِنرملُ ِمٹِ گئے آون جاݨا جیِئو ॥۳॥
ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ ॥੩॥
دُئِ کر جوڑِ اِکُ ِبنئُ کریِجیَے ॥
ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥
کرِ ِکرپا ڈُبدا پتھرُ لیِجیَے ॥
ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥
نانک کئُ پربھ بھئے ِکرپالا پربھ نانک منِ بھاݨا جیِئو ॥۴॥۲۲॥۲۹॥
ਨਾਨਕ ਕਉ ਪ੍ਰਭ ਭਏ ਕਿ੍ਰਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥੪॥੨੨॥੨੯॥
ماجھ مہلا ۵ ॥
ਮਾਝ ਮਹਲਾ ੫ ॥

انّمرت بانٔی ہر ہر تیری =
ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥
سُنِ سُنِ ہؤوے پرم گِت میری =
ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥
جلنِ بُجھی سیِتلُ ہؤئے منوُیا سِتگُر کا درسنُ پائے جیِئو = ۱=
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥
سوُکھُ بھئِیا دُکھُ دوُرِ پرانا =
ਸੂਖੁ ਭਇਆ ਦੁਖੁ ਦੂਰਿ ਪਰਾਨਾ ॥
سنّت رسن ہر نامُ وکھانا =
ਸੰਤ ਰਸਨ ਹਰਿ ਨਾਮੁ ਵਖਾਨਾ ॥
جل تھل نیِرِ بھرے سر سُبھر بِرتھا کؤئے ن جائے جیِئو = ۲=
ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥੨॥
دئِیا دھاری تِنِ سِرجنہارے =
ਦਇਆ ਧਾਰੀ ਤਿਨਿ ਸਿਰਜਨਹਾਰੇ ॥
جیِئ جنّت سگلے پرِتپارے =
ਜੀਅ ਜੰਤ ਸਗਲੇ ਪ੍ਰਤਿਪਾਰੇ ॥
مِہروان کِرپال دئِیالا سگلے تِرپِت اگھائے جیِئو = ۳=
ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥੩॥
ونُ تِرنُ تِربھونُ کیِتوٗنُ ہرِیا =
ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥
کرنہارِ کھِن بھیِترِ کرِیا =
ਕਰਣਹਾਰਿ ਖਿਨ ਭੀਤਰਿ ਕਰਿਆ ॥
گُرمُکھ نانک تِسےَ ارادھے من کی آس پُجائے جیِئو = ۴= ۲۳= ۳۰=
ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥
ماجھ مہلا ۵ =
ਮਾਝ ਮਹਲਾ ੫ ॥
توُ میرا پِتا توُنّہیَے میرا ماتا =
ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥
توُ میرا بنّدھپُ توُ میرا بھراتا =
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥

تۇں میرا راکھا سبھنی تھائی تا بھئو کیہا کاڑا جیئو ॥١॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥
تُمری کرپا تے تُدھُ پچھانا ॥
ਤੁਮਰੀ ਕਿਰਪਾ ਤੇ ਤੁਧੁ ਪਛਾਣਾ ॥
تۇں میری اوٹ تۇںہَے میرا مانا ॥
ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥
تُجھ بِنُ دوُجا اورُ ن کوئی سبھُ تیرا کھیلُ اکھاڑا جیئو ॥٢॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥
جیئ جنّت سبھ تُدھُ اُپائے ॥
ਜੀਅ ਜੰਤ ਸਭਿ ਤੁਧੁ ਉਪਾਏ ॥
جِتُ جِتُ بھانا تِتُ تِتُ لائے ॥
ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥
سبھ کِچھُ کیِتا تیرا ہۄوَے ناہی کِچھُ اساڑا جیئو ॥٣॥
ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥
نامُ دھیائے مہا سکھُ پائِیا ॥
ਨਾਮੁ ਧਿਆਇ ਮਹਾ ਸੁਖੁ ਪਾਇਆ ॥
ہر گُن گائے میرا منُ سیِتلائِیا ॥
ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ ॥
گُر پوُرَے وجی وادھائی نانک جِتا بِکھاڑا جیئو ॥٤॥٢٤॥٣١॥
ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥
ماجھ مہلا ٥ ॥
ਮਾਝ ਮਹਲਾ ੫ ॥
جیئ پران پربھ منہ ادھارا ॥
ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥
بھگت جیِوہِ گُن گائے اپارا ॥
ਭਗਤ ਜੀਵਹਿ ਗੁਣ ਗਾਇ ਅਪਾਰਾ ॥
گُن ندھان انّمرتُ ہر ناما ہر دھیائے دھیائے سکھُ پائِیا جیئو ॥١॥
ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥
منسا دھار جو گھر تے آوَے ॥
ਮਨਸਾ ਧਾਰਿ ਜੋ ਘਰ ਤੇ ਆਵੈ ॥

سادھسنّگ جنمُ مرنُ مِٹاوئے ॥
ਸਾਧਸੰਗਿ ਜਨਮੁ ਮਰਣੁ ਮਿਟਾਵੈ ॥
آس منور تھُ پوُرنُ ہوُوئے بھیٹت گر درسائیا جیِئو ॥ ۲॥
ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥੨॥
اگم اگوچر کِچھُ مِت نہی جانی ॥
ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥
سادھک سِدھ دھیاوہِ گِیانی ॥
ਸਾਧਿਕ ਸਿਧ ਧਿਆਵਹਿ ਗਿਆਨੀ ॥
کھُدی مِٹی چوُکا بھولاوا گُرِ من ہی مہِ پرگٹائیا جیِئو ॥ ۳॥
ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥
انَد منّگل کلیان نِدھانا ॥
ਅਨਦ ਮੰਗਲ ਕਲਿਆਣ ਨਿਧਾਨਾ ॥
سوُکھ سہج ہرِ نامُ وکھانا ॥
ਸੂਖ ਸਹਜ ਹਰਿ ਨਾਮੁ ਵਖਾਨਾ ॥
ہوئے کِرپالُ سُیامی اپنا نائو نانک گھر مہِ آئیا جیِئو ॥ ۴॥ ۲۵॥ ۳۲॥
ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥
ماجھ مہلا ۵ ॥
ਮਾਝ ਮਹਲਾ ੫ ॥
سُنِ سُنِ جیِوا سوئے تُماری ॥
ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥
توُں پریِتمُ ٹھاکُرُ اتِ بھاری ॥
ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥
تُمرے کرتب تُم ہی جانہُ تُمری اوٹ گوُپالا جیِئو ॥ ۱॥
ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੁਪਾਲਾ ਜੀਉ ॥੧॥
گُن گاوت منُ ہریا ہوُوئے ॥
ਗੁਣ ਗਾਵਤ ਮਨੁ ਹਰਿਆ ਹੋਵੈ ॥
کتھا سُنت ملُ سگلی کھوُوئے ॥
ਕਥਾ ਸੁਣਤ ਮਲੁ ਸਗਲੀ ਖੋਵੈ ॥

بھیٹت سنّگ سادھ سنّتن کیَے سدا جپئو دِئیالا جیِئو = ۲=
ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥੨॥
پربھُ اپُنا ساسِ ساسِ سمارئو =
ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥
اِہ مت گُر پرسادِ مَن دھارئو =
ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥
تُمری کِرپا تے ہوئِے پرگاسا سرب مئِیا پرِتپالا جیِئو = ۳=
ਤੁਮਰੀ ਕਿ□ਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥੩॥
سِت سِت سِت پربھُ سوئی =
ਸਤਿ ਸਤਿ ਸਤਿ ਪ੍ਰਭੁ ਸੋਈ ॥
سدا سدا سد آپے ہوئی =
ਸਦਾ ਸਦਾ ਸਦ ਆਪੇ ਹੋਈ ॥
چِلت تُمارے پرگٹ پِیارے دیکھ نانک بھئے نِہالا جیِئو = ۴= ۲۶= ۳۳=
ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੬॥੩੩॥
ماجھ مہلا ۵ =
ਮਾਝ ਮਹਲਾ ੫ ॥
ہکّمی ورسن لاگے میہا =
ਹੁਕਮੀ ਵਰਸਣ ਲਾਗੇ ਮੇਹਾ ॥
ساجن سنّت مِل نامُ جپیہا =
ਸਾਜਨ ਸੰਤ ਮਿਲਿ ਨਾਮੁ ਜਪੇਹਾ ॥
سیِتل سانِت سہج سکھُ پائِیا ٹھاڑھ پائی پربھ آپے جیِئو = ۱=
ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥
سبھُ کِچھُ بہُتو بہُتُ اُپائِیا =
ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥
کرِ کِرپا پربھ سگل رجائِیا =
ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥
دات کرہُ میرے داتارا جیِئ جنّت سبھ دھراپے جیِئو = ۲=
ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥੨॥
سچا ساہبُ سچی نائی =
ਸਚਾ ਸਾਹਿਬੁ ਸਚੀ ਨਾਈ ॥

گر پرسادِ تِسُ سدا دھیائی ॥
ਗੁਰ ਪਰਸਾਦਿ ਤਿਸੁ ਸਦਾ ਧਿਆਈ ॥
جنم مرن بھےَ کاٹے مۄہا بِنسے سۄگ سنّتاپے جیِئو ॥۳॥
ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥੩॥
سارِس سارِس نانکُ سالاہے ॥
ਸਾਸਿ ਸਾਸਿ ਨਾਨਕੁ ਸਾਲਾਹੇ ॥
سِمرت نامُ کاٹے سبھ پھاہے ॥
ਸਿਮਰਤ ਨਾਮੁ ਕਾਟੇ ਸਭਿ ਫਾਹੇ ॥
پۄُرن آس کری کھِن بھیِترِ ہرِ ہرِ ہرِ گُن جاپے جیِئو ॥۴॥۲۷॥۳۴॥
ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥੨੭॥੩੪॥
ماجھ مہلا ۵ ॥
ਮਾਝ ਮਹਲਾ ੫ ॥
آئو ساجن سنّت میِت پیارے ॥
ਆਉ ਸਾਜਨ ਸੰਤ ਮੀਤ ਪਿਆਰੇ ॥
مِل گاوہ گُن اگم اپارے ॥
ਮਿਲਿ ਗਾਵਹ ਗੁਣ ਅਗਮ ਅਪਾਰੇ ॥
گاوت سُنت سبھے ہی مُکتے سۄ دھیائیِئیَ جِن ہم کیِئے جیِئو ॥۱॥
ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥
جنم جنم کے کِلبِکھ جاوہِ ॥
ਜਨਮ ਜਨਮ ਕੇ ਕਿਲਬਿਖ ਜਾਵਹਿ ॥
من چِنّدے سیئی پھل پاوہِ ॥
ਮਨਿ ਚਿੰਦੇ ਸੇਈ ਫਲ ਪਾਵਹਿ ॥
سِمر ساہِبُ سۄ سچُ سُیامی رِجکُ سبھسُ کئو دیِئے جیِئو ॥۲॥
ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥੨॥
نامُ جپت سرب سُکھُ پائیِئیَ ॥
ਨਾਮੁ ਜਪਤ ਸਰਬ ਸੁਖੁ ਪਾਈਐ ॥
سبھُ بھئو بِنسےَ ہرِ ہرِ دھیائیِئیَ ॥
ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥
جِن سیوِیا سۄ پارگرامی کارج سگلے تھیِئے جیِئو ॥۳॥
ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ ॥੩॥

آئے پئیا تیری سرݨائی ॥
ਆਇ ਪਇਆ ਤੇਰੀ ਸਰਣਾਈ ॥
جئو بھاوے تئو لیہ ملائی ॥
ਜਿਉ ਭਾਵੈ ਤਿਉ ਲੈਹਿ ਮਿਲਾਈ ॥

(Page 10 5) پنّا ١٠٥

کر کرپا پربھُ بھگتی لاوہُ سچُ نانک انّمرتُ پیئے جیئو ॥٤॥٢٨॥٣٥॥
ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੮॥੩੫॥
ماجھ مہلا ٥ ॥
ਮਾਝ ਮਹਲਾ ੫ ॥
بھئے کرپال گوونّد گسائی ॥
ਭਏ ਕ੍ਰਿਪਾਲ ਗੋਵਿੰਦ ਗੁਸਾਈ ॥
میگھُ ورسیے سبھنی تھائی ॥
ਮੇਘੁ ਵਰਸੈ ਸਭਨੀ ਥਾਈ ॥
دین دئیال سدا کرپالا ٹھاڑھ پائی کرتارے جیئو ॥١॥
ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥੧॥
اپُنے جیئ جنّت پرتپارے ॥
ਅਪੁਨੇ ਜੀਅ ਜੰਤ ਪ੍ਰਤਿਪਾਰੇ ॥
جئو بارک ماتا سنّمارے ॥
ਜਿਉ ਬਾਰਿਕ ਮਾਤਾ ਸੰਮਾਰੇ ॥
دکھ بھنّجن سکھ ساگر سُیامی دیت سگل آہارے جیئو ॥٢॥
ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥੨॥
جل تھل پوُر رہیا مہروانا ॥
ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥
سد بلہار جائیئیے کُربانا ॥
ਸਦ ਬਲਿਹਾਰਿ ਜਾਈਐ ਕੁਰਬਾਨਾ ॥
ریݨ دنسُ تسُ سدا دھیائی ج کھن مہ سگل اُدھارے جیئو ॥٣॥
ਰੈਣਿ ਦਿਨਸੁ ਤਿਸੁ ਸਦਾ ਧਿਆਈ ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥
راکھ لیئے سگلے پربھ آپے ॥
ਰਾਖਿ ਲੀਏ ਸਗਲੇ ਪ੍ਰਭਿ ਆਪੇ ॥

اُتر گئے سبھ سوگ سنّتاپے =

ਉਤਰਿ ਗਏ ਸਭ ਸੋਗ ਸੰਤਾਪੇ ॥

نامُ جپت منُ تنُ ہریاولُ پربھ نانک ندر نہارے جیئو = ۴= ۲۹= ۳۶=

ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥

ماجھ مہلا ۵ =

ਮਾਝ ਮਹਲਾ ੫ ॥

جتھیَے نامُ جپیئیَے پربھ پیارے =

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥

سے استھل سوئن چئُبارے =

ਸੇ ਅਸਥਲ ਸੋਇਨ ਚਉਬਾਰੇ ॥

جتھیَے نامُ ن جپیئیَے میرے گوئدا سیئی نگر اُجاڑی جیئو = ۱=

ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥

ہر رُکھی روٹی کھائے سمالے =

ਹਰਿ ਰੁਖੀ ਰੋਟੀ ਖਾਇ ਸਮਾਲੇ ॥

ہر انّتر باہر ندر نہالے =

ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥

کھائے کھائے کرے بدپھیَلی جانُ وسُو کی واڑی جیئو = ۲=

ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥੨॥

سنّتا سیتی رنگُ ن لائے =

ਸੰਤਾ ਸੇਤੀ ਰੰਗੁ ਨ ਲਾਏ ॥

ساکت سنّگ وکرم کمائے =

ਸਾਕਤ ਸੰਗਿ ਵਿਕਰਮ ਕਮਾਏ ॥

دُلبھ دیہ کھوئی اگیانی جڑ اپنْی آپ اُپاڑی جیئو = ۳=

ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥੩॥

تیری سرن میرے دین دئیالا =

ਤੇਰੀ ਸਰਣਿ ਮੇਰੇ ਦੀਨ ਦਇਆਲਾ ॥

سکھ ساگر میرے گر گوپالا =

ਸੁਖ ਸਾਗਰ ਮੇਰੇ ਗੁਰ ਗੋਪਾਲਾ ॥

کر کرپا نانکُ گن گاوے راکھہُ سرم اساڑی جیئو = ۴= ۳۰= ۳۷=

ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥੪॥੩੦॥੩੭॥

ماجھ مہلا ۵ ॥

ਮਾਝ ਮਹਲਾ ੫ ॥

چرن ٹھاکُر کے رِدۓ سمانۓ ॥

ਚਰਣ ਠਾਕੁਰ ਕੇ ਰਿਦੈ ਸਮਾਣੇ ॥

کلِ کلیس سبھ دوُر پئِیانۓ ॥

ਕਲਿ ਕਲੇਸ ਸਭ ਦੂਰਿ ਪਇਆਣੇ ॥

ساںت سوُکھ سہج دھُن اُپجی سادھوُ سنگ نِواسا جیئو ॥۱॥

ਸਾਂਤਿ ਸੂਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥੧॥

لاگی پریت ن توُٹیے موُلے ॥

ਲਾਗੀ ਪ੍ਰੀਤਿ ਨ ਤੂਟੈ ਮੂਲੇ ॥

ہر انتر باہر رہیا بھرپوُرے ॥

ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥

سمر سمر سمر گُن گاوا کاٹی جم کی پھاسا جیئو ॥۲॥

ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥੨॥

انمرتُ ورکھیے انہد بانی ॥

ਅੰਮ੍ਰਿਤੁ ਵਰਖੈ ਅਨਹਦ ਬਾਣੀ ॥

من تن انتر ساںت سمانی ॥

ਮਨ ਤਨ ਅੰਤਰਿ ਸਾਂਤਿ ਸਮਾਣੀ ॥

ترپت اگھائے رہے جن تیرے ستگُر کیِیا دِلاسا جیئو ॥۳॥

ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ ॥੩॥

جس کا سا تس تے پھلُ پائیا ॥

ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥

کر کرپا پربھ سنگ ملائیا ॥

ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥

آون جان رہے وڈبھاگی نانک پوُرن آسا جیئو ॥۴॥۱۳॥۸۳॥

ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥

ماجھ مہلا ۵ ॥

ਮਾਝ ਮਹਲਾ ੫ ॥

میہُ پئیا پرمیسر پائیا ॥

ਮੀਹੁ ਪਇਆ ਪਰਮੇਸਰਿ ਪਾਇਆ ॥

جیِئ جنّت سبھ سکھی وسائِیا ॥
ਜੀਅ ਜੰਤ ਸਭਿ ਸੁਖੀ ਵਸਾਇਆ ॥
گئِیا کلیسُ بھئِیا سکھُ ساچا ہرِ ہرِ نامُ سمالی جیِئو ॥ ١॥
ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥੧॥
جِس کے سے تِن ہی پرتِپارے ॥
ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥
پار برہم پربھ بھئے رکھوارے ॥
ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥
سُݨی بینتّی ٹھاکُرِ میرئے پوُرن ہوئی گھالی جیِئو ॥ ٢॥
ਸੁਣੀ ਬੇਨ ਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥੨॥

(Page 10 6) پنّنا ٦٠١

سرب جیِیا کئِو دیوݨہارا ॥
ਸਰਬ ਜੀਆ ਕਉ ਦੇਵਣਹਾਰਾ ॥
گر پرسادی ندرِ نِہارا ॥
ਗੁਰ ਪਰਸਾਦੀ ਨਦਰਿ ਨਿਹਾਰਾ ॥
جل تھل مہیِئل سبھِ ترِپتاݨے سادھوُ چرن پکھالی جیِئو ॥ ٣॥
ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ ॥੩॥
من کی اِچھ پُجاوݨہارا ॥
ਮਨ ਕੀ ਇਛ ਪੁਜਾਵਣਹਾਰਾ ॥
سدا سدا جائی بلِہارا ॥
ਸਦਾ ਸਦਾ ਜਾਈ ਬਲਿਹਾਰਾ ॥
نانک دانُ کیِیا دُکھ بھنّجنِ رتے رنّگِ رسالی جیِئو ॥ ۴॥ ٢٣॥ ٩٣॥
ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ ॥੪॥੩੨॥੩੯॥
ماجھ مہلا ۵ ॥
ਮਾਝ ਮਹਲਾ ੫ ॥
منُ تنُ تیرا دھنُ بھی تیرا ॥
ਮਨੁ ਤਨੁ ਤੇਰਾ ਧਨੁ ਭੀ ਤੇਰਾ ॥
توُں ٹھاکُرُ سُیامی پربھُ میرا ॥
ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥

جیئو پِنڈُ سبھُ راسِ تُماری تیرا جوَرُ گوَپالا جیئو ॥۱॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥੧॥
سدا سدا توُںہَیَے سُکھدائی ॥
ਸਦਾ ਸਦਾ ਤੂੰਹੈ ਸੁਖਦਾਈ ॥
نِوِ نِوِ لاگا تیری پائی ॥
ਨਿਵਿ ਨਿਵਿ ਲਾਗਾ ਤੇਰੀ ਪਾਈ ॥
کار کماوا جے تُدھُ بھاوا جا توُں دیہِ دئِیالا جیئو ॥۲॥
ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥੨॥
پ٘ربھ تُم تے لہنا توُں میرا گہنا ॥
ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥
جو توُں دیہِ سوئی سُکھُ سہنا ॥
ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥
جِتھَیَے رکھہِ بَیکُنّٹھُ تِتھائی توُں سبھنا کے پ٘رتِپالا جیئو ॥۳॥
ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥
سِمرِ سِمرِ نانک سُکھُ پائِیا ॥
ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥
آٹھ پہر تیرے گُݨ گائِیا ॥
ਆਠ ਪਹਰ ਤੇਰੇ ਗੁਣ ਗਾਇਆ ॥
سگل منوَرتھ پوُرن ہوۓ کدے ن ہوۓ دُکھالا جیئو ॥۴॥۳۳॥۴۰॥
ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥
ماجھ مہلا ۵ ॥
ਮਾਝ ਮਹਲਾ ੫ ॥
پاربرہمِ پ٘ربھِ میگھُ پٹھائِیا ॥
ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥
جلِ تھلِ مہیئلِ دہ دِسِ ورسائِیا ॥
ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥
ساںتِ بھئی بُجھی سبھ ت٘رِسنا اندُ بھئِیا سبھ ٹھائی جیئو ॥۱॥
ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥
سُکھداتا دُکھ بھنّجنہارا ॥
ਸੁਖਦਾਤਾ ਦੁਖ ਭੰਜਨਹਾਰਾ ॥

آپے بکھسِ کرے جیئ سارا ॥
ਆਪੇ ਬਖਸਿ ਕਰੇ ਜੀਅ ਸਾਰਾ ॥
اپنے کیتے نو آپِ پرتپالے پئے پیَری تِسہِ منائی جیئو ॥۲॥
ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥
جا کی سرنِ پئیا گت پائیئیے ॥
ਜਾ ਕੀ ਸਰਣਿ ਪਇਆ ਗਤਿ ਪਾਈਐ ॥
سارِس سارِس ہرِ نامُ دھیائیئیے ॥
ਸਾਸਿ ਸਾਸਿ ਹਰਿ ਨਾਮੁ ਧਿਆਈਐ ॥
تِسُ بِنُ ہورُ ن دوُجا ٹھاکُرُ سبھ تِسیَے کیِیا جائی جیئو ॥۳॥
ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥੩॥
تیرا مانُ تانُ پربھ تیرا ॥
ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥
توُں سچا ساہبُ گنی گہیرا ॥
ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥
نانکُ داسُ کہیَے بینتی آٹھ پہر تدھُ دھیائی جیئو ॥۴॥۳۴॥۴۱॥
ਨਾਨਕੁ ਦਾਸੁ ਕਹੈ ਬੇਨ ਤੀ ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥
ماجھ مہلا ۵ ॥
ਮਾਝ ਮਹਲਾ ੫ ॥
سبھے سکھ بھئے پربھ تُٹھے ॥
ਸਭੇ ਸੁਖ ਭਏ ਪ੍ਰਭ ਤੁਠੇ ॥
گر پوُرے کے چرن من وُٹھے ॥
ਗੁਰ ਪੂਰੇ ਕੇ ਚਰਣ ਮਨਿ ਵੁਠੇ ॥
سہج سمادھ لگی لِو انترِ سو رسُ سوئی جانیَے جیئو ॥۱॥
ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥
اگم اگوچرُ ساہبُ میرا ॥
ਅਗਮ ਅਗੋਚਰੁ ਸਾਹਿਬੁ ਮੇਰਾ ॥
گھٹ گھٹ انترِ ورتیَے نیرا ॥
ਘਟ ਘਟ ਅੰਤਰਿ ਵਰਤੈ ਨੇਰਾ ॥
سدا الِپتُ جیِیا کا داتا کو وِرلا آپُ پچھانیَے جیئو ॥۲॥
ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥੨॥

پربھ ملݨیَے کی ایہ نیسانٔی =
ਪ੍ਰਭ ਮਿਲਣੈ ਕੀ ਏਹ ਨੀਸਾਣੀ ॥
منِ اِکوٗ سچا ہُکمُ پچھانٔی =
ਮਨਿ ਇਕੋ ਸਚਾ ਹੁਕਮੁ ਪਛਾਣੀ ॥
سہج سنّتوٗکھ سدا ترِپتاسے اندُ کھسم کیَے بھانٔیَے جیِئو = ۳=
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥
ہتھی دِتی پربھ دیوݨہارۓ =
ਹਥੀ ਦਿਤੀ ਪ੍ਰਭਿ ਦੇਵਣਹਾਰੈ ॥
جنم مرݨ روٗگ سبھ نوارے =
ਜਨਮ ਮਰਣ ਰੋਗ ਸਭਿ ਨਿਵਾਰੇ ॥
نانک داس کیِئے پربھ اپُنے ہر کیِرتنِ رنّگ مانٔے جیِئو = ۴= ۳۵= ۴۲=
ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥



ماجھ مہلا ۵ =
ਮਾਝ ਮਹਲਾ ੫ ॥
کیِنی دئیا گوٗپال گُسائی =
ਕੀਨੀ ਦਇਆ ਗੋਪਾਲ ਗੁਸਾਈ ॥
گُر کے چرݨ وسے من ماہی =
ਗੁਰ ਕੇ ਚਰਣ ਵਸੇ ਮਨ ਮਾਹੀ ॥
انّگیِکارُ کیِیا تِنِ کرتیَے دُکھ کا ڈیرا ڈھاہِیا جیِئو = ۱=
ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥੧॥
منِ تنِ وسِیا سچا سوٗئی =
ਮਨਿ ਤਨਿ ਵਸਿਆ ਸਚਾ ਸੋਈ ॥
بِکھڑا تھانُ ن دِسیَے کوٗئی =
ਬਿਖੜਾ ਥਾਨੁ ਨ ਦਿਸੈ ਕੋਈ ॥
دوٗت دُسمݨ سبھ سجݨ ہوٗئے ایکوٗ سُیامی آہِیا جیِئو = ۲=
ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥
جوٗ کِچھُ کرے سُ آپے آپیَے =
ਜੋ ਕਿਛੁ ਕਰੇ ਸੁ ਆਪੇ ਆਪੈ ॥

بُدھ سِیانپ کِچھُوُ ن جاپَیے ॥
ਬੁਧਿ ਸਿਆਣਪ ਕਿਛੂ ਨ ਜਾਪੈ ॥
آپنِیا سنّتا نو آپ سہائی پربھ بھرم بھُلاوا لاہیا جیِئو ॥٣॥
ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥
چرن کمل جن کا آدھارو ॥
ਚਰਣ ਕਮਲ ਜਨ ਕਾ ਆਧਾਰੋ ॥
آٹھ پہر رام نامُ واپارو ॥
ਆਠ ਪਹਰ ਰਾਮ ਨਾਮੁ ਵਾਪਾਰੋ ॥
سہج اننّد گاوہِ گُن گوونّد پربھ نانک سرب سماہِیا جیِئو ॥٤॥٢٣॥٣٤॥
ਸਹਜ ਅਨ ਦ ਗਾਵਹਿ ਗੁਣ ਗੋਵਿੰਦ ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥੪॥੩੬॥੪੩॥
ماجھ مہلا ٥ ॥
ਮਾਝ ਮਹਲਾ ੫ ॥
سو سچُ منّدرُ جِتُ سچُ دھِیائیِئیَے ॥
ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥
سو رِدا سُہیلا جِتُ ہر گُن گائیِئیَے ॥
ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥
سا دھرت سُہاوی جِتُ وسہ ہر جن سچے نام وِٹہُ کُرباݨو جیِئو ॥١॥
ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥
سچُ وڈائی کیِم ن پائی ॥
ਸਚੁ ਵਡਾਈ ਕੀਮ ਨ ਪਾਈ ॥
کُدرت کرمُ ن کہنا جائی ॥
ਕੁਦਰਤਿ ਕਰਮੁ ਨ ਕਹਣਾ ਜਾਈ ॥
دھِیائے دھِیائے جیِوہِ جن تیرے سچُ سبدُ مَن مانو جیِئو ॥٢॥
ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥
سچُ سالاہن وڈبھاگی پائیِئیَے ॥
ਸਚੁ ਸਾਲਾਹਣੁ ਵਡਭਾਗੀ ਪਾਈਐ ॥
گُر پرسادی ہر گُن گائیِئیَے ॥
ਗੁਰ ਪਰਸਾਦੀ ਹਰਿ ਗੁਣ ਗਾਈਐ ॥
رنگ رتے تیرَے تُدھُ بھاوہِ سچُ نامُ نیِسانو جیِئو ॥٣॥
ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥੩॥

سچے انّتُ ن جاݨیَے کوئی ॥
ਸਚੇ ਅੰਤੁ ਨ ਜਾਣੈ ਕੋਈ ॥
تھانِ تھننتّرِ سچا سوئی ॥
ਥਾਨਿ ਥਨ ਤਰਿ ਸਚਾ ਸੋਈ ॥
نانک سچُ دِھیائیِئیَے سد ہی انّترجامی جاݨو جیِئو ॥۴॥۳۷॥۴۴॥
ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥
ماجھ مہلا ۵ ॥
ਮਾਝ ਮਹਲਾ ੫ ॥
ریَݨِ سُہاوڑی دِنسُ سُہیلا ॥
ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥
جپِ انّمرِت نامُ سنّتسنّگِ میلا ॥
ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥
گھڑی مؤُرت سِمرت پل ونّجہِ جیِوݨُ سپھلُ تِتھائی جیِئو ॥۱॥
ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥੧॥
سِمرت نامُ دوکھ سبھِ لاتھے ॥
ਸਿਮਰਤ ਨਾਮੁ ਦੋਖ ਸਭਿ ਲਾਥੇ ॥
انّترِ باہرِ ہرِ پربھُ ساتھے ॥
ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥
بھےَ بھئُ بھرمُ کھوئِیا گُرِ پوُرےَ دیکھا سبھنی جائی جیِئو ॥۲॥
ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥੨॥
پربھُ سمرتھُ وڈ اوُچ اپارا ॥
ਪ੍ਰਭੁ ਸਮਰਥੁ ਵਡ ਊਚ ਅਪਾਰਾ ॥
نئُ نِدھِ نامُ بھرے بھنّڈارا ॥
ਨਉ ਨਿਧਿ ਨਾਮੁ ਭਰੇ ਭੰਡਾਰਾ ॥
آدِ انّتِ مدھِ پربھُ سوئی دوُجا لوےَ ن لائی جیِئو ॥۳॥
ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥੩॥
کرِ کِرپا میرے دیِن دئِیالا ॥
ਕਰਿ ਕਿਰਪਾ ਮੇਰੇ ਦੀਨ ਦਇਆਲਾ ॥
جاچِکُ جاچےَ سادھ روالا ॥
ਜਾਚਿਕੁ ਜਾਚੈ ਸਾਧ ਰਵਾਲਾ ॥

دیہہ دانُ نانکُ جنُ ماگیے سدا سدا ہرِ دھیائی جیئو = ۴= ۸۳= ۵۴=
ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥

ماجھ مہلا ۵ =
ਮਾਝ ਮਹਲਾ ੫ ॥

ایتھیے توُنہیے آگیے آپے =
ਐਥੈ ਤੂੰਹੈ ਆਗੈ ਆਪੇ ॥

جیئ جنّتر سبھ تیرے تھاپے =
ਜੀਅ ਜੰਤ੍ਰ ਸਭਿ ਤੇਰੇ ਥਾਪੇ ॥

تُدھُ بِنُ اورُ ن کوئی کرتے میَیے دھر اوٹ تُماری جیئو = ۱=
ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥੧॥

رسنا جپِ جپِ جیوے سُیامی =
ਰਸਨਾ ਜਪਿ ਜਪਿ ਜੀਵੈ ਸੁਆਮੀ ॥

پار برہم پربھ انّترجامی =
ਪਾਰਬ੍ਰਹਮ ਪ੍ਰਭ ਅੰਤਰਜਾਮੀ ॥

جِن سیویا تِن ہی سکھُ پائیا سو جنمُ ن جوُئیے ہاری جیئو = ۲=
ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥੨॥

نامُ اوکھدھُ جِن جن تیرئ پائیا =
ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥

پنّنا ۱۰۸ (Page 10 8)

جنم جنم کا روگُ گوائیا =
ਜਨਮ ਜਨਮ ਕਾ ਰੋਗੁ ਗਵਾਇਆ ॥

ہرِ کیرتنُ گاوہُ دِنُ راتی سپھل ایہا ہیَے کاری جیئو = ۳=
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥੩॥

درسٹ دھارِ اپنا داسُ سواریا =
ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥

گھٹ گھٹ انّترِ پار برہمُ نمسکاریا =
ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥

اِکسُ وِنُ ہورُ دوُجا ناہی بابا نانک اِہ مت ساری جیئو = ۴= ۹۳= ۶۴=
ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥

ماجھ مہلا ۵ ॥

ਮਾਝ ਮਹਲਾ ੫ ॥

مَن ُ تن ُ رتا رام پِیارے ॥

ਮਨੁ ਤਨੁ ਰਤਾ ਰਾਮ ਪਿਆਰੇ ॥

سربس ُ دیِجیَے اپنا وارے ॥

ਸਰਬਸੁ ਦੀਜੈ ਅਪਨਾ ਵਾਰੇ ॥

آٹھ پہر گوۄِنّد گُنْ گائیِئیَے بِسرُ ن کوئی ساسا جیِئو ॥۱॥

ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥੧॥

سوئی ساجن میِت ُ پِیارا ॥

ਸੋਈ ਸਾਜਨ ਮੀਤੁ ਪਿਆਰਾ ॥

رام نام ُ سادھسنّگِ بیِچارا ॥

ਰਾਮ ਨਾਮੁ ਸਾਧਸੰਗਿ ਬੀਚਾਰਾ ॥

سادھوُ سنّگِ تریِجیَے ساگر ُ کٹیِئیَے جم کی پھاسا جیِئو ॥۲॥

ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥੨॥

چارِ پدارتھ ہرِ کی سیوا ॥

ਚਾਰਿ ਪਦਾਰਥ ਹਰਿ କੀ ਸੇਵਾ ॥

پارجات ُ جپِ الکھ ابھیوا ॥

ਪਾਰਜਾਤੁ ਜਪਿ ਅਲਖ ਅਭੇਵਾ ॥

کام ُ کروْدھ ُ کِلبِکھ گُرِ کاٹے پوُرن ہوئی آسا جیِئو ॥۳॥

ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥੩॥

پوُرن بھاگ بھئے جِس ُ پرانْی ॥

ਪੂਰਨ ਭਾਗ ਭਏ ਜਿਸੁ ਪ੍ਰਾਣੀ ॥

سادھسنّگِ مِلے سارنّگپانْی ॥

ਸਾਧਸੰਗਿ ਮਿਲੇ ਸਾਰੰਗਪਾਣੀ ॥

نانک نام ُ وسِیا جِس ُ انّترِ پرۄانْ ُ گِرست اُداسا جیِئو ॥۴॥۴۰॥۴۷॥

ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥

ماجھ مہلا ۵ ॥

ਮਾਝ ਮਹਲਾ ੫ ॥

سِمرت نام ُ رِدےَ سُکھ ُ پائِیا ॥

ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥

کر کرپا بھگتـی پرگٹائیا ॥
ਕਰਿ ਕਿਰਪਾ ਭਗਤੀ ਪ੍ਰਗਟਾਇਆ ॥
سنّتسنّگ مل ہر ہر جپیا بنسے آلس رؤگا جیئو ॥ ا॥
ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥੧॥
جا کیَے گرہ نو ندھ ہر بھائی ॥
ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥
تسُ ملیا جسُ پُرب کمائی ॥
ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥
گیان دھیان پؤُرن پرمیسُر پربھُ سبھنا گلا جؤگا جیئو ॥ ۲॥
ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥
کھن مہ تھاپ اُتھاپنہارا ॥
ਖਿਨ ਮਹਿ ਥਾਪਿ ਉਥਾਪਨਹਾਰਾ ॥
آپ اکنّتی آپ پسارا ॥
ਆਪਿ ਇਕੰਤੀ ਆਪਿ ਪਸਾਰਾ ॥
لیپُ نہی جگجیِون داتے درسن ڈٹھے لہن وجؤگا جیئو ॥ ۳॥
ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥
انّچل لائے سبھ سسٹ ترائی ॥
ਅੰਚਲਿ ਲਾਇ ਸਭ ਸਿਸਟਿ ਤਰਾਈ ॥
آپنا نائو آپ جپائی ॥
ਆਪਣਾ ਨਾਉ ਆਪਿ ਜਪਾਈ ॥
گُر بؤہتھُ پائیا کرپا تے نانک دھُر سنّجؤگا جیئو ॥ ۴॥ ۴ا॥ ۴۸॥
ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥
ماجھ مہلا ۵ ॥
ਮਾਝ ਮਹਲਾ ੫ ॥
سؤئی کرنا ج آپ کرائے ॥
ਸੋਈ ਕਰਣਾ ਜਿ ਆਪਿ ਕਰਾਏ ॥
جتھیَے رکھیَے سا بھلی جائے ॥
ਜਿਥੈ ਰਖੈ ਸਾ ਭਲੀ ਜਾਏ ॥
سؤئی سیانا سؤ پتونّتا ہکمُ لگیَے جسُ میٹھا جیئو ॥ ا॥
ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥

سبھ پرؤئی اِکتُ دھاگیَے ॥
ਸਭ ਪਰੋਈ ਇਕਤੁ ਧਾਗੈ ॥
جسُ لائِ لئے سو چرݨی لاگیَے ॥
ਜਿਸੁ ਲਾਇ ਲਏ ਸੋ ਚਰਣੀ ਲਾਗੈ ॥
اوُندھ کولُ جسُ ہوئِ پرگاسا تِنِ سرب نرنّجنُ ڈیِٹھا جیِئو ॥۲॥
ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥
تیری مہِما توُنّہیَے جاݨہِ ॥
ਤੇਰੀ ਮਹਿਮਾ ਤੂੰਹੈ ਜਾਣਹਿ ॥
اپݨا آپُ توُں آپِ پچھاݨہِ ॥
ਅਪਣਾ ਆਪੁ ਤੂੰ ਆਪਿ ਪਛਾਣਹਿ ॥
ہئو بلِہاری سنّتن تیرے جِنِ کامُ کرۄدھُ لۄبھُ پیِٹھا جیِئو ॥۳॥
ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥
توُں نِرویَرُ سنّت تیرے نِرمل ॥
ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥
جِن دیکھے سبھ اُترہِ کلمل ॥
ਜਿਨ ਦੇਖੇ ਸਭ ਉਤਰਹਿ ਕਲਮਲ ॥
نانک نامُ دھِیائِ دھِیائِ جیِوےَ بِنسِیا بھ٘رمُ بھئو دھیِٹھا جیِئو ॥۴॥۴۲॥۴۹॥
ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥

## پنّا ۱۰۹ (Page 10 9)

مانجھ مہلا ۵ ॥
ਮਾਂਝ ਮਹਲਾ ੫ ॥
جھوُٹھا منّگݨُ جے کوئی ماگیَے ॥
ਝੂਠਾ ਮੰਗਣੁ ਜੇ ਕੋਈ ਮਾਗੈ ॥
تِس کئو مرتے گھڑی ن لاگیَے ॥
ਤਿਸ ਕਉ ਮਰਤੇ ਘੜੀ ਨ ਲਾਗੈ ॥
پارب٘رہمُ جو سد ہی سیوےَ سو گُر مِلِ نِہچلُ کہݨا ॥۱॥
ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥
پریم بھگتِ جِس کیَے منِ لاگی ॥
ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥

گُن گاوے اندِنُ نِت جاگی ॥
ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥
باہ پکڑِ تِسُ سُیامی میلیَے جِس کیَے مستکِ لہنا ॥۲॥
ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥੨॥
چرن کمل بھگتاں منِ وُٹھے ॥
ਚਰਨ ਕਮਲ ਭਗਤਾਂ ਮਨਿ ਵੁਠੇ ॥
وِنُ پرمیسر سگلے مُٹھے ॥
ਵਿਣੁ ਪਰਮੇਸਰ ਸਗਲੇ ਮੁਠੇ ॥
سنّت جناں کی دھوُڑِ نِت بانچھہِ نامُ سچے کا گہنا ॥۳॥
ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥੩॥
اوُٹھت بیَٹھت ہرِ ہرِ گائیِئیَے ॥
ਊਠਤ ਬੈਠਤ ਹਰਿ ਹਰਿ ਗਾਈਐ ॥
جِسُ سِمرت ورُ نِہچلُ پائیِئیَے ॥
ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥
نانک کئو پربھ ہوئے دئِیالا تیرا کیِتا سہنا ॥۴॥۴۳॥۵۰॥
ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪॥੪੩॥੫੦॥
راگُ ماجھ اسٹپدیِیا مہلا ۱ گھرُ ۱
ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سبدِ رنّگائے ہُکمِ سبائے ॥
ਸਬਦਿ ਰੰਗਾਏ ਹੁਕਮਿ ਸਬਾਏ ॥
سچی درگہ مہلِ بُلائے ॥
ਸਚੀ ਦਰਗਹ ਮਹਲਿ ਬੁਲਾਏ ॥
سچے دین دئِیال میرے ساہِبا سچے منُ پتیِیاوݨیا ॥۱॥
ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥੧॥
ہئو واری جیِئو واری سبدِ سُہاوݨیا ॥
ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥
انّمرت نامُ سدا سُکھداتا گُرمتی منّنِ وساوݨیا ॥۱॥ رہائو ॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ ਰਹਾਉ ॥

ناکوٗ میرا ہئو کِس ُکیرا ॥
ਨਾ ਕੋ ਮੇਰਾ ਹਉ ਕਿਸੁ ਕੇਰਾ ॥
ساچا ٹھاکُر ُ ترِبھوݨِ میرا ॥
ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥
ہئُمَیے کرِ کرِ جائے گھݨیری کرِ اوگݨ پچھوتاوݨیا ॥ ۲॥
ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥
ہکُم ُ پچھاݨَیے س ُ ہرِ گُݨ وکھاݨَیے ॥
ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥
گُر کَیے سبدِ نامِ نیِساݨَیے ॥
ਗੁਰ ਕੈ ਸਬਦਿ ਨਾਮਿ ਨੀਸਾਣੈ ॥
سبھنا کا درِ لیکھا سچَیے چھوُٹس نامِ سُہاوݨیا ॥ ۳॥
ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥
منمکھ ُ بھوُلا ٹھئُر ُ ن پائے ॥
ਮਨਮੁਖੁ ਭੂਲਾ ਠਉਰੁ ਨ ਪਾਏ ॥
جم درِ بدھا چوٗٹا کھائے ॥
ਜਮ ਦਰਿ ਬਧਾ ਚੋਟਾ ਖਾਏ ॥
بِن ُ ناوَے کوٗ سنّگِ ن ساتھی مُکتے نام ُ دھِیاوݨیا ॥ ۴॥
ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥
ساکت کوُڑے سچ ُ ن بھاوَے ॥
ਸਾਕਤ ਕੂੜੇ ਸਚੁ ਨ ਭਾਵੈ ॥
دُبِدھا بادھا آوَے جاوَے ॥
ਦੁਬਿਧਾ ਬਾਧਾ ਆਵੈ ਜਾਵੈ ॥
لِکھِیا لیکھ ُ ن میٹَیے کوئی گُرمُکھِ مُکتِ کراوݨیا ॥ ۵॥
ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥੫॥
پیئیڑَے پِر ُ جاتوٗ ناہی ॥
ਪੇਈਅੜੈ ਪਿਰੁ ਜਾਤੋ ਨਾਹੀ ॥
جھوُٹھِ وِچھُنّی روَوے دھاہی ॥
ਝੂਠਿ ਵਿਛੁੰਨੀ ਰੋਵੈ ਧਾਹੀ ॥
اوگݨِ مُٹھی مہل ُ ن پائے اوگݨ گُݨِ بکھساوݨیا ॥ ۶॥
ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥੬॥

پیئیئڑے جِن جاتا پیارا ॥
ਪੇਈਅੜੈ ਜਿਨਿ ਜਾਤਾ ਪਿਆਰਾ ॥
گُرمُکھ بُوجھیَے تتُ بیِچارا ॥
ਗੁਰਮੁਖਿ ਬੂਝੈ ਤਤੁ ਬੀਚਾਰਾ ॥
آوݨُ جاݨا ٹھاک رہائے سچیَے نامِ سماوݨیا ॥ ۷॥
ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥੭॥
گُرمُکھ بُوجھیَے اکتھُ کہاوے ॥
ਗੁਰਮੁਖਿ ਬੂਝੈ ਅਕਥੁ ਕਹਾਵੈ ॥
سچے ٹھاکُر ساچو بھاوے ॥
ਸਚੇ ਠਾਕੁਰ ਸਾਚੋ ਭਾਵੈ ॥
نانک سچُ کہیَے بینتی سچُ مِلیَے گُݨ گاوݨیا ॥ ۸॥ ۱॥
ਨਾਨਕ ਸਚੁ ਕਹੈ ਬੇਨ ਤੀ ਸਚੁ ਮਿਲੈ ਗੁਣ ਗਾਵਣਿਆ ॥੮॥੧॥
ماجھ مہلا ۳ گھرُ ۱ ॥
ਮਾਝ ਮਹਲਾ ੩ ਘਰੁ ੧ ॥
کرمُ ہووے سِتگُرُو مِلائے ॥
ਕਰਮੁ ਹੋਵੈ ਸਤਿਗੁਰੂ ਮਿਲਾਏ ॥



سیوا سُرت سبد چِتُ لائے ॥
ਸੇਵਾ ਸੁਰਤਿ ਸਬਦਿ ਚਿਤੁ ਲਾਏ ॥
ہئُمیَے مار سدا سُکھُ پائیا مائیا موہُ چُکاوݨیا ॥ ۱॥
ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥
ہئو واری جیئو واری سِتگُر کیَے بلِہارݨیا ॥
ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥
گُرمتی پرگاسُ ہویا جی انِدنُ ہر گُݨ گاوݨیا ॥ ۱॥ رہائو ॥
ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥
تنُ منُ کھوجے تا نائو پائے ॥
ਤਨੁ ਮਨੁ ਖੋਜੇ ਤਾ ਨਾਉ ਪਾਏ ॥
دھاوتُ راکھیَے ٹھاک رہائے ॥
ਧਾਵਤੁ ਰਾਖੈ ਠਾਕਿ ਰਹਾਏ ॥

گُر کی بانٖی اندِنُ گاوئے سہجے بھگتِ کراوݨیا ॥ ٢॥
ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥੨॥
اِسُ کائِیا انّدرِ وستُ اسنّکھا ॥
ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥
گُرمُکھِ ساچُ مِلیَے تا ویکھا ॥
ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥
نئُو درواجے دسوئے مُکتا انہد سبدُ وجاوݨیا ॥ ٣॥
ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥
سچا ساہِبُ سچی نائی ॥
ਸਚਾ ਸਾਹਿਬੁ ਸਚੀ ਨਾਈ ॥
گُر پرسادی منّنِ وسائی ॥
ਗੁਰ ਪਰਸਾਦੀ ਮੰਨਿ ਵਸਾਈ ॥
اندِنُ سدا رہیَے رنّگِ راتا درِ سچیَے سوٗجھی پاوݨیا ॥ ٤॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥੪॥
پاپ پُنّن کی سار ن جانٖی ॥
ਪਾਪ ਪੁੰਨ ਕੀ ਸਾਰ ਨ ਜਾਣੀ ॥
دوٗجیَے لاگی بھرمِ بھُلانٖی ॥
ਦੂਜੈ ਲਾਗੀ ਭਰਮਿ ਭੁਲਾਣੀ ॥
اگِیانی انّدھا مگُ ن جانٖیَے پھِرِ پھِرِ آوݨ جاوݨیا ॥ ٥॥
ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥੫॥
گُر سیوا تے سدا سُکھُ پائِیا ॥
ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥
ہئُمیَے میرا ٹھاکِ رہائِیا ॥
ਹਉਮੈ ਮੇਰਾ ਠਾਕਿ ਰਹਾਇਆ ॥
گُر ساکھی مِٹیا انّدھِیارا بجر کپاٹ کھُلاوݨیا ॥ ٦॥
ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥
ہئُمیَے مارِ منّنِ وسائِیا ॥
ਹਉਮੈ ਮਾਰਿ ਮੰਨਿ ਵਸਾਇਆ ॥
گُر چرنٖی سدا چِتُ لائِیا ॥
ਗੁਰ ਚਰਣੀ ਸਦਾ ਚਿਤੁ ਲਾਇਆ ॥

گُر ِکرپا تے منُ تنُ ِنرملُ ِنرمل نامُ ِدھیاوِنیا =۷=
ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥੭॥
جیِونُ مرنا سبھُ تُدھیَے تائی =
ਜੀਵਣੁ ਮਰਣਾ ਸਭੁ ਤੁਧੈ ਤਾਈ ॥
ِجسُ بکھسے ِتسُ دے وِڈیائی =
ਜਿਸੁ ਬਖਸੇ ਤਿਸੁ ਦੇ ਵਡਿਆਈ ॥
نانک نامُ ِدھیائے سدا توُں جنّمنُ مرنُ سوارِنیا =۸=۱=۲=
ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥੧॥੨॥
ماجھ مہلا ۳ =
ਮਾਝ ਮਹਲਾ ੩ ॥
میرا پربھُ ِنرملُ اگم اپارا =
ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥
ِبنُ تکڑی توَلیَے سنّسارا =
ਬਿਨੁ ਤਕੜੀ ਤੋਲੈ ਸੰਸਾਰਾ ॥
گُرمِکھ ہوَوے سوئی بوُجھیَے گُن کِہ گُنی سماوِنیا =۱=
ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥੧॥
ہئو واری جیِئو واری ہِر کا نامُ منّنِ وساوِنیا =
ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥
جوَ سچ لاگے سے انِدنُ جاگے دِر سچیَے سوَبھا پاوِنیا =۱= رہائو =
ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥
آِپ سُنیَے تیَے آپے ویکھیَے =
ਆਪਿ ਸੁਣੈ ਤੈ ਆਪੇ ਵੇਖੈ ॥
ِجس نوَ ندِر کرے سوئی جنُ لیکھیَے =
ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥
آپے لائے لئے سوَ لاگیَے گُرمِکھ سچُ کماوِنیا =۲=
ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥੨॥
ِجسُ آِپ بھُلائے سُ ِکتھیَے ہتھُ پائے =
ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥
پوُرِب ِلکھیا سُ میٹنا ن جائے =
ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥

جِن ستِگُرُ مِلیا سے وڈ بھاگی پُوُرۓ کرِم مِلاوݨیا ॥ ۳॥
ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥੩॥

پییئِڑۓ دھن انِدنُ سُتی ॥
ਪੇਈਅੜੈ ਧਨ ਅਨਦਿਨੁ ਸੁਤੀ ॥

کنّتِ وِساری اوگݨِ مُتی ॥
ਕੰਤਿ ਵਿਸਾਰੀ ਅਵਗਣਿ ਮੁਤੀ ॥

انِدنُ سدا پھِرۓ بِللادی بِنُ پِر نِید ن پاوݨیا ॥ ۴॥
ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥੪॥

پییئِڑۓ سکھداتا جاتا ॥
ਪੇਈਅੜੈ ਸੁਖਦਾਤਾ ਜਾਤਾ ॥

ہئُمےَ مارِ گُر سبدِ پچھاتا ॥
ਹਉਮੈ ਮਾਰਿ ਗੁਰ ਸਬਦਿ ਪਛਾਤਾ ॥

سیج سُہاوی سدا پِرُ راوے سچُ سیِگارُ بݨاوݨیا ॥ ۵॥
ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥੫॥



لکھ چئُراسیِہ جیِئ اُپائے ॥
ਲਖ ਚਉਰਾਸੀਹ ਜੀਅ ਉਪਾਏ ॥

جِس نو ندرِ کرے تِسُ گُرُوُ مِلائے ॥
ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥

کِلبِکھ کاٹِ سدا جن نِرمل درِ سچےَ نامِ سُہاوݨیا ॥ ۶॥
ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥੬॥

لیکھا ماگےَ تا کِنِ دیِئےَ ॥
ਲੇਖਾ ਮਾਗੈ ਤਾ ਕਿਨਿ ਦੀਐ ॥

سُکھُ ناہی پھُنِ دوُئےَ تیِئےَ ॥
ਸੁਖੁ ਨਾਹੀ ਫੁਨਿ ਦੂਐ ਤੀਐ ॥

آپے بکھسِ لئے پربھُ ساچا آپے بکھسِ مِلاوݨیا ॥ ۷॥
ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥੭॥

آپِ کرے تےَ آپِ کرائے ॥
ਆਪਿ ਕਰੇ ਤੈ ਆਪਿ ਕਰਾਏ ॥

پُورے گُر کیَے سبدِ ملائے ॥
ਪੂਰੇ ਗੁਰ ਕੈ ਸਬਦਿ ਮਿਲਾਏ ॥
نانک نامُ مِلیَے وڈِیائی آپے میلِ مِلاوݨیا ॥۸॥۲॥۳॥
ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥੨॥੩॥
ماجھ مہلا ۳ ॥
ਮਾਝ ਮਹਲਾ ੩ ॥
اِکو آپِ پھرَے پرچھنّا ॥
ਇਕੋ ਆਪਿ ਫਿਰੈ ਪਰਛੰਨਾ ॥
گُرمُکھِ ویکھا تا اِہُ منُ بھِنّا ॥
ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥
ترِسنا تجِ سہج سُکھُ پائِیا ایکو منّنِ وساوݨیا ॥۱॥
ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥੧॥
ہئو واری جیِئو واری اِکسُ سِئو چِتُ لاوݨیا ॥
ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥
گُرمتی منُ اِکتُ گھرِ آئِیا سچَیے رنّگِ رنّگاوݨیا ॥۱॥ رہائو ॥
ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥੧॥ ਰਹਾਉ ॥
اِہُ جگُ بھُولا تیَں آپِ بھُلائِیا ॥
ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥
اِکُ وِسارِ دُوجیَے لوبھائِیا ॥
ਇਕੁ ਵਿਸਾਰਿ ਦੂਜੈ ਲੋਭਾਇਆ ॥
اندِنُ سدا پھرَے بھرمِ بھُولا بِنُ ناوَے دُکھُ پاوݨیا ॥۲॥
ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥੨॥
جو رنّگِ راتے کرم بِدھاتے ॥
ਜੋ ਰੰਗਿ ਰਾਤੇ ਕਰਮ ਬਿਧਾਤੇ ॥
گُر سیوا تے جُگ چارے جاتے ॥
ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥
جِس نو آپِ دیئِ وڈِیائی ہرِ کیَے نامِ سماوݨیا ॥۳॥
ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥੩॥
مائِیا موہِ ہرِ چیتیَے ناہی ॥
ਮਾਇਆ ਮੋਹਿ ਹਰਿ ਚੇਤੈ ਨਾਹੀ ॥

جمپُر بدھا دُکھ سہاہی =

ਜਮਪੁਰਿ ਬਧਾ ਦੁਖ ਸਹਾਹੀ ॥

انّنا بولا کِچھُ ندر ن آوئے منمکھ پاپ پچاوݨیا = ۴=

ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥

اِک رنّگ راتے جو تُدھُ آپ لِو لائے =

ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥

بھائے بھگت تیرے من بھائے =

ਭਾਇ ਭਗਤਿ ਤੇਰੈ ਮਨਿ ਭਾਏ ॥

ستگُرُ سیون سدا سکھداتا سبھ اِچھا آپ پُجاوݨیا = ۵=

ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥੫॥

ہر جیئو تیری سدا سرݨائی =

ਹਰਿ ਜੀਉ ਤੇਰੀ ਸਦਾ ਸਰਣਾਈ ॥

آپے بکھسِہ دے وڈیائی =

ਆਪੇ ਬਖਸਿਹਿ ਦੇ ਵਡਿਆਈ ॥

جمکالُ تسُ نیڑ ن آوئے جو ہر ہر نامُ دھیاوݨیا = ٦=

ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥

اندِنُ راتے جو ہر بھائے =

ਅਨਦਿਨੁ ਰਾਤੇ ਜੋ ਹਰਿ ਭਾਏ ॥

میرے پربھ میلے میل مِلائے =

ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥

سدا سدا سچے تیری سرݨائی تُوں آپے سچُ بُجھاوݨیا = ۷=

ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ ॥੭॥

جن سچُ جاتا سے سچ سماݨے =

ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥

ہر گُݨ گاوہ سچُ وکھاݨے =

ਹਰਿ ਗੁਣ ਗਾਵਹਿ ਸਚੁ ਵਖਾਣੇ ॥

نانک نام رتے بیراگی نج گھر تاڑی لاوݨیا = ۸= ۳= ۴=

ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥

ماجھ مہلا ۳ =

ਮਾਝ ਮਹਲਾ ੩ ॥

سبد مرۓ سُ مُیا جاپَیۓ ॥
ਸਬਦਿ ਮਰੈ ਸੁ ਮੁਆ ਜਾਪੈ ॥
کالُ ن چاپَیۓ دکھُ ن سنّتاپَیۓ ॥
ਕਾਲੁ ਨ ਚਾਪੈ ਦੂਖੁ ਨ ਸੰਤਾਪੈ ॥
جوتی وِچ مِل جوت سمانی سُنِ من سچ سماوݨیا ॥۱॥
ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥੧॥
ہئو واری جیئو واری ہر کیَۓ نائۓ سوبھا پاوݨیا ॥
ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥
ستِگرُ سیو سچ چِتُ لائِیا گُرمتی سہج سماوݨیا ॥۱॥ رہائو ॥
ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ ਸਮਾਵਣਿਆ ॥੧॥ ਰਹਾਉ ॥
کائِیا کچی کچا چیِرُ ہنڈّھائۓ ॥
ਕਾਇਆ ਕਚੀ ਕਚਾ ਚੀਰੁ ਹੰਢਾਏ ॥
دوُجیَۓ لاگی مہلُ ن پائۓ ॥
ਦੂਜੈ ਲਾਗੀ ਮਹਲੁ ਨ ਪਾਏ ॥

(Page 112) پنّنا ۱۱۲

اندِنُ جلدی پھرۓ دِنُ راتی بِنُ پِر بہُ دکھُ پاوݨیا ॥۲॥
ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥
دیہی جات ن آگیَۓ جائۓ ॥
ਦੇਹੀ ਜਾਤਿ ਨ ਆਗੈ ਜਾਏ ॥
جِتھیَۓ لیکھا منّگیِئیَۓ تِتھیَۓ چھٹیَۓ سچُ کمائۓ ॥
ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥
ستِگرُ سیوݨ سے دھنونّتے ایَتھیَۓ اوتھیَۓ نامِ سماوݨیا ॥۳॥
ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ ॥੩॥
بھیَۓ بھائۓ سیِگارُ بݨائۓ ॥
ਭੈ ਭਾਇ ਸੀਗਾਰੁ ਬਣਾਏ ॥
گُر پرسادی مہلُ گھرُ پائۓ ॥
ਗੁਰ ਪਰਸਾਦੀ ਮਹਲੁ ਘਰੁ ਪਾਏ ॥
اندِنُ سدا روۓ دِنُ راتی مجیِٹھیَۓ رنگُ بݨاوݨیا ॥۴॥
ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥੪॥

سبھنا پِرُ وسیَے سدا نالے ॥
ਸਭਨਾ ਪਿਰੁ ਵਸੈ ਸਦਾ ਨਾਲੇ ॥
گُر پرسادی کو ندرِ نِہالے ॥
ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥
میرا پربھُ اِت اوُچو اوُچا کرِ کِرپا آپِ مِلاوݨیا ॥۵॥
ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ ॥੫॥
مائِیا موہِ اِہُ جگُ سُتا ॥
ਮਾਇਆ ਮੋਹਿ ਇਹੁ ਜਗੁ ਸੁਤਾ ॥
نامُ وِسارِ انّت وِگُتا ॥
ਨਾਮੁ ਵਿਸਾਰਿ ਅੰਤਿ ਵਿਗੁਤਾ ॥
جِس تے سُتا سو جاگائے گُرمت سوجھی پاوݨیا ॥٦॥
ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥੬॥
اپِئو پیِئیَے سو بھرمُ گوائے ॥
ਅਪਿਉ ਪੀਐ ਸੋ ਭਰਮੁ ਗਵਾਏ ॥
گُر پرسادِ مُکت گت پائے ॥
ਗੁਰ ਪਰਸਾਦਿ ਮੁਕਤਿ ਗਤਿ ਪਾਏ ॥
بھگتی رتا سدا بیَراگی آپُ مارِ مِلاوݨیا ॥۷॥
ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥੭॥
آپِ اُپائے دھنّدھیَے لائے ॥
ਆਪਿ ਉਪਾਏ ਧੰਧੈ ਲਾਏ ॥
لکھ چئُراسی رِجکُ آپِ اپڑائے ॥
ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥
نانک نامُ دِھیائے سچ راتے جو تِسُ بھاوئے سُ کار کراوݨیا ॥۸॥۴॥۵॥
ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥
ماجھ مہلا ۳ ॥
ਮਾਝ ਮਹਲਾ ੩ ॥
انّدرِ ہیِرا لالُ بݨائِیا ॥
ਅੰਦਰਿ ਹੀਰਾ ਲਾਲੁ ਬਣਾਇਆ ॥
گُر کیَے سبد پرکھ پرکھائِیا ॥
ਗੁਰ ਕੈ ਸਬਦਿ ਪਰਖਿ ਪਰਖਾਇਆ ॥

ِجن سچُ پلیَے سچُ وکھانِہ سچُ کسوٹی لاوݨیا = ا=
ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥੧॥
ہئو واری جیِئو واری گُر کی باݨی منّن وساوݨیا =
ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥
انّجن ماہِ ِنرنّجنُ پائِیا جوتی جوِت ِملاوݨیا = ا= رہائو =
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ ਰਹਾਉ ॥
اِسُ کائِیا انّدرِ بہُتُ پسارا =
ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥
نامُ ِنرنّجنُ اِت اگم اپارا =
ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
گُرمُکھِ ہوٚوَے سوئی پائے آپے بکھسِ ِملاوݨیا = ۲=
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥੨॥
میرا ٹھاکُرُ سچُ ِدڑائے =
ਮੇਰਾ ਠਾਕੁਰੁ ਸਚੁ ਦ੍ਰਿੜਾਏ ॥
گُر پرسادی سچِ چِتُ لائے =
ਗੁਰ ਪਰਸਾਦੀ ਸਚਿ ਚਿਤੁ ਲਾਏ ॥
سچو سچُ ورتیَے سبھنی تھائی سچے سچِ سماوݨیا = ۳=
ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥੩॥
ویپرواہُ سچُ میرا پِیارا =
ਵੇਪਰਵਾਹੁ ਸਚੁ ਮੇਰਾ ਪਿਆਰਾ ॥
ِکلوِکھ اوگݨ کاٹݨہارا =
ਕਿਲਵਿਖ ਅਵਗਣ ਕਾਟਣਹਾਰਾ ॥
پریم پریِت سدا ِدھیائیِئیَے بھیَے بھائے بھگِت ِدڑاوݨیا = ۴=
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥
تیری بھگِت سچی جے سچے بھاوَے =
ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥
آپے دیئِے ن پچھوتاوَے =
ਆਪੇ ਦੇਇ ਨ ਪਛੋਤਾਵੈ ॥
سبھنا جیِیا کا ایکو داتا سبدے مارِ جیِواوݨیا = ۵=
ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥੫॥

ہر تدھُ باجھہُ میَے کوئی ناہی =
ਹਰਿ ਤੁਧੁ ਬਾਝਹੁ ਮੈ ਕੋਈ ਨਾਹੀ ॥
ہر تدھیَے سیوی تیَے تدھُ سالاہی =
ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ॥
آپے میل لیَہُ پربھ ساچے پوُرےَ کرم توُں پاوݨیا = ٦=
ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥੬॥
میَے ہورُ ن کوئی تدھیَے جیہا =
ਮੈ ਹੋਰੁ ਨ ਕੋਈ ਤੁਧੈ ਜੇਹਾ ॥
تیری ندری سیِجھس دیہا =
ਤੇਰੀ ਨਦਰੀ ਸੀਝਸਿ ਦੇਹਾ ॥
اندنُ سار سمال ہر راکھہِ گرمکھ سہج سماوݨیا = ٧=
ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ ॥੭॥
تدھُ جیوڈُ میَے ہورُ ن کوئی =
ਤੁਧੁ ਜੇਵਡੁ ਮੈ ਹੋਰੁ ਨ ਕੋਈ ॥
تدھُ آپے سرجی آپے گوئی =
ਤੁਧੁ ਆਪੇ ਸਿਰਜੀ ਆਪੇ ਗੋਈ ॥



توُں آپے ہی گھڑ بھنّن سوارہ نانک نام سُہاوݨیا = ٨= ٥= ٦=
ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥੮॥੫॥੬॥
ماجھ مہلا ٣ =
ਮਾਝ ਮਹਲਾ ੩ ॥
سبھ گھٹ آپے بھوگݨہارا =
ਸਭ ਘਟ ਆਪੇ ਭੋਗਣਹਾਰਾ ॥
الکھُ ورتیَے اگم اپارا =
ਅਲਖੁ ਵਰਤੈ ਅਗਮ ਅਪਾਰਾ ॥
گر کیَے سبد میرا ہر پربھُ دھیائیئیَے سہجے سچ سماوݨیا = ١=
ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ ॥੧॥
ہئو واری جیِئو واری گر سبدُ منّن وساوݨیا =
ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥

سبدُ سؤُجھیَے تا مِن سِئو لؤُجھیَے منسا مارِ سماوݨیا = ۱= رہائو =

ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ ਰਹਾਉ ॥

پنّچ دؤُت مُہِہ سنّسارا =

ਪੰਚ ਦੂਤ ਮੁਹਹਿ ਸੰਸਾਰਾ ॥

منمُکھ انّدھے سُدھِ ن سارا =

ਮਨਮੁਖ ਅੰਧੇ ਸੁਧਿ ਨ ਸਾਰਾ ॥

گُرمُکھ ہووَے سُ اپنا گھرُ راکھیَے پنّچ دؤُت سبدِ پچھاوݨیا = ۲=

ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥੨॥

اِک گُرمُکھ سدا سچیَے رنّگِ راتے =

ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥

سہجے پربھُ سیوہِ اندِنُ ماتے =

ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥

مِلِ پریتم سچے گُݨ گاوہِ ہرِ درِ سوبھا پاوݨیا = ۳=

ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥੩॥

ایکم ایکیَے آپُ اُپائیا =

ਏਕਮ ਏਕੈ ਆਪੁ ਉਪਾਇਆ ॥

دُبدھا دؤُجا تِربِدھِ مائیا =

ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥

چئُتھی پئُڑی گُرمُکھ اؤُچی سچو سچُ کماوݨیا = ۴=

ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥੪॥

سبھُ ہیَے سچا جے سچے بھاوَے =

ਸਭੁ ਹੈ ਸਚਾ ਜੇ ਸਚੇ ਭਾਵੈ ॥

جِنِ سچُ جاتا سو سہجِ سماوَے =

ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥

گُرمُکھ کرݨی سچے سیوہِ ساچے جائِ سماوݨیا = ۵=

ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥੫॥

سچے باجھہُ کو اورُ ن دؤُیا =

ਸਚੇ ਬਾਝਹੁ ਕੋ ਅਵਰੁ ਨ ਦੂਆ ॥

دؤُجیَے لاگِ جگُ کھپِ کھپِ مؤُیا =

ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥

گُرمُکھ ہووَے سُ ایکو جانَیّے ایکو سیوِ سُکھُ پاوݨیا ॥۶॥
ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥੬॥
جیئ جنّت سبھ سرݨِ تُماری ॥
ਜੀਅ ਜੰਤ ਸਭਿ ਸਰਣਿ ਤੁਮਾਰੀ ॥
آپے دھرِ دیکھہِ کچی پکی ساری ॥
ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥
اندِنُ آپے کار کرائے آپے میلِ مِلاوݨیا ॥۷॥
ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥੭॥
تُوں آپے میلہِ ویکھہِ ہدُورِ ॥
ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥
سبھ مہِ آپِ رہیا بھرپُورِ ॥
ਸਭ ਮਹਿ ਆਪਿ ਰਹਿਆ ਭਰਪੂਰਿ ॥
نانک آپے آپِ ورتَیّے گُرمُکھ سوجھی پاوݨیا ॥۸॥۶॥۷॥
ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥
ماجھ مہلا ۳ ॥
ਮਾਝ ਮਹਲਾ ੩ ॥
انّمرت بانی گُر کی میٹھی ॥
ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥
گُرمُکھ وِرلَیّے کِنَیّے چکھ ڈیٹھی ॥
ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
انّترِ پرگاسُ مہا رسُ پیوَے درِ سچَیّے سبدُ وجاوݨیا ॥۱॥
ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥੧॥
ہئو واری جیئو واری گُر چرݨی چِتُ لاوݨیا ॥
ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥
ستِگُرُ ہیَے انّمرت سرُ ساچا منُ ناوَے مَیلُ چُکاوݨیا ॥۱॥ رہائو ॥
ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ ਰਹਾਉ ॥
تیرا سچے کِنَیّے انّتُ ن پائیا ॥
ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥
گُر پرسادِ کِنَیّے وِرلَیّے چِتُ لائیا ॥
ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥

تُدھُ سالاہِ ن رجا کبہُوں سچے ناوئے کی بھکھ لاوݨیا = ٢ =
ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥੨॥
ایکو ویکھا اورُ ن بیِیا =
ਏਕੋ ਵੇਖਾ ਅਵਰੁ ਨ ਬੀਆ ॥
گر پرسادی انّمرتُ پیِیا =
ਗੁਰ ਪਰਸਾਦੀ ਅੰਮ੍ਰਿਤੁ ਪੀਆ ॥
گر کَیے سبدِ تِکھا نِواری سہجے سُوکھ سماوݨیا = ٣ =
ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥੩॥
رتنُ پدارتھُ پلرِ تیاگَیے =
ਰਤਨੁ ਪਦਾਰਥੁ ਪਲਰਿ ਤਿਆਗੈ ॥
منمکھُ انّدھا دُوجَیے بھائے لاگَیے =
ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥
جو بیِجَیے سوئی پھلُ پائے سُپنَیے سکھُ ن پاوݨیا = ٤ =
ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥੪॥
اپنی کِرپا کرے سوئی جنُ پائے =
ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥
گر کا سبدُ منّنِ وسائے =
ਗੁਰ ਕਾ ਸਬਦੁ ਮੰਨਿ ਵਸਾਏ ॥



اندِنُ سدا رہَیے بھَیے انّدرِ بھَیے مارِ بھرمُ چُکاوݨیا = ٥ =
ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥੫॥
بھرمُ چُکائِیا سدا سکھُ پائِیا =
ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥
گر پرسادِ پرم پدُ پائِیا =
ਗੁਰ ਪਰਸਾਦਿ ਪਰਮ ਪਦੁ ਪਾਇਆ ॥
انّترُ نِرملُ نِرمل بانی ہرِ گُن سہجے گاوݨیا = ٦ =
ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥੬॥
سِمرِت ساست بید وکھانَیے =
ਸਿਮ੍ਰਿਤਿ ਸਾਸਤ ਬੇਦ ਵਖਾਣੈ ॥

بھرمے بھُولا تتُ ن جائیَے =

ਭਰਮੇ ਭੂਲਾ ਤਤੁ ਨ ਜਾਣੈ ॥

بِنُ ستِگُر سیوے سُکھُ ن پائے دُکھو دُکھُ کماوݨیا = ۷=

ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥੭॥

آپِ کرے کِسُ آکھیَے کوئی =

ਆਪਿ ਕਰੇ ਕਿਸੁ ਆਖੈ ਕੋਈ ॥

آکھݨِ جائیئیَے جے بھُولا ہوئی =

ਆਖਣਿ ਜਾਈਐ ਜੇ ਭੂਲਾ ਹੋਈ ॥

نانک آپے کرے کرائے نامے نامِ سماوݨیا = ۸= ۷= ۸=

ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥੮॥੭॥੮॥

ماجھ مہلا ۳ =

ਮਾਝ ਮਹਲਾ ੩ ॥

آپے رنّگے سہج سُبھائے =

ਆਪੇ ਰੰਗੇ ਸਹਜਿ ਸੁਭਾਏ ॥

گُر کیَے سبد ہرِ رنگُ چڑائے =

ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥

منُ تنُ رتا رسنا رنّگِ چلُولی بھیَے بھائے رنگُ چڑاوݨیا = ۱=

ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥੧॥

ہئو واری جیئو واری نِربھئو منّنِ وساوݨیا =

ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥

گُر کِرپا تے ہرِ نِربھئو دِھیائِیا بِکھُ بھئُجلُ سبد تراوݨیا = ۱= رہائو =

ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ ਰਹਾਉ ॥

منمُکھ مُگدھ کرہِ چتُرائی =

ਮਨਮੁਖ ਮੁਗਧ ਕਰਹਿ ਚਤੁਰਾਈ ॥

ناتا دھوتا تھائے ن پائی =

ਨਾਤਾ ਧੋਤਾ ਥਾਇ ਨ ਪਾਈ ॥

جیہا آئِیا تیہا جاسی کرِ اوگݨ پچھوتاوݨیا = ۲=

ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥੨॥

منمُکھ انّدھے کِچھُو ن سُوجھیَے =

ਮਨਮੁਖ ਅੰਧੇ ਕਿਛੂ ਨ ਸੂਝੈ ॥

مرنُ لِکھائے آئے نہی بُوجھیَے =
ਮਰਣੁ ਲਿਖਾਇ ਆਏ ਨਹੀ ਬੂਝੈ ॥
منمکھ کرم کرے نہی پائے بِن ُ ناوَے جنمُ گواوݨیا = ۳=
ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥੩॥
سچُ کرݨی سبدُ ہیَے سارُ =
ਸਚੁ ਕਰਣੀ ਸਬਦੁ ਹੈ ਸਾਰੁ ॥
پُورَے گُرِ پائیئیَے موکھ دُیارُ =
ਪੂਰੈ ਗੁਰਿ ਪਾਈਐ ਮੋਖ ਦੁਆਰੁ ॥
انِدِنُ باݨی سبِد سُݨائے سچ راتے رنّگ رنّگاوݨیا = ۴=
ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥੪॥
رسنا ہرِ رِس راتی رنّگُ لائے =
ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥
منُ تنُ موہیا سہج سُبھائے =
ਮਨੁ ਤਨੁ ਮੋਹਿਆ ਸਹਜਿ ਸੁਭਾਏ ॥
سہجے پرِیتمُ پیارا پائِیا سہجے سہج مِلاوݨیا = ۵=
ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥੫॥
جِسُ انّدرِ رنّگُ سوئی گُݨ گاوَے =
ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥
گُر کیَے سبِد سہجے سُکھ سماوَے =
ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥
ہئو بلِہاری سدا تِن وِٹہُ گُر سیوا چِتُ لاوݨیا = ۶=
ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥੬॥
سچا سچو سچ پتیِجیَے =
ਸਚਾ ਸਚੋ ਸਚਿ ਪਤੀਜੈ ॥
گُر پرسادی انّدرُ بھیِجیَے =
ਗੁਰ ਪਰਸਾਦੀ ਅੰਦਰੁ ਭੀਜੈ ॥
بیَس سُتھانِ ہرِ گُݨ گاوہِ آپے کرِ ستِ مناوݨیا = ۷=
ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥੭॥
جِس نو ندرِ کرے سو پائے =
ਜਿਸ ਨੋ ਨਦਰਿ ਕਰੇ ਸੋ ਪਾਏ ॥

گر پرسادی ہئُمیَے جائے ॥
ਗੁਰ ਪਰਸਾਦੀ ਹਉਮੈ ਜਾਏ ॥
نانک نامُ وسیَے من انّتر در سچیَے سوبھا پاوݨیا ॥੮॥੮॥੯॥
ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥
ماجھ مہلا ۳ ॥
ਮਾਝ ਮਹਲਾ ੩ ॥
ستگرُ سیوئیَے وڈی وڈیائی ॥
ਸਤਿਗੁਰੁ ਸੇਵਿਐ ਵਡੀ ਵਡਿਆਈ ॥
ہر جی اچنّتُ وسیَے من آئی ॥
ਹਰਿ ਜੀ ਅਚਿੰਤੁ ਵਸੈ ਮਨਿ ਆਈ ॥
ہر جیئو سپھلِئو برکھُ ہیَے انّمرتُ جن پیِتا تس تکھا لہاوݨیا ॥۱॥
ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥
ہئو واری جیِئو واری سچُ سنّگت میل ملاوݨیا ॥
ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥
ہر ستسنّگت آپے میلیَے گر سبدی ہر گُݨ گاوݨیا ॥۱॥ رہائو ॥
ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ ਰਹਾਉ ॥



ستگرُ سیوی سبد سُہائیا ॥
ਸਤਿਗੁਰੁ ਸੇਵੀ ਸਬਦਿ ਸੁਹਾਇਆ ॥
جن ہر کا نامُ منّن وسائیا ॥
ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥
ہر نرملُ ہئُمیَے میَلُ گوائے در سچیَے سوبھا پاوݨیا ॥۲॥
ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥੨॥
بن گر نامُ ن پائیا جائے ॥
ਬਿਨੁ ਗੁਰ ਨਾਮੁ ਨ ਪਾਇਆ ਜਾਇ ॥
سدھ سادھک رہے بللائے ॥
ਸਿਧ ਸਾਧਿਕ ਰਹੇ ਬਿਲਲਾਇ ॥
بن گر سیوے سکھُ ن ہووی پُورَے بھاگ گرُ پاوݨیا ॥۳॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥੩॥

اِہُ منُ آرسی کوئی گُرمُکھ ویکھیَے ॥
ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥
مۄرچا ن لاگیَے جا ہئُمیَے سۄکھیَے ॥
ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥
انہت بانٔی نِرمل سبدُ وجائے گُر سبدی سچ سماوݨیا ॥۴॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥੪॥
بِنُ ستِگُر کِہُ ن دیکھیا جائے ॥
ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥
گُرِ کِرپا کرِ آپُ دِتا دِکھائے ॥
ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥
آپے آپِ آپِ مِل رہیا سہجے سہج سماوݨیا ॥۵॥
ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥੫॥
گُرمُکھ ہۄوےَ سُ اِکسُ سِئو لِو لائے ॥
ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥
دۄُجا بھرمُ گُر سبدِ جلائے ॥
ਦੂਜਾ ਭਰਮੁ ਗੁਰ ਸਬਦਿ ਜਲਾਏ ॥
کائِیا اںدرِ ونج کرے واپارا نامُ نِدھانُ سچُ پاوݨیا ॥۶॥
ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥
گُرمُکھ کرنٔی ہرِ کیِرتِ سارُ ॥
ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥
گُرمُکھ پائے مۄکھ دُیارُ ॥
ਗੁਰਮੁਖਿ ਪਾਏ ਮੋਖ ਦੁਆਰੁ ॥
انِدِنُ رنّگ رتا گُݨ گاوےَ اںدرِ مہلِ بُلاوݨیا ॥۷॥
ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥੭॥
ستِگُرُ داتا مِلیَے مِلائِیا ॥
ਸਤਿਗੁਰੁ ਦਾਤਾ ਮਿਲੈ ਮਿਲਾਇਆ ॥
پۄُرےَ بھاگِ منِ سبدُ وسائِیا ॥
ਪੂਰੈ ਭਾਗਿ ਮਨਿ ਸਬਦੁ ਵਸਾਇਆ ॥
نانک نامُ مِلیَے وڈِیائی ہرِ سچے کے گُݨ گاوݨیا ॥۸॥۹॥۱۰॥
ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥

ماجھ مہلا ۳ ॥
ਮਾਝ ਮਹਲਾ ੩ ॥
آپُ ونّڄائے تا سبھ کِچھُ پائے ॥
ਆਪੁ ਵੰਞਾਏ ਤਾ ਸਭ ਕਿਛੁ ਪਾਏ ॥
گر سبدی سچی لِو لائے ॥
ਗੁਰ ਸਬਦੀ ਸਚੀ ਲਿਵ ਲਾਏ ॥
سچُ ونّجہِ سچُ سنّگھرہِ سچُ واپارُ کراونِیا ॥۱॥
ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥੧॥
ہئو واری جیئُو واری ہرِ گُن اندِنُ گاونِیا ॥
ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥
ہئو تیرا توُں ٹھاکُرُ میرا سبدِ وڈِیائی دیونِیا ॥۱॥ رہائو ॥
ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥੧॥ ਰਹਾਉ ॥
ویلا وکھت سبھِ سُہائِیا ॥
ਵੇਲਾ ਵਖਤ ਸਭਿ ਸੁਹਾਇਆ ॥
جِتُ سچا میرے منِ بھائِیا ॥
ਜਿਤੁ ਸਚਾ ਮੇਰੇ ਮਨਿ ਭਾਇਆ ॥
سچے سیوِئیے سچُ وڈِیائی گر کِرپا تے سچُ پاونِیا ॥۲॥
ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥
بھائو بھوجنُ ستِگُرِ تُٹھیِے پائے ॥
ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥
ان رسُ چوُکیِے ہرِ رسُ منّنِ وسائے ॥
ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥
سچُ سنّتوکھُ سہج سُکھُ بانی پوُرے گر تے پاونِیا ॥۳॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥੩॥
ستِگُرُ ن سیوہِ موُرکھ انّدھ گوارا ॥
ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥
پھِرِ اوئِ کِتھہُ پائِنِ موکھ دُیارا ॥
ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥
مرِ مرِ جنّمہِ پھِرِ پھِرِ آوہِ جم درِ چوٹا کھاونِیا ॥۴॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥

سبدۓ سادُ جانڑہِ تا آپُ پچھانڑہِ ॥
ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥
نِرمل بانڑی سبدِ وکھانڑہِ ॥
ਨਿਰਮਲ ਬਾਣੀ ਸਬਦਿ ਵਖਾਣਹਿ ॥
سچے سیوِ سدا سُکھُ پائِنِ نئو نِدھِ نامُ منّنِ وساونڑیا ॥੫॥
ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥
سو تھانُ سُہائِیا جو ہرِ منِ بھائِیا ॥
ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥
ستسنّگتِ بہِ ہرِ گُنڑ گائِیا ॥
ਸਤਸੰਗਤਿ ਬਹਿ ਹਰਿ ਗੁਣ ਗਾਇਆ ॥
اندِنُ ہرِ سالاہہِ ساچا نِرمل نادُ وجاونڑیا ॥੬॥
ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥੬॥

(Page 116) پنّنا ١١٦

منمُکھ کھوٹی راسِ کھوٹا پاسارا ॥
ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ ॥
کوُڑُ کماونِ دُکھُ لاگیَے بھارا ॥
ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥
بھرمے بھوُلے پھِرنِ دِن راتی مرِ جنمہِ جنمُ گواونڑیا ॥੭॥
ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥੭॥
سچا ساہِبُ میَے اتِ پیارا ॥
ਸਚਾ ਸਾਹਿਬੁ ਮੈ ਅਤਿ ਪਿਆਰਾ ॥
پوُرے گُر کیَے سبدِ ادھارا ॥
ਪੂਰੇ ਗੁਰ ਕੈ ਸਬਦਿ ਅਧਾਰਾ ॥
نانک نامِ مِلیَے وڈِیائی دُکھُ سُکھُ سم کرِ جانڑنِیا ॥੮॥੧੦॥੧੧॥
ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥
ماجھ مہلا ੩ ॥
ਮਾਝ ਮਹਲਾ ੩ ॥
تیریِیا کھانڑی تیریِیا بانڑی ॥
ਤੇਰੀਆ ਖਾਣੀ ਤੇਰੀਆ ਬਾਣੀ ॥

بِنُ ناوَے سبھ بھرمِ بھُلانْی ॥
ਬਿਨੁ ਨਾਵੈ ਸਭ ਭਰਮਿ ਭੁਲਾਣੀ ॥
گُر سیوا تے ہرِ نامُ پائِیا بِنُ سِتگُر کوئِ ن پاوݨیا ॥۱॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧॥
ہئو واری جیِئو واری ہرِ سیتی چِتُ لاوݨیا ॥
ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥
ہرِ سچا گُر بھگتی پائیِئَے سہجے منّنِ وساوݨیا ॥۱॥ رہائو ॥
ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥੧॥ ਰਹਾਉ ॥
سِتگُرُ سیوے تا سبھ کِچھُ پائے ॥
ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥
جیہی منسا کرِ لاگَے تیہا پھلُ پائے ॥
ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥
سِتگُرُ داتا سبھنا وتھُو کا پوُرَے بھاگِ مِلاوݨیا ॥۲॥
ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥੨॥
اِہُ منُ مَیلا اِکُ ن دِھیائے ॥
ਇਹੁ ਮਨੁ ਮੈਲਾ ਇਕੁ ਨ ਧਿਆਏ ॥
انّترِ مَیلُ لاگی بہُ دوُجَے بھائے ॥
ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥
تٹِ تیِرتھِ دِسنّترِ بھوَے اہنّکاری ہورُ ودھیرَے ہئُمَےَ ملُ لاوݨیا ॥۳॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥
سِتگُرُ سیوے تا ملُ جائے ॥
ਸਤਿਗੁਰੁ ਸੇਵੇ ਤਾ ਮਲੁ ਜਾਏ ॥
جیِوتُ مرَے ہرِ سِئو چِتُ لائے ॥
ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥
ہرِ نِرملُ سچُ مَیلُ ن لاگَےَ سچِ لاگَےَ مَیلُ گواوݨیا ॥۴॥
ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥੪॥
باجھُ گُروُ ہَےَ انّدھ گُبارا ॥
ਬਾਝੁ ਗੁਰੂ ਹੈ ਅੰਧ ਗੁਬਾਰਾ ॥
اگِیانی انّدھا انّدھُ انّدھارا ॥
ਅਗਿਆਨੀ ਅੰਧਾ ਅੰਧੁ ਅੰਧਾਰਾ ॥

بِسٹا کے کیڑے بِسٹا کماوہِ پھِر بِسٹا ماہِ پچاوݨیا = ۵ =
ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥
مُکتے سیوے مُکتا ہووَے =
ਮੁਕਤੇ ਸੇਵੇ ਮੁਕਤਾ ਹੋਵੈ ॥
ہئُمَیے ممتا سبدے کھووَے =
ਹਉਮੈ ਮਮਤਾ ਸਬਦੇ ਖੋਵੈ ॥
اندِنُ ہرِ جیئو سچا سیوی پُورَے بھاگِ گُرُ پاوݨیا = ٦ =
ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥੬॥
آپے بکھسے میلِ مِلائے =
ਆਪੇ ਬਖਸੇ ਮੇਲਿ ਮਿਲਾਏ ॥
پُورے گُر تے نامُ نِدھِ پائے =
ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥
سچَیے نامِ سدا منُ سچا سچُ سیوے دُکھُ گواوݨیا = ۷ =
ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥੭॥
سدا ہجُورِ دُورِ ن جاݨہُ =
ਸਦਾ ਹਜੂਰਿ ਦੂਰਿ ਨ ਜਾਣਹੁ ॥
گُر سبدی ہرِ انّترِ پچھاݨہُ =
ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥
نانک نامِ مِلَیے وڈِیائی پُورے گُر تے پاوݨیا = ۸ = ۱۱ = ۲۱ =
ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥
ماجھ مہلا ۳ =
ਮਾਝ ਮਹਲਾ ੩ ॥
ایتھَیے ساچے سُ آگَیے ساچے =
ਐਥੈ ਸਾਚੇ ਸੁ ਆਗੈ ਸਾਚੇ ॥
منُ سچا سچَیے سبدِ راچے =
ਮਨੁ ਸਚਾ ਸਚੈ ਸਬਦਿ ਰਾਚੇ ॥
سچا سیوہِ سچُ کماوہِ سچو سچُ کماوݨیا = ۱ =
ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੧॥
ہئو واری جیئو واری سچا نامُ منّنِ وساوݨیا =
ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥

سچے سیوہِ سچ سماوہِ سچے کے گُن گاوݨیا ॥۱॥ رہائو ॥
ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥੧॥ ਰਹਾਉ ॥
پنّڈِت پڑہِ سادُ ن پاوہِ ॥
ਪੰਡਿਤ ਪੜਹਿ ਸਾਦੁ ਨ ਪਾਵਹਿ ॥
دُوجیَے بھائے مائِیا منُ بھرماوہِ ॥
ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥
مائِیا مؤہِ سبھ سُدھ گوائی کرِ اوگݨ پچھوتاوݨیا ॥۲॥
ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥੨॥
ستِگُرُ مِلیَے تا تتُ پائے ॥
ਸਤਿਗੁਰੁ ਮਿਲੈ ਤਾ ਤਤੁ ਪਾਏ ॥
ہرِ کا نامُ منّنِ وسائے ॥
ਹਰਿ ਕਾ ਨਾਮੁ ਮੰਨਿ ਵਸਾਏ ॥

پنّنا ۱۱۷ (Page 117)

سبدِ مرےَ منُ مارےَ اپُنا مُکتی کا درُ پاوݨیا ॥۳॥
ਸਬਦਿ ਮਰੈ ਮਨੁ ਮਾਰੈ ਅਪੁਨਾ ਮੁਕਤੀ ਕਾ ਦਰੁ ਪਾਵਣਿਆ ॥੩॥
کِلوِکھ کاٹیَے کرؤدھُ نِوارے ॥
ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥
گُر کا سبدُ رکھیَے اُر دھارے ॥
ਗੁਰ ਕਾ ਸਬਦੁ ਰਖੈ ਉਰ ਧਾਰੇ ॥
سچِ رتے سدا بیَراگی ہئُمیَے مارِ مِلاوݨیا ॥۴॥
ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥੪॥
انّترِ رتنُ مِلیَے مِلائِیا ॥
ਅੰਤਰਿ ਰਤਨੁ ਮਿਲੈ ਮਿਲਾਇਆ ॥
تِربِدھ منسا تِربِدھ مائِیا ॥
ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥
پڑِ پڑِ پنّڈِت مؤنی تھکے چئُتھے پد کی سار ن پاوݨیا ॥۵॥
ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥
آپے رنّگے رنّگُ چڑائے ॥
ਆਪੇ ਰੰਗੇ ਰੰਗੁ ਚੜਾਏ ॥

سے جن راتے گر سبد رنگائے ॥
ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥
ہر رنگُ چڑیا ات اپارا ہر رس رس گن گاورنیا ॥٦॥
ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥੬॥
گرمکھ ردھ سدھ سچُ سنّجمُ سوئی ॥
ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥
گرمکھ گیانُ نام مکت ہوئی ॥
ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥
گرمکھ کار سچُ کماوہ سچے سچ سماورنیا ॥٧॥
ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥੭॥
گرمکھ تھاپے تھاپ اُتھاپے ॥
ਗੁਰਮੁਖਿ ਥਾਪੇ ਥਾਪਿ ਉਥਾਪੇ ॥
گرمکھ جات پت سبھُ آپے ॥
ਗੁਰਮੁਖਿ ਜਾਤਿ ਪਤਿ ਸਭੁ ਆਪੇ ॥
نانک گرمکھ نامُ دھیائے نامے نام سماورنیا ॥٨॥٢١॥٣١॥
ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥
ماجھ مہلا ٣ ॥
ਮਾਝ ਮਹਲਾ ੩ ॥
اُتپت پرلئو سبدے ہووے ॥
ਉਤਪਤਿ ਪਰਲਉ ਸਬਦੇ ਹੋਵੈ ॥
سبدے ہی پھر اوپت ہووے ॥
ਸਬਦੇ ਹੀ ਫਿਰਿ ਓਪਤਿ ਹੋਵੈ ॥
گرمکھ ورتیے سبھُ آپے سچا گرمکھ اُپائے سماورنیا ॥١॥
ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥੧॥
ہئو واری جیئو واری گرُ پوُرا منّن وساورنیا ॥
ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥
گرتے سات بھگت کرے دنُ راتی گن کہ گنی سماورنیا ॥١॥ رہائو ॥
ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ ਰਹਾਉ ॥
گرمکھ دھرتی گرمکھ پانی ॥
ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥

گُرمُکھ پَونُ بَیَسنّترُ کھیلَیَ وِڈانی ॥

ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥

سو نِگُرا جو مر مر جنّمیَے نِگُرے آون جاوݨیا ॥۲॥

ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥੨॥

تِن کرتیَے اِکُ کھیلُ رچائِیا ॥

ਤਿਨਿ ਕਰਤੈ ਇਕੁ ਖੇਲੁ ਰਚਾਇਆ ॥

کائِیا سریرےَ وِچ سبھُ کِچھُ پائِیا ॥

ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥

سبد بھید کوئی مہلُ پائے مہلے مہل بُلاوݨیا ॥۳॥

ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥੩॥

سچا ساہُ سچے وݨجارے ॥

ਸਚਾ ਸਾਹੁ ਸਚੇ ਵਣਜਾਰੇ ॥

سچُ وݨنّجہِ گُر ہیت اپارے ॥

ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥

سچُ وِہاجھہِ سچُ کماوہِ سچو سچُ کماوݨیا ॥۴॥

ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੪॥

بِنُ راسی کو وتھُ کِئو پائے ॥

ਬਿਨੁ ਰਾਸੀ ਕੋ ਵਥੁ ਕਿਉ ਪਾਏ ॥

منمُکھ بھُولے لوک سبائے ॥

ਮਨਮੁਖ ਭੂਲੇ ਲੋਕ ਸਬਾਏ ॥

بِنُ راسی سبھ کھالی چلے کھالی جائے دُکھُ پاوݨیا ॥۵॥

ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥੫॥

اِک سچُ وݨنّجہِ گُر سبد پِیارے ॥

ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥

آپ ترہِ سگلے کُل تارے ॥

ਆਪਿ ਤਰਹਿ ਸਗਲੇ ਕੁਲ ਤਾਰੇ ॥

آئے سے پرواݨُ ہوئے مِل پریتم سُکھُ پاوݨیا ॥۶॥

ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੬॥

انّتر وستُ مُوڑا باہرُ بھالے ॥

ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥

منمکھ انّدھے پھرہ بیتالے =

ਮਨਮੁਖ ਅੰਧੇ ਫਿਰਹਿ ਬੇਤਾਲੇ ॥

جتھیَے وتھُ ہووۓ تتھہُ کوئے ن پاوۓ منمکھ بھرم بھلاوݨیا = ۷=

ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥੭॥

آپے دیوۓ سبد بُلائے =

ਆਪੇ ਦੇਵੈ ਸਬਦਿ ਬੁਲਾਏ ॥

مہلی مہل سہج سکھُ پائے =

ਮਹਲੀ ਮਹਲਿ ਸਹਜ ਸੁਖੁ ਪਾਏ ॥

نانک نام ملیَے وڈِیائی آپے سُݨ سُݨ دھیاوݨیا = ۸= ۱۳= ۱۴=

ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥

ماجھ مہلا ۳ =

ਮਾਝ ਮਹਲਾ ੩ ॥

ستگر ساچی سکھ سُݨائی =

ਸਤਿਗੁਰ ਸਾਚੀ ਸਿਖ ਸੁਣਾਈ ॥

(Page 118) پنّنا ۱۱۸

ہر چیتہُ انّت ہوئے سکھائی =

ਹਰਿ ਚੇਤਹੁ ਅੰਤਿ ਹੋਇ ਸਖਾਈ ॥

ہر اگمُ اگوچرُ اناتھُ اجونی ستگر کیَے بھائے پاوݨیا = ۱=

ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥

ہئو واری جیئو واری آپُ نوارݨیا =

ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥

آپُ گوائے تا ہر پائے ہر سئو سہج سماوݨیا = ۱= رہائو =

ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥੧॥ ਰਹਾਉ ॥

پوُرب لکھیا سُ کرمُ کمائیا =

ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥

ستگرُ سیو سدا سکھُ پائیا =

ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥

بنُ بھاگا گرُ پائیئیَے ناہی سبدۓ میل ملاوݨیا = ۲=

ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥੨॥

گُرمُکھ اِلپتُ رہیَے سنّسارے ॥
ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥
گُر کیَے تکِیئیَے نامِ ادھارے ॥
ਗੁਰ ਕੈ ਤਕੀਐ ਨਾਮਿ ਅਧਾਰੇ ॥
گُرمُکھ جوُرُ کرے کِیا تِس نوُ آپے کھپِ دُکھُ پاوݨِیا ॥۳॥
ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥੩॥
منمُکھ انّدھے سُدھِ ن کائی ॥
ਮਨਮੁਖਿ ਅੰਧੇ ਸੁਧਿ ਨ ਕਾਈ ॥
آتم گھاتی ہیَے جگت کسائی ॥
ਆਤਮ ਘਾਤੀ ਹੈ ਜਗਤ ਕਸਾਈ ॥
نِنّدا کرِ کرِ بہُ بھارُ اُٹھاوےَ بِنُ مجوُری بھارُ پہُچاوݨِیا ॥۴॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥
اِہُ جگُ واڑی میرا پربھُ مالی ॥
ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥
سدا سمالے کوُ ناہی کھالی ॥
ਸਦਾ ਸਮਾਲੇ ਕੋ ਨਾਹੀ ਖਾਲੀ ॥
جیہی واسنا پائے تیہی ورتیَے واسوُ واسُ جݨاوݨِیا ॥۵॥
ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ ॥੫॥
منمُکھُ روگی ہیَے سنّسارا ॥
ਮਨਮੁਖੁ ਰੋਗੀ ਹੈ ਸੰਸਾਰਾ ॥
سُکھداتا وِسرِیا اگم اپارا ॥
ਸੁਖਦਾਤਾ ਵਿਸਰਿਆ ਅਗਮ ਅਪਾਰਾ ॥
دُکھیئے نِت پھِرہِ بِللادے بِنُ گُر سانّتِ ن پاوݨِیا ॥۶॥
ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥੬॥
جِنِ کیِتے سوئی بِدھِ جاݨیَے ॥
ਜਿਨਿ ਕੀਤੇ ਸੋਈ ਬਿਧਿ ਜਾਣੈ ॥
آپِ کرے تا ہُکمِ پچھاݨیَے ॥
ਆਪਿ ਕਰੇ ਤਾ ਹੁਕਮਿ ਪਛਾਣੈ ॥
جیہا انّدرِ پائے تیہا ورتیَے آپے باہرِ پاوݨِیا ॥۷॥
ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥੭॥

تِسُ باجھہُ سچے میَے ہورُ ن کوئی ॥
ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥
جِسُ لائے لئے سو نِرملُ ہوئی ॥
ਜਿਸੁ ਲਾਇ ਲਏ ਸੋ ਨਿਰਮਲੁ ਹੋਈ ॥
نانک نامُ وسَیے گھٹ انّترِ جِسُ دیوَے سو پاوݨیا ॥੮॥੧੪॥੧੫॥
ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥
ماجھ مہلا ٣ ॥
ਮਾਝ ਮਹਲਾ ੩ ॥
انّمرت نامُ منّنِ وسائے ॥
ਅੰਮ੍ਰਿਤ ਨਾਮੁ ਮੰਨਿ ਵਸਾਏ ॥
ہئُمَیے میرا سبھُ دکھُ گوائے ॥
ਹਉਮੈ ਮੇਰਾ ਸਭੁ ਦੁਖੁ ਗਵਾਏ ॥
انّمرت باݨی سدا سلاہے انّمرِت انّمرتُ پاوݨیا ॥੧॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥
ہئو واری جیِئو واری انّمرت باݨی منّنِ وساوݨیا ॥
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥
انّمرت باݨی منّنِ وسائے انّمرتُ نامُ دھیاوݨیا ॥੧॥ رہائو ॥
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥
انّمرتُ بولَیے سدا مُکھِ ویَݨی ॥
ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥
انّمرتُ ویکھَیے پرکھَیے سدا نیَݨی ॥
ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥
انّمرت کتھا کہَیے سدا دِنُ راتی اورا آکھِ سُناوݨیا ॥੨॥
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥
انّمرت رنّگِ رتا لِو لائے ॥
ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥
انّمرتُ گُر پرسادی پائے ॥
ਅੰਮ੍ਰਿਤੁ ਗੁਰ ਪਰਸਾਦੀ ਪਾਏ ॥
انّمرتُ رسنا بولَیے دِنُ راتی منِ تنِ انّمرتُ پیِیاوݨیا ॥੩॥
ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥

سۄ کِچھ کرَے جُ چِت ن ہۄئی ॥
ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥
تِس دا ہُکمُ میٹ ن سکَے کۄئی ॥
ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥
ہُکمے ورتَے انّمرت بانی ہُکمے انّمرتُ پیاوݨیا ॥۴॥
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥
اجب کنّم کرتے ہر کیرے ॥
ਅਜਬ ਕੰਮ ਕਰਤੇ ਹਰਿ ਕੇਰੇ ॥
اِہُ منُ بھۄُلا جاںدا پھیرے ॥
ਇਹੁ ਮਨੁ ਭੂਲਾ ਜਾਂਦਾ ਫੇਰੇ ॥
انّمرت بانی سِئۄ چِتُ لائے انّمرت سبد وجاوݨیا ॥۵॥
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥

(Page 119) پنّنا ۱۱۹

کھۄٹے کھرے تُدھُ آپ اُپائے ॥
ਖੋਟੇ ਖਰੇ ਤੁਧੁ ਆਪਿ ਉਪਾਏ ॥
تُدھُ آپے پرکھے لۄک سبائے ॥
ਤੁਧੁ ਆਪੇ ਪਰਖੇ ਲੋਕ ਸਬਾਏ ॥
کھرے پرکھ کھجانَے پائِہ کھۄٹے بھرم بھُلاوݨیا ॥۶॥
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥
کِئۄ کر ویکھا کِئۄ سالاہی ॥
ਕਿਉ ਕਰਿ ਵੇਖਾ ਕਿਉ ਸਾਲਾਹੀ ॥
گُر پرسادی سبد سلاہی ॥
ਗੁਰ ਪਰਸਾਦੀ ਸਬਦਿ ਸਲਾਹੀ ॥
تیرے بھاݨے وِچ انّمرتُ وسَے تۄُں بھاݨَے انّمرتُ پیاوݨیا ॥۷॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥
انّمرت سبدُ انّمرت ہر بانی ॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥
ستِگُر سیوِئیَے رِدَے سمانی ॥
ਸਤਿਗੁਰਿ ਸੇਵਿਐ ਰਿਦੈ ਸਮਾਣੀ ॥

نانک انّمرت نامُ سدا سکھداتا پی انّمرتُ سبھ بھکھ لہ جاوݨیا ॥٨॥١٥॥١٦॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

ماجھ مہلا ٣ ॥
ਮਾਝ ਮਹਲਾ ੩ ॥

انّمرتُ ورسیَے سہج سُبھائے ॥
ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥

گرمُکھ وِرلا کوئی جنُ پائے ॥
ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥

انّمرتُ پی سدا ترِپتاسے کر کرپا ترِسنا بُجھاوݨیا ॥١॥
ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥

ہئو واری جیئو واری گرمُکھ انّمرتُ پیاوݨیا ॥
ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥

رسنا رسُ چاکھ سدا رہیَے رنّگ راتی سہجے ہر گُݨ گاوݨیا ॥١॥ رہائو ॥
ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ ॥੧॥ ਰਹਾਉ ॥

گر پرسادی سہجُ کو پائے ॥
ਗੁਰ ਪਰਸਾਦੀ ਸਹਜੁ ਕੋ ਪਾਏ ॥

دُبدھا مارے اِکسُ سِئو لو لائے ॥
ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥

ندر کرے تا ہر گُݨ گاوے ندری سچ سماوݨیا ॥٢॥
ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ ॥੨॥

سبھنا اُپر ندر پربھ تیری ॥
ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥

کسیَے تھوڑی کسیَے ہیَے گھݨیری ॥
ਕਿਸੈ ਥੋੜੀ ਕਿਸੈ ਹੈ ਘਣੇਰੀ ॥

تُجھ تے باہر کچھُ ن ہووے گرمُکھ سوجھی پاوݨیا ॥٣॥
ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥੩॥

گرمُکھ تتُ ہیَے بیچارا ॥
ਗੁਰਮੁਖਿ ਤਤੁ ਹੈ ਬੀਚਾਰਾ ॥

انّمرت بھرے تیرے بھنڈارا ॥
ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥

بِنُ سترگُر سیوے کوئی ن پاوئے گُر کِرپا تے پاوݨیا ॥۴॥
ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥੪॥
سترگُرُ سیوئے سو جنُ سوہیَے ॥
ਸਤਿਗੁਰੁ ਸੇਵੈ ਸੋ ਜਨੁ ਸੋਹੈ ॥
انّمرت نامِ انّترُ منُ موہیَے ॥
ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥
انّمرِت منُ تنُ بانْی رتا انّمرتُ سہج سُݨاوݨیا ॥۵॥
ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥੫॥
منمکھُ بھوُلا دوُجیَے بھائے کھُیائے ॥
ਮਨਮੁਖੁ ਭੂਲਾ ਦੂਜੈ ਭਾਇ ਖੁਆਏ ॥
نامُ ن لیوئے مرئے بِکھُ کھائے ॥
ਨਾਮੁ ਨ ਲੇਵੈ ਮਰੈ ਬਿਖੁ ਖਾਏ ॥
انِدنُ سدا وِسٹا مہ واسا بِنُ سیوا جنمُ گواوݨیا ॥۶॥
ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ ॥੬॥
انّمرتُ پیوئے جِس نو آپِ پیائے ॥
ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥
گُر پرسادی سہج لِو لائے ॥
ਗੁਰ ਪਰਸਾਦੀ ਸਹਜਿ ਲਿਵ ਲਾਏ ॥
پوُرن پوُرِ رہیا سبھ آپے گُرمت ندری آوݨیا ॥۷॥
ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥੭॥
آپے آپِ نِرنّجنُ سوئی ॥
ਆਪੇ ਆਪਿ ਨਿਰੰਜਨੁ ਸੋਈ ॥
جِن سِرجی تِن آپے گوئی ॥
ਜਿਨਿ ਸਿਰਜੀ ਤਿਨਿ ਆਪੇ ਗੋਈ ॥
نانک نامُ سمارِل سدا توُ سہجے سچ سماوݨیا ॥۸॥۱۶॥۱۷॥
ਨਾਨਕ ਨਾਮੁ ਸਮਾਲਿ ਸਦਾ ਤੂੰ ਸਹਜੇ ਸਚਿ ਸਮਾਵਣਿਆ ॥੮॥੧੬॥੧੭॥
ماجھ مہلا ۳ ॥
ਮਾਝ ਮਹਲਾ ੩ ॥
سے سچ لاگے جو تُدھُ بھائے ॥
ਸੇ ਸਚਿ ਲਾਗੇ ਜੋ ਤੁਧੁ ਭਾਏ ॥

سدا سچُ سیوہِ سہج سُبھائے ॥
ਸਦਾ ਸਚੁ ਸੇਵਹਿ ਸਹਜ ਸੁਭਾਏ ॥
سچیَے سبد سچا سالاہی سچیَے میل مِلاوݨیا ॥۱॥
ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ ॥੧॥
ہئو واری جیئو واری سچُ سالاہݨیا ॥
ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥
سچُ دھیائِنِ سے سچ راتے سچے سچ سماوݨیا ॥۱॥ رہائو ॥
ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥੧॥ ਰਹਾਉ ॥
جہ ویکھا سچُ سبھنی تھائی ॥
ਜਹ ਦੇਖਾ ਸਚੁ ਸਭਨੀ ਥਾਈ ॥
گر پرسادی منّن وسائی ॥
ਗੁਰ ਪਰਸਾਦੀ ਮੰਨਿ ਵਸਾਈ ॥
تنُ سچا رسنا سچ راتی سچُ سُن آکھ وکھانݨیا ॥۲॥
ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ ॥੨॥

پنّنا ۱۲۰ (Page 120)

منسا مار سچ سمانی ॥
ਮਨਸਾ ਮਾਰਿ ਸਚਿ ਸਮਾਣੀ ॥
اِن من ڈیٹھی سبھ آون جانی ॥
ਇਨਿ ਮਨਿ ਡੀਠੀ ਸਭ ਆਵਣ ਜਾਣੀ ॥
ستگرُ سیوے سدا منُ نہچلُ نج گھر واسا پاوݨیا ॥۳॥
ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥੩॥
گر کیَے سبد رِدےَ دکھائیا ॥
ਗੁਰ ਕੈ ਸਬਦਿ ਰਿਦੈ ਦਿਖਾਇਆ ॥
مائیا موہُ سبد جلائیا ॥
ਮਾਇਆ ਮੋਹੁ ਸਬਦਿ ਜਲਾਇਆ ॥
سچو سچا ویکھ سالاہی گر سبدی سچُ پاوݨیا ॥۴॥
ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥੪॥
جو سچ راتے تن سچی لو لاگی ॥
ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥

ہرِ نامُ سمالہِ سے وڈبھاگی ॥
ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥
سچےَ سبدِ آپِ مِلائے ستسنّگتِ سچُ گُنْ گاوݨِیا ॥۵॥
ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥੫॥
لیکھا پڑیئےَ جے لیکھے وِچِ ہۄوےَ ॥
ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥
اۄہُ اگمُ اگۄچرُ سبدِ سُدھِ ہۄوےَ ॥
ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥
انِدنُ سچ سبدِ سالاہی ہۄرُ کۄئے ن کیِمتِ پاوݨِیا ॥۶॥
ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ ॥੬॥
پڑِ پڑِ تھاکے سانّتِ ن آئی ॥
ਪੜਿ ਪੜਿ ਥਾਕੇ ਸਾਂਤਿ ਨ ਆਈ ॥
تِرسنا جالے سُدھِ ن کائی ॥
ਤ੍ਰਿਸਨਾ ਜਾਲੇ ਸੁਧਿ ਨ ਕਾਈ ॥
بِکھُ بِہاجھہِ بِکھُ مۄہ پیاسے کوُڑُ بۄلِ بِکھُ کھاوݨِیا ॥۷॥
ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥੭॥
گُر پرسادی ایکۄ جاݨا ॥
ਗੁਰ ਪਰਸਾਦੀ ਏਕੋ ਜਾਣਾ ॥
دوُجا مارِ منُ سچِ سماݨا ॥
ਦੂਜਾ ਮਾਰਿ ਮਨੁ ਸਚਿ ਸਮਾਣਾ ॥
نانک ایکۄ نامُ ورتےَ من انّترِ گُر پرسادی پاوݨِیا ॥۸॥۱۷॥۱۸॥
ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ ॥੮॥੧੭॥੧੮॥
ماجھ مہلا ۳ ॥
ਮਾਝ ਮਹਲਾ ੩ ॥
ورن روُپ ورتہِ سبھ تیرے ॥
ਵਰਨ ਰੂਪ ਵਰਤਹਿ ਸਭ ਤੇਰੇ ॥
مرِ مرِ جنّمہِ پھیر پوہِ گھݨیرے ॥
ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ ॥
توُں ایکۄ نِہچلُ اگم اپارا گُرمتی بوُجھ بُجھاوݨِیا ॥۱॥
ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ ॥੧॥

ہئو واری جیئو واری رام نامُ منّن وساوݨیا ॥
ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ ॥
تِس رُوپُ ن ریکھیا ورنُ ن کوئی گُرمتی آپ بُجھاوݨیا ॥۱॥ رہائو ॥
ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ ॥੧॥ ਰਹਾਉ ॥
سبھ ایکا جوت جاݨیے جے کوئی ॥
ਸਭ ਏਕਾ ਜੋਤਿ ਜਾਣੈ ਜੇ ਕੋਈ ॥
ستگُرُ سیوئیے پرگٹُ ہوئی ॥
ਸਤਿਗੁਰੁ ਸੇਵਿਐ ਪਰਗਟੁ ਹੋਈ ॥
گُپتُ پرگٹُ ورتیے سبھ تھائی جوتی جوت مِلاوݨیا ॥۲॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥੨॥
تِسنا اگن جلیے سنّسارا ॥
ਤਿਸਨਾ ਅਗਨਿ ਜਲੈ ਸੰਸਾਰਾ ॥
لوبھُ ابھمانُ بہُتُ اہنّکارا ॥
ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥
مر مر جنمیے پت گوائے اپݨی بِرتھا جنمُ گواوݨیا ॥۳॥
ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥੩॥
گُر کا سبدُ کو وِرلا بُوجھیے ॥
ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥
آپُ مارے تا تِربھوݨُ سُوجھیے ॥
ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥
پھر اوہُ مرئے ن مرݨا ہووئے سہجے سچ سماوݨیا ॥۴॥
ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥੪॥
مائیا مہ پھر چِتُ ن لائے ॥
ਮਾਇਆ ਮਹਿ ਫਿਰਿ ਚਿਤੁ ਨ ਲਾਏ ॥
گُر کیے سبد سد رہیے سمائے ॥
ਗੁਰ ਕੈ ਸਬਦਿ ਸਦ ਰਹੈ ਸਮਾਏ ॥
سچُ سلاہے سبھ گھٹ انتر سچو سچُ سُہاوݨیا ॥۵॥
ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥੫॥
سچُ سالاہی سدا ہجُورے ॥
ਸਚੁ ਸਾਲਾਹੀ ਸਦਾ ਹਜੂਰੇ ॥

گُر کیَے سبد رہیا بھرپوُرے ॥
ਗੁਰ ਕੈ ਸਬਦਿ ਰਹਿਆ ਭਰਪੂਰੇ ॥
گُر پرسادی سچُ ندری آوۓ سچے ہی سُکھُ پاوݨیا ॥ ٦॥
ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥੬॥
سچُ من انّدر رہیا سمائے ॥
ਸਚੁ ਮਨ ਅੰਦਰਿ ਰਹਿਆ ਸਮਾਇ ॥
سدا سچُ نِہچلُ آوۓ ن جائے ॥
ਸਦਾ ਸਚੁ ਨਿਹਚਲੁ ਆਵੈ ਨ ਜਾਇ ॥
سچے لاگیَے سو منُ نِرملُ گُرمتی سچ سماوݨیا ॥ ٧॥
ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥੭॥
سچُ سالاہی اورُ ن کوئی ॥
ਸਚੁ ਸਾਲਾਹੀ ਅਵਰੁ ਨ ਕੋਈ ॥
جِتُ سیوئیَے سدا سُکھُ ہوئی ॥
ਜਿਤੁ ਸੇਵਿਐ ਸਦਾ ਸੁਖੁ ਹੋਈ ॥

(Page 121) پنّنا ١٢١

نانک نامِ رتے ویِچاری سچو سچُ کماوݨیا ॥ ٨॥ ١٨॥ ١٩॥
ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ ॥੮॥੧੮॥੧੯॥
ماجھ مہلا ٣ ॥
ਮਾਝ ਮਹਲਾ ੩ ॥
نِرمل سبدُ نِرمل ہیَے باݨی ॥
ਨਿਰਮਲ ਸਬਦੁ ਨਿਰਮਲ ਹੈ ਬਾਣੀ ॥
نِرمل جوتِ سبھ ماہِ سماݨی ॥
ਨਿਰਮਲ ਜੋਤਿ ਸਭ ਮਾਹਿ ਸਮਾਣੀ ॥
نِرمل باݨی ہرِ سالاہی جپِ ہرِ نِرملُ میَلُ گُواوݨیا ॥ ١॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥
ہئُ واری جیِئُ واری سُکھداتا منّنِ وساوݨیا ॥
ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ ॥
ہرِ نِرملُ گُر سبد سلاہی سبدو سُنِ تِسا مِٹاوݨیا ॥ ١॥ رہائُ ॥
ਹਰਿ ਨਿਰਮਲੁ ਗੁਰ ਸਬਦਿ ਸਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ ਰਹਾਉ ॥

نرمل نامُ وسیا منِ آئے =
ਨਿਰਮਲ ਨਾਮੁ ਵਸਿਆ ਮਨਿ ਆਏ ॥
منُ تنُ نرملُ مائیا موہُ گوائے =
ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥
نرمل گن گاوے نت ساچے کے نرمل نادُ وجاونیا = ۲=
ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ ॥੨॥
نرمل انّمرتُ گر تے پائیا =
ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥
وچہُ آپُ مُیا تتھیے موہُ ن مائیا =
ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥
نرمل گیانُ دھیانُ ات نرملُ نرمل بانی منّن وساونیا = ۳=
ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥
جو نرملُ سیوے سُ نرملُ ہووے =
ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ ॥
ہئُمیے میلُ گر سبدے دھووے =
ਹਉਮੈ ਮੈਲੁ ਗੁਰ ਸਬਦੇ ਧੋਵੈ ॥
نرمل واجیے انہد دھُن بانی در سچیے سوبھا پاونیا = ۴=
ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥
نرمل تے سبھ نرمل ہووے =
ਨਿਰਮਲ ਤੇ ਸਭ ਨਿਰਮਲ ਹੋਵੈ ॥
نرملُ منوُیا ہر سبد پروے =
ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥
نرمل نام لگے بڈبھاگی نرملُ نام سُہاونیا = ۵=
ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥੫॥
سو نرملُ جو سبدے سوہیے =
ਸੋ ਨਿਰਮਲੁ ਜੋ ਸਬਦੇ ਸੋਹੈ ॥
نرمل نام منُ تنُ موہیے =
ਨਿਰਮਲ ਨਾਮਿ ਮਨੁ ਤਨੁ ਮੋਹੈ ॥
سچ نام ملُ کدے ن لاگیے مکھُ اُجلُ سچُ کراونیا = ۶=
ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥੬॥

منُ میَلا ہیَے دوُجیَے بھائے ॥
ਮਨੁ ਮੈਲਾ ਹੈ ਦੂਜੈ ਭਾਇ ॥
میَلا چئُکا میَلیَے تھائے ॥
ਮੈਲਾ ਚਉਕਾ ਮੈਲੈ ਥਾਇ ॥
میَلا کھائے پھِر میَلُ ودھائے منمکھ میَلُ دکھُ پاوݨیا ॥ ۷ ॥
ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥੭॥
میَلے نِرمل سبھِ ہکُمِ سبائے ॥
ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥
سے نِرمل جو ہرِ ساچے بھائے ॥
ਸੇ ਨਿਰਮਲ ਜੋ ਹਰਿ ਸਾਚੇ ਭਾਏ ॥
نانک نامُ وسیَے من انّترِ گُرمکھِ میَلُ چکاوݨیا ॥ ۸ ॥ ۱۹ ॥ ۲۰ ॥
ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥
ماجھ مہلا ۳ ॥
ਮਾਝ ਮਹਲਾ ੩ ॥
گوِوِنّدُ اوُجلُ اوُجل ہنّسا ॥
ਗੋਵਿੰਦੁ ਊਜਲੁ ਊਜਲ ਹੰਸਾ ॥
منُ باݨی نِرمل میری منسا ॥
ਮਨੁ ਬਾਣੀ ਨਿਰਮਲ ਮੇਰੀ ਮਨਸਾ ॥
منِ اوُجل سدا مکھ سوہہِ اتِ اوُجل نامُ دھِیاوݨیا ॥ ۱ ॥
ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ ॥੧॥
ہئو واری جیِئو واری گوبِنّد گُݨ گاوݨیا ॥
ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥
گوبِدُ گوبِدُ کہیَے دِن راتی گوبِد گُݨ سبدِ سُݨاوݨیا ॥ ۱ ॥ رہائو ॥
ਗੋਬਿਦੁ ਗੋਬਿਦੁ ਕਹੈ ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ ਰਹਾਉ ॥
گوبِدُ گاوہِ سہجِ سُبھائے ॥
ਗੋਬਿਦੁ ਗਾਵਹਿ ਸਹਜਿ ਸੁਭਾਏ ॥
گُر کیَے بھیَے اوُجل ہئُمیَے ملُ جائے ॥
ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥
سدا اننّدِ رہہِ بھگتِ کرہِ دِنُ راتی سُݨِ گوبِد گُݨ گاوݨیا ॥ ۲ ॥
ਸਦਾ ਅਨ ਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ ਸੁਣਿ ਗੋਬਿਦ ਗੁਣ ਗਾਵਣਿਆ ॥੨॥

منؤُیا ناچِیَے بھگتِ دِرڑائے ॥

ਮਨੂਆ ਨਾਚੈ ਭਗਤਿ ਦ੍ਰਿੜਾਏ ॥

گُر کیَے سبدِ منیَے منُ مِلائے ॥

ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥

سچا تالُ پؤُرے مائِیا مؤہُ چُکائے سبدے نِرتِ کراوݨِیا ॥۳॥

ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥੩॥

اؤُچا کؤُکے تنہِ پچھاڑے ॥

ਊਚਾ ਕੂਕੇ ਤਨਹਿ ਪਛਾੜੇ ॥

مائِیا مؤہِ جوہِیا جمکالے ॥

ਮਾਇਆ ਮੋਹਿ ਜੋਹਿਆ ਜਮਕਾਲੇ ॥

## پنّنا ۱۲۲ (Page 122)

مائِیا مؤہُ اِسُ منہِ نچائے انّترِ کپٹُ دُکھُ پاوݨِیا ॥۴॥

ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ ॥੪॥

گُرمُکھِ بھگتِ جا آپِ کرائے ॥

ਗੁਰਮੁਖਿ ਭਗਤਿ ਜਾ ਆਪਿ ਕਰਾਏ ॥

تنُ منُ راتا سہجِ سُبھائے ॥

ਤਨੁ ਮਨੁ ਰਾਤਾ ਸਹਜਿ ਸੁਭਾਏ ॥

بائݨی وجیَے سبدِ وجائے گُرمُکھِ بھگتِ تھائے پاوݨِیا ॥۵॥

ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥੫॥

بہُ تال پؤُرے واجے وجائے ॥

ਬਹੁ ਤਾਲ ਪੂਰੇ ਵਾਜੇ ਵਜਾਏ ॥

نا کو سُݨے ن منّنِ وسائے ॥

ਨਾ ਕੋ ਸੁਣੇ ਨ ਮੰਨਿ ਵਸਾਏ ॥

مائِیا کارݨِ پِڑ بنّدھِ ناچیَے دؤُجیَے بھائے دُکھُ پاوݨِیا ॥۶॥

ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥੬॥

جِسُ انّترِ پ٘ریِت لگیَے سو مُکتا ॥

ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥

اِنّدری وسِ سچ سنّجمِ جُگتا ॥

ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥

گر کیَے سبد سدا ہر دھیائے ایہا بھگت ہر بھاوݨیا ॥ ۷ ॥
ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥੭॥
گرمکھ بھگت جگ چارے ہوئی ॥
ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥
ہورتُ بھگت ن پائے کوئی ॥
ਹੋਰਤੁ ਭਗਤਿ ਨ ਪਾਏ ਕੋਈ ॥
نانک نامُ گر بھگتی پائیئیَے گر چرݨی چتُ لاوݨیا ॥ ۸ ॥ ۲۰ ॥ ۲۱ ॥
ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥੮॥੨੦॥੨੧॥
ماجھ مہلا ۳ ॥
ਮਾਝ ਮਹਲਾ ੩ ॥
سچا سیوی سچُ سالاہی ॥
ਸਚਾ ਸੇਵੀ ਸਚੁ ਸਾਲਾਹੀ ॥
سچیَے نائے دکھُ کب ہی ناہی ॥
ਸਚੈ ਨਾਇ ਦੁਖੁ ਕਬ ਹੀ ਨਾਹੀ ॥
سکھداتا سیون سکھُ پائن گرمت منّ وساوݨیا ॥ ۱ ॥
ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥੧॥
ہئو واری جیئو واری سکھ سہج سمادھ لگاوݨیا ॥
ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥
جو ہر سیوہ سے سدا سوہہ سوبھا سرت سہاوݨیا ॥ ۱ ॥ رہائو ॥
ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥੧॥ ਰਹਾਉ ॥
سبھُ کو تیرا بھگتُ کہائے ॥
ਸਭੁ ਕੋ ਤੇਰਾ ਭਗਤੁ ਕਹਾਏ ॥
سیئی بھگت تیرےَ من بھائے ॥
ਸੇਈ ਭਗਤ ਤੇਰੈ ਮਨਿ ਭਾਏ ॥
سچُ باݨی تدھیَے سالاہن رنگ راتے بھگت کراوݨیا ॥ ۲ ॥
ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥੨॥
سبھُ کو سچے ہر جیئو تیرا ॥
ਸਭੁ ਕੋ ਸਚੇ ਹਰਿ ਜੀਉ ਤੇਰਾ ॥
گرمکھ ملیَے تا چوکیَے پھیرا ॥
ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥

جا تُدھُ بھاوۓ تا نائے رچاوہِ تُوں آپے نائو جپاوݨِیا ॥٣॥
ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥੩॥
گُرمتی ہرِ منّنِ وسائِیا ॥
ਗੁਰਮਤੀ ਹਰਿ ਮੰਨਿ ਵਸਾਇਆ ॥
ہرکھُ سوگُ سبھُ موہُ گوائِیا ॥
ਹਰਖੁ ਸੋਗੁ ਸਭੁ ਮੋਹੁ ਗਵਾਇਆ ॥
اِکسُ سِئو لِو لاگی سد ہی ہرِ نامُ منّنِ وساوݨِیا ॥٤॥
ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿ ਨਾਮੁ ਮੰਨਿ ਵਸਾਵਣਿਆ ॥੪॥
بھگت رنّگِ راتے سدا تیرۓ چائے ॥
ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥
نئو نِدھِ نامُ وسِیا منِ آئے ॥
ਨਉ ਨਿਧਿ ਨਾਮੁ ਵਸਿਆ ਮਨਿ ਆਏ ॥
پُورۓ بھاگِ ستِگُرُ پائِیا سبدے میلِ مِلاوݨِیا ॥٥॥
ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ ॥੫॥
تُوں دئِیالُ سدا سُکھداتا ॥
ਤੂੰ ਦਇਆਲੁ ਸਦਾ ਸੁਖਦਾਤਾ ॥
تُوں آپے میلِہِ گُرمُکھِ جاتا ॥
ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ ॥
تُوں آپے دیوہِ نامُ وڈائی نامِ رتے سُکھُ پاوݨِیا ॥٦॥
ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥੬॥
سدا سدا ساچے تُدھُ سالاہی ॥
ਸਦਾ ਸਦਾ ਸਾਚੇ ਤੁਧੁ ਸਾਲਾਹੀ ॥
گُرمُکھِ جاتا دُوجا کو ناہی ॥
ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥
ایکسُ سِئو منُ رہِیا سمائے منِ منّنِئیَے منہِ مِلاوݨِیا ॥٧॥
ਏਕਸੁ ਸਿਉ ਮਨੁ ਰਹਿਆ ਸਮਾਏ ਮਨਿ ਮੰਨਿਐ ਮਨਹਿ ਮਿਲਾਵਣਿਆ ॥੭॥
گُرمُکھِ ہووۓ سو سالاہے ॥
ਗੁਰਮੁਖਿ ਹੋਵੈ ਸੋ ਸਾਲਾਹੇ ॥
ساچے ٹھاکُر ویپرواہے ॥
ਸਾਚੇ ਠਾਕੁਰ ਵੇਪਰਵਾਹੇ ॥

نانک نام ُ وسیَے من انتر گر سبدی ہر میلاونیا ॥ ۸ ॥ ۲۱ ॥ ۲۲ ॥

ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥੮॥੨੧॥੨੨॥

ماجھ مہلا ۳ ॥

ਮਾਝ ਮਹਲਾ ੩ ॥

تیرے بھگت سوہہ ساچیَے دربارے ॥

ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥

گر کیَے سبد نام سوارے ॥

ਗੁਰ ਕੈ ਸਬਦਿ ਨਾਮਿ ਸਵਾਰੇ ॥

سدا اننّد رہہ دن ُ راتی گن کہ گنی سماونیا ॥ ۱ ॥

ਸਦਾ ਅਨ ਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥

(Page 123) پنّنا ۳۲۱

ہئو واری جیئو واری نام ُ سن ُ منّن وساونیا ॥

ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥

ہر جیئو سچا اوُچو اوُچا ہئُمیَے مار ملاونیا ॥ ۱ ॥ رہائو ॥

ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥੧॥ ਰਹਾਉ ॥

ہر جیئو ساچا ساچی نائی ॥

ਹਰਿ ਜੀਉ ਸਾਚਾ ਸਾਚੀ ਨਾਈ ॥

گر پرسادی کسیَے ملائی ॥

ਗੁਰ ਪਰਸਾਦੀ ਕਿਸੈ ਮਿਲਾਈ ॥

گر سبد ملہ سے وچھڑہ ناہی سہجے سچ سماونیا ॥ ۲ ॥

ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥੨॥

تجھ تے باہر کچھُو ن ہوئے ॥

ਤੁਝ ਤੇ ਬਾਹਰਿ ਕਛੂ ਨ ਹੋਇ ॥

توُں کر کر ویکھہ جانہ سوئے ॥

ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥

آپے کرے کرائے کرتا گرمت آپ ملاونیا ॥ ۳ ॥

ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥੩॥

کامن گنونتی ہر پائے ॥

ਕਾਮਣਿ ਗੁਣਵੰਤੀ ਹਰਿ ਪਾਏ ॥

بھَیِے بھائِے سِیِگارُ بݨائِے =

ਭੈ ਭਾਇ ਸੀਗਾਰੁ ਬਣਾਏ ॥

سِتِگُرُ سیوِ سدا سۄہاگݨِ سچ اُپدیسِ سماوݨِیا =۴=

ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥੪॥

سبدُ وِسارنِ تِنا ٹھئُرُ ن ٹھائُ =

ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥

بھ٘رِم بھۄُلے جِئُ سُنّۄیَے گھرِ کائُ =

ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥

ہلتُ پلتُ تِنی دۄوَے گوائے دۄُکھے دۄُکھِ وِہاوݨِیا =۵=

ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥੫॥

لِکھدِیا لِکھدِیا کاگد مسُ کھۄئی =

ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥

دۄُجیَے بھائِ سُکھُ پائے ن کۄئی =

ਦੂਜੈ ਭਾਇ ਸੁਖੁ ਪਾਏ ਨ ਕੋਈ ॥

کۄُڑُ لِکھہِ تیَے کۄُڑُ کماوہِ جلِ جاوہِ کۄُڑِ چِتُ لاوݨِیا =۶=

ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥੬॥

گُرمُکھِ سچۄ سچُ لِکھہِ وِیچارُ =

ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥

سے جن سچے پاوہِ مۄکھ دُیارُ =

ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥

سچُ کاگدُ کلم مسواݨی سچُ لِکھِ سچِ سماوݨِیا =۷=

ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥੭॥

میرا پ٘ربھُ انّترِ بیَٹھا ویکھیَے =

ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥

گُر پرسادی مِلیَے سۄئی جنُ لیکھیَے =

ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥

نانک نامُ مِلیَے وڈِیائی پۄُرے گُر تے پاوݨِیا =۸=۲۲=۳۲=

ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੨॥੨੩॥

ماجھ مہلا ۳ =

ਮਾਝ ਮਹਲਾ ੩ ॥

آتم رام پرگاس ُ گُر تے ہووَے ॥
ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥
ہئُمَیے مَیل ُ لاگی گُر سبدی کھووَے ॥
ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥
من ُ نِرمل ُ اندِن ُ بھگتی راتا بھگت کرے ہر پاوݨیا ॥۱॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥੧॥
ہئو واری جیئو واری آپ بھگت کرن اورا بھگت کراوݨیا ॥
ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥
تِنا بھگت جنا کئو سد نمسکار ُ کیجَیے جو اندِن ُ ہر گُݨ گاوݨیا ॥۱॥ رہائو ॥
ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ ਜੋ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥
آپے کرتا کارݨ ُ کرائے ॥
ਆਪੇ ਕਰਤਾ ਕਾਰਣੁ ਕਰਾਏ ॥
جِت ُ بھاوَے تِت ُ کارَے لائے ॥
ਜਿਤੁ ਭਾਵੈ ਤਿਤੁ ਕਾਰੈ ਲਾਏ ॥
پوُرَے بھاگ گُر سیوا ہووَے گُر سیوا تے سُکھ ُ پاوݨیا ॥۲॥
ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥੨॥
مر مر جیوَے تا کِچھ ُ پائے ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ॥
گُر پرسادی ہر منّن وسائے ॥
ਗੁਰ ਪਰਸਾਦੀ ਹਰਿ ਮੰਨਿ ਵਸਾਏ ॥
سدا مُکت ُ ہر منّن وسائے سہجے سہج سماوݨیا ॥۳॥
ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥੩॥
بہ ُ کرم کماوَے مُکت ن پائے ॥
ਬਹੁ ਕਰਮ ਕਮਾਵੈ ਮੁਕਤਿ ਨ ਪਾਏ ॥
دیسنّتر ُ بھوَے دوُجَیے بھائے کھُائے ॥
ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥
بِرتھا جنم ُ گوائیا کپٹی بِن ُ سبدَے دُکھ ُ پاوݨیا ॥۴॥
ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ ॥੪॥
دھاوت ُ راکھَیے ٹھاک رہائے ॥
ਧਾਵਤੁ ਰਾਖੈ ਠਾਕਿ ਰਹਾਏ ॥

گُر پرسادی پرم پدُ پائے ॥
ਗੁਰ ਪਰਸਾਦੀ ਪਰਮ ਪਦੁ ਪਾਏ ॥
ستِگُرُ آپے میل مِلائے مِل پرِیتم سُکھُ پاوݨیا ॥۵॥
ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੫॥

(Page 124) پنّنا ۱۲۴

اِک کوُڑ لاگے کوُڑے پھل پائے ॥
ਇਕਿ ਕੂੜਿ ਲਾਗੇ ਕੂੜੇ ਫਲ ਪਾਏ ॥
دوُجیَے بھائے بِرتھا جنمُ گوائے ॥
ਦੂਜੈ ਭਾਇ ਬਿਰਥਾ ਜਨਮੁ ਗਵਾਏ ॥
آپ ڈُبے سگلے کُل ڈوبے کوُڑُ بول بِکھُ کھاوݨیا ॥۶॥
ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥੬॥
اِسُ تن مہِ منُ کو گُرمُکھ دیکھیَے ॥
ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥
بھائے بھگت جا ہئُمیَے سوکھیَے ॥
ਭਾਇ ਭਗਤਿ ਜਾ ਹਉਮੈ ਸੋਖੈ ॥
سِدھ سادِھک مونِدھاری رہے لِو لائے تِن بھی تن مہِ منُ ن دِکھاوݨیا ॥۷॥
ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥
آپ کرائے کرتا سوئی ॥
ਆਪਿ ਕਰਾਏ ਕਰਤਾ ਸੋਈ ॥
ہورُ کِ کرے کیِتیَے کِیا ہوئی ॥
ਹੋਰੁ ਕਿ ਕਰੇ ਕੀਤੈ ਕਿਆ ਹੋਈ ॥
نانک جِسُ نامُ دیوَے سو لیوَے نامو منّن وساوݨیا ॥۸॥۲۳॥۲۴॥
ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥
ماجھ مہلا ۳ ॥
ਮਾਝ ਮਹਲਾ ੩ ॥
اِسُ گُپھا مہِ اکھُٹ بھنّڈارا ॥
ਇਸੁ ਗੁਫਾ ਮਹਿ ਅਖੁਟ ਭੰਡਾਰਾ ॥
تِسُ وِچ وسیَے ہر الکھ اپارا ॥
ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥

آپے گُپتُ پرگٹُ ہیَے آپے گُر سبدی آپُ وںڈاوݨیا ۔۔۱۔۔
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ ॥੧॥
ہئو واری جیئو واری انّمرت نامُ منّن وساوݨیا ۔۔
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥
انّمرت نامُ مہا رسُ میٹھا گُرمتی انّمرتُ پیاوݨیا ۔۔۱۔۔ رہائو ۔۔
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ ਰਹਾਉ ॥
ہئُمیَے مار بجر کپاٹ کھُلائیا ۔۔
ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥
نامُ امولکُ گُر پرسادی پائیا ۔۔
ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥
بنُ سبدَے نامُ ن پائے کوئی گُر کرپا منّن وساوݨیا ۔۔۲۔۔
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥੨॥
گُر گیان انّجنُ سچُ نیتری پائیا ۔۔
ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥
انّتر چانݨُ اگیانُ انّدھیرُ گوائیا ۔۔
ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
جوتی جوت ملی منُ مانیا ہر در سوبھا پاوݨیا ۔۔۳۔۔
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥੩॥
سریرہُ بھالݨ کو باہر جائے ۔۔
ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥
نامُ ن لہیَے بہُتُ ویگار دُکھُ پائے ۔۔
ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥
منمکھ انّدھے سوُجھیَے ناہی پھر گھر آئے گُرمکھ وتھُ پاوݨیا ۔۔۴۔۔
ਮਨਮੁਖ ਅੰਧੇ ਸੂਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥
گُر پرسادی سچا ہر پائے ۔۔
ਗੁਰ ਪਰਸਾਦੀ ਸਚਾ ਹਰਿ ਪਾਏ ॥
من تن ویکھیَے ہئُمیَے میَلُ جائے ۔۔
ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥
بیَس سُتھان سد ہر گݨ گاوَے سچیَے سبد سماوݨیا ۔۔۵۔۔
ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥੫॥

نئو در ٹھاکے دھاوتُ رہائے =

ਨਉ ਦਰ ਠਾਕੇ ਧਾਵਤੁ ਰਹਾਏ ॥

دسوئے نِج گھرِ واسا پائے =

ਦਸਵੈ ਨਿਜ ਘਰਿ ਵਾਸਾ ਪਾਏ ॥

اۄتھیَے انہد سبد وجہ دِنُ راتی گُرمتی سبدُ سُݨاوݨیا =٦=

ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥

بِنُ سبدئے انّترِ آنیرا =

ਬਿਨੁ ਸਬਦੈ ਅੰਤਰਿ ਆਨੇਰਾ ॥

ن وستُ لہیَے ن چۄُکیَے پھیرا =

ਨ ਵਸਤੁ ਲਹੈ ਨ ਚੂਕੈ ਫੇਰਾ ॥

سِتگُر ہتھِ کُنّجی ہۄرتُ درُ کھُلیَے ناہی گُرُ پۄُرئے بھاگِ مِلاوݨیا =٧=

ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥

گُپتُ پرگٹُ تۄُں سبھنی تھائی =

ਗੁਪਤੁ ਪਰਗਟੁ ਤੂੰ ਸਭਨੀ ਥਾਈ ॥

گُر پرسادی مِلِ سۄجھی پائی =

ਗੁਰ ਪਰਸਾਦੀ ਮਿਲਿ ਸੋਝੀ ਪਾਈ ॥

نانک نامُ سلاہِ سدا تۄُں گُرمُکھِ منّنِ وساوݨیا =٨= ٢٤= ٢٥=

ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥

ماجھ مہلا ٣ =

ਮਾਝ ਮਹਲਾ ੩ ॥

گُرمُکھِ مِلیَے مِلائے آپے =

ਗੁਰਮੁਖਿ ਮਿਲੈ ਮਿਲਾਏ ਆਪੇ ॥

کالُ ن جۄہیَے دُکھُ ن سنّتاپے =

ਕਾਲੁ ਨ ਜੋਹੈ ਦੁਖੁ ਨ ਸੰਤਾਪੇ ॥

ہئُمیَے مارِ بنّدھن سبھ تۄڑئے گُرمُکھِ سبدِ سُہاوݨیا =١=

ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥੧॥

ہئو واری جیِئو واری ہرِ ہرِ نامِ سُہاوݨیا =

ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥

گُرمُکھِ گاوئے گُرمُکھِ ناچیَے ہرِ سیتی چِتُ لاوݨیا =١= رہائو =

ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥੧॥ ਰਹਾਉ ॥

گُرمُکھ جیوئے مرئے پروانُ ॥
ਗੁਰਮੁਖਿ ਜੀਵੈ ਮਰੈ ਪਰਵਾਣੁ ॥
آرجا ن چھیجیَے سبدُ پچھانُ ॥
ਆਰਜਾ ਨ ਛੀਜੈ ਸਬਦੁ ਪਛਾਣੁ ॥
گُرمُکھ مرئے ن کالُ ن کھائے گُرمُکھ سچ سماوݨیا ॥ ۲॥
ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥੨॥
گُرمُکھ ہرِ درِ سۄبھا پائے ॥
ਗੁਰਮੁਖਿ ਹਰਿ ਦਰਿ ਸੋਭਾ ਪਾਏ ॥
گُرمُکھ وِچہُ آپُ گوائے ॥
ਗੁਰਮੁਖਿ ਵਿਚਹੁ ਆਪੁ ਗਵਾਏ ॥
آپِ ترئے کُل سگلے تارے گُرمُکھ جنمُ سوارݨیا ॥ ۳॥
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥੩॥
گُرمُکھ دُکھُ کدے ن لگیَے سریرِ ॥
ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥
گُرمُکھ ہئُمیَے چُوکیَے پیِر ॥
ਗੁਰਮੁਖਿ ਹਉਮੈ ਚੂਕੈ ਪੀਰ ॥
گُرمُکھ منُ نِرملُ پھِرِ میَلُ ن لاگیَے گُرمُکھ سہج سماوݨیا ॥ ۴॥
ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ॥੪॥
گُرمُکھ نامُ مِلیَے وڈِیائی ॥
ਗੁਰਮੁਖਿ ਨਾਮੁ ਮਿਲੈ ਵਡਿਆਈ ॥
گُرمُکھ گُݨ گاوئے سۄبھا پائی ॥
ਗੁਰਮੁਖਿ ਗੁਣ ਗਾਵੈ ਸੋਭਾ ਪਾਈ ॥
سدا اننّدِ رہیَے دِنُ راتی گُرمُکھ سبدُ کراوݨیا ॥ ۵॥
ਸਦਾ ਅਨ ਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥੫॥
گُرمُکھ انِدنُ سبدے راتا ॥
ਗੁਰਮੁਖਿ ਅਨਦਿਨੁ ਸਬਦੇ ਰਾਤਾ ॥
گُرمُکھ جُگ چارے ہیَے جاتا ॥
ਗੁਰਮੁਖਿ ਜੁਗ ਚਾਰੇ ਹੈ ਜਾਤਾ ॥

گرمُکھ گُن گاوےَ سدا نِرملُ سبدے بھگتِ کراوݨیا ॥٦॥
ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥੬॥
باجھُ گُرۄُ ہےَ انّدھ انّدھارا ॥
ਬਾਝੁ ਗੁਰੂ ਹੈ ਅੰਧ ਅੰਧਾਰਾ ॥
جمکالِ گرٹھے کرہِ پُکارا ॥
ਜਮਕਾਲਿ ਗਰਠੇ ਕਰਹਿ ਪੁਕਾਰਾ ॥
اندِنُ رۄگی بِسٹا کے کیڑے بِسٹا مہِ دُکھُ پاوݨیا ॥٧॥
ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥੭॥
گرمُکھِ آپے کرے کرائے ॥
ਗੁਰਮੁਖਿ ਆਪੇ ਕਰੇ ਕਰਾਏ ॥
گرمُکھِ ہِردےَ وُٹھا آپِ آئے ॥
ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥
نانک نامِ مِلےَ وڈِیائی پۄُرے گر تے پاوݨیا ॥٨॥٢٥॥٢٦॥
ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥
ماجھ مہلا ٣ ॥
ਮਾਝ ਮਹਲਾ ੩ ॥
ایکا جۄتِ جۄتِ ہےَ سریرا ॥
ਏਕਾ ਜੋਤਿ ਜੋਤਿ ਹੈ ਸਰੀਰਾ ॥
سبدِ دِکھائے ستِگُرُ پۄُرا ॥
ਸਬਦਿ ਦਿਖਾਏ ਸਤਿਗੁਰੁ ਪੂਰਾ ॥
آپے پھرکُ کیِتۄنُ گھٹ انّترِ آپے بݨت بݨاوݨیا ॥١॥
ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥੧॥
ہئُ واری جیِئُ واری ہرِ سچے کے گُن گاوݨیا ॥
ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥
باجھُ گُرۄُ کۄ سہجُ ن پائے گرمُکھِ سہجِ سماوݨیا ॥١॥ رہائُ ॥
ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥੧॥ ਰਹਾਉ ॥
تۄُ آپے سۄہہِ آپے جگُ مۄہہِ ॥
ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥
تۄُ آپے ندری جگتُ پرۄوہِ ॥
ਤੂੰ ਆਪੇ ਨਦਰੀ ਜਗਤੁ ਪਰੋਵਹਿ ॥

تُوں آپے دُکھُ سُکھُ دیوہِ کرتے گُرمُکھ ہر دیکھاوݨیا ॥۲॥
ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥੨॥
آپے کرتا کرے کرائے ॥
ਆਪੇ ਕਰਤਾ ਕਰੇ ਕਰਾਏ ॥
آپے سبدُ گُر منّن وسائے ॥
ਆਪੇ ਸਬਦੁ ਗੁਰ ਮੰਨਿ ਵਸਾਏ ॥
سبدے اُپجَیے انّمرت بانی گُرمُکھ آکھ سُݨاوݨیا ॥۳॥
ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥੩॥
آپے کرتا آپے بھگتا ॥
ਆਪੇ ਕਰਤਾ ਆਪੇ ਭੁਗਤਾ ॥
بنّدھن توڑے سدا ہیَے مُکتا ॥
ਬੰਧਨ ਤੋੜੇ ਸਦਾ ਹੈ ਮੁਕਤਾ ॥
سدا مُکتُ آپے ہیَے سچا آپے الکھُ لکھاوݨیا ॥۴॥
ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ ॥੪॥
آپے مائیا آپے چھائیا ॥
ਆਪੇ ਮਾਇਆ ਆਪੇ ਛਾਇਆ ॥
آپے موہُ سبھُ جگتُ اُپائیا ॥
ਆਪੇ ਮੋਹੁ ਸਭੁ ਜਗਤੁ ਉਪਾਇਆ ॥
آپے گُندا تا گُݨ گاوئے آپے آکھ سُݨاوݨیا ॥۵॥
ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ ॥੫॥
آپے کرے کرائے آپے ॥
ਆਪੇ ਕਰੇ ਕਰਾਏ ਆਪੇ ॥
آپے تھاپ اُتھاپے آپے ॥
ਆਪੇ ਥਾਪਿ ਉਥਾਪੇ ਆਪੇ ॥
تُجھ تے باہر کچھوُ ن ہوئے تُوں آپے کارئے لاوݨیا ॥۶॥
ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ ॥੬॥
آپے مارے آپ جیِوائے ॥
ਆਪੇ ਮਾਰੇ ਆਪਿ ਜੀਵਾਏ ॥
آپے میلے میل مِلائے ॥
ਆਪੇ ਮੇਲੇ ਮੇਲਿ ਮਿਲਾਏ ॥

سیوا تے سدا سکھُ پائِیا گُرمُکھ سہج سماوڑیا = ۷ =

ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ ॥੭॥

## پنّا ۱۲۶ (Page 126)

آپے اُوچا اُوچو ہوئی =

ਆਪੇ ਊਚਾ ਊਚੋ ਹੋਈ ॥

جِسُ آپ وِکھالے سُ ویکھیَے کوئی =

ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥

نانک نامُ وسیَے گھٹ انّترِ آپے ویکھ وِکھالڑیا = ۸ = ۲۶ = ۲۷ =

ਨਾਨਕ ਨਾਮੁ ਵਸੈ ਘਟ ਅੰਤਰਿ ਆਪੇ ਵੇਖਿ ਵਿਖਾਲਣਿਆ ॥੮॥੨੬॥੨੭॥

ماجھ مہلا ۳ =

ਮਾਝ ਮਹਲਾ ੩ ॥

میرا پربھُ بھرپُوُر رہیا سبھ تھائی =

ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥

گر پرسادی گھر ہی مہ پائی =

ਗੁਰ ਪਰਸਾਦੀ ਘਰ ਹੀ ਮਹਿ ਪਾਈ ॥

سدا سریوی اِک مِن دھیائی گُرمُکھ سچ سماوڑیا = ۱ =

ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥੧॥

ہئو واری جیئو واری جگجیونُ مَنّ وساوڑیا =

ਹਉ ਵਾਰੀ ਜੀਉ ਵਾਰੀ ਜਗਜੀਵਨੁ ਮੰਨਿ ਵਸਾਵਣਿਆ ॥

ہر جگجیونُ نربھئو داتا گُرمت سہج سماوڑیا = ۱ = رہائو =

ਹਰਿ ਜਗਜੀਵਨੁ ਨਿਰਭਉ ਦਾਤਾ ਗੁਰਮਤਿ ਸਹਜਿ ਸਮਾਵਣਿਆ ॥੧॥ ਰਹਾਉ ॥

گھر مہ دھرتی دھئولُ پاتالا =

ਘਰ ਮਹਿ ਧਰਤੀ ਧਉਲੁ ਪਾਤਾਲਾ ॥

گھر ہی مہ پریتمُ سدا ہیَے بالا =

ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ ॥

سدا انند رہیَے سکھداتا گُرمت سہج سماوڑیا = ۲ =

ਸਦਾ ਅਨ ਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥੨॥

کائِیا انّدر ہئُمیَے میرا =

ਕਾਇਆ ਅੰਦਰਿ ਹਉਮੈ ਮੇਰਾ ॥

جنّمن مرن ُن چؤُکَیے پھیرا ॥

ਜੰਮਣ ਮਰਣੁ ਨ ਚੂਕੈ ਫੇਰਾ ॥

گُرمُکھ ہۄوَے س ُ ہئُمَیے مارے سچۄ سچ ُ دِھیاوݨیا ॥۳॥

ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ ॥੩॥

کائِیا انّدرِ پاپ ُ پُنّن ُ دُئِے بھائی ॥

ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥

دُہی مِل کَیے سِرسٹِ اُپائی ॥

ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥

دۄوَے مارِ جائِے اِکت ُ گھرِ آوَے گُرمت سہج سماوݨیا ॥۴॥

ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ ॥੪॥

گھر ہی ماہِ دۄُجیَے بھائِے انیرا ॥

ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥

چانݨ ُ ہۄوَے چھۄڈَے ہئُمَیے میرا ॥

ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥

پرگٹ ُ سبد ُ ہَیے سُکھداتا انِدن ُ نام ُ دِھیاوݨیا ॥۵॥

ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥੫॥

انّترِ جۄت پرگٹ ُ پاسارا ॥

ਅੰਤਰਿ ਜੋਤਿ ਪਰਗਟੁ ਪਾਸਾਰਾ ॥

گُر ساکھی مِٹیا انّدھیارا ॥

ਗੁਰ ਸਾਖੀ ਮਿਟਿਆ ਅੰਧਿਆਰਾ ॥

کمل ُ بِگاس سدا سُکھ ُ پائِیا جۄتی جۄت مِلاوݨیا ॥۶॥

ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੬॥

انّدرِ مہل رتنی بھرے بھنڈّارا ॥

ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥

گُرمُکھ پائِے نام ُ اپارا ॥

ਗੁਰਮੁਖਿ ਪਾਏ ਨਾਮੁ ਅਪਾਰਾ ॥

گُرمُکھ وݨجے سدا واپاری لاہا نام ُ سد پاوݨیا ॥۷॥

ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ ॥੭॥

آپے وتھ ُ راکھَیے آپے دیئِے ॥

ਆਪੇ ਵਥੁ ਰਾਖੈ ਆਪੇ ਦੇਇ ॥

گُرمُکھ ونجہِ کیئی کیئے ॥
ਗੁਰਮੁਖਿ ਵਣਜਹਿ ਕੇਈ ਕੇਇ ॥
نانک جِسُ ندرِ کرے سو پائے کرِ کِرپا منّنِ وساوݨیا ॥۸॥۲۷॥۲۸॥
ਨਾਨਕ ਜਿਸੁ ਨਦਰਿ ਕਰੇ ਸੋ ਪਾਏ ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥
ماجھ مہلا ۳ ॥
ਮਾਝ ਮਹਲਾ ੩ ॥
ہرِ آپے میلے سیو کرائے ॥
ਹਰਿ ਆਪੇ ਮੇਲੇ ਸੇਵ ਕਰਾਏ ॥
گُر کیَے سبدِ بھائو دوُجا جائے ॥
ਗੁਰ ਕੈ ਸਬਦਿ ਭਾਉ ਦੂਜਾ ਜਾਏ ॥
ہرِ نِرملُ سدا گُݨداتا ہرِ گُݨ مہِ آپِ سماوݨیا ॥۱॥
ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ ॥੧॥
ہئو واری جیِئو واری سچُ سچا ہِردَے وساوݨیا ॥
ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥
سچا نامُ سدا ہےَ نِرملُ گُر سبدی منّنِ وساوݨیا ॥۱॥ رہائو ॥
ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ ਰਹਾਉ ॥
آپے گُرُ داتا کرمِ بِدھاتا ॥
ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥
سیوک سیوہِ گُرمُکھ ہرِ جاتا ॥
ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥
انّمرت نامِ سدا جن سوہہِ گُرمت ہرِ رسُ پاوݨیا ॥۲॥
ਅੰਮ੍ਰਿਤ ਨਾਮਿ ਸਦਾ ਜਨ ਸੋਹਹਿ ਗੁਰਮਤਿ ਹਰਿ ਰਸੁ ਪਾਵਣਿਆ ॥੨॥
اِسُ گُپھا مہِ اِکُ تھانُ سُہائِیا ॥
ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥
پوُرےَ گُرِ ہئُمےَ بھرمُ چُکائِیا ॥
ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥
اندِنُ نامُ سلاہنِ رنّگِ راتے گُر کِرپا تے پاوݨیا ॥۳॥
ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥੩॥

گُر کیَے سبد اِہُ گُپھا ویچارے ॥
ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥
نامُ نِرنّجنُ انّترِ وسیَے مُرارے ॥
ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥
ہرِ گُن گاوےَ سبد سُہائے مِلِ پ٘ریتم سُکھُ پاوݨِیا ॥۴॥
ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥
جمُ جاگاتی دوُجیَے بھائے کرُ لائے ॥
ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥
ناوہُ بھوُلے دیئے سجائے ॥
ਨਾਵਹੁ ਭੂਲੇ ਦੇਇ ਸਜਾਏ ॥
گھڑی مُہت کا لیکھا لیوےَ رتیئہُ ماسا تول کڈھاوݨِیا ॥۵॥
ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥
پیئیئڑےَ پِرُ چیتے ناہی ॥
ਪੇਈਅੜੈ ਪਿਰੁ ਚੇਤੇ ਨਾਹੀ ॥
دوُجیَے مُٹھی روۄےَ دھاہی ॥
ਦੂਜੈ ਮੁਠੀ ਰੋਵੈ ਧਾਹੀ ॥
کھری کُیالِئو کُروُپِ کُلکھݨی سُپنیَے پِرُ نہی پاوݨِیا ॥۶॥
ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥੬॥
پیئیئڑےَ پِرُ منّنِ وسائِیا ॥
ਪੇਈਅੜੈ ਪਿਰੁ ਮੰਨਿ ਵਸਾਇਆ ॥
پوُرےَ گُرِ ہدوُرِ دِکھائِیا ॥
ਪੂਰੈ ਗੁਰਿ ਹਦੂਰਿ ਦਿਖਾਇਆ ॥
کامݨِ پِرُ راکھِیا کنّٹھِ لائے سبدے پِرُ راوےَ سیج سُہاوݨِیا ॥۷॥
ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥
آپے دیوےَ سدِ بُلائے ॥
ਆਪੇ ਦੇਵੈ ਸਦਿ ਬੁਲਾਏ ॥
آپݨا نائو منّنِ وسائے ॥
ਆਪਣਾ ਨਾਉ ਮੰਨਿ ਵਸਾਏ ॥

نانک نامُ مِلیَے وڈِیائی انِدنُ سدا گن گاوݨِیا = ۸= ۸۲= ۹۲=
ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥
ماجھ مہلا ۳ =
ਮਾਝ ਮਹਲਾ ੩ ॥
اُوُتم جنمُ سُتھانِ ہیَے واسا =
ਊਤਮ ਜਨਮੁ ਸੁਥਾਨਿ ਹੈ ਵਾਸਾ ॥
ستِگُرُ سیوہِ گھر ماہِ اُداسا =
ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥
ہرِ رنّگِ رہہِ سدا رنّگِ راتے ہرِ رسِ منُ ترِپتاوݨِیا = ۱=
ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥
ہئُو واری جیِئُو واری پڑِ بُجھِ منّنِ وساوݨِیا =
ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥
گُرمُکھِ پڑہِ ہرِ نامُ سلاہہِ درِ سچیَے سوبھا پاوݨِیا = ۱= رہائُو =
ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥
الکھ ابھیئُو ہرِ رہِیا سمائے =
ਅਲਖ ਅਭੇਉ ਹਰਿ ਰਹਿਆ ਸਮਾਏ ॥
اُپائے ن کِتی پائِیا جائے =
ਉਪਾਇ ਨ ਕਿਤੀ ਪਾਇਆ ਜਾਏ ॥
کِرپا کرے تا ستِگُرُ بھیٹیَے ندری میلِ مِلاوݨِیا = ۲=
ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥੨॥
دوُجیَے بھائے پڑیَے نہی بوُجھیَے =
ਦੂਜੈ ਭਾਇ ਪੜੈ ਨਹੀ ਬੂਝੈ ॥
ترِبِدھِ مائِیا کارنِ لوُجھیَے =
ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥
ترِبِدھِ بنّدھن توُٹہِ گُر سبدی گُر سبدی مُکتِ کراوݨِیا = ۳=
ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥੩॥
اِہُ منُ چنّچلُ وسِ ن آوےَ =
ਇਹੁ ਮਨੁ ਚੰਚਲੁ ਵਸਿ ਨ ਆਵੈ ॥
دُبِدھا لاگیَے دہ دِسِ دھاوےَ =
ਦੁਬਿਧਾ ਲਾਗੈ ਦਹ ਦਿਸਿ ਧਾਵੈ ॥

بِکھُ کا کیِڑا بِکھُ مہِ راتا بِکھُ ہی ماہِ پچاوݨِیا ॥۴॥
ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥੪॥
ہئُو ہئُو کرے تیَے آپُ جݨائے ॥
ਹਉ ਹਉ ਕਰੇ ਤੈ ਆਪੁ ਜਣਾਏ ॥
بہُ کرم کرےَ کِچھُ تھائے ن پائے ॥
ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥
تُجھ تے باہر کِچھُوُ ن ہوَوےَ بکھسے سبد سُہاوݨِیا ॥۵॥
ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥੫॥
اُپجیَے پچیَے ہر بُوُجھیَے ناہی ॥
ਉਪਜੈ ਪਚੈ ਹਰਿ ਬੂਝੈ ਨਾਹੀ ॥
انِدنُ دوُجیَے بھائے پھراہی ॥
ਅਨਦਿਨੁ ਦੂਜੈ ਭਾਇ ਫਿਰਾਹੀ ॥
منمُکھ جنمُ گئِیا ہیَے بِرتھا انّت گئِیا پچھُتاوݨِیا ॥۶॥
ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥
پِرُ پردیس سِگارُ بݨائے ॥
ਪਿਰੁ ਪਰਦੇਸਿ ਸਿਗਾਰੁ ਬਣਾਏ ॥
منمُکھ انّدھُ ایَسے کرم کمائے ॥
ਮਨਮੁਖ ਅੰਧੁ ਐਸੇ ਕਰਮ ਕਮਾਏ ॥
ہلت ن سوبھا پلت ن ڈھوئی بِرتھا جنمُ گواوݨِیا ॥۷॥
ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥੭॥
ہر کا نامُ کِنیَے وِرلیَے جاتا ॥
ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥
پوُرے گُر کیَے سبد پچھاتا ॥
ਪੂਰੇ ਗੁਰ ਕੈ ਸਬਦਿ ਪਛਾਤਾ ॥
انِدنُ بھگت کرے دِنُ راتی سہجے ہی سُکھُ پاوݨِیا ॥۸॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥੮॥
سبھ مہِ ورتیَے ایکو سوئی ॥
ਸਭ ਮਹਿ ਵਰਤੈ ਏਕੋ ਸੋਈ ॥
گُرمُکھ وِرلا بوُجھیَے کوئی ॥
ਗੁਰਮੁਖਿ ਵਿਰਲਾ ਬੂਝੈ ਕੋਈ ॥

نانک نامِ رتے جن سوہہہ کرِ کرپا آپ مِلاوݨیا ॥ ۹॥ ۲۹॥ ۳۰॥
ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

## (Page 128) پنّا ۱۲۸

ماجھ مہلا ۳ ॥
ਮਾਝ ਮਹਲਾ ੩ ॥
منمکھ پڑہہ پنّڈت کہاوہہ ॥
ਮਨਮੁਖ ਪੜਹਿ ਪੰਡਿਤ ਕਹਾਵਹਿ ॥
دوُجیَے بھائے مہا دکھُ پاوہہ ॥
ਦੂਜੈ ਭਾਇ ਮਹਾ ਦੁਖੁ ਪਾਵਹਿ ॥
بِکھیا ماتے کِچھُ سوُجھیَے ناہی پھِر پھِر جوُنی آوݨیا ॥۱॥
ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥
ہئو واری جیئو واری ہئُمیَے مارِ مِلاوݨیا ॥
ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥
گُر سیوا تے ہرِ منِ وسیا ہرِ رسُ سہج پیِیاوݨیا ॥۱॥ رہائو ॥
ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ ਰਹਾਉ ॥
ویدُ پڑہہ ہرِ رسُ نہی آئیا ॥
ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥
وادُ وکھاݨہہ موہے مائیا ॥
ਵਾਦੁ ਵਖਾਣਹਿ ਮੋਹੇ ਮਾਇਆ ॥
اگیانمتی سدا انّدھیارا گُرمُکھ بوُجھ ہرِ گاوݨیا ॥۲॥
ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥
اکتھو کتھیِئیَے سبد سُہاوَے ॥
ਅਕਥੋ ਕਥੀਐ ਸਬਦਿ ਸੁਹਾਵੈ ॥
گُرمتی منِ سچو بھاوَے ॥
ਗੁਰਮਤੀ ਮਨਿ ਸਚੋ ਭਾਵੈ ॥
سچو سچُ روہہ دِنُ راتی اِہُ منُ سچ رنّگاوݨیا ॥۳॥
ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥੩॥
جو سچ رتے تِن سچو بھاوَے ॥
ਜੋ ਸਚਿ ਰਤੇ ਤਿਨ ਸਚੋ ਭਾਵੈ ॥

آپے دیئے ن پچھوتاوۓ ॥
ਆਪੇ ਦੇਇ ਨ ਪਛੋਤਾਵੈ ॥
گُر کیَے سبد سدا سچُ جاتا مِل سچے سُکھُ پاوݨیا ॥۴॥
ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥੪॥
کوُڑُ کُستُ تِنا میَلُ ن لاگیَے ॥
ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥
گُر پرسادی انِدنُ جاگیَے ॥
ਗੁਰ ਪਰਸਾਦੀ ਅਨਦਿਨੁ ਜਾਗੈ ॥
نِرمل نامُ وسیَے گھٹ بھیِترِ جوَتی جوَتِ مِلاوݨیا ॥۵॥
ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥੫॥
ترَے گُݨ پڑھہِ ہرِ تتُ ن جاݨہِ ॥
ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ ॥
موُلہُ بھُلے گُر سبدُ ن پچھاݨہِ ॥
ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥
موَہ بِیاپے کِچھُ سوُجھیَے ناہی گُر سبدی ہرِ پاوݨیا ॥۶॥
ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥੬॥
ویدُ پُکارے تِربِدھ مائِیا ॥
ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥
منمُکھ ن بوُجھہِ دوُجیَے بھائِیا ॥
ਮਨਮੁਖ ਨ ਬੂਝਹਿ ਦੂਜੈ ਭਾਇਆ ॥
ترَے گُݨ پڑھہِ ہرِ ایکُ ن جاݨہِ بِنُ بوُجھے دُکھُ پاوݨیا ॥۷॥
ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥੭॥
جا تِسُ بھاوۓ تا آپِ مِلائے ॥
ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥
گُر سبدی سہسا دوُکھُ چُکائے ॥
ਗੁਰ ਸਬਦੀ ਸਹਸਾ ਦੂਖੁ ਚੁਕਾਏ ॥
نانک ناوۓ کی سچی وڈِیائی نامو منّنِ سُکھُ پاوݨیا ॥۸॥۳۰॥۳۱॥
ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥
ماجھ مہلا ۳ ॥
ਮਾਝ ਮਹਲਾ ੩ ॥

نِرگُنُ سرگُنُ آپے سوئی ॥
ਨਿਰਗੁਣੁ ਸਰਗੁਣੁ ਆਪੇ ਸੋਈ ॥
تتُ پچھانیَے سو پنّڈِتُ ہوئی ॥
ਤਤੁ ਪਛਾਣੈ ਸੋ ਪੰਡਿਤੁ ਹੋਈ ॥
آپِ ترےَ سگلے کُل تارےَ ہرِ نامُ منّنِ وساوݨیا ॥۱॥
ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥੧॥
ہئو واری جیئو واری ہرِ رسُ چکھِ سادُ پاوݨیا ॥
ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥
ہرِ رسُ چاکھہِ سے جن نِرمل نِرمل نامُ دِھیاوݨیا ॥۱॥ رہائو ॥
ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥੧॥ ਰਹਾਉ ॥
سو نِہکرمی جو سبدُ بیچارے ॥
ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥
انّترِ تتُ گِیانِ ہئُمیَے مارے ॥
ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥
نامُ پدارتھُ نئو نِدھِ پائے ترےَ گُݨ میٹ سماوݨیا ॥۲॥
ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥੨॥
ہئُمیَے کرےَ نِہکرمی ن ہوۄےَ ॥
ਹਉਮੈ ਕਰੈ ਨਿਹਕਰਮੀ ਨ ਹੋਵੈ ॥
گُر پرسادی ہئُمیَے کھوۄےَ ॥
ਗੁਰ ਪਰਸਾਦੀ ਹਉਮੈ ਖੋਵੈ ॥
انّترِ بِبیکُ سدا آپُ ویِچارے گُر سبدی گُݨ گاوݨیا ॥۳॥
ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥੩॥
ہرِ سرُ ساگرُ نِرملُ سوئی ॥
ਹਰਿ ਸਰੁ ਸਾਗਰੁ ਨਿਰਮਲੁ ਸੋਈ ॥
سنّت چُگہِ نِت گُرمُکھِ ہوئی ॥
ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥
اِسنانُ کرہِ سدا دِنُ راتی ہئُمیَے میَلُ چُکاوݨیا ॥۴॥
ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥੪॥
نِرمل ہنّسا پریم پِیارِ ॥
ਨਿਰਮਲ ਹੰਸਾ ਪ੍ਰੇਮ ਪਿਆਰਿ ॥

ہر سر وسیَے ہئُمیَے مار =
ਹਰਿ ਸਰਿ ਵਸੈ ਹਉਮੈ ਮਾਰਿ ॥



اہنِس پریت سبد ساچیَے ہر سر واسا پاوݨیا = ۵=
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥੫॥
منمکھُ سدا بگُ میَلا ہئُمیَے ملُ لائی =
ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥
اِسنانُ کرئے پرُ میَلُ ن جائی =
ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥
جیِوتُ مرئے گُر سبدُ بیِچارئے ہئُمیَے میَلُ چُکاوݨیا = ٦=
ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥੬॥
رتنُ پدارتھُ گھر تے پائیا =
ਰਤਨੁ ਪਦਾਰਥੁ ਘਰ ਤੇ ਪਾਇਆ ॥
پُورئے ستِگُر سبدُ سُݨائیا =
ਪੂਰੈ ਸਤਿਗੁਰਿ ਸਬਦੁ ਸੁਣਾਇਆ ॥
گُر پرسادِ مِٹیا انّدھیارا گھٹِ چانݨُ آپُ پچھانݨیا = ۷=
ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭॥
آپ اُپائے تیَے آپے ویکھیَے =
ਆਪਿ ਉਪਾਏ ਤੈ ਆਪੇ ਵੇਖੈ ॥
ستِگُرُ سیوئے سو جنُ لیکھیَے =
ਸਤਿਗੁਰੁ ਸੇਵੈ ਸੋ ਜਨੁ ਲੇਖੈ ॥
نانک نامُ وسیَے گھٹ انّترِ گُر کرِپا تے پاوݨیا = ۸= ۱۳= ۲۳=
ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥
ماجھ مہلا ۳ =
ਮਾਝ ਮਹਲਾ ੩ ॥
مائِیا موہُ جگتُ سبائِیا =
ਮਾਇਆ ਮੋਹੁ ਜਗਤੁ ਸਬਾਇਆ ॥
ترئے گُݨ دیِسہِ موہے مائِیا =
ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥

گُر پرسادی کو وِرلا بُوجھیَے چئُتھیَے پد لِو لاوݨیا ॥۱॥

ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥੧॥

ہئو واری جیِئو واری مائِیا موہُ سبد جلاوݨیا ॥

ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥

مائِیا موہُ جلائے سو ہر سِئو چِتُ لائے ہر در مہلی سوبھا پاوݨیا ॥۱॥ رہائو ॥

ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ ਰਹਾਉ ॥

دیوی دیوا مُولُ ہیَے مائِیا ॥

ਦੇਵੀ ਦੇਵਾ ਮੂਲੁ ਹੈ ਮਾਇਆ ॥

سِنّمرِت ساست جِنّن اُپائِیا ॥

ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥

کامُ کرودھُ پسرِیا سنّسارے آئے جائے دُکھُ پاوݨیا ॥۲॥

ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥੨॥

تِسُ وِچ گِیان رتنُ اِکُ پائِیا ॥

ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥

گُر پرسادی منّن وسائِیا ॥

ਗੁਰ ਪਰਸਾਦੀ ਮੰਨਿ ਵਸਾਇਆ ॥

جتُ ستُ سنّجمُ سچُ کماوۓ گُر پُورۓ نامُ دِھیاوݨیا ॥۳॥

ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥੩॥

پیئیِئڑۓ دھن بھرم بھُلائݨی ॥

ਪੇਈਅੜੈ ਧਨ ਭਰਮਿ ਭੁਲਾਣੀ ॥

دُوجیَے لاگی پھِر پچھوتاݨی ॥

ਦੂਜੈ ਲਾਗੀ ਫਿਰਿ ਪਛੋਤਾਣੀ ॥

ہلتُ پلتُ دوۓ گوائے سُپنیَے سُکھُ ن پاوݨیا ॥۴॥

ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ ॥੪॥

پیئیِئڑۓ دھن کنّتُ سمالے ॥

ਪੇਈਅੜੈ ਧਨ ਕੰਤੁ ਸਮਾਲੇ ॥

گُر پرسادی ویکھیَے نالے ॥

ਗੁਰ ਪਰਸਾਦੀ ਵੇਖੈ ਨਾਲੇ ॥

پِر کیَے سہج رہیَے رنّگ راتی سبد سِنّگارُ بݨاوݨیا ॥۵॥

ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥

سپھلُ جنمُ جِنا سِتگُرُ پائِیا =

ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥

دوُجا بھائو گُر سبدِ جلائِیا =

ਦੂਜਾ ਭਾਉ ਗੁਰ ਸਬਦਿ ਜਲਾਇਆ ॥

ایکو رو رہِیا گھٹ انّترِ مِلِ ستسنّگتِ ہرِ گُن گاونِیا = ٦=

ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥੬॥

سِتگُرُ ن سیوے سو کاہے آئِیا =

ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥

دھرگُ جیونُ برتھا جنمُ گوائِیا =

ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥

منمُکھ نامُ چِت ن آوے بِنُ ناوے بہُ دُکھُ پاونِیا = ٧=

ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥

جِن سِسٹ ساجی سوئی جانیَے =

ਜਿਨਿ ਸਿਸਟਿ ਸਾਜੀ ਸੋਈ ਜਾਣੈ ॥

آپے میلیَے سبد پچھانیَے =

ਆਪੇ ਮੇਲੈ ਸਬਦਿ ਪਛਾਣੈ ॥

نانک نامُ مِلِیا تِن جن کئو جِن دھُرِ مستک لیکھُ لِکھاونِیا = ٨= ١= ٣٢= ٣٣=

ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥

ماجھ مہلا ٤ =

ਮਾਝ ਮਹਲਾ ੪ ॥

آدِ پُرکھُ اپرنّپرُ آپے =

ਆਦਿ ਪੁਰਖੁ ਅਪਰੰਪਰੁ ਆਪੇ ॥

آپے تھاپے تھاپِ اُتھاپے =

ਆਪੇ ਥਾਪੇ ਥਾਪਿ ਉਥਾਪੇ ॥

سبھ مہِ ورتیَے ایکو سوئی گُرمُکھ سوبھا پاونِیا = ١=

ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥੧॥

ہئو واری جیئو واری نِرنّکاری نامُ دِھیاونِیا =

ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥

تِسُ رُوپُ نہ ریکھیا گھٹِ گھٹ دیکھیا گُرمُکھِ الکھُ لکھاوݨِیا = ا= رہائو =
ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ ਰਹਾਉ ॥

تُوٗ دئِیالُ کِرپالُ پربھُ سوئی =
ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥

تُدھُ بِنُ دُوٗجا اورُ نہ کوئی =
ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥

گُرُ پرسادُ کرے نامُ دیوئے نامے نامِ سماوݨِیا = ٢=
ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥੨॥

تُوٗں آپے سچا سِرجݨہارا =
ਤੂੰ ਆਪੇ ਸਚਾ ਸਿਰਜਣਹਾਰਾ ॥

بھگتی بھرے تیرے بھنّڈارا =
ਭਗਤੀ ਭਰੇ ਤੇਰੇ ਭੰਡਾਰਾ ॥

گُرمُکھِ نامُ مِلیَے منُ بھیِجیَے سہجِ سمادھِ لگاوݨِیا = ٣=
ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥੩॥

اندِنُ گُݨ گاوا پربھ تیرے =
ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥

تُدھُ سالاہی پریِتم میرے =
ਤੁਧੁ ਸਾਲਾਹੀ ਪ੍ਰੀਤਮ ਮੇਰੇ ॥

تُدھُ بِنُ اورُ نہ کوئی جاچا گُر پرسادی تُوٗں پاوݨِیا = ٤=
ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥੪॥

اگمُ اگوچرُ مِت نہی پائی =
ਅਗਮੁ ਅਗੋਚਰੁ ਮਿਤਿ ਨਹੀ ਪਾਈ ॥

اپݨی کِرپا کرہِ تُوٗں لیَہِ مِلائی =
ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥

پُوٗرے گُر کیَے سبدِ دھِیائیِئیَے سبدُ سیوِ سُکھُ پاوݨِیا = ۵=
ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥੫॥

رسنا گُݨونّتی گُݨ گاوئے =
ਰਸਨਾ ਗੁਣਵੰਤੀ ਗੁਣ ਗਾਵੈ ॥

نامُ سلاہے سچے بھاوئے =
ਨਾਮੁ ਸਲਾਹੇ ਸਚੇ ਭਾਵੈ ॥
گُرمُکھ سدا رہیَے رنّگ راتی مِل سچے سؤبھا پاوݨیا = ٦=
ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥੬॥
منمکّھُ کرم کرے اہنّکاری =
ਮਨਮੁਖੁ ਕਰਮ ਕਰੇ ਅਹੰਕਾਰੀ ॥
جوُئیَے جنمُ سبھ باجی ہاری =
ਜੂਐ ਜਨਮੁ ਸਭ ਬਾਜੀ ਹਾਰੀ ॥
انّترِ لؤبھُ مہا گُبارا پھِرِ پھِرِ آون جاوݨیا = ۷=
ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥੭॥
آپے کرتا دے وڈِیائی =
ਆਪੇ ਕਰਤਾ ਦੇ ਵਡਿਆਈ ॥
جِن کئو آپِ لِکھتُ دھُرِ پائی =
ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥
نانک نامُ مِلیَے بھئو بھنّجنُ گُر سبدی سکّھُ پاوݨیا = ۸= ا= ۳۴=
ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥
ماجھ مہلا ۵ گھرُ ا =
ਮਾਝ ਮਹਲਾ ੫ ਘਰੁ ੧ ॥
انّترِ الکھُ ن جائی لِکھیا =
ਅੰਤਰਿ ਅਲਖੁ ਨ ਜਾਈ ਲਖਿਆ ॥
نامُ رتنُ لیَے گُجھا رکھیا =
ਨਾਮੁ ਰਤਨੁ ਲੈ ਗੁਝਾ ਰਖਿਆ ॥
اگمُ اگؤچرُ سبھ تے اُوچا گُر کیَے سبد لکھاوݨیا = ا=
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥੧॥
ہئو واری جیِئو واری کلِ مہِ نامُ سنُاوݨیا =
ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥
سنّت پیارے سچیَے دھارے وڈ بھاگی درسنُ پاوݨیا = ا= رہائو =
ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ ਰਹਾਉ ॥
سادِھک سِدھ جِسیَے کئو پھِردے =
ਸਾਧਿਕ ਸਿਧ ਜਿਸੈ ਕਉ ਫਿਰਦੇ ॥

برہمے اِندر دھیائن ہردے ॥
ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥
کوٹ تیتیسا کھوجہ تا کئو گر مل ہردئے گاوݨیا ॥۲॥
ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥
آٹھ پہر تدھُ جاپے پونا ॥
ਆਠ ਪਹਰ ਤੁਧੁ ਜਾਪੇ ਪਵਨਾ ॥
دھرتی سیوک پائک چرنا ॥
ਧਰਤੀ ਸੇਵਕ ਪਾਇਕ ਚਰਨਾ ॥
کھاݨی باݨی سرب نِواسی سبھنا کیَے من بھاوݨیا ॥۳॥
ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥੩॥
ساچا ساہبُ گُرمُکھ جاپیَے ॥
ਸਾਚਾ ਸਾਹਿਬੁ ਗੁਰਮੁਖਿ ਜਾਪੈ ॥
پُورے گُر کیَے سبد سِواپیَے ॥
ਪੂਰੇ ਗੁਰ ਕੈ ਸਬਦਿ ਸਿਵਾਪੈ ॥
جن پِیا سیئی ترپتاسے سچے سچ اگھاوݨیا ॥۴॥
ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥
تسُ گھر سہجا سوئی سُہیلا ॥
ਤਿਸੁ ਘਰਿ ਸਹਜਾ ਸੋਈ ਸੁਹੇਲਾ ॥
اند بنود کرے سد کیلا ॥
ਅਨਦ ਬਿਨੋਦ ਕਰੇ ਸਦ ਕੇਲਾ ॥
سو دھنونّتا سو وڈ ساہا جو گُر چرݨی منُ لاوݨیا ॥۵॥
ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥੫॥
پہلو دے تیَں رجکُ سماہا ॥
ਪਹਿਲੋ ਦੇ ਤੈਂ ਰਿਜਕੁ ਸਮਾਹਾ ॥
پچھو دے تیَں جنّتُ اُپاہا ॥
ਪਿਛੋ ਦੇ ਤੈਂ ਜੰਤੁ ਉਪਾਹਾ ॥
تدھُ جیوڈُ داتا اورُ ن سُیامی لوئے ن کوئی لاوݨیا ॥۶॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥੬॥
جسُ تُوں تُٹھا سو تدھُ دھیائے ॥
ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥

ساودھ جنا کا منّترُ کمائے ॥
ਸਾਧ ਜਨਾ ਕਾ ਮੰਤ੍ਰ ਕਮਾਏ ॥
آپ ترےَ سگلے کُل تارے ,تسُ درگہ ٹھاک ن پاوݨیا ॥۷॥
ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥੭॥

## (Page 131) پنّنا ۱۳۱

تُوں وڈا تُوں اُوچو اُوچا ॥
ਤੂੰ ਵਡਾ ਤੂੰ ਊਚੋ ਊਚਾ ॥
تُوں بیئنّتُ ارت مُوچو مُوچا ॥
ਤੂੰ ਬੇਅੰਤੁ ਅਤਿ ਮੂਚੋ ਮੂਚਾ ॥
ہئو کُربانی تیرےَ ونّنا نانک داس دساوݨیا ॥۸॥۱॥۳۵॥
ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥੮॥੧॥੩੫॥
ماجھ مہلا ۵ ॥
ਮਾਝ ਮਹਲਾ ੫ ॥
کئُݨُ سُ مُکتا کئُݨُ سُ جُگتا ॥
ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥
کئُݨُ سُ گِیانی کئُݨُ سُ بکتا ॥
ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ॥
کئُݨُ سُ گرہی کئُݨُ اُداسی کئُݨُ سُ کیمت پائے جیِئو ॥۱॥
ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ ॥੧॥
کِن بِدھ بادھا کِن بِدھ چھُوٹا ॥
ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥
کِن بِدھ آوݨُ جاوݨُ تُوٹا ॥
ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥
کئُݨ کرم کئُݨ نِہکرما کئُݨُ سُ کہےَ کہائے جیِئو ॥۲॥
ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥੨॥
کئُݨُ سُ سُکھیا کئُݨُ سُ دُکھیا ॥
ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ॥
کئُݨُ سُ سنمُکھُ کئُݨُ ویمُکھیا ॥
ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥

کِن بِدھ مِلیئیے کِن بِدھ بِچھُڑے اِہ بِدھ کئُن پرگٹائے جیئو ॥۳॥
ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥੩॥

کئُنُ سُ اکھرُ جِتُ دھاوتُ رہتا ॥
ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥

کئُنُ اُپدیسُ جِتُ دُکھُ سُکھُ سم سہتا ॥
ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥

کئُنُ سُ چال جِتُ پار برہمُ دھِیائے کِن بِدھ کیِرتنُ گائے جیئو ॥۴॥
ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥

گُرمُکھ مُکتا گُرمُکھ جُگتا ॥
ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥

گُرمُکھ گِیانی گُرمُکھ بکتا ॥
ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥

دھنّ گِرہی اُداسی گُرمُکھ گُرمُکھ کیِمت پائے جیئو ॥۵॥
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥

ہئُمَیں بادھا گُرمُکھ چھوٗٹا ॥
ਹਉਮੈ ਬਾਧਾ ਗੁਰਮੁਖਿ ਛੂਟਾ ॥

گُرمُکھ آوَنُ جاوَنُ توٗٹا ॥
ਗੁਰਮੁਖਿ ਆਵਣੁ ਜਾਵਣੁ ਤੂਟਾ ॥

گُرمُکھ کرم گُرمُکھ نِہکرما گُرمُکھ کرے سُ سُبھائے جیئو ॥۶॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥

گُرمُکھ سُکھیِیا منمُکھ دُکھیِیا ॥
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥

گُرمُکھ سنمُکھُ منمُکھ ویمُکھیِیا ॥
ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥

گُرمُکھ مِلیئیے منمُکھ وِچھُڑے گُرمُکھ بِدھ پرگٹائے جیئو ॥۷॥
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥

گُرمُکھ اکھرُ جِتُ دھاوتُ رہتا ॥
ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥

گُرمُکھ اُپدیسُ دُکھُ سُکھُ سم سہتا ॥
ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥

گُرمُکھ چال جِتُ پار برہمُ دِھیائے گُرمُکھ کیِرتنُ گائے جیِئو ॥8॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥
سگلی بݨت بݨائی آپے ॥
ਸਗਲੀ ਬਣਤ ਬਣਾਈ ਆਪੇ ॥
آپے کرے کرائے تھاپے ॥
ਆਪੇ ਕਰੇ ਕਰਾਏ ਥਾਪੇ ॥
اِکسُ تے ہوئِئو انّتا نانک ایکسُ ماہِ سمائے جیِئو ॥9॥2॥23॥
ਇਕਸੁ ਤੇ ਹੋਇਓ ਅਨ ਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥
ماجھ مہلا 5 ॥
ਮਾਝ ਮਹਲਾ ੫ ॥
پربھُ ابِناسی تا کِیا کاڑا ॥
ਪ੍ਰਭੁ ਅਬਿਨਾਸੀ ਤਾ ਕਿਆ ਕਾੜਾ ॥
ہرِ بھگوںّتا تا جنُ کھرا سُکھالا ॥
ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥
جیِء پران مان سُکھداتا تُوں کرہِ سوئی سُکھُ پاوݨیا ॥1॥
ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥
ہئو واری جیِئو واری گُرمُکھ منِ تنِ بھاوݨیا ॥
ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥
تُوں میرا پربتُ تُوں میرا اؤلا تُم سنّگِ لوئے ن لاوݨیا ॥1॥ رہائو ॥
ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ ਰਹਾਉ ॥
تیرا کیِتا جِسُ لاگیَ میِٹھا ॥
ਤੇਰਾ ਕੀਤਾ ਜਿਸੁ ਲਾਗੈ ਮੀਠਾ ॥
گھٹِ گھٹِ پار برہمُ تِنِ جنِ ڈیِٹھا ॥
ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥
تھانِ تھننّترِ تُوںہیَے تُوںہیَے اِکو اِکُ ورتاوݨیا ॥2॥
ਥਾਨਿ ਥਨ ਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ ॥੨॥
سگل منۄرتھ تُوں دیوݨہارا ॥
ਸਗਲ ਮਨੋਰਥ ਤੂੰ ਦੇਵਣਹਾਰਾ ॥
بھگتی بھائے بھرے بھنّڈارا ॥
ਭਗਤੀ ਭਾਇ ਭਰੇ ਭੰਡਾਰਾ ॥

دئِیا دھارِ راکھے تُدھُ سیئی پُوُرئے کرمِ سماوݨِیا = ۳=
ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥੩॥



انّدھ کوُپ تے کنّڈھیَے چاڑے =
ਅੰਧ ਕੂਪ ਤੇ ਕੰਢੈ ਚਾੜੇ ॥
کرِ کِرپا داس ندرِ نِہالے =
ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥
گُݨ گاوہِ پوُرن ابِناسی کہِ سُݨِ توٹِ ن آوݨِیا = ۴=
ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥੪॥
ایَتھیَے اوُتھیَے توُنّہیَے رکھوالا =
ਐਥੈ ਓਥੈ ਤੂੰਹੈ ਰਖਵਾਲਾ ॥
مات گربھ مہِ تُم ہی پالا =
ਮਾਤ ਗਰਭ ਮਹਿ ਤੁਮ ਹੀ ਪਾਲਾ ॥
مائِیا اگنِ ن پوہیَے تِن کئُو رنّگِ رتے گُݨ گاوݨِیا = ۵=
ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥
کِیا گُݨ تیرے آکھِ سمالی =
ਕਿਆ ਗੁਣ ਤੇਰੇ ਆਖਿ ਸਮਾਲੀ ॥
من تن انّترِ تُدھُ ندرِ نِہالی =
ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥
توُں میرا مِیتُ ساجنُ میرا سُیامی تُدھُ بِنُ اورُ ن جانݨِیا = ٦=
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥
جِس کئُو توُں پربھ بھئِیا سہائی =
ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥
تِسُ تتی وائُو ن لگیَے کائی =
ਤਿਸੁ ਤਤੀ ਵਾਉ ਨ ਲਗੈ ਕਾਈ ॥
توُ ساہِبُ سرݨِ سُکھداتا ستسنّگتِ جپِ پرگٹاوݨِیا = ۷=
ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥
توُں اوُچ اتھاہُ اپارُ اموُلا =
ਤੂੰ ਊਚ ਅਥਾਹੁ ਅਪਾਰੁ ਅਮੋਲਾ ॥

تۇں ساچا ساہبُ داسُ تیرا گولا ॥
ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥
تۇں میِرا ساچیِ ٹھکُرائیِ نانک بلِ بلِ جاوݨِیا ॥੮॥੩॥੩੭॥
ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥
ماجھ مہلا ੫ گھرُ ੨ ॥
ਮਾਝ ਮਹਲਾ ੫ ਘਰੁ ੨ ॥
نِت نِت دزُ سمالیِئیَے ॥
ਨਿਤ ਨਿਤ ਦਯੁ ਸਮਾਲੀਐ ॥
مۇلِ ن منہُ ۄِساریِئیَے ॥ رہائو ॥
ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥
سنّتا سنّگتِ پائیِئیَے ॥
ਸੰਤਾ ਸੰਗਤਿ ਪਾਈਐ ॥
جِتُ جم کےَ پنّتھِ ن جائیِئیَے ॥
ਜਿਤੁ ਜਮ ਕੈ ਪੰਥਿ ਨ ਜਾਈਐ ॥
توسا ہرِ کا نامُ لےَ تیرے کُلہِ ن لاگےَ گالِ جیِئُ ॥੧॥
ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥
جو سِمرنّدے سائیِئیَے ॥
ਜੋ ਸਿਮਰੰਦੇ ਸਾਂਈਐ ॥
نرکِ ن سیئیِ پائیِئیَے ॥
ਨਰਕਿ ਨ ਸੇਈ ਪਾਈਐ ॥
تتیِ ۄائُ ن لگئیِ جِن منِ ۄُٹھا آءِ جیِئُ ॥੨॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥
سیئیِ سُنّدر سوہݨے ॥
ਸੇਈ ਸੁੰਦਰ ਸੋਹਣੇ ॥
سادھسنّگِ جِن بیَہݨے ॥
ਸਾਧਸੰਗਿ ਜਿਨ ਬੈਹਣੇ ॥
ہرِ دھنُ جِنیِ سنّجِیا سیئیِ گنّبھیِر اپار جیِئُ ॥੩॥
ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥
ہرِ امِءُ رسائِنُ پیِۄیِئیَے ॥
ਹਰਿ ਅਮਿਉ ਰਸਾਇਣੁ ਪੀਵੀਐ ॥

مُہِ ڈِٹھیَے جن کیَے جیِوِیئیَے =
ਮੁਹਿ ਡਿਠੈ ਜਨ ਕੈ ਜੀਵੀਐ ॥
کارج سبھِ سوارِ لیَے ِنت پوُجہُ گُر کے پاو جیِئو = ۴=
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥
جو ہرِ کیِتا آپنا =
ਜੋ ਹਰਿ ਕੀਤਾ ਆਪਣਾ ॥
ِتنہِ گُسائی جاپنا =
ਤਿਨਹਿ ਗੁਸਾਈ ਜਾਪਣਾ ॥
سو سوُرا پردھانُ سو مستکِ ِجس دےَ بھاگُ جیِئو = ۵=
ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥
من منّدھے پربھُ اوگاہیِیا =
ਮਨ ਮੰਧੇ ਪ੍ਰਭੁ ਅਵਗਾਹੀਆ ॥
ایہِ رس بھوگن پاِتساہیِیا =
ਏਹਿ ਰਸ ਭੋਗਣ ਪਾਤਿਸਾਹੀਆ ॥
منّدا موُلِ ن اُپجِئو ترے سچی کارےَ لاِگ جیِئو = ٦=
ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥
کرتا منّنِ وساِئیا =
ਕਰਤਾ ਮੰਨਿ ਵਸਾਇਆ ॥
جنمیَے کا پھلُ پاِئیا =
ਜਨਮੈ ਕਾ ਫਲੁ ਪਾਇਆ ॥
منِ بھاوںّدا کنّتُ ہرِ تیرا ِتھرُ ہویا سوہاگُ جیِئو = ۷=
ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥
اٹل پدارتھُ پاِئیا =
ਅਟਲ ਪਦਾਰਥੁ ਪਾਇਆ ॥
بھیَے بھنّجن کی سرݨاِئیا =
ਭੈ ਭੰਜਨ ਕੀ ਸਰਣਾਇਆ ॥
لائے انّچلِ نانک تاِرئنُ ِجتا جنمُ اپار جیِئو = ۸= ۴= ۸۳=
ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥
ِاکّ اونکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥

ماجھ مہلا ۵ گھرُ ۳ =
ਮਾਝ ਮਹਲਾ ੫ ਘਰੁ ੩ ॥
ہر جپ جپے منُ دھیرے =۱= رہائو =
ਹਰਿ ਜਪਿ ਜਪੇ ਮਨੁ ਧੀਰੇ ॥੧॥ ਰਹਾਉ ॥
سمر سمر گُردیئو مٹ گئے بھیَے دوُرے =۱=
ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥੧॥
سرن آوئے پار برہم کی تا پھر کاہے جھوُرے =۲=
ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥੨॥



چرن سیو سنّت سادھ کے سگل منؤرتھ پوُرے =۳=
ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥੩॥
گھٹ گھٹ ایکُ ورتدا جل تھل مہیئل پوُرے =۴=
ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥੪॥
پاپ بناسنُ سیویا پوتر سنّتن کی دھوُرے =۵=
ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥੫॥
سبھ چھڈائی کھسم آپ ہر جپ بھئی ٹھروُرے =۶=
ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥੬॥
کرتیَے کیِیا تپاوسؤ دُسٹ مئے ہوئے موُرے =۷=
ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥੭॥
نانک رتا سچ نائے ہر ویکھیَے سدا ہجوُرے =۸= ۵= ۹۳= ۱= ۲۳= ۱= ۵= ۹۳=
ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥
بارہ ماہا مانجھ مہلا ۵ گھرُ ۴
ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪
اِکّ اونکار ستگر پرسادِ =
ੴ ਸਤਿਗੁਰ ਪ੍ਰਸਾਦਿ ॥
کرت کرم کے ویچھڑے کر کرپا میلہُ رام =
ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
چار کنّٹ دہ دس بھرمے تھک آئے پربھ کی سام =
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥

دھینُ دُدھیَے تے باہری کِتیَے ن آوۓ کام ॥
ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥
جل بِنُ ساکھ کُملاوتی اُپجہِ ناہی دام ॥
ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥
ہرِ ناہ ن مِلیِئیَے ساجنیَے کت پائیِئیَے بِسرام ॥
ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥
جِتُ گھرِ ہرِ کنّتُ ن پرگٹئی بھٹھِ نگر سے گرام ॥
ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥
سرب سیِگار تنّبؤل رس سنُ دیہی سبھ کھام ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥
پربھ سُیامی کنّت وِہوُنِیا میِت سجن سبھِ جام ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥
نانک کی بیننّتِیا کرِ کِرپا دیِجیَے نامُ ॥
ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥
ہرِ میلہُ سُیامی سنّگِ پربھ جِس کا نِہچل دھام ॥۱॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥
چیت گوِونّدُ ارادھیِئیَے ہووۓ اننّدُ گھنا ॥
ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥
سنّت جنا مِلِ پائیِئیَے رسنا نامُ بھنا ॥
ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥
جِنِ پائِیا پربھُ آپنا آئے تِسہِ گنا ॥
ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥
اِکُ کھِنُ تِسُ بِنُ جیِونا بِرتھا جنمُ جنا ॥
ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥
جلِ تھلِ مہیِئلِ پوُرِیا روِیا وِچِ ونا ॥
ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥
سو پربھُ چِتِ ن آوئی کِتڑا دُکھُ گنا ॥
ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥
جِنی راوِیا سو پربھوُ تِنّنا بھاگُ منا ॥
ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥

ہر درسن کنّئو منُ لۄچدا نانک پیاس منا ॥
ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥
چیت مِلائے سۄ پربھوُ تِس کیَے پائے لگا ॥۲॥
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥
ویَساکھ دھیِرنِ کِئو واڈھیِیا جِنا پریم بِچھۄہُ ॥
ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥
ہر ساجنُ پُرکھُ وِسارِ کیَے لگی مائِیا دھۄہُ ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥
پُتر کلتر ن سنّگ دھنا ہر اوِناسی اۄہُ ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥
پلچ پلچ سگلی مُئی جھوُٹھیَے دھنّدھیَے مۄہُ ॥
ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥
اِکسُ ہر کے نام بِنُ اگیَے لئیِئہِ کھۄہِ ॥
ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥
دزُ وِسارِ وِگُچنا پربھ بِنُ اورُ ن کۄئے ॥
ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥
پریِتم چرݨی جۄ لگے تِن کی نِرمل سۄئے ॥
ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥

(Page 134) ۴۳۱ پنّنا

نانک کی پربھ بینتی پربھ مِلہُ پراپت ہۄئے ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥
ویَساکھُ سُہاوا تاں لگیَے جا سنّتُ بھیٹیَے ہر سۄئے ॥۳॥
ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥
ہر جیٹھ جُڑنّدا لۄڑیِئیَے جِسُ اگیَے سبھ نِونّن ॥
ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥
ہر سجݨ داوݨ لگیا کِسیَے ن دیئی بنّن ॥
ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥
مانک مۄتی نامُ پربھ اُن لگیَے ناہی سنّن ॥
ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥

رنگ سبھے نارائِنَیَے جیتے مِن بھاونّن =

ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥

جو ہر لوڑے سو کرے سوئی جیئ کرنّن =

ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥

جو پربھ کیتے آپنے سیئی کہیئہ دھنّن =

ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥

آپن لیا جے مِلیَے وِچھُڑ کیئو رووَنّن =

ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥

سادھوُ سنّگُ پراپتے نانک رنگ مانْنّن =

ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥

ہر جیٹھُ رنّگیلا تِسُ دھنی جِس کیَے بھاگُ متھنّن = ۴ =

ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥

آساڑُ تپنّدا تِسُ لگیَے ہر ناہُ ن جِنّنا پاس =

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥

جگجیون پُرکھُ تیاگ کیَے مانْس سنّدی آس =

ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥

دُزئے بھائے وِگُچیئیَے گل پئیسُ جم کی پھاس =

ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥

جیہا بیجیَے سو لُنّیَے متھیَے جو لِکھیاسُ =

ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥

ریَن وِہانْی پچھُتانْی اُٹھ چلی گئی نِراس =

ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥

جِن کوَ سادھوُ بھیٹیئیَے سو درگہ ہوئے کھلاسُ =

ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥

کر کرپا پربھ آپنْی تیرے درسن ہوئے پیاس =

ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥

پربھ تُدھُ بِنُ دوُجا کو نہی نانک کی ارداس =

ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥

آساڑُ سُہنّدا تِسُ لگیَے جِسُ مَن ہر چرن نِواس = ۵ =

ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥

ساوݨِ سرسی کامݨی چرن کمل سِئو پیارُ =
ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥
منُ تنُ رتا سچ رنّگِ اِکو نامُ ادھارُ =
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥
بِکھیا رنگ کُوڑاوِیا دِسنِ سبھے چھارُ =
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ہرِ انّمرت بُوّند سُہاوݨی مِلِ سادھُو پیوݨہارُ =
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥
وݨُ تِݨُ پربھ سنّگِ مئُلیا سنّمرتھ پُرکھ اپارُ =
ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥
ہرِ مِلݨیَے نو منُ لوچدا کرمِ مِلاوݨہارُ =
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥
جِنی سکھیئے پربھُ پائِیا ہنّئو تِن کیَے سد بلِہار =
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥
نانک ہرِ جی مئِیا کرِ سبدِ سوارݨہارُ =
ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥
ساوݨُ تِنا سُہاگݨی جِن رام نامُ اُرِ ہارُ = ٦ =
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥
بھادُئِے بھرمِ بھُلاݨیا دُوجیَے لگا ہیتُ =
ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥
لکھ سیِگار بݨائِیا کارجِ ناہی کیتُ =
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥
جِتُ دِنِ دیہ بِنسسی تِتُ ویلیَے کہسنِ پریتُ =
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥
پکڑِ چلائِنِ دُوت جم کِسیَے ن دینی بھیتُ =
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥
چھڈِ کھڑوتے کِھنیَے ماہِ جِن سِئو لگا ہیتُ =
ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥
ہتھ مروڑَے تنُ کپے سِیاہہُ ہوِیا سیتُ =
ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥

جیہا بیِجیَے سو لُنیَے کرما سنّدڑا کھیتُ =
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
نانک پربھ سرناگتی چرن بوہتھ پربھ دیتُ =
ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥
سے بھادُئے نرک ن پائیِئہِ گرُ رکھن والا ہیتُ = ۷=
ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥
اسُن پریم اُماہڑا کِئو مِلیِئیَے ہر جائے =
ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥

(Page 135) ۵۳۱ پنّنا

من تن پیاس درسن گھنی کوئی آن مِلاوئے مائے =
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥
سنّت سہائی پریم کے ہئو تِن کیَے لاگا پائے =
ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥
وِنُ پربھ کِئو سکھُ پائیِئیَے دوُجی ناہی جائے =
ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥
جِنّنی چاکھیا پریم رسُ سے تِرپت رہے آگھائے =
ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥
آپُ تیاگ بنتی کرہ لیہُ پربھوُ لڑ لائے =
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥
جو ہر کنّت مِلائیِیا سِ وِچھڑ کتہ ن جائے =
ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥
پربھ وِنُ دوُجا کو نہی نانک ہر سرنائے =
ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥
اسوُ سکھی وسنّدیِیا جنا مئِیا ہر رائے = ۸=
ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥
کتِک کرم کماوݨے دوسُ ن کاہوُ جوگُ =
ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥
پرمیسر تے بھُلِیاں وِیاپن سبھے روگ =
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥

ویمکھ ہوئے رام تے لگن جنم وجوگ ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥
کھن مہ کئڑے ہوئے گئے جتڑے مائیا بھوگ ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥
وچُ ن کوئی کر سکیَے کس تھیَے رووہ روج ॥
ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥
کیتا کچھُو ن ہووئی لکھیا دھُر سنّجوگ ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥
وڈبھاگی میرا پربھُ ملیَے تاں اُترہ سبھ بئوگ ॥
ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥
نانک کئو پربھ راکھ لیہ میرے ساہب بنّدی موچ ॥
ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥
کتک ہووَے سادھسنّگُ بنسہ سبھے سوچ ॥ ٩॥
ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥੯॥
منّگھر ماہ سوہنّدییا ہر پر سنّگ بیَٹھڑییاہ ॥
ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
تن کی سوبھا کیا گنی ج ساہب میلڑییاہ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥
تنُ منُ مئُلیا رام سئو سنّگ سادھ سہیلڑییاہ ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥
سادھ جنا تے باہری سے رہن اکیلڑییاہ ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥
تن دکھُ ن کبہوُ اُترَے سے جم کیَے وس پڑییاہ ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥
جنی راویا پربھُ آپنا سے دسن نت کھڑییاہ ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥
رتن جویہر لال ہر کنّٹھ تنا جڑییاہ ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
نانک بانچھیَے دھوُڑ تن پربھ سرنی در پڑییاہ ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥

منگّھر پربھُ آرادھنا بہُڑن جنمڑیاہ ॥١٠॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥
پوکھ تُکھارُ ن ویاپئی کنّٹھ ملیا ہر ناہُ ॥
ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥
منُ بیدھیا چرناربنّد درسن لگڑا ساہُ ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥
اوٹ گووند گوپال رائے سیوا سُیامی لاہُ ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥
بکھیا پوہ ن سکئی مل سادھوُ گن گاہُ ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥
جہ تے اُپجی تہ ملی سچی پریت سماہُ ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥
کرُ گہ لینی پاربرہم بہُڑن وچھُڑیاہُ ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥
بار جائو لکھ بیریا ہر سجنُ اگم اگاہُ ॥
ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥
سرم پئی نارائنیَے نانک در پئیاہُ ॥
ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥
پوکھُ سوہنّدا سرب سکھ جسُ بکھسے ویپرواہُ ॥١١॥
ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥
ماگھ مجنُ سنّگ سادھوُیا دھوُڑی کر اسنانُ ॥
ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ہر کا نامُ دھیائے سُن سبھنا نو کر دانُ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥
جنم کرم ملُ اُترَے من تے جائے گُمانُ ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥

(Page 136) ١٣٦ پنّنا

کام کرودھ ن موہیئیَے بنسیَے لوبھُ سُیانُ ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥

سچّیَے مارِگ چلدِیا اُستتِ کرے جہانُ =
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
اٹھسٹھِ تیِرتھ سگل پُنّن جیِئ دئیا پروانُ =
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
جِس نؤ دیوَئے دئیا کرِ سوئی پُرکھُ سُجانُ =
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥
جِنا مِلیا پربھُ آپنا نانک تِن کُربانُ =
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ماگھِ سُچے سے کانڈھیِئہِ جِن پۄُرا گُرُ مِہروانُ = ۲۱=
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥
پھلگُݨِ انند اُپار جنا ہرِ سجݨ پرگٹے آئے =
ਫਲਗੁਣਿ ਅਨ ਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥
سنّت سہائی رام کے کرِ کِرپا دیِیا مِلائے =
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥
سیج سُہاوی سرب سُکھ ہُݨِ دُکھا ناہی جائے =
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥
اِچھ پُنی وڈ بھاگݨی ورُ پائیا ہرِ رائے =
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥
مِلِ سہیِیا منّگلُ گاوہی گیِت گووِنّد الائے =
ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥
ہرِ جیہا اورُ ن دِسئی کوئی دۄُجا لوَئے ن لائے =
ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥
ہلتُ پلتُ سوارِئونُ نِہچل دِتیِئنُ جائے =
ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥
سنّسار ساگر تے رکھِئنُ بہُڑِ ن جنمیَے دھائے =
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥
جِہوا ایک انیک گُݨ ترے نانک چرݨی پائے =
ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥
پھلگُݨِ نِت سلاہیِئیَے جِس نؤ تِلُ ن تمائے = ۳۱=
ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥੧੩॥

جِن جِن نامُ دھِیائِیا تِن کے کاج سرے ॥
ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥
ہر گُرُ پُوُرا آرادھیا درگہ سچ کھرے ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥
سرب سُکھا نِدھ چرݨ ہر بھئُجلُ بِکھمُ ترے ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
پریم بھگت تِن پائِیا بِکھیا ناہ جرے ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥
کُوُڑ گئے دُبدھا نسی پُوُرن سچ بھرے ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥
پاربرہمُ پربھُ سیودے من اَندر ایکُ دھرے ॥
ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥
ماہ دِوس مُوُرت بھلے جِس کئُو ندر کرے ॥
ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥
نانکُ منّگیَے درس دانُ کِرپا کرہُ ہرے ॥۱۴॥۱॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥
ماجھ مہلا ۵ دِن ریَݨ
ਮਾਝ ਮਹਲਾ ੫ ਦਿਨ ਰੈਣਿ
اِکّ اوَنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سیوی ستِگُرُ آپݨا ہر سِمری دِن سبھ ریَݨ ॥
ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥
آپُ تِیاگ سرݨی پواں مُکھ بوُلی مِٹھڑے ویَݨ ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥
جنم جنم کا وِچھُڑیا ہر میلہُ سجݨُ سیَݨ ॥
ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥
جوُ جیِئ ہر تے وِچھُڑے سے سُکھ ن وسن بھیَݨ ॥
ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥
ہر پِر بِنُ چیَنُ ن پائِیَے کھوُج ڈِٹھے سبھ گیَݨ ॥
ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ ॥

آپ کمائیے وِچھُڑی دوسُ ن کاہوُ دین =
ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥
کرِ کرِپا پربھ راکھِ لیہُ ہورُ ناہی کرن کرین =
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥
ہرِ تُدھُ وِنُ کھاکوُ رُولنا کہیئیَے کِتھیَے ویَن =
ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥
نانک کی بیننّتیِیا ہرِ سُرجنُ دیکھا نیَن = ۱ =
ਨਾਨਕ ਕੀ ਬੇਨ ਤੀਆ ਹਰਿ ਸੁਰਜਨੁ ਦੇਖਾ ਨੈਣ ॥੧॥
جیِئ کی بِرتھا سو سُنے ہرِ سنّمِرتھ پُرکھُ اپارُ =
ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ ॥
مرنِ جیِونِ آرادھنا سبھنا کا آدھارُ =
ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ ॥

(Page 137) پنّنا ۱۳۷

سسُرَے پیئیِئیَے تِسُ کنّت کی وڈا جِسُ پروارُ =
ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥
اوُچا اگم اگادھِ بودھ کِچھُ انّتُ ن پاراوارُ =
ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥
سیوا سا تِسُ بھاوسی سنّتا کی ہوئے چھارُ =
ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥
دِینا ناتھ دیَیال دیو پتِت اُدھارنہارُ =
ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥
آدِ جگادی رکھدا سچُ نامُ کرتارُ =
ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥
کیِمتِ کوئے ن جانئی کو ناہی تولنہارُ =
ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥
من تن انّترِ وسِ رہے نانک نہی سُمارُ =
ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥
دِنُ ریَنِ جِ پربھ کنّئو سیودے تِن کیَے سد بلِہار = ۲ =
ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥

سنّت ارادھِن سد سدا سبھنا کا بکھسِنّدُ ॥
ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥
جیِئُ پِنّڈُ جِنِ ساجِیا کرِ کِرپا دِتیِنُ جِنّدُ ॥
ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥
گُر سبدی آرادھیِئیَے جپیِئیَے نِرمل منّتُ ॥
ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥
کیِمتِ کہنھُ ن جائیِئیَے پرمیسرُ بیئنّتُ ॥
ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥
جِسُ منِ وسیَے نرائِنھو سو کہیِئیَے بھگونّتُ ॥
ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ ॥
جیِء کی لوچا پوُریِئیَے مِلیَے سُیامی کنّتُ ॥
ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥
نانکُ جیِوےَ جپِ ہری دوکھ سبھے ہی ہنّتُ ॥
ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥
دِنُ ریَنھِ جِسُ ن وِسرےَ سو ہرِیا ہوۄےَ جنّتُ ॥ ۳॥
ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥
سرب کلا پربھ پوُرنھو منّذُ نِمانھی تھائُ ॥
ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥
ہرِ اوٹ گہی من انّدرے جپِ جپِ جیِواں نائُ ॥
ਹਰਿ ਓਟ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ ॥
کرِ کِرپا پربھ آپنھی جن دھوُڑی سنّگِ سمائُ ॥
ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥
جِئُ توُں راکھہِ تِئُ رہا تیرا دِتا پیَنا کھائُ ॥
ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥
اُدمُ سوئی کرائِ پربھ مِلِ سادھوُ گُنھ گائُ ॥
ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥
دوُجی جائِ ن سُجھئی کِتھیَے کوُکنھ جائُ ॥
ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥
اِگیان بِناسن تم ہرنھ اوُچے اگم امائُ ॥
ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥

من وِچھڑِیا ہر میلِیٔیے نانک ایہُ سُیائو ॥
ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥
سرب کلِیاݨا تِتُ دِنِ ہر پرسی گر کے پائو ॥۴॥۱॥
ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥
وار ماجھ کی تتھا سلوک مہلا ۱ ملک مُرِید تتھا چنّدرہڑا سوہِیا کی دھُنی گاوݨی ॥
ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥
اِکّ اوئنکار سَت نامُ کرتا پُرکھُ گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
سلوکُ م : ۱ ॥
ਸਲੋਕੁ ਮ ੧ ॥
گرُ داتا گرُ ہِوے گھرُ گرُ دِیپکُ تِہ لوئے ॥
ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥
امر پدار تھُ نانکا مَن مانِئیَے سکھُ ہوئے ॥۱॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥
م : ۱ ॥
ਮ ੧ ॥
پہِلیَے پیارِ لگا تھݨ دُدھ ॥
ਪਹਿਲੈ ਪਿਆਰਿ ਲਗਾ ਥਣ ਦੁਧਿ ॥
دوُجیَے مائے باپ کی سُدھ ॥
ਦੂਜੈ ਮਾਇ ਬਾਪ ਕੀ ਸੁਧਿ ॥
تیِجیَے بھئیا بھابھی بیب ॥
ਤੀਜੈ ਭਯਾ ਭਾਭੀ ਬੇਬ ॥
چئُتھیَے پیارِ اُپنّنی کھیڈ ॥
ਚਉਥੈ ਪਿਆਰਿ ਉਪੰਨੀ ਖੇਡ ॥
پنّجوے کھاݨ پیئݨ کی دھاتُ ॥
ਪੰਜਵੈ ਖਾਣ ਪੀਅਣ ਕੀ ਧਾਤੁ ॥
چھِوے کامُ ن پُچھیَے جاتِ ॥
ਛਿਵੈ ਕਾਮੁ ਨ ਪੁਛੈ ਜਾਤਿ ॥
ستوے سنّج کِیا گھر واسُ ॥
ਸਤਵੈ ਸੰਜਿ ਕੀਆ ਘਰ ਵਾਸੁ ॥

اٹھوئے کرۄدھُ ہؤیا تن ناسُ ॥
ਅਠਵੈ ਕ੍ਰੋਧੁ ਹੋਆ ਤਨ ਨਾਸੁ ॥
ناوئے دھئُلے اُبھے ساہ ॥
ਨਾਵੈ ਧਉਲੇ ਉਭੇ ਸਾਹ ॥
دسوئے ددھا ہؤیا سُیاہ ॥
ਦਸਵੈ ਦਧਾ ਹੋਆ ਸੁਆਹ ॥
گئے سِگیت پُکاری دھاہ ॥
ਗਏ ਸਿਗੀਤ ਪੁਕਾਰੀ ਧਾਹ ॥
اُڈِیا ہنّسُ دسائے راہ ॥
ਉਡਿਆ ਹੰਸੁ ਦਸਾਏ ਰਾਹ ॥

(Page 138) پنّنا ۸۳۱

آئِیا گئِیا مُئِیا نائو ॥
ਆਇਆ ਗਇਆ ਮੁਇਆ ਨਾਉ ॥
پِچھیَے پتلِ سدِہُ کاو ॥
ਪਿਛੈ ਪਤਲਿ ਸਦਿਹੁ ਕਾਵ ॥
نانک منمُکھِ انّدھُ پیارُ ॥
ਨਾਨਕ ਮਨਮੁਖਿ ਅੰਧੁ ਪਿਆਰੁ ॥
باجھُ گُرۄُ ڈُبا سنّسارُ ॥۲॥
ਬਾਝੁ ਗੁਰੂ ਡੁਬਾ ਸੰਸਾਰੁ ॥੨॥
م : ۱ ॥
ਮ ੧ ॥
دس بالتنِ بیِس رونِ تیِسا کا سُندرُ کہاوئے ॥
ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥
چالیِسی پُرُ ہوئِ پچاسی پگُ کھسیَے سٹھی کے بۄڈھیپا آوئے ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥
سترِ کا متِہیِنُ اسیِہاں کا وِئُہارُ ن پاوئے ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥
نوئے کا سِہجاسنی مۄُلِ ن جانیَے اپ بلُ ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥

ڈھنّڈھولِمُ ڈھوُڈِھمُ ڈِٹھُ میَے نانک جگُ دھوُئے کا دھولہرُ = ۳=
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥

پئُڑی =
ਪਉੜੀ ॥

توُ کرتا پُرکھُ اگنّمُ ہیَے آپِ سِرسٹِ اُپاتی =
ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥

رنّگ پرنّگ اُپارجنا بہُ بہُ بِدھِ بھاتی =
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥

توُ جانہِ جِنِ اُپائیِئیَے سبھُ کھیلُ تُماتی =
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥

اِکِ آوہِ اِکِ جاہِ اُٹھِ بِنُ ناوۓ مرِ جاتی =
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥

گُرمُکھِ رنّگِ چلوُلیا رنّگِ ہرِ رنّگِ راتی =
ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥

سۄ سیوہُ ستِ نِرنّجنۄ ہرِ پُرکھُ بِدھاتی =
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥

توُ آپے آپِ سُجانُ ہیَے وڈ پُرکھُ وڈاتی =
ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ॥

جۄ منِ چِتِ تُدھُ دھیائِدے میرے سچِیا بلِ بلِ ہئُ تِن جاتی = ۱=
ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ ॥੧॥

سلۄک م : ۱ =
ਸਲੋਕ ਮ ੧ ॥

جیِئُ پائِ تنُ ساجِیا رکھِیا بݨت بݨائِ =
ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥

اکھی دیکھیَے جِہوا بۄلیَے کنّنی سُرتِ سمائِ =
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥

پیَری چلیَے ہتھی کرݨا دِتا پیَنیَے کھائِ =
ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥

جِنِ رچِ رچِیا تِسہِ ن جاݨیَے انّدھا انّدھُ کمائِ =
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥

جا بھجیَے تا ٹھیکرُ ہوْوۓ گھاڑت گھڑی ن جائے ॥
ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥
نانک گُر بِنُ ناہِ پت پت وِنُ پارِ ن پائے ॥١॥
ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥੧॥
م : ٢ ॥
ਮ ੨ ॥
دیندے تھاوہُ دِتا چنّگا منمُکھ ایَسا جانْییٔیَے ॥
ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥
سُرت مت چتُرائی تا کی کِیا کر آکھ وکھانْییٔیَے ॥
ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥
انّتر بہ کیَے کرم کماوۓ سوْ چہُ کُنّڈی جانْییٔیَے ॥
ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥
جوْ دھرمُ کماوۓ تِسُ دھرم نائوْ ہوْوۓ پاپ کمانْیَے پاپی جانْییٔیَے ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥
تۄُں آپے کھیل کرہ سبھ کرتے کِیا دوُجا آکھ وکھانْییٔیَے ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥
جِچرُ تیری جوْت تِچرُ جوْتی وِچ تۄُں بوْلہ وِنُ جوْتی کوْئی کِچھُ کرہُ دِکھا سِیانْییٔیَے ॥
ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥
نانک گُرمُکھ ندری آئِیا ہر اِکوْ سُگھڑُ سُجانْییٔیَے ॥٢॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥
پئُڑی ॥
ਪਉੜੀ ॥
تُدھُ آپے جگتُ اُپائے کیَے تُدھُ آپے دھنّدھیَے لائِیا ॥
ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥
موْہ ٹھگئُلی پائے کیَے تُدھُ آپہُ جگتُ کھُیائِیا ॥
ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ ॥
تِسنا انّدر اگن ہیَے نہ تِپتیَے بھُکھا تِہائِیا ॥
ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥
سہسا اِہُ سنّسارُ ہیَے مر جنّمیَے آئِیا جائِیا ॥
ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥

بِنُ ستِگُر موہُ ن ٹُٹئی سبھ تھکے کرم کمائِیا ॥
ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥
گُرمتی نامُ دھِیائیِئیَے سُکھ رجا جا تُدھُ بھائِیا ॥
ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥
کُلُ اُدھارے آپنا دھنّنُ جنیدی مائِیا ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥



سوبھا سُرت سُہاونی جِن ہر سیتی چِتُ لائِیا ॥ ۲॥
ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥
سلوکُ م : ۲ ॥
ਸਲੋਕੁ ਮ ੨ ॥
اکھی باجھہُ ویکھنا وِنُ کنّنا سُننا ॥
ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
پیَرا باجھہُ چلنا وِنُ ہتھا کرنا ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
جیِبھیَے باجھہُ بولنا اِئو جیِوت مرنا ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
نانک ہُکمُ پچھان کیَے تئو کھسمیَے مِلنا ॥ ۱॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥
م : ۲ ॥
ਮ ੨ ॥
دِسیَے سُنیِئیَے جانیِئیَے سائو ن پائِیا جائے ॥
ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥
رُہلا ٹُنّڈا انّدھُلا کِئو گل لگیَے دھائے ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥
بھیَے کے چرن کر بھاو کے لوئِن سُرت کریئے ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
نانکُ کہیَے سِیانیِئے اِو کنّت مِلاوا ہوئے ॥ ۲॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥੨॥

پئوڑی ॥

ਪਉੜੀ ॥

سدا سدا توُں ایکُ ہیَے تُدھُ دوُجا کھیلُ رچائِیا ॥

ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥

ہئُمیَے گربُ اُپائے کیَے لوبھُ انّترِ جنّتا پائِیا ॥

ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ ॥

جِئو بھاوےَ تِئو رکھُ توُ سبھ کرے تیرا کرائِیا ॥

ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ॥

اِکنا بکھسہِ میلِ لیَہِ گُرمتی تُدھیَے لائِیا ॥

ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥

اِک کھڑے کرہِ تیری چاکری وِنُ ناوےَ ہورُ ن بھائِیا ॥

ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ ॥

ہورُ کار ویکار ہیَے اِک سچی کارےَ لائِیا ॥

ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ ॥

پُتُ کلتُ کُٹنّبُ ہیَے اِک الِپتُ رہے جو تُدھُ بھائِیا ॥

ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ॥

اوہِ انّدرہُ باہرہُ نِرملے سچیَے نائے سمائِیا ॥۳॥

ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥੩॥

سلوکُ م : ۱ ॥

ਸਲੋਕੁ ਮ ੧ ॥

سُئِنے کیَے پربتِ گُپھا کری کیَے پانی پئِیالِ ॥

ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥

کیَے وِچِ دھرتی کیَے آکاسی اُردھِ رہا سِرِ بھارِ ॥

ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥

پُرُ کرِ کائِیا کپڑُ پہِرا دھووا سدا کارِ ॥

ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥

بگا رتا پیِئلا کالا بیدا کری پُکار ॥

ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥

ہوئے کُچیِلُ رہا ملُ دھاری دُرمتِ متِ وِکار ॥

ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥

نا ہئو نا میَے نا ہئو ہوٗوا نانک سبدُ وِیچارِ ॥١॥
ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥
م:١॥
ਮ ੧ ॥
وسترِ پکھالِ پکھالے کائِیا آپے سنّجمِ ہوٗوَے ॥
ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥
انّترِ میَلُ لگی نہی جانَیے باہرہُ ملِ ملِ دھوٗوَے ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥
انّدھا بھوٗلِ پئِیا جم جالے ॥
ਅੰਧਾ ਭੂਲਿ ਪਇਆ ਜਮ ਜਾਲੇ ॥
وستُ پرائی اپُنی کرِ جانَیے ہئُمیَے وِچِ دُکھُ گھالے ॥
ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥
نانک گرمُکھِ ہئُمیَے تُٹَیے تا ہرِ ہرِ نامُ دھِیاوَے ॥
ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥
نامُ جپے نامو آرادھے نامے سُکھِ سماوَے ॥٢॥
ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥੨॥
پئُڑی ॥
ਪਵੜੀ ॥
کائِیا ہنّسِ سنّجوگُ میلِ مِلائِیا ॥
ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥
تِن ہی کیِیا وِجوگُ جِنِ اُپائِیا ॥
ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥
موٗرکھُ بھوگے بھوگُ دُکھ سبائِیا ॥
ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥
سُکھہُ اُٹھے روگ پاپ کمائِیا ॥
ਸੁਖਹੁ ਉਠੇ ਰੋਗ ਪਾਪ ਕਮਾਇਆ ॥
ہرکھہُ سوگُ وِجوگُ اُپائے کھپائِیا ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥
موٗرکھ گنت گنائے جھگڑا پائِیا ॥
ਮੂਰਖ ਗਣਤ ਗਣਾਇ ਝਗੜਾ ਪਾਇਆ ॥

سِتگُر ہتھِ نِبیڑُ جھگڑُ چُکائِیا ॥
ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥
کرتا کرے سُ ہوگُ ن چلیَے چلائِیا ॥۴॥
ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥
سلوکُ م : ۱ ॥
ਸਲੋਕੁ ਮ ੧ ॥
کوُڑُ بولِ مُردارُ کھائے ॥
ਕੂੜੁ ਬੋਲਿ ਮੁਰਦਾਰੁ ਖਾਇ ॥

(Page 140) پنّنا ۱۴۰

اوری نو سمجھاوِن جائے ॥
ਅਵਰੀ ਨੋ ਸਮਝਾਵਣਿ ਜਾਇ ॥
مُٹھا آپِ مُہائے ساتھیَے ॥
ਮੁਠਾ ਆਪਿ ਮੁਹਾਏ ਸਾਥੈ ॥
نانک ایَسا آگوُ جاپیَے ॥۱॥
ਨਾਨਕ ਐਸਾ ਆਗੂ ਜਾਪੈ ॥੧॥
مہلا ۴ ॥
ਮਹਲਾ ੪ ॥
جِس دےَ انّدرِ سچُ ہیَے سو سچا نامُ مُکھِ سچُ الائے ॥
ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥
اوہُ ہرِ مارگِ آپِ چلدا ہورنا نو ہرِ مارگِ پائے ॥
ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥
جے اگیَے تیِرتھُ ہوئے تا ملُ لہیَے چھپڑِ ناتیَے سگوی ملُ لائے ॥
ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ॥
تیِرتھُ پوُرا سِتگُروُ جو اندِنُ ہرِ ہرِ نامُ دھِیائے ॥
ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥
اوہُ آپِ چھُٹا کُٹنّب سِئو دے ہرِ ہرِ نامُ سبھ سِرسٹِ چھڈائے ॥
ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥
جن نانک تِسُ بلِہارنْیَے جو آپِ جپیَے اورا نامُ جپائے ॥۲॥
ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥੨॥

پئُڑی ॥
ਪਉੜੀ ॥
اِک کنّد مُوُلُ چُنِ کھاہِ وݨ کھنّڈِ واسا ॥
ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥
اِک بھگوا ویسُ کرِ پھرہِ جوگی سنّنِیاسا ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥
انّدرِ ترِسنا بہُتُ چھادن بھوجن کی آسا ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥
بِرتھا جنمُ گوائے ن گِرہی ن اُداسا ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥
جمکالُ سِرہُ ن اُترےَ ترِبِدھِ منسا ॥
ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥
گُرمتی کالُ ن آوےَ نیڑےَ جا ہووےَ داسنِ داسا ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥
سچا سبدُ سچُ منِ گھر ہی ماہِ اُداسا ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥
نانک ستِگُرُ سیونِ آپݨا سے آسا تے نِراسا ॥۵॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥੫॥
سلوکُ م : ۱ ॥
ਸਲੋਕੁ ਮ ੧ ॥
جے رتُ لگےَ کپڑےَ جاما ہوئے پلیِتُ ॥
ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
جو رتُ پیِوہِ مانسا تِن کِئُ نِرملُ چیِتُ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
نانک نائُ کھُدائے کا دِلِ ہچھےَ مُکھِ لیہُ ॥
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥
اورِ دِواجے دُنی کے جھوُٹھے امل کریہُ ॥۱॥
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥
م : ۱ ॥
ਮ ੧ ॥

جا ہئو ناہی تا کِیا آکھا کِہُ ناہی کِیا ہوٗوا =
ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ॥
کیِتا کرنا کہِیا کتھنا بھرِیا بھرِ بھرِ دھوٗواں =
ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥
آپِ ن بُجھا لوٗک بُجھائی ایَسا آگوُ ہوٗواں =
ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥
نانک انّدھا ہوئِ کےَ دسے راہےَ سبھسُ مُہائے ساتھےَ =
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥
اگےَ گئِیا مُہے مُہِ پاہِ سُ ایَسا آگوُ جاپےَ = ۲ =
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥
پئُڑی =
ਪਉੜੀ ॥
ماہا رُتی سبھ توُں گھڑی موُرت ویِچارا =
ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ ॥
توُں گنتےَ کِنےَ ن پائِئو سچے الکھ اپارا =
ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ ॥
پڑِیا موُرکھُ آکھیِئےَ جِسُ لبُ لوٗبھُ اہنّکارا =
ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥
نائو پڑیِئےَ نائو بُجھیِئےَ گُرمتی ویِچارا =
ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥
گُرمتی نامُ دھنُ کھٹِیا بھگتی بھرے بھنّڈارا =
ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥
نِرملُ نامُ منّنِیا درِ سچےَ سچِیارا =
ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥
جِس دا جیِئو پرانھُ ہےَ انّترِ جوٗتِ اپارا =
ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥
سچا ساہُ اِکُ توُں ہوٗرُ جگتُ ونھجارا = ۶ =
ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥੬॥
سلوٗکُ م : ۱ =
ਸਲੋਕੁ ਮ ੧ ॥

مِہر مسیِت سِدکُ مُسلا ہکُ ہلالُ کُراݨُ ॥
ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
سرم سُنّت سیِلُ رۄجا ہۄہُ مُسلماݨُ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
کرݨی کابا سچُ پیِرُ کلما کرم نِواج ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥
تسبی سا تِسُ بھاوسی نانک رکھےَ لاج ॥۱॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥

## (Page 141) پنّنا ۱۴۱

م : ۱ ॥
ਮ ੧ ॥
ہکُ پرائِیا نانکا اُسُ سوُئر اُسُ گائے ॥
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
گُرُ پیِرُ ہاما تا بھرے جا مُردارُ ن کھائے ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
گلی بھِستِ ن جائیِئےَ چھُٹےَ سچُ کمائے ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
مارݨ پاہِ ہرام مہِ ہۄئِ ہلالُ ن جائے ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
نانک گلی کوُڑیِئی کوُڑو پلےَ پائے ॥۲॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥
م : ۱ ॥
ਮ ੧ ॥
پنّج نِواجا وکھت پنّج پنّجا پنّجے نائءُ ॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
پہِلا سچُ ہلال دُئے تیِجا کھیَر کھُدائے ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
چئُتھی نیِئت راسِ منُ پنّجوی سِپھتِ سنائے ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥

کرݨی کلما آکھ کیَے تا مُسلمانُ سدائے =
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥
نانک جیتے کوُڑیار کوُڑے کوُڑی پائے = ۳=
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥
پئُڑی =
ਪਉੜੀ ॥
اِک رتن پدارتھ وݨجدے اِک کچیَے دے واپارا =
ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ ॥
ستِگُرِ تُٹھیَے پائیئن اںّدرِ رتن بھںڈّارا =
ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ ॥
وِݨُ گُر کِنیَے ن لِدھیا اںّدھے بھئُک مُئے کوُڑیارا =
ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥
منمکھ دوُجیَے پچ مُئے نا بوُجھہِ ویِچارا =
ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ ॥
اِکسُ باجھہُ دوُجا کوٗ نہی کِسُ اگیَے کرہ پکارا =
ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ ॥
اِک نِردھن سدا بھئُکدے اِکنا بھرے تُجارا =
ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ ॥
وِݨُ ناوئے ہوٗرُ دھنُ ناہی ہوٗرُ بِکھیا سبھُ چھارا =
ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥
نانک آپِ کرائے کرے آپِ ہکُمِ سوارݨہارا = ۷=
ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ ॥੭॥
سلوٗکُ م : ۱ =
ਸਲੋਕੁ ਮ ੧ ॥
مُسلمانُ کہاوݨُ مُسکلُ جا ہوٗئے تا مُسلمانُ کہاوئے =
ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
اوِل اٹُلِ دیِنُ کرِ مِٹھا مسکل مانا مالُ مُساوئے =
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ہوٗئے مُسلِمُ دیِن مُہاݨیَے مرݨ جیِوݨ کا بھرمُ چُکاوئے =
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥

رب کی رجائے مننے ,سر اُپر کرتا مننے آپ ُگواوۓ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
تئو نانک سرب جیِیا ,مہر نّمت ہوئے ت مُسلمان ُکہاوۓ ॥ا॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥
مہلا ۴ ॥
ਮਹਲਾ ੪ ॥
پرہر کام کرۄدھ ُ جھوُٹھ ُ ,نّدا تج مائیا اہنّکار ُ چکاوۓ ॥
ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥
تج کام ُکامنی موہ ُ تجیَے تا انّجن ماہ ,نرنّجن ُ پاوۓ ॥
ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥
تج مان ُابھمان ُ پریت سُت دارا تج پیاس آس رام ,لو لاوۓ ॥
ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ ॥
نانک ساچا من وسیَے ساچ سبد ہر نام سماوۓ ॥۲॥
ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥
پئُڑی ॥
ਪਉੜੀ ॥
راجے رزت ,سکدار کوئے ن رہسیِئو ॥
ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥
ہٹ پٹن باجار ہکمی ڈھہسیِئو ॥
ਹਟ ਪਟਣ ਬਾਜਾਰ ਹੁਕਮੀ ਢਹਸੀਓ ॥
پکے بنّک دُیار موُرکھ ُ جانیَے آپنے ॥
ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ॥
درب بھرے بھنّڈار ریتے اِک کھنے ॥
ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥
تاجی رتھ تکھار ہاتھی پاکھرے ॥
ਤਾਜੀ ਰਥ ਤੁਖਾਰ ਹਾਥੀ ਪਾਖਰੇ ॥
باگ ,ملکھ گھر بار ,کتھیَے ,س آپنے ॥
ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥
تنّبوُ پلنّگھ ,نوار سرائچے لالتی ॥
ਤੰਬੂ ਪਲ ਘ ਨਿਵਾਰ ਸਰਾਇਚੇ ਲਾਲਤੀ ॥

نانک سچ داتارُ سِناکھتُ کُدرتی ॥٨॥
ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥੮॥
سلوکُ م : ١ ॥
ਸਲੋਕੁ ਮ ੧ ॥
ندیِیا ہووہِ دھیݨوا سُنّم ہووہِ دُدھُ گھیِئو ॥
ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥
سگلی دھرتی سکر ہووَے کھُسی کرے نِت جیِئو ॥
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥

(Page 142) پنّنا ١٤٢

پربتُ سُئِنا رُپا ہووَے ہیِرے لال جڑائو ॥
ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥
بھی توُنّہیَے سالاہݨا آکھݨ لہیَے ن چائو ॥١॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥
م : ١ ॥
ਮ ੧ ॥
بھار اٹھارہ میوا ہووَے گرُڑا ہوئے سُیائو ॥
ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥
چنّدُ سوُرجُ دُئے پھردے رکھیِئہِ نِہچلُ ہووَے تھائو ॥
ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥
بھی توُنّہیَے سالاہݨا آکھݨ لہیَے ن چائو ॥٢॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੨॥
م : ١ ॥
ਮ ੧ ॥
جے دیہیَے دُکھُ لائیِئیَے پاپ گرہ دُئے راہُ ॥
ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥
رتُ پیِݨے راجے سِرَے اُپرِ رکھیِئہِ ایوَے جاپیَے بھائو ॥
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥
بھی توُنّہیَے سالاہݨا آکھݨ لہیَے ن چائو ॥٣॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੩॥

م : ١ ॥

ਮ ੧ ॥

اگی پالا کپڑُ ہووَے کھانا ہووَے وائو ॥

ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥

سُرگیَے دیِیا موہنیِیا اِستریِیا ہووَن نانک سبھو جائو ॥

ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥

بھی تُوہیَے سالاہنا آکھن لہیَے ن چائو ॥٤॥

ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥੪॥

پوڑی ॥

ਪਵੜੀ ॥

بدپھیَلی گیَبانا کھسمُ ن جانئی ॥

ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥

سو کہیِئیَے دیوانا آپُ ن پچھانئی ॥

ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥

کلہِ بُری سنّسارِ وادے کھپیِئیَے ॥

ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥

وِنُ ناوَے ویکارِ بھرمے پچیِئیَے ॥

ਵਿਣੁ ਨਾਵੈ ਵੇਕਾਰਿ ਭਰਮੇ ਪਚੀਐ ॥

راہ دووَے اِکُ جانیَے سوئی سِجھسی ॥

ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥

کُپھر گوئ کُپھرانیَے پئِیا دجھسی ॥

ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥

سبھ دُنیِیا سُبہانُ سچِ سمائیِئیَے ॥

ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥

سِجھیَے درِ دیِوانِ آپُ گوائیِئیَے ॥٩॥

ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥੯॥

م : ١ سلوکُ ॥

ਮ ੧ ਸਲੋਕੁ ॥

سو جیِویا جِسُ منِ وسِیا سوئِ ॥

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥

نانک اورُ ن جیوۓ کوئے ॥
ਨਾਨਕ ਅਵਰੁ ਨ ਜੀਵੈ ਕੋਇ ॥
جے جیوۓ پت لتھی جائے ॥
ਜੇ ਜੀਵੈ ਪਤਿ ਲਥੀ ਜਾਇ ॥
سبھُ ہرامُ جیتا کِچھُ کھائے ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥
راجِ رنگُ مالِ رنگُ ॥
ਰਾਜਿ ਰੰਗੁ ਮਾਲਿ ਰੰਗੁ ॥
رنگِ رتا نچیَے ننگُ ॥
ਰੰਗਿ ਰਤਾ ਨਚੈ ਨ ਗੁ ॥
نانک ٹھگِیا مُٹھا جائے ॥
ਨਾਨਕ ਠਗਿਆ ਮੁਠਾ ਜਾਇ ॥
وِنُ ناوۓ پت گئِیا گوائے ॥ ا ॥
ਵਿਣੁ ਨਾਵੈ ਪਤਿ ਗਇਆ ਗਵਾਇ ॥੧॥
م : ا ॥
ਮ ੧ ॥
کِیا کھادھیَے کِیا پیَدھیَے ہوئے ॥
ਕਿਆ ਖਾਧੈ ਕਿਆ ਪੈਧੈ ਹੋਇ ॥
جا مَنِ ناہی سچا سوئے ॥
ਜਾ ਮਨਿ ਨਾਹੀ ਸਚਾ ਸੋਇ ॥
کِیا میوا کِیا گِھئو گُڑُ مِٹھا کِیا میَدا کِیا ماسُ ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥
کِیا کپڑُ کِیا سیج سُکھالی کیِجہِ بھوگ بِلاس ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥
کِیا لسکر کِیا نیب کھواسی آوۓ مہلی واسُ ॥
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥
نانک سچے نام وِنُ سبھے ٹول وِناسُ ॥ ۲ ॥
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥
پوڑی ॥
ਪਵੜੀ ॥

جاتی دئے کِیا ہتھ سچُ پرکھیئیَے ॥
ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥
مہُرا ہوٗوئے ہتھ مریئیَے چکھیئیَے ॥
ਮਹੁਰਾ ਹੋਵੈ ਹਥਿ ਮਰੀਐ ਚਖੀਐ ॥
سچے کی سِرکار جگُ جگُ جانْیئیَے ॥
ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥
ہکمُ منّنے سِردارُ درِ دیِبانْیئیَے ॥
ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥
پھرُمانی ہیَے کار کھسمِ پٹھائِیا ॥
ਫੁਰਮਾਨੀ ਹੈ ਕਾਰ ਖਸਮਿ ਪਠਾਇਆ ॥
تبلباج بیِچار سبدِ سُنائِیا ॥
ਤਬਲਬਾਜ ਬੀਚਾਰ ਸਬਦਿ ਸੁਣਾਇਆ ॥
اِکِ ہوٗئے اسوار اِکنا ساکھتی ॥
ਇਕਿ ਹੋਏ ਅਸਵਾਰ ਇਕਨਾ ਸਾਖਤੀ ॥
اِکنی بدھے بھار اِکنا تاکھتی ॥ ١٠॥
ਇਕਨੀ ਬਧੇ ਭਾਰ ਇਕਨਾ ਤਾਖਤੀ ॥੧੦॥
سلوٗکُ م : ١ ॥
ਸਲੋਕੁ ਮ ੧ ॥
جا پکا تا کٹِیا رہی سُ پلرِ واڑِ ॥
ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥
سنْ کیِسارا چِتھِیا کنْ لئِیا تنُ جھاڑِ ॥
ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥
دُئِے پُڑ چکی جوٗڑِ کیَے پیِسنْ آئِے بہِٹھُ ॥
ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥
جوٗ درِ رہے سُ اُبرے نانک اجبُ ڈِٹھُ ॥ ١ ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥੧॥
م : ١ ॥
ਮ ੧ ॥
ویکھُ جِ مِٹھا کٹِیا کٹِ کُٹِ بدھا پائِے ॥
ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥

کھنُڈھا اںٛدر رکھ کےَ دین سُ مل سجائے ॥
ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥
رس کس ٹٹر پائیئیے تپےَ تےَ وِللائے ॥
ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥
بھی سو پھوگ سمالیئیے دِچےَ اگ جالائے ॥
ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥
نانک مِٹھےَ پتریئیے ویکھہ لوکا آئے ॥ ۲॥
ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥੨॥
پوڑی ॥
ਪਵੜੀ ॥
اِکنا مرن نہ چِت آس گھنیریا ॥
ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥
مر مر جنّمہ نت کِسےَ نہ کیریا ॥
ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ ॥
آپنڑےَ من چِت کہن چنّگیریا ॥
ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥
جمراجےَ نت نت منمکھ ہیریا ॥
ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥
منمکھ لوُن ہارام کیا نہ جانیا ॥
ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥
بدھے کرن سلام کھسم نہ بھانیا ॥
ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥
سچ مِلےَ مکھ نام ساہب بھاوسی ॥
ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥
کرسن تکھت سلام لِکھیا پاوسی ॥ ۱۱॥
ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥੧੧॥
م : ۱ سلوک ॥
ਮ ੧ ਸਲੋਕੁ ॥

مچھی تارُو کِیا کرے پنّکھی کِیا آکاسُ ॥
ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥
پتھر پالا کِیا کرے کھُسرے کِیا گھر واسُ ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥
کُتے چنّدنُ لائیِئیَے بھی سو کُتی دھاتُ ॥
ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥
بولا جے سمجھائیِئیَے پڑیِئہ سِنّمرِت پاٹھ ॥
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥
انّدھا چانݨِ رکھیِئیَے دیِوے بلہِ پچاس ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥
چئُݨے سُئِنا پائیِئیَے چُݨِ چُݨِ کھاوےَ گھاسُ ॥
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥
لوہا مارݨِ پائیِئیَے ڈھہےَ ن ہوئِ کپاس ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥
نانک موُرکھ ایہِ گُݨ بولے سدا وِݨاسُ ॥۱॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥
م : ۱ ॥
ਮ ੧ ॥
کیَہا کنّچنُ تُٹےَ سارُ ॥
ਕੈਹਾ ਕੰਚਨੁ ਤੁਟੈ ਸਾਰੁ ॥
اگنی گنّڈھُ پائے لوہارُ ॥
ਅਗਨੀ ਗੰਢੁ ਪਾਏ ਲੋਹਾਰੁ ॥
گوری سیتی تُٹےَ بھتارُ ॥
ਗੋਰੀ ਸੇਤੀ ਤੁਟੈ ਭਤਾਰੁ ॥
پُت۪ی گنّڈھُ پوےَ سنّسارِ ॥
ਪੁਤ੍ਰੀ ਗੰਢੁ ਪਵੈ ਸੰਸਾਰਿ ॥
راجا منّگےَ دِتےَ گنّڈھُ پائے ॥
ਰਾਜਾ ਮੰਗੈ ਦਿਤੈ ਗੰਢੁ ਪਾਇ ॥
بھُکھیا گنّڈھُ پوےَ جا کھائے ॥
ਭੁਖਿਆ ਗੰਢੁ ਪਵੈ ਜਾ ਖਾਇ ॥

کالا گنّڈھُ ندِیا مِیہ جھوٗل ॥
ਕਾਲਾ ਗੰਢੁ ਨਦੀਆ ਮੀਹ ਝੋਲ ॥
گنّڈھُ پرِیتی مِٹھے بوٗل ॥
ਗੰਢੁ ਪਰੀਤੀ ਮਿਠੇ ਬੋਲ ॥
بیدا گنّڈھُ بوٗلے سچ کوٗئے ॥
ਬੇਦਾ ਗੰਢੁ ਬੋਲੇ ਸਚੁ ਕੋਇ ॥
مُئِیا گنّڈھُ نیکی ستُ ہوٗئے ॥
ਮੁਇਆ ਗੰਢੁ ਨੇਕੀ ਸਤੁ ਹੋਇ ॥
ایتُ گنّڈِھ ورتَیے سنّسارُ ॥
ਏਤੁ ਗੰਢਿ ਵਰਤੈ ਸੰਸਾਰੁ ॥
موٗرکھ گنّڈھُ پوَئے مُہ مار ॥
ਮੂਰਖ ਗੰਢੁ ਪਵੈ ਮੁਹਿ ਮਾਰ ॥
نانکُ آکھیَے ایہُ بِیچارُ ॥
ਨਾਨਕੁ ਆਖੈ ਏਹੁ ਬੀਚਾਰੁ ॥
سِپھتی گنّڈھُ پوَئے دربارِ ॥ ۲॥
ਸਿਫਤੀ ਗੰਢੁ ਪਵੈ ਦਰਬਾਰਿ ॥੨॥
پئُڑی ॥
ਪਉੜੀ ॥
آپے کُدرِت سازِ کیَے آپے کرے بِیچارُ ॥
ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥
اِک کھوٗٹے اِک کھرے آپے پرکھنھہارُ ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥
کھرے کھجانیَے پائیِئہِ کھوٗٹے سٹِیئہِ باہر وارِ ॥
ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥
کھوٗٹے سچی درگہ سُٹِیئہِ کِسُ آگیَے کرہِ پُکار ॥
ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥
ستِگُر پِچھیَے بھجِ پوہِ ایہا کرنھی سارُ ॥
ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ ॥
ستِگُرُ کھوٗٹِئہُ کھرے کرے سبدِ سوارنھہارُ ॥
ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥

سچی درگہ منّنیئن گُر کیَے پریم پیارِ ॥
ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥
گݨت تِنا دی کو کِیا کرے جو آپِ بکھسے کرتارِ ॥۱۲॥
ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥੧੨॥
سلوکُ م : ۱ ॥
ਸਲੋਕੁ ਮ ੧ ॥
ہم جیر جِمی دُنیِیا پیِرا مسائِکا رائِیا ॥
ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥
مے رودِ بادِساہا اپھجُوُ کھُدائے ॥
ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ ॥
ایک توُہی ایک تُہی ॥۱॥
ਏਕ ਤੂਹੀ ਏਕ ਤੁਹੀ ॥੧॥
م : ۱ ॥
ਮ ੧ ॥
ن دیو دانوا نرا ॥
ਨ ਦੇਵ ਦਾਨਵਾ ਨਰਾ ॥
ن سِدھ سادِھکا دھرا ॥
ਨ ਸਿਧ ਸਾਧਿਕਾ ਧਰਾ ॥
اسِت ایک دِگرِ کُئی ॥
ਅਸਤਿ ਏਕ ਦਿਗਰਿ ਕੁਈ ॥



ایک تُئی ایک تُئی ॥۲॥
ਏਕ ਤੁਈ ਏਕ ਤੁਈ ॥੨॥
م : ۱ ॥
ਮ ੧ ॥
ن دادے دِہنّد آدمی ॥
ਨ ਦਾਦੇ ਦਿਹੰਦ ਆਦਮੀ ॥
ن سپت جیر جِمی ॥
ਨ ਸਪਤ ਜੇਰ ਜਿਮੀ ॥

اسِت ایک دِگرِ کُئی ॥
ਅਸਤਿ ਏਕ ਦਿਗਰਿ ਕੁਈ ॥
ایک تُئی ایک تُئی ॥۳॥
ਏਕ ਤੁਈ ਏਕ ਤੁਈ ॥੩॥
م : ١ ॥
ਮ ੧ ॥
ن سوُر سسِ منّڈلو ॥
ਨ ਸੂਰ ਸਸਿ ਮੰਡਲੋ ॥
ن سپت دیِپ نہ جلو ॥
ਨ ਸਪਤ ਦੀਪ ਨਹ ਜਲੋ ॥
انّن پئُݨ تھِرُ ن کُئی ॥
ਅੰਨ ਪਉਣ ਥਿਰੁ ਨ ਕੁਈ ॥
ایکُ تُئی ایکُ تُئی ॥۴॥
ਏਕੁ ਤੁਈ ਏਕੁ ਤੁਈ ॥੪॥
م : ١ ॥
ਮ ੧ ॥
ن رِجکُ دست آ کسے ॥
ਨ ਰਿਜਕੁ ਦਸਤ ਆ ਕਸੇ ॥
ہما را ایکُ آس وسے ॥
ਹਮਾ ਰਾ ਏਕੁ ਆਸ ਵਸੇ ॥
اسِت ایکُ دِگر کُئی ॥
ਅਸਤਿ ਏਕੁ ਦਿਗਰ ਕੁਈ ॥
ایک تُئی ایکُ تُئی ॥۵॥
ਏਕ ਤੁਈ ਏਕੁ ਤੁਈ ॥੫॥
م : ١ ॥
ਮ ੧ ॥
پرنّدئے ن گِراہ جر ॥
ਪਰੰਦਏ ਨ ਗਿਰਾਹ ਜਰ ॥
درکھت آب آس کر ॥
ਦਰਖਤ ਆਬ ਆਸ ਕਰ ॥

دِہنّد سُئی =
ਦਿਹੰਦ ਸੁਈ ॥
ایک تُئی ایک تُئی = ٦=
ਏਕ ਤੁਈ ਏਕ ਤੁਈ ॥੬॥
م : ا =
ਮ ੧ ॥
نانک لِلارِ لِکھیا سوئِے =
ਨਾਨਕ ਲਿਲਾਰਿ ਲਿਖਿਆ ਸੋਇ ॥
میٹ ن ساکیَے کوئِے =
ਮੇਟਿ ਨ ਸਾਕੈ ਕੋਇ ॥
کلا دھرَے ہِرَے سُئی =
ਕਲਾ ਧਰੈ ਹਿਰੈ ਸੁਈ ॥
ایکُ تُئی ایکُ تُئی = ٧=
ਏਕੁ ਤੁਈ ਏਕੁ ਤੁਈ ॥੭॥
پئُڑی =
ਪਉੜੀ ॥
سچا تیرا ہُکمُ گُرمُکھ جانِیا =
ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥
گُرمتی آپُ گوائے سچُ پچھانِیا =
ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥
سچُ تیرا دربارُ سبدُ نِیسانِیا =
ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥
سچا سبدُ وِیچارِ سچ سمانِیا =
ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥
منمکھ سدا کوُڑیار بھرِم بھُلانِیا =
ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥
وِسٹا انّدرِ واسُ سادُ ن جانِیا =
ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥
وِنُ ناوئے دکھُ پائے آون جانِیا =
ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥

نانک پارکھُ آپِ جِنِ کھوٹا کھرا پچھانِیا ॥١٣॥
ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥੧੩॥
سلوکُ م : ١ ॥
ਸਲੋਕੁ ਮ ੧ ॥
سِیہا باجا چرگا کُہیِیا اینا کھوالے گھاہ ॥
ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥
گھاہُ کھانِ تِنا ماسُ کھوالے ایہِ چلائے راہ ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥
ندیِیا وِچِ ٹِبے دیکھالے تھلی کرے اسگاہ ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥
کیِڑا تھاپِ دیئِ پاتِساہی لسکر کرے سُیاہ ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥
جیتے جیِئ جیِوہِ لَیِ ساہا جیِوالے تا کِ اساہ ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥
نانک جِئُ جِئُ سچے بھاوےَ تِئُ تِئُ دیئِ گِراہ ॥١॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥੧॥
م : ١ ॥
ਮ ੧ ॥
اِک ماسہاری اِک تِرنُ کھاہِ ॥
ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥
اِکنا چھتیِہ انّمرت پاہِ ॥
ਇਕਨਾ ਛਤੀਹ ਅੰਮ੍ਰਿਤ ਪਾਹਿ ॥
اِک مِٹیِیا مہِ مِٹیِیا کھاہِ ॥
ਇਕਿ ਮਿਟੀਆ ਮਹਿ ਮਿਟੀਆ ਖਾਹਿ ॥
اِک پئُن سُماری پئُن سُمارِ ॥
ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥
اِک نِرنّکاری نام آدھارِ ॥
ਇਕਿ ਨਿਰੰਕਾਰੀ ਨਾਮ ਆਧਾਰਿ ॥
جیِوےَ داتا مرےَ ن کوئے ॥
ਜੀਵੈ ਦਾਤਾ ਮਰੈ ਨ ਕੋਇ ॥

نانک مٹھے جاہِ ناہی مَنِ سوئِے ॥۲॥
ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥੨॥
پئُڑی ॥
ਪਉੜੀ ॥
پُوٗرے گُر کی کار کرمِ کمائیِئیَے ॥
ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ॥
گُرمتی آپُ گوائِے نامُ دھِیائیِئیَے ॥
ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥
دوٗجی کارےَ لگِ جنمُ گوائیِئیَے ॥
ਦੂਜੀ ਕਾਰੈ ਲਗਿ ਜਨਮੁ ਗਵਾਈਐ ॥
وِنُ ناوےَ سبھ وِسُ پیَجھیَے کھائیِئیَے ॥
ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥
سچا سبدُ سالاہِ سچِ سمائیِئیَے ॥
ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥
وِنُ ستِگُرُ سیوے ناہی سُکھِ نِواسُ پھِرِ پھِرِ آئیِئیَے ॥
ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ ॥
دُنیِیا کھوٹی راسِ کوُڑُ کمائیِئیَے ॥
ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥
نانک سچُ کھرا سالاہِ پتِ سِئو جائیِئیَے ॥۱۴॥
ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ ॥੧੪॥
سلوکُ م : ۱ ॥
ਸਲੋਕੁ ਮ ੧ ॥
تُدھُ بھاوےَ تا واوہِ گاوہِ تُدھُ بھاوےَ جلِ ناوہِ ॥
ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥



جا تُدھُ بھاوہِ تا کرہِ بِبھوُتا سِنّڈی نادُ وجاوہِ ॥
ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ ॥
جا تُدھُ بھاوےَ تا پڑہِ کتیبا مُلا سیکھ کہاوہِ ॥
ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥

جا تُدھُ بھاوئے تا ہوٗوہِ راجے رس کس بہُتُ کماوہِ ॥
ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ ॥
جا تُدھُ بھاوئے تیگ وگاوہِ سِر مُنّڈی کٹِ جاوہِ ॥
ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ॥
جا تُدھُ بھاوئے جاہِ دِسنّترِ سُنِ گلا گھرِ آوہِ ॥
ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ॥
جا تُدھُ بھاوئے نائے رچاوہِ تُدھُ بھائے توُں بھاوہِ ॥
ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ॥
نانکُ ایک کہےَ بینتی ہورِ سگلے کوُڑُ کماوہِ ॥۱॥
ਨਾਨਕੁ ਏਕ ਕਹੈ ਬੇਨ ਤੀ ਹੋਰਿ ਸਗਲੇ ਕੂੜੁ ਕਮਾਵਹਿ ॥੧॥
م:۱ ॥
ਮ ੧ ॥
جا توُں وڈا سبھِ وڈِیائیِیا چنّگےَ چنّگا ہوئی ॥
ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥
جا توُں سچا تا سبھُ کو سچا کوُڑا کوئے ن کوئی ॥
ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥
آکھنُ ویکھنُ بولنُ چلنُ جیِونُ مرنا دھاتُ ॥
ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥
ہکمُ ساجِ ہکمےَ وِچِ رکھےَ نانک سچا آپِ ॥۲॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥੨॥
پئُڑی ॥
ਪਉੜੀ ॥
ستِگرُ سیوِ نِسنّگُ بھرمُ چُکائیِئےَ ॥
ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥
ستِگرُ آکھےَ کار سُ کار کمائیِئےَ ॥
ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥
ستِگرُ ہوئے دئِیالُ ت نامُ دھِیائیِئےَ ॥
ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥
لاہا بھگتِ سُ سارُ گرمُکھِ پائیِئےَ ॥
ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥

منمکھ کوڑ گبار کوڑ کمائیئیے ॥
ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥
سچے دئے در جائے سچ چوانئیئیے ॥
ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥
سچیے اندر مہل سچ بلائیئیے ॥
ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥
نانک سچ سدا سچیار سچ سمائیئیے ॥۱۵॥
ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ ॥੧੫॥
سلوک م : ۱ ॥
ਸਲੋਕੁ ਮ ੧ ॥
کل کاتی راجے کاسائی دھرم پنکھ کر اڈریا ॥
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
کوڑ اماوس سچ چندرما دیسیے ناہی کہ چڑیا ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ہئو بھال وکنّی ہوئی ॥
ਹਉ ਭਾਲਿ ਵਿਕੁੰਨੀ ਹੋਈ ॥
آدھیرے راہ ن کوئی ॥
ਆਧੇਰੈ ਰਾਹੁ ਨ ਕੋਈ ॥
وچ ہئومیے کر دکھ روئی ॥
ਵਿਚਿ ਹਉਮੈ ਕਰਿ ਦੁਖੁ ਰੋਈ ॥
کہ نانک کن بدھ گت ہوئی ॥۱॥
ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥
م : ۳ ॥
ਮ ੩ ॥
کل کیرت پرگٹ چانن سنسار ॥
ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥
گرمکھ کوئی اترے پار ॥
ਗੁਰਮੁਖਿ ਕੋਈ ਉਤਰੈ ਪਾਰਿ ॥
جس نو ندر کرے تس دیوے ॥
ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥

نانک گُرمُکھ رتنُ سؤ لیوئے = ۲=

ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥੨॥

پئُڑی =

ਪਉੜੀ ॥

بھگتا تیَے سیَساریِیا جوڑُ کدے ن آئِیا =

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥

کرتا آپِ ابھلُ ہیَے ن بھلیَے کسیَے دا بھلائِیا =

ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥

بھگت آپے میلئِنُ جنی سچؤ سچُ کمائِیا =

ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥

سیَساری آپِ کھُیائِئنُ جنی کؤُڑُ بؤلِ بؤلِ بکھُ کھائِیا =

ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥

چلن سار ن جانݨی کامُ کرؤدھُ وِسُ ودھائِیا =

ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥

بھگت کرن ہر چاکری جنی اندِنُ نامُ دھیائِیا =

ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ॥

داسن داس ہؤئے کیَے جنی وِچہُ آپُ گوائِیا =

ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ ॥

اؤنا کھسمیَے کیَے درِ مکھ اُجلے سچیَے سبدِ سُہائِیا = ۱٦=

ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥੧੬॥

سلؤکُ م : ۱ =

ਸਲੋਕੁ ਮ ੧ ॥

سباہی سالاہ جنی دھیائِیا اِک منِ =

ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥

سیئی پؤُرے ساہ وکھتیَے اُپرِ لڑِ مُئے =

ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥

دؤُجیَے بہُتے راہ من کیِیا متی کھنڈیِیا =

ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥

بہُتُ پئے اسگاہ گؤتے کھاہِ ن نکلہِ =

ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥

تیجیَے مُہی ِگراہ بھکھ ِتکھا دُئے بھئُکِیا ॥
ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥
کھادھا ہوِئے سُیاہ بھی کھائے ِسئُو دوستی ॥
ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥
چئُتھیَے آئی اوُنگھ اکھی میِٹ پوار گئِیا ॥
ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥
بھی اُٹھ رچئوُن وادُ سیَے وریا کی پڑ بدھی ॥
ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥
سبھے ویلا وکھت سبھ جے اٹھی بھئُو ہوِئے ॥
ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥
نانک ساہبُ من وسیَے سچا ناوݨُ ہوِئے ॥۱॥
ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥੧॥
م : ۲ ॥
ਮ: ੨ ॥
سیئی پوُرے ساہ ِجنی پوُرا پائِیا ॥
ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
اٹھی ویپرواہ رہن اِکتیَے رنّگ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
درسن روُپ اتھاہ ورلے پائیِئہِ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
کرم پوُرئے پوُرا گرُوُ پوُرا جا کا بولُ ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥
نانک پوُرا جے کرے گھٹیَے ناہی تولُ ॥۲॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥
پئُڑی ॥
ਪਉੜੀ ॥
جا توُں تا کِیا ہوُر میَے سچُ سُݨائیِئیَے ॥
ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥

مُٹھی دھنّدھیَے چوٗر مہلُ ن پائیِئیَے ॥
ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥
اینیَے چِت کٹھوٗر سیو گوائیِئیَے ॥
ਏਨੈ ਚਿਤਿ ਕਠੋਰਿ ਸੇਵ ਗਵਾਈਐ ॥
جِتُ گھٹِ سچُ ن پائے سُ بھنّنِ گھڑائیِئیَے ॥
ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥
کِئوٗ کرِ پوٗرےَ وٹِ توٗلِ تُلائیِئیَے ॥
ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥
کوٗئے ن آکھیَے گھٹِ ہئُمیَے جائیِئیَے ॥
ਕੋਇ ਨ ਆਖੈ ਘਟਿ ਹਉਮੈ ਜਾਈਐ ॥
لئیِئنِ کھرے پرکھِ درِ بیِنائیِئیَے ॥
ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥
سئُدا اِکتُ ہٹِ پوٗرےَ گُرِ پائیِئیَے ॥۱۷॥
ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥
سلوٗک م : ۲ ॥
ਸਲੋਕ ਮ ੨ ॥
اٹھی پہری اٹھ کھنّڈ ناوا کھنّڈُ سریِرُ ॥
ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
تِسُ وِچِ نئُ نِدھِ نامُ ایکُ بھالہِ گُنی گہیِرُ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
کرموّنتی سالاہِیا نانک کرِ گُرُ پیِرُ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
چئُتھیَے پہرِ سباہ کیَے سُرتِیا اُپجیَے چائوٗ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
تِنا دریِیاوا سِئو دوٗستی منِ مُکھِ سچا نائوٗ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
اوٗتھیَے انّمرتُ ونّڈیِئیَے کرمی ہوٗئے پسائوٗ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
کنّچن کائِیا کسیِئیَے ونّنی چڑھےَ چڑھائوٗ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥

جے ہووَے ندر سراپھ کی بہُڑن پائی تائو ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ستی پہری ستُ بھلا بہیئیَے پڑیا پاس ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
اوتھیَے پاپُ پُنّنُ بیچاریئیَے کوُڑَے گھٹیَے راس ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
اوتھیَے کھوٹے سٹیئہ کھرے کیچہ ساباس ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
بولݨُ پھادلُ نانکا دُکھُ سُکھُ کھسمیَے پاس ॥۱॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥
م : ۲ ॥
ਮ ੨ ॥
پئُݨُ گُروُ پاݨی پتا ماتا دھرت مہتُ ॥
ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
دنسُ رات دُئے دائی دائیا کھیلیَے سگل جگتُ ॥
ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
چنّگیائییا بُریائییا واچے دھرمُ ہدوُر ॥
ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
کرمی آپو آپݨی کے نیڑَے کے دوُر ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
جنی نامُ دھیائیا گئے مسکت گھال ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
نانک تے مکھ اُجلے ہور کیتی چھٹّی نال ॥۲॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥
پئُڑی ॥
ਪਉੜੀ ॥
سچا بھوجنُ بھائو ستگُر دسیا ॥
ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥
سچے ہی پتیائے سچ وگسیا ॥
ਸਚੇ ਹੀ ਪਤੀਆਇ ਸਚਿ ਵਿਗਸਿਆ ॥

سچّیے کوٗٹ ِگرائیے ِنج گھرِ وسِیا ॥
ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥
ستِگُرِ تُٹھیَے نائو پ٘ریمِ رہسِیا ॥
ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥
سچّیے دئے دیِبانِ کوُڑِ ن جائیِئیَے ॥
ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥
جھوُٹھو جھوُٹھُ وکھانِ سُ مہلُ کھُیائیِئیَے ॥
ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ॥

(Page 147) پنّنا ۱۴۷

سچّیے سبد نیِسانِ ٹھاک ن پائیِئیَے ॥
ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥
سچُ سُنِ بُجھِ وکھانِ مہلِ بُلائیِئیَے ॥۱۸॥
ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥੧੮॥
سلوکُ م : ۱ ॥
ਸਲੋਕੁ ਮ ੧ ॥
پہِرا اگنِ ہِوئے گھرُ بادھا بھوجنُ سارُ کرائی ॥
ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥
سگلے دوُکھ پانی کرِ پیِوا دھرتی ہاک چلائی ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
دھرِ تاراجی انّبرُ تولی پِچھیَے ٹنّکُ چڑائی ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ایوڈُ ودھا ماوا ناہی سبھسیَے نتھِ چلائی ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥
ایتا تانُ ہووئے من انّدرِ کری بھِ آکھِ کرائی ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
جیوڈُ ساہِبُ تیوڈ داتی دے دے کرے رجائی ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥
نانک ندرِ کرے جِسُ اُپرِ سچِ نامِ وڈِیائی ॥۱॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

م : ۲ ॥
ਮ ੨ ॥
آکھنُ آکھ ن رجیا سُنن ن رجے کنّ ॥
ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
اکھی دیکھ ن رجیا گُن گاہک اِک ونّ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
بھُکھیا بھکھ ن اُترے گلی بھکھ ن جائے ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
نانک بھکھا تا رجیَے جا گُن کہِ گنی سمائے ॥۲॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥੨॥
پئُڑی ॥
ਪਉੜੀ ॥
وِنُ سچے سبھ کُوڑُ کُوڑُ کمائیئیَے ॥
ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥
وِنُ سچے کُوڑیارُ بنّ چلائیئیَے ॥
ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥
وِنُ سچے تنُ چھارُ چھارُ رلائیئیَے ॥
ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥
وِنُ سچے سبھ بھکھ جِ پیَجھیَے کھائیئیَے ॥
ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥
وِنُ سچے دربارُ کُوڑ ن پائیئیَے ॥
ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥
کُوڑے لالچ لگ مہلُ کھُائیئیَے ॥
ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥
سبھُ جگُ ٹھگِئو ٹھگ آئیئیَے جائیئیَے ॥
ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥
تن مہِ ترسنا اگ سبد بُجھائیئیَے ॥۱۹॥
ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥
سلوک م : ۱ ॥
ਸਲੋਕ ਮ ੧ ॥

نانک گرُ سنّتوکھُ رُکھُ دھرمُ پھلُ پھل رگیانُ ॥
ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥
رس رسیا ہریا سدا پکیَے کرم دھیانِ ॥
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥
پت کے ساد کھاوا لہیَے داناکیَے سِر دانُ ॥ ا॥
ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥੧॥
م : ا ॥
ਮ ੧ ॥
سُئنے کا برکھُ پت پروالا پھلُ جویہر لال ॥
ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥
تتُ پھل رتن لگہِ مکھ بھاکھت ہردیَے ردیَے نہالُ ॥
ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥
نانک کرمُ ہوَوےَ مکھ مستک لِکھیا ہوَوےَ لیکھُ ॥
ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥
اٹھسٹھ تیِرتھ گر کی چرنی پوُجیَے سدا وِسیکھُ ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥
ہنّسُ ہیتُ لوبھُ کوپُ چارے ندیِیا اگ ॥
ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥
پوہِ دجھہِ نانکا تریِئیَے کرمی لگ ॥۲॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥
پئُڑی ॥
ਪਉੜੀ ॥
جیِودیا مرُ مار ن پچھوتائیِئیَے ॥
ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥
جھوُٹھا اِہُ سنّسارُ کِن سمجھائیِئیَے ॥
ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥
سچ ن دھرے پیارُ دھنّدھیَے دھائیِئیَے ॥
ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥
کالُ بُرا کھیَے کالُ سِر دُنیِیائیِئیَے ॥
ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥

ہکمی سِر جنّدارُ مارے دائیِئیَے ॥
ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥
آپے دیئے پیارُ منّن وسائیِئیَے ॥
ਆਪੇ ਦੇਇ ਪਿਆਰੁ ਮੰਨਿ ਵਸਾਈਐ ॥
مُہتُ ن چسا وِلمّ ُ بھریِئیَے پائیِئیَے ॥
ਮੁਹਤੁ ਨ ਚਸਾ ਵਿਲ ਮੁ ਭਰੀਐ ਪਾਈਐ ॥
گُر پرسادی بُجھ سچ سمائیِئیَے ॥۲۰॥
ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥
سلوکُ م : ۱ ॥
ਸਲੋਕੁ ਮ ੧ ॥
تُمی تُما وِسُ اکُ دھتوُرا نِمُ پھلُ ॥
ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥
من مُکھ وسہِ تِسُ جِسُ توُں چِت ن آوہی ॥
ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥
نانک کہیِئیَے کِسُ ہنڈھن کرما باہرے ॥۱॥
ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥੧॥
م : ۱ ॥
ਮ ੧ ॥
مت پنّکھیروُ کِرتُ ساتھ کب اُتم کب نیچ ॥
ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥



کب چنّدن کب اک ڈال کب اُچی پریت ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥
نانک ہکم چلائیِئیَے ساہب لگی ریت ॥۲॥
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥੨॥
پئُڑی ॥
ਪਉੜੀ ॥
کیتے کہہ وکھان کہ کہ جاوݨا ॥
ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥

وید کہہ وکھیاݨ انّتُ ن پاوݨا ॥
ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥
پڑِئیَے ناہی بھیدُ بُجھئیَے پاوݨا ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥
کھٹُ درسن کیَے بھیکھ ِکسیَے سچ سماوݨا ॥
ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥
سچا پُرکھُ الکھُ سبد سُہاوݨا ॥
ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥
منّنے نائو ِبسنّکھ درگہ پاوݨا ॥
ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥
کھالک کئو آدیسُ ڈھاڈھی گاوݨا ॥
ਖਾਲਕ ਕਉ ਆਦੇਸੁ ਢਾਢੀ ਗਾਵਣਾ ॥
نانک جگُ جگُ ایکُ منّن وساوݨا ॥۱۲॥
ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥
سلوٗکُ مہلا ۲ ॥
ਸਲੋਕੁ ਮਹਲਾ ੨ ॥
منّتری ہوئے اٹھوٗہیا ناگی لگیَے جائے ॥
ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
آپݨ ہتھی آپݨیَے دے کوٗچا آپے لائے ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ہکمُ پئِیا دھُر کھسم کا اتی ہوٗ دھکا کھائے ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
گُرمکّھ ِسئو منمکّھُ اڑےَ ڈُبیَے ہک ِنیائے ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥
دُہا ِسریا آپے کھسمُ ویکھیَے کر ِوئُپائے ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥
نانک ایوےَ جاݨئیَے سبھ ِکچھُ ِتسہ رجائے ॥۱॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥੧॥
مہلا ۲ ॥
ਮਹਲਾ ੨ ॥

نانک پرکھے آپ کئو تا پارکھُ جانُ ॥
ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥
رۄگُ دارُوٗ دۄوےَ بُجھےَ تا ویَدُ سُجانُ ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥
واٹ ن کرئی ماملا جانےَ مِہمانُ ॥
ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥
موٗلُ جانِ گلا کرے ہانِ لائے ہانُ ॥
ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥
لبِ ن چلئی سچِ رہےَ سۄ وِسٹُ پروانُ ॥
ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥
سرُ سنّدھے آگاس کئو کِئو پہُچےَ بانُ ॥
ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥
اگےَ اوہُ اگنّمُ ہےَ واہیدڑُ جانُ ॥۲॥
ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥
پئُڑی ॥
ਪਉੜੀ ॥
ناری پُرکھ پیارُ پریم سیِگاریِیا ॥
ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥
کرنِ بھگتِ دِنُ راتِ ن رہنی واریِیا ॥
ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ ॥
مہلا منّجھِ نِواسُ سبدِ سواریِیا ॥
ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥
سچُ کہنِ ارداسِ سے ویچاریِیا ॥
ਸਚੁ ਕਹਨਿ ਅਰਦਾਸਿ ਸੇ ਵੇਚਾਰੀਆ ॥
سۄہنِ کھسمےَ پاسِ ہُکمِ سِدھاریِیا ॥
ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥
سکھی کہنِ ارداسِ منہُ پیاریِیا ॥
ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥
بِنُ ناوےَ دھِرگُ واسُ پھِٹُ سُ جیِوِیا ॥
ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥

سبد سواریاسُ انّمرتُ پیِویا = ۲۲=

ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥੨੨॥

سلوک ُم : ۱ =

ਸਲੋਕੁ ਮ ੧ ॥

مارو میہہ ن ترپتیا اگی لہیَے ن بھکھ =

ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥

راجا راج ن ترپتیا سائر بھرے کسک =

ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥

نانک سچے نام کی کیتی پُچھا پُچھ = ۱=

ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥

مہلا ۲ =

ਮਹਲਾ ੨ ॥

نہپھل تس جنمس جاوتُ برہم ن بنّدتے =

ਨਿਹਫਲ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥

ساگرں سنّسارس گر پرسادی ترہ کے =

ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ ॥

کرن کارن سمرتھُ ہیَے کہُ نانک بیچار =

ਕਰਣ ਕਾਰਨ ਸਮਰਥੁ ਹੈ ਕਹੁ ਨਾਨਕ ਬੀਚਾਰਿ ॥

کارنُ کرتے وس ہیَے جن کل رکھی دھار = ۲=

ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥

پئُڑی =

ਪਉੜੀ ॥

کھسمیَے کیَے دربار ڈھاڈھی وسیا =

ਖਸਮੈ ਕੈ ਦਰਬਾਰਿ ਢਾਢੀ ਵਸਿਆ ॥

سچا کھسمُ کلان کملُ وگسیا =

ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥

کھسمہُ پوُرا پائے منہُ رہسیا =

ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥

دُسمن کڈھے مار سجن سرسیا =

ਦੁਸਮਨ ਕਢੇ ਮਾਰਿ ਸਜਣ ਸਰਸਿਆ ॥

سچا سِتگُرُ سیوِن سچا مارگُ دِسیا ॥
ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥



سچا سبدُ بِیچارِ کالُ وِدھئُسیا ॥
ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥
ڈھاڈھی کتھے اکتھُ سبدِ سوارِیا ॥
ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥
نانک گُݨ گہِ راسِ ہرِ جیِئُ مِلے پیارِیا ॥۲۳॥
ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥੨੩॥
سلۄکُ م : ۱ ॥
ਸਲੋਕੁ ਮ ੧ ॥
کھتِئہُ جنّمے کھتے کرنِ ت کھتِیا وِچِ پاہِ ॥
ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥
دھۄتے مۄُلِ ن اُترہِ جے سئُ دھۄوݨ پاہِ ॥
ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥
نانک بکھسے بکھسیِئہِ ناہِ ت پاہی پاہِ ॥۱॥
ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥੧॥
م : ۱ ॥
ਮ ੧ ॥
نانک بۄلݨُ جھکھݨا دُکھ چھڈِ منّگیِئہِ سُکھ ॥
ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
سُکھُ دُکھُ دُئِ درِ کپڑے پہِرہِ جائِ منُکھ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥
جِتھَے بۄلݨِ ہارِیِئَے تِتھَے چنّگی چُپ ॥۲॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥
پئُڑی ॥
ਪਉੜੀ ॥
چارے کُنّڈا دیکھِ انّدرُ بھالِیا ॥
ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥

سچّیَے پُرکھ الکھ سِرج نِہالِیا ॥
ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥
اُجھڑ بھُلے راہ گُر ویکھالِیا ॥
ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥
سَتِگُر سچے واہُ سچُ سمالِیا ॥
ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥
پائِیا رتنُ گھراہُ دیِوا بالِیا ॥
ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥
سچّیَے سبد سلاہِ سُکھیئے سچ والِیا ॥
ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥
نِڈرِیا ڈرُ لگ گرب سِ گالِیا ॥
ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥
ناوہُ بھُلا جگُ پھِرے بیتالِیا ॥۲۴॥
ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥
سلوٗکُ م : ۳ ॥
ਸਲੋਕੁ ਮ ੩ ॥
بھیَے وِچ جنّمیَے بھیَے مرۓ بھی بھئو من مہ ہوئۓ ॥
ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥
نانک بھیَے وِچ جے مرۓ سہلا آئِیا سوئۓ ॥۱॥
ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥
م : ۳ ॥
ਮ ੩ ॥
بھیَے وِنُ جیوۓ بہُتُ بہُتُ کھُسیِیا کھُسی کمائۓ ॥
ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥
نانک بھیَے وِنُ جے مرۓ مُہ کالیَے اُٹھ جائۓ ॥۲॥
ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥
پئُڑی ॥
ਪਉੜੀ ॥
سَتِگُرُ ہوئۓ دئِیالُ ت سردھا پوٗریئیَے ॥
ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥

ستِگُرُ ہوِئے دئِیالُ ن کبہُوُ جھوُرِیئیَے ॥
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥
ستِگُرُ ہوِئے دئِیالُ تا دُکھُ ن جانھیئیَے ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥
ستِگُرُ ہوِئے دئِیالُ تا ہرِ رنّگُ مانھیئیَے ॥
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥
ستِگُرُ ہوِئے دئِیالُ تا جم کا ڈرُ کیہا ॥
ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥
ستِگُرُ ہوِئے دئِیالُ تا سد ہی سُکھُ دیہا ॥
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥
ستِگُرُ ہوِئے دئِیالُ تا نو نِدھِ پائیئیَے ॥
ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥
ستِگُرُ ہوِئے دئِیالُ ت سچِ سمائیئیَے ॥۲۵॥
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥
سلوکُ م : ۱ ॥
ਸਲੋਕੁ ਮ ੧ ॥
سِرُ کھوہائے پیِئہِ ملوانھی جوُٹھا منّگِ منّگِ کھاہی ॥
ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
پھولِ پھدیِہتِ مُہِ لیَنِ بھڑاسا پانھی دیکھِ سگاہی ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥
بھیڈا واگی سِرُ کھوہائِنِ بھریِئنِ ہتھ سُیاہی ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
مائوُ پیئوُ کِرتُ گوائِنِ ٹبر روونِ دھاہی ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
اونا پِنّڈُ ن پتلِ کِرِیا ن دیِوا مُئے کِتھائوُ پاہی ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
اٹھسٹھِ تیِرتھ دینِ ن ڈھوئی برہمنھ انّنُ ن کھاہی ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥
سدا کُچیِل رہہِ دِنُ راتی متھیَے ٹِکے ناہی ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥

جھنّڈی پائے بہہن نِت مرنیَے دڑ دیبان ن جاہی =
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
لکی کاسے ہتھی پھنّمن اگو پچھی جاہی =
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
نا اوئے جوگی نا اوئے جنّگم نا اوئے کاجی منّلا =
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥

پنّا ۱۵۰ (Page 150)

درز وِگوئے پھرہ وِگتے پھٹا وتیَے گلا =
ਦਯਿ ਵਿਗੋਇ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
جیِیا مار جیِوالے سوئی اورُ ن کوئی رکھیَے =
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
دانہُ تیَے اِسنانہُ ونّجے بھسُ پئی سِر کھُتھیَے =
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
پانی وِچہُ رتن اُپنّنے میرُ کیِیا مادھانی =
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
اٹھسٹھ تیِرتھ دیوی تھاپے پُربی لگیَے بانی =
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
نائے نِواجا ناتیَے پوُجا ناون سدا سُجانی =
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥
مُئیا جیِودیا گت ہووَے جاں سِر پائیِیَے پانی =
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥
نانک سِرکھُتھے سیَتانی اینا گل ن بھانی =
ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥
وُٹھیَے ہوئِیَے ہوئے بِلاولُ جیِیا جُگت سمانی =
ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥
وُٹھیَے انّنُ کمادُ کپاہا سبھسیَے پڑدا ہووَے =
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
وُٹھیَے گھاہُ چرہ نِت سُرہی سا دھن دہی وِلووَے =
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥

تِتُ گِھئے ہؤم جگ سد پؤُجا پئِئیَے کارجُ سؤہیَے ॥
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥
گُرؤُ سمُنّدُ ندی سبھِ سِکھی ناتیَے جِتُ وڈِیائی ॥
ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥
نانک جے سِرکھُتھے ناوِن ناہی تا ست چٹے سِرِ چھائی ॥۱॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥੧॥
م : ۲ ॥
ਮ ੨ ॥
اگی پالا کِ کرے سؤُرج کیہی راتِ ॥
ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥
چنّد انیرا کِ کرے پئُݨ پاݨی کِیا جاتِ ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥
دھرتی چیِجی کِ کرے جِسُ وِچِ سبھُ کِچھُ ہؤئے ॥
ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥
نانک تا پتِ جاݨیِئیَے جا پتِ رکھیَے سؤئِ ॥۲॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥੨॥
پئُڑی ॥
ਪਉੜੀ ॥
تُدھُ سچے سُبہانُ سدا کلاݨِیا ॥
ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥
تؤُں سچا دِیبانُ ہؤرِ آوݨ جاݨِیا ॥
ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥
سچُ جِ منّگہِ دانُ سِ تُدھیَے جیہِیا ॥
ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥
سچُ تیرا پھُرمانُ سبدے سؤہِیا ॥
ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥
منّنِئیَے گِیانُ دھِیانُ تُدھیَے تے پائِیا ॥
ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥
کرمِ پویَے نیِسانُ ن چلیَے چلائِیا ॥
ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥

تؤُ سچا داتارُ نِت دیوہِ چڑ٘ہِ سوائِیا ॥

ڈر ڈر ڈرنا من کا سۆرُ ॥۱॥ رہائو ॥
ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥
نا جیئو مرئے ن ڈُوبیَے ترئے ॥
ਨਾ ਜੀਉ ਮਰੈ ਨ ਡੂਬੈ ਤਰੈ ॥
جِن کِچھُ کیِیا سۆ کِچھُ کرئے ॥
ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥
ہُکمے آوئے ہُکمے جائے ॥
ਹੁਕਮੇ ਆਵੈ ਹੁਕਮੇ ਜਾਇ ॥
آگیَے پاچھیَے ہُکِم سمائے ॥۲॥
ਆਗੈ ਪਾਛੈ ਹੁਕਮਿ ਸਮਾਇ ॥੨॥
ہنّسُ ہیتُ آسا اسمانُ ॥
ਹੰਸੁ ਹੇਤੁ ਆਸਾ ਅਸਮਾਨੁ ॥
تِسُ وِچِ بھُوکھ بہُتُ نیَے سانُ ॥
ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥
بھئو کھانا پینا آدھارُ ॥
ਭਉ ਖਾਣਾ ਪੀਣਾ ਆਧਾਰੁ ॥
وِنُ کھادھے مر ہۆہ گوار ॥۳॥
ਵਿਣੁ ਖਾਧੇ ਮਰਿ ਹੋਹਿ ਗਵਾਰ ॥੩॥
جِس کا کۆئے کۆئی کۆئے کۆئے ॥
ਜਿਸ ਕਾ ਕੋਇ ਕੋਈ ਕੋਇ ਕੋਇ ॥
سبھُ کۆ تیرا تۆُ سبھنا کا سۆئے ॥
ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥
جا کے جیئ جنّت دھنُ مالُ ॥
ਜਾ ਕੇ ਜੀਅ ਜੰਤ ਧਨੁ ਮਾਲੁ ॥
نانک آکھنُ بِکھمُ بیِچارُ ॥۴॥۲॥
ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥
گئُڑی مہلا ۱ ॥
ਗਉੜੀ ਮਹਲਾ ੧ ॥
ماتا مت پِتا سنّتۆکھُ ॥
ਮਾਤਾ ਮਤਿ ਪਿਤਾ ਸੰਤੋਖੁ ॥

ستُ بھائی کرِ ایہُ وِسیکھُ ۔۔ا۔۔
ਸਤੁ ਭਾਈ ਕਰਿ ਏਹੁ ਵਿਸੇਖੁ ॥੧॥
کہنا ہیَےَ کِچھُ کہنُ ن جائے ۔۔
ਕਹਣਾ ਹੈ ਕਿਛੁ ਕਹਣੁ ਨ ਜਾਇ ॥
تئو کُدرتِ کیِمتِ نہی پائے ۔۔ا۔۔ رہائو ۔۔
ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ ਰਹਾਉ ॥

(Page 152) پنّنا ۲۵۱

سرم سُرتِ دُئے سسُر بھئے ۔۔
ਸਰਮ ਸੁਰਤਿ ਦੁਇ ਸਸੁਰ ਭਏ ॥
کرݨی کامݨِ کرِ من لئے ۔۔۲۔۔
ਕਰਣੀ ਕਾਮਣਿ ਕਰਿ ਮਨ ਲਏ ॥੨॥
ساہا سنّجوگُ وِیاہُ وِجوگُ ۔۔
ਸਾਹਾ ਸੰਜੋਗੁ ਵੀਆਹੁ ਵਿਜੋਗੁ ॥
سچُ سنّتتِ کہُ نانک جوگُ ۔۔۳۔۔۳۔۔
ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥
گئُڑی مہلا ا ۔۔
ਗਉੜੀ ਮਹਲਾ ੧ ॥
پئُݨیَے پاݨی اگنی کا میلُ ۔۔
ਪਉਣੈ ਪਾਣੀ ਅਗਨੀ ਕਾ ਮੇਲੁ ॥
چنّچل چپل بُدھ کا کھیلُ ۔۔
ਚੰਚਲ ਚਪਲ ਬੁਧਿ ਕਾ ਖੇਲੁ ॥
نئو درواجے دسوا دُیارُ ۔۔
ਨਉ ਦਰਵਾਜੇ ਦਸਵਾ ਦੁਆਰੁ ॥
بُجھُ رے گِیانی ایہُ بیِچارُ ۔۔ا۔۔
ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥
کتھتا بکتا سُنتا سوئی ۔۔
ਕਥਤਾ ਬਕਤਾ ਸੁਨਤਾ ਸੋਈ ॥
آپُ بیِچارے سُ گِیانی ہوئی ۔۔ا۔۔ رہائو ۔۔
ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥

دیہی ماٹی بۄلیَے پئُنٖ ॥
ਦੇਹੀ ਮਾਟੀ ਬੋਲੈ ਪਉਣੁ ॥
بُجھُ رے ِگیانی مۄُیا ہیَے کئُنٖ ॥
ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
مۄُئی سُرِت بادُ اہنّکارُ ॥
ਮੂਈ ਸੁਰਤਿ ਬਾਦੁ ਅਹੰਕਾਰੁ ॥
اۄہُ ن مۄُیا جۄ دیکھݨہارُ ॥۲॥
ਓਹੁ ਨ ਮੂਆ ਜੋ ਦੇਖਣਹਾਰੁ ॥੨॥
جیَے کارنِ تِٹ تیِرتھ جاہی ॥
ਜੈ ਕਾਰਣਿ ਤਟਿ ਤੀਰਥ ਜਾਹੀ ॥
رتن پدارتھ گھٹ ہی ماہی ॥
ਰਤਨ ਪਦਾਰਥ ਘਟ ਹੀ ਮਾਹੀ ॥
پڑِ پڑِ پنّڈِتُ بادُ وکھاݨیَے ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥
بھیِترِ ہۄدی وستُ ن جاݨیَے ॥۳॥
ਭੀਤਰਿ ਹੋਦੀ ਵਸਤੁ ਨ ਜਾਣੈ ॥੩॥
ہئُو ن مۄُیا میری مُئی بلائے ॥
ਹਉ ਨ ਮੂਆ ਮੇਰੀ ਮੁਈ ਬਲਾਇ ॥
اۄہُ ن مۄُیا جۄ رہِیا سمائے ॥
ਓਹੁ ਨ ਮੂਆ ਜੋ ਰਹਿਆ ਸਮਾਇ ॥
کہُ نانک گُرِ برہمُ دِکھائِیا ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥
مرتا جاتا ندرِ ن آئِیا ॥۴॥۴॥
ਮਰਤਾ ਜਾਤਾ ਨਦਰਿ ਨ ਆਇਆ ॥੪॥੪॥
گئُڑی مہلا ۱ دکھݨی ॥
ਗਉੜੀ ਮਹਲਾ ੧ ਦਖਣੀ ॥
سُنٖ سُنٖ بۄُجھیَے مانیَے نائُو ॥
ਸੁਣਿ ਸੁਣਿ ਬੂਝੈ ਮਾਨੈ ਨਾਉ ॥
تا کیَے سد بِلہارےَ جائُو ॥
ਤਾ ਕੈ ਸਦ ਬਲਿਹਾਰੈ ਜਾਉ ॥

آپِ بھُلائے ٹھئُر ن ٹھائو ॥
ਆਪਿ ਭੁਲਾਏ ਠਉਰ ਨ ਠਾਉ ॥
تُوں سمجھاوہِ میلِ مِلائو ॥١॥
ਤੂੰ ਸਮਝਾਵਹਿ ਮੇਲਿ ਮਿਲਾਉ ॥੧॥
نامُ مِلیَے چلیَے میَے نالِ ॥
ਨਾਮੁ ਮਿਲੈ ਚਲੈ ਮੈ ਨਾਲਿ ॥
بِنُ ناوَے بادھی سبھ کالِ ॥١॥ رہائو ॥
ਬਿਨੁ ਨਾਵੈ ਬਾਧੀ ਸਭ ਕਾਲਿ ॥੧॥ ਰਹਾਉ ॥
کھیتی وݨجُ ناوَے کی اوٹ ॥
ਖੇਤੀ ਵਣਜੁ ਨਾਵੈ ਕੀ ਓਟ ॥
پاپُ پُنّنُ بِیج کی پوٹ ॥
ਪਾਪੁ ਪੁੰਨੁ ਬੀਜ ਕੀ ਪੋਟ ॥
کامُ کرودھُ جیِئ مہِ چوٹ ॥
ਕਾਮੁ ਕ੍ਰੋਧੁ ਜੀਅ ਮਹਿ ਚੋਟ ॥
نامُ وِسارِ چلے منِ کھوٹ ॥٢॥
ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥
ساچے گُر کی ساچی سِیکھ ॥
ਸਾਚੇ ਗੁਰ ਕੀ ਸਾਚੀ ਸੀਖ ॥
تنُ منُ سِیتلُ ساچُ پرِیکھ ॥
ਤਨੁ ਮਨੁ ਸੀਤਲੁ ਸਾਚੁ ਪਰੀਖ ॥
جل پُرائِنِ رس کمل پرِیکھ ॥
ਜਲ ਪੁਰਾਇਨਿ ਰਸ ਕਮਲ ਪਰੀਖ ॥
سبدِ رتے مِیٹھے رس اِیکھ ॥٣॥
ਸਬਦਿ ਰਤੇ ਮੀਠੇ ਰਸ ਈਖ ॥੩॥
ہُکمِ سنّجوگی گڑِ دس دُیار ॥
ਹੁਕਮਿ ਸੰਜੋਗੀ ਗੜਿ ਦਸ ਦੁਆਰ ॥
پنّچ وسہِ مِلِ جوتِ اپار ॥
ਪੰਚ ਵਸਹਿ ਮਿਲਿ ਜੋਤਿ ਅਪਾਰ ॥
آپِ تُلیَے آپے وݨجار ॥
ਆਪਿ ਤੁਲੈ ਆਪੇ ਵਣਜਾਰ ॥

نانک نامِ سوارنٹہار ॥ ۴॥ ۵॥
ਨਾਨਕ ਨਾਮਿ ਸਵਾਰਣਹਾਰ ॥੪॥੫॥
گئُڑی مہلا ۱ ॥
ਗਉੜੀ ਮਹਲਾ ੧ ॥
جاتَو جائے کہا تے آوےَ ॥
ਜਾਤੌ ਜਾਇ ਕਹਾ ਤੇ ਆਵੈ ॥
کہ اُپجےَ کہ جائے سماوےَ ॥
ਕਹ ਉਪਜੈ ਕਹ ਜਾਇ ਸਮਾਵੈ ॥
کِئُو بادِھئُو کِئُو مُکتی پاوےَ ॥
ਕਿਉ ਬਾਧਿਓ ਕਿਉ ਮੁਕਤੀ ਪਾਵੈ ॥
کِئُو ابِناسی سہج سماوےَ ॥ ۱॥
ਕਿਉ ਅਬਿਨਾਸੀ ਸਹਜਿ ਸਮਾਵੈ ॥੧॥
نامُ رِدےَ انّمرتُ مُکھ نامُ ॥
ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥
نرہر نامُ نرہر نِہکامُ ॥ ۱॥ رہائُو ॥
ਨਰਹਰ ਨਾਮੁ ਨਰਹਰ ਨਿਹਕਾਮੁ ॥੧॥ ਰਹਾਉ ॥
سہجے آوےَ سہجے جائے ॥
ਸਹਜੇ ਆਵੈ ਸਹਜੇ ਜਾਇ ॥
من تے اُپجےَ من ماہِ سمائے ॥
ਮਨ ਤੇ ਉਪਜੈ ਮਨ ਮਾਹਿ ਸਮਾਇ ॥
گُرمُکھ مُکتَو بنّدھُ ن پائے ॥
ਗੁਰਮੁਖਿ ਮੁਕਤੌ ਬੰਧੁ ਨ ਪਾਇ ॥
سبدُ بیِچارِ چھُٹےَ ہرِ نائے ॥ ۲॥
ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥
ترور پنّکھی بہُ نِس باسُ ॥
ਤਰਵਰ ਪੰਖੀ ਬਹੁ ਨਿਸਿ ਬਾਸੁ ॥
سُکھ دُکھیِیا مَن مَوہ وِناسُ ॥
ਸੁਖ ਦੁਖੀਆ ਮਨਿ ਮੋਹ ਵਿਣਾਸੁ ॥
ساجھ بِہاگ تکہِ آگاسُ ॥
ਸਾਝ ਬਿਹਾਗ ਤਕਹਿ ਆਗਾਸੁ ॥

دہ دِس دھاوہ کرم لِکھیاسُ ॥ ۳॥
ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥੩॥



نام سنّجوگی گوئِل تھاٹُ ॥
ਨਾਮ ਸੰਜੋਗੀ ਗੋਇਲਿ ਥਾਟੁ ॥
کام کرودھ پھوٹیَے بِکھُ ماٹُ ॥
ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥
بِنُ وکھر سوُنو گھرُ ہاٹُ ॥
ਬਿਨੁ ਵਖਰ ਸੂਨੋ ਘਰੁ ਹਾਟੁ ॥
گر مِل کھولے بجر کپاٹ ॥ ۴॥
ਗੁਰ ਮਿਲਿ ਖੋਲੇ ਬਜਰ ਕਪਾਟ ॥੪॥
سادھُ مِلیَے پوُرب سنّجوگ ॥
ਸਾਧੁ ਮਿਲੈ ਪੂਰਬ ਸੰਜੋਗ ॥
سچ رہسے پوُرے ہر لوگ ॥
ਸਚਿ ਰਹਸੇ ਪੂਰੇ ਹਰਿ ਲੋਗ ॥
منُ تنُ دے لیَے سہج سُبھائے ॥
ਮਨੁ ਤਨੁ ਦੇ ਲੈ ਸਹਜਿ ਸੁਭਾਇ ॥
نانک تِن کیَے لاگئو پائے ॥ ۵॥ ۶॥
ਨਾਨਕ ਤਿਨ ਕੈ ਲਾਗਉ ਪਾਇ ॥੫॥੬॥
گئُڑی مہلا ۱ ॥
ਗਉੜੀ ਮਹਲਾ ੧ ॥
کامُ کرودھُ مائِیا مہِ چیِتُ ॥
ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥
جھوُٹھ وِکار جاگیَے ہِت چیِتُ ॥
ਝੂਠ ਵਿਕਾਰਿ ਜਾਗੈ ਹਿਤ ਚੀਤੁ ॥
پوُنّجی پاپ لوبھ کی کیِتُ ॥
ਪੂੰਜੀ ਪਾਪ ਲੋਭ ਕੀ ਕੀਤੁ ॥
ترُ تاری مَن نامُ سُچیِتُ ॥ ۱॥
ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥

واہُ واہُ ساچے میَے تیری ٹیک ॥
ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥
ہئُو پاپی تُوُں نِرملُ ایک ॥۱॥ رہائو ॥
ਹਉ ਪਾਪੀ ਤੂੰ ਨਿਰਮਲੁ ਏਕ ॥੧॥ ਰਹਾਉ ॥
اگنِ پانی بولَیَے بھڑوائو ॥
ਅਗਨਿ ਪਾਣੀ ਬੋਲੈ ਭੜਵਾਉ ॥
جِہوا اِنّدری ایکُ سُیائو ॥
ਜਿਹਵਾ ਇੰਦ੍ਰੀ ਏਕੁ ਸੁਆਉ ॥
دِسٹِ وِکاری ناہی بھئُو بھائو ॥
ਦਿਸਟਿ ਵਿਕਾਰੀ ਨਾਹੀ ਭਉ ਭਾਉ ॥
آپُ مارے تا پائے نائو ॥۲॥
ਆਪੁ ਮਾਰੇ ਤਾ ਪਾਏ ਨਾਉ ॥੨॥
سبدِ مرَے پھِرِ مرنُ ن ہوئِ ॥
ਸਬਦਿ ਮਰੈ ਫਿਰਿ ਮਰਣੁ ਨ ਹੋਇ ॥
بِنُ مُوئے کِئُو پُوُرا ہوئِ ॥
ਬਿਨੁ ਮੂਏ ਕਿਉ ਪੂਰਾ ਹੋਇ ॥
پرپنّچِ وِیاپِ رہِیا منُ دوئِ ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥
تھِرُ نارائِنُ کرے سُ ہوئِ ॥۳॥
ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥
بوہِتھِ چڑئو جا آوَے وارُ ॥
ਬੋਹਿਥਿ ਚੜਉ ਜਾ ਆਵੈ ਵਾਰੁ ॥
ٹھاکے بوہِتھ درگہ مار ॥
ਠਾਕੇ ਬੋਹਿਥ ਦਰਗਹ ਮਾਰ ॥
سچُ سالاہی دھنّنُ گُردُیارُ ॥
ਸਚੁ ਸਾਲਾਹੀ ਧੰਨੁ ਗੁਰਦੁਆਰੁ ॥
نانک درِ گھرِ ایکنّکارُ ॥۴॥۷॥
ਨਾਨਕ ਦਰਿ ਘਰਿ ਏਕੰਕਾਰੁ ॥੪॥੭॥
گئُڑی مہلا ۱ ॥
ਗਉੜੀ ਮਹਲਾ ੧ ॥

اُلٹئو کملُ برہمُ بیچارِ ॥
ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥
انّمرت دھار گگنِ دس دُیارِ ॥
ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥
ترِبھونُ بیدھیا آپِ مُرارِ ॥۱॥
ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥
رے من میرے بھرمُ ن کیجیَے ॥
ਰੇ ਮਨ ਮੇਰੇ ਭਰਮੁ ਨ ਕੀਜੈ ॥
منِ مانِئیَے انّمرت رسُ پیجیَے ॥۱॥ رہائو ॥
ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥
جنمُ جیِت مرنِ منُ مانِیا ॥
ਜਨਮੁ ਜੀਤਿ ਮਰਣਿ ਮਨੁ ਮਾਨਿਆ ॥
آپِ مؤُیا منُ من تے جانِیا ॥
ਆਪਿ ਮੂਆ ਮਨੁ ਮਨ ਤੇ ਜਾਨਿਆ ॥
نجرِ بھئی گھرُ گھر تے جانِیا ॥۲॥
ਨਜਰਿ ਭਈ ਘਰੁ ਘਰ ਤੇ ਜਾਨਿਆ ॥੨॥
جتُ ستُ تیِرتھُ مجنُ نامِ ॥
ਜਤੁ ਸਤੁ ਤੀਰਥੁ ਮਜਨੁ ਨਾਮਿ ॥
اِدھک بِتھارُ کرئُو کِسُ کامِ ॥
ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥
نر نارائِن انّترجامِ ॥۳॥
ਨਰ ਨਾਰਾਇਣ ਅੰਤਰਜਾਮਿ ॥੩॥
آن منئُو تئُو پر گھر جائُو ॥
ਆਨ ਮਨਉ ਤਉ ਪਰ ਘਰ ਜਾਉ ॥
کِسُ جاچئُو ناہی کو تھائُو ॥
ਕਿਸੁ ਜਾਚਉ ਨਾਹੀ ਕੋ ਥਾਉ ॥
نانک گُرمتِ سہج سمائُو ॥۴॥۸॥
ਨਾਨਕ ਗੁਰਮਤਿ ਸਹਜਿ ਸਮਾਉ ॥੪॥੮॥
گئُڑی مہلا ۱ ॥
ਗਉੜੀ ਮਹਲਾ ੧ ॥

ستِگُرُ مِلیَے سُ مرنُ دِکھائے ॥
ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥
مرن رہن رسُ انّترِ بھائے ॥
ਮਰਣ ਰਹਣ ਰਸੁ ਅੰਤਰਿ ਭਾਏ ॥
گربُ نِوارِ گگن پُرُ پائے ॥۱॥
ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥
مرنُ لِکھائے آئے نہی رہنا ॥
ਮਰਣੁ ਲਿਖਾਇ ਆਏ ਨਹੀ ਰਹਣਾ ॥
ہرِ جپِ جاپِ رہنُ ہرِ سرنا ॥۱॥ رہائو ॥
ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ ਰਹਾਉ ॥
ستِگُرُ مِلیَے ت دُبِدھا بھاگیَے ॥
ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥
کملُ بِگاسِ منُ ہرِ پربھ لاگیَے ॥
ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥
جیِوتُ مرَے مہا رسُ آگیَے ॥۲॥
ਜੀਵਤੁ ਮਰੈ ਮਹਾ ਰਸੁ ਆਗੈ ॥੨॥
ستِگُرِ مِلئِیَے سچ سنّجمِ سوُچا ॥
ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ॥
گُر کی پئُڑی اوُچو اوُچا ॥
ਗੁਰ ਕੀ ਪਉੜੀ ਊਚੋ ਊਚਾ ॥
کرمِ مِلیَے جم کا بھئُ موُچا ॥۳॥
ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥
گُرِ مِلئِیَے مِلِ انّکِ سمائِیا ॥
ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥
کرِ کِرپا گھرُ مہلُ دِکھائِیا ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥
نانک ہئُمیَے مارِ مِلائِیا ॥۴॥۹॥
ਨਾਨਕ ਹਉਮੈ ਮਾਰਿ ਮਿਲਾਇਆ ॥੪॥੯॥

گئڑی مہلا ۱ ॥
ਗਉੜੀ ਮਹਲਾ ੧ ॥
کِرتُ پئِیا نہ میٹیَے کوئِے ॥
ਕਿਰਤੁ ਪਇਆ ਨਹ ਮੇਟੈ ਕੋਇ ॥
کِیا جانا کِیا آگیَے ہوئِے ॥
ਕਿਆ ਜਾਣਾ ਕਿਆ ਆਗੈ ਹੋਇ ॥
جو تِسُ بھانا سوئی ہوُیا ॥
ਜੋ ਤਿਸੁ ਭਾਣਾ ਸੋਈ ਹੂਆ ॥
اورُ ن کرݨیَے والا دوُیا ॥۱॥
ਅਵਰੁ ਨ ਕਰਣੈ ਵਾਲਾ ਦੂਆ ॥੧॥
نا جانا کرم کیوڈ تیری داتِ ॥
ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥
کرمُ دھرمُ تیرے نام کی جاتِ ॥۱॥ رہائو ॥
ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥
توُ ایوڈُ داتا دیوݨہارُ ॥
ਤੂ ਏਵਡੁ ਦਾਤਾ ਦੇਵਣਹਾਰੁ ॥
توٹِ ناہی تُدھُ بھگتِ بھنّڈار ॥
ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥
کیِیا گربُ ن آوَے راسِ ॥
ਕੀਆ ਗਰਬੁ ਨ ਆਵੈ ਰਾਸਿ ॥
جیِئو پِنّڈُ سبھُ تیرَے پاسِ ॥۲॥
ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥
توُ مارِ جیِوالہِ بکھسِ مِلائِے ॥
ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ॥
جِئو بھاوی تِئو نامُ جپائِے ॥
ਜਿਉ ਭਾਵੀ ਤਿਉ ਨਾਮੁ ਜਪਾਇ ॥
توُں دانا بیِنا ساچا سِرِ میرَے ॥
ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥

گرمت دیئے بھروسیے تیرےٗ ॥ ۳॥
ਗੁਰਮਤਿ ਦੇਇ ਭਰੋਸੈ ਤੇਰੈ ॥੩॥
تن مہ میَلُ ناہی منُ راتا ॥
ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥
گر بچنی سچُ سبد پچھاتا ॥
ਗੁਰ ਬਚਨੀ ਸਚੁ ਸਬਦਿ ਪਛਾਤਾ ॥
تیرا تانُ نام کی وڈیائی ॥
ਤੇਰਾ ਤਾਣੁ ਨਾਮ ਕੀ ਵਡਿਆਈ ॥
نانک رہنا بھگت سرنائی ॥ ۴॥ ۱۰॥
ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥
گئڑی مہلا ۱ ॥
ਗਉੜੀ ਮਹਲਾ ੧ ॥
جن اکتھُ کہائیا اپئو پیائیا ॥
ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥
ان بھیَے وسرے نام سمائیا ॥ ۱॥
ਅਨ ਭੈ ਵਿਸਰੇ ਨਾਮਿ ਸਮਾਇਆ ॥੧॥
کیا ڈریئیَے ڈرُ ڈرہ سمانا ॥
ਕਿਆ ਡਰੀਐ ਡਰੁ ਡਰਹਿ ਸਮਾਨਾ ॥
پوُرے گر کیَے سبد پچھانا ॥ ۱॥ رہائو ॥
ਪੂਰੇ ਗੁਰ ਕੈ ਸਬਦਿ ਪਛਾਨਾ ॥੧॥ ਰਹਾਉ ॥
جسُ نر رامُ ردےَ ہر راس ॥
ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥
سہج سُبھائے ملے ساباس ॥ ۲॥
ਸਹਜਿ ਸੁਭਾਇ ਮਿਲੇ ਸਾਬਾਸਿ ॥੨॥
جاہ سوارےَ ساجھ بیال ॥
ਜਾਹਿ ਸਵਾਰੈ ਸਾਝ ਬਿਆਲ ॥
اِت اُت منمکھ بادھے کال ॥ ۳॥
ਇਤ ਉਤ ਮਨਮੁਖ ਬਾਧੇ ਕਾਲ ॥੩॥
اہنس رامُ ردےَ سے پوُرے ॥
ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥

نانک رام ملے بھرم دوُرے ॥۴॥۱۱॥
ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥
گئُڑی مہلا ۱ ॥
ਗਉੜੀ ਮਹਲਾ ੧ ॥
جنمِ مرےَ ترےَ گُنْ ہِتکارُ ॥
ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥
چارے بید کتھہِ آکارُ ॥
ਚਾਰੇ ਬੇਦ ਕਥਹਿ ਆਕਾਰੁ ॥
تیِنِ اوستھا کہہِ وکھِیانُ ॥
ਤੀਨਿ ਅਵਸਥਾ ਕਹਹਿ ਵਖਿਆਨੁ ॥
تُریِیاوستھا ستِگُر تے ہرِ جانُ ॥۱॥
ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥
رام بھگتِ گُر سیوا ترنْا ॥
ਰਾਮ ਭਗਤਿ ਗੁਰ ਸੇਵਾ ਤਰਣਾ ॥
باہُڑِ جنمُ ن ہوئِ ہےَ مرنْا ॥۱॥ رہائُ ॥
ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ ॥
چارِ پدارتھ کہےَ سبھُ کوئی ॥
ਚਾਰਿ ਪਦਾਰਥ ਕਹੈ ਸਭੁ ਕੋਈ ॥
سِنّم٘رِتِ ساست پنّڈِت مُکھِ سوئی ॥
ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥
بِنُ گُر ارتھُ بیِچارُ ن پائِیا ॥
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥
مُکتِ پدارتھُ بھگتِ ہرِ پائِیا ॥۲॥
ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥
جا کےَ ہِردےَ وسِیا ہرِ سوئی ॥
ਜਾ ਕੈ ਹਿਰਦੈ ਵਸਿਆ ਹਰਿ ਸੋਈ ॥
گُرمُکھِ بھگتِ پراپتِ ہوئی ॥
ਗੁਰਮੁਖਿ ਭਗਤਿ ਪਰਾਪਤਿ ਹੋਈ ॥
ہرِ کی بھگتِ مُکتِ آننّدُ ॥
ਹਰਿ ਕੀ ਭਗਤਿ ਮੁਕਤਿ ਆਨ ਦੁ ॥

گُرمت پائے پرمانندُ ॥۳॥
ਗੁਰਮਤਿ ਪਾਏ ਪਰਮਾਨ ਦੁ ॥੩॥
جِن پائِیا گُر دیکھ دِکھائِیا ॥
ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥
آسا ماہِ نِراسُ بُجھائِیا ॥
ਆਸਾ ਮਾਹਿ ਨਿਰਾਸੁ ਬੁਝਾਇਆ ॥
دِینا ناتھُ سرب سُکھداتا ॥
ਦੀਨਾ ਨਾਥੁ ਸਰਬ ਸੁਖਦਾਤਾ ॥
نانک ہر چرݨی منُ راتا ॥۴॥۲۱॥
ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥
گئُڑی چیتی مہلا ۱ ॥
ਗਉੜੀ ਚੇਤੀ ਮਹਲਾ ੧ ॥
اَںمرت کائِیا رہیَے سُکھالی باجی اِہُ سنّسارو ॥
ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥
لبُ لوبھُ مُچُ کُوڑُ کماوہِ بہُتُ اُٹھاوہِ بھارو ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
تُوں کائِیا میَے رُلدی دیکھی جِئُ دھر اُپر چھارو ॥۱॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥
سُݨ سُݨ سِکھ ہماری ॥
ਸੁਣਿ ਸੁਣਿ ਸਿਖ ਹਮਾਰੀ ॥
سُکِرتُ کِیتا رہسی میرے جیئڑے بہُڑ ن آوئے واری ॥۱॥ رہائو ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥



ہئُ تُدھُ آکھا میری کائِیا تُوں سُݨ سِکھ ہماری ॥
ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥
نِندا چِندا کرہِ پرائی جھوُٹھی لائِتباری ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥
ویل پرائی جوہہِ جیئڑے کرہِ چوری بُرِیاری ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥

ہنّسُ چلِیا توُں پِچھےَ رہیئیہ چھُٹڑِ ہوئیئہ ناری ॥੨॥
ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥
توُں کائِیا رہیئہ سُپنّترِ تُدھُ کِیا کرم کمائِیا ॥
ਤੂੰ ਕਾਇਆ ਰਹੀਅਹਿ ਸੁਪਨ ਤਰਿ ਤੁਧੁ ਕਿਆ ਕਰਮ ਕਮਾਇਆ ॥
کرِ چوری میَے جا کِچھُ لیِیا تا منِ بھلا بھائِیا ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥
ہلتِ ن سوبھا پلتِ ن ڈھوئی اہِلا جنمُ گوائِیا ॥੩॥
ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥
ہئو کھری دُہیلی ہوئی بابا نانک میری بات ن پُچھےَ کوئی ॥੧॥ رہائو ॥
ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥
تاجی تُرکی سُئِنا رُپا کپڑ کیرے بھارا ॥
ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥
کِس ہی نالِ ن چلے نانک جھڑِ جھڑِ پئے گوارا ॥
ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥
کوُجا میوا میَے سبھ کِچھُ چاکھِیا اِکُ انّم٘رِتُ نامُ تُمارا ॥੪॥
ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥
دے دے نیِو دِوال اُساری بھسمنّدر کی ڈھیری ॥
ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥
سنّچے سنّچِ ن دیئی کِس ہی انّدھُ جانھےَ سبھ میری ॥
ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥
سوئِن لنّکا سوئِن ماڑی سنّپےَ کِسےَ ن کیری ॥੫॥
ਸੋਇਨ ਲ ਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥
سُنھِ موُرکھ منّن اجانھا ॥
ਸੁਣਿ ਮੂਰਖ ਮੰਨ ਅਜਾਣਾ ॥
ہوگُ تِسےَ کا بھانھا ॥੧॥ رہائو ॥
ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥
ساہُ ہمارا ٹھاکُرُ بھارا ہم تِس کے ونھجارے ॥
ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥
جیِئو پِنّڈُ سبھ راسِ تِسےَ کی مارِ آپے جیِوالے ॥੬॥੧॥੧੩॥
ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥

گئُڑی چیتی مہلا ۱ ॥
ਗਉੜੀ ਚੇਤੀ ਮਹਲਾ ੧ ॥
اورِ پنّچ ہم ایک جنا کِئُو راکھئُو گھر بارُ منا ॥
ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
مارہِ لوُٹہِ نیِت نیِت کِسُ آگیَے کری پُکار جنا ॥۱॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥
سری رام ناما اُچرُ منا ॥
ਸ੍ਰੀ ਰਾਮ ਨਾਮਾ ਉਚਰੁ ਮਨਾ ॥
آگیَے جم دلُ بِکھمُ گھنا ॥۱॥ رہائُو ॥
ਆਗੈ ਜਮ ਦਲੁ ਬਿਖਮੁ ਘਨਾ ॥੧॥ ਰਹਾਉ ॥
اُسارِ مڑولی راکھیَے دُیارا بھیِترِ بیَٹھی سا دھنا ॥
ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ ॥
انّمرت کیل کرے نِت کامنِ اورِ لُٹینِ سُ پنّچ جنا ॥۲॥
ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥੨॥
ڈھاہِ مڑولی لوُٹِیا دیہُرا سا دھن پکڑی ایک جنا ॥
ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥
جم ڈنّڈا گلِ سنّگلُ پڑِیا بھاگِ گئے سے پنّچ جنا ॥۳॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥੩॥
کامنِ لوڑےَ سُئِنا رُپا مِترِ لُڑینِ سُ کھادھاتا ॥
ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥
نانک پاپ کرے تِن کارنِ جاسی جمپُرِ بادھاتا ॥۴॥۲॥۱۴॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥
گئُڑی چیتی مہلا ۱ ॥
ਗਉੜੀ ਚੇਤੀ ਮਹਲਾ ੧ ॥
مُنّدرا تے گھٹ بھیِترِ مُنّدرا کانْئِیا کیِجیَے کِھنّتھاتا ॥
ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥
پنّچ چیلے وسِ کیِجہِ راول اِہُ منُ کیِجیَے ڈنّڈاتا ॥۱॥
ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥੧॥
جوگ جُگتِ اِو پاوسِتا ॥
ਜੋਗ ਜੁਗਤਿ ਇਵ ਪਾਵਸਿਤਾ ॥

ایکُ سبدُ دوُجا ہوَرُ ناسِت کنّد موُلِ منُ لاوِستا ॥۱॥ رہائو ॥
ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥
موُنّڈِ مُنّڈائیِئےَ جے گُرُ پائیِئےَ ہم گُرُ کیِنی گنّگاتا ॥
ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥
ت٘رِبھون تارنھارُ سُیامی ایکُ ن چیتسِ انّدھاتا ॥۲॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥
کرِ پٹنّبُ گلی منُ لاوسِ سنّسا موُلِ ن جاوسِتا ॥
ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥

پنّنا ۶۵۱ (Page 156)

ایکسُ چرنھی جے چِتُ لاوہِ لبِ لوَبھِ کی دھاوسِتا ॥۳॥
ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥੩॥
جپسِ نِرنّجنُ رچسِ منا ॥
ਜਪਸਿ ਨਿਰੰਜਨੁ ਰਚਸਿ ਮਨਾ ॥
کاہے بوَلہِ جوَگی کپٹُ گھنا ॥۱॥ رہائو ॥
ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥
کائِیا کملی ہنّسُ اِیانا میری میری کرت بِہانھیِتا ॥
ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥
پ٘رنھوت نانکُ ناگی داجھےَ پھِرِ پاچھےَ پچھُتانھیِتا ॥۴॥۳॥۱۵॥
ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥
گئُڑی چیتی مہلا ۱ ॥
ਗਉੜੀ ਚੇਤੀ ਮਹਲਾ ੧ ॥
اَئُکھدھ منّت٘ر موُلُ من ایکےَ جے کرِ د٘رِڑُ چِتُ کیِجےَ رے ॥
ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥
جنم جنم کے پاپ کرم کے کاٹنہارا لیِجےَ رے ॥۱॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥
من ایکو ساہِبُ بھائی رے ॥
ਮਨ ਏਕੋ ਸਾਹਿਬੁ ਭਾਈ ਰੇ ॥
تیرے تیِنِ گُنھا سنّسارِ سماوہِ الکھُ ن لکھنھا جائی رے ॥۱॥ رہائو ॥
ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥੧॥ ਰਹਾਉ ॥

سکر کھنڈُ مائِیا تنِ میِٹھی ہم تئو پنّڈ اُچائی رے =

ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥

راتِ انیری سُوجھسِ ناہی لجُ ٹُوکسِ مُوسا بھائی رے =۲=

ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥

منمُکھ کرہِ تیتا دُکھُ لاگَیے گُرمُکھ مِلیَے وڈائی رے =

ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥

جو تِنِ کیِیا سوئی ہوئیا کِرتُ ن میٹِیا جائی رے =۳=

ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥੩॥

سُبھر بھرے ن ہوْوہِ اُوݨے جو راتے رنّگُ لائی رے =

ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥

تِن کی پنّک ہوۄَے جے نانکُ تئو مُوڑا کِچھُ پائی رے =۴=۴=۱۶=

ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥

گئُڑی چیتی محلا ۱ =

ਗਉੜੀ ਚੇਤੀ ਮਹਲਾ ੧ ॥

کت کی مائی باپُ کت کیرا کِدوُ تھاوہُ ہم آئے =

ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥

اگنِ بِنّب جل بھیِترِ نِپجے کاہے کنّمِ اُپائے =۱=

ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥੧॥

میرے ساہِبا کئُݨُ جاݨَیے گُݨ تیرے =

ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥

کہے ن جانی اَئُگݨ میرے =۱= رہائُ =

ਕਹੇ ਨ ਜਾਨੀ ਅਉਗਣ ਮੇਰੇ ॥੧॥ ਰਹਾਉ ॥

کیتے رُکھ بِرکھ ہم چیِنے کیتے پسوُ اُپائے =

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥

کیتے ناگ کُلی مہِ آئے کیتے پنّکھ اُڈائے =۲=

ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥੨॥

ہٹ پٹݨ بِج منّدر بھنّنَیے کرِ چوری گھرِ آوَیے =

ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥

اگہُ دیکھَیے پِچھہُ دیکھَیے تُجھ تے کہا چھپاوَیے =۳=

ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥੩॥

تٹ تیرتھ ہم نو کھنڈ دیکھے ہٹ پٹن باجارا ॥
ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥
لَیے کَیے تکڑی تولنِ لاگا گھٹ ہی مہِ ونجارا ॥۴॥
ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥
جیتا سمُنّدُ ساگرُ نیرِ بھرِیا تیتے اؤگن ہمارے ॥
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
دئِیا کرہُ کِچھُ مِہر اُپاوہُ ڈُبدے پتھر تارے ॥۵॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥
جِیئڑا اگنِ برابرِ تپَیے بھیترِ وگَیے کاتی ॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥
پرنوتِ نانکُ ہکمُ پچھانَیے سکھُ ہووَے دِنُ راتی ॥۶॥۵॥۱۷॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥
گئُڑی بیَراگنِ مہلا ۱ ॥
ਗਉੜੀ ਬੈਰਾਗਣਿ ਮਹਲਾ ੧ ॥
ریَنِ گوائی سوئِ کیَے دِوسُ گوائِیا کھائے ॥
ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥
ہیرے جیَسا جنمُ ہیَے کئُڈی بدلے جائے ॥۱॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥
نامُ ن جانِیا رام کا ॥
ਨਾਮੁ ਨ ਜਾਨਿਆ ਰਾਮ ਕਾ ॥
مُوڑے پھرِ پاچھیَے پچھُتاہِ رے ॥۱॥ رہائو ॥
ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥
انتا دھنُ دھرنی دھرے انت ن چاہِیا جائے ॥
ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥
انت کئُو چاہن جو گئے سے آئے انت گوائے ॥۲॥
ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥
آپن لِیا جے مِلیَے تا سبھُ کو بھاگٹھُ ہوئے ॥
ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥

کرما اُپر نبڑئے جے لوچیَے سبھُ کوئے ॥۳॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥੩॥
نانک کرنا جِن کیِیا سوئی سار کریئے ॥
ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥
ہُکمُ ن جاپی کھسم کا کِسیَے وڈائی دیئے ॥۴॥۱॥۱۸॥
ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥੪॥੧॥੧੮॥
گئُڑی بیَراگنِ مہلا ۱ ॥
ਗਉੜੀ ਬੈਰਾਗਣਿ ਮਹਲਾ ੧ ॥
ہرنی ہوِوا بنِ بسا کنّد مۄُل چُنِ کھائو ॥
ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥
گر پرسادی میرا سہُ مِلیَے وارِ وارِ ہئو جائو جیِئو ॥۱॥
ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥
میَے بنجارنِ رام کی ॥
ਮੈ ਬਨਜਾਰਨਿ ਰਾਮ ਕੀ ॥
تیرا نامُ وکھرُ واپارُ جی ॥۱॥ رہائو ॥
ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥
کوکِل ہوِوا انّب بسا سہج سبد بیِچارُ ॥
ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥
سہج سُبھائے میرا سہُ مِلیَے درسنِ رۄُپ اپارُ ॥۲॥
ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥
مچھُلی ہوِوا جلِ بسا جیِئ جنّت سبھِ سارِ ॥
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥
اُروارِ پارِ میرا سہُ وسیَے ہئو مِلئُگی باہ پسارِ ॥۳॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥
ناگنِ ہوِوا دھر وسا سبدُ وسیَے بھئُ جائے ॥
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥
نانک سدا سوہاگنھی جِن جوتی جوتِ سمائے ॥۴॥۲॥۱۹॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥

گئُڑی پۄُربی دِیپکی مہلا ا
ਗਉੜੀ ਪੂਰਬੀ ਦੀਪਕੀ ਮਹਲਾ ੧
اِکّ اۄنکار سَتِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جیَے گھرِ کیِرتِ آکھیِئیَے کرتے کا ہۄئِے بیِچارۄ ॥
ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥
تِتُ گھرِ گاوہُ سۄہِلا سِورہُ سِرجݨہارۄ ॥ا॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥੧॥
تُم گاوہُ میرے نِربھئُ کا سۄہِلا ॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ہئُ واری جائُ جِتُ سۄہِلیَے سدا سُکھُ ہۄئِے ॥ا॥ رہائُ ॥
ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥
نِت نِت جیِئڑے سمالیِئنِ دیکھیَگا دیوݨہارُ ॥
ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥
تیرے دانیَے کیِمتِ نا پوَے تِسُ داتے کوݨُ سُمارُ ॥۲॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥
سنّبتِ ساہا لِکھِیا مِلِ کرِ پاوہُ تیلُ ॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥
دیہُ سجݨ آسیِسڑیِیا جِئُ ہۄوَے ساہِب سِئُ میلُ ॥۳॥
ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥
گھرِ گھرِ ایہۄ پاہُچا سدڑے نِت پونّنِ ॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
سدݨہارا سِمریِئیَے نانک سے دِہ آونّنِ ॥۴॥ا॥۲۰॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥੨੦॥
راگُ گئُڑی گُیاریری ॥
ਰਾਗੁ ਗਉੜੀ ਗੁਆਰੇਰੀ ॥
مہلا ۳ چئُپدے ॥
ਮਹਲਾ ੩ ਚਉਪਦੇ ॥
اِکّ اۄنکار سَتِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥

گُر مِلئیَے ہر میلا ہوئی ॥
ਗੁਰਿ ਮਿਲਿਐ ਹਰਿ ਮੇਲਾ ਹੋਈ ॥
آپے میل مِلاوئے سوئی ॥
ਆਪੇ ਮੇਲਿ ਮਿਲਾਵੈ ਸੋਈ ॥
میرا پربھُ سبھ بِدھ آپے جانئیَے ॥
ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥
ہکمے میلے سبد پچھانئیَے ॥۱॥
ਹੁਕਮੇ ਮੇਲੇ ਸਬਦਿ ਪਛਾਣੈ ॥੧॥
ستگر کیَے بھئے بھرمُ بھئو جائے ॥
ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥
بھیَے راچیَے سچ رنگ سمائے ॥۱॥ رہائو ॥
ਭੈ ਰਾਚੈ ਸਚ ਰੰਗਿ ਸਮਾਇ ॥੧॥ ਰਹਾਉ ॥
گُر مِلئیَے ہر من وسیَے سُبھائے ॥
ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ ॥
میرا پربھُ بھارا کیمت نہی پائے ॥
ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥
سبد سالاہیَے انّتُ ن پاراوارُ ॥
ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥
میرا پربھُ بکھسے بکھسنہارُ ॥۲॥
ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥੨॥
گُر مِلئیَے سبھ مت بُدھ ہوئے ॥
ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥

پنّنا ۱۵۸ (Page 158)

من نرمل وسیَے سچُ سوئے ॥
ਮਨਿ ਨਿਰਮਲਿ ਵਸੈ ਸਚੁ ਸੋਇ ॥
سارچ وسئیَے ساچی سبھ کار ॥
ਸਾਚਿ ਵਸਿਐ ਸਾਚੀ ਸਭ ਕਾਰ ॥
اُوتم کرنی سبد بیچار ॥۳॥
ਊਤਮ ਕਰਣੀ ਸਬਦ ਬੀਚਾਰ ॥੩॥

گُرتے ساچی سیوا ہوئِ ॥
ਗੁਰ ਤੇ ਸਾਚੀ ਸੇਵਾ ਹੋਇ ॥
گُرمُکھ نامُ پچھانیَے کوئِ ॥
ਗੁਰਮੁਖਿ ਨਾਮੁ ਪਛਾਣੈ ਕੋਇ ॥
جیِوےَ داتا دیوݨہارُ ॥
ਜੀਵੈ ਦਾਤਾ ਦੇਵਣਹਾਰੁ ॥
نانک ہر نامے لگےَ پیارُ ॥۴॥۱॥۲۱॥
ਨਾਨਕ ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
گُرتے گِیانُ پائے جنُ کوئِ ॥
ਗੁਰ ਤੇ ਗਿਆਨੁ ਪਾਏ ਜਨੁ ਕੋਇ ॥
گُرتے بوُجھےَ سیِجھےَ سوئِ ॥
ਗੁਰ ਤੇ ਬੂਝੈ ਸੀਝੈ ਸੋਇ ॥
گُرتے سہجُ ساچُ بیِچارُ ॥
ਗੁਰ ਤੇ ਸਹਜੁ ਸਾਚੁ ਬੀਚਾਰੁ ॥
گُرتے پائے مُکتِ دُیارُ ॥۱॥
ਗੁਰ ਤੇ ਪਾਏ ਮੁਕਤਿ ਦੁਆਰੁ ॥੧॥
پوُرےَ بھاگِ مِلےَ گُرُ آئِ ॥
ਪੂਰੈ ਭਾਗਿ ਮਿਲੈ ਗੁਰੁ ਆਇ ॥
ساچےَ سہجِ ساچِ سمائِ ॥۱॥ رہائُ ॥
ਸਾਚੈ ਸਹਜਿ ਸਾਚਿ ਸਮਾਇ ॥੧॥ ਰਹਾਉ ॥
گُرِ مِلِئےَ ت٘رِسنا اگنِ بُجھائے ॥
ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥
گُرتے سانْتِ وسےَ منِ آئے ॥
ਗੁਰ ਤੇ ਸਾਂਤਿ ਵਸੈ ਮਨਿ ਆਏ ॥
گُرتے پوِت پاون سُچِ ہوئِ ॥
ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥
گُرتے سبدِ مِلاوا ہوئِ ॥۲॥
ਗੁਰ ਤੇ ਸਬਦਿ ਮਿਲਾਵਾ ਹੋਇ ॥੨॥

باجھُ گُرُؤ سبھ بھرمِ بھُلائی ॥
ਬਾਝੁ ਗੁਰੂ ਸਭ ਭਰਮਿ ਭੁਲਾਈ ॥
بِنُ ناوٕے بہُتا دُکھُ پائی ॥
ਬਿਨੁ ਨਾਵੈ ਬਹੁਤਾ ਦੁਖੁ ਪਾਈ ॥
گُرمُکھِ ہوٕوٕے سُ نامُ دِھیائی ॥
ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥
درسنِ سچیَے سچی پتِ ہوئی ॥۳॥
ਦਰਸਨਿ ਸਚੈ ਸਚੀ ਪਤਿ ਹੋਈ ॥੩॥
کِس نوٕ کہیِئیَے داتا اِکُ سوئی ॥
ਕਿਸ ਨੋ ਕਹੀਐ ਦਾਤਾ ਇਕੁ ਸੋਈ ॥
کِرپا کرے سبدِ مِلاوا ہوئی ॥
ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥
مِلِ پ٘ریِتم ساچے گُنْ گاوا ॥
ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥
نانک ساچے ساچِ سماوا ॥۴॥۲॥۲۲॥
ਨਾਨਕ ਸਾਚੇ ਸਾਚਿ ਸਮਾਵਾ ॥੪॥੨॥੨੨॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
سُ تھائُو سچُ منُ نِرملُ ہوٕئے ॥
ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥
سچِ نِواسُ کرے سچُ سوٕئے ॥
ਸਚਿ ਨਿਵਾਸੁ ਕਰੇ ਸਚੁ ਸੋਇ ॥
سچی بانْی جُگ چارے جاپیَے ॥
ਸਚੀ ਬਾਣੀ ਜੁਗ ਚਾਰੇ ਜਾਪੈ ॥
سبھُ کِچھُ ساچا آپے آپیَے ॥۱॥
ਸਭੁ ਕਿਛੁ ਸਾਚਾ ਆਪੇ ਆਪੈ ॥੧॥
کرمُ ہوٕوٕے ستسنّگِ مِلائے ॥
ਕਰਮੁ ਹੋਵੈ ਸਤਸੰਗਿ ਮਿਲਾਏ ॥
ہرِ گُنْ گاوٕے بیَسِ سُ تھائے ॥۱॥ رہائُو ॥
ਹਰਿ ਗੁਣ ਗਾਵੈ ਬੈਸਿ ਸੁ ਥਾਏ ॥੧॥ ਰਹਾਉ ॥

جلئو اِہ جِہوا دوُجیَے بھائے =

ਜਲਉ ਇਹ ਜਿਹਵਾ ਦੂਜੈ ਭਾਇ ॥

ہر رسُ ن چاکھیَے پھیِکا آلائے =

ਹਰਿ ਰਸੁ ਨ ਚਾਖੈ ਫੀਕਾ ਆਲਾਇ ॥

بِنُ بوُجھے تنُ منُ پھیِکا ہوئے =

ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥

بِنُ ناوئے دُکھیِیا چلِیا روئے =۲=

ਬਿਨੁ ਨਾਵੈ ਦੁਖੀਆ ਚਲਿਆ ਰੋਇ ॥੨॥

رسنا ہر رسُ چاکھِیا سہج سُبھائے =

ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥

گُر کِرپا تے سچ سمائے =

ਗੁਰ ਕਿਰਪਾ ਤੇ ਸਚਿ ਸਮਾਇ ॥

ساچے راتی گُر سبدُ ویِچار =

ਸਾਚੇ ਰਾਤੀ ਗੁਰ ਸਬਦੁ ਵੀਚਾਰ ॥

انّمرتُ پیِوئے نِرمل دھار =۳=

ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥

نامِ سماوئے جو بھاڑا ہوئے =

ਨਾਮਿ ਸਮਾਵੈ ਜੋ ਭਾਡਾ ਹੋਇ ॥

اوُندھیَے بھانڈئے ٹِکیَے ن کوئے =

ਊਂਧੈ ਭਾਂਡੈ ਟਿਕੈ ਨ ਕੋਇ ॥

گُر سبدی منِ نامِ نِواسُ =

ਗੁਰ ਸਬਦੀ ਮਨਿ ਨਾਮਿ ਨਿਵਾਸੁ ॥

نانک سچُ بھانڈا جِسُ سبد پِیاس =۴=۳=۳۲=

ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥੪॥੩॥੨੩॥

گئُڑی گُیاریری مہلا ۳ =

ਗਉੜੀ ਗੁਆਰੇਰੀ ਮਹਲਾ ੩ ॥

اِک گاوت رہے منِ سادُ ن پائے =

ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥

ہئُمیَے وِچ گاوہِ بِرتھا جائے =

ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥

گاوݨ گاوہِ جن نام پیارُ ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥
ساچی باݨی سبد بیِچارُ ॥۱॥
ਸਾਚੀ ਬਾਣੀ ਸਬਦ ਬੀਚਾਰੁ ॥੧॥
گاوت رہیَے جے ستِگُر بھاوۓ ॥
ਗਾਵਤ ਰਹੈ ਜੇ ਸਤਿਗੁਰ ਭਾਵੈ ॥
منُ تنُ راتا نامِ سُہاوۓ ॥۱॥ رہائو ॥
ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ ਰਹਾਉ ॥
اِک گاوہِ اِک بھگتِ کریہِ ॥
ਇਕਿ ਗਾਵਹਿ ਇਕਿ ਭਗਤਿ ਕਰੇਹਿ ॥
نامُ ن پاوہِ بِنُ اسنیہ ॥
ਨਾਮੁ ਨ ਪਾਵਹਿ ਬਿਨੁ ਅਸਨੇਹ ॥
سچی بھگتِ گُر سبد پیارِ ॥
ਸਚੀ ਭਗਤਿ ਗੁਰ ਸਬਦ ਪਿਆਰਿ ॥
اپنا پِرُ راکھِیا سدا اُرِ دھارِ ॥۲॥
ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥੨॥



بھگتِ کرہِ موُرکھ آپُ جݨاوہِ ॥
ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥
نچِ نچِ ٹپہِ بہُتُ دُکھُ پاوہِ ॥
ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥
نچِئیَے ٹپِئیَے بھگتِ ن ہوئِ ॥
ਨਚਿਐ ਟਪਿਐ ਭਗਤਿ ਨ ਹੋਇ ॥
سبدِ مرۓ بھگتِ پائے جنُ سوئِ ॥۳॥
ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥
بھگتِ وچھلُ بھگتِ کرائے سوئِ ॥
ਭਗਤਿ ਵਛਲੁ ਭਗਤਿ ਕਰਾਏ ਸੋਇ ॥
سچی بھگتِ وِچہُ آپُ کھوئِ ॥
ਸਚੀ ਭਗਤਿ ਵਿਚਹੁ ਆਪੁ ਖੋਇ ॥

میرا پربھُ ساچا سبھ بِدھ جانیَے ॥
ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥
نانک بکھسے نامُ پچھانیَے ॥۴॥۴॥۲۴॥
ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
منُ مارے دھاتُ مر جائے ॥
ਮਨੁ ਮਾਰੇ ਧਾਤੁ ਮਰਿ ਜਾਇ ॥
بِنُ مُوئے کیَسے ہر پائے ॥
ਬਿਨੁ ਮੂਏ ਕੈਸੇ ਹਰਿ ਪਾਇ ॥
منُ مرۓ دارُوُ جانیَے کوئے ॥
ਮਨੁ ਮਰੈ ਦਾਰੂ ਜਾਣੈ ਕੋਇ ॥
منُ سبد مرۓ بُوُجھیَے جنُ سوئے ॥۱॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
جِس نو بکھسے دے وڈِیائی ॥
ਜਿਸ ਨੋ ਬਖਸੇ ਦੇ ਵਡਿਆਈ ॥
گر پرساد ہر وسیَے من آئی ॥۱॥ رہائو ॥
ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥੧॥ ਰਹਾਉ ॥
گُرمُکھ کرنی کار کماوۓ ॥
ਗੁਰਮੁਖਿ ਕਰਣੀ ਕਾਰ ਕਮਾਵੈ ॥
تا اِسُ من کی سوجھی پاوۓ ॥
ਤਾ ਇਸੁ ਮਨ ਕੀ ਸੋਝੀ ਪਾਵੈ ॥
منُ میَے متُ میَگل مِکدارا ॥
ਮਨੁ ਮੈ ਮਤੁ ਮੈਗਲ ਮਿਕਦਾਰਾ ॥
گُرُ انّکسُ مارِ جیِوالنھہارا ॥۲॥
ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
منُ اسادھُ سادھیَے جنُ کوئے ॥
ਮਨੁ ਅਸਾਧੁ ਸਾਧੈ ਜਨੁ ਕੋਇ ॥
اچرُ چرۓ تا نِرملُ ہوئے ॥
ਅਚਰੁ ਚਰੈ ਤਾ ਨਿਰਮਲੁ ਹੋਇ ॥

گُرمُکھ اِہُ منُ لئِیا سوارِ ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ہئُمَیَے وِچہُ تجے وِکار ॥۳॥
ਹਉਮੈ ਵਿਚਹੁ ਤਜੇ ਵਿਕਾਰ ॥੩॥
جو دھُرِ راکھِئنُ میلِ مِلائے ॥
ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥
کدے ن وِچھُڑہِ سبدِ سمائے ॥
ਕਦੇ ਨ ਵਿਛੁੜਹਿ ਸਬਦਿ ਸਮਾਇ ॥
آپݨی کلا آپے ہی جاݨَیے ॥
ਆਪਣੀ ਕਲਾ ਆਪੇ ਹੀ ਜਾਣੈ ॥
نانک گُرمُکھ نامُ پچھاݨَیے ॥۴॥۵॥۲۵॥
ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
ہئُمَیَے وِچِ سبھُ جگُ بئُرانا ॥
ਹਉਮੈ ਵਿਚਿ ਸਭੁ ਜਗੁ ਬਉਰਾਨਾ ॥
دوُجَیے بھائے بھرمِ بھُلانا ॥
ਦੂਜੈ ਭਾਇ ਭਰਮਿ ਭੁਲਾਨਾ ॥
بہُ چِنّتا چِتوَیے آپُ ن پچھانا ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥
دھنّدھا کرتِیا انِدنُ وِہانا ॥۱॥
ਧੰਧਾ ਕਰਤਿਆ ਅਨਦਿਨੁ ਵਿਹਾਨਾ ॥੧॥
ہِردَیے رامُ رمہُ میرے بھائی ॥
ਹਿਰਦੈ ਰਾਮੁ ਰਮਹੁ ਮੇਰੇ ਭਾਈ ॥
گُرمُکھ رسنا ہرِ رسن رسائی ॥۱॥ رہائو ॥
ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ ਰਹਾਉ ॥
گُرمُکھ ہِردَیے جِنِ رامُ پچھاتا ॥
ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥
جگجیِونُ سیوِ جُگ چارے جاتا ॥
ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥

ہئُمَیِے مارِ گُر سبدِ پچھاتا ۔۔
ਹਉਮੈ ਮਾਰਿ ਗੁਰ ਸਬਦਿ ਪਛਾਤਾ ॥
ِکرپا کرے پربھ کرم بِدھاتا ۔۔۲۔۔
ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥੨॥
سے جن سچے جو گُر سبدِ مِلائے ۔۔
ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥
دھاوت ورجے ٹھاکِ رہائے ۔۔
ਧਾਵਤ ਵਰਜੇ ਠਾਕਿ ਰਹਾਏ ॥
نامُ نو نِدھِ گُر تے پائے ۔۔
ਨਾਮੁ ਨਵ ਨਿਧਿ ਗੁਰ ਤੇ ਪਾਏ ॥
ہرِ کِرپا تے ہرِ وسَیِے منِ آئے ۔۔۳۔۔
ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥੩॥
رام رام کرتِیا سُکھُ ساںتِ سریر ۔۔
ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥
انّترِ وسَیِے ن لاگَیِے جم پیِر ۔۔
ਅੰਤਰਿ ਵਸੈ ਨ ਲਾਗੈ ਜਮ ਪੀਰ ॥
آپے ساہِبُ آپِ وجیِر ۔۔
ਆਪੇ ਸਾਹਿਬੁ ਆਪਿ ਵਜੀਰ ॥
نانک سیوِ سدا ہرِ گُنھی گہیِر ۔۔۴۔۔۶۔۔۲۶۔۔
ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥੬॥੨੬॥
گئُڑی گُیاریری مہلا ۳ ۔۔
ਗਉੜੀ ਗੁਆਰੇਰੀ ਮਹਲਾ ੩ ॥
سو کِئُ وِسرَیِ جِس کے جیِء پرانا ۔۔
ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥
سو کِئُ وِسرَیِ سبھ ماہِ سمانا ۔۔
ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥
جِتُ سیوِئَیِے درگہ پتِ پروانا ۔۔۱۔۔
ਜਿਤੁ ਸੇਵਿਐ ਦਰਗਹ ਪਤਿ ਪਰਵਾਨਾ ॥੧॥
ہرِ کے نام وِٹہُ بلِ جائُ ۔۔
ਹਰਿ ਕੇ ਨਾਮ ਵਿਟਹੁ ਬਲਿ ਜਾਉ ॥

تُوں وِسرہ تِد ہی مر جائیو = ١= رہائیو =
ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ ਰਹਾਉ ॥
تِن تُوں وِسرہ جِ تُدھُ آپ بھُلائے =
ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥

پنّنا ١٦٠ (Page 160)

تِن تُوں وِسرہ جِ دُوجیَے بھائے =
ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥
منمکھ اگیانی جوٗنی پائے = ٢=
ਮਨਮੁਖ ਅਗਿਆਨੀ ਜੋਨੀ ਪਾਏ ॥੨॥
جِن اِک مِن تُٹھا سے ستِگُر سیوا لائے =
ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥
جِن اِک مِن تُٹھا تِن ہر منّن وسائے =
ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥
گُرمتی ہر نامِ سمائے = ٣=
ਗੁਰਮਤੀ ਹਰਿ ਨਾਮਿ ਸਮਾਏ ॥੩॥
جِنا پوٗتیَے پُنّنُ سے گِیان بیِچاری =
ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥
جِنا پوٗتیَے پُنّنُ تِن ہئُمیَے ماری =
ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥
نانک جوٗ نامِ رتے تِن کئُو بلِہاری = ٤= ٨= ٢٨=
ਨਾਨਕ ਜੋ ਨਾਮਿ ਰਤੇ ਤਿਨ ਕਉ ਬਲਿਹਾਰੀ ॥੪॥੮॥੨੮॥
گئُڑی گُیاریری مہلا ٣ =
ਗਉੜੀ ਗੁਆਰੇਰੀ ਮਹਲਾ ੩ ॥
تُوں اکتھُ کِئُو کتِھیا جاہِ =
ਤੂੰ ਅਕਥੁ ਕਿਉ ਕਥਿਆ ਜਾਹਿ ॥
گُر سبدُ مارنُ من ماہِ سماہِ =
ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥
تیرے گُن انیک کیِمت نہ پاہِ = ١=
ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥੧॥

جِس کی بانٖی تِسُ ماہِ سمانٖی ॥
ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥
تیری اکتھ کتھا گُر سبدِ وکھانٖی ॥۱॥ رہائو ॥
ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ ਰਹਾਉ ॥
جہ ستِگُرُ تہ ستسنّگتِ بنٖائی ॥
ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥
جہ ستِگُرُ سہجے ہرِ گُنٖ گائی ॥
ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥
جہ ستِگُرُ تہا ہئُمیَے سبدِ جلائی ॥۲॥
ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥੨॥
گُرمُکھِ سیوا مہلی تھائو پائے ॥
ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥
گُرمُکھِ انّترِ ہرِ نامُ وسائے ॥
ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥
گُرمُکھِ بھگتِ ہرِ نامِ سمائے ॥۳॥
ਗੁਰਮੁਖਿ ਭਗਤਿ ਹਰਿ ਨਾਮਿ ਸਮਾਏ ॥੩॥
آپے داتِ کرے داتارُ ॥
ਆਪੇ ਦਾਤਿ ਕਰੇ ਦਾਤਾਰੁ ॥
پۄرے ستِگُر سِئو لگیَے پِیارُ ॥
ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥
نانک نامِ رتے تِن کئو جیَکارُ ॥۴॥۸॥۲۸॥
ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੪॥੮॥੨੮॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
ایکسُ تے سبھِ رۄُپ ہہِ رنّگا ॥
ਏਕਸੁ ਤੇ ਸਭਿ ਰੂਪ ਹਹਿ ਰੰਗਾ ॥
پئُنُٖ پانٖی بیَسنّترُ سبھِ سہلنّگا ॥
ਪਉਣੁ ਪਾਣੀ ਬੈਸੰਤਰੁ ਸਭਿ ਸਹਲ ਗਾ ॥
بھِنّن بھِنّن ویکھیَے ہرِ پربھُ رنّگا ॥۱॥
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥

ایکُ اچرجُ ایکو ہیَے سوئی ॥
ਏਕੁ ਅਚਰਜੁ ਏਕੋ ਹੈ ਸੋਈ ॥
گرمکھ ویچارے ورلا کوئی ॥۱॥ رہائو ॥
ਗੁਰਮੁਖਿ ਵੀਚਾਰੇ ਵਿਰਲਾ ਕੋਈ ॥੧॥ ਰਹਾਉ ॥
سہج بھوے پربھُ سبھنی تھائی ॥
ਸਹਜਿ ਭਵੈ ਪ੍ਰਭੁ ਸਭਨੀ ਥਾਈ ॥
کہا گپتُ پرگٹُ پربھ بنت بنائی ॥
ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ ॥
آپے سُتیا دیئے جگائی ॥۲॥
ਆਪੇ ਸੁਤਿਆ ਦੇਇ ਜਗਾਈ ॥੨॥
تس کی کیمت کنیَے ن ہوئی ॥
ਤਿਸ ਕੀ ਕੀਮਤਿ ਕਿਨੈ ਨ ਹੋਈ ॥
کہ کہ کتھنُ کہیَے سبھُ کوئی ॥
ਕਹਿ ਕਹਿ ਕਥਨੁ ਕਹੈ ਸਭੁ ਕੋਈ ॥
گر سبد سماوے بُوجھیَے ہر سوئی ॥۳॥
ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥੩॥
سُن سُن ویکھیَے سبد ملائے ॥
ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥
وڈی وڈیائی گر سیوا تے پائے ॥
ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥
نانک نام رتے ہر نام سمائے ॥۴॥۹॥۲۹॥
ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥੪॥੯॥੨੯॥
گئُڑی گیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
منمکھ سوُتا مائیا موہ پیار ॥
ਮਨਮੁਖਿ ਸੂਤਾ ਮਾਇਆ ਮੋਹਿ ਪਿਆਰਿ ॥
گرمکھ جاگے گن گیان بیچار ॥
ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥
سے جن جاگے جن نام پیار ॥۱॥
ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥

سہجے جاگیَے سوئے ن کوئِے =
ਸਹਜੇ ਜਾਗੈ ਸਵੈ ਨ ਕੋਇ ॥
پۄُرے گُرتے بۄُجھیَے جنُ کوئِے =ا= رہائو =
ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ ਰਹਾਉ ॥
اسنّتُ اناڑی کدے ن بۄُجھیَے =
ਅਸੰਤੁ ਅਨਾੜੀ ਕਦੇ ਨ ਬੂਝੈ ॥
کتھنی کرے تیَے مائِیا نالِ لۄُجھیَے =
ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥
انّدھُ اِگیانی کدے ن سیِجھیَے = ۲=
ਅੰਧੁ ਅਗਿਆਨੀ ਕਦੇ ਨ ਸੀਝੈ ॥੨॥
اِسُ جگ مہِ رام نامِ نِستارا =
ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥
وِرلا کو پائے گُر سبد ویِچارا =
ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥
آپِ ترےَ سگلے کُل اُدھارا = ۳=
ਆਪਿ ਤਰੈ ਸਗਲੇ ਕੁਲ ਉਧਾਰਾ ॥੩॥



اِسُ کلِجگ مہِ کرم دھرمُ ن کوئی =
ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥
کلی کا جنمُ چنّڈال کیَے گھرِ ہوئی =
ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥
نانک نام بِنا کو مُکتِ ن ہوئی = ۴= ۱۰= ۳۰=
ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥
گئُڑی مہلا ۳ گُیاریری =
ਗਉੜੀ ਮਹਲਾ ੩ ਗੁਆਰੇਰੀ ॥
سچا امرُ سچا پاتِساہُ =
ਸਚਾ ਅਮਰੁ ਸਚਾ ਪਾਤਿਸਾਹੁ ॥
من ساچیَے راتے ہرِ ویپرواہُ =
ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥

سچیّے مہلِ سچ نامِ سماہُ ॥۱॥

ਸਚੈ ਮਹਲਿ ਸਚਿ ਨਾਮਿ ਸਮਾਹੁ ॥੧॥

سُݨ من میرے سبدُ وِیچارِ ॥

ਸੁਣਿ ਮਨ ਮੇਰੇ ਸਬਦੁ ਵੀਚਾਰਿ ॥

رام جپہُ بھوجلُ اُترہُ پارِ ॥۱॥ رہائو ॥

ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ ਰਹਾਉ ॥

بھرمے آوۓ بھرمے جائے ॥

ਭਰਮੇ ਆਵੈ ਭਰਮੇ ਜਾਇ ॥

اِہُ جگُ جنمِیا دوُجیّے بھائے ॥

ਇਹੁ ਜਗੁ ਜਨਮਿਆ ਦੂਜੈ ਭਾਇ ॥

منمُکھِ ن چیتیّے آوۓ جائے ॥۲॥

ਮਨਮੁਖਿ ਨ ਚੇਤੈ ਆਵੈ ਜਾਇ ॥੨॥

آپِ بھُلا کِ پربھِ آپِ بھُلائِیا ॥

ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥

اِہُ جیِئو وِڈاݨی چاکری لائِیا ॥

ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥

مہا دُکھُ کھٹے بِرتھا جنمُ گوائِیا ॥۳॥

ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ ॥੩॥

کِرپا کرِ ستِگُروُ مِلائے ॥

ਕਿਰਪਾ ਕਰਿ ਸਤਿਗੁਰੂ ਮਿਲਾਏ ॥

ایکو نامُ چیتے وِچہُ بھرمُ چُکائے ॥

ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥

نانک نامُ جپے نائو نئو نِدھِ پائے ॥۴॥۱۱॥۳۱॥

ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ ॥੪॥੧੧॥੩੧॥

گئُڑی گُیاریری مہلا ۳ ॥

ਗਉੜੀ ਗੁਆਰੇਰੀ ਮਹਲਾ ੩ ॥

جِنا گُرمُکھِ دھِیائِیا تِن پوُچھئو جائے ॥

ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥

گُر سیوا تے منُ پتیِیائے ॥

ਗੁਰ ਸੇਵਾ ਤੇ ਮਨੁ ਪਤੀਆਇ ॥

سے دھنونّت ہر نامُ کمائے ॥

ਸੇ ਧਨਵੰਤ ਹਰਿ ਨਾਮੁ ਕਮਾਇ ॥

پوُرے گر تے سوجھی پائے ॥۱॥

ਪੂਰੇ ਗੁਰ ਤੇ ਸੋਝੀ ਪਾਇ ॥੧॥

ہر ہر نامُ جپہُ میرے بھائی ॥

ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥

گرمکھ سیوا ہر گھال تھائے پائی ॥۱॥ رہائو ॥

ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ ਰਹਾਉ ॥

آپُ پچھانیّے منُ نرملُ ہوئے ॥

ਆਪੁ ਪਛਾਣੈ ਮਨੁ ਨਿਰਮਲੁ ਹੋਇ ॥

جیون مکت ہر پاوے سوئے ॥

ਜੀਵਨ ਮੁਕਤਿ ਹਰਿ ਪਾਵੈ ਸੋਇ ॥

ہر گن گاوے مت اُتم ہوئے ॥

ਹਰਿ ਗੁਣ ਗਾਵੈ ਮਤਿ ਊਤਮ ਹੋਇ ॥

سہجے سہج سماوے سوئے ॥۲॥

ਸਹਜੇ ਸਹਜਿ ਸਮਾਵੈ ਸੋਇ ॥੨॥

دوُجیَے بھائے ن سیویا جائے ॥

ਦੂਜੈ ਭਾਇ ਨ ਸੇਵਿਆ ਜਾਇ ॥

ہئُمیَے مائِیا مہا بکھُ کھائے ॥

ਹਉਮੈ ਮਾਇਆ ਮਹਾ ਬਿਖੁ ਖਾਇ ॥

پُت کٹنّب گرہ موہیا مائے ॥

ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥

منمکھ اندھا آوے جائے ॥۳॥

ਮਨਮੁਖਿ ਅੰਧਾ ਆਵੈ ਜਾਇ ॥੩॥

ہر ہر نامُ دیوے جنُ سوئے ॥

ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥

اندنُ بھگت گر سبدی ہوئے ॥

ਅਨਦਿਨੁ ਭਗਤਿ ਗੁਰ ਸਬਦੀ ਹੋਇ ॥

گرمت ورلا بوُجھیَے کوئے ॥

ਗੁਰਮਤਿ ਵਿਰਲਾ ਬੂਝੈ ਕੋਇ ॥

نانک نامِ سماوےَ سوئِ ॥۴॥۱۲॥۳۲॥
ਨਾਨਕ ਨਾਮਿ ਸਮਾਵੈ ਸੋਇ ॥੪॥੧੨॥੩੨॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
گُر سیوا جُگ چارے ہوئی ॥
ਗੁਰ ਸੇਵਾ ਜੁਗ ਚਾਰੇ ਹੋਈ ॥
پوُرا جنُ کار کماوےَ کوئی ॥
ਪੂਰਾ ਜਨੁ ਕਾਰ ਕਮਾਵੈ ਕੋਈ ॥
اکھُٹُ نام دھنُ ہرِ توٹِ ن ہوئی ॥
ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥
ایتھےَ سدا سُکھُ درِ سوبھا ہوئی ॥۱॥
ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥
اے من میرے بھرمُ ن کیِجےَ ॥
ਏ ਮਨ ਮੇਰੇ ਭਰਮੁ ਨ ਕੀਜੈ ॥
گُرمُکھِ سیوا انّمرت رسُ پیِجےَ ॥۱॥ رہائو ॥
ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥
ستِگُرُ سیوہِ سے مہاپُرکھ سنّسارے ॥
ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥
آپِ اُدھرے کُل سگل نِستارے ॥
ਆਪਿ ਉਧਰੇ ਕੁਲ ਸਗਲ ਨਿਸਤਾਰੇ ॥
ہرِ کا نامُ رکھہِ اُر دھارے ॥
ਹਰਿ ਕਾ ਨਾਮੁ ਰਖਹਿ ਉਰ ਧਾਰੇ ॥
نامِ رتے بھئُجل اُترہِ پارے ॥۲॥
ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥
ستِگُرُ سیوہِ سدا منِ داسا ॥
ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥
ہئُمےَ مارِ کملُ پرگاسا ॥
ਹਉਮੈ ਮਾਰਿ ਕਮਲੁ ਪਰਗਾਸਾ ॥
انہدُ واجےَ نِج گھرِ واسا ॥
ਅਨਹਦੁ ਵਾਜੈ ਨਿਜ ਘਰਿ ਵਾਸਾ ॥

نامِ رتے گھر ماہِ اُداسا ॥ ۳॥
ਨਾਮਿ ਰਤੇ ਘਰ ਮਾਹਿ ਉਦਾਸਾ ॥੩॥
ستگُرُ سیوہِ تِن کی سچی بانٖی ॥
ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥
جُگُ جُگُ بھگتی آکھِ وکھانٖی ॥
ਜੁਗੁ ਜੁਗੁ ਭਗਤੀ ਆਖਿ ਵਖਾਣੀ ॥
اندِنُ جپہِ ہرِ سارنّگپانٖی ॥
ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥



نانک نامِ رتے نِہکیول نِربانٖی ॥ ۴॥ ۱۳॥ ۳۳॥
ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥
گئُڑی گُیاریری مہلا ۳ ॥
ਗਉੜੀ ਗੁਆਰੇਰੀ ਮਹਲਾ ੩ ॥
ستِگُرُ مِلےَ وڈبھاگِ سنّجوگ ॥
ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥
ہِردےَ نامُ نِت ہرِ رس بھوگ ॥ ۱॥
ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥੧॥
گُرمُکھِ پ٘رانٖی نامُ ہرِ دھِیائے ॥
ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥
جنمُ جیِت لاہا نامُ پائے ॥ ۱॥ رہائُ ॥
ਜਨਮੁ ਜੀਤਿ ਲਾਹਾ ਨਾਮੁ ਪਾਇ ॥੧॥ ਰਹਾਉ ॥
گِیانُ دھِیانُ گُر سبدُ ہےَ میِٹھا ॥
ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥
گُر کِرپا تے کِنےَ وِرلےَ چکھِ ڈیِٹھا ॥ ۲॥
ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥
کرم کانڈ بہُ کرہِ اچار ॥
ਕਰਮ ਕਾਂਡ ਬਹੁ ਕਰਹਿ ਅਚਾਰ ॥
بِنُ ناوےَ دھ٘رِگُ دھ٘رِگُ اہنّکار ॥ ۳॥
ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥

بنّدھن بادِھئو مائِیا پھاس ॥
ਬੰਧਨਿ ਬਾਧਿਓ ਮਾਇਆ ਫਾਸ ॥

جن نانک چھوُٹیَے گر پرگاس ॥۴॥۱۴॥۳۴॥
ਜਨ ਨਾਨਕ ਛੂਟੈ ਗੁਰ ਪਰਗਾਸ ॥੪॥੧੪॥੩੪॥

مہلا ۳ گئُڑی بیَراگنِ ॥
ਮਹਲਾ ੩ ਗਉੜੀ ਬੈਰਾਗਣਿ ॥

جیَسی دھرتی اوُپرِمیگھُلا برستُ ہیَے کِیا دھرتی مدھے پانی ناہی ॥
ਜੈਸੀ ਧਰਤੀ ਊਪਰਿਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥

جیَسے دھرتی مدھے پانی پرگاسِیا بِنُ پگا ورست پھراہی ॥۱॥
ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥

بابا توُں ایَسے بھرمُ چُکاہی ॥
ਬਾਬਾ ਤੂੰ ਐਸੇ ਭਰਮੁ ਚੁਕਾਹੀ ॥

جو کِچھُ کرتُ ہیَے سوئی کوئی ہیَے رے تیَسے جائے سماہی ॥۱॥ رہائو ॥
ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ ਰਹਾਉ ॥

اِستری پُرکھ ہوئے کیَے کِیا اوئے کرم کماہی ॥
ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥

نانا روُپ سدا ہہہ تیرے تُجھ ہی ماہِ سماہی ॥۲॥
ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥

اِتنے جنم بھوُلِ پرے سے جا پائِیا تا بھوُلے ناہی ॥
ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥

جا کا کارجُ سوئی پرُ جانیَے جے گر کیَے سبد سماہی ॥۳॥
ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥

تیرا سبدُ توُنّہیَے ہہہ آپے بھرمُ کہاہی ॥
ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾਹੀ ॥

نانک تتُ تت سِئو مِلِیا پُنرپ جنمِ ن آہی ॥۴॥۱॥۱۵॥۳۵॥
ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥

گئُڑی بیَراگنِ مہلا ۳ ॥
ਗਉੜੀ ਬੈਰਾਗਣਿ ਮਹਲਾ ੩ ॥

سبھُ جگُ کالیَے وسِ ہیَے بادھا دوُجیَے بھائے ॥
ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ ॥

ہئُمَیے کرم کماودے منمُکھ مِلَیے سجائے ॥੧॥
ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥੧॥
میرے مَن گُر چرݨی چِتُ لائے ॥
ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥
گُرمُکھ نامُ نِدھانُ لَیے درگہ لئے چھڈائے ॥੧॥ رہائو ॥
ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥੧॥ ਰਹਾਉ ॥
لکھ چئُراسیہ بھرمدے منہٹھ آوَے جائے ॥
ਲਖ ਚਉਰਾਸੀਹ ਭਰਮਦੇ ਮਨਹਠਿ ਆਵੈ ਜਾਇ ॥
گُر کا سبدُ ن چینِئو پھِر پھِر جونی پائے ॥੨॥
ਗੁਰ ਕਾ ਸਬਦੁ ਨ ਚੀਨਿਓ ਫਿਰਿ ਫਿਰਿ ਜੋਨੀ ਪਾਇ ॥੨॥
گُرمُکھ آپُ پچھاݨیا ہر نامُ وسِیا مَن آئے ॥
ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ ॥
انِدنُ بھگتی رتیا ہر نامے سُکھ سمائے ॥੩॥
ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ ॥੩॥
منُ سبد مرَے پرتیت ہوئے ہئُمَیے تجے وِکار ॥
ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥
جن نانک کرمی پائیئن ہر ناما بھگت بھنڈار ॥੪॥੨॥੧੯॥੩੯॥
ਜਨ ਨਾਨਕ ਕਰਮੀ ਪਾਈਅਨਿ ਹਰਿ ਨਾਮਾ ਭਗਤਿ ਭੰਡਾਰ ॥੪॥੨॥੧੯॥੩੯॥
گئُڑی بیَراگݨ مہلا ੩ ॥
ਗਉੜੀ ਬੈਰਾਗਣਿ ਮਹਲਾ ੩ ॥
پیئیئڑے دِن چار ہَیے ہر ہر لِکھ پائیا ॥
ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥
سوٗبھاونتی نار ہَیے گُرمُکھ گُݨ گائیا ॥
ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥
پیوکڑے گُݨ سنّملَیے ساہُرَے واسُ پائیا ॥
ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ ॥
گُرمُکھ سہج سماݨیا ہر ہر مَن بھائیا ॥੧॥
ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ ॥੧॥
سسُرَے پیئیئَیے پِرُ وسَیے کہُ کِتُ بِدھ پائیئَیے ॥
ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥

آپ نرنّجن الکھ ہیَے آپے میلائیِئیَے ॥۱॥ رہائو ॥
ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥੧॥ ਰਹਾਉ ॥

## پنّنا ۱۶۳ (Page 163)

آپے ہی پربھ دیہہ مت ہر نام دھیائیِئیَے ॥
ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥
وڈبھاگی ستگر ملیَے مکھ انّمرت پائیِئیَے ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥
ہئُمیَے دبدھا بنس جائے سہجے سکھ سمائیِئیَے ॥
ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ ॥
سبھ آپے آپ ورتدا آپے نائے لائیِئیَے ॥۲॥
ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ ॥੨॥
منمکھ گرب ن پائِئو اگیان ایانٔے ॥
ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ ॥
ستگر سیوا نا کرہ پھر پھر پچھتانٔے ॥
ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ ॥
گربھ جونی واس پائدے گربھے گل جانٔے ॥
ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥
میرے کرتے ایوَے بھاودا منمکھ بھرمانٔے ॥۳॥
ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ ॥੩॥
میرَے ہر پربھ لیکھ لکھائِیا دھر مستک پوُرا ॥
ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥
ہر ہر نام دھیائِیا بھیٹِیا گر سوُرا ॥
ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥
میرا پتا ماتا ہر نام ہیَے ہر بنّدھپ بیِرا ॥
ਮੇਰਾ ਪਿਤਾ ਮਾਤਾ ਹਰਿ ਨਾਮੁ ਹੈ ਹਰਿ ਬੰਧਪੁ ਬੀਰਾ ॥
ہر ہر بکھس ملائے پربھ جن نانک کیِرا ॥۴॥۳॥۱۸॥۳۸॥
ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ ਕੀਰਾ ॥੪॥੩॥੧੮॥੩੮॥
گئُڑی بیَراگن مہلا ۳ ॥
ਗਉੜੀ ਬੈਰਾਗਣਿ ਮਹਲਾ ੩ ॥

ستِگُر تے گِیانُ پائِیا ہر تتُ بِیچارا ॥
ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥
مت ملِین پرگٹُ بھئی جپ نامُ مُرارا ॥
ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥
سِو سکت مِٹائِیا چُوکا انّدھیارا ॥
ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥
دھُر مستک جِن کئو لِکھِیا تِن ہر نامُ پِیارا ॥۱॥
ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥੧॥
ہر کِتُ بِدھ پائِئیَے سنّت جنہُ جِسُ دیکھ ہئو جِیوا ॥
ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥
ہر بِنُ چسا ن جِیوتی گُر میلہُ ہر رسُ پِیوا ॥۱॥ رہائو ॥
ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ ॥੧॥ ਰਹਾਉ ॥
ہئو ہر گُݨ گاوا نِت ہر سُݨی ہر ہر گت کِینی ॥
ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ ॥
ہر رسُ گُر تے پائِیا میرا منُ تنُ لِینی ॥
ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥
دھنُ دھنُ گُرُ ست پُرکھُ ہیَے جِن بھگت ہر دِینی ॥
ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥
جِسُ گُر تے ہر پائِیا سو گُرُ ہم کِینی ॥۲॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥੨॥
گُݨدا تا ہر رائے ہیَے ہم اوگُݨیارے ॥
ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥
پاپی پاتھر ڈُوبدے گُرمت ہر تارے ॥
ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥
تُوں گُݨدا تا نِرملا ہم اوگُݨیارے ॥
ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥
ہر سرݨاگت راکھ لیہُ مُوڑ مُگدھ نِستارے ॥۳॥
ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ ॥੩॥
سہجُ انندُ سدا گُرمتی ہر ہر مَن دھِیائِیا ॥
ਸਹਜੁ ਅਨ ਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥

سجنُ ہر پربھُ پائِیا گھر سوہلا گائِیا ॥
ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥
ہر دئِیا دھار پربھ بینتی ہر ہر چیتائِیا ॥
ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥
جن نانکُ منّگیَے دھوُڑ تِن جِن ستِگُرُ پائِیا ॥۴॥۴॥۸۱॥۸۳॥
ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥੪॥੪॥੧੮॥੩੮॥
گئُڑی گُیاریری مہلا ۴ چئُتھا چئُپدے
ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
پنّڈِتُ ساست سِمرِت پڑِیا ॥
ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥
جوگی گورکھُ گورکھُ کرِیا ॥
ਜੋਗੀ ਗੋਰਖੁ ਗੋਰਖੁ ਕਰਿਆ ॥
میَے موُرکھ ہر ہر جپُ پڑِیا ॥۱॥
ਮੈ ਮੂਰਖ ਹਰਿ ਹਰਿ ਜਪੁ ਪੜਿਆ ॥੧॥
نا جانا کِیا گت رام ہماری ॥
ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥
ہر بھجُ من میرے ترُ بھئُجلُ توُ تاری ॥۱॥ رہائُو ॥
ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥੧॥ ਰਹਾਉ ॥

پنّنا ۴۶۱ (Page 164)

سنّنیاسی بِبھوُت لائے دیہ سواری ॥
ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥
پر تِرئ تِیاگُ کری برہمچاری ॥
ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥
میَے موُرکھ ہر آس تُماری ॥۲॥
ਮੈ ਮੂਰਖ ਹਰਿ ਆਸ ਤੁਮਾਰੀ ॥੨॥
کھتری کرم کرے سوُرتنُ پاوئے ॥
ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥

سُوٗدُ ویَسُ پر ِکرِت کماوئے =
ਸੂਦੁ ਵੈਸੁ ਪਰ ਕਿਰਤਿ ਕਮਾਵੈ ॥
میَے مُوٗرکھ ہرِ نامُ چھڈاوئے = ٣=
ਮੈ ਮੂਰਖ ਹਰਿ ਨਾਮੁ ਛਡਾਵੈ ॥੩॥
سبھ تیری ِسرسٹِ توُں آپِ رہِیا سمائی =
ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥
گُرمُکھِ نانک دے وڈِیائی =
ਗੁਰਮੁਖਿ ਨਾਨਕ ਦੇ ਵਡਿਆਈ ॥
میَے انّدھُلے ہرِ ٹیک ِٹکائی = ٤= ١= ٩٣=
ਮੈ ਅੰਧੁਲੇ ਹਰਿ ਟੇਕ ਟਿਕਾਈ ॥੪॥੧॥੩੯॥
گئُڑی گُیاریری مہلا ٤ =
ਗਉੜੀ ਗੁਆਰੇਰੀ ਮਹਲਾ ੪ ॥
ِنرگُن کتھا کتھا ہیَے ہرِ کی =
ਨਿਰਗੁਣ ਕਥਾ ਕਥਾ ਹੈ ਹਰਿ ਕੀ ॥
بھجُ ِملِ سادھوُ سنّگتِ جن کی =
ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥
ترُ بھئُجلُ اکتھ کتھا سُنِ ہرِ کی = ١=
ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥੧॥
گوِبنّد ستسنّگتِ میلائے =
ਗੋਬਿੰਦ ਸਤਸੰਗਤਿ ਮੇਲਾਇ ॥
ہرِ رسُ رسنا رام گُن گائے = ١= رہائُ =
ਹਰਿ ਰਸੁ ਰਸਨਾ ਰਾਮ ਗੁਨ ਗਾਇ ॥੧॥ ਰਹਾਉ ॥
جو جن ِدھیاوہِ ہرِ ہرِ ناما =
ਜੋ ਜਨ ਧਿਆਵਹਿ ਹਰਿ ਹਰਿ ਨਾਮਾ ॥
ِتن داسنِ داس کرہُ ہم راما =
ਤਿਨ ਦਾਸਨਿ ਦਾਸ ਕਰਹੁ ਹਮ ਰਾਮਾ ॥
جن کی سیوا اوُتم کاما = ٢=
ਜਨ ਕੀ ਸੇਵਾ ਊਤਮ ਕਾਮਾ ॥੨॥
جو ہرِ کی ہرِ کتھا سُناوئے =
ਜੋ ਹਰਿ ਕੀ ਹਰਿ ਕਥਾ ਸੁਣਾਵੈ ॥

سو جنُ ہمرَے مَن چِت بھاوَے ॥
ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥
جن پگ رینُ وڈ بھاگی پاوَے ॥۳॥
ਜਨ ਪਗ ਰੇਣੁ ਵਡਭਾਗੀ ਪਾਵੈ ॥੩॥
سنّت جنا سِئو پریت بن آئی ॥
ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥
جِن کئو لِکھتُ لِکھیا دھُر پائی ॥
ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥
تے جن نانک نام سمائی ॥۴॥۲॥۴۰॥
ਤੇ ਜਨ ਨਾਨਕ ਨਾਮਿ ਸਮਾਈ ॥੪॥੨॥੪੦॥
گئُڑی گُیاریری مہلا ۴ ॥
ਗਉੜੀ ਗੁਆਰੇਰੀ ਮਹਲਾ ੪ ॥
ماتا پریت کرے پُتُ کھائے ॥
ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥
مینے پریت بھئی جل نائے ॥
ਮੀਨੇ ਪ੍ਰੀਤਿ ਭਈ ਜਲਿ ਨਾਇ ॥
ستِگُر پریت گُرسکھ مُکھ پائے ॥۱॥
ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥
تے ہر جن ہر میلہُ ہم پیارے ॥
ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥
جِن مِلیا دُکھ جاہِ ہمارے ॥۱॥ رہائو ॥
ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ ਰਹਾਉ ॥
جِئو مِل بچھرے گئوُ پریت لگاوَے ॥
ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥
کامن پریت جا پِرُ گھر آوَے ॥
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥
ہر جن پریت جا ہر جسُ گاوَے ॥۲॥
ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥੨॥
سارِنگ پریت بسیَے جل دھارا ॥
ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥

نرپت پریت مائِیا دیکھ پسارا ॥
ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥
ہر جن پریت جپیَے نِرنکارا ॥۳॥
ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥੩॥
نر پرانی پریت مائِیا دھنُ کھاٹے ॥
ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥
گُرسکھ پریت گُرُ مِلیَے گلاٹے ॥
ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥
جن نانک پریت سادھ پگ چاٹے ॥۴॥۳॥۴۱॥
ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥੪॥੩॥੪੧॥
گئُڑی گُیاریری مہلا ۴ ॥
ਗਉੜੀ ਗੁਆਰੇਰੀ ਮਹਲਾ ੪ ॥
بھیکھک پریت بھیکھ پربھ پائے ॥
ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥
بھوُکھے پریت ہوٗوے انّنُ کھائے ॥
ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥
گُرسکھ پریت گُر مِل آگھائے ॥۱॥
ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥੧॥
ہر درسنُ دیہُ ہر آس تُماری ॥
ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥
کر کِرپا لوٗچ پوُر ہماری ॥۱॥ رہائو ॥
ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ ਰਹਾਉ ॥
چکوی پریت سوُرجُ مُکھ لاگیَے ॥
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥
مِلیَے پیارے سبھ دُکھ تیاگیَے ॥
ਮਿਲੈ ਪਿਆਰੇ ਸਭ ਦੁਖ ਤਿਆਗੈ ॥
گُرسکھ پریت گُروُ مُکھ لاگیَے ॥۲॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥੨॥
بچھرے پریت کھیرُ مُکھ کھائے ॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥

ہِردےَ بِگسےَ دیکھےَ مائے ॥
ਹਿਰਦੈ ਬਿਗਸੈ ਦੇਖੈ ਮਾਇ ॥
گُرسِکھ پ٘ریِت گُرُوُ مُکھ لائے ॥੩॥
ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥੩॥
ہورُ سبھ پ٘ریِت مائِیا موہُ کاچا ॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥
بِنسِ جائے کوُرا کچُ پاچا ॥
ਬਿਨਸਿ ਜਾਇ ਕੂਰਾ ਕਚੁ ਪਾਚਾ ॥
جن نانک پ٘ریِت ت٘رِپت گُرُ ساچا ॥੪॥੪॥੪੨॥
ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥

پنّنا ۱۶۵ (Page 165)

گئُڑی گُیاریری مہلا ۴ ॥
ਗਉੜੀ ਗੁਆਰੇਰੀ ਮਹਲਾ ੪ ॥
ستِگُر سیوا سپھل ہےَ بݨی ॥
ਸਤਿਗੁਰ ਸੇਵਾ ਸਫਲ ਹੈ ਬਣੀ ॥
جِتُ مِل ہر نامُ دھِیائِیا ہر دھݨی ॥
ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ ॥
جِن ہر جپِیا تِن پیِچھےَ چھوُٹی گھݨی ॥۱॥
ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥੧॥
گُرسِکھ ہر بولہُ میرے بھائی ॥
ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥
ہر بولت سبھ پاپ لہِ جائی ॥۱॥ رہائُ ॥
ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ ਰਹਾਉ ॥
جب گُرُ مِلِیا تب منُ وسِ آئِیا ॥
ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥
دھاوت پنّچ رہے ہر دھِیائِیا ॥
ਧਾਵਤ ਪੰਚ ਰਹੇ ਹਰਿ ਧਿਆਇਆ ॥
اندِنُ نگری ہر گُݨ گائِیا ॥۲॥
ਅਨਦਿਨੁ ਨਗਰੀ ਹਰਿ ਗੁਣ ਗਾਇਆ ॥੨॥

سِتگُر پگ دھوُر ِجنا مُکھ لائی =
ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥
ِتن کوُڑ ِتیاگے ہر ِلو لائی =
ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥
تے ہر درگہ مکھ اوُجل بھائی = ۳=
ਤੇ ਹਰਿ ਦਰਗਹ ਮੁਖ ਊਜਲ ਭਾਈ ॥੩॥
گُر سیوا آپ ہر بھاوۓ =
ਗੁਰ ਸੇਵਾ ਆਪਿ ਹਰਿ ਭਾਵੈ ॥
ِکرسنُ بلبھدرُ گُر پگ لِگ ِدھیاوۓ =
ਕਿਸਨੁ ਬਲਭਦ੍ਰ ਗੁਰ ਪਗ ਲਗਿ ਧਿਆਵੈ ॥
نانک گُرمُکھ ہر آپ تراوۓ = ۴= ۵= ۳۴=
ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥
گئُڑی گُیاریری مہلا ۴ =
ਗਉੜੀ ਗੁਆਰੇਰੀ ਮਹਲਾ ੪ ॥
ہر آپے جوگی ڈنّڈادھاری =
ਹਰਿ ਆਪੇ ਜੋਗੀ ਡੰਡਾਧਾਰੀ ॥
ہر آپے رِو رہیا بنواری =
ਹਰਿ ਆਪੇ ਰਵਿ ਰਹਿਆ ਬਨਵਾਰੀ ॥
ہر آپے تپُ تاپیَے لائے تاری = ۱=
ਹਰਿ ਆਪੇ ਤਪੁ ਤਾਪੈ ਲਾਇ ਤਾਰੀ ॥੧॥
ایَسا میرا رامُ رہیا بھرپوُر =
ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥
ِنکٹ وسیَے ناہی ہر دوُر = ۱= رہائو =
ਨਿਕਟਿ ਵਸੈ ਨਾਹੀ ਹਰਿ ਦੂਰਿ ॥੧॥ ਰਹਾਉ ॥
ہر آپے سبدُ سُرت دھُن آپے =
ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥
ہر آپے ویکھیَے ِوگسیَے آپے =
ਹਰਿ ਆਪੇ ਵੇਖੈ ਵਿਗਸੈ ਆਪੇ ॥
ہر آپ جپائے آپے ہر جاپے = ۲=
ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥

ہر آپے سارِنگ اٖنّمرتدھارا ॥
ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥
ہر اٖنّمرتُ آپ پِیاوݨہارا ॥
ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥
ہر آپ کرے آپے نِستارا ॥ ۳॥
ਹਰਿ ਆਪਿ ਕਰੇ ਆਪੇ ਨਿਸਤਾਰਾ ॥੩॥
ہر آپے بیڑی تُلہا تارا ॥
ਹਰਿ ਆਪੇ ਬੇੜੀ ਤੁਲਹਾ ਤਾਰਾ ॥
ہر آپے گُرمتی نِستارا ॥
ਹਰਿ ਆਪੇ ਗੁਰਮਤੀ ਨਿਸਤਾਰਾ ॥
ہر آپے نانک پاوۓ پارا ॥ ۴॥ ۶॥ ۴۴॥
ਹਰਿ ਆਪੇ ਨਾਨਕ ਪਾਵੈ ਪਾਰਾ ॥੪॥੬॥੪੪॥
گئُڑی بیَراگݨِ مہلا ۴ ॥
ਗਉੜੀ ਬੈਰਾਗਣਿ ਮਹਲਾ ੪ ॥
ساہُ ہمارا تُوں دھݨی جیَسی تُوں راسِ دیہِ تیَسی ہم لیہِ ॥
ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥
ہر نامُ وݨنّجہ رنگ سِئُ جے آپ دئِیالُ ہوئِ دیہِ ॥ ۱॥
ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥੧॥
ہم وݨجارے رام کے ॥
ਹਮ ਵਣਜਾਰੇ ਰਾਮ ਕੇ ॥
ہر وݨجُ کراوۓ دے راسِ رے ॥ ۱॥ رہائُ ॥
ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ ਰਹਾਉ ॥
لاہا ہر بھگتِ دھنُ کھٹِیا ہر سچے ساہ منِ بھائِیا ॥
ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥
ہر جپ ہر وکھرُ لدِیا جمُ جاگاتی نیڑِ ن آئِیا ॥ ۲॥
ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥੨॥
ہورُ وݨجُ کرہِ واپاریئے اننّت ترنّگی دُکھُ مائِیا ॥
ਹੋਰੁ ਵਣਜੁ ਕਰਹਿ ਵਾਪਾਰੀਏ ਅਨ ਤ ਤਰੰਗੀ ਦੁਖੁ ਮਾਇਆ ॥
اوئِ جیہیَے وݨج ہر لائِیا پھلُ تیہا تِن پائِیا ॥ ۳॥
ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥੩॥

ہر ہر ونجُ سو جنُ کرے ,جسُ ,کرپالُ ہوئے پربھُ دیئی =
ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕਿ੍ਰਪਾਲੁ ਹੋਇ ਪ੍ਰਭੁ ਦੇਈ ॥
جن نانک ساہُ ہر سیویا پھِر لیکھا مؤُلِ ن لیئی = ۴= ۱= ۷= ۵۴=
ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥
گئُڑی بیَراگنِ مہلا ۴ =
ਗਉੜੀ ਬੈਰਾਗਣਿ ਮਹਲਾ ੪ ॥
,جِئُ جننی گربھُ پالتی سُت کی کرِ آسا =
ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥
وڈا ہوئے دھنُ کھاٹ دیئے کرِ بھوگ ,بلاسا =
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥
,تِئُ ہر جن پریت ہر راکھدا دے آپ ہتھاسا = ۱=
ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥੧॥

پنّا ੧੬੬ (Page 166)

میرے رام میَں مؤُرکھ ہر راکھُ میرے گسئِیا =
ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥
جن کی اُپما تُجھہِ وڈئِیا = ۱= رہائو =
ਜਨ ਕੀ ਉਪਮਾ ਤੁਝਹਿ ਵਡਈਆ ॥੧॥ ਰਹਾਉ ॥
منّدرِ گھرِ آنندُ ہر ہر جسُ منِ بھاوئے =
ਮੰਦਰਿ ਘਰਿ ਆਨਦੁ ਹਰਿ ਹਰਿ ਜਸੁ ਮਨਿ ਭਾਵੈ ॥
سبھ رس میِٹھے مُکھ لگہِ جا ہر گُن گاوئے =
ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥
ہر جنُ پروارُ سدھارُ ہیَے اِکیہ کُلی سبھُ جگتُ چھڈاوئے = ۲=
ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥
جو ,کِچھُ کیِیا سو ہر کیِیا ہر کی وڈِیائی =
ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥
ہر جیئ تیرے تؤُں ورتدا ہر پؤُج کرائی =
ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥
ہر بھگت بھنڈار لہائِدا آپے ورتائی = ۳=
ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥੩॥

لالا ہاٹ وِہاجھیا کِیا تِسُ چتُرائی ॥
ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥
جے راجِ بہالے تا ہرِ گُلامُ گھاسی کئو ہرِ نامُ کڈھائی ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ ॥
جنُ نانکُ ہرِ کا داسُ ہَیے ہرِ کی وڈِیائی ॥۴॥۲॥۸॥۴۶॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥
گئُڑی گُیاریری مہلا ۴ ॥
ਗਉੜੀ ਗੁਆਰੇਰੀ ਮਹਲਾ ੪ ॥
کِرسانی کِرسانُ کرے لوچَیے جیِئو لائے ॥
ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥
ہلُ جوتَیے اُدمُ کرے میرا پُتُ دھی کھائے ॥
ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥
تِئو ہرِ جنُ ہرِ ہرِ جپُ کرے ہرِ انّتِ چھڈائے ॥۱॥
ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥੧॥
مَیے مُورکھ کی گتِ کیِجَیے میرے رام ॥
ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥
گُر ستِگُر سیوا ہرِ لائے ہم کام ॥۱॥ رہائو ॥
ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ ਰਹਾਉ ॥
لَیے تُرے سئُداگری سئُداگرُ دھاوَے ॥
ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥
دھنُ کھٹَیے آسا کرَے مائِیا موہُ ودھاوَے ॥
ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ ॥
تِئو ہرِ جنُ ہرِ ہرِ بولتا ہرِ بولِ سُکھُ پاوَے ॥۲॥
ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥੨॥
بِکھُ سنّچَیے ہٹوانِیا بہِ ہاٹِ کمائے ॥
ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥
موہ جھوُٹھُ پسارا جھوُٹھ کا جھوُٹھے لپٹائے ॥
ਮੋਹ ਝੂਠੁ ਪਸਾਰਾ ਝੂਠ ਕਾ ਝੂਠੇ ਲਪਟਾਇ ॥
تِئو ہرِ جنِ ہرِ دھنُ سنّچِیا ہرِ کھرچُ لَیے جائے ॥۳॥
ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥੩॥

اِہُ مائِیا مۄہ کُٹنّبُ ہَیَے بھائے دوُجیَے پھاس ॥
ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥
گُرمتی سۄ جنُ ترَے جۄ داسنِ داس ॥
ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥
جنِ نانِک نامُ دھِیائِیا گُرمُکھ پرگاس ॥۴॥۳॥۹॥۴۷॥
ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ ॥੪॥੩॥੯॥੪੭॥
گئُڑی بیَراگنِ مہلا ۴ ॥
ਗਉੜੀ ਬੈਰਾਗਣਿ ਮਹਲਾ ੪ ॥
نِت دِنسُ راتِ لالچُ کرے بھرمیَے بھرمائِیا ॥
ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥
ویگارِ پھرَے ویگارِیا سِر بھارُ اُٹھائِیا ॥
ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥
جۄ گُر کی جنُ سیوا کرے سۄ گھر کیَے کنّمِ ہر لائِیا ॥۱॥
ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥੧॥
میرے رام تۄڑ بنّدھن مائِیا گھر کیَے کنّمِ لائے ॥
ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥
نِت ہر گُن گاوہ ہر نامِ سمائے ॥۱॥ رہائو ॥
ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ ॥੧॥ ਰਹਾਉ ॥
نرُ پرانٖی چاکری کرے نرپت راجے ارتھ سبھ مائِیا ॥
ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ॥
کیَے بنّدھیَے کیَے ڈانِ لیئے کیَے نرپت مر جائِیا ॥
ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥
دھنّنُ دھنُ سیوا سپھل ستِگُروُ کی جِتُ ہر ہر نامُ جپ ہر سُکھُ پائِیا ॥۲॥
ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥
نِت سئُدا سوُدُ کیِچیَے بہُ بھاتِ کرِ مائِیا کیَے تائی ॥
ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥
جا لاہا دیئے تا سُکھُ منے تۄٹیَے مر جائی ॥
ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥
جۄ گُن ساجھی گُر سِئُ کرے نِت نِت سُکھُ پائی ॥۳॥
ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥੩॥

جِتنی بھُوکھ اَن رس ساد ہیَے تِتنی بھُوکھ پھِر لاگیَے =
ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥
جِسُ ہر آپ کِرپا کرے سو ویچے سِرُ گُر آگیَے =
ਜਿਸੁ ਹਰਿ ਆਪਿ ਕਿ□ਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥
جن نانک ہر رس تِرپتیا پھِر بھُوکھ ن لاگیَے = ۴= ۴= ۱۰= ۴۸=
ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥੪॥੪॥੧੦॥੪੮॥
گئُڑی بیَراگنِ مہلا ۴ =
ਗਉੜੀ ਬੈਰਾਗਣਿ ਮਹਲਾ ੪ ॥
ہمرَے منِ چِت ہر آس نِت کِئو دیکھا ہر درسُ تُمارا =
ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥
جِنِ پریت لائی سو جانٹتا ہمرَے منِ چِت ہر بہُتُ پیارا =
ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥
ہئو کُربانی گُر آپݨے جِنِ وِچھُڑیا میلیا میرا سِرجنہارا = ۱=
ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥੧॥
میرے رام ہم پاپی سرنِ پرے ہر دُیار =
ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥
متُ نِرگُݨ ہم میلیَے کبہُوں اپُنی کِرپا دھار = ۱= رہائو =
ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥੧॥ ਰਹਾਉ ॥
ہمرے اوگُݨ بہُتُ بہُتُ ہیَے بہُ بار بار ہر گݨت ن آوَے =
ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥
تُوں گُݨونّتا ہر ہر دئِیالُ ہر آپے بکھشِ لیَہِ ہر بھاوَے =
ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥
ہم اپرادھی راکھے گُر سنّگتی اُپدیسُ دیِئو ہر نامُ چھڈاوَے = ۲=
ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥੨॥
تُمرے گُݨ کِیا کہا میرے ستِگُرا جب گُرُ بولہ تب بِسمُ ہوئِ جائے =
ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥
ہم جیَسے اپرادھی اورُ کوئی راکھیَے جیَسے ہم ستِگُرِ راکھ لیِئے چھڈائے =
ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥

تُوٗ گُرُ پِتا تُوٗنہیَے گُرُ ماتا تُوٗ گُرُ بنّدھپُ میرا سکھا سکھائے ॥۳॥

ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥

جو ہمری بِدھ ہوتی میرے ستِگُرا سا بِدھ تُم ہر جانہُ آپے ॥

ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥

ہم رُلتے پھِرتے کوئی بات ن پوٗچھتا گُر ستِگُر سنّگ کیرے ہم تھاپے ॥

ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥

دھنّ دھنّ گُروٗ نانک جن کیرا جِتُ مِلئیَے چوٗکے سبھ سوٗگ سنّتاپے ॥۴॥۵॥۱۱॥۴۹॥

ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥

گئُڑی بیَراگنِ مہلا ۴ ॥

ਗਉੜੀ ਬੈਰਾਗਣਿ ਮਹਲਾ ੪ ॥

کنّچن ناری مہِ جیِئو لُبھتُ ہیَے موہُ میٹھا مائِیا ॥

ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥

گھر منّدر گھوڑے کھُسی منُ ان رسِ لائِیا ॥

ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ ॥

ہر پربھُ چِت ن آوئی کِئو چھوٗٹا میرے ہر رائِیا ॥۱॥

ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥੧॥

میرے رام اِہ نیِچ کرم ہر میرے ॥

ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥

گُنونّتا ہر ہر دئِیالُ کر کِرپا بکھسِ اوگن سبھ میرے ॥۱॥ رہائو ॥

ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥੧॥ ਰਹਾਉ ॥

کِچھُ روٗپُ نہی کِچھُ جات ناہی کِچھُ ڈھنگُ ن میرا ॥

ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥

کِیا مُہُ لیَے بولہ گُن بِہوٗن نامُ جپِیا ن تیرا ॥

ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ ॥

ہم پاپی سنّگ گُر اُبرے پُنّنُ ستِگُر کیرا ॥۲॥

ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ ॥੨॥

سبھُ جیِئو پِنّڈُ مُکھُ نکُ دیِیا ورتن کئو پانی ॥

ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥

انّنُ کھانا کپڑُ پیَننُ دیِیا رس انِ بھوگانی ॥

ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥

جِن دیِئے سُ چِت ن آوئی پسوُ ہئو کر جانْی ॥۳॥
ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥
سبھُ کیِتا تیرا ورتدا توُں انّترجامی ॥
ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥
ہم جنّت وِچارے کِیا کرہ سبھُ کھیلُ تُم سُیامی ॥
ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥
جن نانکُ ہاٹ وِہاجھیا ہر گُلم گُلامی ॥۴॥۶॥۱۲॥۵۰॥
ਜਨ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ ॥੪॥੬॥੧੨॥੫੦॥

(Page 168) پنّنا ۱۶۸

گئُڑی بیَراگنْ مہلا ۴ ॥
ਗਉੜੀ ਬੈਰਾਗਣਿ ਮਹਲਾ ੪ ॥
جِئو جننی سُتُ جنْ پالتی راکھیَے ندر مجھار ॥
ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
انّتر باہر مُکھ دے گِراسُ کِھنُ کِھنُ پوچار ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
تِئو ستِگُرُ گُرسِکھ راکھتا ہر پ٘ریِت پِیار ॥۱॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧॥
میرے رام ہم بارک ہر پ٘ربھ کے ہیَے اِیانْے ॥
ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥
دھنّنُ دھنّنُ گُروُ گُرُ ستِگُرُ پادھا جِن ہر اُپدیسُ دے کیِئے سِیانْے ॥۱॥ رہائُ ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ ॥੧॥ ਰਹਾਉ ॥
جیَسی گگن پھرنّتی اوُڈتی کپرے باگے والی ॥
ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
اوہ راکھیَے چیِتُ پیِچھیَے بِچ بچرے نِت ہِردےَ سار سمالی ॥
ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥
تِئو ستِگُر سِکھ پ٘ریِت ہر ہر کی گُرُ سِکھ رکھیَے جیِء نالی ॥۲॥
ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥੨॥
جیَسے کاتی تیِس بتیِس ہیَے وِچ راکھیَے رسنا ماس رتُ کیری ॥
ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥

کوئی جانٔہُ ماس کاتی کیَے ,کچھُ ہا,تھ ہیَے سبھ وسگ,ت ہیَے ہر کیری ॥
ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥
,تئو سنّت جنا کی نر ,نندا کرہ ہر راکھیَے پیَج جن کیری ॥۳॥
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥
بھائی مت کوئی جانٔہُ ,کسی کیَے ,کچھُ ہا,تھ ہیَے سبھ کرے کرائیا ॥
ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥
جرا مرا تاپُ ,سر,ت ساپُ سبھُ ہر کیَے و,س ہیَے کوئی لا,گ ن سکیَے ,بنُ ہر کا لائیا ॥
ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥
ایَسا ہر نامُ م,ن ,چت ,نت ,دھیاوہُ جن نانک جو انّتی ائُس,ر لئے چھڈائیا ॥۴॥۷॥۳۱॥۱۵॥
ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥
گئُڑی بیَراگ,ن مہلا ۴ ॥
ਗਉੜੀ ਬੈਰਾਗਣਿ ਮਹਲਾ ੪ ॥
,جسُ ,ملئیَے م,ن ہوئے انندُ سو س,تگُرُ کہیئیَے ॥
ਜਿਸੁ ਮਿਲਿਐ ਮਨਿ ਹੋਇ ਅਨ ਦੁ ਸੋ ਸਤਿਗੁਰੁ ਕਹੀਐ ॥
من کی دُ,بدھا ,بن,س جائے ہر پرم پدُ لہیئیَے ॥۱॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥
میرا س,تگُرُ پیارا ,کتُ ,بدھ ,ملیَے ॥
ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥
ہئو ,کھنُ ,کھنُ کری نمسکارُ میرا گُرُ پؤرا ,کئو ,ملیَے ॥۱॥ رہائو ॥
ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥
کر ,کرپا ہر میلیا میرا س,تگُرُ پؤرا ॥
ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥
,اچھ پُنّنی جن کیریا لے س,تگُر دھؤرا ॥۲॥
ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥
ہر بھگ,ت ,درڑاوےَ ہر بھگ,ت سنُیَے ,تسُ س,تگُر ,ملیئیَے ॥
ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥
توٹا مؤُ,ل ن آوئی ہر لابھُ ,نت ,درڑیئیَے ॥۳॥
ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥੩॥
,جس کئو ,ردےَ ,وگاسُ ہیَے بھائو دؤجا ناہی ॥
ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥

نانک ِتس ُگر ِمل اُدھرے ہر گن٘ گاواہی = ۴= ۸= ۱۴= ۲۵=
ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥੪॥੮॥੧੪॥੫੨॥

مہلا ۴ گئُڑی پوُربی =
ਮਹਲਾ ੪ ਗਉੜੀ ਪੂਰਬੀ ॥

ہر د ِئیا ِل د ِئیا پربھ کینی میرے ِمن ِتن ُمکھ ہر بوُلی =
ਹਰਿ ਦਇਆਲਿ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥

گُرمُکھ رنگ ُ بھ ِئیا ِات گوُڑا ہر رنگ بھینی میری چوُلی = ۱=
ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ ਚੋਲੀ ॥੧॥

اپُنے ہر پربھ کی ہئو گوُلی =
ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥

جب ہم ہر سیتی من ُ مانیا ِکر دینو جگت ُ سبھ ُ گوُل اموُلی = ۱= رہائو =
ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ ॥

کرہُ ِببیک ُ سنّت جن بھائی کھوُج ِہردے دیکھ ڈھنڈّھوُلی =
ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥

ہر ہر روُپ ُ سبھ جوُت سبائی ہر ِنکٹ وسَے ہر کوُلی = ۲=
ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ॥੨॥

(Page 169) پنّنا ۱۶۹

ہر ہر ِنکٹ وسَے سبھ جگ کَے اپرنّپر پُرکھ ُ اتوُلی =
ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥

ہر ہر پرگٹ ُ کیئو ُگر پوُرے ِسر ُ ویچیئو گر پہ موُلی = ۳=
ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥੩॥

ہر جی انّتر باہر ُتم سرناگت ُتم وڈ پُرکھ وڈوُلی =
ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ ॥

جن ُ نانک ُ انِدن ُ ہر گن٘ گاوے ِمل ستِگُر گر ویچوُلی = ۴= ۱= ۵۱= ۳۵=
ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ ॥੪॥੧॥੧੫॥੫੩॥

گئُڑی پوُربی مہلا ۴ =
ਗਉੜੀ ਪੂਰਬੀ ਮਹਲਾ ੪ ॥

جگجیون اپرنّپر سُیامی جگدیسُر پُرکھ ِبدھاتے =
ਜਗਜੀਵਨ ਅਪਰੰਪਰ ਸੁਆਮੀ ਜਗਦੀਸੁਰ ਪੁਰਖ ਬਿਧਾਤੇ ॥

جِتُ مارِگ تُم پریرہُ سُیامی تِتُ مارِگ ہم جاتے ॥١॥
ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥੧॥
رام میرا منُ ہرِ سیتی راتے ॥
ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥
ستسنّگتِ مِلِ رام رسُ پائِیا ہرِ رامیَے نامِ سماتے ॥١॥ رہائو ॥
ਸਤਸੰਗਤਿ ਮਿਲਿ ਰਾਮ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥
ہرِ ہرِ نامُ ہرِ ہرِ جگِ اوکھدھُ ہرِ ہرِ نامُ ہرِ ساتے ॥
ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ ॥
تِن کے پاپ دوکھ سبھِ بِنسے جو گُرمتِ رام رسُ کھاتے ॥٢॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥੨॥
جِن کئو لِکھتُ لِکھے دھُرِ مستکِ تے گُر سنّتوکھ سرِ ناتے ॥
ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥
دُرمتِ میَلُ گئی سبھ تِن کی جو رام نام رنّگِ راتے ॥٣॥
ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ ॥੩॥
رام تُم آپے آپِ آپِ پربھُ ٹھاکُر تُم جیوڈ اورُ ن داتے ॥
ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥
جنُ نانکُ نامُ لئے تاں جیوےَ ہرِ جپیئیَے ہرِ کِرپا تے ॥۴॥٢॥١٦॥۵۴॥
ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ ॥੪॥੨॥੧੬॥੫੪॥
گئُڑی پوُربی مہلا ۴ ॥
ਗਉੜੀ ਪੂਰਬੀ ਮਹਲਾ ੪ ॥
کرہُ کِرپا جگجیِون داتے میرا منُ ہرِ سیتی راچے ॥
ਕਰਹੁ ਕਿ□ਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ ॥
ستِگُرِ بچنُ دیِئو اتِ نِرملُ جپِ ہرِ ہرِ ہرِ منُ ماچے ॥١॥
ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ ॥੧॥
رام میرا منُ تنُ بیدھِ لیِئو ہرِ ساچے ॥
ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥
جِہ کال کےَ مُکھِ جگتُ سبھُ گ٘رسِیا گُر ستِگُر کےَ بچنِ ہرِ ہم باچے ॥١॥ رہائو ॥
ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥੧॥ ਰਹਾਉ ॥
جِن کئو پریِتِ ناہی ہرِ سیتی تے ساکت موُڑ نر کاچے ॥
ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥

تِن کئو جنم مرن اَت بھاری وِچ وِسٹا مر مر پاچے ॥۲॥
ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ ॥੨॥
تُم دئیال سرن پرتپالک مو کئو دیجیئے دان ہر ہم جاچے ॥
ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ ॥
ہر کے داس داس ہم کیجیئے من نرت کرے کر ناچے ॥۳॥
ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ ਕਰੇ ਕਰਿ ਨਾਚੇ ॥੩॥
آپے ساہ وڈے پربھ سُیامی ہم ونجارے ہہ تا چے ॥
ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾ ਚੇ ॥
میرا من تن جیئو راس سبھ تیری جن نانک کے ساہ پربھ ساچے ॥۴॥۳॥۱۷॥۵۵॥
ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥
گئُڑی پُوربی مہلا ۴ ॥
ਗਉੜੀ ਪੂਰਬੀ ਮਹਲਾ ੪ ॥
تُم دئیال سرب دکھ بھنّجن اِک بنئو سُنہُ دے کانے ॥
ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥
جِس تے تُم ہر جانے سُیامی سو ستگرُ میل میرا پرانے ॥۱॥
ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥
رام ہم ستگر پار برہم کر مانے ॥
ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥
ہم مُوڑ مگدھ اسدھ مت ہوتے گر ستگر کیئے بچن ہر ہم جانے ॥۱॥ رہائو ॥
ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ ਰਹਾਉ ॥
جِتنے رس ان رس ہم دیکھے سبھ تِتنے پھیک پھیکانے ॥
ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥



ہر کا نام اَنّمرت رس چاکھیا مِل ستگر میٹھ رس گانے ॥۲॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥੨॥
جِن کئو گر ستگر نہی بھیٹیا تے ساکت مُوڑ دِوانے ॥
ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ ॥
تِن کے کرمہین دھُر پائے دیکھ دیپک موہ پچانے ॥۳॥
ਤਿਨ ਕੇ ਕਰਮਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ ॥੩॥

جن کئو تُم دئیا کر میلہُ تے ہر ہر سیو لگانے ॥
ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥
جن نانک ہر ہر ہر جپ پرگٹے مت گرمت نام سمانے ॥۴॥۴॥۸۱॥۶۵॥
ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥੫੬॥
گئڑی پوُربی مہلا ۴ ॥
ਗਉੜੀ ਪੂਰਬੀ ਮਹਲਾ ੪ ॥
میرے من سو پربھُ سدا نال ہیَے سُیامی کہُ کتھیَے ہر پہُ نسیئیَے ॥
ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥
ہر آپے بکھس لئے پربھُ ساچا ہر آپ چھڈائے چھٹیئیَے ॥۱॥
ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥੧॥
میرے من جپ ہر ہر ہر من جپیئیَے ॥
ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥
ستگُر کی سرنائی بھج پئو میرے منا گُر ستگُر پیچھیَے چھٹیئیَے ॥۱॥ رہائو ॥
ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ ॥੧॥ ਰਹਾਉ ॥
میرے من سیوہُ سو پربھ سرب سکھداتا جتُ سیوئیَے نج گھر وسیئیَے ॥
ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ ਵਸੀਐ ॥
گُرمُکھ جائے لہہُ گھرُ اپنا گھس چنّدنُ ہر جسُ گھسیئیَے ॥۲॥
ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ ॥੨॥
میرے من ہر ہر ہر ہر ہر جسُ اُوتمُ لیَے لاہا ہر من ہسیئیَے ॥
ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ ॥
ہر ہر آپ دئیا کر دیوَے تا انّمرتُ ہر رسُ چکھیئیَے ॥۳॥
ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥੩॥
میرے من نام بنا جو دوُجیَے لاگے تے ساکت نر جم گھٹیئیَے ॥
ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥
تے ساکت چور جنا نامُ وساریا من تن کیَے نکٹ ن بھٹیئیَے ॥۴॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥੪॥
میرے من سیوہُ الکھ نرنّجن نرہر جتُ سیوئیَے لیکھا چھٹیئیَے ॥
ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ ॥
جن نانک ہر پربھ پوُرے کیئے کھنُ ماسا توُلُ ن گھٹیئیَے ॥۵॥۵॥۹۱॥۷۵॥
ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥

گئُڑی پوُربی مہلا ۴ =

ਗਉੜੀ ਪੂਰਬੀ ਮਹਲਾ ੪ ॥

ہمرے پ٘ران وسگتِ پ٘ربھ تُمرےَ میرا جیِئو پِنّڈُ سبھ تیری =

ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ ॥

دئِیا کرہُ ہرِ درسُ دِکھاوہُ میرےَ منِ تنِ لوچ گھنھیری =۱=

ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥੧॥

رام میرےَ منِ تنِ لوچ مِلنھ ہرِ کیری =

ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥

گُر کِرپالِ کِرپا کِنّچت گُرِ کیِنی ہرِ مِلیا آئے پ٘ربھُ میری =۱= رہائُ =

ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ ਰਹਾਉ ॥

جو ہمرےَ من چِتِ ہےَ سُیامی سا بِدھِ تُم ہرِ جانہُ میری =

ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥

اندِنُ نامُ جپی سُکھُ پائی نِت جیِوا آس ہرِ تیری =۲=

ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥੨॥

گُرِ ستِگُرِ داتےَ پنّتھُ بتائِیا ہرِ مِلیا آئے پ٘ربھُ میری =

ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥

اندِنُ اندُ بھئِیا وڈبھاگی سبھ آس پُجی جن کیری =۳=

ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ ॥੩॥

جگنّناتھ جگدیِسُر کرتے سبھ وسگتِ ہےَ ہرِ کیری =

ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ ॥

جن نانک سرنھاگتِ آئے ہرِ راکھہُ پیَج جن کیری =۴= ٦= ۲۰= ۸۵=

ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਪੈਜ ਜਨ ਕੇਰੀ ॥੪॥੬॥੨੦॥੫੮॥

گئُڑی پوُربی مہلا ۴ =

ਗਉੜੀ ਪੂਰਬੀ ਮਹਲਾ ੪ ॥

اِہُ منوُیا کھِنُ ن ٹِکےَ بہُ رنّگی دہ دہ دِسِ چلِ چلِ ہاڈھے =

ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ ॥

پنّنا ۱۷۱ (Page 171)

گُرُ پوُرا پائِیا وڈبھاگی ہرِ منّترُ دِیا منُ ٹھاڈھے =۱=

ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥੧॥

رام ہم ستِگُر لالے کانڈھے = ا= رہائو =

ਰਾਮ ਹਮ ਸਤਿਗੁਰ ਲਾਲੇ ਕਾਂਢੇ ॥੧॥ ਰਹਾਉ ॥

ہمرے مستِک داگُ دگانا ہم کرج گرُوُ بہُ ساڈھے =

ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥

پرئُپکارُ پُنّنُ بہُ کیِیا بھئو دُترُ تارِ پراڈھے = ۲=

ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥੨॥

جِن کئو پریت رِدے ہر ناہی تِن کوُرے گاڈھن گاڈھے =

ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ ॥

جِئو پانی کاگدُ بِنس جات ہے تِئو منمُکھ گربھ گلاڈھے = ۳=

ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਢੇ ॥੩॥

ہم جانِیا کچھوُ ن جانہ آگے جِئو ہر راکھے تِئو ٹھاڈھے =

ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ ॥

ہم بھوُل چوُک گر کِرپا دھارہُ جن نانک کُترے کاڈھے = ۴= ۷= ۱۲= ۹۵=

ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥

گئُڑی پوُربی مہلا ۴ =

ਗਉੜੀ ਪੂਰਬੀ ਮਹਲਾ ੪ ॥

کام کرودھ نگرُ بہُ بھرِیا مِل سادھوُ کھنّڈل کھنّڈا ہے =

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥

پوُرب لِکھت لِکھے گرُ پائِیا منِ ہر لِو منّڈل منّڈا ہے = ا=

ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥

کر سادھوُ انّجُلی پُنّنُ وڈا ہے =

ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥

کر ڈنّڈئُت پُنُ وڈا ہے = ا= رہائو =

ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥

ساکت ہر رس سادُ ن جانِیا تِن انّتر ہئُمے کنّڈا ہے =

ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥

جِئو جِئو چلہِ چُبھے دُکھُ پاوہِ جمکالُ سہہِ سِر ڈنّڈا ہے = ۲=

ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥

ہر جن ہر ہر نام سمائے دُکھُ جنم مرن بھو کھنّڈا ہے =

ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥

ابناسی پُرکھُ پائِیا پرمیسرُ بہُ سوبھ کھنڈ برہمنڈا ہے =۳=
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥
ہم گریب مسکین پربھ تیرے ہر راکھُ راکھُ وڈ وڈا ہے =
ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥
جن نانک نامُ ادھارُ ٹیک ہیَے ہر نامے ہی سکھُ منڈا ہے =۴= ۸= ۲۲= ۶۰=
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੮॥੨੨॥੬੦॥
گئُڑی پوُربی مہلا ۴ =
ਗਉੜੀ ਪੂਰਬੀ ਮਹਲਾ ੪ ॥
اِسُ گڑ مہِ ہر رام رائے ہیَے کِچھُ سادُ ن پاوئے دھیٹھا =
ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥
ہر دین دئِیاِل انگرہُ کِیا ہر گر سبدی چکھ ڈیٹھا =۱=
ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ ॥੧॥
رام ہر کیرتنُ گر لِو میٹھا =۱= رہائو =
ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ ਰਹਾਉ ॥
ہر اگمُ اگوچرُ پاربرہمُ ہیَے مِل ستگر لاگ بسیٹھا =
ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ ॥
جِن گر بچن سکھانے ہیئرے تِن آگیَے آن پریٹھا =۲=
ਜਿਨ ਗੁਰ ਬਚਨ ਸੁਖਾਨੇ ਹੀਅਰੈ ਤਿਨ ਆਗੈ ਆਣਿ ਪਰੀਠਾ ॥੨॥
منمکھ ہیئرا اَت کٹھورُ ہیَے تِن انتر کار کریٹھا =
ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥
بِسیئر کئو بہُ دوُدھُ پیائیئیَے بِکھُ نِکسیَے پھول پھلیٹھا =۳=
ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥੩॥
ہر پربھ آن مِلاوہُ گرُ سادھوُ گھس گرڑُ سبدُ مکھ لیٹھا =
ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥
جن نانک گر کے لالے گولے لگ سنگت کروُیا میٹھا =۴= ۹= ۲۳= ۶۱=
ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥੪॥੯॥੨੩॥੬੧॥
گئُڑی پوُربی مہلا ۴ =
ਗਉੜੀ ਪੂਰਬੀ ਮਹਲਾ ੪ ॥
ہر ہر ارتھ سریرُ ہم بیچیا پوُرے گر کیَے آگے =
ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥

سِتگُر داتیَے نامُ دِڑائِیا مُکھ مستک بھاگ سبھاگے ॥۱॥
ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥
رام گُرمت ہر لو لاگے ॥۱॥ رہائو ॥
ਰਾਮ ਗੁਰਮਤਿ ਹਰਿ ਲਿਵ ਲਾਗੇ ॥੧॥ ਰਹਾਉ ॥

پنّا ۱۷۲ (Page 172)

گھٹ گھٹ رمئِیا رمت رام رائے گُر سبد گُرُوُ لو لاگے ॥
ਘਟਿ ਘਟਿ ਰਮਈਆ ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥
ہئو منُ تنُ دیوئو کاٹ گُرُوُ کئو میرا بھرمُ بھئو گُر بچنی بھاگے ॥۲॥
ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥੨॥
انّدھیارے دیِپک آن جلائے گُر گیان گُرُوُ لو لاگے ॥
ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥
اگیانُ انّدھیرا بنس بناسئو گھر وستُ لہی من جاگے ॥۳॥
ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥੩॥
ساکت بدھک مائِیادھاری تن جم جوہن لاگے ॥
ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ ॥
اُن سِتگُر آگیَے سیِسُ ن بیچِیا اوئے آوہ جاہ ابھاگے ॥۴॥
ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥੪॥
ہمرا بنئو سُنہُ پربھ ٹھاکُر ہم سرن پربھوُ ہر ماگے ॥
ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥
جن نانک کی لج پات گُرُوُ ہیَے سرُ بیچِئو سِتگُر آگے ॥۵॥۱۰॥۲۴॥۶۲॥
ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥
گئُڑی پوُربی مہلا ۴ ॥
ਗਉੜੀ ਪੂਰਬੀ ਮਹਲਾ ੪ ॥
ہم اہنّکاری اہنّکار اگیان مت گُر ملئِیَے آپُ گوائِیا ॥
ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ ॥
ہئُمیَے روگُ گئِیا سُکھُ پائِیا دھنُ دھنّنُ گُرُوُ ہر رائِیا ॥۱॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ ॥੧॥
رام گُر کیَے بچن ہر پائِیا ॥۱॥ رہائو ॥
ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ ਰਹਾਉ ॥

میرےٗ ہیئرےٗ پریت رام رائے کی گُر مارگُ پنتھُ بتائیا ॥
ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥
میرا جیئو پنڈُ سبھُ ستگُر آگیَے جِن وِچھُڑیا ہر گل لائیا ॥۲॥
ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥
میرےٗ انتر پریت لگی دیکھن کئو گُر ہِردے نال دِکھائیا ॥
ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ ॥
سہج انندُ بھئیا من مورےٗ گُر آگیَے آپُ ویچائیا ॥۳॥
ਸਹਜ ਅਨ ਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥੩॥
ہم اپرادھ پاپ بہُ کینے کر دُسٹی چور چُرائیا ॥
ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥
اب نانک سرناگت آئے ہر راکھہُ لاج ہر بھائیا ॥۴॥۱۱॥۵۲॥۳۶॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥
گئُڑی پُوربی مہلا ۴ ॥
ਗਉੜੀ ਪੂਰਬੀ ਮਹਲਾ ੪ ॥
گُرمت باجیَے سبدُ اناہدُ گُرمت منُویا گاوےٗ ॥
ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥
وڈبھاگی گُر درسنُ پائیا دھنُ دھنُّ گُرُوُ لِو لاوےٗ ॥۱॥
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੂ ਲਿਵ ਲਾਵੈ ॥੧॥
گُرمُکھ ہر لِو لاوےٗ ॥۱॥ رہائو ॥
ਗੁਰਮੁਖਿ ਹਰਿ ਲਿਵ ਲਾਵੈ ॥੧॥ ਰਹਾਉ ॥
ہمرا ٹھاکُرُ ستگُرُ پُورا منُ گُر کی کار کماوےٗ ॥
ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥
ہم مل مل دھووہ پاو گُرُوُ کے جو ہر ہر کتھا سُناوےٗ ॥۲॥
ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥੨॥
ہِردےٗ گُرمت رام رسائنُ جِہوا ہر گُن گاوےٗ ॥
ਹਿਰਦੈ ਗੁਰਮਤਿ ਰਾਮ ਰਸਾਇਣੁ ਜਿਹਵਾ ਹਰਿ ਗੁਣ ਗਾਵੈ ॥
من رسک رسک ہر رس آگھانے پھر بہُر ن بھُوکھ لگاوےٗ ॥۳॥
ਮਨ ਰਸਕਿ ਰਸਕਿ ਹਰਿ ਰਸਿ ਆਘਾਨੇ ਫਿਰਿ ਬਹੁਰਿ ਨ ਭੂਖ ਲਗਾਵੈ ॥੩॥
کوئی کرےٗ اُپاو انیک بہُتیرے بِنُ کِرپا نامُ ن پاوےٗ ॥
ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ ॥

جن نانک کئو ہر کرپا دھاری مت گرمت نامُ دِرڑاوۓ = ۴= ۱۲= ۲۶= ۶۴=
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥
راگُ گئُڑی ماجھ مہلا ۴ =
ਰਾਗੁ ਗਉੜੀ ਮਾਝ ਮਹਲਾ ੪ ॥
گُرمُکھ جِنّدُو جپ نامُ کرنّما =
ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥
مت ماتا مت جیئو نامُ مُکھ راما =
ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥
سنّتوکھُ پِتا کر گُرُ پُرکھُ اجنما =
ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥

پنّنا ۱۷۳ (Page 173)

وڈبھاگی مِلُ راما = ۱=
ਵਡਭਾਗੀ ਮਿਲੁ ਰਾਮਾ ॥੧॥
گُرُ جوگی پُرکھُ مِلیا رنگُ مانٹی جیئو =
ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥
گُرُ ہر رنگ رتڑا سدا نِربانٹی جیئو =
ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ ॥
وڈبھاگی مِلُ سگھڑ سُجانٹی جیئو =
ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥
میرا منُ تنُ ہر رنگ بِھنّنا = ۲=
ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥੨॥
آوہُ سنّتہُ مِل نامُ جپاہا =
ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥
وِچ سنّگت نامُ سدا لیَے لاہا جیئو =
ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥
کر سیوا سنّتا انّمرتُ مُکھ پاہا جیئو =
ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥
مِلُ پُوُرب لِکھئڑے دھُر کرما = ۳=
ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥੩॥

ساوݨ ورسُ انّمرت جگُ چھائِیا جیِئو ॥
ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥
منُ مۄرُ کُہکِئڑا سبدُ مُکھ پائِیا ॥
ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥
ہر انّمرتُ وُٹھڑا مِلیا ہر رائِیا جیِئو ॥
ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ ॥
جن نانک پریم رتنّنا ॥۴॥۱॥۲۷॥۶۵॥
ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥
گئُڑی ماجھ مہلا ۴ ॥
ਗਉੜੀ ਮਾਝ ਮਹਲਾ ੪ ॥
آئو سکھی گُݨ کامݨ کریِہا جیِئو ॥
ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥
مِل سنّت جنا رنّگُ ماݨِہ رلیِیا جیِئو ॥
ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥
گُر دیِپکُ گِیانُ سدا مݨ بلیِیا جیِئو ॥
ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥
ہر تُٹھیَے ڈھُل ڈھُل مِلیِیا جیِئو ॥۱॥
ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥
میرئے مݨ تݨ پریمُ لگا ہر ڈھۄلے جیِئو ॥
ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥
میَے میلے مِترُ ستِگُرُ ویچۄلے جیِئو ॥
ਮੈ ਮੇਲੇ ਮਿਤ੍ਰ  ਸਤਿਗੁਰੁ ਵੇਚੋਲੇ ਜੀਉ ॥
منُ دیوا سنّتا میرا پربھُ میلے جیِئو ॥
ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥
ہر وِٹڑِئہُ سدا گھۄلے جیِئو ॥۲॥
ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥੨॥
وسُ میرے پِیارِیا وسُ میرے گۄوِدا ہر کر کِرپا مݨ وسُ جیِئو ॥
ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥
مݨ چِنّدِئڑا پھلُ پائِیا میرے گۄوِنّدا گُرُ پُوُرا ویکھ وِگسُ جیِئو ॥
ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ ॥

ہر نامُ مِلیا سوہاگݨی میرے گووِندا مَن اندِن اندُ رہسُ جیئو ॥
ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥
ہر پائِئڑا وڈبھاگیئی میرے گووِندا نِت لیَے لاہا مَن ہسُ جیئو ॥۳॥
ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥
ہر آپِ اُپائے ہر آپے ویکھیَے ہر آپے کارِۓ لائِیا جیئو ॥
ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥
اِک کھاوہِ بکھس توٹِ ن آوۓ اِکنا پھکا پائِیا جیئو ॥
ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥
اِک راجے تکھتِ بہہِ نِت سکھیئے اِکنا بھکھ منّگائِیا جیئو ॥
ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥
سبھُ اِکو سبدُ ورتدا میرے گووِدا جن نانک نامُ دھیائِیا جیئو ॥۴॥۲॥۲۸॥۶۶॥
ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੮॥੬੬॥
گئُڑی ماجھ مہلا ۴ ॥
ਗਉੜੀ ਮਾਝ ਮਹਲਾ ੪ ॥
من ماہی من ماہی میرے گووِندا ہر رنّگِ رتا من ماہی جیئو ॥
ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥
ہر رنّگُ نالِ ن لکھیئیَے میرے گووِدا گُرُ پوُرا الکھُ لکھاہی جیئو ॥
ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥
ہر ہر نامُ پرگاسِیا میرے گووِندا سبھ دالد دُکھ لہِ جاہی جیئو ॥
ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹਿ ਜਾਹੀ ਜੀਉ ॥
ہر پدُ اوُتمُ پائِیا میرے گووِندا وڈبھاگی نامِ سماہی جیئو ॥۱॥
ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥੧॥
نیݨی میرے پِیارِیا نیݨی میرے گووِدا کِنیَے ہر پربھُ ڈِٹھڑا نیݨی جیئو ॥
ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥
میرا منُ تنُ بہُتُ بیَراگِیا میرے گووِندا ہر باجھہُ دھن کُملیَݨی جیئو ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ ॥



سنّت جنا مِلِ پائِیا میرے گووِدا میرا ہر پربھُ سجنُ سیَݨی جیئو ॥
ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥

ہر آئے مِلیا جگجیونُ میرے گوِوندا میَے سُکھ وِہانی ریݨی جیئو =۲=
ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥੨॥
میَے میلہُ سنّت میرا ہر پربھُ سجݨُ میَے مݨ تݨ بھکھ لگائیا جیئو =
ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥
ہئو رہِ ن سکئو بِنُ دیکھے میرے پریتم میَے انّتر بِرہُ ہر لائیا جیئو =
ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥
ہر رائیا میرا سجݨُ پیارا گرُ میلے میرا منُ جیوائیا جیئو =
ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥
میرۓ مݨ تݨ آسا پوُریا میرے گوِوندا ہر مِلیا مݨ وادھائیا جیئو =۳=
ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥
واری میرے گوِوندا واری میرے پیارِیا ہئو تُدھُ وِٹڑِئہُ سد واری جیئو =
ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ ॥
میرۓ مݨ تݨ پریمُ پِرنّم کا میرے گوِودا ہر پوُنّجی راکھُ ہماری جیئو =
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀ ਜੀਉ ॥
سِتگرُ وِسٹُ میل میرے گوِوندا ہر میلے کِر ریَباری جیئو =
ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥
ہر نامُ دئیا کِر پائیا میرے گوِوندا جن نانکُ سرݨِ تُماری جیئو =۴= ۳= ۲۹= ۶۷=
ਹਰਿ ਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥
گئُڑی ماجھ مہلا ۴ =
ਗਉੜੀ ਮਾਝ ਮਹਲਾ ੪ ॥
چوجی میرے گوِوندا چوجی میرے پیارِیا ہر پربھُ میرا چوجی جیئو =
ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥
ہر آپے کاہنُ اُپائِدا میرے گوِودا ہر آپے گوپی کھوجی جیئو =
ਹਰਿ ਆਪੇ ਕਾਨ੍ਹ  ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ ਜੀਉ ॥
ہر آپے سبھ گھٹ بھوگدا میرے گوِوندا آپے رسیا بھوگی جیئو =
ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥
ہر سُجاݨُ ن بھُلئی میرے گوِوندا آپے سِتگرُ جوگی جیئو =۱=
ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥੧॥
آپے جگتُ اُپائِدا میرے گوِودا ہر آپ کھیلیَے بہُ رنّگی جیئو =
ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥

اِکنا بھوگ بھوگائِدا میرے گوِوندا اِک نگن پھِرہ ننگ ننگی جیئو ॥
ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨ ਗ ਨ ਗੀ ਜੀਉ ॥
آپے جگتُ اُپائِدا میرے گوِودا ہر دانُ دیوئے سبھ منگی جیئو ॥
ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥
بھگتا نامُ آدھارُ ہَیے میرے گوِوندا ہر کتھا منگہِ ہر چنگی جیئو ॥۲॥
ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥
ہر آپے بھگت کرائِدا میرے گوِوندا ہر بھگتا لوچ مَن پوُری جیئو ॥
ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥
آپے جل تھل ورتدا میرے گوِودا رو رہیا نہی دوُری جیئو ॥
ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ ॥
ہر انتر باہر آپ ہَیے میرے گوِودا ہر آپ رہیا بھرپوُری جیئو ॥
ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ ਹਰਿ ਆਪਿ ਰਹਿਆ ਭਰਪੂਰੀ ਜੀਉ ॥
ہر آتم رامُ پسارِیا میرے گوِوندا ہر ویکھیَے آپ ہدوُری جیئو ॥۳॥
ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ ॥੩॥
ہر انتر واجا پئُنُ ہَیے میرے گوِوندا ہر آپ وجائے تِئو واجیَے جیئو ॥
ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ ਹਰਿ ਆਪਿ ਵਜਾਏ ਤਿਉ ਵਾਜੈ ਜੀਉ ॥
ہر انتر نامُ نِدھانُ ہَیے میرے گوِوندا گر سبدی ہر پربھُ گاجیَے جیئو ॥
ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥
آپے سرنِ پوائِدا میرے گوِوندا ہر بھگت جنا راکھُ لاجیَے جیئو ॥
ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥



وڈبھاگی مِلُ سنگتی میرے گوِوندا جن نانک نام سِدھ کاجیَے جیئو ॥۴॥۴॥۳۰॥۶۸॥
ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥੪॥੪॥੩੦॥੬੮॥
گئُڑی ماجھ مہلا ۴ ॥
ਗਉੜੀ ਮਾਝ ਮਹਲਾ ੪ ॥
میَے ہر نامیَے ہر بِرہُ لگائی جیئو ॥
ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥
میرا ہر پربھُ مِتُ مِلیَے سکھُ پائی جیئو ॥
ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ ॥

ہر پربھُ دیکھ جیِوا میری مائی جیِئو =
ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥
میرا نامُ سکھا ہر بھائی جیِئو = ا=
ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥
گُن گاوہُ سنّت جیِئو میرے ہر پربھ کیرے جیِئو =
ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥
جپ گُرمُکھ نامُ جیِئو بھاگ وڈیرے جیِئو =
ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ ॥
ہر ہر نامُ جیِئو پران ہر میرے جیِئو =
ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥
پھر بہُڑ ن بھوجل پھیرے جیِئو = ۲=
ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥
کِئو ہر پربھ ویکھا میرۓ مِن تِن چائو جیِئو =
ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥
ہر میلہُ سنّت جیِئو مِن لگا بھائو جیِئو =
ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ ॥
گُر سبدی پائیِئیَے ہر پریِتم رائو جیِئو =
ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥
وڈبھاگی جپ نائو جیِئو = ۳=
ਵਡਭਾਗੀ ਜਪਿ ਨਾਉ ਜੀਉ ॥੩॥
میرۓ مِن تِن وڈڑی گوِوںّد پربھ آسا جیِئو =
ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥
ہر میلہُ سنّت جیِئو گوِود پربھ پاسا جیِئو =
ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥
ستِگُر مِت نامُ سدا پرگاسا جیِئو =
ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥
جن نانک پوُرِئڑی مِن آسا جیِئو = ۴= ۵= ۱۳= ۹۶=
ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥
گئُڑی ماجھ مہلا ۴ =
ਗਉੜੀ ਮਾਝ ਮਹਲਾ ੪ ॥

میرا بِرہی نامُ مِلیَے تا جِیوا جیئو =
ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥
من اَنّدرِ اَنّمرِتُ گُرمتِ ہرِ لِیوا جیئو =
ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ ॥
منُ ہرِ رنّگِ رتڑا ہرِ رسُ سدا پِیوا جیئو =
ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ ॥
ہرِ پائِئڑا منِ جِیوا جیئو =۱=
ਹਰਿ ਪਾਇਅੜਾ ਮਨਿ ਜੀਵਾ ਜੀਉ ॥੧॥
میرَے منِ تنِ پریمُ لگا ہرِ بانُ جیئو =
ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ ॥
میرا پرِیتمُ مِترُ ہرِ پُرکھُ سُجانُ جیئو =
ਮੇਰਾ ਪ੍ਰੀਤਮੁ ਮਿਤ੍ਰੁ  ਹਰਿ ਪੁਰਖੁ ਸੁਜਾਣੁ ਜੀਉ ॥
گُرُ میلے سنّت ہرِ سگھڑُ سُجانُ جیئو =
ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ ॥
ہئو نام وِٹہُ کُربانُ جیئو =۲=
ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥
ہئو ہرِ ہرِ سجنُ ہرِ مِیتُ دسائی جیئو =
ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥
ہرِ دسہُ سنّتہُ جی ہرِ کھوجُ پوائی جیئو =
ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ ॥
ستِگُرُ تُٹھڑا دسے ہرِ پائی جیئو =
ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥
ہرِ نامے نامِ سمائی جیئو =۳=
ਹਰਿ ਨਾਮੇ ਨਾਮਿ ਸਮਾਈ ਜੀਉ ॥੩॥
میَے ویدن پریمُ ہرِ بِرہُ لگائی جیئو =
ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ ॥
گُر سردھا پُورِ اَنّمرِتُ مُکھِ پائی جیئو =
ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ ॥
ہرِ ہوہُ دئِیالُ ہرِ نامُ دھِیائی جیئو =
ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥

جن نانک ہر رسُ پائی جیئو ॥۴॥۶॥۲۰॥۸۱॥۲۳॥۷۰॥
ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥
مہلا ۵ راگُ گئڑی گیاریری چئپدے
ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کِن بِدھ کُسلُ ہوت میرے بھائی ॥
ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥
کِئو پائیئیے ہر رام سہائی ॥۱॥ رہائو ॥
ਕਿਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ॥
کُسلُ نہ گِرہِ میری سبھ مائِیا ॥
ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥
اوُچے منّدر سُنّدر چھائِیا ॥
ਊਚੇ ਮੰਦਰ ਸੁੰਦਰ ਛਾਇਆ ॥
جھوُٹھے لالچ جنمُ گوائِیا ॥۱॥
ਝੂਠੇ ਲਾਲਚਿ ਜਨਮੁ ਗਵਾਇਆ ॥੧॥

(Page 176) پنّنا ۱۷۶

ہستی گھوڑے دیکھ وِگاسا ॥
ਹਸਤੀ ਘੋੜੇ ਦੇਖਿ ਵਿਗਾਸਾ ॥
لسکر جوڑے نیب کھواسا ॥
ਲਸਕਰ ਜੋੜੇ ਨੇਬ ਖਵਾਸਾ ॥
گل جیوڑی ہئُمیَے کے پھاسا ॥۲॥
ਗਲਿ ਜੇਵੜੀ ਹਉਮੈ ਕੇ ਫਾਸਾ ॥੨॥
راجُ کماوئے دہ دِس ساری ॥
ਰਾਜੁ ਕਮਾਵੈ ਦਹ ਦਿਸ ਸਾਰੀ ॥
مائیِے رنگ بھوگ بہُ ناری ॥
ਮਾਣੈ ਰੰਗ ਭੋਗ ਬਹੁ ਨਾਰੀ ॥
جِئو نرپت سُپنیَے بھیکھاری ॥۳॥
ਜਿਉ ਨਰਪਤਿ ਸੁਪਨੈ ਭੇਖਾਰੀ ॥੩॥

ایکُ کُسلُ مۄ کئُو سِتگُرُوٗ بتائِیا ॥
ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥
ہرِ جۄ کِچھُ کرے سُ ہرِ کِیا بھگتا بھائِیا ॥
ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥
جن نانک ہئُمَے مارِ سمائِیا ॥۴॥
ਜਨ ਨਾਨਕ ਹਉਮੈ ਮਾਰਿ ਸਮਾਇਆ ॥੪॥
اِنِ بِدھِ کُسل ہۄت میرے بھائی ॥
ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥
اِئُو پائیِئَے ہرِ رام سہائی ॥۱॥ رہائُو دوٗجا ॥
ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
کِئُو بھ٘رمیِئَے بھ٘رمُ کِس کا ہۄئی ॥
ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥
جا جلِ تھلِ مہیِئلِ رۄِیا سۄئی ॥
ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥
گُرمُکھِ اُبرے منمُکھ پتِ کھۄئی ॥۱॥
ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥੧॥
جِسُ راکھَے آپِ رامُ دئِیارا ॥
ਜਿਸੁ ਰਾਖੈ ਆਪਿ ਰਾਮੁ ਦਇਆਰਾ ॥
تِسُ نہی دوٗجا کۄ پہُچنہارا ॥۱॥ رہائُو ॥
ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥੧॥ ਰਹਾਉ ॥
سبھ مہِ ورتَے ایکُ اننّتا ॥
ਸਭ ਮਹਿ ਵਰਤੈ ਏਕੁ ਅਨ ਤਾ ॥
تا توٗں سُکھِ سۄئُو ہۄئِ اچِنّتا ॥
ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥
اۄہُ سبھُ کِچھُ جانَیے جۄ ورتنّتا ॥۲॥
ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥
منمُکھ مُئے جِن دوٗجی پِیاسا ॥
ਮਨਮੁਖ ਮੁਏ ਜਿਨ ਦੂਜੀ ਪਿਆਸਾ ॥

بہُ جوُنی بھوہِ دھُرِ کِرتِ لِکھیاسا ॥
ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥
جیَسا بیِجہِ تیَسا کھاسا ॥ ۳॥
ਜੈਸਾ ਬੀਜਹਿ ਤੈਸਾ ਖਾਸਾ ॥੩॥
دیکھِ درسُ منِ بھئِیا وِگاسا ॥
ਦੇਖਿ ਦਰਸੁ ਮਨਿ ਭਇਆ ਵਿਗਾਸਾ ॥
سبھُ ندری آئِیا برہمُ پرگاسا ॥
ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥
جن نانک کی ہرِ پوُرن آسا ॥ ۴॥ ۲॥ ۷۱॥
ਜਨ ਨਾਨਕ ਕੀ ਹਰਿ ਪੂਰਨ ਆਸਾ ॥੪॥੨॥੭੧॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
کئی جنم بھئے کیِٹ پتنّگا ॥
ਕਈ ਜਨਮ ਭਏ ਕੀਟ ਪਤੰਗਾ ॥
کئی جنم گج میِن کُرنّگا ॥
ਕਈ ਜਨਮ ਗਜ ਮੀਨ ਕੁਰੰਗਾ ॥
کئی جنم پنّکھی سرپ ہوئِئو ॥
ਕਈ ਜਨਮ ਪੰਖੀ ਸਰਪ ਹੋਇਓ ॥
کئی جنم ہیَور برِکھ جوئِئو ॥ ۱॥
ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
مِلُ جگدیِس مِلن کی برِیا ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥
چِرنّکال اِہ دیہ سنّجرِیا ॥ ۱॥ رہائو ॥
ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ ॥
کئی جنم سیَل گِرِ کرِیا ॥
ਕਈ ਜਨਮ ਸੈਲ ਗਿਰਿ ਕਰਿਆ ॥
کئی جنم گربھ ہِرِ کھرِیا ॥
ਕਈ ਜਨਮ ਗਰਭ ਹਿਰਿ ਖਰਿਆ ॥
کئی جنم ساکھ کرِ اُپائِیا ॥
ਕਈ ਜਨਮ ਸਾਖ ਕਰਿ ਉਪਾਇਆ ॥

لکھ چئُراسیہ جوُن بھرمائِیا ۔۔ ۲۔۔
ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥
سادھسنّگ بھئِئو جنمُ پراپت ۔۔
ਸਾਧਸੰਗਿ ਭਇਓ ਜਨਮੁ ਪਰਾਪਤਿ ॥
کرِ سیوا بھجُ ہرِ ہرِ گُرمت ۔۔
ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥
تِیاگِ مانُ جھوُٹھُ ابھِمانُ ۔۔
ਤਿਆਗਿ ਮਾਨੁ ਝੂਠੁ ਅਭਿਮਾਨੁ ॥
جیِوت مرہِ درگہ پرْوانُ ۔۔ ۳۔۔
ਜੀਵਤ ਮਰਹਿ ਦਰਗਹ ਪਰਵਾਨੁ ॥੩॥
جو کِچھُ ہویا سُ تُجھ تے ہوگُ ۔۔
ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥
اورُ ن دوُجا کرنْیَے جوگُ ۔۔
ਅਵਰੁ ਨ ਦੂਜਾ ਕਰਣੈ ਜੋਗੁ ॥
تا مِلیِئیَے جا لیَہِ مِلائے ۔۔
ਤਾ ਮਿਲੀਐ ਜਾ ਲੈਹਿ ਮਿਲਾਇ ॥
کہُ نانک ہرِ ہرِ گُنْ گائے ۔۔ ۴۔۔ ۳۔۔ ۷۲۔۔
ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥
گئُڑی گُیاریری مہلا ۵ ۔۔
ਗਉੜੀ ਗੁਆਰੇਰੀ ਮਹਲਾ ੫ ॥
کرم بھوُمِ مہِ بوئہُ نامُ ۔۔
ਕਰਮ ਭੂਮਿ ਮਹਿ ਬੋਅਹੁ ਨਾਮੁ ॥
پوُرن ہوئِ تُمارا کامُ ۔۔
ਪੂਰਨ ਹੋਇ ਤੁਮਾਰਾ ਕਾਮੁ ॥
پھل پاوہِ مِٹےَ جم تراس ۔۔
ਫਲ ਪਾਵਹਿ ਮਿਟੈ ਜਮ ਤ੍ਰਾਸ ॥
نِت گاوہِ ہرِ ہرِ گُنْ جاس ۔۔ ۱۔۔
ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥੧॥
ہرِ ہرِ نامُ انّترِ اُرِ دھارِ ۔۔
ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥

سیگھر کارجُ لیہُ سوارِ ॥۱॥ رہائو ॥
ਸੀਘਰ ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥
اپنے پربھ سِئو ہوہُ ساودھانُ ॥
ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥
تا تُوں درگہ پاوہِ مانُ ॥
ਤਾ ਤੂੰ ਦਰਗਹ ਪਾਵਹਿ ਮਾਨੁ ॥

## پنّا ۱۷۷ (Page 177)

اُکتِ سِیانپ سگلی تِیاگُ ॥
ਉਕਤਿ ਸਿਆਣਪ ਸਗਲੀ ਤਿਆਗੁ ॥
سنّت جنا کی چرنی لاگُ ॥۲॥
ਸੰਤ ਜਨਾ ਕੀ ਚਰਣੀ ਲਾਗੁ ॥੨॥
سرب جیئ ہہِ جا کیَے ہاتھِ ॥
ਸਰਬ ਜੀਅ ਹਹਿ ਜਾ ਕੈ ਹਾਥਿ ॥
کدے ن وِچھُڑےَ سبھ کیَے ساتھِ ॥
ਕਦੇ ਨ ਵਿਛੁੜੈ ਸਭ ਕੈ ਸਾਥਿ ॥
اُپاو چھوڈِ گہُ تِس کی اوٹ ॥
ਉਪਾਵ ਛੋਡਿ ਗਹੁ ਤਿਸ ਕੀ ਓਟ ॥
نِمکھ ماہِ ہووےَ تیری چھوٹ ॥۳॥
ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥
سدا نِکٹِ کرِ تِس نو جانُ ॥
ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥
پربھ کی آگِیا ستِ کرِ مانُ ॥
ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥
گُر کیَے بچنِ مِٹاوہُ آپُ ॥
ਗੁਰ ਕੈ ਬਚਨਿ ਮਿਟਾਵਹੁ ਆਪੁ ॥
ہرِ ہرِ نامُ نانک جپِ جاپُ ॥۴॥۴॥۷۳॥
ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥੪॥੭੩॥
گئُڑی گیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥

گر کا بچنُ سدا ابناسی ॥
ਗੁਰ ਕਾ ਬਚਨੁ ਸਦਾ ਅਬਿਨਾਸੀ ॥
گر کیَے بچن کٹی جم پھاسی ॥
ਗੁਰ ਕੈ ਬਚਨਿ ਕਟੀ ਜਮ ਫਾਸੀ ॥
گر کا بچنُ جیِئ کیَے سنّگ ॥
ਗੁਰ ਕਾ ਬਚਨੁ ਜੀਅ ਕੈ ਸੰਗਿ ॥
گر کیَے بچن رچیَے رام کیَے رنّگ ॥ ا॥
ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥
جو گرِ دیِیا سُ من کیَے کامِ ॥
ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥
سنّت کا کیِیا ستِ کرِ مانِ ॥ ا॥ رہائو ॥
ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥
گر کا بچنُ اٹل اچھید ॥
ਗੁਰ ਕਾ ਬਚਨੁ ਅਟਲ ਅਛੇਦ ॥
گر کیَے بچن کٹے بھرم بھید ॥
ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥
گر کا بچنُ کتہُ ن جائے ॥
ਗੁਰ ਕਾ ਬਚਨੁ ਕਤਹੁ ਨ ਜਾਇ ॥
گر کیَے بچن ہرِ کے گُن گائے ॥ ۲॥
ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥
گر کا بچنُ جیِئ کیَے ساتھ ॥
ਗੁਰ ਕਾ ਬਚਨੁ ਜੀਅ ਕੈ ਸਾਥ ॥
گر کا بچنُ اناتھ کو ناتھ ॥
ਗੁਰ ਕਾ ਬਚਨੁ ਅਨਾਥ ਕੋ ਨਾਥ ॥
گر کیَے بچن نرک ن پوئے ॥
ਗੁਰ ਕੈ ਬਚਨਿ ਨਰਕਿ ਨ ਪਵੈ ॥
گر کیَے بچن رسنا انّمرتُ روئے ॥ ۳॥
ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥੩॥
گر کا بچنُ پرگٹُ سنّسارِ ॥
ਗੁਰ ਕਾ ਬਚਨੁ ਪਰਗਟੁ ਸੰਸਾਰਿ ॥

گُر کیَے بچن ن آوَے ہار ॥
ਗੁਰ ਕੈ ਬਚਨਿ ਨ ਆਵੈ ਹਾਰਿ ॥
جسُ جن ہوئِے آپ کِرپال ॥
ਜਿਸੁ ਜਨ ਹੋਏ ਆਪਿ ਕ੍ਰਿਪਾਲ ॥
نانک ستِگُر سدا دئِیال ॥۴॥۵॥۷۴॥
ਨਾਨਕ ਸਤਿਗੁਰ ਸਦਾ ਦਇਆਲ ॥੪॥੫॥੭੪॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
جِن کیِتا ماٹی تے رتنُ ॥
ਜਿਨਿ ਕੀਤਾ ਮਾਟੀ ਤੇ ਰਤਨੁ ॥
گربھ مہِ راکھیا جِن کر جتنُ ॥
ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥
جِن دیِنی سوبھا وڈِیائی ॥
ਜਿਨਿ ਦੀਨੀ ਸੋਭਾ ਵਡਿਆਈ ॥
تِسُ پربھ کئُو آٹھ پہر دھِیائی ॥۱॥
ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥
رمئیِیا رینُ سادھ جن پاوئُو ॥
ਰਮਈਆ ਰੇਨੁ ਸਾਧ ਜਨ ਪਾਵਉ ॥
گُر مِل اپُنا کھسمُ دھِیاوئُو ॥۱॥ رہائُو ॥
ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥
جِن کیِتا مؤُڑ تے بکتا ॥
ਜਿਨਿ ਕੀਤਾ ਮੂੜ ਤੇ ਬਕਤਾ ॥
جِن کیِتا بیسُرت تے سُرتا ॥
ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥
جسُ پرسادِ نوَے نِدھ پائی ॥
ਜਿਸੁ ਪਰਸਾਦਿ ਨਵੈ ਨਿਧਿ ਪਾਈ ॥
سو پربھُ من تے بِسرت ناہی ॥۲॥
ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥
جِن دیِیا نِتھاوے کئُو تھانُ ॥
ਜਿਨਿ ਦੀਆ ਨਿਥਾਵੇ ਕਉ ਥਾਨੁ ॥

جِن دیِیا نِمانے کئو مانُ =
ਜਿਨਿ ਦੀਆ ਨਿਮਾਨੇ ਕਉ ਮਾਨੁ ॥
جِن کیِنی سبھ پُوٗرن آسا =
ਜਿਨਿ ਕੀਨੀ ਸਭ ਪੂਰਨ ਆਸਾ ॥
سِمرئو دِنُ رینِ ساس گِراسا =۳=
ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥
جِسُ پرسادِ مائِیا سِلک کاٹی =
ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥
گُر پرسادِ انّمرتُ بِکھُ کھاٹی =
ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥
کہُ نانک اِس تے کِچھُ ناہی =
ਕਹੁ ਨਾਨਕ ਇਸ ਤੇ ਕਿਛੁ ਨਾਹੀ ॥
راکھنہارے کئو سالاہی =۴=۶=۷۵=
ਰਾਖਨਹਾਰੇ ਕਉ ਸਾਲਾਹੀ ॥੪॥੬॥੭੫॥
گئُڑی گُیاریری مہلا ۵ =
ਗਉੜੀ ਗੁਆਰੇਰੀ ਮਹਲਾ ੫ ॥
تِس کی سرنِ ناہی بھئو سوٗگُ =
ਤਿਸ ਕੀ ਸਰਣਿ ਨਾਹੀ ਭਉ ਸੋਗੁ ॥
اُس تے باہرِ کچھوُ ن ہوٗگُ =
ਉਸ ਤੇ ਬਾਹਰਿ ਕਛੂ ਨ ਹੋਗੁ ॥
تجی سِیانپ بل بُدھ بِکار =
ਤਜੀ ਸਿਆਣਪ ਬਲ ਬੁਧਿ ਬਿਕਾਰ ॥
داس اپنے کی راکھنہار =۱=
ਦਾਸ ਅਪਨੇ ਕੀ ਰਾਖਨਹਾਰ ॥੧॥
جپِ من میرے رام رام رنّگِ =
ਜਪਿ ਮਨ ਮੇਰੇ ਰਾਮ ਰਾਮ ਰੰਗਿ ॥
گھرِ باہرِ تیرےَ سد سنّگِ =۱= رہائو =
ਘਰਿ ਬਾਹਰਿ ਤੇਰੈ ਸਦ ਸੰਗਿ ॥੧॥ ਰਹਾਉ ॥
تِس کی ٹیک منیَے مہِ راکھُ =
ਤਿਸ ਕੀ ਟੇਕ ਮਨੈ ਮਹਿ ਰਾਖੁ ॥

گُر کا سبدُ انّمرت رسُ چاکھُ ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥
اورِ جتن کہہُ کئُن کاج ॥
ਅਵਰਿ ਜਤਨ ਕਹਹੁ ਕਉਨ ਕਾਜ ॥
کرِ کِرپا راکھَیَے آپِ لاج ॥۲॥
ਕਰਿ ਕਿਰਪਾ ਰਾਖੈ ਆਪਿ ਲਾਜ ॥੨॥
کِیا مانُکھ کہہُ کِیا جوَرُ ॥
ਕਿਆ ਮਾਨੁਖ ਕਹਹੁ ਕਿਆ ਜੋਰੁ ॥
جھوُٹھا مائِیا کا سبھُ سوَرُ ॥
ਝੂਠਾ ਮਾਇਆ ਕਾ ਸਭੁ ਸੋਰੁ ॥
کرن کراونہار سُیامی ॥
ਕਰਣ ਕਰਾਵਨਹਾਰ ਸੁਆਮੀ ॥
سگل گھٹا کے انّترجامی ॥۳॥
ਸਗਲ ਘਟਾ ਕੇ ਅੰਤਰਜਾਮੀ ॥੩॥
سرب سُکھا سُکھُ ساچا ایہُ ॥
ਸਰਬ ਸੁਖਾ ਸੁਖੁ ਸਾਚਾ ਏਹੁ ॥
گُر اُپدیسُ منَیَے مہِ لیہُ ॥
ਗੁਰ ਉਪਦੇਸੁ ਮਨੈ ਮਹਿ ਲੇਹੁ ॥
جا کئُو رام نام لِو لاگی ॥
ਜਾ ਕਉ ਰਾਮ ਨਾਮ ਲਿਵ ਲਾਗੀ ॥
کہُ نانک سو دھنّنُ وڈبھاگی ॥۴॥۷॥۷۶॥
ਕਹੁ ਨਾਨਕ ਸੋ ਧੰਨੁ ਵਡਭਾਗੀ ॥੪॥੭॥੭੬॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
سُنِ ہرِ کتھا اُتاری میَلُ ॥
ਸੁਣਿ ਹਰਿ ਕਥਾ ਉਤਾਰੀ ਮੈਲੁ ॥
مہا پُنِیت بھئے سُکھ سیَلُ ॥
ਮਹਾ ਪੁਨੀਤ ਭਏ ਸੁਖ ਸੈਲੁ ॥

وڈۓ بھاگ پائیا سادھسنّگُ ॥
ਵਡੈ ਭਾਗਿ ਪਾਇਆ ਸਾਧਸੰਗੁ ॥
پار برہم سئو لاگو رنگُ ॥۱॥
ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥
ہر ہر نامُ جپت جنُ تارئو ॥
ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥
اگن ساگرُ گر پار اُتارئو ॥۱॥ رہائو ॥
ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ ਰਹਾਉ ॥
کر کیرتنُ من سیتل بھئے ॥
ਕਰਿ ਕੀਰਤਨੁ ਮਨ ਸੀਤਲ ਭਏ ॥
جنم جنم کے کلوکھ گئے ॥
ਜਨਮ ਜਨਮ ਕੇ ਕਿਲਵਿਖ ਗਏ ॥
سرب ندھان پیکھے من ماہ ॥
ਸਰਬ ਨਿਧਾਨ ਪੇਖੇ ਮਨ ਮਾਹਿ ॥
اب ڈھوُڈھن کاہے کئو جاہ ॥۲॥
ਅਬ ਢੂਢਨ ਕਾਹੇ ਕਉ ਜਾਹਿ ॥੨॥
پربھ اپُنے جب بھئے دئیال ॥
ਪ੍ਰਭ ਅਪੁਨੇ ਜਬ ਭਏ ਦਇਆਲ ॥
پوُرن ہوئی سیوک گھال ॥
ਪੂਰਨ ਹੋਈ ਸੇਵਕ ਘਾਲ ॥
بنّدھن کاٹ کیئے اپنے داس ॥
ਬੰਧਨ ਕਾਟਿ ਕੀਏ ਅਪਨੇ ਦਾਸ ॥
سمر سمر سمر گنٗتاس ॥۳॥
ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥
ایکو من ایکو سبھ ٹھائے ॥
ਏਕੋ ਮਨਿ ਏਕੋ ਸਭ ਠਾਇ ॥
پوُرن پوُر رہئو سبھ جائے ॥
ਪੂਰਨ ਪੂਰਿ ਰਹਿਓ ਸਭ ਜਾਇ ॥
گر پوُرۓ سبھُ بھرمُ چکائیا ॥
ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥

ہر سمرت نانک سکھُ پائیا ॥۴॥۸॥۷۷॥
ਹਰਿ ਸਿਮਰਤ ਨਾਨਕ ਸੁਖੁ ਪਾਇਆ ॥੪॥੮॥੭੭॥
گئڑی گیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
اگلے مئے سِ پاچھیَے پرے ॥
ਅਗਲੇ ਮੁਏ ਸਿ ਪਾਛੈ ਪਰੇ ॥
جو اُبرے سے بنّدھ لکُ کھرے ॥
ਜੋ ਉਬਰੇ ਸੇ ਬੰਧਿ ਲਕੁ ਖਰੇ ॥
جہ دھنّدھے مہ اوئے لپٹائے ॥
ਜਿਹ ਧੰਧੇ ਮਹਿ ਓਇ ਲਪਟਾਏ ॥
اُن تے دگن دڑی اُن مائے ॥۱॥
ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥
اوہ بیلا کچھُ چیت ن آوئے ॥
ਓਹ ਬੇਲਾ ਕਛੁ ਚੀਤਿ ਨ ਆਵੈ ॥
بنس جائے تاہوُ لپٹاوئے ॥۱॥ رہائو ॥
ਬਿਨਸਿ ਜਾਇ ਤਾਹੂ ਲਪਟਾਵੈ ॥੧॥ ਰਹਾਉ ॥
آسا بنّدھی مؤُرکھ دیہ ॥
ਆਸਾ ਬੰਧੀ ਮੂਰਖ ਦੇਹ ॥
کام کرؤدھ لپٹئو اسنیہ ॥
ਕਾਮ ਕ੍ਰੋਧ ਲਪਟਿਓ ਅਸਨੇਹ ॥
سر اؤُپر ٹھاڈھو دھرم رائے ॥
ਸਿਰ ਊਪਰਿ ਠਾਢੋ ਧਰਮ ਰਾਇ ॥
میٹھی کر کر بکھیا کھائے ॥۲॥
ਮੀਠੀ ਕਰਿ ਕਰਿ ਬਿਖਿਆ ਖਾਇ ॥੨॥
ہئو بنّدھئو ہئو سادھئو بیَرُ ॥
ਹਉ ਬੰਧਉ ਹਉ ਸਾਧਉ ਬੈਰੁ ॥
ہمری بھؤُم کئُن گھالیَے پیَرُ ॥
ਹਮਰੀ ਭੂਮਿ ਕਉਣੁ ਘਾਲੈ ਪੈਰੁ ॥
ہئو پنڈِتُ ہئو چترُ سیانا ॥
ਹਉ ਪੰਡਿਤੁ ਹਉ ਚਤੁਰੁ ਸਿਆਣਾ ॥

کرݨیہارُ ن بُجھیَے بِگانا ॥ ۳॥
ਕਰਣੈਹਾਰੁ ਨ ਬੁਝੈ ਬਿਗਾਨਾ ॥੩॥
اپُنی گتِ مِتِ آپے جانیَے ॥
ਅਪੁਨੀ ਗਤਿ ਮਿਤਿ ਆਪੇ ਜਾਨੈ ॥
کِیا کو کہیَے کِیا آکھِ وکھانیَے ॥
ਕਿਆ ਕੋ ਕਹੈ ਕਿਆ ਆਖਿ ਵਖਾਨੈ ॥
جِتُ جِتُ لاوہِ تِتُ تِتُ لگنا ॥
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥
اپنا بھلا سبھ کاہوُ منّگنا ॥ ۴॥
ਅਪਨਾ ਭਲਾ ਸਭ ਕਾਹੂ ਮੰਗਨਾ ॥੪॥
سبھ کِچھُ تیرا توُں کرݨیہارُ ॥
ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥
انّتُ ناہی کِچھُ پاراوارُ ॥
ਅੰਤੁ ਨਾਹੀ ਕਿਛੁ ਪਾਰਾਵਾਰੁ ॥
داس اپُنے کئُ دیِجیَے دانُ ॥
ਦਾਸ ਅਪਨੇ ਕਉ ਦੀਜੈ ਦਾਨੁ ॥
کبہوُ ن وِسرےَ نانک نامُ ॥ ۵॥ ۹॥ ۷۸॥
ਕਬਹੂ ਨ ਵਿਸਰੈ ਨਾਨਕ ਨਾਮੁ ॥੫॥੯॥੭੮॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
انِک جتن نہی ہوت چھُٹارا ॥
ਅਨਿਕ ਜਤਨ ਨਹੀ ਹੋਤ ਛੁਟਾਰਾ ॥
بہُتُ سِیاݨپ آگل بھارا ॥
ਬਹੁਤੁ ਸਿਆਣਪ ਆਗਲ ਭਾਰਾ ॥
ہرِ کی سیوا نِرمل ہیت ॥
ਹਰਿ ਕੀ ਸੇਵਾ ਨਿਰਮਲ ਹੇਤ ॥
پ٘ربھ کی درگہ سوبھا سیت ॥ ۱॥
ਪ੍ਰਭ ਕੀ ਦਰਗਹ ਸੋਭਾ ਸੇਤ ॥੧॥

من میرے گہُ ہر نام کا اۄلا ۔

ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥

تُجھیَ ن لاگیَ تاتا جھۄلا ۔ ۱۔ رہائو ۔

ਤੁਝੈ ਨ ਲਾਗੈ ਤਾਤਾ ਝੋਲਾ ॥੧॥ ਰਹਾਉ ॥

جِئو بۄہِتھُ بھےَ ساگر ماہِ ۔

ਜਿਉ ਬੋਹਿਥੁ ਭੈ ਸਾਗਰ ਮਾਹਿ ॥

انّدھکار دیِپک دیِپاہِ ۔

ਅੰਧਕਾਰ ਦੀਪਕ ਦੀਪਾਹਿ ॥

اگن سیِت کا لاہسِ دۄُکھ ۔

ਅਗਨਿ ਸੀਤ ਕਾ ਲਾਹਸਿ ਦੂਖ ॥

نامُ جپت منِ ہۄوت سۄُکھ ۔ ۲۔

ਨਾਮੁ ਜਪਤ ਮਨਿ ਹੋਵਤ ਸੂਖ ॥੨॥

اُترِ جائے تیرے من کی پیاس ۔

ਉਤਰਿ ਜਾਇ ਤੇਰੇ ਮਨ ਕੀ ਪਿਆਸ ॥

پۄُرن ہۄوےَ سگلی آس ۔

ਪੂਰਨ ਹੋਵੈ ਸਗਲੀ ਆਸ ॥

ڈۄلےَ ناہی تُمرا چیِتُ ۔

ਡੋਲੈ ਨਾਹੀ ਤੁਮਰਾ ਚੀਤੁ ॥

انّمرت نامُ جپ گُرمُکھ میِت ۔ ۳۔

ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥੩॥

نامُ اۄُکھدھُ سۄئی جنُ پاوےَ ۔

ਨਾਮੁ ਅਉਖਧੁ ਸੋਈ ਜਨੁ ਪਾਵੈ ॥

کرِ کِرپا جِسُ آپ دِواوےَ ۔

ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥

ہر ہر نامُ جا کےَ ہِردےَ وسےَ ۔

ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥

دۄُکھُ دردُ تِہ نانک نسےَ ۔ ۴۔ ۱۰۔ ۷۹۔

ਦੂਖੁ ਦਰਦੁ ਤਿਹ ਨਾਨਕ ਨਸੈ ॥੪॥੧੦॥੭੯॥

گئُڑی گُیاریری مہلا ۵ ॥

ਗਉੜੀ ਗੁਆਰੇਰੀ ਮਹਲਾ ੫ ॥

بہُتُ دربُ کرِ منُ ن اگھانا ॥

ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥

انِک رُوپ دیکھ نہ پتیِیانا ॥

ਅਨਿਕ ਰੂਪ ਦੇਖਿ ਨਹ ਪਤੀਆਨਾ ॥

پُتر کلتر اُرجھئو جانِ میری ॥

ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥

اوہ بِنسیَے اوئِ بھسمیَے ڈھیری ॥۱॥

ਓਹ ਬਿਨਸੈ ਓਇ ਭਸਮੈ ਢੇਰੀ ॥੧॥

بِنُ ہرِ بھجن دیکھئو بِللاتے ॥

ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥

دھرِگُ تنُ دھرِگُ دھنُ مائِیا سنّگ راتے ॥۱॥ رہائو ॥

ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥੧॥ ਰਹਾਉ ॥

جِئو بِگاری کیَے سِر دیِجہ دام ॥

ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥

اوئِ کھسمیَے کیَے گرِہ اُن دُوکھ سہام ॥

ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥

جِئو سُپنیَے ہوئِ بیَست راجا ॥

ਜਿਉ ਸੁਪਨੈ ਹੋਇ ਬੈਸਤ ਰਾਜਾ ॥

نیتر پسارےَ تا نِرارتھ کاجا ॥۲॥

ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥

جِئو راکھا کھیت اُوپر پرائے ॥

ਜਿਉ ਰਾਖਾ ਖੇਤ ਊਪਰਿ ਪਰਾਏ ॥

کھیتُ کھسم کا راکھا اُٹھ جائے ॥

ਖੇਤੁ ਖਸਮ ਕਾ ਰਾਖਾ ਉਠਿ ਜਾਏ ॥

اُسُ کھیت کارنِ راکھا کڑےَ ॥

ਉਸੁ ਖੇਤ ਕਾਰਣਿ ਰਾਖਾ ਕੜੈ ॥

تِس کیَے پالیَے کچھُو ن پڑےَ ॥۳॥

ਤਿਸ ਕੈ ਪਾਲੈ ਕਛੂ ਨ ਪੜੈ ॥੩॥

ِجس کا راجُ ِتسیَے کا سُپنا ॥
ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥
ِجنِ مائِیا دِینی ِتنِ لائی ِترسنا ॥
ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥
آپِ ِبناہے آپِ کرے راِس ॥
ਆਪਿ ਬਿਨਾਹੇ ਆਪਿ ਕਰੇ ਰਾਸਿ ॥
نانک پ٘ربھ آگیَے ارداِس ॥۴॥۱۱॥۸۰॥
ਨਾਨਕ ਪ੍ਰਭ ਆਗੈ ਅਰਦਾਸਿ ॥੪॥੧੧॥੮੦॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
بہُ رنّگ مائِیا بہُ ِبدھِ پیکھی ॥
ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥
کلم کاگد ِسیانپ لیکھی ॥
ਕਲਮ ਕਾਗਦ ਸਿਆਨਪ ਲੇਖੀ ॥
مہر ملوُک ہوئِ دیکھِیا کھان ॥
ਮਹਰ ਮਲੂਕ ਹੋਇ ਦੇਖਿਆ ਖਾਨ ॥
تا تے ناہی منُ ِترپتان ॥۱॥
ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥
سو سُکھُ مو کئُ سنّت بتاوہُ ॥
ਸੋ ਸੁਖੁ ਮੋ ਕਉ ਸੰਤ ਬਤਾਵਹੁ ॥
ِترسنا بوُجھیَے منُ ِترپتاوہُ ॥۱॥ رہاءُ ॥
ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ ॥
اسُ پون ہستِ اسواری ॥
ਅਸੁ ਪਵਨ ਹਸਤਿ ਅਸਵਾਰੀ ॥
چویا چنّدنُ سیج سُنّدرِ ناری ॥
ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥
نٹ ناِٹک آکھارے گائِیا ॥
ਨਟ ਨਾਟਿਕ ਆਖਾਰੇ ਗਾਇਆ ॥
تا مہِ منِ سنّتوکھُ ن پائِیا ॥۲॥
ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥

تکھتُ سبھا منّڈن دؤلیچے =
ਤਖਤੁ ਸਭਾ ਮੰਡਨ ਦੋਲੀਚੇ ॥
سگل میوے سُندر باگیچے =
ਸਗਲ ਮੇਵੇ ਸੁੰਦਰ ਬਾਗੀਚੇ ॥
آکھیڑ بِرت راجن کی لیِلا =
ਆਖੇੜ ਬਿਰਤਿ ਰਾਜਨ ਕੀ ਲੀਲਾ ॥
من ُن سُہیلا پرپنّچ ُ ہیِلا =۳=
ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥
کر کرپا سنّتن سچ ُ کہیا =
ਕਰਿ ਕਿਰਪਾ ਸੰਤਨ ਸਚੁ ਕਹਿਆ ॥
سرب سۇکھ اِہُ آننّد ُ لہیا =
ਸਰਬ ਸੂਖ ਇਹੁ ਆਨ ਦੁ ਲਹਿਆ ॥
سادھسنّگ ہر کیِرتن ُ گائیِئیے =
ਸਾਧਸੰਗਿ ਹਰਿ ਕੀਰਤਨੁ ਗਾਈਐ ॥
کہُ نانک وڈبھاگی پائیِئیے =۴=
ਕਹੁ ਨਾਨਕ ਵਡਭਾਗੀ ਪਾਈਐ ॥੪॥
جا کیَے ہر دھن ُ سوئی سُہیلا =
ਜਾ ਕੈ ਹਰਿ ਧਨੁ ਸੋਈ ਸੁਹੇਲਾ ॥
پربھ کرپا تے سادھسنّگ میلا =۱= رہائو دوُجا =۱۲= ۸۱=
ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ ਰਹਾਉ ਦੂਜਾ ॥੧੨॥੮੧॥
گئُڑی گُیاریری مہلا ۵ =
ਗਉੜੀ ਗੁਆਰੇਰੀ ਮਹਲਾ ੫ ॥



پرانی جانیِئے اِہُ تن ُ میرا =
ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥
بہُر بہُر اُیاہوُ لپٹیرا =
ਬਹੁਰਿ ਬਹੁਰਿ ਉਆਹੂ ਲਪਟੇਰਾ ॥
پُتر کلتر گرست کا پھاسا =
ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥

ہؤن ُن پائیئیَے رام کے داسا ॥ ١॥
ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥
کون سُ ِبدھ ِجتُ رام گُݨ گائے ॥
ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥
کون سُ مِت ِجتُ ترئ ِاہ مائے ॥ ١॥ رہائو ॥
ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ ਰਹਾਉ ॥
جو بھلائی سو بُرا جانیَے ॥
ਜੋ ਭਲਾਈ ਸੋ ਬੁਰਾ ਜਾਨੈ ॥
ساچُ کہیَے سو ِبکھیَے سمانیَے ॥
ਸਾਚੁ ਕਹੈ ਸੋ ਬਿਖੈ ਸਮਾਨੈ ॥
جاݨیَے ناہی جیت ارُ ہار ॥
ਜਾਣੈ ਨਾਹੀ ਜੀਤ ਅਰੁ ਹਾਰ ॥
ِاہُ ولیوا ساکت سنّسار ॥ ٢॥
ਇਹੁ ਵਲੇਵਾ ਸਾਕਤ ਸੰਸਾਰ ॥੨॥
جو ہلاہل سو پییوئ بئُرا ॥
ਜੋ ਹਲਾਹਲ ਸੋ ਪੀਵੈ ਬਉਰਾ ॥
انّمرتُ نامُ جانیَے کِر کئُرا ॥
ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥
سادھسنّگ کیَے ناہی نیرِ ॥
ਸਾਧਸੰਗ ਕੈ ਨਾਹੀ ਨੇਰਿ ॥
لکھ چئُراسیِہ بھرمتا پھیرِ ॥ ٣॥
ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥
ایکیَے جالِ پھہائے پنّکھی ॥
ਏਕੈ ਜਾਲਿ ਫਹਾਏ ਪੰਖੀ ॥
ِرس ِرس بھوگ کرہِ بہُ رنّگی ॥
ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥
کہُ نانک ِجسُ بھئے ِکرپال ॥
ਕਹੁ ਨਾਨਕ ਜਿਸੁ ਭਏ ਕਿ□ਪਾਲ ॥
گُرِ پوُرئ تاکے کاٹے جال ॥ ٤॥ ١٣॥ ٨٢॥
ਗੁਰਿ ਪੂਰੈ ਤਾ ਕੇ ਕਾਟੇ ਜਾਲ ॥੪॥੧੩॥੮੨॥

گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
تئُو کِرپا تے مارگُ پائیِئےَ ॥
ਤਉ ਕਿਰਪਾ ਤੇ ਮਾਰਗੁ ਪਾਈਐ ॥
پ٘ربھ کِرپا تے نامُ دھِیائیِئےَ ॥
ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥
پ٘ربھ کِرپا تے بنّدھن چھُٹےَ ॥
ਪ੍ਰਭ ਕਿਰਪਾ ਤੇ ਬੰਧਨ ਛੁਟੈ ॥
تئُو کِرپا تے ہئُمےَ تُٹےَ ॥੧॥
ਤਉ ਕਿਰਪਾ ਤੇ ਹਉਮੈ ਤੁਟੈ ॥੧॥
تُم لاوہُ تئُو لاگہ سیو ॥
ਤੁਮ ਲਾਵਹੁ ਤਉ ਲਾਗਹ ਸੇਵ ॥
ہم تے کچھوُ ن ہوۄےَ دیو ॥੧॥ رہائُ ॥
ਹਮ ਤੇ ਕਛੂ ਨ ਹੋਵੈ ਦੇਵ ॥੧॥ ਰਹਾਉ ॥
تُدھُ بھاۄےَ تا گاۄا بانھیِ ॥
ਤੁਧੁ ਭਾਵੈ ਤਾ ਗਾਵਾ ਬਾਣੀ ॥
تُدھُ بھاۄےَ تا سچُ ۄکھانھیِ ॥
ਤੁਧੁ ਭਾਵੈ ਤਾ ਸਚੁ ਵਖਾਣੀ ॥
تُدھُ بھاۄےَ تا ستِگُر مئِیا ॥
ਤੁਧੁ ਭਾਵੈ ਤਾ ਸਤਿਗੁਰ ਮਇਆ ॥
سرب سُکھا پ٘ربھ تیریِ دئِیا ॥੨॥
ਸਰਬ ਸੁਖਾ ਪ੍ਰਭ ਤੇਰੀ ਦਇਆ ॥੨॥
جو تُدھُ بھاۄےَ سو نِرمل کرما ॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥
جو تُدھُ بھاۄےَ سو سچُ دھرما ॥
ਜੋ ਤੁਧੁ ਭਾਵੈ ਸੋ ਸਚੁ ਧਰਮਾ ॥
سرب نِدھان گُنھ تُم ہی پاسِ ॥
ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥
توُنّ ساہِبُ سیوک ارداسِ ॥੩॥
ਤੂੰ ਸਾਹਿਬੁ ਸੇਵਕ ਅਰਦਾਸਿ ॥੩॥

مَنُ تَنُ نِرملُ ہوئِ ہرِ رنّگِ ॥
ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥
سرب سُکھا پاوئُ ستسنّگِ ॥
ਸਰਬ ਸੁਖਾ ਪਾਵਉ ਸਤਸੰਗਿ ॥
نامِ تیرےَ رہےَ منُ راتا ॥
ਨਾਮਿ ਤੇਰੈ ਰਹੈ ਮਨੁ ਰਾਤਾ ॥
اِہُ کلِیانُ نانک کرِ جاتا ॥۴॥۴۱॥۳۸॥
ਇਹੁ ਕਲਿਆਣੁ ਨਾਨਕ ਕਰਿ ਜਾਤਾ ॥੪॥੧੪॥੮੩॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
آن رسا جیتے تےَ چاکھے ॥
ਆਨ ਰਸਾ ਜੇਤੇ ਤੈ ਚਾਖੇ ॥
نِمکھ ن ت٘رِسنا تیری لاتھے ॥
ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥
ہرِ رس کا توُن٘ چاکھہِ سادُ ॥
ਹਰਿ ਰਸ ਕਾ ਤੂੰ ਚਾਖਹਿ ਸਾਦੁ ॥
چاکھت ہوئِ رہہِ بِسمادُ ॥۱॥
ਚਾਖਤ ਹੋਇ ਰਹਹਿ ਬਿਸਮਾਦੁ ॥੧॥
انّم٘رِتُ رسنا پیِئُ پِیاری ॥
ਅੰਮ੍ਰਿਤੁ ਰਸਨਾ ਪੀਉ ਪਿਆਰੀ ॥
اِہ رس راتی ہوئِ ت٘رِپتاری ॥۱॥ رہائُ ॥
ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥
ہے جِہوے توُن٘ رام گُن گائُ ॥
ਹੇ ਜਿਹਵੇ ਤੂੰ ਰਾਮ ਗੁਣ ਗਾਉ ॥
نِمکھ نِمکھ ہرِ ہرِ ہرِ دھِیائُ ॥
ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥
آن ن سُنیِئےَ کتہوُن٘ جائیِئےَ ॥
ਆਨ ਨ ਸੁਨੀਐ ਕਤਹੂੰ ਜਾਈਐ ॥
سادھسنّگتِ وڈبھاگی پائیِئےَ ॥۲॥
ਸਾਧਸੰਗਤਿ ਵਡਭਾਗੀ ਪਾਈਐ ॥੨॥

آٹھ پہر جِہوے آرادِھ ॥
ਆਠ ਪਹਰ ਜਿਹਵੇ ਆਰਾਧਿ ॥
پار برہم ٹھاکُر آگادِھ ॥
ਪਾਰਬ੍ਰਹਮ ਠਾਕੁਰ ਆਗਾਧਿ ॥
ایہا اوُہا سدا سُہیلی ॥
ਈਹਾ ਊਹਾ ਸਦਾ ਸੁਹੇਲੀ ॥
ہر گُن گاوت رسن اموُلی ॥۳॥
ਹਰਿ ਗੁਣ ਗਾਵਤ ਰਸਨ ਅਮੋਲੀ ॥੩॥
بنسپت مئُلی پھل پھُل پیڈے ॥
ਬਨਸਪਤਿ ਮਉਲੀ ਫਲ ਫੁਲ ਪੇਡੇ ॥
اِہ رس راتی بہُر ن چھوُڈے ॥
ਇਹ ਰਸ ਰਾਤੀ ਬਹੁਰਿ ਨ ਛੋਡੇ ॥
آن ن رس کس لوئے ن لائی ॥
ਆਨ ਨ ਰਸ ਕਸ ਲਵੈ ਨ ਲਾਈ ॥
کہُ نانک گُر بھئے ہیَے سہائی ॥۴॥۱۵॥۸۴॥
ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥੧੫॥੮੪॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
منُ منّدرُ تنُ ساجی بار ॥
ਮਨੁ ਮੰਦਰੁ ਤਨੁ ਸਾਜੀ ਬਾਰਿ ॥



اِس ہی مدھے بستُ اپار ॥
ਇਸ ਹੀ ਮਧੇ ਬਸਤੁ ਅਪਾਰ ॥
اِس ہی بھیِتر سُنیِئت ساہُ ॥
ਇਸ ਹੀ ਭੀਤਰਿ ਸੁਨੀਅਤ ਸਾਹੁ ॥
کونُ باپاری جا کا اوُہا وِساہُ ॥۱॥
ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥੧॥
نام رتن کو کو بئُہاری ॥
ਨਾਮ ਰਤਨ ਕੋ ਕੋ ਬਿਉਹਾਰੀ ॥

انمرت بھوجنُ کرے آہاری ॥۱॥ رہائو ॥
ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ ਰਹਾਉ ॥
منُ تنُ ارپی سیو کریجیَے ॥
ਮਨੁ ਤਨੁ ਅਰਪੀ ਸੇਵ ਕਰੀਜੈ ॥
کون سُ جگت ِجتُ کرِ بھیجیَے ॥
ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥
پائے لگئو تج میرا تیرئے ॥
ਪਾਇ ਲਗਉ ਤਜਿ ਮੇਰਾ ਤੇਰੈ ॥
کونُ سُ جنُ جو سئُدا جورئے ॥۲॥
ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥
مہلُ ساہ کا ِکن ِبدھ پاوئے ॥
ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥
کون سُ ِبدھ ِجتُ بھیترِ بُلاوئے ॥
ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥
توُں وڈ ساہُ جاکے کوٹ ونجارے ॥
ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥
کونُ سُ داتا لے سنّچارے ॥۳॥
ਕਵਨੁ ਸੁ ਦਾਤਾ ਲੇ ਸੰਚਾਰੇ ॥੩॥
کھوجت کھوجت ِنج گھرُ پائیا ॥
ਖੋਜਤ ਖੋਜਤ ਨਿਜ ਘਰੁ ਪਾਇਆ ॥
اموُل رتنُ ساچُ ِدکھلائیا ॥
ਅਮੋਲ ਰਤਨੁ ਸਾਚੁ ਦਿਖਲਾਇਆ ॥
کرِ ِکرپا جب میلے ساہِ ॥
ਕਰਿ ਕਿਰਪਾ ਜਬ ਮੇਲੇ ਸਾਹਿ ॥
کہُ نانک گر کیَے ویساہِ ॥۴॥۱۹॥۸۵॥
ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੬॥੮੫॥
گئُڑی مہلا ۵ گیاریری ॥
ਗਉੜੀ ਮਹਲਾ ੫ ਗੁਆਰੇਰੀ ॥
ریَن ِدنسُ رہیَے اِک رنّگا ॥
ਰੈਣਿ ਦਿਨਸੁ ਰਹੈ ਇਕ ਰੰਗਾ ॥

پربھ کئو جانَیے سد ہی سنّگا ॥
ਪ੍ਰਭ ਕਉ ਜਾਣੈ ਸਦ ਹੀ ਸੰਗਾ ॥
ٹھاکُر نامُ کیِئو اُنِ ورتنِ ॥
ਠਾਕੁਰ ਨਾਮੁ ਕੀਓ ਉਨਿ ਵਰਤਨਿ ॥
ترِپتِ اگھاونُ ہرِ کَیے درسنِ ॥۱॥
ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥
ہرِ سنّگِ راتے من تن ہرے ॥
ਹਰਿ ਸੰਗਿ ਰਾਤੇ ਮਨ ਤਨ ਹਰੇ ॥
گُر پوُرے کی سرنی پرے ॥۱॥ رہائو ॥
ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥
چرن کمل آتم آدھار ॥
ਚਰਣ ਕਮਲ ਆਤਮ ਆਧਾਰ ॥
ایکُ نِہارہِ آگِیاکار ॥
ਏਕੁ ਨਿਹਾਰਹਿ ਆਗਿਆਕਾਰ ॥
ایکو بنجُ ایکو بِئُہاری ॥
ਏਕੋ ਬਨਜੁ ਏਕੋ ਬਿਉਹਾਰੀ ॥
اورُ ن جانہِ بِنُ نِرنّکاری ॥۲॥
ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥
ہرکھ سوگ دُہہوُں تے مُکتے ॥
ਹਰਖ ਸੋਗ ਦੁਹਹੂੰ ਤੇ ਮੁਕਤੇ ॥
سدا اِلپتُ جوگ ارُ جُگتے ॥
ਸਦਾ ਅਲਿਪਤੁ ਜੋਗ ਅਰੁ ਜੁਗਤੇ ॥
دیِسہِ سبھ مہِ سبھ تے رہتے ॥
ਦੀਸਹਿ ਸਭ ਮਹਿ ਸਭ ਤੇ ਰਹਤੇ ॥
پاربرہم کا اوئِ دھِیانُ دھرتے ॥۳॥
ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥
سنّتن کی مہِما کون وکھانئو ॥
ਸੰਤਨ ਕੀ ਮਹਿਮਾ ਕਵਨ ਵਖਾਨਉ ॥
اگادھِ بودھِ کِچھُ مِتِ نہی جانئو ॥
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥

پار برہم موہِ کِرپا کیِجیَے ॥
ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥
دھوُرِ سنّتن کی نانک دیِجیَے ॥੪॥੧੭॥੮੬॥
ਧੂਰਿ ਸੰਤਨ ਕੀ ਨਾਨਕ ਦੀਜੈ ॥੪॥੧੭॥੮੬॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
توُ میرا سکھا توُنّہی میرا میِتُ ॥
ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥
توُ میرا پ٘ریِتمُ تُم سنّگِ ہیِتُ ॥
ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥
توُ میری پتِ توُہےَ میرا گہݨا ॥
ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥
تُجھ بِنُ نِمکھُ ن جائی رہݨا ॥੧॥
ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥
توُ میرے لالن توُ میرے پ٘ران ॥
ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥
توُ میرے ساہِب توُ میرے کھان ॥੧॥ رہائُ ॥
ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ ਰਹਾਉ ॥
جِئُ تُم راکھہُ تِو ہی رہنا ॥
ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥
جو تُم کہہُ سوئی موہِ کرنا ॥
ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥
جہ پیکھئُ تہا تُم بسنا ॥
ਜਹ ਪੇਖਉ ਤਹਾ ਤੁਮ ਬਸਨਾ ॥
نِربھئُ نامُ جپئُ تیرا رسنا ॥੨॥
ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥
توُ میری نو نِدھِ توُ بھنّڈارُ ॥
ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥
رنّگ رسا توُ منہِ ادھارُ ॥
ਰੰਗ ਰਸਾ ਤੂੰ ਮਨਹਿ ਅਧਾਰੁ ॥

تۄُ میری سۄبھا تُم سنّگ رچیِیا ॥
ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥
تۄُ میری اۄٹ تۄُ ہَیَے میرا تکیِیا ॥ ٣॥
ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥
من تن انّترِ تُہی دھیائِیا ॥
ਮਨ ਤਨ ਅੰਤਰਿ ਤੁਹੀ ਧਿਆਇਆ ॥
مرمُ تُمارا گُر تے پائِیا ॥
ਮਰਮੁ ਤੁਮਾਰਾ ਗੁਰ ਤੇ ਪਾਇਆ ॥
ستِگُر تے دِرڑِیا اِکُ ایکَیَے ॥
ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥
نانک داس ہرِ ہرِ ہرِ ٹیکَیَے ॥ ٤॥ ١٨॥ ٨٧॥
ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੮॥੮੭॥
گئُڑی گُیاریری مہلا ٥ ॥
ਗਉੜੀ ਗੁਆਰੇਰੀ ਮਹਲਾ ੫ ॥



بِیاپت ہرکھ سۄگ بِستھار ॥
ਬਿਆਪਤ ਹਰਖ ਸੋਗ ਬਿਸਥਾਰ ॥
بِیاپت سُرگ نرک او تار ॥
ਬਿਆਪਤ ਸੁਰਗ ਨਰਕ ਅਵਤਾਰ ॥
بِیاپت دھن نِردھن پیکھِ سۄبھا ॥
ਬਿਆਪਤ ਧਨ ਨਿਰਧਨ ਪੇਖਿ ਸੋਭਾ ॥
مۄُلُ بِیادھی بِیاپسِ لۄبھا ॥ ١॥
ਮੂਲੁ ਬਿਆਧੀ ਬਿਆਪਸਿ ਲੋਭਾ ॥੧॥
مائِیا بِیاپت بہُ پرکاری ॥
ਮਾਇਆ ਬਿਆਪਤ ਬਹੁ ਪਰਕਾਰੀ ॥
سنّت جیِوہِ پربھ اۄٹ تُماری ॥ ١॥ رہائُ ॥
ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ ਰਹਾਉ ॥
بِیاپت اہنّبُدھِ کا ماتا ॥
ਬਿਆਪਤ ਅਹੰਬੁਧਿ ਕਾ ਮਾਤਾ ॥

بِیاپت پُتر کلتر سنّگ راتا =

ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥

بِیاپت ہسِت گھوڑے ارُ بستا =

ਬਿਆਪਤ ਹਸਤਿ ਘੋੜੇ ਅਰੁ ਬਸਤਾ ॥

بِیاپت رُوپ جوبن مد مستا = ۲=

ਬਿਆਪਤ ਰੂਪ ਜੋਬਨ ਮਦ ਮਸਤਾ ॥੨॥

بِیاپت بھُوم رنّک ارُ رنّگا =

ਬਿਆਪਤ ਭੂਮਿ ਰੰਕ ਅਰੁ ਰੰਗਾ ॥

بِیاپت گِیت ناد سُن سنّگا =

ਬਿਆਪਤ ਗੀਤ ਨਾਦ ਸੁਣਿ ਸੰਗਾ ॥

بِیاپت سیج مہل سِیگار =

ਬਿਆਪਤ ਸੇਜ ਮਹਲ ਸੀਗਾਰ ॥

پنّچ دُوت بِیاپت انّدھیار = ۳=

ਪੰਚ ਦੂਤ ਬਿਆਪਤ ਅੰਧਿਆਰ ॥੩॥

بِیاپت کرم کرے ہئو پھاسا =

ਬਿਆਪਤ ਕਰਮ ਕਰੈ ਹਉ ਫਾਸਾ ॥

بِیاپت گِرست بِیاپت اُداسا =

ਬਿਆਪਤਿ ਗਿਰਸਤ ਬਿਆਪਤ ਉਦਾਸਾ ॥

آچار بِئُہار بِیاپت اِہ جات =

ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥

سبھ کِچھُ بِیاپت بِنُ ہر رنّگ رات = ۴=

ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥

سنّتن کے بنّدھن کاٹے ہر رائے =

ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥

تا کئو کہا بِیاپَے مائے =

ਤਾ ਕਉ ਕਹਾ ਬਿਆਪੈ ਮਾਇ ॥

کہُ نانک جِن دھُور سنّت پائی =

ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥

تا کَے نِکٹ ن آوَے مائی = ۵= ۱۹= ۸۸=

ਤਾ ਕੈ ਨਿਕਟਿ ਨ ਆਵੈ ਮਾਈ ॥੫॥੧੯॥੮੮॥

گئوڑی گیاریری مہلا ۵ ॥

ਗਉੜੀ ਗੁਆਰੇਰੀ ਮਹਲਾ ੫ ॥

نیَنہُ نیِد پر دِرسٹِ وِکار ॥

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥

سروݨ سوئے سُݨِ نِنّد ویِچار ॥

ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥

رسنا سوئی لوبھِ میِٹھیَے سادِ ॥

ਰਸਨਾ ਸੋਈ ਲੋਭਿ ਮੀਠੈ ਸਾਦਿ ॥

منُ سوئِیا مائِیا بِسمادِ ॥۱॥

ਮਨੁ ਸੋਇਆ ਮਾਇਆ ਬਿਸਮਾਦਿ ॥੧॥

اِسُ گِرہ مہِ کوئی جاگتُ رہیَے ॥

ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥

سابتُ وستُ اوہُ اپنی لہیَے ॥۱॥ رہائو ॥

ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥

سگل سہیلی اپنیَے رس ماتی ॥

ਸਗਲ ਸਹੇਲੀ ਅਪਨੈ ਰਸ ਮਾਤੀ ॥

گِرہ اپُنے کی کھبرِ ن جاتی ॥

ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥

مُسنہار پنّچ بٹوارے ॥

ਮੁਸਨਹਾਰ ਪੰਚ ਬਟਵਾਰੇ ॥

سوُنے نگرِ پرے ٹھگہارے ॥۲॥

ਸੂਨੇ ਨਗਰਿ ਪਰੇ ਠਗਹਾਰੇ ॥੨॥

اُن تے راکھیَے باپُ ن مائی ॥

ਉਨ ਤੇ ਰਾਖੈ ਬਾਪੁ ਨ ਮਾਈ ॥

اُن تے راکھیَے میِتُ ن بھائی ॥

ਉਨ ਤੇ ਰਾਖੈ ਮੀਤੁ ਨ ਭਾਈ ॥

درب سیاݨپ نا اوئِ رہتے ॥

ਦਰਬਿ ਸਿਆਣਪ ਨਾ ਓਇ ਰਹਤੇ ॥

سادھسنّگِ اوئِ دُسٹ وسِ ہوتے ॥۳॥

ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥

کِرِ کِرپا مۄہِ سارِنّگپانِ ॥
ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥
سنّتن دھۄُرِ سرب نِدھان ॥
ਸੰਤਨ ਧੂਰਿ ਸਰਬ ਨਿਧਾਨ ॥
سابتُ پۄُنّجی ستِگُر سنّگِ ॥
ਸਾਬਤੁ ਪੂੰਜੀ ਸਤਿਗੁਰ ਸੰਗਿ ॥
نانکُ جاگَیے پاربرہم کَیے رنّگِ ॥۴॥
ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥
سۄ جاگَیے جِسُ پربھُ کِرپالُ ॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥
اِہ پۄُنّجی سابتُ دھنُ مالُ ॥۱॥ رہائو دۄُجا ॥۰۲॥۹۸॥
ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
جا کَیے وسِ کھان سُلتان ॥
ਜਾ ਕੈ ਵਸਿ ਖਾਨ ਸੁਲਤਾਨ ॥
جا کَیے وسِ ہَیے سگل جہان ॥
ਜਾ ਕੈ ਵਸਿ ਹੈ ਸਗਲ ਜਹਾਨ ॥
جا کا کِیا سبھُ کِچھُ ہۄئے ॥
ਜਾ ਕਾ ਕੀਆ ਸਭੁ ਕਿਛੁ ਹੋਇ ॥
تِس تے باہرِ ناہی کۄئے ॥۱॥
ਤਿਸ ਤੇ ਬਾਹਰਿ ਨਾਹੀ ਕੋਇ ॥੧॥
کہُ بینںّتی اپُنے ستِگُر پاہِ ॥
ਕਹੁ ਬੇਨ ਤੀ ਅਪੁਨੇ ਸਤਿਗੁਰ ਪਾਹਿ ॥
کاج تُمارے دیئے نِباہِ ॥۱॥ رہائو ॥
ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥
سبھ تے اۄُچ جا کا دربارُ ॥
ਸਭ ਤੇ ਊਚ ਜਾ ਕਾ ਦਰਬਾਰੁ ॥
سگل بھگت جا کا نامُ ادھارُ ॥
ਸਗਲ ਭਗਤ ਜਾ ਕਾ ਨਾਮੁ ਅਧਾਰੁ ॥

سرب بِیاپت پۆُرن دھنی =

ਸਰਬ ਬਿਆਪਿਤ ਪੂਰਨ ਧਨੀ ॥

جاکی سۆبھا گھٹِ گھٹِ بنی = ۲=

ਜਾ ਕੀ ਸੋਭਾ ਘਟਿ ਘਟਿ ਬਨੀ ॥੨॥

جسُ سِمرت دُکھ ڈیرا ڈھہَے =

ਜਿਸੁ ਸਿਮਰਤ ਦੁਖ ਡੇਰਾ ਢਹੈ ॥

جسُ سِمرت جمُ کِچھۆُ ن کہَے =

ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥

جسُ سِمرت ہۆت سۆُکے ہرے =

ਜਿਸੁ ਸਿਮਰਤ ਹੋਤ ਸੂਕੇ ਹਰੇ ॥

پنّنا ۳۸۱ (Page 183)

جسُ سِمرت ڈۆُبت پاہن ترے = ۳=

ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥

سنّت سبھا کئو سدا جیَکارُ =

ਸੰਤ ਸਭਾ ਕਉ ਸਦਾ ਜੈਕਾਰੁ ॥

ہرِ ہرِ نامُ جن پران ادھارُ =

ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥

کہُ نانک میری سُݨی اردارِس =

ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥

سنّت پرسادِ مۆ کئو نام نِوارِس = ۴= ۱۲= ۰۹=

ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥

گئُڑی گُیاریری مہلا ۵ =

ਗਉੜੀ ਗੁਆਰੇਰੀ ਮਹਲਾ ੫ ॥

ستِگُر درسنِ اگنِ نِواری =

ਸਤਿਗੁਰ ਦਰਸਨਿ ਅਗਨਿ ਨਿਵਾਰੀ ॥

ستِگُر بھیٹت ہئُمَے ماری =

ਸਤਿਗੁਰ ਭੇਟਤ ਹਉਮੈ ਮਾਰੀ ॥

ستِگُر سنّگِ ناہی منُ ڈۆلَے =

ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥

اَنّمرت بانٔی گُرمُکھ بۄلَیّے = ا=
ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥
سبھُ جگُ ساچا جا سچ مہِ راتے =
ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥
سِیتل سارت گُر تے پربھ جاتے = ا= رہائُو =
ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ ਰਹਾਉ ॥
سنّت پرسادِ جپَیّے ہرِ نائُو =
ਸੰਤ ਪ੍ਰਸਾਦਿ ਜਪੈ ਹਰਿ ਨਾਉ ॥
سنّت پرسادِ ہرِ کیِرتنُ گائُو =
ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥
سنّت پرسادِ سگل دُکھ مِٹے =
ਸੰਤ ਪ੍ਰਸਾਦਿ ਸਗਲ ਦੂਖ ਮਿਟੇ ॥
سنّت پرسادِ بنّدھن تے چھُٹّے = ٢=
ਸੰਤ ਪ੍ਰਸਾਦਿ ਬੰਧਨ ਤੇ ਛੂਟੇ ॥੨॥
سنّت کِرپا تے مِٹے مۄہ بھرم =
ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥
سادھ رینُ مجن سبھِ دھرم =
ਸਾਧ ਰੇਣ ਮਜਨ ਸਭਿ ਧਰਮ ॥
سادھ کِرپال درئِیال گۄوِنّدُ =
ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥
سادھا مہِ اِہ ہمری جِنّدُ = ٣=
ਸਾਧਾ ਮਹਿ ਇਹ ਹਮਰੀ ਜਿੰਦੁ ॥੩॥
کِرپا نِدھِ کِرپال دِھیاوئُو =
ਕਿਰਪਾ ਨਿਧਿ ਕਿਰਪਾਲ ਧਿਆਵਉ ॥
سادھسنّگِ تا بیَٹّھنُ پاوئُو =
ਸਾਧਸੰਗਿ ਤਾ ਬੈਠਣੁ ਪਾਵਉ ॥
مۄہِ نِرگُنُ کئُو پربھِ کیِنی درئِیا =
ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥
سادھسنّگِ نانک نامُ لئِیا = ٤= ٢٢= ١٩=
ਸਾਧਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥

گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
سادھسنّگِ جپِئو بھگونّتُ ॥
ਸਾਧਸੰਗਿ ਜਪਿਓ ਭਗਵੰਤੁ ॥
کیول نامُ دیِئو گُرِ منّتُ ॥
ਕੇਵਲ ਨਾਮੁ ਦੀਓ ਗੁਰਿ ਮੰਤੁ ॥
تج اِبھمان بھئے نِرویَر ॥
ਤਜਿ ਅਭਿਮਾਨ ਭਏ ਨਿਰਵੈਰ ॥
آٹھ پہر پوُجہُ گُر پیَر ॥۱॥
ਆਠ ਪਹਰ ਪੂਜਹੁ ਗੁਰ ਪੈਰ ॥੧॥
اب مِت بِنسی دُسٹ بِگانی ॥
ਅਬ ਮਤਿ ਬਿਨਸੀ ਦੁਸਟ ਬਿਗਾਨੀ ॥
جب تے سُنِیا ہرِ جسُ کانی ॥۱॥ رہائو ॥
ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ ਰਹਾਉ ॥
سہج سوُکھ آننّد نِدھان ॥
ਸਹਜ ਸੂਖ ਆਨ ਦ ਨਿਧਾਨ ॥
راکھنہار رکھِ لیئِ نِدان ॥
ਰਾਖਨਹਾਰ ਰਖਿ ਲੇਇ ਨਿਦਾਨ ॥
دوُکھ درد بِنسے بھَے بھرم ॥
ਦੂਖ ਦਰਦ ਬਿਨਸੇ ਭੈ ਭਰਮ ॥
آون جان رکھے کرِ کرم ॥۲॥
ਆਵਣ ਜਾਣ ਰਖੇ ਕਰਿ ਕਰਮ ॥੨॥
پیکھَے بوُلَے سُنَے سبھُ آپِ ॥
ਪੇਖੈ ਬੋਲੈ ਸੁਣੈ ਸਭੁ ਆਪਿ ॥
سدا سنّگِ تا کئُ من جاپِ ॥
ਸਦਾ ਸੰਗਿ ਤਾ ਕਉ ਮਨ ਜਾਪਿ ॥
سنّت پ٘رسادِ بھئِئو پرگاسُ ॥
ਸੰਤ ਪ੍ਰਸਾਦਿ ਭਇਓ ਪਰਗਾਸੁ ॥
پوُرِ رہے ایکَے گُنتاسُ ॥۳॥
ਪੂਰਿ ਰਹੇ ਏਕੈ ਗੁਣਤਾਸੁ ॥੩॥

کہت پوِتر سُݨت پُنیت ॥
ਕਹਤ ਪਵਿਤ੍ਰ ਸੁਣਤ ਪੁਨੀਤ ॥
گُݨ گوۄِند گاوہِ نِت نیت ॥
ਗੁਣ ਗੋਵਿੰਦ ਗਾਵਹਿ ਨਿਤ ਨੀਤ ॥
کہُ نانک جا کئُو ہوہُ کِرپال ॥
ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥
تِسُ جن کی سبھ پوُرن گھال ॥۴॥۳۲॥۲۹॥
ਤਿਸੁ ਜਨ ਕੀ ਸਭ ਪੂਰਨ ਘਾਲ ॥੪॥੨੩॥੯੨॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
بنّدھن توڑِ بولاوےَ رامُ ॥
ਬੰਧਨ ਤੋੜਿ ਬੋਲਾਵੈ ਰਾਮੁ ॥
من مہِ لاگےَ ساچُ دِھیانُ ॥
ਮਨ ਮਹਿ ਲਾਗੈ ਸਾਚੁ ਧਿਆਨੁ ॥
مِٹہِ کلیس سُکھی ہوئے رہیِئےَ ॥
ਮਿਟਹਿ ਕਲੇਸ ਸੁਖੀ ਹੋਇ ਰਹੀਐ ॥
ایَسا داتا ستِگُرُ کہیِئےَ ॥۱॥
ਐਸਾ ਦਾਤਾ ਸਤਿਗੁਰੁ ਕਹੀਐ ॥੧॥
سو سُکھداتا جِ نامُ جپاوےَ ॥
ਸੋ ਸੁਖਦਾਤਾ ਜਿ ਨਾਮੁ ਜਪਾਵੈ ॥
کرِ کِرپا تِسُ سنّگِ مِلاوےَ ॥۱॥ رہائُو ॥
ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥੧॥ ਰਹਾਉ ॥
جِسُ ہوئے دئِیالُ تِسُ آپِ مِلاوےَ ॥
ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥
سرب نِدھان گُرو تے پاوےَ ॥
ਸਰਬ ਨਿਧਾਨ ਗੁਰੂ ਤੇ ਪਾਵੈ ॥
آپُ تِیاگِ مِٹےَ آوݨ جاݨا ॥
ਆਪੁ ਤਿਆਗਿ ਮਿਟੈ ਆਵਣ ਜਾਣਾ ॥
سادھ کےَ سنّگِ پارب٘رہمُ پچھاݨا ॥۲॥
ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥੨॥

جن اُوپر پربھ بھئے دئِیال =
ਜਨ ਊਪਰਿ ਪ੍ਰਭ ਭਏ ਦਇਆਲ ॥

(Page 184) پنّا ۴۸۱

جن کی ٹیک ایک گوپال =
ਜਨ ਕੀ ਟੇਕ ਏਕ ਗੋਪਾਲ ॥

ایکا لِو ایکو مِن بھائو =
ਏਕਾ ਲਿਵ ਏਕੋ ਮਨਿ ਭਾਉ ॥

سرب نِدھان جن کیَے ہر نائو = ۳=
ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥

پار برہم سِئو لاگی پرِیت =
ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥

نِرمل کرنی ساچی رِیت =
ਨਿਰਮਲ ਕਰਣੀ ਸਾਚੀ ਰੀਤਿ ॥

گُر پوُرے میٹیا انّدھیارا =
ਗੁਰਿ ਪੂਰੈ ਮੇਟਿਆ ਅੰਧਿਆਰਾ ॥

نانک کا پربھُ اپر اپارا = ۴= ۴۲= ۳۹=
ਨਾਨਕ ਕਾ ਪ੍ਰਭੁ ਅਪਰ ਅਪਾਰਾ ॥੪॥੨੪॥੯੩॥

گئُڑی گُیاریری مہلا ۵ =
ਗਉੜੀ ਗੁਆਰੇਰੀ ਮਹਲਾ ੫ ॥

جِسُ مِن وسیَے ترَے جنُ سؤئے =
ਜਿਸੁ ਮਨਿ ਵਸੈ ਤਰੈ ਜਨੁ ਸੋਇ ॥

جا کیَے کرِم پراپت ہؤئے =
ਜਾ ਕੈ ਕਰਮਿ ਪਰਾਪਤਿ ਹੋਇ ॥

دؤُکھُ رؤگُ کچھُ بھئو ن بِیاپیَے =
ਦੂਖੁ ਰੋਗੁ ਕਛੁ ਭਉ ਨ ਬਿਆਪੈ ॥

انّمرت نامُ رِدئے ہر جاپیَے = ۱=
ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥੧॥

پار برہمُ پرمیسرُ دِھیائییَے =
ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥

گر پۇرے تے اِہ مت پائِیئِیَے = ۱= رہائو =

ਗੁਰ ਪੂਰੇ ਤੇ ਇਹ ਮਤਿ ਪਾਈਐ ॥੧॥ ਰਹਾਉ ॥

کرن کراونہار دِئیال =

ਕਰਣ ਕਰਾਵਨਹਾਰ ਦਇਆਲ ॥

جیِئ جنّت سگلے پرِتپال =

ਜੀਅ ਜੰਤ ਸਗਲੇ ਪ੍ਰਤਿਪਾਲ ॥

اگم اگوچر سدا بیئنّتا =

ਅਗਮ ਅਗੋਚਰ ਸਦਾ ਬੇਅੰਤਾ ॥

سِمر منا پۇرے گر منّتا = ۲=

ਸਿਮਰਿ ਮਨਾ ਪੂਰੇ ਗੁਰ ਮੰਤਾ ॥੨॥

جا کی سیوا سرب نِدھانُ =

ਜਾ ਕੀ ਸੇਵਾ ਸਰਬ ਨਿਧਾਨੁ ॥

پربھ کی پۇجا پائِیئِیَے مانُ =

ਪ੍ਰਭ ਕੀ ਪੂਜਾ ਪਾਈਐ ਮਾਨੁ ॥

جا کی ٹہل ن بِرتھی جائے =

ਜਾ ਕੀ ਟਹਲ ਨ ਬਿਰਥੀ ਜਾਇ ॥

سدا سدا ہر کے گن گائے = ۳=

ਸਦਾ ਸਦਾ ਹਰਿ ਕੇ ਗੁਣ ਗਾਇ ॥੩॥

کر کِرپا پربھ انّترجامی =

ਕਰਿ ਕਿਰਪਾ ਪ੍ਰਭ ਅੰਤਰਜਾਮੀ ॥

سکھ نِدھان ہر الکھ سُیامی =

ਸੁਖ ਨਿਧਾਨ ਹਰਿ ਅਲਖ ਸੁਆਮੀ ॥

جیِئ جنّت تیری سرنائی =

ਜੀਅ ਜੰਤ ਤੇਰੀ ਸਰਣਾਈ ॥

نانک نامُ مِلیَے وڈِیائی = ۴= ۵۲= ۴۹=

ਨਾਨਕ ਨਾਮੁ ਮਿਲੈ ਵਡਿਆਈ ॥੪॥੨੫॥੯੪॥

گئُڑی گُیاریری مہلا ۵ =

ਗਉੜੀ ਗੁਆਰੇਰੀ ਮਹਲਾ ੫ ॥

جیِئ جگِت جا کیَے ہیَے ہاتھ =

ਜੀਅ ਜੁਗਤਿ ਜਾ ਕੈ ਹੈ ਹਾਥ ॥

سۆ سمرہُ اناتھ کۆ ناتھُ ॥
ਸੋ ਸਿਮਰਹੁ ਅਨਾਥ ਕੋ ਨਾਥੁ ॥
پربھ چت آئے سبھُ دکھُ جائے ॥
ਪ੍ਰਭ ਚਿਤਿ ਆਏ ਸਭੁ ਦੂਖੁ ਜਾਇ ॥
بھیَے سبھ بنسہِ ہر کیَے نائے ॥۱॥
ਭੈ ਸਭ ਬਿਨਸਹਿ ਹਰਿ ਕੈ ਨਾਇ ॥੧॥
بنُ ہر بھئۆ کاہے کا مانہِ ॥
ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥
ہر بسرت کاہے سکھُ جانہِ ॥۱॥ رہائۆ ॥
ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥੧॥ ਰਹਾਉ ॥
جن دھارے بہُ دھرن اگاس ॥
ਜਿਨਿ ਧਾਰੇ ਬਹੁ ਧਰਣਿ ਅਗਾਸ ॥
جا کی جۆت جیئ پرگاس ॥
ਜਾ ਕੀ ਜੋਤਿ ਜੀਅ ਪਰਗਾਸ ॥
جا کی بکھس ن میٹیَے کۆئے ॥
ਜਾ ਕੀ ਬਖਸ ਨ ਮੇਟੈ ਕੋਇ ॥
سمر سمر پربھُ نربھئۆ ہۆئے ॥۲॥
ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥੨॥
آٹھ پہر سمرہُ پربھ نامُ ॥
ਆਠ ਪਹਰ ਸਿਮਰਹੁ ਪ੍ਰਭ ਨਾਮੁ ॥
انک تیِرتھ مجنُ اِسنانُ ॥
ਅਨਿਕ ਤੀਰਥ ਮਜਨੁ ਇਸਨਾਨੁ ॥
پاربرہم کی سرݨی پاہِ ॥
ਪਾਰਬ੍ਰਹਮ ਕੀ ਸਰਣੀ ਪਾਹਿ ॥
کۆٹ کلنّک کھن مہ مٹ جاہِ ॥۳॥
ਕੋਟਿ ਕਲ ਕ ਖਿਨ ਮਹਿ ਮਿਟਿ ਜਾਹਿ ॥੩॥
بیمُہتاجُ پۄُرا پاتساہُ ॥
ਬੇਮੁਹਤਾਜੁ ਪੂਰਾ ਪਾਤਿਸਾਹੁ ॥
پربھ سیوک ساچا ویساہُ ॥
ਪ੍ਰਭ ਸੇਵਕ ਸਾਚਾ ਵੇਸਾਹੁ ॥

گُر پُوُرےَ راکھے دے ہاتھ ॥
ਗੁਰਿ ਪੂਰੈ ਰਾਖੇ ਦੇ ਹਾਥ ॥
نانک پار برہم سمراتھ ॥ ۴॥ ۶۲॥ ۹۵॥
ਨਾਨਕ ਪਾਰਬ੍ਰਹਮ ਸਮਰਾਥ ॥੪॥੨੬॥੯੫॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
گُر پرسادِ نامِ منُ لاگا ॥
ਗੁਰ ਪਰਸਾਦਿ ਨਾਮਿ ਮਨੁ ਲਾਗਾ ॥
جنم جنم کا سوئِیا جاگا ॥
ਜਨਮ ਜਨਮ ਕਾ ਸੋਇਆ ਜਾਗਾ ॥
انّمرت گُن اُچرےَ پربھ بانٖی ॥
ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥
پُوُرے گُر کی سُمت پرانٖی ॥ ۱॥
ਪੂਰੇ ਗੁਰ ਕੀ ਸੁਮਤਿ ਪਰਾਣੀ ॥੧॥
پربھ سمرت کُسل سبھ پائے ॥
ਪ੍ਰਭ ਸਿਮਰਤ ਕੁਸਲ ਸਭਿ ਪਾਏ ॥
گھر باہر سُکھ سہج سبائے ॥ ۱॥ رہائُو ॥
ਘਰਿ ਬਾਹਰਿ ਸੁਖ ਸਹਜ ਸਬਾਏ ॥੧॥ ਰਹਾਉ ॥
سوئی پچھاتا جِنہ اُپائِیا ॥
ਸੋਈ ਪਛਾਤਾ ਜਿਨਹਿ ਉਪਾਇਆ ॥
کر کرپا پربھ آپ ملائِیا ॥
ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥
باہ پکر لینو کر اپنا ॥
ਬਾਹ ਪਕਰਿ ਲੀਨੋ ਕਰਿ ਅਪਨਾ ॥
ہر ہر کتھا سدا جپُ جپنا ॥ ۲॥
ਹਰਿ ਹਰਿ ਕਥਾ ਸਦਾ ਜਪੁ ਜਪਨਾ ॥੨॥
منترُ تنترُ اَئُکھدھُ پُنہچارُ ॥
ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥

ہر ہر نامُ جیئ پران ادھارُ ॥
ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥
ساچا دھنُ پائِئو ہر رنّگ ॥
ਸਾਚਾ ਧਨੁ ਪਾਇਓ ਹਰਿ ਰੰਗਿ ॥
دُترُ ترے سادھ کئے سنّگ ॥ ۳॥
ਦੁਤਰੁ ਤਰੇ ਸਾਧ ਕੈ ਸੰਗਿ ॥੩॥
سکھ بیَسہُ سنّت سجن پروارُ ॥
ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥
ہر دھنُ کھٹِئو جا کا ناہ سُمارُ ॥
ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ ॥
جسہ پراپت تِسُ گُرُ دیئے ॥
ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥
نانک برتھا کوئے ن ہیئے ॥ ۴॥ ۲۷॥ ۹۶॥
ਨਾਨਕ ਬਿਰਥਾ ਕੋਇ ਨ ਹੇਇ ॥੪॥੨੭॥੯੬॥
گئڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
ہست پُنیت ہوہ تتکال ॥
ਹਸਤ ਪੁਨੀਤ ਹੋਹਿ ਤਤਕਾਲ ॥
بنس جاہ مائِیا جنّجال ॥
ਬਿਨਸਿ ਜਾਹਿ ਮਾਇਆ ਜੰਜਾਲ ॥
رسنا رمہُ رام گنّ نیت ॥
ਰਸਨਾ ਰਮਹੁ ਰਾਮ ਗੁਣ ਨੀਤ ॥
سکھُ پاوہُ میرے بھائی میت ॥ ۱॥
ਸੁਖੁ ਪਾਵਹੁ ਮੇਰੇ ਭਾਈ ਮੀਤ ॥੧॥
لکھُ لیکھن کاگد مسوانی ॥
ਲਿਖੁ ਲੇਖਣਿ ਕਾਗਦਿ ਮਸਵਾਣੀ ॥
رام نام ہر انّمرت بانی ॥ ۱॥ رہائو ॥
ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥੧॥ ਰਹਾਉ ॥

اِہ کارِج تیرے جاہِ بِکار ॥
ਇਹ ਕਾਰਜਿ ਤੇਰੇ ਜਾਹਿ ਬਿਕਾਰ ॥
سِمرت رام ناہی جم مار ॥
ਸਿਮਰਤ ਰਾਮ ਨਾਹੀ ਜਮ ਮਾਰ ॥
دھرم رائِ کے دُوت ن جوہَے ॥
ਧਰਮ ਰਾਇ ਕੇ ਦੂਤ ਨ ਜੋਹੈ ॥
مائِیا مگن ن کچھُوئَے موہَے ॥۲॥
ਮਾਇਆ ਮਗਨ ਨ ਕਛੂਐ ਮੋਹੈ ॥੨॥
اُدھرہِ آپِ ترَے سنّسارُ ॥
ਉਧਰਹਿ ਆਪਿ ਤਰੈ ਸੰਸਾਰੁ ॥
رام نام جپِ ایکنّکارُ ॥
ਰਾਮ ਨਾਮ ਜਪਿ ਏਕੰਕਾਰੁ ॥
آپِ کمائُو اورا اُپدیس ॥
ਆਪਿ ਕਮਾਉ ਅਵਰਾ ਉਪਦੇਸ ॥
رام نام ہِردَے پرویس ॥۳॥
ਰਾਮ ਨਾਮ ਹਿਰਦੈ ਪਰਵੇਸ ॥੩॥
جا کَے ماتھَے ایہُ نِدھانُ ॥
ਜਾ ਕੈ ਮਾਥੈ ਏਹੁ ਨਿਧਾਨੁ ॥
سوئی پُرکھُ جپَے بھگوانُ ॥
ਸੋਈ ਪੁਰਖੁ ਜਪੈ ਭਗਵਾਨੁ ॥
آٹھ پہر ہرِ ہرِ گُݨ گائُو ॥
ਆਠ ਪਹਰ ਹਰਿ ਹਰਿ ਗੁਣ ਗਾਉ ॥
کہُ نانک ہئُو تِسُ بلِ جائُو ॥۴॥۲۸॥۹۷॥
ਕਹੁ ਨਾਨਕ ਹਉ ਤਿਸੁ ਬਲਿ ਜਾਉ ॥੪॥੨੮॥੯੭॥
راگُ گئُڑی گُیاریری مہلا ۵ چئُپدے دُپدے
ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ
اِکّ اوَنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جو پرائِئو سوئی اپنا ॥
ਜੋ ਪਰਾਇਓ ਸੋਈ ਅਪਨਾ ॥

جو تج چھوڈن ِتسُ ِسئو منُ رچنا ॥۱॥
ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥
کہہُ گُسائی ِملیِئیَے کیہ ॥
ਕਹਹੁ ਗੁਸਾਈ ਮਿਲੀਐ ਕੇਹ ॥
جو ِببرجت ِتس ِسئو نیہ ॥۱॥ رہائو ॥
ਜੋ ਬਿਬਰਜਤ ਤਿਸ ਸਿਉ ਨੇਹ ॥੧॥ ਰਹਾਉ ॥
جھوُٹھُ بات سا سچُ کرِ جاتی ॥
ਝੂਠੁ ਬਾਤ ਸਾ ਸਚੁ ਕਰਿ ਜਾਤੀ ॥
سِت ہوونُ منِ لگیَے ن راتی ॥۲॥
ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥
باوِۓ مارگُ ٹیڈھا چلنا ॥
ਬਾਵੈ ਮਾਰਗੁ ਟੇਢਾ ਚਲਨਾ ॥
سِیدھا چھوڈِ اپوُٹھا بُننا ॥۳॥
ਸੀਧਾ ਛੋਡਿ ਅਪੂਠਾ ਬੁਨਨਾ ॥੩॥
دُہا ِسریا کا کھسمُ پ٘ربھُ سوئی ॥
ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥
ِجسُ میلے نانک سو مُکتا ہوئی ॥۴॥۲۹॥۹۸॥
ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥
گئُڑی گُیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
کلِجُگ مہِ ِملِ آئے سنّجوگ ॥
ਕਲਿਜੁਗ ਮਹਿ ਮਿਲਿ ਆਏ ਸੰਜੋਗ ॥
ِجچرُ آِگیا ِتچرُ بھوگہِ بھوگ ॥۱॥
ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥੧॥
جلیَے ن پائیِئیَے رام سنیہی ॥
ਜਲੈ ਨ ਪਾਈਐ ਰਾਮ ਸਨੇਹੀ ॥
ِکرِت سنّجوِگ ستی اُٹھِ ہوئی ॥۱॥ رہائو ॥
ਕਿਰਤਿ ਸੰਜੋਗਿ ਸਤੀ ਉਠਿ ਹੋਈ ॥੧॥ ਰਹਾਉ ॥
دیکھا دیکھی منہٹھِ جلِ جائیِئیَے ॥
ਦੇਖਾ ਦੇਖੀ ਮਨਹਠਿ ਜਲਿ ਜਾਈਐ ॥

پرئ سنگ ُن پاوئے بہ ُ جوٗن بھوائیئیے ॥ ۲॥
ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥੨॥
سیِل سنّجم پرئ آگیا مانیٗے ॥
ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥
تِس ُ ناری کئو دکّھ ُن جمانیٗے ॥ ۳॥
ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥
کہ ُ نانک جِن پرئو پرمیسر ُکر جانِیا ॥
ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥
دھنّ ُ ستی درگہ پرواِنیا ॥ ۴॥ ۳۰॥ ۹۹॥
ਧੰਨੁ ਸਤੀ ਦਰਗਹ ਪਰਵਾਨਿਆ ॥੪॥੩੦॥੯੯॥
گئڑی گیاریری مہلا ۵ ॥
ਗਉੜੀ ਗੁਆਰੇਰੀ ਮਹਲਾ ੫ ॥
ہم دھنونّت بھاگٹھ سچ نائے ॥
ਹਮ ਧਨਵੰਤ ਭਾਗਠ ਸਚ ਨਾਇ ॥
ہر گنٌ گاوہ سہج سُبھائے ॥ ۱॥ رہائو ॥
ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਰਹਾਉ ॥

## (Page 186) پنّنا ۱۸۶

پیئوُ دادے کا کھوٗل ڈِٹھا کھجانا ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
تا میرےٗ من بھئِیا نِدھانا ॥ ۱॥
ਤਾ ਮੇਰੈ ਮਨਿ ਭਇਆ ਨਿਧਾਨਾ ॥੧॥
رتن لال جا کا کچھوُ ن موٗل ُ ॥
ਰਤਨ ਲਾਲ ਜਾ ਕਾ ਕਛੂ ਨ ਮੋਲੁ ॥
بھرے بھنڈّار اکھوُٹ اتول ॥ ۲॥
ਭਰੇ ਭੰਡਾਰ ਅਖੂਟ ਅਤੋਲ ॥੨॥
کھاوہِ کھرچہِ رل مِل بھائی ॥
ਖਾਵਹਿ ਖਰਚਹਿ ਰਲਿ ਮਿਲਿ ਭਾਈ ॥
توٗٹ ن آوئے ودھدو جائی ॥ ۳॥
ਤੋਟਿ ਨ ਆਵੈ ਵਧਦੋ ਜਾਈ ॥੩॥

کہُ نانک جِسُ مستکِ لیکھُ لِکھائے ॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥
سُ ایتُ کھجانیَے لئِیا رلائے ॥۴॥۳۱॥۱۰۰॥
ਸੁ ਏਤੁ ਖਜਾਨੈ ਲਇਆ ਰਲਾਇ ॥੪॥੩੧॥੧੦੦॥
گئُڑی مہلا ۵ ॥
ਗਉੜੀ ਮਹਲਾ ੫ ॥
ڈرِ ڈرِ مرتے جب جانِئیَے دوُرِ ॥
ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥
ڈرُ چوُکا دیکھِیا بھرپوُرِ ॥۱॥
ਡਰੁ ਚੂਕਾ ਦੇਖਿਆ ਭਰਪੂਰਿ ॥੧॥
ستِگُر اپُنے کئُ بلِہارےَ ॥
ਸਤਿਗੁਰ ਅਪੁਨੇ ਕਉ ਬਲਿਹਾਰੈ ॥
چھوڈِ ن جائی سرپر تارےَ ॥۱॥ رہاءُ ॥
ਛੋਡਿ ਨ ਜਾਈ ਸਰਪਰ ਤਾਰੈ ॥੧॥ ਰਹਾਉ ॥
دوُکھُ روگُ سوگُ بِسرےَ جب نامُ ॥
ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ ॥
سدا اننّدُ جا ہرِ گُݨ گامُ ॥۲॥
ਸਦਾ ਅਨ ਦੁ ਜਾ ਹਰਿ ਗੁਣ ਗਾਮੁ ॥੨॥
بُرا بھلا کوئی ن کہیِجےَ ॥
ਬੁਰਾ ਭਲਾ ਕੋਈ ਨ ਕਹੀਜੈ ॥
چھوڈِ مانُ ہرِ چرن گہیِجےَ ॥۳॥
ਛੋਡਿ ਮਾਨੁ ਹਰਿ ਚਰਨ ਗਹੀਜੈ ॥੩॥
کہُ نانک گُر منّترُ چِتارِ ॥
ਕਹੁ ਨਾਨਕ ਗੁਰ ਮੰਤ੍ਰ ਚਿਤਾਰਿ ॥
سُکھُ پاوہِ ساچےَ دربارِ ॥۴॥۳۲॥۱۰۱॥
ਸੁਖੁ ਪਾਵਹਿ ਸਾਚੈ ਦਰਬਾਰਿ ॥੪॥੩੨॥੧੦੧॥
گئُڑی مہلا ۵ ॥
ਗਉੜੀ ਮਹਲਾ ੫ ॥
جا کا میِتُ ساجنُ ہےَ سمیِیا ॥
ਜਾ ਕਾ ਮੀਤੁ ਸਾਜਨੁ ਹੈ ਸਮੀਆ ॥

تِسُ جن کئو کہُ کا کی کمیِیا ॥۱॥

ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥

جا کی پرِیت گوبِنّد سِئو لاگی ॥

ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥

دُوکھُ دردُ بھرمُ تا کا بھاگی ॥۱॥ رہائو ॥

ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥੧॥ ਰਹਾਉ ॥

جا کئو رسُ ہرِ رسُ ہیَے آئِئو ॥

ਜਾ ਕਉ ਰਸੁ ਹਰਿ ਰਸੁ ਹੈ ਆਇਓ ॥

سو انّ رس ناہی لپٹائِئو ॥۲॥

ਸੋ ਅਨ ਰਸ ਨਾਹੀ ਲਪਟਾਇਓ ॥੨॥

جا کا کہِیا درگہ چلیَے ॥

ਜਾ ਕਾ ਕਹਿਆ ਦਰਗਹ ਚਲੈ ॥

سو کِس کئو ندرِ لیَے آوےَ تلیَے ॥۳॥

ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥

جا کا سبھُ کِچھُ تا کا ہوئے ॥

ਜਾ ਕਾ ਸਭੁ ਕਿਛੁ ਤਾ ਕਾ ਹੋਇ ॥

نانک تا کئو سدا سُکھُ ہوئے ॥۴॥۳۳॥۱۰۲॥

ਨਾਨਕ ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥

گئُڑی مہلا ۵ ॥

ਗਉੜੀ ਮਹਲਾ ੫ ॥

جا کیَے دُکھُ سُکھُ سم کرِ جاپیَے ॥

ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥

تا کئو کاڑا کہا بِیاپیَے ॥۱॥

ਤਾ ਕਉ ਕਾੜਾ ਕਹਾ ਬਿਆਪੈ ॥੧॥

سہج اننّد ہرِ سادھوُ ماہِ ॥

ਸਹਜ ਅਨ ਦ ਹਰਿ ਸਾਧੂ ਮਾਹਿ ॥

آگِیاکاری ہرِ ہرِ رائے ॥۱॥ رہائو ॥

ਆਗਿਆਕਾਰੀ ਹਰਿ ਹਰਿ ਰਾਇ ॥੧॥ ਰਹਾਉ ॥

جا کیَے اچِنّتُ وسیَے منِ آئے ॥

ਜਾ ਕੈ ਅਚਿੰਤੁ ਵਸੈ ਮਨਿ ਆਇ ॥

تا کئو چنّتا کتہُوں ناہِ ॥۲॥

ਤਾ ਕਉ ਚਿੰਤਾ ਕਤਹੂੰ ਨਾਹਿ ॥੨॥

جا کَیَے بِنسِئو من تے بھرما ॥

ਜਾ ਕੈ ਬਿਨਸਿਓ ਮਨ ਤੇ ਭਰਮਾ ॥

تا کَیَے کچھُوُ ناہی ڈرُ جما ॥۳॥

ਤਾ ਕੈ ਕਛੂ ਨਾਹੀ ਡਰੁ ਜਮਾ ॥੩॥

جا کَیَے ہِردَے دِیئو گُرِ ناما ॥

ਜਾ ਕੈ ਹਿਰਦੈ ਦੀਓ ਗੁਰਿ ਨਾਮਾ ॥

کہُ نانک تا کَیَے سگل نِدھانا ॥۴॥۳۴॥۱۰۳॥

ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥੪॥੩੪॥੧੦੩॥

گئُڑی مہلا ۵ ॥

ਗਉੜੀ ਮਹਲਾ ੫ ॥

اگم رُوپ کا من مہِ تھانا ॥

ਅਗਮ ਰੂਪ ਕਾ ਮਨ ਮਹਿ ਥਾਨਾ ॥

گُر پرسادِ کِنَیَے وِرلَیَے جانا ॥۱॥

ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥

سہج کتھا کے انّمرت کُنّٹا ॥

ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥

جِسہِ پراپت تِسُ لَیَے بھُنّچا ॥۱॥ رہائو ॥

ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ ਰਹਾਉ ॥

انہت بانی تھانُ نِرالا ॥

ਅਨਹਤ ਬਾਣੀ ਥਾਨੁ ਨਿਰਾਲਾ ॥

تا کی دھُنِ موہے گوپالا ॥۲॥

ਤਾ ਕੀ ਧੁਨਿ ਮੋਹੇ ਗੋਪਾਲਾ ॥੨॥

تہ سہج اکھارے انیک اننّتا ॥

ਤਹ ਸਹਜ ਅਖਾਰੇ ਅਨੇਕ ਅਨ ਤਾ ॥

پار برہم کے سنّگی سنّتا ॥۳॥

ਪਾਰਬ੍ਰਹਮ ਕੇ ਸੰਗੀ ਸੰਤਾ ॥੩॥

ہرکھ اننّت سوگ نہی بِیا ॥

ਹਰਖ ਅਨ ਤ ਸੋਗ ਨਹੀ ਬੀਆ ॥

سو گھر ُگر نانک کئو دیا = ۴= ۳۵= ۱۰۴=
ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥
گئُڑی م : ۵ =
ਗਉੜੀ ਮ ੫ ॥
کون رُوپ ُ تیرا آرادھئو =
ਕਵਨ ਰੂਪੁ ਤੇਰਾ ਆਰਾਧਉ ॥
کون جوگ کائِیا لے سادھئو = ۱=
ਕਵਨ ਜੋਗ ਕਾਇਆ ਲੇ ਸਾਧਉ ॥੧॥

(Page 187) پنّنا ۱۸۷

کون گُن ُ جو تُجھ ُ لیَے گاوئو =
ਕਵਨ ਗੁਨੁ ਜੋ ਤੁਝੁ ਲੈ ਗਾਵਉ ॥
کون بول پار برہم رِیجھاوئو = ۱= رہائو =
ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ ਰਹਾਉ ॥
کون س ُ پوُجا تیری کرئو =
ਕਵਨ ਸੁ ਪੂਜਾ ਤੇਰੀ ਕਰਉ ॥
کون س ُ ِبدھ ِجت ُ بھوجل ترئو = ۲=
ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥
کون تپ ُ ِجت ُ تپِیا ہوِئے =
ਕਵਨ ਤਪੁ ਜਿਤੁ ਤਪੀਆ ਹੋਇ ॥
کون ُ س ُ نام ُ ہئُمیَے مل ُ کھوِئے = ۳=
ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥
گُݨ پوُجا ِگیان ِدھیان نانک سگل گھال =
ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥
ِجس ُ کِر ِکرپا سِتگُر ُ ِملیَے دِئیال = ۴=
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੪॥
ِتس ہی گُن ُ ِتن ہی پربھ ُ جاتا =
ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥
ِجس کی مانِ لیئِے سکھداتا = ۱= رہائو دوُجا = ۳۶= ۱۰۵=
ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ ਰਹਾਉ ਦੂਜਾ ॥੩੬॥੧੦੫॥

گئُڑی مہلا ۵ ॥
ਗਉੜੀ ਮਹਲਾ ੫ ॥
آپن تنُ نہی جاکئو گربا ॥
ਆਪਨ ਤਨੁ ਨਹੀ ਜਾ ਕੋ ਗਰਬਾ ॥
راج مِلکھ نہی آپن دربا ॥۱॥
ਰਾਜ ਮਿਲਖ ਨਹੀ ਆਪਨ ਦਰਬਾ ॥੧॥
آپن نہی کاکئو لپٹائِئو ॥
ਆਪਨ ਨਹੀ ਕਾ ਕਉ ਲਪਟਾਇਓ ॥
آپن نامُ ستِگُر تے پائِئو ॥۱॥ رہائو ॥
ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ ਰਹਾਉ ॥
سُت بنِتا آپن نہی بھائی ॥
ਸੁਤ ਬਨਿਤਾ ਆਪਨ ਨਹੀ ਭਾਈ ॥
اِسٹ میِت آپ باپُ ن مائی ॥۲॥
ਇਸਟ ਮੀਤ ਆਪ ਬਾਪੁ ਨ ਮਾਈ ॥੨॥
سُئِنا رُوُپا پھُنِ نہی دام ॥
ਸੁਇਨਾ ਰੂਪਾ ਫੁਨਿ ਨਹੀ ਦਾਮ ॥
ہیَور گیَور آپن نہی کام ॥۳॥
ਹੈਵਰ ਗੈਵਰ ਆਪਨ ਨਹੀ ਕਾਮ ॥੩॥
کہُ نانک جوُ گُرِ بکھسِ مِلائِیا ॥
ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥
تِس کا سبھُ کِچھُ جِس کا ہرِ رائِیا ॥۴॥۳۷॥۱۰۶॥
ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥੪॥੩੭॥੧੦੬॥
گئُڑی مہلا ۵ ॥
ਗਉੜੀ ਮਹਲਾ ੫ ॥
گُرکے چرݨ اوُپرِ میرے ماتھے ॥
ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥
تا تے دُکھ میرے سگلے لاتھے ॥۱॥
ਤਾ ਤੇ ਦੁਖ ਮੇਰੇ ਸਗਲੇ ਲਾਥੇ ॥੧॥
ستِگُر اپُنے کئو کُربانی ॥
ਸਤਿਗੁਰ ਅਪੁਨੇ ਕਉ ਕੁਰਬਾਨੀ ॥

آتم چیِن پرم رنگ مانی ॥۱॥ رہائو ॥
ਆਤਮ ਚੀਨਿ ਪਰਮ ਰੰਗ ਮਾਨੀ ॥੧॥ ਰਹਾਉ ॥
چرن رین گُر کی مُکھ لاگی ॥
ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥
اہنّبُدھ تِن سگل تیاگی ॥۲॥
ਅਹੰਬੁਧਿ ਤਿਨਿ ਸਗਲ ਤਿਆਗੀ ॥੨॥
گُر کا سبدُ لگو من میٹھا ॥
ਗੁਰ ਕਾ ਸਬਦੁ ਲਗੋ ਮਨਿ ਮੀਠਾ ॥
پاربرہمُ تا تے موہ ڈیٹھا ॥۳॥
ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥
گُرُ سکھداتا گُرُ کرتارُ ॥
ਗੁਰੁ ਸੁਖਦਾਤਾ ਗੁਰੁ ਕਰਤਾਰੁ ॥
جیئ پران نانک گُرُ آدھارُ ॥۴॥۳۸॥۱۰۷॥
ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥੪॥੩੮॥੧੦੭॥
گئُڑی مہلا ۵ ॥
ਗਉੜੀ ਮਹਲਾ ੫ ॥
رے من میرے تُوں تا کئو آہِ ॥
ਰੇ ਮਨ ਮੇਰੇ ਤੂੰ ਤਾ ਕਉ ਆਹਿ ॥
جا کئیے اوُنا کچھہوُ ناہِ ॥۱॥
ਜਾ ਕੈ ਊਣਾ ਕਛਹੂ ਨਾਹਿ ॥੧॥
ہر سا پریتمُ کر من میت ॥
ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥
پران ادھارُ راکھہُ سد چیت ॥۱॥ رہائو ॥
ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥੧॥ ਰਹਾਉ ॥
رے من میرے تُوں تا کئو سیو ॥
ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥
آد پُرکھ اپرنّپر دیو ॥۲॥
ਆਦਿ ਪੁਰਖ ਅਪਰੰਪਰ ਦੇਵ ॥੨॥
تِس اوُپر من کر تُوں آسا ॥
ਤਿਸੁ ਊਪਰਿ ਮਨ ਕਰਿ ਤੂੰ ਆਸਾ ॥

آدِ جگّادِ جاکا بھروَاسا ॥ ۳॥
ਆਦਿ ਜੁਗਾਦਿ ਜਾ ਕਾ ਭਰਵਾਸਾ ॥੩॥
جاکی پریت سدا سکھُ ہوئے ॥
ਜਾ ਕੀ ਪ੍ਰੀਤਿ ਸਦਾ ਸੁਖੁ ਹੋਇ ॥
نانکُ گاوئے گر مِل سوئے ॥ ۴॥ ۹۳॥ ۸۰۱॥
ਨਾਨਕੁ ਗਾਵੈ ਗੁਰ ਮਿਲਿ ਸੋਇ ॥੪॥੩੯॥੧੦੮॥
گئُڑی مہلا ۵ ॥
ਗਉੜੀ ਮਹਲਾ ੫ ॥
میِتُ کرئے سوئی ہم مانا ॥
ਮੀਤੁ ਕਰੈ ਸੋਈ ਹਮ ਮਾਨਾ ॥
میِت کے کرتب کُسل سمانا ॥ ۱॥
ਮੀਤ ਕੇ ਕਰਤਬ ਕੁਸਲ ਸਮਾਨਾ ॥੧॥
ایکا ٹیک میرئے مَن چیِت ॥
ਏਕਾ ਟੇਕ ਮੇਰੈ ਮਨਿ ਚੀਤ ॥
جِسُ کِچھُ کرنا سُ ہمرا میِت ॥ ۱॥ رہائو ॥
ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥੧॥ ਰਹਾਉ ॥
میِتُ ہمارا ویپرواہا ॥
ਮੀਤੁ ਹਮਾਰਾ ਵੇਪਰਵਾਹਾ ॥
گُر کِرپا تے موہِ اسناہا ॥ ۲॥
ਗੁਰ ਕਿਰਪਾ ਤੇ ਮੋਹਿ ਅਸਨਾਹਾ ॥੨॥
میِتُ ہمارا انّترجامی ॥
ਮੀਤੁ ਹਮਾਰਾ ਅੰਤਰਜਾਮੀ ॥
سمرتھ پُرکھُ پاربرہمُ سُیامی ॥ ۳॥
ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥੩॥
ہم داسے تُم ٹھاکُر میرے ॥
ਹਮ ਦਾਸੇ ਤੁਮ ਠਾਕੁਰ ਮੇਰੇ ॥

(Page 188) ۸۸۱ پنّنا

مانُ مہتُ نانک پربھُ تیرے ॥ ۴॥ ۰۴॥ ۹۰۱॥
ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥੪॥੪੦॥੧੦੯॥

گئڑی مہلا ۵ ॥
ਗਉੜੀ ਮਹਲਾ ੫ ॥
جاکئو تُم بھئے سمرتھ انگا ॥
ਜਾ ਕਉ ਤੁਮ ਭਏ ਸਮਰਥ ਅੰਗਾ ॥
تاکئو کچھُ ناہی کالنگا ॥۱॥
ਤਾ ਕਉ ਕਛੁ ਨਾਹੀ ਕਾਲ ਗਾ ॥੧॥
مادھئو جاکئو ہَیے آس تُماری ॥
ਮਾਧਉ ਜਾ ਕਉ ਹੈ ਆਸ ਤੁਮਾਰੀ ॥
تاکئو کچھُ ناہی سنّساری ॥۱॥ رہائو ॥
ਤਾ ਕਉ ਕਛੁ ਨਾਹੀ ਸੰਸਾਰੀ ॥੧॥ ਰਹਾਉ ॥
جاکَیے ہِردےَ ٹھاکُرُ ہۄئِے ॥
ਜਾ ਕੈ ਹਿਰਦੈ ਠਾਕੁਰੁ ਹੋਇ ॥
تاکئو سہسا ناہی کۄئِے ॥۲॥
ਤਾ ਕਉ ਸਹਸਾ ਨਾਹੀ ਕੋਇ ॥੨॥
جاکئو تُم دِینی پربھ دھِیر ॥
ਜਾ ਕਉ ਤੁਮ ਦੀਨੀ ਪ੍ਰਭ ਧੀਰ ॥
تاکَیے نِکٹِ ن آوےَ پِیر ॥۳॥
ਤਾ ਕੈ ਨਿਕਟਿ ਨ ਆਵੈ ਪੀਰ ॥੩॥
کہُ نانک میَے سۄ گُرُ پائِیا ॥
ਕਹੁ ਨਾਨਕ ਮੈ ਸੋ ਗੁਰੁ ਪਾਇਆ ॥
پار برہم پۄُرن دیکھائِیا ॥۴॥۴۱॥۱۱۰॥
ਪਾਰਬ੍ਰਹਮ ਪੂਰਨ ਦੇਖਾਇਆ ॥੪॥੪੧॥੧੧੦॥
گئڑی مہلا ۵ ॥
ਗਉੜੀ ਮਹਲਾ ੫ ॥
دُلبھ دیہ پائی وڈبھاگی ॥
ਦੁਲਭ ਦੇਹ ਪਾਈ ਵਡਭਾਗੀ ॥
نامُ ن جپہِ تے آتم گھاتی ॥۱॥
ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥
مرِ ن جاہی جِنا بِسرت رام ॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥

نام بِہُوٗن جیِون کئُن کام ॥੧॥ رہائُ ॥
ਨਾਮ ਬਿਹੂਨ ਜੀਵਨ ਕਉਨ ਕਾਮ ॥੧॥ ਰਹਾਉ ॥
کھات پیِت کھیلت ہست بِستھار ॥
ਖਾਤ ਪੀਤ ਖੇਲਤ ਹਸਤ ਬਿਸਥਾਰ ॥
کون ارتھ مِرتک سیِگار ॥੨॥
ਕਵਨ ਅਰਥ ਮਿਰਤਕ ਸੀਗਾਰ ॥੨॥
جو ن سُنہِ جسُ پرماننّدا ॥
ਜੋ ਨ ਸੁਨਹਿ ਜਸੁ ਪਰਮਾਨੰਦਾ ॥
پسُ پنّکھی تِرگد جونِ تے منّدا ॥੩॥
ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥
کہُ نانک گُرِ منّترُ دِرڑائِیا ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥
کیول نامُ رِد ماہِ سمائِیا ॥੪॥੪੨॥੧੧੧॥
ਕੇਵਲ ਨਾਮੁ ਰਿਦ ਮਾਹਿ ਸਮਾਇਆ ॥੪॥੪੨॥੧੧੧॥
گئُڑی مہلا ੫ ॥
ਗਉੜੀ ਮਹਲਾ ੫ ॥
کا کی مائی کا کو باپ ॥
ਕਾ ਕੀ ਮਾਈ ਕਾ ਕੋ ਬਾਪ ॥
نام دھاریِک جھوُٹھے سبھِ ساک ॥੧॥
ਨਾਮ ਧਾਰੀਕ ਝੂਠੇ ਸਭਿ ਸਾਕ ॥੧॥
کاہے کئُ موُرکھ بھکھلائِیا ॥
ਕਾਹੇ ਕਉ ਮੂਰਖ ਭਖਲਾਇਆ ॥
مِلِ سنّجوگِ ہُکمِ توُن آئِیا ॥੧॥ رہائُ ॥
ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥੧॥ ਰਹਾਉ ॥
ایکا ماٹی ایکا جوتِ ॥
ਏਕਾ ਮਾਟੀ ਏਕਾ ਜੋਤਿ ॥
ایکو پونُ کہا کئُنُ روتِ ॥੨॥
ਏਕੋ ਪਵਨੁ ਕਹਾ ਕਉਨੁ ਰੋਤਿ ॥੨॥
میرا میرا کرِ بِللاہی ॥
ਮੇਰਾ ਮੇਰਾ ਕਰਿ ਬਿਲਲਾਹੀ ॥

مرنْہارُ اِہُ جیئرا ناہی ॥۳॥
ਮਰਣਹਾਰੁ ਇਹੁ ਜੀਅਰਾ ਨਾਹੀ ॥੩॥
کہُ نانک گُرِ کھولے کپاٹ ॥
ਕਹੁ ਨਾਨਕ ਗੁਰਿ ਖੋਲੇ ਕਪਾਟ ॥
مُکتُ بھئے بِنسے بھرم تھاٹ ॥۴॥۴۳॥۱۱۲॥
ਮੁਕਤੁ ਭਏ ਬਿਨਸੇ ਭ੍ਰਮ ਥਾਟ ॥੪॥੪੩॥੧੧੨॥
گئُڑی مہلا ۵ ॥
ਗਉੜੀ ਮਹਲਾ ੫ ॥
وڈے وڈے جو دیسہِ لوگ ॥
ਵਡੇ ਵਡੇ ਜੋ ਦੀਸਹਿ ਲੋਗ ॥
تِن کئو بِیاپیَے چِنّتا روگ ॥۱॥
ਤਿਨ ਕਉ ਬਿਆਪੈ ਚਿੰਤਾ ਰੋਗ ॥੧॥
کئُن وڈا مائِیا وڈِیائی ॥
ਕਉਨ ਵਡਾ ਮਾਇਆ ਵਡਿਆਈ ॥
سو وڈا جِنِ رام لِو لائی ॥۱॥ رہائو ॥
ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥
بھوُمیِیا بھوُمِ اوُپرِ نِت لُجھیَے ॥
ਭੂਮੀਆ ਭੂਮਿ ਊਪਰਿ ਨਿਤ ਲੁਝੈ ॥
چھوڈِ چلیَے تِرسنا نہی بُجھیَے ॥۲॥
ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥
کہُ نانک اِہُ تتُ بیِچارا ॥
ਕਹੁ ਨਾਨਕ ਇਹੁ ਤਤੁ ਬੀਚਾਰਾ ॥
بِنُ ہرِ بھجن ناہی چھُٹکارا ॥۳॥۴۴॥۱۱۳॥
ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥੧੧੩॥
گئُڑی مہلا ۵ ॥
ਗਉੜੀ ਮਹਲਾ ੫ ॥
پوُرا مارگُ پوُرا اِسنانُ ॥
ਪੂਰਾ ਮਾਰਗੁ ਪੂਰਾ ਇਸਨਾਨੁ ॥
سبھُ کِچھُ پوُرا ہِردےَ نامُ ॥۱॥
ਸਭੁ ਕਿਛੁ ਪੂਰਾ ਹਿਰਦੈ ਨਾਮੁ ॥੧॥

پۄُری رہی جا پۄُرےَ راکھی ॥
ਪੂਰੀ ਰਹੀ ਜਾ ਪੂਰੈ ਰਾਖੀ ॥
پار برہم کی سرنِ جن تاکی ॥۱॥ رہائو ॥
ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੧॥ ਰਹਾਉ ॥
پۄُرا سُکھُ پۄُرا سنّتۄکھُ ॥
ਪੂਰਾ ਸੁਖੁ ਪੂਰਾ ਸੰਤੋਖੁ ॥
پۄُرا تپُ پۄُرن راجُ جۄگُ ॥۲॥
ਪੂਰਾ ਤਪੁ ਪੂਰਨ ਰਾਜੁ ਜੋਗੁ ॥੨॥
ہرِ کیَے مارگِ پتِت پُنیت ॥
ਹਰਿ ਕੈ ਮਾਰਗਿ ਪਤਿਤ ਪੁਨੀਤ ॥
پۄُری سۄبھا پۄُرا لۄکیک ॥۳॥
ਪੂਰੀ ਸੋਭਾ ਪੂਰਾ ਲੋਕੀਕ ॥੩॥
کرنہارُ سد وسیَے ہدۄُرا ॥
ਕਰਣਹਾਰੁ ਸਦ ਵਸੈ ਹਦੂਰਾ ॥
کہُ نانک میرا ستِگُرُ پۄُرا ॥۴॥۴۵॥۱۱۴॥
ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ॥੪॥੪੫॥੧੧੪॥
گئُڑی مہلا ۵ ॥
ਗਉੜੀ ਮਹਲਾ ੫ ॥
سنّت کی دھۄُرِ مِٹے اگھ کۄٹ ॥
ਸੰਤ ਕੀ ਧੂਰਿ ਮਿਟੇ ਅਘ ਕੋਟ ॥



سنّت پرسادِ جنم مرن تے چھۄٹ ॥۱॥
ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥
سنّت کا درسُ پۄُرن اِسنانُ ॥
ਸੰਤ ਕਾ ਦਰਸੁ ਪੂਰਨ ਇਸਨਾਨੁ ॥
سنّت کِرپا تے جپیِئیَے نامُ ॥۱॥ رہائو ॥
ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ ਰਹਾਉ ॥
سنّت کیَے سنّگِ مِٹِیا اہنّکارُ ॥
ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥

دِرسٹ آوَے سبھُ ایکنّکارُ ॥۲॥
ਦ੍ਰਿਸਟਿ ਆਵੈ ਸਭੁ ਏਕੰਕਾਰੁ ॥੨॥
سنّت سُپرسنّن آئے وس پنّچا ॥
ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥
انّمرتُ نامُ رِدَے لَیے سنّچا ॥۳॥
ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥੩॥
کہُ نانک جا کا پوُرا کرم ॥
ਕਹੁ ਨਾਨਕ ਜਾ ਕਾ ਪੂਰਾ ਕਰਮ ॥
تِسُ بھیٹے سادھوُ کے چرن ॥۴॥٦۴॥۵۱۱॥
ਤਿਸੁ ਭੇਟੇ ਸਾਧੂ ਕੇ ਚਰਨ ॥੪॥੪੬॥੧੧੫॥
گئُڑی مہلا ۵ ॥
ਗਉੜੀ ਮਹਲਾ ੫ ॥
ہرِ گُن جپت کملُ پرگاسَے ॥
ਹਰਿ ਗੁਣ ਜਪਤ ਕਮਲੁ ਪਰਗਾਸੈ ॥
ہرِ سِمرت تراس سبھ ناسَے ॥۱॥
ਹਰਿ ਸਿਮਰਤ ਤ੍ਰਾਸ ਸਭ ਨਾਸੈ ॥੧॥
سا مت پوُری جِتُ ہرِ گُن گاوَے ॥
ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥
وڈَے بھاگِ سادھوُ سنّگُ پاوَے ॥۱॥ رہائُ ॥
ਵਡੈ ਭਾਗਿ ਸਾਧੂ ਸੰਗੁ ਪਾਵੈ ॥੧॥ ਰਹਾਉ ॥
سادھسنّگِ پائیِئےَ نِدھِ ناما ॥
ਸਾਧਸੰਗਿ ਪਾਈਐ ਨਿਧਿ ਨਾਮਾ ॥
سادھسنّگِ پوُرن سبھِ کاما ॥۲॥
ਸਾਧਸੰਗਿ ਪੂਰਨ ਸਭਿ ਕਾਮਾ ॥੨॥
ہرِ کی بھگتِ جنمُ پروانُ ॥
ਹਰਿ ਕੀ ਭਗਤਿ ਜਨਮੁ ਪਰਵਾਣੁ ॥
گُرِ کِرپا تے نامُ وکھانُ ॥۳॥
ਗੁਰ ਕਿਰਪਾ ਤੇ ਨਾਮੁ ਵਖਾਣੁ ॥੩॥
کہُ نانک سو جنُ پروانُ ॥
ਕਹੁ ਨਾਨਕ ਸੋ ਜਨੁ ਪਰਵਾਨੁ ॥

جا کیَے رِدئے وسیَے بھگوانُ ॥۴॥۴۷॥۱۱۶॥
ਜਾ ਕੈ ਰਿਦੈ ਵਸੈ ਭਗਵਾਨੁ ॥੪॥੪੭॥੧੧੬॥

گئُڑی مہلا ۵ ॥
ਗਉੜੀ ਮਹਲਾ ੫ ॥

ایکسُ سِئُو جا کا منُ راتا ॥
ਏਕਸੁ ਸਿਉ ਜਾ ਕਾ ਮਨੁ ਰਾਤਾ ॥

وِسری تِسیَے پرائی تاتا ॥۱॥
ਵਿਸਰੀ ਤਿਸੈ ਪਰਾਈ ਤਾਤਾ ॥੧॥

بِنُ گوبِنّد ن دیِسیَے کوئی ॥
ਬਿਨੁ ਗੋਬਿੰਦ ਨ ਦੀਸੈ ਕੋਈ ॥

کرن کراون کرتا سوئی ॥۱॥ رہائُو ॥
ਕਰਨ ਕਰਾਵਨ ਕਰਤਾ ਸੋਈ ॥੧॥ ਰਹਾਉ ॥

منہِ کماوَے مُکھِ ہرِ ہرِ بولیَے ॥
ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ ॥

سو جنُ اِت اُت کتہِ ن ڈولیَے ॥۲॥
ਸੋ ਜਨੁ ਇਤ ਉਤ ਕਤਹਿ ਨ ਡੋਲੈ ॥੨॥

جا کیَے ہرِ دھنُ سو سچ ساہُ ॥
ਜਾ ਕੈ ਹਰਿ ਧਨੁ ਸੋ ਸਚ ਸਾਹੁ ॥

گُرِ پوُرَے کرِ دیِنو وِساہُ ॥۳॥
ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥੩॥

جیِون پُرکھُ مِلیا ہرِ رائِیا ॥
ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥

کہُ نانک پرم پدُ پائِیا ॥۴॥۴۸॥۱۱۷॥
ਕਹੁ ਨਾਨਕ ਪਰਮ ਪਦੁ ਪਾਇਆ ॥੪॥੪੮॥੧੧੭॥

گئُڑی مہلا ۵ ॥
ਗਉੜੀ ਮਹਲਾ ੫ ॥

نامُ بھگت کیَے پران ادھارُ ॥
ਨਾਮੁ ਭਗਤ ਕੈ ਪ੍ਰਾਨ ਅਧਾਰੁ ॥

نامو دھنُ نامو بِئُہارُ ॥۱॥
ਨਾਮੋ ਧਨੁ ਨਾਮੋ ਬਿਉਹਾਰੁ ॥੧॥

نام وڈائی جنُ سوٗبھا پائے ॥
ਨਾਮ ਵਡਾਈ ਜਨੁ ਸੋਭਾ ਪਾਏ ॥
کرِ کِرپا جِسُ آپِ دِوائے ॥۱॥ رہائو ॥
ਕਰਿ ਕਿਰਪਾ ਜਿਸੁ ਆਪਿ ਦਿਵਾਏ ॥੧॥ ਰਹਾਉ ॥
نامُ بھگت کَیّے سکھ استھانُ ॥
ਨਾਮੁ ਭਗਤ ਕੈ ਸੁਖ ਅਸਥਾਨੁ ॥
نام رتُ سو بھگتُ پروانُ ॥۲॥
ਨਾਮ ਰਤੁ ਸੋ ਭਗਤੁ ਪਰਵਾਨੁ ॥੨॥
ہرِ کا نامُ جن کئو دھارَے ॥
ਹਰਿ ਕਾ ਨਾਮੁ ਜਨ ਕਉ ਧਾਰੈ ॥
ساسِ ساسِ جنُ نامُ سمارَے ॥۳॥
ਸਾਸਿ ਸਾਸਿ ਜਨੁ ਨਾਮੁ ਸਮਾਰੈ ॥੩॥
کہُ نانک جِسُ پوٗرا بھاگُ ॥
ਕਹੁ ਨਾਨਕ ਜਿਸੁ ਪੂਰਾ ਭਾਗੁ ॥
نام سنّگِ تا کا منُ لاگُ ॥۴॥۴۹॥۱۱۸॥
ਨਾਮ ਸੰਗਿ ਤਾ ਕਾ ਮਨੁ ਲਾਗੁ ॥੪॥੪੯॥੧੧੮॥
گئُڑی مہلا ۵ ॥
ਗਉੜੀ ਮਹਲਾ ੫ ॥
سنّت پرسادِ ہرِ نامُ دھِیائِیا ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥
تب تے دھاوتُ منُ ترِپتائِیا ॥۱॥
ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥੧॥
سکھ بِسرامُ پائِیا گُن گائے ॥
ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥
سرمُ مِٹِیا میری ہتی بلائے ॥۱॥ رہائو ॥
ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥੧॥ ਰਹਾਉ ॥
چرن کمل ارادھِ بھگونّتا ॥
ਚਰਨ ਕਮਲ ਅਰਾਧਿ ਭਗਵੰਤਾ ॥
ہرِ سِمرن تے مِٹی میری چِنّتا ॥۲॥
ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥੨॥

سبھ تج اناتھ ُ ایک سرن آئیئو ॥
ਸਭ ਤਜਿ ਅਨਾਥੁ ਏਕ ਸਰਣਿ ਆਇਓ ॥
اوُچ استھانُ تب سہجے پائیئو ॥۳॥
ਊਚ ਅਸਥਾਨੁ ਤਬ ਸਹਜੇ ਪਾਇਓ ॥੩॥
دوُکھُ دردُ بھرمُ بھئو نسیا ॥
ਦੂਖੁ ਦਰਦੁ ਭਰਮੁ ਭਉ ਨਸਿਆ ॥
کرنہارُ نانک من بسیا ॥۴॥۵۰॥۱۱۹॥
ਕਰਣਹਾਰੁ ਨਾਨਕ ਮਨਿ ਬਸਿਆ ॥੪॥੫੦॥੧੧੯॥
گئُڑی مہلا ۵ ॥
ਗਉੜੀ ਮਹਲਾ ੫ ॥
کر کر ٹہل رسنا گن گاوئو ॥
ਕਰ ਕਰਿ ਟਹਲ ਰਸਨਾ ਗੁਣ ਗਾਵਉ ॥



چرن ٹھاکُر کیے مارگ دھاوئو ॥۱॥
ਚਰਨ ਠਾਕੁਰ ਕੈ ਮਾਰਗਿ ਧਾਵਉ ॥੧॥
بھلو سمو سمرن کی بریا ॥
ਭਲੋ ਸਮੋ ਸਿਮਰਨ ਕੀ ਬਰੀਆ ॥
سمرت نامُ بھیے پار اُتریا ॥۱॥ رہائو ॥
ਸਿਮਰਤ ਨਾਮੁ ਭੈ ਪਾਰਿ ਉਤਰੀਆ ॥੧॥ ਰਹਾਉ ॥
نیتر سنّتن کا درسنُ پیکھُ ॥
ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥
پربھ اوناسی من مہ لیکھُ ॥۲॥
ਪ੍ਰਭ ਅਵਿਨਾਸੀ ਮਨ ਮਹਿ ਲੇਖੁ ॥੨॥
سُن کیرتنُ سادھ پہ جائے ॥
ਸੁਣਿ ਕੀਰਤਨੁ ਸਾਧ ਪਹਿ ਜਾਇ ॥
جنم مرن کی تراس مٹائے ॥۳॥
ਜਨਮ ਮਰਣ ਕੀ ਤ੍ਰਾਸ ਮਿਟਾਇ ॥੩॥
چرن کمل ٹھاکُر اُر دھار ॥
ਚਰਣ ਕਮਲ ਠਾਕੁਰ ਉਰਿ ਧਾਰਿ ॥

دُلبھ دیہ نانک ِنستارِ ॥ ۴॥ ۱۵॥ ۱۲۰॥
ਦੁਲਭ ਦੇਹ ਨਾਨਕ ਨਿਸਤਾਰਿ ॥੪॥੫੧॥੧੨੦॥
گئُڑی مہلا ۵ ॥
ਗਉੜੀ ਮਹਲਾ ੫ ॥
جا کئُو اپنی ِکرپا دھارےَ ॥
ਜਾ ਕਉ ਅਪਨੀ ਕਿਰਪਾ ਧਾਰੈ ॥
سوٗ جنُ رسنا نامُ اُچارےَ ॥ ۱॥
ਸੋ ਜਨੁ ਰਸਨਾ ਨਾਮੁ ਉਚਾਰੈ ॥੧॥
ہرِ ِبسرت سہسا دُکھُ ِبیاپےَ ॥
ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥
ِسمرت نامُ بھرمُ بھئُو بھاگےَ ॥ ۱॥ رہائو ॥
ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ ਰਹਾਉ ॥
ہرِ کیِرتنُ سُنھےَ ہرِ کیِرتنُ گاوےَ ॥
ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥
ِتسُ جن دوُکھُ ِنکٹِ نہی آوےَ ॥ ۲॥
ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥
ہرِ کی ٹہل کرت جنُ سوٗہےَ ॥
ਹਰਿ ਕੀ ਟਹਲ ਕਰਤ ਜਨੁ ਸੋਹੈ ॥
تا کئُو مائِیا اگنِ ن پوٗہےَ ॥ ۳॥
ਤਾ ਕਉ ਮਾਇਆ ਅਗਨਿ ਨ ਪੋਹੈ ॥੩॥
منِ تنِ مُکھِ ہرِ نامُ دئِیال ॥
ਮਨਿ ਤਨਿ ਮੁਖਿ ਹਰਿ ਨਾਮੁ ਦਇਆਲ ॥
نانک تجیِئلے اورِ جنّجال ॥ ۴॥ ۲۵॥ ۱۲۱॥
ਨਾਨਕ ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥
گئُڑی مہلا ۵ ॥
ਗਉੜੀ ਮਹਲਾ ੫ ॥
چھاڈِ ِسیانپ بہُ چتُرائی ॥
ਛਾਡਿ ਸਿਆਨਪ ਬਹੁ ਚਤੁਰਾਈ ॥
گُر پوُرے کی ٹیک ِٹکائی ॥ ۱॥
ਗੁਰ ਪੂਰੇ ਕੀ ਟੇਕ ਟਿਕਾਈ ॥੧॥

دکھ بِنسے سکھ ہر گُن گائے ॥
ਦੁਖ ਬਿਨਸੇ ਸੁਖ ਹਰਿ ਗੁਣ ਗਾਇ ॥
گُرُ پُوُرا بھیٹیا لِو لائے ॥۱॥ رہائو ॥
ਗੁਰੁ ਪੂਰਾ ਭੇਟਿਆ ਲਿਵ ਲਾਇ ॥੧॥ ਰਹਾਉ ॥
ہر کا نامُ دِیئو گُر منّترُ ॥
ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ ॥
مٹے وِسوُرے اُتری چِنّت ॥۲॥
ਮਿਟੇ ਵਿਸੂਰੇ ਉਤਰੀ ਚਿੰਤ ॥੨॥
اند بھئے گُر مِلت کِرپال ॥
ਅਨਦ ਭਏ ਗੁਰ ਮਿਲਤ ਕਿ੍ਪਾਲ ॥
کر کِرپا کاٹے جم جال ॥۳॥
ਕਰਿ ਕਿਰਪਾ ਕਾਟੇ ਜਮ ਜਾਲ ॥੩॥
کہُ نانک گُرُ پوُرا پائِیا ॥
ਕਹੁ ਨਾਨਕ ਗੁਰੁ ਪੂਰਾ ਪਾਇਆ ॥
تا تے بہُر ن بیاپیَے مائِیا ॥۴॥۵۳॥۱۲۲॥
ਤਾ ਤੇ ਬਹੁਰਿ ਨ ਬਿਆਪੈ ਮਾਇਆ ॥੪॥੫੩॥੧੨੨॥
گئُڑی مہلا ۵ ॥
ਗਉੜੀ ਮਹਲਾ ੫ ॥
راکھ لیِیا گُر پوُرےَ آپ ॥
ਰਾਖਿ ਲੀਆ ਗੁਰਿ ਪੂਰੈ ਆਪਿ ॥
منمُکھ کئُو لاگو سنّتاپُ ॥۱॥
ਮਨਮੁਖ ਕਉ ਲਾਗੋ ਸੰਤਾਪੁ ॥੧॥
گُروُ گُروُ جپ میِت ہمارے ॥
ਗੁਰੂ ਗੁਰੂ ਜਪਿ ਮੀਤ ਹਮਾਰੇ ॥
مُکھ اُوُجل ہوَوہِ دربارے ॥۱॥ رہائو ॥
ਮੁਖ ਊਜਲ ਹੋਵਹਿ ਦਰਬਾਰੇ ॥੧॥ ਰਹਾਉ ॥
گُر کے چرن ہِردےَ وسائے ॥
ਗੁਰ ਕੇ ਚਰਣ ਹਿਰਦੈ ਵਸਾਇ ॥
دکھ دُسمن تیری ہتیَے بلائے ॥۲॥
ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥

گُر کا سبدُ تیرےَ سنّگ سہائی =
ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥
دِئیال بھئے سگلے جیئ بھائی = ۳=
ਦਇਆਲ ਭਏ ਸਗਲੇ ਜੀਅ ਭਾਈ ॥੩॥
گُرِ پۄُرےَ جب کِرپا کری =
ਗੁਰਿ ਪੂਰੈ ਜਬ ਕਿਰਪਾ ਕਰੀ ॥
بھنِت نانک میری پۄُری پری = ۴= ۴۵= ۳۲۱=
ਭਨਤਿ ਨਾਨਕ ਮੇਰੀ ਪੂਰੀ ਪਰੀ ॥੪॥੫੪॥੧੨੩॥
گئُڑی مہلا ۵ =
ਗਉੜੀ ਮਹਲਾ ੫ ॥
اِنک رسا کھائے جیَسے ڈھۄر =
ਅਨਿਕ ਰਸਾ ਖਾਏ ਜੈਸੇ ਢੋਰ ॥
مۄہ کی جیوری بادھِئو چۄر = ۱=
ਮੋਹ ਕੀ ਜੇਵਰੀ ਬਾਧਿਓ ਚੋਰ ॥੧॥
مِرتک دیہ سادھسنّگ بِہۄُنا =
ਮਿਰਤਕ ਦੇਹ ਸਾਧਸੰਗ ਬਿਹੂਨਾ ॥
آوت جات جۄنی دُکھ کھینا = ۱= رہائو =
ਆਵਤ ਜਾਤ ਜੋਨੀ ਦੁਖ ਖੀਨਾ ॥੧॥ ਰਹਾਉ ॥
اِنک بستر سُنّدر پہِرائِیا =
ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥
جِئو ڈرنا کھیت ماہِ ڈرائِیا = ۲=
ਜਿਉ ਡਰਨਾ ਖੇਤ ਮਾਹਿ ਡਰਾਇਆ ॥੨॥
سگل سریر آوت سبھ کام =
ਸਗਲ ਸਰੀਰ ਆਵਤ ਸਭ ਕਾਮ ॥
نِہپھل مانکھُ جپےَ نہی نام = ۳=
ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥
کہُ نانک جا کئو بھئے دِئیالا =
ਕਹੁ ਨਾਨਕ ਜਾ ਕਉ ਭਏ ਦਇਆਲਾ ॥
سادھسنّگ مِل بھجہِ گۄپالا = ۴= ۵۵= ۴۲۱=
ਸਾਧਸੰਗਿ ਮਿਲਿ ਭਜਹਿ ਗੋੁਪਾਲਾ ॥੪॥੫੫॥੧੨੪॥

گئُڑی مہلا ۵ ॥
ਗਉੜੀ ਮਹਲਾ ੫ ॥

(Page 191) پنّنا ۱۹۱

کلِ کلیس گُر سبدِ نِوارے ॥
ਕਲਿ ਕਲੇਸ ਗੁਰ ਸਬਦਿ ਨਿਵਾਰੇ ॥
آون جان رہے سُکھ سارے ॥۱॥
ਆਵਣ ਜਾਣ ਰਹੇ ਸੁਖ ਸਾਰੇ ॥੧॥
بھےَ بِنسے نِربھئُ ہرِ دھِیائِیا ॥
ਭੈ ਬਿਨਸੇ ਨਿਰਭਉ ਹਰਿ ਧਿਆਇਆ ॥
سادھسنّگِ ہرِ کے گُن گائِیا ॥۱॥ رہائُ ॥
ਸਾਧਸੰਗਿ ਹਰਿ ਕੇ ਗੁਣ ਗਾਇਆ ॥੧॥ ਰਹਾਉ ॥
چرن کول رِد انّترِ دھارے ॥
ਚਰਨ ਕਵਲ ਰਿਦ ਅੰਤਰਿ ਧਾਰੇ ॥
اگنِ ساگر گُرِ پارِ اُتارے ॥۲॥
ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥੨॥
بُوڈت جات پوُرےَ گُرِ کاڈھے ॥
ਬੂਡਤ ਜਾਤ ਪੂਰੈ ਗੁਰਿ ਕਾਢੇ ॥
جنم جنم کے ٹوُٹے گاڈھے ॥۳॥
ਜਨਮ ਜਨਮ ਕੇ ਟੂਟੇ ਗਾਢੇ ॥੩॥
کہُ نانک تِسُ گُر بلِہاری ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥
جِسُ بھیٹت گتِ بھئی ہماری ॥۴॥۶۵॥۱۲۵॥
ਜਿਸੁ ਭੇਟਤ ਗਤਿ ਭਈ ਹਮਾਰੀ ॥੪॥੫੬॥੧੨੫॥
گئُڑی مہلا ۵ ॥
ਗਉੜੀ ਮਹਲਾ ੫ ॥
سادھسنّگِ تا کی سرنی پرہُ ॥
ਸਾਧਸੰਗਿ ਤਾ ਕੀ ਸਰਨੀ ਪਰਹੁ ॥
منُ تنُ اپنا آگےَ دھرہُ ॥۱॥
ਮਨੁ ਤਨੁ ਅਪਨਾ ਆਗੈ ਧਰਹੁ ॥੧॥

اَنّمرت نامُ پِیوہُ میرے بھائی ॥
ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥
سِمر سِمر سبھ تپت بُجھائی ॥١॥ رہائو ॥
ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥੧॥ ਰਹਾਉ ॥
تج ابھمانُ جنم مرنُ نِوارہُ ॥
ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ ॥
ہر کے داس کے چرن نمسکارہُ ॥٢॥
ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥੨॥
سانس سانس پربھُ منہ سمالے ॥
ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥
سو دھنُ سنّچہُ جو چالیَے نالے ॥٣॥
ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥੩॥
تسہِ پراپت جسُ مستک بھاگُ ॥
ਤਿਸਹਿ ਪਰਾਪਤਿ ਜਿਸੁ ਮਸਤਕਿ ਭਾਗੁ ॥
کہُ نانک تا کی چرنی لاگُ ॥٤॥٥٨॥١٢٦॥
ਕਹੁ ਨਾਨਕ ਤਾ ਕੀ ਚਰਣੀ ਲਾਗੁ ॥੪॥੫੮॥੧੨੬॥
گئُڑی مہلا ٥ ॥
ਗਉੜੀ ਮਹਲਾ ੫ ॥
سوُکے ہرے کیئے کھِن ماہے ॥
ਸੂਕੇ ਹਰੇ ਕੀਏ ਖਿਨ ਮਾਹੇ ॥
انّمرت درسٹ سنّچ جیوائے ॥١॥
ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥
کاٹے کسٹ پوُرے گردیو ॥
ਕਾਟੇ ਕਸਟ ਪੂਰੇ ਗੁਰਦੇਵ ॥
سیوک کئو دینی اپُنی سیو ॥١॥ رہائو ॥
ਸੇਵਕ ਕਉ ਦੀਨੀ ਅਪੁਨੀ ਸੇਵ ॥੧॥ ਰਹਾਉ ॥
مٹ گئی چنّت پُنی من آسا ॥
ਮਿਟਿ ਗਈ ਚਿੰਤ ਪੁਨੀ ਮਨ ਆਸਾ ॥
کری دئیا ستگُر گنّتاسا ॥٢॥
ਕਰੀ ਦਇਆ ਸਤਿਗੁਰਿ ਗੁਣਤਾਸਾ ॥੨॥

دکھ ناٹھے سکھ آئے سمائے ॥
ਦੁਖ ਨਾਠੇ ਸੁਖ ਆਇ ਸਮਾਏ ॥
ڈھیل ن پری جا گُر پھُرمائے ॥۳॥
ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥
اِچھ پُنی پوُرے گر مِلے ॥
ਇਛ ਪੁਨੀ ਪੂਰੇ ਗੁਰ ਮਿਲੇ ॥
نانک تے جن سُپھل پھلے ॥۴॥۵۸॥۱۲۷॥
ਨਾਨਕ ਤੇ ਜਨ ਸੁਫਲ ਫਲੇ ॥੪॥੫੮॥੧੨੭॥
گئُڑی مہلا ۵ ॥
ਗਉੜੀ ਮਹਲਾ ੫ ॥
تاپ گئے پائی پربھ ساںت ॥
ਤਾਪ ਗਏ ਪਾਈ ਪ੍ਰਭਿ ਸਾਂਤਿ ॥
سیتل بھئے کینی پربھ دات ॥۱॥
ਸੀਤਲ ਭਏ ਕੀਨੀ ਪ੍ਰਭ ਦਾਤਿ ॥੧॥
پربھ کِرپا تے بھئے سُہیلے ॥
ਪ੍ਰਭ ਕਿਰਪਾ ਤੇ ਭਏ ਸੁਹੇਲੇ ॥
جنم جنم کے بِچھُرے میلے ॥۱॥ رہائو ॥
ਜਨਮ ਜਨਮ ਕੇ ਬਿਛੁਰੇ ਮੇਲੇ ॥੧॥ ਰਹਾਉ ॥
سِمرت سِمرت پربھ کا نائو ॥
ਸਿਮਰਤ ਸਿਮਰਤ ਪ੍ਰਭ ਕਾ ਨਾਉ ॥
سگل روگ کا بِنسیا تھائو ॥۲॥
ਸਗਲ ਰੋਗ ਕਾ ਬਿਨਸਿਆ ਥਾਉ ॥੨॥
سہج سُبھائے بوٗلیَے ہر بانی ॥
ਸਹਜਿ ਸੁਭਾਇ ਬੋਲੈ ਹਰਿ ਬਾਣੀ ॥
آٹھ پہر پربھ سِمرہُ پرانی ॥۳॥
ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥
دوٗکھُ دردُ جمُ نیڑن آوۓ ॥
ਦੂਖੁ ਦਰਦੁ ਜਮੁ ਨੇੜਿ ਨ ਆਵੈ ॥
کہُ نانک جو ہر گن گاوۓ ॥۴॥۵۹॥۱۲۸॥
ਕਹੁ ਨਾਨਕ ਜੋ ਹਰਿ ਗੁਨ ਗਾਵੈ ॥੪॥੫੯॥੧੨੮॥

گئُڑی مہلا ۵ ॥
ਗਉੜੀ ਮਹਲਾ ੫ ॥
بھلے دِنس بھلے سنّجوٗگ ॥
ਭਲੇ ਦਿਨਸ ਭਲੇ ਸੰਜੋਗ ॥
جِتُ بھیٹے پار برہم نِرجوٗگ ॥۱॥
ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥੧॥
اوٗہ بیلا کئُو ہئُو بلِ جائُو ॥
ਓਹ ਬੇਲਾ ਕਉ ਹਉ ਬਲਿ ਜਾਉ ॥
جِتُ میرا منُ جپیَے ہرِ نائُو ॥۱॥ رہائُو ॥
ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥੧॥ ਰਹਾਉ ॥
سپھل مؤُرتُ سپھل اوٗہ گھری ॥
ਸਫਲ ਮੂਰਤੁ ਸਫਲ ਓਹ ਘਰੀ ॥
جِتُ رسنا اُچرےَ ہرِ ہری ॥۲॥
ਜਿਤੁ ਰਸਨਾ ਉਚਰੈ ਹਰਿ ਹਰੀ ॥੨॥
سپھلُ اوٗہُ ماتھا سنّت نمسکارِس ॥
ਸਫਲੁ ਓਹੁ ਮਾਥਾ ਸੰਤ ਨਮਸਕਾਰਸਿ ॥
چرݨ پُنیِت چلہِ ہرِ مارِگ ॥۳॥
ਚਰਣ ਪੁਨੀਤ ਚਲਹਿ ਹਰਿ ਮਾਰਗਿ ॥੩॥
کہُ نانک بھلا میرا کرم ॥
ਕਹੁ ਨਾਨਕ ਭਲਾ ਮੇਰਾ ਕਰਮ ॥
جِتُ بھیٹے سادھوُ کے چرن ॥۴॥۶۰॥۱۲۹॥
ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥

پنّنا ۱۹۲ (Page 192)

گئُڑی مہلا ۵ ॥
ਗਉੜੀ ਮਹਲਾ ੫ ॥
گُر کا سبدُ راکھُ من ماہِ ॥
ਗੁਰ ਕਾ ਸਬਦੁ ਰਾਖੁ ਮਨ ਮਾਹਿ ॥
نامُ سِمرِ چِنّتا سبھ جاہِ ॥۱॥
ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥

بِنُ بھگوئںت ناہی ان کوئِ ॥
ਬਿਨੁ ਭਗਵੰਤ ਨਾਹੀ ਅਨ ਕੋਇ ॥
مارےَ راکھےَ ایکو سوئِ ॥۱॥ رہائو ॥
ਮਾਰੈ ਰਾਖੈ ਏਕੋ ਸੋਇ ॥੧॥ ਰਹਾਉ ॥
گُر کے چرݨ رِدےَ اُرِ دھارِ ॥
ਗੁਰ ਕੇ ਚਰਣ ਰਿਦੈ ਉਰਿ ਧਾਰਿ ॥
اگنِ ساگرُ جپِ اُترہِ پارِ ॥۲॥
ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥੨॥
گُر مۄُرتِ سِئو لائِ دھِیانُ ॥
ਗੁਰ ਮੂਰਤਿ ਸਿਉ ਲਾਇ ਧਿਆਨੁ ॥
ایِہا اوُہا پاوہِ مانُ ॥۳॥
ਈਹਾ ਊਹਾ ਪਾਵਹਿ ਮਾਨੁ ॥੩॥
سگل تِیاگِ گُر سرݨی آئِیا ॥
ਸਗਲ ਤਿਆਗਿ ਗੁਰ ਸਰਣੀ ਆਇਆ ॥
مِٹے انّدیسے نانک سُکھُ پائِیا ॥۴॥۶۱॥۱۳۰॥
ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥੪॥੬੧॥੧੩੦॥
گئُڑی مہلا ۵ ॥
ਗਉੜੀ ਮਹਲਾ ੫ ॥
جِسُ سِمرت دۄُکھُ سبھُ جائِ ॥
ਜਿਸੁ ਸਿਮਰਤ ਦੂਖੁ ਸਭੁ ਜਾਇ ॥
نامُ رتنُ وسےَ منِ آئِ ॥۱॥
ਨਾਮੁ ਰਤਨੁ ਵਸੈ ਮਨਿ ਆਇ ॥੧॥
جپِ من میرے گوۄِنّد کی باݨی ॥
ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥
سادھۄُ جن رامُ رسن وکھاݨی ॥۱॥ رہائو ॥
ਸਾਧੂ ਜਨ ਰਾਮੁ ਰਸਨ ਵਖਾਣੀ ॥੧॥ ਰਹਾਉ ॥
اِکسُ بِنُ ناہی دۄُجا کوئِ ॥
ਇਕਸੁ ਬਿਨੁ ਨਾਹੀ ਦੂਜਾ ਕੋਇ ॥
جا کی د٘رِسٹِ سدا سُکھُ ہوئِ ॥۲॥
ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥

ساجنُ میِتُ سکھا کرِ ایکُ ॥

ਸਾਜਨੁ ਮੀਤੁ ਸਖਾ ਕਰਿ ਏਕੁ ॥

ہرِ ہرِ اکھر من مہِ لیکھُ ॥۳॥

ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥

روِ رہِیا سربت سُیامی ॥

ਰਵਿ ਰਹਿਆ ਸਰਬਤ ਸੁਆਮੀ ॥

گُݨ گاوےَ نانکُ انّترجامی ॥۴॥۶۲॥۱۳۱॥

ਗੁਣ ਗਾਵੈ ਨਾਨਕੁ ਅੰਤਰਜਾਮੀ ॥੪॥੬੨॥੧੩੧॥

گئُڑی مہلا ۵ ॥

ਗਉੜੀ ਮਹਲਾ ੫ ॥

بھےَ مہِ رچِئو سبھُ سنّسارا ॥

ਭੈ ਮਹਿ ਰਚਿਓ ਸਭੁ ਸੰਸਾਰਾ ॥

تِسُ بھئُ ناہی جِسُ نامُ ادھارا ॥۱॥

ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥੧॥

بھئُ ن وِیاپےَ تیری سرݨا ॥

ਭਉ ਨ ਵਿਆਪੈ ਤੇਰੀ ਸਰਣਾ ॥

جو تُدھُ بھاوےَ سوئی کرݨا ॥۱॥ رہاءُ ॥

ਜੋ ਤੁਧੁ ਭਾਵੈ ਸੋਈ ਕਰਣਾ ॥੧॥ ਰਹਾਉ ॥

سوگ ہرکھ مہِ آوݨ جاݨا ॥

ਸੋਗ ਹਰਖ ਮਹਿ ਆਵਣ ਜਾਣਾ ॥

تِنِ سُکھُ پائِیا جو پ٘ربھ بھاݨا ॥۲॥

ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ ॥੨॥

اگنِ ساگرُ مہا وِیاپےَ مائِیا ॥

ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥

سے سیِتل جِن ستِگُرُ پائِیا ॥۳॥

ਸੇ ਸੀਤਲ ਜਿਨ ਸਤਿਗੁਰੁ ਪਾਇਆ ॥੩॥

راکھِ لیئے پ٘ربھُ راکھنہارا ॥

ਰਾਖਿ ਲੇਇ ਪ੍ਰਭੁ ਰਾਖਨਹਾਰਾ ॥

کہُ نانک کِیا جنّت وِچارا ॥۴॥۶۳॥۱۳۲॥

ਕਹੁ ਨਾਨਕ ਕਿਆ ਜੰਤ ਵਿਚਾਰਾ ॥੪॥੬੩॥੧੩੨॥

گئُڑی مہلا ۵ =

ਗਉੜੀ ਮਹਲਾ ੫ ॥

تُمری ِکرپا تے جپیئیے نائو =

ਤੁਮਰੀ ਕਿ□ਪਾ ਤੇ ਜਪੀਐ ਨਾਉ ॥

تُمری ِکرپا تے درگہ تھائو =۱=

ਤੁਮਰੀ ਕਿ□ਪਾ ਤੇ ਦਰਗਹ ਥਾਉ ॥੧॥

تُجھ ِبن ُ پاربرہم نہی کوئے =

ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥

تُمری ِکرپا تے سدا سُکھ ُ ہوئے =۱= رہائو =

ਤੁਮਰੀ ਕਿ□ਪਾ ਤੇ ਸਦਾ ਸੁਖੁ ਹੋਇ ॥੧॥ ਰਹਾਉ ॥

تُم ِمن وسے تئو دُوکھ ُن لاگیَے =

ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥

تُمری ِکرپا تے بھرم ُ بھئو بھاگیَے =۲=

ਤੁਮਰੀ ਕਿ□ਪਾ ਤੇ ਭ੍ਰਮੁ ਭਉ ਭਾਗੈ ॥੨॥

پاربرہم اپرنّپر سُیامی =

ਪਾਰਬ੍ਰਹਮ ਅਪਰੰਪਰ ਸੁਆਮੀ ॥

سگل گھٹا کے انّترجامی =۳=

ਸਗਲ ਘਟਾ ਕੇ ਅੰਤਰਜਾਮੀ ॥੩॥

کرئو ارداِس اپنے ستِگُر پاِس =

ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥

نانک نام ُ ِملیَے سچ ُ راِس =۴=۶۴=۱۳۳=

ਨਾਨਕ ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥

گئُڑی مہلا ۵ =

ਗਉੜੀ ਮਹਲਾ ੫ ॥

کݨ ِبنا جیَسے تھوتھر تُکھا =

ਕਣ ਬਿਨਾ ਜੈਸੇ ਥੋਥਰ ਤੁਖਾ ॥

نام ِبہوُن سوُنے سے مُکھا =۱=

ਨਾਮ ਬਿਹੂਨ ਸੂਨੇ ਸੇ ਮੁਖਾ ॥੧॥

ہر ہر نام ُ جپہ ُ ِنت پراݨی =

ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥

نام بِہوُن دھرگُ دیہ بِگانی ۔۔ ۱ ۔۔ رہائو ۔۔
ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ ਰਹਾਉ ॥
نام بِنا ناہی مُکھِ بھاگُ ۔۔
ਨਾਮ ਬਿਨਾ ਨਾਹੀ ਮੁਖਿ ਭਾਗੁ ॥
بھرت بِہوُن کہا سوہاگُ ۔۔ ۲ ۔۔
ਭਰਤ ਬਿਹੂਨ ਕਹਾ ਸੋਹਾਗੁ ॥੨॥
نامُ بِسارِ لگیَے اَن سُیائے ۔۔
ਨਾਮੁ ਬਿਸਾਰਿ ਲਗੈ ਅਨ ਸੁਆਇ ॥
تا کی آس ن پوُجیَے کائے ۔۔ ۳ ۔۔
ਤਾ ਕੀ ਆਸ ਨ ਪੂਜੈ ਕਾਇ ॥੩॥
کرِ کِرپا پربھ اپنی داتِ ۔۔
ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥
نانک نامُ جپیَے دِن راتِ ۔۔ ۴ ۔۔ ۵۶ ۔۔ ۱۳۴ ۔۔
ਨਾਨਕ ਨਾਮੁ ਜਪੈ ਦਿਨ ਰਾਤਿ ॥੪॥੬੫॥੧੩੪॥

## (Page 193) پنّا ۱۹۳

گئُڑی مہلا ۵ ۔۔
ਗਉੜੀ ਮਹਲਾ ੫ ॥
توُ سمرتھُ توُنّہیَے میرا سُیامی ۔۔
ਤੂੰ ਸਮਰਥੁ ਤੂੰਹੈ ਮੇਰਾ ਸੁਆਮੀ ॥
سبھُ کِچھُ تُم تے توُ انّترجامی ۔۔ ۱ ۔۔
ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥੧॥
پاربرہم پوُرن جن اوٹ ۔۔
ਪਾਰਬ੍ਰਹਮ ਪੂਰਨ ਜਨ ਓਟ ॥
تیری سرنِ اُدھرہِ جن کوٹِ ۔۔ ۱ ۔۔ رہائو ۔۔
ਤੇਰੀ ਸਰਣਿ ਉਧਰਹਿ ਜਨ ਕੋਟਿ ॥੧॥ ਰਹਾਉ ॥
جیتے جیئ تیتے سبھِ تیرے ۔۔
ਜੇਤੇ ਜੀਅ ਤੇਤੇ ਸਭਿ ਤੇਰੇ ॥
تُمری کِرپا تے سوُکھ گھنیرے ۔۔ ۲ ۔۔
ਤੁਮਰੀ ਕ੍ਰਿਪਾ ਤੇ ਸੂਖ ਘਨੇਰੇ ॥੨॥

جو کِچھُ ورتَیے سبھ تیرا بھانا ॥
ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥
ہُکمُ بُوُجھیَے سو سچ سماݨا ॥۳॥
ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥
کرِ کِرپا دیِجیَے پربھ دانُ ॥
ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥
نانک سِمرےَ نامُ نِدھانُ ॥۴॥۶۶॥۱۳۵॥
ਨਾਨਕ ਸਿਮਰੈ ਨਾਮੁ ਨਿਧਾਨੁ ॥੪॥੬੬॥੧੩੫॥
گئُڑی مہلا ۵ ॥
ਗਉੜੀ ਮਹਲਾ ੫ ॥
تا کا درسُ پائیِئیَے وڈبھاگی ॥
ਤਾ ਕਾ ਦਰਸੁ ਪਾਈਐ ਵਡਭਾਗੀ ॥
جا کی رام نامِ لِو لاگی ॥۱॥
ਜਾ ਕੀ ਰਾਮ ਨਾਮਿ ਲਿਵ ਲਾਗੀ ॥੧॥
جا کیَے ہرِ وسِیا من ماہی ॥
ਜਾ ਕੈ ਹਰਿ ਵਸਿਆ ਮਨ ਮਾਹੀ ॥
تا کئُو دُکھُ سُپنیَے بھی ناہی ॥۱॥ رہائُو ॥
ਤਾ ਕਉ ਦੁਖੁ ਸੁਪਨੈ ਭੀ ਨਾਹੀ ॥੧॥ ਰਹਾਉ ॥
سرب نِدھان راکھے جن ماہِ ॥
ਸਰਬ ਨਿਧਾਨ ਰਾਖੇ ਜਨ ਮਾਹਿ ॥
تا کیَے سنّگِ کِلوِکھ دُکھ جاہِ ॥۲॥
ਤਾ ਕੈ ਸੰਗਿ ਕਿਲਵਿਖ ਦੁਖ ਜਾਹਿ ॥੨॥
جن کی مہِما کتھی ن جائِے ॥
ਜਨ ਕੀ ਮਹਿਮਾ ਕਥੀ ਨ ਜਾਇ ॥
پاربرہمُ جنُ رہِیا سمائِے ॥۳॥
ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥
کرِ کِرپا پربھ بِنئُو سُنیِجیَے ॥
ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥
داس کی دھوُرِ نانک کئُو دیِجیَے ॥۴॥۶۷॥۱۳۶॥
ਦਾਸ ਕੀ ਧੂਰਿ ਨਾਨਕ ਕਉ ਦੀਜੈ ॥੪॥੬੭॥੧੩੬॥

گئڑی مہلا ۵ ॥
ਗਉੜੀ ਮਹਲਾ ੫ ॥
ہر سمرت تیری جائے بلائے ॥
ਹਰਿ ਸਿਮਰਤ ਤੇਰੀ ਜਾਇ ਬਲਾਇ ॥
سرب کلیان وسیَے من آئے ॥ ۱॥
ਸਰਬ ਕਲਿਆਣ ਵਸੈ ਮਨਿ ਆਇ ॥੧॥
بھج من میرے ایکو نام ॥
ਭਜੁ ਮਨ ਮੇਰੇ ਏਕੋ ਨਾਮ ॥
جیئ تیرے کیَے آوےَ کام ॥ ۱॥ رہائو ॥
ਜੀਅ ਤੇਰੇ ਕੈ ਆਵੈ ਕਾਮ ॥੧॥ ਰਹਾਉ ॥
ریَن دنس گن گائو اننّتا ॥
ਰੈਣਿ ਦਿਨਸੁ ਗੁਣ ਗਾਉ ਅਨ ਤਾ ॥
گر پؤرے کا نرمل منّتا ॥ ۲॥
ਗੁਰ ਪੂਰੇ ਕਾ ਨਿਰਮਲ ਮੰਤਾ ॥੨॥
چھوڑ اپاو ایک ٹیک راکھ ॥
ਛੋਡਿ ਉਪਾਵ ਏਕ ਟੇਕ ਰਾਖੁ ॥
مہا پدارتھ انّمرت رس چاکھ ॥ ۳॥
ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥੩॥
بکھم ساگر تیئی جن ترے ॥
ਬਿਖਮ ਸਾਗਰੁ ਤੇਈ ਜਨ ਤਰੇ ॥
نانک جا کئو ندر کرے ॥ ۴॥ ۸۶॥ ۱۳۷॥
ਨਾਨਕ ਜਾ ਕਉ ਨਦਰਿ ਕਰੇ ॥੪॥੬੮॥੧੩੭॥
گئڑی مہلا ۵ ॥
ਗਉੜੀ ਮਹਲਾ ੫ ॥
ہردےَ چرن کمل پربھ دھارے ॥
ਹਿਰਦੈ ਚਰਨ ਕਮਲ ਪ੍ਰਭ ਧਾਰੇ ॥
پؤرے ستگر مل نستارے ॥ ۱॥
ਪੂਰੇ ਸਤਿਗੁਰ ਮਿਲਿ ਨਿਸਤਾਰੇ ॥੧॥
گوونّد گن گاوہ میرے بھائی ॥
ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥

مِل سادھوُ ہر نامُ دِھیائی ॥١॥ رہائو ॥
ਮਿਲਿ ਸਾਧੂ ਹਰਿ ਨਾਮੁ ਧਿਆਈ ॥੧॥ ਰਹਾਉ ॥
دُلبھ دیہ ہوئی پرواںُ ॥
ਦੁਲਭ ਦੇਹ ਹੋਈ ਪਰਵਾਨੁ ॥
ستِگُر تے پائِیا نام نِیسانُ ॥٢॥
ਸਤਿਗੁਰ ਤੇ ਪਾਇਆ ਨਾਮ ਨੀਸਾਨੁ ॥੨॥
ہر سِمرت پوُرن پدُ پائِیا ॥
ਹਰਿ ਸਿਮਰਤ ਪੂਰਨ ਪਦੁ ਪਾਇਆ ॥
سادھسنّگ بھیَے بھرم مِٹائِیا ॥٣॥
ਸਾਧਸੰਗਿ ਭੈ ਭਰਮ ਮਿਟਾਇਆ ॥੩॥
جت کت دیکھئو تت رہِیا سمائے ॥
ਜਤ ਕਤ ਦੇਖਉ ਤਤ ਰਹਿਆ ਸਮਾਇ ॥
نانک داس ہر کی سرݨائے ॥٤॥٩٦॥١٣١॥
ਨਾਨਕ ਦਾਸ ਹਰਿ ਕੀ ਸਰਣਾਇ ॥੪॥੬੯॥੧੩੮॥
گئُڑی مہلا ٥ ॥
ਗਉੜੀ ਮਹਲਾ ੫ ॥
گُر جی کے درسن کئو بلِ جائو ॥
ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥
جپِ جپِ جیِوا ستِگُر نائو ॥١॥
ਜਪਿ ਜਪਿ ਜੀਵਾ ਸਤਿਗੁਰ ਨਾਉ ॥੧॥
پار برہم پوُرن گُردیو ॥
ਪਾਰਬ੍ਰਹਮ ਪੂਰਨ ਗੁਰਦੇਵ ॥
کرِ کِرپا لاگئو تیری سیو ॥١॥ رہائو ॥
ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ ਰਹਾਉ ॥
چرن کمل ہِردےَ اُر دھاری ॥
ਚਰਨ ਕਮਲ ਹਿਰਦੈ ਉਰ ਧਾਰੀ ॥
من تن دھن گُر پران ادھاری ॥٢॥
ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥
سپھل جنمُ ہوۄئے پرواݨُ ॥
ਸਫਲ ਜਨਮੁ ਹੋਵੈ ਪਰਵਾਣੁ ॥

گُرُ پار برہمُ نِکٹ کرِ جانُ = ۳ =
ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥
سنّت دھوُرِ پائیِئیَے وڈ بھاگی =
ਸੰਤ ਧੂਰਿ ਪਾਈਐ ਵਡਭਾਗੀ ॥
نانک گُر بھیٹت ہرِ سِئُ لِو لاگی = ۴ = ۷۰ = ۱۳۹ =
ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥

## (Page 194) پنّنا ۱۹۴

گئُڑی مہلا ۵ =
ਗਉੜੀ ਮਹਲਾ ੫ ॥
کرےَ دُہکرم دِکھاوےَ ہوَرُ =
ਕਰੈ ਦੁਹਕਰਮ ਦਿਖਾਵੈ ਹੋਰੁ ॥
رام کی درگہ بادھا چوَرُ = ۱ =
ਰਾਮ ਕੀ ਦਰਗਹ ਬਾਧਾ ਚੋਰੁ ॥੧॥
رامُ رمےَ سوئی راماݨا =
ਰਾਮੁ ਰਮੈ ਸੋਈ ਰਾਮਾਣਾ ॥
جلِ تھلِ مہیئلِ ایکُ سماݨا = ۱ = رہائو =
ਜਲਿ ਥਲਿ ਮਹੀਅਲਿ ਏਕੁ ਸਮਾਣਾ ॥੧॥ ਰਹਾਉ ॥
انّترِ بِکھُ مُکھِ انّمرتُ سُݨاوےَ =
ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥
جم پُرِ بادھا چوٹا کھاوےَ = ۲ =
ਜਮ ਪੁਰਿ ਬਾਧਾ ਚੋਟਾ ਖਾਵੈ ॥੨॥
اِنک پڑدے مہِ کماوےَ وِکار =
ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥
کِھن مہِ پرگٹ ہوہِ سنّسار = ۳ =
ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥
انّترِ ساچِ نامِ رسِ راتا =
ਅੰਤਰਿ ਸਾਚਿ ਨਾਮਿ ਰਸਿ ਰਾਤਾ ॥
نانک تِسُ کِرپالُ بِدھاتا = ۴ = ۷۱ = ۱۴۰ =
ਨਾਨਕ ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥

گئڑی مہلا ۵ ॥
ਗਉੜੀ ਮਹਲਾ ੫ ॥
رام رنگُ کدے اُترِ ن جائے ॥
ਰਾਮ ਰੰਗੁ ਕਦੇ ਉਤਰਿ ਨ ਜਾਇ ॥
گرُ پوُرا جِسُ دیئے بُجھائے ॥۱॥
ਗੁਰੁ ਪੂਰਾ ਜਿਸੁ ਦੇਇ ਬੁਝਾਇ ॥੧॥
ہرِ رنگِ راتا سو منُ ساچا ॥
ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥
لال رنگ پوُرن پُرکھُ بِدھاتا ॥۱॥ رہائو ॥
ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥੧॥ ਰਹਾਉ ॥
سنّتہ سنّگِ بیَسِ گُن گائے ॥
ਸੰਤਹ ਸੰਗਿ ਬੈਸਿ ਗੁਨ ਗਾਇ ॥
تا کا رنگُ ن اُترےَ جائے ॥۲॥
ਤਾ ਕਾ ਰੰਗੁ ਨ ਉਤਰੈ ਜਾਇ ॥੨॥
بِنُ ہرِ سِمرن سُکھُ نہی پائِیا ॥
ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ ॥
آن رنگ پھیِکے سبھ مائِیا ॥۳॥
ਆਨ ਰੰਗ ਫੀਕੇ ਸਭ ਮਾਇਆ ॥੩॥
گُرِ رنّگے سے بھئے نِہال ॥
ਗੁਰਿ ਰੰਗੇ ਸੇ ਭਏ ਨਿਹਾਲ ॥
کہُ نانک گُر بھئے ہیَں دئِیال ॥۴॥۷۲॥۱۴۱॥
ਕਹੁ ਨਾਨਕ ਗੁਰ ਭਏ ਹੈ ਦਇਆਲ ॥੪॥੭੨॥੧੪੧॥
گئڑی مہلا ۵ ॥
ਗਉੜੀ ਮਹਲਾ ੫ ॥
سِمرت سُیامی کِلوِکھ ناسے ॥
ਸਿਮਰਤ ਸੁਆਮੀ ਕਿਲਵਿਖ ਨਾਸੇ ॥
سوُکھ سہج آننّد نِواسے ॥۱॥
ਸੂਖ ਸਹਜ ਆਨ ਦ ਨਿਵਾਸੇ ॥੧॥
رام جنا کئُ رام بھروسا ॥
ਰਾਮ ਜਨਾ ਕਉ ਰਾਮ ਭਰੋਸਾ ॥

نامُ جپت سبھُ مِٹِئو انّدیسا ॥ ۱॥ رہائو ॥
ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥੧॥ ਰਹਾਉ ॥
سادھسنّگِ کچھُ بھئُو ن بھراتی ॥
ਸਾਧਸੰਗਿ ਕਛੁ ਭਉ ਨ ਭਰਾਤੀ ॥
گُن گوپال گائیِئہِ دِنُ راتی ॥ ۲॥
ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥੨॥
کرِ کِرپا پربھ بنّدھن چھوٹ ॥
ਕਰਿ ਕਿਰਪਾ ਪ੍ਰਭ ਬੰਧਨ ਛੋਟ ॥
چرن کمل کی دِینی اوٹ ॥ ۳॥
ਚਰਣ ਕਮਲ ਕੀ ਦੀਨੀ ਓਟ ॥੩॥
کہُ نانک منِ بھئی پرتیِت ॥
ਕਹੁ ਨਾਨਕ ਮਨਿ ਭਈ ਪਰਤੀਤਿ ॥
نِرمل جسُ پیِوہِ جن نیِت ॥ ۴॥ ۷۳॥ ۱۴۲॥
ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥੧੪੨॥
گئُڑی مہلا ۵ ॥
ਗਉੜੀ ਮਹਲਾ ੫ ॥
ہرِ چرݨی جا کا منُ لاگا ॥
ਹਰਿ ਚਰਣੀ ਜਾ ਕਾ ਮਨੁ ਲਾਗਾ ॥
دوُکھُ دردُ بھرمُ تا کا بھاگا ॥ ۱॥
ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥੧॥
ہرِ دھن کو واپاری پوُرا ॥
ਹਰਿ ਧਨ ਕੋ ਵਾਪਾਰੀ ਪੂਰਾ ॥
جِسہِ نِواجے سو جنُ سوُرا ॥ ۱॥ رہائو ॥
ਜਿਸਹਿ ਨਿਵਾਜੇ ਸੋ ਜਨੁ ਸੂਰਾ ॥੧॥ ਰਹਾਉ ॥
جا کئُ بھئے کِرپال گُسائی ॥
ਜਾ ਕਉ ਭਏ ਕਿ□ਪਾਲ ਗੁਸਾਈ ॥
سے جن لاگے گُر کی پائی ॥ ۲॥
ਸੇ ਜਨ ਲਾਗੇ ਗੁਰ ਕੀ ਪਾਈ ॥੨॥
سوُکھ سہج سانّتِ آنندا ॥
ਸੂਖ ਸਹਜ ਸਾਂਤਿ ਆਨ ਦਾ ॥

جپ جپ جیوے پرمانندا ॥ ۳॥
ਜਪਿ ਜਪਿ ਜੀਵੇ ਪਰਮਾਨ ਦਾ ॥੩॥
نام راس سادھ سنگ کھاٹی ॥
ਨਾਮ ਰਾਸਿ ਸਾਧ ਸੰਗਿ ਖਾਟੀ ॥
کہُ نانک پربھ اپدا کاٹی ॥ ۴॥ ۷۴॥ ۱۴۳॥
ਕਹੁ ਨਾਨਕ ਪ੍ਰਭਿ ਅਪਦਾ ਕਾਟੀ ॥੪॥੭੪॥੧੪੩॥
گئُڑی مہلا ۵ ॥
ਗਉੜੀ ਮਹਲਾ ੫ ॥
ہر سمرت سبھ مٹہ کلیس ॥
ਹਰਿ ਸਿਮਰਤ ਸਭਿ ਮਿਟਹਿ ਕਲੇਸ ॥
چرن کمل من مہ پرویس ॥ ۱॥
ਚਰਣ ਕਮਲ ਮਨ ਮਹਿ ਪਰਵੇਸ ॥੧॥
اُچرہُ رام نامُ لکھ باری ॥
ਉਚਰਹੁ ਰਾਮ ਨਾਮੁ ਲਖ ਬਾਰੀ ॥
انّمرت رسُ پیوہُ پربھ پیاری ॥ ۱॥ رہائو ॥
ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥੧॥ ਰਹਾਉ ॥
سوُکھ سہج رس مہا انندا ॥
ਸੂਖ ਸਹਜ ਰਸ ਮਹਾ ਅਨ ਦਾ ॥
جپ جپ جیوے پرمانندا ॥ ۲॥
ਜਪਿ ਜਪਿ ਜੀਵੇ ਪਰਮਾਨ ਦਾ ॥੨॥
کام کرۄدھ لوبھ مد کھوئے ॥
ਕਾਮ ਕ੍ਰੋਧ ਲੋਭ ਮਦ ਖੋਏ ॥
سادھ کیَے سنگ کلبکھ سبھ دھوئے ॥ ۳॥
ਸਾਧ ਕੈ ਸੰਗਿ ਕਿਲਬਿਖ ਸਭ ਧੋਏ ॥੩॥
کر کرپا پربھ دین دئیالا ॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
نانک دیجیَے سادھ روالا ॥ ۴॥ ۷۵॥ ۱۴۴॥
ਨਾਨਕ ਦੀਜੈ ਸਾਧ ਰਵਾਲਾ ॥੪॥੭੫॥੧੪੪॥

گئُڑی مہلا ۵ ॥
ਗਉੜੀ ਮਹਲਾ ੫ ॥
جِس کا دیِیا پیَنیَے کھائے ॥
ਜਿਸ ਕਾ ਦੀਆ ਪੈਨੈ ਖਾਇ ॥
تِسُ سِئُ آلسُ کِئُ بنیَے مائے ॥۱॥
ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥੧॥
کھسمُ بِسارِ آن کنّمِ لاگہِ ॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥
کئُڈی بدلے رتنُ تِیاگہِ ॥۱॥ رہائُ ॥
ਕਉਡੀ ਬਦਲੇ ਰਤਨੁ ਤਿਆਗਹਿ ॥੧॥ ਰਹਾਉ ॥
پ٘ربھوُ تِیاگِ لاگت اَن لوبھا ॥
ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥
داسِ سلامُ کرت کت سوبھا ॥۲॥
ਦਾਸਿ ਸਲਾਮੁ ਕਰਤ ਕਤ ਸੋਭਾ ॥੨॥
انّم٘رت رسُ کھاوہِ کھان پان ॥
ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥
جِنِ دیِئے تِسہِ ن جانہِ سُیان ॥۳॥
ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥੩॥
کہُ نانک ہم لوُݨ ہرامی ॥
ਕਹੁ ਨਾਨਕ ਹਮ ਲੂਣ ਹਰਾਮੀ ॥
بکھسِ لیہُ پ٘ربھ انّترجامی ॥۴॥۷۶॥۱۴۵॥
ਬਖਸਿ ਲੇਹੁ ਪ੍ਰਭ ਅੰਤਰਜਾਮੀ ॥੪॥੭੬॥੧੪੫॥
گئُڑی مہلا ۵ ॥
ਗਉੜੀ ਮਹਲਾ ੫ ॥
پ٘ربھ کے چرن من ماہِ دھِیانُ ॥
ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥
سگل تیِرتھ مجن اِسنانُ ॥۱॥
ਸਗਲ ਤੀਰਥ ਮਜਨ ਇਸਨਾਨੁ ॥੧॥

ہرِ دِنُ ہرِ سِمرنُ میرے بھائی =
ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥
کوٹِ جنم کی ملُ لہِ جائی =۱= رہائو =
ਕੋਟਿ ਜਨਮ ਕੀ ਮਲੁ ਲਹਿ ਜਾਈ ॥੧॥ ਰਹਾਉ ॥
ہرِ کی کتھا رِد ماہِ بسائی =
ਹਰਿ ਕੀ ਕਥਾ ਰਿਦ ਮਾਹਿ ਬਸਾਈ ॥
من بانچھت سگلے پھل پائی =۲=
ਮਨ ਬਾਂਛਤ ਸਗਲੇ ਫਲ ਪਾਈ ॥੨॥
جیِون مرنُ جنمُ پرواںُ =
ਜੀਵਨ ਮਰਣੁ ਜਨਮੁ ਪਰਵਾਨੁ ॥
جا کَیے رِدئے وسَیے بھگوانُ =۳=
ਜਾ ਕੈ ਰਿਦੈ ਵਸੈ ਭਗਵਾਨੁ ॥੩॥
کہُ نانک سیئی جن پوُرے =
ਕਹੁ ਨਾਨਕ ਸੇਈ ਜਨ ਪੂਰੇ ॥
جِنا پراپت سادھوُ دھوُرے =۴=۷۷=۱۴۶=
ਜਿਨਾ ਪਰਾਪਤਿ ਸਾਧੂ ਧੂਰੇ ॥੪॥੭੭॥੧੪੬॥
گئُڑی مہلا ۵ =
ਗਉੜੀ ਮਹਲਾ ੫ ॥
کھادا پیَندا موُکرِ پائے =
ਖਾਦਾ ਪੈਨਦਾ ਮੂਕਰਿ ਪਾਇ ॥
تِس نو جوہہِ دوُت دھرمرائے =۱=
ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥
تِسُ سِئو بیمکھُ جِن جیِئو پِنّڈُ دِینا =
ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥
کوٹِ جنم بھرمہِ بہُ جوُنا =۱= رہائو =
ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥
ساکت کی ایَسی ہیَے رِیت =
ਸਾਕਤ ਕੀ ਐਸੀ ਹੈ ਰੀਤਿ ॥
جو کِچھُ کرَئے سگل بِپرِیت =۲=
ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥

جیِئو پ٘ران ِجن منُ تنُ دھارِیا ॥
ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥
سوئی ٹھاکُرُ منہُ ِبسارِیا ॥۳॥
ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥
بدھے ِبکار ِلکھے بہُ کاگر ॥
ਬਧੇ ਬਿਕਾਰ ਲਿਖੇ ਬਹੁ ਕਾਗਰ ॥
نانک اُدھرُ ِکرپا سُکھ ساگر ॥۴॥
ਨਾਨਕ ਉਧਰੁ ਕਿ□ਪਾ ਸੁਖ ਸਾਗਰ ॥੪॥
پارب٘رہم تیری سرݨائے ॥
ਪਾਰਬ੍ਰਹਮ ਤੇਰੀ ਸਰਣਾਇ ॥
بنّدھن کاِٹ ترےَ ہرِ نائے ॥۱॥ رہائُ دوُجا ॥۷۸॥۱۴۷॥
ਬੰਧਨ ਕਾਟਿ ਤਰੈ ਹਰਿ ਨਾਇ ॥੧॥ ਰਹਾਉ ਦੂਜਾ ॥੭੮॥੧੪੭॥
گئُڑی مہلا ۵ ॥
ਗਉੜੀ ਮਹਲਾ ੫ ॥
اپنے لوبھ کئُ کیِنو میِتُ ॥
ਅਪਨੇ ਲੋਭ ਕਉ ਕੀਨੋ ਮੀਤੁ ॥
سگل منورتھ مُکِت پدُ دیِتُ ॥۱॥
ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥
ایَسا میِتُ کرہُ سبھُ کوئے ॥
ਐਸਾ ਮੀਤੁ ਕਰਹੁ ਸਭੁ ਕੋਇ ॥
جا تے ِبرتھا کوئے ن ہوئے ॥۱॥ رہائُ ॥
ਜਾ ਤੇ ਬਿਰਥਾ ਕੋਇ ਨ ਹੋਇ ॥੧॥ ਰਹਾਉ ॥
اپُنےَ سُیائے ِردےَ لےَ دھارِیا ॥
ਅਪੁਨੈ ਸੁਆਇ ਰਿਦੈ ਲੈ ਧਾਰਿਆ ॥
دوُکھ درد روگ سگل ِبدارِیا ॥۲॥
ਦੂਖ ਦਰਦ ਰੋਗ ਸਗਲ ਬਿਦਾਰਿਆ ॥੨॥
رسنا گیِدھی بولت رام ॥
ਰਸਨਾ ਗੀਧੀ ਬੋਲਤ ਰਾਮ ॥
پوُرن ہوئے سگلے کام ॥۳॥
ਪੂਰਨ ਹੋਏ ਸਗਲੇ ਕਾਮ ॥੩॥

اِنِک بار نانک بلِہارا ॥
ਅਨਿਕ ਬਾਰ ਨਾਨਕ ਬਲਿਹਾਰਾ ॥
سپھل درسنُ گوبِندُ ہمارا ॥۴॥۷۹॥۱۴۸॥
ਸਫਲ ਦਰਸਨੁ ਗੋਬਿੰਦੁ ਹਮਾਰਾ ॥੪॥੭੯॥੧੪੮॥
گئُڑی محلا ۵ ॥
ਗਉੜੀ ਮਹਲਾ ੫ ॥
کوٹِ بِگھن ہِرے کِھن ماہِ ॥
ਕੋਟਿ ਬਿਘਨ ਹਿਰੇ ਖਿਨ ਮਾਹਿ ॥
ہرِ ہرِ کتھا سادھسنّگِ سُناہِ ॥۱॥
ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥੧॥
پیِوت رام رسُ انّم٘رت گُن جاسُ ॥
ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥
جپِ ہرِ چرن مِٹی کھُدھِ تاسُ ॥۱॥ رہائُ ॥
ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥੧॥ ਰਹਾਉ ॥
سرب کلِیان سُکھ سہج نِدھان ॥
ਸਰਬ ਕਲਿਆਣ ਸੁਖ ਸਹਜ ਨਿਧਾਨ ॥
جا کےَ رِدےَ وسہِ بھگوان ॥۲॥
ਜਾ ਕੈ ਰਿਦੈ ਵਸਹਿ ਭਗਵਾਨ ॥੨॥

پنّنا ۱۹۶ (Page 196)

اَئُکھدھ منّتر تنّت سبھِ چھارُ ॥
ਅਉਖਧ ਮੰਤ੍ਰ ਤੰਤ ਸਭਿ ਛਾਰੁ ॥
کرنیَہارُ رِدے مہِ دھارُ ॥۳॥
ਕਰਣੈਹਾਰੁ ਰਿਦੇ ਮਹਿ ਧਾਰੁ ॥੩॥
تجِ سبھِ بھرم بھجِئو پارب٘رہمُ ॥
ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥
کہُ نانک اٹل اِہُ دھرمُ ॥۴॥۸۰॥۱۴۹॥
ਕਹੁ ਨਾਨਕ ਅਟਲ ਇਹੁ ਧਰਮੁ ॥੪॥੮੦॥੧੪੯॥
گئُڑی محلا ۵ ॥
ਗਉੜੀ ਮਹਲਾ ੫ ॥

کرِ کرِپا بھیٹے گُر سوئی ॥

ਕਰਿ ਕਿਰਪਾ ਭੇਟੇ ਗੁਰ ਸੋਈ ॥

تِتُ بلِ روگُ ن بِیاپیَے کوئی ॥۱॥

ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥੧॥

رام رمݨ ترݨ بھیَے ساگر ॥

ਰਾਮ ਰਮਣ ਤਰਣ ਭੈ ਸਾਗਰ ॥

سرݨِ سُور پھارے جم کاگر ॥۱॥ رہائو ॥

ਸਰਣਿ ਸੂਰ ਫਾਰੇ ਜਮ ਕਾਗਰ ॥੧॥ ਰਹਾਉ ॥

ستِگُرِ منّترُ دیِئو ہرِ نام ॥

ਸਤਿਗੁਰਿ ਮੰਤ੍ਰ ਦੀਓ ਹਰਿ ਨਾਮ ॥

اِہ آسر پُورن بھئے کام ॥۲॥

ਇਹ ਆਸਰ ਪੂਰਨ ਭਏ ਕਾਮ ॥੨॥

جپ تپ سنّجم پُوری وڈِیائی ॥

ਜਪ ਤਪ ਸੰਜਮ ਪੂਰੀ ਵਡਿਆਈ ॥

گُر کرِپال ہرِ بھئے سہائی ॥۳॥

ਗੁਰ ਕਿਰਪਾਲ ਹਰਿ ਭਏ ਸਹਾਈ ॥੩॥

مان موہ کھوئے گُرِ بھرم ॥

ਮਾਨ ਮੋਹ ਖੋਏ ਗੁਰਿ ਭਰਮ ॥

پیکھُ نانک پسرے پار برہم ॥۴॥۸۱॥۱۵۰॥

ਪੇਖੁ ਨਾਨਕ ਪਸਰੇ ਪਾਰਬ੍ਰਹਮ ॥੪॥੯੧॥੧੫੦॥

گئُڑی مہلا ۵ ॥

ਗਉੜੀ ਮਹਲਾ ੫ ॥

بِکھیَے راج تے انّدھُلا بھاری ॥

ਬਿਖੈ ਰਾਜ ਤੇ ਅੰਧੁਲਾ ਭਾਰੀ ॥

دُکھِ لاگیَے رام نامُ چِتاری ॥۱॥

ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥੧॥

تیرے داس کئو تُہی وڈِیائی ॥

ਤੇਰੇ ਦਾਸ ਕਉ ਤੁਹੀ ਵਡਿਆਈ ॥

مائِیا مگنُ نرکِ لیَے جائی ॥۱॥ رہائو ॥

ਮਾਇਆ ਮਗਨੁ ਨਰਕਿ ਲੈ ਜਾਈ ॥੧॥ ਰਹਾਉ ॥

رؤگ گرست چتارے نائؤ =
ਰੋਗ ਗਿਰਸਤ ਚਿਤਾਰੇ ਨਾਉ ॥
بکھُ ماتے کا ٹھئُرن ٹھائؤ =۲=
ਬਿਖੁ ਮਾਤੇ ਕਾ ਠਉਰ ਨ ਠਾਉ ॥੨॥
چرن کمل سئؤ لاگی پریت =
ਚਰਨ ਕਮਲ ਸਿਉ ਲਾਗੀ ਪ੍ਰੀਤਿ ॥
آن سکھا نہی آوہ چیت =۳=
ਆਨ ਸੁਖਾ ਨਹੀ ਆਵਹਿ ਚੀਤਿ ॥੩॥
سدا سدا سمرئؤ پربھ سُیامی =
ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥
ملُ نانک ہر انّترجامی =۴= ۲۸= ۱۵۱=
ਮਿਲੁ ਨਾਨਕ ਹਰਿ ਅੰਤਰਜਾਮੀ ॥੪॥੮੨॥੧੫੧॥
گئُڑی مہلا ۵ =
ਗਉੜੀ ਮਹਲਾ ੫ ॥
آٹھ پہر سنّگی بٹوارے =
ਆਠ ਪਹਰ ਸੰਗੀ ਬਟਵਾਰੇ ॥
کر کرپا پربھ لئے نوارے =۱=
ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥੧॥
ایَسا ہر رسُ رمہُ سبھُ کؤئے =
ਐਸਾ ਹਰਿ ਰਸੁ ਰਮਹੁ ਸਭੁ ਕੋਇ ॥
سرب کلا پوُرن پربھُ سؤئے =۱= رہائؤ =
ਸਰਬ ਕਲਾ ਪੂਰਨ ਪ੍ਰਭੁ ਸੋਇ ॥੧॥ ਰਹਾਉ ॥
مہا تپت ساگر سنّسار =
ਮਹਾ ਤਪਤਿ ਸਾਗਰ ਸੰਸਾਰ ॥
پربھ کھن مہ پار اُتارنہار =۲=
ਪ੍ਰਭ ਖਿਨ ਮਹਿ ਪਾਰਿ ਉਤਾਰਣਹਾਰ ॥੨॥
انک بنّدھن تؤرے نہی جاہ =
ਅਨਿਕ ਬੰਧਨ ਤੋਰੇ ਨਹੀ ਜਾਹਿ ॥
سمرت نام مکت پھل پاہ =۳=
ਸਿਮਰਤ ਨਾਮ ਮੁਕਤਿ ਫਲ ਪਾਹਿ ॥੩॥

اُکت سیانپ اِس تے کچھُ ناہِ =
ਉਕਤਿ ਸਿਆਨਪ ਇਸ ਤੇ ਕਛੁ ਨਾਹਿ ॥
کر کرپا نانک گُن گاہِ = ۴= ۳۸= ۲۵۱=
ਕਰਿ ਕਿਰਪਾ ਨਾਨਕ ਗੁਣ ਗਾਹਿ ॥੪॥੯੩॥੧੫੨॥
گئُڑی مہلا ۵ =
ਗਉੜੀ ਮਹਲਾ ੫ ॥
تھاتی پائی ہر کو نام =
ਥਾਤੀ ਪਾਈ ਹਰਿ ਕੋ ਨਾਮ ॥
بچرُ سنّسار پوُرن سبھ کام = ۱=
ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥
وڈبھاگی ہر کیرتنُ گائیئیَے =
ਵਡਭਾਗੀ ਹਰਿ କੀਰਤਨੁ ਗਾਈਐ ॥
پار برہم توُں دیہہ ت پائیئیَے = ۱= رہائو =
ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥੧॥ ਰਹਾਉ ॥
ہر کے چرن ہردئے اُر دھار =
ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥
بھو ساگرُ چڑ اُترہ پار = ۲=
ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥
سادھوُ سنّگُ کرہُ سبھُ کوئے =
ਸਾਧੂ ਸੰਗੁ ਕਰਹੁ ਸਭੁ ਕੋਇ ॥
سدا کلیان پھر دوُکھُ ن ہوئے = ۳=
ਸਦਾ ਕਲਿਆਣ ਫਿਰਿ ਦੂਖੁ ਨ ਹੋਇ ॥੩॥
پریم بھگت بھجُ گُنی ندھانُ =
ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥
نانک درگہ پائیئیَے مانُ = ۴= ۴۸= ۳۵۱=
ਨਾਨਕ ਦਰਗਹ ਪਾਈਐ ਮਾਨੁ ॥੪॥੯੪॥੧੫੩॥
گئُڑی مہلا ۵ =
ਗਉੜੀ ਮਹਲਾ ੫ ॥
جل تھل مہیئل پوُرن ہر میت =
ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥

بھرم بِنسے گائے گُن نیت =۱=
ਭ੍ਰਮ ਬਿਨਸੇ ਗਾਏ ਗੁਣ ਨੀਤ ॥੧॥
اُوٹھت سوْوت ہر سنگ پہرُویا =
ਊਠਤ ਸੋਵਤ ਹਰਿ ਸੰਗਿ ਪਹਰੂਆ ॥
جا کَیْے سِمرن جم نہی ڈرُویا =۱= رہائو =
ਜਾ ਕੈ ਸਿਮਰਣਿ ਜਮ ਨਹੀ ਡਰੂਆ ॥੧॥ ਰਹਾਉ ॥
چرن کمل پربھ ردئے نواسُ =
ਚਰਣ ਕਮਲ ਪ੍ਰਭ ਰਿਦੈ ਨਿਵਾਸੁ ॥

(Page 197) پنّنا ۱۹۷

سگل دُوکھ کا ہوئیا ناسُ =۲=
ਸਗਲ ਦੂਖ ਕਾ ਹੋਇਆ ਨਾਸੁ ॥੨॥
آسا مانُ تانُ دھنُ ایک =
ਆਸਾ ਮਾਣੁ ਤਾਣੁ ਧਨੁ ਏਕ ॥
ساچے ساہ کی من مہ ٹیک =۳=
ਸਾਚੇ ਸਾਹ ਕੀ ਮਨ ਮਹਿ ਟੇਕ ॥੩॥
مہا گریب جن سادھ اناتھ =
ਮਹਾ ਗਰੀਬ ਜਨ ਸਾਧ ਅਨਾਥ ॥
نانک پربھ راکھے دے ہاتھ =۴=۸۵=۱۵۴=
ਨਾਨਕ ਪ੍ਰਭਿ ਰਾਖੇ ਦੇ ਹਾਥ ॥੪॥੮੫॥੧੫੪॥
گئُڑی مہلا ۵ =
ਗਉੜੀ ਮਹਲਾ ੫ ॥
ہر ہر نامِ مجنُ کر سُوچے =
ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥
کوٹ گرہن پُنّن پھل مُوچے =۱= رہائو =
ਕੋਟਿ ਗ੍ਰਹਣ ਪੁੰਨ ਫਲ ਮੂਚੇ ॥੧॥ ਰਹਾਉ ॥
ہر کے چرن ردے مہ بسے =
ਹਰਿ ਕੇ ਚਰਣ ਰਿਦੇ ਮਹਿ ਬਸੇ ॥
جنم جنم کے کِلوِکھ نسے =۱=
ਜਨਮ ਜਨਮ ਕੇ ਕਿਲਵਿਖ ਨਸੇ ॥੧॥

سادھسنّگ کیرتن پھلُ پائیا =
ਸਾਧਸੰਗਿ ਕੀਰਤਨ ਫਲੁ ਪਾਇਆ ॥
جم کا مارگُ دِرسٹِ ن آئیا =۲=
ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥੨॥
من بچ کرم گوِوںد ادھارُ =
ਮਨ ਬਚ ਕ੍ਰਮ ਗੋਵਿੰਦ ਅਧਾਰੁ ॥
تا تے چھُٹِئو بِکھُ سنّسارُ =۳=
ਤਾ ਤੇ ਛੁਟਿਓ ਬਿਖੁ ਸੰਸਾਰੁ ॥੩॥
کرِ کِرپا پربھِ کینو اپنا =
ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥
نانک جاپُ جپے ہرِ جپنا =۴=۹۸=۱۵۵=
ਨਾਨਕ ਜਾਪੁ ਜਪੇ ਹਰਿ ਜਪਨਾ ॥੪॥੯੬॥੧੫੫॥
گئُڑی مہلا ۵ =
ਗਉੜੀ ਮਹਲਾ ੫ ॥
پئِو سرݨائی جِنِ ہرِ جاتے =
ਪਉ ਸਰਣਾਈ ਜਿਨਿ ਹਰਿ ਜਾਤੇ ॥
منُ تنُ سیِتلُ چرݨ ہرِ راتے =۱=
ਮਨੁ ਤਨੁ ਸੀਤਲੁ ਚਰਣ ਹਰਿ ਰਾਤੇ ॥੧॥
بھَے بھنّجن پربھ منِ ن بساہی =
ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥
ڈرپت ڈرپت جنم بہُتُ جاہی =۱= رہائو =
ਡਰਪਤ ਡਰਪਤ ਜਨਮ ਬਹੁਤੁ ਜਾਹੀ ॥੧॥ ਰਹਾਉ ॥
جا کےَ رِدےَ بسِئو ہرِ نام =
ਜਾ ਕੈ ਰਿਦੈ ਬਸਿਓ ਹਰਿ ਨਾਮ ॥
سگل منورتھ تا کے پوُرن کام =۲=
ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥
جنمُ جرا مِرتُ جِسُ واسِ =
ਜਨਮੁ ਜਰਾ ਮਿਰਤੁ ਜਿਸੁ ਵਾਸਿ ॥
سو سمرتھُ سِمرِ ساسِ گِراسِ =۳=
ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥੩॥

مِیتُ ساجنُ سکھا پربھُ ایک ॥
ਮੀਤੁ ਸਾਜਨੁ ਸਖਾ ਪ੍ਰਭੁ ਏਕ ॥
نامُ سُیامی کا نانک ٹیک ॥۴॥۸۷॥۱۵۶॥
ਨਾਮੁ ਸੁਆਮੀ ਕਾ ਨਾਨਕ ਟੇਕ ॥੪॥੮੭॥੧੫੬॥
گئُڑی مہلا ۵ ॥
ਗਉੜੀ ਮਹਲਾ ੫ ॥
باہرِ راکھِئو رِدےَ سمالِ ॥
ਬਾਹਰਿ ਰਾਖਿਓ ਰਿਦੈ ਸਮਾਲਿ ॥
گھرِ آئے گوِونّدُ لےَ نالِ ॥۱॥
ਘਰਿ ਆਏ ਗੋਵਿੰਦੁ ਲੈ ਨਾਲਿ ॥੧॥
ہرِ ہرِ نامُ سنّتن کےَ سنّگِ ॥
ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥
منُ تنُ راتا رام کےَ رنّگِ ॥۱॥ رہائو ॥
ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ ਰਹਾਉ ॥
گُر پرسادی ساگرُ تریا ॥
ਗੁਰ ਪਰਸਾਦੀ ਸਾਗਰੁ ਤਰਿਆ ॥
جنم جنم کے کِلوِکھ سبھِ ہِریا ॥۲॥
ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥੨॥
سوبھا سُرتِ نامِ بھگونّتُ ॥
ਸੋਭਾ ਸੁਰਤਿ ਨਾਮਿ ਭਗਵੰਤੁ ॥
پوُرے گُر کا نِرمل منّتُ ॥۳॥
ਪੂਰੇ ਗੁਰ ਕਾ ਨਿਰਮਲ ਮੰਤੁ ॥੩॥
چرݨ کمل ہِردے مہِ جاپُ ॥
ਚਰਣ ਕਮਲ ਹਿਰਦੇ ਮਹਿ ਜਾਪੁ ॥
نانکُ پیکھِ جیوےَ پرتاپُ ॥۴॥۸۸॥۱۵۷॥
ਨਾਨਕੁ ਪੇਖਿ ਜੀਵੈ ਪਰਤਾਪੁ ॥੪॥੮੮॥੧੫੭॥
گئُڑی مہلا ۵ ॥
ਗਉੜੀ ਮਹਲਾ ੫ ॥
دھنّنُ اِہُ تھانُ گوِونّد گُݨ گائے ॥
ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥

کُسل کھیم پربھ آپ بسائے ॥۱॥ رہائو ॥
ਕੁਸਲ ਖੇਮ ਪ੍ਰਭਿ ਆਪਿ ਬਸਾਏ ॥੧॥ ਰਹਾਉ ॥
بپت تہا جہا ہر سمرنُ ناہی ॥
ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥
کوٹ انند جہ ہر گن گاہی ॥۱॥
ਕੋਟਿ ਅਨ ਦ ਜਹ ਹਰਿ ਗੁਨ ਗਾਹੀ ॥੧॥
ہر بسرئیے دکھ روگ گھنیرے ॥
ਹਰਿ ਬਿਸਰਿਐ ਦੁਖ ਰੋਗ ਘਨੇਰੇ ॥
پربھ سیوا جمُ لگیے ن نیرے ॥۲॥
ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥੨॥
سو وڈبھاگی نہچل تھانُ ॥
ਸੋ ਵਡਭਾਗੀ ਨਿਹਚਲ ਥਾਨੁ ॥
جہ جپیئیے پربھ کیول نامُ ॥۳॥
ਜਹ ਜਪੀਐ ਪ੍ਰਭ ਕੇਵਲ ਨਾਮੁ ॥੩॥
جہ جائیئیے تہ نال میرا سُیامی ॥
ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥
نانک کئو ملیا انترجامی ॥۴॥۹۸॥۸۵۱॥
ਨਾਨਕ ਕਉ ਮਿਲਿਆ ਅੰਤਰਜਾਮੀ ॥੪॥੯੯॥੧੫੮॥
گئُڑی مہلا ۵ ॥
ਗਉੜੀ ਮਹਲਾ ੫ ॥
جو پرانی گووندُ دھیاوے ॥
ਜੋ ਪ੍ਰਾਣੀ ਗੋਵਿੰਦੁ ਧਿਆਵੈ ॥
پڑیا انپڑیا پرم گت پاوے ॥۱॥
ਪੜਿਆ ਅਣਪੜਿਆ ਪਰਮ ਗਤਿ ਪਾਵੈ ॥੧॥
سادھوُ سنگ سمر گوپال ॥
ਸਾਧੂ ਸੰਗਿ ਸਿਮਰਿ ਗੋਪਾਲ ॥
بنُ ناوے جھوُٹھا دھنُ مالُ ॥۱॥ رہائو ॥
ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ ਰਹਾਉ ॥

رُوپونتُ سو چترُ سِیانا ॥
ਰੂਪਵੰਤੁ ਸੋ ਚਤੁਰੁ ਸਿਆਣਾ ॥
جِن جن مانِیا پربھ کا بھانا ॥۲॥
ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥੨॥
جگ مہ آئِیا سو پروانُ ॥
ਜਗ ਮਹਿ ਆਇਆ ਸੋ ਪਰਵਾਣੁ ॥
گھٹ گھٹ اپنا سُیامی جانُ ॥۳॥
ਘਟਿ ਘਟਿ ਅਪਣਾ ਸੁਆਮੀ ਜਾਣੁ ॥੩॥
کہُ نانک جاکے پوُرن بھاگ ॥
ਕਹੁ ਨਾਨਕ ਜਾ ਕੇ ਪੂਰਨ ਭਾਗ ॥
ہر چرنی تا کا منُ لاگ ॥۴॥۹۰॥۱۵۹॥
ਹਰਿ ਚਰਣੀ ਤਾ ਕਾ ਮਨੁ ਲਾਗ ॥੪॥੯੦॥੧੫੯॥
گئُڑی مہلا ۵ ॥
ਗਉੜੀ ਮਹਲਾ ੫ ॥
ہر کے داس سِئو ساکت نہی سنگُ ॥
ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥
اوہُ بِکھئی اوسُ رام کو رنگُ ॥۱॥ رہائو ॥
ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ ਰਹਾਉ ॥
من اسوار جیَسے تُری سیِگاری ॥
ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥
جِئو کاپُرکھُ پُچارےَ ناری ॥۱॥
ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥
بیَل کئو نیترا پائے دُہاوےَ ॥
ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥
گئوُ چر سِنگھ پاچھےَ پاوےَ ॥۲॥
ਗਊ ਚਰਿ ਸਿੰਘ ਪਾਛੈ ਪਾਵੈ ॥੨॥
گاڈر لے کامدھینُ کر پوُجی ॥
ਗਾਡਰ ਲੇ ਕਾਮਧੇਨੁ ਕਰਿ ਪੂਜੀ ॥

سئودے کئو دھاوے بِن پُونّجی ॥۳॥
ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥
نانک رام نامُ جپ چیت ॥
ਨਾਨਕ ਰਾਮ ਨਾਮੁ ਜਪਿ ਚੀਤ ॥
سِمر سُیامی ہر سا میت ॥۴॥۹۱॥۱٦۰॥
ਸਿਮਰਿ ਸੁਆਮੀ ਹਰਿ ਸਾ ਮੀਤ ॥੪॥੯੧॥੧੬੦॥
گئوڑی مہلا ۵ ॥
ਗਉੜੀ ਮਹਲਾ ੫ ॥
سا مت نِرمل کہیئت دھیر ॥
ਸਾ ਮਤਿ ਨਿਰਮਲ ਕਹੀਅਤ ਧੀਰ ॥
رام رسائِنُ پیوت بیر ॥۱॥
ਰਾਮ ਰਸਾਇਣੁ ਪੀਵਤ ਬੀਰ ॥੧॥
ہر کے چرن ہِردے کر اوٹ ॥
ਹਰਿ ਕੇ ਚਰਣ ਹਿਰਦੈ ਕਰਿ ਓਟ ॥
جنم مرن تے ہوَوت چھوٹ ॥۱॥ رہاؤ ॥
ਜਨਮ ਮਰਣ ਤੇ ਹੋਵਤ ਛੋਟ ॥੧॥ ਰਹਾਉ ॥
سو تنُ نِرملُ جِتُ اُپجیے ن پاپُ ॥
ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥
رام رنگ نِرمل پرتاپُ ॥۲॥
ਰਾਮ ਰੰਗਿ ਨਿਰਮਲ ਪਰਤਾਪੁ ॥੨॥
سادھسنّگ مِٹ جات بِکار ॥
ਸਾਧਸੰਗਿ ਮਿਟਿ ਜਾਤ ਬਿਕਾਰ ॥
سبھ تے اوُچ ایہو اُپکار ॥۳॥
ਸਭ ਤੇ ਊਚ ਏਹੋ ਉਪਕਾਰ ॥੩॥
پریم بھگت راتے گوپال ॥
ਪ੍ਰੇਮ ਭਗਤਿ ਰਾਤੇ ਗੋਪਾਲ ॥
نانک جاچیے سادھ روال ॥۴॥۹۲॥۱٦۱॥
ਨਾਨਕ ਜਾਚੈ ਸਾਧ ਰਵਾਲ ॥੪॥੯੨॥੧੬੧॥
گئوڑی مہلا ۵ ॥
ਗਉੜੀ ਮਹਲਾ ੫ ॥

ایَسی پ٘ریت گوۄِند سِئو لاگی ॥
ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥
میلِ لئے پوُرن وڈبھاگی ॥۱॥ رہائو ॥
ਮੇਲਿ ਲਏ ਪੂਰਨ ਵਡਭਾਗੀ ॥੧॥ ਰਹਾਉ ॥
بھرتا پیکھِ بِگسےَ جِئو ناری ॥
ਭਰਤਾ ਪੇਖਿ ਬਿਗਸੈ ਜਿਉ ਨਾਰੀ ॥
تِئو ہرِ جنُ جیِوےَ نامُ چِتاری ॥۱॥
ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥੧॥
پوُت پیکھِ جِئو جیِوت ماتا ॥
ਪੂਤ ਪੇਖਿ ਜਿਉ ਜੀਵਤ ਮਾਤਾ ॥
اوتِ پوتِ جنُ ہرِ سِئو راتا ॥۲॥
ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥
لوبھی اندُ کرےَ پیکھِ دھنا ॥
ਲੋਭੀ ਅਨਦੁ ਕਰੈ ਪੇਖਿ ਧਨਾ ॥
جن چرن کمل سِئو لاگو منا ॥۳॥
ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥
بِسرُ نہی اِکُ تِلُ داتار ॥
ਬਿਸਰੁ ਨਹੀ ਇਕੁ ਤਿਲੁ ਦਾਤਾਰ ॥
نانک کے پ٘ربھ پ٘ران ادھار ॥۴॥۹۳॥۱۶۲॥
ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੯੩॥੧੬੨॥
گئُڑی مہلا ۵ ॥
ਗਉੜੀ ਮਹਲਾ ੫ ॥
رام رسائِنِ جو جن گیِدھے ॥
ਰਾਮ ਰਸਾਇਣਿ ਜੋ ਜਨ ਗੀਧੇ ॥
چرن کمل پ٘ریم بھگتی بیِدھے ॥۱॥ رہائو ॥
ਚਰਨ ਕਮਲ ਪ੍ਰੇਮ ਭਗਤੀ ਬੀਧੇ ॥੧॥ ਰਹਾਉ ॥
آن رسا دیِسہِ سبھِ چھارُ ॥
ਆਨ ਰਸਾ ਦੀਸਹਿ ਸਭਿ ਛਾਰੁ ॥
نام بِنا نِہپھل سنّسار ॥۱॥
ਨਾਮ ਬਿਨਾ ਨਿਹਫਲ ਸੰਸਾਰ ॥੧॥

اندّھ کوُپ تے کاڈھے آپ ॥
ਅੰਧ ਕੂਪ ਤੇ ਕਾਢੇ ਆਪਿ ॥
گن گوۄندّ اچرج پرتاپ ॥۲॥
ਗੁਣ ਗੋਵਿੰਦ ਅਚਰਜ ਪਰਤਾਪ ॥੨॥
ون ترن تربھون پوُرن گوپال ॥
ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥
برہم پسارُ جیئ سنّگ دئیال ॥۳॥
ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥੩॥
کہُ نانک سا کتھنی سارُ ॥
ਕਹੁ ਨਾਨਕ ਸਾ ਕਥਨੀ ਸਾਰੁ ॥
مان لیتُ جسُ سرجنہارُ ॥۴॥۹۴॥۱۶۳॥
ਮਾਨਿ ਲੇਤੁ ਜਿਸੁ ਸਿਰਜਨਹਾਰੁ ॥੪॥੯੪॥੧੬੩॥
گئُڑی مہلا ۵ ॥
ਗਉੜੀ ਮਹਲਾ ੫ ॥
نتپرت ناونُ رام سر کیِجیَے ॥
ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥
جھول مہا رسُ ہر انّمرتُ پیِجیَے ॥۱॥ رہائو ॥
ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥
نرمل اُدکُ گوۄندّ کا نام ॥
ਨਿਰਮਲ ਉਦਕੁ ਗੋਵਿੰਦ ਕਾ ਨਾਮ ॥
مجنُ کرت پوُرن سبھ کام ॥۱॥
ਮਜਨੁ ਕਰਤ ਪੂਰਨ ਸਭਿ ਕਾਮ ॥੧॥



سنّتسنّگ تہ گوسٹ ہوئے ॥
ਸੰਤਸੰਗਿ ਤਹ ਗੋਸਟਿ ਹੋਇ ॥
کوٹ جنم کے کلوکھ کھوئے ॥۲॥
ਕੋਟਿ ਜਨਮ ਕੇ ਕਿਲਵਿਖ ਖੋਇ ॥੨॥
سمرہ سادھ کرہ آننّدُ ॥
ਸਿਮਰਹਿ ਸਾਧ ਕਰਹਿ ਆਨ ਦੁ ॥

من تن رویا پرمانندُ ॥۳॥
ਮਨਿ ਤਨਿ ਰਵਿਆ ਪਰਮਾਨ ਦੁ ॥੩॥
جسہِ پراپت ہر چرن ندھان ॥
ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥
نانک داس تسہِ کُربان ॥۴॥۹۵॥۱۶۴॥
ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥
گئُڑی مہلا ۵ ॥
ਗਉੜੀ ਮਹਲਾ ੫ ॥
سو کچھ کر جتُ میَلُ ن لاگیَے ॥
ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥
ہر کیرتن مہِ ایہُ منُ جاگیَے ॥۱॥ رہائو ॥
ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ ਰਹਾਉ ॥
ایکو سمرن دوُجا بھائو ॥
ਏਕੋ ਸਿਮਰਿ ਨ ਦੂਜਾ ਭਾਉ ॥
سنّتسنّگ جپ کیول نائو ॥۱॥
ਸੰਤਸੰਗਿ ਜਪਿ ਕੇਵਲ ਨਾਉ ॥੧॥
کرم دھرم نیم برت پوُجا ॥
ਕਰਮ ਧਰਮ ਨੇਮ ਬ੍ਰਤ ਪੂਜਾ ॥
پار برہم بنُ جانُ ن دوُجا ॥۲॥
ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥
تا کی پوُرن ہوئی گھال ॥
ਤਾ ਕੀ ਪੂਰਨ ਹੋਈ ਘਾਲ ॥
جا کی پریت اپُنے پربھ نال ॥۳॥
ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥
سو بیَسنو ہیَے اپر اپارُ ॥
ਸੋ ਬੈਸਨੋ ਹੈ ਅਪਰ ਅਪਾਰੁ ॥
کہُ نانک جن تجے بکار ॥۴॥۹۶॥۱۶۵॥
ਕਹੁ ਨਾਨਕ ਜਿਨਿ ਤਜੇ ਬਿਕਾਰ ॥੪॥੯੬॥੧੬੫॥
گئُڑی مہلا ۵ ॥
ਗਉੜੀ ਮਹਲਾ ੫ ॥

جیوت چھاڑِ جاہِ دیوانے ॥
ਜੀਵਤ ਛਾਡਿ ਜਾਹਿ ਦੇਵਾਨੇ ॥
مُئِیا اُن تے کو ورسانّے ॥١॥
ਮੁਇਆ ਉਨ ਤੇ ਕੋ ਵਰਸਾਂਨੇ ॥੧॥
سِمرِ گووِںدُ منِ تنِ دھُرِ لِکھِیا ॥
ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥
کاہوُ کاج ن آوت بِکھِیا ॥١॥ رہائو ॥
ਕਾਹੂ ਕਾਜ ਨ ਆਵਤ ਬਿਖਿਆ ॥੧॥ ਰਹਾਉ ॥
بِکھےَ ٹھگئُری جِنِ جِنِ کھائی ॥
ਬਿਖੈ ਠਗਉਰੀ ਜਿਨਿ ਜਿਨਿ ਖਾਈ ॥
تا کی ت٘رِسنا کبہوُں ن جائی ॥٢॥
ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥੨॥
دارن دُکھ دُتر سنّسارُ ॥
ਦਾਰਨ ਦੁਖ ਦੁਤਰ ਸੰਸਾਰੁ ॥
رام نام بِنُ کیَسے اُترسِ پارِ ॥٣॥
ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥੩॥
سادھسنّگِ مِلِ دُئِے کُل سادھِ ॥
ਸਾਧਸੰਗਿ ਮਿਲਿ ਦੁਇ ਕੁਲ ਸਾਧਿ ॥
رام نام نانک آرادھِ ॥٤॥٩٧॥١٦٦॥
ਰਾਮ ਨਾਮ ਨਾਨਕ ਆਰਾਧਿ ॥੪॥੯੭॥੧੬੬॥
گئُڑی مہلا ٥ ॥
ਗਉੜੀ ਮਹਲਾ ੫ ॥
گریِبا اُپرِ جِ کھِنّجےَ داڑی ॥
ਗਰੀਬਾ ਉਪਰਿ ਜਿ ਖਿੰਜੈ ਦਾੜੀ ॥
پارب٘رہمِ سا اگنِ مہِ ساڑی ॥١॥
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥
پوُرا نِیائو کرے کرتارُ ॥
ਪੂਰਾ ਨਿਆਉ ਕਰੇ ਕਰਤਾਰੁ ॥
اپُنے داس کئُ راکھنہارُ ॥١॥ رہائو ॥
ਅਪੁਨੇ ਦਾਸ ਕਉ ਰਾਖਨਹਾਰੁ ॥੧॥ ਰਹਾਉ ॥

آدِ جگادِ پرگٹ پرتاپُ =
ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥
نِندکُ مُیا اُپج وڈ تاپُ =۲=
ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥
تِن ماریا جِ رکھیَے ن کوئے =
ਤਿਨਿ ਮਾਰਿਆ ਜਿ ਰਖੈ ਨ ਕੋਇ ॥
آگیَے پاچھیَے منّدی سوئے =۳=
ਆਗੈ ਪਾਛੈ ਮੰਦੀ ਸੋਇ ॥੩॥
اپُنے داس راکھیَے کنّٹھ لائے =
ਅਪੁਨੇ ਦਾਸ ਰਾਖੈ ਕੰਠਿ ਲਾਇ ॥
سرنِ نانک ہرِ نامُ دھِیائے =۴= ۸۹= ۷۶۱=
ਸਰਣਿ ਨਾਨਕ ਹਰਿ ਨਾਮੁ ਧਿਆਇ ॥੪॥੯੮॥੧੬੭॥
گئُڑی مہلا ۵ =
ਗਉੜੀ ਮਹਲਾ ੫ ॥
مہجرُ جھوُٹھا کیِتونُ آپِ =
ਮਹਜਰੁ ਝੂਠਾ ਕੀਤੋਨੁ ਆਪਿ ॥
پاپی کئُو لاگا سنّتاپُ =۱=
ਪਾਪੀ ਕਉ ਲਾਗਾ ਸੰਤਾਪੁ ॥੧॥
جِسہِ سہائی گوبِدُ میرا =
ਜਿਸਹਿ ਸਹਾਈ ਗੋਬਿਦੁ ਮੇਰਾ ॥
تِسُ کئُو جمُ نہی آوئے نیرا =۱= رہائو =
ਤਿਸੁ ਕਉ ਜਮੁ ਨਹੀ ਆਵੈ ਨੇਰਾ ॥੧॥ ਰਹਾਉ ॥
ساچی درگہ بولیَے کوُڑُ =
ਸਾਚੀ ਦਰਗਹ ਬੋਲੈ ਕੂੜੁ ॥
سِرُ ہاتھ پچھوڑے اندّھا موُڑُ =۲=
ਸਿਰੁ ਹਾਥ ਪਛੋੜੈ ਅੰਧਾ ਮੂੜੁ ॥੨॥
روگ بِیاپے کردے پاپ =
ਰੋਗ ਬਿਆਪੇ ਕਰਦੇ ਪਾਪ ॥
ادلی ہوئے بیَٹھا پربھُ آپِ =۳=
ਅਦਲੀ ਹੋਇ ਬੈਠਾ ਪ੍ਰਭੁ ਆਪਿ ॥੩॥

اپن کمائِئیَے آپے بادھے ॥
ਅਪਨ ਕਮਾਇਐ ਆਪੇ ਬਾਧੇ ॥
درب ُگئِیا سبھ ُ جیِئ کیَے ساتھیَے ॥۴॥
ਦਰਬੁ ਗਇਆ ਸਭੁ ਜੀਅ ਕੈ ਸਾਥੈ ॥੪॥
نانک سرن پرے دربار ॥
ਨਾਨਕ ਸਰਨਿ ਪਰੇ ਦਰਬਾਰਿ ॥
راکھی پیَج میرےَ کرتار ॥۵॥۹۹॥۱۶۸॥
ਰਾਖੀ ਪੈਜ ਮੇਰੈ ਕਰਤਾਰਿ ॥੫॥੯੯॥੧੬੮॥
گئُڑی مہلا ۵ ॥
ਗਉੜੀ ਮਹਲਾ ੫ ॥
جن کی دھوُر من میِٹھ کھٹانی ॥
ਜਨ ਕੀ ਧੂਰਿ ਮਨ ਮੀਠ ਖਟਾਨੀ ॥
پوُرب کرم لِکھیا دھُر پرانی ॥۱॥ رہائو ॥
ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥੧॥ ਰਹਾਉ ॥

پنّا ۲۰۰ (Page 200)

اہنّبُدھ من پوُر تِھدھائی ॥
ਅਹੰਬੁਧਿ ਮਨ ਪੂਰਿ ਥਿਧਾਈ ॥
سادھ دھوُر کر سُدھ منّجائی ॥۱॥
ਸਾਧ ਧੂਰਿ ਕਰਿ ਸੁਧ ਮੰਜਾਈ ॥੧॥
انِک جلا جے دھوۄےَ دیہی ॥
ਅਨਿਕ ਜਲਾ ਜੇ ਧੋਵੈ ਦੇਹੀ ॥
میَل ُن اُترےَ سُدھ ُن تیہی ॥۲॥
ਮੈਲੁ ਨ ਉਤਰੈ ਸੁਧੁ ਨ ਤੇਹੀ ॥੨॥
ستِگُر ُ بھیٹِئو سدا کِرپال ॥
ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥
ہر سِمر سِمر کاٹِیا بھئو کال ॥۳॥
ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥੩॥
مُکت بھگت جُگت ہر نائو ॥
ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥

پریم بھگت نانک گُن گائو ॥۴॥۱۰۰॥۱۶۹॥
ਪ੍ਰੇਮ ਭਗਤਿ ਨਾਨਕ ਗੁਣ ਗਾਉ ॥੪॥੧੦੦॥੧੬੯॥
گئُڑی مہلا ۵ ॥
ਗਉੜੀ ਮਹਲਾ ੫ ॥
جیِون پدوی ہر کے داس ॥
ਜੀਵਨ ਪਦਵੀ ਹਰਿ ਕੇ ਦਾਸ ॥
جِن مِلیا آتم پرگاسُ ॥۱॥
ਜਿਨ ਮਿਲਿਆ ਆਤਮ ਪਰਗਾਸੁ ॥੧॥
ہر کا سِمرنُ سُن من کانی ॥
ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥
سکھُ پاوہ ہر دُیار پرانی ॥۱॥ رہائو ॥
ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥੧॥ ਰਹਾਉ ॥
آٹھ پہر دِھیائیِئیَے گوپالُ ॥
ਆਠ ਪਹਰ ਧਿਆਈਐ ਗੋਪਾਲੁ ॥
نانک درسنُ دیکھ نِہالُ ॥۲॥۱۰۱॥۱۷۰॥
ਨਾਨਕ ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥
گئُڑی مہلا ۵ ॥
ਗਉੜੀ ਮਹਲਾ ੫ ॥
سانِت بھئی گُر گوبِد پائی ॥
ਸਾਂਤਿ ਭਈ ਗੁਰ ਗੋਬਿਦਿ ਪਾਈ ॥
تاپ پاپ بِنسے میرے بھائی ॥۱॥ رہائو ॥
ਤਾਪ ਪਾਪ ਬਿਨਸੇ ਮੇਰੇ ਭਾਈ ॥੧॥ ਰਹਾਉ ॥
رام نامُ نِت رسن بکھان ॥
ਰਾਮ ਨਾਮੁ ਨਿਤ ਰਸਨ ਬਖਾਨ ॥
بِنسے روگ بھئے کلیان ॥۱॥
ਬਿਨਸੇ ਰੋਗ ਭਏ ਕਲਿਆਨ ॥੧॥
پار برہم گُن اگم بیِچار ॥
ਪਾਰਬ੍ਰਹਮ ਗੁਣ ਅਗਮ ਬੀਚਾਰ ॥
سادھوُ سنّگم ہیَے نِستار ॥۲॥
ਸਾਧੂ ਸੰਗਮਿ ਹੈ ਨਿਸਤਾਰ ॥੨॥

نِرمل گُن گاوہُ نِت نیِت =

ਨਿਰਮਲ ਗੁਣ ਗਾਵਹੁ ਨਿਤ ਨੀਤ ॥

گئی بِیادھ اُبرے جن میِت =۳=

ਗਈ ਬਿਆਧਿ ਉਬਰੇ ਜਨ ਮੀਤ ॥੩॥

من بچ کرم پربھُ اپنا دھِیائی =

ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥

نانک داس تیری سرنائی =۴=۱۰۲=۱۷۱=

ਨਾਨਕ ਦਾਸ ਤੇਰੀ ਸਰਣਾਈ ॥੪॥੧੦੨॥੧੭੧॥

گئُڑی مہلا ۵ =

ਗਉੜੀ ਮਹਲਾ ੫ ॥

نیتر پرگاسُ کیِیا گُردیو =

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥

بھرم گئے پوُرن بھئی سیو =۱= رہائو =

ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥

سیِتلا تے رکھیا بِہاری =

ਸੀਤਲਾ ਤੇ ਰਖਿਆ ਬਿਹਾਰੀ ॥

پاربرہم پربھ کِرپا دھاری =۱=

ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥

نانک نامُ جپیَے سو جیِوَے =

ਨਾਨਕ ਨਾਮੁ ਜਪੈ ਸੋ ਜੀਵੈ ॥

سادھسنّگ ہرِ انّمرتُ پیِوَے =۲=۱۰۳=۱۷۲=

ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥

گئُڑی مہلا ۵ =

ਗਉੜੀ ਮਹਲਾ ੫ ॥

دھنُ اوہُ مستکُ دھنُ تیرے نیت =

ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥

دھنُ اوئے بھگت جِن تُم سنّگ ہیت =۱=

ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥੧॥

نام بِنا کیَسے سکھُ لہیِئیَے =

ਨਾਮ ਬਿਨਾ ਕੈਸੇ ਸੁਖੁ ਲਹੀਐ ॥

رسنا رام نام جسُ کہیئیے ॥۱॥ رہائو ॥
ਰਸਨਾ ਰਾਮ ਨਾਮ ਜਸੁ ਕਹੀਐ ॥੧॥ ਰਹਾਉ ॥
تِن اُوپر جائیئیے کُربانُ ॥
ਤਿਨ ਊਪਰਿ ਜਾਈਐ ਕੁਰਬਾਣੁ ॥
نانک جِن جپیا نِربانُ ॥۲॥۱۰۴॥۱۷۳॥
ਨਾਨਕ ਜਿਨਿ ਜਪਿਆ ਨਿਰਬਾਣੁ ॥੨॥੧੦੪॥੧੭੩॥
گئُڑی مہلا ۵ ॥
ਗਉੜੀ ਮਹਲਾ ੫ ॥
تُوںہیَے مسلت تُوںہیَے نالِ ॥
ਤੂੰਹੈ ਮਸਲਤਿ ਤੂੰਹੈ ਨਾਲਿ ॥
تُوہیَے راکھہِ سارِ سمالِ ॥۱॥
ਤੂਹੈ ਰਾਖਹਿ ਸਾਰਿ ਸਮਾਲਿ ॥੧॥
ایَسا رامُ دیِن دُنی سہائی ॥
ਐਸਾ ਰਾਮੁ ਦੀਨ ਦੁਨੀ ਸਹਾਈ ॥
داس کی پیَج رکھیَے میرے بھائی ॥۱॥ رہائو ॥
ਦਾਸ ਕੀ ਪੈਜ ਰਖੈ ਮੇਰੇ ਭਾਈ ॥੧॥ ਰਹਾਉ ॥
آگیَے آپِ اِہُ تھانُ وسِ جا کیَے ॥
ਆਗੈ ਆਪਿ ਇਹੁ ਥਾਨੁ ਵਸਿ ਜਾ ਕੈ ॥
آٹھ پہر منُ ہرِ کئو جاپیَے ॥۲॥
ਆਠ ਪਹਰ ਮਨੁ ਹਰਿ ਕਉ ਜਾਪੈ ॥੨॥
پت پروانُ سچُ نیِسانُ ॥
ਪਤਿ ਪਰਵਾਣੁ ਸਚੁ ਨੀਸਾਣੁ ॥
جا کئو آپِ کرہِ پھُرمانُ ॥۳॥
ਜਾ ਕਉ ਆਪਿ ਕਰਹਿ ਫੁਰਮਾਨੁ ॥੩॥
آپے داتا آپِ پرتِپالِ ॥
ਆਪੇ ਦਾਤਾ ਆਪਿ ਪ੍ਰਤਿਪਾਲਿ ॥
نِت نِت نانک رام نامُ سمالِ ॥۴॥۱۰۵॥۱۷۴॥
ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ ॥੪॥੧੦੫॥੧੭੪॥
گئُڑی مہلا ۵ ॥
ਗਉੜੀ ਮਹਲਾ ੫ ॥

سِتگُرُ پۄُرا بھئِیا کِرپالُ ॥
ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥
ہِردےَ وسِیا سدا گُپالُ ॥۱॥
ਹਿਰਦੈ ਵਸਿਆ ਸਦਾ ਗੁਪਾਲੁ ॥੧॥
رامُ روت سد ہی سُکھُ پائِیا ॥
ਰਾਮੁ ਰਵਤ ਸਦ ਹੀ ਸੁਖੁ ਪਾਇਆ ॥



مئِیا کری پۄُرن ہرِ رائِیا ॥۱॥ رہائُ ॥
ਮਇਆ ਕਰੀ ਪੂਰਨ ਹਰਿ ਰਾਇਆ ॥੧॥ ਰਹਾਉ ॥
کہُ نانک جا کے پۄُرے بھاگ ॥
ਕਹੁ ਨਾਨਕ ਜਾ ਕੇ ਪੂਰੇ ਭਾਗ ॥
ہرِ ہرِ نامُ اسِتھرُ سۄہاگُ ॥۲॥۱۰۶॥
ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥੨॥੧੦੬॥
گئُڑی مہلا ۵ ॥
ਗਉੜੀ ਮਹਲਾ ੫ ॥
دھۄتی کھۄلِ وِچھاۓ ہیٹھِ ॥
ਧੋਤੀ ਖੋਲਿ ਵਿਛਾਏ ਹੇਠਿ ॥
گردھپ وانگۄُ لاہے پیٹِ ॥۱॥
ਗਰਧਪ ਵਾਂਗੂ ਲਾਹੇ ਪੇਟਿ ॥੧॥
بِنُ کرتۄُتی مُکتِ ن پائیِئےَ ॥
ਬਿਨੁ ਕਰਤੂਤੀ ਮੁਕਤਿ ਨ ਪਾਈਐ ॥
مُکتِ پدارتھُ نامُ دھِیائیِئےَ ॥۱॥ رہائُ ॥
ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ ਰਹਾਉ ॥
پۄُجا تِلک کرت اِسنانں ॥
ਪੂਜਾ ਤਿਲਕ ਕਰਤ ਇਸਨਾਨਾਂ ॥
چھُری کاڑھِ لیوےَ ہتھِ دانا ॥۲॥
ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥
بیدُ پڑھےَ مُکھِ میٹھی بانْی ॥
ਬੇਦੁ ਪੜੈ ਮੁਖਿ ਮੀਠੀ ਬਾਣੀ ॥

جیِاں کُہت ن سنّگیَے پرانی =۳=
ਜੀਆਂ ਕੁਹਤ ਨ ਸੰਗੈ ਪਰਾਣੀ ॥੩॥
کہُ نانک جِسُ کِرپا دھارےَ =
ਕਹੁ ਨਾਨਕ ਜਿਸੁ ਕਿਰਪਾ ਧਾਰੈ ॥
ہِردا سُدھُ برہمُ بیِچارےَ =۴= ۱۰۷=
ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥
گئُڑی مہلا ۵ =
ਗਉੜੀ ਮਹਲਾ ੫ ॥
تھِرُ گھرِ بیَسہُ ہرِ جن پیارے =
ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥
ستِگُرِ تُمرے کاج سوارے =۱= رہائُ =
ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ ਰਹਾਉ ॥
دُسٹ دوُت پرمیسرِ مارے =
ਦੁਸਟ ਦੂਤ ਪਰਮੇਸਰਿ ਮਾਰੇ ॥
جن کی پیَج رکھی کرتارے =۱=
ਜਨ ਕੀ ਪੈਜ ਰਖੀ ਕਰਤਾਰੇ ॥੧॥
بادِساہ ساہ سبھ وسِ کرِ دیِنے =
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥
انّمرِت نام مہا رس پیِنے =۲=
ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥
نِربھئُ ہوءِ بھجہُ بھگوان =
ਨਿਰਭਉ ਹੋਇ ਭਜਹੁ ਭਗਵਾਨ ॥
سادھسنّگتِ مِلِ کیِنو دانُ =۳=
ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥
سرنِ پرے پربھ انّترجامی =
ਸਰਣਿ ਪਰੇ ਪ੍ਰਭ ਅੰਤਰਜਾਮੀ ॥
نانک اوٹ پکری پربھ سُیامی =۴= ۱۰۸=
ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥
گئُڑی مہلا ۵ =
ਗਉੜੀ ਮਹਲਾ ੫ ॥

ہر سنّگ راتے بھاہِ ن جلیَے ॥
ਹਰਿ ਸੰਗਿ ਰਾਤੇ ਭਾਹਿ ਨ ਜਲੈ ॥
ہر سنّگ راتے مائِیا نہی چھلیَے ॥
ਹਰਿ ਸੰਗਿ ਰਾਤੇ ਮਾਇਆ ਨਹੀ ਛਲੈ ॥
ہر سنّگ راتے نہی ڈُوبیَے جلا ॥
ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥
ہر سنّگ راتے سُپھل پھلا ॥۱॥
ਹਰਿ ਸੰਗਿ ਰਾਤੇ ਸੁਫਲ ਫਲਾ ॥੧॥
سبھ بھیَے مِٹہِ تُمارےَ نائے ॥
ਸਭ ਭੈ ਮਿਟਹਿ ਤੁਮਾਰੈ ਨਾਇ ॥
بھیٹت سنّگ ہر ہر گُن گائے ॥ رہائو ॥
ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥
ہر سنّگ راتے مِٹیَے سبھ چِنّتا ॥
ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥
ہر سِئو سو رچیَے جِسُ سادھ کا منّتا ॥
ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ ॥
ہر سنّگ راتے جم کی نہی تراس ॥
ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ ॥
ہر سنّگ راتے پُورن آس ॥۲॥
ਹਰਿ ਸੰਗਿ ਰਾਤੇ ਪੂਰਨ ਆਸ ॥੨॥
ہر سنّگ راتے دُوکھُ ن لاگیَے ॥
ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥
ہر سنّگ راتا انِدنُ جاگیَے ॥
ਹਰਿ ਸੰਗਿ ਰਾਤਾ ਅਨਦਿਨੁ ਜਾਗੈ ॥
ہر سنّگ راتا سہج گھر وسیَے ॥
ਹਰਿ ਸੰਗਿ ਰਾਤਾ ਸਹਜ ਘਰਿ ਵਸੈ ॥
ہر سنّگ راتے بھرمُ بھئو نسیَے ॥۳॥
ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥੩॥
ہر سنّگ راتے مت اُوتم ہوئے ॥
ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥

ہر سنّگ راتے نرمل سوئے ॥
ਹਰਿ ਸੰਗਿ ਰਾਤੇ ਨਿਰਮਲ ਸੋਇ ॥
کہُ نانک تن کئو بل جائی ॥
ਕਹੁ ਨਾਨਕ ਤਿਨ ਕਉ ਬਲਿ ਜਾਈ ॥
جن کئو پربھُ میرا بسرت ناہی ॥۴॥۱۰۹॥
ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥੪॥੧੦੯॥
گئُڑی مہلا ۵ ॥
ਗਉੜੀ ਮਹਲਾ ੫ ॥
اُدمُ کرت سیتل من بھئے ॥
ਉਦਮੁ ਕਰਤ ਸੀਤਲ ਮਨ ਭਏ ॥
مارگ چلت سگل دکھ گئے ॥
ਮਾਰਗਿ ਚਲਤ ਸਗਲ ਦੁਖ ਗਏ ॥
نامُ جپت من بھئے انند ॥
ਨਾਮੁ ਜਪਤ ਮਨਿ ਭਏ ਅਨ ਦ ॥
رس گائے گن پرمانند ॥۱॥
ਰਸਿ ਗਾਏ ਗੁਨ ਪਰਮਾਨ ਦ ॥੧॥
کھیم بھئِیا کُسل گھر آئے ॥
ਖੇਮ ਭਇਆ ਕੁਸਲ ਘਰਿ ਆਏ ॥
بھیٹت سادھسنّگ گئی بلائے ॥ رہائو ॥
ਭੇਟਤ ਸਾਧਸੰਗਿ ਗਈ ਬਲਾਏ ॥ ਰਹਾਉ ॥
نیتر پُنیت پیکھت ہی درس ॥
ਨੇਤ੍ਰ ਪੁਨੀਤ ਪੇਖਤ ਹੀ ਦਰਸ ॥
دھن مستک چرن کمل ہی پرس ॥
ਧਨਿ ਮਸਤਕ ਚਰਨ ਕਮਲ ਹੀ ਪਰਸ ॥
گوبند کی ٹہل سپھل اِہ کانْئِیا ॥
ਗੋਬਿੰਦ ਕੀ ਟਹਲ ਸਫਲ ਇਹ ਕਾਂਇਆ ॥



سنّت پرسادِ پرم پدُ پائِیا ॥۲॥
ਸੰਤ ਪ੍ਰਸਾਦਿ ਪਰਮ ਪਦੁ ਪਾਇਆ ॥੨॥

جن کی کینی آپ سہائے =
ਜਨ ਕੀ ਕੀਨੀ ਆਪਿ ਸਹਾਇ ॥
سکھُ پائیا لگ داسہ پائے =
ਸੁਖੁ ਪਾਇਆ ਲਗਿ ਦਾਸਹ ਪਾਇ ॥
آپُ گئیا تا آپہ بھئے =
ਆਪੁ ਗਇਆ ਤਾ ਆਪਹਿ ਭਏ ॥
کرپا ندھان کی سرنی پئے = ۳ =
ਕ੍ਰਿਪਾ ਨਿਧਾਨ ਕੀ ਸਰਨੀ ਪਏ ॥੩॥
جو چاہت سوئی جب پائیا =
ਜੋ ਚਾਹਤ ਸੋਈ ਜਬ ਪਾਇਆ ॥
تب ڈھوُنّڈھن کہا کو جائیا =
ਤਬ ਢੂੰਢਨ ਕਹਾ ਕੋ ਜਾਇਆ ॥
استھر بھئے بسے سکھ آسن =
ਅਸਥਿਰ ਭਏ ਬਸੇ ਸੁਖ ਆਸਨ ॥
گر پرساد نانک سکھ باسن = ۴ = ۱۱۰ =
ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥੪॥੧੧੦॥
گئُڑی مہلا ۵ =
ਗਉੜੀ ਮਹਲਾ ੫ ॥
کوٹ مجن کینو اِسنان =
ਕੋਟਿ ਮਜਨ ਕੀਨੋ ਇਸਨਾਨ ॥
لاکھ ارب کھرب دینو دانُ =
ਲਾਖ ਅਰਬ ਖਰਬ ਦੀਨੋ ਦਾਨੁ ॥
جا من وسئو ہر کو نامُ = ۱ =
ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥
سگل پوت گن گائے گپال =
ਸਗਲ ਪਵਿਤ ਗੁਨ ਗਾਇ ਗੁਪਾਲ ॥
پاپ مٹہ سادھوُ سرن دئیال = رہائو =
ਪਾਪ ਮਿਟਹਿ ਸਾਧੂ ਸਰਨਿ ਦਇਆਲ ॥ ਰਹਾਉ ॥
بہُتُ اُردھ تپ سادھن سادھے =
ਬਹੁਤੁ ਊਰਧ ਤਪ ਸਾਧਨ ਸਾਧੇ ॥

اِنک لابھ منؤرتھ لادھے ॥

ਅਨਿਕ ਲਾਭ ਮਨੋਰਥ ਲਾਧੇ ॥

ہر ہر نام رسن آرادھے ॥۲॥

ਹਰਿ ਹਰਿ ਨਾਮ ਰਸਨ ਆਰਾਧੇ ॥੨॥

سِنّمرت ساست بید بکھانے ॥

ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥

جوگ گِیان سِدھ سکھ جانے ॥

ਜੋਗ ਗਿਆਨ ਸਿਧ ਸੁਖ ਜਾਨੇ ॥

نامُ جپت پربھ سِئو من مانے ॥۳॥

ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥

اگادھِ بؤدھِ ہر اگم اپارے ॥

ਅਗਾਧਿ ਬੋਧਿ ਹਰਿ ਅਗਮ ਅਪਾਰੇ ॥

نامُ جپت نامُ رِدے بیچارے ॥

ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥

نانک کئو پربھ کِرپا دھارے ॥۴॥۱۱۱॥

ਨਾਨਕ ਕਉ ਪ੍ਰਭ ਕਿਰਪਾ ਧਾਰੇ ॥੪॥੧੧੧॥

گئُڑی م : ۵ ॥

ਗਉੜੀ ਮ ੫ ॥

سِمر سِمر سِمر سکھُ پائِیا ॥

ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥

چرن کمل گر رِدۓ بسائِیا ॥۱॥

ਚਰਨ ਕਮਲ ਗੁਰ ਰਿਦੈ ਬਸਾਇਆ ॥੧॥

گر گوبِنّدُ پاربرہمُ پؤُرا ॥

ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥

تِسہِ ارادھ میرا منُ دھیِرا ॥ رہائو ॥

ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ਰਹਾਉ ॥

انِدنُ جپئو گرُو گر نام ॥

ਅਨਦਿਨੁ ਜਪਉ ਗੁਰੂ ਗੁਰ ਨਾਮ ॥

تا تے سِدھ بھئے سگل کانّم ॥۲॥

ਤਾ ਤੇ ਸਿਧਿ ਭਏ ਸਗਲ ਕਾਂਮ ॥੨॥

درسن دیکھ سیتل من بھئے =
ਦਰਸਨ ਦੇਖਿ ਸੀਤਲ ਮਨ ਭਏ ॥
جنم جنم کے کلبکھ گئے = ۳=
ਜਨਮ ਜਨਮ ਕੇ ਕਿਲਬਿਖ ਗਏ ॥੩॥
کہُ نانک کہا بھیَے بھائی =
ਕਹੁ ਨਾਨਕ ਕਹਾ ਭੈ ਭਾਈ ॥
اپنے سیوک کی آپ پیَج رکھائی = ۴= ۱۱۲=
ਅਪਨੇ ਸੇਵਕ ਕੀ ਆਪਿ ਪੈਜ ਰਖਾਈ ॥੪॥੧੧੨॥
گئُڑی محلا ۵ =
ਗਉੜੀ ਮਹਲਾ ੫ ॥
اپنے سیوک کئو آپ سہائی =
ਅਪਨੇ ਸੇਵਕ ਕਉ ਆਪਿ ਸਹਾਈ ॥
نت پرتپارئے باپ جیَسے مائی = ۱=
ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ ॥੧॥
پربھ کی سرن اُبرئے سبھ کوئے =
ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥
کرن کراون پوُرن سچُ سوئے = رہائو =
ਕਰਨ ਕਰਾਵਨ ਪੂਰਨ ਸਚੁ ਸੋਇ ॥ ਰਹਾਉ ॥
اب من بسیا کرنیَہارا =
ਅਬ ਮਨਿ ਬਸਿਆ ਕਰਨੈਹਾਰਾ ॥
بھیَے بنسے آتم سکھ سارا = ۲=
ਭੈ ਬਿਨਸੇ ਆਤਮ ਸੁਖ ਸਾਰਾ ॥੨॥
کر کرپا اپنے جن راکھے =
ਕਰਿ ਕਿਰਪਾ ਅਪਨੇ ਜਨ ਰਾਖੇ ॥
جنم جنم کے کلبکھ لاتھے = ۳=
ਜਨਮ ਜਨਮ ਕੇ ਕਿਲਬਿਖ ਲਾਥੇ ॥੩॥
کہنُ ن جائے پربھ کی وڈیائی =
ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥
نانک داس سدا سرنائی = ۴= ۱۱۳=
ਨਾਨਕ ਦਾਸ ਸਦਾ ਸਰਨਾਈ ॥੪॥੧੧੩॥

راگُ گئُڑی چیتی مہلا ۵ دُپدے
ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ
اِکّ اۄنّکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
رام کۄ بلُ پۄُرن بھائی ॥
ਰਾਮ ਕੋ ਬਲੁ ਪੂਰਨ ਭਾਈ ॥
تا تے ب٘رتھا ن بِیاپیَے کائی ॥۱॥ رہائۄ ॥
ਤਾ ਤੇ ਬ੍ਰਿਥਾ ਨ ਬਿਆਪੈ ਕਾਈ ॥੧॥ ਰਹਾਉ ॥
جۄ جۄ چِتوےَ داسُ ہرِ مائی ॥
ਜੋ ਜੋ ਚਿਤਵੈ ਦਾਸੁ ਹਰਿ ਮਾਈ ॥
سۄ سۄ کرتا آپِ کرائی ॥۱॥
ਸੋ ਸੋ ਕਰਤਾ ਆਪਿ ਕਰਾਈ ॥੧॥
نِنّدک کی پ٘ربھِ پتِ گوائی ॥
ਨਿੰਦਕ ਕੀ ਪ੍ਰਭਿ ਪਤਿ ਗਵਾਈ ॥
نانک ہرِ گُݨ نِربھئُ گائی ॥۲॥۱۱۴॥
ਨਾਨਕ ਹਰਿ ਗੁਣ ਨਿਰਭਉ ਗਾਈ ॥੨॥੧੧੪॥



گئُڑی مہلا ۵ ॥
ਗਉੜੀ ਮਹਲਾ ੫ ॥
بھُج بل بیِر ب٘رہم سُکھ ساگر گرت پرت گہِ لیہُ انّگُرِیا ॥۱॥ رہائۄ ॥
ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ ਰਹਾਉ ॥
س٘روݨِ ن سُرتِ نیَن سُنّدر نہی آرت دُیارِ رٹت پِنّگُرِیا ॥۱॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥੧॥
دِینا ناتھ اناتھ کرُݨا میَے ساجن میِت پِتا مہترِیا ॥
ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥
چرن کول ہِردےَ گہِ نانک بھےَ ساگر سنّت پارِ اُترِیا ॥۲॥۲॥۱۱۵॥
ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥੨॥੧੧੫॥
راگُ گئُڑی بیَراگݨِ مہلا ۵
ਰਾਗੁ ਗਉੜੀ ਬੈਰਾਗਣਿ ਮਹਲਾ ੫

اِکّ اؤنکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

دز گُسائی میِتُلا تُوں سنّگِ ہمارۓ باسُ جیِئو ॥۱॥ رہائو ॥

ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ ॥

تُجھ بِنُ گھری ن جیِونا دِھرگُ رہنا سنّسارِ ॥

ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥

جیِئ پران سُکھداتِیا نِمکھ نِمکھ بلِہارِ جی ॥۱॥

ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥੧॥

ہست النّبنُ دیہُ پربھ گرتہُ اُدھرُ گوپال ॥

ਹਸਤ ਅਲ ਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥

موہِ نِرگُن مِت تھوریِیا تُوں سد ہی دیِن دئِیال ॥۲॥

ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥੨॥

کِیا سُکھ تیرے سنّملا کون بِدھی بیِچار ॥

ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥

سرنِ سمائی داس ہِت اُوُچے اگم اپار ॥۳॥

ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥੩॥

سگل پدارتھ اسٹ سِدھِ نام مہا رس ماہِ ॥

ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ ॥

سُپرسنّن بھئے کیسوا سے جن ہرِ گُن گاہِ ॥۴॥

ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥੪॥

مات پِتا سُت بنّدھپو تُوں میرے پران ادھار ॥

ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ ॥

سادھسنّگِ نانکُ بھجیَے بِکھُ ترِیا سنّسارُ ॥۵॥۱॥۱۱۶॥

ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ ॥੫॥੧॥੧੧੬॥

گئُڑی بیَراگنِ رہوئے کے چھنّت کے گھرِ م : ۵

ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ ੫

اِکّ اؤنکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

ہیَے کوئی رام پِیارو گاوۓ ॥

ਹੈ ਕੋਈ ਰਾਮ ਪਿਆਰੋ ਗਾਵੈ ॥

سرب کلیان سُوکھ سچُ پاوئے ॥ رہائو ॥
ਸਰਬ ਕਲਿਆਣ ਸੂਖ ਸਚੁ ਪਾਵੈ ॥ ਰਹਾਉ ॥
بنُ بنُ کھوجت پھرت بیَراگی ॥
ਬਨੁ ਬਨੁ ਖੋਜਤ ਫਿਰਤ ਬੈਰਾਗੀ ॥
برلے کاہوُ ایک لو لاگی ॥
ਬਿਰਲੇ ਕਾਹੂ ਏਕ ਲਿਵ ਲਾਗੀ ॥
جن ہر پائیا سے وڈبھاگی ॥۱॥
ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥
برہمادک سنکادک چاہیَے ॥
ਬ੍ਰਹਮਾਦਿਕ ਸਨਕਾਦਿਕ ਚਾਹੈ ॥
جوگی جتی سدھ ہر آہیَے ॥
ਜੋਗੀ ਜਤੀ ਸਿਧ ਹਰਿ ਆਹੈ ॥
جسہہ پراپت سو ہر گن گاہیَے ॥۲॥
ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥
تا کی سرن جن بسرت ناہی ॥
ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥
وڈبھاگی ہر سنّت ملاہی ॥
ਵਡਭਾਗੀ ਹਰਿ ਸੰਤ ਮਿਲਾਹੀ ॥
جنم مرن تہ مُولے ناہی ॥۳॥
ਜਨਮ ਮਰਣ ਤਿਹ ਮੂਲੇ ਨਾਹੀ ॥੩॥
کر کرپا مل پریتم پیارے ॥
ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥
بنئو سنُہ پربھ اوُچ اپارے ॥
ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥
نانکُ مانگتُ نامُ ادھارے ॥۴॥۱॥۱۱۸॥
ਨਾਨਕੁ ਮਾਂਗਤੁ ਨਾਮੁ ਅਧਾਰੇ ॥੪॥੧॥੧੧੮॥

پنّنا ۲۰۴ (Page 204)

راگُ گئڑی پوُربی مہلا ۵
ਰਾਗੁ ਗਉੜੀ ਪੂਰਬੀ ਮਹਲਾ ੫

اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
کون گُن پرانپت مِلئو میری مائی ॥ ۱॥ رہائو ॥
ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥ ਰਹਾਉ ॥
رُوپ ہین بُدھ بل ہینی موہ پردیسن دُور تے آئی ॥ ۱॥
ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥੧॥
ناہِن دربُ ن جوبن ماتی موہ اناتھ کی کرہُ سمائی ॥ ۲॥
ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥੨॥
کھوجت کھوجت بھئی بیَراگن پربھ درسن کئو ہئو پھرت تِسائی ॥ ۳॥
ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥
دین دئیال کِرپال پربھ نانک سادھسنّگ میری جلن بُجھائی ॥ ۴॥ ۱॥ ۸॥
ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥
گئُڑی مہلا ۵ ॥
ਗਉੜੀ ਮਹਲਾ ੫ ॥
پربھ مِلبے کئو پریت من لاگی ॥
ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
پائے لگئو موہ کرئو بینتی کوئو سنّتُ مِلیَے بڈبھاگی ॥ ۱॥ رہائو ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥
منُ ارپئو دھنُ راکھئو آگیَے من کی مت موہ سگل تِیاگی ॥
ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥
جو پربھ کی ہر کتھا سُناوے اندنُ پھرئو تِسُ پچھیَے وِراگی ॥ ۱॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥
پُورب کرم انکُر جب پرگٹے بھیٹیئو پُرکھُ رسک بیَراگی ॥
ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
مِٹیئو انّدھیرُ مِلت ہر نانک جنم جنم کی سوئی جاگی ॥ ۲॥ ۲॥ ۹॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥
گئُڑی مہلا ۵ ॥
ਗਉੜੀ ਮਹਲਾ ੫ ॥
نِکسُ رے پنّکھی سِمر ہر پانکھ ॥
ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥

مِل سادھوُ سرنِ گہُ پوُرن رام رتنُ ہیِئرے سنّگ راکھُ ॥۱॥ رہائو ॥
ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ ਰਹਾਉ ॥
بھرم کی کوُئی ترسنا رس پنّکج اِت تیِکھنِ موہ کی پھاس ॥
ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ ਣ ਮੋਹ ਕੀ ਫਾਸ ॥
کاٹنہار جگت گُر گوبِد چرن کمل تاکے کرہُ نِواس ॥۱॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥
کرِ کِرپا گوبِنّد پربھ پریِتم دیِنا ناتھ سُنہُ ارداس ॥
ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥
کرُ گہِ لیہُ نانک کے سُیامی جیِئو پِنّڈُ سبھُ تُمری راس ॥۲॥۳॥۱۲۰॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥
گئُڑی مہلا ۵ ॥
ਗਉੜੀ ਮਹਲਾ ੫ ॥
ہرِ پیکھن کئُو سِمرت منُ میرا ॥
ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥
آس پِیاسی چِتوئو دِنُ ریَنی ہیَے کوئی سنّتُ مِلاوےَ نیرا ॥۱॥ رہائو ॥
ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ ਰਹਾਉ ॥
سیوا کرئو داس داسن کی اِنک بھانّت تِسُ کرئو نِہورا ॥
ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥
تُلا دھارِ تولے سُکھ سگلے بِنُ ہرِ درس سبھو ہی تھورا ॥۱॥
ਤੁਲਾ ਧਾਰਿ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥
سنّت پرسادِ گائے گُن ساگر جنم جنم کو جات بہورا ॥
ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ ॥
آند سوُکھ بھیٹت ہرِ نانک جنمُ کِرتارتھُ سپھلُ سویرا ॥۲॥۴॥۱۲۱॥
ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕਿ□ਤਾਰਥੁ ਸਫਲੁ ਸਵੇਰਾ ॥੨॥੪॥੧੨੧॥
راگُ گئُڑی پوُربی مہلا ۵
ਰਾਗੁ ਗਉੜੀ ਪੂਰਬੀ ਮਹਲਾ ੫
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کِن بِدھِ مِلیَے گُسائی میرے رام رائے ॥
ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥

کوئی ایَسا سنّتُ سہج سُکھداتا موہِ مارگُ دیئے بتائی ॥۱॥ رہائو ॥
ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥

## پنّنا ۵۰۲ (Page 205)

انّترِ الکھُ ن جائی لِکھیا وِچِ پڑدا ہئُمیَے پائی ॥
ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥
مائِیا موہِ سبھو جگُ سوئِیا اِہُ بھرمُ کہہُ کِئو جائی ॥۱॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥
ایکا سنّگتِ اِکتُ گِرہِ بستے مِلِ بات ن کرتے بھائی ॥
ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥
ایک بستُ بِنُ پنّچ دُہیلے اوہ بستُ اگوچر ٹھائی ॥۲॥
ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥੨॥
جِس کا گِرہُ تِنِ دیِیا تالا کُنّجی گُر سئُپائی ॥
ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
اِنک اُپاو کرے نہی پاوئے بِنُ ستِگُر سرنائی ॥۳॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥
جِن کے بنّدھن کاٹے ستِگُر تِن سادھسنّگتِ لِو لائی ॥
ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ ॥
پنّچ جنا مِلِ منّگلُ گائِیا ہرِ نانک بھیدُ ن بھائی ॥۴॥
ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥
میرے رام رائے اِن بِدھِ مِلیَے گُسائی ॥
ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥
سہجُ بھئِیا بھرمُ کھِن مہِ ناٹھا مِلِ جوتی جوتِ سمائی ॥۱॥ رہائو دوُجا ॥۱॥۱۲۲॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥
گئُڑی مہلا ۵ ॥
ਗਉੜੀ ਮਹਲਾ ੫ ॥
ایَسو پرچئو پائِئو ॥
ਐਸੋ ਪਰਚਉ ਪਾਇਓ ॥
کری کِرپا دئِیال بیِٹھُلیَے ستِگُر مُجھہِ بتائِئو ॥۱॥ رہائو ॥
ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥

جت کت دیکھئو تت تت تُم ہی مۄہِ اِہُ بِسُیاسُ ہۄئے آئِئو ॥
ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥
کیَے پہِ کرئو ارداسِ بینتی جئو سُنتۄ ہیَے رگھُرائِئو ॥۱॥
ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥
لہِئو سہسا بنّدھن گُرِ تۄرے تاں سدا سہج سُکھُ پائِئو ॥
ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ ॥
ہۄنا سا سۄئی پھُنِ ہۄسی سُکھُ دُکھُ کہا دِکھائِئو ॥۲॥
ਹੋਣਾ ਸਾ ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ ॥੨॥
کھنّڈ برہمنّڈ کا ایکۄ ٹھانا گُرِ پردا کھۄلِ دِکھائِئو ॥
ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥
نئو نِدھِ نامُ نِدھانُ اِک ٹھائی تئو باہرِ کیَٹھیَے جائِئو ॥۳॥
ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੩॥
ایکیَے کنِک انِک بھاتِ ساجی بہُ پرکار رچائِئو ॥
ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥
کہُ نانک بھرمُ گُرِ کھۄئی ہیَے اِو تتیَے تتُ مِلائِئو ॥۴॥۲॥۱۲۳॥
ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥
گئُڑی مہلا ۵ ॥
ਗਉੜੀ ਮਹਲਾ ੫ ॥
ائُدھ گھٹیَے دِنسُ ریَنارے ॥
ਅਉਧ ਘਟੈ ਦਿਨਸੁ ਰੈਨਾਰੇ ॥
من گُر مِلِ کاج سوارے ॥۱॥ رہائُو ॥
ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥
کرئو بینتی سُنہُ میرے مِیتا سنّت ٹہل کی بیلا ॥
ਕਰਉ ਬੇਨ ਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥
اِیہا کھاٹِ چلہُ ہرِ لاہا آگیَے بسنُ سُہیلا ॥۱॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥
اِہُ سنّسارُ بِکارُ سہسے مہِ ترِئو برہم گِیانی ॥
ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥
جِسہِ جگائے پیِائے ہرِ رسُ اکتھ کتھا تِنِ جانی ॥۲॥
ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥੨॥

جاکئو آئے سوئی وِہاجھہُ ہر گر تے منہ بسیرا ॥
ਜਾ ਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
نِج گھر مہلُ پاوہُ سکھ سہجے بہُر ن ہوئگو پھیرا ॥۳॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥
انتر جامی پُرکھ بِدھاتے سردھا من کی پوُرے ॥
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
نانکُ داسُ اِہی سکھُ ماگیے مو کئو کر سنّتن کی دھوُرے ॥۴॥۳॥۱۲۴॥
ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥
گئُڑی مہلا ۵ ॥
ਗਉੜੀ ਮਹਲਾ ੫ ॥
راکھُ پِتا پربھ میرے ॥
ਰਾਖੁ ਪਿਤਾ ਪ੍ਰਭ ਮੇਰੇ ॥
موہِ نرگنُ سبھ گن تیرے ॥۱॥ رہائو ॥
ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ ਰਹਾਉ ॥
پنّچ بِکھادی ایکُ گریبا راکھہُ راکھنہارے ॥
ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥
کھیدُ کرہِ ارُ بہُتُ سنّتاوہِ آئِئو سرن تُہارے ॥۱॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥

## پنّا ۲۰۲ (Page 206)

کر کر ہارئو انِک بہُ بھاتی چھوڈہِ کتہوُں ناہی ॥
ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥
ایک بات سُن تاکی اوٹا سادھسنّگ مِٹ جاہی ॥۲॥
ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥੨॥
کر کرپا سنّت مِلے موہِ تِن تے دھیرجُ پائِیا ॥
ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
سنّتی منّتُ دیئو موہِ نربھئو گر کا سبدُ کمائِیا ॥۳॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥
جیت لئے اوئے مہا بِکھادی سہج سُہیلی بانی ॥
ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥

کہُ نانک مَنِ بھئِیا پرگاسا پائِیا پدُ نِربانٖی ॥੪॥੪॥੧੨੫॥
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥੪॥੧੨੫॥
گئُڑی مہلا ੫ ॥
ਗਉੜੀ ਮਹਲਾ ੫ ॥
اوہُ اَبِناسی رائِیا ॥
ਓਹੁ ਅਬਿਨਾਸੀ ਰਾਇਆ ॥
نِربھئُو سنّگِ تُمارےَ بستے اِہُ ڈرنُ کہا تے آئِیا ॥੧॥ رہائُو ॥
ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ ਰਹਾਉ ॥
ایک مہلِ توُنّ ہوہِ اپھارو ایک مہلِ نِمانو ॥
ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥
ایک مہلِ توُنّ آپے آپے ایک مہلِ گریِبانو ॥੧॥
ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥੧॥
ایک مہلِ توُنّ پنّڈِتُ بکتا ایک مہلِ کھلُ ہوتا ॥
ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥
ایک مہلِ توُنّ سبھُ کِچھُ گ٘راہجُ ایک مہلِ کچھوُ ن لیتا ॥੨॥
ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥੨॥
کاٹھ کیِ پُتریِ کہا کرےَ بپُریِ کھِلاونہارو جانےَ ॥
ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥
جیَسا بھیکھُ کراوےَ باجیِگرُ اوہُ تیَسو ہی ساجُ آنےَ ॥੩॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥
اَنِک کوٹھریِ بہُتُ بھاتِ کریِیا آپِ ہویا رکھوارا ॥
ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥
جیَسے مہلِ راکھےَ تیَسےَ رہنا کِیا اِہُ کرےَ بِچارا ॥੪॥
ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ ॥੪॥
جِنِ کِچھُ کیِیا سوئی جانےَ جِنِ اِہ سبھ بِدھِ ساجی ॥
ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥
کہُ نانک اپرنّپر سُیامی کیِمتِ اپُنے کاجی ॥੫॥੫॥੧੨੬॥
ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥੫॥੫॥੧੨੬॥
گئُڑی مہلا ੫ ॥
ਗਉੜੀ ਮਹਲਾ ੫ ॥

چھوڑِ چھوڑِ رے بِکھیا کے رسوُیا ॥
ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥
اُرجھ رہئو رے باور گاور جِئو کِرکھیَے ہرِیائِئو پسوُیا ॥۱॥ رہائو ॥
ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥੧॥ ਰਹਾਉ ॥
جو جانہِ توُں اپُنے کاجیَے سو سنّگِ ن چالیَے تیرےَ تسوُیا ॥
ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥
ناگو آئِئو ناگ سِدھاسی پھیرِ پھِرِئو ارُ کالِ گرسوُیا ॥۱॥
ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥੧॥
پیکھِ پیکھِ رے کسُنّبھ کی لیِلا راچِ ماچِ تِنہوُں لئو ہسوُیا ॥
ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥
چھیِجت ڈورِ دِنسُ ارُ ریَنی جیِء کو کاجُ ن کیِنو کچھوُیا ॥۲॥
ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥
کرت کرت اِو ہی بِردھانو ہارِئو اُکتے تنُ کھیِنسوُیا ॥
ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥
جِئو موہِئو اُنِ موہنی بالا اُس تے گھٹیَے ناہی رُچ چسوُیا ॥۳॥
ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ ॥੩॥
جگُ ایَسا موہِ گُرہِ دِکھائِئو تئو سرنِ پرِئو تجِ گربسوُیا ॥
ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ ॥
مارگُ پربھ کو سنّتِ بتائِئو دِرڑی نانک داس بھگتِ ہرِ جسوُیا ॥۴॥۶॥۱۲۸॥
ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥੪॥੬॥੧੨੮॥
گئُڑی مہلا ۵ ॥
ਗਉੜੀ ਮਹਲਾ ੫ ॥
تُجھ بِنُ کونُ ہمارا ॥
ਤੁਝ ਬਿਨੁ ਕਵਨੁ ਹਮਾਰਾ ॥
میرے پریِتم پران ادھارا ॥۱॥ رہائو ॥
ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥
انّتر کی بِدھِ تُم ہی جانی تُم ہی سجن سُہیلے ॥
ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥
سرب سُکھا میَں تُجھ تے پائے میرے ٹھاکُر اگہ اتولے ॥۱॥
ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥

بَرن ن ساکئو تُمرے رنّگا گُن نِدھان سُکھداتے =
ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥
اگم اگوچر پربھ ابناسی پُورے گُر تے جاتے = ۲=
ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥
بھرمُ بھئو کاٹ کیئے نِہکیول جب تے ہئُمیَے ماری =
ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
جنم مرن کو چُوکو سہسا سادھسنّگت درساری = ۳=
ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥੩॥
چرن پکھار کرئو گُر سیوا بار جائو لکھ بریا =
ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
جہ پرساد اہُ بھئُجلُ تریا جن نانک پریء سنّگ مِریا = ۴= ۷= ۸۲۱=
ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥
گئُڑی مہلا ۵ =
ਗਉੜੀ ਮਹਲਾ ੫ ॥
تُجھ بِن کونُ ریجھاوئے توہی =
ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥
تیرو رُوپُ سگل دیکھ موہی = ۱= رہائو =
ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ ਰਹਾਉ ॥
سُرگ پئیال مرت بھُوء منّڈل سرب سمانو ایکیَے اوہی =
ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥
سو سو کرت سگل کر جورہ سرب مئیا ٹھاکُر تیری دوہی = ۱=
ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ ॥੧॥
پتت پاون ٹھاکُر نامُ تُمرا سُکھدائی نِرمل سیتلوہی =
ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥
گیان دھیان نانک وڈیائی سنّت تیرے سئو گال گلوہی = ۲= ۸= ۹۲۱=
ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥
گئُڑی مہلا ۵ =
ਗਉੜੀ ਮਹਲਾ ੫ ॥

مِلہُ پیارے جیِیا ॥
ਮਿਲਹੁ ਪਿਆਰੇ ਜੀਆ ॥
پربھ کیِیا تُمارا تھیِیا ॥۱॥ رہائو ॥
ਪ੍ਰਭ ਕੀਆ ਤੁਮਾਰਾ ਥੀਆ ॥੧॥ ਰਹਾਉ ॥
اَنِک جنم بہُ جوَنی بھ٘رمِیا بہُڑ بہُڑ دُکھُ پائِیا ॥
ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੂਖੁ ਪਾਇਆ ॥
تُمری کِرپا تے مانُکھ دیہ پائی ہیَے دیہُ درسُ ہر رائِیا ॥۱॥
ਤੁਮਰੀ ਕਿ□ਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥੧॥
سوئی ہوئِیا جو تِسُ بھانا اورُ ن کِن ہی کیِتا ॥
ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥
تُمرےَ بھانَیےَ بھ٘رم موہ موہِیا جاگتُ ناہی سوُتا ॥۲॥
ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥੨॥
بِنئو سُنہُ تُم پرانپت پیارے کِرپا نِدھ دئِیالا ॥
ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾ ਨਿਧਿ ਦਇਆਲਾ ॥
راکھ لیہُ پِتا پربھ میرے اناتھہ کر پرتِپالا ॥۳॥
ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥੩॥
جِس نو تُمہِ دِکھائِئو درسنُ سادھسنّگت کیَے پاچھیَے ॥
ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧਸੰਗਤਿ ਕੈ ਪਾਛੈ ॥
کر کِرپا دھوُڑ دیہُ سنّتن کی سُکھُ نانکُ اِہُ باچھیَے ॥۴॥۹॥۱۳۰॥
ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥
گئُڑی مہلا ۵ ॥
ਗਉੜੀ ਮਹਲਾ ੫ ॥
ہئُو تا کیَے بلِہاری ॥
ਹਉ ਤਾ ਕੈ ਬਲਿਹਾਰੀ ॥
جا کیَے کیول نامُ ادھاری ॥۱॥ رہائو ॥
ਜਾ ਕੈ ਕੇਵਲ ਨਾਮੁ ਅਧਾਰੀ ॥੧॥ ਰਹਾਉ ॥
مہِما تا کی کیتک گنِیئیَے جن پار برہم رنّگ راتے ॥
ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥
سوُکھ سہج آنند تِنا سنّگ اُن سمسر اور ن داتے ॥۱॥
ਸੂਖ ਸਹਜ ਆਨ ਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ ॥੧॥

جگت اُدھارن سیئی آئے جو جن درس پیاسا ॥
ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥
اُن کی سرن پرے سو تریا سنّتسنّگ پُورن آسا ॥۲॥
ਉਨ ਕੀ ਸਰਣਿ ਪਰੈ ਸੋ ਤਰਿਆ ਸੰਤਸੰਗਿ ਪੂਰਨ ਆਸਾ ॥੨॥
تا کیَے چرن پرئو تا جیِوا جن کیَے سنّگ نِہالا ॥
ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥
بھگتن کی رین ُ ہوئے من ُ میرا ہوہُ پربھوُ کِرپالا ॥۳॥
ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥੩॥
راجُ جوبن ُ اودھ جو دیِسیَے سبھُ کِچھُ جگ مہ گھاٹِیا ॥
ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥
نامُ نِدھان ُ سد نوتن ُ نِرمل ُ اِہُ نانک ہر دھن ُ کھاٹِیا ॥۴॥۱۰॥۱۳۱॥
ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥



گئُڑی مہلا ۵ ॥
ਗਉੜੀ ਮਹਲਾ ੫ ॥
جوگ جگِت سُن آئِئو گُر تے ॥
ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥
مو کئو ستِگُر سبد بُجھائِئو ॥۱॥ رہائو ॥
ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥
نئو کھنّڈ پرتھمی اِس ُ تن مہ روِیا نِمکھ نِمکھ نمسکارا ॥
ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥
دیِکھیا گُر کی مُنّدرا کانی دِرڑِئو ایک ُ نِرنّکارا ॥۱॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥੧॥
پنّچ چیلے مِل بھئے اِکترا ایکس ُ کیَے وس کیِئے ॥
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥
دس بیَراگن آگِیاکاری تب نِرمل جوگی تھیِئے ॥۲॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥੨॥
بھرم ُ جرائے چرائی بِبھوُتا پنّتھ ُ ایک ُ کر پیکھیا ॥
ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥

سہج سُؤکھ سؤ کِینی بھگتا جؤ ٹھاکُرِ مستکِ لیکھیا ॥۳॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥
جہ بھئؤ ناہی تہا آسنُ باڈِھئؤ سِنّگی انہت بانی ॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
تتُ بِیچارُ ڈنّڈا کرِ راکِھئؤ جگتِ نامُ منِ بھانی ॥۴॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥੪॥
ایَسا جؤگی وڈبھاگی بھیٹیَے مائِیا کے بنّدھن کاٹیَے ॥
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥
سیوا پؤُج کرئؤ تِسُ مؤُرتِ کی نانکُ تِسُ پگ چاٹیَے ॥۵॥۱۱॥۱۳۲॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥੫॥੧੧॥੧੩੨॥
گئؤڑی مہلا ۵ ॥
ਗਉੜੀ ਮਹਲਾ ੫ ॥
انؤُپ پدارتھُ نامُ سُنہُ سگل دِھیائِلے مِیتا ॥
ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥
ہرِ اَئؤکھدھُ جا کئؤ گُرِ دِیا تا کے نِرمل چِیتا ॥۱॥ رہائؤ ॥
ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥੧॥ ਰਹਾਉ ॥
انّدھکارُ مِٹِئؤ تِہ تنِ تے گُرِ سبدِ دِیپکُ پرگاسا ॥
ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥
بھرم کی جالی تا کی کاٹی جا کئؤ سادھسنّگتِ بِسواسا ॥۱॥
ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸ ਾਸਾ ॥੧॥
تارِیلے بھوجلُ تارؤُ بِکھڑا بؤہِتھ سادھؤُ سنّگا ॥
ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥
پؤُرن ہؤئی من کی آسا گُرُ بھیٹِئؤ ہرِ رنّگا ॥۲॥
ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥੨॥
نام کھجانا بھگتی پائِیا من تنِ تِرپتِ اگھائے ॥
ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
نانک ہرِ جِیئؤ تا کئؤ دیوۓ جا کئؤ ہُکمُ منائے ॥۳॥۱۲॥۱۳۳॥
ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥੩॥੧੨॥੧੩੩॥
گئؤڑی مہلا ۵ ॥
ਗਉੜੀ ਮਹਲਾ ੫ ॥

دِئیا مئِیا کرِ پرانپت مۄرے مۄہِ اناتھ سرݨ پربھ تۄری ॥
ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥
انّدھ کوُپ مہِ ہاتھ دے راکھہُ کچھوُ سِیانپ اُکتِ ن مۄری ॥۱॥ رہائو ॥
ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥੧॥ ਰਹਾਉ ॥
کرن کراون سبھ کِچھُ تُم ہی تُم سمرتھ ناہی ان ہۄری ॥
ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥
تُمری گتِ مِتِ تُم ہی جانی سے سیوک جِن بھاگ متھۄری ॥۱॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥੧॥
اپُنے سیوک سنّگِ تُم پربھ راتے اۄتِ پۄتِ بھگتن سنّگِ جۄری ॥
ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥
پرِئو پرِئو نامُ تیرا درسنُ چاہیَے جیَسے دِرسٹِ اۄہ چنّد چکۄری ॥۲॥
ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥
رام سنّت مہِ بھیدُ کِچھُ ناہی ایکُ جنُ کئی مہِ لاکھ کرۄری ॥
ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥
جا کیَے ہیِئیَے پرگٹُ پربھُ ہۄیا اندِنُ کیِرتنُ رسن رمۄری ॥۳॥
ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥੩॥
تُم سمرتھ اپار اتِ اوُچے سُکھداتے پربھ پران ادھۄری ॥
ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥
نانک کئو پربھ کیِجیَے کِرپا اُن سنّتن کیَے سنّگِ سنّگۄری ॥۴॥۱۳॥۱۳۴॥
ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥੪॥੧੩॥੧੩੪॥



گئُڑی مہلا ۵ ॥
ਗਉੜੀ ਮਹਲਾ ੫ ॥
تُم ہرِ سیتی راتے سنّتہُ ॥
ਤੁਮ ਹਰਿ ਸੇਤੀ ਰਾਤੇ ਸੰਤਹੁ ॥
نِباہِ لیہُ مۄ کئو پُرکھ بِدھاتے اۄڑِ پہُچاوہُ داتے ॥۱॥ رہائو ॥
ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥ ਰਹਾਉ ॥
تُمرا مرمُ تُما ہی جانِیا تُم پوُرن پُرکھ بِدھاتے ॥
ਤੁਮਰਾ ਮਰਮੁ ਤੁਮਾ ਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥

راکھہُ سرݨِ اناتھ دِین کئو کرہُ ہماری گاتے = ۱=
ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥੧॥
ترݨ ساگر بوہتھ چرݨ تُمارے تُم جانہُ اپُنی بھاتے =
ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥
کرِ کِرپا جِسُ راکھہُ سنّگے تے تے پارِ پراتے = ۲=
ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥੨॥
اِیت اوُت پربھ تُم سمرتھا سبھُ کِچھُ تُمرَے ہاتھے =
ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥
اَیسا نِدھانُ دیہُ مو کئو ہرِ جن چلَیَے ہمارَے ساتھے = ۳=
ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ ਸਾਥੇ ॥੩॥
نِرگُنِیارے کئو گُنُ کِیجَیَے ہرِ نامُ میرا منُ جاپے =
ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ ॥
سنّت پرسادِ نانک ہرِ بھیٹے من تن سیِتل دھراپے = ۴= ۱۴= ۱۳۵=
ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥
گئُڑی مہلا ۵ =
ਗਉੜੀ ਮਹਲਾ ੫ ॥
سہج سمائِئو دیو =
ਸਹਜਿ ਸਮਾਇਓ ਦੇਵ ॥
مو کئو ستِگُر بھئے دئِیال دیو = ۱= رہائو =
ਮੋ ਕਉ ਸਤਿਗੁਰ ਭਏ ਦਇਆਲ ਦੇਵ ॥੧॥ ਰਹਾਉ ॥
کاٹِ جیوری کِیئو داسرو سنّتن ٹہلائِئو =
ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥
ایک نام کو تھِیئو پوُجاری مو کئو اچرجُ گُرہِ دِکھائِئو = ۱=
ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥
بھئِئو پرگاسُ سرب اُجیِیارا گُر گِیانُ منہِ پرگٹائِئو =
ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥
انّمرتُ نامُ پیِئو منُ ترِپتِیا انبھَیَے ٹھہرائِئو = ۲=
ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥੨॥
مانِ آگِیا سرب سُکھ پائے دوُکھہ ٹھائو گوائِئو =
ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥

جئِو سُپرسنّن بھئے پربھ ٹھاکُر سبھُ آند رُوپُ دِکھائِئو = ٣=

ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥੩॥

نا کِچھُ آوت نا کِچھُ جاوت سبھُ کھیلُ کیِئو ہر رائِئو =

ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥

کہُ نانک اگم اگم ہیَے ٹھاکُر بھگت ٹیک ہر نائِئو = ٤= ٥١= ٦٣١=

ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥

گئُڑی مہلا ٥ =

ਗਉੜੀ ਮਹਲਾ ੫ ॥

پار برہم پُوُرن پرمیسُر من تا کی اوُٹ گہیِجیَے رے =

ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥

جِن دھارے برہمنّڈ کھنّڈ ہر تا کوُ نامُ جپیِجیَے رے = ١= رہائُو =

ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥

من کی مت تِیاگہُ ہر جن ہُکمُ بُوُجھ سُکھُ پائیِئیَے رے =

ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥

جوُ پربھُ کرئے سوُئی بھل مانہُ سُکھ دُکھ اوُہی دھیائیِئیَے رے = ١=

ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥੧॥

کوُٹ پتت اُدھارے کھِن مہ کرتے بار ن لاگیَے رے =

ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥

دیِن درد دُکھ بھنّجن سُیامی جِسُ بھاوئے تِسہ نِواجیَے رے = ٢=

ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥

سبھ کوُ مات پِتا پرتِپالک جیِئ پران سُکھ ساگرُ رے =

ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥

دینّدے توُٹ ناہی تِسُ کرتے پوُر رہئِو رتناگرُ رے = ٣=

ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥੩॥

جاچِکُ جاچیَے نامُ تیرا سُیامی گھٹ گھٹ انّتر سوُئی رے =

ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥

نانکُ داسُ تا کی سرنائی جا تے بِرتھا ن کوُئی رے = ٤= ٦١= ٧٣١=

ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥

راگ ُگئڑی پۄُربی مہلا ۵
ਰਾਗੁ ਗਉੜੀ ਪੂਰਬੀ ਮਹਲਾ ੫
اِکّ اۄنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہرِ ہرِ کبہۄُن منہُ بِسارے ॥
ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥
اِیہا اۄُہا سرب سُکھداتا سگل گھٹا پ٘رتِپارے ॥۱॥ رہائۄ ॥
ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥੧॥ ਰਹਾਉ ॥
مہا کسٹ کاٹَیے کِھن بھیِترِ رسنا نامُ چِتارے ॥
ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥
سیِتل سانّتِ سۄُکھ ہرِ سرنْی جلتی اگنِ نِوارے ॥۱॥
ਸੀਤਲ ਸਾਂਤਿ ਸੂਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥੧॥
گربھ کُنّڈ نرک تے راکھَیے بھوجلُ پارِ اُتارے ॥
ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥
چرن کمل آرادھت من مہِ جم کی تراس بِدارے ॥۲॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥੨॥
پۄُرن پاربرہم پرمیسُر اۄُچا اگم اپارے ॥
ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥
گُنْ گاوت دھِیاوت سُکھ ساگر جۄُئے جنمُ ن ہارے ॥۳॥
ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥੩॥
کامِ کرۄدھِ لۄبھِ مۄہِ منُ لیِنۄ نِرگُنْ کے داتارے ॥
ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥
کرِ کِرپا اپُنۄ نامُ دیِجَیے نانک سد بلِہارے ॥۴॥۱॥۱۳۸॥
ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥੪॥੧॥੧੩੮॥
راگ ُگئڑی چیتی مہلا ۵
ਰਾਗੁ ਗਉੜੀ ਚੇਤੀ ਮਹਲਾ ੫
اِکّ اۄنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥

سُکھُ ناہی رے ہر بھگت بنا ॥
ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥
جیت جنمُ اِہُ رتنُ اموٗلکُ سادھسنّگت جپ اِک کھنا ॥ ۱॥ رہائوٗ ॥
ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥
سُت سنّپت بنتا بنوٗد ॥
ਸੁਤ ਸੰਪਤਿ ਬਨਿਤਾ ਬਿਨੋਦ ॥
چھوٗڈ گئے بہُ لوٗگ بھوٗگ ॥ ۱॥
ਛੋਡਿ ਗਏ ਬਹੁ ਲੋਗ ਭੋਗ ॥੧॥
ہیور گیور راج رنّگ ॥
ਹੈਵਰ ਗੈਵਰ ਰਾਜ ਰੰਗ ॥
تیاگ چلئوٗ ہیَے موٗڑ ننّگ ॥ ۲॥
ਤਿਆਗਿ ਚਲਿਓ ਹੈ ਮੂੜ ਨ ਗ ॥੨॥
چوٗیا چنّدن دیہ پھوٗلیا ॥
ਚੋਆ ਚੰਦਨ ਦੇਹ ਫੂਲਿਆ ॥
سوٗ تنُ دھر سنّگ روٗلیا ॥ ۳॥
ਸੋ ਤਨੁ ਧਰ ਸੰਗਿ ਰੂਲਿਆ ॥੩॥
موٗہ موٗہیا جانیَے دوٗر ہیَے ॥
ਮੋਹਿ ਮੋਹਿਆ ਜਾਨੈ ਦੂਰਿ ਹੈ ॥
کہُ نانک سدا ہدوٗر ہیَے ॥ ۴॥ ۱॥ ۱۳۹॥
ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥
گئوڑی مہلا ۵ ॥
ਗਉੜੀ ਮਹਲਾ ੫ ॥
من دھر تربے ہر نام نوٗ ॥
ਮਨ ਧਰ ਤਰਬੇ ਹਰਿ ਨਾਮ ਨੋ ॥
ساگر لہر سنّسا سنّسارُ گُرُ بوٗہتھُ پار گرامنوٗ ॥ ۱॥ رہائوٗ ॥
ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ ॥੧॥ ਰਹਾਉ ॥
کل کالکھ انّدھیاریا ॥
ਕਲਿ ਕਾਲਖ ਅੰਧਿਆਰੀਆ ॥
گُر گیان دیپک اُجیاریا ॥ ۱॥
ਗੁਰ ਗਿਆਨ ਦੀਪਕ ਉਜਿਆਰੀਆ ॥੧॥

بِکھُ بِکھیا پسری اِت گھنی ॥
ਬਿਖੁ ਬਿਖਿਆ ਪਸਰੀ ਅਤਿ ਘਨੀ ॥
اُبرے جَپ جَپ ہر گُنی ॥۲॥
ਉਬਰੇ ਜਪਿ ਜਪਿ ਹਰਿ ਗੁਨੀ ॥੨॥
متوارؤ مائِیا سؤئِیا ॥
ਮਤਵਾਰੋ ਮਾਇਆ ਸੋਇਆ ॥
گُر بھیٹت بھرمُ بھئو کھؤئِیا ॥۳॥
ਗੁਰ ਭੇਟਤ ਭ੍ਰਮੁ ਭਉ ਖੋਇਆ ॥੩॥
کہُ نانک ایکُ دِھیائِیا ॥
ਕਹੁ ਨਾਨਕ ਏਕੁ ਧਿਆਇਆ ॥
گھٹ گھٹ ندری آئِیا ॥۴॥۲॥۱۴۰॥
ਘਟਿ ਘਟਿ ਨਦਰੀ ਆਇਆ ॥੪॥੨॥੧੪੦॥
گئُڑی مہلا ۵ ॥
ਗਉੜੀ ਮਹਲਾ ੫ ॥
دِیبانُ ہمارؤ تُہی ایک ॥
ਦੀਬਾਨੁ ਹਮਾਰੋ ਤੁਹੀ ਏਕ ॥
سیوا تھاری گُرہِ ٹیک ॥۱॥ رہائؤ ॥
ਸੇਵਾ ਥਾਰੀ ਗੁਰਹਿ ਟੇਕ ॥੧॥ ਰਹਾਉ ॥
اَنِک جُگَت نہی پائِیا ॥
ਅਨਿਕ ਜੁਗਤਿ ਨਹੀ ਪਾਇਆ ॥
گُر چاکر لیَے لائِیا ॥۱॥
ਗੁਰਿ ਚਾਕਰ ਲੈ ਲਾਇਆ ॥੧॥
مارے پنّچ بِکھادِیا ॥
ਮਾਰੇ ਪੰਚ ਬਿਖਾਦੀਆ ॥
گُر کِرپا تے دلُ سادِھیا ॥۲॥
ਗੁਰ ਕਿਰਪਾ ਤੇ ਦਲੁ ਸਾਧਿਆ ॥੨॥
بکھسِیس وجہُ مِل ایکُ نام ॥
ਬਖਸੀਸ ਵਜਹੁ ਮਿਲਿ ਏਕੁ ਨਾਮ ॥
سؤُکھ سہج آننّد بِسرام ॥۳॥
ਸੂਖ ਸਹਜ ਆਨਦ ਬਿਸ੍ਰਾਮ ॥੩॥

پربھ کے چاکر سے بھلے ॥
ਪ੍ਰਭ ਕੇ ਚਾਕਰ ਸੇ ਭਲੇ ॥
نانک تِن مکھ اُوجلے ॥۴॥۳॥۱۴۱॥
ਨਾਨਕ ਤਿਨ ਮੁਖ ਊਜਲੇ ॥੪॥੩॥੧੪੧॥
گئُڑی مہلا ۵ ॥
ਗਉੜੀ ਮਹਲਾ ੫ ॥
جیئرے اۄلہا نام کا ॥
ਜੀਅਰੇ ਓਲ੍ਹਾ ਨਾਮ ਕਾ ॥
اورُ جِ کرن کراونو تِن مہِ بھئُ ہےَ جام کا ॥۱॥ رہائو ॥
ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥੧॥ ਰਹਾਉ ॥
اور جتنِ نہی پائیئےَ ॥
ਅਵਰ ਜਤਨਿ ਨਹੀ ਪਾਈਐ ॥
وڈےَ بھاگِ ہرِ دھیائیئےَ ॥۱॥
ਵਡੈ ਭਾਗਿ ਹਰਿ ਧਿਆਈਐ ॥੧॥
لاکھ ہِکمتی جانیئےَ ॥
ਲਾਖ ਹਿਕਮਤੀ ਜਾਨੀਐ ॥
آگےَ تِلُ نہی مانیئےَ ॥۲॥
ਆਗੈ ਤਿਲੁ ਨਹੀ ਮਾਨੀਐ ॥੨॥
اہنّبُدھِ کرم کماونے ॥
ਅਹੰਬੁਧਿ ਕਰਮ ਕਮਾਵਨੇ ॥
گِره بالوُ نیرِ بہاونے ॥۳॥
ਗ੍ਰਿਹ ਬਾਲੂ ਨੀਰਿ ਬਹਾਵਨੇ ॥੩॥
پربھُ کِرپالُ کِرپا کرےَ ॥
ਪ੍ਰਭੁ ਕਿਪਾਲੁ ਕਿਰਪਾ ਕਰੈ ॥
نامُ نانک سادھوُ سنّگِ مِلےَ ॥۴॥۴॥۱۴۲॥
ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥੪॥੧੪੨॥
گئُڑی مہلا ۵ ॥
ਗਉੜੀ ਮਹਲਾ ੫ ॥

بارنیَے بلِہارنیَے لکھ برِیا ॥
ਬਾਰਨੈ ਬਲਿਹਾਰਨੈ ਲਖ ਬਰੀਆ ॥
نامۄ ہۄ نامُ ساہِب کۄ پ٘ران ادھرِیا ॥۱॥ رہائُ ॥
ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ ਰਹਾਉ ॥
کرن کراون تُہی ایک ॥
ਕਰਨ ਕਰਾਵਨ ਤੁਹੀ ਏਕ ॥
جیِء جنّت کی تُہی ٹیک ॥۱॥
ਜੀਅ ਜੰਤ ਕੀ ਤੁਹੀ ਟੇਕ ॥੧॥
راج جۄبن پ٘ربھ تۄُ دھنی ॥
ਰਾਜ ਜੋਬਨ ਪ੍ਰਭ ਤੂੰ ਧਨੀ ॥
تۄُ نِرگُن تۄُ سرگُنی ॥۲॥
ਤੂੰ ਨਿਰਗੁਨ ਤੂੰ ਸਰਗੁਨੀ ॥੨॥
اِیہا اۄُہا تُم رکھے ॥
ਈਹਾ ਊਹਾ ਤੁਮ ਰਖੇ ॥
گُر کِرپا تے کۄ لکھے ॥۳॥
ਗੁਰ ਕਿਰਪਾ ਤੇ ਕੋ ਲਖੇ ॥੩॥
انّترجامی پ٘ربھ سُجانُ ॥
ਅੰਤਰਜਾਮੀ ਪ੍ਰਭ ਸੁਜਾਨੁ ॥
نانک تکِیا تُہی تانُ ॥۴॥۵॥۱۴۳॥
ਨਾਨਕ ਤਕੀਆ ਤੁਹੀ ਤਾਣੁ ॥੪॥੫॥੧੪੩॥
گئُڑی مہلا ۵ ॥
ਗਉੜੀ ਮਹਲਾ ੫ ॥
ہرِ ہرِ ہرِ آرادھیِئیَے ॥
ਹਰਿ ਹਰਿ ਹਰਿ ਆਰਾਧੀਐ ॥
سنّتسنّگِ ہرِ منِ وسیَے بھرمُ مۄہُ بھءُ سادھیِئیَے ॥۱॥ رہائُ ॥
ਸੰਤਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੧॥ ਰਹਾਉ ॥
بید پُران سِم٘رِت بھنے ॥
ਬੇਦ ਪੁਰਾਣ ਸਿਮ੍ਰਿਤਿ ਭਨੇ ॥
سبھ اۄُچ بِراجِت جن سُنے ॥۱॥
ਸਭ ਊਚ ਬਿਰਾਜਿਤ ਜਨ ਸੁਨੇ ॥੧॥

سگل استھان بھیَے بھیِت چیِن ॥
ਸਗਲ ਅਸਥਾਨ ਭੈ ਭੀਤ ਚੀਨ ॥
رام سیوک بھیَے رہت کیِن ॥۲॥
ਰਾਮ ਸੇਵਕ ਭੈ ਰਹਤ ਕੀਨ ॥੨॥
لکھ چئُراسیِہ جوݨ پھِرہِ ॥
ਲਖ ਚਉਰਾਸੀਹ ਜੋਨਿ ਫਿਰਹਿ ॥
گوبِںد لوک نہی جنمِ مرہِ ॥۳॥
ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥
بل بُدھ سِیانپ ہئُمیَے رہی ॥
ਬਲ ਬੁਧਿ ਸਿਆਨਪ ਹਉਮੈ ਰਹੀ ॥
ہر سادھ سرݨ نانک گہی ॥۴॥۶॥۱۴۴॥
ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥
گئُڑی مہلا ۵ ॥
ਗਉੜੀ ਮਹਲਾ ੫ ॥
مں رام نام گُن گائیِئیَے ॥
ਮਨ ਰਾਮ ਨਾਮ ਗੁਨ ਗਾਈਐ ॥
نیِت نیِت ہر سیویِئیَے ساسِ ساسِ ہر دھِیائیِئیَے ॥۱॥ رہائو ॥
ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥
سںتسںگ ہر مںن وسیَے ॥
ਸੰਤਸੰਗਿ ਹਰਿ ਮਨਿ ਵਸੈ ॥
دُکھُ دردُ انیرا بھرمُ نسیَے ॥۱॥
ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥
سںت پ٘رسادِ ہر جاپیِئیَے ॥
ਸੰਤ ਪ੍ਰਸਾਦਿ ਹਰਿ ਜਾਪੀਐ ॥
سو جنُ دوُکھ ن ۄِیاپیِئیَے ॥۲॥
ਸੋ ਜਨੁ ਦੂਖਿ ਨ ਵਿਆਪੀਐ ॥੨॥
جا کئُ گُرُ ہر مںت٘رُ دے ॥
ਜਾ ਕਉ ਗੁਰੁ ਹਰਿ ਮੰਤ੍ਰ ਦੇ ॥
سو اُبریا مائِیا اگن تے ॥۳॥
ਸੋ ਉਬਰਿਆ ਮਾਇਆ ਅਗਨਿ ਤੇ ॥੩॥

نانک کئو پربھ مئیا کر =
ਨਾਨਕ ਕਉ ਪ੍ਰਭ ਮਇਆ ਕਰਿ ॥
میرےَ من تن واسیَے نامُ ہر =۴=۷=۱۴۵=
ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥੧੪੫॥
گئُڑی مہلا ۵ =
ਗਉੜੀ ਮਹਲਾ ੫ ॥
رسنا جپیئیَے ایکُ نام =
ਰਸਨਾ ਜਪੀਐ ਏਕੁ ਨਾਮ ॥
ایِہا سکھُ آنندُ گھنا آگیَے جیئ کیَے سنّگ کام =۱= رہائو =
ਈਹਾ ਸੁਖੁ ਆਨ ਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥
کٹیئیَے تیرا اہں روگُ =
ਕਟੀਐ ਤੇਰਾ ਅਹੰ ਰੋਗੁ ॥
تُوں گر پرسادِ کر راج جوگُ =۱=
ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥
ہر رسُ جِن جن چاکھیا =
ਹਰਿ ਰਸੁ ਜਿਨਿ ਜਨਿ ਚਾਖਿਆ ॥
تا کی ترِسنا لاتھیا =۲=
ਤਾ ਕੀ ਤ੍ਰਿਸਨਾ ਲਾਥੀਆ ॥੨॥
ہر بسرام نِدھ پائیا =
ਹਰਿ ਬਿਸ੍ਰਾਮ ਨਿਧਿ ਪਾਇਆ ॥
سو بہُڑ ن کت ہی دھائیا =۳=
ਸੋ ਬਹੁਰਿ ਨ ਕਤ ਹੀ ਧਾਇਆ ॥੩॥
ہر ہر نامُ جا کئو گر دییا =
ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ ॥
نانک تا کا بھئو گئِیا =۴=۸=۱۴۶=
ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥

(Page 212) پنّنا ۲۱۲

گئُڑی مہلا ۵ =
ਗਉੜੀ ਮਹਲਾ ੫ ॥

جا کئؤ بِسرےَ رام نام تاہُوٗ کئؤ پیِر ॥
ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥
سادھسنّگتِ مِلِ ہرِ روہِ سے گُنی گہیِر ॥۱॥ رہائؤ ॥
ਸਾਧਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥੧॥ ਰਹਾਉ ॥
جا کئؤ گُرمُکھِ رِدےَ بُدھِ ॥
ਜਾ ਕਉ ਗੁਰਮੁਖਿ ਰਿਦੈ ਬੁਧਿ ॥
تا کےَ کر تل نو نِدھِ سِدھِ ॥۱॥
ਤਾ ਕੈ ਕਰ ਤਲ ਨਵ ਨਿਧਿ ਸਿਧਿ ॥੧॥
جو جانہِ ہرِ پ٘ربھ دھنی ॥
ਜੋ ਜਾਨਹਿ ਹਰਿ ਪ੍ਰਭ ਧਨੀ ॥
کِچھُ ناہی تا کےَ کمی ॥۲॥
ਕਿਛੁ ਨਾਹੀ ਤਾ ਕੈ ਕਮੀ ॥੨॥
کرنیَہارُ پچھانِیا ॥
ਕਰਣੈਹਾਰੁ ਪਛਾਨਿਆ ॥
سرب سوٗکھ رنّگ مانِیا ॥۳॥
ਸਰਬ ਸੂਖ ਰੰਗ ਮਾਣਿਆ ॥੩॥
ہرِ دھنُ جا کےَ گ٘رِہِ وسےَ ॥
ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥
کہُ نانک تِن سنّگِ دوٗکھُ نسےَ ॥۴॥۹॥۱۴۷॥
ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥੪॥੯॥੧੪੭॥
گئُڑی مہلا ۵ ॥
ਗਉੜੀ ਮਹਲਾ ੫ ॥
گربُ بڈۄ موٗلُ اِتنۄ ॥
ਗਰਬੁ ਬਡੋ ਮੂਲੁ ਇਤਨੋ ॥
رہنُ نہی گہُ کِتنۄ ॥۱॥ رہائؤ ॥
ਰਹਨੁ ਨਹੀ ਗਹੁ ਕਿਤਨੋ ॥੧॥ ਰਹਾਉ ॥
بیبرجت بید سنّتنا اُیاہوٗ سِئؤ رے ہِتنۄ ॥
ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥
ہار جوٗیار جوٗیا بِدھے اِنّد٘ری وسِ لےَ جِتنۄ ॥۱॥
ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥

ہرن بھرن سنّپوُرنا چرن کمل رنّگ رِتنو ॥
ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥
نانک اُدھرے سادھسنّگ کِرپا نِدھ میَے دِتنو ॥۲॥۱۰॥۱۴۸॥
ਨਾਨਕ ਉਧਰੇ ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥
گئُڑی مہلا ۵ ॥
ਗਉੜੀ ਮਹਲਾ ੫ ॥
مۄہِ داسرۄ ٹھاکُر کۄ ॥
ਮੋਹਿ ਦਾਸਰੋ ਠਾਕੁਰ ਕੋ ॥
دھانُ پربھ کا کھانا ॥۱॥ رہائُ ॥
ਧਾਨੁ ਪ੍ਰਭ ਕਾ ਖਾਨਾ ॥੧॥ ਰਹਾਉ ॥
ایَسۄ ہیَے رے کھسمُ ہمارا ॥
ਐਸੋ ਹੈ ਰੇ ਖਸਮੁ ਹਮਾਰਾ ॥
کِھن مہ ساجِ سوارݨہارا ॥۱॥
ਖਿਨ ਮਹਿ ਸਾਜਿ ਸਵਾਰਣਹਾਰਾ ॥੧॥
کامُ کری جے ٹھاکُر بھاوا ॥
ਕਾਮੁ ਕਰੀ ਜੇ ਠਾਕੁਰ ਭਾਵਾ ॥
گیِت چرِت پربھ کے گُن گاوا ॥۲॥
ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥
سرݨِ پرِئو ٹھاکُر وجیِرا ॥
ਸਰਣਿ ਪਰਿਓ ਠਾਕੁਰ ਵਜੀਰਾ ॥
تِنا دیکھِ میرا منُ دھیِرا ॥۳॥
ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥
ایک ٹیک ایکۄ آدھارا ॥
ਏਕ ਟੇਕ ਏਕੋ ਆਧਾਰਾ ॥
جن نانک ہرِ کی لاگا کارا ॥۴॥۱۱॥۱۴۹॥
ਜਨ ਨਾਨਕ ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥
گئُڑی مہلا ۵ ॥
ਗਉੜੀ ਮਹਲਾ ੫ ॥
ہیَے کوئی ایَسا ہئُمیَے تورےَ ॥
ਹੈ ਕੋਈ ਐਸਾ ਹਉਮੈ ਤੋਰੈ ॥

اِسُ میٹھی تے اِہُ منُ ہوَرےَ ॥١॥ رہائو ॥
ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ ਰਹਾਉ ॥
اگیانی مانُکھُ بھئِیا جو ناہی سو لوَرےَ ॥
ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥
ریَنِ انّدھاری کارِیا کون جُگتِ جِتُ بھوَرےَ ॥١॥
ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ ॥੧॥
بھرمتو بھرمتو ہارِیا اِنک بِدھی کرِ ٹوَرےَ ॥
ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥
کہُ نانک کِرپا بھئی سادھسنّگتِ نِدھِ موَرےَ ॥٢॥١٢॥١٥٠॥
ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥੨॥੧੨॥੧੫੦॥
گئُڑی مہلا ٥ ॥
ਗਉੜੀ ਮਹਲਾ ੫ ॥
چِنّتامنِ کرُنا مئے ॥١॥ رہائو ॥
ਚਿੰਤਾਮਣਿ ਕਰੁਣਾ ਮਏ ॥੧॥ ਰਹਾਉ ॥
دِین دئِیالا پار برہم ॥
ਦੀਨ ਦਇਆਲਾ ਪਾਰਬ੍ਰਹਮ ॥
جا کیَے سِمرنِ سُکھ بھئے ॥١॥
ਜਾ ਕੈ ਸਿਮਰਣਿ ਸੁਖ ਭਏ ॥੧॥
اکال پُرکھ اگادھِ بوَدھ ॥
ਅਕਾਲ ਪੁਰਖ ਅਗਾਧਿ ਬੋਧ ॥
سُنت جسو کوَٹِ اگھ کھئے ॥٢॥
ਸੁਨਤ ਜਸੋ ਕੋਟਿ ਅਘ ਖਏ ॥੨॥
کِرپا نِدھِ پربھ مئِیا دھارِ ॥
ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥
نانک ہرِ ہرِ نام لئے ॥٣॥١٣॥١٥١॥
ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧॥
گئُڑی پوُربی مہلا ٥ ॥
ਗਉੜੀ ਪੂਰਬੀ ਮਹਲਾ ੫ ॥
میرے من سرنِ پربھوُ سُکھ پائے ॥
ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥

جا دِن بِسرَے پران سُکھداتا سو دِنُ جات اجائے ॥۱॥ رہائو ॥
ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥੧॥ ਰਹਾਉ ॥
ایک ریَن کے پاہُن تُم آئے بہُ جُگ آس بدھائے ॥
ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥
گِرہ مندر سنّپےَ جو دیِسےَ جِئو ترور کی چھائے ॥۱॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥੧॥
تنُ میرا سنّپےَ سبھ میری باگ مِلکھ سبھ جائے ॥
ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥
دیونہارا بِسرِئو ٹھاکُرُ کِھن مہِ ہوت پرائے ॥۲॥
ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥੨॥



پہِرےَ باگا کرِ اِسنانا چویا چنّدن لائے ॥
ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥
نِربھئو نِرنّکار نہی چیِنِیا جِئو ہستی ناوائے ॥۳॥
ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ ॥੩॥
جئو ہوئے کِرپال ت ستِگُرُ میلےَ سبھِ سُکھ ہرِ کے نائے ॥
ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥
مُکتُ بھئِیا بنّدھن گُرِ کھولے جن نانک ہرِ گُن گائے ॥۴॥۱۴॥۱۵۲॥
ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥
گئُڑی پۄُربی مہلا ۵ ॥
ਗਉੜੀ ਪੂਰਬੀ ਮਹਲਾ ੫ ॥
میرے من گُرُ گُرُ گُرُ سد کریِئےَ ॥
ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥
رتن جنمُ سپھلُ گُرِ کیِیا درسن کئو بلِہریِئےَ ॥۱॥ رہائو ॥
ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥੧॥ ਰਹਾਉ ॥
جیتے ساس گراس منُ لیتا تیتے ہی گُن گائیِئےَ ॥
ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥
جئو ہوئے دیَیالُ ستِگُرُ اپُنا تا اِہ مت بُدھ پائیِئےَ ॥۱॥
ਜਉ ਹੋਇ ਦੈਆਲੁ ਸਤਿਗੁਰੁ ਅਪੁਨਾ ਤਾ ਇਹ ਮਤਿ ਬੁਧਿ ਪਾਈਐ ॥੧॥

میرے من نامِ لئے جم بنّدھ تے چھوُٹہِ سرب سکھا سکھ پائیئیَے =
ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥
سیوِ سُیامی سِتگُرُ داتا من بنّچھت پھل آئیئیَے = ۲=
ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥
نامُ اِسٹُ میِت سُت کرتا من سنّگ تُہارۓ چالیَے =
ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥
کرِ سیوا سِتگُر اپُنے کی گُرتے پائیئیَے پالیَے = ۳=
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥੩॥
گُرِ کِرپالِ کِرپا پربھِ دھاری بِنسے سرب انّدیسا =
ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥
نانک سکھُ پائِیا ہرِ کیِرتنِ مِٹِئو سگل کلیسا = ۴= ۱۵= ۱۵۳=
ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥੪॥੧੫॥੧੫੩॥
راگُ گئُڑی مہلا ۵
ਰਾਗੁ ਗਉੜੀ ਮਹਲਾ ੫
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
ترِسنا بِرلے ہی کی بُجھی ہے = ۱= رہائو =
ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥
کوٹِ جوۄرے لاکھ کروۄرے منُ ن ہوۄرے =
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥
پرۓ پرۓ ہی کئو لُجھی ہے = ۱=
ਪਰੈ ਪਰੈ ਹੀ ਕਉ ਲੁਝੀ ਹੇ ॥੧॥
سُنّدر ناری انِک پرکاری پر گِرہ بِکاری =
ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥
بُرا بھلا نہی سُجھی ہے = ۲=
ਬੁਰਾ ਭਲਾ ਨਹੀ ਸੁਝੀ ਹੇ ॥੨॥
انِک بنّدھن مائِیا بھرمتُ بھرمائِیا گُݨ نِدھِ نہی گائِیا =
ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ ॥
من بِکھیَے ہی مہِ لُجھی ہے = ۳=
ਮਨ ਬਿਖੈ ਹੀ ਮਹਿ ਲੁਝੀ ਹੇ ॥੩॥

جا کئو رے کِرپا کرے جیوت سوئی مرے سادھسنّگ مائِیا ترے ۔۔
ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥
نانک سو جنُ درِ ہرِ سِجھی ہے ۔۔۴۔۔۱۔۔۱۵۴۔۔
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥੪॥੧॥੧੫੪॥
گئڑی مہلا ۵ ۔۔
ਗਉੜੀ ਮਹਲਾ ੫ ॥
سبھہُو کو رسُ ہرِ ہو ۔۔۱۔۔ رہائو ۔۔
ਸਭਹੂ ਕੋ ਰਸੁ ਹਰਿ ਹੋ ॥੧॥ ਰਹਾਉ ॥
کاہُو جوگ کاہُو بھوگ کاہُو گِیان کاہُو دِھیان ۔۔
ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥
کاہُو ہو ڈنّڈ دھرِ ہو ۔۔۱۔۔
ਕਾਹੂ ਹੋ ਡੰਡ ਧਰਿ ਹੋ ॥੧॥
کاہُو جاپ کاہُو تاپ کاہُو پوُجا ہوم نیم ۔۔
ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥
کاہُو ہو گئُنُ کرِ ہو ۔۔۲۔۔
ਕਾਹੂ ਹੋ ਗਉਨੁ ਕਰਿ ਹੋ ॥੨॥
کاہُو تیِر کاہُو نیِر کاہُو بید بیِچار ۔۔
ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥
نانکا بھگتِ پ٘رِءِ ہو ۔۔۳۔۔۲۔۔۱۵۵۔۔
ਨਾਨਕਾ ਭਗਤਿ ਪ੍ਰਿਅ ਹੋ ॥੩॥੨॥੧੫੫॥
گئڑی مہلا ۵ ۔۔
ਗਉੜੀ ਮਹਲਾ ੫ ॥
گُن کیِرتِ نِدھِ موری ۔۔۱۔۔ رہائو ۔۔
ਗੁਨ ਕੀਰਤਿ ਨਿਧਿ ਮੋਰੀ ॥੧॥ ਰਹਾਉ ॥
توُنّہی رس توُنّہی جس توُنّہی روُپ توُہی رنّگ ۔۔
ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥
آس اوٹ پ٘ربھ توری ۔۔۱۔۔
ਆਸ ਓਟ ਪ੍ਰਭ ਤੋਰੀ ॥੧॥
توُہی مان توُنّہی دھان توُہی پتِ توُہی پ٘ران ۔۔
ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ ॥

گُر تُوٹی لیَے جوری ॥ ۲॥
ਗੁਰਿ ਤੂਟੀ ਲੈ ਜੋਰੀ ॥੨॥
تُوہی گِرہ تُوہی بن تُوہی گائو تُوہی سُن ॥
ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥

(Page 214) پنّنا ۲۱۴

ہیَے نانک نیر نیری ॥ ۳॥ ۳॥ ۱۵۶॥
ਹੈ ਨਾਨਕ ਨੇਰ ਨੇਰੀ ॥੩॥੩॥੧੫੬॥
گئُڑی مہلا ۵ ॥
ਗਉੜੀ ਮਹਲਾ ੫ ॥
ماتو ہر رنگ ماتو ॥ ۱॥ رہائو ॥
ਮਾਤੋ ਹਰਿ ਰੰਗਿ ਮਾਤੋ ॥੧॥ ਰਹਾਉ ॥
اوُہی پیئو اوُہی کھیئو گُرہ دیئو دانُ کیئو ॥
ਓਹੀ ਪੀਓ ਓਹੀ ਖੀਓ ਗੁਰਹਿ ਦੀਓ ਦਾਨੁ ਕੀਓ ॥
اُیاہوُ سِئو منُ راتو ॥ ۱॥
ਉਆਹੂ ਸਿਉ ਮਨੁ ਰਾਤੋ ॥੧॥
اوُہی بھاٹھی اوُہی پوچا اُہی پیارو اُہی روُچا ॥
ਓਹੀ ਭਾਠੀ ਓਹੀ ਪੋਚਾ ਉਹੀ ਪਿਆਰੋ ਉਹੀ ਰੂਚਾ ॥
مَن اوہو سکھُ جاتو ॥ ۲॥
ਮਨਿ ਓਹੋ ਸੁਖੁ ਜਾਤੋ ॥੨॥
سہج کیل اند کھیل رہے پھیر بھئے میل ॥
ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥
نانک گُر سبد پراتو ॥ ۳॥ ۴॥ ۱۵۷॥
ਨਾਨਕ ਗੁਰ ਸਬਦਿ ਪਰਾਤੋ ॥੩॥੪॥੧੫੭॥
راگُ گوَڑی مالوا مہلا ۵
ਰਾਗੁ ਗੌੜੀ ਮਾਲਵਾ ਮਹਲਾ ੫
اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہر نامُ لیہُ میِتا لیہُ آگیَے بِکھم پنّتھُ بھیَان ॥ ۱॥ رہائو ॥
ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ ॥੧॥ ਰਹਾਉ ॥

سیوت سیوت سدا سیوِ تیرئے سنّگِ بستُ ہیَے کالُ =
ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥
کرِ سیوا تُوں سادھ کی ہو کاٹیئیَے جم جالُ =ا=
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥੧॥
ہوم جگ تیرتھ کیئے بِچِ ہئُمیَے بدھے بِکار =
ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥
نرکُ سُرگُ دُئے بھُنّچنا ہوئے بہُرِ بہُرِ اوتار =۲=
ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥੨॥
سِو پُری برہم اِنّدر پُری نِہچلُ کو تھائو ناہِ =
ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥
بِنُ ہرِ سیوا سُکھُ نہی ہو ساکت آوہِ جاہِ =۳=
ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥੩॥
جیَسو گُرِ اُپدیسیا میَے تیَسو کہیا پُکارِ =
ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
نانکُ کہیَے سُنِ رے منا کرِ کیِرتنُ ہوئے اُدھارُ =۴=ا=۱۵۸=
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥
راگُ گئُڑی مالا مہلا ۵
ਰਾਗੁ ਗਉੜੀ ਮਾਲਾ ਮਹਲਾ ੫
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
پائِئو بال بُدھِ سُکھُ رے =
ਪਾਇਓ ਬਾਲ ਬੁਧਿ ਸੁਖੁ ਰੇ ॥
ہرکھ سوگ ہانِ مِرتُ دُوکھ سُکھ چِتِ سمسرِ گُر مِلے =ا= رہائو =
ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥੧॥ ਰਹਾਉ ॥
جئو لئو ہئو کِچھُ سوچئو چِتوئو تئو لئو دُکھنُ بھرے =
ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥
جئو کِرپالُ گُرُ پُورا بھیٹِیا تئو آنَد سہجے =ا=
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥੧॥
جیتی سِیانپ کرم ہئو کیئے تیتے بنّدھ پرے =
ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥

جئو سادھوُ کرُ مستک دھرِئو تب ہم مُکت بھئے ॥۲॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥੨॥
جئو لئو میرو میرو کرتو تئو لئو بِکھ گھیرے ॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥
منُ تنُ بُدھ اربی ٹھاکُر کئو تب ہم سہج سوئے ॥۳॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥
جئو لئو پوٹ اُٹھائی چلِئئو تئو لئو ڈان بھرے ॥
ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥
پوٹ ڈار گرُ پوُرا مِلیا تئو نانک نِربھئے ॥۴॥۱॥۱۵۹॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥੪॥੧॥੧੫੯॥
گئُڑی مالا مہلا ۵ ॥
ਗਉੜੀ ਮਾਲਾ ਮਹਲਾ ੫ ॥
بھاونُ تِیاگِئو ری تِیاگِئو ॥
ਭਾਵਨੁ ਤਿਆਗਿਓ ਰੀ ਤਿਆਗਿਓ ॥
تِیاگِئو میَے گُر مِل تِیاگِئو ॥
ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥
سرب سکھ آنند منگل رس مان گوبِندے آگِئو ॥۱॥ رہائو ॥
ਸਰਬ ਸੁਖ ਆਨ ਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥੧॥ ਰਹਾਉ ॥



مانُ ابھمانُ دوئوُ سمانے مستکُ ڈار گُر پاگِئو ॥
ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥
سنّپت ہرکھُ ن آپت دوُکھا رنگُ ٹھاکُرے لاگِئو ॥۱॥
ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥੧॥
باس باسری ایکیَے سُیامی اُدیان دِرسٹاگِئو ॥
ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥
نِربھئو بھئے سنّت بھرمُ ڈارِئو پوُرن سرباگِئو ॥۲॥
ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥੨॥
جو کچھ کرتیَے کارنُ کینو من بُرو ن لاگِئو ॥
ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥

سادھسنّگت پرسادِ سنّتن کئیَ سوئِئو منُ جاگِئو ॥٣॥
ਸਾਧਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥੩॥
جن نانک اوڑ تُہاری پرِئو آئِئو سرݨاگِئو ॥
ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥
نام رنّگ سہج رس مانڑے پھِر دوُکھُ ن لاگِئو ॥٤॥٢॥١٦٠॥
ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥
گئُڑی مالا مہلا ۵ ॥
ਗਉੜੀ ਮਾਲਾ ਮਹਲਾ ੫ ॥
پائِیا لالُ رتنُ منِ پائِیا ॥
ਪਾਇਆ ਲਾਲੁ ਰਤਨੁ ਮਨਿ ਪਾਇਆ ॥
تنُ سیِتلُ منُ سیِتلُ تھیِیا ستگُر سبد سمائِیا ॥١॥ رہائو ॥
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥
لاتھی بھوُکھ ترِسن سبھ لاتھی چِنّتا سگل بِساری ॥
ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥
کرُ مستکِ گُرِ پوُرَے دھرِئو منُ جیِتو جگُ ساری ॥١॥
ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥੧॥
ترِپت اگھائے رہے رِد انّترِ ڈولن تے اب چوُکے ॥
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥
اکھُٹُ کھجانا ستِگُرِ دیِیا توٹِ نہی رے موُکے ॥٢॥
ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥
اچرجُ ایکُ سُنہُ رے بھائی گُرِ ایَسی بوُجھ بُجھائی ॥
ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥
لاہِ پردا ٹھاکُرُ جئو بھیٹِئو تئو بِسری تاتِ پرائی ॥٣॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥੩॥
کہِئو ن جائی ایہُ اچنّبھئو سو جانَے جِنِ چاکھِیا ॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥
کہُ نانک سچ بھئے بِگاسا گُرِ نِدھانُ رِدَے لَے راکھِیا ॥٤॥٣॥١٦١॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥੩॥੧੬੧॥
گئُڑی مالا مہلا ۵ ॥
ਗਉੜੀ ਮਾਲਾ ਮਹਲਾ ੫ ॥

اُبرت راجا رام کی سرݨی =
ਉਬਰਤ ਰਾਜਾ ਰਾਮ ਕੀ ਸਰਣੀ ॥
سرب لوک مائِیا کے منّڈل گِر گِر پرتے دھرݨی = ۱= رہائو =
ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ ॥
ساست سِنّمرِت بید بیِچارے مہا پُرکھن اِئو کہِیا =
ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥
بِنُ ہر بھجن ناہی نِستارا سوُکھُ ن کِنہوُں لہِیا = ۱=
ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥੧॥
تیِن بھون کی لکھمی جوری بوُجھت ناہی لہرے =
ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ ॥
بِنُ ہر بھگت کہا تِھت پاوے پھرتو پہرے پہرے = ۲=
ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥੨॥
انِک بِلاس کرت من موہن پوُرن ہوت ن کاما =
ਅਨਿਕ ਬਿਲਾਸ ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥
جلتو جلتو کبہوُ ن بوُجھت سگل بِرتھے بِنُ ناما = ۳=
ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ ॥੩॥
ہر کا نامُ جپہُ میرے میِتا اِہیَے سار سُکھُ پوُرا =
ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥
سادھسنّگت جنم مرݨُ نِوارے نانک جن کی دھوُرا = ۴= ۴= ۱۶۲=
ਸਾਧਸੰਗਤਿ ਜਨਮ ਮਰਣੁ ਨਿਵਾਰੈ ਨਾਨਕ ਜਨ ਕੀ ਧੂਰਾ ॥੪॥੪॥੧੬੨॥
گئُڑی مالا مہلا ۵ =
ਗਉੜੀ ਮਾਲਾ ਮਹਲਾ ੫ ॥
مو کئو اِہ بِدھ کو سمجھاوے =
ਮੋ ਕਉ ਇਹ ਬਿਧਿ ਕੋ ਸਮਝਾਵੈ ॥
کرتا ہوئے جناوے = ۱= رہائو =
ਕਰਤਾ ਹੋਇ ਜਨਾਵੈ ॥੧॥ ਰਹਾਉ ॥
انجانت کِچھُ اِنہِ کمانو جپ تپ کچھوُ ن سادھا =
ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥
دہ دِس لیَے اِہُ منُ دئُرائِئو کون کرم کر بادھا = ۱=
ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥੧॥

من تن دھن بھوُم کا ٹھاکرُ ہئو اِس کا اِہُ میرا ॥
ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ ॥



بھرم مئوہ کچھُ سوُجھِس ناہی اِہ پیَکھر پئے پیَرا ॥۲॥
ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ ॥੨॥
تب اِہُ کہا کماون پریا جب اِہُ کچھوُ ن ہئوتا ॥
ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥
جب ایک نِرنّجن نِرنّکار پربھ سبھُ کِچھُ آپہِ کرتا ॥۳॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥੩॥
اپنے کرتب آپے جانیَے جِنِ اِہُ رچنُ رچائِیا ॥
ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ ॥
کہُ نانک کرنہارُ ہیَے آپے ستِگُرِ بھرمُ چُکائِیا ॥۴॥۵॥۱۶۳॥
ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥
گئُڑی مالا مہلا ۵ ॥
ਗਉੜੀ ਮਾਲਾ ਮਹਲਾ ੫ ॥
ہرِ بِنُ اور کِریا بِرتھے ॥
ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
جپ تپ سنّجم کرم کمائے اِہِ اوُرےَ موُسے ॥۱॥ رہائو ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ ਰਹਾਉ ॥
برت نیم سنّجم مہِ رہتا تِن کا آڈھُ ن پائِیا ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥
آگیَے چلنُ ائُرُ ہیَے بھائی اوُنہا کامِ ن آئِیا ॥۱॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥
تیِرتھِ نائے ارُ دھرنی بھرمتا آگیَے ٹھئُر ن پاوےَ ॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥
اوُہا کامِ ن آوےَ اِہ بِدھِ اوہُ لوگن ہی پتیِیاوےَ ॥۲॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥੨॥
چتُر بید مُکھ بچنی اُچرےَ آگیَے مہلُ ن پائیِئیَے ॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥

بُوجھیَے ناہی ایکُ سُدھاکھرُ اوہُ سگلی جھاکھ جھکھائیٖیَے = ۳=

ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥

نانکُ کہتو اِہُ بیٖچارا جِ کماوےَ سُ پار گرامی =

ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥

گُرُ سیوہُ ارُ نامُ دِھیاوہُ تِیاگہُ منہُ گُمانی = ۴= ۶= ۱۶۴=

ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥

گئُڑی مالا ۵ =

ਗਉੜੀ ਮਾਲਾ ੫ ॥

مادھئو ہرِ ہرِ ہرِ مُکھِ کہیٖئیَے =

ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥

ہم تے کچھوُ ن ہوٗوےَ سُیامی جِئو راکھہُ تِئو رہیٖئیَے = ۱= رہائو =

ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥੧॥ ਰਹਾਉ ॥

کِیا کِچھُ کرےَ کِ کرݨیَہارا کِیا اِسُ ہاتھِ بِچارے =

ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥

جِتُ تُم لاوہُ تِت ہی لاگا پوُرن کھسم ہمارے = ۱=

ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥੧॥

کرہُ کِرپا سرب کے داتے ایک روُپ لِو لاوہُ =

ਕਰਹੁ ਕਿ੍ਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥

نانک کی بینتّی ہرِ پہِ اپُنا نامُ جپاوہُ = ۲= ۷= ۱۶۵=

ਨਾਨਕ ਕੀ ਬੇਨ ਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥੨॥੭॥੧੬੫॥

راگُ گئُڑی ماجھ مہلا ۵

ਰਾਗੁ ਗਉੜੀ ਮਾਝ ਮਹਲਾ ੫

اِکّ اوٗنکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

دیٖن دئِیال دموٗدر رائِیا جیٖئو =

ਦੀਨ ਦਇਆਲ ਦਮੋਦਰ ਰਾਇਆ ਜੀਉ ॥

کوٗٹِ جنا کرِ سیو لگائِیا جیٖئو =

ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥

بھگت وچھلُ تیرا بِردُ رکھائِیا جیٖئو =

ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥

پُوُرن سبھنی جائی جِیئو ॥۱॥

ਪੂਰਨ ਸਭਨੀ ਜਾਈ ਜੀਉ ॥੧॥

کِئو پیکھا پِرِیتمُ کون سُکرݨی جِیئو ॥

ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥

سنّتا داسی سیوا چرݨی جِیئو ॥

ਸੰਤਾ ਦਾਸੀ ਸੇਵਾ ਚਰਣੀ ਜੀਉ ॥

اِہُ جِیئو وتائی بلِ بلِ جائی جِیئو ॥

ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ ॥

تِسُ نِوِ نِوِ لاگئو پائی جِیئو ॥۲॥

ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ ॥੨॥

پوتھی پنّڈِت بید کھوجنّتا جِیئو ॥

ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥

ہوئے بیَراگی تیِرتھِ ناونّتا جِیئو ॥

ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥

گیِت ناد کیِرتنُ گاونّتا جِیئو ॥

ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥

ہرِ نِربھئو نامُ دِھیائی جِیئو ॥۳॥

ਹਰਿ ਨਿਰਭਉ ਨਾਮੁ ਧਿਆਈ ਜੀਉ ॥੩॥

بھئے کِرپال سُیامی میرے جِیئو ॥

ਭਏ ਕਿ□ਪਾਲ ਸੁਆਮੀ ਮੇਰੇ ਜੀਉ ॥

پتِت پوِت لگِ گُر کے پیَرے جِیئو ॥

ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥

پنّنا ۲۱۷ (Page 217)

بھرمُ بھئو کاٹِ کیِئے نِرویَرے جِیئو ॥

ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ ॥

گُر من کی آس پوُرائی جِیئو ॥۴॥

ਗੁਰ ਮਨ ਕੀ ਆਸ ਪੂਰਾਈ ਜੀਉ ॥੪॥

جِنِ نائو پائِیا سو دھنونّتا جِیئو ॥

ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ ॥

جِن پربھُ دِھیائِیا سُ سوٗبھاوںّتا جیئو =
ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ ॥
جِسُ سادھوٗ سنّگِت تِسُ سبھ سُکرنْی جیئو =
ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥
جن نانک سہج سمائی جیئو =۵=۱=۱٦٦=
ਜਨ ਨਾਨਕ ਸਹਜਿ ਸਮਾਈ ਜੀਉ ॥੫॥੧॥੧੬੬॥
گئُڑی مہلا ۵ ماجھ =
ਗਉੜੀ ਮਹਲਾ ੫ ਮਾਝ ॥
آئو ہمارےَ رام پِیارے جیئو =
ਆਉ ਹਮਾਰੈ ਰਾਮ ਪਿਆਰੇ ਜੀਉ ॥
ریَنِ دِنسُ ساسِ ساسِ چِتارے جیئو =
ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥
سنّت دیئو سنّدیسا پیَے چرنْارے جیئو =
ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥
تُدھُ بِنُ کِتُ بِدھ تریئیَے جیئو =۱=
ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥
سنّگِ تُمارےَ میَے کرے اننّدا جیئو =
ਸੰਗਿ ਤੁਮਾਰੈ ਮੈ ਕਰੇ ਅਨ ਦਾ ਜੀਉ ॥
وݨِ تِݨِ تربھوݨِ سُکھ پرماننّدا جیئو =
ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨ ਦਾ ਜੀਉ ॥
سیج سُہاوی اِہُ منُ بِگسنّدا جیئو =
ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥
پیکھِ درسنُ اِہُ سُکھُ لہیئیَے جیئو =۲=
ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥੨॥
چرݨ پکھارِ کری نِت سیوا جیئو =
ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥
پوٗجا ارچا بنّدن دیوا جیئو =
ਪੂਜਾ ਅਰਚਾ ਬੰਦਨ ਦੇਵਾ ਜੀਉ ॥
داسنِ داسُ نامُ جپِ لیوا جیئو =
ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥

ٖبنئو ٹھاکُر پٖہ کہیئیَے جیِئو ॥۳॥
ਬਿਨਉ ਠਾਕੁਰ ਪਹਿ ਕਹੀਐ ਜੀਉ ॥੩॥
اِچھ پُنّنی میری منُ تنُ ہریا جیِئو ॥
ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥
درسن پیکھت سبھ دُکھ پرہریا جیِئو ॥
ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ ॥
ہرِ ہرِ نامُ جپے جپِ تریا جیِئو ॥
ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥
اِہُ اجرُ نانک سُکھُ سہیئیَے جیِئو ॥۴॥۲॥۹۶۷॥
ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ ॥੪॥੨॥੯੬੭॥
گئُڑی ماجھ مہلا ۵ ॥
ਗਉੜੀ ਮਾਝ ਮਹਲਾ ੫ ॥
سُنِ سُنِ ساجن من مِت پیارے جیِئو ॥
ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥
منُ تنُ تیرا اِہُ جیِئو بھِ وارے جیِئو ॥
ਮਨੁ ਤਨੁ ਤੇਰਾ ਇਹੁ ਜੀਉ ਭਿ ਵਾਰੇ ਜੀਉ ॥
وِسرُ ناہی پربھ پران ادھارے جیِئو ॥
ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥
سدا تیری سرنائی جیِئو ॥۱॥
ਸਦਾ ਤੇਰੀ ਸਰਣਾਈ ਜੀਉ ॥੧॥
جِسُ مِلئیَے منُ جیِوۓ بھائی جیِئو ॥
ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥
گُر پرسادی سو ہرِ ہرِ پائی جیِئو ॥
ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥
سبھ کِچھُ پربھ کا پربھ کیِیا جائی جیِئو ॥
ਸਭ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥
پربھ کئو سد بلِ جائی جیِئ ॥۲॥
ਪ੍ਰਭ ਕਉ ਸਦ ਬਲਿ ਜਾਈ ਜੀਓ ॥੨॥
ایہُ نِدھانُ جپیَے وڈبھاگی جیِئو ॥
ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥

نام نرنّجن ایک لو لاگی جیئو ॥
ਨਾਮ ਨਿਰੰਜਨ ਏਕ ਲਿਵ ਲਾਗੀ ਜੀਉ ॥
گرُ پوُرا پائیا سبھُ دکھُ مٹائیا جیئو ॥
ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥
آٹھ پہر گن گائیا جیئو ॥ ۳॥
ਆਠ ਪਹਰ ਗੁਣ ਗਾਇਆ ਜੀਉ ॥੩॥
رتن پدارتھ ہر نامُ تُمارا جیئو ॥
ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥
توُں سچا ساہُ بھگتُ ونجارا جیئو ॥
ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥
ہر دھنُ راس سچُ واپارا جیئو ॥
ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥
جن نانک سد بلہارا جیئو ॥ ۴॥ ۳॥ ۱۶۸॥
ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥
راگُ گئوڑی ماجھ مہلا ۵
ਰਾਗੁ ਗਉੜੀ ਮਾਝ ਮਹਲਾ ੫
اِکّ اوٗنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
توُں میرا بہُ مانُ کرتے توُں میرا بہُ مانُ ॥
ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥
جور تُمارےَ سکھ وسا سچُ سبدُ نیسانُ ॥ ۱॥ رہائو ॥
ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥੧॥ ਰਹਾਉ ॥
سبھے گلا جاتیِیا سُن کےَ چُپ کیِیا ॥
ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥
کد ہی سُرت ن لدھییا مائیا موہڑیا ॥ ۱॥
ਕਦ ਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ ॥੧॥
دیئے بُجھارت سار تا سے اکھی ڈِٹھڑیا ॥
ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥

کوئی ج مۄُرکھُ لۄبھیِیا مۄُل ن سُݨی کہِیا ॥۲॥
ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥੨॥
اِکسُ دُہُ چہُ کِیا گݨی سبھ اِکتُ سادِ مُٹھی ॥
ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥
اِکُ ادھُ نائے رسیِئڑا کا وِرلی جائے وُٹھی ॥۳॥
ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥
بھگت سچے درِ سۄہدے اند کرہِ دِن راتِ ॥
ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥
رنّگِ رتے پرمیسرےَ جن نانک تِن بلِ جات ॥۴॥۱॥۱۶۹॥
ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥
گئُڑی مہلا ۵ مانّجھ ॥
ਗਉੜੀ ਮਹਲਾ ੫ ਮਾਂਝ ॥
دُکھ بھنّجنُ تیرا نامُ جی دُکھ بھنّجنُ تیرا نامُ ॥
ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥
آٹھ پہر آرادھیِئےَ پۄُرن ستِگُر گِیانُ ॥۱॥ رہاءُ ॥
ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥ ਰਹਾਉ ॥
جِتُ گھٹِ وسےَ پاربرہمُ سۄئی سُہاوا تھاءُ ॥
ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥
جم کنّکرُ نیڑِ ن آوئی رسنا ہرِ گُݨ گاءُ ॥۱॥
ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ ॥੧॥
سیوا سُرتِ ن جاݨیِیا نا جاپےَ آرادھِ ॥
ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥
اۄٹ تیری جگجیِونا میرے ٹھاکُر اگم اگادھِ ॥۲॥
ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥੨॥
بھئے کِرپال گُسائیِیا نٹھے سۄگ سنّتاپ ॥
ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥
تتی واءُ ن لگئی ستِگُرِ رکھے آپِ ॥۳॥
ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥

گُرُ نارائِنُ دءُ گُرُ گُرُ سچا سِرجݨہارُ ॥
ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥
گُرِ تُٹھیَے سبھ کِچھُ پائِیا جن نانک سد بلِہار ॥۴॥۲॥۱۷۰॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥
گئُڑی ماجھ مہلا ۵ ॥
ਗਉੜੀ ਮਾਝ ਮਹਲਾ ੫ ॥
ہرِ رام رام رام راما ॥
ਹਰਿ ਰਾਮ ਰਾਮ ਰਾਮ ਰਾਮਾ ॥
جپِ پوُرن ہوئے کاما ॥۱॥ رہائو ॥
ਜਪਿ ਪੂਰਨ ਹੋਏ ਕਾਮਾ ॥੧॥ ਰਹਾਉ ॥
رام گوبِنّد جپیدِیا ہویا مُکھُ پوِترُ ॥
ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥
ہرِ جسُ سُݨیِئیَے جِس تے سوئی بھائی مِترُ ॥۱॥
ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥੧॥
سبھِ پدارتھ سبھِ پھلا سرب گُݨا جِسُ ماہِ ॥
ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥
کِئُ گوبِنّدُ منہُ وِساریِئیَے جِسُ سِمرت دُکھ جاہِ ॥۲॥
ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥੨॥
جِسُ لڑِ لگِئیَے جیِوِئیَے بھوجلُ پئیِئیَے پارِ ॥
ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ ॥
مِلِ سادھوُ سنّگِ اُدھارُ ہوئِ مُکھ اوُجل دربارِ ॥۳॥
ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ ॥੩॥
جیِون روُپ گوپال جسُ سنّت جنا کی راسِ ॥
ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ ॥
نانک اُبرے نامُ جپِ درِ سچےَ ساباسِ ॥۴॥۳॥۱۷۱॥
ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ ॥੪॥੩॥੧੭੧॥
گئُڑی ماجھ مہلا ۵ ॥
ਗਉੜੀ ਮਾਝ ਮਹਲਾ ੫ ॥
میِٹھے ہرِ گُݨ گاءُ جِنّدوُ توُں میِٹھے ہرِ گُݨ گاءُ ॥
ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥

سچے سیتی رتیا مِلیا نِتھاوے تھائو ॥١॥ رہائو ॥
ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥੧॥ ਰਹਾਉ ॥
ہور ساد سبھ پھکیا تنُ منُ پھکا ہوئے ॥
ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥
وِنُ پرمیسر جو کرے پھٹُ سُ جیونُ سوئے ॥١॥
ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥੧॥
انّچلُ گہِ کیَے سادھ کا ترنا اِہُ سنّسارُ ॥
ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥
پار برہمُ آرادھیئیے اُدھرئے سبھ پروارُ ॥٢॥
ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥੨॥
ساجنُ بنّدھُ سُمترُ سو ہر نامُ ہِردئے دیئے ॥
ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥
اَگُن سبھ مِٹائے کیَے پرُپکارُ کریئے ॥٣॥
ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ ॥੩॥
مالُ کھجانا تھیہ گھرُ ہر کے چرن ندھان ॥
ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥
نانکُ جاچکُ در تیرئے پربھ تُدھنو منّگیَے دانُ ॥٤॥٤॥١٧٢॥
ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥੪॥੪॥੧੭੨॥

(Page 219) پنّنا ٩١٢

اِکّ اونکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ گئُڑی مہلا ٩ ॥
ਰਾਗੁ ਗਉੜੀ ਮਹਲਾ ੯ ॥
سادھو من کا مانُ تِیاگئو ॥
ਸਾਧੋ ਮਨ ਕਾ ਮਾਨੁ ਤਿਆਗਉ ॥
کامُ کرودھُ سنّگت درُجن کی تاتے اہِنِس بھاگئو ॥١॥ رہائو ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥
سُکھُ دُکھُ دونو سم کر جانیَے اَئُرُ مانُ اپمانا ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥

ہرکھ سۆگ تے رہَیے اتِیتا تِن جگ تتُ پچھانا ॥۱॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥
اُستت نِنّدا دۆئۆ تیاگَیے کھۆجَیے پدُ نربانا ॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
جن نانک اِہُ کھیلُ کٹھنُ ہَیے کِنہُوں گُرمُکھ جانا ॥۲॥۱॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥
گئُڑی مہلا ۹ ॥
ਗਉੜੀ ਮਹਲਾ ੯ ॥
سادھۆ رچنا رام بنائی ॥
ਸਾਧੋ ਰਚਨਾ ਰਾਮ ਬਨਾਈ ॥
اِک بِنسَیے اِک استھرُ مانَیے اچرجُ لکھئۆ ن جائی ॥۱॥ رہائۆ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥
کام کرۆدھ مۆہ بس پرانی ہر مۆُرت بِسرائی ॥
ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥
جھۆُٹھا تنُ ساچا کر مانِئۆ جِئۆ سُپنا رَینائی ॥۱॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥
جۆ دیِسَیے سۆ سگل بِناسَیے جِئۆ بادر کی چھائی ॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
جن نانک جگُ جانِئۆ مِتھیا رہِئۆ رام سرنائی ॥۲॥۲॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥
گئُڑی مہلا ۹ ॥
ਗਉੜੀ ਮਹਲਾ ੯ ॥
پرانی کئۆ ہر جسُ من نہی آوَیے ॥
ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥
اہِنِس مگنُ رہَیے مائِیا مَیے کہُ کَیسے گُن گاوَیے ॥۱॥ رہائۆ ॥
ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥
پۆُت میِت مائِیا ممتا سِئۆ اِہ بِدھ آپُ بنّدھاوَیے ॥
ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥
مِرگ ترِسنا جِئۆ جھۆُٹھۆ اِہُ جگ دیکھ تاس اُٹھ دھاوَیے ॥۱॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥੧॥

بھگت مکت کا کارنُ سُیامی مؤڑ تاہ بسراوۓ ॥
ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥
جن نانک کوٹن میَے کوئو بھجنُ رام کو پاوۓ ॥۲॥۳॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥
گئُڑی مہلا ۹ ॥
ਗਉੜੀ ਮਹਲਾ ੯ ॥
سادھو اِہُ منُ گہئو ن جائی ॥
ਸਾਧੋ ਇਹੁ ਮਨੁ ਗਹਿਓ ਨ ਜਾਈ ॥
چنّچل ترسنا سنّگ بستُ ہیَے زا تے تھرُ ن رہائی ॥۱॥ رہائو ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥੧॥ ਰਹਾਉ ॥
کٹھن کرودھ گھٹ ہی کے بھیتر جہ سدھ سبھ بسرائی ॥
ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥
رتنُ گیانُ سبھ کو ہر لینا تا سئو کچھُ ن بسائی ॥۱॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥੧॥
جوگی جتن کرت سبھ ہارے گنی رہے گن گائی ॥
ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥
جن نانک ہر بھئے دئیالا تئو سبھ بدھ بن آئی ॥۲॥۴॥
ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥੨॥੪॥
گئُڑی مہلا ۹ ॥
ਗਉੜੀ ਮਹਲਾ ੯ ॥
سادھو گوبنّد کے گن گاوئو ॥
ਸਾਧੋ ਗੋਬਿੰਦ ਕੇ ਗੁਨ ਗਾਵਉ ॥
مانس جنمُ اموُلکُ پائیئو برتھا کاہ گواوئو ॥۱॥ رہائو ॥
ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥
پتت پنیت دین بنّدھ ہر سرن تاہ تُم آوئو ॥
ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
گج کو تراسُ مٹئو جہ سمرت تُم کاہے بسراوئو ॥۱॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥
تج ابھمان موہ مائیا پھُن بھجن رام چتُ لاوئو ॥
ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥

نانک کہت مکت پنتھ اِہُ گرمکھ ہوئے تُم پاوئو ॥ ۲॥ ۵॥
ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥
گئُڑی مہلا ۹ ॥
ਗਉੜੀ ਮਹਲਾ ੯ ॥
کوئُو مائی بھوُلئو منُ سمجھاوے ॥
ਕੋਊ ਮਾਈ ਭੂਲਿਓ ਮਨੁ ਸਮਝਾਵੈ ॥

پنّنا ۲۲۰ (Page 220)

بید پُران سادھ مگ سُن کر نمکھ ن ہر گن گاوے ॥ ۱॥ رہائو ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥
دُرلبھ دیہ پائے مانس کی برتھا جنمُ سراوے ॥
ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥
مائِیا موہ مہا سنّکٹ بن تا سئو رُچ اُپجاوے ॥ ۱॥
ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥
انّتر باہر سدا سنّگ پربھُ تا سئو نیہُ ن لاوے ॥
ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥
نانک مکت تاہِ تُم مانہُ جہ گھٹ رامُ سماوے ॥ ۲॥ ۶॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥੨॥੬॥
گئُڑی مہلا ۹ ॥
ਗਉੜੀ ਮਹਲਾ ੯ ॥
سادھو رام سرن بسراما ॥
ਸਾਧੋ ਰਾਮ ਸਰਨਿ ਬਿਸਰਾਮਾ ॥
بید پُران پڑے کو اِہ گن سمرے ہر کو ناما ॥ ۱॥ رہائو ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥ ਰਹਾਉ ॥
لوبھ موہ مائِیا ممتا پھُن ائو بکھئن کی سیوا ॥
ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥
ہرکھ سوگ پرسیَے جہ ناہن سو مؤُرت ہیَے دیوا ॥ ۱॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥
سُرگ نرک انّمرت بکھُ اے سبھ تئو کنّچن ارُ پیَسا ॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥

اُستِت نِنّدا اے سم جا کیَے لۆبھُ مۆہُ پھُنِ تیَسا ॥۲॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥੨॥
دُکھُ سُکھُ اے بادھے جِہ ناہنِ تِہ تُم جانئِو گِیانی ॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
نانک مُکِت تاہِ تُم مانئِو اِہ بِدھ کۆ جۆ پرانی ॥۳॥۷॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥
گئُڑی مہلا ۹ ॥
ਗਉੜੀ ਮਹਲਾ ੯ ॥
من رے کہا بھئِئِو تیَے بئُرا ॥
ਮਨ ਰੇ ਕਹਾ ਭਇਓ ਤੈ ਬਉਰਾ ॥
اہِنِس ائُدھ گھٹیَے نہی جانیَے بھئِئِو لۆبھ سنّگِ ہئُرا ॥۱॥ رہائُو ॥
ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥੧॥ ਰਹਾਉ ॥
جۆ تنُ تیَے اپنۆ کرِ مانِئِو ارُ سُنّدر گِرہ ناری ॥
ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
اِن میَں کچھُ تیرۆ رے ناہنِ دیکھۆ سۆچ بِچاری ॥۱॥
ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥੧॥
رتن جنمُ اپنۆ تیَے ہارِئُو گۆبِنّد گتِ نہی جانی ॥
ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
نِمکھ ن لین بھئِئِو چرنن سِنّئُو بِرتھا ائُدھ سِرانی ॥۲॥
ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ ॥੨॥
کہُ نانک سۆئی نرُ سُکھیِیا رام نام گُن گاوَے ॥
ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥
ائُر سگل جگُ مائِیا مۆہِیا نِربھیَے پدُ نہی پاوَے ॥۳॥۸॥
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥੩॥੮॥
گئُڑی مہلا ۹ ॥
ਗਉੜੀ ਮਹਲਾ ੯ ॥
نر اچیت پاپ تے ڈرُ رے ॥
ਨਰ ਅਚੇਤ ਪਾਪ ਤੇ ਡਰੁ ਰੇ ॥
دین دئِیال سگل بھیَے بھنّجن سرنِ تاہِ تُم پرُ رے ॥۱॥ رہائُو ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥੧॥ ਰਹਾਉ ॥

بید پُران جاس گُن گاوت تا کَو نامُ ہیئیَے مؤ دھرُ رے ॥
ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥
پاون نامُ جگت میَے ہر کَو سمر سمر کسمل سبھ ہرُ رے ॥۱॥
ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥੧॥
مانس دیہ بہُر نہ پاوےَ کچھوُ اُپائو مکُت کا کرُ رے ॥
ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥
نانک کہت گائے کرُنا میَے بھو ساگر کیَے پار اُترُ رے ॥۲॥۹॥۱۵۲॥
ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥
راگُ گئُڑی اسٹپدیِیا مہلا ا گئُڑی گُیاریری
ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ
اِکّ اونکار ستِنامُ کر تا پُرکھُ گُر پرسادِ ॥
ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
ندھ سدھ نرمل نامُ بیِچارُ ॥
ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥
پوُرن پوُر رہیا بکھُ مار ॥
ਪੂਰਨ ਪੂਰਿ ਰਹਿਆ ਬਿਖੁ ਮਾਰਿ ॥
ترکُٹی چھوُٹی بمل مجھار ॥
ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥



گُر کی مت جیئے آئی کار ॥۱॥
ਗੁਰ ਕੀ ਮਤਿ ਜੀਇ ਆਈ ਕਾਰਿ ॥੧॥
اِن بِدھ رام رمت منُ مانیا ॥
ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥
گیان انّجن گُر سبد پچھانیا ॥۱॥ رہائو ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥੧॥ ਰਹਾਉ ॥
اِکُ سُکھُ مانیا سہج ملائیا ॥
ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥
نرمل بانی بھرمُ چُکائیا ॥
ਨਿਰਮਲ ਬਾਣੀ ਭਰਮੁ ਚੁਕਾਇਆ ॥

لال بھئے سوُہا رنگُ مائِیا ॥
ਲਾਲ ਭਏ ਸੂਹਾ ਰੰਗੁ ਮਾਇਆ ॥
ندرِ بھئی بِکھُ ٹھاکِ رہائِیا ॥੨॥
ਨਦਰਿ ਭਈ ਬਿਖੁ ਠਾਕਿ ਰਹਾਇਆ ॥੨॥
اُلٹ بھئی جیِوت مرِ جاگِیا ॥
ਉਲਟ ਭਈ ਜੀਵਤ ਮਰਿ ਜਾਗਿਆ ॥
سبدِ روے منُ ہرِ سِئُ لاگِیا ॥
ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥
رسُ سنّگ٘رہِ بِکھُ پرہرِ تِیاگِیا ॥
ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥
بھائِ بسے جم کا بھئُ بھاگِیا ॥੩॥
ਭਾਇ ਬਸੇ ਜਮ ਕਾ ਭਉ ਭਾਗਿਆ ॥੩॥
ساد رہے بادں اہنّکارا ॥
ਸਾਦ ਰਹੇ ਬਾਦੰ ਅਹੰਕਾਰਾ ॥
چِتُ ہرِ سِئُ راتا ہُکمِ اپارا ॥
ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥
جاتِ رہے پتِ کے آچارا ॥
ਜਾਤਿ ਰਹੇ ਪਤਿ ਕੇ ਆਚਾਰਾ ॥
د٘رِسٹِ بھئی سُکھُ آتم دھارا ॥੪॥
ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥
تُجھ بِنُ کوئے ن دیکھئُ میِتُ ॥
ਤੁਝ ਬਿਨੁ ਕੋਇ ਨ ਦੇਖਉ ਮੀਤੁ ॥
کِسُ سیوئُ کِسُ دیوئُ چیِتُ ॥
ਕਿਸੁ ਸੇਵਉ ਕਿਸੁ ਦੇਵਉ ਚੀਤੁ ॥
کِسُ پوُچھئُ کِسُ لاگئُ پائے ॥
ਕਿਸੁ ਪੂਛਉ ਕਿਸੁ ਲਾਗਉ ਪਾਇ ॥
کِسُ اُپدیسِ رہا لِو لائے ॥੫॥
ਕਿਸੁ ਉਪਦੇਸਿ ਰਹਾ ਲਿਵ ਲਾਇ ॥੫॥
گُر سیوی گُر لاگئُ پائے ॥
ਗੁਰ ਸੇਵੀ ਗੁਰ ਲਾਗਉ ਪਾਇ ॥

بھگتِ کری راچئو ہرِ نائے =
ਭਗਤਿ ਕਰੀ ਰਾਚਉ ਹਰਿ ਨਾਇ ॥
سِکھیا دیِکھیا بھوجن بھائو =
ਸਿਖਿਆ ਦੀਖਿਆ ਭੋਜਨ ਭਾਉ ॥
ہکُمِ سنّجوگی نِج گھرِ جائو = ٦=
ਹੁਕਮਿ ਸੰਜੋਗੀ ਨਿਜ ਘਰਿ ਜਾਉ ॥੬॥
گرب گتّ سکھ آتم دِھیانا =
ਗਰਬ ਗਤੰ ਸੁਖ ਆਤਮ ਧਿਆਨਾ ॥
جوتِ بھئی جوتی ماہِ سمانا =
ਜੋਤਿ ਭਈ ਜੋਤੀ ਮਾਹਿ ਸਮਾਨਾ ॥
لِکھتُ مِٹیَے نہی سبدُ نیِسانا =
ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥
کرتا کرنا کرتا جانا = ٧=
ਕਰਤਾ ਕਰਣਾ ਕਰਤਾ ਜਾਨਾ ॥੭॥
نہ پنّڈِتُ نہ چترُ سِیانا =
ਨਹ ਪੰਡਿਤੁ ਨਹ ਚਤੁਰੁ ਸਿਆਨਾ ॥
نہ بھوُلو نہ بھرمِ بھُلانا =
ਨਹ ਭੂਲੋ ਨਹ ਭਰਮਿ ਭੁਲਾਨਾ ॥
کتھئو ن کتھنی ہکُمُ پچھانا =
ਕਥਉ ਨ ਕਥਨੀ ਹੁਕਮੁ ਪਛਾਨਾ ॥
نانک گُرمِت سہج سمانا = ٨= ١=
ਨਾਨਕ ਗੁਰਮਤਿ ਸਹਜਿ ਸਮਾਨਾ ॥੮॥੧॥
گئُڑی گُیاریری مہلا ١ =
ਗਉੜੀ ਗੁਆਰੇਰੀ ਮਹਲਾ ੧ ॥
من ُکُنّچرُ کائِیا اُدِیانیَے =
ਮਨੁ ਕੁੰਚਰੁ ਕਾਇਆ ਉਦਿਆਨੈ ॥
گُرُ انّکسُ سچُ سبدُ نیِسانیَے =
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥
راج دُیارَے سوبھ سُ مانیَے = ١=
ਰਾਜ ਦੁਆਰੈ ਸੋਭ ਸੁ ਮਾਨੈ ॥੧॥

چترُائی نہ چینِیا جائے ‖

ਚਤੁਰਾਈ ਨਹ ਚੀਨਿਆ ਜਾਇ ॥

بِنُ مارے کِئو کیِمت پائے ‖ ۱‖ رہائو ‖

ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ ਰਹਾਉ ॥

گھر مہِ انّمرِتُ تسکرُ لیئی ‖

ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥

نّناکارُن کوئے کریئی ‖

ਨ ਨਾਕਾਰੁ ਨ ਕੋਇ ਕਰੇਈ ॥

راکھیَے آپِ وڈِیائی دیئی ‖ ۲‖

ਰਾਖੈ ਆਪਿ ਵਡਿਆਈ ਦੇਈ ॥੨॥

نیِل انیِل اگنِ اِک ٹھائی ‖

ਨੀਲ ਅਨੀਲ ਅਗਨਿ ਇਕ ਠਾਈ ॥

جلِ نِوری گُرِ بوُجھ بُجھائی ‖

ਜਲਿ ਨਿਵਰੀ ਗੁਰਿ ਬੂਝ ਬੁਝਾਈ ॥

منُ دے لیِیا رہسِ گُن گائی ‖ ۳‖

ਮਨੁ ਦੇ ਲੀਆ ਰਹਸਿ ਗੁਣ ਗਾਈ ॥੩॥

جیَسا گھرِ باہرِ سو تیَسا ‖

ਜੈਸਾ ਘਰਿ ਬਾਹਰਿ ਸੋ ਤੈਸਾ ॥

بیَسِ گُپھا مہِ آکھئو کیَسا ‖

ਬੈਸਿ ਗੁਫਾ ਮਹਿ ਆਖਉ ਕੈਸਾ ॥

ساگرِ ڈوُگرِ نِربھئو ایَسا ‖ ۴‖

ਸਾਗਰਿ ਡੂਗਰਿ ਨਿਰਭਉ ਐਸਾ ॥੪॥

موُئے کئو کہُ مارے کئُنُ ‖

ਮੂਏ ਕਉ ਕਹੁ ਮਾਰੇ ਕਉਨੁ ॥

نِڈرے کئو کیَسا ڈرُ کونُ ‖

ਨਿਡਰੇ ਕਉ ਕੈਸਾ ਡਰੁ ਕਵਨੁ ॥

سبدِ پچھانیَے تینے بھئُن ‖ ۵‖

ਸਬਦਿ ਪਛਾਨੈ ਤੀਨੇ ਭਉਨ ॥੫॥

جِنِ کہِیا تِنِ کہنُ وکھانِیا ‖

ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥

ِجن بُوُجھیا ِتن سہج پچھاِنیا ॥
ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥
دیکھ بیِچاِر میرا منُ ماِنیا ॥੬॥
ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥੬॥
کیِرت سوُرت مُکت اِک نائی ॥
ਕੀਰਤਿ ਸੂਰਤਿ ਮੁਕਤਿ ਇਕ ਨਾਈ ॥
تہی ِنرّنجنُ رہیا سمائی ॥
ਤਹੀ ਨਿਰੰਜਨੁ ਰਹਿਆ ਸਮਾਈ ॥
ِنج گھِر بیاِپ رہیا ِنج ٹھائی ॥੭॥
ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥
اُستِت کرِہ کیتے مُن پریِت ॥
ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥



تن من سوُچیَے ساچُ سُ چیِت ॥
ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥
نانک ہِر بھجُ نیِتا نیِت ॥੮॥੨॥
ਨਾਨਕ ਹਰਿ ਭਜੁ ਨੀਤਾ ਨੀਤਿ ॥੮॥੨॥
گئُڑی گُیاریری مہلا ۱ ॥
ਗਉੜੀ ਗੁਆਰੇਰੀ ਮਹਲਾ ੧ ॥
نا منُ مرۓ ن کارجُ ہوۓ ॥
ਨਾ ਮਨੁ ਮਰੈ ਨ ਕਾਰਜੁ ਹੋਇ ॥
منُ وِس دوُتا دُرمِت دوۓ ॥
ਮਨੁ ਵਸਿ ਦੂਤਾ ਦੁਰਮਤਿ ਦੋਇ ॥
منُ مانیَے گُرتے اِکُ ہوۓ ॥੧॥
ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥
ِنرگُن رامُ گُنہ وِس ہوۓ ॥
ਨਿਰਗੁਣ ਰਾਮੁ ਗੁਣਹ ਵਸਿ ਹੋਇ ॥
آپُ ِنواِر بیِچارے سوۓ ॥੧॥ رہائو ॥
ਆਪੁ ਨਿਵਾਰਿ ਬੀਚਾਰੇ ਸੋਇ ॥੧॥ ਰਹਾਉ ॥

مَنُ بھُوُلو بہُ چِتیَے وِکارُ =
ਮਨੁ ਭੂਲੋ ਬਹੁ ਚਿਤੈ ਵਿਕਾਰੁ ॥
مَنُ بھُوُلو سِرِ آوے بھارُ =
ਮਨੁ ਭੂਲੋ ਸਿਰਿ ਆਵੈ ਭਾਰੁ ॥
مَنُ مانیَے ہرِ ایکنّکارُ = ٢=
ਮਨੁ ਮਾਨੈ ਹਰਿ ਏਕੰਕਾਰੁ ॥੨॥
مَنُ بھُوُلو مائِیا گھرِ جائے =
ਮਨੁ ਭੂਲੋ ਮਾਇਆ ਘਰਿ ਜਾਇ ॥
کامِ بِروُدھئو رہیَے ن ٹھائے =
ਕਾਮਿ ਬਿਰੂਧਉ ਰਹੈ ਨ ਠਾਇ ॥
ہرِ بھجُ پرانھی رسن رسائے = ٣=
ਹਰਿ ਭਜੁ ਪ੍ਰਾਣੀ ਰਸਨ ਰਸਾਇ ॥੩॥
گیَور ہیَور کنّچن سُت ناری =
ਗੈਵਰ ਹੈਵਰ ਕੰਚਨ ਸੁਤ ਨਾਰੀ ॥
بہُ چِنّتا پِڑ چالیَے ہاری =
ਬਹੁ ਚਿੰਤਾ ਪਿੜ ਚਾਲੈ ਹਾਰੀ ॥
جوُئیَے کھیلنُ کاچی ساری = ٤=
ਜੂਐ ਖੇਲਣੁ ਕਾਚੀ ਸਾਰੀ ॥੪॥
سنّپئو سنّچی بھئے وِکار =
ਸੰਪਉ ਸੰਚੀ ਭਏ ਵਿਕਾਰ ॥
ہرکھ سوک اُبھے دروارِ =
ਹਰਖ ਸੋਕ ਉਭੇ ਦਰਵਾਰਿ ॥
سُکھُ سہجے جپِ رِدےَ مُرارِ = ٥=
ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥
ندرِ کرے تا میلِ مِلائے =
ਨਦਰਿ ਕਰੇ ਤਾ ਮੇਲਿ ਮਿਲਾਏ ॥
گُنھ سنّگرِہ اؤگُنھ سبدِ جلائے =
ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥
گُرمُکھ نامُ پدارتھُ پائے = ٦=
ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥

بِنُ ناوےَ سبھ دوُکھ نِواسُ ॥
ਬਿਨੁ ਨਾਵੈ ਸਭ ਦੂਖ ਨਿਵਾਸੁ ॥
منمُکھ موُڑ مائِیا چِت واسُ ॥
ਮਨਮੁਖ ਮੂੜ ਮਾਇਆ ਚਿਤ ਵਾਸੁ ॥
گُرمُکھ گِیانُ دھُرِ کرمِ لِکھِیاسُ ॥੭॥
ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥੭॥
منُ چنّچلُ دھاوتُ پھُنِ دھاوےَ ॥
ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥
ساچے سوُچے میَلُ ن بھاوےَ ॥
ਸਾਚੇ ਸੂਚੇ ਮੈਲੁ ਨ ਭਾਵੈ ॥
نانک گُرمُکھ ہرِ گُن گاوےَ ॥੮॥੩॥
ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥੩॥
گئُڑی گُیاریری مہلا ੧ ॥
ਗਉੜੀ ਗੁਆਰੇਰੀ ਮਹਲਾ ੧ ॥
ہئُمےَ کرتِیا نہ سُکھُ ہوئِ ॥
ਹਉਮੈ ਕਰਤਿਆ ਨਹ ਸੁਖੁ ਹੋਇ ॥
منمتِ جھوُٹھی سچا سوئِ ॥
ਮਨਮਤਿ ਝੂਠੀ ਸਚਾ ਸੋਇ ॥
سگل بِگوُتے بھاوےَ دوئِ ॥
ਸਗਲ ਬਿਗੂਤੇ ਭਾਵੈ ਦੋਇ ॥
سو کماوےَ دھُرِ لِکھِیا ہوئِ ॥੧॥
ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥
ایَسا جگُ دیکھِیا جوُیاری ॥
ਐਸਾ ਜਗੁ ਦੇਖਿਆ ਜੂਆਰੀ ॥
سبھِ سُکھ ماگےَ نامُ بِساری ॥੧॥ رہائُ ॥
ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ ਰਹਾਉ ॥
اَدِسٹُ دِسےَ تا کہِیا جائِ ॥
ਅਦਿਸਟੁ ਦਿਸੈ ਤਾ ਕਹਿਆ ਜਾਇ ॥
بِنُ دیکھے کہنا بِرتھا جائِ ॥
ਬਿਨੁ ਦੇਖੇ ਕਹਣਾ ਬਿਰਥਾ ਜਾਇ ॥

گُرمُکھ دیِسےَ سہج سُبھائے ॥
ਗੁਰਮੁਖਿ ਦੀਸੈ ਸਹਜਿ ਸੁਭਾਇ ॥
سیوا سُرت ایک لِو لائے ॥੨॥
ਸੇਵਾ ਸੁਰਤਿ ਏਕ ਲਿਵ ਲਾਇ ॥੨॥
سُکھُ مانگت دُکھُ آگل ہوئے ॥
ਸੁਖੁ ਮਾਂਗਤ ਦੁਖੁ ਆਗਲ ਹੋਇ ॥
سگل وِکاری ہارُ پروئے ॥
ਸਗਲ ਵਿਕਾਰੀ ਹਾਰੁ ਪਰੋਇ ॥
ایک بِنا جھوُٹھے مُکت ن ہوئے ॥
ਏਕ ਬਿਨਾ ਝੂਠੇ ਮੁਕਤਿ ਨ ਹੋਇ ॥
کرِ کرِ کرتا ویکھےَ سوئے ॥੩॥
ਕਰਿ ਕਰਿ ਕਰਤਾ ਦੇਖੈ ਸੋਇ ॥੩॥
ترِسنا اگنِ سبد بُجھائے ॥
ਤ੍ਰਿਸਨਾ ਅਗਨਿ ਸਬਦਿ ਬੁਝਾਏ ॥
دوُجا بھرمُ سہج سُبھائے ॥
ਦੂਜਾ ਭਰਮੁ ਸਹਜਿ ਸੁਭਾਏ ॥
گُرمتی نامُ رِدےَ وسائے ॥
ਗੁਰਮਤੀ ਨਾਮੁ ਰਿਦੈ ਵਸਾਏ ॥
ساچی بانٹی ہرِ گُن گائے ॥੪॥
ਸਾਚੀ ਬਾਣੀ ਹਰਿ ਗੁਣ ਗਾਏ ॥੪॥
تن مہِ ساچو گُرمُکھ بھائو ॥
ਤਨ ਮਹਿ ਸਾਚੋ ਗੁਰਮੁਖਿ ਭਾਉ ॥
نام بِنا ناہی نِج ٹھائو ॥
ਨਾਮ ਬਿਨਾ ਨਾਹੀ ਨਿਜ ਠਾਉ ॥
پریم پرائِن پریتم رائو ॥
ਪ੍ਰੇਮ ਪਰਾਇਣ ਪ੍ਰੀਤਮ ਰਾਉ ॥
ندرِ کرے تا بوُجھےَ نائو ॥੫॥
ਨਦਰਿ ਕਰੇ ਤਾ ਬੂਝੈ ਨਾਉ ॥੫॥
مائِیا موہُ سرب جنجالا ॥
ਮਾਇਆ ਮੋਹੁ ਸਰਬ ਜੰਜਾਲਾ ॥

منمکھ کُچیل کُچھت بِکرالا ॥
ਮਨਮੁਖ ਕੁਚੀਲ ਕੁਛਿਤ ਬਿਕਰਾਲਾ ॥
سِتگُرُ سیوے چوُکیَے جنّجالا ॥
ਸਤਿਗੁਰੁ ਸੇਵੇ ਚੂਕੈ ਜੰਜਾਲਾ ॥
انّمرت نامُ سدا سُکھُ نالا ॥٦॥
ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥੬॥
گُرمُکھ بوُجھیَے ایک لِو لائے ॥
ਗੁਰਮੁਖਿ ਬੂਝੈ ਏਕ ਲਿਵ ਲਾਏ ॥
نِج گھرِ واسیَے ساچِ سمائے ॥
ਨਿਜ ਘਰਿ ਵਾਸੈ ਸਾਚਿ ਸਮਾਏ ॥
جنّمنُ مرنا ٹھاک رہائے ॥
ਜੰਮਣੁ ਮਰਣਾ ਠਾਕਿ ਰਹਾਏ ॥
پوُرے گُر تے اِہ مت پائے ॥٧॥
ਪੂਰੇ ਗੁਰ ਤੇ ਇਹ ਮਤਿ ਪਾਏ ॥੭॥
کتھنی کتھئو ن آوۓ اۄرُ ॥
ਕਥਨੀ ਕਥਉ ਨ ਆਵੈ ਓਰੁ ॥

پنّنا ٣٢٢ (Page 223)

گُرُ پُچھ دیکھیا ناہی درُ ہۄرُ ॥
ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥
دُکھُ سُکھُ بھانیَے تِسیَے رجائے ॥
ਦੁਖੁ ਸੁਖੁ ਭਾਣੈ ਤਿਸੈ ਰਜਾਇ ॥
نانکُ نیچُ کہیَے لِو لائے ॥٨॥٤॥
ਨਾਨਕੁ ਨੀਚੁ ਕਹੈ ਲਿਵ ਲਾਇ ॥੮॥੪॥
گئُڑی مہلا ١ ॥
ਗਉੜੀ ਮਹਲਾ ੧ ॥
دوُجی مائِیا جگت چِت واسُ ॥
ਦੂਜੀ ਮਾਇਆ ਜਗਤ ਚਿਤ ਵਾਸੁ ॥
کام کرۄدھ اہنّکار بِناسُ ॥١॥
ਕਾਮ ਕ੍ਰੋਧ ਅਹੰਕਾਰ ਬਿਨਾਸੁ ॥੧॥

دوُجا کئُݨ ُکہا نہی کوئی ॥
ਦੂਜਾ ਕਉਣੁ ਕਹਾ ਨਹੀ ਕੋਈ ॥
سبھ مہِ ایکُ ِنرنّجنُ سوئی ॥۱॥ رہائو ॥
ਸਭ ਮਹਿ ਏਕੁ ਨਿਰੰਜਨੁ ਸੋਈ ॥੧॥ ਰਹਾਉ ॥
دوُجی دُرمِت آکھَیے دوئِے ॥
ਦੂਜੀ ਦੁਰਮਤਿ ਆਖੈ ਦੋਇ ॥
آوَے جائِے مِر دوُجا ہوئِے ॥۲॥
ਆਵੈ ਜਾਇ ਮਰਿ ਦੂਜਾ ਹੋਇ ॥੨॥
دھرݨِ گگن نہ دیکھئو دوئِے ॥
ਧਰਣਿ ਗਗਨ ਨਹ ਦੇਖਉ ਦੋਇ ॥
ناری پُرکھ سبائی لوئِے ॥۳॥
ਨਾਰੀ ਪੁਰਖ ਸਬਾਈ ਲੋਇ ॥੩॥
روِ سِس دیکھئو دِیپک اُجیالا ॥
ਰਵਿ ਸਸਿ ਦੇਖਉ ਦੀਪਕ ਉਜਿਆਲਾ ॥
سرب ِنرنّترِ پرِیتمُ بالا ॥۴॥
ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥
کِر ِکرپا میرا ِچتُ لائِیا ॥
ਕਰਿ ਕਿਰਪਾ ਮੇਰਾ ਚਿਤੁ ਲਾਇਆ ॥
سِتگُرِ مو کئو ایکُ بُجھائِیا ॥۵॥
ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥
ایکُ ِنرنّجنُ ُگرمُکھِ جاتا ॥
ਏਕੁ ਨਿਰੰਜਨੁ ਗੁਰਮੁਖਿ ਜਾਤਾ ॥
دوُجا مارِ سبدِ پچھاتا ॥۶॥
ਦੂਜਾ ਮਾਰਿ ਸਬਦਿ ਪਛਾਤਾ ॥੬॥
ایکو ہُکمُ ورتَیے سبھ لوئی ॥
ਏਕੋ ਹੁਕਮੁ ਵਰਤੈ ਸਭ ਲੋਈ ॥
ایکسُ تے سبھ اوپِت ہوئی ॥۷॥
ਏਕਸੁ ਤੇ ਸਭ ਓਪਤਿ ਹੋਈ ॥੭॥
راہ دووَے کھسمُ ایکو جاݨُ ॥
ਰਾਹ ਦੋਵੈ ਖਸਮੁ ਏਕੋ ਜਾਣੁ ॥

گر کیۓ سبد ہکمُ پچھانُ ॥۸॥
ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥
سگل رُوپ ورن من ماہی ॥
ਸਗਲ ਰੂਪ ਵਰਨ ਮਨ ਮਾਹੀ ॥
کہُ نانک ایکو سالاہی ॥۹॥۵॥
ਕਹੁ ਨਾਨਕ ਏਕੋ ਸਾਲਾਹੀ ॥੯॥੫॥
گئُڑی مہلا ۱ ॥
ਗਉੜੀ ਮਹਲਾ ੧ ॥
اِدھیاتم کرم کرے تا ساچا ॥
ਅਧਿਆਤਮ ਕਰਮ ਕਰੇ ਤਾ ਸਾਚਾ ॥
مکُت بھیدُ کِیا جانیۓ کاچا ॥۱॥
ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥
ایَسا جوگی جگُت بیِچارۓ ॥
ਐਸਾ ਜੋਗੀ ਜੁਗਤਿ ਬੀਚਾਰੈ ॥
پنّچ مارِ ساچُ اُرِ دھارۓ ॥۱॥ رہائو ॥
ਪੰਚ ਮਾਰਿ ਸਾਚੁ ਉਰਿ ਧਾਰੈ ॥੧॥ ਰਹਾਉ ॥
جِس کیۓ انّترِ ساچُ وساوۓ ॥
ਜਿਸ ਕੈ ਅੰਤਰਿ ਸਾਚੁ ਵਸਾਵੈ ॥
جوگ جگُت کی کیِمت پاوۓ ॥۲॥
ਜੋਗ ਜੁਗਤਿ ਕੀ ਕੀਮਤਿ ਪਾਵੈ ॥੨॥
رو سسِ ایکو گِرہ اُدِیانیۓ ॥
ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥
کرنی کیِرت کرم سمانیۓ ॥۳॥
ਕਰਣੀ ਕੀਰਤਿ ਕਰਮ ਸਮਾਨੈ ॥੩॥
ایک سبد اِک بھِکھیا ماگیۓ ॥
ਏਕ ਸਬਦ ਇਕ ਭਿਖਿਆ ਮਾਗੈ ॥
گِیانُ دھیانُ جگُت سچُ جاگیۓ ॥۴॥
ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥੪॥
بھیۓ رچ رہیۓ ن باہر جائۓ ॥
ਭੈ ਰਚਿ ਰਹੈ ਨ ਬਾਹਰਿ ਜਾਇ ॥

کِیمت کئُݨ رہیَے ِلو لائِے = ۵=
ਕੀਮਤਿ ਕਉਣ ਰਹੈ ਲਿਵ ਲਾਇ ॥੫॥
آپے میلے بھرمُ چُکائِے =
ਆਪੇ ਮੇਲੇ ਭਰਮੁ ਚੁਕਾਏ ॥
گُر پرسادِ پرم پدُ پائِے = ۶=
ਗੁਰ ਪਰਸਾਦਿ ਪਰਮ ਪਦੁ ਪਾਏ ॥੬॥
گُر کی سیوا سبدُ وِیچارُ =
ਗੁਰ ਕੀ ਸੇਵਾ ਸਬਦੁ ਵੀਚਾਰੁ ॥
ہئُمیَے مارے کرݨی سارُ = ۷=
ਹਉਮੈ ਮਾਰੇ ਕਰਣੀ ਸਾਰੁ ॥੭॥
جپ تپ سنّجم پاٹھ پُراݨُ =
ਜਪ ਤਪ ਸੰਜਮ ਪਾਠ ਪੁਰਾਣੁ ॥
کہُ نانک اپرنّپر مانُ = ۸= ۶=
ਕਹੁ ਨਾਨਕ ਅਪਰੰਪਰ ਮਾਨੁ ॥੮॥੬॥
گئُڑی مہلا ۱ =
ਗਉੜੀ ਮਹਲਾ ੧ ॥
ِکھما گہی برتُ سِیل سنّتوکھ =
ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥
رۄگُ ن ِبیاپیَے نا جم دۄکھ =
ਰੋਗੁ ਨ ਬਿਆਪੈ ਨਾ ਜਮ ਦੋਖੰ ॥
مُکت بھئے پربھ رۄُپ ن ریکھ = ۱=
ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥
جۄگی کئُ کیَسا ڈرُ ہۄئِے =
ਜੋਗੀ ਕਉ ਕੈਸਾ ਡਰੁ ਹੋਇ ॥
رۄُکھ ِبرکھ ِگرِہ باہرِ سۄئِے = ۱= رہائُ =
ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥
ِنربھئُ جۄگی ِنرنّجنُ دِھیاوَے =
ਨਿਰਭਉ ਜੋਗੀ ਨਿਰੰਜਨੁ ਧਿਆਵੈ ॥
انِدنُ جاگیَے سچِ ِلو لاوَے =
ਅਨਦਿਨੁ ਜਾਗੈ ਸਚਿ ਲਿਵ ਲਾਵੈ ॥

سۏ جۏگی میرَے منِ بھاوَے ॥۲॥
ਸੋ ਜੋਗੀ ਮੇਰੈ ਮਨਿ ਭਾਵੈ ॥੨॥
کالُ جالُ برہم اگنی جارے ॥
ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥
جرا مرنھ گتُ گربُ نِوارے ॥
ਜਰਾ ਮਰਣ ਗਤੁ ਗਰਬੁ ਨਿਵਾਰੇ ॥
آپِ ترَے پِتری نِستارے ॥۳॥
ਆਪਿ ਤਰੈ ਪਿਤਰੀ ਨਿਸਤਾਰੇ ॥੩॥
ستِگُرُ سیوے سۏ جۏگی ہۏئے ॥
ਸਤਿਗੁਰੁ ਸੇਵੇ ਸੋ ਜੋਗੀ ਹੋਇ ॥
بھیَے رچِ رہیَے سُ نِربھئو ہۏئے ॥
ਭੈ ਰਚਿ ਰਹੈ ਸੁ ਨਿਰਭਉ ਹੋਇ ॥
جیَسا سیوَے تیَسۏ ہۏئے ॥۴॥
ਜੈਸਾ ਸੇਵੈ ਤੈਸੋ ਹੋਇ ॥੪॥

## (Page 224) پنّا ۲۲۴

نر نِہکیول نِربھئو نائو ॥
ਨਰ ਨਿਹਕੇਵਲ ਨਿਰਭਉ ਨਾਉ ॥
اناتھہ ناتھ کرے بلِ جائو ॥
ਅਨਾਥਹ ਨਾਥ ਕਰੇ ਬਲਿ ਜਾਉ ॥
پُنرپِ جنمُ ناہی گنھ گائو ॥۵॥
ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥
انّترِ باہرِ ایکۏ جانٔیَے ॥
ਅੰਤਰਿ ਬਾਹਰਿ ਏਕੋ ਜਾਣੈ ॥
گُر کیَے سبدے آپُ پچھانٔیَے ॥
ਗੁਰ ਕੈ ਸਬਦੇ ਆਪੁ ਪਛਾਣੈ ॥
ساچیَے سبدِ درِ نیسانٔیَے ॥۶॥
ਸਾਚੈ ਸਬਦਿ ਦਰਿ ਨੀਸਾਣੈ ॥੬॥
سبدِ مرَے تِسُ نِج گھرِ واسا ॥
ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥

آوئے ن جاوئے چئُوکیَے آسا ॥
ਆਵੈ ਨ ਜਾਵੈ ਚੂਕੈ ਆਸਾ ॥
گُر کیَے سبدِ کملُ پرگاسا ॥۷॥
ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥
جو دیِسیَے سو آس نِراسا ॥
ਜੋ ਦੀਸੈ ਸੋ ਆਸ ਨਿਰਾਸਾ ॥
کام کرودھ بِکھُ بھوُکھ پِیاسا ॥
ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥
نانک بِرلے مِلہِ اُداسا ॥۸॥۷॥
ਨਾਨਕ ਬਿਰਲੇ ਮਿਲਹਿ ਉਦਾਸਾ ॥੮॥੭॥
گئُڑی مہلا ۱ ॥
ਗਉੜੀ ਮਹਲਾ ੧ ॥
ایَسو داسُ مِلیَے سُکھُ ہوئی ॥
ਐਸੋ ਦਾਸੁ ਮਿਲੈ ਸੁਖੁ ਹੋਈ ॥
دُکھُ وِسرےَ پاوےَ سچُ سوئی ॥۱॥
ਦੁਖੁ ਵਿਸਰੈ ਪਾਵੈ ਸਚੁ ਸੋਈ ॥੧॥
درسنُ دیکھِ بھئی مت پوُری ॥
ਦਰਸਨੁ ਦੇਖਿ ਭਈ ਮਤਿ ਪੂਰੀ ॥
اٹھسٹھِ مجنُ چرنہ دھوُری ॥۱॥ رہائو ॥
ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ ॥
نیتر سنّتوکھے ایک لِو تارا ॥
ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥
جِہوا سوُچی ہرِ رس سارا ॥۲॥
ਜਿਹਵਾ ਸੂਚੀ ਹਰਿ ਰਸ ਸਾਰਾ ॥੨॥
سچُ کرنی ابھ انّترِ سیوا ॥
ਸਚੁ ਕਰਣੀ ਅਭ ਅੰਤਰਿ ਸੇਵਾ ॥
منُ ترِپتاسِیا الکھ ابھیوا ॥۳॥
ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥੩॥
جہ جہ دیکھئو تہ تہ ساچا ॥
ਜਹ ਜਹ ਦੇਖਉ ਤਹ ਤਹ ਸਾਚਾ ॥

بِنُ بُوجھے جھگرت جگُ کاچا ॥ ۴॥
ਬਿਨੁ ਬੂਝੇ ਝਗਰਤ ਜਗੁ ਕਾਚਾ ॥੪॥
گُرُ سمجھاوۓ سوجھی ہوئی ॥
ਗੁਰੁ ਸਮਝਾਵੈ ਸੋਝੀ ਹੋਈ ॥
گُرمُکھِ وِرلا بُوجھیَے کوئی ॥ ۵॥
ਗੁਰਮੁਖਿ ਵਿਰਲਾ ਬੂਝੈ ਕੋਈ ॥੫॥
کرِ کِرپا راکھہُ رکھوالے ॥
ਕਰਿ ਕਿਰਪਾ ਰਾਖਹੁ ਰਖਵਾਲੇ ॥
بِنُ بُوجھے پسوُ بھئے بیتالے ॥ ٦॥
ਬਿਨੁ ਬੂਝੇ ਪਸੂ ਭਏ ਬੇਤਾਲੇ ॥੬॥
گُرِ کہِیا اورُ نہی دوُجا ॥
ਗੁਰਿ ਕਹਿਆ ਅਵਰੁ ਨਹੀ ਦੂਜਾ ॥
کِسُ کہُ دیکھِ کرئو ان پوُجا ॥ ۷॥
ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥
سنّت ہیت پربھِ تربھون دھارے ॥
ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥
آتمُ چینِیَے سُ تتُ بیچارے ॥ ۸॥
ਆਤਮੁ ਚੀਨੈ ਸੁ ਤਤੁ ਬੀਚਾਰੇ ॥੮॥
ساچُ رِدۓ سچُ پریم نِواس ॥
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥
پرنوِت نانک ہم تاکے داس ॥ ۹॥ ۸॥
ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥੯॥੮॥
گئُڑی مہلا ۱ ॥
ਗਉੜੀ ਮਹਲਾ ੧ ॥
برہمیَے گربُ کیِیا نہی جانِیا ॥
ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥
بید کی بِپت پڑی پچھُتانِیا ॥
ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥
جہ پربھ سِمرے تہی منُ مانِیا ॥ ۱॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥

ایَسا گربُ بُرا سنّسارَے ॥
ਐਸਾ ਗਰਬੁ ਬੁਰਾ ਸੰਸਾਰੈ ॥
جِسُ گُرُ مِلَیَے تِسُ گربُ نِوارَے ॥۱॥ رہائُ ॥
ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ ਰਹਾਉ ॥
بلِ راجا مائِیا اہنّکاری ॥
ਬਲਿ ਰਾਜਾ ਮਾਇਆ ਅਹੰਕਾਰੀ ॥
جگن کرَے بہُ بھار اپھاری ॥
ਜਗਨ ਕਰੈ ਬਹੁ ਭਾਰ ਅਫਾਰੀ ॥
بِنُ گُر پوُچھے جائِ پئِیاری ॥۲॥
ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥
ہریِچنّدُ دانُ کرَے جسُ لیوَے ॥
ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥
بِنُ گُر انّتُ ن پائے ابھیوَے ॥
ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥
آپِ بھُلائے آپے متِ دیوَے ॥۳॥
ਆਪਿ ਭੁਲਾਇ ਆਪੇ ਮਤਿ ਦੇਵੈ ॥੩॥
دُرمتِ ہرناکھسُ دُراچاری ॥
ਦੁਰਮਤਿ ਹਰਣਾਖਸੁ ਦੁਰਾਚਾਰੀ ॥
پ٘ربھُ نارائِنُ گرب پ٘رہاری ॥
ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥
پ٘رہلاد اُدھارے کِرپا دھاری ॥۴॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥
بھوُلو راونُ مُگدھُ اچیتِ ॥
ਭੂਲੋ ਰਾਵਣੁ ਮੁਗਧੁ ਅਚੇਤਿ ॥
لوُٹی لنّکا سیِس سمیتِ ॥
ਲੂਟੀ ਲ ਕਾ ਸੀਸ ਸਮੇਤਿ ॥
گربِ گئِیا بِنُ ستِگُر ہیتِ ॥۵॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥
سہسباہُ مدھُ کیِٹ مہِکھاسا ॥
ਸਹਸਬਾਹੁ ਮਧੁ ਕੀਟ ਮਹਿਖਾਸਾ ॥

ہرناکھسُ لے نکھہُ بِدھاسا ॥
ਹਰਣਾਖਸੁ ਲੇ ਨਖਹੁ ਬਿਧਾਸਾ ॥
دَیت سنّگھارے بِنُ بھگتِ ابھیاسا ॥੬॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥
جراسنّدھِ کالجمُن سنّگھارے ॥
ਜਰਾਸੰਧਿ ਕਾਲਜਮੁਨ ਸੰਘਾਰੇ ॥
رکتبیِجُ کالُنیمُ بِدارے ॥
ਰਕਤਬੀਜੁ ਕਾਲੁਨੇਮੁ ਬਿਦਾਰੇ ॥
دَیت سنّگھارِ سنّت نِستارے ॥੭॥
ਦੈਤ ਸੰਘਾਰਿ ਸੰਤ ਨਿਸਤਾਰੇ ॥੭॥
آپے ستِگُرُ سبدُ بیِچارے ॥
ਆਪੇ ਸਤਿਗੁਰੁ ਸਬਦੁ ਬੀਚਾਰੇ ॥

پنّنا ੨੨੫ (Page 225)

دوُجےَ بھاءِ دَیت سنّگھارے ॥
ਦੂਜੈ ਭਾਇ ਦੈਤ ਸੰਘਾਰੇ ॥
گُرمُکھِ ساچِ بھگتِ نِستارے ॥੮॥
ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥
بوُڈا دُرجودھنُ پتِ کھوئی ॥
ਬੂਡਾ ਦੁਰਜੋਧਨੁ ਪਤਿ ਖੋਈ ॥
رامُ ن جانِیا کرتا سوئی ॥
ਰਾਮੁ ਨ ਜਾਨਿਆ ਕਰਤਾ ਸੋਈ ॥
جن کءُ دوُکھِ پچےَ دُکھُ ہوئی ॥੯॥
ਜਨ ਕਉ ਦੂਖਿ ਪਚੈ ਦੁਖੁ ਹੋਈ ॥੯॥
جنمیجےَ گُر سبدُ ن جانِیا ॥
ਜਨਮੇਜੈ ਗੁਰ ਸਬਦੁ ਨ ਜਾਨਿਆ ॥
کِءُ سُکھُ پاوےَ بھرمِ بھُلانِیا ॥
ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥
اِکُ تِلُ بھوُلے بہُرِ پچھُتانِیا ॥੧੦॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦॥

کنّس ُکیس ُ چانڈوُر ُ ن کوئی =
ਕੰਸੁ ਕੇਸੁ ਚਾਂਡੂਰੁ ਨ ਕੋਈ ॥
رام ُ ن چِینِیا اپنی پِت کھوئی =
ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥
بِن ُ جگدِیس ن راکھیَے کوئی = ۱۱=
ਬਿਨੁ ਜਗਦੀਸ ਨ ਰਾਖੈ ਕੋਈ ॥੧੧॥
بِن ُ گُر گرب ُ ن میٹِیا جائے =
ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥
گُرمِت دھرم ُ دھِیرج ُ ہر نائے =
ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥
نانک نام ُ مِلیَے گُن گائے = ۱۲= ۹=
ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥੯॥
گئُڑی مہلا ۱ =
ਗਉੜੀ ਮਹਲਾ ੧ ॥
چوٗیا چنّدن ُ انّگ چڑاوئو =
ਚੋਆ ਚੰਦਨੁ ਅੰਕਿ ਚੜਾਵਉ ॥
پاٹ پٹنّبر پِہر ہڈھاوئو =
ਪਾਟ ਪਟੰਬਰ ਪਹਿਰਿ ਹਢਾਵਉ ॥
بِن ُ ہر نام کہا سکّھ ُ پاوئو = ۱=
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥
کِیا پِہرئو کِیا اوڑھ دِکھاوئو =
ਕਿਆ ਪਹਿਰਉ ਕਿਆ ਓਢਿ ਦਿਖਾਵਉ ॥
بِن ُ جگدِیس کہا سکّھ ُ پاوئو = ۱= رہائو =
ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ ਰਹਾਉ ॥
کانی کُنڈّل گلِ موتِیئن کی مالا =
ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥
لال نِہالی پھوُل گُلالا =
ਲਾਲ ਨਿਹਾਲੀ ਫੂਲ ਗੁਲਾਲਾ ॥
بِن ُ جگدِیس کہا سکّھ ُ بھالا = ۲=
ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥

نیَن سلوٗنی سُنّدر ناری ॥
ਨੈਨ ਸਲੋਨੀ ਸੁੰਦਰ ਨਾਰੀ ॥
کھوڑ سیِگار کرےَ اتِ پِیاری ॥
ਖੋੜ ਸੀਗਾਰ ਕਰੈ ਅਤਿ ਪਿਆਰੀ ॥
بِنُ جگدیِس بھجے نِت کھُیاری ॥٣॥
ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥
در گھر مہلا سیج سُکھالی ॥
ਦਰ ਘਰ ਮਹਲਾ ਸੇਜ ਸੁਖਾਲੀ ॥
اہِنِسِ پھوُل بِچھاوےَ مالی ॥
ਅਹਿਨਿਸਿ ਫੂਲ ਬਿਛਾਵੈ ਮਾਲੀ ॥
بِنُ ہرِ نام سُ دیہ دُکھالی ॥٤॥
ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥
ہیَور گیَور نیجے واجے ॥
ਹੈਵਰ ਗੈਵਰ ਨੇਜੇ ਵਾਜੇ ॥
لسکر نیب کھواسی پاجے ॥
ਲਸਕਰ ਨੇਬ ਖਵਾਸੀ ਪਾਜੇ ॥
بِنُ جگدیِس جھوُٹھے دِواجے ॥٥॥
ਬਿਨੁ ਜਗਦੀਸ ਝੂਠੇ ਦਿਵਾਜੇ ॥੫॥
سِدھُ کہاوءُ رِدھِ سِدھِ بُلاوءُ ॥
ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥
تاج کُلہ سِرِ چھترُ بناوءُ ॥
ਤਾਜ ਕੁਲਹ ਸਿਰਿ ਛਤ੍ਰ  ਬਨਾਵਉ ॥
بِنُ جگدیِس کہا سچُ پاوءُ ॥٦॥
ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥
کھانُ ملوُکُ کہاوءُ راجا ॥
ਖਾਨੁ ਮਲੂਕੁ ਕਹਾਵਉ ਰਾਜਾ ॥
ابے تبے کوُڑے ہیَ پاجا ॥
ਅਬੇ ਤਬੇ ਕੂੜੇ ਹੈ ਪਾਜਾ ॥
بِنُ گُر سبد ن سورِس کاجا ॥٧॥
ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥

ہئُمیَے ممتا گر سبد وِساری ۔
ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥
گرمت جانِیا رِدۓ مُراری ۔
ਗੁਰਮਤਿ ਜਾਨਿਆ ਰਿਦੈ ਮੁਰਾਰੀ ॥
پرنوت نانک سرن تُماری ۔ ۸۔ ۱۰۔
ਪ੍ਰਣਵਤਿ ਨਾਨਕ ਸਰਣਿ ਤੁਮਾਰੀ ॥੮॥੧੦॥
گئُڑی مہلا ۱ ۔
ਗਉੜੀ ਮਹਲਾ ੧ ॥
سیوا ایک ن جانس اورے ۔
ਸੇਵਾ ਏਕ ਨ ਜਾਨਸਿ ਅਵਰੇ ॥
پرپنّچ بِیادھ تیاگیَے کورے ۔
ਪਰਪੰਚ ਬਿਆਧਿ ਤਿਆਗੈ ਕਵਰੇ ॥
بھائے مِلیَے سچُ ساچیَے سچُ رے ۔ ۱۔
ਭਾਇ ਮਿਲੈ ਸਚੁ ਸਾਚੈ ਸਚੁ ਰੇ ॥੧॥
ایَسا رام بھگتُ جنُ ہوئی ۔
ਐਸਾ ਰਾਮ ਭਗਤੁ ਜਨੁ ਹੋਈ ॥
ہر گن گائے مِلیَے ملُ دھوئی ۔ ۱۔ رہائو ۔
ਹਰਿ ਗੁਣ ਗਾਇ ਮਿਲੈ ਮਲੁ ਧੋਈ ॥੧॥ ਰਹਾਉ ॥
اُوندھو کولُ سگل سنّسارۓ ۔
ਊਂਧੋ ਕਵਲੁ ਸਗਲ ਸੰਸਾਰੈ ॥
دُرمت اگن جگت پرجارۓ ۔
ਦੁਰਮਤਿ ਅਗਨਿ ਜਗਤ ਪਰਜਾਰੈ ॥
سو اُبرۓ گر سبدُ بیِچارۓ ۔ ۲۔
ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥
بھرنگ پتنّگُ کُنّچرُ ارُ مینا ۔
ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥
مرگُ مرۓ سہ اپُنا کینا ۔
ਮਿਰਗੁ ਮਰੈ ਸਹਿ ਅਪੁਨਾ ਕੀਨਾ ॥
ترسنا راچ تتُ نہی بینا ۔ ۳۔
ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥੩॥

کامُ چِتَیَے کامنِ ہِتکاری ॥
ਕਾਮੁ ਚਿਤੈ ਕਾਮਣਿ ਹਿਤਕਾਰੀ ॥
کرۄدھُ بِناسیَے سگل وِکاری ॥
ਕਰੋਧੁ ਬਿਨਾਸੈ ਸਗਲ ਵਿਕਾਰੀ ॥
پتِ متِ کھۄوہِ نامُ وِساری ॥۴॥
ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥

پنّنا ٢٢٢ (Page 226)

پر گھرِ چیِتُ منمُکھِ ڈۄلائے ॥
ਪਰ ਘਰਿ ਚੀਤੁ ਮਨਮੁਖਿ ਡੋਲਾਇ ॥
گلِ جیوری دھنّدھیَے لپٹائے ॥
ਗਲਿ ਜੇਵਰੀ ਧੰਧੈ ਲਪਟਾਇ ॥
گُرمُکھِ چھوُٹسِ ہرِ گُنْ گائے ॥۵॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥੫॥
جِئۄ تنُ بِدھوا پر کئۄ دیئی ॥
ਜਿਉ ਤਨੁ ਬਿਧਵਾ ਪਰ ਕਉ ਦੇਈ ॥
کامِ دامِ چِتُ پر وسِ سیئی ॥
ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥
بِنُ پِر ترِپتِ ن کبہوُں ہۄئی ॥٦॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ॥੬॥
پڑِ پڑِ پۄتھی سِنّمرِت پاٹھا ॥
ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥
بید پُران پڑے سُنِ تھاٹا ॥
ਬੇਦ ਪੁਰਾਣ ਪੜੈ ਸੁਣਿ ਥਾਟਾ ॥
بِنُ رس راتے منُ بہُ ناٹا ॥۷॥
ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥
جِئۄ چاترِک جل پریم پیاسا ॥
ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥
جِئۄ مینا جل ماہِ اُلاسا ॥
ਜਿਉ ਮੀਨਾ ਜਲ ਮਾਹਿ ਉਲਾਸਾ ॥

نانک ہر رسُ پی ترپتاسا ॥۸॥۱۱॥

ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥੮॥੧੧॥

گئُڑی مہلا ۱ ॥

ਗਉੜੀ ਮਹਲਾ ੧ ॥

ہٹھُ کر مرئے ن لیکھیَے پاوئے ॥

ਹਠੁ ਕਰਿ ਮਰੈ ਨ ਲੇਖੈ ਪਾਵੈ ॥

ویس کرئے بہُ بھسم لگاوئے ॥

ਵੇਸ ਕਰੈ ਬਹੁ ਭਸਮ ਲਗਾਵੈ ॥

نامُ بسار بہُر پچھُتاوئے ॥۱॥

ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥

توُں من ہر جیئو توُں من سوُکھ ॥

ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥

نامُ بسار سہہ جم دوُکھ ॥۱॥ رہائو ॥

ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ ਰਹਾਉ ॥

چوٗیا چنّدن اگر کپوُر ॥

ਚੋਆ ਚੰਦਨ ਅਗਰ ਕਪੂਰਿ ॥

مائیا مگنُ پرم پدُ دوُر ॥

ਮਾਇਆ ਮਗਨੁ ਪਰਮ ਪਦੁ ਦੂਰਿ ॥

نام بسارئیَے سبھُ کوُڑو کوُر ॥۲॥

ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥੨॥

نیجے واجے تکھت سلامُ ॥

ਨੇਜੇ ਵਾਜੇ ਤਖਤਿ ਸਲਾਮੁ ॥

ادھکی ترسنا ویاپیَے کامُ ॥

ਅਧਕੀ ਤ੍ਰਿਸਨਾ ਵਿਆਪੈ ਕਾਮੁ ॥

بنُ ہر جاچے بھگت ن نامُ ॥۳॥

ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥੩॥

واد اہنّکار ناہی پربھ میلا ॥

ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥

منُ دے پاوہ نامُ سُہیلا ॥

ਮਨੁ ਦੇ ਪਾਵਹਿ ਨਾਮੁ ਸੁਹੇਲਾ ॥

دوُجیَے بھائے اگیانُ دُہیلا ॥۴॥
ਦੂਜੈ ਭਾਇ ਅਗਿਆਨੁ ਦੁਹੇਲਾ ॥੪॥
بِنُ دم کے سئُدا نہی ہاٹ ॥
ਬਿਨੁ ਦਮ ਕੇ ਸਉਦਾ ਨਹੀ ਹਾਟ ॥
بِنُ بوہِتھ ساگر نہی واٹ ॥
ਬਿਨੁ ਬੋਹਿਥ ਸਾਗਰ ਨਹੀ ਵਾਟ ॥
بِنُ گُر سیوے گھاٹے گھاٹِ ॥۵॥
ਬਿਨੁ ਗੁਰ ਸੇਵੇ ਘਾਟੇ ਘਾਟਿ ॥੫॥
تِس کئُ واہُ واہُ جِ واٹ دِکھاوَے ॥
ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥
تِس کئُ واہُ واہُ جِ سبدُ سُݨاوَے ॥
ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥
تِس کئُ واہُ واہُ جِ میلِ مِلاوَے ॥۶॥
ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥੬॥
واہُ واہُ تِس کئُ جِس کا اِہُ جیِئُ ॥
ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥
گُر سبدی متھِ انّمرِتُ پیِئُ ॥
ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥
نام وڈائی تُدھُ بھاݨیَے دیِئُ ॥۷॥
ਨਾਮ ਵਡਾਈ ਤੁਧੁ ਭਾਣੈ ਦੀਉ ॥੭॥
نام بِنا کِئُ جیِوا مائے ॥
ਨਾਮ ਬਿਨਾ ਕਿਉ ਜੀਵਾ ਮਾਇ ॥
اندِنُ جپتُ رہئُ تیری سرݨائے ॥
ਅਨਦਿਨੁ ਜਪਤੁ ਰਹਉ ਤੇਰੀ ਸਰਣਾਇ ॥
نانک نامِ رتے پتِ پائے ॥۸॥۱۲॥
ਨਾਨਕ ਨਾਮਿ ਰਤੇ ਪਤਿ ਪਾਇ ॥੮॥੧੨॥
گئُڑی مہلا ۱ ॥
ਗਉੜੀ ਮਹਲਾ ੧ ॥
ہئُمیَے کرت بھیکھی نہی جانِیا ॥
ਹਉਮੈ ਕਰਤ ਭੇਖੀ ਨਹੀ ਜਾਨਿਆ ॥

گُرمُکھ بھگت وِرلے منُ مانِیا ॥١॥
ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥੧॥
ہئُو ہئُو کرت نہی سچُ پائیِئَے ॥
ਹਉ ਹਉ ਕਰਤ ਨਹੀ ਸਚੁ ਪਾਈਐ ॥
ہئُمَیَ جائِ پرم پدُ پائیِئَے ॥١॥ رہائُو ॥
ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ ॥
ہئُمَیَ کرِ راجے بہُ دھاوہِ ॥
ਹਉਮੈ ਕਰਿ ਰਾਜੇ ਬਹੁ ਧਾਵਹਿ ॥
ہئُمَیَ کھپہِ جنمِ مرِ آوہِ ॥٢॥
ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥
ہئُمَیَ نِورَےَ گُر سبدُ ویِچارَےَ ॥
ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥
چنّچل متِ تِیاگَےَ پنّچ سنّگھارَےَ ॥٣॥
ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥
انّترِ ساچُ سہج گھرِ آوہِ ॥
ਅੰਤਰਿ ਸਾਚੁ ਸਹਜ ਘਰਿ ਆਵਹਿ ॥
راجنُ جانھِ پرم گتِ پاوہِ ॥٤॥
ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥
سچُ کرنھی گُرُ بھرمُ چُکاوَےَ ॥
ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥
نِربھئُو کَےَ گھرِ تاڑی لاوَےَ ॥٥॥
ਨਿਰਭਉ ਕੈ ਘਰਿ ਤਾੜੀ ਲਾਵੈ ॥੫॥
ہئُو ہئُو کرِ مرنھا کِیا پاوَےَ ॥
ਹਉ ਹਉ ਕਰਿ ਮਰਣਾ ਕਿਆ ਪਾਵੈ ॥
پوُرا گُرُ بھیٹے سو جھگرُ چُکاوَےَ ॥٦॥
ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥
جیتی ہَےَ تیتی کِہُ ناہی ॥
ਜੇਤੀ ਹੈ ਤੇਤੀ ਕਿਹੁ ਨਾਹੀ ॥
گُرمُکھ گِیان بھیٹ گُنھ گاہی ॥٧॥
ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥

ہئُمَیَ بنّدھن بنّدھِ بھواوَےَ ॥
ਹਉਮੈ ਬੰਧਨ ਬੰਧਿ ਭਵਾਵੈ ॥
نانک رام بھگتِ سُکھُ پاوَےَ ॥੮॥੧੩॥
ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥੧੩॥
گئُڑی مہلا ۱ ॥
ਗਉੜੀ ਮਹਲਾ ੧ ॥
پ٘رتھمے ب٘رہما کالےَ گھرِ آئِیا ॥
ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥
ب٘رہم کملُ پئِیالِ ن پائِیا ॥
ਬ੍ਰਹਮ ਕਮਲੁ ਪਇਆਲਿ ਨ ਪਾਇਆ ॥
آگِیا نہی لیِنی بھرمِ بھُلائِیا ॥੧॥
ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥
جو اُپجےَ سو کالِ سنّگھارِیا ॥
ਜੋ ਉਪਜੈ ਸੋ ਕਾਲਿ ਸੰਘਾਰਿਆ ॥
ہم ہرِ راکھے گُر سبدُ بیِچارِیا ॥੧॥ رہائُ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥
مائِیا موہے دیوی سبھِ دیوا ॥
ਮਾਇਆ ਮੋਹੇ ਦੇਵੀ ਸਭਿ ਦੇਵਾ ॥
کالُ ن چھوڈےَ بِنُ گُر کی سیوا ॥
ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
اوہُ ابِناسی الکھ ابھیوا ॥੨॥
ਓਹੁ ਅਬਿਨਾਸੀ ਅਲਖ ਅਭੇਵਾ ॥੨॥
سُلتان کھان بادِساہ نہی رہنا ॥
ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥
نامہُ بھوُلےَ جم کا دُکھُ سہنا ॥
ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥
مےَ دھر نامُ جِءُ راکھہُ رہنا ॥੩॥
ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥

چئُدھری راجے نہی کِسیَے مکامُ ॥
ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥
ساہ مرہ سنّچہ مائِیا دام ॥
ਸਾਹ ਮਰਹਿ ਸੰਚਹਿ ਮਾਇਆ ਦਾਮ ॥
میَے دھنُ دیِجیَے ہر انّمرت نامُ ॥੪॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥੪॥
رزت مہر مکدم سِکدارےَ ॥
ਰਯਤਿ ਮਹਰ ਮੁਕਦਮ ਸਿਕਦਾਰੈ ॥
نِہچلُ کوئِ ن دِسیَے سنّسارےَ ॥
ਨਿਹਚਲੁ ਕੋਇ ਨ ਦਿਸੈ ਸੰਸਾਰੈ ॥
اپھرِئو کالُ کوُڑُ سِر مارےَ ॥੫॥
ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥੫॥
نِہچلُ ایکُ سچا سچُ سوئی ॥
ਨਿਹਚਲੁ ਏਕੁ ਸਚਾ ਸਚੁ ਸੋਈ ॥
جِن کر ساجی تِنہ سبھ گوئی ॥
ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ॥
اوہُ گرمکھ جاپیَے تاں پت ہوئی ॥੬॥
ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥੬॥
کاجی سیکھ بھیکھ پھکیِرا ॥
ਕਾਜੀ ਸੇਖ ਭੇਖ ਫਕੀਰਾ ॥
وڈے کہاوہ ہئُمیَے تن پیِرا ॥
ਵਡੇ ਕਹਾਵਹਿ ਹਉਮੈ ਤਨਿ ਪੀਰਾ ॥
کالُ ن چھوڈےَ بِنُ ستِگر کی دھیِرا ॥੭॥
ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥੭॥
کالُ جالُ جِہوا ارُ نیَݨی ॥
ਕਾਲੁ ਜਾਲੁ ਜਿਹਵਾ ਅਰੁ ਨੈਣੀ ॥
کانی کالُ سُݨیَے بِکھُ بیَݨی ॥
ਕਾਨੀ ਕਾਲੁ ਸੁਣੈ ਬਿਖੁ ਬੈਣੀ ॥
بِنُ سبدےَ موُٹھے دِنُ ریَݨی ॥੮॥
ਬਿਨੁ ਸਬਦੈ ਮੂਠੇ ਦਿਨੁ ਰੈਣੀ ॥੮॥

ہِردےَ ساچُ وسَیے ہر نائے ॥
ਹਿਰਦੈ ਸਾਚੁ ਵਸੈ ਹਰਿ ਨਾਇ ॥
کالُ ن جوہِ سکَیے گُن گائے ॥
ਕਾਲੁ ਨ ਜੋਹਿ ਸਕੈ ਗੁਣ ਗਾਇ ॥
نانک گُرمُکھ سبد سمائے ॥۹॥۱۴॥
ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥
گئُڑی مہلا ۱ ॥
ਗਉੜੀ ਮਹਲਾ ੧ ॥
بولہِ ساچُ مِتھیا نہی رائی ॥
ਬੋਲਹਿ ਸਾਚੁ ਮਿਥਿਆ ਨਹੀ ਰਾਈ ॥
چالہِ گُرمُکھ ہکُم رجائی ॥
ਚਾਲਹਿ ਗੁਰਮੁਖਿ ਹੁਕਮਿ ਰਜਾਈ ॥
رہہِ اتیت سچے سرنائی ॥۱॥
ਰਹਹਿ ਅਤੀਤ ਸਚੇ ਸਰਣਾਈ ॥੧॥
سچ گھرِ بیَسیَے کالُ ن جوہیَے ॥
ਸਚ ਘਰਿ ਬੈਸੈ ਕਾਲੁ ਨ ਜੋਹੈ ॥
منمکھ کئُو آوت جاوت دکھُ موہیَے ॥۱॥ رہائو ॥
ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥
اپِئو پیئُو اکتھُ کتھ رہیئیَے ॥
ਅਪਿਉ ਪੀਅਉ ਅਕਥੁ ਕਥਿ ਰਹੀਐ ॥
نِج گھرِ بیَس سہج گھرُ لہیئیَے ॥
ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥
ہرِ رس ماتے اِہُ سکھُ کہیئیَے ॥۲॥
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥
گرمت چال نِہچل نہی ڈولیَے ॥
ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥
گرمت سارچ سہج ہر بولیَے ॥
ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥
پیِوےَ انّمرتُ تتُ ورولیَے ॥۳॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥੩॥

سِتگُرُ دیکھیا دیِکھیا لیِنی =
ਸਤਿਗੁਰੁ ਦੇਖਿਆ ਦੀਖਿਆ ਲੀਨੀ ॥
منُ تنُ ارپِئو انّتر گتِ کیِنی =
ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥
گتِ مِتِ پائی آتمُ چیِنی = ۴=
ਗਤਿ ਮਿਤਿ ਪਾਈ ਆਤਮੁ ਚੀਨੀ ॥੪॥
بھوجنُ نامُ نِرنّجن سارُ =
ਭੋਜਨੁ ਨਾਮੁ ਨਿਰੰਜਨ ਸਾਰੁ ॥
پرم ہنّسُ سچُ جوتِ اپار =
ਪਰਮ ਹੰਸੁ ਸਚੁ ਜੋਤਿ ਅਪਾਰ ॥
جہ دیکھئو تہ ایکنّکارُ = ۵=
ਜਹ ਦੇਖਉ ਤਹ ਏਕੰਕਾਰੁ ॥੫॥
رہیَے نِرالمُ ایکا سچُ کرݨی =
ਰਹੈ ਨਿਰਾਲਮੁ ਏਕਾ ਸਚੁ ਕਰਣੀ ॥
پرم پدُ پائِیا سیوا گُر چرݨی =
ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥
من تے منُ مانِیا چوُکی اہں بھ٘رمݨی = ٦=
ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥
اِن بِدھ کئُنُ کئُنُ نہی تارِیا =
ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥
ہرِ جسِ سنّت بھگت نِستارِیا =
ਹਰਿ ਜਸਿ ਸੰਤ ਭਗਤ ਨਿਸਤਾਰਿਆ ॥

(Page 228) ٨٢٢ پنّنا

پربھ پائے ہم اورُ ن بھارِیا = ٧=
ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥੭॥
ساچ مہلِ گُرِ الکھُ لکھائِیا =
ਸਾਚ ਮਹਲਿ ਗੁਰਿ ਅਲਖੁ ਲਖਾਇਆ ॥
نِہچل مہلُ نہی چھائِیا مائِیا =
ਨਿਹਚਲ ਮਹਲੁ ਨਹੀ ਛਾਇਆ ਮਾਇਆ ॥

ساِچ سنّتوکھے بھرمُ چکائِیا ॥٨॥

ਸਾਚਿ ਸੰਤੋਖੇ ਭਰਮੁ ਚੁਕਾਇਆ ॥੮॥

ِجن کیَے مِن وِسیا سچُ سوئی ॥

ਜਿਨ ਕੈ ਮਨਿ ਵਸਿਆ ਸਚੁ ਸੋਈ ॥

ِتن کی سنّگِت گُرمُکِھ ہوئی ॥

ਤਿਨ ਕੀ ਸੰਗਤਿ ਗੁਰਮੁਖਿ ਹੋਈ ॥

نانک ساِچ ناِم ملُ کھوئی ॥٩॥١٥॥

ਨਾਨਕ ਸਾਚਿ ਨਾਮਿ ਮਲੁ ਖੋਈ ॥੯॥੧੫॥

گئُڑی مہلا ١ ॥

ਗਉੜੀ ਮਹਲਾ ੧ ॥

راِم ناِم ِچتُ راپیَے جا کا ॥

ਰਾਮਿ ਨਾਮਿ ਚਿਤੁ ਰਾਪੈ ਜਾ ਕਾ ॥

اُپجنّپِ درسنُ کیِجیَے تا کا ॥١॥

ਉਪਜੰਪਿ ਦਰਸਨੁ ਕੀਜੈ ਤਾ ਕਾ ॥੧॥

رام ن جپہُ ابھاگُ تُمارا ॥

ਰਾਮ ਨ ਜਪਹੁ ਅਭਾਗੁ ਤੁਮਾਰਾ ॥

جُِگ جُِگ داتا پ٘ربھُ رامُ ہمارا ॥١॥ رہائُ ॥

ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥ ਰਹਾਉ ॥

گُرمِت رامُ جپیَے جنُ پوُرا ॥

ਗੁਰਮਤਿ ਰਾਮੁ ਜਪੈ ਜਨੁ ਪੂਰਾ ॥

ِتتُ گھٹ انہت باجے توُرا ॥٢॥

ਤਿਤੁ ਘਟ ਅਨਹਤ ਬਾਜੇ ਤੂਰਾ ॥੨॥

جو جن رام بھگِت ہِر پیاِر ॥

ਜੋ ਜਨ ਰਾਮ ਭਗਤਿ ਹਰਿ ਪਿਆਰਿ ॥

سے پ٘ربِھ راکھے ِکرپا دھاِر ॥٣॥

ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥੩॥

ِجن کیَے ِہردےَ ہِر ہِر سوئی ॥

ਜਿਨ ਕੈ ਹਿਰਦੈ ਹਰਿ ਹਰਿ ਸੋਈ ॥

ِتن کا درسُ پرِس سُکھُ ہوئی ॥٤॥

ਤਿਨ ਕਾ ਦਰਸੁ ਪਰਸਿ ਸੁਖੁ ਹੋਈ ॥੪॥

سرب جیا مہ ایکو روئے ॥
ਸਰਬ ਜੀਆ ਮਹਿ ਏਕੋ ਰਵੈ ॥
منمکھ اہنکاری پھر جونی بھوئے ॥۵॥
ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥੫॥
سو بوجھئے جو ستگر پائے ॥
ਸੋ ਬੂਝੈ ਜੋ ਸਤਿਗੁਰੁ ਪਾਏ ॥
ہئمیے مارے گر سبدے پائے ॥۶॥
ਹਉਮੈ ਮਾਰੇ ਗੁਰ ਸਬਦੇ ਪਾਏ ॥੬॥
اردھ اردھ کی سندھ کئو جانیے ॥
ਅਰਧ ਉਰਧ ਕੀ ਸੰਧਿ ਕਿਉ ਜਾਨੈ ॥
گرمکھ سندھ ملیے من مانیے ॥۷॥
ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥
ہم پاپی نرگن کئو گن کرئیے ॥
ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥
پربھ ہوئے دئیال نانک جن تریئیے ॥۸॥۱۶॥
ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥੮॥੧੬॥
سولہ اسٹپدیا گیاریری گئڑی کیا ॥
ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥
گئڑی بیراگن مہلا ۱
ਗਉੜੀ ਬੈਰਾਗਣਿ ਮਹਲਾ ੧
اک اونکار ستگر پرساد ॥
ੴ ਸਤਿਗੁਰ ਪ੍ਰਸਾਦਿ ॥
جئو گائی کئو گوئلی راکھہ کر سارا ॥
ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥
اہنس پالہ راکھ لیہ آتم سکھ دھارا ॥۱॥
ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥੧॥
اِت اُت راکھہ دین دئیالا ॥
ਇਤ ਉਤ ਰਾਖਹੁ ਦੀਨ ਦਇਆਲਾ ॥
تئو سرناگت ندر نہالا ॥۱॥ رہائو ॥
ਤਉ ਸਰਣਾਗਤਿ ਨਦਰਿ ਨਿਹਾਲਾ ॥੧॥ ਰਹਾਉ ॥

جہ دیکھئو تہ روِ رہے رکھُ راکھنہارا =

ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ ॥

تُوں داتا بھگتا تُوں ہیَے تُوں پران ادھارا = ۲=

ਤੂੰ ਦਾਤਾ ਭੁਗਤਾ ਤੂੰਹੈ ਤੂੰ ਪ੍ਰਾਣ ਅਧਾਰਾ ॥੨॥

کِرتُ پئِیا ادھ اُوردھی بِنُ گِیان بیِچارا =

ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥

بِنُ اُپما جگدیِس کی بِنسیَے ن انّدھیارا = ۳=

ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥੩॥

جگُ بِنست ہم دیکھِیا لوٗبھے اہنّکارا =

ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥

گُر سیوا پربھُ پائِیا سچُ مُکتِ دُیارا = ۴=

ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥੪॥

نِج گھرِ مہلُ اپار کوٗ اپرنّپرُ سوئی =

ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥

بِنُ سبدَے تھِرُ کوٗ نہی بوٗجھیَے سُکھُ ہوئی = ۵=

ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥੫॥

کِیا لیَے آئِیا لے جائے کِیا پھاسہِ جم جالا =

ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥

ڈولُ بدھا کسِ جیوری آکاسِ پتالا = ۶=

ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥੬॥

گُرمتِ نامُ ن ویِسرَے سہجے پتِ پائیِئیَے =

ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥

انّترِ سبدُ نِدھانُ ہیَے مِلِ آپُ گوائیِئیَے = ۷=

ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥੭॥

ندرِ کرے پربھُ آپنی گُن انّکِ سماوَے =

ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ ॥

نانک میلُ ن چوٗکئی لاہا سچُ پاوَے = ۸= ۱= ۱۷=

ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥੮॥੧॥੧੭॥

گئُڑی مہلا ١ ॥
ਗਉੜੀ ਮਹਲਾ ੧ ॥
گر پرسادی بُوجھ لے تئو ہوئے نبیرا ॥
ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥
گھر گھر نامُ نرنّجنا سو ٹھاکُرُ میرا ॥١॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥੧॥
بِنُ گر سبد ن چھوُٹیئیے دیکھہُ ویچارا ॥
ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥
جے لکھ کرم کماوہی بِنُ گر انّدھیارا ॥١॥ رہائو ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥੧॥ ਰਹਾਉ ॥
انّدھے اکلی باہرے کیا تن سئو کہیئیے ॥
ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
بِنُ گر پنّتھُ ن سوُجھئی کِتُ بِدھ نربہیئیے ॥٢॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥
کھوٹے کئو کھرا کہیَے کھرے سار ن جانیَے ॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
انّدھے کا نائو پارکھوُ کلی کال وِڈانیَے ॥٣॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥
سوُتے کئو جاگتُ کہیَے جاگت کئو سوُتا ॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
جیوت کئو موُیا کہیَے موُئے نہی روتا ॥٤॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥
آوت کئو جاتا کہیَے جاتے کئو آئیا ॥
ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
پر کی کئو اپنی کہیَے اپنو نہی بھائیا ॥٥॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥
میٹھے کئو کئڑا کہیَے کڑوُئے کئو میٹھا ॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥

راتے کی نِنّدا کرہِ ایَسا کلِ مہِ ڈِیٹھا ॥٦॥
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥
چیری کی سیوا کرہِ ٹھاکُرُ نہی دِیسیَے ॥
ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥
پۄکھرُ نیِرُ وِرۄلیِئیَے ماکھنُ نہی رِیسیَے ॥۷॥
ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥
اِسُ پد جۄ ارتھائے لیئے سۄ گُرۄُ ہمارا ॥
ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥
نانک چیِنیَے آپ کئُ سۄ اپر اپارا ॥۸॥
ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥੮॥
سبھُ آپے آپِ ورتدا آپے بھرمائِیا ॥
ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥
گُر کِرپا تے بۄُجھیِئیَے سبھُ برہمُ سمائِیا ॥۹॥۲॥٨١॥
ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥੯॥੨॥੧੮॥
راگُ گئُڑی گُیاریری مہلا ۳ اسٹپدیِیا
ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ
اِکّ اۄنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
من کا سۄُتکُ دۄُجا بھائُ ॥
ਮਨ ਕਾ ਸੂਤਕੁ ਦੂਜਾ ਭਾਉ ॥
بھرمے بھۄُلے آوئُ جائُ ॥۱॥
ਭਰਮੇ ਭੂਲੇ ਆਵਉ ਜਾਉ ॥੧॥
منمُکھ سۄُتکُ کبہِ ن جائے ॥
ਮਨਮੁਖਿ ਸੂਤਕੁ ਕਬਹਿ ਨ ਜਾਇ ॥
جِچرُ سبدِ ن بھیِجیَے ہرِ کیَے نائے ॥۱॥ رہائُ ॥
ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ ਰਹਾਉ ॥
سبھۄ سۄُتکُ جیتا مۄہُ آکارُ ॥
ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥
مرِ مرِ جنّمیَے وارۄ وار ॥۲॥
ਮਰਿ ਮਰਿ ਜੰਮੈ ਵਾਰੋ ਵਾਰ ॥੨॥

سوٗتکُ اگنِ پئوٗنَیے پانْی ماہِ ॥
ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥
سوٗتکُ بھوجنُ جیتا کِچھُ کھاہِ ॥੩॥
ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥੩॥
سوٗتکِ کرم ن پوٗجا ہوئے ॥
ਸੂਤਕਿ ਕਰਮ ਨ ਪੂਜਾ ਹੋਇ ॥
نامِ رتے منُ نِرملُ ہوئے ॥੪॥
ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥
ستِگرُ سیوِئَیے سوٗتکُ جائے ॥
ਸਤਿਗੁਰੁ ਸੇਵਿਐ ਸੂਤਕੁ ਜਾਇ ॥
مرَے ن جنمَیے کالُ ن کھائے ॥੫॥
ਮਰੈ ਨ ਜਨਮੈ ਕਾਲੁ ਨ ਖਾਇ ॥੫॥
ساست سِنّمرِت سودھِ دیکھہُ کوئے ॥
ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥
وِنُ ناوَے کو مُکتِ ن ہوئے ॥੬॥
ਵਿਣੁ ਨਾਵੈ ਕੋ ਮੁਕਤਿ ਨ ਹੋਇ ॥੬॥
جگ چارے نامُ اُتمُ سبدُ بیِچارِ ॥
ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥
کلِ مہِ گُرمُکھِ اُترسِ پارِ ॥੭॥
ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥੭॥
ساچا مرَے ن آوَے جائے ॥
ਸਾਚਾ ਮਰੈ ਨ ਆਵੈ ਜਾਇ ॥
نانک گُرمُکھِ رہَیے سمائے ॥੮॥੧॥
ਨਾਨਕ ਗੁਰਮੁਖਿ ਰਹੈ ਸਮਾਇ ॥੮॥੧॥
گئُڑی مہلا ੩ ॥
ਗਉੜੀ ਮਹਲਾ ੩ ॥
گُرمُکھِ سیوا پران ادھارا ॥
ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥
ہرِ جیِئو راکھہُ ہِردَے اُر دھارا ॥
ਹਰਿ ਜੀਉ ਰਾਖਹੁ ਹਿਰਦੈ ਉਰ ਧਾਰਾ ॥

گُرمُکھ سوٗبھا ساچ دُیارا ۔۔ ۱ ۔۔
ਗੁਰਮੁਖਿ ਸੋਭਾ ਸਾਚ ਦੁਆਰਾ ॥੧॥
پنّڈِت ہرِ پڑ٘ھُ تجہُ وِکارا ۔۔
ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥
گُرمُکھ بھئُجلُ اُترہُ پارا ۔۔ ۱ ۔۔ رہائوٗ ۔۔
ਗੁਰਮੁਖਿ ਭਉਜਲੁ ਉਤਰਹੁ ਪਾਰਾ ॥੧॥ ਰਹਾਉ ॥

پنّنا ۲۳۰ (Page 230)

گُرمُکھ وِچہُ ہئُمیَے جائے ۔۔
ਗੁਰਮੁਖਿ ਵਿਚਹੁ ਹਉਮੈ ਜਾਇ ॥
گُرمُکھ میَلُ ن لاگیَے آئے ۔۔
ਗੁਰਮੁਖਿ ਮੈਲੁ ਨ ਲਾਗੈ ਆਇ ॥
گُرمُکھ نامُ وسیَے مِن آئے ۔۔ ۲ ۔۔
ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥
گُرمُکھ کرم دھرم سچ ہوئی ۔۔
ਗੁਰਮੁਖਿ ਕਰਮ ਧਰਮ ਸਚਿ ਹੋਈ ॥
گُرمُکھ اہنّکارُ جلائے دوئی ۔۔
ਗੁਰਮੁਖਿ ਅਹੰਕਾਰੁ ਜਲਾਏ ਦੋਈ ॥
گُرمُکھ نامِ رتے سُکھُ ہوئی ۔۔ ۳ ۔۔
ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥
آپنا منُ پربودھہُ بوٗجھہُ سوئی ۔۔
ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥
لوک سمجھاوہُ سُنے ن کوئی ۔۔
ਲੋਕ ਸਮਝਾਵਹੁ ਸੁਣੇ ਨ ਕੋਈ ॥
گُرمُکھ سمجھہُ سدا سُکھُ ہوئی ۔۔ ۴ ۔۔
ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥੪॥
منمُکھ ڈنّپھُ بہُتُ چتُرائی ۔۔
ਮਨਮੁਖਿ ਡੰਫੁ ਬਹੁਤੁ ਚਤੁਰਾਈ ॥
جو کِچھُ کماوے سُ تھائے ن پائی ۔۔
ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥

آوِے جاوِے ٹھئُر ن کائی ॥۵॥
ਆਵੈ ਜਾਵੈ ਠਉਰ ਨ ਕਾਈ ॥੫॥
منمُکھ کرم کرے بہُتُ اِبھمانا ॥
ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥
بگ جِئُو لائِے بہَیَے نِت دِھیانا ॥
ਬਗ ਜਿਉ ਲਾਇ ਬਹੈ ਨਿਤ ਧਿਆਨਾ ॥
جمِ پکڑِیا تب ہی پچھُتانا ॥۶॥
ਜਮਿ ਪਕੜਿਆ ਤਬ ਹੀ ਪਛੁਤਾਨਾ ॥੬॥
بِنُ سِتگُر سیوے مُکِت ن ہوئی ॥
ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥
گُر پرسادی مِلیَے ہر سوئی ॥
ਗੁਰ ਪਰਸਾਦੀ ਮਿਲੈ ਹਰਿ ਸੋਈ ॥
گُرُ داتا جگ چارے ہوئی ॥۷॥
ਗੁਰੁ ਦਾਤਾ ਜੁਗ ਚਾਰੇ ਹੋਈ ॥੭॥
گُرمُکھ جاِت پِت نامے وڈِیائی ॥
ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥
سائِر کی پُتری بِدارِ گوائی ॥
ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥
نانک بِنُ ناوِے جھوُٹھی چتُرائی ॥۸॥۲॥
ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥੮॥੨॥
گئُڑی م : ۳ ॥
ਗਉੜੀ ਮ ੩ ॥
اِسُ جگ کا دھرمُ پڑہُ تُم بھائی ॥
ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥
پوُرِے گُر سبھ سوجھی پائی ॥
ਪੂਰੈ ਗੁਰਿ ਸਭ ਸੋਝੀ ਪਾਈ ॥
ایتھیَے اگیَے ہر نامُ سکھائی ॥۱॥
ਐਥੈ ਅਗੈ ਹਰਿ ਨਾਮੁ ਸਖਾਈ ॥੧॥
رام پڑہُ مِن کرہُ بیِچارُ ॥
ਰਾਮ ਪੜਹੁ ਮਨਿ ਕਰਹੁ ਬੀਚਾਰੁ ॥

گر پرسادی میَل اُتارُ ॥۱॥ رہائو ॥
ਗੁਰ ਪਰਸਾਦੀ ਮੈਲੁ ਉਤਾਰੁ ॥੧॥ ਰਹਾਉ ॥
وادِ وِرودھ ن پائِیا جائے ॥
ਵਾਦਿ ਵਿਰੋਧਿ ਨ ਪਾਇਆ ਜਾਇ ॥
منُ تنُ پھیکا دوُجیَے بھائے ॥
ਮਨੁ ਤਨੁ ਫੀਕਾ ਦੂਜੈ ਭਾਇ ॥
گر کیَے سبدِ سچِ لِو لائے ॥۲॥
ਗੁਰ ਕੈ ਸਬਦਿ ਸਚਿ ਲਿਵ ਲਾਇ ॥੨॥
ہئُمیَے میَلا اِہُ سنّسارا ॥
ਹਉਮੈ ਮੈਲਾ ਇਹੁ ਸੰਸਾਰਾ ॥
نِت تیرتھِ ناوَے ن جائے اہنّکارا ॥
ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥
بِنُ گر بھیٹے جمُ کرے کھُیارا ॥۳॥
ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥੩॥
سو جنُ ساچا جِ ہئُمیَے مارَے ॥
ਸੋ ਜਨੁ ਸਾਚਾ ਜਿ ਹਉਮੈ ਮਾਰੈ ॥
گر کیَے سبدِ پنّچ سنگھارَے ॥
ਗੁਰ ਕੈ ਸਬਦਿ ਪੰਚ ਸੰਘਾਰੈ ॥
آپِ ترَے سگلے کُل تارَے ॥۴॥
ਆਪਿ ਤਰੈ ਸਗਲੇ ਕੁਲ ਤਾਰੈ ॥੪॥
مائِیا موہِ نٹِ باجی پائی ॥
ਮਾਇਆ ਮੋਹਿ ਨਟਿ ਬਾਜੀ ਪਾਈ ॥
منمکھ انّدھ رہے لپٹائی ॥
ਮਨਮੁਖ ਅੰਧ ਰਹੇ ਲਪਟਾਈ ॥
گرمکھِ الِپت رہے لِو لائی ॥۵॥
ਗੁਰਮੁਖਿ ਅਲਿਪਤ ਰਹੇ ਲਿਵ ਲਾਈ ॥੫॥
بہُتے بھیکھ کرَے بھیکھدھاری ॥
ਬਹੁਤੇ ਭੇਖ ਕਰੈ ਭੇਖਧਾਰੀ ॥
انّترِ تِسنا پھرَے اہنّکاری ॥
ਅੰਤਰਿ ਤਿਸਨਾ ਫਿਰੈ ਅਹੰਕਾਰੀ ॥

آپُ ن چینیَے باجی ہاری ॥٦॥
ਆਪੁ ਨ ਚੀਨੈ ਬਾਜੀ ਹਾਰੀ ॥੬॥
کاپڑ پہِر کرے چتُرائی ॥
ਕਾਪੜ ਪਹਿਰਿ ਕਰੇ ਚਤੁਰਾਈ ॥
مائِیا موہِ اتِ بھرمِ بھُلائی ॥
ਮਾਇਆ ਮੋਹਿ ਅਤਿ ਭਰਮਿ ਭੁਲਾਈ ॥
بِنُ گُر سیوے بہُتُ دُکھُ پائی ॥٧॥
ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥੭॥
نامِ رتے سدا بیَراگی ॥
ਨਾਮਿ ਰਤੇ ਸਦਾ ਬੈਰਾਗੀ ॥
گِرہی انّترِ ساچِ لِو لاگی ॥
ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥
نانک ستِگُرُ سیوہِ سے وڈبھاگی ॥٨॥٣॥
ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥੮॥੩॥
گئُڑی مہلا ٣ ॥
ਗਉੜੀ ਮਹਲਾ ੩ ॥
برہما مۄُلُ وید ابھِیاسا ॥
ਬ੍ਰਹਮਾ ਮੂਲੁ ਵੇਦ ਅਭਿਆਸਾ ॥
تِس تے اُپجے دیو موہ پِیاسا ॥
ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥
ترےَ گُن بھرمے ناہی نِج گھرِ واسا ॥١॥
ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥੧॥
ہم ہرِ راکھے ستِگُرۄُ مِلائِیا ॥
ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥
اندِنُ بھگتِ ہرِ نامُ دِرڑائِیا ॥١॥ رہائُ ॥
ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ ॥੧॥ ਰਹਾਉ ॥
ترےَ گُن بانی برہم جنّجالا ॥
ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥
پڑ وادُ وکھانہِ سِرِ مارے جمکالا ॥
ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥

تت ُن چینہہ بنّہہ پنڈ پرالا ॥ ۲॥
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥
منمکھ اگیان کُمارگ پائے ॥
ਮਨਮੁਖ ਅਗਿਆਨਿ ਕੁਮਾਰਗਿ ਪਾਏ ॥
ہر نامُ بسارِیا بہ ُکرم درڑائے ॥
ਹਰਿ ਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ ॥
بھو جل ڈُوُبے دوُجیَے بھائے ॥ ۳॥
ਭਵਜਲਿ ਡੂਬੇ ਦੂਜੈ ਭਾਏ ॥੩॥
مائِیا کا مُہتاجُ پنّڈِتُ کہاوےَ ॥
ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥
بِکھیا راتا بہُتُ دکھُ پاوےَ ॥
ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥
جم کا گلِ جیوڑا نِت کالُ سنّتاوےَ ॥ ۴॥
ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥੪॥
گرمکھ جمکالُ نیڑ ن آوےَ ॥
ਗੁਰਮੁਖਿ ਜਮਕਾਲੁ ਨੇੜਿ ਨ ਆਵੈ ॥
ہئُمیَے دوُجا سبد جلاوےَ ॥
ਹਉਮੈ ਦੂਜਾ ਸਬਦਿ ਜਲਾਵੈ ॥
نامے راتے ہر گن گاوےَ ॥ ۵॥
ਨਾਮੇ ਰਾਤੇ ਹਰਿ ਗੁਣ ਗਾਵੈ ॥੫॥
مائِیا داسی بھگتا کی کار کماوےَ ॥
ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥
چرنی لاگیَے تا مہلُ پاوےَ ॥
ਚਰਣੀ ਲਾਗੈ ਤਾ ਮਹਲੁ ਪਾਵੈ ॥
سد ہی نِرملُ سہج سماوےَ ॥ ۶॥
ਸਦ ਹੀ ਨਿਰਮਲੁ ਸਹਜਿ ਸਮਾਵੈ ॥੬॥
ہر کتھا سنہہ سے دھنونّت دِسہہ جگ ماہی ॥
ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥

تِن کئو سبھ نِوہ اندِنُ پوُج کراہی ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥
سہجے گُݨ روہ ساچے من ماہی ॥٧॥
ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥੭॥
پوُرےَ ستگُر سبدُ سُݨائیا ॥
ਪੂਰੈ ਸਤਿਗੁਰਿ ਸਬਦੁ ਸੁਣਾਇਆ ॥
ترےَ گُݨ میٹے چئُتھےَ چِتُ لائیا ॥
ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥
نانک ہئُمےَ مار برہم مِلائیا ॥٨॥٤॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥
گئُڑی مہلا ٣ ॥
ਗਉੜੀ ਮਹਲਾ ੩ ॥
برہما ویدُ پڑھےَ وادُ وکھاݨےَ ॥
ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥
انتر تامسُ آپُ ن پچھاݨےَ ॥
ਅੰਤਰਿ ਤਾਮਸੁ ਆਪੁ ਨ ਪਛਾਣੈ ॥
تا پربھُ پائے گُر سبدُ وکھاݨےَ ॥١॥
ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ ॥੧॥
گُر سیوا کرئو پھِر کالُ ن کھائے ॥
ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ ॥
منمُکھ کھادھے دوُجےَ بھائے ॥١॥ رہائو ॥
ਮਨਮੁਖ ਖਾਧੇ ਦੂਜੈ ਭਾਇ ॥੧॥ ਰਹਾਉ ॥
گُرمُکھ پراݨی اپرادھی سیدھے ॥
ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ ॥
گُر کےَ سبد انتر سہج ریدھے ॥
ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥
میرا پربھُ پائیا گُر کےَ سبد سیدھے ॥٢॥
ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥੨॥
ستگُر میلے پربھ آپ مِلائے ॥
ਸਤਿਗੁਰਿ ਮੇਲੇ ਪ੍ਰਭਿ ਆਪਿ ਮਿਲਾਏ ॥

میرے پربھ ساچے کیَے مِن بھائے ॥
ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥
ہر گُݨ گاوہِ سہج سُبھائے ॥۳॥
ਹਰਿ ਗੁਣ ਗਾਵਹਿ ਸਹਜਿ ਸੁਭਾਏ ॥੩॥
بِن ُگر ساچے بھرم بھُلائے ॥
ਬਿਨੁ ਗੁਰ ਸਾਚੇ ਭਰਮਿ ਭੁਲਾਏ ॥
منمکھ اںّدھے سدا بِکھ ُکھائے ॥
ਮਨਮੁਖ ਅੰਧੇ ਸਦਾ ਬਿਖੁ ਖਾਏ ॥
جم ڈنّڈُ سہہِ سدا دُکھ ُپائے ॥۴॥
ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥
جمُؤیا ن جوٗہیَے ہر کی سرݨائی ॥
ਜਮੂਆ ਨ ਜੋਹੈ ਹਰਿ ਕੀ ਸਰਣਾਈ ॥
ہئُمیَے مار سچ لِو لائی ॥
ਹਉਮੈ ਮਾਰਿ ਸਚਿ ਲਿਵ ਲਾਈ ॥
سدا رہیَے ہر نامِ لِو لائی ॥۵॥
ਸਦਾ ਰਹੈ ਹਰਿ ਨਾਮਿ ਲਿਵ ਲਾਈ ॥੫॥
سِتگُرُ سیوہِ سے جن نِرمل پوِتا ॥
ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥
من سِئو من ُملائے سبھ ُجگ ُجیِتا ॥
ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ ॥
اِن بِدھ کُسل ُتیرےَ میرے میِتا ॥۶॥
ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ ॥੬॥
سِتگُرُوٗ سیوے سو پھل ُپائے ॥
ਸਤਿਗੁਰੂ ਸੇਵੇ ਸੋ ਫਲੁ ਪਾਏ ॥
ہِردےَ نامُ وِچہ ُآپ ُگوائے ॥
ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥
انہد باݨی سبد ُوجائے ॥۷॥
ਅਨਹਦ ਬਾਣੀ ਸਬਦੁ ਵਜਾਏ ॥੭॥
سِتگُر تے کون ُکون ُن سیِدھو میرے بھائی ॥
ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥

بھگتی سیدھے در سوبھا پائی ॥
ਭਗਤੀ ਸੀਧੇ ਦਰਿ ਸੋਭਾ ਪਾਈ ॥
نانک رام نامِ وڈِیائی ॥ ۸॥ ۵॥
ਨਾਨਕ ਰਾਮ ਨਾਮਿ ਵਡਿਆਈ ॥੮॥੫॥
گئُڑی مہلا ۳ ॥
ਗਉੜੀ ਮਹਲਾ ੩ ॥
ترَے گُݨ وکھاݨیَے بھرمُ ن جائے ॥
ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ॥
بنّدھن ن تُوٹہِ مُکتِ ن پائے ॥
ਬੰਧਨ ਨ ਤੂਟਹਿ ਮੁਕਤਿ ਨ ਪਾਇ ॥
مُکتِ داتا ستِگُرُ جگ ماہِ ॥ ۱॥
ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥੧॥
گُرمُکھِ پ٘راݨی بھرمُ گوائے ॥
ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥
سہج دھُنِ اُپجیَے ہرِ لِو لائے ॥ ۱॥ رہائُ ॥
ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ ਰਹਾਉ ॥
ترَے گُݨ کالیَے کی سِرِ کارا ॥
ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥



نامُ ن چیتہِ اُپاوݨہارا ॥
ਨਾਮੁ ਨ ਚੇਤਹਿ ਉਪਾਵਣਹਾਰਾ ॥
مرِ جنّمہِ پھِرِ وارو وارا ॥ ۲॥
ਮਰਿ ਜੰਮਹਿ ਫਿਰਿ ਵਾਰੋ ਵਾਰਾ ॥੨॥
انّدھے گُرُو تے بھرمُ ن جائی ॥
ਅੰਧੇ ਗੁਰੂ ਤੇ ਭਰਮੁ ਨ ਜਾਈ ॥
مُولُ چھوڑِ لاگے دُوجیَے بھائی ॥
ਮੂਲੁ ਛੋਡਿ ਲਾਗੇ ਦੂਜੈ ਭਾਈ ॥
بِکھُ کا ماتا بِکھُ ماہِ سمائی ॥ ۳॥
ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥

مائِیا کرِ مؤُلُ جنّترِ بھرمائے =
ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥
ہرِ جیِئو وِسرِیا دؤُجیَے بھائے =
ਹਰਿ ਜੀਉ ਵਿਸਰਿਆ ਦੂਜੈ ਭਾਏ ॥
ِجسُ ندرِ کرے سو پرم گتِ پائے = ۴=
ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ ॥੪॥
انّترِ ساچُ باہرِ ساچُ ورتائے =
ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ ॥
ساچُ ن چھپیَے جے کو رکھیَے چھپائے =
ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥
ِگیانی بؤُجھہِ سہجِ سُبھائے = ۵=
ਗਿਆਨੀ ਬੂਝਹਿ ਸਹਜਿ ਸੁਭਾਏ ॥੫॥
گُرمُکھِ ساچِ رہِیا ِلو لائے =
ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥
ہئُمیَے مائِیا سبدِ جلائے =
ਹਉਮੈ ਮਾਇਆ ਸਬਦਿ ਜਲਾਏ ॥
میرا پربھُ ساچا میلِ ِملائے = ۶=
ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥੬॥
ستِگُرُ داتا سبدُ سُݨائے =
ਸਤਿਗੁਰੁ ਦਾਤਾ ਸਬਦੁ ਸੁਣਾਏ ॥
دھاوتُ راکھیَے ٹھاکِ رہائے =
ਧਾਵਤੁ ਰਾਖੈ ਠਾਕਿ ਰਹਾਏ ॥
پؤُرے گُر تے سوجھی پائے = ۷=
ਪੂਰੇ ਗੁਰ ਤੇ ਸੋਝੀ ਪਾਏ ॥੭॥
آپے کرتا ِسرسٹِ ِسرجِ ِجنِ گوئی =
ਆਪੇ ਕਰਤਾ ਸ੍ਰਿਸਟਿ ਸਿਰਜਿ ਜਿਨਿ ਗੋਈ ॥
ِتسُ ِبنُ دؤُجا اورُ ن کوئی =
ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
نانک گُرمُکھِ بؤُجھیَے کوئی = ۸= ۶=
ਨਾਨਕ ਗੁਰਮੁਖਿ ਬੂਝੈ ਕੋਈ ॥੮॥੬॥

گئڑی مہلا ۳ ॥
ਗਉੜੀ ਮਹਲਾ ੩ ॥
نامُ امولکُ گُرمُکھِ پاوَے ॥
ਨਾਮੁ ਅਮੋਲਕੁ ਗੁਰਮੁਖਿ ਪਾਵੈ ॥
نامو سیوے نامِ سہجِ سماوَے ॥
ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥
انّمرِتُ نامُ رسنا نِت گاوَے ॥
ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ ॥
جِس نو کِرپا کرے سو ہرِ رسُ پاوَے ॥۱॥
ਜਿਸ ਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥੧॥
اندِنُ ہِردَے جپئو جگدیِسا ॥
ਅਨਦਿਨੁ ਹਿਰਦੈ ਜਪਉ ਜਗਦੀਸਾ ॥
گُرمُکھِ پاوئو پرم پدُ سُوکھا ॥۱॥ رہائو ॥
ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ ਰਹਾਉ ॥
ہِردَے سُوکھُ بھئِیا پرگاسُ ॥
ਹਿਰਦੈ ਸੂਖੁ ਭਇਆ ਪਰਗਾਸੁ ॥
گُرمُکھِ گاوہِ سچُ گُنتاسُ ॥
ਗੁਰਮੁਖਿ ਗਾਵਹਿ ਸਚੁ ਗੁਣਤਾਸੁ ॥
داسنِ داس نِت ہووہِ داسُ ॥
ਦਾਸਨਿ ਦਾਸ ਨਿਤ ਹੋਵਹਿ ਦਾਸੁ ॥
گِرہ کُٹنّب مہِ سدا اُداسُ ॥۲॥
ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥੨॥
جیِون مُکتُ گُرمُکھِ کو ہوئی ॥
ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥
پرم پدارتھُ پاوَے سوئی ॥
ਪਰਮ ਪਦਾਰਥੁ ਪਾਵੈ ਸੋਈ ॥
ترَے گُن میٹے نِرملُ ہوئی ॥
ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥
سہجے سناچِ مِلَیِے پربھُ سوئی ॥۳॥
ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥੩॥

مۄہ کُٹنّب سِئو پ٘رِیت ن ہۄئِے ॥
ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ ॥
جا ہِردےَ وسِیا سچُ سۄئِے ॥
ਜਾ ਹਿਰਦੈ ਵਸਿਆ ਸਚੁ ਸੋਇ ॥
گُرمُکھ منُ بیدھِیا اسِتھرُ ہۄئِے ॥
ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ ॥
ہُکمُ پچھانھےَ بوُجھےَ سچُ سۄئِے ॥੪॥
ਹੁਕਮੁ ਪਛਾਣੈ ਬੂਝੈ ਸਚੁ ਸੋਇ ॥੪॥
توُن٘ کرتا میَے اورُ ن کۄئِے ॥
ਤੂੰ ਕਰਤਾ ਮੈ ਅਵਰੁ ਨ ਕੋਇ ॥
تُجھُ سیوی تُجھ تے پت ہۄئِے ॥
ਤੁਝੁ ਸੇਵੀ ਤੁਝ ਤੇ ਪਤਿ ਹੋਇ ॥
کِرپا کرہِ گاوا پ٘ربھُ سۄئِے ॥
ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥
نام رتنُ سبھ جگ مہِ لۄئِے ॥٥॥
ਨਾਮ ਰਤਨੁ ਸਭ ਜਗ ਮਹਿ ਲੋਇ ॥੫॥
گُرمُکھ بانھی میِٹھی لاگی ॥
ਗੁਰਮੁਖਿ ਬਾਣੀ ਮੀਠੀ ਲਾਗੀ ॥
انّترُ بِگسےَ اندِنُ لِو لاگی ॥
ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ ॥
سہجے سچُ مِلِیا پرسادی ॥
ਸਹਜੇ ਸਚੁ ਮਿਲਿਆ ਪਰਸਾਦੀ ॥
سِتگُرُ پائِیا پوُرےَ وڈبھاگی ॥٦॥
ਸਤਿਗੁਰੁ ਪਾਇਆ ਪੂਰੈ ਵਡਭਾਗੀ ॥੬॥
ہئُمےَ ممتا دُرمت دکھ ناسُ ॥
ਹਉਮੈ ਮਮਤਾ ਦੁਰਮਤਿ ਦੁਖ ਨਾਸੁ ॥
جب ہِردےَ رام نام گُنْتاسُ ॥
ਜਬ ਹਿਰਦੈ ਰਾਮ ਨਾਮ ਗੁਣਤਾਸੁ ॥
گُرمُکھ بُدھ پ٘رگٹی پ٘ربھ جاسُ ॥
ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ ॥

جب ہردئے رویا چرن نواسُ = ۷ =

ਜਬ ਹਿਰਦੈ ਰਵਿਆ ਚਰਣ ਨਿਵਾਸੁ ॥੭॥

جسُ نامُ دیئے سوئی جنُ پائے =

ਜਿਸੁ ਨਾਮੁ ਦੇਇ ਸੋਈ ਜਨੁ ਪਾਏ ॥

گرمکھ میلے آپُ گوائے =

ਗੁਰਮੁਖਿ ਮੇਲੇ ਆਪੁ ਗਵਾਏ ॥

ہردئے ساچا نامُ وسائے =

ਹਿਰਦੈ ਸਾਚਾ ਨਾਮੁ ਵਸਾਏ ॥

نانک سہجے سارچ سمائے = ۸ = ۷ =

ਨਾਨਕ ਸਹਜੇ ਸਾਚਿ ਸਮਾਏ ॥੮॥੭॥

گئڑی مہلا ۳ =

ਗਉੜੀ ਮਹਲਾ ੩ ॥

من ہی منُ سواریا بھیَے سہج سُبھائے =

ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ ॥

(Page 233) ۳۳۲ پنّنا

سبد منُ رنّگیا لو لائے =

ਸਬਦਿ ਮਨੁ ਰੰਗਿਆ ਲਿਵ ਲਾਇ ॥

نج گھر وسیا پربھ کی رجائے = ۱ =

ਨਿਜ ਘਰਿ ਵਸਿਆ ਪ੍ਰਭ ਕੀ ਰਜਾਇ ॥੧॥

ستگرُ سیوئیَے جائے ابھمانُ =

ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥

گوودُ پائیئیَے گنی ندھانُ = ۱ = رہائو =

ਗੋਵਿਦੁ ਪਾਈਐ ਗੁਣੀ ਨਿਧਾਨੁ ॥੧॥ ਰਹਾਉ ॥

منُ بیَراگی جا سبد بھئو کھائے =

ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥

میرا پربھُ نرملا سبھ تیَے رہیا سمائے =

ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥

گر کرپا تے ملیَے ملائے = ۲ =

ਗੁਰ ਕਿਰਪਾ ਤੇ ਮਿਲੈ ਮਿਲਾਇ ॥੨॥

ہر داسن کؤ داسُ سکھُ پائے =
ਹਰਿ ਦਾਸਨ ਕੋ ਦਾਸੁ ਸੁਖੁ ਪਾਏ ॥
میرا ہر پربھُ اِن بِدھ پائِیا جائے =
ਮੇਰਾ ਹਰਿ ਪ੍ਰਭੁ ਇਨ ਬਿਧਿ ਪਾਇਆ ਜਾਏ ॥
ہر کِرپا تے رام گُن گائے = ۳=
ਹਰਿ ਕਿਰਪਾ ਤੇ ਰਾਮ ਗੁਣ ਗਾਏ ॥੩॥
دِھرگُ بہُ جیِونُ جِتُ ہر نامِ ن لگیَے پیارُ =
ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥
دِھرگُ سیج سکھالی کامنِ مؤہ گُبارُ =
ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ ॥
تِن سپھلُ جنمُ جِن نامُ ادھارُ = ۴=
ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥੪॥
دِھرگُ دِھرگُ گِرہُ کُٹنّبُ جِتُ ہر پرِیت ن ہؤئے =
ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥
سؤئی ہمارا میِتُ جؤ ہر گُن گاوئے سؤئے =
ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ ॥
ہر نام بِنا میَے اورُ ن کؤئے = ۵=
ਹਰਿ ਨਾਮ ਬਿਨਾ ਮੈ ਅਵਰੁ ਨ ਕੋਇ ॥੫॥
ستِگُر تے ہم گتِ پتِ پائی =
ਸਤਿਗੁਰ ਤੇ ਹਮ ਗਤਿ ਪਤਿ ਪਾਈ ॥
ہر نامُ دِھیائِیا دؤُکھُ سگل مِٹائی =
ਹਰਿ ਨਾਮੁ ਧਿਆਇਆ ਦੂਖੁ ਸਗਲ ਮਿਟਾਈ ॥
سدا اننّدُ ہر نامِ لِو لائی = ۶=
ਸਦਾ ਅਨ ਦੁ ਹਰਿ ਨਾਮਿ ਲਿਵ ਲਾਈ ॥੬॥
گُرِ مِلئِیَے ہم کئؤ سریِر سُدھ بھئی =
ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥
ہئُمیَے تِرسنا سبھ اگنِ بُجھئی =
ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥
بِنسے کرؤدھ کِھما گہِ لئی = ۷=
ਬਿਨਸੇ ਕ੍ਰੋਧ ਖਿਮਾ ਗਹਿ ਲਈ ॥੭॥

ہر آپے کِرپا کرے نامُ دیوۓ ॥
ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥
گُرمُکھ رتنُ کو وِرلا لیوۓ ॥
ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥
نانکُ گُن گاوۓ ہر الکھ ابھیوۓ ॥٨॥٨॥
ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ ॥੮॥੮॥
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ گئُڑی بیَراگنِ مہلا ٣ ॥
ਰਾਗੁ ਗਉੜੀ ਬੈਰਾਗਣਿ ਮਹਲਾ ੩ ॥
ستِگُر تے جو مُہ پھیرے تے ویمُکھ بُرے دِسنّن ॥
ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥
اندِنُ بدھے مارِیئن پھِر ویلا نا لہنّن ॥١॥
ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥
ہر ہر راکھہُ کِرپا دھارِ ॥
ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥
ستسنّگت میلائے پربھ ہر ہِردۓ ہر گُن سارِ ॥١॥ رہائو ॥
ਸਤਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿ ਗੁਣ ਸਾਰਿ ॥੧॥ ਰਹਾਉ ॥
سے بھگت ہر بھاودے جو گُرمُکھ بھائے چلنِّ ॥
ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲ ਨਿ ॥
آپُ چھوڈِ سیوا کرنِ جیِوت مُئے رہنّن ॥٢॥
ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥੨॥
جِس دا پِنّڈُ پران ہےَ تِس کی سِر کار ॥
ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥
اوہُ کِئو منہُ وِساریِئےَ ہر رکھیِئےَ ہِردۓ دھارِ ॥٣॥
ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥੩॥
نامِ مِلِئےَ پت پائیِئےَ نامِ منّنِئےَ سُکھُ ہوئے ॥
ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ستِگُر تے نامُ پائیِئےَ کرمِ مِلےَ پربھُ سوئے ॥٤॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥੪॥

ستِگُر تے جو مُہُ پھیرے اوئِ بھ٘رمدے نا ٹِکنّنِ ॥
ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥
دھرتِ اسمانُ ن جھلئی وِچِ وِسٹا پئے پچنّنِ ॥٥॥
ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥੫॥
اِہُ جگُ بھرمِ بھُلائِیا موہ ٹھگئُلی پائے ॥
ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ ਪਾਇ ॥
جِنا ستِگُرُ بھیٹِیا تِن نیڑِ ن بھِٹَیے مائے ॥٦॥
ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ ॥੬॥
ستِگُرُ سیونِ سو سوہݨے ہئُمَیے مَیلُ گوائے ॥
ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ ॥

## (Page 234) پنّنا ۲۳۴

سبدِ رتے سے نِرملے چلہِ ستِگُر بھائے ॥٧॥
ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ ॥੭॥
ہرِ پ٘ربھ داتا ایکُ تُوں تُوں آپے بکھسِ مِلائے ॥
ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥
جنُ نانکُ سرݨاگتی جِئُ بھاوَیے تِوَیے چھڈائے ॥٨॥١॥٩॥
ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥੮॥੧॥੯॥
راگُ گئُڑی پُوربی مہلا ۴ کرہلے
ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ
اِکّ اونکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
کرہلے من پردیسیِیا کِئُ مِلیِئَیے ہرِ مائے ॥
ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥
گُرُ بھاگِ پُورَیے پائِیا گلِ مِلِیا پِیارا آئے ॥١॥
ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥੧॥
من کرہلا ستِگُرُ پُرکھُ دھِیائے ॥١॥ رہائُ ॥
ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥੧॥ ਰਹਾਉ ॥
من کرہلا ویِچاریِیا ہرِ رام نام دھِیائے ॥
ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ ॥

جِتھَیَے لیکھا منّگِیئِیَے ہر آپے لئے چھڈائے ॥۲॥
ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ ॥੨॥
من کرہلا اَت نِرملا ملُ لاگی ہئُمَیَے آئے ॥
ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ ॥
پرتکھ پرُ گھر نال پیارا وِچھڑ چوٹا کھائے ॥۳॥
ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ ॥੩॥
من کرہلا میرے پرِیتما ہر رِدئے بھال بھالائے ॥
ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥
اُپائے کِتیَے ن لبھئی گرُ ہِردئے ہر دیکھائے ॥۴॥
ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥੪॥
من کرہلا میرے پرِیتما دِنُ ریَنِ ہر لِو لائے ॥
ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ ॥
گھرُ جائے پاوہِ رنگ مہلی گرُ میلے ہر میلائے ॥۵॥
ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ ॥੫॥
من کرہلا توُں میِتُ میرا پاکھنّڈُ لوُبھُ تجائے ॥
ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ ॥
پاکھنّڈِ لوُبھی مارِئِیَے جم ڈنّڈُ دیئے سجائے ॥۶॥
ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ ॥੬॥
من کرہلا میرے پران توُں میَلُ پاکھنّڈُ بھرمُ گوائے ॥
ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥
ہر انّمرت سرُ گرِ پوُرِیا مِل سنّگتی ملُ لہِ جائے ॥۷॥
ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ ॥੭॥
من کرہلا میرے پیارِیا اِک گر کی سِکھ سُݨائے ॥
ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ ॥
اِہُ موہُ مائِیا پسرِیا انّت ساتھِ ن کوئی جائے ॥۸॥
ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ ॥੮॥
من کرہلا میرے ساجنا ہر کھرچُ لِیا پت پائے ॥
ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥
ہر درگہ پیَنائِیا ہر آپ لئِیا گل لائے ॥۹॥
ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ ॥੯॥

من کرہلا گُر منّیا گُرمکھ کار کمائے ॥
ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥
گُر آگیے کر جودڑی جن نانک ہر میلائیے ॥۱۰॥۱॥
ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ ॥੧੦॥੧॥
گئڑی مہلا ۴ ॥
ਗਉੜੀ ਮਹਲਾ ੪ ॥
من کرہلا ویچاریا ویچار دیکھُ سمال ॥
ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ ॥
بن پھر تھکے بن واسیا پرُ گُرمت ردئے نہال ॥۱॥
ਬਨ ਫਿਰਿ ਥਕੇ ਬਨ ਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ ॥੧॥
من کرہلا گُر گووِندُ سمال ॥۱॥ رہائو ॥
ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥੧॥ ਰਹਾਉ ॥
من کرہلا ویچاریا منمکھ پھاتھیا مہا جال ॥
ਮਨ ਕਰਹਲਾ ਵੀਚਾਰੀਆ ਮਨਮੁਖ ਫਾਥਿਆ ਮਹਾ ਜਾਲਿ ॥
گُرمکھ پرانی مکتُ ہیے ہر ہر نامُ سمال ॥۲॥
ਗੁਰਮੁਖਿ ਪ੍ਰਾਣੀ ਮੁਕਤੁ ਹੈ ਹਰਿ ਹਰਿ ਨਾਮੁ ਸਮਾਲਿ ॥੨॥
من کرہلا میرے پیاریا ستسنّگت ستگرُ بھال ॥
ਮਨ ਕਰਹਲਾ ਮੇਰੇ ਪਿਆਰਿਆ ਸਤਸੰਗਤਿ ਸਤਿਗੁਰੁ ਭਾਲਿ ॥
ستسنّگت لگ ہر دھیائیئیے ہر ہر چلیَے تیرئے نال ॥۳॥
ਸਤਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥੩॥
من کرہلا وڈبھاگیا ہر ایک ندر نہال ॥
ਮਨ ਕਰਹਲਾ ਵਡਭਾਗੀਆ ਹਰਿ ਏਕ ਨਦਰਿ ਨਿਹਾਲਿ ॥



آپ چھڈائے چھٹیئیے ستگر چرن سمال ॥۴॥
ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ ॥੪॥
من کرہلا میرے پیاریا وِچ دیہی جوت سمال ॥
ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ॥
گُر نئو ندھ نامُ وِکھالیا ہر دات کری دئیال ॥۵॥
ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥੫॥

من کرہلا تُوُ چنّچلا چترُائی چھڈِ وِکرالِ ॥
ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ ॥
ہرِ ہرِ نامُ سمالِ تُوُ ہرِ مکُت کرے انّت کالِ ॥٦॥
ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤ ਕਾਲਿ ॥੬॥
من کرہلا وڈبھاگیِیا تُوُ گِیانُ رتنُ سمالِ ॥
ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥
گر گِیانُ کھڑگُ ہتھِ دھارِیا جمُ مارِئڑا جمکالِ ॥٧॥
ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ ॥੭॥
انّترِ ندھانُ من کرہلے بھ٘رمِ بھوہِ باہرِ بھالِ ॥
ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ॥
گُرُ پُرکھُ پُوُرا بھیٹِیا ہرِ سجنھُ لدھڑا نالِ ॥٨॥
ਗੁਰੁ ਪੁਰਖੁ ਪੂਰਾ ਭੇਟਿਆ ਹਰਿ ਸਜਣੁ ਲਧੜਾ ਨਾਲਿ ॥੮॥
رنّگِ رتڑے من کرہلے ہرِ رنّگُ سدا سمالِ ॥
ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ ॥
ہرِ رنّگُ کدے ن اُترےَ گر سیوا سبدُ سمالِ ॥٩॥
ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ ॥੯॥
ہم پنّکھی من کرہلے ہرِ تروَرُ پُرکھُ اکالِ ॥
ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥
وڈبھاگی گُرمُکھِ پائِیا جن نانک نامُ سمالِ ॥١٠॥٢॥
ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ ॥੧੦॥੨॥
راگُ گئُڑی گُیاریری مہلا ٥ اسٹپدیِیا
ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ
اِکّ اوئنّکار ستِنامُ کرتا پُرکھُ گر پ٘رسادِ ॥
ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
جب اِہُ من مہِ کرت گُمانا ॥
ਜਬ ਇਹੁ ਮਨ ਮਹਿ ਕਰਤ ਗੁਮਾਨਾ ॥
تب اِہُ باورُ پھِرت بِگانا ॥
ਤਬ ਇਹੁ ਬਾਵਰੁ ਫਿਰਤ ਬਿਗਾਨਾ ॥
جب اِہُ ہۄُیا سگل کی رِینا ॥
ਜਬ ਇਹੁ ਹੂਆ ਸਗਲ ਕੀ ਰੀਨਾ ॥

تا تے رمئِیا گھٹِ گھٹِ چِینا ॥١॥
ਤਾ ਤੇ ਰਮਈਆ ਘਟਿ ਘਟਿ ਚੀਨਾ ॥੧॥
سہج سُہیلا پھلُ مسکِینی ॥
ਸਹਜ ਸੁਹੇਲਾ ਫਲੁ ਮਸਕੀਨੀ ॥
ستِگُر اپُنَیَے موہِ دانُ دِینی ॥١॥ رہائو ॥
ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ ਰਹਾਉ ॥
جب کِس کئُو اِہُ جانسِ منّدا ॥
ਜਬ ਕਿਸ ਕਉ ਇਹੁ ਜਾਨਸਿ ਮੰਦਾ ॥
تب سگلے اِسُ میلہِ پھنّدا ॥
ਤਬ ਸਗਲੇ ਇਸੁ ਮੇਲਹਿ ਫੰਦਾ ॥
میر تیر جب اِنہِ چُکائی ॥
ਮੇਰ ਤੇਰ ਜਬ ਇਨਹਿ ਚੁਕਾਈ ॥
تا تے اِسُ سنّگِ نہی بیَرائی ॥٢॥
ਤਾ ਤੇ ਇਸੁ ਸੰਗਿ ਨਹੀ ਬੈਰਾਈ ॥੨॥
جب اِنِ اپُنی اپنی دھاری ॥
ਜਬ ਇਨਿ ਅਪੁਨੀ ਅਪਨੀ ਧਾਰੀ ॥
تب اِس کئُو ہیَے مُسکلُ بھاری ॥
ਤਬ ਇਸ ਕਉ ਹੈ ਮੁਸਕਲੁ ਭਾਰੀ ॥
جب اِنِ کرنیَہارُ پچھاتا ॥
ਜਬ ਇਨਿ ਕਰਣੈਹਾਰੁ ਪਛਾਤਾ ॥
تب اِس نو ناہی کِچھُ تاتا ॥٣॥
ਤਬ ਇਸ ਨੋ ਨਾਹੀ ਕਿਛੁ ਤਾਤਾ ॥੩॥
جب اِنِ اپُنو بادِھئو موہا ॥
ਜਬ ਇਨਿ ਅਪੁਨੋ ਬਾਧਿਓ ਮੋਹਾ ॥
آوَے جائے سدا جمِ جوہا ॥
ਆਵੈ ਜਾਇ ਸਦਾ ਜਮਿ ਜੋਹਾ ॥
جب اِس تے سبھ بِنسے بھرما ॥
ਜਬ ਇਸ ਤੇ ਸਭ ਬਿਨਸੇ ਭਰਮਾ ॥
بھیدُ ناہی ہیَے پار برہما ॥٤॥
ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥

جب اِن کِچھُ کرِ مانے بھیدا ॥
ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥
تب تے دۄُکھ ڈنّڈ ارُ کھیدا ॥
ਤਬ ਤੇ ਦੂਖ ਡੰਡ ਅਰੁ ਖੇਦਾ ॥
جب اِن ایکو ایکی بۄُجھیا ॥
ਜਬ ਇਨਿ ਏਕੋ ਏਕੀ ਬੂਝਿਆ ॥
تب تے اِس نو سبھُ کِچھُ سۄُجھیا ॥ ۵॥
ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥੫॥
جب اِہُ دھاوئے مائِیا ارتھی ॥
ਜਬ ਇਹੁ ਧਾਵੈ ਮਾਇਆ ਅਰਥੀ ॥
نہ ترِپتاوئے نہ تِس لاتھی ॥
ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥
جب اِس تے اِہُ ہوئِئو جئُلا ॥
ਜਬ ਇਸ ਤੇ ਇਹੁ ਹੋਇਓ ਜਉਲਾ ॥
پیِچھیَے لاگِ چلی اُٹھِ کئُلا ॥ ٦॥
ਪੀਛੈ ਲਾਗਿ ਚਲੀ ਉਠਿ ਕਉਲਾ ॥੬॥
کرِ کِرپا جئو ستِگُرُ مِلِئو ॥
ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥
من منّدر مہِ دیِپکُ جلِئو ॥
ਮਨ ਮੰਦਰ ਮਹਿ ਦੀਪਕੁ ਜਲਿਓ ॥
جیِت ہار کی سوجھی کری ॥
ਜੀਤ ਹਾਰ ਕੀ ਸੋਝੀ ਕਰੀ ॥
تئو اِسُ گھر کی کیِمتِ پری ॥ ۷॥
ਤਉ ਇਸੁ ਘਰ ਕੀ ਕੀਮਤਿ ਪਰੀ ॥੭॥



کرن کراون سبھُ کِچھُ ایکیَے ॥
ਕਰਨ ਕਰਾਵਨ ਸਭੁ ਕਿਛੁ ਏਕੈ ॥
آپے بُدھِ بیِچارِ بِبیکیَے ॥
ਆਪੇ ਬੁਧਿ ਬੀਚਾਰਿ ਬਿਬੇਕੈ ॥

دُور ن نیرے سبھ کیَے سنّگا ॥
ਦੂਰਿ ਨ ਨੇਰੈ ਸਭ ਕੈ ਸੰਗਾ ॥
سچُ سالاہنُ نانک ہر رنّگا ॥۸॥۱॥
ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥੧॥
گئُڑی مہلا ۵ ॥
ਗਉੜੀ ਮਹਲਾ ੫ ॥
گُر سیوا تے نامے لاگا ॥
ਗੁਰ ਸੇਵਾ ਤੇ ਨਾਮੇ ਲਾਗਾ ॥
تِس کئو مِلیا جِسُ مستکِ بھاگا ॥
ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥
تِس کیَے ہِردےَ رویا سوئے ॥
ਤਿਸ ਕੈ ਹਿਰਦੈ ਰਵਿਆ ਸੋਇ ॥
منُ تنُ سیِتلُ نِہچلُ ہوئے ॥۱॥
ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥
ایَسا کیِرتنُ کرِ من میرے ॥
ਐਸਾ ਕੀਰਤਨੁ ਕਰਿ ਮਨ ਮੇਰੇ ॥
اِیہا اُوہا جو کامِ تیرےَ ॥۱॥ رہائو ॥
ਈਹਾ ਊਹਾ ਜੋ ਕਾਮਿ ਤੇਰੈ ॥੧॥ ਰਹਾਉ ॥
جاسُ جپت بھئو اپدا جائے ॥
ਜਾਸੁ ਜਪਤ ਭਉ ਅਪਦਾ ਜਾਇ ॥
دھاوت منُویا آوےَ ٹھائے ॥
ਧਾਵਤ ਮਨੂਆ ਆਵੈ ਠਾਇ ॥
جاسُ جپت پھِر دُوکھُ ن لاگیَے ॥
ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥
جاسُ جپت اِہ ہئُمیَے بھاگیَے ॥۲॥
ਜਾਸੁ ਜਪਤ ਇਹ ਹਉਮੈ ਭਾਗੈ ॥੨॥
جاسُ جپت وِس آوہِ پنّچا ॥
ਜਾਸੁ ਜਪਤ ਵਸਿ ਆਵਹਿ ਪੰਚਾ ॥
جاسُ جپت رِدےَ انّمرتُ سنّچا ॥
ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥

جاسُ جپت اِہ ترِسنا بُجھیَے ॥
ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥
جاسُ جپت ہرِ درگہ سِجھیَے ॥ ۳॥
ਜਾਸੁ ਜਪਤ ਹਰਿ ਦਰਗਹ ਸਿਝੈ ॥੩॥
جاسُ جپت کوٹِ مِٹہِ اپرادھ ॥
ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥
جاسُ جپت ہرِ ہووہِ سادھ ॥
ਜਾਸੁ ਜਪਤ ਹਰਿ ਹੋਵਹਿ ਸਾਧ ॥
جاسُ جپت منُ سیِتلُ ہوۄےَ ॥
ਜਾਸੁ ਜਪਤ ਮਨੁ ਸੀਤਲੁ ਹੋਵੈ ॥
جاسُ جپت ملُ سگلی کھوۄےَ ॥ ۴॥
ਜਾਸੁ ਜਪਤ ਮਲੁ ਸਗਲੀ ਖੋਵੈ ॥੪॥
جاسُ جپت رتنُ ہرِ مِلیَے ॥
ਜਾਸੁ ਜਪਤ ਰਤਨੁ ਹਰਿ ਮਿਲੈ ॥
بہُرِ ن چھوڈےَ ہرِ سنّگِ ہِلیَے ॥
ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥
جاسُ جپت کئی بیَکُنّٹھ واسُ ॥
ਜਾਸੁ ਜਪਤ ਕਈ ਬੈਕੁੰਠ ਵਾਸੁ ॥
جاسُ جپت سُکھ سہجِ نِواسُ ॥ ۵॥
ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥
جاسُ جپت اِہ اگنِ ن پوہت ॥
ਜਾਸੁ ਜਪਤ ਇਹ ਅਗਨਿ ਨ ਪੋਹਤ ॥
جاسُ جپت اِہُ کالُ ن جوہت ॥
ਜਾਸੁ ਜਪਤ ਇਹੁ ਕਾਲੁ ਨ ਜੋਹਤ ॥
جاسُ جپت تیرا نِرمل ماتھا ॥
ਜਾਸੁ ਜਪਤ ਤੇਰਾ ਨਿਰਮਲ ਮਾਥਾ ॥
جاسُ جپت سگلا دُکھُ لاتھا ॥ ۶॥
ਜਾਸੁ ਜਪਤ ਸਗਲਾ ਦੁਖੁ ਲਾਥਾ ॥੬॥
جاسُ جپت مُسکلُ کچھوُ ن بنیَے ॥
ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥

جاسُ جپت سُنِ انہت دھُنَیَے ॥
ਜਾਸੁ ਜਪਤ ਸੁਣਿ ਅਨਹਤ ਧੁਨੈ ॥
جاسُ جپت اِہ نِرمل سوئِے ॥
ਜਾਸੁ ਜਪਤ ਇਹ ਨਿਰਮਲ ਸੋਇ ॥
جاسُ جپت کملُ سیِدھا ہوئِے ॥۷॥
ਜਾਸੁ ਜਪਤ ਕਮਲੁ ਸੀਧਾ ਹੋਇ ॥੭॥
گُرِ سُبھ دِرسٹِ سبھ اوُپرِ کری ॥
ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥
جِس کیَے ہِردئِ منّترُ دے ہری ॥
ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥
اکھنّڈ کیِرتنُ تِنِ بھوجنُ چوُرا ॥
ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥
کہُ نانک جِسُ ستِگُرُ پوُرا ॥۸॥۲॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥
گئُڑی مہلا ۵ ॥
ਗਉੜੀ ਮਹਲਾ ੫ ॥
گُر کا سبدُ رِد انّترِ دھارےَ ॥
ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥
پنّچ جنا سِئو سنّگُ نِوارےَ ॥
ਪੰਚ ਜਨਾ ਸਿਉ ਸੰਗੁ ਨਿਵਾਰੈ ॥
دس اِنّدری کرِ راکھیَے واسِ ॥
ਦਸ ਇੰਦ੍ਰੀ ਕਰਿ ਰਾਖੈ ਵਾਸਿ ॥
تا کیَے آتمیَے ہوئِے پرگاسُ ॥۱॥
ਤਾ ਕੈ ਆਤਮੈ ਹੋਇ ਪਰਗਾਸੁ ॥੧॥
ایَسی دِرڑتا تا کیَے ہوئِے ॥
ਐਸੀ ਦ੍ਰਿੜਤਾ ਤਾ ਕੈ ਹੋਇ ॥
جا کئُ دئِیا مئِیا پربھ سوئِے ॥۱॥ رہائُ ॥
ਜਾ ਕਉ ਦਇਆ ਮਇਆ ਪ੍ਰਭ ਸੋਇ ॥੧॥ ਰਹਾਉ ॥
ساجنُ دُسٹُ جا کیَے ایک سمانیَے ॥
ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥

جیتا بولنُ تیتا گِیانیَے ॥
ਜੇਤਾ ਬੋਲਣੁ ਤੇਤਾ ਗਿਆਨੈ ॥
جیتا سُننا تیتا نامُ ॥
ਜੇਤਾ ਸੁਨਣਾ ਤੇਤਾ ਨਾਮੁ ॥
جیتا پیکھنُ تیتا دِھیانُ ॥۲॥
ਜੇਤਾ ਪੇਖਨੁ ਤੇਤਾ ਧਿਆਨੁ ॥੨॥
سہجے جاگنُ سہجے سوئِے ॥
ਸਹਜੇ ਜਾਗਣੁ ਸਹਜੇ ਸੋਇ ॥
سہجے ہوتا جائِے سُ ہوئِے ॥
ਸਹਜੇ ਹੋਤਾ ਜਾਇ ਸੁ ਹੋਇ ॥
سہج بیَراگُ سہجے ہی ہسنا ॥
ਸਹਜਿ ਬੈਰਾਗੁ ਸਹਜੇ ਹੀ ਹਸਨਾ ॥
سہجے چُوپ سہجے ہی جپنا ॥۳॥
ਸਹਜੇ ਚੂਪ ਸਹਜੇ ਹੀ ਜਪਨਾ ॥੩॥
سہجے بھوجنُ سہجے بھائو ॥
ਸਹਜੇ ਭੋਜਨੁ ਸਹਜੇ ਭਾਉ ॥
سہجے مِٹِئو سگل دُرائو ॥
ਸਹਜੇ ਮਿਟਿਓ ਸਗਲ ਦੁਰਾਉ ॥
سہجے ہویا سادھوُ سنّگُ ॥
ਸਹਜੇ ਹੋਆ ਸਾਧੂ ਸੰਗੁ ॥
سہج مِلِئو پار برہمُ نِسنّگُ ॥۴॥
ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥
سہجے گِرہ مہ سہج اُداسی ॥
ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥

پنّنا ۲۳۷ (Page 237)

سہجے دُبِدھا تن کی ناسی ॥
ਸਹਜੇ ਦੁਬਿਧਾ ਤਨ ਕੀ ਨਾਸੀ ॥
جا کیَے سہج من بھئِیا اننّدُ ॥
ਜਾ ਕੈ ਸਹਜਿ ਮਨਿ ਭਇਆ ਅਨ ਦੁ ॥

تا کئو بھیٹیا پرمانندُ ॥۵॥

ਤਾ ਕਉ ਭੇਟਿਆ ਪਰਮਾਨ ਦੁ ॥੫॥

سہجے انّمرتُ پیئو نامُ ॥

ਸਹਜੇ ਅੰਮ੍ਰਿਤੁ ਪੀਓ ਨਾਮੁ ॥

سہجے کینو جیئ کو دانُ ॥

ਸਹਜੇ ਕੀਨੋ ਜੀਅ ਕੋ ਦਾਨੁ ॥

سہج کتھا مہہ آتمُ رسیا ॥

ਸਹਜ ਕਥਾ ਮਹਿ ਆਤਮੁ ਰਸਿਆ ॥

تا کیَے سنّگ ابناسی وسیا ॥٦॥

ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥

سہجے آسݨُ استھرُ بھائیا ॥

ਸਹਜੇ ਆਸਣੁ ਅਸਥਿਰੁ ਭਾਇਆ ॥

سہجے انہت سبدُ وجائیا ॥

ਸਹਜੇ ਅਨਹਤ ਸਬਦੁ ਵਜਾਇਆ ॥

سہجے رُݨ جھُݨکارُ سُہائیا ॥

ਸਹਜੇ ਰੁਣ ਝੁਣਕਾਰੁ ਸੁਹਾਇਆ ॥

تا کیَے گھر پاربرہمُ سمائیا ॥۷॥

ਤਾ ਕੈ ਘਰਿ ਪਾਰਬ੍ਰਹਮੁ ਸਮਾਇਆ ॥੭॥

سہجے جا کئو پرئو کرما ॥

ਸਹਜੇ ਜਾ ਕਉ ਪਰਿਓ ਕਰਮਾ ॥

سہجے گرُ بھیٹئو سچُ دھرما ॥

ਸਹਜੇ ਗੁਰੁ ਭੇਟਿਓ ਸਚੁ ਧਰਮਾ ॥

جا کیَے سہجُ بھئیا سو جاݨیَے ॥

ਜਾ ਕੈ ਸਹਜੁ ਭਇਆ ਸੋ ਜਾਣੈ ॥

نانک داس تا کیَے کُرباݨیَے ॥۸॥۳॥

ਨਾਨਕ ਦਾਸ ਤਾ ਕੈ ਕੁਰਬਾਣੈ ॥੮॥੩॥

گئُڑی مہلا ۵ ॥

ਗਉੜੀ ਮਹਲਾ ੫ ॥

پرتھمے گربھ واس تے ٹریا ॥

ਪ੍ਰਥਮੇ ਗਰਭ ਵਾਸ ਤੇ ਟਰਿਆ ॥

پُتر کلتر کُٹنّب سنگِ جُریا ॥

ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥

بھوجنُ اِنک پرکار بہُ کپرے ॥

ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥

سرپر گونُ کرہِگے بپُرے ॥۱॥

ਸਰਪਰ ਗਵਨੁ ਕਰਹਿਗੇ ਬਪੁਰੇ ॥੧॥

کونُ استھانُ جو کبہُ ن ٹرَے ॥

ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥

کونُ سبدُ جِتُ دُرمت ہرَے ॥۱॥ رہائو ॥

ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ ਰਹਾਉ ॥

اِنّدر پُری مہ سرپر مرنا ॥

ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥

برہم پُری نِہچلُ نہی رہنا ॥

ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥

سِو پُری کا ہوِئگا کالا ॥

ਸਿਵ ਪੁਰੀ ਕਾ ਹੋਇਗਾ ਕਾਲਾ ॥

ترَے گُن مائِیا بِنس بِتالا ॥۲॥

ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥

گِر تر دھرن گگن ارُ تارے ॥

ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥

رو سس پونُ پاوکُ نِرارے ॥

ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥

دِنسُ رین برت ارُ بھیدا ॥

ਦਿਨਸੁ ਰੈਣਿ ਬਰਤ ਅਰੁ ਭੇਦਾ ॥

ساست سِنّمرت بِنسہِگے بیدا ॥۳॥

ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥੩॥

تِیرتھ دیو دیہُرا پوتھی ॥

ਤੀਰਥ ਦੇਵ ਦੇਹੁਰਾ ਪੋਥੀ ॥

مالا تِلکُ سوچ پاک ہوتی ॥

ਮਾਲਾ ਤਿਲਕੁ ਸੋਚ ਪਾਕ ਹੋਤੀ ॥

دھوتی ڈنّڈئُت پرسادن بھوگا ॥
ਧੋਤੀ ਡੰਡਉਤਿ ਪਰਸਾਦਨ ਭੋਗਾ ॥
گون ُکریگو سگلو لوگا ॥ ۴॥
ਗਵਨੁ ਕਰੈਗੋ ਸਗਲੋ ਲੋਗਾ ॥੪॥
جاِت ورن تُرک ار ُہنّدوُ ॥
ਜਾਤਿ ਵਰਨ ਤੁਰਕ ਅਰੁ ਹਿੰਦੂ ॥
پس ُپنّکھی اِنک جون ِجنّدوُ ॥
ਪਸੁ ਪੰਖੀ ਅਨਿਕ ਜੋਨਿ ਜਿੰਦੂ ॥
سگل پاسار ُ دیِسیَے پاسارا ॥
ਸਗਲ ਪਾਸਾਰੁ ਦੀਸੈ ਪਾਸਾਰਾ ॥
بِنس جاِئگو سگل آکارا ॥ ۵॥
ਬਿਨਸਿ ਜਾਇਗੋ ਸਗਲ ਆਕਾਰਾ ॥੫॥
سہج ِسپھِت بھگِت تت ُگِیانا ॥
ਸਹਜ ਸਿਫਤਿ ਭਗਤਿ ਤਤੁ ਗਿਆਨਾ ॥
سدا انّد ُ ِنہچل ُ سچ ُ تھانا ॥
ਸਦਾ ਅਨ ਦੁ ਨਿਹਚਲੁ ਸਚੁ ਥਾਨਾ ॥
تہا سنّگِت سادھ گُن رسیَے ॥
ਤਹਾ ਸੰਗਤਿ ਸਾਧ ਗੁਣ ਰਸੈ ॥
انبھئو نگر ُ تہا سد وسیَے ॥ ۶॥
ਅਨਭਉ ਨਗਰੁ ਤਹਾ ਸਦ ਵਸੈ ॥੬॥
تہ بھئو بھرما سوگ ُ ن ِچنّتا ॥
ਤਹ ਭਉ ਭਰਮਾ ਸੋਗੁ ਨ ਚਿੰਤਾ ॥
آون ُ جاون ُ ِمرت ُ ن ہوتا ॥
ਆਵਣੁ ਜਾਵਣੁ ਮਿਰਤੁ ਨ ਹੋਤਾ ॥
تہ سدا انّد انہت آکھارے ॥
ਤਹ ਸਦਾ ਅਨ ਦ ਅਨਹਤ ਆਖਾਰੇ ॥
بھگت وسہِ کیِرتن آدھارے ॥ ۷॥
ਭਗਤ ਵਸਹਿ ਕੀਰਤਨ ਆਧਾਰੇ ॥੭॥
پار برہم کا انّت ُ ن پار ُ ॥
ਪਾਰਬ੍ਰਹਮ ਕਾ ਅੰਤੁ ਨ ਪਾਰੁ ॥

کئُن ُکرَے تا کا بِیچار ُ ॥
ਕਉਣੁ ਕਰੈ ਤਾ ਕਾ ਬੀਚਾਰੁ ॥
کہُ نانک جِس ُکِرپا کرَے ॥
ਕਹੁ ਨਾਨਕ ਜਿਸੁ ਕਿਰਪਾ ਕਰੈ ॥
نِہچل تھان ُ سادھسنّگِ ترَے ॥ ۸॥ ۴॥
ਨਿਹਚਲ ਥਾਨੁ ਸਾਧਸੰਗਿ ਤਰੈ ॥੮॥੪॥
گئُڑی مہلا ۵ ॥
ਗਉੜੀ ਮਹਲਾ ੫ ॥
جو اِس ُ مارے سوئی سُورا ॥
ਜੋ ਇਸੁ ਮਾਰੇ ਸੋਈ ਸੂਰਾ ॥
جو اِس ُ مارے سوئی پُورا ॥
ਜੋ ਇਸੁ ਮਾਰੇ ਸੋਈ ਪੂਰਾ ॥
جو اِس ُ مارے تِسہِ وڈِیائی ॥
ਜੋ ਇਸੁ ਮਾਰੇ ਤਿਸਹਿ ਵਡਿਆਈ ॥
جو اِس ُ مارے تِس کا دُکھ ُ جائی ॥ ۱॥
ਜੋ ਇਸੁ ਮਾਰੇ ਤਿਸ ਕਾ ਦੂਖੁ ਜਾਈ ॥੧॥
اَیسا کوئِ جِ دُبِدھا مارِ گواوَے ॥
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥
اِسہِ مارِ راج جوگ ُکماوَے ॥ ۱॥ رہائو ॥
ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ ॥



جو اِس ُ مارے تِس کئُ بھئُ ناہِ ॥
ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥
جو اِس ُ مارے س ُ نامِ سماہِ ॥
ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥
جو اِس ُ مارے تِس کی تِرسنا بُجھَیَے ॥
ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥
جو اِس ُ مارے س ُ درگہ سِجھَیَے ॥ ۲॥
ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥

جو اِسُ مارے سو دھنونّتا ॥
ਜੋ ਇਸੁ ਮਾਰੇ ਸੋ ਧਨਵੰਤਾ ॥
جو اِسُ مارے سو پتِونّتا ॥
ਜੋ ਇਸੁ ਮਾਰੇ ਸੋ ਪਤਿਵੰਤਾ ॥
جو اِسُ مارے سوئی جتی ॥
ਜੋ ਇਸੁ ਮਾਰੇ ਸੋਈ ਜਤੀ ॥
جو اِسُ مارے تِسُ ہووئے گتی ॥ ۳॥
ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥
جو اِسُ مارے تِس کا آئِیا گنی ॥
ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥
جو اِسُ مارے سُ نِہچلُ دھنی ॥
ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥
جو اِسُ مارے سو وڈبھاگا ॥
ਜੋ ਇਸੁ ਮਾਰੇ ਸੋ ਵਡਭਾਗਾ ॥
جو اِسُ مارے سُ اندِنُ جاگا ॥ ۴॥
ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥
جو اِسُ مارے سُ جیِون مکُتا ॥
ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥
جو اِسُ مارے تِس کی نِرمل جگّتا ॥
ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ॥
جو اِسُ مارے سوئی سُگِیانی ॥
ਜੋ ਇਸੁ ਮਾਰੇ ਸੋਈ ਸੁਗਿਆਨੀ ॥
جو اِسُ مارے سُ سہج دِھیانی ॥ ۵॥
ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥
اِسُ ماری بِنُ تھائے ن پرئے ॥
ਇਸੁ ਮਾਰੀ ਬਿਨੁ ਥਾਇ ਨ ਪਰੈ ॥
کوٹ کرم جاپ تپ کرئے ॥
ਕੋਟਿ ਕਰਮ ਜਾਪ ਤਪ ਕਰੈ ॥
اِسُ ماری بِنُ جنمُ ن مِٹیَے ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥

اِسُ ماری بِنُ جم تے نہی چھُٹیَے ॥٦॥
ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥
اِسُ ماری بِنُ گِیانُ ن ہۄئی ॥
ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥
اِسُ ماری بِنُ جوُٹھِ ن دھۄئی ॥
ਇਸੁ ਮਾਰੀ ਬਿਨੁ ਜੂਠਿ ਨ ਧੋਈ ॥
اِسُ ماری بِنُ سبھُ کِچھُ میَلا ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥
اِسُ ماری بِنُ سبھُ کِچھُ جئُلا ॥٧॥
ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥੭॥
جا کئُ بھۓ کِرپال کِرپا نِدھِ ॥
ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥
تِسُ بھئی کھلاسی ہۄئی سگل سِدھِ ॥
ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥
گُرِ دُبِدھا جا کی ہےَ ماری ॥
ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥
کہُ نانک سۄ برہم بیِچاری ॥٨॥٥॥
ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥
گئُڑی مہلا ٥ ॥
ਗਉੜੀ ਮਹਲਾ ੫ ॥
ہرِ سِئُ جُرےَ ت سبھُ کۄ میِتُ ॥
ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥
ہرِ سِئُ جُرےَ ت نِہچلُ چیِتُ ॥
ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥
ہرِ سِئُ جُرےَ ن وِیاپےَ کاڑ٘ہا ॥
ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥
ہرِ سِئُ جُرےَ ت ہۄءِ نِستارا ॥١॥
ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥
رے من میرے توُن٘ ہرِ سِئُ جۄرُ ॥
ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥

کارِج تُہارۓ ناہی ہوٗرُ ۔۔۱۔۔ رہائو ۔۔
ਕਾਜਿ ਤੁਹਾਰੈ ਨਾਹੀ ਹੋਰੁ ॥੧॥ ਰਹਾਉ ॥
وڈے وڈے جو دُنیِیادار ۔۔
ਵਡੇ ਵਡੇ ਜੋ ਦੁਨੀਆਦਾਰ ॥
کاہوُ کارِج ناہی گاوار ۔۔
ਕਾਹੂ ਕਾਜਿ ਨਾਹੀ ਗਾਵਾਰ ॥
ہرِ کا داسُ نیِچ کُلُ سُݨہِ ۔۔
ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥
تِس کیَے سنّگِ کھِن مہِ اُدھرہِ ۔۔۲۔۔
ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥੨॥
کوٹِ مجن جا کیَے سُݨِ نام ۔۔
ਕੋਟਿ ਮਜਨ ਜਾ ਕੈ ਸੁਣਿ ਨਾਮ ॥
کوٹِ پوُجا جا کیَے ہیَے دھِیان ۔۔
ਕੋਟਿ ਪੂਜਾ ਜਾ ਕੈ ਹੈ ਧਿਆਨ ॥
کوٹِ پُنّن سُݨِ ہرِ کی باݨی ۔۔
ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥
کوٹِ پھلا گُر تے بِدھِ جاݨی ۔۔۳۔۔
ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥੩॥
من اپُنے مہِ پھِرِ پھِرِ چیت ۔۔
ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥
بِنسِ جاہِ مائِیا کے ہیت ۔۔
ਬਿਨਸਿ ਜਾਹਿ ਮਾਇਆ ਕੇ ਹੇਤ ॥
ہرِ ابِناسی تُمرۓ سنّگِ ۔۔
ਹਰਿ ਅਬਿਨਾਸੀ ਤੁਮਰੈ ਸੰਗਿ ॥
من میرے رچُ رام کیَے رنّگِ ۔۔۴۔۔
ਮਨ ਮੇਰੇ ਰਚੁ ਰਾਮ ਕੈ ਰੰਗਿ ॥੪॥
جا کیَے کامِ اُترۓ سبھ بھوُکھ ۔۔
ਜਾ ਕੈ ਕਾਮਿ ਉਤਰੈ ਸਭ ਭੂਖ ॥
جا کیَے کامِ ن جوہہِ دوُت ۔۔
ਜਾ ਕੈ ਕਾਮਿ ਨ ਜੋਹਹਿ ਦੂਤ ॥

جاکیَے کاِم تیرا وڈ گمرُ ॥
ਜਾ ਕੈ ਕਾਮਿ ਤੇਰਾ ਵਡ ਗਮਰੁ ॥
جاکیَے کاِم ہووہِ تۄُ امرُ ॥۵॥
ਜਾ ਕੈ ਕਾਮਿ ਹੋਵਹਿ ਤੂੰ ਅਮਰੁ ॥੫॥
جاکے چاکر کئو نہی ڈان ॥
ਜਾ ਕੇ ਚਾਕਰ ਕਉ ਨਹੀ ਡਾਨ ॥
جاکے چاکر کئو نہی بان ॥
ਜਾ ਕੇ ਚਾਕਰ ਕਉ ਨਹੀ ਬਾਨ ॥
جاکیَے دپھترِ پُچھیَے ن لیکھا ॥
ਜਾ ਕੈ ਦਫਤਰਿ ਪੁਛੈ ਨ ਲੇਖਾ ॥
تا کی چاکری کرہُ بِسیکھا ॥۶॥
ਤਾ ਕੀ ਚਾਕਰੀ ਕਰਹੁ ਬਿਸੇਖਾ ॥੬॥
جاکیَے اۄُن ناہی کاہۄُ بات ॥
ਜਾ ਕੈ ਊਨ ਨਾਹੀ ਕਾਹੂ ਬਾਤ ॥
ایکہِ آپِ انیکہِ بھاتِ ॥
ਏਕਹਿ ਆਪਿ ਅਨੇਕਹਿ ਭਾਤਿ ॥
جاکی د٘رِسٹِ ہوئِے سدا نِہال ॥
ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ ॥
من میرے کرِ تا کی گھال ॥۷॥
ਮਨ ਮੇਰੇ ਕਰਿ ਤਾ ਕੀ ਘਾਲ ॥੭॥
ناکو چترُ ناہی کو مۄُڑا ॥
ਨਾ ਕੋ ਚਤੁਰੁ ਨਾਹੀ ਕੋ ਮੂੜਾ ॥
ناکو ہیِنُ ناہی کو سۄُرا ॥
ਨਾ ਕੋ ਹੀਣੁ ਨਾਹੀ ਕੋ ਸੂਰਾ ॥



جِتُ کو لائِیا تِت ہی لاگا ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ॥
سو سیوکُ نانک جِسُ بھاگا ॥۸॥۶॥
ਸੋ ਸੇਵਕੁ ਨਾਨਕ ਜਿਸੁ ਭਾਗਾ ॥੮॥੬॥

گئُڑی مہلا ۵ ॥
ਗਉੜੀ ਮਹਲਾ ੫ ॥
بِنُ سِمرن جیَسے سرپ آرجاری ॥
ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥
تِئو جیِوہِ ساکت نامُ بِساری ॥۱॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥
ایک نِمکھ جو سِمرن مہِ جیِیا ॥
ਏਕ ਨਿਮਖ ਜੋ ਸਿਮਰਨ ਮਹਿ ਜੀਆ ॥
کوٹِ دِنس لاکھ سدا تھِرُ تھِیا ॥۱॥ رہائو ॥
ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ ਰਹਾਉ ॥
بِنُ سِمرن دھِرگُ کرم کراس ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥
کاگ بتن بِسٹا مہِ واس ॥۲॥
ਕਾਗ ਬਤਨ ਬਿਸਟਾ ਮਹਿ ਵਾਸ ॥੨॥
بِنُ سِمرن بھئے کوُکر کام ॥
ਬਿਨੁ ਸਿਮਰਨ ਭਏ ਕੂਕਰ ਕਾਮ ॥
ساکت بیسُیا پوُت نِنام ॥۳॥
ਸਾਕਤ ਬੇਸੁਆ ਪੂਤ ਨਿਨਾਮ ॥੩॥
بِنُ سِمرن جیَسے سیِڈ چھتارا ॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥
بولہِ کوُرُ ساکت مکھُ کارا ॥۴॥
ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪॥
بِنُ سِمرن گردھبھ کی نِیائی ॥
ਬਿਨੁ ਸਿਮਰਨ ਗਰਧਭ ਕੀ ਨਿਆਈ ॥
ساکت تھان بھرِسٹ پھِراہی ॥۵॥
ਸਾਕਤ ਥਾਨ ਭਰਿਸਟ ਫਿਰਾਹੀ ॥੫॥
بِنُ سِمرن کوُکر ہرکائِیا ॥
ਬਿਨੁ ਸਿਮਰਨ ਕੂਕਰ ਹਰਕਾਇਆ ॥
ساکت لوبھی بندھُ ن پائِیا ॥۶॥
ਸਾਕਤ ਲੋਭੀ ਬੰਧੁ ਨ ਪਾਇਆ ॥੬॥

بِنُ سِمرن ہیَے آتم گھاتی ॥
ਬਿਨੁ ਸਿਮਰਨ ਹੈ ਆਤਮ ਘਾਤੀ ॥
ساکت نیِچ تِسُ کُلُ نہی جاتی ॥੭॥
ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭॥
جِسُ بھئِیا کِرپالُ تِسُ ستسنّگ مِلائِیا ॥
ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥
کہُ نانک گُرِ جگتُ ترائِیا ॥੮॥੭॥
ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥
گئُڑی مہلا ۵ ॥
ਗਉੜੀ ਮਹਲਾ ੫ ॥
گُر کیَے بچنِ مۄہِ پرم گتِ پائی ॥
ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥
گُرِ پۄُرےَ میری پیَج رکھائی ॥੧॥
ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥
گُر کیَے بچنِ دِھیائِئو مۄہِ نائو ॥
ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥
گُر پرسادِ مۄہِ مِلِیا تھائو ॥੧॥ رہائو ॥
ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥੧॥ ਰਹਾਉ ॥
گُر کیَے بچنِ سُنِ رسن وکھانی ॥
ਗੁਰ ਕੈ ਬਚਨਿ ਸੁਣਿ ਰਸਨ ਵਖਾਣੀ ॥
گُر کِرپا تے انّمرت میری بانی ॥੨॥
ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥੨॥
گُر کیَے بچنِ مِٹِیا میرا آپُ ॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥
گُر کی دئِیا تے میرا وڈ پرتاپُ ॥੩॥
ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥
گُر کیَے بچنِ مِٹِیا میرا بھرمُ ॥
ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥
گُر کیَے بچنِ پیکھِئو سبھُ برہمُ ॥੪॥
ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥

گُرکیَے بچِن کیِنو راجُ جوگُ ॥
ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥
گُرکیَے سنّگِ ترِیا سبھُ لوگُ ॥۵॥
ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥
گُرکیَے بچِن میرے کارج سِدھ ॥
ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥
گُرکیَے بچِن پائِیا نائو نِدھ ॥۶॥
ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥
جِن جِن کیِنی میرے گُرکی آسا ॥
ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥
تِس کی کٹیِئیَے جم کی پھاسا ॥۷॥
ਤਿਸ ਕੀ ਕਟੀਐ ਜਮ ਕੀ ਫਾਸਾ ॥੭॥
گُرکیَے بچِن جاگِیا میرا کرمُ ॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥
نانک گُرُ بھیٹِیا پار برہمُ ॥۸॥۸॥
ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥੮॥੮॥
گئُڑی مہلا ۵ ॥
ਗਉੜੀ ਮਹਲਾ ੫ ॥
تِسُ گُرکئو سِمرئو ساسِ ساسِ ॥
ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥
گُرُ میرے پران ستِگُرُ میری راسِ ॥۱॥ رہائو ॥
ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ ਰਹਾਉ ॥
گُرکا درسنُ دیکھ دیکھ جیِوا ॥
ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥
گُرکے چرن دھوئے دھوئے پیِوا ॥۱॥
ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥
گُرکی رینُ نِت مجنُ کرئو ॥
ਗੁਰ ਕੀ ਰੇਣੁ ਨਿਤ ਮਜਨੁ ਕਰਉ ॥
جنم جنم کی ہئُمیَے ملُ ہرئو ॥۲॥
ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥

تِس گُر کئو جھؤُلاوئو پاکھا ॥
ਤਿਸੁ ਗੁਰ ਕਉ ਝੂਲਾਵਉ ਪਾਖਾ ॥
مہا اگنِ تے ہاتھُ دے راکھا ॥۳॥
ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥
تِس گُر کیَے گِرہِ ڈھوئو پانی ॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥
جِس گُر تے اکل گتِ جانی ॥۴॥
ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥
تِس گُر کیَے گِرہِ پیِسئو نیِت ॥
ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥
جِس پرسادِ ویَری سبھ میِت ॥۵॥
ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥

پنّنا ۲۴۰ (Page 240)

جِن گُرِ موُ کئو دیِنا جیِئو ॥
ਜਿਨਿ ਗੁਰਿ ਮੋ ਕਉ ਦੀਨਾ ਜੀਉ ॥
آپُنا داسرا آپے مُلِ لیِئو ॥۶॥
ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥
آپے لائِئو اپنا پِیارُ ॥
ਆਪੇ ਲਾਇਓ ਅਪਨਾ ਪਿਆਰੁ ॥
سدا سدا تِس گُر کئو کری نمسکارُ ॥۷॥
ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥
کلِ کلیس بھیَے بھرم دُکھ لاتھا ॥
ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥
کہُ نانک میرا گُرُ سمراتھا ॥۸॥۹॥
ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮॥੯॥
گئُڑی مہلا ۵ ॥
ਗਉੜੀ ਮਹਲਾ ੫ ॥
مِلُ میرے گوبِنّد اپنا نامُ دیہُ ॥
ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥

نام بِنا دِھرگُ دِھرگُ اسنیہُ =ا= رہائو =

ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ ॥

نام بِنا جو پہِرےَ کھائے =

ਨਾਮ ਬਿਨਾ ਜੋ ਪਹਿਰੈ ਖਾਇ ॥

جِئو کُوکرُ جُوٹھن مہِ پائے =ا=

ਜਿਉ ਕੂਕਰੁ ਜੂਠਨ ਮਹਿ ਪਾਇ ॥੧॥

نام بِنا جیتا بِئُہارُ =

ਨਾਮ ਬਿਨਾ ਜੇਤਾ ਬਿਉਹਾਰੁ ॥

جِئو مِرتک مِتھِیا سیِگارُ =۲=

ਜਿਉ ਮਿਰਤਕ ਮਿਥਿਆ ਸੀਗਾਰੁ ॥੨॥

نامُ بِسارِ کرے رس بھوگ =

ਨਾਮੁ ਬਿਸਾਰਿ ਕਰੇ ਰਸ ਭੋਗ ॥

سُکھُ سُپنےَ نہی تن مہِ روگ =۳=

ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥

نامُ تِیاگِ کرے ان کاج =

ਨਾਮੁ ਤਿਆਗਿ ਕਰੇ ਅਨ ਕਾਜ ॥

بِنسِ جائے جھُوٹھے سبھِ پاج =۴=

ਬਿਨਸਿ ਜਾਇ ਝੂਠੇ ਸਭਿ ਪਾਜ ॥੪॥

نام سنّگِ منِ پ٘ریِتِ ن لاوےَ =

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥

کوٹِ کرم کرتو نرکِ جاوےَ =۵=

ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥

ہرِ کا نامُ جِنِ منِ ن آرادھا =

ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥

چور کی نِیائی جم پُرِ بادھا =۶=

ਚੋਰ ਕੀ ਨਿਆਈ ਜਮ ਪੁਰਿ ਬਾਧਾ ॥੬॥

لاکھ اڈنّبر بہُتُ بِستھارا =

ਲਾਖ ਅਡੰਬਰ ਬਹੁਤੁ ਬਿਸਥਾਰਾ ॥

نام بِنا جھُوٹھے پاسارا =۷=

ਨਾਮ ਬਿਨਾ ਝੂਠੇ ਪਾਸਾਰਾ ॥੭॥

ہر کا نامُ سوئی جنُ لیئے ॥
ਹਰਿ ਕਾ ਨਾਮੁ ਸੋਈ ਜਨੁ ਲੇਇ ॥
کر کرپا نانک جسُ دیئے ॥۸॥۱۰॥
ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥੧੦॥
گئُڑی مہلا ۵ ॥
ਗਉੜੀ ਮਹਲਾ ੫ ॥
آد مدھ جو انّت نباہیَے ॥
ਆਦਿ ਮਧਿ ਜੋ ਅੰਤਿ ਨਿਬਾਹੈ ॥
سو ساجنُ میرا منُ چاہیَے ॥۱॥
ਸੋ ਸਾਜਨੁ ਮੇਰਾ ਮਨੁ ਚਾਹੈ ॥੧॥
ہر کی پریت سدا سنّگ چالیَے ॥
ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥
دئیال پُرکھ پوُرن پرتپالیَے ॥۱॥ رہائو ॥
ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥੧॥ ਰਹਾਉ ॥
بنست ناہی چھوڈ ن جائے ॥
ਬਿਨਸਤ ਨਾਹੀ ਛੋਡਿ ਨ ਜਾਇ ॥
جہ پیکھا تہ رہیا سمائے ॥۲॥
ਜਹ ਪੇਖਾ ਤਹ ਰਹਿਆ ਸਮਾਇ ॥੨॥
سنّدرُ سگھڑُ چترُ جیئ داتا ॥
ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥
بھائی پوُتُ پتا پربھُ ماتا ॥۳॥
ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥੩॥
جیون پران ادھار میری راس ॥
ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥
پریت لائی کر ردےَ نواس ॥۴॥
ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥੪॥
مائیا سلک کاٹی گوپال ॥
ਮਾਇਆ ਸਿਲਕ ਕਾਟੀ ਗੋਪਾਲਿ ॥
کر اپُنا لینو ندر نہال ॥۵॥
ਕਰਿ ਅਪੁਨਾ ਲੀਨੋ ਨਦਰਿ ਨਿਹਾਲਿ ॥੫॥

سمِر سمِر کاٹے سبھ روگ ॥
ਸਿਮਰਿ ਸਿਮਰਿ ਕਾਟੇ ਸਭਿ ਰੋਗ ॥
چرن دھیان سرب سُکھ بھوگ ॥۶॥
ਚਰਣ ਧਿਆਨ ਸਰਬ ਸੁਖ ਭੋਗ ॥੬॥
پوُرن پُرکھُ نوتنُ نِت بالا ॥
ਪੂਰਨ ਪੁਰਖੁ ਨਵਤਨੁ ਨਿਤ ਬਾਲਾ ॥
ہرِ انّترِ باہرِ سنّگِ رکھوالا ॥۷॥
ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥੭॥
کہُ نانک ہرِ ہرِ پدُ چین ॥
ਕਹੁ ਨਾਨਕ ਹਰਿ ਹਰਿ ਪਦੁ ਚੀਨ ॥
سربسُ نامُ بھگت کئُو دین ॥۸॥۱۱॥
ਸਰਬਸੁ ਨਾਮੁ ਭਗਤ ਕਉ ਦੀਨ ॥੮॥੧੧॥
راگُ گئُڑی ماجھ مہلا ۵
ਰਾਗੁ ਗਉੜੀ ਮਾਝ ਮਹਲਾ ੫
اِکّ اوُنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کھوجت پھرے اسنّکھ انّتُ ن پاریِیا ॥
ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ॥
سیئی ہوئے بھگت جِنا کِرپاریِیا ॥۱॥
ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥੧॥
ہئُو واریِیا ہرِ واریِیا ॥۱॥ رہائُو ॥
ਹਉ ਵਾਰੀਆ ਹਰਿ ਵਾਰੀਆ ॥੧॥ ਰਹਾਉ ॥
سُنِ سُنِ پنّتھُ ڈرائُو بہُتُ بھیَہاریِیا ॥
ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥
میَے تکی اوٹ سنّتاہ لیہُ اُباریِیا ॥۲॥
ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥੨॥



موہن لال انوُپ سرب سادھاریِیا ॥
ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥

گُر نِو نِو لاگئو پائے دیہ ُ دِکھاریا = ۳ =
ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੩॥
میَے کیئے مِتر انیک اِکس ُ بلِہاریا =
ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥
سبھ گُن کِس ہی ناہِ ہرِ پؤُر بھنّڈاریا = ۴ =
ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ ॥੪॥
چہ ُ دِسِ جپیئیَے نائو سؤُکھِ سواریا =
ਚਹੁ ਦਿਸਿ ਜਪੀਐ ਨਾਉ ਸੂਖਿ ਸਵਾਰੀਆ ॥
میَے آہی اوڑِ تُہارِ نانک بلِہاریا = ۵ =
ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥੫॥
گُرِ کاڑھِئو بھُجا پسارِ موہ کؤُپاریا =
ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥
میَے جیِتئو جنم ُ اپار ُ بہُرِ ن ہاریا = ۶ =
ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥੬॥
میَے پائِئو سرب نِدھان ُ اکتھ ُ کتھاریا =
ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥
ہرِ درگہ سوبھاونّت باہ لُڈاریا = ۷ =
ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥੭॥
جن نانک لدھا رتن ُ امول ُ اپاریا =
ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥
گُر سیوا بھئُجل ُ تریئیَے کہئو پُکاریا = ۸ = ۱۲ =
ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧੨॥
گئُڑی مہلا ۵
ਗਉੜੀ ਮਹਲਾ ੫
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
نارائِن ہرِ رنّگ رنّگو =
ਨਾਰਾਇਣ ਹਰਿ ਰੰਗ ਰੰਗੋ ॥
جپِ جِہوا ہرِ ایک منّگو = ۱ = رہائو =
ਜਪਿ ਜਿਹਵਾ ਹਰਿ ਏਕ ਮੰਗੋ ॥੧॥ ਰਹਾਉ ॥

تج ہئُمیَے گُر رگیان بھجؤ =

ਤਜਿ ਹਉਮੈ ਗੁਰ ਗਿਆਨ ਭਜੋ ॥

رمِل سنّگت دھُر کرم رلِکھئؤ =١=

ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥੧॥

جؤ دیِسیَے سؤ سنّگ ن گئِئؤ =

ਜੋ ਦੀਸੈ ਸੋ ਸੰਗਿ ਨ ਗਇਓ ॥

ساکتُ مؤُڑُ لگے پچ مُئِئؤ =٢=

ਸਾਕਤੁ ਮੂੜੁ ਲਗੇ ਪਚਿ ਮੁਇਓ ॥੨॥

مؤہن نامُ سدا رو رہِئؤ =

ਮੋਹਨ ਨਾਮੁ ਸਦਾ ਰਵਿ ਰਹਿਓ ॥

کؤرٹ مدھے رکنیَے گُرمکھ لہِئؤ =٣=

ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥੩॥

ہر سنّتن کر نمؤ نمؤ =

ਹਰਿ ਸੰਤਨ ਕਰਿ ਨਮੋ ਨਮੋ ॥

نئؤ رندھ پاوہ اتُلُ سکھؤ =٤=

ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥

نیَن الؤوئؤ سادھ جنؤ =

ਨੈਨ ਅਲੋਵਉ ਸਾਧ ਜਨੋ ॥

رہردۓ گاوہُ نام رندھؤ =٥=

ਹਿਰਦੈ ਗਾਵਹੁ ਨਾਮ ਨਿਧੋ ॥੫॥

کام کرؤدھ لؤبھُ مؤہُ تجؤ =

ਕਾਮ ਕ੍ਰੋਧ ਲੋਭੁ ਮੋਹੁ ਤਜੋ ॥

جنم مرن دُہُ تے رہِئؤ =٦=

ਜਨਮ ਮਰਨ ਦੁਹੁ ਤੇ ਰਹਿਓ ॥੬॥

دؤُکھُ انّدھیرا گھر تے رمٹِئؤ =

ਦੂਖੁ ਅੰਧੇਰਾ ਘਰ ਤੇ ਮਿਟਿਓ ॥

گُر رگیانُ ردڑائِئؤ دیِپ بلِئؤ =٧=

ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ ॥੭॥

رجن سیوِیا سؤ پار پرِئؤ =

ਜਿਨਿ ਸੇਵਿਆ ਸੋ ਪਾਰਿ ਪਰਿਓ ॥

جن نانک گُرمُکھ جگتُ ترِئو ॥۸॥۱॥۳۱॥
ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥੮॥੧॥੧੩॥
مہلا ۵ گئُڑی ॥
ਮਹਲਾ ੫ ਗਉੜੀ ॥
ہرِ ہرِ گُرُ گُرُ کرت بھرم گئے ॥
ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥
میرےَ منِ سبھِ سُکھ پائِئو ॥۱॥ رہائُ ॥
ਮੇਰੈ ਮਨਿ ਸਭਿ ਸੁਖ ਪਾਇਓ ॥੧॥ ਰਹਾਉ ॥
بلتو جلتو تئُکِیا گُر چنّدنُ سیِتلائِئو ॥۱॥
ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ ॥੧॥
اگِیان انّدھیرا مِٹِ گئِیا گُر گِیانُ دیِپائِئو ॥۲॥
ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥੨॥
پاوکُ ساگرُ گہرو چرِ سنّتن ناو ترائِئو ॥۳॥
ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ ॥੩॥
نا ہم کرم ن دھرم سُچ پ٘ربھِ گہِ بھُجا آپائِئو ॥۴॥
ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥
بھئُ کھنّڈنُ دُکھ بھنّجنو بھگتِ وچھل ہرِ نائِئو ॥۵॥
ਭਉ ਖੰਡਨੁ ਦੂਖ ਭੰਜਨੋ ਭਗਤਿ ਵਛਲ ਹਰਿ ਨਾਇਓ ॥੫॥
اناتھہ ناتھ ک٘رِپال دیِن سنّم٘رِتھ سنّت اوٹائِئو ॥۶॥
ਅਨਾਥਹ ਨਾਥ ਕਿ□ਪਾਲ ਦੀਨ ਸੰਮ੍ਰਿਥ ਸੰਤ ਓਟਾਇਓ ॥੬॥
نِرگُنیِیارے کی بیینتی دیہُ درسُ ہرِ رائِئو ॥۷॥
ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥੭॥
نانک سرنِ تُہاری ٹھاکُر سیوکُ دُیارےَ آئِئو ॥۸॥۲॥۴۱॥
ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥੮॥੨॥੧੪॥



گئُڑی مہلا ۵ ॥
ਗਉੜੀ ਮਹਲਾ ੫ ॥
رنّگِ سنّگِ بِکھِیا کے بھوگا اِن سنّگِ انّدھ ن جانی ॥۱॥
ਰੰਗਿ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥੧॥

ہئو سنّچئو ہئو کھاٹتا سگلی اودھ بِہانی ॥ رہائو ॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ ਰਹਾਉ ॥
ہئو سوُرا پردھانُ ہئو کو ناہی مُجھہِ سمانی ॥۲॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥੨॥
جوبنونّت اچار کُلِینا من مہِ ہوئِے گُمانی ॥۳॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥੩॥
جِئو اُلجھائِئو بادھ بُدھِ کا مرتیا نہی بِسرانی ॥۴॥
ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥੪॥
بھائی مِیت بنّدھپ سکھے پاچھے تِنہوُ کئو سنّپانی ॥۵॥
ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥੫॥
جِتُ لاگو منُ باسنا انّتِ سائی پرگٹانی ॥۶॥
ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥
اہنّبُدھ سُچ کرم کرِ اِہ بنّدھن بنّدھانی ॥۷॥
ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥੭॥
دِئیال پُرکھ کِرپا کرہُ نانک داس دسانی ॥۸॥۳॥۱۵॥۴۴॥ جُملا
ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ ॥੮॥੩॥੧੫॥੪੪॥ ਜੁਮਲਾ
اِکّ اوئنکار ستِنامُ کرتا پُرکھُ گُرپرسادِ ॥
ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
راگُ گئُڑی پوُربی چھنّت مہلا ۱ ॥
ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥
مُنّدھ ریَنِ دُہیلڑِیا جِیئو نِید ن آوَے ॥
ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥
سا دھن دُبلِیا جِیئو پِر کیَے ہاوَے ॥
ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ ॥
دھن تھِیئی دُبلِ کنّت ہاوَے کیو نیَݨی دیکھئے ॥
ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥
سِیگار مِٹھ رس بھوگ بھوجن سبھُ جھوُٹھُ کِتیَے ن لیکھئے ॥
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥
میَے مت جوبنِ گربِ گالی دُدھا تھݨی ن آوئے ॥
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ ॥

نانک سا دھن مِلیَے مِلائی بِنُ پِر نیِد ن آوئے ॥۱॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥੧॥
مُنّدھ نِمانڑیا جیِئو بِنُ دھنی پیارے ॥
ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥
کِئو سُکھُ پاویَگی بِنُ اُر دھارے ॥
ਕਿਉ ਸੁਖੁ ਪਾਵੈਗੀ ਬਿਨੁ ਉਰ ਧਾਰੇ ॥
ناہ بِنُ گھر واسُ ناہی پُچھہُ سکھی سہیلیِیا ॥
ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥
بِنُ نام پ٘ریِت پیارُ ناہی وسہِ ساچِ سُہیلیِیا ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥
سچُ منِ سجن سنّتوکھِ میلا گُرمتی سہُ جانِیا ॥
ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ ॥
نانک نامُ ن چھوڈَے سا دھن نامِ سہجِ سمانھِیا ॥۲॥
ਨਾਨਕ ਨਾਮੁ ਨ ਛੋਡੈ ਸਾ ਧਨ ਨਾਮਿ ਸਹਜਿ ਸਮਾਣੀਆ ॥੨॥
مِلُ سکھی سہیلڑیہو ہم پِرُ راویہا ॥
ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥
گُر پُچھِ لِکھئُگی جیِئو سبدِ سنیہا ॥
ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥
سبدُ ساچا گُرِ دِکھائِیا منمُکھی پچھُتانھِیا ॥
ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ॥
نِکسِ جاتئو رہَے استھِرُ جامِ سچُ پچھانِیا ॥
ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥
ساچ کی مِت سدا نئُتن سبدِ نیہُ نویلئو ॥
ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ॥
نانک ندری سہجِ ساچا مِلہُ سکھی سہیلیِہو ॥۳॥
ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥੩॥
میری اِچھ پُنی جیِئو ہم گھرِ ساجنُ آئِیا ॥
ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥
مِلِ ورُ ناری منّگلُ گائِیا ॥
ਮਿਲਿ ਵਰੁ ਨਾਰੀ ਮੰਗਲੁ ਗਾਇਆ ॥

گُن گائے منّگلُ پریم رہسی مُنّدھ مِن اۏماہئو =
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥
ساجن رہنّسے دُسٹ وِیاپے ساچُ جپ سچُ لاہئو =
ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥
کر جوڑ سا دھن کرئے بِنتی رئِن دِنُ رس بھِنّنِیا =
ਕਰ ਜੋੜਿ ਸਾ ਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥
نانک پِرُ دھن کرہ رلِیا اِچھ میری پُنّنِیا = ۴= ۱=
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥੪॥੧॥



گئُڑی چھنّت مہلا ۱ =
ਗਉੜੀ ਛੰਤ ਮਹਲਾ ੧ ॥
سُن ناہ پربھوُ جیِئو ایکلڑی بن ماہے =
ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥
کِئو دھیِریگی ناہ بِنا پربھ ویپرواہے =
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥
دھن ناہ باجھہُ رہ ن ساکیِے بِکھم رئِن گھنیرِیا =
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥
نہ نیِد آوئے پریمُ بھاوئے سُن بیننّتی میرِیا =
ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨ ਤੀ ਮੇਰੀਆ ॥
باجھہُ پیارے کوئے ن سارے ایکلڑی کُرلائے =
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
نانک سا دھن مِلیِے مِلائی بِنُ پریِتم دُکھُ پائے = ۱=
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥
پِر چھوڈِئڑی جیِئو کونُ مِلاوئے =
ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥
رس پریم مِلی جیِئو سبد سُہاوئے =
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥
سبدے سُہاوئے تا پت پاوئے دیِپک دیہ اُجارئے =
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥

سُنِ سکھی سہیلی ساچِ سُہیلی ساچے کے گُݨ سارئے =
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥
ستِگُرِ میلی تا پِرِ راوی بِگسی انّمرت باݨی =
ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥
نانک سا دھن تا پِرُ راوے جا تِس کیَے مَنِ بھاݨی = ۲=
ਨਾਨਕ ਸਾ ਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ ॥੨॥
مائِیا موہݨی نیِگھرِیا جیِئو کوُڑِ مُٹھی کوُڑِیارے =
ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ ॥
کِئو کھوُلیَے گل جیوڑِیا جیِئو بِنُ گُر اتِ پِیارے =
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ ॥
ہرِ پرِیت پِیارے سبدِ وِیچارے تِس ہی کا سو ہووئے =
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ ॥
پُنّن دان انیک ناوݨ کِئو انّتر ملُ دھووئے =
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥
نام بِنا گتِ کوئِ ن پاوئے ہٹھِ نِگرِہ بیباݨیَے =
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥
نانک سچ گھرُ سبدِ سِنجاپیَے دُبِدھا مہلُ کِ جاݨیَے = ۳=
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥
تیرا نامُ سچا جیِئو سبدُ سچا وِیچارو =
ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥
تیرا مہلُ سچا جیِئو نامُ سچا واپارو =
ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥
نام کا واپارُ مِیٹھا بھگتِ لاہا انِدنو =
ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ ॥
تِسُ باجھُ وکھرُ کوئِ ن سوُجھیَے نامُ لیوہُ کھِنُ کھِنو =
ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ ॥
پرکھِ لیکھا ندرِ ساچی کرمِ پوُرئے پائِیا =
ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥
نانک نامُ مہا رسُ مِیٹھا گُرِ پوُرئے سچُ پائِیا = ۴= ۲=
ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥੪॥੨॥

راگ ُگئڑی پۄُربی چھنّت مہلا ۳
ਰਾਗੁ ਗਉੜੀ ਪੂਰਬੀ ਛੰਤ ਮਹਲਾ ੩
اِکّ اۄنکار سِتنامُ کرتا پُرکھُ گُرپرسادِ ॥
ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
سا دھن بِنئو کرے جیِئو ہرِ کے گُݨ سارے ॥
ਸਾ ਧਨ ਬਿਨਉ ਕਰੇ ਜੀਉ ਹਰਿ ਕੇ ਗੁਣ ਸਾਰੇ ॥
کِھنُ پلُ رہِ ن سکیَے جیِئو بِنُ ہرِ پیارے ॥
ਖਿਨੁ ਪਲੁ ਰਹਿ ਨ ਸਕੈ ਜੀਉ ਬਿਨੁ ਹਰਿ ਪਿਆਰੇ ॥
بِنُ ہرِ پیارے رہِ ن ساکیَے گُر بِنُ مہلُ ن پائیِئیَے ॥
ਬਿਨੁ ਹਰਿ ਪਿਆਰੇ ਰਹਿ ਨ ਸਾਕੈ ਗੁਰ ਬਿਨੁ ਮਹਲੁ ਨ ਪਾਈਐ ॥
جو گُرُ کہیَے سوئی پرُ کیِجیَے تِسنا اگنِ بُجھائیِئیَے ॥
ਜੋ ਗੁਰੁ ਕਹੈ ਸੋਈ ਪਰੁ ਕੀਜੈ ਤਿਸਨਾ ਅਗਨਿ ਬੁਝਾਈਐ ॥
ہرِ ساچا سوئی تِسُ بِنُ اورُ ن کوئی بِنُ سیوِئیَے سُکھُ ن پائے ॥
ਹਰਿ ਸਾਚਾ ਸੋਈ ਤਿਸੁ ਬਿਨੁ ਅਵਰੁ ਨ ਕੋਈ ਬਿਨੁ ਸੇਵਿਐ ਸੁਖੁ ਨ ਪਾਏ ॥
نانک سا دھن مِلیَے مِلائی جِس نو آپِ مِلائے ॥۱॥
ਨਾਨਕ ਸਾ ਧਨ ਮਿਲੈ ਮਿਲਾਈ ਜਿਸ ਨੋ ਆਪਿ ਮਿਲਾਏ ॥੧॥
دھن ریَݨِ سُہیلڑیِئے جیِئو ہرِ سِئو چِتُ لائے ॥
ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥
سِتگُرُ سیوے بھائو کرے جیِئو وِچہُ آپُ گوائے ॥
ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ ਗਵਾਏ ॥
وِچہُ آپُ گوائے ہرِ گُݨ گائے اندِنُ لاگا بھائو ॥
ਵਿਚਹੁ ਆਪੁ ਗਵਾਏ ਹਰਿ ਗੁਣ ਗਾਏ ਅਨਦਿਨੁ ਲਾਗਾ ਭਾਉ ॥
سُݨِ سکھی سہیلی جیِء کی میلی گُر کیَے سبدِ سمائو ॥
ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਓ ॥



ہرِ گُݨ ساری تا کنّت پیاری نامے دھری پیارو ॥
ਹਰਿ ਗੁਣ ਸਾਰੀ ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ ॥
نانک کامݨِ ناہ پیاری رام نامُ گلِ ہارو ॥۲॥
ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ ਹਾਰੋ ॥੨॥

دھن ایکلڑی جیِئو بِنُ ناہ پِیارے ॥
ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥
دوُجیَے بھائے مُٹھی جیِئو بِنُ گُر سبد کرارے ॥
ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ ॥
بِنُ سبد پِیارے کئُنُ دُترُ تارے مائِیا موہِ کھُیائی ॥
ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹਿ ਖੁਆਈ ॥
کوُڑِ وِگُتی تا پِرِ مُتی سا دھن مہلُ ن پائی ॥
ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾ ਧਨ ਮਹਲੁ ਨ ਪਾਈ ॥
گُر سبدے راتی سہجے ماتی اندِنُ رہیَے سمائے ॥
ਗੁਰ ਸਬਦੇ ਰਾਤੀ ਸਹਜੇ ਮਾਤੀ ਅਨਦਿਨੁ ਰਹੈ ਸਮਾਏ ॥
نانک کامنِ سدا رنّگِ راتی ہرِ جیِئو آپِ مِلائے ॥۳॥
ਨਾਨਕ ਕਾਮਣਿ ਸਦਾ ਰੰਗਿ ਰਾਤੀ ਹਰਿ ਜੀਉ ਆਪਿ ਮਿਲਾਏ ॥੩॥
تا مِلیِئیَے ہرِ میلے جیِئو ہرِ بِنُ کونُ مِلائے ॥
ਤਾ ਮਿਲੀਐ ਹਰਿ ਮੇਲੇ ਜੀਉ ਹਰਿ ਬਿਨੁ ਕਵਣੁ ਮਿਲਾਏ ॥
بِنُ گُر پ٘ریِتم آپݨے جیِئو کئُنُ بھرمُ چُکائے ॥
ਬਿਨੁ ਗੁਰ ਪ੍ਰੀਤਮ ਆਪਣੇ ਜੀਉ ਕਉਣੁ ਭਰਮੁ ਚੁਕਾਏ ॥
گُرُ بھرمُ چُکائے اِئو مِلیِئیَے مائے تا سا دھن سُکھُ پائے ॥
ਗੁਰੁ ਭਰਮੁ ਚੁਕਾਏ ਇਉ ਮਿਲੀਐ ਮਾਏ ਤਾ ਸਾ ਧਨ ਸੁਖੁ ਪਾਏ ॥
گُر سیوا بِنُ گھور انّدھارُ بِنُ گُر مگُ ن پائے ॥
ਗੁਰ ਸੇਵਾ ਬਿਨੁ ਘੋਰ ਅੰਧਾਰੁ ਬਿਨੁ ਗੁਰ ਮਗੁ ਨ ਪਾਏ ॥
کامنِ رنّگِ راتی سہجے ماتی گُر کیَے سبدِ ویِچارے ॥
ਕਾਮਣਿ ਰੰਗਿ ਰਾਤੀ ਸਹਜੇ ਮਾਤੀ ਗੁਰ ਕੈ ਸਬਦਿ ਵੀਚਾਰੇ ॥
نانک کامنِ ہرِ ورُ پائِیا گُر کیَے بھائے پِیارے ॥۴॥۱॥
ਨਾਨਕ ਕਾਮਣਿ ਹਰਿ ਵਰੁ ਪਾਇਆ ਗੁਰ ਕੈ ਭਾਇ ਪਿਆਰੇ ॥੪॥੧॥
گئُڑی مہلا ۳ ॥
ਗਉੜੀ ਮਹਲਾ ੩ ॥
پِر بِنُ کھری نِمانْی جیِئو بِنُ پِر کِئو جیِوا میری مائی ॥
ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥
پِر بِنُ نیِد ن آوے جیِئو کاپڑُ تنِ ن سُہائی ॥
ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥

کاپڑُ تن سُہاوئے جا پر بھاوئے گُرمتی چِتُ لائیئیَے =
ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ॥
سدا سُہاگن جا ستِگُرُ سیوے گُر کیَے انّک سمائیئیَے =
ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ ॥
گُر سبدئے میلا تا پِرُ راوی لاہا نامُ سنّسارے =
ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ ॥
نانک کامن ناہ پیاری جا ہر کے گُن سارے = ۱=
ਨਾਨਕ ਕਾਮਣਿ ਨਾਹ ਪਿਆਰੀ ਜਾ ਹਰਿ ਕੇ ਗੁਣ ਸਾਰੇ ॥੧॥
سا دھن رنّگُ مانٹے جیئو آپٹے نال پیارے =
ਸਾ ਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥
اہنِس رنّگ راتی جیئو گُر سبدُ ویچارے =
ਅਹਿਨਿਸਿ ਰੰਗਿ ਰਾਤੀ ਜੀਉ ਗੁਰ ਸਬਦੁ ਵੀਚਾਰੇ ॥
گُر سبدُ ویچارے ہئُمیَے مارے اِن بِدھ مِلہُ پیارے =
ਗੁਰ ਸਬਦੁ ਵੀਚਾਰੇ ਹਉਮੈ ਮਾਰੇ ਇਨ ਬਿਧਿ ਮਿਲਹੁ ਪਿਆਰੇ ॥
سا دھن سوہاگن سدا رنّگ راتی ساچیَے نام پیارے =
ਸਾ ਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥
اپُنے گُر مِل رہیئیَے انّمرتُ گہیئیَے دُبدھا مار نوارے =
ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ ॥
نانک کامن ہر ورُ پائِیا سگلے دوُکھ وِسارے = ۲=
ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ ॥੨॥
کامن پِرہُ بھُلی جیئو مائِیا موہ پیارے =
ਕਾਮਣਿ ਪਿਰਹੁ ਭੁਲੀ ਜੀਉ ਮਾਇਆ ਮੋਹਿ ਪਿਆਰੇ ॥
جھوُٹھی جھوُٹھ لگی جیئو کوُڑ مُٹھی کوُڑیارے =
ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥
کوُڑُ نوارے گُرمت سارے جوُئیَے جنمُ ن ہارے =
ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥
گُر سبدُ سیوے سچ سماوئے وِچہُ ہئُمیَے مارے =
ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥
ہر کا نامُ رِدئے وسائے ایَسا کرے سیِگارو =
ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥

نانک کامنِ سہج سمانی جِسُ ساچا نامُ ادھارو ॥۳॥
ਨਾਨਕ ਕਾਮਣਿ ਸਹਜਿ ਸਮਾਣੀ ਜਿਸੁ ਸਾਚਾ ਨਾਮੁ ਅਧਾਰੋ ॥੩॥
مِلُ میرے پریتما جیئو تُدھُ بِنُ کھری نِمانی ॥
ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥
میَے نیَنی نیِد ن آوے جیئو بھاوے انّ ن پانی ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
پانی انّ ن بھاوے مرییَے ہاوے بِنُ پِر کِئو سُکھُ پائییَے ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥

(Page 245) پنّا ۲۴۵

گُر آگییَے کرئو بِنتی جے گُر بھاوے جِئو مِلیَے تِوے مِلائییَے ॥
ਗੁਰ ਆਗੈ ਕਰਉ ਬਿਨ ਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥
آپے میل لئے سُکھداتا آپِ مِلیا گھرِ آئے ॥
ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥
نانک کامنِ سدا سُہاگنِ نا پِرُ مرے ن جائے ॥۴॥۲॥
ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥੪॥੨॥
گئُڑی مہلا ۳ ॥
ਗਉੜੀ ਮਹਲਾ ੩ ॥
کامنِ ہرِ رسِ بیدھی جیئو ہرِ کییَے سہجِ سُبھائے ॥
ਕਾਮਣਿ ਹਰਿ ਰਸਿ ਬੇਧੀ ਜੀਉ ਹਰਿ ਕੈ ਸਹਜਿ ਸੁਭਾਏ ॥
منُ موہنِ موہِ لیِیا جیئو دُبِدھا سہجِ سمائے ॥
ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ ॥
دُبِدھا سہجِ سمائے کامنِ ورُ پائے گُرمتی رنگُ لائے ॥
ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ ਲਾਏ ॥
اِہُ سریرُ کوُڑِ کُستِ بھریا گل تائی پاپ کمائے ॥
ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥
گُرمُکھ بھگتِ جِتُ سہج دھُنِ اُپجییَے بِنُ بھگتی میَلُ ن جائے ॥
ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥
نانک کامنِ پِرہِ پیاری وِچہُ آپُ گوائے ॥۱॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥੧॥

کامݨ پِرُ پائِیا جیِئو گُر کیَے بھائے پِیارے ॥
ਕਾਮਣਿ ਪਿਰੁ ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥
رَیݨ سُکھ سُتی جیِئو اںّترِ اُرِ دھارے ॥
ਰੈਣਿ ਸੁਖਿ ਸੁਤੀ ਜੀਉ ਅੰਤਰਿ ਉਰਿ ਧਾਰੇ ॥
اںّترِ اُرِ دھارے مِلیِئیَے پِیارے اندِنُ دُکھُ نِوارے ॥
ਅੰਤਰਿ ਉਰਿ ਧਾਰੇ ਮਿਲੀਐ ਪਿਆਰੇ ਅਨਦਿਨੁ ਦੁਖੁ ਨਿਵਾਰੇ ॥
اںّترِ مہلُ پِرُ راوے کامݨ گُرمتی وِیچارے ॥
ਅੰਤਰਿ ਮਹਲੁ ਪਿਰੁ ਰਾਵੇ ਕਾਮਣਿ ਗੁਰਮਤੀ ਵੀਚਾਰੇ ॥
انّمرِتُ نامُ پِیا دِن راتی دُبِدھا مارِ نِوارے ॥
ਅੰਮ੍ਰਿਤੁ ਨਾਮੁ ਪੀਆ ਦਿਨ ਰਾਤੀ ਦੁਬਿਧਾ ਮਾਰਿ ਨਿਵਾਰੇ ॥
نانک سچ مِلی سوہاگݨ گُر کیَے ہیت اپارے ॥۲॥
ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ ਹੇਤਿ ਅਪਾਰੇ ॥੨॥
آوہُ دئِیا کرے جیِئو پرِیتم اتِ پِیارے ॥
ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥
کامݨ بِنئو کرے جیِئو سچ سبد سیِگارے ॥
ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ ॥
سچ سبد سیِگارے ہئُمیَے مارے گُرمُکھ کارج سوارے ॥
ਸਚਿ ਸਬਦਿ ਸੀਗਾਰੇ ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ ॥
جُگِ جُگِ ایکو سچا سوئی بُوجھیَے گُر بیِچارے ॥
ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥
منمُکھ کامِ وِیاپی موہ سںّتاپی کِسُ آگیَے جائے پُکارے ॥
ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ ॥
نانک منمُکھ تھائو ن پائے بِنُ گُر اتِ پِیارے ॥۳॥
ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥੩॥
مُںّدھ اِیاݨی بھولی نِگُݨِیا جیِئو پِرُ اگم اپارا ॥
ਮੁੰਧ ਇਆਣੀ ਭੋਲੀ ਨਿਗੁਣੀਆ ਜੀਉ ਪਿਰੁ ਅਗਮ ਅਪਾਰਾ ॥
آپے میل مِلیِئیَے جیِئو آپے بکھسݨہارا ॥
ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ ॥
اوگݨ بکھسݨہارا کامݨ کںّتُ پِیارا گھٹِ گھٹِ رہِیا سمائی ॥
ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿ ਘਟਿ ਰਹਿਆ ਸਮਾਈ ॥

پریم پریت بھائے بھگتی پائیئیَے ستِگُر بُوجھ بُجھائی =
ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥
سدا انّنِد رہیَے دِن راتی اندِنُ رہیَے لِو لائی =
ਸਦਾ ਅਨ ਦਿ ਰਹੈ ਦਿਨ ਰਾਤੀ ਅਨਦਿਨੁ ਰਹੈ ਲਿਵ ਲਾਈ ॥
نانک سہجے ہر ورُ پائِیا سا دھن نئوُ نِدھ پائی = ۴ = ۳ =
ਨਾਨਕ ਸਹਜੇ ਹਰਿ ਵਰੁ ਪਾਇਆ ਸਾ ਧਨ ਨਉ ਨਿਧਿ ਪਾਈ ॥੪॥੩॥
گئُڑی مہلا ۳ =
ਗਉੜੀ ਮਹਲਾ ੩ ॥
مائِیا سرُ سبلُ ورتیَے جیِئو کِئو کر دُترُ تریا جائے =
ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ ॥
رام نامُ کر بوہِتھا جیِئو سبدُ کھیوٹُ وِچ پائے =
ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ॥
سبدُ کھیوٹُ وِچ پائے ہر آپ لگھائے اِن بِدھ دُترُ تریئیَے =
ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ ॥
گُرمُکھ بھگت پراپت ہووَے جیوِتیا اِئو مریئیَے =
ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥
کھِن مہِ رام نامِ کِلوِکھ کاٹے بھئے پوِتُ سریرا =
ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ ॥
نانک رام نامِ نِستارا کنّچن بھئے منوُرا = ۱ =
ਨਾਨਕ ਰਾਮ ਨਾਮਿ ਨਿਸਤਾਰਾ ਕੰਚਨ ਭਏ ਮਨੂਰਾ ॥੧॥

(Page 246) پنّنا ۲۴۶

اِستری پُرکھ کامِ وِیاپے جیِئو رام نام کی بِدھ نہی جانی =
ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ ॥
مات پِتا سُت بھائی کھرے پِیارے جیِئو ڈُوب مُئے بِنُ پانی =
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ ॥
ڈُوب مُئے بِنُ پانی گت نہی جانی ہئُمیَے دھاتُ سنّسارے =
ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ ॥
جو آئِیا سو سبھُ کو جاسی اُبرے گُر ویچارے =
ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ ॥

گُرمُکھ ہووَے رام نامُ وکھانَیَے آپ ترَے کُل تارے ॥
ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ ਆਪਿ ਤਰੈ ਕੁਲ ਤਾਰੇ ॥
نانک نامُ وسَے گھٹ انّترِ گُرمتِ مِلے پِیارے ॥۲॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤਿ ਮਿਲੇ ਪਿਆਰੇ ॥੨॥
رام نام بِنُ کو تھِرُ ناہی جیِءُ باجی ہےَ سنّسارا ॥
ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ ॥
دِرڑُ بھگتِ سچی جیِءُ رام نامُ واپارا ॥
ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ ॥
رام نامُ واپارا اگم اپارا گُرمتی دھنُ پائیِئےَ ॥
ਰਾਮ ਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਾਈਐ ॥
سیوا سُرتِ بھگتِ اِہ ساچی وِچہُ آپُ گوائیِئےَ ॥
ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥
ہم متِ ہیِن مۄُرکھ مُگدھ انّدھے ستِگُرِ مارِگ پائے ॥
ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥
نانک گُرمُکھ سبدِ سُہاوے اندِنُ ہرِ گُن گائے ॥۳॥
ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥੩॥
آپِ کرائے کرے آپِ جیِءُ آپے سبدِ سوارے ॥
ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥
آپے ستِگُرُ آپِ سبدُ جیِءُ جُگُ جُگُ بھگت پِیارے ॥
ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥
جُگُ جُگُ بھگت پِیارے ہرِ آپِ سوارے آپے بھگتی لائے ॥
ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥
آپے دانا آپے بیِنا آپے سیو کرائے ॥
ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ ॥
آپے گُݨداتا اوگُݨ کاٹے ہِردَے نامُ وسائے ॥
ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ ॥
نانک سد بلِہاری سچے وِٹہُ آپے کرے کرائے ॥۴॥۴॥
ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ ॥੪॥੪॥
گئُڑی مہلا ۳ ॥
ਗਉੜੀ ਮਹਲਾ ੩ ॥

گُر کی سیوا کر پِرا جیئو ہر نامُ دِھیائے =
ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿ ਨਾਮੁ ਧਿਆਏ ॥
منّزہُ دوُر ن جاہِ پِرا جیئو گھر بیٹھیا ہر پائے =
ਮੰਵਹੁ ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ ॥
گھر بیٹھیا ہر پائے سدا چِتُ لائے سہجے ست سُبھائے =
ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ ॥
گُر کی سیوا کھری سُکھالی جِس نو آپ کرائے =
ਗੁਰ ਕੀ ਸੇਵਾ ਖਰੀ ਸੁਖਾਲੀ ਜਿਸ ਨੋ ਆਪਿ ਕਰਾਏ ॥
نامو بیجے نامو جنّمیے نامو منّن وسائے =
ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ ॥
نانک سچ نامِ وڈیائی پوُرب لِکھیا پائے =۱=
ਨਾਨਕ ਸਚਿ ਨਾਮਿ ਵਡਿਆਈ ਪੂਰਬਿ ਲਿਖਿਆ ਪਾਏ ॥੧॥
ہر کا نامُ میٹھا پِرا جیئو جا چاکھہِ چِتُ لائے =
ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ ॥
رسنا ہر رسُ چاکھُ مُئے جیئو ان رس ساد گوائے =
ਰਸਨਾ ਹਰਿ ਰਸੁ ਚਾਖੁ ਮੁਯੇ ਜੀਉ ਅਨ ਰਸ ਸਾਦ ਗਵਾਏ ॥
سدا ہر رسُ پائے جا ہر بھائے رسنا سبد سُہائے =
ਸਦਾ ਹਰਿ ਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ ॥
نامُ دِھیائے سدا سُکھُ پائے نامِ رہیَے لِو لائے =
ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ ॥
نامے اُپجیَے نامے بِنسیَے نامے سچ سمائے =
ਨਾਮੇ ਉਪਜੈ ਨਾਮੇ ਬਿਨਸੈ ਨਾਮੇ ਸਚਿ ਸਮਾਏ ॥
نانک نامُ گُرمتی پائیئیَے آپے لئے لوائے =۲=
ਨਾਨਕ ਨਾਮੁ ਗੁਰਮਤੀ ਪਾਈਐ ਆਪੇ ਲਏ ਲਵਾਏ ॥੨॥
ایہ وِڈانی چاکری پِرا جیئو دھن چھوڑ پردیس سِدھائے =
ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ ॥
دوُجیَے کِنیَے سُکھُ ن پائیئو پِرا جیئو بِکھیا لوبھ لُبھائے =
ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ ॥
بِکھیا لوبھ لُبھائے بھرم بھُلائے اوہُ کِئو کر سُکھُ پائے =
ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ ਓਹੁ ਕਿਉ ਕਰਿ ਸੁਖੁ ਪਾਏ ॥

چاکری وِڈانی کھری دُکھالی آپُ ویچ دھرمُ گوائے ॥
ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ॥



مائِیا بنّدھن ٹِکیَے ناہی کھِن کھِن دُکھُ سنّتائے ॥
ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖੁ ਸੰਤਾਏ ॥
نانک مائِیا کا دُکھُ تدے چُوکیَے جا گُر سبدی چِتُ لائے ॥٣॥
ਨਾਨਕ ਮਾਇਆ ਕਾ ਦੁਖੁ ਤਦੇ ਚੂਕੈ ਜਾ ਗੁਰ ਸਬਦੀ ਚਿਤੁ ਲਾਏ ॥੩॥
منمُکھ مُگدھ گاوارُ پِرا جیِئُو سبدُ مَن ن وسائے ॥
ਮਨਮੁਖ ਮੁਗਧ ਗਾਵਾਰੁ ਪਿਰਾ ਜੀਉ ਸਬਦੁ ਮਨਿ ਨ ਵਸਾਏ ॥
مائِیا کا بھرمُ انّدھُ پِرا جیِئُو ہر مارگُ کِئُو پائے ॥
ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ ਹਰਿ ਮਾਰਗੁ ਕਿਉ ਪਾਏ ॥
کِئُو مارگُ پائے بِنُ ستِگُر بھائے منمُکھ آپُ گنائے ॥
ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ ਆਪੁ ਗਣਾਏ ॥
ہر کے چاکر سدا سُہیلے گُر چرنی چِتُ لائے ॥
ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ ॥
جِس نو ہر جیِئُو کرے کِرپا سدا ہر کے گُن گائے ॥
ਜਿਸ ਨੋ ਹਰਿ ਜੀਉ ਕਰੇ ਕਿਰਪਾ ਸਦਾ ਹਰਿ ਕੇ ਗੁਣ ਗਾਏ ॥
نانک نامُ رتنُ جگ لاہا گُرمُکھ آپ بُجھائے ॥٤॥٥॥٧॥
ਨਾਨਕ ਨਾਮੁ ਰਤਨੁ ਜਗਿ ਲਾਹਾ ਗੁਰਮੁਖਿ ਆਪਿ ਬੁਝਾਏ ॥੪॥੫॥੭॥
راگُ گئُڑی چھنّت مہلا ٥
ਰਾਗੁ ਗਉੜੀ ਛੰਤ ਮਹਲਾ ੫
اِکّ اوُنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
میرَے مَن بیَراگُ بھئِیا جیِئُو کِئُو دیکھا پربھ داتے ॥
ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥
میرے میِت سکھا ہر جیِئُو گُر پُرکھ بِدھاتے ॥
ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥
پُرکھو بِدھاتا ایکُ سریدھرُ کِئُو مِلہ تُجھیَے اُڈیِنیِیا ॥
ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥

کر کرہِ سیوا سِیسُ چرنی منِ آس درس نِمانِیا =
ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥
سارِس سارِس ن گھڑی وِسرئے پلُ مُوٗرتُ دِنُ راتے =
ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥
نانک سارِنگ جِئو پِیاسے کِئو مِلِیئیَے پربھ داتے =۱=
ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥੧॥
اِک بِنئو کرئو جِیئو سُنِ کنّت پِیارے =
ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥
میرا منُ تنُ موہِ لِیا جِیئو دیکھِ چلت تُمارے =
ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥
چلتا تُمارے دیکھِ موہی اُداس دھن کِئو دھِیرئے =
ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥
گُنونّت ناہ دئِیالُ بالا سرب گُن بھرپُوٗرئے =
ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥
پِر دوسُ ناہی سُکھہ داتے ہئو وِچھڑی بُرِیارے =
ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥
بِنونّت نانک دئِیا دھارہُ گھرِ آوہُ ناہ پِیارے =۲=
ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥੨॥
ہئو منُ ارپی سبھُ تنُ ارپی ارپی سبھِ دیسا =
ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥
ہئو سِرُ ارپی تِسُ مِیت پِیارے جو پربھ دیئے سدیسا =
ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥
ارپِیا ت سِیسُ سُتھانِ گُر پہِ سنّگِ پربھوُ دِکھائِیا =
ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥
کھِن ماہِ سگلا دُوٗکھُ مِٹِیا منہُ چِنّدِیا پائِیا =
ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ ॥
دِنُ رَینِ رلِیا کرئے کامنِ مِٹے سگل انّدیسا =
ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥
بِنونّت نانکُ کنّتُ مِلِیا لوڑتے ہم جیَسا =۳=
ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥

میرۓ مِن اندُ بھئِیا جیئو وجی وادھائی ॥
ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥
گھرِ لالُ آئِیا پیارا سبھ تِکھا بُجھائی ॥
ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥
مِلِیا ت لالُ گُپالُ ٹھاکُرُ سکھی منّگلُ گائِیا ॥
ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥
سبھ میِت بنّدھپ ہرکھُ اُپجِیا دوُت تھائو گوائِیا ॥
ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥
انہت واجے وجہِ گھر مہِ پِر سنّگِ سیج وِچھائی ॥
ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥
بِنونّتِ نانکُ سہجِ رہےَ ہرِ مِلِیا کنّتُ سُکھدائی ॥۴॥۱॥
ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥

پنّنا ۲۴۸ (Page 248)

گئُڑی مہلا ۵ ॥
ਗਉੜੀ ਮਹਲਾ ੫ ॥
مۄہن تیرے اوُچے منّدر مہل اپارا ॥
ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥
مۄہن تیرے سۄہنِ دُیار جیئو سنّت دھرم سالا ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥
دھرم سال اپار دئِیار ٹھاکُر سدا کیِرتنُ گاوہے ॥
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥
جہ سادھ سنّت اِکتر ہۄوہِ تہا تُجھہِ دھِیاوہے ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥
کرِ دئِیا مئِیا دئِیال سُیامی ہۄہُ دیِن کِرپارا ॥
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕਿ▯ਪਾਰਾ ॥
بِنونّتِ نانک درس پِیاسے مِلِ درسن سُکھُ سارا ॥۱॥
ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥
مۄہن تیرے بچن انوُپ چال نِرالی ॥
ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥

مۄہن تۄُں مانہِ ایکُ جی اور سبھ رالی ॥
ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥
مانہِ ت ایکُ الیکھُ ٹھاکُرُ جِنہِ سبھ کل دھارِیا ॥
ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥
تُدھُ بچنِ گُر کیَے وسِ کیِیا آدِ پُرکھُ بنوارِیا ॥
ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥
تۄُں آپِ چلِیا آپِ رہِیا آپِ سبھ کل دھارِیا ॥
ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥
بِنوںتِ نانک پیَج راکھہُ سبھ سیوک سرنِ تُمارِیا ॥۲॥
ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥
مۄہن تُدھُ ستسنّگتِ دھِیاوےَ درس دھِیانا ॥
ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥
مۄہن جمُ نیڑِ ن آوےَ تُدھُ جپہِ نِدانا ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥
جمکالُ تِن کئُ لگےَ ناہی جۄ اِک منِ دھِیاوہے ॥
ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥
منِ بچنِ کرمِ جِ تُدھُ ارادھہِ سے سبھے پھل پاوہے ॥
ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥
مل مۄُت مۄُڑ جِ مُگدھ ہۄتے سِ دیکھِ درسُ سُگِیانا ॥
ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥
بِنوںتِ نانک راجُ نِہچلُ پۄُرن پُرکھ بھگوانا ॥۳॥
ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥
مۄہن تۄُں سُپھلُ پھلِیا سنُ پروارے ॥
ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥
مۄہن پُتر میِت بھائی کُٹنّب سبھِ تارے ॥
ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥
تارِیا جہانُ لہِیا ابھِمانُ جِنی درسنُ پائِیا ॥
ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥
جِنی تُدھنۄ دھنّنُ کہِیا تِن جمُ نیڑِ ن آئِیا ॥
ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥

بیئنّت گُݨ تیرے کتھے ن جاہی ستِگُر پُرکھ مُرارے ॥
ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥
بِنوںتِ نانک ٹیک راکھی جِتُ لگِ تریا سنّسارے ॥۴॥۲॥
ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥
گئُڑی مہلا ۵ ॥
ਗਉੜੀ ਮਹਲਾ ੫ ॥
سلۄکُ ॥
ਸਲੋਕੁ ॥
پتِت اسنّکھ پُنیت کرِ پُنہ پُنہ بلِہار ॥
ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥
نانک رام نامُ جپِ پاوکۄ تِن کِلبِکھ داہنہار ॥۱॥
ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ ॥੧॥
چھنّت ॥
ਛੰਤ ॥
جپِ منا تۄُں رام نرائِݨُ گۄوِنّدا ہرِ مادھۄ ॥
ਜਪਿ ਮਨਾ ਤੂੰ ਰਾਮ ਨਰਾਇਣੁ ਗੋਵਿੰਦਾ ਹਰਿ ਮਾਧੋ ॥
دھِیائے منا مُرارِ مُکنّدے کٹیئیَے کال دُکھ پھادھۄ ॥
ਧਿਆਇ ਮਨਾ ਮੁਰਾਰਿ ਮੁਕੰਦੇ ਕਟੀਐ ਕਾਲ ਦੁਖ ਫਾਧੋ ॥
دُکھہرݨ دیِن سرݨ سریِدھر چرن کمل ارادھیِئیَے ॥
ਦੁਖਹਰਣ ਦੀਨ ਸਰਣ ਸ੍ਰੀਧਰ ਚਰਨ ਕਮਲ ਅਰਾਧੀਐ ॥
جم پنّتھُ بِکھڑا اگنِ ساگرُ نِمکھ سِمرت سادھیِئیَے ॥
ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥
کلِملہ دہتا سُدھُ کرتا دِنسُ ریَݨِ ارادھۄ ॥
ਕਲਿਮਲਹ ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ ॥
بِنوںتِ نانک کرہُ کِرپا گۄپال گۄبِنّد مادھۄ ॥۱॥
ਬਿਨਵੰਤਿ ਨਾਨਕ ਕਰਹੁ ਕਿਰਪਾ ਗੋਪਾਲ ਗੋਬਿੰਦ ਮਾਧੋ ॥੧॥
سِمرِ منا دامۄدرُ دُکھہرُ بھےَ بھنّجنُ ہرِ رائِیا ॥
ਸਿਮਰਿ ਮਨਾ ਦਾਮੋਦਰੁ ਦੁਖਹਰੁ ਭੈ ਭੰਜਨੁ ਹਰਿ ਰਾਇਆ ॥
سریِرنّگۄ دئِیال منۄہرُ بھگتِ وچھلُ بِردائِیا ॥
ਸ੍ਰੀਰੰਗੋ ਦਇਆਲ ਮਨੋਹਰੁ ਭਗਤਿ ਵਛਲੁ ਬਿਰਦਾਇਆ ॥

بھگِت وچھل پُرکھ پۄُرن منہِ چِنّدِیا پائیِئیَے =
ਭਗਤਿ ਵਛਲ ਪੁਰਖ ਪੂਰਨ ਮਨਹਿ ਚਿੰਦਿਆ ਪਾਈਐ ॥
تم انّدھ کۄُپ تے اُدھارےَ نامُ منّنِ وسائیِئیَے =
ਤਮ ਅੰਧ ਕੂਪ ਤੇ ਉਧਾਰੈ ਨਾਮੁ ਮੰਨਿ ਵਸਾਈਐ ॥
سُر سِدھ گݨ گنّدھرب مُنِ جن گُݨ انِک بھگتی گائِیا =
ਸੁਰ ਸਿਧ ਗਣ ਗੰਧਰਬ ਮੁਨਿ ਜਨ ਗੁਣ ਅਨਿਕ ਭਗਤੀ ਗਾਇਆ ॥
بِنوّنِت نانک کرہُ کِرپا پار برہم ہرِ رائِیا = ۲=
ਬਿਨਵੰਤਿ ਨਾਨਕ ਕਰਹੁ ਕਿਰਪਾ ਪਾਰਬ੍ਰਹਮ ਹਰਿ ਰਾਇਆ ॥੨॥
چیت منا پار برہمُ پرمیسرُ سرب کلا جِنِ دھاری =
ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ ਜਿਨਿ ਧਾਰੀ ॥
کرُݨا میَے سمرتھُ سُیامی گھٹ گھٹ پران ادھاری =
ਕਰੁਣਾ ਮੈ ਸਮਰਥੁ ਸੁਆਮੀ ਘਟ ਘਟ ਪ੍ਰਾਣ ਅਧਾਰੀ ॥
پران من تن جیِء داتا بیئنّت اگم اپارۄ =
ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥
سرݨِ جۄگُ سمرتھُ مۄہنُ سرب دۄکھ بِدارۄ =
ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥
رۄگ سۄگ سبھِ دۄکھ بِنسہِ جپت نامُ مُراری =
ਰੋਗ ਸੋਗ ਸਭਿ ਦੋਖ ਬਿਨਸਹਿ ਜਪਤ ਨਾਮੁ ਮੁਰਾਰੀ ॥
بِنوّنِت نانک کرہُ کِرپا سمرتھ سبھ کل دھاری = ۳=
ਬਿਨਵੰਤਿ ਨਾਨਕ ਕਰਹੁ ਕਿਰਪਾ ਸਮਰਥ ਸਭ ਕਲ ਧਾਰੀ ॥੩॥
گُݨ گائۄ منا اچُت ابِناسی سبھ تے اۄُچ دئِیالا =
ਗੁਣ ਗਾਉ ਮਨਾ ਅਚੁਤ ਅਬਿਨਾਸੀ ਸਭ ਤੇ ਊਚ ਦਇਆਲਾ ॥
بِسنّبھرُ دیون کئۄ ایکیَے سرب کرےَ پ٘رتِپالا =
ਬਿਸੰਭਰੁ ਦੇਵਨ ਕਉ ਏਕੈ ਸਰਬ ਕਰੈ ਪ੍ਰਤਿਪਾਲਾ ॥
پ٘رتِپال مہا دئِیال دانا دئِیا دھارے سبھ کِسیَے =
ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥
کالُ کنّٹکُ لۄبھُ مۄہُ ناسیَے جیِء جا کیَے پ٘ربھُ بسیَے =
ਕਾਲੁ ਕੰਟਕੁ ਲੋਭੁ ਮੋਹੁ ਨਾਸੈ ਜੀਅ ਜਾ ਕੈ ਪ੍ਰਭੁ ਬਸੈ ॥

سُپرسنّن دیوا سپھل سیوا بھئی پوُرن گھالا ॥
ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ ॥
بِنونّت نانک اِچھ پُنی جپت دیِن دئِیالا ॥۴॥۳॥
ਬਿਨਵੰਤ ਨਾਨਕ ਇਛ ਪੁਨੀ ਜਪਤ ਦੀਨ ਦੈਆਲਾ ॥੪॥੩॥
گئُڑی مہلا ۵ ॥
ਗਉੜੀ ਮਹਲਾ ੫ ॥
سُنِ سکھیِئے مِلِ اُدمُ کریہا منائے لیَہِ ہرِ کنّتیَے ॥
ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥
مانُ تِیاگِ کرِ بھگتِ ٹھگئُری موہہ سادھوُ منّتیَے ॥
ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ ॥
سکھی وسِ آئِیا پھِرِ چھوڈِ ن جائی اِہ رِیتِ بھلی بھگونّتیَے ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥
نانک جرا مرنھ بھےَ نرک نِوارےَ پُنِیت کرےَ تِسُ جنّتیَے ॥۱॥
ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥੧॥
سُنِ سکھیِئے اِہ بھلی بِننّتی ایہُ متانّتُ پکائیِئیَے ॥
ਸੁਣਿ ਸਖੀਏ ਇਹ ਭਲੀ ਬਿਨ ਤੀ ਏਹੁ ਮਤਾਂਤੁ ਪਕਾਈਐ ॥
سہجِ سُبھائے اُپادھِ رہت ہوئے گیِت گوونّدہِ گائیِئیَے ॥
ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ ॥
کلِ کلیس مِٹہِ بھرم ناسہِ منِ چِنّدِیا پھلُ پائیِئیَے ॥
ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ ॥
پارب٘رہم پوُرن پرمیسر نانک نامُ دھِیائیِئیَے ॥۲॥
ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ ॥੨॥
سکھی اِچھ کری نِت سُکھ منائی پ٘ربھ میری آس پُجائے ॥
ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ ॥
چرن پِیاسی درس بیَراگنِ پیکھئُ تھان سبائے ॥
ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ ॥
کھوجِ لہئُ ہرِ سنّت جنا سنّگُ سنّم٘رتھ پُرکھ مِلائے ॥
ਖੋਜਿ ਲਹਉ ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥
نانک تِن مِلِیا سُرِجنُ سُکھداتا سے وڈبھاگی مائے ॥۳॥
ਨਾਨਕ ਤਿਨ ਮਿਲਿਆ ਸੁਰਿਜਨੁ ਸੁਖਦਾਤਾ ਸੇ ਵਡਭਾਗੀ ਮਾਏ ॥੩॥

سکھی ناِل وسا اپُنے ناہ پِیارے میرا منُ تنُ ہرِ سنّگِ ہِلِیا =
ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥
سُنِ سکھیئے میری نیِد بھلی میَے آپنڑا پِرُ مِلِیا =
ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥
بھ٘رمُ کھوئِئو ساںتِ سہجِ سُیامی پرگاسُ بھئِیا کئُلُ کھِلِیا =
ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥
ورُ پائِیا پ٘ربھُ انّترجامی نانک سوہاگُ ن ٹلِیا = ۴ = ۴ = ۲ = ۵ = ۱۱ =
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥੪॥੪॥੨॥੫॥੧੧॥

## پنّنا ۲۵۰ (Page 250)

اِک اوئنّکار ستِگُر پ٘رسادِ =
ੴ ਸਤਿਗੁਰ ਪ੍ਰਸਾਦਿ ॥
گئُڑی باون اکھری مہلا ۵ =
ਗਉੜੀ ਬਾਵਨ ਅਖਰੀ ਮਹਲਾ ੫ ॥
سلوکُ =
ਸਲੋਕੁ ॥
گُردیو ماتا گُردیو پِتا گُردیو سُیامی پرمیسُرا =
ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
گُردیو سکھا اگِیان بھنّجنُ گُردیو بنّدھِپ سہودرا =
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
گُردیو داتا ہرِ نامُ اُپدیسیَے گُردیو منّتُ نِرودھرا =
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
گُردیو ساںتِ ستِ بُدھِ مۄُرتِ گُردیو پارس پرس پرا =
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
گُردیو تیِرتھُ انّم٘رت سرووُرُ گُر گِیان مجنُ اپرنّپرا =
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
گُردیو کرتا سبھِ پاپ ہرتا گُردیو پتِت پوِت کرا =
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
گُردیو آدِ جُگادِ جُگُ جُگُ گُردیو منّتُ ہرِ جپِ اُدھرا =
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥

گُردیو سنّگت پربھ میل کر کرپا ہم مُوڑ پاپی جت لگ ترا ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
گُردیو ستگُرُ پاربرہمُ پرمیسرُ گُردیو نانک ہر نمسکرا ॥۱॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥
سلوکُ ॥
ਸਲੋਕੁ ॥
آپہ کیِیا کرائِیا آپہ کرنَیے جوگُ ॥
ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥
نانک ایکو رو رہیا دُوسر ہوِیا ن ہوگُ ॥۱॥
ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥੧॥
پئُڑی ॥
ਪਉੜੀ ॥
اونّ سادھ ستگُر نمسکارں ॥
ਓਅੰ ਸਾਧ ਸਤਿਗੁਰ ਨਮਸਕਾਰੰ ॥
آد مدھ انّت نرنکارں ॥
ਆਦਿ ਮਧਿ ਅੰਤਿ ਨਿਰੰਕਾਰੰ ॥
آپہ سُنّن آپہ سکھ آسن ॥
ਆਪਹਿ ਸੁੰਨ ਆਪਹਿ ਸੁਖ ਆਸਨ ॥
آپہ سُنت آپ ہی جاسن ॥
ਆਪਹਿ ਸੁਨਤ ਆਪ ਹੀ ਜਾਸਨ ॥
آپن آپُ آپہ اُپائِئو ॥
ਆਪਨ ਆਪੁ ਆਪਹਿ ਉਪਾਇਓ ॥
آپہ باپ آپ ہی مائِئو ॥
ਆਪਹਿ ਬਾਪ ਆਪ ਹੀ ਮਾਇਓ ॥
آپہ سوُکھم آپہ استھوُلا ॥
ਆਪਹਿ ਸੂਖਮ ਆਪਹਿ ਅਸਥੂਲਾ ॥
لکھی ن جائی نانک لیِلا ॥۱॥
ਲਖੀ ਨ ਜਾਈ ਨਾਨਕ ਲੀਲਾ ॥੧॥
کر کرپا پربھ دیِن دئِیالا ॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥

تیرے سنّتن کی منُ ہۄئِ روالا ॥ رہائۄ ॥
ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥
سلۄکُ ॥
ਸਲੋਕੁ ॥
نِرنّکار آکار آپِ نِرگُن سرگُن ایک ॥
ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ ॥
ایکہِ ایک بکھاننۄ نانک ایک انیک ॥ ۱॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥
پئُڑی ॥
ਪਉੜੀ ॥
اۄنّ گُرمُکھِ کیئۄ اکارا ॥
ਓਅੰ ਗੁਰਮੁਖਿ ਕੀਓ ਅਕਾਰਾ ॥
ایکہِ سۄُتِ پرۄونہارا ॥
ਏਕਹਿ ਸੂਤਿ ਪਰੋਵਨਹਾਰਾ ॥
بِھنّن بِھنّن ترئِ گُݨ بِستھارں ॥
ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥
نِرگُن تے سرگُن دِرِسٹارں ॥
ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥
سگل بھاتِ کرِ کرہِ اُپائِئۄ ॥
ਸਗਲ ਭਾਤਿ ਕਰਿ ਕਰਹਿ ਉਪਾਇਓ ॥
جنم مرن من مۄہُ بڈھائِئۄ ॥
ਜਨਮ ਮਰਨ ਮਨ ਮੋਹੁ ਬਢਾਇਓ ॥
دُہۄُ بھاتِ تے آپِ نِرارا ॥
ਦੁਹੂ ਭਾਤਿ ਤੇ ਆਪਿ ਨਿਰਾਰਾ ॥
نانک انّتُ ن پاراوارا ॥ ۲॥
ਨਾਨਕ ਅੰਤੁ ਨ ਪਾਰਾਵਾਰਾ ॥੨॥
سلۄکُ ॥
ਸਲੋਕੁ ॥
سیئی ساہ بھگونّت سے سچُ سنّپیَے ہرِ راسِ ॥
ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥

نانک سچُ سُچ پائیئیے ,تہ سنّتن کیَے پاس ॥ ا॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥੧॥
پوڑی ॥
ਪਵੜੀ ॥
سسا سِت سِت سِت سوئیُو ॥
ਸਸਾ ਸਤਿ ਸਤਿ ਸਤਿ ਸੋਊ ॥
سِت پُرکھ تے ,بھنّن ن کوئیُو ॥
ਸਤਿ ਪੁਰਖ ਤੇ ਭਿੰਨ ਨ ਕੋਊ ॥
سوئیُو سرن پرےَ ,جہ پائں ॥
ਸੋਊ ਸਰਨਿ ਪਰੈ ਜਿਹ ਪਾਯੰ ॥
,سمر ,سمر گن گائے سُنائں ॥
ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥
سنّسیَے بھرمُ نہی کچھُ ,بیاپت ॥
ਸੰਸੈ ਭਰਮੁ ਨਹੀ ਕਛੁ ਬਿਆਪਤ ॥
پرگٹ پرتاپُ تاہُو کو جاپت ॥
ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥
سو سادھوُ اِہ پہچُنہارا ॥
ਸੋ ਸਾਧੂ ਇਹ ਪਹੁਚਨਹਾਰਾ ॥
نانک تا کیَے سد بلہارا ॥ ٣॥
ਨਾਨਕ ਤਾ ਕੈ ਸਦ ਬਲਿਹਾਰਾ ॥੩॥
سلوکُ ॥
ਸਲੋਕੁ ॥
دھنُ دھنُ کہا پکارتے مائِیا موہ سبھ کوُر ॥
ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥



نام ,بہوُنے نانکا ہوت جات سبھُ دھوُر ॥ ا॥
ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥੧॥
پوڑی ॥
ਪਵੜੀ ॥

دھدھا دھوُر پُنیت تیرے جنُویا ॥
ਧਧਾ ਧੂਰਿ ਪੁਨੀਤ ਤੇਰੇ ਜਨੂਆ ॥
دھن تیئوُ جِہ رُچ اِیا منُویا ॥
ਧਨਿ ਤੇਊ ਜਿਹ ਰੁਚ ਇਆ ਮਨੂਆ ॥
دھنُ نہی باچھہِ سُرگ ن آچھہِ ॥
ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥
اَت پرِئ پرِیت سادھ رج راچہِ ॥
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥
دھنّدھے کہا بِیاپہِ تاہوُ ॥
ਧੰਧੇ ਕਹਾ ਬਿਆਪਹਿ ਤਾਹੂ ॥
جو ایک چھاڑِ ان کتہِ ن جاہوُ ॥
ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥
جا کےَ ہیئےَ دیِئو پربھ نام ॥
ਜਾ ਕੈ ਹੀਐ ਦੀਓ ਪ੍ਰਭ ਨਾਮ ॥
نانک سادھ پوُرن بھگوان ॥੪॥
ਨਾਨਕ ਸਾਧ ਪੂਰਨ ਭਗਵਾਨ ॥੪॥
سلوک ॥
ਸਲੋਕ ॥
اَنک بھیکھ ارُ ڑِیان دھِیان منہٹھ مِلِئیُو ن کوئِے ॥
ਅਨਿਕ ਭੇਖ ਅਰੁ ਙਿਆਨ ਧਿਆਨ ਮਨਹਠਿ ਮਿਲਿਅਉ ਨ ਕੋਇ ॥
کہُ نانک کِرپا بھئی بھگتُ ڑِیانی سوئِے ॥੧॥
ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ ॥੧॥
پئُڑی ॥
ਪਉੜੀ ॥
ڈنّڈا ڑِیانُ نہی مکھ باتئو ॥
ਙੰਙਾ ਙਿਆਨੁ ਨਹੀ ਮੁਖ ਬਾਤਉ ॥
اَنک جگِت ساستر کر بھاتئو ॥
ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥
ڑِیانی سوئِے جا کےَ درِڑ سوئیُو ॥
ਙਿਆਨੀ ਸੋਇ ਜਾ ਕੈ ਦ੍ਰਿੜ ਸੋਊ ॥

کہت سُنت کچھُ جوٗگ ُن ہوٗئوٗ ॥
ਕਹਤ ਸੁਨਤ ਕਛੁ ਜੋਗੁ ਨ ਹੋਊ ॥
ڑِیانی رہت آگِیا دِرڑُ جا کیَے ॥
ਗ੍ਯਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥
اُسن سِیت سمسرِ سبھ تا کیَے ॥
ਉਸਨ ਸੀਤ ਸਮਸਰਿ ਸਭ ਤਾ ਕੈ ॥
ڑِیانی تتُ گُرمُکھ بِیچاری ॥
ਗ੍ਯਿਆਨੀ ਤਤੁ ਗੁਰਮੁਖਿ ਬੀਚਾਰੀ ॥
نانک جا کئوٗ کِرپا دھاری ॥ ۵ ॥
ਨਾਨਕ ਜਾ ਕਉ ਕਿਰਪਾ ਧਾਰੀ ॥੫॥
سلوٗکُ ॥
ਸਲੋਕੁ ॥
آون آئے سِرسٹ مہ بِنُ بوٗجھے پسُ ڈھوٗر ॥
ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥
نانک گُرمُکھ سوٗ بُجھیَے جا کیَے بھاگ متھوٗر ॥ ۱ ॥
ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥੧॥
پئُڑی ॥
ਪਉੜੀ ॥
زا جگ مہ ایکہِ کئوٗ آئِیا ॥
ਯਾ ਜੁਗ ਮਹਿ ਏਕਹਿ ਕਉ ਆਇਆ ॥
جنمت موٗہِئوٗ موٗہنی مائِیا ॥
ਜਨਮਤ ਮੋਹਿਓ ਮੋਹਨੀ ਮਾਇਆ ॥
گربھ کُنّٹ مہ اُردھ تپ کرتے ॥
ਗਰਭ ਕੁੰਟ ਮਹਿ ਉਰਧ ਤਪ ਕਰਤੇ ॥
ساسِ ساسِ سِمرت پربھُ رہتے ॥
ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥
اُرجھ پرے جوٗ چھوٗڑ چھڈانا ॥
ਉਰਝਿ ਪਰੇ ਜੋ ਛੋਡਿ ਛਡਾਨਾ ॥
دیونہارُ منہ بِسرانا ॥
ਦੇਵਨਹਾਰੁ ਮਨਹਿ ਬਿਸਰਾਨਾ ॥

دھارہُ کِرپا جِسہِ گُسائی ॥
ਧਾਰਹੁ ਕਿਰਪਾ ਜਿਸਹਿ ਗੁਸਾਈ ॥
اِت اُت نانک تِسُ بِسرہُ ناہی ॥٦॥
ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥੬॥
سلوٗکُ ॥
ਸਲੋਕੁ ॥
آوت ہکُمِ بِناس ہکُمِ آگِیا بِھنّن ن کوئِ ॥
ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥
آون جانا تِہ مِٹَیے نانک جِہ منِ سوئِ ॥١॥
ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥੧॥
پئُڑی ॥
ਪਉੜੀ ॥
ایئوُ جیِئ بہُتُ گربھ واسے ॥
ਏਊ ਜੀਅ ਬਹੁਤੁ ਗ੍ਰਭ ਵਾਸੇ ॥
موہ مگن میِٹھ جونِ پھاسے ॥
ਮੋਹ ਮਗਨ ਮੀਠ ਜੋਨਿ ਫਾਸੇ ॥
اِنِ مائِیا ترَےَ گُݨ بسِ کیِنے ॥
ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥
آپن موہ گھٹے گھٹِ دیِنے ॥
ਆਪਨ ਮੋਹ ਘਟੇ ਘਟਿ ਦੀਨੇ ॥
اے ساجن کچھُ کہہُ اُپائِیا ॥
ਏ ਸਾਜਨ ਕਛੁ ਕਹਹੁ ਉਪਾਇਆ ॥
جا تے ترئُو بِکھم اِہ مائِیا ॥
ਜਾ ਤੇ ਤਰਉ ਬਿਖਮ ਇਹ ਮਾਇਆ ॥
کرِ کِرپا ستسنّگِ مِلائے ॥
ਕਰਿ ਕਿਰਪਾ ਸਤਸੰਗਿ ਮਿਲਾਏ ॥
نانک تا کَیے نِکٹِ ن مائے ॥٧॥
ਨਾਨਕ ਤਾ ਕੈ ਨਿਕਟਿ ਨ ਮਾਏ ॥੭॥
سلوٗکُ ॥
ਸਲੋਕੁ ॥

ِکرت کماون سُبھ اسُبھ کینے ِتن پربھ آپ ॥
ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ ॥
پسُ آپن ہئو ہئو کرَے نانک ِبنُ ہرِ کہا کماِت ॥١॥
ਪਸੁ ਆਪਨ ਹਉ ਹਉ ਕਰੈ ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥
پئُڑی ॥
ਪਉੜੀ ॥
ایکہِ آپ کراونہارا ॥
ਏਕਹਿ ਆਪਿ ਕਰਾਵਨਹਾਰਾ ॥
آپہِ پاپ پُنّن ِبستھارا ॥
ਆਪਹਿ ਪਾਪ ਪੁੰਨ ਬਿਸਥਾਰਾ ॥
ِایا جگ ِجتُ ِجتُ آپہِ لاِئئو ॥
ਇਆ ਜੁਗ ਜਿਤੁ ਜਿਤੁ ਆਪਹਿ ਲਾਇਓ ॥
سؤ سؤ پاِئئو جُ آپ ِدواِئئو ॥
ਸੋ ਸੋ ਪਾਇਓ ਜੁ ਆਪਿ ਦਿਵਾਇਓ ॥
اُیا کا انّتُ ن جانَے کؤئُو ॥
ਉਆ ਕਾ ਅੰਤੁ ਨ ਜਾਨੈ ਕੋਊ ॥
جؤ جؤ کرَے سؤئُو پھُنِ ہؤئُو ॥
ਜੋ ਜੋ ਕਰੈ ਸੋਊ ਫੁਨਿ ਹੋਊ ॥
ایکہِ تے سگلا ِبستھارا ॥
ਏਕਹਿ ਤੇ ਸਗਲਾ ਬਿਸਥਾਰਾ ॥
نانک آپ سوارنہارا ॥٨॥
ਨਾਨਕ ਆਪਿ ਸਵਾਰਨਹਾਰਾ ॥੮॥
سلؤکُ ॥
ਸਲੋਕੁ ॥
راِچ رہے بنِتا ِبنؤد کُسم رنّگ ِبکھ سؤر ॥
ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ ॥
نانک ِتہ سرنی پرئو ِبنِس جائے مَیے مؤر ॥١॥
ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ ॥੧॥

پئُڑی ॥
ਪਉੜੀ ॥
رے من بِنُ ہرِ جہ رچہُ تہ تہ بنّدھن پاہِ ॥
ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥
جِہ بِدھِ کتہوُ ن چھوُٹیِئےَ ساکت تیئوُ کماہِ ॥
ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ ॥
ہئُ ہئُ کرتے کرم رت تا کو بھارُ اپھار ॥
ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥
پ٘ریِتِ نہیِ جئُ نام سِئُ تئُ ایئوُ کرم بِکار ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥
بادھے جم کی جیوری میِٹھی مائِیا رنّگ ॥
ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥
بھ٘رم کے موہے نہ بُجھہِ سو پ٘ربھُ سدہوُ سنّگ ॥
ਭ੍ਰਮ ਕੇ ਮੋਹੇ ਨਹ ਬੂਝਹਿ ਸੋ ਪ੍ਰਭੁ ਸਦਹੂ ਸੰਗ ॥
لیکھےَ گنھت ن چھوُٹیِئےَ کاچیِ بھیِتِ ن سُدھِ ॥
ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥
جِسہِ بُجھاۓ نانکا تِہ گُرمُکھِ نِرمل بُدھِ ॥੯॥
ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥੯॥
سلوکُ ॥
ਸਲੋਕੁ ॥
ٹوُٹے بنّدھن جاسُ کے ہویا سادھوُ سنّگُ ॥
ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥
جو راتے رنّگ ایک کےَ نانک گوُڑا رنّگُ ॥੧॥
ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥੧॥
پئُڑی ॥
ਪਉੜੀ ॥
رارا رنّگہُ اِیا منُ اپنا ॥
ਰਾਰਾ ਰੰਗਹੁ ਇਆ ਮਨੁ ਅਪਨਾ ॥

ہر ہر نامُ جپہُ جپُ رسنا ॥
ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥
رے رے درگہ کہیَے ن کوئوُ ॥
ਰੇ ਰੇ ਦਰਗਹ ਕਹੈ ਨ ਕੋਊ ॥
آئو بیَٹھُ آدرُ سُبھ دیئوُ ॥
ਆਉ ਬੈਠੁ ਆਦਰੁ ਸੁਭ ਦੇਊ ॥
اُیا مہلی پاوہِ توُ باسا ॥
ਉਆ ਮਹਲੀ ਪਾਵਹਿ ਤੂ ਬਾਸਾ ॥
جنم مرن نہ ہوئے بِناسا ॥
ਜਨਮ ਮਰਨ ਨਹ ਹੋਇ ਬਿਨਾਸਾ ॥
مستکِ کرمُ لِکھِئو دھُرِ جا کیَے ॥
ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥
ہر سنّپیَے نانک گھرِ تا کیَے ॥۱۰॥
ਹਰਿ ਸੰਪੈ ਨਾਨਕ ਘਰਿ ਤਾ ਕੈ ॥੧੦॥
سلوکُ ॥
ਸਲੋਕੁ ॥
لالچ جھوُٹھ بِکار موہ بِیاپت موُڑے انّدھ ॥
ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ ॥
لاگِ پرے دُرگنّدھ سِئو نانک مائِیا بنّدھ ॥۱॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ ॥੧॥
پئُڑی ॥
ਪਉੜੀ ॥
للا لپٹِ بِکھیَے رس راتے ॥
ਲਲਾ ਲਪਟਿ ਬਿਖੈ ਰਸ ਰਾਤੇ ॥
اہنّبُدھِ مائِیا مد ماتے ॥
ਅਹੰਬੁਧਿ ਮਾਇਆ ਮਦ ਮਾਤੇ ॥
اِیا مائِیا مہِ جنمہِ مرنا ॥
ਇਆ ਮਾਇਆ ਮਹਿ ਜਨਮਹਿ ਮਰਨਾ ॥
جِئو جِئو ہکمُ تِوئے تِئو کرنا ॥
ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ॥

کوئوُ اوُن ن کوئوُ پوُرا ۔
ਕੋਊ ਊਨ ਨ ਕੋਊ ਪੂਰਾ ॥
کوئوُ سگھرُ ن کوئوُ موُرا ۔
ਕੋਊ ਸੁਘਰੁ ਨ ਕੋਊ ਮੂਰਾ ॥
جِتُ جِتُ لاوہُ تِتُ تِتُ لگنا ۔
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥
نانک ٹھاکُر سدا اِلپنا ۔۱۱۔
ਨਾਨਕ ਠਾਕੁਰ ਸਦਾ ਅਲਿਪਨਾ ॥੧੧॥
سلوکُ ۔
ਸਲੋਕੁ ॥
لال گُپال گوبِنّد پربھ گہِر گنّبھیِر اتھاہ ۔
ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥
دوُسر ناہی اور کو نانک بیپرواہ ۔۱۔
ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥੧॥
پئُڑی ۔
ਪਉੜੀ ॥
للا تاکےَ لوےَ ن کوئوُ ۔
ਲਲਾ ਤਾ ਕੈ ਲਵੈ ਨ ਕੋਊ ॥
ایکہِ آپِ اور نہ ہوئوُ ۔
ਏਕਹਿ ਆਪਿ ਅਵਰ ਨਹ ਹੋਊ ॥
ہوونہارُ ہوت سد آئِیا ۔
ਹੋਵਨਹਾਰੁ ਹੋਤ ਸਦ ਆਇਆ ॥
اُیا کا انّتُ ن کاہوُ پائِیا ۔
ਉਆ ਕਾ ਅੰਤੁ ਨ ਕਾਹੂ ਪਾਇਆ ॥
کیِٹ ہستِ مہِ پوُر سمانے ۔
ਕੀਟ ਹਸਤਿ ਮਹਿ ਪੂਰ ਸਮਾਨੇ ॥
پرگٹ پُرکھ سبھ ٹھائوُ جانے ۔
ਪ੍ਰਗਟ ਪੁਰਖ ਸਭ ਠਾਊ ਜਾਨੇ ॥
جاکئُو دیِنو ہرِ رسُ اپنا ۔
ਜਾ ਕਉ ਦੀਨੋ ਹਰਿ ਰਸੁ ਅਪਨਾ ॥

نانک گُرمُکھ ہر ہر تِہ جپنا ॥۲۱॥
ਨਾਨਕ ਗੁਰਮੁਖਿ ਹਰਿ ਹਰਿ ਤਿਹ ਜਪਨਾ ॥੧੨॥
سلوٗکُ ॥
ਸਲੋਕੁ ॥
آتم رسُ جِہ جانِیا ہر رنّگ سہجے مانُࣳ ॥
ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥
نانک دھن دھن دھنّن جن آئِے تے پرواࣳنُ ॥۱॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥
پئُڑی ॥
ਪਉੜੀ ॥
آئِیا سپھل تاہوُ کو گنیئِیَے ॥
ਆਇਆ ਸਫਲ ਤਾਹੂ ਕੋ ਗਨੀਐ ॥
جاسُ رسن ہر ہر جسُ بھنیئِیَے ॥
ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥
آئِے بسہِ سادھوُ کیَے سنّگے ॥
ਆਇ ਬਸਹਿ ਸਾਧੂ ਕੈ ਸੰਗੇ ॥
انِدنُ نامُ دِھیاوہِ رنّگے ॥
ਅਨਦਿਨੁ ਨਾਮੁ ਧਿਆਵਹਿ ਰੰਗੇ ॥
آوت سو جنُ نامہِ راتا ॥
ਆਵਤ ਸੋ ਜਨੁ ਨਾਮਹਿ ਰਾਤਾ ॥
جا کئُو دئِیا مئِیا بِدھاتا ॥
ਜਾ ਕਉ ਦਇਆ ਮਇਆ ਬਿਧਾਤਾ ॥
ایکہِ آون پھِر جون ن آئِیا ॥
ਏਕਹਿ ਆਵਨ ਫਿਰਿ ਜੋਨਿ ਨ ਆਇਆ ॥
نانک ہر کیَے درِس سمائِیا ॥۳۱॥
ਨਾਨਕ ਹਰਿ ਕੈ ਦਰਸਿ ਸਮਾਇਆ ॥੧੩॥
سلوٗکُ ॥
ਸਲੋਕੁ ॥
زاسُ جپت من ہوئِے اننّدُ بِنسیَے دوُجا بھائِو ॥
ਯਾਸੁ ਜਪਤ ਮਨਿ ਹੋਇ ਅਨ ਦੁ ਬਿਨਸੈ ਦੂਜਾ ਭਾਉ ॥

دُوکھ درد ترِسنا بُجھیَے نانک نامِ سمائو ۔۔ا۔۔
ਦੂਖ ਦਰਦ ਤ੍ਰਿਸਨਾ ਬੁਝੈ ਨਾਨਕ ਨਾਮਿ ਸਮਾਉ ॥੧॥

(Page 253) پنّنا ٣۵٢

پئُڑی ۔۔
ਪਉੜੀ ॥
ززا جارئو دُرمت دوئُو ۔۔
ਯਯਾ ਜਾਰਉ ਦੁਰਮਤਿ ਦੋਊ ॥
تسہِ تیاگ سُکھ سہجے سوئُو ۔۔
ਤਿਸਹਿ ਤਿਆਗਿ ਸੁਖ ਸਹਜੇ ਸੋਊ ॥
ززا جائے پرہُ سنّت سرنا ۔۔
ਯਯਾ ਜਾਇ ਪਰਹੁ ਸੰਤ ਸਰਨਾ ॥
جہ آسر ایا بھوجلُ ترنا ۔۔
ਜਿਹ ਆਸਰ ਇਆ ਭਵਜਲੁ ਤਰਨਾ ॥
ززا جنم ن آوے سوئُو ۔۔
ਯਯਾ ਜਨਮਿ ਨ ਆਵੈ ਸੋਊ ॥
ایک نام لے منہِ پروئُو ۔۔
ਏਕ ਨਾਮ ਲੇ ਮਨਹਿ ਪਰੋਊ ॥
ززا جنمُ ن ہاریئیَے گُر پُورے کی ٹیک ۔۔
ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥
نانک تہ سُکھُ پائیا جا کیَے ہیئرے ایک ۔۔ ١٤۔۔
ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥੧੪॥
سلوکُ ۔۔
ਸਲੋਕੁ ॥
انّترِ من تن بس رہے ایِت اوُت کے میِت ۔۔
ਅੰਤਰਿ ਮਨ ਤਨ ਬਸਿ ਰਹੇ ਈਤ ਊਤ ਕੇ ਮੀਤ ॥
گُرِ پوُرے اُپدیسیا نانک جپیئیَے نیِت ۔۔ ا۔۔
ਗੁਰਿ ਪੂਰੈ ਉਪਦੇਸਿਆ ਨਾਨਕ ਜਪੀਐ ਨੀਤ ॥੧॥
پئُڑی ۔۔
ਪਉੜੀ ॥

انِدن ُسمرہُ تاس ُکئو جو انّت سہائی ہوئے ॥
ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥
اِہ بِکھیا دِن چارِ چھِئ چھاڈِ چلِئو سبھ ُکوئے ॥
ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥
کا کو مات پِتا سُت دھِیا ॥
ਕਾ ਕੋ ਮਾਤ ਪਿਤਾ ਸੁਤ ਧੀਆ ॥
گِرہ بنِتا کچھُ سنگِ ن لیِیا ॥
ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥
ایَسی سنّچِ جُ بِنست ناہی ॥
ਐਸੀ ਸੰਚਿ ਜੁ ਬਿਨਸਤ ਨਾਹੀ ॥
پتِ سیتی اپُنیَے گھرِ جاہی ॥
ਪਤਿ ਸੇਤੀ ਅਪੁਨੈ ਘਰਿ ਜਾਹੀ ॥
سادھسنگِ کلِ کیِرتنُ گائِیا ॥
ਸਾਧਸੰਗਿ ਕਲਿ ਕੀਰਤਨੁ ਗਾਇਆ ॥
نانک تے تے بہُرِ ن آئِیا ॥ ۵۱॥
ਨਾਨਕ ਤੇ ਤੇ ਬਹੁਰਿ ਨ ਆਇਆ ॥੧੫॥
سلوکُ ॥
ਸਲੋਕੁ ॥
اتِ سُنّدر کُلیِن چتُر مُکھِ گِیانی دھنونّت ॥
ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
مِرتک کہیِئہِ نانکا جِہ پ٘ریِتِ نہی بھگونّت ॥ ۱॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥
پئُڑی ॥
ਪਉੜੀ ॥
ڈنّڈا کھٹُ ساست٘ر ہوئِ ڈِیاتا ॥
ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥
پوُرکُ کُنّبھک ریچک کرماتا ॥
ਪੂਰਕੁ ਕੁੰਭਕ ਰੇਚਕ ਕਰਮਾਤਾ ॥
ڈِیان دھِیان تیِرتھ اِسنانی ॥
ਙਿਆਨ ਧਿਆਨ ਤੀਰਥ ਇਸਨਾਨੀ ॥

سوٗمپاک اپرس اُدِیانی ॥
ਸੋਮਪਾਕ ਅਪਰਸ ਉਦਿਆਨੀ ॥
رام نام سنّگِ مِن نہی ہیتا ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥
جوٗ کچھُ کِینوٗ سوٗئوُ انیتا ॥
ਜੋ ਕਛੁ ਕੀਨੋ ਸੋਊ ਅਨੇਤਾ ॥
اُیا تے اوُتمُ گنئوٗ چنّڈالا ॥
ਉਆ ਤੇ ਊਤਮੁ ਗਨਉ ਚੰਡਾਲਾ ॥
نانک جِہ مِن بسہِ گُپالا ॥۱٦॥
ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥
سلوٗکُ ॥
ਸਲੋਕੁ ॥
کُنّٹ چارِ دہ دِسِ بھ٘رمے کرم کِرتِ کی ریکھ ॥
ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥
سوُکھ دوُکھ مُکتِ جوٗنِ نانک لِکھِئو لیکھ ॥۱॥
ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥੧॥
پوڑی ॥
ਪਵੜੀ ॥
ککا کارن کرتا سوٗئوُ ॥
ਕਕਾ ਕਾਰਨ ਕਰਤਾ ਸੋਊ ॥
لِکھِئو لیکھُ ن میٹت کوٗئوُ ॥
ਲਿਖਿਓ ਲੇਖੁ ਨ ਮੇਟਤ ਕੋਊ ॥
نہی ہوٗت کچھُ دوٗئوُ بارا ॥
ਨਹੀ ਹੋਤ ਕਛੁ ਦੋਊ ਬਾਰਾ ॥
کرنَیہارُ ن بھوُلنہارا ॥
ਕਰਨੈਹਾਰੁ ਨ ਭੂਲਨਹਾਰਾ ॥
کاہوُ پنّتھُ دِکھارئے آپیَے ॥
ਕਾਹੂ ਪੰਥੁ ਦਿਖਾਰੈ ਆਪੈ ॥
کاہوُ اُدِیان بھ٘رمت پچھُتاپیَے ॥
ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥

آپن کھیلُ آپ ہی کینو ॥
ਆਪਨ ਖੇਲੁ ਆਪ ਹੀ ਕੀਨੋ ॥
جو جو دینو سُ نانک لینو ॥۱۷॥
ਜੋ ਜੋ ਦੀਨੋ ਸੁ ਨਾਨਕ ਲੀਨੋ ॥੧੭॥
سلوکُ ॥
ਸਲੋਕੁ ॥
کھات کھرچت بلچھت رہے ٹوٗٹ ن جاہِ بھنڈار ॥
ਖਾਤ ਖਰਚਤ ਬਿਲਛਤ ਰਹੇ ਟੂਟਿ ਨ ਜਾਹਿ ਭੰਡਾਰ ॥
ہر ہر جپت انیک جن نانک ناہِ سُمار ॥۱॥
ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥੧॥
پئُڑی ॥
ਪਉੜੀ ॥
کھکھا کھوٗنا کچھُ نہی تِسُ سمّرتھ کیَے پاہِ ॥
ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ ॥
جو دینا سو دے رہئو بھاوےَ تہ تہ جاہِ ॥
ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥
کھرچُ کھجانا نام دھنُ اِیا بھگتن کی راس ॥
ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥
کھما گریبی اند سہج جپت رہہ گنتاس ॥
ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ ॥
کھیلہِ بگسہِ اند سئو جا کئو ہوت کرپال ॥
ਖੇਲਹਿ ਬਿਗਸਹਿ ਅਨਦ ਸਿਉ ਜਾ ਕਉ ਹੋਤ ਕ੍ਰਿਪਾਲ ॥
سدیو گنیو سُہاونے رام نام گرہِ مال ॥
ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ ॥
کھیدُ ن دوٗکھُ ن ڈانُ تِہ جا کئو ندر کری ॥
ਖੇਦੁ ਨ ਦੂਖੁ ਨ ਡਾਨੁ ਤਿਹ ਜਾ ਕਉ ਨਦਰਿ ਕਰੀ ॥
نانک جو پربھ بھاݨیا پوٗری تِنا پری ॥۱۸॥
ਨਾਨਕ ਜੋ ਪ੍ਰਭ ਭਾਣਿਆ ਪੂਰੀ ਤਿਨਾ ਪਰੀ ॥੧੮॥

سلوک ُ ॥
ਸਲੋਕੁ ॥
گن مِن دیکھہ ُ منیَے ماہِ سرپر چلنو لوگ ॥
ਗਨਿ ਮਿਨਿ ਦੇਖਹੁ ਮਨੈ ਮਾਹਿ ਸਰਪਰ ਚਲਨੋ ਲੋਗ ॥
آس انِت گُرمکھ مِٹیَے نانک نام اروگ ॥ا॥
ਆਸ ਅਨਿਤ ਗੁਰਮੁਖਿ ਮਿਟੈ ਨਾਨਕ ਨਾਮ ਅਰੋਗ ॥੧॥
پئُڑی ॥
ਪਉੜੀ ॥
گگا گوبِد گُݨ روہُ ساسِ ساسِ جپِ نیت ॥
ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ॥
کہا بِساسا دیہ کا بِلم ن کرِہو میِت ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ॥
نہ بارِک نہ جوبنیَے نہ بِردھی کچھُ بنّدھُ ॥
ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥
اوہ بیرا نہ بوُجھیِئیَے جئو آئے پریَے جم پھنّدھُ ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ॥
گِیانی دھِیانی چتُر پیکھ رہنُ نہی اِہ ٹھائے ॥
ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ ॥
چھاڈِ چھاڈِ سگلی گئی موُڑ تہا لپٹاہِ ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ ॥
گُر پرسادِ سِمرت رہیَے جاہوُ مستِک بھاگ ॥
ਗੁਰ ਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥
نانک آئے سپھل تے جا کئو پرِئہِ سُہاگ ॥۹ا॥
ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ ॥੧੯॥
سلوک ُ ॥
ਸਲੋਕੁ ॥
گھوکھے ساستر بید سبھ آن ن کتھتئو کوئے ॥
ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥

آدِ جُگادی ہُنِ ہوٚوت نانک ایکیَے سوٚئے = ا=
ਆਦਿ ਜੁਗਾਦੀ ਹੁਣਿ ਹੋਵਤ ਨਾਨਕ ਏਕੈ ਸੋਇ ॥੧॥
پئُڑی =
ਪਉੜੀ ॥
گھگھا گھالہُ منہِ ایہ بِنُ ہر دوٗسر ناہِ =
ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ ॥
نہ ہوٚیا نہ ہوٚونا جت کت اوٚہی سماہِ =
ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ॥
گھوٗلہِ تئُو من جئُو آوہِ سرنا =
ਘੂਲਹਿ ਤਉ ਮਨ ਜਉ ਆਵਹਿ ਸਰਨਾ ॥
نام تتُ کلِ مہِ پُنہچرنا =
ਨਾਮ ਤਤੁ ਕਲਿ ਮਹਿ ਪੁਨਹਚਰਨਾ ॥
گھالِ گھالِ انِک پچھُتاوہِ =
ਘਾਲਿ ਘਾਲਿ ਅਨਿਕ ਪਛੁਤਾਵਹਿ ॥
بِنُ ہر بھگتِ کہا تھِتِ پاوہِ =
ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥
گھوٚلِ مہا رسُ انّمرتُ تِہ پِییا =
ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥
نانک ہرِ گُرِ جا کئُو دِییا = ۲۰=
ਨਾਨਕ ਹਰਿ ਗੁਰਿ ਜਾ ਕਉ ਦੀਆ ॥੨੦॥
سلوٚکُ =
ਸਲੋਕੁ ॥
ڈنِ گھالے سبھ دِوس ساس نہ بڈھن گھٹن تِلُ سار =
ਙਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥
جیِون لوٚرہِ بھرم موٚہ نانک تیئوٗ گوار = ا=
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥੧॥
پئُڑی =
ਪਉੜੀ ॥
ڈنّڈا ڈراسیَے کالُ تِہ جوٚ ساکت پربھِ کیِن =
ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ ॥

اِنک جوٗن جنمہہ مرہ آتم رامُ ن چین ॥
ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ ॥
ڑِیان دھیان تاہوُ کئو آئے ॥
ਙਿਆਨ ਧਿਆਨ ਤਾਹੂ ਕਉ ਆਏ ॥
کر کرپا جِہ آپ دِوائے ॥
ਕਰਿ ਕਿਰਪਾ ਜਿਹ ਆਪਿ ਦਿਵਾਏ ॥
ڑٹتی ڑٹی نہی کوئوُ چھوُٹیے ॥
ਙਣਤੀ ਙਣੀ ਨਹੀ ਕੋਊ ਛੂਟੈ ॥
کاچی گاگر سرپر پھوُٹیے ॥
ਕਾਚੀ ਗਾਗਰਿ ਸਰਪਰ ਫੂਟੈ ॥
سو جیوت جِہ جیوت جپیا ॥
ਸੋ ਜੀਵਤ ਜਿਹ ਜੀਵਤ ਜਪਿਆ ॥
پرگٹ بھئے نانک نہ چھپیا ॥۲۱॥
ਪ੍ਰਗਟ ਭਏ ਨਾਨਕ ਨਹ ਛਪਿਆ ॥੨੧॥
سلوکُ ॥
ਸਲੋਕੁ ॥
چِت چِتوئو چرنٹاربِںد اوُدھ کول بِگساںت ॥
ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥
پرگٹ بھئے آپہِ گوٗبِںد نانک سںت متاںت ॥۱॥
ਪ੍ਰਗਟ ਭਏ ਆਪਹਿ ਗੋੁਬਿੰਦ ਨਾਨਕ ਸੰਤ ਮਤਾਂਤ ॥੧॥
پئُڑی ॥
ਪਉੜੀ ॥
چچا چرن کمل گر لاگا ॥
ਚਚਾ ਚਰਨ ਕਮਲ ਗੁਰ ਲਾਗਾ ॥
دھن دھن اُیا دِن سںجوٗگ سبھاگا ॥
ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥
چار کُںٹ دہ دِس بھرم آئِئو ॥
ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥
بھئی کرپا تب درسنُ پائِئو ॥
ਭਈ ਕਿਰਪਾ ਤਬ ਦਰਸਨੁ ਪਾਇਓ ॥

چار بِچار بِنسِئو سبھ دوُیا ॥
ਚਾਰ ਬਿਚਾਰ ਬਿਨਸਿਓ ਸਭ ਦੂਆ ॥
سادھسنّگِ منُ نِرمل ہوُیا ॥
ਸਾਧਸੰਗਿ ਮਨੁ ਨਿਰਮਲ ਹੂਆ ॥
چِنّت بِساری ایک دِرسٹیتا ॥
ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥
نانک گِیان انّجنُ جِہ نیترا ॥۲۲॥
ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥
سلوکُ ॥
ਸਲੋਕੁ ॥
چھاتی سیِتل منُ سُکھی چھنّت گوبِد گُن گائِ ॥
ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥
ایَسی کِرپا کرہُ پربھ نانک داس دسائِ ॥۱॥
ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥੧॥
پئُڑی ॥
ਪਉੜੀ ॥
چھچھا چھوہرے داس تُمارے ॥
ਛਛਾ ਛੋਹਰੇ ਦਾਸ ਤੁਮਾਰੇ ॥
داس داسن کے پانیِہارے ॥
ਦਾਸ ਦਾਸਨ ਕੇ ਪਾਨੀਹਾਰੇ ॥
چھچھا چھارُ ہوت تیرے سنّتا ॥
ਛਛਾ ਛਾਰੁ ਹੋਤ ਤੇਰੇ ਸੰਤਾ ॥



اپنی کِرپا کرہُ بھگونّتا ॥
ਅਪਨੀ ਕਿ□ਪਾ ਕਰਹੁ ਭਗਵੰਤਾ ॥
چھاڈِ سِیانپ بہُ چتُرائی ॥
ਛਾਡਿ ਸਿਆਨਪ ਬਹੁ ਚਤੁਰਾਈ ॥
سنّتن کی من ٹیک ٹِکائی ॥
ਸੰਤਨ ਕੀ ਮਨ ਟੇਕ ਟਿਕਾਈ ॥

چھارُ کی پُتری پرم گت پائی ॥
ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥
نانک جا کئو سنّت سہائی ॥۲۳॥
ਨਾਨਕ ਜਾ ਕਉ ਸੰਤ ਸਹਾਈ ॥੨੩॥
سلوکُ ॥
ਸਲੋਕੁ ॥
جور جُلم پھوُلہِ گھنو کاچی دیہ بِکار ॥
ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ ॥
اہنّبُدھ بنّدھن پرے نانک نام چھٹار ॥۱॥
ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥
پئُڑی ॥
ਪਉੜੀ ॥
ججا جانیَے ہئو کچھُ ہوُیا ॥
ਜਜਾ ਜਾਨੈ ਹਉ ਕਛੁ ਹੂਆ ॥
بادھِئو جِئو نلِنی بھ٘رم سوُیا ॥
ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥
جئو جانیَے ہئو بھگتُ گِیانی ॥
ਜਉ ਜਾਨੈ ਹਉ ਭਗਤੁ ਗਿਆਨੀ ॥
آگیَے ٹھاکُرِ تِلُ نہی مانی ॥
ਆਗੈ ਠਾਕੁਰਿ ਤਿਲੁ ਨਹੀ ਮਾਨੀ ॥
جئو جانیَے میَے کتھنی کرتا ॥
ਜਉ ਜਾਨੈ ਮੈ ਕਥਨੀ ਕਰਤਾ ॥
بِیاپاری بسُدھا جِئو پھرتا ॥
ਬਿਆਪਾਰੀ ਬਸੁਧਾ ਜਿਉ ਫਿਰਤਾ ॥
سادھسنّگِ جِہ ہئُمیَے ماری ॥
ਸਾਧਸੰਗਿ ਜਿਹ ਹਉਮੈ ਮਾਰੀ ॥
نانک تا کئو مِلے مُراری ॥۲۴॥
ਨਾਨਕ ਤਾ ਕਉ ਮਿਲੇ ਮੁਰਾਰੀ ॥੨੪॥
سلوکُ ॥
ਸਲੋਕੁ ॥

جھالاگھے اُٹھ نامُ جپ نِس باسُر آرادھ =
ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥
کارھا تُجھیَے ن بیاپئی نانک مِٹیَے اُپادھ = ا=
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥
پئُڑی =
ਪਉੜੀ ॥
جھجھا جھوُرنُ مِٹیَے تُمارو =
ਝਝਾ ਝੂਰਨੁ ਮਿਟੈ ਤੁਮਾਰੋ ॥
رام نام سِئو کر بئُہارو =
ਰਾਮ ਨਾਮ ਸਿਉ ਕਰਿ ਬਿਉਹਾਰੋ ॥
جھوُرت جھوُرت ساکت مؤُیا =
ਝੂਰਤ ਝੂਰਤ ਸਾਕਤ ਮੂਆ ॥
جاکیَے ردےَ ہوت بھائو بیِیا =
ਜਾ ਕੈ ਰਿਦੈ ਹੋਤ ਭਾਉ ਬੀਆ ॥
جھرہ کسنّمل پاپ تیرے منؤُیا =
ਝਰਹਿ ਕਸੰਮਲ ਪਾਪ ਤੇਰੇ ਮਨੂਆ ॥
انّمرت کتھا سنّتسنّگ سُنؤُیا =
ਅੰਮ੍ਰਿਤ ਕਥਾ ਸੰਤਸੰਗਿ ਸੁਨੂਆ ॥
جھرہ کام کرودھ درُسٹائی =
ਝਰਹਿ ਕਾਮ ਕ੍ਰੋਧ ਦ੍ਰੁਸਟਾਈ ॥
نانک جاکئو کرپا گُسائی = ۲۵=
ਨਾਨਕ ਜਾ ਕਉ ਕ੍ਰਿਪਾ ਗੁਸਾਈ ॥੨੫॥
سلوکُ =
ਸਲੋਕੁ ॥
ڈتن کرہُ تُم انِک بِدھ رہنُ ن پاوہُ میِت =
ਢਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ ॥
جیِوت رہہُ ہر ہر بھجہُ نانک نام پریِت = ا=
ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥੧॥
پوڑی =
ਪਵੜੀ ॥

وٙنّوا وانٙہُ دِرڑُ سہی بِنٙس جات ایہ ہیت =
ਵੰਵਾ ਵਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ ॥
گنٙتی گنٙئو ن گنِ سکئو اوُٹھِ سِدھارے کیت =
ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ ॥
وٙو پیکھئو سو بِنستئو کا سِئو کریٖئیے سنّگُ =
ਵੋ ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ ॥
وانٙہُ اِیا بِدھِ سہی چِت جھوُٹھئو مائِیا رنّگُ =
ਵਾਣਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ ॥
وانٙت سوئی سنّتُ سُئے بھرم تے کیٖچِت بِھنّن =
ਵਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ ॥
انّدھ کوُپ تے تِہ کڈھہُ جِہ ہووہُ سُپرسنّن =
ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ ॥
وا کیَے ہاتھِ سمرتھ تے کارن کرنیَے جوگ =
ਵਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥
نانک تِہ اُستتِ کرئو واہوُ کیٖئو سنّجوگ = ٦٢=
ਨਾਨਕ ਤਿਹ ਉਸਤਤਿ ਕਰਉ ਵਾਹੂ ਕੀਓ ਸੰਜੋਗ ॥੨੬॥
سلوکُ =
ਸਲੋਕੁ ॥
ٹوُٹے بنّدھن جنم مرن سادھ سیو سُکھُ پائے =
ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥
نانک منہُ ن بیٖسرےَ گُن نِدھِ گوبِد رائے = ا=
ਨਾਨਕ ਮਨਹੁ ਨ ਬੀਸਰੈ ਗੁਣ ਨਿਧਿ ਗੋਬਿਦ ਰਾਇ ॥੧॥
پئُڑی =
ਪਉੜੀ ॥
ٹہل کرہُ تئو ایک کی جا تے بِرتھا ن کوئے =
ਟਹਲ ਕਰਹੁ ਤਉ ਏਕ ਕੀ ਜਾ ਤੇ ਬ੍ਰਿਥਾ ਨ ਕੋਇ ॥
منِ تنِ مُکھِ ہیٖئیَے بسیَے جو چاہہُ سو ہوئے =
ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥
ٹہل مہل تا کئو مِلیَے جا کئو سادھ کِرپال =
ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕਿ□ਪਾਲ ॥

ساد ھوُ سنّگت تئو بسیَے جئو آپن ہوٗہ دئیال ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥
ٹوہے ٹاہے بہُ بھون بنُ ناوےَ سکھُ ناہِ ॥
ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥
ٹلہِ جام کے دوُت تہ جُ ساد ھوُ سنّگ سماہِ ॥
ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥
بارِ بارِ جائو سنّت سدکے ॥
ਬਾਰਿ ਬਾਰਿ ਜਾਉ ਸੰਤ ਸਦਕੇ ॥
نانک پاپ بناسے کدِ کے ॥۲۷॥
ਨਾਨਕ ਪਾਪ ਬਿਨਾਸੇ ਕਦਿ ਕੇ ॥੨੭॥
سلوکُ ॥
ਸਲੋਕੁ ॥
ٹھاک ن ہوتی تنہُ درِ جہ ہووہُ سُپرسنّن ॥
ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ ॥
جو جن پربھ اپنُے کرے نانک تے دھن دھنّن ॥۱॥
ਜੋ ਜਨ ਪ੍ਰਭਿ ਅਪੁਨੇ ਕਰੇ ਨਾਨਕ ਤੇ ਧਨਿ ਧੰਨਿ ॥੧॥



پئُڑی ॥
ਪਉੜੀ ॥
ٹھٹھا منوُیا ٹھاہہِ ناہی ॥
ਠਠਾ ਮਨੂਆ ਠਾਹਹਿ ਨਾਹੀ ॥
جو سگل تیاگ ایکہِ لپٹاہی ॥
ਜੋ ਸਗਲ ਤਿਆਗਿ ਏਕਹਿ ਲਪਟਾਹੀ ॥
ٹھہک ٹھہک مائیا سنّگ موُئے ॥
ਠਹਕਿ ਠਹਕਿ ਮਾਇਆ ਸੰਗਿ ਮੂਏ ॥
اُیا کےَ کُسل ن کتہوُ ہوُئے ॥
ਉਆ ਕੈ ਕੁਸਲ ਨ ਕਤਹੂ ਹੂਏ ॥
ٹھانڈھ پری سنّتہ سنّگ بسیا ॥
ਠਾਂਢਿ ਪਰੀ ਸੰਤਹ ਸੰਗਿ ਬਸਿਆ ॥

انّمرت نامُ تہا جیِئ رسِیا =
ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥
ٹھاکُر اپُنے جو جنُ بھائِیا =
ਠਾਕੁਰ ਅਪੁਨੇ ਜੋ ਜਨੁ ਭਾਇਆ ॥
نانک اُیا کا منُ سیِتلائِیا = ۸۲=
ਨਾਨਕ ਉਆ ਕਾ ਮਨੁ ਸੀਤਲਾਇਆ ॥੨੮॥
سلوکُ =
ਸਲੋਕੁ ॥
ڈنّڈئُت بنّدن انِک بار سرب کلا سمرتھ =
ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ڈولن تے راکھہُ پربھوُ نانک دے کرِ ہتھ = ا=
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧॥
پئُڑی =
ਪਉੜੀ ॥
ڈڈا ڈیرا اِہُ نہی جہ ڈیرا تہ جانُ =
ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥
اُیا ڈیرا کا سنّجمو گُر کَے سبدِ پچھانُ =
ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥
اِیا ڈیرا کئُ سرمُ کرِ گھالَے =
ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥
جا کا تسوُ نہی سنّگِ چالَے =
ਜਾ ਕਾ ਤਸੂ ਨਹੀ ਸੰਗਿ ਚਾਲੈ ॥
اُیا ڈیرا کی سو مِت جانَے =
ਉਆ ਡੇਰਾ ਕੀ ਸੋ ਮਿਤਿ ਜਾਨੈ ॥
جا کئُ دِرسٹ پوُرن بھگوانَے =
ਜਾ ਕਉ ਦ੍ਰਿਸਟਿ ਪੂਰਨ ਭਗਵਾਨੈ ॥
ڈیرا نِہچلُ سچُ سادھسنّگ پائِیا =
ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ ॥
نانک تے جن نہ ڈولائِیا = ۹۲=
ਨਾਨਕ ਤੇ ਜਨ ਨਹ ਡੋਲਾਇਆ ॥੨੯॥

سلوک ُ ॥

ਸਲੋਕੁ ॥

ڈھاہن لاگے دھرم رائے کنہ ن گھالِئو بندھ ॥

ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ ॥

نانک اُبرے جپ ہری سادھسنگ سنبندھ ॥۱॥

ਨਾਨਕ ਉਬਰੇ ਜਪਿ ਹਰੀ ਸਾਧਸੰਗਿ ਸਨਬੰਧ ॥੧॥

پئڑی ॥

ਪਉੜੀ ॥

ڈھڈھا ڈھوُڈھت کہ پھرہُ ڈھوُڈھنُ اِیا من ماہِ ॥

ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥

سنگ تُہارے پربھُ بسیے بنُ بنُ کہا پھراہ ॥

ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥

ڈھیری ڈھاہہُ سادھسنگ اہنبدھ بکرال ॥

ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ ॥

سکھُ پاوہُ سہجے بسہُ درسنُ دیکھ نہال ॥

ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ ॥

ڈھیری جامیے جم مرے گربھ جوُن دکھ پائے ॥

ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥

موہ مگن لپٹت رہیے ہئو ہئو آوے جائے ॥

ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ ॥

ڈھہت ڈھہت اب ڈھہ پرے سادھ جنا سرنائے ॥

ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ ॥

دکھ کے پھاہے کاٹیا نانک لیئے سمائے ॥۳۰॥

ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥੩੦॥

سلوک ُ ॥

ਸਲੋਕੁ ॥

جہ سادھوُ گوبد بھجنُ کیرتنُ نانک نیت ॥

ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥

ݨا ہئو ݨا توُں ݨہ چھٹہ نکٹ ن جائیہُ دوُت ॥۱॥

ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥

پئُڑی ॥
ਪਉੜੀ ॥
ݨاݨا رݨ تے سیجھیئیے آتم جیتیے کوئے ॥
ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥
ہئُمیے ان ِسئو لرِ مرئے سو سو بھا دوُ ہوئے ॥
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ ॥
مݨی ِمٹائے جیوت مرئے گر پوُرے اُپدیس ॥
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥
منوُیا جیتیے ہرِ ِملیے ِتہ سوُرتݨ ویس ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥
ݨا کو جاݨیے آپݨو ایکہِ ٹیک ادھار ॥
ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥
ریݨِ دِنسُ ِسمرت رہیے سو پربھُ پُرکھُ اپار ॥
ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥
ریݨ سگل اِیا منُ کرئے ایئوُ کرم کمائے ॥
ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥
ہکمیے بوُجھیے سدا سکھُ نانک ِلکھیا پائے ॥۳۱॥
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥੩੧॥
سلوکُ ॥
ਸਲੋਕੁ ॥
تنُ منُ دھنُ ارپئو ِتسیے پربھوُ ِملاوئے موہِ ॥
ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥
نانک بھرم بھئو کاٹیئیے چوُکیے جم کی جوہ ॥۱॥
ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥੧॥
پئُڑی ॥
ਪਉੜੀ ॥
تتا تا ِسئو پریِت کرِ گݨ ِندھِ گوبِد رائے ॥
ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥
پھل پاوہِ من باچھتے تپتِ تُہاری جائے ॥
ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ ॥

تراس مِٹیَے جم پنّتھ کی جاسُ بسیَے مِن نائو ॥
ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ ॥
گت پاوہِ مت ہوئِے پرگاس مہلی پاوہِ ٹھائو ॥
ਗਤਿ ਪਾਵਹਿ ਮਤਿ ਹੋਇ ਪ੍ਰਗਾਸ ਮਹਲੀ ਪਾਵਹਿ ਠਾਉ ॥
تاہوُ سنّگ ن دھنُ چلیَے گِرہ جوبن نہ راج ॥
ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ ॥
سنّتسنّگ سِمرت رہہُ اِہیَے تُہارےَ کاج ॥
ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥
تاتا کچھوُ ن ہوئی ہیَے جئو تاپ نِوارےَ آپ ॥
ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ ॥
پرتِپالیَے نانک ہمہِ آپہِ مائی باپ ॥۳۲॥
ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ ॥੩੨॥
سلوکُ ॥
ਸਲੋਕੁ ॥
تھاکے بہُ بِدھ گھالتے ترِپت ن ترِسنا لاتھ ॥
ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ ॥
سنّچ سنّچ ساکت مُوئے نانک مائِیا ن ساتھ ॥۱॥
ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥ ॥੧॥
پئُڑی ॥
ਪਉੜੀ ॥
تھتھا تھِرُ کوئوُ نہی کائے پسارہُ پاو ॥
ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ ॥
انِک بنّچ بل چھل کرہُ مائِیا ایک اُپاو ॥
ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ ॥
تھیَلی سنّچہُ سرمُ کرہُ تھاک پرہُ گاوار ॥
ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ ॥
من کیَے کامِ ن آوئی انّتے ائُسر بار ॥
ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥

ِتھِت پاوہُ گوِبد بھجہُ سنّتہ کی ِسکھ لیہُ ॥
ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥
پرِیت کرہُ سد ایک ِسئُو اِیا ساچا اسنیہُ ॥
ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥
کارن کرن کراونو سبھ ِبدھ ایکیَے ہاتھ ॥
ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ ॥
ِجتُ ِجتُ لاوہُ ِتتُ ِتتُ لگہِ نانک جنّت اناتھ ॥۳۳॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ ॥੩੩॥
سلوکُ ॥
ਸਲੋਕੁ ॥
داسہ ایکُ ِنہارِیا سبھُ کچھُ دیونہار ॥
ਦਾਸਹ ਏਕੁ ਨਿਹਾਰਿਆ ਸਭੁ ਕਛੁ ਦੇਵਨਹਾਰ ॥
ساِس ساِس ِسمرت رہہِ نانک درس ادھار ॥۱॥
ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਅਧਾਰ ॥੧॥
پئُڑی ॥
ਪਉੜੀ ॥
ددا داتا ایکُ ہیَے سبھ کئُو دیونہار ॥
ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥
دیندے توٹِ ن آوئی اگنت بھرے بھنّڈار ॥
ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥
دیَنہارُ سد جیِونہارا ॥
ਦੈਨਹਾਰੁ ਸਦ ਜੀਵਨਹਾਰਾ ॥
من مُورکھ ِکئُو تاِہ ِبسارا ॥
ਮਨ ਮੂਰਖ ਕਿਉ ਤਾਹਿ ਬਿਸਾਰਾ ॥
دوسُ نہی کاہُو کئُو میِتا ॥
ਦੋਸੁ ਨਹੀ ਕਾਹੂ ਕਉ ਮੀਤਾ ॥
مائِیا موہ بنّدھُ پرِبھ کیِتا ॥
ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥
درد ِنوارہِ جاکے آپے ॥
ਦਰਦ ਨਿਵਾਰਹਿ ਜਾ ਕੇ ਆਪੇ ॥

نانک تے تے گُرمُکھ دھراپے ॥۳۴॥
ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥
سلوکُ ॥
ਸਲੋਕੁ ॥
دھر جیئرے اِک ٹیک توُ لاہِ بِڈانی آس ॥
ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥
نانک نامُ دِھیائیِئےَ کارجُ آوےَ راسِ ॥۱॥
ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥੧॥
پئُڑی ॥
ਪਉੜੀ ॥
دھدھا دھاوت تئُ مِٹےَ سنّتسنّگ ہوئے باسُ ॥
ਧਧਾ ਧਾਵਤ ਤਉ ਮਿਟੈ ਸੰਤਸੰਗਿ ਹੋਇ ਬਾਸੁ ॥
دھُر تے کِرپا کرہُ آپ تئُ ہوئے منہ پرگاسُ ॥
ਧੁਰ ਤੇ ਕਿਰਪਾ ਕਰਹੁ ਆਪਿ ਤਉ ਹੋਇ ਮਨਹਿ ਪਰਗਾਸੁ ॥
دھنُ ساچا تیئوُ سچ ساہا ॥
ਧਨੁ ਸਾਚਾ ਤੇਊ ਸਚ ਸਾਹਾ ॥
ہر ہر پوُنّجی نام بِساہا ॥
ਹਰਿ ਹਰਿ ਪੂੰਜੀ ਨਾਮ ਬਿਸਾਹਾ ॥
دھیِرجُ جسُ سوبھا تِہ بنِیا ॥
ਧੀਰਜੁ ਜਸੁ ਸੋਭਾ ਤਿਹ ਬਨਿਆ ॥
ہر ہر نامُ سرون جِہ سُنِیا ॥
ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥
گُرمُکھ جِہ گھٹِ رہے سمائی ॥
ਗੁਰਮੁਖਿ ਜਿਹ ਘਟਿ ਰਹੇ ਸਮਾਈ ॥
نانک تِہ جن مِلی وڈائی ॥۳۵॥
ਨਾਨਕ ਤਿਹ ਜਨ ਮਿਲੀ ਵਡਾਈ ॥੩੫॥
سلوکُ ॥
ਸਲੋਕੁ ॥
نانک نامُ نامُ جپُ جپِیا انّتر باہر رنّگ ॥
ਨਾਨਕ ਨਾਮੁ ਨਾਮੁ ਜਪੁ ਜਪਿਆ ਅੰਤਰਿ ਬਾਹਰਿ ਰੰਗਿ ॥

گُر پُوُرےٗ اُپدیسیا نرکُ ناہِ سادھسنّگ ॥ ١॥
ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ ॥੧॥
پئُڑی ॥
ਪਉੜੀ ॥
نّنّا نرِک پرہِ تے ناہی ॥
ਨ ਨਾ ਨਰਕਿ ਪਰਹਿ ਤੇ ਨਾਹੀ ॥
جا کیَے مِن تِن نامُ بساہی ॥
ਜਾ ਕੈ ਮਨਿ ਤਨਿ ਨਾਮੁ ਬਸਾਹੀ ॥
نامُ نِدھانُ گُرمُکھ جو جپتے ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥
بِکھُ مائِیا مہِ نا اوِئے کھپتے ॥
ਬਿਖੁ ਮਾਇਆ ਮਹਿ ਨਾ ਓਇ ਖਪਤੇ ॥
نّنّاکارُ ن ہوُتا تا کہُ ॥
ਨ ਨਾਕਾਰੁ ਨ ਹੋਤਾ ਤਾ ਕਹੁ ॥
نامُ منّترُ گُر دینو جا کہُ ॥
ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥



نِدھ نِدھان ہر انّمرت پُوُرے ॥
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥
تہ باجے نانک انہد توُرے ॥ ٢٣॥
ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥
سلوُکُ ॥
ਸਲੋਕੁ ॥
پت راکھی گُر پار برہم تج پرپنّچ موُہ بِکار ॥
ਪਤਿ ਰਾਖੀ ਗੁਰਿ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥
نانک سوئُو آرادھیئیَے انّتُ ن پاراوارُ ॥ ١॥
ਨਾਨਕ ਸੋਊ ਆਰਾਧੀਐ ਅੰਤੁ ਨ ਪਾਰਾਵਾਰੁ ॥੧॥
پئُڑی ॥
ਪਉੜੀ ॥

پپا پرمِت پارُ ن پائِیا ॥
ਪਪਾ ਪਰਮਿਤਿ ਪਾਰੁ ਨ ਪਾਇਆ ॥
پتِت پاون اگم ہر رائِیا ॥
ਪਤਿਤ ਪਾਵਨ ਅਗਮ ਹਰਿ ਰਾਇਆ ॥
ہوت پُنیت کوٹ اپرادھُو ॥
ਹੋਤ ਪੁਨੀਤ ਕੋਟ ਅਪਰਾਧੂ ॥
انّمرت نامُ جپہ مِل سادھُو ॥
ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥
پرپچ دھرؤہ مؤہ مِٹنائی ॥
ਪਰਪਚ ਧ੍ਰੋਹ ਮੋਹ ਮਿਟਨਾਈ ॥
جا کئِو راکھہُ آپ گسائی ॥
ਜਾ ਕਉ ਰਾਖਹੁ ਆਪਿ ਗੁਸਾਈ ॥
پاتِساہُ چھتر سِر سوئُو ॥
ਪਾਤਿਸਾਹੁ ਛਤ੍ਰ ਸਿਰ ਸੋਊ ॥
نانک دؤُسر اورُ ن کوئُو ॥ ٣٧॥
ਨਾਨਕ ਦੂਸਰ ਅਵਰੁ ਨ ਕੋਊ ॥੩੭॥
سلؤکُ ॥
ਸਲੋਕੁ ॥
پھاہے کاٹے مِٹے گون پھتِہ بھئی من جیت ॥
ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥
نانک گر تے تھت پائی پھرن مِٹے نِت نیت ॥ ١॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥੧॥
پئُڑی ॥
ਪਉੜੀ ॥
پھپھا پھرت پھرت توُ آئِیا ॥
ਫਫਾ ਫਿਰਤ ਫਿਰਤ ਤੂ ਆਇਆ ॥
درُلبھ دیہ کلِجگ مہ پائِیا ॥
ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥
پھِر اِیا ائُسرُ چرےَ ن ہاتھا ॥
ਫਿਰਿ ਇਆ ਅਉਸਰੁ ਚਰੈ ਨ ਹਾਥਾ ॥

نامُ جپہُ تئو کٹیئہِ پھاسا ‖

ਨਾਮੁ ਜਪਹੁ ਤਉ ਕਟੀਅਹਿ ਫਾਸਾ ॥

پھِرِ پھِرِ آون جانُ ن ہوئی ‖

ਫਿਰਿ ਫਿਰਿ ਆਵਨ ਜਾਨੁ ਨ ਹੋਈ ॥

ایکہِ ایک جپہُ جپُ سوئی ‖

ਏਕਹਿ ਏਕ ਜਪਹੁ ਜਪੁ ਸੋਈ ॥

کرہُ کِرپا پربھ کرنیَہارے ‖

ਕਰਹੁ ਕਿ□ਪਾ ਪ੍ਰਭ ਕਰਨੈਹਾਰੇ ॥

میلِ لیہُ نانک بیچارے ‖ ۳۸‖

ਮੇਲਿ ਲੇਹੁ ਨਾਨਕ ਬੇਚਾਰੇ ॥੩੮॥

سلوکُ ‖

ਸਲੋਕੁ ॥

بِنئو سُنہُ تُم پار برہم دین دئیال گُپال ‖

ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥

سُکھ سنّپَے بہُ بھوگ رس نانک سادھ روال ‖ ا‖

ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥੧॥

پئُڑی ‖

ਪਉੜੀ ॥

ببا برہمُ جانت تے برہما ‖

ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥

بیَسنو تے گُرمُکھِ سُچ دھرما ‖

ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥

بیِرا آپن بُرا مِٹاوےَ ‖

ਬੀਰਾ ਆਪਨ ਬੁਰਾ ਮਿਟਾਵੈ ॥

تاہوُ بُرا نِکٹِ نہی آوےَ ‖

ਤਾਹੂ ਬੁਰਾ ਨਿਕਟਿ ਨਹੀ ਆਵੈ ॥

بادھِئو آپن ہئو ہئو بندھا ‖

ਬਾਧਿਓ ਆਪਨ ਹਉ ਹਉ ਬੰਧਾ ॥

دوسُ دیت آگہ کئو اندھا ‖

ਦੋਸੁ ਦੇਤ ਆਗਹ ਕਉ ਅੰਧਾ ॥

بات چیت سبھ رہی ,سیانپ ॥
ਬਾਤ ਚੀਤ ਸਭ ਰਹੀ ਸਿਆਨਪ ॥
,جسہِ جناوہُ سۆ جانَیَے نانک ॥۹۳॥
ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥੩੯॥
سلۆکُ ॥
ਸਲੋਕੁ ॥
بھَیَے بھنّجن اگھ دۄُکھ ناس منہِ ارادِھ ہرے ॥
ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥
سنّتسنّگ ,جہ ,رد بسئو نانک تے ن بھرمے ॥۱॥
ਸੰਤਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥੧॥
پئُڑی ॥
ਪਉੜੀ ॥
بھبھا بھرمُ ,مٹاوہُ اپنا ॥
ਭਭਾ ਭਰਮੁ ਮਿਟਾਵਹੁ ਅਪਨਾ ॥
اِیا سنّسارُ سگل ہیَے سُپنا ॥
ਇਆ ਸੰਸਾਰੁ ਸਗਲ ਹੈ ਸੁਪਨਾ ॥
بھرمے سُر نر دیوی دیوا ॥
ਭਰਮੇ ਸੁਰਿ ਨਰ ਦੇਵੀ ਦੇਵਾ ॥
بھرمے ,سدھ سادِھک برہمیوا ॥
ਭਰਮੇ ਸਿਧ ਸਾਧਿਕ ਬ੍ਰਹਮੇਵਾ ॥
بھرم بھرم مانکھ ڈھکائے ॥
ਭਰਮਿ ਭਰਮਿ ਮਾਨੁਖ ਡਹਕਾਏ ॥
دُتر مہا ,بکھم اِہ مائے ॥
ਦੁਤਰ ਮਹਾ ਬਿਖਮ ਇਹ ਮਾਏ ॥
گرمکھ بھرم بھَیَے مۆہ ,مٹائِیا ॥
ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥
نانک تیہ پرم سکھ پائِیا ॥۴۰॥
ਨਾਨਕ ਤੇਹ ਪਰਮ ਸੁਖ ਪਾਇਆ ॥੪੦॥
سلۆکُ ॥
ਸਲੋਕੁ ॥

مائِیا ڈوٗلیَے بہُ بِدھی منُ لپٹِئو تِہ سنّگ ॥
ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ ॥
ماگن تے جِہ تُم رکھہُ سُ نانک نامہِ رنّگ ॥੧॥
ਮਾਗਨ ਤੇ ਜਿਹ ਤੁਮ ਰਖਹੁ ਸੁ ਨਾਨਕ ਨਾਮਹਿ ਰੰਗ ॥੧॥
پئُڑی ॥
ਪਉੜੀ ॥
مما ماگنہار اِیانا ॥
ਮਮਾ ਮਾਗਨਹਾਰ ਇਆਨਾ ॥
دینہار دے رہِئو سُجانا ॥
ਦੇਨਹਾਰ ਦੇ ਰਹਿਓ ਸੁਜਾਨਾ ॥
جو دینو سو ایکہِ بار ॥
ਜੋ ਦੀਨੋ ਸੋ ਏਕਹਿ ਬਾਰ ॥
من موٗرکھ کہ کرہِ پُکار ॥
ਮਨ ਮੂਰਖ ਕਹ ਕਰਹਿ ਪੁਕਾਰ ॥
جئُ ماگہِ تئُ ماگہِ بیِیا ॥
ਜਉ ਮਾਗਹਿ ਤਉ ਮਾਗਹਿ ਬੀਆ ॥
جا تے کُسل ن کاہوٗ تھیِیا ॥
ਜਾ ਤੇ ਕੁਸਲ ਨ ਕਾਹੂ ਥੀਆ ॥
ماگنِ ماگ ت ایکہِ ماگ ॥
ਮਾਗਨਿ ਮਾਗ ਤ ਏਕਹਿ ਮਾਗ ॥
نانک جا تے پرہِ پراگ ॥੪੧॥
ਨਾਨਕ ਜਾ ਤੇ ਪਰਹਿ ਪਰਾਗ ॥੪੧॥



سلوٗک ॥
ਸਲੋਕ ॥
مت پوٗری پردھان تے گُر پوٗرے من منّت ॥
ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ ॥
جِہ جانِئو پربھُ آپُنا نانک تے بھگونّت ॥੧॥
ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ ॥੧॥

پئڑی ॥
ਪਉੜੀ ॥
ممما جاہُو مرمُ پچھانا ॥
ਮਮਾ ਜਾਹੂ ਮਰਮੁ ਪਛਾਨਾ ॥
بھیٹت سادھسنگ پتیِیانا ॥
ਭੇਟਤ ਸਾਧਸੰਗ ਪਤੀਆਨਾ ॥
دُکھ سُکھ اُیا کیَے سمت بیِچارا ॥
ਦੁਖ ਸੁਖ ਉਆ ਕੈ ਸਮਤ ਬੀਚਾਰਾ ॥
نرک سُرگ رہت اۄُتارا ॥
ਨਰਕ ਸੁਰਗ ਰਹਤ ਅਉਤਾਰਾ ॥
تاہُو سنگ تاہُو نِرلیپا ॥
ਤਾਹੂ ਸੰਗ ਤਾਹੂ ਨਿਰਲੇਪਾ ॥
پۄُرن گھٹ گھٹ پُرکھ بِسیکھا ॥
ਪੂਰਨ ਘਟ ਘਟ ਪੁਰਖ ਬਿਸੇਖਾ ॥
اُیا رس مہِ اُیاہُو سُکھُ پائِیا ॥
ਉਆ ਰਸ ਮਹਿ ਉਆਹੂ ਸੁਖੁ ਪਾਇਆ ॥
نانک لِپت نہی تِہ مائِیا ॥۴۲॥
ਨਾਨਕ ਲਿਪਤ ਨਹੀ ਤਿਹ ਮਾਇਆ ॥੪੨॥
سلۄکُ ॥
ਸਲੋਕੁ ॥
زار میِت سُنِ ساجنہُ بِنُ ہرِ چھۄُٹنُ ناہِ ॥
ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥
نانک تِہ بنّدھن کٹے گُر کی چرنی پاہِ ॥۱॥
ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥੧॥
پوڑی ॥
ਪਵੜੀ ॥
ززا جتن کرت بہُ بِدھیِیا ॥
ਯਯਾ ਜਤਨ ਕਰਤ ਬਹੁ ਬਿਧੀਆ ॥
ایک نام بِنُ کہ لئِو سِدھیِیا ॥
ਏਕ ਨਾਮ ਬਿਨੁ ਕਹ ਲਉ ਸਿਧੀਆ ॥

زاہوُ جتن کرِ ہوُت چھٹُارا ॥
ਯਾਹੂ ਜਤਨ ਕਰਿ ਹੋਤ ਛੁਟਾਰਾ ॥
اُیاہوُ جتن سادھ سنّگارا ॥
ਉਆਹੂ ਜਤਨ ਸਾਧ ਸੰਗਾਰਾ ॥
زا اُبرن دھارےَ سبھُ کوئوُ ॥
ਯਾ ਉਬਰਨ ਧਾਰੈ ਸਭੁ ਕੋਊ ॥
اُیاہِ جپے بِنُ اُبر ن ہوئوُ ॥
ਉਆਹਿ ਜਪੇ ਬਿਨੁ ਉਬਰ ਨ ਹੋਊ ॥
زاہوُ ترن تارن سمراتھا ॥
ਯਾਹੂ ਤਰਨ ਤਾਰਨ ਸਮਰਾਥਾ ॥
راکھِ لیہُ نِرگُن نرناتھا ॥
ਰਾਖਿ ਲੇਹੁ ਨਿਰਗੁਨ ਨਰਨਾਥਾ ॥
من بچ کرم جِہ آپِ جنائی ॥
ਮਨ ਬਚ ਕDਮ ਜਿਹ ਆਪਿ ਜਨਾਈ ॥
نانک تِہ مت پرگٹی آئی ॥۳۴॥
ਨਾਨਕ ਤਿਹ ਮਤਿ ਪ੍ਰਗਟੀ ਆਈ ॥੪੩॥
سلوکُ ॥
ਸਲੋਕੁ ॥
روسُ ن کاہوُ سنّگ کرہُ آپن آپُ بیِچارِ ॥
ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥
ہوئے نِمانا جگِ رہہُ نانک ندری پارِ ॥۱॥
ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥੧॥
پئُڑی ॥
ਪਉੜੀ ॥
رارا رین ہوت سبھ جا کی ॥
ਰਾਰਾ ਰੇਨ ਹੋਤ ਸਭ ਜਾ ਕੀ ॥
تجِ ابھمانُ چھٹَےَ تیری باکی ॥
ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥
رنِ درگہِ تئو سیِجھہِ بھائی ॥
ਰਣਿ ਦਰਗਹਿ ਤਉ ਸੀਝਹਿ ਭਾਈ ॥

جئو گرمکھ رام نام لو لائی ॥
ਜਉ ਗੁਰਮੁਖਿ ਰਾਮ ਨਾਮ ਲਿਵ ਲਾਈ ॥
رہت رہت رہ جاہ بکارا ॥
ਰਹਤ ਰਹਤ ਰਹਿ ਜਾਹਿ ਬਿਕਾਰਾ ॥
گر پوُرے کیَے سبد اپارا ॥
ਗੁਰ ਪੂਰੇ ਕੈ ਸਬਦਿ ਅਪਾਰਾ ॥
راتے رنگ نام رس ماتے ॥
ਰਾਤੇ ਰੰਗ ਨਾਮ ਰਸ ਮਾਤੇ ॥
نانک ہر گر کینی داتے ॥۴۴॥
ਨਾਨਕ ਹਰਿ ਗੁਰ ਕੀਨੀ ਦਾਤੇ ॥੪੪॥
سلوک ॥
ਸਲੋਕੁ ॥
لالچ جھوُٹھ بکھیَے بیادھ اِیا دیہی مہ باس ॥
ਲਾਲਚ ਝੂਠ ਬਿਖੈ ਬਿਆਧਿ ਇਆ ਦੇਹੀ ਮਹਿ ਬਾਸ ॥
ہر ہر انمرت گرمکھ پیِیا نانک سوُکھ نواس ॥ ا॥
ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੂਖਿ ਨਿਵਾਸ ॥੧॥
پئُڑی ॥
ਪਉੜੀ ॥
للا لاوئو ائکھدھ جاہوُ ॥
ਲਲਾ ਲਾਵਉ ਅਉਖਧ ਜਾਹੂ ॥
دوُکھ درد تہ مٹہ کھناہوُ ॥
ਦੂਖ ਦਰਦ ਤਿਹ ਮਿਟਹਿ ਖਿਨਾਹੂ ॥
نام ائکھدھ جہ ردےَ ہتاوےَ ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥
تاہ روگ سُپنیَے نہی آوےَ ॥
ਤਾਹਿ ਰੋਗੁ ਸੁਪਨੈ ਨਹੀ ਆਵੈ ॥
ہر ائکھدھ سبھ گھٹ ہیَے بھائی ॥
ਹਰਿ ਅਉਖਧੁ ਸਭ ਘਟ ਹੈ ਭਾਈ ॥
گر پوُرے بن بدھ ن بنائی ॥
ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥

گُر پوُرےَ سنّجم ُکر دیِیا =
ਗੁਰਿ ਪੂਰੈ ਸੰਜਮੁ ਕਰਿ ਦੀਆ ॥
نانک تئو پھِر دوُکھ ن تھیِیا = ۵۴=
ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥
سلوک ُ =
ਸਲੋਕੁ ॥
واسُدیو سربتر میَے اوُن ن کتہوُ ٹھائے =
ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ ॥
انّتر باہر سنّگ ہیَے نانک کائے دوُرائے = ا=
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੂਰਾਇ ॥੧॥
پئُڑی =
ਪਉੜੀ ॥
ووا ویَرُ ن کریِئیَے کاہوُ =
ਵਵਾ ਵੈਰੁ ਨ ਕਰੀਐ ਕਾਹੂ ॥
گھٹ گھٹ انّتر برہم سماہوُ =
ਘਟ ਘਟ ਅੰਤਰਿ ਬ੍ਰਹਮ ਸਮਾਹੂ ॥
واسُدیو جل تھل مہِ روِیا =
ਵਾਸੁਦੇਵ ਜਲ ਥਲ ਮਹਿ ਰਵਿਆ ॥
گُر پرسادِ وِرلیَے ہی گوِیا =
ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
ویَر وِرودھ مِٹے تِہ من تے =
ਵੈਰ ਵਿਰੋਧ ਮਿਟੇ ਤਿਹ ਮਨ ਤੇ ॥
ہر کیِرتنُ گُرمُکھ جو سُنتے =
ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥
ورن چِہن سگلہ تے رہتا =
ਵਰਨ ਚਿਹਨ ਸਗਲਹ ਤੇ ਰਹਤਾ ॥



نانک ہر ہر گُرمُکھ جو کہتا = ۶۴=
ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥੪੬॥

سلوٗکُ ॥

ਸਲੋਕੁ ॥

ہئو ہئو کرت بِہانِیا ساکت مُگدھ اجان ॥

ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ ॥

ڑڑک مُئے جِئو تِرکھاونّت نانک کِرت کمان ॥۱॥

ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ ॥੧॥

پئُڑی ॥

ਪਉੜੀ ॥

ڑاڑا ڑاڑ مِٹیَے سنّگ سادھوُ ॥

ੜਾੜਾ ੜਾੜਿ ਮਿਟੈ ਸੰਗਿ ਸਾਧੂ ॥

کرم دھرم تتُ نام ارادھوُ ॥

ਕਰਮ ਧਰਮ ਤਤੁ ਨਾਮ ਅਰਾਧੂ ॥

روُڑو جِہ بسِئو رِد ماہی ॥

ਰੂੜੋ ਜਿਹ ਬਸਿਓ ਰਿਦ ਮਾਹੀ ॥

اُیا کی ڑاڑ مِٹت بِنساہی ॥

ਉਆ ਕੀ ੜਾੜਿ ਮਿਟਤ ਬਿਨਸਾਹੀ ॥

ڑاڑ کرت ساکت گاوارا ॥

ੜਾੜਿ ਕਰਤ ਸਾਕਤ ਗਾਵਾਰਾ ॥

جیہ ہیِئیَے اہنّبُدھ بِکارا ॥

ਜੇਹ ਹੀਐ ਅਹੰਬੁਧਿ ਬਿਕਾਰਾ ॥

ڑاڑا گُرمُکھ ڑاڑ مِٹائی ॥

ੜਾੜਾ ਗੁਰਮੁਖਿ ੜਾੜਿ ਮਿਟਾਈ ॥

نِمکھ ماہِ نانک سمجھائی ॥۴۷॥

ਨਿਮਖ ਮਾਹਿ ਨਾਨਕ ਸਮਝਾਈ ॥੪੭॥

سلوٗکُ ॥

ਸਲੋਕੁ ॥

سادھوُ کی من اوٹ گہُ اُکت سِیانپ تِیاگُ ॥

ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ ॥

گُر دیِکھیا جِہ من بسیَے نانک مستک بھاگُ ॥۱॥

ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ ॥੧॥

پئُڑی ॥
ਪਉੜੀ ॥
سسا سرِن پرے اب ہارے ॥
ਸਸਾ ਸਰਨਿ ਪਰੇ ਅਬ ਹਾਰੇ ॥
ساسترِ سِمرِت بید پُوکارے ॥
ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥
سوٗدھت سوٗدھت سوٗدھِ بیِچارا ॥
ਸੋਧਤ ਸੋਧਤ ਸੋਧਿ ਬੀਚਾਰਾ ॥
بِنُ ہرِ بھجن نہی چھُٹکارا ॥
ਬਿਨੁ ਹਰਿ ਭਜਨ ਨਹੀ ਛੁਟਕਾਰਾ ॥
ساسِ ساسِ ہم بھوُلنہارے ॥
ਸਾਸਿ ਸਾਸਿ ਹਮ ਭੂਲਨਹਾਰੇ ॥
تُم سمرتھ اگنت اپارے ॥
ਤੁਮ ਸਮਰਥ ਅਗਨਤ ਅਪਾਰੇ ॥
سرِن پرے کی راکھُ دئیالا ॥
ਸਰਨਿ ਪਰੇ ਕੀ ਰਾਖੁ ਦਇਆਲਾ ॥
نانک تُمرے بال گُپالا ॥۴۸॥
ਨਾਨਕ ਤੁਮਰੇ ਬਾਲ ਗੁਪਾਲਾ ॥੪੮॥
سلوٗکُ ॥
ਸਲੋਕੁ ॥
کھُدی مِٹی تب سُکھ بھئے من تن بھئے اروٗگ ॥
ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥
نانک دِرِسٹی آئِیا اُستتِ کرنَیے جوٗگُ ॥۱॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥
پئُڑی ॥
ਪਉੜੀ ॥
کھکھا کھرا سراہئو تاہوُ ॥
ਖਖਾ ਖਰਾ ਸਰਾਹਉ ਤਾਹੂ ॥
جو کِھن مہِ اوُنے سُبھر بھراہوُ ॥
ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥

کھرا نِمانا ہوت پرانی ॥
ਖਰਾ ਨਿਮਾਨਾ ਹੋਤ ਪਰਾਨੀ ॥
انِدِنُ جاپیَے پربھ نِربانی ॥
ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥
بھاوےَ کھسم ت اُیا سُکھُ دیتا ॥
ਭਾਵੈ ਖਸਮ ਤ ਉਆ ਸੁਖੁ ਦੇਤਾ ॥
پار برہمُ ایَسو آگنتا ॥
ਪਾਰਬ੍ਰਹਮੁ ਐਸੋ ਆਗਨਤਾ ॥
اسنّکھ کھتے کھِن بکھسنہارا ॥
ਅਸੰਖ ਖਤੇ ਖਿਨ ਬਖਸਨਹਾਰਾ ॥
نانک ساہِب سدا دئِیارا ॥۴۹॥
ਨਾਨਕ ਸਾਹਿਬ ਸਦਾ ਦਇਆਰਾ ॥੪੯॥
سلوکُ ॥
ਸਲੋਕੁ ॥
سِت کہئو سُنِ من میرے سرنِ پرہُ ہرِ رائے ॥
ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ ॥
اُکِت سِیانپ سگل تِیاگِ نانک لئے سمائے ॥۱॥
ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ ॥੧॥
پئُڑی ॥
ਪਉੜੀ ॥
سسا سِیانپ چھاڈُ اِیانا ॥
ਸਸਾ ਸਿਆਨਪ ਛਾਡੁ ਇਆਨਾ ॥
ہِکمتِ ہُکمِ ن پربھُ پتِیِانا ॥
ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥
سہس بھاتِ کرہِ چتُرائی ॥
ਸਹਸ ਭਾਤਿ ਕਰਹਿ ਚਤੁਰਾਈ ॥
سنّگِ تُہارےَ ایک ن جائی ॥
ਸੰਗਿ ਤੁਹਾਰੈ ਏਕ ਨ ਜਾਈ ॥
سوئُو سوئُو جپِ دِن راتی ॥
ਸੋਊ ਸੋਊ ਜਪਿ ਦਿਨ ਰਾਤੀ ॥

رے جیئ چلیَے تُہارےَ ساتھی ॥
ਰੇ ਜੀਅ ਚਲੈ ਤੁਹਾਰੈ ਸਾਥੀ ॥
سادھ سیوا لاوےَ جِہ آپیَے ॥
ਸਾਧ ਸੇਵਾ ਲਾਵੈ ਜਿਹ ਆਪੈ ॥
نانک تا کئُو دُوکھُ ن بِیاپیَے ॥۵۰॥
ਨਾਨਕ ਤਾ ਕਉ ਦੂਖੁ ਨ ਬਿਆਪੈ ॥੫੦॥
سلۄکُ ॥
ਸਲੋਕੁ ॥
ہرِ ہرِ مُکھ تے بۄلنا مںِ وُوٹھیَے سُکھُ ہۄئِے ॥
ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ ॥
نانک سبھ مہِ روِ رہِیا تھان تھنن٘ترِ سۄئِے ॥۱॥
ਨਾਨਕ ਸਭ ਮਹਿ ਰਵਿ ਰਹਿਆ ਥਾਨ ਥਨ ਤਰਿ ਸੋਇ ॥੧॥
پئُڑی ॥
ਪਉੜੀ ॥
ہیرئُو گھٹِ گھٹِ سگل کیَے پُوُرِ رہے بھگوان ॥
ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ ॥
ہۄوت آئِے سد سدیِو دُکھ بھن٘جن گُر گِیان ॥
ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ ॥
ہئُو چھُٹکیَے ہۄئِے انن٘دُ تِہ ہئُو ناہی تہ آپِ ॥
ਹਉ ਛੁਟਕੈ ਹੋਇ ਅਨ ਦੁ ਤਿਹ ਹਉ ਨਾਹੀ ਤਹ ਆਪਿ ॥
ہتے دُوکھ جنمہ مرن سن٘تسنگ پرتاپ ॥
ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ ॥
ہِت کرِ نام دِرڑیَے دئِیالا ॥
ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥
سن٘تہ سنّگِ ہۄت کِرپالا ॥
ਸੰਤਹ ਸੰਗਿ ਹੋਤ ਕਿਰਪਾਲਾ ॥



اۄرےَ کچھوُ ن کِنہوُ کیِیا ॥
ਓਰੈ ਕਛੂ ਨ ਕਿਨਹੂ ਕੀਆ ॥

نانک سبھُ کچھُ پربھ تے ہوُیا ॥ ۱۵ ॥
ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥੫੧॥
سلوکُ ॥
ਸਲੋਕੁ ॥
لیکھےَ کتہِ ن چھوُٹیئےَ کھِنُ کھِنُ بھوُلنہار ॥
ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥
بکھسنہار بکھسِ لےَ نانک پارِ اُتار ॥ ۱ ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥੧॥
پئُڑی ॥
ਪਉੜੀ ॥
لوُݨ ہرامی گنہگار بیگانا الپ متِ ॥
ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥
جیِئُ پِنّڈُ جِنِ سُکھ دیِئے تاہِ ن جانت تت ॥
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥
لاہا مائِیا کارنے دہ دِسِ ڈھوُڈھن جائے ॥
ਲਾਹਾ ਮਾਇਆ ਕਾਰਨੇ ਦਹ ਦਿਸਿ ਢੂਢਨ ਜਾਇ ॥
دیونہار داتار پربھ نِمکھ ن منہِ بسائے ॥
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾਇ ॥
لالچ جھوُٹھ بِکار موہ اِیا سنّپےَ من ماہِ ॥
ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ ॥
لنّپٹ چوَر نِنّدک مہا تِنہوُ سنّگِ بِہائے ॥
ਲ ਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ ॥
تُدھُ بھاوےَ تا بکھسِ لیَہِ کھوٹے سنّگِ کھرے ॥
ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥
نانک بھاوےَ پاربرہم پاہن نیِرِ ترے ॥ ۲۵ ॥
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ ॥੫੨॥
سلوکُ ॥
ਸਲੋਕੁ ॥
کھات پیِت کھیلت ہست بھرمے جنم انیک ॥
ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥

بھوجل تے کاڈھہُ پربھوُ نانک تیری ٹیک ॥۱॥
ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥੧॥
پئُڑی ॥
ਪਉੜੀ ॥
کھیلت کھیلت آئِئو اِنک جوُن دُکھ پائے ॥
ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ ॥
کھید مِٹے سادھوُ مِلت سِتگُر بچن سمائے ॥
ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ ॥
کِھما گہی سچُ سنّچِئو کھائِئو انّمرِتُ نام ॥
ਖਿਮਾ ਗਹੀ ਸਚੁ ਸੰਚਿਓ ਖਾਇਓ ਅੰਮ੍ਰਿਤੁ ਨਾਮ ॥
کھری کِرپا ٹھاکُر بھئی اند سوُکھ بِسرام ॥
ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥
کھیپ نِباہی بہُتُ لابھ گھرِ آئے پتِونّت ॥
ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ ॥
کھرا دِلاسا گُرِ دیِیا آئے مِلے بھگونّت ॥
ਖਰਾ ਦਿਲਾਸਾ ਗੁਰਿ ਦੀਆ ਆਇ ਮਿਲੇ ਭਗਵੰਤ ॥
آپن کیِیا کرہ آپِ آگیَے پاچھیَے آپِ ॥
ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ ॥
نانک سوئوُ سراہِیئیَے جِ گھٹِ گھٹِ رہِیا بِیاپِ ॥۳۵॥
ਨਾਨਕ ਸੋਊ ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ ॥੫੩॥
سلوکُ ॥
ਸਲੋਕੁ ॥
آئے پربھ سرناگتی کِرپا نِدھِ دئِیال ॥
ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥
ایک اکھرُ ہرِ منِ بست نانک ہوت نِہال ॥۱॥
ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥
پئُڑی ॥
ਪਉੜੀ ॥
اکھر مہِ تِربھون پربھِ دھارے ॥
ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥

اکھر کرِ کرِ بید بِیچارے =

ਅਖਰ ਕਰਿ ਕਰਿ ਬੇਦ ਬੀਚਾਰੇ ॥

اکھر ساستر ِسنّمرِت پُرانا =

ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥

اکھر ناد کتھن وکھیانا =

ਅਖਰ ਨਾਦ ਕਥਨ ਵਖ ਾਨਾ ॥

اکھر مکُت جگُت بھیَے بھرما =

ਅਖਰ ਮੁਕਤਿ ਜੁਗਤਿ ਭੈ ਭਰਮਾ ॥

اکھر کرم ِکرِت سُچ دھرما =

ਅਖਰ ਕਰਮ ਕਿਰਤਿ ਸੁਚ ਧਰਮਾ ॥

ِدرسٹِمان اکھر ہیَے جیتا =

ਦ੍ਰਿਸਟਿਮਾਨ ਅਖਰ ਹੈ ਜੇਤਾ ॥

نانک پار برہم ِنرلیپا =۵۴=

ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥

سلۆکُ =

ਸਲੋਕੁ ॥

ہتھِ کلنّم اگنّم مستِک ِلکھاوتی =

ਹਥਿ ਕਲ ਮ ਅਗੰਮ ਮਸਤਕਿ ਲਿਖਾਵਤੀ ॥

اُرجھ رہئو سبھ سنّگ انۄُپ رۄُپاوتی =

ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥

اُستِت کہنُ ن جائے مکھہُ تُہارِیا =

ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥

مۆہی دیکھ درسُ نانک بلِہارِیا =۱=

ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥

پئُڑی =

ਪਉੜੀ ॥

ہے اچُت ہے پار برہم اِبناسی اگھناس =

ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥

ہے پۄُرن ہے سرب میَے دکھ بھنّجن گُنّتاس =

ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥

ہے سنّگی ہے نِرنّکار ہے نِرگُن سبھ ٹیک ॥
ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ ਸਭ ਟੇਕ ॥
ہے گوبِد ہے گُن نِدھان جا کیَے سدا بِبیک ॥
ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥
ہے اپرنّپر ہرِ ہرے ہہِ بھی ہوونہار ॥
ਹੇ ਅਪਰੰਪਰ ਹਰਿ ਹਰੇ ਹਹਿ ਭੀ ਹੋਵਨਹਾਰ ॥
ہے سنّتہ کیَے سدا سنّگِ نِدھارا آدھار ॥
ਹੇ ਸੰਤਹ ਕੈ ਸਦਾ ਸੰਗਿ ਨਿਧਾਰਾ ਆਧਾਰ ॥
ہے ٹھاکُر ہئُو داسرو میَے نِرگُن گُنُ نہی کوئِ ॥
ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ ॥



نانک دِجیَے نام دانُ راکھئو ہِیئیَے پروئِ ॥۵۵॥
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ॥੫੫॥
سلوکُ ॥
ਸਲੋਕੁ ॥
گُردیو ماتا گُردیو پِتا گُردیو سُیامی پرمیسُرا ॥
ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
گُردیو سکھا اگِیان بھنّجنُ گُردیو بنّدھِپ سہودرا ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
گُردیو داتا ہرِ نامُ اُپدیسیَے گُردیو منّتُ نِرودھرا ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
گُردیو سانّتِ ستِ بُدھِ مُورتِ گُردیو پارس پرس پرا ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
گُردیو تیِرتھُ انّمرت سروورُ گُر گِیان مجنُ اپرنّپرا ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
گُردیو کرتا سبھِ پاپ ہرتا گُردیو پتِت پوِت کرا ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
گُردیو آدِ جُگادِ جُگُ جُگُ گُردیو منّتُ ہرِ جپِ اُدھرا ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥

گُردیو سنّگت پربھ میل کر کرپا ہم مؤُڑ پاپی جت لگ ترا ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
گُردیو ستگُرُ پار برہمُ پرمیسرُ گُردیو نانک ہر نمسکرا ॥۱॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥
ایہُ سلوٗکُ آد انّت پڑنا ॥
ਏਹੁ ਸਲੋਕੁ ਆਦਿ ਅੰਤਿ ਪੜਣਾ ॥
گئُڑی سُکھمنی م : ۵ ॥
ਗਉੜੀ ਸੁਖਮਨੀ ਮ ੫ ॥
سلوٗکُ ॥
ਸਲੋਕੁ ॥
اِکّ اوٗنکار ستگُر پرساد ॥
ੴ ਸਤਿਗੁਰ ਪ੍ਰਸਾਦਿ ॥
آد گُرئے نمہ ॥
ਆਦਿ ਗੁਰਏ ਨਮਹ ॥
جُگاد گُرئے نمہ ॥
ਜੁਗਾਦਿ ਗੁਰਏ ਨਮਹ ॥
ستگُرئے نمہ ॥
ਸਤਿਗੁਰਏ ਨਮਹ ॥
سری گُردیوئے نمہ ॥۱॥
ਸ੍ਰੀ ਗੁਰਦੇਵਏ ਨਮਹ ॥੧॥
اسٹپدی ॥
ਅਸਟਪਦੀ ॥
سمرئو سمر سمر سُکھُ پاوئو ॥
ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
کل کلیس تن ماہ مٹاوئو ॥
ਕਲਿ ਕਲੇਸ ਤਨ ਮਾਹਿ ਮਿਟਾਵਉ ॥
سمرئو جاسُ بسنّبھر ایکیَے ॥
ਸਿਮਰਉ ਜਾਸੁ ਬਿਸੁੰਭਰ ਏਕੈ ॥
نامُ جپت اگنت انیکیَے ॥
ਨਾਮੁ ਜਪਤ ਅਗਨਤ ਅਨੇਕੈ ॥

بید پُران سِنّمرِت سُدھاکھئر ॥

ਬੇਦ ਪੁਰਾਨ ਸਿੰਮ੍ਰਿਤਿ ਸੁਧਾਖ ਰ ॥

کینے رام نام اِک آکھئر ॥

ਕੀਨੇ ਰਾਮ ਨਾਮ ਇਕ ਆਖ ਰ ॥

کِنکا ایک جِسُ جیئ بساوئے ॥

ਕਿਨਕਾ ਏਕ ਜਿਸੁ ਜੀਅ ਬਸਾਵੈ ॥

تا کی مہِما گنی ن آوئے ॥

ਤਾ ਕੀ ਮਹਿਮਾ ਗਨੀ ਨ ਆਵੈ ॥

کانکھی ایکیَے درس تُہارو ॥

ਕਾਂਖੀ ਏਕੈ ਦਰਸ ਤੁਹਾਰੋ ॥

نانک اُن سنّگ موہِ اُدھارو ॥١॥

ਨਾਨਕ ਉਨ ਸੰਗਿ ਮੋਹਿ ਉਧਾਰੋ ॥੧॥

سکھمنی سکھ انّمرت پربھ نامُ ॥

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥

بھگت جنا کیَے مِن بِسرام ॥ رہائو ॥

ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

پربھ کیَے سِمرن گربھ ن بسیَے ॥

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥

پربھ کیَے سِمرن دُوکھُ جمُ نسیَے ॥

ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥

پربھ کیَے سِمرن کالُ پرہرئے ॥

ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥

پربھ کیَے سِمرن دُسمنُ ٹرئے ॥

ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥

پربھ سِمرت کچھُ بِگھنُ ن لاگیَے ॥

ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥

پربھ کیَے سِمرن اندِنُ جاگیَے ॥

ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥

پربھ کیَے سِمرن بھئو ن بیاپیَے ॥

ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥

پربھ کیَے ,سمرن دکھُ ن سنّتاپیَے =
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥
پربھ کا ,سمرنُ سادھ کیَے سنّگ =
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥
سرب ,ندھان نانک ہر رنّگ = ۲=
ਸਰਬ ਨਿਧਾਨ ਨਾਨਕ ਹਰਿ ਰੰਗਿ ॥੨॥
پربھ کیَے ,سمرن ,ردھ ,سدھ نئو ,ندھ =
ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥
پربھ کیَے ,سمرن ,گیانُ ,دھیانُ تتُ بُدھ =
ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥
پربھ کیَے ,سمرن جپ تپ پوُجا =
ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥
پربھ کیَے ,سمرن ,بنسیَے دوُجا =
ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥
پربھ کیَے ,سمرن تیرتھ اِسنانی =
ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥
پربھ کیَے ,سمرن درگہ مانی =
ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥
پربھ کیَے ,سمرن ہوئے سُ بھلا =
ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥
پربھ کیَے ,سمرن سُپھل پھلا =
ਪ੍ਰਭ ਕੈ ਸਿਮਰਨਿ ਸੁਫਲ ਫਲਾ ॥
سے ,سمرہ ,جن آپ ,سمرائے =
ਸੇ ਸਿਮਰਹਿ ਜਿਨ ਆਪਿ ਸਿਮਰਾਏ ॥

پنّنا ۲٦۳ (Page 263)

نانک تا کیَے لاگئو پائے = ۳=
ਨਾਨਕ ਤਾ ਕੈ ਲਾਗਉ ਪਾਏ ॥੩॥
پربھ کا ,سمرنُ سبھ تے اوُچا =
ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥

پربھ کیَے سِمرنِ اُدھرے مؤُچا =
ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥
پربھ کیَے سِمرنِ ترِسنا بُجھیَے =
ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥
پربھ کیَے سِمرنِ سبھُ کِچھُ سُجھیَے =
ਪ੍ਰਭ ਕੈ ਸਿਮਰਨਿ ਸਭੁ ਕਿਛੁ ਸੁਝੈ ॥
پربھ کیَے سِمرنِ ناہی جم تراسا =
ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥
پربھ کیَے سِمرنِ پؤُرن آسا =
ਪ੍ਰਭ ਕੈ ਸਿਮਰਨਿ ਪੂਰਨ ਆਸਾ ॥
پربھ کیَے سِمرنِ من کی ملُ جائے =
ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥
انّمرت نامُ رِد ماہِ سمائے =
ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥
پربھ جی بسہِ سادھ کی رسنا =
ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥
نانک جن کا داسنِ دسنا =۴=
ਨਾਨਕ ਜਨ ਕਾ ਦਾਸਨਿ ਦਸਨਾ ॥੪॥
پربھ کئؤ سِمرہِ سے دھنونّتے =
ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥
پربھ کئؤ سِمرہِ سے پتِونّتے =
ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥
پربھ کئؤ سِمرہِ سے جن پروان =
ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥
پربھ کئؤ سِمرہِ سے پُرکھ پردھان =
ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ ॥
پربھ کئؤ سِمرہِ سِ بیمُہتاجے =
ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ ॥
پربھ کئؤ سِمرہِ سِ سرب کے راجے =
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥

پربھ کئو سمرہ سے سکھواسی =

ਪ੍ਰਭ ਕਉ ਸਿਮਰਹਿ ਸੇ ਸੁਖਵਾਸੀ ॥

پربھ کئو سمرہ سدا ابناسی =

ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥

سمرن تے لاگے جن آپ دئیالا =

ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥

نانک جن کی منّگیَے روالا =۵=

ਨਾਨਕ ਜਨ ਕੀ ਮੰਗੈ ਰਵਾਲਾ ॥੫॥

پربھ کئو سمرہ سے پرئُپکاری =

ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥

پربھ کئو سمرہ تن سد بلہاری =

ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥

پربھ کئو سمرہ سے مکھ سُہاوے =

ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥

پربھ کئو سمرہ تن سؤُکھ بہاوئے =

ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥

پربھ کئو سمرہ تن آتمُ جیِتا =

ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥

پربھ کئو سمرہ تن نرمل ریِتا =

ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥

پربھ کئو سمرہ تن اند گھنیرے =

ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥

پربھ کئو سمرہ بسہ ہر نیرے =

ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥

سنّت کرپا تے اندنُ جاگ =

ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥

نانک سمرنُ پؤُرئے بھاگ =٦=

ਨਾਨਕ ਸਿਮਰਨੁ ਪੂਰੈ ਭਾਗਿ ॥੬॥

پربھ کئیے سمرن کارج پؤُرے =

ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥

پربھ کیَے سِمرن کبہُ ن جھوُرے ॥
ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥
پربھ کیَے سِمرن ہرِ گُن بانی ॥
ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ ॥
پربھ کیَے سِمرن سہج سمانی ॥
ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥
پربھ کیَے سِمرن نِہچل آسنُ ॥
ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥
پربھ کیَے سِمرن کمل بِگاسنُ ॥
ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥
پربھ کیَے سِمرن انہد جھُنکار ॥
ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥
سُکھُ پربھ سِمرن کا انّتُ ن پار ॥
ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥
سِمرہِ سے جن جِن کئو پربھ مئِیا ॥
ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ ॥
نانک تِن جن سرنی پئِیا ॥۷॥
ਨਾਨਕ ਤਿਨ ਜਨ ਸਰਨੀ ਪਇਆ ॥੭॥
ہرِ سِمرنُ کرِ بھگت پرگٹائے ॥
ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ ॥
ہرِ سِمرن لگِ بید اُپائے ॥
ਹਰਿ ਸਿਮਰਨਿ ਲਗਿ ਬੇਦ ਉਪਾਏ ॥
ہرِ سِمرن بھئے سِدھ جتی داتے ॥
ਹਰਿ ਸਿਮਰਨਿ ਭਏ ਸਿਧ ਜਤੀ ਦਾਤੇ ॥
ہرِ سِمرن نیِچ چہُ کُنّٹ جاتے ॥
ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ ॥
ہرِ سِمرن دھاری سبھ دھرنا ॥
ਹਰਿ ਸਿਮਰਨਿ ਧਾਰੀ ਸਭ ਧਰਨਾ ॥
سِمرِ سِمرِ ہرِ کارن کرنا ॥
ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥

ہر سمرن کیئو سگل اکارا ۔
ਹਰਿ ਸਿਮਰਨਿ ਕੀਓ ਸਗਲ ਅਕਾਰਾ ॥
ہر سمرن مہہ آپ نرنکارا ۔
ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥
کر کرپا جس آپ بجھائیا ۔
ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥
نانک گرمکھ ہر سمرن تن پائیا ۔ ۸۔ ۱۔
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ ॥੮॥੧॥
سلوک ۔
ਸਲੋਕੁ ॥
دین درد دکھ بھنجنا گھٹ گھٹ ناتھ اناتھ ۔
ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥
سرن تمہاری آئیئو نانک کے پربھ ساتھ ۔ ۱۔
ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥



اسٹپدی ۔
ਅਸਟਪਦੀ ॥
جہ مات پتا ست میت ن بھائی ۔
ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
من اوہا نام تیرے سنگ سہائی ۔
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥
جہ مہا بھئیان دوت جم دلیے ۔
ਜਹ ਮਹਾ ਭਇਆਨ ਦੂਤ ਜਮ ਦਲੈ ॥
تہ کیول نام سنگ تیرے چلیے ۔
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥
جہ مسکل ہووے ات بھاری ۔
ਜਹ ਮੁਸਕਲ ਹੋਵੈ ਅਤਿ ਭਾਰੀ ॥
ہر کو نام کھن ماہ ادھاری ۔
ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥

اِنک پُنہچرن کرت نہی ترےَ ॥
ਅਨਿਕ ਪੁਨਹਚਰਨ ਕਰਤ ਨਹੀ ਤਰੈ ॥
ہر کو نامُ کوٹ پاپ پرہرےَ ॥
ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥
گُرمُکھ نامُ جپہُ من میرے ॥
ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥
نانک پاوہُ سُوکھ گھنیرے ॥۱॥
ਨਾਨਕ ਪਾਵਹੁ ਸੂਖ ਘਨੇਰੇ ॥੧॥
سگل سِرسٹ کو راجا دُکھیا ॥
ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥
ہر کا نامُ جپت ہوئے سُکھیا ॥
ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥
لاکھ کروری بنّدھُ ن پرےَ ॥
ਲਾਖ ਕਰੋਰੀ ਬੰਧੁ ਨ ਪਰੈ ॥
ہر کا نامُ جپت نِسترےَ ॥
ਹਰਿ ਕਾ ਨਾਮੁ ਜਪਤ ਨਿਸਤਰੈ ॥
اِنک مائیا رنگ تِکھ ن بُجھاوےَ ॥
ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥
ہر کا نامُ جپت آگھاوےَ ॥
ਹਰਿ ਕਾ ਨਾਮੁ ਜਪਤ ਆਘਾਵੈ ॥
جِہ مارگ اِہُ جات اِکیلا ॥
ਜਿਹ ਮਾਰਗਿ ਇਹੁ ਜਾਤ ਇਕੇਲਾ ॥
تہ ہر نامُ سنّگ ہوت سُہیلا ॥
ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥
ایَسا نامُ من سدا دِھیائیئےَ ॥
ਐਸਾ ਨਾਮੁ ਮਨ ਸਦਾ ਧਿਆਈਐ ॥
نانک گُرمُکھ پرم گت پائیئےَ ॥۲॥
ਨਾਨਕ ਗੁਰਮੁਖਿ ਪਰਮ ਗਤਿ ਪਾਈਐ ॥੨॥
چھُوٹت نہی کوٹ لکھ باہی ॥
ਛੂਟਤ ਨਹੀ ਕੋਟਿ ਲਖ ਬਾਹੀ ॥

نامُ جپت تہ پارِ پراہی ॥
ਨਾਮੁ ਜਪਤ ਤਹ ਪਾਰਿ ਪਰਾਹੀ ॥
انِک بِگھن جہ آئے سنگھارۓ ॥
ਅਨਿਕ ਬਿਘਨ ਜਹ ਆਇ ਸੰਘਾਰੈ ॥
ہرِ کا نامُ تتکال اُدھارۓ ॥
ਹਰਿ ਕਾ ਨਾਮੁ ਤਤਕਾਲ ਉਧਾਰੈ ॥
انِک جوَنِ جنمیَے مرِ جام ॥
ਅਨਿਕ ਜੋਨਿ ਜਨਮੈ ਮਰਿ ਜਾਮ ॥
نامُ جپت پاوۓ بِسرام ॥
ਨਾਮੁ ਜਪਤ ਪਾਵੈ ਬਿਸ੍ਰਾਮ ॥
ہئُو میَلا ملُ کبہُ ن دھوۓ ॥
ਹਉ ਮੈਲਾ ਮਲੁ ਕਬਹੁ ਨ ਧੋਵੈ ॥
ہرِ کا نامُ کوٹِ پاپ کھوۓ ॥
ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥
ایَسا نامُ جپہُ من رنگِ ॥
ਐਸਾ ਨਾਮੁ ਜਪਹੁ ਮਨ ਰੰਗਿ ॥
نانک پائیِئیَے سادھ کیَے سنگِ ॥ ۳॥
ਨਾਨਕ ਪਾਈਐ ਸਾਧ ਕੈ ਸੰਗਿ ॥੩॥
جِہ مارگ کے گنے جاہِ ن کوسا ॥
ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥
ہرِ کا نامُ اوُہا سنگِ توسا ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥
جِہ پیَڈۓ مہا انّدھ گبارا ॥
ਜਿਹ ਪੈਡੈ ਮਹਾ ਅੰਧ ਗੁਬਾਰਾ ॥
ہرِ کا نامُ سنگِ اُجیِیارا ॥
ਹਰਿ ਕਾ ਨਾਮੁ ਸੰਗਿ ਉਜੀਆਰਾ ॥
جہا پنّتھِ تیرا کو ن سِنانوُ ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥
ہرِ کا نامُ تہ نالِ پچھانوُ ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥

جہ مہا بھئِیان تپت بہُ گھام ॥
ਜਹ ਮਹਾ ਭਇਆਨ ਤਪਤਿ ਬਹੁ ਘਾਮ ॥
تہ ہرِ کے نام کی تُم اوُپرِ چھام ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥
جہا ترِکھا مَن تُجھُ آکرکھیَے ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥
تہ نانک ہرِ ہرِ انّمرِتُ برکھیَے ॥۴॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥
بھگت جنا کی برتنِ نامُ ॥
ਭਗਤ ਜਨਾ ਕੀ ਬਰਤਨਿ ਨਾਮੁ ॥
سنّت جنا کیَے منِ بسرامُ ॥
ਸੰਤ ਜਨਾ ਕੈ ਮਨਿ ਬਿਸ੍ਰਾਮੁ ॥
ہرِ کا نامُ داس کی اوٹ ॥
ਹਰਿ ਕਾ ਨਾਮੁ ਦਾਸ ਕੀ ਓਟ ॥
ہرِ کیَے نامِ اُدھرے جن کوٹِ ॥
ਹਰਿ ਕੈ ਨਾਮਿ ਉਧਰੇ ਜਨ ਕੋਟਿ ॥
ہرِ جسُ کرت سنّت دِنُ راتِ ॥
ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥
ہرِ ہرِ اَئُکھدھُ سادھ کماتِ ॥
ਹਰਿ ਹਰਿ ਅਉਖਧੁ ਸਾਧ ਕਮਾਤਿ ॥
ہرِ جن کیَے ہرِ نامُ ندھانُ ॥
ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥
پاربرہمِ جن کینو دان ॥
ਪਾਰਬ੍ਰਹਮਿ ਜਨ ਕੀਨੋ ਦਾਨ ॥
من تن رنّگِ رتے رنّگ ایکیَے ॥
ਮਨ ਤਨ ਰੰਗਿ ਰਤੇ ਰੰਗ ਏਕੈ ॥
نانک جن کیَے برتِ ببیکیَے ॥۵॥
ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥
ہرِ کا نامُ جن کئُو مکتِ جگتِ ॥
ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥

ہر کیَے نامِ جن کئو ترِپت بھگت ॥
ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥
ہر کا نامُ جن کا رُوپ رنگُ ॥
ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥
ہر نامُ جپت کب پریَے ن بھنگُ ॥
ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥
ہر کا نامُ جن کی وڈِیائی ॥
ਹਰਿ ਕਾ ਨਾਮੁ ਜਨ ਕੀ ਵਡਿਆਈ ॥
ہر کیَے نامِ جن سوٗبھا پائی ॥
ਹਰਿ ਕੈ ਨਾਮਿ ਜਨ ਸੋਭਾ ਪਾਈ ॥

(Page 265) پنّنا ٥٦٢

ہر کا نامُ جن کئو بھوگ جوگ ॥
ਹਰਿ ਕਾ ਨਾਮੁ ਜਨ ਕਉ ਭੋਗ ਜੋਗ ॥
ہر نامُ جپت کچھُ ناہِ بِئوگُ ॥
ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ ॥
جنُ راتا ہر نام کی سیوا ॥
ਜਨੁ ਰਾਤਾ ਹਰਿ ਨਾਮ ਕੀ ਸੇਵਾ ॥
نانک پوٗجیَے ہر ہر دیوا ॥٦॥
ਨਾਨਕ ਪੂਜੈ ਹਰਿ ਹਰਿ ਦੇਵਾ ॥੬॥
ہر ہر جن کیَے مالُ کھجینا ॥
ਹਰਿ ਹਰਿ ਜਨ ਕੈ ਮਾਲੁ ਖਜੀਨਾ ॥
ہر دھنُ جن کئو آپِ پربھِ دینا ॥
ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ ॥
ہر ہر جن کیَے اوٹ ستانی ॥
ਹਰਿ ਹਰਿ ਜਨ ਕੈ ਓਟ ਸਤਾਣੀ ॥
ہر پرتاپِ جن اور ن جانی ॥
ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥
اوتِ پوٗتِ جن ہر رسِ راتے ॥
ਓਤਿ ਪੋਤਿ ਜਨ ਹਰਿ ਰਸਿ ਰਾਤੇ ॥

سُنّن سمادِھ نام رس ماتے ॥
ਸੁੰਨ ਸਮਾਧਿ ਨਾਮ ਰਸ ਮਾਤੇ ॥
آٹھ پہر جنُ ہر ہر جپَیے ॥
ਆਠ ਪਹਰ ਜਨੁ ਹਰਿ ਹਰਿ ਜਪੈ ॥
ہر کا بھگتُ پرگٹ نہی چھپَیے ॥
ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥
ہر کی بھگتِ مکُتِ بہُ کرے ॥
ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥
نانک جن سنّگِ کیتے ترے ॥۷॥
ਨਾਨਕ ਜਨ ਸੰਗਿ ਕੇਤੇ ਤਰੇ ॥੭॥
پارجاتُ اِہُ ہر کو نام ॥
ਪਾਰਜਾਤੁ ਇਹੁ ਹਰਿ ਕੋ ਨਾਮ ॥
کامدھین ہر ہر گُن گام ॥
ਕਾਮਧੇਨ ਹਰਿ ਹਰਿ ਗੁਣ ਗਾਮ ॥
سبھ تے اُوتم ہر کی کتھا ॥
ਸਭ ਤੇ ਊਤਮ ਹਰਿ ਕੀ ਕਥਾ ॥
نامُ سُنت درد دُکھ لتھا ॥
ਨਾਮੁ ਸੁਨਤ ਦਰਦ ਦੁਖ ਲਥਾ ॥
نام کی مہِما سنّت رِد وسَیے ॥
ਨਾਮ ਕੀ ਮਹਿਮਾ ਸੰਤ ਰਿਦ ਵਸੈ ॥
سنّت پرتاپِ دُرتُ سبھُ نسَیے ॥
ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥
سنّت کا سنّگُ وڈبھاگی پائِیئیَے ॥
ਸੰਤ ਕਾ ਸੰਗੁ ਵਡਭਾਗੀ ਪਾਈਐ ॥
سنّت کی سیوا نامُ دِھیائِیئیَے ॥
ਸੰਤ ਕੀ ਸੇਵਾ ਨਾਮੁ ਧਿਆਈਐ ॥
نام تُلِ کچھُ اورُ ن ہوئے ॥
ਨਾਮ ਤੁਲਿ ਕਛੁ ਅਵਰੁ ਨ ਹੋਇ ॥
نانک گُرمکِھ نامُ پاوے جنُ کوئے ॥٨॥٢॥
ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥

سلوکُ ॥
ਸਲੋਕੁ ॥
بہُ ساستر بہُ سِمرتی پیکھے سرب ڈھڈھوٗلِ ॥
ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥
پوٗجسِ ناہی ہرِ ہرے نانک نام اموٗل ॥۱॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥੧॥
اسٹپدی ॥
ਅਸਟਪਦੀ ॥
جاپ تاپ گِیان سبھِ دھِیان ॥
ਜਾਪ ਤਾਪ ਗਿਆਨ ਸਭਿ ਧਿਆਨ ॥
کھٹ ساستر سِمرِت وکھِیان ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥
جوگ ابھِیاس کرم دھرم کِرِیا ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
سگل تِیاگِ بن مدھے پھِرِیا ॥
ਸਗਲ ਤਿਆਗਿ ਬਨ ਮਧੇ ਫਿਰਿਆ ॥
انِک پرکار کیِئے بہُ جتنا ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
پُنّن دان ہوٗمے بہُ رتنا ॥
ਪੁੰਨ ਦਾਨ ਹੋਮੇ ਬਹੁ ਰਤਨਾ ॥
سرِیرُ کٹائے ہوٗمیَے کرِ راتی ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ورت نیم کرےَ بہُ بھاتی ॥
ਵਰਤ ਨੇਮ ਕਰੈ ਬਹੁ ਭਾਤੀ ॥
نہی تُلِ رام نام بیِچار ॥
ਨਹੀ ਤੁਲਿ ਰਾਮ ਨਾਮ ਬੀਚਾਰ ॥
نانک گرمُکھِ نامُ جپیِئیَے اِک بار ॥۱॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥੧॥
نئو کھنڈ پرتھمی پھِرےَ چِرُ جیِوےَ ॥
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥

مہا اُداسُ تپیسرُ تھیوۓ ॥
ਮਹਾ ਉਦਾਸੁ ਤਪੀਸਰੁ ਥੀਵੈ ॥
اگنِ ماہِ ہؤمت پران ॥
ਅਗਨਿ ਮਾਹਿ ਹੋਮਤ ਪਰਾਨ ॥
کنِک اسو ہیَور بھوُمِ دان ॥
ਕਨਿਕ ਅਸ ਹੈਵਰ ਭੂਮਿ ਦਾਨ ॥
نِئُلی کرم کرۓ بہُ آسن ॥
ਨਿਉਲੀ ਕਰਮ ਕਰੈ ਬਹੁ ਆਸਨ ॥
جیَن مارگ سنّجم اِت سادھن ॥
ਜੈਨ ਮਾਰਗ ਸੰਜਮ ਅਤਿ ਸਾਧਨ ॥
نِمکھ نِمکھ کرِ سریرُ کٹاوۓ ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥
تئو بھی ہئُمیَے میَلُ ن جاوۓ ॥
ਤਉ ਭੀ ਹਉਮੈ ਮੈਲੁ ਨ ਜਾਵੈ ॥
ہرِ کے نام سمسرِ کچھُ ناہِ ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥
نانک گُرمُکھ نامُ جپت گتِ پاہِ ॥ ٢॥
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥
من کامنا تیِرتھ دیہ چھُٹیَے ॥
ਮਨ ਕਾਮਨਾ ਤੀਰਥ ਦੇਹ ਛੁਟੈ ॥
گربُ گُمانُ ن من تے ہُٹیَے ॥
ਗਰਬੁ ਗੁਮਾਨੁ ਨ ਮਨ ਤੇ ਹੁਟੈ ॥
سؤچ کرۓ دِنسُ ارُ راتِ ॥
ਸੋਚ ਕਰੈ ਦਿਨਸੁ ਅਰੁ ਰਾਤਿ ॥
من کی میَلُ ن تن تے جاتِ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥
اِسُ دیہی کئو بہُ سادھنا کرۓ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
من تے کبہوُن بِکھیا ٹرۓ ॥
ਮਨ ਤੇ ਕਬਹੂ ਨ ਬਿਖਿਆ ਟਰੈ ॥

جل دھوئے بہُ دیہ انیت ॥
ਜਲਿ ਧੋਵੈ ਬਹੁ ਦੇਹ ਅਨੀਤਿ ॥
سُدھ کہا ہوئے کاچی بھیت ॥
ਸੁਧ ਕਹਾ ਹੋਇ ਕਾਚੀ ਭੀਤਿ ॥
من ہر کے نام کی مہما اُوچ ॥
ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥
نانک نام اُدھرے پتت بہُ مُوچ ॥۳॥
ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥੩॥
بہُت سیانپ جم کا بھئو بیاپیے ॥
ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥

(Page 266) پنّا ۲۶۶

انک جتن کر ترسن نا دھراپیے ॥
ਅਨਿਕ ਜਤਨ ਕਰਿ ਤ੍ਰਿਸਨ ਨਾ ਧ੍ਰਾਪੈ ॥
بھیکھ انیک اگن نہی بُجھیے ॥
ਭੇਖ ਅਨੇਕ ਅਗਨਿ ਨਹੀ ਬੁਝੈ ॥
کوٹ اُپاو درگہ نہی سجھیے ॥
ਕੋਟਿ ਉਪਾਵ ਦਰਗਹ ਨਹੀ ਸਿਝੈ ॥
چھوُٹس ناہی اُوبھ پئیال ॥
ਛੂਟਸਿ ਨਾਹੀ ਊਭ ਪਇਆਲਿ ॥
موہ بیاپہ مائیا جال ॥
ਮੋਹਿ ਬਿਆਪਹਿ ਮਾਇਆ ਜਾਲਿ ॥
اور کرتوُت سگلی جمُ ڈانیے ॥
ਅਵਰ ਕਰਤੂਤਿ ਸਗਲੀ ਜਮੁ ਡਾਨੈ ॥
گوِند بھجن بنُ تلُ نہی مانیے ॥
ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥
ہر کا نامُ جپت دکھُ جائے ॥
ਹਰਿ ਕਾ ਨਾਮੁ ਜਪਤ ਦੁਖੁ ਜਾਇ ॥
نانک بولیے سہج سُبھائے ॥۴॥
ਨਾਨਕ ਬੋਲੈ ਸਹਜਿ ਸੁਭਾਇ ॥੪॥

چارِ پدارتھ جے کو ماگیَے ॥
ਚਾਰਿ ਪਦਾਰਥ ਜੇ ਕੋ ਮਾਗੈ ॥
سادھ جنا کی سیوا لاگیَے ॥
ਸਾਧ ਜਨਾ ਕੀ ਸੇਵਾ ਲਾਗੈ ॥
جے کو آپُنا دوُکھُ مِٹاوےَ ॥
ਜੇ ਕੋ ਆਪੁਨਾ ਦੂਖੁ ਮਿਟਾਵੈ ॥
ہرِ ہرِ نامُ رِدےَ سد گاوےَ ॥
ਹਰਿ ਹਰਿ ਨਾਮੁ ਰਿਦੈ ਸਦ ਗਾਵੈ ॥
جے کو اپُنی سوبھا لورےَ ॥
ਜੇ ਕੋ ਅਪੁਨੀ ਸੋਭਾ ਲੋਰੈ ॥
سادھسنّگِ اِہ ہئُمیَے چھورےَ ॥
ਸਾਧਸੰਗਿ ਇਹ ਹਉਮੈ ਛੋਰੈ ॥
جے کو جنم مرݨ تے ڈرےَ ॥
ਜੇ ਕੋ ਜਨਮ ਮਰਣ ਤੇ ਡਰੈ ॥
سادھ جنا کی سرنی پرےَ ॥
ਸਾਧ ਜਨਾ ਕੀ ਸਰਨੀ ਪਰੈ ॥
جِسُ جن کئُ پربھ درس پِیاسا ॥
ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥
نانک تا کیَے بلِ بلِ جاسا ॥۵॥
ਨਾਨਕ ਤਾ ਕੈ ਬਲਿ ਬਲਿ ਜਾਸਾ ॥੫॥
سگل پُرکھ مہِ پُرکھُ پردھانُ ॥
ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥
سادھسنّگِ جا کا مِٹیَے ابھِمانُ ॥
ਸਾਧਸੰਗਿ ਜਾ ਕਾ ਮਿਟੈ ਅਭਿਮਾਨੁ ॥
آپس کئُ جو جانیَے نیِچا ॥
ਆਪਸ ਕਉ ਜੋ ਜਾਣੈ ਨੀਚਾ ॥
سوئُوُ گنیِئیَے سبھ تے اوُچا ॥
ਸੋਊ ਗਨੀਐ ਸਭ ਤੇ ਊਚਾ ॥
جا کا منُ ہوئے سگل کی رِینا ॥
ਜਾ ਕਾ ਮਨੁ ਹੋਇ ਸਗਲ ਕੀ ਰੀਨਾ ॥

ہِر ہِر نامُ تِن گھٹِ گھٹِ چیِنا ॥
ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ ॥
من اپُنے تے بُرا مِٹانا ॥
ਮਨ ਅਪੁਨੇ ਤੇ ਬੁਰਾ ਮਿਟਾਨਾ ॥
پیکھیَے سگل سِرسٹِ ساجنا ॥
ਪੇਖੈ ਸਗਲ ਸ੍ਰਿਸਟਿ ਸਾਜਨਾ ॥
سوُکھ دوُکھ جن سم دِرسٹیتا ॥
ਸੂਖ ਦੂਖ ਜਨ ਸਮ ਦ੍ਰਿਸਟੇਤਾ ॥
نانک پاپ پُنّن نہی لیپا ॥۶॥
ਨਾਨਕ ਪਾਪ ਪੁੰਨ ਨਹੀ ਲੇਪਾ ॥੬॥
نِردھن کئُو دھنُ تیرو نائُو ॥
ਨਿਰਧਨ ਕਉ ਧਨੁ ਤੇਰੋ ਨਾਉ ॥
نِتھاوے کئُو نائُو تیرا تھائُو ॥
ਨਿਥਾਵੇ ਕਉ ਨਾਉ ਤੇਰਾ ਥਾਉ ॥
نِمانے کئُو پربھ تیرو مانُ ॥
ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥
سگل گھٹا کئُو دیوہُ دانُ ॥
ਸਗਲ ਘਟਾ ਕਉ ਦੇਵਹੁ ਦਾਨੁ ॥
کرن کراونہار سُیامی ॥
ਕਰਨ ਕਰਾਵਨਹਾਰ ਸੁਆਮੀ ॥
سگل گھٹا کے انّترجامی ॥
ਸਗਲ ਘਟਾ ਕੇ ਅੰਤਰਜਾਮੀ ॥
اپنی گتِ مِتِ جانہُ آپے ॥
ਅਪਨੀ ਗਤਿ ਮਿਤਿ ਜਾਨਹੁ ਆਪੇ ॥
آپن سنّگِ آپِ پربھ راتے ॥
ਆਪਨ ਸੰਗਿ ਆਪਿ ਪ੍ਰਭ ਰਾਤੇ ॥
تُمہری اُستتِ تُم تے ہوئے ॥
ਤੁਮ੍ਹ੍ਰੀ ਉਸਤਤਿ ਤੁਮ ਤੇ ਹੋਇ ॥
نانک اورُ ن جانسِ کوئے ॥۷॥
ਨਾਨਕ ਅਵਰੁ ਨ ਜਾਨਸਿ ਕੋਇ ॥੭॥

سرب دھرم مہ سریسٹ دھرمُ =
ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ہرِ کو نامُ جپِ نِرمل کرمُ =
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥
سگل کِریا مہ اوُتم کِریا =
ਸਗਲ ਕਿ□ਆ ਮਹਿ ਊਤਮ ਕਿਰਿਆ ॥
سادھسنّگِ درُمتِ ملُ ہِریا =
ਸਾਧਸੰਗਿ ਦੁਰਮਤਿ ਮਲੁ ਹਿਰਿਆ ॥
سگل اُدم مہ اُدمُ بھلا =
ਸਗਲ ਉਦਮ ਮਹਿ ਉਦਮੁ ਭਲਾ ॥
ہرِ کا نامُ جپہُ جیِئ سدا =
ਹਰਿ ਕਾ ਨਾਮੁ ਜਪਹੁ ਜੀਅ ਸਦਾ ॥
سگل بانی مہ انّمِرت بانی =
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥
ہرِ کو جسُ سُنِ رسن بکھانی =
ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥
سگل تھان تے اوہُ اوُتم تھانُ =
ਸਗਲ ਥਾਨ ਤੇ ਓਹੁ ਊਤਮ ਥਾਨੁ ॥
نانک جِہ گھٹِ وسَے ہرِ نامُ = ٨ = ٣ =
ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥੮॥੩॥
سلوکُ =
ਸਲੋਕੁ ॥
نِرگنِیار اِیانِیا سو پربھُ سدا سمالِ =
ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥
جِنِ کیِیا تِسُ چیِت رکھُ نانک نِبہی نالِ = ١ =
ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥
اسٹپدی =
ਅਸਟਪਦੀ ॥
رمئِیا کے گُن چیِت پرانی =
ਰਮਈਆ ਕੇ ਗੁਨ ਚੇਤਿ ਪਰਾਨੀ ॥

کَوَن مُوُل تے کَوَن دِرسٹانی ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥
جِن تُوُں ساجِ سوارِ سیِگارِیا ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥
گربھ اگنِ مہِ جِنہِ اُبارِیا ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥
بار بِوستھا تُجھہِ پِیارےَ دوُدھ ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥
بھرِ جوبن بھوجن سُکھ سوُدھ ॥
ਭਰਿ ਜੋਬਨ ਭੋਜਨ ਸੁਖ ਸੂਧ ॥
بِردھِ بھئِیا اوُپرِ ساک سیَن ॥
ਬਿਰਧਿ ਭਇਆ ਊਪਰਿ ਸਾਕ ਸੈਨ ॥

پنّنا ۲٦۷ (Page 267)

مُکھِ اپِیائو بیَٹھ کئُ دیَن ॥
ਮੁਖਿ ਅਪਿਆਉ ਬੈਠ ਕਉ ਦੈਨ ॥
اِہُ نِرگُنُ گُنُ کچھوُ ن بوُجھیَے ॥
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥
بکھسِ لیہُ تئُ نانک سیِجھیَے ॥۱॥
ਬਖਸਿ ਲੇਹੁ ਤਉ ਨਾਨਕ ਸੀਝੈ ॥੧॥
جِہ پ٘رسادِ دھر اوُپرِ سُکھِ بسہِ ॥
ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ ॥
سُت بھ٘رات میِت بنِتا سنّگِ ہسہِ ॥
ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥
جِہ پ٘رسادِ پیِوہِ سیِتل جلا ॥
ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥
سُکھدائی پونُ پاوکُ امُلا ॥
ਸੁਖਦਾਈ ਪਵਨੁ ਪਾਵਕੁ ਅਮੁਲਾ ॥
جِہ پ٘رسادِ بھوگہِ سبھِ رسا ॥
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥

سگل سمگری سنّگ ساتھِ بسا ॥
ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥
دینے ہست پاو کرن نیتر رسنا ॥
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥
تِسہِ تیاگ اور سنّگ رچنا ॥
ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥
ایَسے دوکھ موڑ انّدھ بیاپے ॥
ਐਸੇ ਦੋਖ ਮੂੜ ਅੰਧ ਬਿਆਪੇ ॥
نانک کاڑھ لیہُ پربھ آپے ॥۲॥
ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥
آد انّت جو راکھنہارُ ॥
ਆਦਿ ਅੰਤਿ ਜੋ ਰਾਖਨਹਾਰੁ ॥
تِس سِئو پریت ن کرےَ گوارُ ॥
ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥
جاکی سیوا نو نِدھ پاوےَ ॥
ਜਾ ਕੀ ਸੇਵਾ ਨਵ ਨਿਧਿ ਪਾਵੈ ॥
تا سِئو موڑا منُ نہی لاوےَ ॥
ਤਾ ਸਿਉ ਮੂੜਾ ਮਨੁ ਨਹੀ ਲਾਵੈ ॥
جو ٹھاکرُ سد سدا ہجورے ॥
ਜੋ ਠਾਕੁਰੁ ਸਦ ਸਦਾ ਹਜੂਰੇ ॥
تاکئو انّدھا جانت دورے ॥
ਤਾ ਕਉ ਅੰਧਾ ਜਾਨਤ ਦੂਰੇ ॥
جاکی ٹہل پاوےَ درگہ مانُ ॥
ਜਾ ਕੀ ਟਹਲ ਪਾਵੈ ਦਰਗਹ ਮਾਨੁ ॥
تِسہِ بِسارے مگدھُ اجانُ ॥
ਤਿਸਹਿ ਬਿਸਾਰੈ ਮੁਗਧੁ ਅਜਾਨੁ ॥
سدا سدا اِہُ بھولنہارُ ॥
ਸਦਾ ਸਦਾ ਇਹੁ ਭੂਲਨਹਾਰੁ ॥
نانک راکھنہارُ اپارُ ॥۳॥
ਨਾਨਕ ਰਾਖਨਹਾਰੁ ਅਪਾਰੁ ॥੩॥

رتنُ تیاگِ کئوڈی سنّگِ رچیَے ॥
ਰਤਨੁ ਤਿਆਗਿ ਕਉਡੀ ਸੰਗਿ ਰਚੈ ॥
ساچُ چھوڈِ جھوُٹھ سنّگِ مچیَے ॥
ਸਾਚੁ ਛੋਡਿ ਝੂਠ ਸੰਗਿ ਮਚੈ ॥
جو چھڈنا سُ استھِرُ کرِ مانیَے ॥
ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥
جو ہووَنُ سو دوُرِ پرانیَے ॥
ਜੋ ਹੋਵਨੁ ਸੋ ਦੂਰਿ ਪਰਾਨੈ ॥
چھوڈِ جائے تِس کا سرمُ کرےَ ॥
ਛੋਡਿ ਜਾਇ ਤਿਸ ਕਾ ਸ੍ਰਮੁ ਕਰੈ ॥
سنّگِ سہائی تِسُ پرہرےَ ॥
ਸੰਗਿ ਸਹਾਈ ਤਿਸੁ ਪਰਹਰੈ ॥
چنّدن لیپُ اُتارےَ دھوئے ॥
ਚੰਦਨ ਲੇਪੁ ਉਤਾਰੈ ਧੋਇ ॥
گردھب پریِت بھسم سنّگِ ہوئے ॥
ਗਰਧਬ ਪ੍ਰੀਤਿ ਭਸਮ ਸੰਗਿ ਹੋਇ ॥
انّدھ کوُپ مہِ پتِت بِکرال ॥
ਅੰਧ ਕੂਪ ਮਹਿ ਪਤਿਤ ਬਿਕਰਾਲ ॥
نانک کاڑھِ لیہُ پربھ دئِیال ॥۴॥
ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥
کرتوُتِ پسوُ کی مانس جاتِ ॥
ਕਰਤੂਤਿ ਪਸੂ ਕੀ ਮਾਨਸ ਜਾਤਿ ॥
لوک پچارا کرےَ دِنُ راتِ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥
باہرِ بھیکھ انّترِ ملُ مائِیا ॥
ਬਾਹਰਿ ਭੇਖ ਅੰਤਰਿ ਮਲੁ ਮਾਇਆ ॥
چھپسِ ناہِ کچھُ کرےَ چھپائِیا ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥
باہرِ گِیان دھِیان اِسنان ॥
ਬਾਹਰਿ ਗਿਆਨ ਧਿਆਨ ਇਸਨਾਨ ॥

انّتر ِبیاپیَے لؤبھُ سُیانُ =
ਅੰਤਰਿ ਬਿਆਪੈ ਲੋਭੁ ਸੁਆਨੁ ॥
انّتر اگنِ باہر تنُ سُیاہ =
ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥
گلِ پاتھر کیَسے ترۓ اتھاہ =
ਗਲਿ ਪਾਥਰ ਕੈਸੇ ਤਰੈ ਅਥਾਹ ॥
جا کیَے انّتر بسیَے پربھُ آپ =
ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥
نانک تے جن سہج سمات = ۵=
ਨਾਨਕ ਤੇ ਜਨ ਸਹਜਿ ਸਮਾਤਿ ॥੫॥
سُنِ انّدھا کیَسے مارگُ پاوۓ =
ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥
کرُ گہِ لیہُ اؤڑ ِنبھاوۓ =
ਕਰੁ ਗਹਿ ਲੇਹੁ ਓੜਿ ਨਿਬਹਾਵੈ ॥
کہا بُجھارت بُوجھیَے ڈۄرا =
ਕਹਾ ਬੁਝਾਰਤਿ ਬੂਝੈ ਡੋਰਾ ॥
ِنس کہیِئیَے تئو سمجھیَے بھۄرا =
ਨਿਸਿ ਕਹੀਐ ਤਉ ਸਮਝੈ ਭੋਰਾ ॥
کہا ِبسنپد گاوۓ گنّگ =
ਕਹਾ ਬਿਸਨਪਦ ਗਾਵੈ ਗੁੰਗ ॥
جتن کرۓ تئو بھی سُر بھنّگ =
ਜਤਨ ਕਰੈ ਤਉ ਭੀ ਸੁਰ ਭੰਗ ॥
کہ ِپنّگل پربت پر بھون =
ਕਹ ਪਿੰਗੁਲ ਪਰਬਤ ਪਰ ਭਵਨ ॥
نہی ہۄت اُوہا اُسُ گون =
ਨਹੀ ਹੋਤ ਊਹਾ ਉਸੁ ਗਵਨ ॥
کرتار کرُنا میَے دینُ بینتی کرۓ =
ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥
نانک تُمری ِکرپا ترۓ = ٦=
ਨਾਨਕ ਤੁਮਰੀ ਕਿਰਪਾ ਤਰੈ ॥੬॥

سنّگ سہائی س آوے ن چیت ॥
ਸੰਗਿ ਸਹਾਈ ਸੁ ਆਵੈ ਨ ਚੀਤਿ ॥
جو بیرائی تا سئو پریت ॥
ਜੋ ਬੈਰਾਈ ਤਾ ਸਿਉ ਪ੍ਰੀਤਿ ॥
بلوُیا کے گرہ بھیتر بسیے ॥
ਬਲੂਆ ਕੇ ਗ੍ਰਿਹ ਭੀਤਰਿ ਬਸੈ ॥
اند کیل مائیا رنگ رسیے ॥
ਅਨਦ ਕੇਲ ਮਾਇਆ ਰੰਗਿ ਰਸੈ ॥
درڑ کر مانیے منہ پرتیت ॥
ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥
کال ن آوے موُڑے چیت ॥
ਕਾਲੁ ਨ ਆਵੈ ਮੂੜੇ ਚੀਤਿ ॥
بیر بروده کام کرودھ موہ ॥
ਬੈਰ ਬਿਰੋਧ ਕਾਮ ਕ੍ਰੋਧ ਮੋਹ ॥
جھوُٹھ بکار مہا لوبھ دھروہ ॥
ਝੂਠ ਬਿਕਾਰ ਮਹਾ ਲੋਭ ਧ੍ਰੋਹ ॥



ایاہوُ جگت بہانے کئی جنم ॥
ਇਆਹੂ ਜੁਗਤਿ ਬਿਹਾਨੇ ਕਈ ਜਨਮ ॥
نانک راکھ لیہ آپن کر کرم ॥ ۷ ॥
ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥
توُ ٹھاکر تم پہ ارداس ॥
ਤੂ ਠਾਕੁਰੁ ਤੁਮ ਪਹਿ ਅਰਦਾਸਿ ॥
جیئو پنڈ سبھ تیری راس ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
تم مات پتا ہم بارک تیرے ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
تمری کرپا مہ سوُکھ گھنیرے ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥

کوئے ن جانیے تُمرا انتُ ॥
ਕੋਇ ਨ ਜਾਨੈ ਤੁਮਰਾ ਅੰਤੁ ॥
اُوچے تے اُوچا بھگونت ॥
ਊਚੇ ਤੇ ਊਚਾ ਭਗਵੰਤ ॥
سگل سمگری تُمرے سُوتر دھاری ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
تُم تے ہوئے سُ آگیاکاری ॥
ਤੁਮ ਤੇ ਹੋਇ ਸੁ ਆਗਿਆਕਾਰੀ ॥
تُمری گت مِت تُم ہی جانی ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥
نانک داس سدا کُربانی ॥۸॥۴॥
ਨਾਨਕ ਦਾਸ ਸਦਾ ਕੁਰਬਾਨੀ ॥੮॥੪॥
سلوکُ ॥
ਸਲੋਕੁ ॥
دینہارُ پربھ چھوڑ کیے لاگہ آن سُائے ॥
ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ ॥
نانک کہوُ ن سیجھئی بِنُ ناوے پت جائے ॥۱॥
ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ ॥੧॥
اسٹپدی ॥
ਅਸਟਪਦੀ ॥
دس بستوُ لے پاچھیے پاوے ॥
ਦਸ ਬਸਤੂ ਲੇ ਪਾਛੈ ਪਾਵੈ ॥
ایک بستُ کارن بِکھوٹ گواوے ॥
ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥
ایک بھی ن دیئے دس بھی ہِر لیئے ॥
ਏਕ ਭੀ ਨ ਦੇਇ ਦਸ ਭੀ ਹਿਰਿ ਲੇਇ ॥
تئو مُوڑا کہُ کہا کریئے ॥
ਤਉ ਮੂੜਾ ਕਹੁ ਕਹਾ ਕਰੇਇ ॥
جِسُ ٹھاکُر سئو ناہی چارا ॥
ਜਿਸੁ ਠਾਕੁਰ ਸਿਉ ਨਾਹੀ ਚਾਰਾ ॥

تا کئُو کیِجیَے سد نمسکارا ॥
ਤਾ ਕਉ ਕੀਜੈ ਸਦ ਨਮਸਕਾਰਾ ॥
جا کیَے مِن لاگا پربھُ میِٹھا ॥
ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥
سرب سُوکھ تاہُو مِن وُوٹھا ॥
ਸਰਬ ਸੂਖ ਤਾਹੂ ਮਨਿ ਵੂਠਾ ॥
جِسُ جن اپنا ہکمُ مناِئیا ॥
ਜਿਸੁ ਜਨ ਅਪਨਾ ਹੁਕਮੁ ਮਨਾਇਆ ॥
سرب تھوک نانک تِن پاِئیا ॥ ۱॥
ਸਰਬ ਥੋਕ ਨਾਨਕ ਤਿਨਿ ਪਾਇਆ ॥੧॥
اگنت ساہُ اپنی دے راِس ॥
ਅਗਨਤ ਸਾਹੁ ਅਪਨੀ ਦੇ ਰਾਸਿ ॥
کھات پیِت برتیَے اند اُلاِس ॥
ਖਾਤ ਪੀਤ ਬਰਤੈ ਅਨਦ ਉਲਾਸਿ ॥
اپُنی امان کچھُ بہُرِ ساہُ لیئے ॥
ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥
اِگیانی مِن روسُ کریئے ॥
ਅਗਿਆਨੀ ਮਨਿ ਰੋਸੁ ਕਰੇਇ ॥
اپنی پرتیِت آپ ہی کھووَے ॥
ਅਪਨੀ ਪਰਤੀਤਿ ਆਪ ਹੀ ਖੋਵੈ ॥
بہُرِ اُس کا بِسواسُ ن ہووَے ॥
ਬਹੁਰਿ ਉਸ ਕਾ ਬਿਸ ਾਸੁ ਨ ਹੋਵੈ ॥
جِس کی بستُ تِسُ آگیَے راکھیَے ॥
ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥
پربھ کی آِگیا مانیَے ماتھیَے ॥
ਪ੍ਰਭ ਕੀ ਆਗਿਆ ਮਾਨੈ ਮਾਥੈ ॥
اُس تے چئُگُن کرے نِہالُ ॥
ਉਸ ਤੇ ਚਉਗੁਨ ਕਰੈ ਨਿਹਾਲੁ ॥
نانک ساہِبُ سدا دِئیالُ ॥ ۲॥
ਨਾਨਕ ਸਾਹਿਬੁ ਸਦਾ ਦਇਆਲੁ ॥੨॥

اِنک بھات مائِیا کے ہیت ॥
ਅਨਿਕ ਭਾਤਿ ਮਾਇਆ ਕੇ ਹੇਤ ॥
سرپر ہوُوت جانُ انیت ॥
ਸਰਪਰ ਹੋਵਤ ਜਾਨੁ ਅਨੇਤ ॥
بِرکھ کی چھائِیا سِئو رنگُ لاوئے ॥
ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥
اوہ بِنسیَے اُہُ من پچھتُاوئے ॥
ਓਹ ਬਿਨਸੈ ਉਹੁ ਮਨਿ ਪਛੁਤਾਵੈ ॥
جو دِیسیَے سو چالنہارُ ॥
ਜੋ ਦੀਸੈ ਸੋ ਚਾਲਨਹਾਰੁ ॥
لپٹ رہِئو تہ انّدھ انّدھارُ ॥
ਲਪਟਿ ਰਹਿਓ ਤਹ ਅੰਧ ਅੰਧਾਰੁ ॥
بٹائوُ سِئو جو لاوئے نیہ ॥
ਬਟਾਊ ਸਿਉ ਜੋ ਲਾਵੈ ਨੇਹ ॥
تا کئو ہاتِھ ن آوئے کیہ ॥
ਤਾ ਕਉ ਹਾਥਿ ਨ ਆਵੈ ਕੇਹ ॥
من ہرِ کے نام کی پریت سکھدائی ॥
ਮਨ ਹਰਿ ਕੇ ਨਾਮ ਕੀ ਪ੍ਰੀਤਿ ਸੁਖਦਾਈ ॥
کرِ کِرپا نانک آپِ لئے لائی ॥ ٣॥
ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥
مِتھیا تنُ دھنُ کُٹنّبُ سبائِیا ॥
ਮਿਥਿਆ ਤਨੁ ਧਨੁ ਕੁਟੰਬੁ ਸਬਾਇਆ ॥
مِتھیا ہئُمیَے ممتا مائِیا ॥
ਮਿਥਿਆ ਹਉਮੈ ਮਮਤਾ ਮਾਇਆ ॥
مِتھیا راج جوبن دھن مال ॥
ਮਿਥਿਆ ਰਾਜ ਜੋਬਨ ਧਨ ਮਾਲ ॥
مِتھیا کام کرودھ بِکرال ॥
ਮਿਥਿਆ ਕਾਮ ਕ੍ਰੋਧ ਬਿਕਰਾਲ ॥
مِتھیا رتھ ہستی اسو بسترا ॥
ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥

مِتھیا رنگ سنّگ مائِیا پیکھ ہستا ॥
ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥
مِتھیا دھروہ موہ ابھمانُ ॥
ਮਿਥਿਆ ਧ੍ਰੋਹ ਮੋਹ ਅਭਿਮਾਨੁ ॥
مِتھیا آپس اُوپر کرت گمانُ ॥
ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥
استھرُ بھگت سادھ کی سرن ॥
ਅਸਥਿਰੁ ਭਗਤਿ ਸਾਧ ਕੀ ਸਰਨ ॥
نانک جپ جپ جیوئے ہر کے چرن ॥۴॥
ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥
مِتھیا سرون پر نِنّدا سُنہ ॥
ਮਿਥਿਆ ਸ੍ਵਨ ਪਰ ਨਿੰਦਾ ਸੁਨਹਿ ॥
مِتھیا ہست پر درب کئو ہِرہ ॥
ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥

پنّنا ۲۶۹ (Page 269)

مِتھیا نیتر پیکھت پر تِرئ رُوپاد ॥
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥
مِتھیا رسنا بھوجن ان سواد ॥
ਮਿਥਿਆ ਰਸਨਾ ਭੋਜਨ ਅਨ ਸ ਾਦ ॥
مِتھیا چرن پر بِکار کئو دھاوہ ॥
ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥
مِتھیا من پر لوبھ لُبھاوہ ॥
ਮਿਥਿਆ ਮਨ ਪਰ ਲੋਭ ਲੁਭਾਵਹਿ ॥
مِتھیا تن نہی پرئُپکارا ॥
ਮਿਥਿਆ ਤਨ ਨਹੀ ਪਰਉਪਕਾਰਾ ॥
مِتھیا باسُ لیت بِکارا ॥
ਮਿਥਿਆ ਬਾਸੁ ਲੇਤ ਬਿਕਾਰਾ ॥
بِنُ بُوجھے مِتھیا سبھ بھئے ॥
ਬਿਨੁ ਬੂਝੇ ਮਿਥਿਆ ਸਭ ਭਏ ॥

سپھل دیہ نانک ہر ہر نام لئے ۔۔۵۔۔
ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ ॥੫॥
برتھی ساکت کی آرجا ۔۔
ਬਿਰਥੀ ਸਾਕਤ ਕੀ ਆਰਜਾ ॥
ساچ بنا کہ ہووت سُوچا ۔۔
ਸਾਚ ਬਿਨਾ ਕਹ ਹੋਵਤ ਸੂਚਾ ॥
برتھا نام بنا تنُ اںّدھ ۔۔
ਬਿਰਥਾ ਨਾਮ ਬਿਨਾ ਤਨੁ ਅੰਧ ॥
مکھ آوت تاکیَے دُرگںّدھ ۔۔
ਮੁਖਿ ਆਵਤ ਤਾ ਕੈ ਦੁਰਗੰਧ ॥
بنُ سمرن دنُ رین برتھا بہائے ۔۔
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥
میگھ بنا جئو کھیتی جائے ۔۔
ਮੇਘ ਬਿਨਾ ਜਿਉ ਖੇਤੀ ਜਾਇ ॥
گوبد بھجن بنُ برتھے سبھ کام ۔۔
ਗੋਬਿਦ ਭਜਨ ਬਿਨੁ ਬ੍ਰਿਥੇ ਸਭ ਕਾਮ ॥
جئو کرپن کے نرارتھ دام ۔۔
ਜਿਉ ਕਿਰਪਨ ਕੇ ਨਿਰਾਰਥ ਦਾਮ ॥
دھنّن دھنّن تے جن جہ گھٹ بسئو ہر نائو ۔۔
ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ ॥
نانک تاکیَے بل بل جائو ۔۔٦۔۔
ਨਾਨਕ ਤਾ ਕੈ ਬਲਿ ਬਲਿ ਜਾਉ ॥੬॥
رہت اور کچھُ اور کماوت ۔۔
ਰਹਤ ਅਵਰ ਕਛੁ ਅਵਰ ਕਮਾਵਤ ॥
من نہی پریت مکھہُ گنّڈھ لاوت ۔۔
ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ ॥
جاننہار پربھوُ پربین ۔۔
ਜਾਨਨਹਾਰ ਪ੍ਰਭੂ ਪਰਬੀਨ ॥
باہر بھیکھ ن کاہوُ بھین ۔۔
ਬਾਹਰਿ ਭੇਖ ਨ ਕਾਹੂ ਭੀਨ ॥

اور اُپدیسیَے آپ ن کرئے ॥

ਅਵਰ ਉਪਦੇਸੈ ਆਪਿ ਨ ਕਰੈ ॥

آوت جاوت جنمیَے مرئے ॥

ਆਵਤ ਜਾਵਤ ਜਨਮੈ ਮਰੈ ॥

جِس کیَے انّتر بسیَے نِرنّکارُ ॥

ਜਿਸ ਕੈ ਅੰਤਰਿ ਬਸੈ ਨਿਰੰਕਾਰੁ ॥

تِس کی سِیکھ ترئے سنّسارُ ॥

ਤਿਸ ਕੀ ਸੀਖ ਤਰੈ ਸੰਸਾਰੁ ॥

جوٗ تُم بھانے تِن پربھُ جاتا ॥

ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥

نانک اُن جن چرن پراتا ॥۷॥

ਨਾਨਕ ਉਨ ਜਨ ਚਰਨ ਪਰਾਤਾ ॥੭॥

کرئوٗ بینتی پاربرہمُ سبھُ جانیَے ॥

ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥

اپنا کِیا آپہِ مانیَے ॥

ਅਪਨਾ ਕੀਆ ਆਪਹਿ ਮਾਨੈ ॥

آپہِ آپ آپِ کرت نِبیرا ॥

ਆਪਹਿ ਆਪ ਆਪਿ ਕਰਤ ਨਿਬੇਰਾ ॥

کِسیَے دوٗرِ جناوت کِسیَے بُجھاوت نیرا ॥

ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥

اُپاو سِیانپ سگل تے رہت ॥

ਉਪਾਵ ਸਿਆਨਪ ਸਗਲ ਤੇ ਰਹਤ ॥

سبھُ کچھُ جانیَے آتم کی رہت ॥

ਸਭੁ ਕਛੁ ਜਾਨੈ ਆਤਮ ਕੀ ਰਹਤ ॥

جِسُ بھاوئے تِسُ لئے لڑِ لائے ॥

ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥

تھان تھننّترِ رہِیا سمائے ॥

ਥਾਨ ਥਨੰਤਰਿ ਰਹਿਆ ਸਮਾਇ ॥

سوٗ سیوکُ جِسُ کِرپا کری ॥

ਸੋ ਸੇਵਕੁ ਜਿਸੁ ਕਿਰਪਾ ਕਰੀ ॥

ِنمکھ ِنمکھ جپ نانک ہری ॥ ੮॥ ੫॥
ਨਿਮਖ ਨਿਮਖ ਜਪਿ ਨਾਨਕ ਹਰੀ ॥੮॥੫॥
سلوکُ ॥
ਸਲੋਕੁ ॥
کام کرودھ ارُ لوبھ موہ بِنس جائے اہنّمیو ॥
ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥
نانک پربھ سرݨاگتی کِر پرسادُ گُردیو ॥ ۱॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥੧॥
اسٹپدی ॥
ਅਸਟਪਦੀ ॥
ِجہ پرسادِ چھتیِہ انّمرت کھاہِ ॥
ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ِتسُ ٹھاکُر کئو رکھُ من ماہِ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥
ِجہ پرسادِ سگنّدھت تِن لاوہِ ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
ِتس کئو ِسمرت پرم گِت پاوہِ ॥
ਤਿਸ ਕਉ ਸਿਮਰਤ ਪਰਮ ਗਤਿ ਪਾਵਹਿ ॥
ِجہ پرسادِ بسہِ سکھ منّدِر ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥
ِتسہِ دِھیائے سدا من انّدِر ॥
ਤਿਸਹਿ ਧਿਆਇ ਸਦਾ ਮਨ ਅੰਦਰਿ ॥
ِجہ پرسادِ ِگرہ سنّگِ سکھ بسنا ॥
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥
آٹھ پہر ِسمرہُ ِتسُ رسنا ॥
ਆਠ ਪਹਰ ਸਿਮਰਹੁ ਤਿਸੁ ਰਸਨਾ ॥
ِجہ پرسادِ رنّگ رس بھوگ ॥
ਜਿਹ ਪ੍ਰਸਾਦਿ ਰੰਗ ਰਸ ਭੋਗ ॥
نانک سدا دِھیائیِئیَے دِھیاون جوگ ॥ ۱॥
ਨਾਨਕ ਸਦਾ ਧਿਆਈਐ ਧਿਆਵਨ ਜੋਗ ॥੧॥

جِہ پِرسادِ پاٹ پٹنّبر ہڈھاوہِ ॥
ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥
تِسہِ تِیاگِ کت اور لُبھاوہِ ॥
ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥
جِہ پِرسادِ سُکھِ سیج سوئیِجیَے ॥
ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥
من آٹھ پہر تا کا جسُ گاوِیجیَے ॥
ਮਨ ਆਠ ਪਹਰ ਤਾ ਕਾ ਜਸੁ ਗਾਵੀਜੈ ॥
جِہ پِرسادِ تُجھُ سبھُ کوئوُ مانیَے ॥
ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥



مُکھِ تا کو جسُ رسن بکھانیَے ॥
ਮੁਖਿ ਤਾ ਕੋ ਜਸੁ ਰਸਨ ਬਖਾਨੈ ॥
جِہ پِرسادِ تیرو رہتا دھرمُ ॥
ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥
من سدا دھِیائے کیول پاربرہمُ ॥
ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥
پربھ جی جپت درگہ مانُ پاوہِ ॥
ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥
نانک پتِ سیتی گھرِ جاوہِ ॥۲॥
ਨਾਨਕ ਪਤਿ ਸੇਤੀ ਘਰਿ ਜਾਵਹਿ ॥੨॥
جِہ پِرسادِ آروگ کنّچن دیہی ॥
ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥
لِو لاوہُ تِسُ رام سنیہی ॥
ਲਿਵ ਲਾਵਹੁ ਤਿਸੁ ਰਾਮ ਸਨੇਹੀ ॥
جِہ پِرسادِ تیرا اؤلا رہت ॥
ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥
من سُکھُ پاوہِ ہرِ ہرِ جسُ کہت ॥
ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥

جِہ پرسادِ تیرے سگل چِھدر ڈھاکے =
ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
من سرنی پرُ ٹھاکُر پربھ تا کیَے =
ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥
جِہ پرسادِ تُجھُ کو ن پہُوچیَے =
ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥
من سارِس سارِس سِمرہُ پربھ اُوُچے =
ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥
جِہ پرسادِ پائی درُلبھ دیہ =
ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥
نانک تا کی بھگتِ کریہ = ۳=
ਨਾਨਕ ਤਾ ਕੀ ਭਗਤਿ ਕਰੇਹ ॥੩॥
جِہ پرسادِ آبھُوکھن پہِرِیجیَے =
ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥
من تِسُ سِمرت کِئو آلسُ کیجیَے =
ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥
جِہ پرسادِ اسو ہستِ اسواری =
ਜਿਹ ਪ੍ਰਸਾਦਿ ਅਸ  ਹਸਤਿ ਅਸਵਾਰੀ ॥
من تِسُ پربھ کئو کبہُوُ ن بِساری =
ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥
جِہ پرسادِ باگ مِلکھ دھنا =
ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥
راکھُ پروئے پربھُ اپُنے منا =
ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥
جِن تیری من بنت بنائی =
ਜਿਨਿ ਤੇਰੀ ਮਨ ਬਨਤ ਬਨਾਈ ॥
اُوُٹھت بیَٹھت سد تِسہِ دھِیائی =
ਊਠਤ ਬੈਠਤ ਸਦ ਤਿਸਹਿ ਧਿਆਈ ॥
تِسہِ دھِیائے جو ایک الکھیَے =
ਤਿਸਹਿ ਧਿਆਇ ਜੋ ਏਕ ਅਲਖੈ ॥

اِیہا اوُہا نانک تیری رکھیَے ॥۴॥
ਈਹਾ ਊਹਾ ਨਾਨਕ ਤੇਰੀ ਰਖੈ ॥੪॥
جِہ پ٘رسادِ کرہِ پُنّن بہُ دان ॥
ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥
من آٹھ پہر کرِ تِس کا دِھیان ॥
ਮਨ ਆਠ ਪਹਰ ਕਰਿ ਤਿਸ ਕਾ ਧਿਆਨ ॥
جِہ پ٘رسادِ توُ آچار بِئُہاری ॥
ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥
تِسُ پ٘ربھ کئُ ساسِ ساسِ چِتاری ॥
ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥
جِہ پ٘رسادِ تیرا سُنّدر روُپُ ॥
ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥
سو پ٘ربھُ سِمرہُ سدا انوُپُ ॥
ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥
جِہ پ٘رسادِ تیری نِیکی جاتِ ॥
ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ ॥
سو پ٘ربھُ سِمرِ سدا دِن راتِ ॥
ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤਿ ॥
جِہ پ٘رسادِ تیری پتِ رہیَے ॥
ਜਿਹ ਪ੍ਰਸਾਦਿ ਤੇਰੀ ਪਤਿ ਰਹੈ ॥
گُر پ٘رسادِ نانک جسُ کہیَے ॥۵॥
ਗੁਰ ਪ੍ਰਸਾਦਿ ਨਾਨਕ ਜਸੁ ਕਹੈ ॥੫॥
جِہ پ٘رسادِ سُنہِ کرن ناد ॥
ਜਿਹ ਪ੍ਰਸਾਦਿ ਸੁਨਹਿ ਕਰਨ ਨਾਦ ॥
جِہ پ٘رسادِ پیکھہِ بِسماد ॥
ਜਿਹ ਪ੍ਰਸਾਦਿ ਪੇਖਹਿ ਬਿਸਮਾਦ ॥
جِہ پ٘رسادِ بولہِ انّم٘رت رسنا ॥
ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ ॥
جِہ پ٘رسادِ سُکھِ سہجے بسنا ॥
ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ ॥

جِہ پرسادِ ہست کر چلہِ ॥
ਜਿਹ ਪ੍ਰਸਾਦਿ ਹਸਤ ਕਰ ਚਲਹਿ ॥
جِہ پرسادِ سنّپُورن پھلہِ ॥
ਜਿਹ ਪ੍ਰਸਾਦਿ ਸੰਪੂਰਨ ਫਲਹਿ ॥
جِہ پرسادِ پرم گتِ پاوہِ ॥
ਜਿਹ ਪ੍ਰਸਾਦਿ ਪਰਮ ਗਤਿ ਪਾਵਹਿ ॥
جِہ پرسادِ سُکھِ سہجِ سماوہِ ॥
ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥
ایَسا پربھُ تِیاگِ اور کت لاگہُ ॥
ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥
گُر پرسادِ نانک منِ جاگہُ ॥੬॥
ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥੬॥
جِہ پرسادِ تُوں پرگٹُ سنّسارِ ॥
ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥
تِسُ پربھ کئُ مُولِ ن منہُ بِسارِ ॥
ਤਿਸੁ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥
جِہ پرسادِ تیرا پرتاپُ ॥
ਜਿਹ ਪ੍ਰਸਾਦਿ ਤੇਰਾ ਪਰਤਾਪੁ ॥
رے من مُوڑ تُو تا کئُ جاپُ ॥
ਰੇ ਮਨ ਮੂੜ ਤੂ ਤਾ ਕਉ ਜਾਪੁ ॥
جِہ پرسادِ تیرے کارج پُورے ॥
ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥
تِسہِ جانُ من سدا ہجُورے ॥
ਤਿਸਹਿ ਜਾਨੁ ਮਨ ਸਦਾ ਹਜੂਰੇ ॥
جِہ پرسادِ تُوں پاوہِ ساچُ ॥
ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ ॥
رے من میرے تُوں تا سِئُ راچُ ॥
ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥
جِہ پرسادِ سبھ کی گتِ ہوئِ ॥
ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥

نانک جاپُ جپیَے جپُ سوئِے ۔ ۷۔
ਨਾਨਕ ਜਾਪੁ ਜਪੈ ਜਪੁ ਸੋਇ ॥੭॥
آپ جپائِے جپیَے سو نائو ۔
ਆਪਿ ਜਪਾਏ ਜਪੈ ਸੋ ਨਾਉ ॥
آپ گاوائِے سُ ہر گُن گائو ۔
ਆਪਿ ਗਾਵਾਏ ਸੁ ਹਰਿ ਗੁਨ ਗਾਉ ॥



پربھ کرپا تے ہوئِے پرگاسُ ۔
ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥
پربھوُ دئِیا تے کمل بگاسُ ۔
ਪ੍ਰਭੂ ਦਇਆ ਤੇ ਕਮਲ ਬਿਗਾਸੁ ॥
پربھ سُپرسنّن بسیَے من سوئِے ۔
ਪ੍ਰਭ ਸੁਪ੍ਰਸੰਨ ਬਸੈ ਮਨਿ ਸੋਇ ॥
پربھ دئِیا تے مت اوُتم ہوئِے ۔
ਪ੍ਰਭ ਦਇਆ ਤੇ ਮਤਿ ਊਤਮ ਹੋਇ ॥
سرب ندھان پربھ تیری مئِیا ۔
ਸਰਬ ਨਿਧਾਨ ਪ੍ਰਭ ਤੇਰੀ ਮਇਆ ॥
آپہُ کچھوُ ن کنہوُ لئِیا ۔
ਆਪਹੁ ਕਛੂ ਨ ਕਿਨਹੂ ਲਇਆ ॥
جتُ جتُ لاوہُ تتُ لگہِ ہر ناتھ ۔
ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥
نانک اِن کیَے کچھوُ ن ہاتھ ۔ ۸۔ ۲۔
ਨਾਨਕ ਇਨ ਕੈ ਕਛੂ ਨ ਹਾਥ ॥੮॥੬॥
سلوکُ ۔
ਸਲੋਕੁ ॥
اگم اگادھ پار برہمُ سوئِے ۔
ਅਗਮ ਅਗਾਧਿ ਪਾਰਬ੍ਰਹਮੁ ਸੋਇ ॥
جو جو کہیَے سُ مُکتا ہوئِے ۔
ਜੋ ਜੋ ਕਹੈ ਸੁ ਮੁਕਤਾ ਹੋਇ ॥

سُنِ میتا نانکُ بِنونتا ॥
ਸੁਨਿ ਮੀਤਾ ਨਾਨਕੁ ਬਿਨਵੰਤਾ ॥
سادھ جنا کی اچرج کتھا ॥۱॥
ਸਾਧ ਜਨਾ ਕੀ ਅਚਰਜ ਕਥਾ ॥੧॥
اسٹپدی ॥
ਅਸਟਪਦੀ ॥
سادھ کیَے سنّگِ مکھ اُوجل ہوت ॥
ਸਾਧ ਕੈ ਸੰਗਿ ਮੁਖ ਊਜਲ ਹੋਤ ॥
سادھسنّگِ ملُ سگلی کھوت ॥
ਸਾਧਸੰਗਿ ਮਲੁ ਸਗਲੀ ਖੋਤ ॥
سادھ کیَے سنّگِ مِٹیَے ابھمانُ ॥
ਸਾਧ ਕੈ ਸੰਗਿ ਮਿਟੈ ਅਭਿਮਾਨੁ ॥
سادھ کیَے سنّگِ پرگٹیَے سگِیانُ ॥
ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ ॥
سادھ کیَے سنّگِ بُجھیَے پربھُ نیرا ॥
ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥
سادھسنّگِ سبھُ ہوت نِبیرا ॥
ਸਾਧਸੰਗਿ ਸਭੁ ਹੋਤ ਨਿਬੇਰਾ ॥
سادھ کیَے سنّگِ پائیے نام رتنُ ॥
ਸਾਧ ਕੈ ਸੰਗਿ ਪਾਏ ਨਾਮ ਰਤਨੁ ॥
سادھ کیَے سنّگِ ایک اُوپر جتنُ ॥
ਸਾਧ ਕੈ ਸੰਗਿ ਏਕ ਊਪਰਿ ਜਤਨੁ ॥
سادھ کی مہِما برنیَے کئُنُ پرانی ॥
ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥
نانک سادھ کی سوبھا پربھ ماہِ سمانی ॥۱॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ ॥੧॥
سادھ کیَے سنّگِ اگوچرُ مِلیَے ॥
ਸਾਧ ਕੈ ਸੰਗਿ ਅਗੋਚਰੁ ਮਿਲੈ ॥
سادھ کیَے سنّگِ سدا پرپھُلیَے ॥
ਸਾਧ ਕੈ ਸੰਗਿ ਸਦਾ ਪਰਫੁਲੈ ॥

سادھ کیَے سنّگ آوہِ بس پنّچا ॥
ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥
سادھسنّگ انّمرت رسُ بھُنّچا ॥
ਸਾਧਸੰਗਿ ਅੰਮ੍ਰਿਤ ਰਸੁ ਭੁੰਚਾ ॥
سادھسنّگ ہوئِے سبھ کی رین ॥
ਸਾਧਸੰਗਿ ਹੋਇ ਸਭ ਕੀ ਰੇਨ ॥
سادھ کیَے سنّگ منوہر بیَن ॥
ਸਾਧ ਕੈ ਸੰਗਿ ਮਨੋਹਰ ਬੈਨ ॥
سادھ کیَے سنّگ ن کتہوُں دھاوےَ ॥
ਸਾਧ ਕੈ ਸੰਗਿ ਨ ਕਤਹੂੰ ਧਾਵੈ ॥
سادھسنّگ استھِت منُ پاوےَ ॥
ਸਾਧਸੰਗਿ ਅਸਥਿਤਿ ਮਨੁ ਪਾਵੈ ॥
سادھ کیَے سنّگ مائِیا تے بھِنّن ॥
ਸਾਧ ਕੈ ਸੰਗਿ ਮਾਇਆ ਤੇ ਭਿੰਨ ॥
سادھسنّگ نانک پربھ سُپرسنّن ॥ ۲॥
ਸਾਧਸੰਗਿ ਨਾਨਕ ਪ੍ਰਭ ਸੁਪ੍ਰਸੰਨ ॥੨॥
سادھسنّگ دُسمن سبھِ میِت ॥
ਸਾਧਸੰਗਿ ਦੁਸਮਨ ਸਭਿ ਮੀਤ ॥
سادھوُ کیَے سنّگ مہا پُنیِت ॥
ਸਾਧੂ ਕੈ ਸੰਗਿ ਮਹਾ ਪੁਨੀਤ ॥
سادھسنّگ کِس سِئو نہی بیَرُ ॥
ਸਾਧਸੰਗਿ ਕਿਸ ਸਿਉ ਨਹੀ ਬੈਰੁ ॥
سادھ کیَے سنّگ ن بیِگا پیَرُ ॥
ਸਾਧ ਕੈ ਸੰਗਿ ਨ ਬੀਗਾ ਪੈਰੁ ॥
سادھ کیَے سنّگ ناہی کو منّدا ॥
ਸਾਧ ਕੈ ਸੰਗਿ ਨਾਹੀ ਕੋ ਮੰਦਾ ॥
سادھسنّگ جانے پرماننّدا ॥
ਸਾਧਸੰਗਿ ਜਾਨੇ ਪਰਮਾਨ ਦਾ ॥
سادھ کیَے سنّگ ناہی ہئو تاپُ ॥
ਸਾਧ ਕੈ ਸੰਗਿ ਨਾਹੀ ਹਉ ਤਾਪੁ ॥

سادھ کیَے سنّگ تجیَے سبھُ آپُ =
ਸਾਧ ਕੈ ਸੰਗਿ ਤਜੈ ਸਭੁ ਆਪੁ ॥
آپے جانیَے سادھ بڈائی =
ਆਪੇ ਜਾਨੈ ਸਾਧ ਬਡਾਈ ॥
نانک سادھ پربھوُ بنِ آئی = ۳=
ਨਾਨਕ ਸਾਧ ਪ੍ਰਭੂ ਬਨਿ ਆਈ ॥੩॥
سادھ کیَے سنّگ ن کبہوُ دھاوۓ =
ਸਾਧ ਕੈ ਸੰਗਿ ਨ ਕਬਹੂ ਧਾਵੈ ॥
سادھ کیَے سنّگ سدا سکھُ پاوۓ =
ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥
سادھسنّگ بستُ اگوچر لہیَے =
ਸਾਧਸੰਗਿ ਬਸਤੁ ਅਗੋਚਰ ਲਹੈ ॥
سادھوُ کیَے سنّگ اجرُ سہیَے =
ਸਾਧੂ ਕੈ ਸੰਗਿ ਅਜਰੁ ਸਹੈ ॥
سادھ کیَے سنّگ بسیَے تھانِ اوُچیَے =
ਸਾਧ ਕੈ ਸੰਗਿ ਬਸੈ ਥਾਨਿ ਊਚੈ ॥
سادھوُ کیَے سنّگ مہلِ پہوُچیَے =
ਸਾਧੂ ਕੈ ਸੰਗਿ ਮਹਲਿ ਪਹੂਚੈ ॥
سادھ کیَے سنّگ دِرڑۓ سبھِ دھرم =
ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥
سادھ کیَے سنّگ کیول پار برہم =
ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥
سادھ کیَے سنّگ پائے نام نِدھان =
ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥
نانک سادھوُ کیَے کُربان = ۴=
ਨਾਨਕ ਸਾਧੂ ਕੈ ਕੁਰਬਾਨ ॥੪॥
سادھ کیَے سنّگ سبھ کُل اُدھارۓ =
ਸਾਧ ਕੈ ਸੰਗਿ ਸਭ ਕੁਲ ਉਧਾਰੈ ॥
سادھسنّگ ساجن میِت کُٹنّب نِستارۓ =
ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥

سادھُو کیَے سنّگ سو دھنُ پاوَے ॥
ਸਾਧੂ ਕੈ ਸੰਗਿ ਸੋ ਧਨੁ ਪਾਵੈ ॥
جِسُ دھن تے سبھُ کو ورساوَے ॥
ਜਿਸੁ ਧਨ ਤੇ ਸਭੁ ਕੋ ਵਰਸਾਵੈ ॥
سادھسنّگ دھرم رائے کرے سیوا ॥
ਸਾਧਸੰਗਿ ਧਰਮ ਰਾਇ ਕਰੇ ਸੇਵਾ ॥
سادھ کیَے سنّگ سوبھا سُردیوا ॥
ਸਾਧ ਕੈ ਸੰਗਿ ਸੋਭਾ ਸੁਰਦੇਵਾ ॥
سادھُو کیَے سنّگ پاپ پلائِن ॥
ਸਾਧੂ ਕੈ ਸੰਗਿ ਪਾਪ ਪਲਾਇਨ ॥
سادھسنّگ انّمرت گن گائِن ॥
ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥
سادھ کیَے سنّگ سرب تھان گنّم ॥
ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥

## پنّنا ۲۷۲ (Page 272)

نانک سادھ کیَے سنّگ سپھل جنّم ॥ ۵॥
ਨਾਨਕ ਸਾਧ ਕੈ ਸੰਗਿ ਸਫਲ ਜਨ ਮ ॥੫॥
سادھ کیَے سنّگ نہی کچھُ گھال ॥
ਸਾਧ ਕੈ ਸੰਗਿ ਨਹੀ ਕਛੁ ਘਾਲ ॥
درسنُ بھیٹت ہوت نِہال ॥
ਦਰਸਨੁ ਭੇਟਤ ਹੋਤ ਨਿਹਾਲ ॥
سادھ کیَے سنّگ کلوُکھت ہرَے ॥
ਸਾਧ ਕੈ ਸੰਗਿ ਕਲੂਖਤ ਹਰੈ ॥
سادھ کیَے سنّگ نرک پرہرَے ॥
ਸਾਧ ਕੈ ਸੰਗਿ ਨਰਕ ਪਰਹਰੈ ॥
سادھ کیَے سنّگ ایہا اوُہا سُہیلا ॥
ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥
سادھسنّگ بِچھُرت ہرِ میلا ॥
ਸਾਧਸੰਗਿ ਬਿਛੁਰਤ ਹਰਿ ਮੇਲਾ ॥

جو اِچھیَے سوئی پھلُ پاوَے ॥
ਜੋ ਇਛੈ ਸੋਈ ਫਲੁ ਪਾਵੈ ॥
سادھ کیَے سنّگ ن بِرتھا جاوَے ॥
ਸਾਧ ਕੈ ਸੰਗਿ ਨ ਬਿਰਥਾ ਜਾਵੈ ॥
پارbرہمُ سادھ رِد بسیَے ॥
ਪਾਰਬ੍ਰਹਮੁ ਸਾਧ ਰਿਦ ਬਸੈ ॥
نانک اُدھرَے سادھ سُنِ رسیَے ॥٦॥
ਨਾਨਕ ਉਧਰੈ ਸਾਧ ਸੁਨਿ ਰਸੈ ॥੬॥
سادھ کیَے سنّگ سُنئو ہرِ نائو ॥
ਸਾਧ ਕੈ ਸੰਗਿ ਸੁਨਉ ਹਰਿ ਨਾਉ ॥
سادھسنّگ ہرِ کے گُن گائو ॥
ਸਾਧਸੰਗਿ ਹਰਿ ਕੇ ਗੁਨ ਗਾਉ ॥
سادھ کیَے سنّگ ن مَن تے بِسرَے ॥
ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥
سادھسنّگ سرپر نِستَرَے ॥
ਸਾਧਸੰਗਿ ਸਰਪਰ ਨਿਸਤਰੈ ॥
سادھ کیَے سنّگ لگیَے پربھُ میٹھا ॥
ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥
سادھوُ کیَے سنّگ گھٹِ گھٹِ ڈیٹھا ॥
ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥
سادھسنّگ بھئے آگِیاکاری ॥
ਸਾਧਸੰਗਿ ਭਏ ਆਗਿਆਕਾਰੀ ॥
سادھسنّگ گتِ بھئی ہماری ॥
ਸਾਧਸੰਗਿ ਗਤਿ ਭਈ ਹਮਾਰੀ ॥
سادھ کیَے سنّگ مِٹے سبھِ روگ ॥
ਸਾਧ ਕੈ ਸੰਗਿ ਮਿਟੇ ਸਭਿ ਰੋਗ ॥
نانک سادھ بھیٹے سنّجوگ ॥٧॥
ਨਾਨਕ ਸਾਧ ਭੇਟੇ ਸੰਜੋਗ ॥੭॥
سادھ کی مہِما بید ن جانہِ ॥
ਸਾਧ ਕੀ ਮਹਿਮਾ ਬੇਦ ਨ ਜਾਨਹਿ ॥

جیتا سُنِہ تیتا بکھیانِہ =
ਜੇਤਾ ਸੁਨਹਿ ਤੇਤਾ ਬਖਿਆਨਹਿ ॥
سادھ کی اُپما تِہُ گُݨ تے دوُرِ =
ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥
سادھ کی اُپما رہی بھرپوُرِ =
ਸਾਧ ਕੀ ਉਪਮਾ ਰਹੀ ਭਰਪੂਰਿ ॥
سادھ کی سوبھا کا ناہی انّت =
ਸਾਧ ਕੀ ਸੋਭਾ ਕਾ ਨਾਹੀ ਅੰਤ ॥
سادھ کی سوبھا سدا بیئنّت =
ਸਾਧ ਕੀ ਸੋਭਾ ਸਦਾ ਬੇਅੰਤ ॥
سادھ کی سوبھا اوُچ تے اوُچی =
ਸਾਧ ਕੀ ਸੋਭਾ ਊਚ ਤੇ ਊਚੀ ॥
سادھ کی سوبھا موُچ تے موُچی =
ਸਾਧ ਕੀ ਸੋਭਾ ਮੂਚ ਤੇ ਮੂਚੀ ॥
سادھ کی سوبھا سادھ بنِ آئی =
ਸਾਧ ਕੀ ਸੋਭਾ ਸਾਧ ਬਨਿ ਆਈ ॥
نانک سادھ پربھ بھیدُ ن بھائی = ۸= ۷=
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥
سلوکُ =
ਸਲੋਕੁ ॥
منِ ساچا مُکھِ ساچا سوئے =
ਮਨਿ ਸਾਚਾ ਮੁਖਿ ਸਾਚਾ ਸੋਇ ॥
اورُ ن پیکھیَے ایکسُ بِنُ کوئے =
ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥
نانک اِہ لچھݨ برہم گِیانی ہوئے = ۱=
ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥
اسٹپدی =
ਅਸਟਪਦੀ ॥
برہم گِیانی سدا نِرلیپ =
ਬ੍ਰਹਮ ਗਿਆਨੀ ਸਦਾ ਨਿਰਲੇਪ ॥

جیَسے جل مہِ کمل الیپ ॥
ਜੈਸੇ ਜਲ ਮਹਿ ਕਮਲ ਅਲੇਪ ॥
برہم گِیانی سدا نِردوکھ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥
جیَسے سوُرُ سرب کئُو سوکھ ॥
ਜੈਸੇ ਸੂਰੁ ਸਰਬ ਕਉ ਸੋਖ ॥
برہم گِیانی کیَے دِرسٹِ سمانِ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥
جیَسے راج رنّک کئُو لاگیَے تُلِ پوان ॥
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
برہم گِیانی کیَے دھیِرجُ ایک ॥
ਬ੍ਰਹਮ ਗਿਆਨੀ ਕੈ ਧੀਰਜੁ ਏਕ ॥
جِئُو بسُدھا کوئوُ کھودِئے کوئوُ چنّدن لیپ ॥
ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
برہم گِیانی کا اِہیَے گُنائُو ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥
نانک جِئُو پاوک کا سہج سُبھائُو ॥۱॥
ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥
برہم گِیانی نِرمل تے نِرملا ॥
ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥
جیَسے میَلُ ن لاگیَے جلا ॥
ਜੈਸੇ ਮੈਲੁ ਨ ਲਾਗੈ ਜਲਾ ॥
برہم گِیانی کیَے منِ ہوئِے پرگاسُ ॥
ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥
جیَسے دھر اوُپرِ آکاسُ ॥
ਜੈਸੇ ਧਰ ਊਪਰਿ ਆਕਾਸੁ ॥
برہم گِیانی کیَے مِتر سترُ سمانِ ॥
ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ  ਸਮਾਨਿ ॥
برہم گِیانی کیَے ناہی ابھمان ॥
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥

برہم گِیانی اُوچ تے اُوچا ॥
ਬ੍ਰਹਮ ਗਿਆਨੀ ਊਚ ਤੇ ਊਚਾ ॥
مَن اپنیَے ہیَے سبھ تے نِیچا ॥
ਮਨਿ ਅਪਨੈ ਹੈ ਸਭ ਤੇ ਨੀਚਾ ॥
برہم گِیانی سے جن بھئے ॥
ਬ੍ਰਹਮ ਗਿਆਨੀ ਸੇ ਜਨ ਭਏ ॥
نانک جِن پربھُ آپ کریئے ॥۲॥
ਨਾਨਕ ਜਿਨ ਪ੍ਰਭੁ ਆਪਿ ਕਰੇਇ ॥੨॥
برہم گِیانی سگل کی رِینا ॥
ਬ੍ਰਹਮ ਗਿਆਨੀ ਸਗਲ ਕੀ ਰੀਨਾ ॥
آتم رسُ برہم گِیانی چِینا ॥
ਆਤਮ ਰਸੁ ਬ੍ਰਹਮ ਗਿਆਨੀ ਚੀਨਾ ॥
برہم گِیانی کی سبھ اُوپر مئیا ॥
ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥
برہم گِیانی تے کچھُ بُرا ن بھئیا ॥
ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥
برہم گِیانی سدا سمدرسی ॥
ਬ੍ਰਹਮ ਗਿਆਨੀ ਸਦਾ ਸਮਦਰਸੀ ॥



برہم گِیانی کی درِسٹ انّمرتُ برسی ॥
ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥
برہم گِیانی بنّدھن تے مُکتا ॥
ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥
برہم گِیانی کی نِرمل جُگتا ॥
ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥
برہم گِیانی کا بھوجنُ گِیان ॥
ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥
نانک برہم گِیانی کا برہم دھِیانُ ॥۳॥
ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ ॥੩॥

برہم گِیانی ایک اؤُپر آس ॥
ਬ੍ਰਹਮ ਗਿਆਨੀ ਏਕ ਊਪਰਿ ਆਸ ॥
برہم گِیانی کا نہی بِناس ॥
ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥
برہم گِیانی کیَے گرِیبی سماہا ॥
ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥
برہم گِیانی پرئُپکار اُماہا ॥
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥
برہم گِیانی کیَے ناہی دھنّدھا ॥
ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥
برہم گِیانی لے دھاوتُ بنّدھا ॥
ਬ੍ਰਹਮ ਗਿਆਨੀ ਲੇ ਧਾਵਤੁ ਬੰਧਾ ॥
برہم گِیانی کیَے ہوِئے سُ بھلا ॥
ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥
برہم گِیانی سُپھل پھلا ॥
ਬ੍ਰਹਮ ਗਿਆਨੀ ਸੁਫਲ ਫਲਾ ॥
برہم گِیانی سنِّگ سگل اُدھارُ ॥
ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ ॥
نانک برہم گِیانی جپَیے سگل سنّسارُ ॥۴॥
ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥੪॥
برہم گِیانی کیَے ایکیَے رنّگ ॥
ਬ੍ਰਹਮ ਗਿਆਨੀ ਕੈ ਏਕੈ ਰੰਗ ॥
برہم گِیانی کیَے بسیَے پربھُ سنّگ ॥
ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥
برہم گِیانی کیَے نامُ آدھارُ ॥
ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥
برہم گِیانی کیَے نامُ پرِوارُ ॥
ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥
برہم گِیانی سدا سد جاگت ॥
ਬ੍ਰਹਮ ਗਿਆਨੀ ਸਦਾ ਸਦ ਜਾਗਤ ॥

برہم گیانی اہنّبُدھ تیاگت ॥
ਬ੍ਰਹਮ ਗਿਆਨੀ ਅਹੰਬੁਧਿ ਤਿਆਗਤ ॥
برہم گیانی کیَے من پرمانّد ॥
ਬ੍ਰਹਮ ਗਿਆਨੀ ਕੈ ਮਨਿ ਪਰਮਾਨ ਦ ॥
برہم گیانی کیَے گھر سدا انّد ॥
ਬ੍ਰਹਮ ਗਿਆਨੀ ਕੈ ਘਰਿ ਸਦਾ ਅਨ ਦ ॥
برہم گیانی سکھ سہج نواس ॥
ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥
نانک برہم گیانی کا نہی بناس ॥۵॥
ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥੫॥
برہم گیانی برہم کا بیتا ॥
ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥
برہم گیانی ایک سنّگ ہیتا ॥
ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥
برہم گیانی کیَے ہوئِے اچنّت ॥
ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥
برہم گیانی کا نرمل منّت ॥
ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥
برہم گیانی جسُ کرئے پربھُ آپ ॥
ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ ॥
برہم گیانی کا بڈ پرتاپ ॥
ਬ੍ਰਹਮ ਗਿਆਨੀ ਕਾ ਬਡ ਪਰਤਾਪ ॥
برہم گیانی کا درسُ بڈبھاگی پائیِئیَے ॥
ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ ॥
برہم گیانی کئُو بل بل جائیِئیَے ॥
ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ ॥
برہم گیانی کئُو کھوجہ مہیسُر ॥
ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥
نانک برہم گیانی آپ پرمیسُر ॥۶॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥

برہم گِیانی کی کیِمت ناہِ ॥
ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥
برہم گِیانی کیَے سگل من ماہِ ॥
ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥
برہم گِیانی کا کئُن جانیَے بھیدُ ॥
ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ ॥
برہم گِیانی کئُو سدا ادیسُ ॥
ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥
برہم گِیانی کا کتِھیا ن جائے ادھاکھئرُ ॥
ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ ਰੁ ॥
برہم گِیانی سرب کا ٹھاکُرُ ॥
ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥
برہم گِیانی کی مِت کئُنُ بکھانیَے ॥
ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ ॥
برہم گِیانی کی گتِ برہم گِیانی جانیَے ॥
ਬ੍ਰਹਮ ਗਿਆਨੀ ਕੀ ਗਤਿ ਬ੍ਰਹਮ ਗਿਆਨੀ ਜਾਨੈ ॥
برہم گِیانی کا انّتُ ن پارُ ॥
ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ ॥
نانک برہم گِیانی کئُو سدا نمسکارُ ॥۸॥
ਨਾਨਕ ਬ੍ਰਹਮ ਗਿਆਨੀ ਕਉ ਸਦਾ ਨਮਸਕਾਰੁ ॥੭॥
برہم گِیانی سبھ سِرسٹِ کا کرتا ॥
ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ ॥
برہم گِیانی سد جیِوَے نہی مرتا ॥
ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥
برہم گِیانی مکُت جگُت جیِئ کا داتا ॥
ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ ॥
برہم گِیانی پوُرن پُرکھُ بِدھاتا ॥
ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥
برہم گِیانی اناتھ کا ناتھُ ॥
ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥

برہم رگیانی کا سبھ اوُپر ہاتھُ =
ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥
برہم رگیانی کا سگل اکارُ =
ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥



برہم رگیانی آپ رنرنّکارُ =
ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥
برہم رگیانی کی سوبھا برہم رگیانی بنی =
ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ ॥
نانک برہم رگیانی سرب کا دھنی = ۸= ۸=
ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ ॥੮॥੮॥
سلوکُ =
ਸਲੋਕੁ ॥
اُر دھارئ جو انّتر نامُ =
ਉਰਿ ਧਾਰੈ ਜੋ ਅੰਤਰਿ ਨਾਮੁ ॥
سرب میَے پیکھیَے بھگوانُ =
ਸਰਬ ਮੈ ਪੇਖੈ ਭਗਵਾਨੁ ॥
رنمکھ رنمکھ ٹھاکُر نمسکارئ =
ਨਿਮਖ ਨਿਮਖ ਠਾਕੁਰ ਨਮਸਕਾਰੈ ॥
نانک اوہُ اپرسُ سگل رنستارئ = ا=
ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥
اسٹپدی =
ਅਸਟਪਦੀ ॥
رمتھیا ناہی رسنا پرس =
ਮਿਥਿਆ ਨਾਹੀ ਰਸਨਾ ਪਰਸ ॥
من مہ پریت رنرنّجن درس =
ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
پر رتریئ روُپُ ن پیکھیَے نیتر =
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥

سادھ کی ٹہل سنّتسنّگِ ہیت ॥
ਸਾਧ ਕੀ ਟਹਲ ਸੰਤਸੰਗਿ ਹੇਤ ॥
کرن ن سُنَیّے کاہوُ کی نِنّدا ॥
ਕਰਨ ਨ ਸੁਨੈ ਕਾਹੂ ਕੀ ਨਿੰਦਾ ॥
سبھ تے جانَیّے آپس کئُ منّدا ॥
ਸਭ ਤੇ ਜਾਨੈ ਆਪਸ ਕਉ ਮੰਦਾ ॥
گر پرسادِ بِکھیا پرہرَے ॥
ਗੁਰ ਪ੍ਰਸਾਦਿ ਬਿਖਿਆ ਪਰਹਰੈ ॥
من کی باسنا من تے ٹرَے ॥
ਮਨ ਕੀ ਬਾਸਨਾ ਮਨ ਤੇ ਟਰੈ ॥
اِنّدری جِت پنّچ دوکھ تے رہت ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥
نانک کوٹِ مدھے کو ایَسا اپرس ॥۱॥
ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥
بیَسنو سو جِسُ اوُپرِ سُپرسنّن ॥
ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥
بِسن کی مائِیا تے ہوئِ بھِنّن ॥
ਬਿਸਨ ਕੀ ਮਾਇਆ ਤੇ ਹੋਇ ਭਿੰਨ ॥
کرم کرت ہووَے نِہکرم ॥
ਕਰਮ ਕਰਤ ਹੋਵੈ ਨਿਹਕਰਮ ॥
تِسُ بیَسنو کا نِرمل دھرم ॥
ਤਿਸੁ ਬੈਸਨੋ ਕਾ ਨਿਰਮਲ ਧਰਮ ॥
کاہوُ پھل کی اِچھا نہی باچھَیّے ॥
ਕਾਹੂ ਫਲ ਕੀ ਇਛਾ ਨਹੀ ਬਾਛੈ ॥
کیول بھگتِ کیِرتن سنّگِ راچَیّے ॥
ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥
من تن انّترِ سِمرن گوپال ॥
ਮਨ ਤਨ ਅੰਤਰਿ ਸਿਮਰਨ ਗੋਪਾਲ ॥
سبھ اوُپرِ ہووت کِرپال ॥
ਸਭ ਊਪਰਿ ਹੋਵਤ ਕਿਰਪਾਲ ॥

آپِ دِرڑئے اورہ نامُ جپاوئے ॥
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥
نانک اوہُ بیَسنو پرم گتِ پاوئے ॥۲॥
ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ ॥੨॥
بھگئُتی بھگونّت بھگتِ کا رنّگُ ॥
ਭਗਉਤੀ ਭਗਵੰਤ ਭਗਤਿ ਕਾ ਰੰਗੁ ॥
سگل تیاگیَے دُسٹ کا سنّگُ ॥
ਸਗਲ ਤਿਆਗੈ ਦੁਸਟ ਕਾ ਸੰਗੁ ॥
من تے بنسیَے سگلا بھرمُ ॥
ਮਨ ਤੇ ਬਿਨਸੈ ਸਗਲਾ ਭਰਮੁ ॥
کرِ پوُجیَے سگل پار برہمُ ॥
ਕਰਿ ਪੂਜੈ ਸਗਲ ਪਾਰਬ੍ਰਹਮੁ ॥
سادھسنّگِ پاپا ملُ کھوئے ॥
ਸਾਧਸੰਗਿ ਪਾਪਾ ਮਲੁ ਖੋਵੈ ॥
تِسُ بھگئُتی کی متِ اوُتم ہوئے ॥
ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥
بھگونّت کی ٹہل کرئے نِت نیِت ॥
ਭਗਵੰਤ ਕੀ ਟਹਲ ਕਰੈ ਨਿਤ ਨੀਤਿ ॥
منُ تنُ ارپیَے بِسن پریِت ॥
ਮਨੁ ਤਨੁ ਅਰਪੈ ਬਿਸਨ ਪਰੀਤਿ ॥
ہرِ کے چرن ہِردئے بساوئے ॥
ਹਰਿ ਕੇ ਚਰਨ ਹਿਰਦੈ ਬਸਾਵੈ ॥
نانک ایَسا بھگئُتی بھگونّت کئُ پاوئے ॥۳॥
ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥੩॥
سو پنّڈِتُ جو منُ پربودھیَے ॥
ਸੋ ਪੰਡਿਤੁ ਜੋ ਮਨੁ ਪਰਬੋਧੈ ॥
رام نامُ آتم مہِ سودھیَے ॥
ਰਾਮ ਨਾਮੁ ਆਤਮ ਮਹਿ ਸੋਧੈ ॥
رام نام سارُ رسُ پیِوئے ॥
ਰਾਮ ਨਾਮ ਸਾਰੁ ਰਸੁ ਪੀਵੈ ॥

اُسُ پنّڈِت کیَے اُپدیسِ جگُ جیوَئ =
ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥
ہرِ کی کتھا ہِردَئ بساوَئ =
ਹਰਿ ਕੀ ਕਥਾ ਹਿਰਦੈ ਬਸਾਵੈ ॥
سوٗ پنّڈِتُ پھِرِ جوٗنِ ن آوَئ =
ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥
بید پُران سِمرِت بوٗجھیَے موٗل =
ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥
سوٗکھم مہِ جانیَے استھوٗلُ =
ਸੂਖਮ ਮਹਿ ਜਾਨੈ ਅਸਥੂਲੁ ॥
چہُ ورنا کئوٗ دے اُپدیسُ =
ਚਹੁ ਵਰਨਾ ਕਉ ਦੇ ਉਪਦੇਸੁ ॥
نانک اُسُ پنّڈِت کئوٗ سدا ادیسُ =۴=
ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥
بیِج منّترُ سرب کوٗ گِیانُ =
ਬੀਜ ਮੰਤ੍ਰੁ ਸਰਬ ਕੋ ਗਿਆਨੁ ॥
چہُ ورنا مہِ جپیَے کوٗئوٗ نامُ =
ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥
جوٗ جوٗ جپیَے تِس کی گتِ ہوٗئے =
ਜੋ ਜੋ ਜਪੈ ਤਿਸ ਕੀ ਗਤਿ ਹੋਇ ॥
سادھسنّگِ پاوَئ جنُ کوٗئے =
ਸਾਧਸੰਗਿ ਪਾਵੈ ਜਨੁ ਕੋਇ ॥
کرِ کِرپا انّترِ اُر دھارَئ =
ਕਰਿ ਕਿਰਪਾ ਅੰਤਰਿ ਉਰ ਧਾਰੈ ॥
پسُ پریت مگھد پاتھر کئوٗ تارَئ =
ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥
سرب روٗگ کا اَئُکھدُ نامُ =
ਸਰਬ ਰੋਗ ਕਾ ਅਉਖਦੁ ਨਾਮੁ ॥
کلِیان روٗپ منّگل گُن گام =
ਕਲਿਆਣ ਰੂਪ ਮੰਗਲ ਗੁਣ ਗਾਮ ॥

کاہوُ جُگتِ کِتیَے ن پائیِئےَ دھرمِ ॥
ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥
نانک تِسُ مِلےَ جِسُ لِکھِیا دھُرِ کرمِ ॥੫॥
ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ ॥੫॥
جِس کےَ منِ پارب٘رہم کا نِواسُ ॥
ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥



تِس کا نامُ ستِ رامداسُ ॥
ਤਿਸ ਕਾ ਨਾਮੁ ਸਤਿ ਰਾਮਦਾਸੁ ॥
آتم رامُ تِسُ ندری آئِیا ॥
ਆਤਮ ਰਾਮੁ ਤਿਸੁ ਨਦਰੀ ਆਇਆ ॥
داس دسنّتنھ بھاءِ تِنِ پائِیا ॥
ਦਾਸ ਦਸੰਤਣ ਭਾਇ ਤਿਨਿ ਪਾਇਆ ॥
سدا نِکٹِ نِکٹِ ہرِ جانُ ॥
ਸਦਾ ਨਿਕਟਿ ਨਿਕਟਿ ਹਰਿ ਜਾਨੁ ॥
سو داسُ درگہ پرواںُ ॥
ਸੋ ਦਾਸੁ ਦਰਗਹ ਪਰਵਾਨੁ ॥
اپُنے داس کءُ آپِ کِرپا کرےَ ॥
ਅਪੁਨੇ ਦਾਸ ਕਉ ਆਪਿ ਕਿਰਪਾ ਕਰੈ ॥
تِسُ داس کءُ سبھ سوجھی پرےَ ॥
ਤਿਸੁ ਦਾਸ ਕਉ ਸਭ ਸੋਝੀ ਪਰੈ ॥
سگل سنّگِ آتم اُداسُ ॥
ਸਗਲ ਸੰਗਿ ਆਤਮ ਉਦਾਸੁ ॥
ایَسی جُگتِ نانک رامداسُ ॥੬॥
ਐਸੀ ਜੁਗਤਿ ਨਾਨਕ ਰਾਮਦਾਸੁ ॥੬॥
پ٘ربھ کی آگِیا آتم ہِتاوےَ ॥
ਪ੍ਰਭ ਕੀ ਆਗਿਆ ਆਤਮ ਹਿਤਾਵੈ ॥
جیِون مُکتِ سوئوُ کہاوےَ ॥
ਜੀਵਨ ਮੁਕਤਿ ਸੋਊ ਕਹਾਵੈ ॥

تیَسا ہرکھُ تیَسا اُسُ سوگُ ॥
ਤੈਸਾ ਹਰਖੁ ਤੈਸਾ ਉਸੁ ਸੋਗੁ ॥
سدا اننّدُ تہ نہی بِئوگُ ॥
ਸਦਾ ਅਨ ਦੁ ਤਹ ਨਹੀ ਬਿਓਗੁ ॥
تیَسا سُورنُ تیَسی اُسُ ماٹی ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥
تیَسا انّمرتُ تیَسی بِکھُ کھاٹی ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
تیَسا مانُ تیَسا ابھمانُ ॥
ਤੈਸਾ ਮਾਨੁ ਤੈਸਾ ਅਭਿਮਾਨੁ ॥
تیَسا رنّکُ تیَسا راجانُ ॥
ਤੈਸਾ ਰੰਕੁ ਤੈਸਾ ਰਾਜਾਨੁ ॥
جو ورتائے سائی جُگتِ ॥
ਜੋ ਵਰਤਾਏ ਸਾਈ ਜੁਗਤਿ ॥
نانک اوہُ پُرکھُ کہیئیے جیِون مُکتِ ॥ ۷ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥
پار برہم کے سگلے ٹھائو ॥
ਪਾਰਬ੍ਰਹਮ ਕੇ ਸਗਲੇ ਠਾਉ ॥
جِتُ جِتُ گھرِ راکھَیے تیَسا تِن نائو ॥
ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥
آپے کرن کراون جوگُ ॥
ਆਪੇ ਕਰਨ ਕਰਾਵਨ ਜੋਗੁ ॥
پربھ بھاوے سوئی پھُنِ ہوگُ ॥
ਪ੍ਰਭ ਭਾਵੈ ਸੋਈ ਫੁਨਿ ਹੋਗੁ ॥
پسرِئو آپِ ہوئے انت ترنّگ ॥
ਪਸਰਿਓ ਆਪਿ ਹੋਇ ਅਨਤ ਤਰੰਗ ॥
لکھے ن جاہِ پار برہم کے رنّگ ॥
ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥
جیَسی مِت دیئے تیَسا پرگاس ॥
ਜੈਸੀ ਮਤਿ ਦੇਇ ਤੈਸਾ ਪਰਗਾਸ ॥

پار برہم کرتا ابناس ॥
ਪਾਰਬ੍ਰਹਮੁ ਕਰਤਾ ਅਬਿਨਾਸ ॥
سدا سدا سدا دئیال ॥
ਸਦਾ ਸਦਾ ਸਦਾ ਦਇਆਲ ॥
سمر سمر نانک بھئے نہال ॥ ۸॥ ۹॥
ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥੮॥੯॥
سلوک ॥
ਸਲੋਕੁ ॥
استت کرہ انیک جن انت ن پاراوار ॥
ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥
نانک رچنا پربھ رچی بہ بدھ انک پرکار ॥ ا॥
ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥੧॥
اسٹپدی ॥
ਅਸਟਪਦੀ ॥
کئی کوٹ ہوئے پوجاری ॥
ਕਈ ਕੋਟਿ ਹੋਏ ਪੂਜਾਰੀ ॥
کئی کوٹ آچار بئوہاری ॥
ਕਈ ਕੋਟਿ ਆਚਾਰ ਬਿਉਹਾਰੀ ॥
کئی کوٹ بھئے تیرتھ واسی ॥
ਕਈ ਕੋਟਿ ਭਏ ਤੀਰਥ ਵਾਸੀ ॥
کئی کوٹ بن بھرمہ اداسی ॥
ਕਈ ਕੋਟਿ ਬਨ ਭ੍ਰਮਹਿ ਉਦਾਸੀ ॥
کئی کوٹ بید کے سروتے ॥
ਕਈ ਕੋਟਿ ਬੇਦ ਕੇ ਸ੍ਰੋਤੇ ॥
کئی کوٹ تپیسر ہوتے ॥
ਕਈ ਕੋਟਿ ਤਪੀਸੁਰ ਹੋਤੇ ॥
کئی کوٹ آتم دھیان دھارہ ॥
ਕਈ ਕੋਟਿ ਆਤਮ ਧਿਆਨੁ ਧਾਰਹਿ ॥
کئی کوٹ کب کاب بیچارہ ॥
ਕਈ ਕੋਟਿ ਕਬਿ ਕਾਬਿ ਬੀਚਾਰਹਿ ॥

کئی کوٹ نوتن نام دھیاوہ ॥
ਕਈ ਕੋਟਿ ਨਵਤਨ ਨਾਮ ਧਿਆਵਹਿ ॥
نانک کرتے کا انّت نہ پاوہ ॥۱॥
ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥੧॥
کئی کوٹ بھئے ابھمانی ॥
ਕਈ ਕੋਟਿ ਭਏ ਅਭਿਮਾਨੀ ॥
کئی کوٹ انّدھ اگیانی ॥
ਕਈ ਕੋਟਿ ਅੰਧ ਅਗਿਆਨੀ ॥
کئی کوٹ کرپن کٹھور ॥
ਕਈ ਕੋਟਿ ਕਿਰਪਨ ਕਠੋਰ ॥
کئی کوٹ ابھگ آتم نکور ॥
ਕਈ ਕੋਟਿ ਅਭਿਗ ਆਤਮ ਨਿਕੋਰ ॥
کئی کوٹ پر درب کئو ہرہ ॥
ਕਈ ਕੋਟਿ ਪਰ ਦਰਬ ਕਉ ਹਿਰਹਿ ॥
کئی کوٹ پر دوُکھنا کرہ ॥
ਕਈ ਕੋਟਿ ਪਰ ਦੂਖਨਾ ਕਰਹਿ ॥
کئی کوٹ مائیا سرم ماہ ॥
ਕਈ ਕੋਟਿ ਮਾਇਆ ਸ੍ਰਮ ਮਾਹਿ ॥
کئی کوٹ پردیس بھرماہ ॥
ਕਈ ਕੋਟਿ ਪਰਦੇਸ ਭ੍ਰਮਾਹਿ ॥
جت جت لاوہ تت تت لگنا ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥
نانک کرتے کی جانیَے کرتا رچنا ॥۲॥
ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨॥
کئی کوٹ سدھ جتی جوگی ॥
ਕਈ ਕੋਟਿ ਸਿਧ ਜਤੀ ਜੋਗੀ ॥
کئی کوٹ راجے رس بھوگی ॥
ਕਈ ਕੋਟਿ ਰਾਜੇ ਰਸ ਭੋਗੀ ॥
کئی کوٹ پنّکھی سرپ اُپائے ॥
ਕਈ ਕੋਟਿ ਪੰਖੀ ਸਰਪ ਉਪਾਏ ॥

کئی کوٹ پاتھر برکھ نپجائے ॥
ਕਈ ਕੋਟਿ ਪਾਥਰ ਬਿਰਖ ਨਿਪਜਾਏ ॥
کئی کوٹ پون پانی بیَسنّتر ॥
ਕਈ ਕੋਟਿ ਪਵਣ ਪਾਣੀ ਬੈਸੰਤਰ ॥
کئی کوٹ دیس بھوُ منڈل ॥
ਕਈ ਕੋਟਿ ਦੇਸ ਭੂ ਮੰਡਲ ॥
کئی کوٹ سسیئر سوُر نکھئتر ॥
ਕਈ ਕੋਟਿ ਸਸੀਅਰ ਸੂਰ ਨਖ੍ਯ੍ਯਤ੍ਰ ॥

(Page 276) پنّنا ۲۷۶

کئی کوٹ دیو دانو اِنّدر سِر چھتر ॥
ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥
سگل سمگری اپنیَے سوُت دھارےَ ॥
ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥
نانک جِسُ جِسُ بھاوےَ تِسُ تِسُ نِستارےَ ॥ ۳॥
ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥੩॥
کئی کوٹ راجس تامس ساتک ॥
ਕਈ ਕੋਟਿ ਰਾਜਸ ਤਾਮਸ ਸਾਤਕ ॥
کئی کوٹ بید پُران سِمرت ارُ ساست ॥
ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥
کئی کوٹ کیئے رتن سمُد ॥
ਕਈ ਕੋਟਿ ਕੀਏ ਰਤਨ ਸਮੁਦ ॥
کئی کوٹ نانا پرکار جنّت ॥
ਕਈ ਕੋਟਿ ਨਾਨਾ ਪ੍ਰਕਾਰ ਜੰਤ ॥
کئی کوٹ کیئے چِر جیوے ॥
ਕਈ ਕੋਟਿ ਕੀਏ ਚਿਰ ਜੀਵੇ ॥
کئی کوٹ گِری میر سوُرن تھیوے ॥
ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥
کئی کوٹ جکھئے کِنّنر پساچ ॥
ਕਈ ਕੋਟਿ ਜਖ੍ਯ੍ਯ ਕਿੰਨਰ ਪਿਸਾਚ ॥

کئی کوٹ بھوت پریت سوکر مرگاچ ॥
ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥
سبھ تے نیرے سبھہو تے دور ॥
ਸਭ ਤੇ ਨੇਰੈ ਸਭਹੂ ਤੇ ਦੂਰਿ ॥
نانک آپ الپت رہیا بھرپور ॥۴॥
ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥੪॥
کئی کوٹ پاتال کے واسی ॥
ਕਈ ਕੋਟਿ ਪਾਤਾਲ ਕੇ ਵਾਸੀ ॥
کئی کوٹ نرک سرگ نواسی ॥
ਕਈ ਕੋਟਿ ਨਰਕ ਸੁਰਗ ਨਿਵਾਸੀ ॥
کئی کوٹ جنمہ جیوہ مرہ ॥
ਕਈ ਕੋਟਿ ਜਨਮਹਿ ਜੀਵਹਿ ਮਰਹਿ ॥
کئی کوٹ بہ جونی پھرہ ॥
ਕਈ ਕੋਟਿ ਬਹੁ ਜੋਨੀ ਫਿਰਹਿ ॥
کئی کوٹ بیٹھت ہی کھاہ ॥
ਕਈ ਕੋਟਿ ਬੈਠਤ ਹੀ ਖਾਹਿ ॥
کئی کوٹ گھالہ تھک پاہ ॥
ਕਈ ਕੋਟਿ ਘਾਲਹਿ ਥਕਿ ਪਾਹਿ ॥
کئی کوٹ کیئے دھنونّت ॥
ਕਈ ਕੋਟਿ ਕੀਏ ਧਨਵੰਤ ॥
کئی کوٹ مائیا مہ چنّت ॥
ਕਈ ਕੋਟਿ ਮਾਇਆ ਮਹਿ ਚਿੰਤ ॥
جہ جہ بھانا تہ تہ راکھے ॥
ਜਹ ਜਹ ਭਾਣਾ ਤਹ ਤਹ ਰਾਖੇ ॥
نانک سبھ کچھ پربھ کیَے ہاتھے ॥۵॥
ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥੫॥
کئی کوٹ بھئے بیَراگی ॥
ਕਈ ਕੋਟਿ ਭਏ ਬੈਰਾਗੀ ॥
رام نام سنّگ تن لو لاگی ॥
ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥

کئی کوٹ پربھ کئو کھوجنتے ۔۔
ਕਈ ਕੋਟਿ ਪ੍ਰਭ ਕਉ ਖੋਜੰਤੇ ॥
آتم مہ پار برہمُ لہنتے ۔۔
ਆਤਮ ਮਹਿ ਪਾਰਬ੍ਰਹਮੁ ਲਹੰਤੇ ॥
کئی کوٹ درسن پربھ پیاس ۔۔
ਕਈ ਕੋਟਿ ਦਰਸਨ ਪ੍ਰਭ ਪਿਆਸ ॥
تِن کئو مِلئو پربھُ ابناس ۔۔
ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥
کئی کوٹ ماگہ ستسنگُ ۔۔
ਕਈ ਕੋਟਿ ਮਾਗਹਿ ਸਤਸੰਗੁ ॥
پار برہم تِن لاگا رنگُ ۔۔
ਪਾਰਬ੍ਰਹਮ ਤਿਨ ਲਾਗਾ ਰੰਗੁ ॥
جِن کئو ہوئے آپ سُپرسنّن ۔۔
ਜਿਨ ਕਉ ਹੋਏ ਆਪਿ ਸੁਪ੍ਰਸੰਨ ॥
نانک تے جن سدا دھن دھنّن ۔۔ ٦۔۔
ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥
کئی کوٹ کھانی ارُ کھنڈ ۔۔
ਕਈ ਕੋਟਿ ਖਾਣੀ ਅਰੁ ਖੰਡ ॥
کئی کوٹ اکاس برہمنڈ ۔۔
ਕਈ ਕੋਟਿ ਅਕਾਸ ਬ੍ਰਹਮੰਡ ॥
کئی کوٹ ہوئے اوتار ۔۔
ਕਈ ਕੋਟਿ ਹੋਏ ਅਵਤਾਰ ॥
کئی جگت کینو بستھار ۔۔
ਕਈ ਜੁਗਤਿ ਕੀਨੋ ਬਿਸਥਾਰ ॥
کئی بار پسرئو پاسار ۔۔
ਕਈ ਬਾਰ ਪਸਰਿਓ ਪਾਸਾਰ ॥
سدا سدا اِکُ ایکنکار ۔۔
ਸਦਾ ਸਦਾ ਇਕੁ ਏਕੰਕਾਰ ॥
کئی کوٹ کینے بہُ بھات ۔۔
ਕਈ ਕੋਟਿ ਕੀਨੇ ਬਹੁ ਭਾਤਿ ॥

پربھ تے ہوئے پربھ ماہ سمات ॥
ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥
تا کا انتُ ن جانیے کوئے ॥
ਤਾ ਕਾ ਅੰਤੁ ਨ ਜਾਨੈ ਕੋਇ ॥
آپے آپ نانک پربھُ سوئے ॥ ۷॥
ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥
کئی کوٹ پار برہم کے داس ॥
ਕਈ ਕੋਟਿ ਪਾਰਬ੍ਰਹਮ ਕੇ ਦਾਸ ॥
تِن ہووت آتم پرگاس ॥
ਤਿਨ ਹੋਵਤ ਆਤਮ ਪਰਗਾਸ ॥
کئی کوٹ تت کے بیتے ॥
ਕਈ ਕੋਟਿ ਤਤ ਕੇ ਬੇਤੇ ॥
سدا نِہارہ ایکو نیترے ॥
ਸਦਾ ਨਿਹਾਰਹਿ ਏਕੋ ਨੇਤ੍ਰੇ ॥
کئی کوٹ نام رسُ پیوہ ॥
ਕਈ ਕੋਟਿ ਨਾਮ ਰਸੁ ਪੀਵਹਿ ॥
امر بھئے سد سد ہی جیوہ ॥
ਅਮਰ ਭਏ ਸਦ ਸਦ ਹੀ ਜੀਵਹਿ ॥
کئی کوٹ نام گن گاوہ ॥
ਕਈ ਕੋਟਿ ਨਾਮ ਗੁਨ ਗਾਵਹਿ ॥
آتم رِس سکھ سہج سماوہ ॥
ਆਤਮ ਰਸਿ ਸੁਖਿ ਸਹਜਿ ਸਮਾਵਹਿ ॥
اپنے جن کئو سارس سارس سمارے ॥
ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥
نانک اوئے پرمیسُر کے پیارے ॥ ۸॥ ۱۰॥
ਨਾਨਕ ਓਇ ਪਰਮੇਸੁਰ ਕੇ ਪਿਆਰੇ ॥੮॥੧੦॥
سلوکُ ॥
ਸਲੋਕੁ ॥
کرن کارن پربھُ ایکُ ہیَے دوُسر ناہی کوئے ॥
ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥

نانک ِتسُ بلِہارݨےَ جلِ تھلِ مہیِئلِ سوئِ ॥੧॥
ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥੧॥
اسٹپدی ॥
ਅਸਟਪਦੀ ॥
کرن کراون کرنےَ جوگُ ॥
ਕਰਨ ਕਰਾਵਨ ਕਰਨੈ ਜੋਗੁ ॥
جو ِتسُ بھاوےَ سوئی ہوگُ ॥
ਜੋ ਤਿਸੁ ਭਾਵੈ ਸੋਈ ਹੋਗੁ ॥
ِکھن مہِ تھاپِ اُتھاپنہارا ॥
ਖਿਨ ਮਹਿ ਥਾਪਿ ਉਥਾਪਨਹਾਰਾ ॥

(Page 277) پنّنا ۲۷۷

انّتُ نہی ِکچھُ پاراوارا ॥
ਅੰਤੁ ਨਹੀ ਕਿਛੁ ਪਾਰਾਵਾਰਾ ॥
ہکمے دھارِ ادھر رہاوےَ ॥
ਹੁਕਮੇ ਧਾਰਿ ਅਧਰ ਰਹਾਵੈ ॥
ہکمے اُپجےَ ہکمِ سماوےَ ॥
ਹੁਕਮੇ ਉਪਜੈ ਹੁਕਮਿ ਸਮਾਵੈ ॥
ہکمے اوُچ نیِچ ِبئُہار ॥
ਹੁਕਮੇ ਊਚ ਨੀਚ ਬਿਉਹਾਰ ॥
ہکمے انِک رنّگ پرکار ॥
ਹੁਕਮੇ ਅਨਿਕ ਰੰਗ ਪਰਕਾਰ ॥
کرِ کرِ دیکھےَ اپنی وڈِیائی ॥
ਕਰਿ ਕਰਿ ਦੇਖੈ ਅਪਨੀ ਵਡਿਆਈ ॥
نانک سبھ مہِ رہِیا سمائی ॥੧॥
ਨਾਨਕ ਸਭ ਮਹਿ ਰਹਿਆ ਸਮਾਈ ॥੧॥
پربھ بھاوےَ مانکھ گتِ پاوےَ ॥
ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥
پربھ بھاوےَ تا پاتھر تراوےَ ॥
ਪ੍ਰਭ ਭਾਵੈ ਤਾ ਪਾਥਰ ਤਰਾਵੈ ॥

پربھ بھاوے بن ساس تے راکھیَے ॥
ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥
پربھ بھاوے تا ہر گن بھاکھیَے ॥
ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥
پربھ بھاوے تا پتت اُدھارے ॥
ਪ੍ਰਭ ਭਾਵੈ ਤਾ ਪਤਿਤ ਉਧਾਰੈ ॥
آپ کرے آپن بیچارے ॥
ਆਪਿ ਕਰੈ ਆਪਨ ਬੀਚਾਰੈ ॥
دُہا سِریا کا آپ سُیامی ॥
ਦੁਹਾ ਸਿਰਿਆ ਕਾ ਆਪਿ ਸੁਆਮੀ ॥
کھیلیَے بِگسیَے انترجامی ॥
ਖੇਲੈ ਬਿਗਸੈ ਅੰਤਰਜਾਮੀ ॥
جو بھاوے سو کار کراوے ॥
ਜੋ ਭਾਵੈ ਸੋ ਕਾਰ ਕਰਾਵੈ ॥
نانک درسٹی اور ن آوے ॥۲॥
ਨਾਨਕ ਦ੍ਰਿਸਟੀ ਅਵਰੁ ਨ ਆਵੈ ॥੨॥
کہُ مانکھ تے کیا ہوئے آوے ॥
ਕਹੁ ਮਾਨੁਖ ਤੇ ਕਿਆ ਹੋਇ ਆਵੈ ॥
جو تِسُ بھاوے سوئی کراوے ॥
ਜੋ ਤਿਸੁ ਭਾਵੈ ਸੋਈ ਕਰਾਵੈ ॥
اِس کیَے ہاتھ ہوئے تا سبھ کچھُ لیئے ॥
ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥
جو تِسُ بھاوے سوئی کریئے ॥
ਜੋ ਤਿਸੁ ਭਾਵੈ ਸੋਈ ਕਰੇਇ ॥
انجانت بِکھیا مہ رچیَے ॥
ਅਨਜਾਨਤ ਬਿਖਿਆ ਮਹਿ ਰਚੈ ॥
جے جانت آپن آپ بچیَے ॥
ਜੇ ਜਾਨਤ ਆਪਨ ਆਪ ਬਚੈ ॥
بھرمے بھوُلا دہ دِس دھاوے ॥
ਭਰਮੇ ਭੂਲਾ ਦਹ ਦਿਸਿ ਧਾਵੈ ॥

ِنمکھ ماہِ چارِ کُنّٹ پھِرِ آوئے ॥
ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥
کرِ کِرپا جِسُ اپنی بھگتِ دیئے ॥
ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥
نانک تے جن نامِ مِلیئے ॥۳॥
ਨਾਨਕ ਤੇ ਜਨ ਨਾਮਿ ਮਿਲੇਇ ॥੩॥
کھِن مہِ نیِچ کیِٹ کئُو راج ॥
ਖਿਨ ਮਹਿ ਨੀਚ ਕੀਟ ਕਉ ਰਾਜ ॥
پار برہم گریِب نِواج ॥
ਪਾਰਬ੍ਰਹਮ ਗਰੀਬ ਨਿਵਾਜ ॥
جا کا دِرسٹِ کچھُوٗ ن آوئے ॥
ਜਾ ਕਾ ਦ੍ਰਿਸਟਿ ਕਛੂ ਨ ਆਵੈ ॥
تِسُ تتکال دہ دِس پرگٹاوئے ॥
ਤਿਸੁ ਤਤਕਾਲ ਦਹ ਦਿਸ ਪ੍ਰਗਟਾਵੈ ॥
جا کئُو اپُنی کرئے بکھسیِس ॥
ਜਾ ਕਉ ਅਪੁਨੀ ਕਰੈ ਬਖਸੀਸ ॥
تا کا لیکھا ن گنیَے جگدیِس ॥
ਤਾ ਕਾ ਲੇਖਾ ਨ ਗਨੈ ਜਗਦੀਸ ॥
جیِئُو پِنّڈُ سبھ تِس کی راسِ ॥
ਜੀਉ ਪਿੰਡੁ ਸਭ ਤਿਸ ਕੀ ਰਾਸਿ ॥
گھٹِ گھٹِ پوُرن برہم پرگاس ॥
ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥
اپنی بݨت آپِ بنائی ॥
ਅਪਨੀ ਬਣਤ ਆਪਿ ਬਨਾਈ ॥
نانک جیِوئے دیکھِ بڈائی ॥۴॥
ਨਾਨਕ ਜੀਵੈ ਦੇਖਿ ਬਡਾਈ ॥੪॥
اِس کا بلُ ناہی اِسُ ہاتھ ॥
ਇਸ ਕਾ ਬਲੁ ਨਾਹੀ ਇਸੁ ਹਾਥ ॥
کرن کراون سرب کو ناتھ ॥
ਕਰਨ ਕਰਾਵਨ ਸਰਬ ਕੋ ਨਾਥ ॥

آگیاکاری بپُرا جیئو ॥
ਆਗਿਆਕਾਰੀ ਬਪੁਰਾ ਜੀਉ ॥
جو تِسُ بھاوےَ سوئی پھنِ تھیئو ॥
ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥
کبہوُ اوُچ نیچ مہِ بسےَ ॥
ਕਬਹੂ ਊਚ ਨੀਚ ਮਹਿ ਬਸੈ ॥
کبہوُ سوگ ہرکھ رنّگ ہسےَ ॥
ਕਬਹੂ ਸੋਗ ਹਰਖ ਰੰਗਿ ਹਸੈ ॥
کبہوُ نِنّد چِنّد بِئُہار ॥
ਕਬਹੂ ਨਿੰਦ ਚਿੰਦ ਬਿਉਹਾਰ ॥
کبہوُ اوُبھ اکاس پئِیال ॥
ਕਬਹੂ ਊਭ ਅਕਾਸ ਪਇਆਲ ॥
کبہوُ بیتا برہم بیِچار ॥
ਕਬਹੂ ਬੇਤਾ ਬ੍ਰਹਮ ਬੀਚਾਰ ॥
نانک آپِ مِلاونہار ॥5॥
ਨਾਨਕ ਆਪਿ ਮਿਲਾਵਣਹਾਰ ॥੫॥
کبہوُ نِرتِ کرےَ بہُ بھاتِ ॥
ਕਬਹੂ ਨਿਰਤਿ ਕਰੈ ਬਹੁ ਭਾਤਿ ॥
کبہوُ سوئِ رہےَ دِنُ راتِ ॥
ਕਬਹੂ ਸੋਇ ਰਹੈ ਦਿਨੁ ਰਾਤਿ ॥
کبہوُ مہا کرودھ بِکرال ॥
ਕਬਹੂ ਮਹਾ ਕ੍ਰੋਧ ਬਿਕਰਾਲ ॥
کبہوُں سرب کی ہوت روال ॥
ਕਬਹੂੰ ਸਰਬ ਕੀ ਹੋਤ ਰਵਾਲ ॥
کبہوُ ہوئِ بہےَ بڈ راجا ॥
ਕਬਹੂ ਹੋਇ ਬਹੈ ਬਡ ਰਾਜਾ ॥
کبہُ بھیکھاری نیچ کا ساجا ॥
ਕਬਹੁ ਭੇਖਾਰੀ ਨੀਚ ਕਾ ਸਾਜਾ ॥
کبہوُ اپکیِرتِ مہِ آوےَ ॥
ਕਬਹੂ ਅਪਕੀਰਤਿ ਮਹਿ ਆਵੈ ॥

کبہوُ بھلا بھلا کہاوےَ ॥
ਕਬਹੂ ਭਲਾ ਭਲਾ ਕਹਾਵੈ ॥
جِئُو پربھُ راکھےَ تِو ہی رہےَ ॥
ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥
گر پرسادِ نانک سچُ کہےَ ॥੬॥
ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥੬॥
کبہوُ ہوئِ پنّڈِتُ کرے بکھئانُ ॥
ਕਬਹੂ ਹੋਇ ਪੰਡਿਤੁ ਕਰੇ ਬਖ ਾਨੁ ॥
کبہوُ موݩدھاری لاوےَ دھِیانُ ॥
ਕਬਹੂ ਮੋਨਿਧਾਰੀ ਲਾਵੈ ਧਿਆਨੁ ॥
کبہوُ تٹ تیِرتھ اِسنان ॥
ਕਬਹੂ ਤਟ ਤੀਰਥ ਇਸਨਾਨ ॥
کبہوُ سِدھ سادِھک مُکھِ گِیان ॥
ਕਬਹੂ ਸਿਧ ਸਾਧਿਕ ਮੁਖਿ ਗਿਆਨ ॥
کبہوُ کیِٹ ہستِ پتنّگ ہوئِ جیِیا ॥
ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥
انِک جوݩ بھرمےَ بھرمیِیا ॥
ਅਨਿਕ ਜੋਨਿ ਭਰਮੈ ਭਰਮੀਆ ॥



نانا روُپ جِئُو سواگی دِکھاوےَ ॥
ਨਾਨਾ ਰੂਪ ਜਿਉ ਸ ਾਗੀ ਦਿਖਾਵੈ ॥
جِئُو پربھ بھاوےَ تِوےَ نچاوےَ ॥
ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥
جو تِسُ بھاوےَ سوئی ہوئے ॥
ਜੋ ਤਿਸੁ ਭਾਵੈ ਸੋਈ ਹੋਇ ॥
نانک دوُجا اورُ ن کوئے ॥੭॥
ਨਾਨਕ ਦੂਜਾ ਅਵਰੁ ਨ ਕੋਇ ॥੭॥
کبہوُ سادھسنّگتِ اِہُ پاوےَ ॥
ਕਬਹੂ ਸਾਧਸੰਗਤਿ ਇਹੁ ਪਾਵੈ ॥

اُسُ استھان تے بہُرِ ن آوَےَ =
ਉਸੁ ਅਸਥਾਨ ਤੇ ਬਹੁਰਿ ਨ ਆਵੈ ॥
انّترِ ہوِئے گِیان پرگاسُ =
ਅੰਤਰਿ ਹੋਇ ਗਿਆਨ ਪਰਗਾਸੁ ॥
اُسُ استھان کا نہی بِناسُ =
ਉਸੁ ਅਸਥਾਨ ਕਾ ਨਹੀ ਬਿਨਾਸੁ ॥
من تن نامِ رتے اِک رنّگِ =
ਮਨ ਤਨ ਨਾਮਿ ਰਤੇ ਇਕ ਰੰਗਿ ॥
سدا بسہِ پار برہم کیَے سنّگِ =
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥
جِئُو جل مہِ جلُ آئِ کھٹانا =
ਜਿਉ ਜਲ ਮਹਿ ਜਲੁ ਆਇ ਖਟਾਨਾ ॥
تِئُو جوتی سنّگِ جوتِ سمانا =
ਤਿਉ ਜੋਤੀ ਸੰਗਿ ਜੋਤਿ ਸਮਾਨਾ ॥
مِٹِ گئے گون پائے بِسرام =
ਮਿਟਿ ਗਏ ਗਵਨ ਪਾਏ ਬਿਸ੍ਰਾਮ ॥
نانک پربھ کیَے سد کُربان = ۸= ۱۱=
ਨਾਨਕ ਪ੍ਰਭ ਕੈ ਸਦ ਕੁਰਬਾਨ ॥੮॥੧੧॥
سلوکُ =
ਸਲੋਕੁ ॥
سُکھی بسیَے مسکینیِیا آپُ نِوارِ تلے =
ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥
بڈے بڈے اہنّکارییا نانک گربِ گلے = ۱=
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ॥੧॥
اسٹپدی =
ਅਸਟਪਦੀ ॥
جِس کیَے انّترِ راج ابھمانُ =
ਜਿਸ ਕੈ ਅੰਤਰਿ ਰਾਜ ਅਭਿਮਾਨੁ ॥
سو نرکپاتی ہووت سُیانُ =
ਸੋ ਨਰਕਪਾਤੀ ਹੋਵਤ ਸੁਆਨੁ ॥

جو جانیَے میَے جوبنونّتُ ॥
ਜੋ ਜਾਨੈ ਮੈ ਜੋਬਨਵੰਤੁ ॥
سو ہووت بِسٹا کا جنّتُ ॥
ਸੋ ਹੋਵਤ ਬਿਸਟਾ ਕਾ ਜੰਤੁ ॥
آپس کئو کرمونّتُ کہاوئے ॥
ਆਪਸ ਕਉ ਕਰਮਵੰਤੁ ਕਹਾਵੈ ॥
جنمِ مرئے بہُ جونِ بھرماوئے ॥
ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥
دھن بھُومِ کا جو کرئے گُمانُ ॥
ਧਨ ਭੂਮਿ ਕਾ ਜੋ ਕਰੈ ਗੁਮਾਨੁ ॥
سو مُورکھُ انّدھا اگِیانُ ॥
ਸੋ ਮੂਰਖੁ ਅੰਧਾ ਅਗਿਆਨੁ ॥
کرِ کِرپا جِس کیَے ہِردئے گریِبی بساوئے ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥
نانک اِیہا مُکتُ آگیَے سُکھُ پاوئے ॥ ا ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥੧॥
دھنونّتا ہوئِ کرِ گرباوئے ॥
ਧਨਵੰਤਾ ਹੋਇ ਕਰਿ ਗਰਬਾਵੈ ॥
تِرن سمانِ کچھُ سنّگِ ن جاوئے ॥
ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥
بہُ لسکر مانُکھ اُوپرِ کرے آس ॥
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥
پل بھیِترِ تا کا ہوئِ بِناس ॥
ਪਲ ਭੀਤਰਿ ਤਾ ਕਾ ਹੋਇ ਬਿਨਾਸ ॥
سبھ تے آپ جانیَے بلونّتُ ॥
ਸਭ ਤੇ ਆਪ ਜਾਨੈ ਬਲਵੰਤੁ ॥
کِھن مہِ ہوئِ جائِ بھسمنّتُ ॥
ਖਿਨ ਮਹਿ ਹੋਇ ਜਾਇ ਭਸਮੰਤੁ ॥
کِسیَے ن بدئے آپِ اہنّکاری ॥
ਕਿਸੈ ਨ ਬਦੈ ਆਪਿ ਅਹੰਕਾਰੀ ॥

دھرم رائے ِتس ُکرے کھُیاری =
ਧਰਮ ਰਾਇ ਤਿਸੁ ਕਰੇ ਖੁਆਰੀ ॥
گُر پِرسادِ جا کا ِمٹَیے اِبھمان ُ =
ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ ॥
سو جن ُ نانک درگہ پروان ُ = ۲=
ਸੋ ਜਨੁ ਨਾਨਕ ਦਰਗਹ ਪਰਵਾਨੁ ॥੨॥
کوٹ کرم کرئے ہئو دھارے =
ਕੋਟਿ ਕਰਮ ਕਰੈ ਹਉ ਧਾਰੇ ॥
سرم ُ پاوئے سگلے ِبر تھارے =
ਸ੍ਰਮੁ ਪਾਵੈ ਸਗਲੇ ਬਿਰਥਾਰੇ ॥
اِنک تپسیا کرے اہنّکار =
ਅਨਿਕ ਤਪਸਿਆ ਕਰੇ ਅਹੰਕਾਰ ॥
نرک سُرگ پھِر پھِر اوتار =
ਨਰਕ ਸੁਰਗ ਫਿਰਿ ਫਿਰਿ ਅਵਤਾਰ ॥
اِنک جتن کرِ آتم نہی دروئے =
ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥
ہرِ درگہ کہ ُ کیَسے گوئے =
ਹਰਿ ਦਰਗਹ ਕਹੁ ਕੈਸੇ ਗਵੈ ॥
آپس کئو جو بھلا کہاوئے =
ਆਪਸ ਕਉ ਜੋ ਭਲਾ ਕਹਾਵੈ ॥
ِتسہِ بھلائی ِنکٹ ن آوئے =
ਤਿਸਹਿ ਭਲਾਈ ਨਿਕਟਿ ਨ ਆਵੈ ॥
سرب کی رین جا کا من ُ ہوئے =
ਸਰਬ ਕੀ ਰੇਨ ਜਾ ਕਾ ਮਨੁ ਹੋਇ ॥
کہ ُ نانک تا کی ِنرمل سوئے = ۳=
ਕਹੁ ਨਾਨਕ ਤਾ ਕੀ ਨਿਰਮਲ ਸੋਇ ॥੩॥
جب لگ ُ جانیَے مُجھ تے کچھ ُ ہوئے =
ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥
تب اِس کئو سکھ ُ ناہی کوئے =
ਤਬ ਇਸ ਕਉ ਸੁਖੁ ਨਾਹੀ ਕੋਇ ॥

جب اِہ جانیَے میَے ,کِچھ ُکر تا =
ਜਬ ਇਹ ਜਾਨੈ ਮੈ ਕਿਛੁ ਕਰਤਾ ॥
تب لگ ُگربھ جۄنِ مہِ پھِرتا =
ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥
جب دھارےَ کۄئُوُ بیَری مِیت ُ =
ਜਬ ਧਾਰੈ ਕੋਊ ਬੈਰੀ ਮੀਤੁ ॥
تب لگ ُ ,نِہچل ُ ناہی چِیت ُ =
ਤਬ ਲਗੁ ਨਿਹਚਲੁ ਨਾਹੀ ਚੀਤੁ ॥
جب لگ ُ مۄہ مگن سنّگِ مائِے =
ਜਬ ਲਗੁ ਮੋਹ ਮਗਨ ਸੰਗਿ ਮਾਇ ॥
تب لگ ُ دھرم رائِے دیئِے سجائِے =
ਤਬ ਲਗੁ ਧਰਮ ਰਾਇ ਦੇਇ ਸਜਾਇ ॥
پربھ ,کِرپا تے بنّدھن تۄُٹیَے =
ਪ੍ਰਭ ਕਿਰਪਾ ਤੇ ਬੰਧਨ ਤੂਟੈ ॥
گُر پرسادِ نانک ہئُو چھۄُٹیَے = ۴=
ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥੪॥
سہس کھٹے لکھ کئُو اُٹھِ دھاوےَ =
ਸਹਸ ਖਟੇ ਲਖ ਕਉ ਉਠਿ ਧਾਵੈ ॥

(Page 279) ۹۷۲ پنّنا

,ترِپت ن آوےَ مائِیا پاچھیَے پاوےَ =
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥
اِنک بھۄگ ,بِکھیا کے کرےَ =
ਅਨਿਕ ਭੋਗ ਬਿਖਿਆ ਕੇ ਕਰੈ ॥
نہ ,ترِپتاوےَ کھپِ کھپِ مرےَ =
ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥
,بِنا سنّتۄکھ نہی کۄئُوُ راجیَے =
ਬਿਨਾ ਸੰਤੋਖ ਨਹੀ ਕੋਊ ਰਾਜੈ ॥
سُپن منۄرتھ ,بِرتھے سبھ کاجیَے =
ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥

نام رنگ سرب سکھُ ہوئِے ॥
ਨਾਮ ਰੰਗਿ ਸਰਬ ਸੁਖੁ ਹੋਇ ॥
بڈبھاگی کِسیَے پراپت ہوئِے ॥
ਬਡਭਾਗੀ ਕਿਸੈ ਪਰਾਪਤਿ ਹੋਇ ॥
کرن کراون آپے آپ ॥
ਕਰਨ ਕਰਾਵਨ ਆਪੇ ਆਪਿ ॥
سدا سدا نانک ہر جاپ ॥ ۵॥
ਸਦਾ ਸਦਾ ਨਾਨਕ ਹਰਿ ਜਾਪਿ ॥੫॥
کرن کراون کرنیَہارُ ॥
ਕਰਨ ਕਰਾਵਨ ਕਰਨੈਹਾਰੁ ॥
اِس کیَے ہاتھ کہا بیچارُ ॥
ਇਸ ਕੈ ਹਾਥਿ ਕਹਾ ਬੀਚਾਰੁ ॥
جیَسی دِرسٹ کرے تیَسا ہوئِے ॥
ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥
آپے آپ آپ پربھُ سوئِے ॥
ਆਪੇ ਆਪਿ ਆਪਿ ਪ੍ਰਭੁ ਸੋਇ ॥
جو کِچھُ کینو سُ اپنیَے رنگ ॥
ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥
سبھ تے دوُر سبھہوُ کیَے سنّگ ॥
ਸਭ ਤੇ ਦੂਰਿ ਸਭਹੂ ਕੈ ਸੰਗਿ ॥
بوُجھیَے دیکھیَے کرئِ بِبیک ॥
ਬੂਝੈ ਦੇਖੈ ਕਰੈ ਬਿਬੇਕ ॥
آپہِ ایک آپہِ انیک ॥
ਆਪਹਿ ਏਕ ਆਪਹਿ ਅਨੇਕ ॥
مرئِ ن بِنسیَے آوئِ ن جائِے ॥
ਮਰੈ ਨ ਬਿਨਸੈ ਆਵੈ ਨ ਜਾਇ ॥
نانک سد ہی رہِیا سمائِے ॥ ۶॥
ਨਾਨਕ ਸਦ ਹੀ ਰਹਿਆ ਸਮਾਇ ॥੬॥
آپ اُپدیسیَے سمجھیَے آپ ॥
ਆਪਿ ਉਪਦੇਸੈ ਸਮਝੈ ਆਪਿ ॥

آپے رِچیا سبھ کَیَے سارِتھ =

ਆਪੇ ਰਚਿਆ ਸਭ ਕੈ ਸਾਥਿ ॥

آرِپ کِینو آپن بِستھارُ =

ਆਪਿ ਕੀਨੋ ਆਪਨ ਬਿਸਥਾਰੁ ॥

سبھُ کچھُ اُس کا اوہُ کرنیَہارُ =

ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥

اُس تے بِھنّن کہہُ کِچھُ ہوئِے =

ਉਸ ਤੇ ਭਿੰਨ ਕਹਹੁ ਕਿਛੁ ਹੋਇ ॥

تھان تھننّتر ایکیَے سوئِے =

ਥਾਨ ਥਨ ਤਰਿ ਏਕੈ ਸੋਇ ॥

اپُنے چلِت آرِپ کرݨیَہار =

ਅਪੁਨੇ ਚਲਿਤ ਆਪਿ ਕਰਣੈਹਾਰ ॥

کئُتک کرےَ رنّگ آپار =

ਕਉਤਕ ਕਰੈ ਰੰਗ ਆਪਾਰ ॥

من مہِ آرِپ من اپُنے ماہِ =

ਮਨ ਮਹਿ ਆਪਿ ਮਨ ਅਪੁਨੇ ਮਾਹਿ ॥

نانک کِیمِت کہنُ ن جائِے = ۸ =

ਨਾਨਕ ਕੀਮਤਿ ਕਹਨੁ ਨ ਜਾਇ ॥੮॥

سِت سِت سِت پربھُ سُیامی =

ਸਤਿ ਸਤਿ ਸਤਿ ਪ੍ਰਭੁ ਸੁਆਮੀ ॥

گُر پرسادِ کِنیَے وِکھیانی =

ਗੁਰ ਪਰਸਾਦਿ ਕਿਨੈ ਵਖਿਆਨੀ ॥

سچُ سچُ سچُ سبھُ کِینا =

ਸਚੁ ਸਚੁ ਸਚੁ ਸਭੁ ਕੀਨਾ ॥

کوٹِ مدھے کِنیَے بِرلیَے چِینا =

ਕੋਟਿ ਮਧੇ ਕਿਨੈ ਬਿਰਲੈ ਚੀਨਾ ॥

بھلا بھلا بھلا تیرا رُوپ =

ਭਲਾ ਭਲਾ ਭਲਾ ਤੇਰਾ ਰੂਪ ॥

اِت سُنّدر اپار انُوپ =

ਅਤਿ ਸੁੰਦਰ ਅਪਾਰ ਅਨੂਪ ॥

نِرمل نِرمل نِرمل تیری بانٖی ॥
ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥
گھٹِ گھٹِ سُنی سرِون بکھئانٖی ॥
ਘਟਿ ਘਟਿ ਸੁਨੀ ਸ੍ਰਵਨ ਬਖ੍ਯ਼ਾਣੀ ॥
پوِتر پوِتر پوِتر پُنیت ॥
ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥
نامُ جپیَے نانک منِ پریِت ॥۸॥۲۱॥
ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥੮॥੧੨॥
سلوکُ ॥
ਸਲੋਕੁ ॥
سنّت سرنِ جو جنُ پریَے سو جنُ اُدھرنہار ॥
ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥
سنّت کی نِنّدا نانکا بہُرِ بہُرِ اوتار ॥۱॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥੧॥
اسٹپدی ॥
ਅਸਟਪਦੀ ॥
سنّت کیَے دوُکھنِ آرجا گھٹیَے ॥
ਸੰਤ ਕੈ ਦੂਖਨਿ ਆਰਜਾ ਘਟੈ ॥
سنّت کیَے دوُکھنِ جم تے نہی چھُٹیَے ॥
ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥
سنّت کیَے دوُکھنِ سُکھُ سبھُ جائے ॥
ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥
سنّت کیَے دوُکھنِ نرک مہِ پائے ॥
ਸੰਤ ਕੈ ਦੂਖਨਿ ਨਰਕ ਮਹਿ ਪਾਇ ॥
سنّت کیَے دوُکھنِ متِ ہوئے ملین ॥
ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥
سنّت کیَے دوُکھنِ سوبھا تے ہین ॥
ਸੰਤ ਕੈ ਦੂਖਨਿ ਸੋਭਾ ਤੇ ਹੀਨ ॥
سنّت کے ہتے کئو رکھیَے ن کوئے ॥
ਸੰਤ ਕੇ ਹਤੇ ਕਉ ਰਖੈ ਨ ਕੋਇ ॥

سنّت کیَے دوُکھنِ تھان بھرسٹُ ہوئے ॥
ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥
سنّت کرِپال کرِپا جے کرےَ ॥
ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥
نانک سنّتسنّگِ نِندکُ بھی ترےَ ॥۱॥
ਨਾਨਕ ਸੰਤਸੰਗਿ ਨਿੰਦਕੁ ਭੀ ਤਰੈ ॥੧॥
سنّت کے دوُکھن تے مُکھُ بھوےَ ॥
ਸੰਤ ਕੇ ਦੂਖਨ ਤੇ ਮੁਖੁ ਭਵੈ ॥
سنّتن کیَے دوُکھنِ کاگ جِئُ لوےَ ॥
ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥
سنّتن کیَے دوُکھنِ سرپ جونِ پائے ॥
ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥
سنّت کیَے دوُکھنِ ترِگد جونِ کِرمائے ॥
ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥
سنّتن کیَے دوُکھنِ ترِسنا مہِ جلیَے ॥
ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥
سنّت کیَے دوُکھنِ سبھُ کو چھلیَے ॥
ਸੰਤ ਕੈ ਦੂਖਨਿ ਸਭੁ ਕੋ ਛਲੈ ॥
سنّت کیَے دوُکھنِ تیجُ سبھُ جائے ॥
ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥
سنّت کیَے دوُکھنِ نیچُ نیچائے ॥
ਸੰਤ ਕੈ ਦੂਖਨਿ ਨੀਚੁ ਨੀਚਾਇ ॥
سنّت دوکھی کا تھائُ کو ناہِ ॥
ਸੰਤ ਦੋਖੀ ਕਾ ਥਾਉ ਕੋ ਨਾਹਿ ॥



نانک سنّت بھاوےَ تا اوئے بھی گتِ پاہِ ॥۲॥
ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥
سنّت کا نِندکُ مہا اتتائی ॥
ਸੰਤ ਕਾ ਨਿੰਦਕੁ ਮਹਾ ਅਤਤਾਈ ॥

سنّت کا ِنندکُ ِکھنُ ِٹکنُ ن پائی ॥
ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥
سنّت کا ِنندکُ مہا ہتِیارا ॥
ਸੰਤ ਕਾ ਨਿੰਦਕੁ ਮਹਾ ਹਤਿਆਰਾ ॥
سنّت کا ِنندکُ پرمیسُرِ مارا ॥
ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥
سنّت کا ِنندکُ راج تے ہِینُ ॥
ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥
سنّت کا ِنندکُ دُکھِیا ارُ دِینُ ॥
ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥
سنّت کے ِنندک کئُو سرب رۄگ ॥
ਸੰਤ ਕੇ ਨਿੰਦਕ ਕਉ ਸਰਬ ਰੋਗ ॥
سنّت کے ِنندک کئُو سدا ِبجۄگ ॥
ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥
سنّت کی ِنندا دۄکھ مہِ دۄکھُ ॥
ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥
نانک سنّت بھاوے تا اُس کا بھی ہۄئے مۄکھُ ॥ ٣ ॥
ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥
سنّت کا دۄکھی سدا اپوِترُ ॥
ਸੰਤ ਕਾ ਦੋਖੀ ਸਦਾ ਅਪਵਿਤੁ ॥
سنّت کا دۄکھی ِکسَے کا نہی ِمترُ ॥
ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥
سنّت کے دۄکھی کئُو ڈانُ لاگَے ॥
ਸੰਤ ਕੇ ਦੋਖੀ ਕਉ ਡਾਨੁ ਲਾਗੈ ॥
سنّت کے دۄکھی کئُو سبھ ِتیاگَے ॥
ਸੰਤ ਕੇ ਦੋਖੀ ਕਉ ਸਭ ਤਿਆਗੈ ॥
سنّت کا دۄکھی مہا اہنّکاری ॥
ਸੰਤ ਕਾ ਦੋਖੀ ਮਹਾ ਅਹੰਕਾਰੀ ॥
سنّت کا دۄکھی سدا ِبکاری ॥
ਸੰਤ ਕਾ ਦੋਖੀ ਸਦਾ ਬਿਕਾਰੀ ॥

سنّت کا دۆکھی جنمیَے مرۓ =
ਸੰਤ ਕਾ ਦੋਖੀ ਜਨਮੈ ਮਰੈ ॥
سنّت کی دۆُکھنا سُکھ تے ٹرۓ =
ਸੰਤ ਕੀ ਦੂਖਨਾ ਸੁਖ ਤੇ ਟਰੈ ॥
سنّت کے دۆکھی کئو ناہی ٹھائو =
ਸੰਤ ਕੇ ਦੋਖੀ ਕਉ ਨਾਹੀ ਠਾਉ ॥
نانک سنّت بھاوۓ تا لئے مِلائے = ۴=
ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥
سنّت کا دۆکھی ادھ بِیچ تے ٹُوٹیَے =
ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥
سنّت کا دۆکھی کِتیَے کارِج ن پہُوچیَے =
ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥
سنّت کے دۆکھی کئو اُدِیان بھرمائِئیَے =
ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ ॥
سنّت کا دۆکھی اُجھڑِ پائِئیَے =
ਸੰਤ ਕਾ ਦੋਖੀ ਉਝੜਿ ਪਾਈਐ ॥
سنّت کا دۆکھی انّتر تے تھۆتھا =
ਸੰਤ ਕਾ ਦੋਖੀ ਅੰਤਰ ਤੇ ਥੋਥਾ ॥
جِئو ساس بِنا مِرتک کی لۆتھا =
ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥
سنّت کے دۆکھی کی جڑ کِچھُ ناہِ =
ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥
آپن بِیج آپے ہی کھاہِ =
ਆਪਨ ਬੀਜਿ ਆਪੇ ਹੀ ਖਾਹਿ ॥
سنّت کے دۆکھی کئو اورُ ن راکھنہارُ =
ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ ॥
نانک سنّت بھاوۓ تا لئے اُبارِ = ۵=
ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥੫॥
سنّت کا دۆکھی اِئو بِللائے =
ਸੰਤ ਕਾ ਦੋਖੀ ਇਉ ਬਿਲਲਾਇ ॥

جِئُو جل بِہُوݨ مچھُلی تڑپھڑائے ॥
ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥
سنّت کا دوکھی بھُوکھا نہی راجیَے ॥
ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥
جِئُو پاوکُ اِیدھنِ نہی دھراپیَے ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥
سنّت کا دوکھی چھُٹیَے اِکیلا ॥
ਸੰਤ ਕਾ ਦੋਖੀ ਛੁਟੈ ਇਕੇਲਾ ॥
جِئُو بُوآڑُ تِلُ کھیت ماہِ دُہیلا ॥
ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥
سنّت کا دوکھی دھرم تے رہت ॥
ਸੰਤ ਕਾ ਦੋਖੀ ਧਰਮ ਤੇ ਰਹਤ ॥
سنّت کا دوکھی سد مِتھِیا کہت ॥
ਸੰਤ ਕਾ ਦੋਖੀ ਸਦ ਮਿਥਿਆ ਕਹਤ ॥
کِرتُ نِنّدک کا دھُرِ ہی پئِیا ॥
ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥
نانک جو تِسُ بھاوے سوئی تھِیا ॥ ٦ ॥
ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥੬॥
سنّت کا دوکھی بِگڑ رُوپُ ہوئے جائے ॥
ਸੰਤ ਕਾ ਦੋਖੀ ਬਿਗੜ ਰੂਪੁ ਹੋਇ ਜਾਇ ॥
سنّت کے دوکھی کئُو درگہ مِلیَے سجائے ॥
ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥
سنّت کا دوکھی سدا سہکائِیئیَے ॥
ਸੰਤ ਕਾ ਦੋਖੀ ਸਦਾ ਸਹਕਾਈਐ ॥
سنّت کا دوکھی ن مرئے ن جیِوائِیئیَے ॥
ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥
سنّت کے دوکھی کی پُجیَے ن آسا ॥
ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥
سنّت کا دوکھی اُٹھ چلیَے نِراسا ॥
ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥

سنّت کیَے دوکھ ن ترسٹیَے کوئے =
ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥
جیَسا بھاوۓ تیَسا کوئی ہوئے =
ਜੈਸਾ ਭਾਵੈ ਤੈਸਾ ਕੋਈ ਹੋਇ ॥
پئیا کرت ُ ن میٹیَے کوئے =
ਪਇਆ ਕਿਰਤੁ ਨ ਮੇਟੈ ਕੋਇ ॥
نانک جانیَے سچا سوئے = ۷ =
ਨਾਨਕ ਜਾਨੈ ਸਚਾ ਸੋਇ ॥੭॥
سبھ گھٹ تس کے اوہ ُ کرنیَہار ُ =
ਸਭ ਘਟ ਤਿਸ ਕੇ ਓਹੁ ਕਰਨੈਹਾਰੁ ॥
سدا سدا تس کئو نمسکار ُ =
ਸਦਾ ਸਦਾ ਤਿਸ ਕਉ ਨਮਸਕਾਰੁ ॥
پربھ کی اُستت کرہ ُ دن ُ رات =
ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ ॥
تسہ دھیاوہ ُ ساس گراس =
ਤਿਸਹਿ ਧਿਆਵਹੁ ਸਾਸਿ ਗਿਰਾਸਿ ॥
سبھ ُ کچھ ُ ورتیَے تس کا کیِا =
ਸਭੁ ਕਛੁ ਵਰਤੈ ਤਿਸ ਕਾ ਕੀਆ ॥
جیَسا کرے تیَسا کو تھیِا =
ਜੈਸਾ ਕਰੇ ਤੈਸਾ ਕੋ ਥੀਆ ॥
اپنا کھیل ُ آپ کرنیَہار ُ =
ਅਪਨਾ ਖੇਲੁ ਆਪਿ ਕਰਨੈਹਾਰੁ ॥
دوُسر کئُن ُ کہیَے بیِچار ُ =
ਦੂਸਰ ਕਉਨੁ ਕਹੈ ਬੀਚਾਰੁ ॥

پنّنا ۱۸۲ (Page 281)

جس نو کرپا کرۓ تس ُ آپن نام ُ دیئے =
ਜਿਸ ਨੋ ਕਿ□ਪਾ ਕਰੈ ਤਿਸੁ ਆਪਨ ਨਾਮੁ ਦੇਇ ॥
بڈبھاگی نانک جن سیئے = ۸ = ۳۱ =
ਬਡਭਾਗੀ ਨਾਨਕ ਜਨ ਸੇਇ ॥੮॥੧੩॥

سلوک ُ ॥

ਸਲੋਕੁ ॥

تجہُ سیانپ سُر جنہُ سمرہُ ہر ہر رائے ॥

ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥

ایک آس ہر من رکھہُ نانک دوُکھُ بھرمُ بھئو جائے ॥ا॥

ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥੧॥

اسٹپدی ॥

ਅਸਟਪਦੀ ॥

مانکھ کی ٹیک برتھی سبھ جانُ ॥

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥

دیون کئو ایکیَے بھگوانُ ॥

ਦੇਵਨ ਕਉ ਏਕੈ ਭਗਵਾਨੁ ॥

جس کیَے دیئیَے رہیَے اگھائے ॥

ਜਿਸ ਕੈ ਦੀਐ ਰਹੈ ਅਘਾਇ ॥

بہُر ن ترسنا لاگیَے آئے ॥

ਬਹੁਰਿ ਨ ਤ੍ਰਿਸਨਾ ਲਾਗੈ ਆਇ ॥

مارئے راکھیَے ایکو آپ ॥

ਮਾਰੈ ਰਾਖੈ ਏਕੋ ਆਪਿ ॥

مانکھ کیَے کچھُ ناہی ہاتھ ॥

ਮਾਨੁਖ ਕੈ ਕਿਛੁ ਨਾਹੀ ਹਾਥਿ ॥

تس کا ہکمُ بوُجھ سکھُ ہوئے ॥

ਤਿਸ ਕਾ ਹੁਕਮੁ ਬੂਝਿ ਸੁਖੁ ਹੋਇ ॥

تس کا نامُ رکھُ کنّٹھ پروئے ॥

ਤਿਸ ਕਾ ਨਾਮੁ ਰਖੁ ਕੰਠਿ ਪਰੋਇ ॥

سمر سمر سمر پربھُ سوئے ॥

ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ ॥

نانک بگھنُ ن لاگیَے کوئے ॥ا॥

ਨਾਨਕ ਬਿਘਨੁ ਨ ਲਾਗੈ ਕੋਇ ॥੧॥

اُستت من مہ کر نرنکار ॥

ਉਸਤਤਿ ਮਨ ਮਹਿ ਕਰਿ ਨਿਰੰਕਾਰ ॥

کِر من میرے سِت بِئُہار ॥
ਕਰਿ ਮਨ ਮੇਰੇ ਸਤਿ ਬਿਉਹਾਰ ॥
نِرمل رسنا انّمِرتُ پیِئو ॥
ਨਿਰਮਲ ਰਸਨਾ ਅੰਮ੍ਰਿਤੁ ਪੀਉ ॥
سدا سُہیلا کِر لیہِ جیِئو ॥
ਸਦਾ ਸੁਹੇਲਾ ਕਰਿ ਲੇਹਿ ਜੀਉ ॥
نیَنہُ پیکھُ ٹھاکُر کا رنّگُ ॥
ਨੈਨਹੁ ਪੇਖੁ ਠਾਕੁਰ ਕਾ ਰੰਗੁ ॥
سادھسنّگِ بِنسیَے سبھ سنّگُ ॥
ਸਾਧਸੰਗਿ ਬਿਨਸੈ ਸਭ ਸੰਗੁ ॥
چرن چلئو مارِگ گوبِنّد ॥
ਚਰਨ ਚਲਉ ਮਾਰਗਿ ਗੋਬਿੰਦ ॥
مِٹہِ پاپ جپیِئَیے ہِر بِنّد ॥
ਮਿਟਹਿ ਪਾਪ ਜਪੀਐ ਹਰਿ ਬਿੰਦ ॥
کر ہِر کرم سروِن ہِر کتھا ॥
ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥
ہِر درگہ نانک اُوجل متھا ॥۲॥
ਹਰਿ ਦਰਗਹ ਨਾਨਕ ਊਜਲ ਮਥਾ ॥੨॥
بڈبھاگی تے جن جگ ماہِ ॥
ਬਡਭਾਗੀ ਤੇ ਜਨ ਜਗ ਮਾਹਿ ॥
سدا سدا ہِر کے گُن گاہِ ॥
ਸਦਾ ਸਦਾ ਹਰਿ ਕੇ ਗੁਨ ਗਾਹਿ ॥
رام نام جو کرہِ بیِچار ॥
ਰਾਮ ਨਾਮ ਜੋ ਕਰਹਿ ਬੀਚਾਰ ॥
سے دھنونّت گنی سنّسار ॥
ਸੇ ਧਨਵੰਤ ਗਨੀ ਸੰਸਾਰ ॥
من تن مُکھ بولہِ ہِر مُکھی ॥
ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥
سدا سدا جانہُ تے سُکھی ॥
ਸਦਾ ਸਦਾ ਜਾਨਹੁ ਤੇ ਸੁਖੀ ॥

ایکو ایکُ ایکُ پچھانیَے ॥
ਏਕੋ ਏਕੁ ਏਕੁ ਪਛਾਨੈ ॥
اِت اُت کی اوہُ سوجھی جانیَے ॥
ਇਤ ਉਤ ਕੀ ਓਹੁ ਸੋਝੀ ਜਾਨੈ ॥
نام سنگِ جِس کا منُ مانِیا ॥
ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥
نانک تِنہِ نِرنّجنُ جانِیا ॥۳॥
ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥
گر پرسادِ آپن آپُ سُجھیَے ॥
ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥
تِس کی جانہُ تِرسنا بُجھیَے ॥
ਤਿਸ ਕੀ ਜਾਨਹੁ ਤ੍ਰਿਸਨਾ ਬੁਝੈ ॥
سادھسنگِ ہرِ ہرِ جسُ کہت ॥
ਸਾਧਸੰਗਿ ਹਰਿ ਹਰਿ ਜਸੁ ਕਹਤ ॥
سرب روگ تے اوہُ ہرِ جنُ رہت ॥
ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥
اندِنُ کیِرتنُ کیول بکھیانُ ॥
ਅਨਦਿਨੁ ਕੀਰਤਨੁ ਕੇਵਲ ਬਖ ਾਨੁ ॥
گِرہست مہِ سوئی نِربانُ ॥
ਗ੍ਰਿਹਸਤ ਮਹਿ ਸੋਈ ਨਿਰਬਾਨੁ ॥
ایک اوُپرِ جِسُ جن کی آسا ॥
ਏਕ ਊਪਰਿ ਜਿਸੁ ਜਨ ਕੀ ਆਸਾ ॥
تِس کی کٹیِئیَے جم کی پھاسا ॥
ਤਿਸ ਕੀ ਕਟੀਐ ਜਮ ਕੀ ਫਾਸਾ ॥
پاربرہم کی جِسُ منِ بھوُکھ ॥
ਪਾਰਬ੍ਰਹਮ ਕੀ ਜਿਸੁ ਮਨਿ ਭੂਖ ॥
نانک تِسہِ ن لاگہِ دوُکھ ॥۴॥
ਨਾਨਕ ਤਿਸਹਿ ਨ ਲਾਗਹਿ ਦੂਖ ॥੪॥
جِس کئُ ہرِ پربھُ منِ چِتِ آوَے ॥
ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥

سۄ سنّتُ سُہیلا نہی ڈُلاوَے ॥
ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥
جِسُ پربھُ اپُنا کِرپا کرَے ॥
ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥
سۄ سیوکُ کہُ کِس تے ڈرَے ॥
ਸੋ ਸੇਵਕੁ ਕਹੁ ਕਿਸ ਤੇ ਡਰੈ ॥
جیَسا سا تیَسا دِرسٹائِیا ॥
ਜੈਸਾ ਸਾ ਤੈਸਾ ਦ੍ਰਿਸਟਾਇਆ ॥
اپُنے کارج مہِ آپِ سمائِیا ॥
ਅਪੁਨੇ ਕਾਰਜ ਮਹਿ ਆਪਿ ਸਮਾਇਆ ॥
سۄدھت سۄدھت سۄدھت سیجھِیا ॥
ਸੋਧਤ ਸੋਧਤ ਸੋਧਤ ਸੀਝਿਆ ॥
گُر پرسادِ تتُ سبھُ بوُجھِیا ॥
ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥
جب دیکھئُ تب سبھُ کِچھُ موُلُ ॥
ਜਬ ਦੇਖਉ ਤਬ ਸਭੁ ਕਿਛੁ ਮੂਲੁ ॥
نانک سۄ سوُکھمُ سۄئی استھوُلُ ॥ ۵ ॥
ਨਾਨਕ ਸੋ ਸੂਖਮੁ ਸੋਈ ਅਸਥੂਲੁ ॥੫॥
نہ کِچھُ جنمےَ نہ کِچھُ مرَے ॥
ਨਹ ਕਿਛੁ ਜਨਮੈ ਨਹ ਕਿਛੁ ਮਰੈ ॥
آپن چلِتُ آپ ہی کرَے ॥
ਆਪਨ ਚਲਿਤੁ ਆਪ ਹੀ ਕਰੈ ॥
آونُ جاونُ دِرسٹِ اندِرسٹِ ॥
ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥
آگِیاکاری دھاری سبھ سِرسٹِ ॥
ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥

پنّنا ۲۸۲ (Page 282)

آپے آپِ سگل مہِ آپِ ॥
ਆਪੇ ਆਪਿ ਸਗਲ ਮਹਿ ਆਪਿ ॥

اِنک جگت رچ تھاپ اُتھاپ ॥

ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥

اِبناسی ناہی کِچھ کھنڈ ॥

ਅਬਿਨਾਸੀ ਨਾਹੀ ਕਿਛੁ ਖੰਡ ॥

دھارن دھارِ رہئیو برہمنڈ ॥

ਧਾਰਣ ਧਾਰਿ ਰਹਿਓ ਬ੍ਰਹਮੰਡ ॥

الکھ ابھیو پُرکھ پرتاپ ॥

ਅਲਖ ਅਭੇਵ ਪੁਰਖ ਪਰਤਾਪ ॥

آپ جپائے ت نانک جاپ ॥۶॥

ਆਪਿ ਜਪਾਏ ਤ ਨਾਨਕ ਜਾਪ ॥੬॥

جِن پربھُ جاتا سُ سوبھاونت ॥

ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥

سگل سنّسارُ اُدھرے تِن منّت ॥

ਸਗਲ ਸੰਸਾਰੁ ਉਧਰੈ ਤਿਨ ਮੰਤ ॥

پربھ کے سیوک سگل اُدھارن ॥

ਪ੍ਰਭ ਕੇ ਸੇਵਕ ਸਗਲ ਉਧਾਰਨ ॥

پربھ کے سیوک دوُکھ بِسارن ॥

ਪ੍ਰਭ ਕੇ ਸੇਵਕ ਦੂਖ ਬਿਸਾਰਨ ॥

آپے میل لئے کِرپال ॥

ਆਪੇ ਮੇਲਿ ਲਏ ਕਿਰਪਾਲ ॥

گُر کا سبدُ جپ بھئے نِہال ॥

ਗੁਰ ਕਾ ਸਬਦੁ ਜਪਿ ਭਏ ਨਿਹਾਲ ॥

اُن کی سیوا سوئی لاگیے ॥

ਉਨ ਕੀ ਸੇਵਾ ਸੋਈ ਲਾਗੈ ॥

جِس نو کِرپا کرہِ بڈبھاگیے ॥

ਜਿਸ ਨੋ ਕ੍ਰਿਪਾ ਕਰਹਿ ਬਡਭਾਗੈ ॥

نامُ جپت پاوہِ بِسرامُ ॥

ਨਾਮੁ ਜਪਤ ਪਾਵਹਿ ਬਿਸ੍ਰਾਮੁ ॥

نانک تِن پُرکھ کئو اُوتم کرِ مانُ ॥۷॥

ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥੭॥

جو کچھ کرئے سُ پربھ کیَے رنگ ॥
ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥
سدا سدا بسیَے ہر سنّگ ॥
ਸਦਾ ਸਦਾ ਬਸੈ ਹਰਿ ਸੰਗਿ ॥
سہج سُبھائے ہووے سو ہوئے ॥
ਸਹਜ ਸੁਭਾਇ ਹੋਵੈ ਸੋ ਹੋਇ ॥
کرنیَہارُ پچھانیَے سوئے ॥
ਕਰਣੈਹਾਰੁ ਪਛਾਣੈ ਸੋਇ ॥
پربھ کا کیِیا جن میِٹھ لگانا ॥
ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥
جیَسا سا تیَسا درِسٹانا ॥
ਜੈਸਾ ਸਾ ਤੈਸਾ ਦ੍ਰਿਸਟਾਨਾ ॥
جس تے اُپجے تسُ ماہِ سمائے ॥
ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥
اوئے سکھ ندھان اُنہوُ بن آئے ॥
ਓਇ ਸੁਖ ਨਿਧਾਨ ਉਨਹੂ ਬਨਿ ਆਏ ॥
آپس کئو آپ دیِنو مانُ ॥
ਆਪਸ ਕਉ ਆਪਿ ਦੀਨੋ ਮਾਨੁ ॥
نانک پربھ جنُ ایکو جانُ ॥۸॥۱۴॥
ਨਾਨਕ ਪ੍ਰਭ ਜਨੁ ਏਕੋ ਜਾਨੁ ॥੮॥੧੪॥
سلوکُ ॥
ਸਲੋਕੁ ॥
سرب کلا بھرپوُر پربھ برتھا جاننہار ॥
ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥
جا کیَے سمرن اُدھریئیَے نانک تسُ بلہار ॥۱॥
ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥੧॥
اسٹپدی ॥
ਅਸਟਪਦੀ ॥
ٹوُٹی گاڈھنہار گوپال ॥
ਟੂਟੀ ਗਾਢਨਹਾਰ ਗੋੁਪਾਲ ॥

سرب جیِیا آپے پ٘رِتپال ॥
ਸਰਬ ਜੀਆ ਆਪੇ ਪ੍ਰਤਿਪਾਲ ॥
سگل کی چِنّتا جِسُ من ماہِ ॥
ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥
تِس تے بِرتھا کوئی ناہِ ॥
ਤਿਸ ਤੇ ਬਿਰਥਾ ਕੋਈ ਨਾਹਿ ॥
رے من میرے سدا ہرِ جاپِ ॥
ਰੇ ਮਨ ਮੇਰੇ ਸਦਾ ਹਰਿ ਜਾਪਿ ॥
ابناسی پ٘ربھُ آپے آپِ ॥
ਅਬਿਨਾਸੀ ਪ੍ਰਭੁ ਆਪੇ ਆਪਿ ॥
آپن کیِیا کچھوُ ن ہوئے ॥
ਆਪਨ ਕੀਆ ਕਛੂ ਨ ਹੋਇ ॥
جے سئو پ٘رانی لوچےَ کوئے ॥
ਜੇ ਸਉ ਪ੍ਰਾਨੀ ਲੋਚੈ ਕੋਇ ॥
تِسُ بِنُ ناہی تیرےَ کِچھُ کام ॥
ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥
گتِ نانک جپِ ایک ہرِ نام ॥۱॥
ਗਤਿ ਨਾਨਕ ਜਪਿ ਏਕ ਹਰਿ ਨਾਮ ॥੧॥
روُپونّتُ ہوئے ناہی موہےَ ॥
ਰੂਪਵੰਤੁ ਹੋਇ ਨਾਹੀ ਮੋਹੈ ॥
پ٘ربھ کی جوتِ سگل گھٹ سوہےَ ॥
ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥
دھنونّتا ہوئے کِیا کو گربےَ ॥
ਧਨਵੰਤਾ ਹੋਇ ਕਿਆ ਕੋ ਗਰਬੈ ॥
جا سبھُ کِچھُ تِس کا دیِیا دربےَ ॥
ਜਾ ਸਭੁ ਕਿਛੁ ਤਿਸ ਕਾ ਦੀਆ ਦਰਬੈ ॥
اتِ سوُرا جے کوئوُ کہاوےَ ॥
ਅਤਿ ਸੂਰਾ ਜੇ ਕੋਊ ਕਹਾਵੈ ॥
پ٘ربھ کی کلا بِنا کہ دھاوےَ ॥
ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥

جے کوٗ ہوئِ بہَیَے داتارُ =

ਜੇ ਕੋ ਹੋਇ ਬਹੈ ਦਾਤਾਰੁ ॥

تِسُ دینہارُ جانَیَے گاوارُ =

ਤਿਸੁ ਦੇਨਹਾਰੁ ਜਾਨੈ ਗਾਵਾਰੁ ॥

جِسُ گُر پرسادِ توُٹَیَے ہئوُ روٗگُ =

ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥

نانک سوٗ جنُ سدا اروٗگُ = ۲=

ਨਾਨਕ ਸੋ ਜਨੁ ਸਦਾ ਅਰੋਗੁ ॥੨॥

جِئوُ منّدر کئوُ تھامَیَے تھنّمنُ =

ਜਿਉ ਮੰਦਰ ਕਉ ਥਾਮੈ ਥੰਮਨੁ ॥

تِئوُ گُر کا سبدُ منہِ استھنّمنُ =

ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥

جِئوُ پاکھانݨُ ناو چڑِ ترَے =

ਜਿਉ ਪਾਖਾਣੁ ਨਾਵ ਚੜਿ ਤਰੈ ॥

پرانݨی گُر چرݨ لگتُ نِستَرَے =

ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥

جِئوُ انّدھکار دیِپک پرگاسُ =

ਜਿਉ ਅੰਧਕਾਰ ਦੀਪਕ ਪਰਗਾਸੁ ॥

گُر درسنُ دیکھِ منِ ہوئِ بِگاسُ =

ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥

جِئوُ مہا اُدِیان مہِ مارگُ پاوَے =

ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥

تِئوُ سادھوُ سنّگِ مِلِ جوٗتِ پرگٹاوَے =

ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥

تِن سنّتن کی باچھئوُ دھوُرِ =

ਤਿਨ ਸੰਤਨ ਕੀ ਬਾਛਉ ਧੂਰਿ ॥

نانک کی ہرِ لوٗچا پوُرِ = ۳=

ਨਾਨਕ ਕੀ ਹਰਿ ਲੋਚਾ ਪੂਰਿ ॥੩॥

من موٗرکھ کاہے بِللائیِئَیے =

ਮਨ ਮੂਰਖ ਕਾਹੇ ਬਿਲਲਾਈਐ ॥

پُرب لِکھے کا لِکھیا پائیئیے ॥
ਪੁਰਬ ਲਿਖੇ ਕਾ ਲਿਖਿਆ ਪਾਈਐ ॥
دوُکھ سوُکھ پربھ دیونہارُ ॥
ਦੂਖ ਸੂਖ ਪ੍ਰਭ ਦੇਵਨਹਾਰੁ ॥
اور تیاگ توُ تِسہِ چِتارُ ॥
ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥
جو کچھُ کرئے سوئی سُکھُ مانُ ॥
ਜੋ ਕਛੁ ਕਰੈ ਸੋਈ ਸੁਖੁ ਮਾਨੁ ॥
بھوُلا کاہے پھِرہِ اجان ॥
ਭੂਲਾ ਕਾਹੇ ਫਿਰਹਿ ਅਜਾਨ ॥
کئُن بستُ آئی تیرئے سنّگ ॥
ਕਉਨ ਬਸਤੁ ਆਈ ਤੇਰੈ ਸੰਗ ॥
لپٹ رہئو رس لوبھی پتنّگ ॥
ਲਪਟਿ ਰਹਿਓ ਰਸਿ ਲੋਭੀ ਪਤੰਗ ॥
رام نام جپ ہِردے ماہِ ॥
ਰਾਮ ਨਾਮ ਜਪਿ ਹਿਰਦੇ ਮਾਹਿ ॥
نانک پت سیتی گھر جاہِ ॥۴॥
ਨਾਨਕ ਪਤਿ ਸੇਤੀ ਘਰਿ ਜਾਹਿ ॥੪॥
جِسُ وکھر کئو لیَن توُ آئیا ॥
ਜਿਸੁ ਵਖਰ ਕਉ ਲੈਨਿ ਤੂ ਆਇਆ ॥
رام نامُ سنّتن گھر پائیا ॥
ਰਾਮ ਨਾਮੁ ਸੰਤਨ ਘਰਿ ਪਾਇਆ ॥
تج ابھمانُ لیہُ من مول ॥
ਤਜਿ ਅਭਿਮਾਨੁ ਲੇਹੁ ਮਨ ਮੋਲਿ ॥
رام نامُ ہِردے مہِ تول ॥
ਰਾਮ ਨਾਮੁ ਹਿਰਦੇ ਮਹਿ ਤੋਲਿ ॥
لادِ کھیپ سنّتہ سنّگ چالُ ॥
ਲਾਦਿ ਖੇਪ ਸੰਤਹ ਸੰਗਿ ਚਾਲੁ ॥

اور تیاگ بکھیا جنجال ॥
ਅਵਰ ਤਿਆਗਿ ਬਿਖਿਆ ਜੰਜਾਲ ॥
دھنّ دھنّ کہیے سبھ کوئے ॥
ਧੰਨਿ ਧੰਨਿ ਕਹੈ ਸਭੁ ਕੋਇ ॥
مکھ اُجل ہر درگہ سوئے ॥
ਮੁਖ ਊਜਲ ਹਰਿ ਦਰਗਹ ਸੋਇ ॥
اِہُ واپارُ ورلا واپارے ॥
ਇਹੁ ਵਾਪਾਰੁ ਵਿਰਲਾ ਵਾਪਾਰੈ ॥
نانک تا کیے سد بلہارے ॥۵॥
ਨਾਨਕ ਤਾ ਕੈ ਸਦ ਬਲਿਹਾਰੈ ॥੫॥
چرن سادھ کے دھوئے دھوئے پیئو ॥
ਚਰਨ ਸਾਧ ਕੇ ਧੋਇ ਧੋਇ ਪੀਉ ॥
ارپ سادھ کئو اپنا جیئو ॥
ਅਰਪਿ ਸਾਧ ਕਉ ਅਪਨਾ ਜੀਉ ॥
سادھ کی دھوُر کرہُ اِسنانُ ॥
ਸਾਧ ਕੀ ਧੂਰਿ ਕਰਹੁ ਇਸਨਾਨੁ ॥
سادھ اُوپر جائیئیے کُربانُ ॥
ਸਾਧ ਊਪਰਿ ਜਾਈਐ ਕੁਰਬਾਨੁ ॥
سادھ سیوا وڈ بھاگی پائیئیے ॥
ਸਾਧ ਸੇਵਾ ਵਡਭਾਗੀ ਪਾਈਐ ॥
سادھسنگ ہر کیرتنُ گائیئیے ॥
ਸਾਧਸੰਗਿ ਹਰਿ ਕੀਰਤਨੁ ਗਾਈਐ ॥
انک بگھن تے سادھوُ راکھیے ॥
ਅਨਿਕ ਬਿਘਨ ਤੇ ਸਾਧੂ ਰਾਖੈ ॥
ہر گن گائے انمرت رسُ چاکھیے ॥
ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ॥
اوٹ گہی سنتہ در آئیا ॥
ਓਟ ਗਹੀ ਸੰਤਹ ਦਰਿ ਆਇਆ ॥
سرب سوُکھ نانک تہ پائیا ॥٦॥
ਸਰਬ ਸੂਖ ਨਾਨਕ ਤਿਹ ਪਾਇਆ ॥੬॥

مِرتک کئُو جیِوالنہار ॥
ਮਿਰਤਕ ਕਉ ਜੀਵਾਲਨਹਾਰ ॥
بھُوکھے کئُو دیوت ادھار ॥
ਭੂਖੇ ਕਉ ਦੇਵਤ ਅਧਾਰ ॥
سرب نِدھان جا کی دِرسٹی ماہِ ॥
ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥
پُرب لِکھے کا لہنا پاہِ ॥
ਪੁਰਬ ਲਿਖੇ ਕਾ ਲਹਣਾ ਪਾਹਿ ॥
سبھُ کِچھُ تِس کا اوہُ کرنئَے جوگُ ॥
ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ ॥
تِسُ بِنُ دوُسر ہویا ن ہوگُ ॥
ਤਿਸੁ ਬਿਨੁ ਦੂਸਰ ਹੋਆ ਨ ਹੋਗੁ ॥
جپِ جن سدا سدا دِنُ رینّی ॥
ਜਪਿ ਜਨ ਸਦਾ ਸਦਾ ਦਿਨੁ ਰੈਣੀ ॥
سبھ تے اوُچ نِرمل اِہ کرنی ॥
ਸਭ ਤੇ ਊਚ ਨਿਰਮਲ ਇਹ ਕਰਣੀ ॥
کرِ کِرپا جِس کئُو نامُ دیِیا ॥
ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥
نانک سو جنُ نِرملُ تھیِیا ॥ ۷॥
ਨਾਨਕ ਸੋ ਜਨੁ ਨਿਰਮਲੁ ਥੀਆ ॥੭॥
جا کئَے مِن گُر کی پرتیِت ॥
ਜਾ ਕੈ ਮਨਿ ਗੁਰ ਕੀ ਪਰਤੀਤਿ ॥
تِسُ جن آوئے ہرِ پربھُ چیِت ॥
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
بھگتُ بھگتُ سُنیِئئَے تِہُ لوئے ॥
ਭਗਤੁ ਭਗਤੁ ਸੁਨੀਐ ਤਿਹੁ ਲੋਇ ॥
جا کئَے ہِردئے ایکو ہوئے ॥
ਜਾ ਕੈ ਹਿਰਦੈ ਏਕੋ ਹੋਇ ॥
سچُ کرنی سچُ تا کی رہت ॥
ਸਚੁ ਕਰਣੀ ਸਚੁ ਤਾ ਕੀ ਰਹਤ ॥

سچُ ہِردےَ ست مُکھ کہت ॥
ਸਚੁ ਹਿਰਦੈ ਸਤਿ ਮੁਖਿ ਕਹਤ ॥
ساچی درِسٹ ساچا آکارُ ॥
ਸਾਚੀ ਦ੍ਰਿਸਟਿ ਸਾਚਾ ਆਕਾਰੁ ॥
سچُ ورتےَ ساچا پاسارُ ॥
ਸਚੁ ਵਰਤੈ ਸਾਚਾ ਪਾਸਾਰੁ ॥
پاربرہمُ جِن سچُ کر جاتا ॥
ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥
نانک سو جنُ سچ سماتا ॥۸॥۱۵॥
ਨਾਨਕ ਸੋ ਜਨੁ ਸਚਿ ਸਮਾਤਾ ॥੮॥੧੫॥
سلوکُ ॥
ਸਲੋਕੁ ॥
روُپُ ن ریکھ ن رنگُ کچھُ ترہُ گُن تے پربھ بھِنّ ॥
ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥
تسہِ بُجھائے نانکا جسُ ہووے سُپرسنّ ॥۱॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥
اسٹپدی ॥
ਅਸਟਪਦੀ ॥
ابناسی پربھُ من مہ راکھُ ॥
ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥
مانکھ کی توُ پریت تیاگُ ॥
ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥
تس تے پرے ناہی کچھُ کوئے ॥
ਤਿਸ ਤੇ ਪਰੈ ਨਾਹੀ ਕਿਛੁ ਕੋਇ ॥
سرب نرنتر ایکو سوئے ॥
ਸਰਬ ਨਿਰੰਤਰਿ ਏਕੋ ਸੋਇ ॥
آپے بینا آپے دانا ॥
ਆਪੇ ਬੀਨਾ ਆਪੇ ਦਾਨਾ ॥
گہر گنبھیرُ گہیرُ سُجانا ॥
ਗਹਿਰ ਗੰਭੀਰੁ ਗਹੀਰੁ ਸੁਜਾਨਾ ॥

پار برہم پرمیسر گوبند ॥
ਪਾਰਬ੍ਰਹਮ ਪਰਮੇਸੁਰ ਗੋਬਿੰਦ ॥
کرپا ندھان دئیال بکھسند ॥
ਕਿ੍ਪਾ ਨਿਧਾਨ ਦਇਆਲ ਬਖਸੰਦ ॥
سادھ تیرے کی چرنی پائو ॥
ਸਾਧ ਤੇਰੇ ਕੀ ਚਰਨੀ ਪਾਉ ॥



نانک کیے من اِہُ انرائو ॥۱॥
ਨਾਨਕ ਕੈ ਮਨਿ ਇਹੁ ਅਨਰਾਉ ॥੧॥
منسا پوُرن سرنا جوگ ॥
ਮਨਸਾ ਪੂਰਨ ਸਰਨਾ ਜੋਗ ॥
جو کر پائیا سوئی ہوگُ ॥
ਜੋ ਕਰਿ ਪਾਇਆ ਸੋਈ ਹੋਗੁ ॥
ہرن بھرن جا کا نیتر پھورُ ॥
ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥
تس کا منترُ ن جانیے ہورُ ॥
ਤਿਸ ਕਾ ਮੰਤ੍ਰ ਨ ਜਾਨੈ ਹੋਰੁ ॥
اند روُپ منگل سد جا کیے ॥
ਅਨਦ ਰੂਪ ਮੰਗਲ ਸਦ ਜਾ ਕੈ ॥
سرب تھوک سُنیئہ گھر تا کیے ॥
ਸਰਬ ਥੋਕ ਸੁਨੀਅਹਿ ਘਰਿ ਤਾ ਕੈ ॥
راج مہ راجُ جوگ مہ جوگی ॥
ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥
تپ مہ تپیسرُ گرہست مہ بھوگی ॥
ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥
دھیائے دھیائے بھگتہ سکھُ پائیا ॥
ਧਿਆਇ ਧਿਆਇ ਭਗਤਹ ਸੁਖੁ ਪਾਇਆ ॥
نانک تسُ پُرکھ کا کنیے انتُ ن پائیا ॥۲॥
ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥

جا کی لیِلا کی مِت ناہِ ॥
ਜਾ ਕੀ ਲੀਲਾ ਕੀ ਮਿਤਿ ਨਾਹਿ ॥
سگل دیو ہارے اوگاہِ ॥
ਸਗਲ ਦੇਵ ਹਾਰੇ ਅਵਗਾਹਿ ॥
پِتا کا جنمُ کِ جانَیِے پوُتُ ॥
ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥
سگل پروئی اپُنَیِے سوُتِ ॥
ਸਗਲ ਪਰੋਈ ਅਪੁਨੈ ਸੂਤਿ ॥
سُمت گِیانُ دِھیانُ جِن دیئے ॥
ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥
جن داس نامُ دِھیاوہِ سیئے ॥
ਜਨ ਦਾਸ ਨਾਮੁ ਧਿਆਵਹਿ ਸੇਇ ॥
تِہُ گُنْ مہِ جا کئُو بھرمائے ॥
ਤਿਹੁ ਗੁਣ ਮਹਿ ਜਾ ਕਉ ਭਰਮਾਏ ॥
جنمِ مرَے پھِر آوَے جائے ॥
ਜਨਮਿ ਮਰੈ ਫਿਰਿ ਆਵੈ ਜਾਏ ॥
اوُچ نیِچ تِس کے استھان ॥
ਊਚ ਨੀਚ ਤਿਸ ਕੇ ਅਸਥਾਨ ॥
جیَسا جناوَے تیَسا نانک جان ॥۳॥
ਜੈਸਾ ਜਨਾਵੈ ਤੈਸਾ ਨਾਨਕ ਜਾਨ ॥੩॥
نانا روُپ نانا جا کے رنّگ ॥
ਨਾਨਾ ਰੂਪ ਨਾਨਾ ਜਾ ਕੇ ਰੰਗ ॥
نانا بھیکھ کرہِ اِک رنّگ ॥
ਨਾਨਾ ਭੇਖ ਕਰਹਿ ਇਕ ਰੰਗ ॥
نانا بِدھِ کیِنو بِستھارُ ॥
ਨਾਨਾ ਬਿਧਿ ਕੀਨੋ ਬਿਸਥਾਰੁ ॥
پربھُ ابِناسی ایکنّکارُ ॥
ਪ੍ਰਭੁ ਅਬਿਨਾਸੀ ਏਕੰਕਾਰੁ ॥
نانا چلِت کرے کھِن ماہِ ॥
ਨਾਨਾ ਚਲਿਤ ਕਰੇ ਖਿਨ ਮਾਹਿ ॥

پوُر رہئو پوُرنُ سبھ ٹھائے =
ਪੂਰਿ ਰਹਿਓ ਪੂਰਨੁ ਸਭ ਠਾਇ ॥
نانا بِدھ کر بنت بنائی =
ਨਾਨਾ ਬਿਧਿ ਕਰਿ ਬਨਤ ਬਨਾਈ ॥
اپنی کیِمت آپے پائی =
ਅਪਨੀ ਕੀਮਤਿ ਆਪੇ ਪਾਈ ॥
سبھ گھٹ تِس کے سبھ تِس کے ٹھائو =
ਸਭ ਘਟ ਤਿਸ ਕੇ ਸਭ ਤਿਸ ਕੇ ਠਾਉ ॥
جپ جپ جیِوۓ نانک ہر نائو = ۴=
ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥੪॥
نام کے دھارے سگلے جنّت =
ਨਾਮ ਕੇ ਧਾਰੇ ਸਗਲੇ ਜੰਤ ॥
نام کے دھارے کھنّڈ برہمنّڈ =
ਨਾਮ ਕੇ ਧਾਰੇ ਖੰਡ ਬ੍ਰਹਮੰਡ ॥
نام کے دھارے سِمرِت بید پُران =
ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥
نام کے دھارے سُنن گِیان دِھیان =
ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥
نام کے دھارے آگاس پاتال =
ਨਾਮ ਕੇ ਧਾਰੇ ਆਗਾਸ ਪਾਤਾਲ ॥
نام کے دھارے سگل آکار =
ਨਾਮ ਕੇ ਧਾਰੇ ਸਗਲ ਆਕਾਰ ॥
نام کے دھارے پُرِیا سبھ بھون =
ਨਾਮ ਕੇ ਧਾਰੇ ਪੁਰੀਆ ਸਭ ਭਵਨ ॥
نام کیَے سنّگ اُدھرے سُن سرون =
ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥
کر کِرپا جِسُ آپنیَے نامِ لائے =
ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥
نانک چئُتھے پد مہِ سو جنُ گت پائے = ۵=
ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥

رۇُپُ سِت جا کا سِت استھانُ ॥
ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥
پُرکھُ سِت کیول پردھانُ ॥
ਪੁਰਖੁ ਸਤਿ ਕੇਵਲ ਪਰਧਾਨੁ ॥
کرتۇُت سِت سِت جا کی باݨی ॥
ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥
سِت پُرکھ سبھ ماہِ سماݨی ॥
ਸਤਿ ਪੁਰਖ ਸਭ ਮਾਹਿ ਸਮਾਣੀ ॥
سِت کرمُ جا کی رچنا سِت ॥
ਸਤਿ ਕਰਮੁ ਜਾ ਕੀ ਰਚਨਾ ਸਤਿ ॥
مۇُلُ سِت سِت اُتپت ॥
ਮੂਲੁ ਸਤਿ ਸਤਿ ਉਤਪਤਿ ॥
سِت کرݨی ِنرمل ِنرملی ॥
ਸਤਿ ਕਰਣੀ ਨਿਰਮਲ ਨਿਰਮਲੀ ॥
ِجسہِ بُجھائے ِتسہِ سبھ بھلی ॥
ਜਿਸਹਿ ਬੁਝਾਏ ਤਿਸਹਿ ਸਭ ਭਲੀ ॥
سِت نامُ پربھ کا سُکھدائی ॥
ਸਤਿ ਨਾਮੁ ਪ੍ਰਭ ਕਾ ਸੁਖਦਾਈ ॥
ِبسواسُ سِت نانک گُرتے پائی ॥ ٦॥
ਬਿਸ ੍ਯਾਸੁ ਸਤਿ ਨਾਨਕ ਗੁਰ ਤੇ ਪਾਈ ॥੬॥
سِت بچن سادھۇُ اُپدیس ॥
ਸਤਿ ਬਚਨ ਸਾਧੂ ਉਪਦੇਸ ॥
سِت تے جن جا کیَے ِردےَ پرویس ॥
ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥
سِت ِنرت بۇُجھیَے جے کوئے ॥
ਸਤਿ ਨਿਰਤਿ ਬੂਝੈ ਜੇ ਕੋਇ ॥
نامُ جپت تا کی گتِ ہوئے ॥
ਨਾਮੁ ਜਪਤ ਤਾ ਕੀ ਗਤਿ ਹੋਇ ॥
آپ سِت کیِا سبھُ سِت ॥
ਆਪਿ ਸਤਿ ਕੀਆ ਸਭੁ ਸਤਿ ॥

آپے جانیَے اپنی مِت گت ॥
ਆਪੇ ਜਾਨੈ ਅਪਨੀ ਮਿਤਿ ਗਤਿ ॥

پنّنا ۵۸۲ (Page 285)

جِس کی سِرسٹ سُ کرݨیہارُ ॥
ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ ॥
اور ن بُوجھ کرت بیِچارُ ॥
ਅਵਰ ਨ ਬੂਝਿ ਕਰਤ ਬੀਚਾਰੁ ॥
کرتے کی مِت ن جانیَے کیِیا ॥
ਕਰਤੇ ਕੀ ਮਿਤਿ ਨ ਜਾਨੈ ਕੀਆ ॥
نانک جو تِسُ بھاوۓ سو ورتیِیا ॥۷॥
ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥
بِسمن بِسم بھئے بِسماد ॥
ਬਿਸਮਨ ਬਿਸਮ ਭਏ ਬਿਸਮਾਦ ॥
جِن بُوجھیا تِسُ آئِیا سواد ॥
ਜਿਨਿ ਬੂਝਿਆ ਤਿਸੁ ਆਇਆ ਸ ਾਦ ॥
پربھ کیَے رنّگ راچ جن رہے ॥
ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥
گُر کیَے بچن پدارتھ لہے ॥
ਗੁਰ ਕੈ ਬਚਨਿ ਪਦਾਰਥ ਲਹੇ ॥
اوئے داتے دُکھ کاٹنہار ॥
ਓਇ ਦਾਤੇ ਦੁਖ ਕਾਟਨਹਾਰ ॥
جا کیَے سنّگ ترۓ سنّسار ॥
ਜਾ ਕੈ ਸੰਗਿ ਤਰੈ ਸੰਸਾਰ ॥
جن کا سیوکُ سو وڈبھاگی ॥
ਜਨ ਕਾ ਸੇਵਕੁ ਸੋ ਵਡਭਾਗੀ ॥
جن کیَے سنّگ ایک لِو لاگی ॥
ਜਨ ਕੈ ਸੰਗਿ ਏਕ ਲਿਵ ਲਾਗੀ ॥
گُن گوبِد کیِرتنُ جنُ گاوۓ ॥
ਗੁਨ ਗੋਬਿਦ ਕੀਰਤਨੁ ਜਨੁ ਗਾਵੈ ॥

گُر پرسادِ نانک پھلُ پاوئے = ۸= ٦١=
ਗੁਰ ਪ੍ਰਸਾਦਿ ਨਾਨਕ ਫਲੁ ਪਾਵੈ ॥੮॥੧੬॥
سلوٗکُ =
ਸਲੋਕੁ ॥
آدِ سچُ جگّادِ سچُ =
ਆਦਿ ਸਚੁ ਜੁਗਾਦਿ ਸਚੁ ॥
ہیَے بِھ سچُ نانک ہوٗسی بِھ سچُ = ا=
ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥
اسٹپدی =
ਅਸਟਪਦੀ ॥
چرن سِت سِت پرسنہار =
ਚਰਨ ਸਤਿ ਸਤਿ ਪਰਸਨਹਾਰ ॥
پوٗجا سِت سِت سیودار =
ਪੂਜਾ ਸਤਿ ਸਤਿ ਸੇਵਦਾਰ ॥
درسنُ سِت سِت پیکھنہار =
ਦਰਸਨੁ ਸਤਿ ਸਤਿ ਪੇਖਨਹਾਰ ॥
نامُ سِت سِت دِھیاونہار =
ਨਾਮੁ ਸਤਿ ਸਤਿ ਧਿਆਵਨਹਾਰ ॥
آپِ سِت سِت سبھ دھاری =
ਆਪਿ ਸਤਿ ਸਤਿ ਸਭ ਧਾਰੀ ॥
آپے گُن آپے گُنکاری =
ਆਪੇ ਗੁਣ ਆਪੇ ਗੁਣਕਾਰੀ ॥
سبدُ سِت سِت پربھُ بکتا =
ਸਬਦੁ ਸਤਿ ਸਤਿ ਪ੍ਰਭੁ ਬਕਤਾ ॥
سُرِت سِت سِت جسُ سُنتا =
ਸੁਰਤਿ ਸਤਿ ਸਤਿ ਜਸੁ ਸੁਨਤਾ ॥
بُجھنہار کئو سِت سبھ ہوئے =
ਬੁਝਨਹਾਰ ਕਉ ਸਤਿ ਸਭ ਹੋਇ ॥
نانک سِت سِت پربھُ سوئے = ا=
ਨਾਨਕ ਸਤਿ ਸਤਿ ਪ੍ਰਭੁ ਸੋਇ ॥੧॥

سِت سرُوپُ رِدئے جِن مانِیا ॥
ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥
کرن کراون تِن مُوُلُ پچھانِیا ॥
ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥
جا کیَے رِدئے بِسواسُ پربھ آئِیا ॥
ਜਾ ਕੈ ਰਿਦੈ ਬਿਸ ਾਸੁ ਪ੍ਰਭ ਆਇਆ ॥
تتُ گِیانُ تِسُ مِن پرگٹائِیا ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥
بھیَے تے نِربھئو ہوئے بسانا ॥
ਭੈ ਤੇ ਨਿਰਭਉ ਹੋਇ ਬਸਾਨਾ ॥
جِس تے اُپجِیا تِسُ ماہِ سمانا ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ ॥
بستُ ماہِ لے بستُ گڈائی ॥
ਬਸਤੁ ਮਾਹਿ ਲੇ ਬਸਤੁ ਗਡਾਈ ॥
تا کئُو بھِنّن ن کہنا جائی ॥
ਤਾ ਕਉ ਭਿੰਨ ਨ ਕਹਨਾ ਜਾਈ ॥
بُوُجھیَے بُوُجھنہارُ بِبیک ॥
ਬੂਝੈ ਬੂਝਨਹਾਰੁ ਬਿਬੇਕ ॥
نارائِن مِلے نانک ایک ॥ ۲॥
ਨਾਰਾਇਨ ਮਿਲੇ ਨਾਨਕ ਏਕ ॥੨॥
ٹھاکُر کا سیوکُ آگِیاکاری ॥
ਠਾਕੁਰ ਕਾ ਸੇਵਕੁ ਆਗਿਆਕਾਰੀ ॥
ٹھاکُر کا سیوکُ سدا پُوُجاری ॥
ਠਾਕੁਰ ਕਾ ਸੇਵਕੁ ਸਦਾ ਪੂਜਾਰੀ ॥
ٹھاکُر کے سیوک کیَے مِن پرتِیت ॥
ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥
ٹھاکُر کے سیوک کی نِرمل رِیت ॥
ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ ॥
ٹھاکُر کئُو سیوکُ جانیَے سنّگ ॥
ਠਾਕੁਰ ਕਉ ਸੇਵਕੁ ਜਾਨੈ ਸੰਗਿ ॥

پربھ کا سیوکُ نام کیَے رنّگ =

ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥

سیوک کئُو پربھ پالنہارا =

ਸੇਵਕ ਕਉ ਪ੍ਰਭ ਪਾਲਨਹਾਰਾ ॥

سیوک کی راکھیَے نِرنّکارا =

ਸੇਵਕ ਕੀ ਰਾਖੈ ਨਿਰੰਕਾਰਾ ॥

سو سیوکُ جِسُ دئِیا پربھُ دھارےَ =

ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥

نانک سو سیوکُ ساسِ ساسِ سمارےَ = ۳=

ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥੩॥

اپُنے جن کا پردا ڈھاکیَے =

ਅਪੁਨੇ ਜਨ ਕਾ ਪਰਦਾ ਢਾਕੈ ॥

اپنے سیوک کی سرپر راکھیَے =

ਅਪਨੇ ਸੇਵਕ ਕੀ ਸਰਪਰ ਰਾਖੈ ॥

اپنے داس کئُو دیئے وڈائی =

ਅਪਨੇ ਦਾਸ ਕਉ ਦੇਇ ਵਡਾਈ ॥

اپنے سیوک کئُو نامُ جپائی =

ਅਪਨੇ ਸੇਵਕ ਕਉ ਨਾਮੁ ਜਪਾਈ ॥

اپنے سیوک کی آپِ پت راکھیَے =

ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥

تا کی گتِ مِت کوئے ن لاکھیَے =

ਤਾ ਕੀ ਗਤਿ ਮਿਤਿ ਕੋਇ ਨ ਲਾਖੈ ॥

پربھ کے سیوک کئُو کو ن پہوُچیَے =

ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥

پربھ کے سیوک اوُچ تے اوُچے =

ਪ੍ਰਭ ਕੇ ਸੇਵਕ ਊਚ ਤੇ ਊਚੇ ॥

جو پربھِ اپنی سیوا لائِیا =

ਜੋ ਪ੍ਰਭਿ ਅਪਨੀ ਸੇਵਾ ਲਾਇਆ ॥

نانک سو سیوکُ دہ دِسِ پرگٹائِیا = ۴=

ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ ॥੪॥

نیکی کیری مہ کل راکھیَے ॥
ਨੀਕੀ ਕੀਰੀ ਮਹਿ ਕਲ ਰਾਖੈ ॥
بھسم کرَے لسکر کوٹِ لاکھیَے ॥
ਭਸਮ ਕਰੈ ਲਸਕਰ ਕੋਟਿ ਲਾਖੈ ॥
جِس کا ساسُ نہ کاڈھت آپ ॥
ਜਿਸ ਕਾ ਸਾਸੁ ਨ ਕਾਢਤ ਆਪਿ ॥

پنّا ۲۸۲ (Page 286)

تا کئو راکھت دے کرِ ہاتھ ॥
ਤਾ ਕਉ ਰਾਖਤ ਦੇ ਕਰਿ ਹਾਥ ॥
مانس جتن کرت بہُ بھاتِ ॥
ਮਾਨਸ ਜਤਨ ਕਰਤ ਬਹੁ ਭਾਤਿ ॥
تِس کے کرتب بِرتھے جاتِ ॥
ਤਿਸ ਕੇ ਕਰਤਬ ਬਿਰਥੇ ਜਾਤਿ ॥
مارَے نہ راکھیَے اورُ نہ کوئے ॥
ਮਾਰੈ ਨ ਰਾਖੈ ਅਵਰੁ ਨ ਕੋਇ ॥
سرب جیِیا کا راکھا سوئے ॥
ਸਰਬ ਜੀਆ ਕਾ ਰਾਖਾ ਸੋਇ ॥
کاہے سوچ کرہِ رے پرانی ॥
ਕਾਹੇ ਸੋਚ ਕਰਹਿ ਰੇ ਪ੍ਰਾਣੀ ॥
جپ نانک پربھ الکھ وِڈانی ॥۵॥
ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥੫॥
بارں بار بار پربھُ جپیئیَے ॥
ਬਾਰੰ ਬਾਰ ਬਾਰ ਪ੍ਰਭੁ ਜਪੀਐ ॥
پی انّمرتُ اِہُ منُ تنُ دھرپیئیَے ॥
ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥
نام رتنُ جِن گُرمُکھ پائیا ॥
ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥
تِسُ کِچھُ اورُ ناہی دِرسٹائیا ॥
ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ ॥

نامُ دھنُ نامو رُوپُ رنگُ ॥
ਨਾਮੁ ਧਨੁ ਨਾਮੋ ਰੂਪੁ ਰੰਗੁ ॥
نامو سُکھُ ہرِ نام کا سنّگُ ॥
ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥
نام رسِ جو جن ترِپتانے ॥
ਨਾਮ ਰਸਿ ਜੋ ਜਨ ਤ੍ਰਿਪਤਾਨੇ ॥
من تن نامہِ نامِ سمانے ॥
ਮਨ ਤਨ ਨਾਮਹਿ ਨਾਮਿ ਸਮਾਨੇ ॥
اُوٹھت بیٹھت سووت نام ॥
ਊਠਤ ਬੈਠਤ ਸੋਵਤ ਨਾਮ ॥
کہُ نانک جن کیَے سد کام ॥۶॥
ਕਹੁ ਨਾਨਕ ਜਨ ਕੈ ਸਦ ਕਾਮ ॥੬॥
بولہُ جسُ جِہبا دِنُ راتِ ॥
ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥
پربھِ اپنیَے جن کینی داتِ ॥
ਪ੍ਰਭਿ ਅਪਨੈ ਜਨ ਕੀਨੀ ਦਾਤਿ ॥
کرہِ بھگتِ آتم کیَے چائے ॥
ਕਰਹਿ ਭਗਤਿ ਆਤਮ ਕੈ ਚਾਇ ॥
پربھ اپنے سِئو رہہِ سمائے ॥
ਪ੍ਰਭ ਅਪਨੇ ਸਿਉ ਰਹਹਿ ਸਮਾਇ ॥
جو ہویا ہووت سو جانیَے ॥
ਜੋ ਹੋਆ ਹੋਵਤ ਸੋ ਜਾਨੈ ॥
پربھ اپنے کا ہُکمُ پچھانیَے ॥
ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥
تِس کی مہِما کئُن بکھانئو ॥
ਤਿਸ ਕੀ ਮਹਿਮਾ ਕਉਨ ਬਖਾਨਉ ॥
تِس کا گُنُ کہِ ایک ن جانئو ॥
ਤਿਸ ਕਾ ਗੁਨੁ ਕਹਿ ਏਕ ਨ ਜਾਨਉ ॥
آٹھ پہر پربھ بسہِ ہجُورے ॥
ਆਠ ਪਹਰ ਪ੍ਰਭ ਬਸਹਿ ਹਜੂਰੇ ॥

کہُ نانک سیئی جن پۄُرے ॥ ۷॥
ਕਹੁ ਨਾਨਕ ਸੇਈ ਜਨ ਪੂਰੇ ॥੭॥
من میرے ,تن کی اوٹ لیہ ॥
ਮਨ ਮੇਰੇ ਤਿਨ ਕੀ ਓਟ ਲੇਹਿ ॥
منُ تنُ اپنا ,تن جن دیہ ॥
ਮਨੁ ਤਨੁ ਅਪਨਾ ਤਿਨ ਜਨ ਦੇਹਿ ॥
,جن جن اپنا پربھوُ پچھاتا ॥
ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥
سو جنُ سرب تھوک کا داتا ॥
ਸੋ ਜਨੁ ਸਰਬ ਥੋਕ ਕਾ ਦਾਤਾ ॥
,تس کی سرن سرب سکھ پاوہ ॥
ਤਿਸ ਕੀ ਸਰਨਿ ਸਰਬ ਸੁਖ ਪਾਵਹਿ ॥
,تس کیَے درس سبھ پاپ ,مٹاوہ ॥
ਤਿਸ ਕੈ ਦਰਸਿ ਸਭ ਪਾਪ ਮਿਟਾਵਹਿ ॥
اور ,سیانپ سگلی چھاڑُ ॥
ਅਵਰ ਸਿਆਨਪ ਸਗਲੀ ਛਾਡੁ ॥
,تسُ جن کی توُ سیوا لاگُ ॥
ਤਿਸੁ ਜਨ ਕੀ ਤੂ ਸੇਵਾ ਲਾਗੁ ॥
آونُ جانُ ن ہووی تیرا ॥
ਆਵਨੁ ਜਾਨੁ ਨ ਹੋਵੀ ਤੇਰਾ ॥
نانک ,تسُ جن کے پوُجہُ سد پیَرا ॥ ۸॥ ۱۷॥
ਨਾਨਕ ਤਿਸੁ ਜਨ ਕੇ ਪੂਜਹੁ ਸਦ ਪੈਰਾ ॥੮॥੧੭॥
سلوکُ ॥
ਸਲੋਕੁ ॥
ستِ پُرکھُ ,جن جانِیا ستِگرُ ,تس کا نائو ॥
ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥
,تس کیَے سنّگ ,سکھُ اُدھرےَ نانک ہر گن گائو ॥ ۱॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥
اسٹپدی ॥
ਅਸਟਪਦੀ ॥

سِتگُرُ سِکھ کی کرئے پرتپال =
ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥
سیوک کئؤ گُرُ سدا دئِیال =
ਸੇਵਕ ਕਉ ਗੁਰੁ ਸਦਾ ਦਇਆਲ ॥
سِکھ کی گُرُ دُرمِت ملُ ہِرئے =
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥
گُر بچنی ہر نامُ اُچرئے =
ਗੁਰ ਬਚਨੀ ਹਰਿ ਨਾਮੁ ਉਚਰੈ ॥
سِتگُرُ سِکھ کے بنّدھن کاٹئیے =
ਸਤਿਗੁਰੁ ਸਿਖ ਕੇ ਬੰਧਨ ਕਾਟੈ ॥
گُر کا سِکھُ بِکار تے ہاٹئیے =
ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥
سِتگُرُ سِکھ کئؤ نام دھنُ دیئے =
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥
گُر کا سِکھُ وڈبھاگی ہے =
ਗੁਰ ਕਾ ਸਿਖੁ ਵਡਭਾਗੀ ਹੇ ॥
سِتگُرُ سِکھ کا ہلتُ پلتُ سوارئے =
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥
نانک سِتگُرُ سِکھ کئؤ جیِئ نالِ سمارئے =۱=
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥੧॥
گُر کیَے گِرہ سیوکُ جو رہیَے =
ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥
گُر کی آگِیا من مہ سہیَے =
ਗੁਰ ਕੀ ਆਗਿਆ ਮਨ ਮਹਿ ਸਹੈ ॥
آپس کئؤ کر کچھُ ن جناوئے =
ਆਪਸ ਕਉ ਕਰਿ ਕਛੁ ਨ ਜਨਾਵੈ ॥
ہر ہر نامُ رِدئے سد دھِیاوئے =
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥
منُ بیچیَے سِتگُر کیَے پاسِ =
ਮਨੁ ਬੇਚੈ ਸਤਿਗੁਰ ਕੈ ਪਾਸਿ ॥

تِسُ سیوک کے کارج راسِ ॥
ਤਿਸੁ ਸੇਵਕ ਕੇ ਕਾਰਜ ਰਾਸਿ ॥
سیوا کرت ہوئِ نِہکامی ॥
ਸੇਵਾ ਕਰਤ ਹੋਇ ਨਿਹਕਾਮੀ ॥
تِس کئُو ہوت پراپِت سُیامی ॥
ਤਿਸ ਕਉ ਹੋਤ ਪਰਾਪਤਿ ਸੁਆਮੀ ॥

پنّنا ۲۸۷ (Page 287)

اپنی کِرپا جِسُ آپِ کریئے ॥
ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥
نانک سو سیوکُ گُر کی مت لیئے ॥ ۲॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥੨॥
بیِس بِسوے گُر کا منُ مانیَے ॥
ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥
سو سیوکُ پرمیسُر کی گتِ جانیَے ॥
ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥
سو ستِگُرُ جِسُ رِدےَ ہرِ نائُو ॥
ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥
انِک بار گُر کئُو بلِ جائُو ॥
ਅਨਿਕ ਬਾਰ ਗੁਰ ਕਉ ਬਲਿ ਜਾਉ ॥
سرب نِدھان جیِء کا داتا ॥
ਸਰਬ ਨਿਧਾਨ ਜੀਅ ਕਾ ਦਾਤਾ ॥
آٹھ پہر پار برہم رنگِ راتا ॥
ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥
برہم مہِ جنُ جن مہِ پار برہمُ ॥
ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥
ایکہِ آپِ نہی کچھُ بھرمُ ॥
ਏਕਹਿ ਆਪਿ ਨਹੀ ਕਛੁ ਭਰਮੁ ॥
سہس سِیانپ لئِیا ن جائیِیَے ॥
ਸਹਸ ਸਿਆਨਪ ਲਇਆ ਨ ਜਾਈਐ ॥

نانک ایَسا گُرُ بڈبھاگی پائیِئیَے = ۳=
ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥੩॥
سپھل درسنُ پیکھت پُنیِت =
ਸਫਲ ਦਰਸਨੁ ਪੇਖਤ ਪੁਨੀਤ ॥
پرست چرن گِت نِرمل رِیت =
ਪਰਸਤ ਚਰਨ ਗਤਿ ਨਿਰਮਲ ਰੀਤਿ ॥
بھیٹت سنّگ رام گُن روے =
ਭੇਟਤ ਸੰਗਿ ਰਾਮ ਗੁਨ ਰਵੇ ॥
پار برہم کی درگہ گوے =
ਪਾਰਬ੍ਰਹਮ ਕੀ ਦਰਗਹ ਗਵੇ ॥
سُن کر بچن کرن آگھانے =
ਸੁਨਿ ਕਰਿ ਬਚਨ ਕਰਨ ਆਘਾਨੇ ॥
مِن سنّتوکھُ آتم پتیِانے =
ਮਨਿ ਸੰਤੋਖੁ ਆਤਮ ਪਤੀਆਨੇ ॥
پوُرا گُرُ اکھئیُو جا کا منّتر =
ਪੂਰਾ ਗੁਰੁ ਅਖ ਓ ਜਾ ਕਾ ਮੰਤ੍ਰ ॥
انّمرت دِرسٹ پیکھیَے ہوئے سنّت =
ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥
گُن بئنّت کیِمت نہی پائے =
ਗੁਣ ਬਿਅੰਤ ਕੀਮਤਿ ਨਹੀ ਪਾਇ ॥
نانک جِسُ بھاوۓ تِسُ لئے مِلائے = ۴=
ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥
جِہبا ایک اُستِت انیک =
ਜਿਹਬਾ ਏਕ ਉਸਤਤਿ ਅਨੇਕ ॥
سِت پُرکھ پوُرن بِبیک =
ਸਤਿ ਪੁਰਖ ਪੂਰਨ ਬਿਬੇਕ ॥
کاہوُ بول ن پہُچت پرانی =
ਕਾਹੂ ਬੋਲ ਨ ਪਹੁਚਤ ਪ੍ਰਾਨੀ ॥
اگم اگوچر پربھ نِربانی =
ਅਗਮ ਅਗੋਚਰ ਪ੍ਰਭ ਨਿਰਬਾਨੀ ॥

نِراہار نِرویَر سُکھدائی =
ਨਿਰਾਹਾਰ ਨਿਰਵੈਰ ਸੁਖਦਾਈ ॥
تا کی کیِمت کِنیَے ن پائی =
ਤਾ ਕੀ ਕੀਮਤਿ ਕਿਨੈ ਨ ਪਾਈ ॥
اَنِک بھگت بنّدن نِت کرہِ =
ਅਨਿਕ ਭਗਤ ਬੰਦਨ ਨਿਤ ਕਰਹਿ ॥
چرن کمل ہِردےَ سِمرہِ =
ਚਰਨ ਕਮਲ ਹਿਰਦੈ ਸਿਮਰਹਿ ॥
سد بلِہاری ستِگُر اپنے =
ਸਦ ਬਲਿਹਾਰੀ ਸਤਿਗੁਰ ਅਪਨੇ ॥
نانک جِسُ پرسادِ ایَسا پربھُ جپنے = ۵=
ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥੫॥
اِہُ ہرِ رسُ پاوےَ جنُ کوئے =
ਇਹੁ ਹਰਿ ਰਸੁ ਪਾਵੈ ਜਨੁ ਕੋਇ ॥
انّمرتُ پیِوےَ امرُ سو ہوئے =
ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥
اُسُ پُرکھ کا ناہی کدے بِناس =
ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥
جا کےَ منِ پرگٹے گُنتاس =
ਜਾ ਕੈ ਮਨਿ ਪ੍ਰਗਟੇ ਗੁਨਤਾਸ ॥
آٹھ پہر ہرِ کا نامُ لیئے =
ਆਠ ਪਹਰ ਹਰਿ ਕਾ ਨਾਮੁ ਲੇਇ ॥
سچُ اُپدیسُ سیوک کئُ دیئے =
ਸਚੁ ਉਪਦੇਸੁ ਸੇਵਕ ਕਉ ਦੇਇ ॥
موہ مائِیا کےَ سنّگِ ن لیپُ =
ਮੋਹ ਮਾਇਆ ਕੈ ਸੰਗਿ ਨ ਲੇਪੁ ॥
من مہِ راکھےَ ہرِ ہرِ ایکُ =
ਮਨ ਮਹਿ ਰਾਖੈ ਹਰਿ ਹਰਿ ਏਕੁ ॥
انّدھکار دیِپک پرگاسے =
ਅੰਧਕਾਰ ਦੀਪਕ ਪਰਗਾਸੇ ॥

ہکمُ بُوُجھ پرم پدُ پائی ॥
ਹੁਕਮੁ ਬੂਝਿ ਪਰਮ ਪਦੁ ਪਾਈ ॥
اِس تے اوُپر نہی بیِچارُ ॥
ਇਸ ਤੇ ਊਪਰਿ ਨਹੀ ਬੀਚਾਰੁ ॥
جا کےَ من بسیا نِرنّکارُ ॥
ਜਾ ਕੈ ਮਨਿ ਬਸਿਆ ਨਿਰੰਕਾਰੁ ॥
بنّدھن توڑ بھئے نِرویَر ॥
ਬੰਧਨ ਤੋਰਿ ਭਏ ਨਿਰਵੈਰ ॥
اندِنُ پوُجہ گر کے پیَر ॥
ਅਨਦਿਨੁ ਪੂਜਹਿ ਗੁਰ ਕੇ ਪੈਰ ॥
اِہ لوک سکھیِئے پرلوک سُہیلے ॥
ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥



نانک ہر پربھ آپہ میلے ॥۴॥
ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥
سادھسنّگ مِل کرہُ انّد ॥
ਸਾਧਸੰਗਿ ਮਿਲਿ ਕਰਹੁ ਅਨ ਦ ॥
گن گاوہُ پربھ پرماننّد ॥
ਗੁਨ ਗਾਵਹੁ ਪ੍ਰਭ ਪਰਮਾਨ ਦ ॥
رام نام تتُ کرہُ بیِچارُ ॥
ਰਾਮ ਨਾਮ ਤਤੁ ਕਰਹੁ ਬੀਚਾਰੁ ॥
درُلبھ دیہ کا کرہُ اُدھارُ ॥
ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥
انّمرت بچن ہر کے گن گائو ॥
ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥
پران ترن کا اِہےَ سُیائو ॥
ਪ੍ਰਾਨ ਤਰਨ ਕਾ ਇਹੈ ਸੁਆਉ ॥
آٹھ پہر پربھ پیکھہُ نیرا ॥
ਆਠ ਪਹਰ ਪ੍ਰਭ ਪੇਖਹੁ ਨੇਰਾ ॥

مِٹیَے اگیانُ بِنسیَے اںدھیرا ॥
ਮਿਟੈ ਅਗਿਆਨੁ ਬਿਨਸੈ ਅੰਧੇਰਾ ॥
سُنِ اُپدیسُ ہِردےَ بساوہُ ॥
ਸੁਨਿ ਉਪਦੇਸੁ ਹਿਰਦੈ ਬਸਾਵਹੁ ॥
من اِچھے نانک پھل پاوہُ ॥۵॥
ਮਨ ਇਛੇ ਨਾਨਕ ਫਲ ਪਾਵਹੁ ॥੫॥
ہلتُ پلتُ دُئِے لیہُ سوارِ ॥
ਹਲਤੁ ਪਲਤੁ ਦੁਇ ਲੇਹੁ ਸਵਾਰਿ ॥
رام نامُ اںترِ اُرِ دھارِ ॥
ਰਾਮ ਨਾਮੁ ਅੰਤਰਿ ਉਰਿ ਧਾਰਿ ॥
پۄُرے گُر کی پۄُری دِیکھیا ॥
ਪੂਰੇ ਗੁਰ ਕੀ ਪੂਰੀ ਦੀਖਿਆ ॥
جِسُ منِ بسیَے تِسُ ساچُ پرِیکھیا ॥
ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥
منِ تنِ نامُ جپہُ لِو لائِے ॥
ਮਨਿ ਤਨਿ ਨਾਮੁ ਜਪਹੁ ਲਿਵ ਲਾਇ ॥
دۄُکھُ دردُ من تے بھئُ جائِے ॥
ਦੂਖੁ ਦਰਦੁ ਮਨ ਤੇ ਭਉ ਜਾਇ ॥
سچُ واپارُ کرہُ واپاری ॥
ਸਚੁ ਵਾਪਾਰੁ ਕਰਹੁ ਵਾਪਾਰੀ ॥
درگہ نِبہیَے کھیپ تُماری ॥
ਦਰਗਹ ਨਿਬਹੈ ਖੇਪ ਤੁਮਾਰੀ ॥
ایکا ٹیک رکھہُ من ماہِ ॥
ਏਕਾ ਟੇਕ ਰਖਹੁ ਮਨ ਮਾਹਿ ॥
نانک بہُرِ ن آوہِ جاہِ ॥۶॥
ਨਾਨਕ ਬਹੁਰਿ ਨ ਆਵਹਿ ਜਾਹਿ ॥੬॥
تِس تے دۄُرِ کہا کو جائِے ॥
ਤਿਸ ਤੇ ਦੂਰਿ ਕਹਾ ਕੋ ਜਾਇ ॥
اُبرےَ راکھنہارُ دھِیائِے ॥
ਉਬਰੈ ਰਾਖਨਹਾਰੁ ਧਿਆਇ ॥

نِربھئو جپَیے سگل بھئو مِٹَیے =
ਨਿਰਭਉ ਜਪੈ ਸਗਲ ਭਉ ਮਿਟੈ ॥
پربھ کِرپا تے پرانْی چھُٹَیے =
ਪ੍ਰਭ ਕਿਰਪਾ ਤੇ ਪ੍ਰਾਣੀ ਛੂਟੈ ॥
جِسُ پربھُ راکھَیے تِسُ ناہی دؤُکھ =
ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥
نامُ جپت مِن ہووت سؤُکھ =
ਨਾਮੁ ਜਪਤ ਮਨਿ ਹੋਵਤ ਸੂਖ ॥
چِنّتا جائے مِٹَیے اہنّکارُ =
ਚਿੰਤਾ ਜਾਇ ਮਿਟੈ ਅਹੰਕਾਰੁ ॥
تِسُ جن کئو کوئے ن پہُچنہارُ =
ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥
سِر اؤُپر ٹھاڈھا گُرُ سؤُرا =
ਸਿਰ ਊਪਰਿ ਠਾਢਾ ਗੁਰੁ ਸੂਰਾ ॥
نانک تاکے کارج پؤُرا = ۷ =
ਨਾਨਕ ਤਾ ਕੇ ਕਾਰਜ ਪੂਰਾ ॥੭॥
مِت پؤُری انّمرتُ جاکی دِرسٹ =
ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ ॥
درسنُ پیکھت اُدھرت سِرسٹ =
ਦਰਸਨੁ ਪੇਖਤ ਉਧਰਤ ਸ੍ਰਿਸਟਿ ॥
چرن کمل جاکے انؤُپ =
ਚਰਨ ਕਮਲ ਜਾ ਕੇ ਅਨੂਪ ॥
سپھل درسنُ سُنّدر ہر رؤُپ =
ਸਫਲ ਦਰਸਨੁ ਸੁੰਦਰ ਹਰਿ ਰੂਪ ॥
دھنّنُ سیوا سیوکُ پروانُ =
ਧੰਨੁ ਸੇਵਾ ਸੇਵਕੁ ਪਰਵਾਨੁ ॥
انّترجامی پُرکھُ پردھانُ =
ਅੰਤਰਜਾਮੀ ਪੁਰਖੁ ਪ੍ਰਧਾਨੁ ॥
جِسُ مِن بسَیے سُ ہوت نِہالُ =
ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥

تا کیَے نِکٹِ ن آوت کالُ ॥
ਤਾ ਕੈ ਨਿਕਟਿ ਨ ਆਵਤ ਕਾਲੁ ॥
امر بھئے امرا پدُ پائِیا ॥
ਅਮਰ ਭਏ ਅਮਰਾ ਪਦੁ ਪਾਇਆ ॥
سادھسنّگِ نانک ہرِ دھِیائِیا ॥۸॥۲۲॥
ਸਾਧਸੰਗਿ ਨਾਨਕ ਹਰਿ ਧਿਆਇਆ ॥੮॥੨੨॥
سلۄکُ ॥
ਸਲੋਕੁ ॥
گِیان انّجنُ گُرِ دیِیا اگِیان انّدھیر بِناسُ ॥
ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
ہرِ کِرپا تے سنّت بھیٹِیا نانک منِ پرگاسُ ॥۱॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥
اسٹپدی ॥
ਅਸਟਪਦੀ ॥
سنّتسنّگِ انّترِ پربھُ ڈیِٹھا ॥
ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥
نامُ پربھوُ کا لاگا میِٹھا ॥
ਨਾਮੁ ਪ੍ਰਭੂ ਕਾ ਲਾਗਾ ਮੀਠਾ ॥
سگل سمِگ٘ری ایکسُ گھٹ ماہِ ॥
ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥
انِک رنّگ نانا د٘رِسٹاہِ ॥
ਅਨਿਕ ਰੰਗ ਨਾਨਾ ਦ੍ਰਿਸਟਾਹਿ ॥
نئُو نِدھِ انّم٘رِتُ پربھ کا نامُ ॥
ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥
دیہی مہِ اِس کا بِس٘رامُ ॥
ਦੇਹੀ ਮਹਿ ਇਸ ਕਾ ਬਿਸ੍ਰਾਮੁ ॥
سُنّن سمادھِ انہت تہ ناد ॥
ਸੁੰਨ ਸਮਾਧਿ ਅਨਹਤ ਤਹ ਨਾਦ ॥
کہنُ ن جائی اچرج بِسماد ॥
ਕਹਨੁ ਨ ਜਾਈ ਅਚਰਜ ਬਿਸਮਾਦ ॥

تِن دیکھیا جِس آپ دِکھائے ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥
نانک تِس جن سوجھی پائے ॥۱॥
ਨਾਨਕ ਤਿਸੁ ਜਨ ਸੋਝੀ ਪਾਏ ॥੧॥
سو انتر سو باہر اننت ॥
ਸੋ ਅੰਤਰਿ ਸੋ ਬਾਹਰਿ ਅਨ ਤ ॥
گھٹ گھٹ بیاپ رہیا بھگونت ॥
ਘਟਿ ਘਟਿ ਬਿਆਪਿ ਰਹਿਆ ਭਗਵੰਤ ॥
دھرن ماہ آکاس پئیال ॥
ਧਰਨਿ ਮਾਹਿ ਆਕਾਸ ਪਇਆਲ ॥
سرب لوک پوُرن پرتپال ॥
ਸਰਬ ਲੋਕ ਪੂਰਨ ਪ੍ਰਤਿਪਾਲ ॥

پنّنا ۲۹۴ (Page 294)

بن تِن پربت ہیَے پار برہم ॥
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥
جیَسی آگیا تیَسا کرم ॥
ਜੈਸੀ ਆਗਿਆ ਤੈਸਾ ਕਰਮੁ ॥
پئُن پانی بیَسنّتر ماہ ॥
ਪਉਣ ਪਾਣੀ ਬੈਸੰਤਰ ਮਾਹਿ ॥
چار کُنّٹ دہ دِسے سماہ ॥
ਚਾਰਿ ਕੁੰਟ ਦਹ ਦਿਸੇ ਸਮਾਹਿ ॥
تِس تے بھِنّن نہی کو ٹھائو ॥
ਤਿਸ ਤੇ ਭਿੰਨ ਨਹੀ ਕੋ ਠਾਉ ॥
گر پرساد نانک سکھ پائو ॥۲॥
ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥੨॥
بید پرُان سِنّمرت مہ دیکھ ॥
ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥
سسیئر سوُر نکھشتر مہ ایک ॥
ਸਸੀਅਰ ਸੂਰ ਨਖ੍ਯ੍ਤ੍ਰ ਮਹਿ ਏਕੁ ॥

بانٖی پربھ کی سبھُ کو بولَیّ =
ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥
آپِ اڈولُ ن کبہوُ ڈولَیّ =
ਆਪਿ ਅਡੋਲੁ ਨ ਕਬਹੂ ਡੋਲੈ ॥
سرب کلا کرِ کھیلَیّ کھیل =
ਸਰਬ ਕਲਾ ਕਰਿ ਖੇਲੈ ਖੇਲ ॥
مولِ ن پائیِئَے گنٖہ امول =
ਮੋਲਿ ਨ ਪਾਈਐ ਗੁਣਹ ਅਮੋਲ ॥
سرب جوتِ مہِ جا کی جوتِ =
ਸਰਬ ਜੋਤਿ ਮਹਿ ਜਾ ਕੀ ਜੋਤਿ ॥
دھارِ رہِئو سُیامی اوتِ پوتِ =
ਧਾਰਿ ਰਹਿਓ ਸੁਆਮੀ ਓਤਿ ਪੋਤਿ ॥
گُر پرسادِ بھرم کا ناسُ =
ਗੁਰ ਪਰਸਾਦਿ ਭਰਮ ਕਾ ਨਾਸੁ ॥
نانک تِن مہِ ایہُ بِساسُ = ٣=
ਨਾਨਕ ਤਿਨ ਮਹਿ ਏਹੁ ਬਿਸਾਸੁ ॥੩॥
سنّت جنا کا پیکھنُ سبھُ برہم =
ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥
سنّت جنا کَیّ ہِردَے سبھِ دھرم =
ਸੰਤ ਜਨਾ ਕੈ ਹਿਰਦੈ ਸਭਿ ਧਰਮ ॥
سنّت جنا سُنہِ سُبھ بچن =
ਸੰਤ ਜਨਾ ਸੁਨਹਿ ਸੁਭ ਬਚਨ ॥
سرب بِیاپی رام سنّگِ رچن =
ਸਰਬ ਬਿਆਪੀ ਰਾਮ ਸੰਗਿ ਰਚਨ ॥
جِنِ جاتا تِس کی اِہ رہت =
ਜਿਨਿ ਜਾਤਾ ਤਿਸ ਕੀ ਇਹ ਰਹਤ ॥
سِت بچن سادھوُ سبھِ کہت =
ਸਤਿ ਬਚਨ ਸਾਧੂ ਸਭਿ ਕਹਤ ॥
جو جو ہوئے سوئی سُکھُ مانَیّ =
ਜੋ ਜੋ ਹੋਇ ਸੋਈ ਸੁਖੁ ਮਾਨੈ ॥

کرن کراونہارُ پربھُ جانیَے ॥
ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥
انّترِ بسے باہرِ بھی اؤہی ॥
ਅੰਤਰਿ ਬਸੇ ਬਾਹਰਿ ਭੀ ਓਹੀ ॥
نانک درسنُ دیکھِ سبھ مؤہی ॥۴॥
ਨਾਨਕ ਦਰਸਨੁ ਦੇਖਿ ਸਭ ਮੋਹੀ ॥੪॥
آپِ ستِ کیِیا سبھُ ستِ ॥
ਆਪਿ ਸਤਿ ਕੀਆ ਸਭੁ ਸਤਿ ॥
تِسُ پربھ تے سگلی اُتپتِ ॥
ਤਿਸੁ ਪ੍ਰਭ ਤੇ ਸਗਲੀ ਉਤਪਤਿ ॥
تِسُ بھاوےَ تا کرے بِستھارُ ॥
ਤਿਸੁ ਭਾਵੈ ਤਾ ਕਰੇ ਬਿਸਥਾਰੁ ॥
تِسُ بھاوےَ تا ایکنّکارُ ॥
ਤਿਸੁ ਭਾਵੈ ਤਾ ਏਕੰਕਾਰੁ ॥
اِنک کلا لکھی نہ جائے ॥
ਅਨਿਕ ਕਲਾ ਲਖੀ ਨਹ ਜਾਇ ॥
جِسُ بھاوےَ تِسُ لئے مِلائے ॥
ਜਿਸੁ ਭਾਵੈ ਤਿਸੁ ਲਏ ਮਿਲਾਇ ॥
کون نِکٹِ کون کہیِئَے دوُرِ ॥
ਕਵਨ ਨਿਕਟਿ ਕਵਨ ਕਹੀਐ ਦੂਰਿ ॥
آپے آپِ آپ بھرپوُرِ ॥
ਆਪੇ ਆਪਿ ਆਪ ਭਰਪੂਰਿ ॥
انّترگتِ جِسُ آپِ جنائے ॥
ਅੰਤਰਗਤਿ ਜਿਸੁ ਆਪਿ ਜਨਾਏ ॥
نانک تِسُ جن آپِ بُجھائے ॥۵॥
ਨਾਨਕ ਤਿਸੁ ਜਨ ਆਪਿ ਬੁਝਾਏ ॥੫॥
سرب بھوُت آپِ ورتارا ॥
ਸਰਬ ਭੂਤ ਆਪਿ ਵਰਤਾਰਾ ॥
سرب نیَن آپِ پیکھنہارا ॥
ਸਰਬ ਨੈਨ ਆਪਿ ਪੇਖਨਹਾਰਾ ॥

سگل سمگری جا کا تنا ॥
ਸਗਲ ਸਮਗ੍ਰੀ ਜਾ ਕਾ ਤਨਾ ॥
آپن جسُ آپ ہی سُنا ॥
ਆਪਨ ਜਸੁ ਆਪ ਹੀ ਸੁਨਾ ॥
آون جانُ اِکُ کھیلُ بنائِیا ॥
ਆਵਨ ਜਾਨੁ ਇਕੁ ਖੇਲੁ ਬਨਾਇਆ ॥
آگیاکاری کینی مائِیا ॥
ਆਗਿਆਕਾਰੀ ਕੀਨੀ ਮਾਇਆ ॥
سبھ کَیے مدھ الپتو رہیَے ॥
ਸਭ ਕੈ ਮਧਿ ਅਲਿਪਤੋ ਰਹੈ ॥
جو کِچھُ کہنا سُ آپے کہیَے ॥
ਜੋ ਕਿਛੁ ਕਹਣਾ ਸੁ ਆਪੇ ਕਹੈ ॥
آگیا آوئے آگیا جائے ॥
ਆਗਿਆ ਆਵੈ ਆਗਿਆ ਜਾਇ ॥
نانک جا بھاوئے تا لئے سمائے ॥٦॥
ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥
اِس تے ہوئے سُ ناہی بُرا ॥
ਇਸ ਤੇ ਹੋਇ ਸੁ ਨਾਹੀ ਬੁਰਾ ॥
اورئے کہہُ کِنیَے کچھُ کرا ॥
ਓਰੈ ਕਹਹੁ ਕਿਨੈ ਕਛੁ ਕਰਾ ॥
آپ بھلا کر توُت ات نیکی ॥
ਆਪਿ ਭਲਾ ਕਰਤੂਤਿ ਅਤਿ ਨੀਕੀ ॥
آپے جانیَے اپنے جی کی ॥
ਆਪੇ ਜਾਨੈ ਅਪਨੇ ਜੀ ਕੀ ॥
آپ ساچُ دھاری سبھ ساچُ ॥
ਆਪਿ ਸਾਚੁ ਧਾਰੀ ਸਭ ਸਾਚੁ ॥
اوت پوت آپن سنگ راچُ ॥
ਓਤਿ ਪੋਤਿ ਆਪਨ ਸੰਗਿ ਰਾਚੁ ॥
تا کی گت مِت کہی ن جائے ॥
ਤਾ ਕੀ ਗਤਿ ਮਿਤਿ ਕਹੀ ਨ ਜਾਇ ॥

دؤُسر ہۄئِے ت سۄجھی پائِے ॥
ਦੂਸਰ ਹੋਇ ਤ ਸੋਝੀ ਪਾਇ ॥
ِتس کا کِیا سبھُ پرْوانُ ॥
ਤਿਸ ਕਾ ਕੀਆ ਸਭੁ ਪਰਵਾਨੁ ॥
گُر پْرسادِ نانک اِہُ جانُ ॥੭॥
ਗੁਰ ਪ੍ਰਸਾਦਿ ਨਾਨਕ ਇਹੁ ਜਾਨੁ ॥੭॥
جۄ جانَیَے ِتسُ سدا سُکھُ ہۄئِے ॥
ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥
آپِ ِملائِے لئِے پْربھُ سۄئِے ॥
ਆਪਿ ਮਿਲਾਇ ਲਏ ਪ੍ਰਭੁ ਸੋਇ ॥
اۄہُ دھنونّتُ کُلونّتُ پِتونّتُ ॥
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥
جیِون مُکِت ِجسُ ِرد َے بھگونّتُ ॥
ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥
دھنّنُ دھنّنُ دھنّنُ جنُ آِئیا ॥
ਧੰਨੁ ਧੰਨੁ ਧੰਨੁ ਜਨੁ ਆਇਆ ॥

(Page 295) ۵۹۲ پنّنا

ِجسُ پْرسادِ سبھُ جگتُ تراِئیا ॥
ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥
جن آون کا اِہَیَے سُیائُ ॥
ਜਨ ਆਵਨ ਕਾ ਇਹੈ ਸੁਆਉ ॥
جن کَیَے سنّگِ چِتِ آوَے نائُ ॥
ਜਨ ਕੈ ਸੰਗਿ ਚਿਤਿ ਆਵੈ ਨਾਉ ॥
آپِ مُکتُ مُکتُ کرَے سنّسارُ ॥
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
نانک ِتسُ جن کئُ سدا نمسکارُ ॥੮॥۲۳॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥
سلۄکُ ॥
ਸਲੋਕੁ ॥

پۇرا پربھُ آرادِھیا پۇرا جا کا نائو =
ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ ॥
نانک پۇرا پائِیا پۇرے کے گُن گائو = ا=
ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥
اسٹپدی =
ਅਸਟਪਦੀ ॥
پۇرے گُر کا سُن اُپدیسُ =
ਪੂਰੇ ਗੁਰ ਕਾ ਸੁਨਿ ਉਪਦੇਸੁ ॥
پار برہمُ نِکٹ کرِ پیکھُ =
ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥
ساسِ ساسِ سِمرہُ گوبِنّد =
ਸਾਸਿ ਸਾਸਿ ਸਿਮਰਹੁ ਗੋਬਿੰਦ ॥
من انّتر کی اُترے چِنّد =
ਮਨ ਅੰਤਰ ਕੀ ਉਤਰੈ ਚਿੰਦ ॥
آس انِت تِیاگہُ ترنّگ =
ਆਸ ਅਨਿਤ ਤਿਆਗਹੁ ਤਰੰਗ ॥
سنّت جنا کی دھۇرِ من منّگ =
ਸੰਤ ਜਨਾ ਕੀ ਧੂਰਿ ਮਨ ਮੰਗ ॥
آپُ چھوڑِ بینتی کرہُ =
ਆਪੁ ਛੋਡਿ ਬੇਨਤੀ ਕਰਹੁ ॥
سادھسنّگِ اگنِ ساگرُ ترہُ =
ਸਾਧਸੰਗਿ ਅਗਨਿ ਸਾਗਰੁ ਤਰਹੁ ॥
ہرِ دھن کے بھرِ لیہُ بھنّڈار =
ਹਰਿ ਧਨ ਕੇ ਭਰਿ ਲੇਹੁ ਭੰਡਾਰ ॥
نانک گُر پۇرے نمسکار = ا=
ਨਾਨਕ ਗੁਰ ਪੂਰੇ ਨਮਸਕਾਰ ॥੧॥
کھیم کُسل سہج آننّد =
ਖੇਮ ਕੁਸਲ ਸਹਜ ਆਨ ਦ ॥
سادھسنّگِ بھجُ پرماننّد =
ਸਾਧਸੰਗਿ ਭਜੁ ਪਰਮਾਨ ਦ ॥

نرک نِوارِ اُدھارہُ جیِئو ॥

ਨਰਕ ਨਿਵਾਰਿ ਉਧਾਰਹੁ ਜੀਉ ॥

گُن گوبِنّد انّم٘رت رسُ پیِئو ॥

ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥

چِت چِتوہُ نارائِن ایک ॥

ਚਿਤਿ ਚਿਤਵਹੁ ਨਾਰਾਇਣ ਏਕ ॥

ایک رۄُپ جاکے رنّگ انیک ॥

ਏਕ ਰੂਪ ਜਾ ਕੇ ਰੰਗ ਅਨੇਕ ॥

گوپال دامودر دیِن دئِیال ॥

ਗੋਪਾਲ ਦਾਮੋਦਰ ਦੀਨ ਦਇਆਲ ॥

دُکھ بھنّجن پۄُرن کِرپال ॥

ਦੁਖ ਭੰਜਨ ਪੂਰਨ ਕਿਰਪਾਲ ॥

سِمر سِمر نامُ بارں بار ॥

ਸਿਮਰਿ ਸਿਮਰਿ ਨਾਮੁ ਬਾਰੰ ਬਾਰ ॥

نانک جیِء کا اِہیَے ادھار ॥ ۲॥

ਨਾਨਕ ਜੀਅ ਕਾ ਇਹੈ ਅਧਾਰ ॥੨॥

اُتم سلوک سادھ کے بچن ॥

ਉਤਮ ਸਲੋਕ ਸਾਧ ਕੇ ਬਚਨ ॥

امُلیِک لال ایہ رتن ॥

ਅਮੁਲੀਕ ਲਾਲ ਏਹਿ ਰਤਨ ॥

سُنت کماوت ہوت اُدھار ॥

ਸੁਨਤ ਕਮਾਵਤ ਹੋਤ ਉਧਾਰ ॥

آپ ترےَ لوکہ نِستار ॥

ਆਪਿ ਤਰੈ ਲੋਕਹ ਨਿਸਤਾਰ ॥

سپھل جیِونُ سپھلُ تا کا سنّگُ ॥

ਸਫਲ ਜੀਵਨੁ ਸਫਲੁ ਤਾ ਕਾ ਸੰਗੁ ॥

جاکیَے مِن لاگا ہر رنّگُ ॥

ਜਾ ਕੈ ਮਨਿ ਲਾਗਾ ਹਰਿ ਰੰਗੁ ॥

جیَے جیَے سبدُ اناہدُ واجیَے ॥

ਜੈ ਜੈ ਸਬਦੁ ਅਨਾਹਦੁ ਵਾਜੈ ॥

سُن سُن اند کرے پربھُ گاجیَے ॥
ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥
پرگٹے گپال مہانت کیَے ماتھے ॥
ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥
نانک اُدھرے تن کیَے ساتھے ॥۳॥
ਨਾਨਕ ਉਧਰੇ ਤਿਨ ਕੈ ਸਾਥੇ ॥੩॥
سرن جوگُ سُن سرنی آئے ॥
ਸਰਨਿ ਜੋਗੁ ਸੁਨਿ ਸਰਨੀ ਆਏ ॥
کر کرپا پربھ آپ ملائے ॥
ਕਰਿ ਕਿਰਪਾ ਪ੍ਰਭ ਆਪ ਮਿਲਾਏ ॥
مٹ گئے بیَر بھئے سبھ رین ॥
ਮਿਟਿ ਗਏ ਬੈਰ ਭਏ ਸਭ ਰੇਨ ॥
انّمرت نامُ سادھسنّگ لیَن ॥
ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥
سُپرسنّن بھئے گُردیو ॥
ਸੁਪ੍ਰਸੰਨ ਭਏ ਗੁਰਦੇਵ ॥
پوُرن ہوئی سیوک کی سیو ॥
ਪੂਰਨ ਹੋਈ ਸੇਵਕ ਕੀ ਸੇਵ ॥
آل جنّجال بکار تے رہتے ॥
ਆਲ ਜੰਜਾਲ ਬਿਕਾਰ ਤੇ ਰਹਤੇ ॥
رام نام سُن رسنا کہتے ॥
ਰਾਮ ਨਾਮ ਸੁਨਿ ਰਸਨਾ ਕਹਤੇ ॥
کر پرسادُ دئیا پربھ دھاری ॥
ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥
نانک نبہی کھیپ ہماری ॥۴॥
ਨਾਨਕ ਨਿਬਹੀ ਖੇਪ ਹਮਾਰੀ ॥੪॥
پربھ کی اُستت کرہُ سنّت میت ॥
ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥
ساودھان ایکاگر چیت ॥
ਸਾਵਧਾਨ ਏਕਾਗਰ ਚੀਤ ॥

سُکھمنی سہج گوٗبِنّد گُن نام ॥
ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥
جِسُ مِن بسیَے سُ ہوٗت نِدھان ॥
ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥
سرب اِچھا تاکی پوٗرن ہوٗئے ॥
ਸਰਬ ਇਛਾ ਤਾ ਕੀ ਪੂਰਨ ਹੋਇ ॥
پردھان پُرکھُ پرگٹُ سبھ لوٗئے ॥
ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥
سبھ تے اوُچ پائے استھانُ ॥
ਸਭ ਤੇ ਊਚ ਪਾਏ ਅਸਥਾਨੁ ॥
بہُرِ ن ہوٗوئے آون جانُ ॥
ਬਹੁਰਿ ਨ ਹੋਵੈ ਆਵਨ ਜਾਨੁ ॥
ہرِ دھنُ کھاٹِ چلیَے جنُ سوٗئے ॥
ਹਰਿ ਧਨੁ ਖਾਟਿ ਚਲੈ ਜਨੁ ਸੋਇ ॥
نانک جِسہِ پراپت ہوٗئے ॥۵॥
ਨਾਨਕ ਜਿਸਹਿ ਪਰਾਪਤਿ ਹੋਇ ॥੫॥
کھیم ساںتِ رِدھِ نو نِدھِ ॥
ਖੇਮ ਸਾਂਤਿ ਰਿਧਿ ਨਵ ਨਿਧਿ ॥
بُدھِ گِیانُ سرب تہ سِدھِ ॥
ਬੁਧਿ ਗਿਆਨੁ ਸਰਬ ਤਹ ਸਿਧਿ ॥
بِدیا تپُ جوٗگُ پربھ دِھیانُ ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥

(Page 296) پنّنا ۲۹۲

گِیانُ سریسٹ اوُتم اِسنانُ ॥
ਗਿਆਨੁ ਸ੍ਰੇਸਟ ਊਤਮ ਇਸਨਾਨੁ ॥
چارِ پدارتھ کمل پرگاس ॥
ਚਾਰਿ ਪਦਾਰਥ ਕਮਲ ਪ੍ਰਗਾਸ ॥
سبھ کیَے مدھِ سگل تے اُداس ॥
ਸਭ ਕੈ ਮਧਿ ਸਗਲ ਤੇ ਉਦਾਸ ॥

سُندرُ چترُ تت کا بیتا ॥
ਸੁੰਦਰੁ ਚਤੁਰੁ ਤਤ ਕਾ ਬੇਤਾ ॥
سمدرسی ایک دِرسٹیتا ॥
ਸਮਦਰਸੀ ਏਕ ਦ੍ਰਿਸਟੇਤਾ ॥
اِہ پھل تِسُ جن کیَے مُکھ بھنے ॥
ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥
گر نانک نام بچن مِن سُنے ॥٦॥
ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥
اِہُ نِدھانُ جپیَے مِن کوئے ॥
ਇਹੁ ਨਿਧਾਨੁ ਜਪੈ ਮਨਿ ਕੋਇ ॥
سبھ جگ مہِ تا کی گت ہوئے ॥
ਸਭ ਜੁਗ ਮਹਿ ਤਾ ਕੀ ਗਤਿ ਹੋਇ ॥
گن گوبِند نام دھُن بانی ॥
ਗੁਣ ਗੋਬਿੰਦ ਨਾਮ ਧੁਨਿ ਬਾਣੀ ॥
سِمرت ساستر بید بکھانی ॥
ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
سگل متانت کیول ہر نام ॥
ਸਗਲ ਮਤਾਂਤ ਕੇਵਲ ਹਰਿ ਨਾਮ ॥
گوبِند بھگت کیَے مِن بِسرام ॥
ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥
کوٹ اپرادھ سادھسنگ مِٹیَے ॥
ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥
سنّت کِرپا تے جم تے چھُٹیَے ॥
ਸੰਤ ਕਿਰਪਾ ਤੇ ਜਮ ਤੇ ਛੁਟੈ ॥
جا کیَے مستک کرم پربھ پائے ॥
ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥
سادھ سرن نانک تے آئے ॥٧॥
ਸਾਧ ਸਰਣਿ ਨਾਨਕ ਤੇ ਆਏ ॥੭॥
جِسُ مِن بسیَے سُنیَے لائے پریت ॥
ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥

تِسُ جن آوئے ہر پربھُ چِیت =
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥
جنم مرن تاکا دؤُکھُ نِوارئے =
ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥
دُلبھ دیہ تتکال اُدھارئے =
ਦੁਲਭ ਦੇਹ ਤਤਕਾਲ ਉਧਾਰੈ ॥
نِرمل سؤبھا انّمرت تاکی بانی =
ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ ॥
ایکُ نامُ من ماہِ سمانی =
ਏਕੁ ਨਾਮੁ ਮਨ ਮਾਹਿ ਸਮਾਨੀ ॥
دؤُکھ رؤگ بِنسے بھیَے بھرم =
ਦੂਖ ਰੋਗ ਬਿਨਸੇ ਭੈ ਭਰਮ ॥
سادھ نام نِرمل تاکے کرم =
ਸਾਧ ਨਾਮ ਨਿਰਮਲ ਤਾ ਕੇ ਕਰਮ ॥
سبھ تے اؤُچ تاکی سؤبھا بنی =
ਸਭ ਤੇ ਊਚ ਤਾ ਕੀ ਸੋਭਾ ਬਨੀ ॥
نانک اِہ گُنِ نامُ سکھمنی =۸= ۲۴=
ਨਾਨਕ ਇਹ ਗੁਣਿ ਨਾਮੁ ਸੁਖਮਨੀ ॥੮॥੨੪॥
تِھتی گئُڑی مہلا ۵ =
ਥਿਤੀ ਗਉੜੀ ਮਹਲਾ ੫ ॥
سلؤکُ =
ਸਲੋਕੁ ॥
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
جلِ تھلِ مہیئلِ پؤُریا سُیامی سِرجنہارُ =
ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥
انِک بھانِت ہؤئے پسریا نانک ایکنّکارُ =ا=
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥
پئُڑی =
ਪਉੜੀ ॥

ایکم ایکنّکارُ پربھُ کرئو بنّدنا دِھیائے ॥
ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ ॥
گُن گوِبنّد گُپال پربھ سرنِ پرئو ہرِ رائے ॥
ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ ॥
تا کی آس کلِیانڑ سُکھ جا تے سبھُ کچھُ ہوئے ॥
ਤਾ ਕੀ ਆਸ ਕਲਿਆਣ ਸੁਖ ਜਾ ਤੇ ਸਭੁ ਕਛੁ ਹੋਇ ॥
چارِ کُنّٹ دہ دِسِ بھ٘رِمئو تِسُ بِنُ اورُ ن کوئے ॥
ਚਾਰਿ ਕੁੰਟ ਦਹ ਦਿਸਿ ਭ੍ਰਮਿਓ ਤਿਸੁ ਬਿਨੁ ਅਵਰੁ ਨ ਕੋਇ ॥
بید پُران سِمرِت سُنے بہُ بِدھِ کرئو بیِچارُ ॥
ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥
پتِت اُدھارن بھَے ہرن سُکھ ساگر نِرنّکار ॥
ਪਤਿਤ ਉਧਾਰਨ ਭੈ ਹਰਨ ਸੁਖ ਸਾਗਰ ਨਿਰੰਕਾਰ ॥
داتا بھُگتا دینہارُ تِسُ بِنُ اورُ ن جائے ॥
ਦਾਤਾ ਭੁਗਤਾ ਦੇਨਹਾਰੁ ਤਿਸੁ ਬਿਨੁ ਅਵਰੁ ਨ ਜਾਇ ॥
جو چاہہِ سوئی مِلَے نانک ہرِ گُن گائے ॥۱॥
ਜੋ ਚਾਹਹਿ ਸੋਈ ਮਿਲੈ ਨਾਨਕ ਹਰਿ ਗੁਨ ਗਾਇ ॥੧॥
گوِبنّد جسُ گائیِئَے ہرِ نیِت ॥
ਗੋਬਿੰਦ ਜਸੁ ਗਾਈਐ ਹਰਿ ਨੀਤ ॥
مِلِ بھجیِئَے سادھسنّگِ میرے میِت ॥۱॥ رہائو ॥
ਮਿਲਿ ਭਜੀਐ ਸਾਧਸੰਗਿ ਮੇਰੇ ਮੀਤ ॥੧॥ ਰਹਾਉ ॥
سلوکُ ॥
ਸਲੋਕੁ ॥
کرئو بنّدنا انِک وار سرنِ پرئو ہرِ رائے ॥
ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥
بھ٘رمُ کٹیِئَے نانک سادھسنّگِ دُتیِیا بھائو مِٹائے ॥۲॥
ਭ੍ਰਮੁ ਕਟੀਐ ਨਾਨਕ ਸਾਧਸੰਗਿ ਦੁਤੀਆ ਭਾਉ ਮਿਟਾਇ ॥੨॥
پئُڑی ॥
ਪਉੜੀ ॥
دُتیِیا دُرمتِ دوُرِ کرِ گُر سیوا کرِ نیِت ॥
ਦੁਤੀਆ ਦੁਰਮਤਿ ਦੂਰਿ ਕਰਿ ਗੁਰ ਸੇਵਾ ਕਰਿ ਨੀਤ ॥

رام رتنُ منِ تنِ بسیَے تج کامُ کرودھُ لوبھُ میِت ॥
ਰਾਮ ਰਤਨੁ ਮਨਿ ਤਨਿ ਬਸੈ ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥
مرنُ مٹیَے جیِونُ ملیَے بنسہِ سگل کلیس ॥
ਮਰਣੁ ਮਿਟੈ ਜੀਵਨੁ ਮਿਲੈ ਬਿਨਸਹਿ ਸਗਲ ਕਲੇਸ ॥
آپُ تجہُ گوبِنّد بھجہُ بھائو بھگتِ پرویس ॥
ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ ॥

پنّنا ۲۹۷ (Page 297)

لابھُ ملیَے توٹا ہِرے ہرِ درگہ پتِونّت ॥
ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥
رام نام دھنُ سنّچوِے ساچ ساہ بھگونّت ॥
ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ ॥
اوُٹھت بیَٹھت ہرِ بھجہُ سادھوُ سنّگِ پریِتِ ॥
ਊਠਤ ਬੈਠਤ ਹਰਿ ਭਜਹੁ ਸਾਧੂ ਸੰਗਿ ਪਰੀਤਿ ॥
نانک دُرمتِ چھُٹِ گئی پاربرہم بسے چیِتِ ॥۲॥
ਨਾਨਕ ਦੁਰਮਤਿ ਛੁਟਿ ਗਈ ਪਾਰਬ੍ਰਹਮ ਬਸੇ ਚੀਤਿ ॥੨॥
سلوکُ ॥
ਸਲੋਕੁ ॥
تیِنِ بِیاپہِ جگت کئُ تُریِیا پاوِے کوئِ ॥
ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥
نانک سنّت نِرمل بھئے جِن منِ وسِیا سوئِ ॥۳॥
ਨਾਨਕ ਸੰਤ ਨਿਰਮਲ ਭਏ ਜਿਨ ਮਨਿ ਵਸਿਆ ਸੋਇ ॥੩॥
پئُڑی ॥
ਪਉੜੀ ॥
ت٘رتیِیا ت٘رےَ گُنھ بِکھےَ پھل کب اُتم کب نیِچُ ॥
ਤ੍ਰਿਤੀਆ ਤ੍ਰੈ ਗੁਣ ਬਿਖੈ ਫਲ ਕਬ ਉਤਮ ਕਬ ਨੀਚੁ ॥
نرک سُرگ بھ٘رمتئُ گھنھو سدا سنّگھارےَ میِچُ ॥
ਨਰਕ ਸੁਰਗ ਭ੍ਰਮਤਉ ਘਣੋ ਸਦਾ ਸੰਘਾਰੈ ਮੀਚੁ ॥
ہرکھ سوگ سہسا سنّسارُ ہئُ ہئُ کرت بِہاءِ ॥
ਹਰਖ ਸੋਗ ਸਹਸਾ ਸੰਸਾਰੁ ਹਉ ਹਉ ਕਰਤ ਬਿਹਾਇ ॥

جِن کیئے تِسہِ ن جانٹنی چِتوہِ اَنِک اُپائے =
ਜਿਨਿ ਕੀਏ ਤਿਸਹਿ ਨ ਜਾਣਨੀ ਚਿਤਵਹਿ ਅਨਿਕ ਉਪਾਇ ॥
آدھ بِیادھ اُپادھ رس کبہُ ن تُوٹیَے تاپ =
ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥
پار برہم پُورن دھنی نہ بُوجھیَے پرتاپ =
ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥
مؤہ بھرم بُوڈت گھنٹو مہا نرک مہِ واس =
ਮੋਹ ਭਰਮ ਬੂਡਤ ਘਣੋ ਮਹਾ ਨਰਕ ਮਹਿ ਵਾਸ ॥
کرِ کرپا پربھ راکھِ لیہُ نانک تیری آس = ۳ =
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਤੇਰੀ ਆਸ ॥੩॥
سلؤکُ =
ਸਲੋਕੁ ॥
چتُر سِیانٹا سگھڑُ سؤئے جِن تجِیا ابھمانُ =
ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥
چارِ پدارتھ اسٹ سِدھ بھجُ نانک ہرِ نامُ = ۴ =
ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ ॥੪॥
پئُڑی =
ਪਉੜੀ ॥
چتُرتھ چارے بید سُنٹ سؤدھِئو تتُ بیِچارُ =
ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥
سرب کھیم کلِیان نِدھ رام نامُ جپِ سارُ =
ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥
نرک نِوارئے دُکھ ہرئے تُوٹہِ اَنِک کلیس =
ਨਰਕ ਨਿਵਾਰੈ ਦੂਖ ਹਰੈ ਤੂਟਹਿ ਅਨਿਕ ਕਲੇਸ ॥
میِچُ ہُٹیَے جم تے چھُٹیَے ہرِ کیِرتن پرویس =
ਮੀਚੁ ਹੁਟੈ ਜਮ ਤੇ ਛੁਟੈ ਹਰਿ ਕੀਰਤਨ ਪਰਵੇਸ ॥
بھئو بِنسیَے انّمرتُ رسیَے رنّگ رتے نِرنّکار =
ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥
دُکھ دارِد اپوِترتا ناسہِ نام ادھار =
ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥

سُرِ نر مُنِ جن کھوجتے سُکھ ساگر گوپال ॥
ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ ॥
منُ نِرملُ مکھُ اُوجلا ہوئے نانک سادھ رووال ॥۴॥
ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥੪॥
سلوکُ ॥
ਸਲੋਕੁ ॥
پنّچ بِکار من مہِ بسے راچے مائِیا سنّگِ ॥
ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ ॥
سادھسنّگِ ہوئے نِرملا نانک پربھ کیَے رنّگِ ॥۵॥
ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ ॥੫॥
پئُڑی ॥
ਪਉੜੀ ॥
پنّچمِ پنّچ پردھان تے جِہ جانِئو پرپنّچُ ॥
ਪੰਚਮਿ ਪੰਚ ਪ੍ਰਧਾਨ ਤੇ ਜਿਹ ਜਾਨਿਓ ਪਰਪੰਚੁ ॥
کُسم باس بہُ رنّگُ گھنو سبھ مِتھِیا بلبنّچُ ॥
ਕੁਸਮ ਬਾਸ ਬਹੁ ਰੰਗੁ ਘਣੋ ਸਭ ਮਿਥਿਆ ਬਲਬੰਚੁ ॥
نہ جاپیَے نہ بُوجھیئیَے نہ کچھُ کرت بیِچارُ ॥
ਨਹ ਜਾਪੈ ਨਹ ਬੂਝੀਐ ਨਹ ਕਛੁ ਕਰਤ ਬੀਚਾਰੁ ॥
سُیاد موہ رس بیدھئو اگیانِ رچِئو سنّسارُ ॥
ਸੁਆਦ ਮੋਹ ਰਸ ਬੇਧਿਓ ਅਗਿਆਨਿ ਰਚਿਓ ਸੰਸਾਰੁ ॥
جنم مرن بہُ جونِ بھرمن کینے کرم انیک ॥
ਜਨਮ ਮਰਣ ਬਹੁ ਜੋਨਿ ਭ੍ਰਮਣ ਕੀਨੇ ਕਰਮ ਅਨੇਕ ॥
رچنہارُ نہ سِمرِئو منِ ن بیِچارِ بِبیک ॥
ਰਚਨਹਾਰੁ ਨਹ ਸਿਮਰਿਓ ਮਨਿ ਨ ਬੀਚਾਰਿ ਬਿਬੇਕ ॥
بھائو بھگتِ بھگوان سنّگِ مائِیا لِپت ن رنّچ ॥
ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ ॥
نانک بِرلے پائیئہِ جو ن رچہِ پرپنّچ ॥۵॥
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ ॥੫॥
سلوکُ ॥
ਸਲੋਕੁ ॥

کھٹ ساستر اوُچوَ کہہ انّت ُن پاراوار ॥
ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥
بھگت سوہہ گُن گاوتے نانک پربھ کیَے دُیار ॥۶॥
ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ ਦੁਆਰ ॥੬॥
پئُڑی ॥
ਪਉੜੀ ॥
کھسٹم کھٹ ساستر کہہ سِنّمرت کتھہ انیک ॥
ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥



اوُتم ُ اوُچوَ پار برہم ُ گُن انّت ُن جانہہ سیکھ ॥
ਊਤਮੁ ਊਚੌ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥
نارد مُن جن سک بیاس جس ُ گاوت گوبِنّد ॥
ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ ॥
رس گیِدھے ہر سِئو بیِدھے بھگت رچے بھگونّت ॥
ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ ॥
موہ مان بھرم ُ بنسِئو پائی سرن دئِیال ॥
ਮੋਹ ਮਾਨ ਭ੍ਰਮੁ ਬਿਨਸਿਓ ਪਾਈ ਸਰਨਿ ਦਇਆਲ ॥
چرن کمل من تن بسے درسن ُ دیکھ نہال ॥
ਚਰਨ ਕਮਲ ਮਨਿ ਤਨਿ ਬਸੇ ਦਰਸਨੁ ਦੇਖਿ ਨਿਹਾਲ ॥
لابھ ُ ملیَے توٹا ہرےَ سادھسنّگ لو لائے ॥
ਲਾਭੁ ਮਿਲੈ ਤੋਟਾ ਹਿਰੈ ਸਾਧਸੰਗਿ ਲਿਵ ਲਾਇ ॥
کھاٹ کھجانا گُن ندھ ہرے نانک نام ُ دھیائے ॥۶॥
ਖਾਟਿ ਖਜਾਨਾ ਗੁਣ ਨਿਧਿ ਹਰੇ ਨਾਨਕ ਨਾਮੁ ਧਿਆਇ ॥੬॥
سلوک ُ ॥
ਸਲੋਕੁ ॥
سنّت منڈل ہر جس ُ کتھہ بولہ ست سُبھائے ॥
ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥
نانک من ُ سنّتوکھیِئیَے ایکس ُ سِئو لو لائے ॥۷॥
ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥੭॥

پئُڑی ॥
ਪਉੜੀ ॥
سپتمِ سنّچہُ نام دھنُ ٹوُٹِ ن جاہِ بھنّڈار ॥
ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ ॥
سنّتسنّگتِ مہِ پائیِئےَ انّتُ ن پاراوار ॥
ਸੰਤਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥
آپُ تجہُ گوبِنّد بھجہُ سرنِ پرہُ ہرِ رائِ ॥
ਆਪੁ ਤਜਹੁ ਗੋਬਿੰਦ ਭਜਹੁ ਸਰਨਿ ਪਰਹੁ ਹਰਿ ਰਾਇ ॥
دوُکھ ہرےَ بھوجلُ ترےَ من چِنّدِیا پھلُ پائِ ॥
ਦੂਖ ਹਰੈ ਭਵਜਲੁ ਤਰੈ ਮਨ ਚਿੰਦਿਆ ਫਲੁ ਪਾਇ ॥
آٹھ پہر منِ ہرِ جپےَ سپھلُ جنمُ پرواݨُ ॥
ਆਠ ਪਹਰ ਮਨਿ ਹਰਿ ਜਪੈ ਸਫਲੁ ਜਨਮੁ ਪਰਵਾਣੁ ॥
انّترِ باہرِ سدا سنّگِ کرنیَہارُ پچھاݨُ ॥
ਅੰਤਰਿ ਬਾਹਰਿ ਸਦਾ ਸੰਗਿ ਕਰਨੈਹਾਰੁ ਪਛਾਣੁ ॥
سو ساجنُ سو سکھا مِیتُ جو ہرِ کی متِ دیءِ ॥
ਸੋ ਸਾਜਨੁ ਸੋ ਸਖਾ ਮੀਤੁ ਜੋ ਹਰਿ ਕੀ ਮਤਿ ਦੇਇ ॥
نانک تِسُ بلِہارݨےَ ہرِ ہرِ نامُ جپےءِ ॥੭॥
ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ ॥੭॥
سلوکُ ॥
ਸਲੋਕੁ ॥
آٹھ پہر گُن گائیِئہِ تجیِئہِ اورِ جنّجال ॥
ਆਠ ਪਹਰ ਗੁਨ ਗਾਈਅਹਿ ਤਜੀਅਹਿ ਅਵਰਿ ਜੰਜਾਲ ॥
جمکنّکرُ جوہِ ن سکئی نانک پ٘ربھوُ دئِیال ॥੮॥
ਜਮਕੰਕਰੁ ਜੋਹਿ ਨ ਸਕਈ ਨਾਨਕ ਪ੍ਰਭੂ ਦਇਆਲ ॥੮॥
پئُڑی ॥
ਪਉੜੀ ॥
استمی است سِدھِ نو نِدھِ ॥
ਅਸਟਮੀ ਅਸਟ ਸਿਧਿ ਨਵ ਨਿਧਿ ॥
سگل پدارتھ پوُرن بُدھِ ॥
ਸਗਲ ਪਦਾਰਥ ਪੂਰਨ ਬੁਧਿ ॥

کول پرگاس سدا آنند ॥
ਕਵਲ ਪ੍ਰਗਾਸ ਸਦਾ ਆਨ ਦ ॥
نرمل ریت نروۏدھر منّت ॥
ਨਿਰਮਲ ਰੀਤਿ ਨਿਰੋਧਰ ਮੰਤ ॥
سگل دھرم پوتر اِسنانُ ॥
ਸਗਲ ਧਰਮ ਪਵਿਤ੍ਰ ਇਸਨਾਨੁ ॥
سبھ مہ اوُچ بسیکھ گیانُ ॥
ਸਭ ਮਹਿ ਊਚ ਬਿਸੇਖ ਗਿਆਨੁ ॥
ہر ہر بھجنُ پوُرے گر سنّگ ॥
ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥
جپ تریئیے نانک نام ہر رنّگ ॥ ٨॥
ਜਪਿ ਤਰੀਐ ਨਾਨਕ ਨਾਮ ਹਰਿ ਰੰਗਿ ॥੮॥
سلۏکُ ॥
ਸਲੋਕੁ ॥
نارائنُ نہ سمرئو مۏہئو سُیاد بکار ॥
ਨਾਰਾਇਣੁ ਨਹ ਸਿਮਰਿਓ ਮੋਹਿਓ ਸੁਆਦ ਬਿਕਾਰ ॥
نانک نام بساریئیے نرک سُرگ اوتار ॥ ٩॥
ਨਾਨਕ ਨਾਮਿ ਬਿਸਾਰਿਐ ਨਰਕ ਸੁਰਗ ਅਵਤਾਰ ॥੯॥
پئُڑی ॥
ਪਉੜੀ ॥
نئُمی نوے چھدر اپوِیت ॥
ਨਉਮੀ ਨਵੇ ਛਿਦ੍ਰ ਅਪਵੀਤ ॥
ہر نامُ ن جپہ کرت بپریت ॥
ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ ॥
پر تریء رمہ بکہ سادھ نند ॥
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥
کرن ن سُنہی ہر جسُ بنّد ॥
ਕਰਨ ਨ ਸੁਨਹੀ ਹਰਿ ਜਸੁ ਬਿੰਦ ॥
ہرہ پر دربُ اُدر کیے تائی ॥
ਹਿਰਹਿ ਪਰ ਦਰਬੁ ਉਦਰ ਕੈ ਤਾਈ ॥

اگن ن نورئے ترسنا ن بُجھائی ॥
ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ॥
ہر سیوا بن ُ ایہ پھل لاگے ॥
ਹਰਿ ਸੇਵਾ ਬਿਨੁ ਏਹ ਫਲ ਲਾਗੇ ॥
نانک پربھ بسرت مر جمہ ابھاگے ॥۹॥
ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ॥੯॥
سلوٗک ُ ॥
ਸਲੋਕੁ ॥
دس دِس کھوجت میَے پھرِئو جت دیکھئو تت سوئے ॥
ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ ॥
من ُ بس آوےَ نانکا جے پوٗرن کرپا ہوئے ॥۱۰॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥੧੦॥
پئُڑی ॥
ਪਉੜੀ ॥
دسمی دس دُیار بس کینے ॥
ਦਸਮੀ ਦਸ ਦੁਆਰ ਬਸਿ ਕੀਨੇ ॥
من سنّتوکھ ُ نام جپ لینے ॥
ਮਨਿ ਸੰਤੋਖੁ ਨਾਮ ਜਪਿ ਲੀਨੇ ॥
کرنی سُنیئیَے جس ُ گوپال ॥
ਕਰਨੀ ਸੁਨੀਐ ਜਸੁ ਗੋਪਾਲ ॥
نیَنی پیکھت سادھ دئیال ॥
ਨੈਨੀ ਪੇਖਤ ਸਾਧ ਦਇਆਲ ॥
رسنا گن گاوےَ بیئنّت ॥
ਰਸਨਾ ਗੁਨ ਗਾਵੈ ਬੇਅੰਤ ॥
من مہ چتوےَ پوٗرن بھگونّت ॥
ਮਨ ਮਹਿ ਚਿਤਵੈ ਪੂਰਨ ਭਗਵੰਤ ॥



ہست چرن سنّت ٹہل کمائیئیَے ॥
ਹਸਤ ਚਰਨ ਸੰਤ ਟਹਲ ਕਮਾਈਐ ॥

نانک اِہُ سنّجمُ پربھ ِکرپا پائیِئیَے ॥١٠॥
ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥੧੦॥
سلوٚکُ ॥
ਸਲੋਕੁ ॥
ایکو ایکُ بکھانیِئیَے ِبرلا جانیَے سوادُ ॥
ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ ੍ਵਾਦੁ ॥
گُن گوٚبِنّد ن جانیِئیَے نانک سبھُ بِسمادُ ॥١١॥
ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥੧੧॥
پئُڑی ॥
ਪਉੜੀ ॥
ایکادسی ِنکٹ پیکھہُ ہر رامُ ॥
ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ ॥
اِنّدری بس کر سُݨہُ ہر نامُ ॥
ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ ॥
من سنّتوکھُ سرب جیِئ دئِیا ॥
ਮਨਿ ਸੰਤੋਖੁ ਸਰਬ ਜੀਅ ਦਇਆ ॥
اِن ِبدھ برتُ سنّپوُرن بھئِیا ॥
ਇਨ ਬਿਧਿ ਬਰਤੁ ਸੰਪੂਰਨ ਭਇਆ ॥
دھاوت منُ راکھیَے اِک ٹھائے ॥
ਧਾਵਤ ਮਨੁ ਰਾਖੈ ਇਕ ਠਾਇ ॥
منُ تنُ سُدھُ جپت ہر نائے ॥
ਮਨੁ ਤਨੁ ਸੁਧੁ ਜਪਤ ਹਰਿ ਨਾਇ ॥
سبھ مہ پوُر رہے پار برہم ॥
ਸਭ ਮਹਿ ਪੂਰਿ ਰਹੇ ਪਾਰਬ੍ਰਹਮ ॥
نانک ہر کیِرتنُ کر اٹل ایہُ دھرم ॥١١॥
ਨਾਨਕ ਹਰਿ ਕੀਰਤਨੁ ਕਰਿ ਅਟਲ ਏਹੁ ਧਰਮ ॥੧੧॥
سلوٚکُ ॥
ਸਲੋਕੁ ॥
دُرمت ہری سیوا کری بھیٹے سادھ ِکرپال ॥
ਦੁਰਮਤਿ ਹਰੀ ਸੇਵਾ ਕਰੀ ਭੇਟੇ ਸਾਧ ਕ੍ਰਿਪਾਲ ॥

نانک پربھ سئو مِل رہے بِنسے سگل جنّجال ॥۲۱॥
ਨਾਨਕ ਪ੍ਰਭ ਸਿਉ ਮਿਲਿ ਰਹੇ ਬਿਨਸੇ ਸਗਲ ਜੰਜਾਲ ॥੧੨॥
پئُڑی ॥
ਪਉੜੀ ॥
دُیادسی دانُ نامُ اِسنانُ ॥
ਦੁਆਦਸੀ ਦਾਨੁ ਨਾਮੁ ਇਸਨਾਨੁ ॥
ہر کی بھگت کرہُ تج مانُ ॥
ਹਰਿ ਕੀ ਭਗਤਿ ਕਰਹੁ ਤਜਿ ਮਾਨੁ ॥
ہر انّمرت پان کرہُ سادھسنّگ ॥
ਹਰਿ ਅੰਮ੍ਰਿਤ ਪਾਨ ਕਰਹੁ ਸਾਧਸੰਗਿ ॥
من ترپتاسیَے کیرتن پربھ رنّگ ॥
ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ ॥
کوٗمل بانی سبھ کئو سنّتوکھیَے ॥
ਕੋਮਲ ਬਾਣੀ ਸਭ ਕਉ ਸੰਤੋਖੈ ॥
پنّچ بھوٗ آتما ہر نام رس پوکھیَے ॥
ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ ॥
گر پوٗرے تے ایہ نِہچئو پائیئیَے ॥
ਗੁਰ ਪੂਰੇ ਤੇ ਏਹ ਨਿਹਚਉ ਪਾਈਐ ॥
نانک رام رمت پھر جوٗن ن آئیئیَے ॥۲۱॥
ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥੧੨॥
سلوٗکُ ॥
ਸਲੋਕੁ ॥
تین گنا مہ بیاپیا پوٗرن ہوت ن کام ॥
ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ ॥
پتت اُدھارن من بسیَے نانک چھوٗٹیَے نام ॥۳۱॥
ਪਤਿਤ ਉਧਾਰਣੁ ਮਨਿ ਬਸੈ ਨਾਨਕ ਛੂਟੈ ਨਾਮ ॥੧੩॥
پئُڑی ॥
ਪਉੜੀ ॥
ترئُدسی تین تاپ سنّسار ॥
ਤ੍ਰਉਦਸੀ ਤੀਨਿ ਤਾਪ ਸੰਸਾਰ ॥

آوت جات نرک او تار ॥
ਆਵਤ ਜਾਤ ਨਰਕ ਅਵਤਾਰ ॥
ہر ہر بھجنُ ن من مہ آئِئو ॥
ਹਰਿ ਹਰਿ ਭਜਨੁ ਨ ਮਨ ਮਹਿ ਆਇਓ ॥
سکھ ساگر پربھُ نِمکھ ن گائِئو ॥
ਸੁਖ ਸਾਗਰ ਪ੍ਰਭੁ ਨਿਮਖ ਨ ਗਾਇਓ ॥
ہرکھ سوگ کا دیہ کر بادھئو ॥
ਹਰਖ ਸੋਗ ਕਾ ਦੇਹ ਕਰਿ ਬਾਧਿਓ ॥
دیرگھ روگُ مائِیا آسادھئو ॥
ਦੀਰਘ ਰੋਗੁ ਮਾਇਆ ਆਸਾਧਿਓ ॥
دِنہِ بِکار کرت سرمُ پائِئو ॥
ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥
نَینی نِید سُپن برڑائِئو ॥
ਨੈਨੀ ਨੀਦ ਸੁਪਨ ਬਰੜਾਇਓ ॥
ہر بِسرت ہووت ایہ ہال ॥
ਹਰਿ ਬਿਸਰਤ ਹੋਵਤ ਏਹ ਹਾਲ ॥
سرن نانک پربھ پُرکھ دئِیال ॥۱۳॥
ਸਰਨਿ ਨਾਨਕ ਪ੍ਰਭ ਪੁਰਖ ਦਇਆਲ ॥੧੩॥
سلوکُ ॥
ਸਲੋਕੁ ॥
چارِ کُنّٹ چئُدہ بھون سگل بِیاپت رام ॥
ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥
نانک اُون ن دیکھیِئیَے پوُرن تاکے کام ॥۱۴॥
ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ ॥੧੪॥
پئُڑی ॥
ਪਉੜੀ ॥
چئُدہِ چارِ کُنّٹ پربھ آپ ॥
ਚਉਦਹਿ ਚਾਰਿ ਕੁੰਟ ਪ੍ਰਭ ਆਪ ॥
سگل بھون پوُرن پرتاپ ॥
ਸਗਲ ਭਵਨ ਪੂਰਨ ਪਰਤਾਪ ॥

دسے دِسا رویا پربھُ ایکُ ॥
ਦਸੇ ਦਿਸਾ ਰਵਿਆ ਪ੍ਰਭੁ ਏਕੁ ॥
دھرنِ اکاس سبھ مہِ پربھ پیکھُ ॥
ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥
جل تھل بن پربت پاتال ॥
ਜਲ ਥਲ ਬਨ ਪਰਬਤ ਪਾਤਾਲ ॥
پرمیسور تہ بسہِ دئیال ॥
ਪਰਮੇਸ ਰ ਤਹ ਬਸਹਿ ਦਇਆਲ ॥
سوُکھم استھوُل سگل بھگوان ॥
ਸੂਖਮ ਅਸਥੂਲ ਸਗਲ ਭਗਵਾਨ ॥
نانک گُرمُکھِ برہمُ پچھان ॥۱۴॥
ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥
سلوکُ ॥
ਸਲੋਕੁ ॥
آتمُ جیِتا گُرمتی گُن گائے گوبِنّد ॥
ਆਤਮੁ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ ॥
سنّت پرسادی بھے مٹے نانک بِنسی چِنّد ॥۱۵॥
ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ ॥੧੫॥
پئُڑی ॥
ਪਉੜੀ ॥
اماوس آتم سُکھی بھئے سنّتوکھُ دیِیا گُردیو ॥
ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥



مَنُ تنُ سیِتلُ ساںتِ سہج لاگا پربھ کی سیو ॥
ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥
ٹوُٹے بنّدھن بہُ بِکار سپھل پوُرن تاکے کام ॥
ਟੂਟੇ ਬੰਧਨ ਬਹੁ ਬਿਕਾਰ ਸਫਲ ਪੂਰਨ ਤਾ ਕੇ ਕਾਮ ॥
دُرمتِ مِٹی ہئُمَیے چھُٹی سِمرت ہرِ کو نام ॥
ਦੁਰਮਤਿ ਮਿਟੀ ਹਉਮੈ ਛੁਟੀ ਸਿਮਰਤ ਹਰਿ ਕੋ ਨਾਮ ॥

سرِن گہی پار برہم کی مِٹیا آوا گون ॥
ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾ ਗਵਨ ॥
آپِ تریا کُٹنّب سِئو گُن گُبِنّد پربھ رون ॥
ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥
ہرِ کی ٹہل کماوݨی جپیئیَے پربھ کا نامُ ॥
ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥
گُر پُوُرے تے پائِیا نانک سُکھ بِسرامُ ॥ ۵۱॥
ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥
سلوُکُ ॥
ਸਲੋਕੁ ॥
پُوُرنُ کبہُ ن ڈوُلتا پُوُرا کیِیا پربھ آپِ ॥
ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥
دِنُ دِنُ چڑھَے سوائِیا نانک ہوُت ن گھاٹِ ॥ ۶۱॥
ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੬॥
پئُڑی ॥
ਪਉੜੀ ॥
پُوُرنما پُوُرن پربھ ایکُ کرݨ کارݨ سمرتھُ ॥
ਪੂਰਨਮਾ ਪੂਰਨ ਪ੍ਰਭ ਏਕੁ ਕਰਣ ਕਾਰਣ ਸਮਰਥੁ ॥
جیِء جنّت دئِیال پُرکھُ سبھ اُوُپرِ جا کا ہتھُ ॥
ਜੀਅ ਜੰਤ ਦਇਆਲ ਪੁਰਖੁ ਸਭ ਊਪਰਿ ਜਾ ਕਾ ਹਥੁ ॥
گُݨ نِدھان گوُبِنّد گُر کیِیا جا کا ہوُئِے ॥
ਗੁਣ ਨਿਧਾਨ ਗੋਬਿੰਦ ਗੁਰ ਕੀਆ ਜਾ ਕਾ ਹੋਇ ॥
انّترجامی پربھُ سُجانُ الکھ نِرنّجن سوُئِے ॥
ਅੰਤਰਜਾਮੀ ਪ੍ਰਭੁ ਸੁਜਾਨੁ ਅਲਖ ਨਿਰੰਜਨ ਸੋਇ ॥
پاربرہمُ پرمیسروُ سبھ بِدھ جاݨنہار ॥
ਪਾਰਬ੍ਰਹਮੁ ਪਰਮੇਸਰੋ ਸਭ ਬਿਧਿ ਜਾਨਣਹਾਰ ॥
سنّت سہائی سرِن جوُگُ آٹھ پہر نمسکار ॥
ਸੰਤ ਸਹਾਈ ਸਰਨਿ ਜੋਗੁ ਆਠ ਪਹਰ ਨਮਸਕਾਰ ॥
اکتھ کتھا نہ بُوُجھیِئیَے سِمرہُ ہرِ کے چرن ॥
ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥

پتت اُدھارن اناتھ ناتھ نانک پربھ کی سرن ॥۱۶॥
ਪਤਿਤ ਉਧਾਰਨ ਅਨਾਥ ਨਾਥ ਨਾਨਕ ਪ੍ਰਭ ਕੀ ਸਰਨ ॥੧੬॥
سلوکُ ॥
ਸਲੋਕੁ ॥
دکھ بِنسے سہسا گئِئو سرنِ گہی ہرِ رائے ॥
ਦੁਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ ॥
منِ چِنّدے پھل پائِیا نانک ہرِ گن گائے ॥۱۷॥
ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ ॥੧੭॥
پئُڑی ॥
ਪਉੜੀ ॥
کوئی گاوئے کو سُنَیے کوئی کرئے بیِچارُ ॥
ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥
کو اُپدیسیَے کو دِرڑئے تِس کا ہوئے اُدھارُ ॥
ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥
کِلبِکھ کاٹیَے ہوئے نِرملا جنم جنم ملُ جائے ॥
ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ ॥
ہلِت پلِت مکھُ اُوجلا نہ پوہیَے تِسُ مائے ॥
ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ ॥
سو سُرتا سو بیَسنو سو گِیانی دھنوںتُ ॥
ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ ॥
سو سُورا کُلونّتُ سوئے جِنِ بھجِیا بھگونّتُ ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ ॥
کھتری براہمنُ سوُدُ بیَسُ اُدھرئے سِمرِ چنّڈال ॥
ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ ॥
جِنِ جانِئو پربھُ آپنا نانک تِسہِ روال ॥۱۷॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ ॥੧੭॥
گئُڑی کی وار مہلا ۴ ॥
ਗਉੜੀ ਕੀ ਵਾਰ ਮਹਲਾ ੪ ॥
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

سلوک م : ۴ =
ਸਲੋਕ ਮ ੪ ॥
ستگُرُ پُرکھُ دئیالُ ہَیے جس نو سمتُ سبھُ کوئے =
ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ॥
ایک دِرسٹ کر دیکھدا من بھاونی تے سِدھ ہوئے =
ਏਕ ਦ੍ਰਿਸਟਿ ਕਰਿ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥
ستگُر وِچ انّمرتُ ہَیے ہر اُتمُ ہر پدُ سوئے =
ਸਤਿਗੁਰ ਵਿਚਿ ਅੰਮ੍ਰਿਤੁ ਹੈ ਹਰਿ ਉਤਮੁ ਹਰਿ ਪਦੁ ਸੋਇ ॥
نانک کِرپا تے ہر دِھیائیئیے گُرمکھ پاوئے کوئے = ۱=
ਨਾਨਕ ਕਿਰਪਾ ਤੇ ਹਰਿ ਧਿਆਈਐ ਗੁਰਮੁਖਿ ਪਾਵੈ ਕੋਇ ॥੧॥
م : ۴ =
ਮ ੪ ॥
ہئُمَیے مائیا سبھ بِکھُ ہَیے نت جگ توٹا سنّسار =
ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ ॥
لاہا ہر دھنُ کھٹیا گُرمکھ سبدُ ویچار =
ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ ॥
ہئُمَیے میَلُ بِکھُ اُترئے ہر انّمرتُ ہر اُر دھار =
ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥

پنّنا ۱۰۳ (Page 301)

سبھ کارج تن کے سِدھ ہہ جن گُرمکھ کِرپا دھار =
ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ ॥
نانک جو دھُر مِلے سے مِل رہے ہر میلے سِرجنہار = ۲=
ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ ॥੨॥
پئُڑی =
ਪਉੜੀ ॥
تُوٗ سچا ساہبُ سچُ ہَیے سچُ سچا گوسائی =
ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ ॥
تدھنو سبھ دِھیائِدی سبھ لگیَے تیری پائی =
ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ ॥

تیری سپھت سُیالئو سرُوپ ہیَے جِن کیِتی تِسُ پار لگھائی ॥
ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ ॥
گُرمکھا نو پھلُ پائِدا سچ نامِ سمائی ॥
ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ ॥
وڈے میرے ساہبا وڈی تیری وڈِیائی ॥۱॥
ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ ॥੧॥
سلوک م : ۴ ॥
ਸਲੋਕ ਮ ੪ ॥
وِنُ ناوئے ہورُ سلاہنا سبھُ بولنُ پھکا سادُ ॥
ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥
منمکھ اہنکارُ سلاہدے ہئُمیَے ممتا وادُ ॥
ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥
جِن سالاہن سے مرہ کھپ جاوئے سبھُ اپوادُ ॥
ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥
جن نانک گُرمکھ اُبرے جپ ہر ہر پرمانادُ ॥۱॥
ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ ॥੧॥
م : ۴ ॥
ਮ ੪ ॥
ستگُر ہر پربھُ دس نامُ دِھیائی من ہری ॥
ਸਤਿਗੁਰ ਹਰਿ ਪ੍ਰਭੁ ਦਸਿ ਨਾਮੁ ਧਿਆਈ ਮਨਿ ਹਰੀ ॥
نانک نامُ پوِتُ ہر مکھ بولی سبھ دکھ پرہری ॥۲॥
ਨਾਨਕ ਨਾਮੁ ਪਵਿਤੁ ਹਰਿ ਮੁਖਿ ਬੋਲੀ ਸਭਿ ਦੁਖ ਪਰਹਰੀ ॥੨॥
پئُڑی ॥
ਪਉੜੀ ॥
تُوُ آپے آپ نِرنکارُ ہیَے نِرنجن ہر رائِیا ॥
ਤੂ ਆਪੇ ਆਪਿ ਨਿਰੰਕਾਰੁ ਹੈ ਨਿਰੰਜਨ ਹਰਿ ਰਾਇਆ ॥
جِنی تُوُ اِک من سچُ دِھیائِیا تِن کا سبھُ دکھُ گوائِیا ॥
ਜਿਨੀ ਤੂ ਇਕ ਮਨਿ ਸਚੁ ਧਿਆਇਆ ਤਿਨ ਕਾ ਸਭੁ ਦੁਖੁ ਗਵਾਇਆ ॥
تیرا سرِیکُ کو ناہی جِس نو لوئے لائے سُنائِیا ॥
ਤੇਰਾ ਸਰੀਕੁ ਕੋ ਨਾਹੀ ਜਿਸ ਨੋ ਲਵੈ ਲਾਇ ਸੁਣਾਇਆ ॥

تُدھُ جیوڈُ داتا توُہیَے نِرنّجنا توُہیَے سچُ میرۓ مِن بھائِیا ॥
ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ ਤੂਹੈ ਸਚੁ ਮੇਰੈ ਮਨਿ ਭਾਇਆ ॥
سچے میرے ساہِبا سچے سچُ نائِیا ॥ ۲॥
ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥
سلوک م : ۴ ॥
ਸਲੋਕ ਮ ੪ ॥
من انّترِ ہئُمیَے روگُ ہیَے بھ٘رمِ بھوُلے منمُکھ دُرجنا ॥
ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥
نانک روگُ گوائے مِلِ ستِگُر سادھوُ سجنا ॥ ۱॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥
م : ۴ ॥
ਮ ੪ ॥
منُ تنُ رتا رنّگ سِئُ گُرمُکھِ ہرِ گُنتاسُ ॥
ਮਨੁ ਤਨੁ ਰਤਾ ਰੰਗ ਸਿਉ ਗੁਰਮੁਖਿ ਹਰਿ ਗੁਣਤਾਸੁ ॥
جن نانک ہرِ سرݨاگتی ہرِ میلے گُر ساباسِ ॥ ۲॥
ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ ਗੁਰ ਸਾਬਾਸਿ ॥੨॥
پئُڑی ॥
ਪਉੜੀ ॥
توُ کرتا پُرکھُ اگنّمُ ہیَے کِسُ نالِ توُ وڑیِئیَے ॥
ਤੂ ਕਰਤਾ ਪੁਰਖੁ ਅਗੰਮੁ ਹੈ ਕਿਸੁ ਨਾਲਿ ਤੂ ਵੜੀਐ ॥
تُدھُ جیوڈُ ہوئے سُ آکھیِئیَے تُدھُ جیہا توُہیَے پڑیِئیَے ॥
ਤੁਧੁ ਜੇਵਡੁ ਹੋਇ ਸੁ ਆਖੀਐ ਤੁਧੁ ਜੇਹਾ ਤੂਹੈ ਪੜੀਐ ॥
توُ گھٹِ گھٹِ اِکُ ورتدا گُرمُکھِ پرگڑیِئیَے ॥
ਤੂ ਘਟਿ ਘਟਿ ਇਕੁ ਵਰਤਦਾ ਗੁਰਮੁਖਿ ਪਰਗੜੀਐ ॥
توُ سچا سبھس دا کھسمُ ہیَے سبھ دوُ توُ چڑیِئیَے ॥
ਤੂ ਸਚਾ ਸਭਸ ਦਾ ਖਸਮੁ ਹੈ ਸਭ ਦੂ ਤੂ ਚੜੀਐ ॥
توُ کرہِ سُ سچے ہوِئسی تا کائِتُ کڑیِئیَے ॥ ۳॥
ਤੂ ਕਰਹਿ ਸੁ ਸਚੇ ਹੋਇਸੀ ਤਾ ਕਾਇਤੁ ਕੜੀਐ ॥੩॥
سلوک م : ۴ ॥
ਸਲੋਕ ਮ ੪ ॥

میَے من تن پریمُ پرنّم کا اٹھے پہر لگنّن =
ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥
جن نانک کرپا دھار پربھ ستگر سکھ وسنّن = ۱=
ਜਨ ਨਾਨਕ ਕਿਰਪਾ ਧਾਰਿ ਪ੍ਰਭ ਸਤਿਗੁਰ ਸੁਖਿ ਵਸੰਨਿ ॥੧॥
م : ۴ =
ਮ ੪ ॥
جن اندر پریت پرنّم کی جئو بولن توئے سوہنّن =
ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ ॥
نانک ہر آپے جاݨدا جن لائی پریت پرنّن = ۲=
ਨਾਨਕ ਹਰਿ ਆਪੇ ਜਾਣਦਾ ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥
پئُڑی =
ਪਉੜੀ ॥
تُوُ کرتا آپ ابھلُ ہیَے بھلݨ وچ ناہی =
ਤੂ ਕਰਤਾ ਆਪਿ ਅਭੁਲੁ ਹੈ ਭੁਲਣ ਵਿਚਿ ਨਾਹੀ ॥
تُوُ کرہ سُ سچے بھلا ہیَے گر سبد بُجھاہی =
ਤੂ ਕਰਹਿ ਸੁ ਸਚੇ ਭਲਾ ਹੈ ਗੁਰ ਸਬਦਿ ਬੁਝਾਹੀ ॥
تُوُ کرݨ کارݨ سمرتھُ ہیَے دُوُجا کو ناہی =
ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ ॥
تُوُ ساہبُ اگمُ دئیالُ ہیَے سبھ تُدھُ دھیاہی =
ਤੂ ਸਾਹਿਬੁ ਅਗਮੁ ਦਇਆਲੁ ਹੈ ਸਭਿ ਤੁਧੁ ਧਿਆਹੀ ॥



سبھ جیئ تیرے تُوُ سبھس دا تُوُ سبھ چھڈاہی = ۴=
ਸਭਿ ਜੀਅ ਤੇਰੇ ਤੂ ਸਭਸ ਦਾ ਤੂ ਸਭ ਛਡਾਹੀ ॥੪॥
سلوک م : ۴ =
ਸਲੋਕ ਮ ੪ ॥
سُݨ ساجن پریم سنّدیسرا اکھی تار لگنّن =
ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥
گر تُٹھیَے سجݨُ میلیا جن نانک سکھ سونّن = ۱=
ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥੧॥

م : ۴ ॥
ਮ ੪ ॥
ستِگُرُ داتا دئِیالُ ہےَ جِس نو دئِیا سدا ہوئِ ॥
ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ ॥
ستِگُرُ انّدرہُ نِرویَرُ ہےَ سبھُ دیکھےَ برہمُ اِکُ سوئِ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ ॥
نِرویَرا نالِ جِ ویَرُ چلائِدے تِن وِچہُ تِسٹِیا ن کوئِ ॥
ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ ॥
ستِگُرُ سبھنا دا بھلا منائِدا تِس دا بُرا کِئُ ہوئِ ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥
ستِگُر نو جیہا کو اِچھدا تیہا پھلُ پائے کوئِ ॥
ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥
نانک کرتا سبھُ کِچھُ جاݨدا جِدوُ کِچھُ گُجھا ن ہوئِ ॥۲॥
ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥੨॥
پئُڑی ॥
ਪਉੜੀ ॥
جِس نو ساہِبُ وڈا کرے سوئی وڈ جاݨی ॥
ਜਿਸ ਨੋ ਸਾਹਿਬੁ ਵਡਾ ਕਰੇ ਸੋਈ ਵਡ ਜਾਣੀ ॥
جِسُ ساہِب بھاوےَ تِسُ بکھسِ لئے سو ساہِب مِن بھاݨی ॥
ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ ਸੋ ਸਾਹਿਬ ਮਨਿ ਭਾਣੀ ॥
جے کو اوس دی رِیس کرے سو موُڑ اجاݨی ॥
ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥
جِس نو ستِگُرُ میلے سُ گُݨ روےَ گُݨ آکھِ وکھاݨی ॥
ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ ਗੁਣ ਆਖਿ ਵਖਾਣੀ ॥
نانک سچا سچُ ہےَ بُجھِ سچِ سماݨی ॥۵॥
ਨਾਨਕ ਸਚਾ ਸਚੁ ਹੈ ਬੁਝਿ ਸਚਿ ਸਮਾਣੀ ॥੫॥
سلوک م : ۴ ॥
ਸਲੋਕ ਮ ੪ ॥
ہرِ ستِ نِرنّجن امرُ ہےَ نِربھئُ نِرویَرُ نِرنّکارُ ॥
ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ ॥

ِجن جپِیا اِک مِن اِک چِت ِتن لتھا ہئُمَیے بھارُ ॥
ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ ॥
ِجن گُرمُکھ ہرِ آرادِھیا ِتن سنّت جنا جیَکارُ ॥
ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ ਜੈਕਾਰੁ ॥
کوئی ِنندّا کرے پوُرے سِتگُرؤُ کی ِتس نو پھِٹُ پھِٹُ کہَیے سبھُ سنّسارُ ॥
ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥
سِتگُر وِچ آپِ ورتدا ہرِ آپے رکھنھہارُ ॥
ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ ॥
دھنُ دھنّنُ گُرؤُ گُنْ گاودا ِتس نو سدا سدا نمسکارُ ॥
ਧਨੁ ਧੰਨੁ ਗੁਰੂ ਗੁਣ ਗਾਵਦਾ ਤਿਸ ਨੋ ਸਦਾ ਸਦਾ ਨਮਸਕਾਰੁ ॥
جن نانک ِتن کئو وارِیا ِجن جپِیا ِسرجنھہارُ ॥ ۱॥
ਜਨ ਨਾਨਕ ਤਿਨ ਕਉ ਵਾਰਿਆ ਜਿਨ ਜਪਿਆ ਸਿਰਜਣਹਾਰੁ ॥੧॥
م : ۴ ॥
ਮ ੪ ॥
آپے دھرتی ساجیئنُ آپے آکاسُ ॥
ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥
وِچ آپے جنّت اُپائِئنُ مُکھ آپے دیئے ِگراسُ ॥
ਵਿਚਿ ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ ॥
سبھُ آپے آپِ ورتدا آپے ہی گُنْتاسُ ॥
ਸਭੁ ਆਪੇ ਆਪਿ ਵਰਤਦਾ ਆਪੇ ਹੀ ਗੁਣਤਾਸੁ ॥
جن نانک نامُ دِھیائے توُ سبھ ِکلوِکھ کٹے تاسُ ॥ ۲॥
ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਟੇ ਤਾਸੁ ॥੨॥
پئُڑی ॥
ਪਉੜੀ ॥
توُ سچا ساہِبُ سچُ ہیَے سچُ سچے بھاوئے ॥
ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ ॥
جو تُدھُ سچُ سلاہدے ِتن جم کنّکرُ نیڑِ ن آوئے ॥
ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ ਨੇੜਿ ਨ ਆਵੈ ॥
ِتن کے مُکھ درِ اُجلے ِجن ہرِ ہِردئے سچا بھاوئے ॥
ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ ॥

کوُڑِیار پِچھاہا سٹیِئنِ کوُڑُ ہِردےَ کپٹُ مہا دُکھُ پاوےَ ॥
ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥
مُہ کالے کوُڑِیارِیا کوُڑِیار کوُڑو ہوءِ جاوےَ ॥੬॥
ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥੬॥
سلوک م : ੪ ॥
ਸਲੋਕ ਮ ੪ ॥
ستِگُرُ دھرتی دھرم ہےَ تِسُ وِچِ جیہا کو بیِجے تیہا پھلُ پاۓ ॥
ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥
گُرسِکھی انّمِرتُ بیِجِیا تِن انّمِرت پھلُ ہرِ پاۓ ॥
ਗੁਰਸਿਖੀ ਅੰਮ੍ਰਿਤੁ ਬੀਜਿਆ ਤਿਨ ਅੰਮ੍ਰਿਤ ਫਲੁ ਹਰਿ ਪਾਏ ॥
اونا ہلتِ پلتِ مُکھ اُجلے اوءِ ہرِ درگہ سچی پیَناۓ ॥
ਓਨਾ ਹਲਤਿ ਪਲਤਿ ਮੁਖ ਉਜਲੇ ਓਇ ਹਰਿ ਦਰਗਹ ਸਚੀ ਪੈਨਾਏ ॥
اِکنہا انّدرِ کھوٹُ نِت کھوٹُ کماوہِ اوہُ جیہا بیِجے تیہا پھلُ کھاۓ ॥
ਇਕਨ੍ਹਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥

(Page 303) پنّنا ۳۰۳

جا ستِگُرُ سراپھُ ندرِ کرِ دیکھےَ سُیاوگیِر سبھِ اُگھڑِ آۓ ॥
ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ ॥
اوءِ جیہا چِتوہِ نِت تیہا پائِنِ اوءِ تیہو جیہے دزِ وجاۓ ॥
ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ ॥
نانک دُہی سِری کھسمُ آپے ورتےَ نِت کرِ کرِ دیکھےَ چلت سباۓ ॥੧॥
ਨਾਨਕ ਦੁਹੀ ਸਿਰੀ ਖਸਮੁ ਆਪੇ ਵਰਤੈ ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥੧॥
م : ੪ ॥
ਮ ੪ ॥
اِکُ منُ اِکُ ورتدا جِتُ لگےَ سو تھاءِ پاۓ ॥
ਇਕੁ ਮਨੁ ਇਕੁ ਵਰਤਦਾ ਜਿਤੁ ਲਗੈ ਸੋ ਥਾਇ ਪਾਇ ॥
کوئی گلا کرے گھنیرِیا جِ گھرِ وتھُ ہووےَ سائی کھاۓ ॥
ਕੋਈ ਗਲਾ ਕਰੇ ਘਨੇਰੀਆ ਜਿ ਘਰਿ ਵਥੁ ਹੋਵੈ ਸਾਈ ਖਾਇ ॥
بِنُ ستِگُر سوجھی نا پوےَ اہنّکارُ ن وِچہُ جاۓ ॥
ਬਿਨੁ ਸਤਿਗੁਰ ਸੋਝੀ ਨਾ ਪਵੈ ਅਹੰਕਾਰੁ ਨ ਵਿਚਹੁ ਜਾਇ ॥

اہنّکاریِا نوٗ دُکھ بھُکھ ہےَ ہتھُ تڈہِ گھرِ گھرِ منّگائے ॥
ਅਹੰਕਾਰੀਆ ਨੋ ਦੁਖ ਭੁਖ ਹੈ ਹਥੁ ਤਡਹਿ ਘਰਿ ਘਰਿ ਮੰਗਾਇ ॥
کوُڑُ ٹھگی گُجھی نا رہےَ مُلمّما پاجُ لہِ جائے ॥
ਕੂੜੁ ਠਗੀ ਗੁਝੀ ਨਾ ਰਹੈ ਮੁਲ ਮਾ ਪਾਜੁ ਲਹਿ ਜਾਇ ॥
جِسُ ہوۄےَ پوُربِ لِکھِیا تِسُ ستِگُرُ مِلےَ پ٘ربھُ آئے ॥
ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥
جِئُ لوہا پارسِ بھیٹیِئےَ مِلِ سنّگتِ سُۄرنُ ہوئے جائے ॥
ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥
جن نانک کے پ٘ربھ توُ دھنھی جِئُ بھاۄےَ تِۄےَ چلائے ॥੨॥
ਜਨ ਨਾਨਕ ਕੇ ਪ੍ਰਭ ਤੂ ਧਣੀ ਜਿਉ ਭਾਵੈ ਤਿਵੈ ਚਲਾਇ ॥੨॥
پئُڑی ॥
ਪਉੜੀ ॥
جِن ہرِ ہِردےَ سیۄِیا تِن ہرِ آپِ مِلائے ॥
ਜਿਨ ਹਰਿ ਹਿਰਦੈ ਸੇਵਿਆ ਤਿਨ ਹਰਿ ਆਪਿ ਮਿਲਾਏ ॥
گُنھ کی ساجھِ تِن سِئُ کری سبھِ اوگنھ سبدِ جلائے ॥
ਗੁਣ ਕੀ ਸਾਝਿ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ ॥
ائُگنھ ۄِکنھِ پلری جِسُ دیہِ سُ سچے پائے ॥
ਅਉਗਣ ਵਿਕਣਿ ਪਲਰੀ ਜਿਸੁ ਦੇਹਿ ਸੁ ਸਚੇ ਪਾਏ ॥
بلِہاری گُر آپنھے جِنِ ائُگنھ میٹِ گُنھ پرگٹیِائے ॥
ਬਲਿਹਾਰੀ ਗੁਰ ਆਪਣੇ ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥
ۄڈی ۄڈِیائی ۄڈے کی گُرمُکھِ آلائے ॥੭॥
ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ ॥੭॥
سلوک م:੪ ॥
ਸਲੋਕ ਮ ੪ ॥
ستِگُر ۄِچِ ۄڈی ۄڈِیائی جو اندِنُ ہرِ ہرِ نامُ دھِیاۄےَ ॥
ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥
ہرِ ہرِ نامُ رمت سُچ سنّجمُ ہرِ نامے ہی ت٘رِپتاۄےَ ॥
ਹਰਿ ਹਰਿ ਨਾਮੁ ਰਮਤ ਸੁਚ ਸੰਜਮੁ ਹਰਿ ਨਾਮੇ ਹੀ ਤ੍ਰਿਪਤਾਵੈ ॥
ہرِ نامُ تانھُ ہرِ نامُ دیِبانھُ ہرِ نامو رکھ کراۄےَ ॥
ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ ਹਰਿ ਨਾਮੋ ਰਖ ਕਰਾਵੈ ॥

جو چِتُ لائے پُوجے گُر مُورت سو من اِچھے پھل پاوے ॥
ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ ॥
جو نِنّدا کرے ستِگُر پُورے کی تِسُ کرتا مار دِواوے ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ ॥
پھیر اوہ ویلا اوسُ ہتھ ن آوے اوہُ آپنا بیِجیا آپے کھاوے ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ ॥
نرک گھور مُہ کالیَے کھڑِیا جِئو تسکرُ پائے گلاوے ॥
ਨਰਕਿ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ ॥
پھِر ستِگُر کی سرݨی پوے تا اُبرے جا ہر ہر نامُ دِھیاوے ॥
ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ ਜਾ ਹਰਿ ਹਰਿ ਨਾਮੁ ਧਿਆਵੈ ॥
ہر باتا آکھ سُݨائے نانکُ ہر کرتے ایوے بھاوے ॥۱॥
ਹਰਿ ਬਾਤਾ ਆਖਿ ਸੁਣਾਇ ਨਾਨਕੁ ਹਰਿ ਕਰਤੇ ਏਵੈ ਭਾਵੈ ॥੧॥
م : ۴ ॥
ਮ ੪ ॥
پُورے گُر کا ہُکمُ ن مننّیَے اوہُ منمُکھُ اگیانُ مُٹھا بِکھُ مائیا ॥
ਪੂਰੇ ਗੁਰ ਕਾ ਹੁਕਮੁ ਨ ਮੰਨੈ ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥
اوسُ اندّر کُوڑُ کُوڑو کر بُجھیَے انہودے جھگڑے دز اوس دے گل پائیا ॥
ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥
اوہُ گل پھروسی کرے بہُتیری اوس دا بولیا کِسیَے ن بھائیا ॥
ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ ॥
اوہُ گھر گھر ہنڈّھیَے جِئو رنّ دُوہاگݨ اوسُ نال مُہُ جوڑے اوسُ بھی لچھݨُ لائیا ॥
ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ ਓਸੁ ਨਾਲਿ ਮੁਹੁ ਜੋੜੇ ਓਸੁ ਭੀ ਲਛਣੁ ਲਾਇਆ ॥
گُرمُکھ ہوئے سُ اِلپتو ورتیَے اوس دا پاسُ چھڈ گُر پاس بہ جائیا ॥
ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥

پنّنا ۳۰۴ (Page 304)

جو گُرُ گوپے آپنا سُ بھلا ناہی پنّچہُ اون لاہا مُولُ سبھُ گوائیا ॥
ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ ॥
پہِلا آگمُ نِگمُ نانکُ آکھ سُݨائے پُورے گُر کا بچنُ اُپر آئیا ॥
ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥

گُرسکھا وڈِیائی بھاوئے گُر پوُرے کی منمُکھا اوہ ویلا ہتھ ن آئِیا ॥۲॥
ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥

پئُڑی ॥
ਪਉੜੀ ॥

سچُ سچا سبھ دوُ وڈا ہیَے سو لئِے جِسُ ستِگُرُ ٹِکے ॥
ਸਚੁ ਸਚਾ ਸਭ ਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ ॥
سو ستِگُرُ جِ سچُ دھِیائِدا سچُ سچا ستِگُرُ اِکے ॥
ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥
سوئی ستِگُرُ پُرکھُ ہیَے جِنِ پنّجے دوُت کیِتے وسِ چھِکے ॥
ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥
جِ بِنُ ستِگُر سیوے آپُ گݨائِدے تِن انّدرِ کوُڑُ پھِٹُ پھِٹُ مُہ پھِکے ॥
ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥
اوِئ بولے کِسیَے ن بھاونی مُہ کالے ستِگُر تے چُکے ॥۸॥
ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥

سلوک م : ۴ ॥
ਸਲੋਕ ਮ ੪ ॥

ہرِ پربھ کا سبھُ کھیتُ ہیَے ہرِ آپِ کِرسانْی لائِیا ॥
ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ ॥
گُرمُکھ بکھسِ جمائیِئنُ منمُکھی موُلُ گوائِیا ॥
ਗੁਰਮੁਖਿ ਬਖਸਿ ਜਮਾਈਅਨੁ ਮਨਮੁਖੀ ਮੂਲੁ ਗਵਾਇਆ ॥
سبھُ کو بیِجے آپݨے بھلے نو ہرِ بھاوئے سو کھیتُ جمائِیا ॥
ਸਭੁ ਕੋ ਬੀਜੇ ਆਪਣੇ ਭਲੇ ਨੋ ਹਰਿ ਭਾਵੈ ਸੋ ਖੇਤੁ ਜਮਾਇਆ ॥
گُرسِکھی ہرِ انّمرتُ بیِجِیا ہرِ انّمرت نامُ پھلُ انّمرتُ پائِیا ॥
ਗੁਰਸਿਖੀ ਹਰਿ ਅੰਮ੍ਰਿਤੁ ਬੀਜਿਆ ਹਰਿ ਅੰਮ੍ਰਿਤ ਨਾਮੁ ਫਲੁ ਅੰਮ੍ਰਿਤੁ ਪਾਇਆ ॥
جمُ چوُہا کِرس نِت کُرکدا ہرِ کرتیَے مارِ کڈھائِیا ॥
ਜਮੁ ਚੂਹਾ ਕਿਰਸ ਨਿਤ ਕੁਰਕਦਾ ਹਰਿ ਕਰਤੈ ਮਾਰਿ ਕਢਾਇਆ ॥
کِرسانْی جنّمی بھائُ کرِ ہرِ بوہل بکھس جمائِیا ॥
ਕਿਰਸਾਣੀ ਜੰਮੀ ਭਾਉ ਕਰਿ ਹਰਿ ਬੋਹਲ ਬਖਸ ਜਮਾਇਆ ॥
تِن کا کاڑا انّدیسا سبھُ لاہِئونُ جِنی ستِگُرُ پُرکھُ دھِیائِیا ॥
ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ ਜਿਨੀ ਸਤਿਗੁਰੁ ਪੁਰਖੁ ਧਿਆਇਆ ॥

جن نانک نامُ ارادِھیا آپ ترِیا سبھُ جگتُ ترائِیا ॥۱॥
ਜਨ ਨਾਨਕ ਨਾਮੁ ਅਰਾਧਿਆ ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥
م : ۴ ॥
ਮ ੪ ॥
سارا دِنُ لالچ اٹِیا منمُکھ ہوٗرے گلا ॥
ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥
راتی اوُگھیَے دبِیا نوے سوٗت سبھِ ڈِھلا ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥
منمُکھا دےَ سِر جوٗرا امرُ ہیَے نِت دیوہِ بھلا ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥
جوٗرا دا آکھِیا پُرکھ کماودے سے اپوِت امیدھ کھلا ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥
کامِ وِیاپے کُسُدھ نر سے جوٗرا پُچھِ چلا ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ॥
ستِگُر کیَے آکھِئیَے جو چلیَے سو ست پُرکھُ بھل بھلا ॥
ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ॥
جوٗرا پُرکھ سبھِ آپ اُپائِئنُ ہر کھیل سبھِ کِھلا ॥
ਜੋਰਾ ਪੁਰਖ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ॥
سبھ تیری بݨت بݨاوݨی نانک بھل بھلا ॥۲॥
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ॥੨॥
پئُڑی ॥
ਪਉੜੀ ॥
توُ ویپرواہُ اتھاہُ ہیَے اتُلُ کِئو تُلِیئیَے ॥
ਤੂ ਵੇਪਰਵਾਹੁ ਅਥਾਹੁ ਹੈ ਅਤੁਲੁ ਕਿਉ ਤੁਲੀਐ ॥
سے وڈبھاگی جِ تُدھُ دھِیائِدے جِن ستِگُرُ مِلِیئیَے ॥
ਸੇ ਵਡਭਾਗੀ ਜਿ ਤੁਧੁ ਧਿਆਇਦੇ ਜਿਨ ਸਤਿਗੁਰੁ ਮਿਲੀਐ ॥
ستِگُر کی باݨی ست سروُپُ ہیَے گُرباݨی بݨِیئیَے ॥
ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥
ستِگُر کی رِیسیَے ہوٗر کچُ پِچُ بوٗلدے سے کوُڑِیار کوُڑے جھڑِ پڑِیئیَے ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ ॥

اونہا اندر ہور مکھ ہور ہیے بکھ مائیا نو جھکھ مردے کڑیئیے ॥۹॥
ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥
سلوک م : ۴ ॥
ਸਲੋਕ ਮ ੪ ॥
ستگر کی سیوا نرملی نرمل جن ہوئے س سیوا گھالے ॥
ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥
جن اندر کپٹ وکار جھوٹھ اوئے آپے سچیے وکھ کڈھے ججمالے ॥
ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ ॥



سچیار سکھ بہ ستگر پاس گھالن کوڑیار ن لبھنی کتیے تھائے بھالے ॥
ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥
جنا ستگر کا آکھیا سکھاوئے ناہی تنا مہ بھلیرے پھرہ دز گالے ॥
ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥
جن اندر پریت نہی ہر کیری سے کچرک ویرائیئن منمکھ بیتالے ॥
ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥
ستگر نو ملیے س آپنا من تھائے رکھیے اوہ آپ ورتیے آپنی وتھ نالے ॥
ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥
جن نانک اکنا گر میل سکھ دیوئے اک آپے وکھ کڈھیے ٹھگوالے ॥۱॥
ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ ॥੧॥
م : ۴ ॥
ਮ ੪ ॥
جنا اندر نام ندھان ہر تن کے کاج دز آدے راس ॥
ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ ॥
تن چوکی مہتاجی لوکن کی ہر پربھ انگ کر بیٹھا پاس ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥
جاں کرتا ول تا سبھ کو ول سبھ درسن دیکھ کرہ ساباس ॥
ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥
ساہ پاتساہ سبھ ہر کا کیا سبھ جن کئو آئے کرہ رہراس ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ॥

گُر پۄُرے کی وڈی وڈِیائی ہر وڈا سیو اتُل سُکھ پائِیا =
ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥
گُر پۄُرئے دان دِیا ہر نِہچل نِت بکھسے چڑئے سوائِیا =
ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥
کۄئی نِنّدک وڈِیائی دیکھ ن سکیَے سۄ کرتیَے آپ پچائِیا =
ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥
جن نانک گُݨ بۄلیَے کرتے کے بھگتا نۄ سدا رکھدا آئِیا =۲=
ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥
پئُڑی =
ਪਉੜੀ ॥
تۄُ ساہِب اگم دئِیال ہیَے وڈ داتا داݨا =
ਤੂ ਸਾਹਿਬੁ ਅਗਮ ਦਇਆਲੁ ਹੈ ਵਡ ਦਾਤਾ ਦਾਣਾ ॥
تُدھ جیوڈ میَے ہۄر کۄ دِس نا آوئی تۄُہیَں سُگھڑ میرئے من بھاݨا =
ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨਾ ਆਵਈ ਤੂਹੈਂ ਸੁਘੜੁ ਮੇਰੈ ਮਨਿ ਭਾਣਾ ॥
مۄہ کُٹنّب دِس آودا سبھ چلݨہارا آوݨ جاݨا =
ਮੋਹੁ ਕੁਟੰਬੁ ਦਿਸਿ ਆਵਦਾ ਸਭੁ ਚਲਣਹਾਰਾ ਆਵਣ ਜਾਣਾ ॥
جۄ بِن سچے ہۄرت چِت لائِدے سے کۄُڑِیار کۄُڑا تِن ماݨا =
ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ ਸੇ ਕੂੜਿਆਰ ਕੂੜਾ ਤਿਨ ਮਾਣਾ ॥
نانک سچ دِھیائِے تۄُ بِن سچے پچ پچ مُئے اجاݨا =۱۰=
ਨਾਨਕ ਸਚੁ ਧਿਆਇ ਤੂ ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥
سلۄک م : ۴ =
ਸਲੋਕ ਮ ੪ ॥
اگۄ دے ست بھائۄ ن دِچیَے پِچھۄ دے آکھِیا کنّم ن آوئِے =
ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ ॥
ادھ وِچ پھرئے منمُکھ ویچارا گلی کِئۄ سُکھ پاوئِے =
ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ ॥
جِس انّدر پریت نہی ستِگُر کی س کۄُڑی آوئِے کۄُڑی جاوئِے =
ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ ਸੁ ਕੂੜੀ ਆਵੈ ਕੂੜੀ ਜਾਵੈ ॥
جے کِرپا کرے میرا ہر پربھ کرتا تاں ستِگُر پاربرہم ندری آوئِے =
ਜੇ ਕਿ□ਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥

تا اپِئو پِیوے سبدُ گُر کیرا سبھُ کاڑا انّدیسا بھرمُ چُکاوے ॥
ਤਾ ਅਪਿਉ ਪੀਵੈ ਸਬਦੁ ਗੁਰ ਕੇਰਾ ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥
سدا اننّد رہیَے دِنُ راتی جن نانک اندِنُ ہر گُن گاوے ॥۱॥
ਸਦਾ ਅਨ ਦਿ ਰਹੈ ਦਿਨੁ ਰਾਤੀ ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥੧॥
م : ۴ ॥
ਮ ੪ ॥
گُر ستِگُر کا جو سِکھُ اکھائے سُ بھلکے اُٹھ ہر نامُ دِھیاوے ॥
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
اُدمُ کرے بھلکے پربھاتی اِسنانُ کرے انّمرت سر ناوے ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
اُپدیس گُرُو ہر ہر جپُ جاپیَے سبھ کِلوِکھ پاپ دوٗکھ لہِ جاوے ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
پھر چڑے دِوسُ گُربانی گاوے بہدیا اُٹھدیا ہر نامُ دِھیاوے ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
جو سا‌سِ گِراسِ دِھیائے میرا ہر ہر سو گُرسِکھُ گُرُو من بھاوے ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥



جِس نو دئِیالُ ہوٗوے میرا سُیامی تِسُ گُرسِکھ گُرُو اُپدیسُ سُناوے ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
جنُ نانکُ دھوُڑ منّگیَے تِسُ گُرسِکھ کی جو آپ جپیَے اورہ نامُ جپاوے ॥۲॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥
پئُڑی ॥
ਪਉੜੀ ॥
جو تُدھُ سچُ دِھیائدے سے وِرلے تھوڑے ॥
ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥
جو من چِت اِکُ ارادھدے تِن کی برکت کھاہِ اسنّکھ کروڑے ॥
ਜੋ ਮਨਿ ਚਿਤਿ ਇਕੁ ਅਰਾਧਦੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥
تُدھنو سبھ دِھیائِدی سے تھائے پئے جو ساہِب لوڑے ॥
ਤੁਧੁਨੋ ਸਭ ਧਿਆਇਦੀ ਸੇ ਥਾਇ ਪਏ ਜੋ ਸਾਹਿਬ ਲੋੜੇ ॥

جو بِن ُ ستِگُر سیوے کھادے پیَندے سے مُئے مر جنّمے کوڑھے ॥
ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥
اوئِ ہاجر ُ مِٹھا بولدے باہر وِس ُ کڈھہ مُکھ گھولے ॥
ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥
مَن کھوٹے درز وِچھوڑے ॥ ॥۱۱॥
ਮਨਿ ਖੋਟੇ ਦਯਿ ਵਿਛੋੜੇ ॥੧੧॥
سلوک م : ۴ ॥
ਸਲੋਕ ਮ ੪ ॥
مل ُ جوُئی بھرِیا نِیلا کالا کِھدھولڑا تِن ویمکھ ویمکھیَے نو پائِیا ॥
ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥
پاس ن دیئی کوئی بہن جگت مہ گوُہ پڑ سگوی مل ُ لائے منمکھ ُ آئِیا ॥
ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ ॥
پرائی جو نِنّدا چگلی نو ویمکھ ُ کر کیَے بھیجِیا اوتھیَے بھی مُہ ُ کالا دُہا ویمکھا دا کرائِیا ॥
ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥
تڑ سُنِیا سبھت ُ جگت وِچ بھائی ویمکھ ُ سنیَے نپھرئ پئُلی پئُدی پھاوا ہوئے کیَے اُٹھ گھر آئِیا ॥
ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥
اگیَے سنّگتی کُڑمی ویمکھ ُ رلݨا ن مِلیَے تا وہُٹی بھتیِج ـی پھِر آن گھر پائِیا ॥
ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ ਤਾ ਵਹੁਟੀ [illegible] ਫਿਰਿ ਆਣਿ ਘਰਿ ਪਾਇਆ ॥
ہلت ُ پلت ُ دوُوۓ گئے نِت بھکھا کوُکے تِہائِیا ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ ॥
دھن ُ دھن ُ سُیامی کرتا پُرکھ ُ ہیَے جِن نِیائو سچ ُ بہ آپ کرائِیا ॥
ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥
جو نِنّدا کرے ستِگُر پوُرے کی سو ساچیَے مار پچائِیا ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ ॥
ایہ ُ اکھر ُ تِن آکھِیا جِن جگت ُ سبھ ُ اُپائِیا ॥ ۱ ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ॥੧॥
م : ۴ ॥
ਮ ੪ ॥
ساہب ُ جِس کا ننّگا بھکھا ہوُوۓ تِس دا نپھر ُ کِتھہ ُ رج کھائے ॥
ਸਾਹਿਬੁ ਜਿਸ ਕਾ ਨ ਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥

جِ ساہب کَیِے گھرِ وتھُ ہۄوَے سُ نپھرَے ہتھِ آوَے اݨہۄدی کِتھہُ پائے ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥
جِس دی سیوا کیِتی پھِرِ لیکھا منّگیِئےَ سا سیوا اَئُکھی ہۄئی ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ ॥
نانک سیوا کرہُ ہرِ گُر سپھل درسن کی پھِرِ لیکھا منّگےَ ن کۄئی ॥੨॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ ॥੨॥

پئُڑی ॥
ਪਉੜੀ ॥

نانک ویِچارہِ سنّت جن چارِ وید کہنّدے ॥
ਨਾਨਕ ਵੀਚਾਰਹਿ ਸੰਤ ਜਨ ਚਾਰਿ ਵੇਦ ਕਹੰਦੇ ॥
بھگت مُکھےَ تے بۄلدے سے وچن ہۄونّدے ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥
پ٘رگٹ پہارا جاپدا سبھِ لۄک سُݨنّدے ॥
ਪ੍ਰਗਟ ਪਹਾਰਾ ਜਾਪਦਾ ਸਭਿ ਲੋਕ ਸੁਣੰਦੇ ॥
سُکھُ ن پائِنِ مُگدھ نر سنّت نالِ کھہنّدے ॥
ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥
اۄئِ لۄچنِ اۄنا گُݨےَ نۄ اۄئِ اہنّکارِ سڑنّدے ॥
ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥
اۄئِ وِچارے کِیا کرہِ جا بھاگ دھُرِ منّدے ॥
ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥
جۄ مارے تِنِ پارب٘رہمِ سے کِسےَ ن سنّدے ॥
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥
ویَرُ کرہِ نِرویَر نالِ دھرم نِیائے پچنّدے ॥
ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥
جۄ جۄ سنّتِ سراپِیا سے پھِرہِ بھونّدے ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥
پیڈُ مُنّڈھاہُوں کٹِیا تِسُ ڈال سُکنّدے ॥੧੨॥
ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ ॥੧੨॥

سلۄک م : ۴ ॥
ਸਲੋਕ ਮ ੪ ॥

انّتر ہر گرُو دھیائِدا وڈی وڈِیائی ॥
ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥
تُس دِتی پوُرے ستِگُرُو گھٹیَے ناہی اِکُ تِلُ کِسیَے دی گھٹائی ॥
ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥
سچُ ساہِبُ ستِگُرُو کیَے وِل ہیَے تاں جھِکھ جھِکھ مرَے سبھ لوُکائی ॥
ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ ਤਾਂ ਝਖਿ ਝਖਿ ਮਰੈ ਸਭ ਲੋੁਕਾਈ ॥
نِنّدکا کے مُہ کالے کرے ہر کرتیَے آپ ودھائی ॥
ਨਿੰਦਕਾ ਕੇ ਮੁਹ ਕਾਲੇ ਕਰੇ ਹਰਿ ਕਰਤੈ ਆਪਿ ਵਧਾਈ ॥
جِئو جِئو نِنّدک نِنّد کرہِ تِئو تِئو نِت نِت چڑھَے سوائی ॥
ਜਿਉ ਜਿਉ ਨਿੰਦਕ ਨਿੰਦ ਕਰਹਿ ਤਿਉ ਤਿਉ ਨਿਤ ਨਿਤ ਚੜੈ ਸਵਾਈ ॥
جن نانک ہر آرادِھیا تِن پیَری آنِ سبھ پائی ॥۱॥
ਜਨ ਨਾਨਕ ਹਰਿ ਆਰਾਧਿਆ ਤਿਨਿ ਪੈਰੀ ਆਣਿ ਸਭ ਪਾਈ ॥੧॥
م : ۴ ॥
ਮ ੪ ॥
ستِگُر سیتی گنت جِ رکھیَے ہلتُ پلتُ سبھُ تِس کا گئِیا ॥
ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥
نِت جھہِیا پائے جھگوُ سُٹے جھکھدا جھکھدا جھڑِ پئِیا ॥
ਨਿਤ ਝਹੀਆ ਪਾਏ ਝਗੂ ਸੁਟੇ ਝਖਦਾ ਝਖਦਾ ਝੜਿ ਪਇਆ ॥
نِت اُپاو کرَے مائِیا دھن کارنِ اگلا دھنُ بھی اُڈِ گئِیا ॥
ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥
کِیا اوہُ کھٹے کِیا اوہُ کھاوَے جِسُ انّدرِ سہسا دُکھُ پئِیا ॥
ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ ॥
نِرویَرَے نالِ جِ ویَرُ رچائے سبھُ پاپُ جگتیَے کا تِنِ سِرِ لئِیا ॥
ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥
اوسُ اگیَے پِچھیَے ڈھوئی ناہی جِسُ انّدرِ نِنّدا مُہِ انّبُ پئِیا ॥
ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥
جے سُئِنے نو اوہُ ہتھُ پائے تا کھیہوُ سیتی رلِ گئِیا ॥
ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥

جے گُر کی سرݨی پھِر اوہُ آوے تا پچھلے اگُݨ بکھسِ لئیا =
ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥
جن نانک انِدنُ نامُ دِھیائیا ہر سِمرت کِلوِکھ پاپ گئیا = ۲=
ਜਨ ਨਾਨਕ ਅਨਦਿਨੁ ਨਾਮੁ ਧਿਆਇਆ ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥
پئُڑی =
ਪਉੜੀ ॥
تُوہَیے سچا سچُ تُوُ سبھ دوُ اُپر تُوُ دیبانُ =
ਤੂਹੈ ਸਚਾ ਸਚੁ ਤੂ ਸਭ ਦੂ ਉਪਰਿ ਤੂ ਦੀਬਾਣੁ ॥
جو تُدھُ سچُ دِھیائدے سچُ سیوݨ سچے تیرا ماݨُ =
ਜੋ ਤੁਧੁ ਸਚੁ ਧਿਆਇਦੇ ਸਚੁ ਸੇਵਨਿ ਸਚੇ ਤੇਰਾ ਮਾਣੁ ॥
اونا اَندر سچُ مُکھ اُجلے سچُ بولن سچے تیرا تاݨُ =
ਓਨਾ ਅੰਦਰਿ ਸਚੁ ਮੁਖ ਉਜਲੇ ਸਚੁ ਬੋਲਨਿ ਸਚੇ ਤੇਰਾ ਤਾਣੁ ॥
سے بھگت جِنی گُرمُکھ سالاہیا سچُ سبدُ نیساݨُ =
ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ ਸਚੁ ਸਬਦੁ ਨੀਸਾਣੁ ॥
سچُ جِ سچے سیودے تِن واری سد کُربانُ = ۳۱=
ਸਚੁ ਜਿ ਸਚੇ ਸੇਵਦੇ ਤਿਨ ਵਾਰੀ ਸਦ ਕੁਰਬਾਣੁ ॥੧੩॥
سلوک م : ۴ =
ਸਲੋਕ ਮ ੪ ॥
دھُر مارے پوُرے ستِگُروُ سیئی ہُݨ ستِگُر مارے =
ਧੁਰਿ ਮਾਰੇ ਪੂਰੈ ਸਤਿਗੁਰੂ ਸੇਈ ਹੁਣਿ ਸਤਿਗੁਰਿ ਮਾਰੇ ॥
جے میلݨ نو بہُتیرا لوچیئیَے ن دیئی مِلݨ کرتارے =
ਜੇ ਮੇਲਣ ਨੋ ਬਹੁਤੇਰਾ ਲੋਚੀਐ ਨ ਦੇਈ ਮਿਲਣ ਕਰਤਾਰੇ ॥
ستسنّگت ڈھوئی نا لہن وِچ سنّگت گُر ویچارے =
ਸਤਸੰਗਤਿ ਢੋਈ ਨਾ ਲਹਨਿ ਵਿਚਿ ਸੰਗਤਿ ਗੁਰਿ ਵੀਚਾਰੇ ॥
کوئی جائے مِلیَے ہُݨ اونا نو تِسُ مارے جمُ جنّدارے =
ਕੋਈ ਜਾਇ ਮਿਲੈ ਹੁਣਿ ਓਨਾ ਨੋ ਤਿਸੁ ਮਾਰੇ ਜਮੁ ਜੰਦਾਰੇ ॥
گُر بابیَے پھٹکے سے پھٹے گُر انگد کیتے کوُڑیارے =
ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥
گُر تیجی پیڑی ویچاریا کِیا ہتھ اینا ویچارے =
ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥

گُرُ چئُتھی پِیڑی ٹِکیا تِن نِنّدک دُسٹ سبھ تارے =
ਗੁਰੁ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥
کوئی پُتُ سِکھُ سیوا کرے سِتگُرُو کی تِسُ کارج سبھ سوارے =
ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ ॥
جو اِچھیَے سو پھلُ پائِسی پُتُ دھنُ لکھمی کھڑِ میلے ہر نِستارے =
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ॥
سبھ نِدھان سِتگُرُو وِچ جِسُ انّدر ہر اُر دھارے =
ਸਭਿ ਨਿਧਾਨ ਸਤਿਗੁਰੂ ਵਿਚਿ ਜਿਸੁ ਅੰਦਰਿ ਹਰਿ ਉਰ ਧਾਰੇ ॥
سو پائے پوُرا سِتگُرُو جِسُ لِکھیا لِکھتُ لِلارے =
ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ ॥
جنُ نانکُ ماگیَے دھوُڑ تِن جو گُرسِکھ مِت پیارے =ا=
ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ ॥੧॥

پنّا ۸۰۳ (Page 308)

م : ۴ =
ਮ ੪ ॥
جِن کئو آپ دیئے وڈیائی جگتُ بھی آپے آنِ تِن کئو پیَری پائے =
ਜਿਨ ਕਉ ਆਪਿ ਦੇਇ ਵਡਿਆਈ ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ ॥
ڈریئیَے تاں جے کِچھُ آپ دوُ کیِچیَے سبھُ کرتا آپنی کلا ودھائے =
ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ ਸਭੁ ਕਰਤਾ ਆਪਣੀ ਕਲਾ ਵਧਾਏ ॥
دیکھہُ بھائی ایہُ اکھاڑا ہر پرِیتم سچے کا جِن آپنیَے جور سبھ آنِ نِوائے =
ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥
آپنیا بھگتا کی رکھ کرے ہر سُیامی نِنّدکا دُسٹا کے مُہ کالے کرائے =
ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥
سِتگُر کی وڈیائی نِت چڑھیَے سوائی ہر کیِرت بھگت نِت آپ کرائے =
ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥
انِدِنُ نامُ جپہُ گُرسِکھہُ ہر کرتا سِتگُرُ گھری وسائے =
ਅਨਦਿਨੁ ਨਾਮੁ ਜਪਹੁ ਗੁਰਸਿਖਹੁ ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥
سِتگُر کی بانی سِت سِت کر جانہُ گُرسِکھہُ ہر کرتا آپ مُہہُ کڈھائے =
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥

گرسکھاکے مُہ اُجلے کرے ہر پیارا گر کا جیکارُ سنّسارِ سبھتُ کرائے ॥
ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥
جنُ نانکُ ہر کا داسُ ہیَے ہر داسن کی ہر پیَج رکھائے ॥٢॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥
پئُڑی ॥
ਪਉੜੀ ॥
توُ سچا ساہبُ آپ ہیَے سچُ ساہ ہمارے ॥
ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ ॥
سچُ پوُجی نامُ درڑائے پربھ ونجارے تھارے ॥
ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ ॥
سچُ سیوہ سچُ ونّج لیَہ گن کتھہ نرارے ॥
ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹ ਨਿਰਾਰੇ ॥
سیوک بھائے سے جن ملے گر سبد سوارے ॥
ਸੇਵਕ ਭਾਇ ਸੇ ਜਨ ਮਿਲੇ ਗੁਰ ਸਬਦਿ ਸਵਾਰੇ ॥
توُ سچا ساہبُ الکھُ ہیَے گر سبد لکھارے ॥١٤॥
ਤੂ ਸਚਾ ਸਾਹਿਬੁ ਅਲਖੁ ਹੈ ਗੁਰ ਸਬਦਿ ਲਖਾਰੇ ॥੧੪॥
سلوک م : ٤ ॥
ਸਲੋਕ ਮ ੪ ॥
جسُ اندر تات پرائی ہوۓ تس دا کدے ن ہووی بھلا ॥
ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥
اوس دۓ آکھئیَے کوئی ن لگیَے نت اوجاڑی پوُکارے کھلا ॥
ਓਸ ਦੈ ਆਖਿਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥
جسُ اندر چگلی چگلو وجیَے کیتا کرتیا اوس دا سبھُ گئیا ॥
ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥
نت چگلی کرے انہودی پرائی مُہ کڈھ ن سکیَے اوس دا کالا بھئیا ॥
ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥
کرم دھرتی سریرُ کلجگ وچ جیہا کو بیجے تیہا کو کھائے ॥
ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥
گلا اُپر تپاوسُ ن ہوئی وسُ کھادھی تتکال مر جائے ॥
ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥

بھائی ویکھہُ نِیائو سچُ کرتے کا جیہا کوئی کرے تیہا کوئی پائے =
ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥
جن نانک کئو سبھ سوجھی پائی ہر در کیِیا باتا آکھ سُنائے =۱=
ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥੧॥
م : ۴ =
ਮ ੪ ॥
ہووَدَے پرتکھ گُروُ جو وِچھُڑے تِن کئو در ڈھوئی ناہی =
ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥
کوئی جائے مِلیَے تِن نِندکا مُہ پھِکے تھک تھک مُہ پاہی =
ਕੋਈ ਜਾਇ ਮਿਲੈ ਤਿਨ ਨਿੰਦਕਾ ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥
جو ستِگُر پھِٹکے سے سبھ جگت پھِٹکے نِت بھنّبھل بھوُسے کھاہی =
ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ ॥
جِن گُرُ گوپیا آپنا سے لیَدے ڈھہا پھِراہی =
ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ ॥
تِن کی بھُکھ کدے ن اُترَے نِت بھُکھا بھُکھ کوُکاہی =
ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ ॥
اونا دا آکھیا کو ن سُنیَے نِت ہئُلے ہئُل مراہی =
ਓਨਾ ਦਾ ਆਖਿਆ ਕੋ ਨ ਸੁਣੈ ਨਿਤ ਹਉਲੇ ਹਉਲਿ ਮਰਾਹੀ ॥
ستِگُر کی وڈِیائی ویکھ ن سکنی اونا اگیَے پِچھیَے تھائو ناہی =
ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ ॥
جو ستِگُر مارے تِن جائے مِلہِ رہدی کھُہدی سبھ پت گواہی =
ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ ॥

پنّنا ۳۰۹ (Page 309)

اوئے اگیَے کُسٹی گُر کے پھِٹکے ج اوسُ مِلیَے تِسُ کُسٹُ اُٹھاہی =
ਓਇ ਅਗੈ ਕੁਸਟੀ ਗੁਰ ਕੇ ਫਿਟਕੇ ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥
ہر تِن کا درسنُ نا کرہُ جو دوُجیَے بھائے چِتُ لاہی =
ਹਰਿ ਤਿਨ ਕਾ ਦਰਸਨੁ ਨਾ ਕਰਹੁ ਜੋ ਦੂਜੈ ਭਾਇ ਚਿਤੁ ਲਾਹੀ ॥
دھُر کرتیَے آپ لِکھ پائیا تِسُ نال کِہُ چارا ناہی =
ਧੁਰਿ ਕਰਤੈ ਆਪਿ ਲਿਖਿ ਪਾਇਆ ਤਿਸੁ ਨਾਲਿ ਕਿਹੁ ਚਾਰਾ ਨਾਹੀ ॥

جن نانک نامُ ارادھ توُ تِسُ اپڑ کوئ ن سکاہی ॥
ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥
ناوئے کی وڈِیائی وڈی ہیَے نِت سوائی چڑھئے چڑاہی ॥۲॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ ॥੨॥
م : ۴ ॥
ਮ ੪ ॥
جِ ہوندئے گرُوُ بہِ ٹِکیا تِسُ جن کی وڈِیائی وڈی ہوئی ॥
ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥
تِسُ کئو جگتُ نِویا سبھُ پیَری پئیا جسُ ورتیا لوئی ॥
ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ ॥
تِس کئو کھنّڈ برہمنّڈ نمسکارُ کرہِ جِس کیَے مستِک ہتھُ دھریا گُرِ پوُرئے سو پوُرا ہوئی ॥
ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ ॥
گُر کی وڈِیائی نِت چڑھئے سوائی اپڑ کوئ ن سکوئی ॥
ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ ॥
جنُ نانکُ ہرِ کرتیَے آپِ بہِ ٹِکیا آپے پیَج رکھیَے پربھُ سوئی ॥۳॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ ॥੩॥
پئُڑی ॥
ਪਉੜੀ ॥
کائِیا کوٹُ اپارُ ہیَے انّدرِ ہٹنالے ॥
ਕਾਇਆ ਕੋਟੁ ਅਪਾਰੁ ਹੈ ਅੰਦਰਿ ਹਟਨਾਲੇ ॥
گُرمُکھِ سئُدا جو کرے ہرِ وستُ سمالے ॥
ਗੁਰਮੁਖਿ ਸਉਦਾ ਜੋ ਕਰੇ ਹਰਿ ਵਸਤੁ ਸਮਾਲੇ ॥
نامُ نِدھانُ ہرِ ونجیِئیَے ہیرے پروالے ॥
ਨਾਮੁ ਨਿਧਾਨੁ ਹਰਿ ਵਣਜੀਐ ਹੀਰੇ ਪਰਵਾਲੇ ॥
وِنُ کائِیا جِ ہور تھیَے دھنُ کھوجدے سے موُڑ بیتالے ॥
ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ ਸੇ ਮੂੜ ਬੇਤਾਲੇ ॥
سے اُجھڑِ بھرمِ بھوائیِئہِ جِئو جھاڑ مِرگُ بھالے ॥۱۵॥
ਸੇ ਉਝੜਿ ਭਰਮਿ ਭਵਾਈਅਹਿ ਜਿਉ ਝਾੜ ਮਿਰਗੁ ਭਾਲੇ ॥੧੫॥
سلوک م : ۴ ॥
ਸਲੋਕ ਮ ੪ ॥

جو نِنداکرے ستِگُر پوُرے کی سُ اَؤکھا جگ مہِ ہوئِیا =
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ ॥
نرک گھورُ دُکھ کھوُہُ ہَیَے اُوتھیَے پکڑِ اوہُ ڈھوئِیا =
ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ ॥
کوُک پُکار کو نہ سُنے اوہُ اَؤکھا ہوئِے ہوئِے روئِیا =
ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ ॥
اونِ ہلتُ پلتُ سبھُ گوائِیا لاہا موُلُ سبھُ کھوئِیا =
ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ ॥
اوہُ تیلی سنّدا بلدُ کرِ نِت بھلکے اُٹھِ پربھِ جوئِیا =
ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ ॥
ہرِ ویکھَیَے سُنَیَے نِت سبھُ کِچھُ تِدوُ کِچھُ گُجھا نہ ہوئِیا =
ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ ॥
جیَسا بیِجے سو لُنَیَے جیہا پُربِ کِنَیَے بوئِیا =
ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥
جِسُ کِرپا کرے پربھُ آپنی تِسُ ستِگُر کے چرن دھوئِیا =
ਜਿਸੁ ਕਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ ॥
گُر ستِگُر پِچھَیَے ترِ گئِیا جِئُ لوہا کاٹھ سنّگوئِیا =
ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥
جن نانک نامُ دھِیائے توُ جپِ ہرِ ہرِ نامِ سُکھُ ہوئِیا =۱=
ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥੧॥
م : ۴ =
ਮ ੪ ॥
وڈبھاگیِیا سوہاگنی جِنا گُرمُکھِ مِلِیا ہرِ رائِے =
ਵਡਭਾਗੀਆ ਸੋਹਾਗਣੀ ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥
انّتر جوتِ پرگاسِیا نانک نامِ سمائِے =۲=
ਅੰਤਰ ਜੋਤਿ ਪ੍ਰਗਾਸੀਆ ਨਾਨਕ ਨਾਮਿ ਸਮਾਇ ॥੨॥
پئُڑی =
ਪਉੜੀ ॥
اِہُ سریرُ سبھُ دھرمُ ہَیَے جِسُ اَنّدرِ سچے کی وِچِ جوتِ =
ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥

گُہج رتن وِچ لُک رہے کوئی گُرمُکھ سیوکُ کڈھیَے کھوت ॥
ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥
سبھُ آتم رامُ پچھاݨیا تاں اِکُ رویا اِکو اوت پوت ॥
ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥
اِکُ دیکھیا اِکُ منّیا اِکو سُݨیا سروݨ سروت ॥
ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥

## (Page 310) پنّا ۳۱۰

جن نانک نامُ سلاہ تُوں سچُ سچے سیوا تیری ہوت ॥۱۶॥
ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ ॥੧੬॥
سلوک م : ۴ ॥
ਸਲੋਕ ਮ ੪ ॥
سبھ رس تِن کیَے رِدَے ہہ جِن ہر وسیا من ماہ ॥
ਸਭਿ ਰਸ ਤਿਨ ਕੈ ਰਿਦੈ ਹਹਿ ਜਿਨ ਹਰਿ ਵਸਿਆ ਮਨ ਮਾਹਿ ॥
ہر درگہ تے مُکھ اُجلے تِن کئو سبھ دیکھݨ جاہ ॥
ਹਰਿ ਦਰਗਹਿ ਤੇ ਮੁਖ ਉਜਲੇ ਤਿਨ ਕਉ ਸਭਿ ਦੇਖਣ ਜਾਹਿ ॥
جِن نِربھئو نامُ دِھیائیا تِن کئو بھئو کوئی ناہ ॥
ਜਿਨ ਨਿਰਭਉ ਨਾਮੁ ਧਿਆਇਆ ਤਿਨ ਕਉ ਭਉ ਕੋਈ ਨਾਹਿ ॥
ہر اُتمُ تِنی سریویا جِن کئو دھُر لِکھیا آہ ॥
ਹਰਿ ਉਤਮੁ ਤਿਨੀ ਸਰੇਵਿਆ ਜਿਨ ਕਉ ਧੁਰਿ ਲਿਖਿਆ ਆਹਿ ॥
تے ہر درگہ پیَنائیئہ جِن ہر وُٹھا من ماہ ॥
ਤੇ ਹਰਿ ਦਰਗਹਿ ਪੈਨਾਈਅਹਿ ਜਿਨ ਹਰਿ ਵੁਠਾ ਮਨ ਮਾਹਿ ॥
اوئے آپ ترے سبھ کُٹنّب سِئو تِن پِچھیَے سبھُ جگتُ چھڈاہ ॥
ਓਇ ਆਪਿ ਤਰੇ ਸਭ ਕੁਟੰਬ ਸਿਉ ਤਿਨ ਪਿਛੈ ਸਭੁ ਜਗਤੁ ਛਡਾਹਿ ॥
جن نانک کئو ہر میل جن تِن ویکھ ویکھ ہم جیواہ ॥۱॥
ਜਨ ਨਾਨਕ ਕਉ ਹਰਿ ਮੇਲਿ ਜਨ ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥
م : ۴ ॥
ਮ ੪ ॥
سا دھرتی بھئی ہریاولی جِتھیَے میرا ستِگُرُ بیَٹھا آئے ॥
ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥

سے جنّت بھئے ہرِیاولے ,جنی میرا سِتگُرُ دیکھیا جائے =
ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥
دھنُ دھنّنُ پِتا دھنُ دھنّنُ کُلُ دھنُ دھنُ سُ جننی ,جِن گُرُوُ جنِیا مائے =
ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥
دھنُ دھنّنُ گُرُوُ ,جِن نامُ ارادِھیا آپ ترِیا ,جنی ڈِٹھا ,تنا لئے چھڈائے =
ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥
ہر سِتگُرُ میلہُ دئِیا کر جنُ نانکُ دھوٗوے پائے = ۲=
ਹਰਿ ਸਤਿਗੁਰੁ ਮੇਲਹੁ ਦਇਆ ਕਰਿ ਜਨੁ ਨਾਨਕੁ ਧੋਵੈ ਪਾਇ ॥੨॥
پئُڑی =
ਪਉੜੀ ॥
سچُ سچا سِتگُرُ امرُ ہیَے ,جسُ انّدر ہر اُر دھارِیا =
ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥
سچُ سچا سِتگُرُ پُرکھُ ہیَے ,جِن کامُ کرُودھُ ,بکھُ مارِیا =
ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥
جا ڈِٹھا پوٗرا سِتگُرُوُ تاں انّدرہُ منُ سادھارِیا =
ਜਾ ਡਿਠਾ ਪੂਰਾ ਸਤਿਗੁਰੂ ਤਾਂ ਅੰਦਰਹੁ ਮਨੁ ਸਾਧਾਰਿਆ ॥
بلِہاری گُر آپݨے سدا سدا گھُم وارِیا =
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਿ ਵਾਰਿਆ ॥
گُرمُکھ ,جتا منمُکھ ہارِیا = ۱۷=
ਗੁਰਮੁਖਿ ਜਿਤਾ ਮਨਮੁਖਿ ਹਾਰਿਆ ॥੧੭॥
سلوٗک م : ۴ =
ਸਲੋਕ ਮ ੪ ॥
کر ,کرپا سِتگُرُ میلئوٗنُ مُکھ گُرمُکھ نامُ ,دھیائِسی =
ਕਰਿ ਕਿਰਪਾ ਸਤਿਗੁਰੁ ਮੇਲਿਓਨੁ ਮੁਖਿ ਗੁਰਮੁਖਿ ਨਾਮੁ ਧਿਆਇਸੀ ॥
سوٗ کرے ,ج سِتگُر بھاوسی گُرُ پوٗرا گھری وسائِسی =
ਸੋ ਕਰੇ ਜਿ ਸਤਿਗੁਰ ਭਾਵਸੀ ਗੁਰੁ ਪੂਰਾ ਘਰੀ ਵਸਾਇਸੀ ॥
,جن انّدر نامُ ,ندھانُ ہیَے ,تن کا بھئو سبھُ گوائِسی =
ਜਿਨ ਅੰਦਰਿ ਨਾਮੁ ਨਿਧਾਨੁ ਹੈ ਤਿਨ ਕਾ ਭਉ ਸਭੁ ਗਵਾਇਸੀ ॥
,جن رکھݨ کئو ہر آپ ہوٗئے ہوٗر کیتی جھکھ جھکھ جائِسی =
ਜਿਨ ਰਖਣ ਕਉ ਹਰਿ ਆਪਿ ਹੋਇ ਹੋਰ ਕੇਤੀ ਝਖਿ ਝਖਿ ਜਾਇਸੀ ॥

جن نانک نامُ دِھیائے تُوُ ہر ہلت پلت چھوڈائِسی ॥١॥
ਜਨ ਨਾਨਕ ਨਾਮੁ ਧਿਆਇ ਤੂ ਹਰਿ ਹਲਤਿ ਪਲਤਿ ਛੋਡਾਇਸੀ ॥੧॥
م : ۴ ॥
ਮ ੪ ॥
گُر سِکھا کیَے مَن بھاودی گُر ستِگُر کی وڈِیائی ॥
ਗੁਰਸਿਖਾ ਕੈ ਮਨਿ ਭਾਵਦੀ ਗੁਰ ਸਤਿਗੁਰ ਕੀ ਵਡਿਆਈ ॥
ہر راکھہُ پیَج ستِگُرُوُ کی نِت چڑھےَ سوائی ॥
ਹਰਿ ਰਾਖਹੁ ਪੈਜ ਸਤਿਗੁਰੂ ਕੀ ਨਿਤ ਚੜੈ ਸਵਾਈ ॥
گُر ستِگُر کیَے مَن پار برہمُ ہیَے پار برہمُ چھڈائی ॥
ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਛਡਾਈ ॥
گُر ستِگُر تانُ دِیبانُ ہر تِن سبھ آن نِوائی ॥
ਗੁਰ ਸਤਿਗੁਰ ਤਾਣੁ ਦੀਬਾਣੁ ਹਰਿ ਤਿਨਿ ਸਭ ਆਣਿ ਨਿਵਾਈ ॥
جِنی ڈِٹھا میرا ستِگُرُ بھائو کر تِن کے سبھ پاپ گوائی ॥
ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ ਤਿਨ ਕੇ ਸਭਿ ਪਾਪ ਗਵਾਈ ॥
ہر درگہ تے مُکھ اُجلے بہُ سوبھا پائی ॥
ਹਰਿ ਦਰਗਹ ਤੇ ਮੁਖ ਉਜਲੇ ਬਹੁ ਸੋਭਾ ਪਾਈ ॥
جنُ نانکُ منّگیَے دھوُڑ تِن جو گُر کے سِکھ میرے بھائی ॥ ٢॥
ਜਨੁ ਨਾਨਕੁ ਮੰਗੈ ਧੂੜਿ ਤਿਨ ਜੋ ਗੁਰ ਕੇ ਸਿਖ ਮੇਰੇ ਭਾਈ ॥੨॥
پئُڑی ॥
ਪਉੜੀ ॥
ہئُو آکھ سلاہی سِپھت سچُ سچُ سچے کی وڈِیائی ॥
ਹਉ ਆਖਿ ਸਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥
سالاہی سچُ سلاہ سچُ سچُ کیِمت کِنیَے ن پائی ॥
ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ ॥

پنّنا ١٣॥ (Page 311)

سچُ سچا رسُ جِنی چکھیا سے ترِپت رہے آگھائی ॥
ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥
اِہُ ہر رسُ سیئی جانڑدے جِئُو گُوُنّگیَے مِٹھِیائی کھائی ॥
ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ ॥

گُرِ پُوُرےَ ہرِ پربھُ سیوِیا منِ وجی وادھائی ॥۱۸॥
ਗੁਰਿ ਪੂਰੈ ਹਰਿ ਪ੍ਰਭੁ ਸੇਵਿਆ ਮਨਿ ਵਜੀ ਵਾਧਾਈ ॥੧੮॥
سلوک م : ۴ ॥
ਸਲੋਕ ਮ ੪ ॥
جِنا انّدرِ اُمرتھل سیئی جانھنِ سوُلیِیا ॥
ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥
ہرِ جانھہِ سیئی بِرہُ ہئو تِن وِٹہُ سد گھُمِ گھولیِیا ॥
ਹਰਿ ਜਾਣਹਿ ਸੇਈ ਬਿਰਹੁ ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥
ہرِ میلہُ سجنھُ پُرکھُ میرا سِرُ تِن وِٹہُ تل رولیِیا ॥
ਹਰਿ ਮੇਲਹੁ ਸਜਣੁ ਪੁਰਖੁ ਮੇਰਾ ਸਿਰੁ ਤਿਨ ਵਿਟਹੁ ਤਲ ਰੋਲੀਆ ॥
جو سِکھ گُر کار کماوہِ ہئو گُلمُ تِنا کا گولیِیا ॥
ਜੋ ਸਿਖ ਗੁਰ ਕਾਰ ਕਮਾਵਹਿ ਹਉ ਗੁਲਮੁ ਤਿਨਾ ਕਾ ਗੋਲੀਆ ॥
ہرِ رنّگِ چلوُلیَے جو رتے تِن بھِنی ہرِ رنّگِ چولیِیا ॥
ਹਰਿ ਰੰਗਿ ਚਲੂਲੈ ਜੋ ਰਤੇ ਤਿਨ ਭਿਨੀ ਹਰਿ ਰੰਗਿ ਚੋਲੀਆ ॥
کرِ کِرپا نانک میلِ گُر پہِ سِرُ ویچِیا مولیِیا ॥۱॥
ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ ਸਿਰੁ ਵੇਚਿਆ ਮੋਲੀਆ ॥੧॥
م : ۴ ॥
ਮ ੪ ॥
اَئُگنھی بھرِیا سریرُ ہےَ کِئُ سنّتہُ نِرملُ ہوئے ॥
ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ ॥
گُرمُکھِ گُنھ ویہاجھیئہِ ملُ ہئُمےَ کڈھےَ دھوئے ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ ॥
سچُ ونھنّجہِ رنّگ سِئُ سچُ سئُدا ہوئے ॥
ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ ॥
توٹا موُلِ ن آوئی لاہا ہرِ بھاوےَ سوئے ॥
ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ ॥
نانک تِن سچُ ونھنّجِیا جِنا دھُرِ لِکھِیا پراپتِ ہوئے ॥۲॥
ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥
پئُڑی ॥
ਪਉੜੀ ॥

سالاہی سچ سالاہنا سچ سچا پرکھ نرالے ॥
ਸਾਲਾਹੀ ਸਚੁ ਸਾਲਾਹਣਾ ਸਚੁ ਸਚਾ ਪੁਰਖੁ ਨਿਰਾਲੇ ॥
سچ سیوی سچ من وسیَے سچ سچا ہر رکھوالے ॥
ਸਚੁ ਸੇਵੀ ਸਚੁ ਮਨਿ ਵਸੈ ਸਚੁ ਸਚਾ ਹਰਿ ਰਖਵਾਲੇ ॥
سچ سچا جنی ارادھیا سے جائے رلے سچ نالے ॥
ਸਚੁ ਸਚਾ ਜਿਨੀ ਅਰਾਧਿਆ ਸੇ ਜਾਇ ਰਲੇ ਸਚ ਨਾਲੇ ॥
سچ سچا جنی ن سیویا سے منمکھ مؤڑ بیتالے ॥
ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ ॥
اوہ آل پتال مُہہ بولدے جئو پیتیَے مد متوالے ॥۱۹॥
ਓਹ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥੧੯॥
سلوک مہلا ۳ ॥
ਸਲੋਕ ਮਹਲਾ ੩ ॥
گئڑی راگ سُلکھنی جے کھسمیَے چت کریئے ॥
ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥
بھانیَے چلیَے ستگرؤ کیَے ایَسا سیگار کریئے ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ ॥
سچا سبد بھتار ہیَے سدا سدا راویئے ॥
ਸਚਾ ਸਬਦੁ ਭਤਾਰੁ ਹੈ ਸਦਾ ਸਦਾ ਰਾਵੇਇ ॥
جئو اُبلی مجیٹھیَے رنگ گہگہا تئو سچے نو جیئو دیئے ॥
ਜਿਉ ਉਬਲੀ ਮਜੀਠੈ ਰੰਗੁ ਗਹਗਹਾ ਤਿਉ ਸਚੇ ਨੋ ਜੀਉ ਦੇਇ ॥
رنگ چلوُلیَے ات رتی سچے سئو لگا نیہ ॥
ਰੰਗਿ ਚਲੂਲੈ ਅਤਿ ਰਤੀ ਸਚੇ ਸਿਉ ਲਗਾ ਨੇਹੁ ॥
کوُڑ ٹھگی گجھی نا رہیَے کوُڑ مُلمّا پلیٹ دھریہ ॥
ਕੂੜੁ ਠਗੀ ਗੁਝੀ ਨਾ ਰਹੈ ਕੂੜੁ ਮੁਲ ਮਾ ਪਲੇਟਿ ਧਰੇਹੁ ॥
کوُڑی کرن وڈائیا کوُڑے سئو لگا نیہ ॥
ਕੂੜੀ ਕਰਨਿ ਵਡਾਈਆ ਕੂੜੇ ਸਿਉ ਲਗਾ ਨੇਹੁ ॥
نانک سچا آپ ہیَے آپے ندر کریئے ॥۱॥
ਨਾਨਕ ਸਚਾ ਆਪਿ ਹੈ ਆਪੇ ਨਦਰਿ ਕਰੇਇ ॥੧॥
م : ۴ ॥
ਮ ੪ ॥

ستسنّگت مہ ہر اُستت ہیَے سنّگ سادھوُ ملے پیاریا =
ਸਤਸੰਗਤਿ ਮਹਿ ਹਰਿ ਉਸਤਤਿ ਹੈ ਸੰਗਿ ਸਾਧੂ ਮਿਲੇ ਪਿਆਰਿਆ ॥
اوئے پُرکھ پرانی دھنّن جن ہہ اُپدیسُ کرہ پرئُپکاریا =
ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ ॥
ہر نامُ درڑاوہ ہر نامُ سنُاوہ ہر نامے جگُ نستاریا =
ਹਰਿ ਨਾਮੁ ਦ੍ਰਿੜਾਵਹਿ ਹਰਿ ਨਾਮੁ ਸੁਣਾਵਹਿ ਹਰਿ ਨਾਮੇ ਜਗੁ ਨਿਸਤਾਰਿਆ ॥
گر ویکھن کئو سبھُ کوئی لوچیَے نو کھنڈ جگت نمسکاریا =
ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ ॥
تدھُ آپے آپُ رکھیا ستگر وچ گرُ آپے تدھُ سواریا =
ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ ॥
توُ آپے پوُجہ پوُج کراوہ ستگر کئو سرجنھہاریا =
ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ ॥
کوئی وچھڑ جائے ستگروُ پاسہُ تسُ کالا مُہُ جم ماریا =
ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ ॥



تسُ اگیَے پچھیَے ڈھوئی ناہی گرسکھی من ویچاریا =
ਤਿਸੁ ਅਗੈ ਪਿਛੈ ਢੋਈ ਨਾਹੀ ਗੁਰਸਿਖੀ ਮਨਿ ਵੀਚਾਰਿਆ ॥
ستگروُ نو ملے سیئی جن اُبرے جن ہردئے نامُ سماریا =
ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ ॥
جن نانک کے گرسکھ پُتہہُ ہر جپیئہُ ہر نستاریا = ۲=
ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥
مہلا ۳ =
ਮਹਲਾ ੩ ॥
ہئُمیَے جگتُ بھلائیا دُرمت بکھیا بکار =
ਹਉਮੈ ਜਗਤੁ ਭੁਲਾਇਆ ਦੁਰਮਤਿ ਬਿਖਿਆ ਬਿਕਾਰ ॥
ستگرُ ملیَے ت ندر ہوئے منمکھ انّدھ انّدھیار =
ਸਤਿਗੁਰੁ ਮਿਲੈ ਤ ਨਦਰਿ ਹੋਇ ਮਨਮੁਖ ਅੰਧ ਅੰਧਿਆਰ ॥
نانک آپے میل لئے جس نو سبد لائے پیارُ = ۳=
ਨਾਨਕ ਆਪੇ ਮੇਲਿ ਲਇ ਜਿਸ ਨੋ ਸਬਦਿ ਲਾਏ ਪਿਆਰੁ ॥੩॥

پئُڑی ॥
ਪਉੜੀ ॥
سچُ سچے کی ِسپھت سلاہ ہَیے سو کرے ِجس ُ اںدرُ ِبھجَیے ॥
ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ ਭਿਜੈ ॥
ِجنی ِاک مِن ِاکُ ارادھیا ِتن کا کںدھُ ن کبہوُ ِچھجَیے ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ ॥
دھنُ دھنُ پُرکھ ساباِس ہَیے ِجن سچُ رسنا اںم٘رتُ ِپجَیے ॥
ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥
سچُ سچا ِجن مِن بھاودا سے مِن سچی درگہ ِلجَیے ॥
ਸਚੁ ਸਚਾ ਜਿਨ ਮਨਿ ਭਾਵਦਾ ਸੇ ਮਨਿ ਸਚੀ ਦਰਗਹ ਲਿਜੈ ॥
دھنُ دھنّ ُ جنمُ سچِیارییا مُکھ اُجل سچُ کِرجَیے ॥۲۰॥
ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ ਕਰਿਜੈ ॥੨੦॥
سلوک م : ۴ ॥
ਸਲੋਕ ਮ ੪ ॥
ساکت جاِئے ِنوِہ گُر آگَیے مِن کھوٹے کوُڑِ کوُڑِیارے ॥
ਸਾਕਤ ਜਾਇ ਨਿਵਹਿ ਗੁਰ ਆਗੈ ਮਨਿ ਖੋਟੇ ਕੂੜਿ ਕੂੜਿਆਰੇ ॥
جا گُرُ کہَیے اُٹھہُ میرے بھائی ِبہ جاِہ گھُسِر بگُلارے ॥
ਜਾ ਗੁਰੁ ਕਹੈ ਉਠਹੁ ਮੇਰੇ ਭਾਈ ਬਹਿ ਜਾਹਿ ਘੁਸਰਿ ਬਗੁਲਾਰੇ ॥
گُرِسکھا اںدِر ستِگُرُ ورتَیے چُِن کڈھے لدھوارے ॥
ਗੁਰਸਿਖਾ ਅੰਦਰਿ ਸਤਿਗੁਰੁ ਵਰਤੈ ਚੁਣਿ ਕਢੇ ਲਧੋਵਾਰੇ ॥
اوِئے اگَیے ِپچھَیے ِبہ مُہُ چھپاِئِن ن رلنی کھوٹیارے ॥
ਓਇ ਅਗੈ ਪਿਛੈ ਬਹਿ ਮੁਹੁ ਛਪਾਇਨਿ ਨ ਰਲਨੀ ਖੋਟੇਆਰੇ ॥
اونا دا بھکھُ سُ اوتھَیے ناہی جاِئے کوُڑُ لہِن بھیڈارے ॥
ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥
جے ساکتُ نرُ کھاوائیئَیے لوچیئَیے ِبکھُ کڈھَیے مُکھِ اُگلارے ॥
ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ ॥
ہِر ساکت سیتی سنّگُ ن کریئہُ اوِئے مارے ِسرجنہارے ॥
ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥
ِجس کا اِہُ کھیلُ سوئی کِر ویکھَیے جن نانک نامُ سمارے ॥۱॥
ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ ॥੧॥

م : ۴ =

ਮ ੪ ॥

ستِگُرُ پُرکھُ اگنّمُ ہیَے جِسُ انّدرِ ہرِ اُرِ دھارِیا =

ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥

ستِگُرُوُ نو اپڑِ کوئِ ن سکئی جِسُ ولِ سِرجݨہارِیا =

ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥

ستِگُرُوُ کا کھڑگُ سنّجوئو ہرِ بھگتِ ہیَے جِتُ کالُ کنّٹکُ مارِ وِڈارِیا =

ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥

ستِگُرُوُ کا رکھݨہارا ہرِ آپِ ہیَے ستِگُرُوُ کیَے پِچھیَے ہرِ سبھِ اُبارِیا =

ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥

جو منّدا چِتوئ پوُرے ستِگُرُوُ کا سو آپِ اُپاوݨہارئ مارِیا =

ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ ॥

ایہ گل ہووئ ہرِ درگہ سچے کی جن نانک اگمُ ویِچارِیا = ۲=

ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ ਵੀਚਾਰਿਆ ॥੨॥

پئُڑی =

ਪਉੜੀ ॥

سچُ سُتِیا جِنی ارادھِیا جا اُٹھے تا سچُ چوے =

ਸਚੁ ਸੁਤਿਆ ਜਿਨੀ ਅਰਾਧਿਆ ਜਾ ਉਠੇ ਤਾ ਸਚੁ ਚਵੇ ॥

سے وِرلے جگ مہِ جاݨیئہِ جو گُرمُکھِ سچُ روے =

ਸੇ ਵਿਰਲੇ ਜੁਗ ਮਹਿ ਜਾਣੀਅਹਿ ਜੋ ਗੁਰਮੁਖਿ ਸਚੁ ਰਵੇ ॥

ہئو بلِہاری تِن کئو جِ انِدِنُ سچُ لوے =

ਹਉ ਬਲਿਹਾਰੀ ਤਿਨ ਕਉ ਜਿ ਅਨਦਿਨੁ ਸਚੁ ਲਵੇ ॥

جِن منِ تنِ سچا بھاودا سے سچی درگہ گوے =

ਜਿਨ ਮਨਿ ਤਨਿ ਸਚਾ ਭਾਵਦਾ ਸੇ ਸਚੀ ਦਰਗਹ ਗਵੇ ॥

جنُ نانکُ بولیَے سچُ نامُ سچُ سچا سدا نوے = ۱۲=

ਜਨੁ ਨਾਨਕੁ ਬੋਲੈ ਸਚੁ ਨਾਮੁ ਸਚੁ ਸਚਾ ਸਦਾ ਨਵੇ ॥੨੧॥

سلوکُ م : ۴ =

ਸਲੋਕੁ ਮ ੪ ॥

کِیا سوݨا کِیا جاگݨا گُرمُکھِ تے پرواݨُ =

ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥

جنا ساس گراس ن وسرئے سے پوُرے پُرکھ پردھان ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥
کرمی ستگُرُ پائیئیے انِدن ُ لگیَے دھیانُ ॥
ਕਰਮੀ ਸਤਿਗੁਰੁ ਪਾਈਐ ਅਨਦਿਨੁ ਲਗੈ ਧਿਆਨੁ ॥
تن کی سنّگت مِل رہا درگہ پائی مانُ ॥
ਤਿਨ ਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ ॥
سئُدے واہُ واہُ اُچرہِ اُٹھدے بھی واہُ کرین ॥
ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥
نانک تے مکھ اُجلے ج نت اُٹھ سنّمالین ॥١॥
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥
م : ۴ ॥
ਮ ੪ ॥
ستگُرُ سیویئیے آپنا پائیئیے نامُ اپارُ ॥
ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ ॥
بھئُجل ڈُبدیا کڈھ لئے ہر دات کرے داتارُ ॥
ਭਉਜਲਿ ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ ॥
دھنّ ُ دھنّ ُ سے ساہ ہیَے ج نام کرہ واپارُ ॥
ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥
ونجارے سکھ آودے سبد لگھاونہارُ ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥
جن نانک جن کئُو کرپا بھئی تن سیویا سرجنہارُ ॥٢॥
ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ ॥੨॥
پئُڑی ॥
ਪਉੜੀ ॥
سچُ سچے کے جن بھگت ہہ سچُ سچا جنی ارادھیا ॥
ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ ॥
جن گرمکھ کھوج ڈھنڈھولیا تن اندرہُ ہی سچُ لادھیا ॥
ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ ॥

سچُ ساہبُ سچُ جنی سیویا کالُ کنٹکُ مارِ تنی سادھیا ॥
ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥
سچُ سچا سبھ دوُ وڈا ہَے سچُ سیون سے سچ رلادھیا ॥
ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ ਸਚਿ ਰਲਾਧਿਆ ॥
سچُ سچے نو ساباس ہَے سچُ سچا سیو پھلادھیا ॥۲۲॥
ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ ॥੨੨॥
سلوک م : ۴ ॥
ਸਲੋਕ ਮ ੪ ॥
منمکھُ پرانی مگدھُ ہَے نامہین بھرمائے ॥
ਮਨਮੁਖੁ ਪ੍ਰਾਣੀ ਮੁਗਧੁ ਹੈ ਨਾਮਹੀਣ ਭਰਮਾਇ ॥
بن گر منوُیا نا ٹکیَے پھر پھر جوُنی پائے ॥
ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ ॥
ہر پربھُ آپ دئیال ہوہ تاں ستگرُ ملیا آئے ॥
ਹਰਿ ਪ੍ਰਭੁ ਆਪਿ ਦਇਆਲ ਹੋਹਿ ਤਾਂ ਸਤਿਗੁਰੁ ਮਿਲਿਆ ਆਇ ॥
جن نانک نامُ سلاہ توُ جنم مرن دکھُ جائے ॥۱॥
ਜਨ ਨਾਨਕ ਨਾਮੁ ਸਲਾਹਿ ਤੂ ਜਨਮ ਮਰਣ ਦੁਖੁ ਜਾਇ ॥੧॥
م : ۴ ॥
ਮ ੪ ॥
گرُ سالاہی آپنا بہُ بدھ رنگ سبھائے ॥
ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ ॥
ستگر سیتی منُ رتا رکھیا بنت بنائے ॥
ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ ॥
جہوا سالاہ ن رجئی ہر پریتم چتُ لائے ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ ॥
نانک ناوَے کی من بھکھ ہَے منُ ترپتیَے ہر رسُ کھائے ॥۲॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥
پئُڑی ॥
ਪਉੜੀ ॥
سچُ سچا کُدرت جانیئیَے دنُ راتی جن بنائیا ॥
ਸਚੁ ਸਚਾ ਕੁਦਰਤਿ ਜਾਣੀਐ ਦਿਨੁ ਰਾਤੀ ਜਿਨਿ ਬਣਾਈਆ ॥

سۄ سچُ سلاہی سدا سدا سچُ سچے کیِیا وڈِیائیِیا ॥
ਸੋ ਸਚੁ ਸਲਾਹੀ ਸਦਾ ਸਦਾ ਸਚੁ ਸਚੇ ਕੀਆ ਵਡਿਆਈਆ ॥
سالاہی سچُ سلاہ سچُ سچُ کیِمتِ کِنیَے ن پائیِیا ॥
ਸਾਲਾਹੀ ਸਚੁ ਸਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈਆ ॥
جا مِلِیا پۄُرا ستِگُرُوُ تا ہاجرُ ندری آئیِیا ॥
ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਈਆ ॥
سچُ گُرمُکھِ جِنی سلاہِیا تِنا بھُکھا سبھِ گوائیِیا ॥۲۳॥
ਸਚੁ ਗੁਰਮੁਖਿ ਜਿਨੀ ਸਲਾਹਿਆ ਤਿਨਾ ਭੁਖਾ ਸਭਿ ਗਵਾਈਆ ॥੨੩॥
سلۄک م : ۴ ॥
ਸਲੋਕ ਮ ੪ ॥
میَے منُ تنُ کھۄجِ کھۄجیدیا سۄ پربھُ لدھا لۄڑِ ॥
ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ ॥
وِسٹُ گُرُوُ میَے پائِیا جِنِ ہرِ پربھُ دِتا جۄڑِ ॥۱॥
ਵਿਸਟੁ ਗੁਰੂ ਮੈ ਪਾਇਆ ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥੧॥
م : ۳ ॥
ਮ ੩ ॥
مائِیادھاری اتِ انّا بۄلا ॥
ਮਾਇਆਧਾਰੀ ਅਤਿ ਅੰਨਾ ਬੋਲਾ ॥
سبدُ نِ سُݨئی بہُ رۄل گھچۄلا ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥
گُرمُکھِ جاپیَے سبدِ لِو لائِے ॥
ਗੁਰਮੁਖਿ ਜਾਪੈ ਸਬਦਿ ਲਿਵ ਲਾਇ ॥
ہرِ نامُ سُݨِ منّنے ہرِ نامِ سمائِے ॥
ਹਰਿ ਨਾਮੁ ਸੁਣਿ ਮੰਨੇ ਹਰਿ ਨਾਮਿ ਸਮਾਇ ॥
جۄ تِسُ بھاوئِ سُ کرے کرائِیا ॥
ਜੋ ਤਿਸੁ ਭਾਵੈ ਸੁ ਕਰੇ ਕਰਾਇਆ ॥
نانک وجدا جنّتُ وجائِیا ॥۲॥
ਨਾਨਕ ਵਜਦਾ ਜੰਤੁ ਵਜਾਇਆ ॥੨॥

پئُڑی ॥
ਪਉੜੀ ॥
تۄُ کرتا سبھُ کِچھُ جاݨدا جو جیِیا انّدرِ ورتےَ ॥
ਤੂ ਕਰਤਾ ਸਭੁ ਕਿਛੁ ਜਾਣਦਾ ਜੋ ਜੀਆ ਅੰਦਰਿ ਵਰਤੈ ॥
تۄُ کرتا آپِ اگݨتُ ہےَ سبھُ جگُ وِچِ گݨتےَ ॥
ਤੂ ਕਰਤਾ ਆਪਿ ਅਗਣਤੁ ਹੈ ਸਭੁ ਜਗੁ ਵਿਚਿ ਗਣਤੈ ॥
سبھُ کیِتا تیرا ورتدا سبھ تیری بݨتےَ ॥
ਸਭੁ ਕੀਤਾ ਤੇਰਾ ਵਰਤਦਾ ਸਭ ਤੇਰੀ ਬਣਤੈ ॥
تۄُ گھٹِ گھٹِ اِکُ ورتدا سچُ ساہِب چلتےَ ॥
ਤੂ ਘਟਿ ਘਟਿ ਇਕੁ ਵਰਤਦਾ ਸਚੁ ਸਾਹਿਬ ਚਲਤੈ ॥
ستِگُر نو مِلے سُ ہرِ مِلے ناہی کِسےَ پرتےَ ॥۲۴॥
ਸਤਿਗੁਰ ਨੋ ਮਿਲੇ ਸੁ ਹਰਿ ਮਿਲੇ ਨਾਹੀ ਕਿਸੈ ਪਰਤੈ ॥੨੪॥
سلوکُ م : ۴ ॥
ਸਲੋਕੁ ਮ ੪ ॥
اِہُ منۄُیا دِڑ کرِ رکھیِئےَ گُرمُکھِ لائیِئےَ چِتُ ॥
ਇਹੁ ਮਨੂਆ ਦ੍ਰਿੜੁ ਕਰਿ ਰਖੀਐ ਗੁਰਮੁਖਿ ਲਾਈਐ ਚਿਤੁ ॥
کِئُ ساسِ گِراسِ وِساریِئےَ بہدِیا اُٹھدِیا نِت ॥
ਕਿਉ ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ ॥
مرݨ جیِوݨ کی چِنّتا گئی اِہُ جیِئڑا ہرِ پ٘ربھ وسِ ॥
ਮਰਣ ਜੀਵਣ ਕੀ ਚਿੰਤਾ ਗਈ ਇਹੁ ਜੀਅੜਾ ਹਰਿ ਪ੍ਰਭ ਵਸਿ ॥
جِئُ بھاوےَ تِئُ رکھُ تۄُ جن نانک نامُ بکھسِ ॥۱॥
ਜਿਉ ਭਾਵੈ ਤਿਉ ਰਖੁ ਤੂ ਜਨ ਨਾਨਕ ਨਾਮੁ ਬਖਸਿ ॥੧॥
م : ۳ ॥
ਮ ੩ ॥
منمُکھُ اہنّکاری مہلُ ن جاݨےَ کھِنُ آگےَ کھِنُ پیِچھےَ ॥
ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ ॥
سدا بُلائیِئےَ مہلِ ن آوےَ کِئُ کرِ درگہ سیِجھےَ ॥
ਸਦਾ ਬੁਲਾਈਐ ਮਹਲਿ ਨ ਆਵੈ ਕਿਉ ਕਰਿ ਦਰਗਹ ਸੀਝੈ ॥

سِتگُر کا مہلُ وِرلا جانٖیَے سدا رہیَے کر جوڑ ॥
ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ ॥
آپنٖی کِرپا کرے ہرِ میرا نانک لئے بہوڑ ॥۲॥
ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ ॥੨॥
پئُڑی ॥
ਪਉੜੀ ॥
سا سیوا کیِتی سپھل ہیَے جِتُ سِتگُر کا منُ منّنے ॥
ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥
جا سِتگُر کا منُ منّنِیا تا پاپ کسنّمل بھنّنے ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥
اُپدیسُ جِ دِتا سِتگُروُ سو سُنِیا سِکھی کنّنے ॥
ਉਪਦੇਸੁ ਜਿ ਦਿਤਾ ਸਤਿਗੁਰੂ ਸੋ ਸੁਣਿਆ ਸਿਖੀ ਕੰਨੇ ॥
جِن سِتگُر کا بھانٖا منّنِیا تِن چڑی چوگنِ ونّنے ॥
ਜਿਨ ਸਤਿਗੁਰ ਕਾ ਭਾਣਾ ਮੰਨਿਆ ਤਿਨ ਚੜੀ ਚਵਗਣਿ ਵੰਨੇ ॥
اِہ چال نِرالی گُرمُکھی گُر دیِکھیا سُنِ منُ بھِنّنے ॥۲۵॥
ਇਹ ਚਾਲ ਨਿਰਾਲੀ ਗੁਰਮੁਖੀ ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥
سلوکُ م : ۳ ॥
ਸਲੋਕੁ ਮ ੩ ॥
جِنِ گُرُ گوپِیا آپنٖا تِسُ ٹھئُر ن ٹھائُ ॥
ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ ॥
ہلتُ پلتُ دوۄےَ گئے درگہ ناہی تھائُ ॥
ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ॥
اوہ ویلا ہتھِ ن آوئی پھِرِ سِتگُر لگہِ پائے ॥
ਓਹ ਵੇਲਾ ਹਥਿ ਨ ਆਵਈ ਫਿਰਿ ਸਤਿਗੁਰ ਲਗਹਿ ਪਾਇ ॥
سِتگُر کی گنٖتیَے گھُسیِئیَے دُکھے دُکھِ وِہائے ॥
ਸਤਿਗੁਰ ਕੀ ਗਣਤੈ ਘੁਸੀਐ ਦੁਖੇ ਦੁਖਿ ਵਿਹਾਇ ॥
سِتگُرُ پُرکھُ نِرویَرُ ہیَے آپے لئے جِسُ لائے ॥
ਸਤਿਗੁਰੁ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ ॥
نانک درسنُ جِنا ویکھالِئونُ تِنا درگہ لئے چھڈائے ॥۱॥
ਨਾਨਕ ਦਰਸਨੁ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ ॥੧॥

م : ۳ ॥
ਮ ੩ ॥
منمکھ اگیان درمت اہنّکاری ॥
ਮਨਮੁਖੁ ਅਗਿਆਨੁ ਦੁਰਮਤਿ ਅਹੰਕਾਰੀ ॥
انتر کرودھ جوئیے مت ہاری ॥
ਅੰਤਰਿ ਕ੍ਰੋਧੁ ਜੂਐ ਮਤਿ ਹਾਰੀ ॥
کوڑ کست اوہ پاپ کماوئے ॥
ਕੂੜੁ ਕੁਸਤੁ ਓਹੁ ਪਾਪ ਕਮਾਵੈ ॥
کیا اوہ سنیے کیا آکھ سناوئے ॥
ਕਿਆ ਓਹੁ ਸੁਣੈ ਕਿਆ ਆਖਿ ਸੁਣਾਵੈ ॥
انّا بولا کھئے اجھڑ پائے ॥
ਅੰਨਾ ਬੋਲਾ ਖੁਇ ਉਝੜਿ ਪਾਇ ॥
منمکھ اندھا آوئے جائے ॥
ਮਨਮੁਖੁ ਅੰਧਾ ਆਵੈ ਜਾਇ ॥
بن ستگر بھیٹے تھائے ن پائے ॥
ਬਿਨੁ ਸਤਿਗੁਰ ਭੇਟੇ ਥਾਇ ਨ ਪਾਇ ॥
نانک پورب لکھیا کمائے ॥ ۲॥
ਨਾਨਕ ਪੂਰਬਿ ਲਿਖਿਆ ਕਮਾਇ ॥੨॥
پئوڑی ॥
ਪਉੜੀ ॥
جن کے چت کٹھور ہہ سے بہہ ن ستگر پاس ॥
ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥
اوتھیے سچ ورتدا کوڑیارا چت اداس ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥
اوئے ول چھل کر جھت کڈھدے پھر جائے بہہ کوڑیارا پاس ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥
وچ سچے کوڑ ن گڈئی من ویکھہ کو نرجاس ॥
ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ ॥
کوڑیار کوڑیاری جائے رلے سچیار سکھ بیٹھے ستگر پاس ॥ ۲۶॥
ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੬॥

سلوک م : ۵ ॥
ਸਲੋਕ ਮ ੫ ॥
رہدے کھُہدے نِندک مارِئن کرِ آپے آہرُ ॥
ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥
سنّت سہائی نانکا ورتیَے سبھ جاہرُ ॥۱॥
ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥੧॥
م : ۵ ॥
ਮ ੫ ॥
مُنّڈھہُ بھُلے مُنّڈھ تے کِتھیَے پائِن ہتھُ ॥
ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ ॥
تِنّنیَے مارے نانکا جِ کرن کارن سمرتھُ ॥۲॥
ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ ॥੨॥
پئُڑی ۵ ॥
ਪਉੜੀ ੫ ॥
لیَے پھاہے راتی تُرہِ پربھُ جانیَے پرانی ॥
ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥
تکہِ نارِ پرائیِیا لُکِ انّدرِ ٹھانی ॥
ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥
سنّنہی دینہ وِکھنّم تھائے مِٹھا مدُ مانی ॥
ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ ॥
کرمی آپو آپنی آپے پچھُتانی ॥
ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥
اجرائیِلُ پھریستا تِل پیِڑے گھانی ॥۲۷॥
ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥੨੭॥
سلوک م : ۵ ॥
ਸਲੋਕ ਮ ੫ ॥
سیوک سچے ساہ کے سیئی پروانُ ॥
ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥

دُوُجا سیون نانکا سے پچ پچ مُئے اجانؔ ॥۱॥
ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ ॥੧॥
م : ۵ ॥
ਮ ੫ ॥
جو دھُرِ لِکھیا لیکھُ پربھ میٹنا ن جائے ॥
ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ ॥
رام نامُ دھنُ وکھرو نانک سدا دِھیائے ॥۲॥
ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ ॥੨॥
پئُڑی ۵ ॥
ਪਉੜੀ ੫ ॥
نارائنِ لئِیا ناٹھوُنگڑا پیر کِتھیَے رکھیَے ॥
ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ ॥
کردا پاپ امِتیا نِت وِسو چکھیَے ॥
ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ ॥
نِندا کردا پچ مُیا وِچ دیہی بھکھیَے ॥
ਨਿੰਦਾ ਕਰਦਾ ਪਚਿ ਮੁਆ ਵਿਚਿ ਦੇਹੀ ਭਖੈ ॥
سچیَے ساہب ماریا کئُنُ تِس نو رکھیَے ॥
ਸਚੈ ਸਾਹਿਬ ਮਾਰਿਆ ਕਉਣੁ ਤਿਸ ਨੋ ਰਖੈ ॥
نانک تِسُ سرناگتی جو پُرکھُ الکھیَے ॥۲۸॥
ਨਾਨਕ ਤਿਸੁ ਸਰਣਾਗਤੀ ਜੋ ਪੁਰਖੁ ਅਲਖੈ ॥੨੮॥
سلوک م : ۵ ॥
ਸਲੋਕ ਮ ੫ ॥
نرک گھور بہُ دکھ گھنے اکِرتگھنا کا تھانُ ॥
ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ ॥
تِن پربھ مارے نانکا ہوئے ہوئے مُئے ہرامُ ॥۱॥
ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ ॥੧॥
م : ۵ ॥
ਮ ੫ ॥
اوکھدھ سبھے کیِتئنُ نِندک کا دارُو ناہِ ॥
ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥

آپ بھُلائے نانکا پچ پچ جوُنی پاہِ = ۲=
ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥੨॥
پئُڑی ۵ =
ਪਉੜੀ ੫ ॥
تُس دِتا پوُرےَ ستِگُروُ ہر دھنُ سچ ُ اکھُٹ ُ =
ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥
سبھ اںّدیسے مِٹ گئے جم کا بھئُو چھُٹ ُ =
ਸਭਿ ਅੰਦੇਸੇ ਮਿਟਿ ਗਏ ਜਮ ਕਾ ਭਉ ਛੁਟੁ ॥
کام کروُدھ بُریائیِیاں سنّگ سادھوُ تُٹ ُ =
ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟੁ ॥
وِنُ سچے دوُجا سیودے ہُئے مرسن بُٹ ُ =
ਵਿਣੁ ਸਚੇ ਦੂਜਾ ਸੇਵਦੇ ਹੁਇ ਮਰਸਨਿ ਬੁਟੁ ॥
نانک کئُو گُر بکھسِیا نامےَ سنّگ جُٹ ُ = ۲۹=
ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੁ ॥੨੯॥
سلوُک م : ۴ =
ਸਲੋਕ ਮ ੪ ॥
تپا ن ہووَے اںّدرہُ لوُبھی نِت مائِیا نوُ پھِرےَ ججمالِیا =
ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥
اگوُ دے سدِیا ستےَ دی بھِکھِیا لئے ناہی پِچھوُ دے پچھُتائے کےَ آنِ تپےَ پُت ُ وِچ بہالِیا =
ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥
پنّچ لوُگ سبھ ہسن لگے تپا لوُبھ لہر ہےَ گالِیا =
ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥
جِتھےَ تھوڑا دھنُ ویکھےَ تِتھےَ تپا بھِٹےَ ناہی دھن بہُتےَ ڈِٹھےَ تپےَ دھرمُ ہارِیا =
ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥
بھائی ایہُ تپا ن ہوُوی بگُلا ہےَ بہ سادھ جنا وِچارِیا =
ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥
ست پُرکھ کی تپا نِںّدا کرےَ سنّسارےَ کی اُستتی وِچ ہووَے ایتُ دوُکھےَ تپا دز ماریا =
ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ ॥
مہا پُرکھاں کی نِںّدا کا ویکھُ جِ تپے نوُ پھلُ لگا سبھُ گئِیا تپے کا گھالِیا =
ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ ॥

باہر بہیَے پنّچا وِچ تپا سدائے ۔
ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥
انّدر بہیَے تپا پاپ کمائے ۔
ਅੰਦਰਿ ਬਹੈ ਤਪਾ ਪਾਪ ਕਮਾਏ ॥



ہر انّدر لا پاپُ پنّچا نو اگھا کر ویکھالِیا ۔
ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ ॥
دھرم رائے جمکنّکرا نو آکھ چھڈِیا ایسُ تپے نو ِتتھیَے کھڑ پائہُ ِجتھیَے مہا مہاں ہتِیارِیا ۔
ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ ॥
پھر ایسُ تپے دِئے مُہ کوئی لگہُ ناہی ایہُ ستِگُر ہیَے پھٹکارِیا ۔
ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ ॥
ہر کیَے در ورتِیا سُ نانک آکھ سُنائِیا ۔
ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ ॥
سو بُوجھیَے جُ درز سوارِیا ۔ا۔
ਸੋ ਬੂਝੈ ਜੁ ਦਯਿ ਸਵਾਰਿਆ ॥੧॥
م : ۴ ۔
ਮ ੪ ॥
ہر بھگتاں ہر آرادھیا ہر کی وڈِیائی ۔
ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥
ہر کیِرتنُ بھگت ِنت گاںودے ہر نامُ سُکھدائی ۔
ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥
ہر بھگتاں نو ِنت ناوئے دی وڈِیائی بکھسیِئنُ ِنت چڑئے سوائی ۔
ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥
ہر بھگتاں نو ِتھرُ گھری بہالِئنُ اپنی پیَج رکھائی ۔
ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥
ِنندکاں پاسہُ ہر لیکھا منّگسی بہُ دیئے سجائی ۔
ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥
جیہا ِنندک اپنیَے جیئے کماودے تیہو پھلُ پائی ۔
ਜੇਹਾ ਨਿੰਦਕ ਅਪਣੈ ਜੀਇ ਕਮਾਵਦੇ ਤੇਹੋ ਫਲੁ ਪਾਈ ॥

اندر کمانا سرپر اگھڑۓ بھاوۓ کوئی بہ دھرتی وِچ کمائی ॥
ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥
جن نانکُ دیکھ وِگسیا ہر کی وڈِیائی ॥۲॥
ਜਨ ਨਾਨਕੁ ਦੇਖਿ ਵਿਗਸਿਆ ਹਰਿ ਕੀ ਵਡਿਆਈ ॥੨॥
پئُڑی م : ۵ ॥
ਪਉੜੀ ਮ ੫ ॥
بھگت جناں کا راکھا ہر آپ ہےَ کِیا پاپی کریئےَ ॥
ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ਕਿਆ ਪਾਪੀ ਕਰੀਐ ॥
گمانُ کرہ مُوڑ گمانِیا وِسُ کھادھی مریئےَ ॥
ਗੁਮਾਨੁ ਕਰਹਿ ਮੂੜ ਗੁਮਾਨੀਆ ਵਿਸੁ ਖਾਧੀ ਮਰੀਐ ॥
آئے لگے نی دِہ تھوڑڑے جیئو پکا کھیتُ لُݨیئےَ ॥
ਆਇ ਲਗੇ ਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ ॥
جیہے کرم کماودے تیویہو بھݨیئےَ ॥
ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥
جن نانک کا کھسمُ وڈا ہےَ سبھنا دا دھݨیئےَ ॥۳۰॥
ਜਨ ਨਾਨਕ ਕਾ ਖਸਮੁ ਵਡਾ ਹੈ ਸਭਨਾ ਦਾ ਧਣੀਐ ॥੩੦॥
سلوک م : ۴ ॥
ਸਲੋਕ ਮ ੪ ॥
منمکھ مُولہُ بھُلِیا وِچ لبُ لوبھُ اہنّکارُ ॥
ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥
جھگڑا کردِیا اندِنُ گدرۓ سبد ن کرہ ویچارُ ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰਹਿ ਵੀਚਾਰੁ ॥
سُدھ مت کرتےَ سبھ ہِر لئی بولن سبھُ وِکارُ ॥
ਸੁਧਿ ਮਤਿ ਕਰਤੈ ਸਭ ਹਿਰਿ ਲਈ ਬੋਲਨਿ ਸਭੁ ਵਿਕਾਰੁ ॥
دِتےَ کِتےَ ن سنّتوکھیئہ انتر تسنا بہُ اگیانُ اندھارُ ॥
ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧ ਾਰੁ ॥
نانک منمکھا نالو ٹُٹی بھلی جن مائِیا موہ پیارُ ॥۱॥
ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥੧॥
م : ۴ ॥
ਮ ੪ ॥

جِنا انّدر دؤُجا بھائو ہیَے تِنہا گُرمُکھ پریت ن ہوئے =
ਜਿਨਾ ਅੰਦਰਿ ਦੂਜਾ ਭਾਉ ਹੈ ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥
اؤہُ آوے جائے بھوائیئیَے سُپنیَے سُکھُ ن کوئے =
ਓਹੁ ਆਵੈ ਜਾਇ ਭਵਾਈਐ ਸੁਪਨੈ ਸੁਖੁ ਨ ਕੋਇ ॥
کؤُڑُ کماوے کؤُڑُ اُچرے کؤُڑ لِگیا کؤُڑُ ہوئے =
ਕੂੜੁ ਕਮਾਵੈ ਕੂੜੁ ਉਚਰੈ ਕੂੜਿ ਲਗਿਆ ਕੂੜੁ ਹੋਇ ॥
مائِیا موہُ سبھُ دُکھُ ہیَے دُکھ بِنسیَے دُکھُ روئے =
ਮਾਇਆ ਮੋਹੁ ਸਭੁ ਦੁਖੁ ਹੈ ਦੁਖਿ ਬਿਨਸੈ ਦੁਖੁ ਰੋਇ ॥
نانک دھاتُ لِوے جوڑُ ن آوئی جے لوچیَے سبھُ کوئے =
ਨਾਨਕ ਧਾਤੁ ਲਿਵੈ ਜੋੜੁ ਨ ਆਵਈ ਜੇ ਲੋਚੈ ਸਭੁ ਕੋਇ ॥
جِن کئو پوتیَے پُنّنُ پئِیا تِنا گُر سبدی سُکھُ ہوئے = ۲=
ਜਿਨ ਕਉ ਪੋਤੈ ਪੁੰਨੁ ਪਇਆ ਤਿਨਾ ਗੁਰ ਸਬਦੀ ਸੁਖੁ ਹੋਇ ॥੨॥
پئُڑی م : ۵ =
ਪਉੜੀ ਮ ੫ ॥
نانک وِچارہِ سنّت مُن جنا چار وید کہنّدے =
ਨਾਨਕ ਵੀਚਾਰਹਿ ਸੰਤ ਮੁਨਿ ਜਨਾਂ ਚਾਰਿ ਵੇਦ ਕਹੰਦੇ ॥
بھگت مُکھیَے تے بولدے سے وچن ہوونّدے =
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥
پرگٹ پاہارے جاپدے سبھ لوک سُنّدے =
ਪਰਗਟ ਪਾਹਾਰੈ ਜਾਪਦੇ ਸਭਿ ਲੋਕ ਸੁਣੰਦੇ ॥
سُکھُ ن پائِن مُگدھ نر سنّت نال کھہنّدے =
ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥
اوئے لوچن اونا گُنا نو اوئے اہنّکار سڑنّدے =
ਓਇ ਲੋਚਨਿ ਓਨਾ ਗੁਣਾ ਨੋ ਓਇ ਅਹੰਕਾਰਿ ਸੜੰਦੇ ॥
اوئے ویچارے کِیا کرہِ جاں بھاگ دھُر منّدے =
ਓਇ ਵੇਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ ॥

پنّنا ۳۱۷ (Page 317)

جو مارے تِن پاربرہم سے کِسیَے ن سنّدے =
ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥

ویَرُ کرن ِنرویَر ناِل دھرِم ِنیائے پچنّدے ॥
ਵੈਰੁ ਕਰਨਿ ਨਿਰਵੈਰ ਨਾਲਿ ਧਰਮਿ ਨਿਆਇ ਪਚੰਦੇ ॥
جو جو سنّت سراپیا سے پھرِہ بھونّدے ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥
پیڈُ مُنّڈھاہُو کٹِیا ِتسُ ڈال سکنّدے ॥۳۱॥
ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥੩੧॥
سلوک م : ۵ ॥
ਸਲੋਕ ਮ ੫ ॥
گُر نانک ہِر نامُ ِدرڑائِیا بھنّن گھڑن سمرتھُ ॥
ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥
پربھُ سدا سمالِہ ِمتر توُ دُکھُ سبائِیا لتھُ ॥۱॥
ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥੧॥
م : ۵ ॥
ਮ ੫ ॥
کھُِدھیاونّتُ ن جانئی لاج کُلاج کُبولُ ॥
ਖੁਧਿਆਵੰਤੁ ਨ ਜਾਣਈ ਲਾਜ ਕੁਲਾਜ ਕੁਬੋਲੁ ॥
نانکُ مانگیَے نامُ ہِر کِر ِکرپا سنّجوگُ ॥۲॥
ਨਾਨਕੁ ਮਾਂਗੈ ਨਾਮੁ ਹਰਿ ਕਰਿ ਕਿਰਪਾ ਸੰਜੋਗੁ ॥੨॥
پئُڑی ॥
ਪਉੜੀ ॥
جیویہے کرم کماودا تیویہے پھلتے ॥
ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥
چبے تتا لوہ سارُ ِوِچ سنّگھیَے پلتے ॥
ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥
گھِت گلاواں چالِیا ِتِن دوُِت امل تے ॥
ਘਤਿ ਗਲਾਵਾਂ ਚਾਲਿਆ ਤਿਨਿ ਦੂਤਿ ਅਮਲ ਤੇ ॥
کائی آس ن پُنّنِیا ِنت پر ملُ ِہرتے ॥
ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥
کِیا ن جائیَے اِکرتگھن ِوِچ جونی پھِرتے ॥
ਕੀਆ ਨ ਜਾਣੈ ਅਕਿਰਤਘਣ ਵਿਚਿ ਜੋਨੀ ਫਿਰਤੇ ॥

سبھے دِھرا نِکھُٹیئسُ ہِر لئیئسُ دھر تے =
ਸਭੇ ਧਿਰਾਂ ਨਿਖੁਟੀਅਸੁ ਹਿਰਿ ਲਈਅਸੁ ਧਰ ਤੇ ॥
وِجھݨ کلہ ن دیودا تاں لئیا کرتے =
ਵਿਝਣ ਕਲਹ ਨ ਦੇਵਦਾ ਤਾਂ ਲਇਆ ਕਰਤੇ ॥
جو جو کرتے اہنّمیئو جھڑ دھرتی پڑتے = ۲۳=
ਜੋ ਜੋ ਕਰਤੇ ਅਹੰਮੇਉ ਝੜਿ ਧਰਤੀ ਪੜਤੇ ॥੩੨॥
سلوک م : ۳ =
ਸਲੋਕ ਮ ੩ ॥
گُرمُکھ گِیانُ بِبیک بُدھ ہوئے =
ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ ॥
ہر گُݨ گاوے ہِردے ہارُ پروئے =
ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ ॥
پوِتُ پاونُ پرم بیِچاری =
ਪਵਿਤੁ ਪਾਵਨੁ ਪਰਮ ਬੀਚਾਰੀ ॥
ج اوسُ مِلیَے تِسُ پار اُتاری =
ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ ॥
انّتر ہر نامُ باسنا سماݨی =
ਅੰਤਰਿ ਹਰਿ ਨਾਮੁ ਬਾਸਨਾ ਸਮਾਣੀ ॥
ہر در سوبھا مہا اُتم باݨی =
ਹਰਿ ਦਰਿ ਸੋਭਾ ਮਹਾ ਉਤਮ ਬਾਣੀ ॥
ج پُرکھُ سُݨیَے سُ ہوئے نِہالُ =
ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ ॥
نانک سِتگُر مِلئیَے پائیا نامُ دھنُ مالُ =۱=
ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ ॥੧॥
م : ۴ =
ਮ ੪ ॥
سِتگُر کے جیئ کی سار ن جاپیَے ک پوُرے سِتگُر بھاوے =
ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ ॥
گُرسِکھاں اندر سِتگُروُ ورتیَے جو سِکھاں نو لوچیَے سو گُر کھُسی آوے =
ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥

سِتگُر آکھیَے سُ کار کماوِن سُ جپُ کماوہِ گُرسِکھاں کی گھال سچا تھائے پاوئے =
ਸਤਿਗੁਰ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ ॥
وِنُ سِتگُر کے ہُکمیَے جِ گُرسِکھاں پاسہُ کنّمُ کرائیا لوڑے تِسُ گُرسِکھُ پھِرِ نیڑِ ن آوئے =
ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥
گُر سِتگُر اگیَے کو جیِئو لائے گھالیَے تِسُ اگیَے گُرسِکھُ کار کماوئے =
ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥
جِ ٹھگی آوئے ٹھگی اُٹھِ جائے تِسُ نیڑئے گُرسِکھُ موُلِ ن آوئے =
ਜਿ ਠਗੀ ਆਵੈ ਠਗੀ ਉਠਿ ਜਾਇ ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥
برہمُ بیِچارُ نانکُ آکھِ سُݨاوئے =
ਬ੍ਰਹਮੁ ਬੀਚਾਰੁ ਨਾਨਕੁ ਆਖਿ ਸੁਣਾਵੈ ॥
جِ وِنُ سِتگُر کے منُ منّنے کنّمُ کرائے سو جنّتُ مہا دُکھُ پاوئے =۲=
ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ ਸੋ ਜੰਤੁ ਮਹਾ ਦੁਖੁ ਪਾਵੈ ॥੨॥
پئُڑی =
ਪਉੜੀ ॥
توُں سچا ساہِبُ اتِ وڈا تُہِ جیوڈُ توُں وڈ وڈے =
ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥
جِسُ توُں میلہِ سو تُدھُ مِلیَے توُں آپے بکھسِ لیَہِ لیکھا چھڈے =
ਜਿਸੁ ਤੂੰ ਮੇਲਹਿ ਸੋ ਤੁਧੁ ਮਿਲੈ ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥
جِس نو توُں آپِ مِلائِدا سو سِتگُرُ سیوے منُ گڈ گڈے =
ਜਿਸ ਨੋ ਤੂੰ ਆਪਿ ਮਿਲਾਇਦਾ ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥
توُں سچا ساہِبُ سچُ توُ سبھُ جیِئو پِنّڈُ چنّمُ تیرا ہڈے =
ਤੂੰ ਸਚਾ ਸਾਹਿਬੁ ਸਚੁ ਤੂ ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥
جِئو بھاوئے تِئو رکھُ توُں سچِیا نانک منِ آس تیری وڈ وڈے =۳۳=۱= سُدھُ =
ਜਿਉ ਭਾਵੈ ਤਿਉ ਰਖੁ ਤੂੰ ਸਚਿਆ ਨਾਨਕ ਮਨਿ ਆਸ ਤੇਰੀ ਵਡ ਵਡੇ ॥੩੩॥੧॥ ਸੁਧੁ ॥

(Page 318) ۸۱۳ پنّنا

گئُڑی کی وار مہلا ۵ رائے کمالدی موجدی کی وار کی دھُنِ اُپرِ گاوݨی
ਗਉੜੀ ਕੀ ਵਾਰ ਮਹਲਾ ੫ ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ
اِکّ اوئنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥

سلؤک م : ۵ =
ਸਲੋਕ ਮ ੫ ॥
ہر ہر نامُ جؤ جنُ جپیَے سؤ آئیا پروانُ =
ਹਰਿ ਹਰਿ ਨਾਮੁ ਜੋ ਜਨੁ ਜਪੈ ਸੋ ਆਇਆ ਪਰਵਾਣੁ ॥
تسُ جن کیَے بلہارنیَے جن بھجیا پربھُ نربانُ =
ਤਿਸੁ ਜਨ ਕੈ ਬਲਿਹਾਰਣੈ ਜਿਨਿ ਭਜਿਆ ਪ੍ਰਭੁ ਨਿਰਬਾਣੁ ॥
جنم مرن دکھُ کٹیا ہر بھیٹیا پرکھُ سجانُ =
ਜਨਮ ਮਰਨ ਦੁਖੁ ਕਟਿਆ ਹਰਿ ਭੇਟਿਆ ਪੁਰਖੁ ਸੁਜਾਣੁ ॥
سنّت سنگ ساگرُ ترے جن نانک سچا تانُ = ا=
ਸੰਤ ਸੰਗਿ ਸਾਗਰੁ ਤਰੇ ਜਨ ਨਾਨਕ ਸਚਾ ਤਾਣੁ ॥੧॥
م : ۵ =
ਮ ੫ ॥
بھلکے اُٹھ پراہنا میرے گھر آوئؤ =
ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ ॥
پائؤ پکھالا تس کے من تن نت بھاوئؤ =
ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ ॥
نامُ سنے نامُ سنّگرہیَے نامے لو لاوئؤ =
ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥
گرہُ دھنُ سبھُ پوترُ ہؤئے ہر کے گن گاوئؤ =
ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥
ہر نام واپاری نانکا وڈبھاگی پاوئؤ = ۲=
ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ ॥੨॥
پئُڑی =
ਪਉੜੀ ॥
جؤ تدھُ بھاوے سؤ بھلا سچُ تیرا بھانا =
ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥
تُؤ سبھ مہ ایکُ ورتدا سبھ ماہ سمانا =
ਤੂ ਸਭ ਮਹਿ ਏਕੁ ਵਰਤਦਾ ਸਭ ਮਾਹਿ ਸਮਾਣਾ ॥
تھان تھننتر رو رہیا جیئ انّدر جانا =
ਥਾਨ ਥਨ ਤਰਿ ਰਵਿ ਰਹਿਆ ਜੀਅ ਅੰਦਰਿ ਜਾਣਾ ॥

سادھسنّگ مِل پائیئیَے مَن سچے بھانا ॥
ਸਾਧਸੰਗਿ ਮਿਲਿ ਪਾਈਐ ਮਨਿ ਸਚੇ ਭਾਣਾ ॥
نانک پربھ سرناگتی سد سد کُربانا ॥۱॥
ਨਾਨਕ ਪ੍ਰਭ ਸਰਣਾਗਤੀ ਸਦ ਸਦ ਕੁਰਬਾਣਾ ॥੧॥
سلۄک م : ۵ ॥
ਸਲੋਕ ਮ ੫ ॥
چیتا ای تاں چیت ساہِبُ سچا سۄ دھنی ॥
ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ ॥
نانک سِتگُرُ سیو چڑ بۄہِتھ بھئُجلُ پار پئو ॥۱॥
ਨਾਨਕ ਸਤਿਗੁਰੁ ਸੇਵਿ ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥
م : ۵ ॥
ਮ ੫ ॥
وائُو سنّدے کپڑے پہِرہ گرب گوار ॥
ਵਾਊ ਸੰਦੇ ਕਪੜੇ ਪਹਿਰਹਿ ਗਰਬਿ ਗਵਾਰ ॥
نانک نالِ ن چلنی جل بل ہۄئے چھارُ ॥۲॥
ਨਾਨਕ ਨਾਲਿ ਨ ਚਲਨੀ ਜਲਿ ਬਲਿ ਹੋਏ ਛਾਰੁ ॥੨॥
پئُڑی ॥
ਪਉੜੀ ॥
سیئی اُبرے جگیَے وِچ جۄ سچیَے رکھے ॥
ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ ॥
مُہِ ڈِٹھیَے تِن کیَے جیویئیَے ہر انّمرتُ چکھے ॥
ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ ॥
کامُ کرۄدھُ لۄبھُ مۄہُ سنّگ سادھا بھکھے ॥
ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ ॥
کرِ کرپا پربھ آپنی ہر آپ پرکھے ॥
ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ ॥
نانک چلت ن جاپنی کۄ سکیَے ن لکھے ॥۲॥
ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ ॥੨॥
سلۄک م : ۵ ॥
ਸਲੋਕ ਮ ੫ ॥

نانک سوئی دِنسُ سُہاوڑا جِتُ پربھُ آوے چِت ॥
ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥
جِتُ دِن وِسرے پار برہمُ پھِٹُ بھلیری رُت ॥۱॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥੧॥
م : ۵ ॥
ਮ ੫ ॥
نانک مِترائی تِسُ سِئو سبھ کِچھُ جِس کیَے ہاتھ ॥
ਨਾਨਕ ਮਿਤ੍ਰਾਈ ਤਿਸੁ ਸਿਉ ਸਭ ਕਿਛੁ ਜਿਸ ਕੈ ਹਾਥਿ ॥
کُمترا سیئی کانڈھیئہِ اِک وِکھ ن چلہِ ساتھ ॥۲॥
ਕੁਮਿਤ੍ਰਾ ਸੇਈ ਕਾਂਢੀਅਹਿ ਇਕ ਵਿਖ ਨ ਚਲਹਿ ਸਾਥਿ ॥੨॥
پئُڑی ॥
ਪਉੜੀ ॥
انّمرتُ نامُ نِدھانُ ہیَے مِل پیِوہُ بھائی ॥
ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ॥
جِسُ سِمرت سُکھُ پائیِئیَے سبھ تِکھا بُجھائی ॥
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ॥
کر سیوا پار برہم گُر بھکھ رہیَے ن کائی ॥
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ॥
سگل منۄرتھ پُنّنِیا امرا پدُ پائی ॥
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ ॥
تُدھُ جیوڈُ تۄُہیَے پار برہم نانک سرنائی ॥۳॥
ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ ॥੩॥
سلۄک م : ۵ ॥
ਸਲੋਕ ਮ ੫ ॥
ڈِٹھڑۄ ہبھ ٹھائے اۄُن ن کائی جائے ॥
ਡਿਠੜੋ ਹਭ ਠਾਇ ਊਣ ਨ ਕਾਈ ਜਾਇ ॥
نانک لدھا تِن سُیائو جِنا سِتگُرُ بھیٹِیا ॥۱॥
ਨਾਨਕ ਲਧਾ ਤਿਨ ਸੁਆਉ ਜਿਨਾ ਸਤਿਗੁਰੁ ਭੇਟਿਆ ॥੧॥

م : ۵ =
ਮ ੫ ॥
دامنی چمتکار ,تئو ور تارا جگ کھے =
ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥
وتھُ سُہاوی سائے نانک نائو جپنّدو ,تسُ دھنی = ۲ =
ਵਥੁ ਸੁਹਾਵੀ ਸਾਇ ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥
پئُڑی =
ਪਉੜੀ ॥
,سمرت ساستر سؤدھ سبھ ,کنیے کیم ن جانی =
ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ ॥
جو جنُ بھیٹیے سادھسنّگ سؤ ہر رنگُ مانی =
ਜੋ ਜਨੁ ਭੇਟੈ ਸਾਧਸੰਗਿ ਸੋ ਹਰਿ ਰੰਗੁ ਮਾਣੀ ॥
سچُ نامُ کرتا پُرکھُ ایہ رتنا کھانی =
ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ ॥
مستک ہؤوئے ,لکھیا ہر ,سمر پرانی =
ਮਸਤਕਿ ਹੋਵੈ ਲਿਖਿਆ ਹਰਿ ਸਿਮਰਿ ਪਰਾਣੀ ॥
تؤسا دِچیے سچُ نامُ نانک ,مہمانی = ۴ =
ਤੋਸਾ ਦਿਚੈ ਸਚੁ ਨਾਮੁ ਨਾਨਕ ਮਿਹਮਾਣੀ ॥੪॥
سلؤک م : ۵ =
ਸਲੋਕ ਮ ੫ ॥
انّتر ,چنّتا نینی سکھی مؤُل ن اُترئے بھکھ =
ਅੰਤਰਿ ਚਿੰਤਾ ਨੈਣੀ ਸੁਖੀ ਮੂਲਿ ਨ ਉਤਰੈ ਭੁਖ ॥
نانک سچے نام ,بنُ ,کسیے ن لتھؤ دکھُ = ۱ =
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੋ ਦੁਖੁ ॥੧॥
م : ۵ =
ਮ ੫ ॥
مٹھڑے سیئی ساتھ ,جنی سچُ ن لدیا =
ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ ॥

نانک سے ساباس جنی گر مل اکُ پچھاݨیا = ۲ =
ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥੨॥
پئُڑی =
ਪਉੜੀ ॥
جتھیَے بیَسن سادھ جن سو تھانُ سُہنّدا =
ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥
اوئے سیون سنّمرتھُ آپݨا بنسیَے سبھُ منّدا =
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥
پتت اُدھارݨ پاربرہم سنّت بیدُ کہنّدا =
ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ ॥
بھگت وچھلُ تیرا بردُ ہیَے جگ جگ ورتنّدا =
ਭਗਤਿ ਵਛਲੁ ਤੇਰਾ ਬਿਰਦੁ ਹੈ ਜੁਗਿ ਜੁਗਿ ਵਰਤੰਦਾ ॥
نانکُ جاچیَے ایکُ نامُ من تن بھاوندا = ۵ =
ਨਾਨਕੁ ਜਾਚੈ ਏਕੁ ਨਾਮੁ ਮਨਿ ਤਨਿ ਭਾਵੰਦਾ ॥੫॥
سلوک م : ۵ =
ਸਲੋਕ ਮ ੫ ॥
چڑی چُہکی پہُ پھُٹی وگن بہُتُ ترنگ =
ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ॥
اچرج رُوپ سنّتن رچے نانک نامہ رنگ = ۱ =
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥੧॥
م : ۵ =
ਮ ੫ ॥
گھر منّدر کھُسیِیا تہی جہ تُو آوہ چت =
ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ ॥
دُنییا کییا وڈیائییا نانک سبھ کُمت = ۲ =
ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ ॥੨॥
پئُڑی =
ਪਉੜੀ ॥
ہر دھنُ سچی راس ہیَے کنیَے ورلیَے جاتا =
ਹਰਿ ਧਨੁ ਸਚੀ ਰਾਸਿ ਹੈ ਕਿਨੈ ਵਿਰਲੈ ਜਾਤਾ ॥

تِسیَے پراپت بھائرہُ جِسُ دیئے بِدھاتا ॥
ਤਿਸੈ ਪਰਾਪਤਿ ਭਾਇਰਹੁ ਜਿਸੁ ਦੇਇ ਬਿਧਾਤਾ ॥
من تن بھیِترِ مئُلیا ہرِ رنّگِ جنُ راتا ॥
ਮਨ ਤਨ ਭੀਤਰਿ ਮਉਲਿਆ ਹਰਿ ਰੰਗਿ ਜਨੁ ਰਾਤਾ ॥
سادھسنّگِ گُن گائِیا سبھِ دوکھہ کھاتا ॥
ਸਾਧਸੰਗਿ ਗੁਣ ਗਾਇਆ ਸਭਿ ਦੋਖਹ ਖਾਤਾ ॥
نانک سوئی جیِوِیا جِنِ اِکُ پچھاتا ॥੬॥
ਨਾਨਕ ਸੋਈ ਜੀਵਿਆ ਜਿਨਿ ਇਕੁ ਪਛਾਤਾ ॥੬॥
سلوک م : ੫ ॥
ਸਲੋਕ ਮ ੫ ॥
کھکھڑییا سُہاوییا لگڑییا اک کنّٹھِ ॥
ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥
بِرہ وِچھوڑا دھنی سِئو نانک سہسیَے گنّٹھِ ॥੧॥
ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥੧॥
م : ੫ ॥
ਮ ੫ ॥
وِساریدے مرِ گئے مرِ بھِ ن سکہِ مُوُلِ ॥
ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ ॥
ویمُکھ ہوئے رام تے جِئُو تسکر اُپرِ سوُلِ ॥੨॥
ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥੨॥
پئُڑی ॥
ਪਉੜੀ ॥
سُکھ نِدھانُ پ٘ربھُ ایکُ ہےَ اِبناسی سُنِیا ॥
ਸੁਖ ਨਿਧਾਨੁ ਪ੍ਰਭੁ ਏਕੁ ਹੈ ਅਬਿਨਾਸੀ ਸੁਣਿਆ ॥
جلِ تھلِ مہیِئلِ پوُرِیا گھٹِ گھٹِ ہرِ بھنِیا ॥
ਜਲਿ ਥਲਿ ਮਹੀਅਲਿ ਪੂਰਿਆ ਘਟਿ ਘਟਿ ਹਰਿ ਭਣਿਆ ॥
اوُچ نیِچ سبھ اِک سمانِ کیِٹ ہستی بنِیا ॥
ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ ॥
میِت سکھا سُت بنّدھپو سبھِ تِس دے جنِیا ॥
ਮੀਤ ਸਖਾ ਸੁਤ ਬੰਧਿਪੋ ਸਭਿ ਤਿਸ ਦੇ ਜਣਿਆ ॥

تُس نانکُ دیوئے جسُ نامُ تِن ہر رنگُ منِیا ॥੭॥
ਤੁਸਿ ਨਾਨਕੁ ਦੇਵੈ ਜਿਸੁ ਨਾਮੁ ਤਿਨਿ ਹਰਿ ਰੰਗੁ ਮਣਿਆ ॥੭॥
سلوک م : ۵ ॥
ਸਲੋਕ ਮ ੫ ॥
جنا ساس گراس ن وِسرئے ہر نامں من منّتُ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥
دھنّ س سیئی نانکا پُورنُ سوئی سنّتُ ॥١॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥
م : ۵ ॥
ਮ ੫ ॥
اٹھے پہر بھئُدا پھرئے کھاون سنّدڑے سوُل ॥
ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੇ ਸੂਲਿ ॥
دوجک پئُدا کِئو رہیَے جا چِت ن ہوئے رسوُل ॥٢॥
ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥੨॥



پئُڑی ॥
ਪਉੜੀ ॥
تسیَے سریوہُ پرانْیہو جس دۓ نائو پلیَے ॥
ਤਿਸੈ ਸਰੇਵਹੁ ਪ੍ਰਾਣੀਹੋ ਜਿਸ ਦੈ ਨਾਉ ਪਲੈ ॥
ایتھیَے رہہُ سُہیلیا اگیَے نال چلیَے ॥
ਐਥੈ ਰਹਹੁ ਸੁਹੇਲਿਆ ਅਗੈ ਨਾਲਿ ਚਲੈ ॥
گھرُ بنّدھہُ سچ دھرم کا گڈ تھنّمُ اہلیَے ॥
ਘਰੁ ਬੰਧਹੁ ਸਚ ਧਰਮ ਕਾ ਗਡਿ ਥੰਮੁ ਅਹਲੈ ॥
اوٹ لیَہُ نارائِنیَے دین دُنیا جھلیَے ॥
ਓਟ ਲੈਹੁ ਨਾਰਾਇਣੈ ਦੀਨ ਦੁਨੀਆ ਝਲੈ ॥
نانک پکڑے چرن ہر تسُ درگہ ملیَے ॥٨॥
ਨਾਨਕ ਪਕੜੇ ਚਰਣ ਹਰਿ ਤਿਸੁ ਦਰਗਹ ਮਲੈ ॥੮॥
سلوک م : ۵ ॥
ਸਲੋਕ ਮ ੫ ॥

جاچِکُ منّگَیّے دانُ دیہِ پِیاریا =

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥

دیوݨہارُ داتارُ مَیّے نِت چِتاریا =

ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥

نِکھُٹِ ن جائی مۄُلِ اتُل بھنّڈاریا =

ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥

نانک سبدُ اپارُ تِنِ سبھُ کِچھُ ساریا =۱=

ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥੧॥

م : ۵ =

ਮ ੫ ॥

سِکھہُ سبدُ پِیارِہو جنم مرن کی ٹیک =

ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥

مُکھ اۄُجل سدا سُکھی نانک سِمرت ایک =۲=

ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥੨॥

پئُڑی =

ਪਉੜੀ ॥

اۄتھَیّے انّمرِتُ ونّڈیئیَے سُکھیِیا ہرِ کرݨے =

ਓਥੈ ਅੰਮ੍ਰਿਤੁ ਵੰਡੀਐ ਸੁਖੀਆ ਹਰਿ ਕਰਣੇ ॥

جم کَیّے پنّتھِ ن پائیئہِ پھِرِ ناہی مرݨے =

ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ ॥

جِس نو آئِیا پ٘ریم رسُ تِسَیّے ہی جرݨے =

ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥

باݨی اُچرہِ سادھ جن امِئُ چلہِ جھرݨے =

ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥

پیکھِ درسنُ نانکُ جیِویا من انّدرِ دھرݨے =۹=

ਪੇਖਿ ਦਰਸਨੁ ਨਾਨਕੁ ਜੀਵਿਆ ਮਨ ਅੰਦਰਿ ਧਰਣੇ ॥੯॥

سلۄک م : ۵ =

ਸਲੋਕ ਮ ੫ ॥

ستِگُرِ پۄُرَے سیوِئیَے دۄُکھا کا ہوئِ ناسُ =

ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥

نانک نامِ ارادھئیَے کارجُ آوئے راسِ ॥۱॥
ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥੧॥
م : ۵ ॥
ਮ ੫ ॥
جسُ سمرت سنّکٹ چھٹہِ اند منّگل بسرام ॥
ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥
نانک جپیئیَے سدا ہرِ نمکھ ن بسرئو نامُ ॥۲॥
ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥੨॥
پئُڑی ॥
ਪਉੜੀ ॥
تن کی سوبھا کیا گنی جنی ہرِ ہرِ لدھا ॥
ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥
سادھا سرنی جو پوئے سُ چھٹّیَے بدھا ॥
ਸਾਧਾ ਸਰਣੀ ਜੋ ਪਵੈ ਸੁ ਛੁਟੈ ਬਧਾ ॥
گُن گاوئے ابناسیئیَے جون گربھ ن ددھا ॥
ਗੁਣ ਗਾਵੈ ਅਬਿਨਾਸੀਐ ਜੋਨਿ ਗਰਭਿ ਨ ਦਧਾ ॥
گرُ بھیٹیا پاربرہمُ ہرِ پڑ بُجھ سمدھا ॥
ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥
نانک پائیا سو دھنی ہرِ اگم اگدھا ॥۱۰॥
ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥੧੦॥
سلوک م : ۵ ॥
ਸਲੋਕ ਮ ੫ ॥
کامُ ن کرہی آپنا پھرہِ اوتا لوئے ॥
ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥
نانک نائے وسارئیَے سکھُ کنیہا ہوئے ॥۱॥
ਨਾਨਕ ਨਾਇ ਵਿਸਾਰਿਐ ਸੁਖੁ ਕਿਨੇਹਾ ਹੋਇ ॥੧॥
م : ۵ ॥
ਮ ੫ ॥
بکھیَے کئُڑتن سگل ماہِ جگت رہی لپٹائے ॥
ਬਿਖੈ ਕਉੜਤਣਿ ਸਗਲ ਮਾਹਿ ਜਗਤਿ ਰਹੀ ਲਪਟਾਇ ॥

نانک جن ویچاریا میٹھا ہر کا نائو ॥۲॥
ਨਾਨਕ ਜਨਿ ਵੀਚਾਰਿਆ ਮੀਠਾ ਹਰਿ ਕਾ ਨਾਉ ॥੨॥
پئُڑی ॥
ਪਉੜੀ ॥
اِہ نیسانڑی سادھ کی جِسُ بھیٹت تریئیَے ॥
ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ॥
جمکنکرُ نیڑن آوئی پھر بہُڑن مریئیَے ॥
ਜਮਕੰਕਰੁ ਨੇੜਿ ਨ ਆਵਈ ਫਿਰਿ ਬਹੁੜਿ ਨ ਮਰੀਐ ॥
بھو ساگرُ سنّسارُ بکھُ سو پارِ اُتریئیَے ॥
ਭਵ ਸਾਗਰੁ ਸੰਸਾਰੁ ਬਿਖੁ ਸੋ ਪਾਰਿ ਉਤਰੀਐ ॥
ہر گنْ گنّپھہُ من مال ہر سبھ ملُ پرہریئیَے ॥
ਹਰਿ ਗੁਣ ਗੁੰਫਹੁ ਮਨਿ ਮਾਲ ਹਰਿ ਸਭ ਮਲੁ ਪਰਹਰੀਐ ॥
نانک پریتم مِل رہے پار برہم نرہریئیَے ॥۱۱॥
ਨਾਨਕ ਪ੍ਰੀਤਮ ਮਿਲਿ ਰਹੇ ਪਾਰਬ੍ਰਹਮ ਨਰਹਰੀਐ ॥੧੧॥
سلوک م : ۵ ॥
ਸਲੋਕ ਮ ੫ ॥
نانک آئے سے پروانْ ہیَے جِن ہر وُٹھا چِت ॥
ਨਾਨਕ ਆਏ ਸੇ ਪਰਵਾਣੁ ਹੈ ਜਿਨ ਹਰਿ ਵੁਠਾ ਚਿਤਿ ॥
گالہی ال پلالیِیا کنّم ن آوہِ مِت ॥۱॥
ਗਾਲ੍ਹ੍ਹੀ ਅਲ ਪਲਾਲੀਆ ਕੰਮਿ ਨ ਆਵਹਿ ਮਿਤ ॥੧॥
م : ۵ ॥
ਮ ੫ ॥
پار برہمُ پربھُ درسٹی آئیا پوُرن اگم بِسماد ॥
ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ ਪੂਰਨ ਅਗਮ ਬਿਸਮਾਦ ॥



نانک رام نامُ دھنُ کیِتا پوُرے گر پرسادِ ॥۲॥
ਨਾਨਕ ਰਾਮ ਨਾਮੁ ਧਨੁ ਕੀਤਾ ਪੂਰੇ ਗੁਰ ਪਰਸਾਦਿ ॥੨॥
پئُڑی ॥
ਪਉੜੀ ॥

دھوہُ ن چلی کھسم نالِ لبِ موہِ وِگتے =
ਧੋਹੁ ਨ ਚਲੀ ਖਸਮ ਨਾਲਿ ਲਬਿ ਮੋਹਿ ਵਿਗੁਤੇ ॥
کرتب کرنِ بھلیریا مدِ مائِیا سُتے =
ਕਰਤਬ ਕਰਨਿ ਭਲੇਰਿਆ ਮਦਿ ਮਾਇਆ ਸੁਤੇ ॥
پھِرِ پھِرِ جوُنِ بھوائِیئنِ جم مارِگ مُتے =
ਫਿਰਿ ਫਿਰਿ ਜੂਨਿ ਭਵਾਈਅਨਿ ਜਮ ਮਾਰਗਿ ਮੁਤੇ ॥
کِیتا پائِنِ آپݨا دُکھ سیتی جُتے =
ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ ॥
نانک نائے وِسارِئیَے سبھ منّدی رُتے = ۱۲=
ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ ॥੧੨॥
سلوک م : ۵ =
ਸਲੋਕ ਮ ੫ ॥
اُٹھنّدیا بہنّدیا سونّدیا سُکھُ سوئِ =
ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥
نانک نامِ سلاہِئیَے منُ تنُ سِیتلُ ہوئِ = ۱=
ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥੧॥
م : ۵ =
ਮ ੫ ॥
لالچِ اٹِیا نِت پھِرئے سُیارتھُ کرے ن کوئِ =
ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ ॥
جِسُ گُرُ بھیٹیَے نانکا تِسُ منِ وسِیا سوئِ = ۲=
ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥੨॥
پئُڑی =
ਪਉੜੀ ॥
سبھے وستوُ کئُڑِیا سچے نائو مِٹھا =
ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥
سادُ آئِیا تِن ہرِ جناں چکھِ سادھی ڈِٹھا =
ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥
پاربرہمِ جِسُ لِکھِیا منِ تِسیَے وُٹھا =
ਪਾਰਬ੍ਰਹਮਿ ਜਿਸੁ ਲਿਖਿਆ ਮਨਿ ਤਿਸੈ ਵੁਠਾ ॥

اِکُ نِرنّجنُ رِو رہِیا بھائو دُڑا کُٹھا ॥
ਇਕੁ ਨਿਰੰਜਨੁ ਰਵਿ ਰਹਿਆ ਭਾਉ ਦੁਯਾ ਕੁਠਾ ॥
ہرِ نانکُ منّگیَے جوڑِ کر پربھُ دیوَے تُٹھا ॥۱۳॥
ਹਰਿ ਨਾਨਕੁ ਮੰਗੈ ਜੋੜਿ ਕਰ ਪ੍ਰਭੁ ਦੇਵੈ ਤੁਠਾ ॥੧੩॥
سلوک م : ۵ ॥
ਸਲੋਕ ਮ ੫ ॥
جاچڑی سا سارُ جو جاچنّدی ہیکڑو ॥
ਜਾਚੜੀ ਸਾ ਸਾਰੁ ਜੋ ਜਾਚੰਦੀ ਹੇਕੜੋ ॥
گالِہی بِیا وِکار نانک دھݨی وِہُوݨِیا ॥۱॥
ਗਾਲ੍ਹੀ ਬਿਆ ਵਿਕਾਰ ਨਾਨਕ ਧਣੀ ਵਿਹੂਣੀਆ ॥੧॥
م : ۵ ॥
ਮ ੫ ॥
نیہِ جِ وِدھا منّنُ پچھاݨُو وِرلو تھِئو ॥
ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ ॥
جوڑݨہارا سنّتُ نانک پادھرُ پدھرو ॥۲॥
ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ ॥੨॥
پئُڑی ॥
ਪਉੜੀ ॥
سوئی سیوِہُ جیئڑے داتا بکھسِنّدُ ॥
ਸੋਈ ਸੇਵਿਹੁ ਜੀਅੜੇ ਦਾਤਾ ਬਖਸਿੰਦੁ ॥
کِلوِکھ سبھِ بِناسُ ہونِ سِمرت گووِنّدُ ॥
ਕਿਲਵਿਖ ਸਭਿ ਬਿਨਾਸੁ ਹੋਨਿ ਸਿਮਰਤ ਗੋਵਿੰਦੁ ॥
ہرِ مارگُ سادھوُ دسِیا جپیِئیَے گُرمنّتُ ॥
ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰਮੰਤੁ ॥
مائِیا سُیاد سبھِ پھِکِیا ہرِ منِ بھاونّدُ ॥
ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ ॥
دھِیائے نانک پرمیسرےَ جِنِ دِتی جِنّدُ ॥۱۴॥
ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ ॥੧੪॥
سلوک م : ۵ ॥
ਸਲੋਕ ਮ ੫ ॥

وت لگی سچے نام کی جو بیجے سو کھائے ॥
ਵਤ ਲਗੀ ਸਚੇ ਨਾਮ ਕੀ ਜੋ ਬੀਜੇ ਸੋ ਖਾਇ ॥
تسہِ پراپت نانکا جس نو لکھیا آئے ॥۱॥
ਤਿਸਹਿ ਪਰਾਪਤਿ ਨਾਨਕਾ ਜਿਸ ਨੋ ਲਿਖਿਆ ਆਇ ॥੧॥
م : ۵ ॥
ਮ ੫ ॥
منگݨا ت سچُ اِکُ جسُ تُس دیوئے آپ ॥
ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ ॥
جتُ کھادھیَے منُ ترپتیئیَے نانک ساہب دات ॥۲॥
ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ ॥੨॥
پئُڑی ॥
ਪਉੜੀ ॥
لاہا جگ مہِ سے کھٹہِ جن ہر دھنُ راس ॥
ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ ॥
دُتیِیا بھائو ن جاݨنی سچے دی آس ॥
ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ ॥
نہچلُ ایکُ سریویا ہورُ سبھ وِناسُ ॥
ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਣਾਸੁ ॥
پار برہمُ جسُ وِسرے تسُ برتھا ساسُ ॥
ਪਾਰਬ੍ਰਹਮੁ ਜਿਸੁ ਵਿਸਰੈ ਤਿਸੁ ਬਿਰਥਾ ਸਾਸੁ ॥
کنّٹھ لائے جن رکھیا نانک بل جاسُ ॥۱۵॥
ਕੰਠਿ ਲਾਇ ਜਨ ਰਖਿਆ ਨਾਨਕ ਬਲਿ ਜਾਸੁ ॥੧੫॥
سلوک م : ۵ ॥
ਸਲੋਕ ਮ ੫ ॥
پار برہم پھُرمائیا میہُ وُٹھا سہج سُبھائے ॥
ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥
انّ دھنّ بہُتُ اُپجیا پرتھمی رجی تپت اگھائے ॥
ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ ॥
سدا سدا گُݨ اُچرے دکھُ دالدُ گئیا بلائے ॥
ਸਦਾ ਸਦਾ ਗੁਣ ਉਚਰੈ ਦੁਖੁ ਦਾਲਦੁ ਗਇਆ ਬਿਲਾਇ ॥

پؤُرب لِکھیا پائِیا مِلیا تِسیَے رجائے =
ਪੂਰਬਿ ਲਿਖਿਆ ਪਾਇਆ ਮਿਲਿਆ ਤਿਸੈ ਰਜਾਇ ॥
پرمیسر جیِوالیا نانک تِسیَے دھِیائے = ا=
ਪਰਮੇਸਰਿ ਜੀਵਾਲਿਆ ਨਾਨਕ ਤਿਸੈ ਧਿਆਇ ॥੧॥
م : ۵ =
ਮ ੫ ॥



جیِون پدُ نِربانُ اِکو سِمریِئیَے =
ਜੀਵਨ ਪਦੁ ਨਿਰਬਾਣੁ ਇਕੋ ਸਿਮਰੀਐ ॥
دؤُجی ناہی جائے کِن بِدھ دھیِریِئیَے =
ਦੂਜੀ ਨਾਹੀ ਜਾਇ ਕਿਨਿ ਬਿਧਿ ਧੀਰੀਐ ॥
ڈِٹھا سبھُ سنّسارُ سُکھُ ن نام بِنُ =
ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥
تنُ دھنُ ہوسی چھارُ جانیَے کوئے جنُ =
ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ ॥
رنگ رؤُپ رس بادِ ک کرہِ پرانّیا =
ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ ॥
جِسُ بھُلائے آپ تِسُ کل نہی جانّیا =
ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ ॥
رنّگ رتے نِربانُ سچا گاوہی =
ਰੰਗਿ ਰਤੇ ਨਿਰਬਾਣੁ ਸਚਾ ਗਾਵਹੀ ॥
نانک سرنِ دُیارِ جے تُدھُ بھاوہی = ۲=
ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ ॥੨॥
پئُڑی =
ਪਉੜੀ ॥
جنّمنُ مرنُ ن تِنہ کئُو جو ہر لڑ لاگے =
ਜੰਮਣੁ ਮਰਣੁ ਨ ਤਿਨ੍ਹ ਕਉ ਜੋ ਹਰਿ ਲੜਿ ਲਾਗੇ ॥
جیِوت سے پروانُ ہوئے ہر کیِرتن جاگے =
ਜੀਵਤ ਸੇ ਪਰਵਾਣੁ ਹੋਏ ਹਰਿ ਕੀਰਤਨਿ ਜਾਗੇ ॥

ساد ھسنگُ جِن پائِیا سیئی وڈ بھاگے ॥
ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥
نائے وِسرئیے دِھرگُ جیونا تُوٹے کچ دھاگے ॥
ਨਾਇ ਵਿਸਰਿਐ ਧ੍ਰਿਗੁ ਜੀਵਣਾ ਤੂਟੇ ਕਚ ਧਾਗੇ ॥
نانک دھُوڑِ پُنیت ساودھ لکھ کوٹ پراگے ॥۱۶॥
ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ ॥੧੬॥
سلوکُ م : ۵ ॥
ਸਲੋਕੁ ਮ ੫ ॥
دھرنِ سُوَنّی کھڑ رتن جڑاوی ہرِ پریم پُرکھُ منِ وُٹھا ॥
ਧਰਣਿ ਸੁਵੰਨੀ ਖੜ ਰਤਨ ਜੜਾਵੀ ਹਰਿ ਪ੍ਰੇਮ ਪੁਰਖੁ ਮਨਿ ਵੁਠਾ ॥
سبھے کاج سُہیلڑے تھیئے گرُ نانکُ ستِگرُ تُٹھا ॥۱॥
ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥
م : ۵ ॥
ਮ ੫ ॥
پھردی پھردی دہ دِسا جل پربت بنرائے ॥
ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥
جِتھیَے ڈِٹھا مِرتکو اِل بہٹھی آئے ॥۲॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥੨॥
پئُڑی ॥
ਪਉੜੀ ॥
جِسُ سرب سکھا پھل لوڑیئہِ سو سچُ کماوئو ॥
ਜਿਸੁ ਸਰਬ ਸੁਖਾ ਫਲ ਲੋੜੀਅਹਿ ਸੋ ਸਚੁ ਕਮਾਵਉ ॥
نیڑے دیکھئو پار برہمُ اِکُ نامُ دِھیاوئو ॥
ਨੇੜੈ ਦੇਖਉ ਪਾਰਬ੍ਰਹਮੁ ਇਕੁ ਨਾਮੁ ਧਿਆਵਉ ॥
ہوئے سگل کی رینکا ہرِ سنگِ سماوئو ॥
ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ ॥
دُوکھُ ن دیئی کِسیَے جیئ پت سِئو گھرِ جاوئو ॥
ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥
پتِت پُنیت کرتا پُرکھُ نانک سُݨاوئو ॥۱۷॥
ਪਤਿਤ ਪੁਨੀਤ ਕਰਤਾ ਪੁਰਖੁ ਨਾਨਕ ਸੁਣਾਵਉ ॥੧੭॥

سلوک دوہا م : ۵ =
ਸਲੋਕ ਦੋਹਾ ਮ ੫ ॥
ایکُ جِ ساجنُ مَیںَ کیِیا سرب کلا سمرتھُ =
ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥
جیِئُ ہمارا کھنّنیِئیَے ہرِ من تن سنّدڑی وتھُ = ا=
ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥੧॥
م : ۵ =
ਮ ੫ ॥
جے کرُ گہہِ پِیارڑے تُدھُ ن چھوڈا موُلِ =
ਜੇ ਕਰੁ ਗਹਹਿ ਪਿਆਰੜੇ ਤੁਧੁ ਨ ਛੋਡਾ ਮੂਲਿ ॥
ہرِ چھوڈنِ سے دُرجنا پڑہِ دوجک کیَے سوُلِ = ۲=
ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ ॥੨॥
پئُڑی =
ਪਉੜੀ ॥
سبھِ ندھان گھرِ جِس دےَ ہرِ کرے سُ ہوۄےَ =
ਸਭਿ ਨਿਧਾਨ ਘਰਿ ਜਿਸ ਦੈ ਹਰਿ ਕਰੇ ਸੁ ਹੋਵੈ ॥
جپِ جپِ جیِوہِ سنّت جن پاپا ملُ دھوۄےَ =
ਜਪਿ ਜਪਿ ਜੀਵਹਿ ਸੰਤ ਜਨ ਪਾਪਾ ਮਲੁ ਧੋਵੈ ॥
چرن کمل ہِردےَ وسہِ سنّکٹ سبھِ کھوۄےَ =
ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥
گُرُ پوُرا جِسُ بھیٹیِئیَے مرِ جنمِ ن روۄےَ =
ਗੁਰੁ ਪੂਰਾ ਜਿਸੁ ਭੇਟੀਐ ਮਰਿ ਜਨਮਿ ਨ ਰੋਵੈ ॥
پ٘ربھ درس پِیاس نانک گھنھی کِرپا کرِ دیۄےَ = ۱۸=
ਪ੍ਰਭ ਦਰਸ ਪਿਆਸ ਨਾਨਕ ਘਣੀ ਕਿਰਪਾ ਕਰਿ ਦੇਵੈ ॥੧੮॥
سلوک ڈکھنھا م : ۵ =
ਸਲੋਕ ਡਖਣਾ ਮ ੫ ॥
بھوری بھرمُ ۄنْجائے پِری مُہبتِ ہِکُ توُ =
ਭੋਰੀ ਭਰਮੁ ਵਞਾਇ ਪਿਰੀ ਮੁਹਬਤਿ ਹਿਕੁ ਤੂ ॥
جِتھہُ ۄنّجےَ جائے تِتھائوُ مئُجوُدُ سوئے = ا=
ਜਿਥਹੁ ਵੰਞੈ ਜਾਇ ਤਿਥਾਊ ਮਉਜੂਦੁ ਸੋਇ ॥੧॥

م : ۵ ॥
ਮ ੫ ॥
چڑ کیَے گھوڑڑےَ کُندے پکڑہ کھوُنٹی دی کھیڈاری ॥
ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ ॥
ہنّسا سیتی چِتُ اُلاسہِ ککڑ دی اوڈاری ॥۲॥
ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ ॥੨॥
پئُڑی ॥
ਪਉੜੀ ॥
رسنا اُچرےَ ہر سروݨی سُݨےَ سو اُدھرےَ مِتا ॥
ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ ॥
ہر جسُ لِکھہِ لائِ بھاونی سے ہست پوِتا ॥
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ ॥
اٹھسٹھ تیرتھ مجنا سبھ پُنّن تِن کِتا ॥
ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ ॥
سنّسار ساگر تے اُدھرے بِکھیا گڑُ جِتا ॥
ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ ॥



نانک لڑ لائے اُدھارِئنُ دزُ سیوِ امِتا ॥۱۹॥
ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ ॥੧੯॥
سلوک م : ۵ ॥
ਸਲੋਕ ਮ ੫ ॥
دھنّدھڑے کُلاہ چِت ن آوےَ ہیکڑو ॥
ਧੰਧੜੇ ਕੁਲਾਹ ਚਿਤਿ ਨ ਆਵੈ ਹੇਕੜੋ ॥
نانک سیئی تنّن پھٹنّن جِنا سائیِ وِسرےَ ॥۱॥
ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ ॥੧॥
م : ۵ ॥
ਮ ੫ ॥
پریتہُ کیِتونُ دیوتا تِن کرݨیہارے ॥
ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥

سبھے ,سکھ اُبارِئنُ پربھ کاج سوارے ॥
ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥
,نندک پکڑِ پچھاڑِئنُ جھوُٹھے دربارے ॥
ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ ॥
نانک کا پربھُ وڈّا ہیَے آپ ساج سوارے ॥۲॥
ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ ॥੨॥
پئُڑی ॥
ਪਉੜੀ ॥
پربھُ بیئنّتُ ,کچھُ انّتُ ناہِ سبھُ ,تسیَے کرنا ॥
ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥
اگم اگوچرُ ساہبو جیِاں کا پرنا ॥
ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ ॥
ہست دیئے پر,تپالدا بھرن پوکھنُ کرنا ॥
ਹਸਤ ਦੇਇ ਪ੍ਰਤਿਪਾਲਦਾ ਭਰਣ ਪੋਖਣੁ ਕਰਣਾ ॥
,مہروانُ بکھسِندُ آپ جپ سچے ترنا ॥
ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ ॥
جو تُدھُ بھاوئے سو بھلا نانک داس سرنا ॥۲۰॥
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ ॥੨੦॥
سلوک م : ۵ ॥
ਸਲੋਕ ਮ ੫ ॥
,تنّنا بھکھ ن کا رہی ,جس دا پربھُ ہیَے سوئے ॥
ਤਿੰਨਾ ਭੁਖ ਨ ਕਾ ਰਹੀ ਜਿਸ ਦਾ ਪ੍ਰਭੁ ਹੈ ਸੋਇ ॥
نانک چرنی لگیا اُدھرئے سبھو کوئے ॥۱॥
ਨਾਨਕ ਚਰਣੀ ਲਗਿਆ ਉਧਰੈ ਸਭੋ ਕੋਇ ॥੧॥
م : ۵ ॥
ਮ ੫ ॥
جاچکُ منّگیَے ,نت نامُ ساہبُ کرے کبوُلُ ॥
ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ॥
نانک پرمیسرُ ججمانُ ,تسہِ بھکھ ن موُل ॥۲॥
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ॥੨॥

پئُڑی ॥
ਪਉੜੀ ॥
منُ رتا گوِوِںدسنّگِ سچُ بھوجنُ جوڑے ॥
ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥
پ٘ریِتِ لگیِ ہرِ نام سِئُ اے ہستیِ گھوڑے ॥
ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥
راج مِلکھ کھُسیِیا گھنھیِ دھِیاءِ مُکھُ ن موڑے ॥
ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥
ڈھاڈھیِ درِ پ٘ربھ منّگنھا درُ کدے ن چھوڑے ॥
ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ ॥
نانک منِ تنِ چائُ ایہُ نِت پ٘ربھ کئُ لوڑے ॥੨੧॥੧॥ سُدھُ کیِچے
ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥੨੧॥੧॥ ਸੁਧੁ ਕੀਚੇ
راگُ گئُڑیِ بھگتاں کیِ بانھیِ
ਰਾਗੁ ਗਉੜੀ ਭਗਤਾਂ ਕੀ ਬਾਣੀ
اِکّ اونّکار ستِنامُ کرتا پُرکھُ گُر پ٘رسادِ ॥
ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
گئُڑیِ گُیاریریِ س٘ریِ کبیِر جیِئُ کے چئُپدے ੧੪ ॥
ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪ ॥
اب موہِ جلت رام جلُ پائِیا ॥
ਅਬ ਮੋਹਿ ਜਲਤ ਰਾਮ ਜਲੁ ਪਾਇਆ ॥
رام اُدکِ تنُ جلت بُجھائِیا ॥੧॥ رہاءُ ॥
ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥
منُ مارنھ کارنھِ بن جائیِئےَ ॥
ਮਨੁ ਮਾਰਣ ਕਾਰਣਿ ਬਨ ਜਾਈਐ ॥
سو جلُ بِنُ بھگونّت ن پائیِئےَ ॥੧॥
ਸੋ ਜਲੁ ਬਿਨੁ ਭਗਵੰਤ ਨ ਪਾਈਐ ॥੧॥
جِہ پاوک سُرِ نر ہےَ جارے ॥
ਜਿਹ ਪਾਵਕ ਸੁਰਿ ਨਰ ਹੈ ਜਾਰੇ ॥
رام اُدکِ جن جلت اُبارے ॥੨॥
ਰਾਮ ਉਦਕਿ ਜਨ ਜਲਤ ਉਬਾਰੇ ॥੨॥

بھو ساگر سُکھ ساگر ماہی ॥
ਭਵ ਸਾਗਰ ਸੁਖ ਸਾਗਰ ਮਾਹੀ ॥
پیِو رہے جل نِکھُٹت ناہی ॥۳॥
ਪੀਵਿ ਰਹੇ ਜਲ ਨਿਖੁਟਤ ਨਾਹੀ ॥੩॥
کہِ کبیِر بھجُ سارِنّگپانی ॥
ਕਹਿ ਕਬੀਰ ਭਜੁ ਸਾਰਿੰਗਪਾਨੀ ॥
رام اُدکِ میری تِکھا بُجھانی ॥۴॥۱॥
ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥੪॥੧॥
گئُڑی کبیِر جی ॥
ਗਉੜੀ ਕਬੀਰ ਜੀ ॥
مادھئُو جل کی پیاس ن جائے ॥
ਮਾਧਉ ਜਲ ਕੀ ਪਿਆਸ ਨ ਜਾਇ ॥
جل مہِ اگنِ اُٹھی اِدھکائے ॥۱॥ رہائُو ॥
ਜਲ ਮਹਿ ਅਗਨਿ ਉਠੀ ਅਧਿਕਾਇ ॥੧॥ ਰਹਾਉ ॥
توُنّ جلنِدھِ ہئُو جل کا میِنُ ॥
ਤੂੰ ਜਲਨਿਧਿ ਹਉ ਜਲ ਕਾ ਮੀਨੁ ॥
جل مہِ رہئُو جلہِ بِنُ کھیِنُ ॥۱॥
ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥੧॥
توُنّ پِنّجرُ ہئُو سوُئٹا تور ॥
ਤੂੰ ਪਿੰਜਰੁ ਹਉ ਸੂਅਟਾ ਤੋਰ ॥
جمُ منّجارُ کہا کرےَ مور ॥۲॥
ਜਮੁ ਮੰਜਾਰੁ ਕਹਾ ਕਰੈ ਮੋਰ ॥੨॥
توُنّ ترورُ ہئُو پنّکھی آہِ ॥
ਤੂੰ ਤਰਵਰੁ ਹਉ ਪੰਖੀ ਆਹਿ ॥
منّدبھاگی تیرو درسنُ ناہِ ॥۳॥
ਮੰਦਭਾਗੀ ਤੇਰੋ ਦਰਸਨੁ ਨਾਹਿ ॥੩॥



توُنّ ستِگُرُ ہئُو نئُتنُ چیلا ॥
ਤੂੰ ਸਤਿਗੁਰੁ ਹਉ ਨਉਤਨੁ ਚੇਲਾ ॥

کہِ کبیِر مِلُ انّت کی بیلا ॥۴॥۲॥
ਕਹਿ ਕਬੀਰ ਮਿਲੁ ਅੰਤ ਕੀ ਬੇਲਾ ॥੪॥੨॥
گئُڑی کبیِر جی ॥
ਗਉੜੀ ਕਬੀਰ ਜੀ ॥
جب ہم ایکو ایکُ کرِ جانِیا ॥
ਜਬ ਹਮ ਏਕੋ ਏਕੁ ਕਰਿ ਜਾਨਿਆ ॥
تب لوگہ کاہے دُکھُ مانِیا ॥۱॥
ਤਬ ਲੋਗਹ ਕਾਹੇ ਦੁਖੁ ਮਾਨਿਆ ॥੧॥
ہم اپتہ اپُنی پتِ کھوئی ॥
ਹਮ ਅਪਤਹ ਅਪੁਨੀ ਪਤਿ ਖੋਈ ॥
ہمرےَ کھوجِ پرہُ متِ کوئی ॥۱॥ رہائُ ॥
ਹਮਰੈ ਖੋਜਿ ਪਰਹੁ ਮਤਿ ਕੋਈ ॥੧॥ ਰਹਾਉ ॥
ہم منّدے منّدے من ماہی ॥
ਹਮ ਮੰਦੇ ਮੰਦੇ ਮਨ ਮਾਹੀ ॥
ساجھ پاتِ کاہوُ سِئُ ناہی ॥۲॥
ਸਾਝ ਪਾਤਿ ਕਾਹੂ ਸਿਉ ਨਾਹੀ ॥੨॥
پتِ اپتِ تا کی نہی لاج ॥
ਪਤਿ ਅਪਤਿ ਤਾ ਕੀ ਨਹੀ ਲਾਜ ॥
تب جانہُگے جب اُگھرےَگو پاج ॥۳॥
ਤਬ ਜਾਨਹੁਗੇ ਜਬ ਉਘਰੈਗੋ ਪਾਜ ॥੩॥
کہُ کبیِر پتِ ہرِ پروانُ ॥
ਕਹੁ ਕਬੀਰ ਪਤਿ ਹਰਿ ਪਰਵਾਨੁ ॥
سرب تِیاگِ بھجُ کیول رامُ ॥۴॥۳॥
ਸਰਬ ਤਿਆਗਿ ਭਜੁ ਕੇਵਲ ਰਾਮੁ ॥੪॥੩॥
گئُڑی کبیِر جی ॥
ਗਉੜੀ ਕਬੀਰ ਜੀ ॥
نگن پھِرت جوَ پائیِئےَ جوگُ ॥
ਨਗਨ ਫਿਰਤ ਜੌ ਪਾਈਐ ਜੋਗੁ ॥
بن کا مِرگُ مُکتِ سبھُ ہوگُ ॥۱॥
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ॥੧॥

کِیا ناگے کِیا بادھے چام ॥
ਕਿਆ ਨਾਗੇ ਕਿਆ ਬਾਧੇ ਚਾਮ ॥
جب نہی چینہِس آتم رام ॥۱॥ رہائو ॥
ਜਬ ਨਹੀ ਚੀਨਸਿ ਆਤਮ ਰਾਮ ॥੧॥ ਰਹਾਉ ॥
مُوڈ مُنڈائے جوَ سِدھ پائی ॥
ਮੂਡ ਮੁੰਡਾਏ ਜੌ ਸਿਧਿ ਪਾਈ ॥
مُکتی بھیڈ ن گئیا کائی ॥۲॥
ਮੁਕਤੀ ਭੇਡ ਨ ਗਈਆ ਕਾਈ ॥੨॥
بِندُ راکھ جوَ تریئیے بھائی ॥
ਬਿੰਦੁ ਰਾਖਿ ਜੌ ਤਰੀਐ ਭਾਈ ॥
کھُسرےَ کِئو ن پرم گت پائی ॥۳॥
ਖੁਸਰੈ ਕਿਉ ਨ ਪਰਮ ਗਤਿ ਪਾਈ ॥੩॥
کہُ کبیر سُنہُ نر بھائی ॥
ਕਹੁ ਕਬੀਰ ਸੁਨਹੁ ਨਰ ਭਾਈ ॥
رام نام بِنُ کِن گت پائی ॥۴॥۴॥
ਰਾਮ ਨਾਮ ਬਿਨੁ ਕਿਨਿ ਗਤਿ ਪਾਈ ॥੪॥੪॥
گئُڑی کبیر جی ॥
ਗਉੜੀ ਕਬੀਰ ਜੀ ॥
سنّدھیا پرات اِسنانُ کراہی ॥
ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥
جِئو بھئے دادُر پانی ماہی ॥۱॥
ਜਿਉ ਭਏ ਦਾਦੁਰ ਪਾਨੀ ਮਾਹੀ ॥੧॥
جئو پیَے رام رام رت ناہی ॥
ਜਉ ਪੈ ਰਾਮ ਰਾਮ ਰਤਿ ਨਾਹੀ ॥
تے سبھ دھرم رائے کیَے جاہی ॥۱॥ رہائو ॥
ਤੇ ਸਭਿ ਧਰਮ ਰਾਇ ਕੈ ਜਾਹੀ ॥੧॥ ਰਹਾਉ ॥
کائِیا رت بہُ رُوپ رچاہی ॥
ਕਾਇਆ ਰਤਿ ਬਹੁ ਰੂਪ ਰਚਾਹੀ ॥
تِن کئو دئِیا سُپنیَے بھی ناہی ॥۲॥
ਤਿਨ ਕਉ ਦਇਆ ਸੁਪਨੈ ਭੀ ਨਾਹੀ ॥੨॥

چارِ چرن کہہِ بہُ آگر ॥
ਚਾਰਿ ਚਰਨ ਕਹਹਿ ਬਹੁ ਆਗਰ ॥
سادھوُ سُکھُ پاوہِ کلِ ساگر ॥੩॥
ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥
کہُ کبیِر بہُ کائے کریِجےَ ॥
ਕਹੁ ਕਬੀਰ ਬਹੁ ਕਾਇ ਕਰੀਜੈ ॥
سربسُ چھوڈِ مہا رسُ پیِجےَ ॥੪॥੫॥
ਸਰਬਸੁ ਛੋਡਿ ਮਹਾ ਰਸੁ ਪੀਜੈ ॥੪॥੫॥
کبیِر جی گئُڑی ॥
ਕਬੀਰ ਜੀ ਗਉੜੀ ॥
کِیا جپُ کِیا تپُ کِیا برت پوُجا ॥
ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ ॥
جا کےَ رِدےَ بھائُ ہےَ دوُجا ॥੧॥
ਜਾ ਕੈ ਰਿਦੈ ਭਾਉ ਹੈ ਦੂਜਾ ॥੧॥
رے جن منُ مادھئُ سِئُ لائیِئےَ ॥
ਰੇ ਜਨ ਮਨੁ ਮਾਧਉ ਸਿਉ ਲਾਈਐ ॥
چتُرائیِ ن چتُربھُجُ پائیِئےَ ॥ رہائُ ॥
ਚਤੁਰਾਈ ਨ ਚਤੁਰਭੁਜੁ ਪਾਈਐ ॥ ਰਹਾਉ ॥
پرہرُ لوبھُ ارُ لوکاچارُ ॥
ਪਰਹਰੁ ਲੋਭੁ ਅਰੁ ਲੋਕਾਚਾਰੁ ॥
پرہرُ کامُ کرودھُ اہنّکارُ ॥੨॥
ਪਰਹਰੁ ਕਾਮੁ ਕ੍ਰੋਧੁ ਅਹੰਕਾਰੁ ॥੨॥
کرم کرت بدھے اہنّمیو ॥
ਕਰਮ ਕਰਤ ਬਧੇ ਅਹੰਮੇਵ ॥
مِلِ پاتھر کی کرہی سیو ॥੩॥
ਮਿਲਿ ਪਾਥਰ ਕੀ ਕਰਹੀ ਸੇਵ ॥੩॥
کہُ کبیِر بھگتِ کرِ پائِیا ॥
ਕਹੁ ਕਬੀਰ ਭਗਤਿ ਕਰਿ ਪਾਇਆ ॥
بھولے بھائے مِلے رگھُرائِیا ॥੪॥੬॥
ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥

گئُڑی کبیِر جی ॥
ਗਉੜੀ ਕਬੀਰ ਜੀ ॥
گربھ واس مہ کُلُ نہی جاتی ॥
ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥
برہم بِنّدُ تے سبھ اُتپاتی ॥۱॥
ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
کہُ رے پنّڈِت بامن کب کے ہوئے ॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥
بامن کہِ کہِ جنمُ مت کھوئے ॥۱॥ رہائو ॥
ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
جوَ تُوں براہمنُ برہمنی جائِیا ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥
تئو آن باٹ کاہے نہی آئِیا ॥۲॥
ਤਉ ਆਨ ਬਾਟ ਕਾਹੇ ਨਹੀ ਆਇਆ ॥੨॥
تُم کت براہمن ہم کت سوُد ॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥
ہم کت لوَہوُ تُم کت دوُدھ ॥۳॥
ਹਮ ਕਤ ਲੋਹੂ ਤੁਮ ਕਤ ਦੂਧ ॥੩॥
کہُ کبیِر جو برہمُ بیِچارے ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥
سو براہمنُ کہیِئتُ ہَےَ ہمارے ॥۴॥۷॥
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥

(Page 325) پنّنا ۵۲۳

گئُڑی کبیِر جی ॥
ਗਉੜੀ ਕਬੀਰ ਜੀ ॥
انّدھکار سُکھِ کبہِ ن سوئی ہَےَ ॥
ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥
راجا رنّکُ دوئوُ مِلِ روئی ہَےَ ॥۱॥
ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥

جئو پیَے رسنا رامُ ن کہِبو ॥
ਜਉ ਪੈ ਰਸਨਾ ਰਾਮੁ ਨ ਕਹਿਬੋ ॥
اُپجت بِنست رووت رہِبو ॥۱॥ رہائو ॥
ਉਪਜਤ ਬਿਨਸਤ ਰੋਵਤ ਰਹਿਬੋ ॥੧॥ ਰਹਾਉ ॥
جس دیکھیِئیَے ترور کی چھائِیا ॥
ਜਸ ਦੇਖੀਐ ਤਰਵਰ ਕੀ ਛਾਇਆ ॥
پران گئے کہُ کا کی مائِیا ॥۲॥
ਪ੍ਰਾਨ ਗਏ ਕਹੁ ਕਾ ਕੀ ਮਾਇਆ ॥੨॥
جس جنّتی مہِ جیِئو سمانا ॥
ਜਸ ਜੰਤੀ ਮਹਿ ਜੀਉ ਸਮਾਨਾ ॥
مُوئے مرمُ کو کا کر جانا ॥۳॥
ਮੂਏ ਮਰਮੁ ਕੋ ਕਾ ਕਰ ਜਾਨਾ ॥੩॥
ہنّسا سرورُ کالُ سریر ॥
ਹੰਸਾ ਸਰਵਰੁ ਕਾਲੁ ਸਰੀਰ ॥
رام رسائِن پیِئو رے کبیِر ॥۴॥۸॥
ਰਾਮ ਰਸਾਇਨ ਪੀਉ ਰੇ ਕਬੀਰ ॥੪॥੮॥
گئُڑی کبیِر جی ॥
ਗਉੜੀ ਕਬੀਰ ਜੀ ॥
جوتِ کی جاتِ جاتِ کی جوتی ॥
ਜੋਤਿ ਕੀ ਜਾਤਿ ਜਾਤਿ ਕੀ ਜੋਤੀ ॥
تِتُ لاگے کنّچوُیا پھل موتی ॥۱॥
ਤਿਤੁ ਲਾਗੇ ਕੰਚੂਆ ਫਲ ਮੋਤੀ ॥੧॥
کونُ سُ گھرُ جو نِربھئو کہیِئیَے ॥
ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥
بھئو بھجِ جائے ابھیَے ہوئے رہیِئیَے ॥۱॥ رہائو ॥
ਭਉ ਭਜਿ ਜਾਇ ਅਭੈ ਹੋਇ ਰਹੀਐ ॥੧॥ ਰਹਾਉ ॥
تٹِ تیِرتھِ نہی منُ پتیِیائے ॥
ਤਟਿ ਤੀਰਥਿ ਨਹੀ ਮਨੁ ਪਤੀਆਇ ॥
چار اچار رہے اُرجھائے ॥۲॥
ਚਾਰ ਅਚਾਰ ਰਹੇ ਉਰਝਾਇ ॥੨॥

پاپ پُنّن دُئے ایک سمان =
ਪਾਪ ਪੁੰਨ ਦੁਇ ਏਕ ਸਮਾਨ ॥
نِج گھرِ پارسُ تجہُ گُن آن = ۳=
ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥੩॥
کبیر نِرگُن نام ن رؤسُ =
ਕਬੀਰ ਨਿਰਗੁਣ ਨਾਮ ਨ ਰੋਸੁ ॥
اِسُ پرچائے پرچ رہُ ایسُ = ۴= ۹=
ਇਸੁ ਪਰਚਾਇ ਪਰਚਿ ਰਹੁ ਏਸੁ ॥੪॥੯॥
گئُڑی کبیر جی =
ਗਉੜੀ ਕਬੀਰ ਜੀ ॥
جو جن پرمِت پرمنُ جانا =
ਜੋ ਜਨ ਪਰਮਿਤਿ ਪਰਮਨੁ ਜਾਨਾ ॥
باتن ہی بیکُنّٹھ سمانا = ا=
ਬਾਤਨ ਹੀ ਬੈਕੁੰਠ ਸਮਾਨਾ ॥੧॥
نا جانا بیکُنّٹھ کہا ہی =
ਨਾ ਜਾਨਾ ਬੈਕੁੰਠ ਕਹਾ ਹੀ ॥
جانُ جانُ سبھ کہہ تہا ہی = ا= رہائو =
ਜਾਨੁ ਜਾਨੁ ਸਭਿ ਕਹਹਿ ਤਹਾ ਹੀ ॥੧॥ ਰਹਾਉ ॥
کہن کہاون نہ پتیئئی ہیَے =
ਕਹਨ ਕਹਾਵਨ ਨਹ ਪਤੀਅਈ ਹੈ ॥
تئو منُ مانیَے جا تے ہئُمیَے جئی ہیَے = ۲=
ਤਉ ਮਨੁ ਮਾਨੈ ਜਾ ਤੇ ਹਉਮੈ ਜਈ ਹੈ ॥੨॥
جب لگُ من بیکُنّٹھ کی آس =
ਜਬ ਲਗੁ ਮਨਿ ਬੈਕੁੰਠ ਕੀ ਆਸ ॥
تب لگُ ہوئے نہی چرن نِواسُ = ۳=
ਤਬ ਲਗੁ ਹੋਇ ਨਹੀ ਚਰਨ ਨਿਵਾਸੁ ॥੩॥
کہُ کبیر اِہ کہیئیَے کاہِ =
ਕਹੁ ਕਬੀਰ ਇਹ ਕਹੀਐ ਕਾਹਿ ॥
سادھسنّگت بیکُنّٹھیَے آہِ = ۴= ۱۰=
ਸਾਧਸੰਗਤਿ ਬੈਕੁੰਠੈ ਆਹਿ ॥੪॥੧੦॥

گئُڑی کبیِر جی ॥
ਗਉੜੀ ਕਬੀਰ ਜੀ ॥
اُپجیَے ,نِپجیَے ,نِپج سمائی ॥
ਉਪਜੈ ਨਿਪਜੈ ਨਿਪਜਿ ਸਮਾਈ ॥
نیَنہ دیکھت اِہُ جگُ جائی ॥۱॥
ਨੈਨਹ ਦੇਖਤ ਇਹੁ ਜਗੁ ਜਾਈ ॥੧॥
لاج ن مرہُ کہہُ گھرُ میرا ॥
ਲਾਜ ਨ ਮਰਹੁ ਕਹਹੁ ਘਰੁ ਮੇਰਾ ॥
انّت کی بار نہی کچھُ تیرا ॥۱॥ رہائو ॥
ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ ਰਹਾਉ ॥
اِنک جتن کرِ کائِیا پالی ॥
ਅਨਿਕ ਜਤਨ ਕਰਿ ਕਾਇਆ ਪਾਲੀ ॥
مرتی بار اگنِ سنّگِ جالی ॥۲॥
ਮਰਤੀ ਬਾਰ ਅਗਨਿ ਸੰਗਿ ਜਾਲੀ ॥੨॥
چوِیا چنّدنُ مردن انّگا ॥
ਚੋਆ ਚੰਦਨੁ ਮਰਦਨ ਅੰਗਾ ॥
سو تنُ جلیَے کاٹھ کیَے سنّگا ॥۳॥
ਸੋ ਤਨੁ ਜਲੈ ਕਾਠ ਕੈ ਸੰਗਾ ॥੩॥
کہُ کبیِر سُنہُ رے گُنِیا ॥
ਕਹੁ ਕਬੀਰ ਸੁਨਹੁ ਰੇ ਗੁਨੀਆ ॥
بِنسیَگو رُوُپُ دیکھیَے سبھ دُنِیا ॥۴॥۱۱॥
ਬਿਨਸੈਗੋ ਰੂਪੁ ਦੇਖੈ ਸਭ ਦੁਨੀਆ ॥੪॥੧੧॥
گئُڑی کبیِر جی ॥
ਗਉੜੀ ਕਬੀਰ ਜੀ ॥
اور مُوُئے کِیا سوگُ کریِجیَے ॥
ਅਵਰ ਮੂਏ ਕਿਆ ਸੋਗੁ ਕਰੀਜੈ ॥
تئو کیِجیَے جئو آپن جیِجیَے ॥۱॥
ਤਉ ਕੀਜੈ ਜਉ ਆਪਨ ਜੀਜੈ ॥੧॥
میَے ن مرئو مرِبو سنّسارا ॥
ਮੈ ਨ ਮਰਉ ਮਰਿਬੋ ਸੰਸਾਰਾ ॥

اب موہِ مِلِئو ہیَے جیِیاونہارا ۔۔ ۱۔۔ رہائو ۔۔
ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥੧॥ ਰਹਾਉ ॥
اِیا دیہی پرمل مہکنّدا ۔۔
ਇਆ ਦੇਹੀ ਪਰਮਲ ਮਹਕੰਦਾ ॥
تا سُکھ بِسرے پرماننّدا ۔۔ ۲۔۔
ਤਾ ਸੁਖ ਬਿਸਰੇ ਪਰਮਾਨ ਦਾ ॥੨॥
کوُئٹا ایکُ پنّچ پنِہاری ۔۔
ਕੂਅਟਾ ਏਕੁ ਪੰਚ ਪਨਿਹਾਰੀ ॥
ٹوُٹی لاجُ بھرےَ مت ہاری ۔۔ ۳۔۔
ਟੂਟੀ ਲਾਜੁ ਭਰੈ ਮਤਿ ਹਾਰੀ ॥੩॥
کہُ کبیِر اِک بُدھ بیِچاری ۔۔
ਕਹੁ ਕਬੀਰ ਇਕ ਬੁਧਿ ਬੀਚਾਰੀ ॥
نا اوہُ کوُئٹا نا پنِہاری ۔۔ ۴۔۔ ۲۱۔۔
ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥੧੨॥
گئُڑی کبیِر جی ۔۔
ਗਉੜੀ ਕਬੀਰ ਜੀ ॥
استھاور جنّگم کیِٹ پتنّگا ۔۔
ਅਸਥਾਵਰ ਜੰਗਮ ਕੀਟ ਪਤੰਗਾ ॥
انِک جنم کیِئے بہُ رنّگا ۔۔ ۱۔۔
ਅਨਿਕ ਜਨਮ ਕੀਏ ਬਹੁ ਰੰਗਾ ॥੧॥

پنّنا ۳۲۶ (Page 326)

ایَسے گھر ہم بہُتُ بسائے ۔۔
ਐਸੇ ਘਰ ਹਮ ਬਹੁਤੁ ਬਸਾਏ ॥
جب ہم رام گربھ ہوئِ آئے ۔۔ ۱۔۔ رہائو ۔۔
ਜਬ ਹਮ ਰਾਮ ਗਰਭ ਹੋਇ ਆਏ ॥੧॥ ਰਹਾਉ ॥
جوگی جتی تپی برہمچاری ۔۔
ਜੋਗੀ ਜਤੀ ਤਪੀ ਬ੍ਰਹਮਚਾਰੀ ॥
کبہوُ راجا چھترپت کبہوُ بھیکھاری ۔۔ ۲۔۔
ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ ॥੨॥

ساکت مرہ سنّت سبھ جیوہ ॥
ਸਾਕਤ ਮਰਹਿ ਸੰਤ ਸਭਿ ਜੀਵਹਿ ॥
رام رسائِن ُ رسنا پیِوہ ॥۳॥
ਰਾਮ ਰਸਾਇਨੁ ਰਸਨਾ ਪੀਵਹਿ ॥੩॥
کہُ کبیِر پ٘ربھ ِکرپا کیِجیَے ॥
ਕਹੁ ਕਬੀਰ ਪ੍ਰਭ ਕਿਰਪਾ ਕੀਜੈ ॥
ہارِ پرے اب پوُرا دیِجیَے ॥۴॥۱۳॥
ਹਾਰਿ ਪਰੇ ਅਬ ਪੂਰਾ ਦੀਜੈ ॥੪॥੧੩॥
گئُڑی کبیِر جی کی نالِ رلائے ِلکھیا مہلا ۵ ॥
ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫ ॥
ایَسو اچرج ُ دیکھِئو کبیِر ॥
ਐਸੋ ਅਚਰਜੁ ਦੇਖਿਓ ਕਬੀਰ ॥
دِدھ کیَے بھولیَے ِبرولیَے نیِر ُ ॥۱॥ رہائو ॥
ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ ॥
ہری انگوُری گدہا چرےَ ॥
ਹਰੀ ਅੰਗੂਰੀ ਗਦਹਾ ਚਰੈ ॥
ِنت اُٹھ ہاسیَے ہیِگیَے مرےَ ॥۱॥
ਨਿਤ ਉਠਿ ਹਾਸੈ ਹੀਗੈ ਮਰੈ ॥੧॥
ماتا بھیَسا انّمُہا جائے ॥
ਮਾਤਾ ਭੈਸਾ ਅੰਮੁਹਾ ਜਾਇ ॥
کُدِ کُدِ چرےَ رساتلِ پائے ॥۲॥
ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥
کہُ کبیِر پرگٹُ بھئی کھیڈ ॥
ਕਹੁ ਕਬੀਰ ਪਰਗਟੁ ਭਈ ਖੇਡ ॥
لیلے کئُ چوُگھیَے ِنت بھیڈ ॥۳॥
ਲੇਲੇ ਕਉ ਚੂਘੈ ਨਿਤ ਭੇਡ ॥੩॥
رام رمت مِت پرگٹی آئی ॥
ਰਾਮ ਰਮਤ ਮਤਿ ਪਰਗਟੀ ਆਈ ॥
کہُ کبیِر گُرِ سوجھی پائی ॥۴॥۱॥۱۴॥
ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥

گئڑی کبیِر جی پنّچپدے ॥
ਗਉੜੀ ਕਬੀਰ ਜੀ ਪੰਚਪਦੇ ॥

جِئو جل چھوڑِ باہرِ بھئِئو مِینا ॥
ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥

پوُرب جنم ہئو تپ کا ہِینا ॥۱॥
ਪੂਰਬ ਜਨਮ ਹਉ ਤਪ ਕਾ ਹੀਨਾ ॥੧॥

اب کہُ رام کون گِت مۆری ॥
ਅਬ ਕਹੁ ਰਾਮ ਕਵਨ ਗਤਿ ਮੋਰੀ ॥

تجی لے بنارس مِت بھئی تھۆری ॥۱॥ رہائو ॥
ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥

سگل جنمُ سِو پُری گوائِیا ॥
ਸਗਲ ਜਨਮੁ ਸਿਵ ਪੁਰੀ ਗਵਾਇਆ ॥

مرتی بار مگھرِ اُٹھِ آئِیا ॥۲॥
ਮਰਤੀ ਬਾਰ ਮਗਹਰਿ ਉਠਿ ਆਇਆ ॥੨॥

بہُتُ برس تپُ کِیا کاسی ॥
ਬਹੁਤੁ ਬਰਸ ਤਪੁ ਕੀਆ ਕਾਸੀ ॥

مرنُ بھئِیا مگھر کی باسی ॥۳॥
ਮਰਨੁ ਭਇਆ ਮਗਹਰ ਕੀ ਬਾਸੀ ॥੩॥

کاسی مگھر سم بِیچاری ॥
ਕਾਸੀ ਮਗਹਰ ਸਮ ਬੀਚਾਰੀ ॥

اۆچھی بھگِت کیَسے اُترِس پاری ॥۴॥
ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥

کہُ گُر گج سِو سبھُ کۆ جانَیے ॥
ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥

مُیا کبیِرُ رمت سری رامَیے ॥۵॥۵۱॥
ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥

گئڑی کبیِر جی ॥
ਗਉੜੀ ਕਬੀਰ ਜੀ ॥

چۆیا چنّدن مردن انّگا ॥
ਚੋਆ ਚੰਦਨ ਮਰਦਨ ਅੰਗਾ ॥

سو تنُ جلیَے کاٹھ کیَے سنّگا ॥۱॥
ਸੋ ਤਨੁ ਜਲੈ ਕਾਠ ਕੈ ਸੰਗਾ ॥੧॥
اِسُ تن دھن کی کون بڈائی ॥
ਇਸੁ ਤਨ ਧਨ ਕੀ ਕਵਨ ਬਡਾਈ ॥
دھرنِ پرےَ اُرواِر ن جائی ॥۱॥ رہائو ॥
ਧਰਨਿ ਪਰੈ ਉਰਵਾਰਿ ਨ ਜਾਈ ॥੧॥ ਰਹਾਉ ॥
راِت جِ سوورہِ دِن کرہِ کام ॥
ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥
اِکُ کھِنُ لیہِ ن ہرِ کو نام ॥۲॥
ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥
ہاِتھ ت ڈور مُکھ کھاِئئو تنّبور ॥
ਹਾਥਿ ਤ ਡੋਰ ਮੁਖਿ ਖਾਇਓ ਤੰਬੋਰ ॥
مرتی بار کسِ باِدھئو چور ॥۳॥
ਮਰਤੀ ਬਾਰ ਕਸਿ ਬਾਧਿਓ ਚੋਰ ॥੩॥
گُرمتِ رسِ رسِ ہرِ گُن گاوےَ ॥
ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥
رامیَے رام رمت سُکھُ پاوےَ ॥۴॥
ਰਾਮੈ ਰਾਮ ਰਮਤ ਸੁਖੁ ਪਾਵੈ ॥੪॥
کِرپا کرِ کیَے نامُ دِرڑائی ॥
ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥
ہرِ ہرِ باسُ سگنّدھ بسائی ॥۵॥
ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥
کہت کبیِر چیت رے انّدھا ॥
ਕਹਤ ਕਬੀਰ ਚੇਤਿ ਰੇ ਅੰਧਾ ॥
ستِ رامُ جھوُٹھا سبھُ دھنّدھا ॥۶॥۱۶॥
ਸਤਿ ਰਾਮੁ ਝੂਠਾ ਸਭੁ ਧੰਧਾ ॥੬॥੧੬॥
گئُڑی کبیِر جی تِپدے چار تُکے ॥
ਗਉੜੀ ਕਬੀਰ ਜੀ ਤਿਪਦੇ ਚਾਰਤੁਕੇ ॥
جم تے اُلٹِ بھئے ہیَے رام ॥
ਜਮ ਤੇ ਉਲਟਿ ਭਏ ਹੈ ਰਾਮ ॥

دُکھ بِنسے سُکھ کیِئو بِسرام =
ਦੁਖ ਬਿਨਸੇ ਸੁਖ ਕੀਓ ਬਿਸਰਾਮ ॥
بیَری اُلٹِ بھئے ہیَے میِتا =
ਬੈਰੀ ਉਲਟਿ ਭਏ ਹੈ ਮੀਤਾ ॥
ساکت اُلٹِ سُجن بھئے چیِتا = ۱=
ਸਾਕਤ ਉਲਟਿ ਸੁਜਨ ਭਏ ਚੀਤਾ ॥੧॥
اب موہِ سرب کُسل کرِ مانِیا =
ਅਬ ਮੋਹਿ ਸਰਬ ਕੁਸਲ ਕਰਿ ਮਾਨਿਆ ॥
سانْتِ بھئی جب گوبِدُ جانِیا = ۱= رہائو =
ਸਾਂਤਿ ਭਈ ਜਬ ਗੋਬਿਦੁ ਜਾਨਿਆ ॥੧॥ ਰਹਾਉ ॥

پنّا ۳۲۷ (Page 327)

تن مہِ ہوتی کوٹِ اُپادھِ =
ਤਨ ਮਹਿ ਹੋਤੀ ਕੋਟਿ ਉਪਾਧਿ ॥
اُلٹِ بھئی سُکھ سہجِ سمادھِ =
ਉਲਟਿ ਭਈ ਸੁਖ ਸਹਜਿ ਸਮਾਧਿ ॥
آپُ پچھانیَے آپیَے آپ =
ਆਪੁ ਪਛਾਨੈ ਆਪੈ ਆਪ ॥
روگُ ن بِیاپیَے تیِنوَ تاپ = ۲=
ਰੋਗੁ ਨ ਬਿਆਪੈ ਤੀਨੌ ਤਾਪ ॥੨॥
اب منُ اُلٹِ سناتنُ ہوُیا =
ਅਬ ਮਨੁ ਉਲਟਿ ਸਨਾਤਨੁ ਹੂਆ ॥
تب جانِیا جب جیِوت موُیا =
ਤਬ ਜਾਨਿਆ ਜਬ ਜੀਵਤ ਮੂਆ ॥
کہُ کبیِر سُکھِ سہج سماوئو =
ਕਹੁ ਕਬੀਰ ਸੁਖਿ ਸਹਜਿ ਸਮਾਵਉ ॥
آپِ ن ڈرئو ن اور ڈراوئو = ۳= ۱۷=
ਆਪਿ ਨ ਡਰਉ ਨ ਅਵਰ ਡਰਾਵਉ ॥੩॥੧੭॥
گئُڑی کبیِر جی =
ਗਉੜੀ ਕਬੀਰ ਜੀ ॥

پِنڈِ مُوئیَے جیِئُو کِہ گھرِ جاتا ॥
ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥
سبدِ اتیِتِ اناہدِ راتا ॥
ਸਬਦਿ ਅਤੀਤਿ ਅਨਾਹਦਿ ਰਾਤਾ ॥
جِنِ رامُ جانِیا تِنہِ پچھانِیا ॥
ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ॥
جِئُو گُوںگے ساکر منُ مانِیا ॥۱॥
ਜਿਉ ਗੂੰਗੇ ਸਾਕਰ ਮਨੁ ਮਾਨਿਆ ॥੧॥
ایَسا گِیانُ کتھیَے بنواری ॥
ਐਸਾ ਗਿਆਨੁ ਕਥੈ ਬਨਵਾਰੀ ॥
من رے پون دِرڑ سُکھمن ناری ॥۱॥ رہائُو ॥
ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ ਰਹਾਉ ॥
سو گُرُ کرہُ جِ بہُرِ ن کرنا ॥
ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ ॥
سو پدُ روہُ جِ بہُرِ ن رونا ॥
ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ ॥
سو دھِیانُ دھرہُ جِ بہُرِ ن دھرنا ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ ॥
ایَسے مرہُ جِ بہُرِ ن مرنا ॥۲॥
ਐਸੇ ਮਰਹੁ ਜਿ ਬਹੁਰਿ ਨ ਮਰਨਾ ॥੨॥
اُلٹی گنّگا جمُن مِلاوئُو ॥
ਉਲਟੀ ਗੰਗਾ ਜਮੁਨ ਮਿਲਾਵਉ ॥
بِنُ جل سنّگم من مہِ نہاوئُو ॥
ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ ॥
لوچا سمسرِ اِہُ بِئُہارا ॥
ਲੋਚਾ ਸਮਸਰਿ ਇਹੁ ਬਿਉਹਾਰਾ ॥
تتُ بیِچارِ کِیا اورِ بیِچارا ॥۳॥
ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥੩॥
اپُ تیجُ بائِے پِرتھمی آکاسا ॥
ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥

ایَسی رہت رہئو ہر پاسا ॥
ਐਸੀ ਰਹਤ ਰਹਉ ਹਰਿ ਪਾਸਾ ॥
کہَیے کبیر نرنّجن دھیاوئو ॥
ਕਹੈ ਕਬੀਰ ਨਿਰੰਜਨ ਧਿਆਵਉ ॥
تتُ گھر جائو ج بہُر ن آوئو ॥۴॥۱۸॥
ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥੪॥੧੮॥
گئُڑی کبیر جی تپدے ॥
ਗਉੜੀ ਕਬੀਰ ਜੀ ਤਿਪਦੇ ॥
کنّچن سئو پائیئیے نہی تول ॥
ਕੰਚਨ ਸਿਉ ਪਾਈਐ ਨਹੀ ਤੋਲਿ ॥
منُ دے رامُ لیا ہیَے مول ॥۱॥
ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥
اب موہ رامُ اپُنا کر جانیا ॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ ॥
سہج سُبھائے میرا منُ مانیا ॥۱॥ رہائو ॥
ਸਹਜ ਸੁਭਾਇ ਮੇਰਾ ਮਨੁ ਮਾਨਿਆ ॥੧॥ ਰਹਾਉ ॥
برہمیَے کتھ کتھ انّتُ ن پائیا ॥
ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ ॥
رام بھگت بیَٹھے گھر آئیا ॥۲॥
ਰਾਮ ਭਗਤਿ ਬੈਠੇ ਘਰਿ ਆਇਆ ॥੨॥
کہُ کبیر چنّچل مت تیاگی ॥
ਕਹੁ ਕਬੀਰ ਚੰਚਲ ਮਤਿ ਤਿਆਗੀ ॥
کیول رام بھگت نج بھاگی ॥۳॥۱॥۱۹॥
ਕੇਵਲ ਰਾਮ ਭਗਤਿ ਨਿਜ ਭਾਗੀ ॥੩॥੧॥੧੯॥
گئُڑی کبیر جی ॥
ਗਉੜੀ ਕਬੀਰ ਜੀ ॥
جہ مرنیَے سبھُ جگتُ تراسیا ॥
ਜਿਹ ਮਰਨੈ ਸਭੁ ਜਗਤੁ ਤਰਾਸਿਆ ॥
سو مرنا گر سبد پرگاسیا ॥۱॥
ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥੧॥

اب کیَسے مرئو مرن منُ مانِیا ॥
ਅਬ ਕੈਸੇ ਮਰਉ ਮਰਨਿ ਮਨੁ ਮਾਨਿਆ ॥
مر مر جاتے جِن رامُ ن جانِیا ॥۱॥ رہائو ॥
ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥
مرنو مرنُ کہیَے سبھُ کوئی ॥
ਮਰਨੋ ਮਰਨੁ ਕਹੈ ਸਭੁ ਕੋਈ ॥
سہجے مرئے امرُ ہوئے سوئی ॥۲॥
ਸਹਜੇ ਮਰੈ ਅਮਰੁ ਹੋਇ ਸੋਈ ॥੨॥
کہُ کبیر من بھئِیا انّدا ॥
ਕਹੁ ਕਬੀਰ ਮਨਿ ਭਇਆ ਅਨ ਦਾ ॥
گئِیا بھرمُ رہیا پرمانّدا ॥۳॥۲۰॥
ਗਇਆ ਭਰਮੁ ਰਹਿਆ ਪਰਮਾਨ ਦਾ ॥੩॥੨੦॥
گئُڑی کبیر جی ॥
ਗਉੜੀ ਕਬੀਰ ਜੀ ॥
کت نہی ٹھئُر موُلُ کت لاوئو ॥
ਕਤ ਨਹੀ ਠਉਰ ਮੂਲੁ ਕਤ ਲਾਵਉ ॥
کھوجت تن مہِ ٹھئُر ن پاوئو ॥۱॥
ਖੋਜਤ ਤਨ ਮਹਿ ਠਉਰ ਨ ਪਾਵਉ ॥੧॥
لاگی ہوئے سُ جانیَے پیِر ॥
ਲਾਗੀ ਹੋਇ ਸੁ ਜਾਨੈ ਪੀਰ ॥
رام بھگتِ انیِالے تیِر ॥۱॥ رہائو ॥
ਰਾਮ ਭਗਤਿ ਅਨੀਆਲੇ ਤੀਰ ॥੧॥ ਰਹਾਉ ॥
ایک بھائے دیکھئو سبھ ناری ॥
ਏਕ ਭਾਇ ਦੇਖਉ ਸਭ ਨਾਰੀ ॥
کِیا جانئو سہ کئُن پیاری ॥۲॥
ਕਿਆ ਜਾਨਉ ਸਹ ਕਉਨ ਪਿਆਰੀ ॥੨॥
کہُ کبیر جا کیَے مستکِ بھاگُ ॥
ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥
سبھ پرہر تا کئو مِلیَے سُہاگُ ॥۳॥۲۱॥
ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥੩॥੨੧॥

گئُڑی کبیِر جی ॥
ਗਉੜੀ ਕਬੀਰ ਜੀ ॥
جا کیَے ہرِ سا ٹھاکُرُ بھائی ॥
ਜਾ ਕੈ ਹਰਿ ਸਾ ਠਾਕੁਰੁ ਭਾਈ ॥
مُکتِ اننّت پُکارنِ جائی ॥۱॥
ਮੁਕਤਿ ਅਨ ਤ ਪੁਕਾਰਣਿ ਜਾਈ ॥੧॥
اب کہُ رام بھرۄسا تۄرا ॥
ਅਬ ਕਹੁ ਰਾਮ ਭਰੋਸਾ ਤੋਰਾ ॥
تب کاہوُ کا کونُ نِہۄرا ॥۱॥ رہائُ ॥
ਤਬ ਕਾਹੂ ਕਾ ਕਵਨੁ ਨਿਹੋਰਾ ॥੧॥ ਰਹਾਉ ॥
تیِنِ لۄک جا کیَے ہہِ بھار ॥
ਤੀਨਿ ਲੋਕ ਜਾ ਕੈ ਹਹਿ ਭਾਰ ॥
سۄ کاہے ن کریَ پ٘رتِپار ॥۲॥
ਸੋ ਕਾਹੇ ਨ ਕਰੈ ਪ੍ਰਤਿਪਾਰ ॥੨॥
کہُ کبیِر اِک بُدھِ بیِچاری ॥
ਕਹੁ ਕਬੀਰ ਇਕ ਬੁਧਿ ਬੀਚਾਰੀ ॥
کِیا بسُ جئُ بِکھُ دے مہتاری ॥۳॥۲۲॥
ਕਿਆ ਬਸੁ ਜਉ ਬਿਖੁ ਦੇ ਮਹਤਾਰੀ ॥੩॥੨੨॥
گئُڑی کبیِر جی ॥
ਗਉੜੀ ਕਬੀਰ ਜੀ ॥
بِنُ ست ستی ہۄءِ کیَسے نارِ ॥
ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥
پنّڈِت دیکھہُ رِدےَ بیِچارِ ॥۱॥
ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥
پ٘ریِتِ بِنا کیَسے بدھےَ سنیہُ ॥
ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥
جب لگُ رسُ تب لگُ نہی نیہُ ॥۱॥ رہائُ ॥
ਜਬ ਲਗੁ ਰਸੁ ਤਬ ਲਗੁ ਨਹੀ ਨੇਹੁ ॥੧॥ ਰਹਾਉ ॥

ساہِن ستُ کرَے جیئِ اپنیَے =
ਸਾਹਨਿ ਸਤੁ ਕਰੈ ਜੀਅ ਅਪਨੈ ॥
سو رمئے کئو مِلیَے ن سُپنیَے = ۲=
ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥
تنُ منُ دھنُ گِرہُ سئُپِ سرِیرُ =
ਤਨੁ ਮਨੁ ਧਨੁ ਗ੍ਰਿਹੁ ਸਉਪਿ ਸਰੀਰੁ ॥
سوئی سُہاگنِ کہیَے کبِیرُ = ۳= ۲۳=
ਸੋਈ ਸੁਹਾਗਨਿ ਕਹੈ ਕਬੀਰੁ ॥੩॥੨੩॥
گئُڑی کبِیر جی =
ਗਉੜੀ ਕਬੀਰ ਜੀ ॥
بِکھیا بِیاپِیا سگل سنّسارُ =
ਬਿਖਿਆ ਬਿਆਪਿਆ ਸਗਲ ਸੰਸਾਰੁ ॥
بِکھیا لیَے ڈوُبی پرِوارُ = ۱=
ਬਿਖਿਆ ਲੈ ਡੂਬੀ ਪਰਵਾਰੁ ॥੧॥
رے نر ناو چئُڑِ کت بوڑی =
ਰੇ ਨਰ ਨਾਵ ਚਉੜਿ ਕਤ ਬੋੜੀ ॥
ہرِ سِئو توڑِ بِکھیا سنّگِ جوڑی = ۱= رہائو =
ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥੧॥ ਰਹਾਉ ॥
سُرِ نر دادھے لاگی آگِ =
ਸੁਰਿ ਨਰ ਦਾਧੇ ਲਾਗੀ ਆਗਿ ॥
نِکٹِ نیِرُ پسُ پیِوسِ ن جھاگِ = ۲=
ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥੨॥
چیتت چیتت نِکسِئو نیِرُ =
ਚੇਤਤ ਚੇਤਤ ਨਿਕਸਿਓ ਨੀਰੁ ॥
سو جلُ نِرملُ کتھت کبِیرُ = ۳= ۲۴=
ਸੋ ਜਲੁ ਨਿਰਮਲੁ ਕਥਤ ਕਬੀਰੁ ॥੩॥੨੪॥
گئُڑی کبِیر جی =
ਗਉੜੀ ਕਬੀਰ ਜੀ ॥
جِہ کُلِ پوُتُ ن گِیان بیِچاری =
ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥

بِدھوا کس ن بھئی مہتاری ॥۱॥
ਬਿਧਵਾ ਕਸ ਨ ਭਈ ਮਹਤਾਰੀ ॥੧॥
جِہ نر رام بھگتِ نہِ سادھی ॥
ਜਿਹ ਨਰ ਰਾਮ ਭਗਤਿ ਨਹਿ ਸਾਧੀ ॥
جنمت کس ن مُئو اپرادھی ॥۱॥ رہائو ॥
ਜਨਮਤ ਕਸ ਨ ਮੁਓ ਅਪਰਾਧੀ ॥੧॥ ਰਹਾਉ ॥
مُچُ مُچُ گربھ گئے کین بچِیا ॥
ਮੁਚੁ ਮੁਚੁ ਗਰਭ ਗਏ ਕੀਨ ਬਚਿਆ ॥
بُڈبھُج رُوپ جیِوے جگ مجِھیا ॥۲॥
ਬੁਡਭੁਜ ਰੂਪ ਜੀਵੇ ਜਗ ਮਝਿਆ ॥੨॥
کہُ کبیِر جیَسے سُنّدر سرُوپ ॥
ਕਹੁ ਕਬੀਰ ਜੈਸੇ ਸੁੰਦਰ ਸਰੂਪ ॥
نام بِنا جیَسے کُبج کُرُوپ ॥۳॥۲۵॥
ਨਾਮ ਬਿਨਾ ਜੈਸੇ ਕੁਬਜ ਕੁਰੂਪ ॥੩॥੨੫॥
گئُڑی کبیِر جی ॥
ਗਉੜੀ ਕਬੀਰ ਜੀ ॥
جو جن لیہِ کھسم کا نائو ॥
ਜੋ ਜਨ ਲੇਹਿ ਖਸਮ ਕਾ ਨਾਉ ॥
تِن کیَے سد بلِہارےَ جائو ॥۱॥
ਤਿਨ ਕੈ ਸਦ ਬਲਿਹਾਰੈ ਜਾਉ ॥੧॥
سو نِرملُ نِرمل ہرِ گُن گاوےَ ॥
ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ ॥
سو بھائی میرےَ منِ بھاوےَ ॥۱॥ رہائو ॥
ਸੋ ਭਾਈ ਮੇਰੈ ਮਨਿ ਭਾਵੈ ॥੧॥ ਰਹਾਉ ॥
جِہ گھٹ رامُ رہِیا بھرپوُرِ ॥
ਜਿਹ ਘਟ ਰਾਮੁ ਰਹਿਆ ਭਰਪੂਰਿ ॥
تِن کی پگ پنّکج ہم دھوُرِ ॥۲॥
ਤਿਨ ਕੀ ਪਗ ਪੰਕਜ ਹਮ ਧੂਰਿ ॥੨॥
جاتِ جُلاہا متِ کا دھیِرُ ॥
ਜਾਤਿ ਜੁਲਾਹਾ ਮਤਿ ਕਾ ਧੀਰੁ ॥

سہج سہج گن رمیَے کبیرُ ॥ ۳॥ ۲۶॥
ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥੨੬॥
گئُڑی کبیر جی ॥
ਗਉੜੀ ਕਬੀਰ ਜੀ ॥
گگن رسال چُئیَے میری بھاٹھی ॥
ਗਗਨਿ ਰਸਾਲ ਚੁਐ ਮੇਰੀ ਭਾਠੀ ॥
سنّچ مہا رسُ تنُ بھئِیا کاٹھی ॥ ۱॥
ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥੧॥
اُیا کئُو کہیِئیَے سہج متوارا ॥
ਉਆ ਕਉ ਕਹੀਐ ਸਹਜ ਮਤਵਾਰਾ ॥
پیِوت رام رسُ گِیان بیِچارا ॥ ۱॥ رہائُو ॥
ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ ਰਹਾਉ ॥
سہج کلالنِ جئُو مِلِ آئی ॥
ਸਹਜ ਕਲਾਲਨਿ ਜਉ ਮਿਲਿ ਆਈ ॥
آننّدِ ماتے اندِنُ جائی ॥ ۲॥
ਆਨ ਦਿ ਮਾਤੇ ਅਨਦਿਨੁ ਜਾਈ ॥੨॥
چیِنت چیِتُ نِرنّجن لائِیا ॥
ਚੀਨਤ ਚੀਤੁ ਨਿਰੰਜਨ ਲਾਇਆ ॥
کہُ کبیِر توَ انبھئُو پائِیا ॥ ۳॥ ۲۷॥
ਕਹੁ ਕਬੀਰ ਤੌ ਅਨਭਉ ਪਾਇਆ ॥੩॥੨੭॥
گئُڑی کبیر جی ॥
ਗਉੜੀ ਕਬੀਰ ਜੀ ॥
من کا سُبھائُو منہِ بِیاپی ॥
ਮਨ ਕਾ ਸੁਭਾਉ ਮਨਹਿ ਬਿਆਪੀ ॥



منہِ مارِ کون سِدھِ تھاپی ॥ ۱॥
ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥
کونُ سُ مُنِ جو منُ مارئے ॥
ਕਵਨੁ ਸੁ ਮੁਨਿ ਜੋ ਮਨੁ ਮਾਰੈ ॥

مَن کئؤ مارِ کہہُ کِسُ تارئِ = ا= رہائؤ =
ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥੧॥ ਰਹਾਉ ॥
مَن انّترِ بؤلیَے سبھُ کؤئی =
ਮਨ ਅੰਤਰਿ ਬੋਲੈ ਸਭੁ ਕੋਈ ॥
مَن مارے بِنُ بھگتِ ن ہؤئی = ٢=
ਮਨ ਮਾਰੇ ਬਿਨੁ ਭਗਤਿ ਨ ਹੋਈ ॥੨॥
کہُ کبِیر جؤ جانیَے بھیئؤ =
ਕਹੁ ਕਬੀਰ ਜੋ ਜਾਨੈ ਭੇਉ ॥
مَنُ مدھُسؤُدنُ تِربھوݨ دیئؤ = ٣= ٨٢=
ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥
گئُڑی کبِیر جی =
ਗਉੜੀ ਕਬੀਰ ਜੀ ॥
اۄئے جُ دِیسہِ انّبرِ تارے =
ਓਇ ਜੁ ਦੀਸਹਿ ਅੰਬਰਿ ਤਾਰੇ ॥
کِنِ اۄئے چِیتے چِیتنہارے = ا=
ਕਿਨਿ ਓਇ ਚੀਤੇ ਚੀਤਨਹਾਰੇ ॥੧॥
کہُ رے پنّڈِت انّبرُ کا سِئؤ لاگا =
ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥
بؤُجھیَے بؤُجھنہارُ سبھاگا = ا= رہائؤ =
ਬੂਝੈ ਬੂਝਨਹਾਰੁ ਸਭਾਗਾ ॥੧॥ ਰਹਾਉ ॥
سؤُرج چنّدُ کرہِ اُجیِیارا =
ਸੂਰਜ ਚੰਦੁ ਕਰਹਿ ਉਜੀਆਰਾ ॥
سبھ مہِ پسرِیا برہم پسارا = ٢=
ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥
کہُ کبِیر جانیَگا سؤئے =
ਕਹੁ ਕਬੀਰ ਜਾਨੈਗਾ ਸੋਇ ॥
ہِردئِ رامُ مُکھِ رامیَے ہؤئے = ٣= ٩٢=
ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥
گئُڑی کبِیر جی =
ਗਉੜੀ ਕਬੀਰ ਜੀ ॥

بید کی پُتری ِسنّمرت بھائی =
ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥
ساںکل جیوری لیَے ہیَے آئی =ا=
ਸਾਂਕਲ ਜੇਵਰੀ ਲੈ ਹੈ ਆਈ ॥੧॥
آپن نگرُ آپ تے باِدھیا =
ਆਪਨ ਨਗਰੁ ਆਪ ਤੇ ਬਾਧਿਆ ॥
موہ کیَے پھاِدھ کال سرُ ساںدِھیا =ا= رہائو =
ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ ਰਹਾਉ ॥
کٹی ن کٹیَے تُوٹ نہ جائی =
ਕਟੀ ਨ ਕਟੈ ਤੂਟਿ ਨਹ ਜਾਈ ॥
سا ساپِن ہوئِے جگ کئو کھائی =۲=
ਸਾ ਸਾਪਨਿ ਹੋਇ ਜਗ ਕਉ ਖਾਈ ॥੨॥
ہم دیکھت ِجن سبھُ جگُ لُوٹیا =
ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥
کہُ کبیِر میَے رام کہِ چھُوٹیا =۳=۳۰=
ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥੩੦॥
گئُڑی کبیِر جی =
ਗਉੜੀ ਕਬੀਰ ਜੀ ॥
دیئِے مُہار لگامُ پہِراوئو =
ਦੇਇ ਮੁਹਾਰ ਲਗਾਮੁ ਪਹਿਰਾਵਉ ॥
سگل ت جیِنُ گگن دئُراوئو =ا=
ਸਗਲ ਤ ਜੀਨੁ ਗਗਨ ਦਉਰਾਵਉ ॥੧॥
اپنیَے بیِچارِ اسواری کیِجیَے =
ਅਪਨੈ ਬੀਚਾਰਿ ਅਸਵਾਰੀ ਕੀਜੈ ॥
سہج کیَے پاوڑیَے پگُ دھرِ لیِجیَے =ا= رہائو =
ਸਹਜ ਕੈ ਪਾਵੜੈ ਪਗੁ ਧਰਿ ਲੀਜੈ ॥੧॥ ਰਹਾਉ ॥
چلُ رے بیَکُنٹھ تُجھہِ لے تارئو =
ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥
ہِچہِ ت پریم کیَے چابک مارئو =۲=
ਹਿਚਹਿ ਤ ਪ੍ਰੇਮ ਕੈ ਚਾਬਕ ਮਾਰਉ ॥੨॥

کہت کبیر بھلے اسوارا ॥
ਕਹਤ ਕਬੀਰ ਭਲੇ ਅਸਵਾਰਾ ॥
بید کتیب تے رہہ ِنرارا ॥ ۳॥ ۱۳॥
ਬੇਦ ਕਤੇਬ ਤੇ ਰਹਹਿ ਨਿਰਾਰਾ ॥੩॥੩੧॥
گئڑی کبیر جی ॥
ਗਉੜੀ ਕਬੀਰ ਜੀ ॥
ِجہ مُکھ پانچئو انّمرت کھائے ॥
ਜਿਹ ਮੁਖਿ ਪਾਂਚਉ ਅੰਮ੍ਰਿਤ ਖਾਏ ॥
ِتہ مُکھ دیکھت لُوکٹ لائے ॥ ۱॥
ਤਿਹ ਮੁਖ ਦੇਖਤ ਲੂਕਟ ਲਾਏ ॥੧॥
اِکُ دُکھُ رام رائے کاٹہُ میرا ॥
ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥
اگنِ دہیَے ارُ گربھ بسیرا ॥ ۱॥ رہائو ॥
ਅਗਨਿ ਦਹੈ ਅਰੁ ਗਰਭ ਬਸੇਰਾ ॥੧॥ ਰਹਾਉ ॥
کائِیا ِبگُوتی بہُ ِبدھ بھاتی ॥
ਕਾਇਆ ਬਿਗੂਤੀ ਬਹੁ ਬਿਧਿ ਭਾਤੀ ॥
کو جارے کو گڈِ لے ماٹی ॥ ۲॥
ਕੋ ਜਾਰੇ ਕੋ ਗਡਿ ਲੇ ਮਾਟੀ ॥੨॥
کہُ کبیر ہرِ چرن ِدکھاوہُ ॥
ਕਹੁ ਕਬੀਰ ਹਰਿ ਚਰਣ ਦਿਖਾਵਹੁ ॥
پاچھیَے تے جمُ ِکئو ن پٹھاوہُ ॥ ۳॥ ۲۳॥
ਪਾਛੈ ਤੇ ਜਮੁ ਕਿਉ ਨ ਪਠਾਵਹੁ ॥੩॥੩੨॥
گئڑی کبیر جی ॥
ਗਉੜੀ ਕਬੀਰ ਜੀ ॥
آپے پاوکُ آپے پونا ॥
ਆਪੇ ਪਾਵਕੁ ਆਪੇ ਪਵਨਾ ॥
جارۓ کھسمُ ت راکھیَے کونا ॥ ۱॥
ਜਾਰੈ ਖਸਮੁ ਤ ਰਾਖੈ ਕਵਨਾ ॥੧॥
رام جپت تنُ جرِ کی ن جائے ॥
ਰਾਮ ਜਪਤ ਤਨੁ ਜਰਿ ਕੀ ਨ ਜਾਇ ॥

رام نام چِتُ رہِیا سمائِے ॥١॥ رہائُو ॥
ਰਾਮ ਨਾਮ ਚਿਤੁ ਰਹਿਆ ਸਮਾਇ ॥੧॥ ਰਹਾਉ ॥
کا کو جرےَ کاہِ ہوئِے ہانِ ॥
ਕਾ ਕੋ ਜਰੈ ਕਾਹਿ ਹੋਇ ਹਾਨਿ ॥
نٹ وٹ کھیلیَے سارِگپانِ ॥٢॥
ਨਟ ਵਟ ਖੇਲੈ ਸਾਰਿਗਪਾਨਿ ॥੨॥
کہُ کبیِر اکھر دُئِے بھاکھِ ॥
ਕਹੁ ਕਬੀਰ ਅਖਰ ਦੁਇ ਭਾਖਿ ॥
ہوئِگا کھسمُ ت لیئِگا راکھِ ॥٣॥٣٣॥
ਹੋਇਗਾ ਖਸਮੁ ਤ ਲੇਇਗਾ ਰਾਖਿ ॥੩॥੩੩॥
گئُڑی کبیِر جی دُپدے ॥
ਗਉੜੀ ਕਬੀਰ ਜੀ ਦੁਪਦੇ ॥
نا میَے جوگ دِھیان چِتُ لائِیا ॥
ਨਾ ਮੈ ਜੋਗ ਧਿਆਨ ਚਿਤੁ ਲਾਇਆ ॥
بِنُ بیَراگ ن چھوٗٹسِ مائِیا ॥١॥
ਬਿਨੁ ਬੈਰਾਗ ਨ ਛੂਟਸਿ ਮਾਇਆ ॥੧॥
کیَسے جیِونُ ہوئِے ہمارا ॥
ਕੈਸੇ ਜੀਵਨੁ ਹੋਇ ਹਮਾਰਾ ॥



جب ن ہوئِے رام نام ادھارا ॥١॥ رہائُو ॥
ਜਬ ਨ ਹੋਇ ਰਾਮ ਨਾਮ ਅਧਾਰਾ ॥੧॥ ਰਹਾਉ ॥
کہُ کبیِر کھوجئُ اسمان ॥
ਕਹੁ ਕਬੀਰ ਖੋਜਉ ਅਸਮਾਨ ॥
رام سمان ن دیکھئُ آن ॥٢॥٣٤॥
ਰਾਮ ਸਮਾਨ ਨ ਦੇਖਉ ਆਨ ॥੨॥੩੪॥
گئُڑی کبیِر جی ॥
ਗਉੜੀ ਕਬੀਰ ਜੀ ॥
جِہ سِرِ رچِ رچِ بادھت پاگ ॥

ਜਿਹ ਸਿਰਿ ਰਚਿ ਰਚਿ ਬਾਧਤ ਪਾਗ ॥
سو سرُ چُنّچ سوارہِ کاگ ॥ ۱॥
ਸੋ ਸਿਰੁ ਚੁੰਚ ਸਵਾਰਹਿ ਕਾਗ ॥੧॥
اِسُ تن دھن کو کِیا گربئیِیا ॥
ਇਸੁ ਤਨ ਧਨ ਕੋ ਕਿਆ ਗਰਬਈਆ ॥
رام نامُ کاہے ن دِرڑیِیا ॥ ۱॥ رہائو ॥
ਰਾਮ ਨਾਮੁ ਕਾਹੇ ਨ ਦ੍ਰਿੜੀਆ ॥੧॥ ਰਹਾਉ ॥
کہت کبیِر سُنہُ من میرے ॥
ਕਹਤ ਕਬੀਰ ਸੁਨਹੁ ਮਨ ਮੇਰੇ ॥
اِہی ہوال ہوہِگے تیرے ॥ ۲॥ ۳۵॥
ਇਹੀ ਹਵਾਲ ਹੋਹਿਗੇ ਤੇਰੇ ॥੨॥੩੫॥
گئُڑی گُیاریری کے پدے پیَتیِس ॥
ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥
راگُ گئُڑی گُیاریری اسٹپدی کبیِر جی کی
ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سُکھُ مانّگت دُکھُ آگےَ آوےَ ॥
ਸੁਖੁ ਮਾਂਗਤ ਦੁਖੁ ਆਗੈ ਆਵੈ ॥
سو سُکھُ ہمہُ ن مانّگِیا بھاوےَ ॥ ۱॥
ਸੋ ਸੁਖੁ ਹਮਹੁ ਨ ਮਾਂਗਿਆ ਭਾਵੈ ॥੧॥
بِکھِیا اجہُ سُرتِ سُکھ آسا ॥
ਬਿਖਿਆ ਅਜਹੁ ਸੁਰਤਿ ਸੁਖ ਆਸਾ ॥
کیَسے ہوئی ہےَ راجا رام نِواسا ॥ ۱॥ رہائو ॥
ਕੈਸੇ ਹੋਈ ਹੈ ਰਾਜਾ ਰਾਮ ਨਿਵਾਸਾ ॥੧॥ ਰਹਾਉ ॥
اِسُ سُکھ تے سِو ب٘رہم ڈرانا ॥
ਇਸੁ ਸੁਖ ਤੇ ਸਿਵ ਬ੍ਰਹਮ ਡਰਾਨਾ ॥
سو سُکھُ ہمہُ ساچُ کرِ جانا ॥ ۲॥
ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥
سنکادِک نارد مُنِ سیکھا ॥

ਸਨਕਾਦਿਕ ਨਾਰਦ ਮੁਨਿ ਸੇਖਾ ॥

تِن بھی تن مہِ منُ نہی پیکھا = ۳=

ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥

اِسُ من کئو کوئی کھوجہُ بھائی =

ਇਸੁ ਮਨ ਕਉ ਕੋਈ ਖੋਜਹੁ ਭਾਈ ॥

تن چھوُٹے منُ کہا سمائی = ۴=

ਤਨ ਛੂਟੇ ਮਨੁ ਕਹਾ ਸਮਾਈ ॥੪॥

گر پرسادی جیَدیئو ناماں =

ਗੁਰ ਪਰਸਾਦੀ ਜੈਦੇਉ ਨਾਮਾਂ ॥

بھگتِ کیَے پریمِ اِن ہی ہیَے جاناں = ۵=

ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥੫॥

اِسُ من کئو نہی آون جانا =

ਇਸੁ ਮਨ ਕਉ ਨਹੀ ਆਵਨ ਜਾਨਾ ॥

جِس کا بھرمُ گئِیا تِن ساچُ پچھانا = ٦=

ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ ॥੬॥

اِسُ من کئو رُوپُ ن ریکھِیا کائی =

ਇਸੁ ਮਨ ਕਉ ਰੂਪੁ ਨ ਰੇਖਿਆ ਕਾਈ ॥

ہُکمے ہوئِیا ہُکمُ بُوُجھ سمائی = ۷=

ਹੁਕਮੇ ਹੋਇਆ ਹੁਕਮੁ ਬੂਝਿ ਸਮਾਈ ॥੭॥

اِس من کا کوئی جانیَے بھیئو =

ਇਸ ਮਨ ਕਾ ਕੋਈ ਜਾਨੈ ਭੇਉ ॥

اِہ منِ لیِنِ بھئے سُکھدیئو = ۸=

ਇਹ ਮਨਿ ਲੀਣ ਭਏ ਸੁਖਦੇਉ ॥੮॥

جیِئو ایکُ ارُ سگل سریِرا =

ਜੀਉ ਏਕੁ ਅਰੁ ਸਗਲ ਸਰੀਰਾ ॥

اِسُ من کئو روِ رہے کبیِرا = ۹= ۱= ٦٣=

ਇਸੁ ਮਨ ਕਉ ਰਵਿ ਰਹੇ ਕਬੀਰਾ ॥੯॥੧॥੩੬॥

گئُڑی گُیاریری =

ਗਉੜੀ ਗੁਆਰੇਰੀ ॥

اہِنِس ایک نام جو جاگے =

ਅਹਿਨਿਸਿ ਏਕ ਨਾਮ ਜੋ ਜਾਗੇ ॥

کیتک سِدھ بھئے لِو لاگے ॥۱॥ رہائو ॥

ਕੇਤਕ ਸਿਧ ਭਏ ਲਿਵ ਲਾਗੇ ॥੧॥ ਰਹਾਉ ॥

سادھک سِدھ سگل مُنِ ہارے ॥

ਸਾਧਕ ਸਿਧ ਸਗਲ ਮੁਨਿ ਹਾਰੇ ॥

ایک نام کلِپ تر تارے ॥۱॥

ਏਕ ਨਾਮ ਕਲਿਪ ਤਰ ਤਾਰੇ ॥੧॥

جو ہر ہرے سُ ہوہِ ن آنا ॥

ਜੋ ਹਰਿ ਹਰੇ ਸੁ ਹੋਹਿ ਨ ਆਨਾ ॥

کہِ کبیر رام نام پچھانا ॥۲॥۳۷॥

ਕਹਿ ਕਬੀਰ ਰਾਮ ਨਾਮ ਪਛਾਨਾ ॥੨॥੩੭॥

گئُڑی بھی سورٹھِ بھی ॥

ਗਉੜੀ ਭੀ ਸੋਰਠਿ ਭੀ ॥

رے جیئ نِلج لاج تُوہِ ناہی ॥

ਰੇ ਜੀਅ ਨਿਲਜ ਲਾਜ ਤੋੁਹਿ ਨਾਹੀ ॥

ہرِ تجِ کت کاہُو کے جانْہی ॥۱॥ رہائو ॥

ਹਰਿ ਤਜਿ ਕਤ ਕਾਹੂ ਕੇ ਜਾਂਹੀ ॥੧॥ ਰਹਾਉ ॥

جا کو ٹھاکُرُ اُوچا ہوئی ॥

ਜਾ ਕੋ ਠਾਕੁਰੁ ਊਚਾ ਹੋਈ ॥

سو جنُ پر گھر جات ن سوہی ॥۱॥

ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥

سو ساہِبُ رہیا بھرپُورِ ॥

ਸੋ ਸਾਹਿਬੁ ਰਹਿਆ ਭਰਪੂਰਿ ॥

سدا سنّگِ ناہی ہرِ دُورِ ॥۲॥

ਸਦਾ ਸੰਗਿ ਨਾਹੀ ਹਰਿ ਦੂਰਿ ॥੨॥

کولا چرن سرن ہیَے جا کے ॥

ਕਵਲਾ ਚਰਨ ਸਰਨ ਹੈ ਜਾ ਕੇ ॥

کہُ جن کا ناہی گھر تا کے ॥۳॥

ਕਹੁ ਜਨ ਕਾ ਨਾਹੀ ਘਰ ਤਾ ਕੇ ॥੩॥

سبھُ کوئُو کہیَے جاسُ کی باتا ॥

ਸਭੁ ਕੋਊ ਕਹੈ ਜਾਸੁ ਕੀ ਬਾਤਾ ॥

سۄ سنّمر تھ ُنِج پت ہیَے داتا = ۴=

ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ ॥੪॥

کہیَے کبیِر ُ پۄُرن جگ سۄئی =

ਕਹੈ ਕਬੀਰੁ ਪੂਰਨ ਜਗ ਸੋਈ ॥

جاکے ہِردۓ اور ُن ہۄئی = ۵= ۸۳=

ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥

## پنّنا ۱۳۳ (Page 331)

کئُن ُکۄ پۄُت ُ پِتا کۄ کا کۄ =

ਕਉਨੁ ਕੋ ਪੂਤੁ ਪਿਤਾ ਕੋ ਕਾ ਕੋ ॥

کئُن ُ مرۓ کۄ دیئے سنّتاپۄ = ۱=

ਕਉਨੁ ਮਰੈ ਕੋ ਦੇਇ ਸੰਤਾਪੋ ॥੧॥

ہر ٹھگ جگ کئو ٹھگئُری لائی =

ਹਰਿ ਠਗ ਜਗ ਕਉ ਠਗਉਰੀ ਲਾਈ ॥

ہرکے بئۄگ کیَسے جیِئئۄ میری مائی = ۱= رہائۄ =

ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ ॥੧॥ ਰਹਾਉ ॥

کئُن کۄ پُرکھ ُکئُن کی ناری =

ਕਉਨ ਕੋ ਪੁਰਖੁ ਕਉਨ ਕੀ ਨਾਰੀ ॥

اِیا تت لیہ ُ سریِر بچاری = ۲=

ਇਆ ਤਤ ਲੇਹੁ ਸਰੀਰ ਬਿਚਾਰੀ ॥੨॥

کہِ کبیِر ٹھگ سئۄ من ُ مانِیا =

ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥

گئی ٹھگئُری ٹھگ ُ پہچانِیا = ۳= ۹۳=

ਗਈ ਠਗਉਰੀ ਠਗੁ ਪਹਿਚਾਨਿਆ ॥੩॥੩੯॥

اب مۄ کئو بھئے راجا رام سہائی =

ਅਬ ਮੋ ਕਉ ਭਏ ਰਾਜਾ ਰਾਮ ਸਹਾਈ ॥

جنم مرن کٹ پرم گت پائی = ۱= رہائۄ =

ਜਨਮ ਮਰਨ ਕਟਿ ਪਰਮ ਗਤਿ ਪਾਈ ॥੧॥ ਰਹਾਉ ॥

سادھۄُ سنّگت دیِئۄ رلائے =

ਸਾਧੂ ਸੰਗਤਿ ਦੀਓ ਰਲਾਇ ॥

پنّچ دوُت تے لیِئو چھڈائے ॥

ਪੰਚ ਦੂਤ ਤੇ ਲੀਓ ਛਡਾਇ ॥

انّمرت نامُ جپئو جپُ رسنا ॥

ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥

امول داسُ کرِ لیِنو اپنا ॥۱॥

ਅਮੋਲ ਦਾਸੁ ਕਰਿ ਲੀਨੋ ਅਪਨਾ ॥੧॥

ستِگُر کیِنو پرئُپکارُ ॥

ਸਤਿਗੁਰ ਕੀਨੋ ਪਰਉਪਕਾਰੁ ॥

کاڈھِ لیِن ساگر سنّسار ॥

ਕਾਢਿ ਲੀਨ ਸਾਗਰ ਸੰਸਾਰ ॥

چرن کمل سِئو لاگی پریِت ॥

ਚਰਨ ਕਮਲ ਸਿਉ ਲਾਗੀ ਪ੍ਰੀਤਿ ॥

گوبِنّدُ بسےَ نِتا نِت چیِت ॥۲॥

ਗੋਬਿੰਦੁ ਬਸੈ ਨਿਤਾ ਨਿਤ ਚੀਤ ॥੨॥

مائِیا تپتِ بُجھیا انّگیارُ ॥

ਮਾਇਆ ਤਪਤਿ ਬੁਝਿਆ ਅੰਗਿਆਰੁ ॥

منِ سنّتوکھُ نامُ آدھارُ ॥

ਮਨਿ ਸੰਤੋਖੁ ਨਾਮੁ ਆਧਾਰੁ ॥

جلِ تھلِ پوُرِ رہے پربھ سُیامی ॥

ਜਲਿ ਥਲਿ ਪੂਰਿ ਰਹੇ ਪ੍ਰਭ ਸੁਆਮੀ ॥

جت پیکھئو تت انّترجامی ॥۳॥

ਜਤ ਪੇਖਉ ਤਤ ਅੰਤਰਜਾਮੀ ॥੩॥

اپنی بھگتِ آپ ہی دِرڑائی ॥

ਅਪਨੀ ਭਗਤਿ ਆਪ ਹੀ ਦ੍ਰਿੜਾਈ ॥

پوُرب لِکھتُ مِلیا میرے بھائی ॥

ਪੂਰਬ ਲਿਖਤੁ ਮਿਲਿਆ ਮੇਰੇ ਭਾਈ ॥

جِسُ کِرپا کرے تِسُ پوُرن ساج ॥

ਜਿਸੁ ਕਿ□ਪਾ ਕਰੇ ਤਿਸੁ ਪੂਰਨ ਸਾਜ ॥

کبیِر کو سُیامی گریِب نِواج ॥۴॥۴۰॥

ਕਬੀਰ ਕੋ ਸੁਆਮੀ ਗਰੀਬ ਨਿਵਾਜ ॥੪॥੪੦॥

جلِ ہیَے سوُتکُ تھلِ ہیَے سوُتکُ سوُتک اوُپتِ ہوئی ॥

ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥

جنمے سوُتکُ موُئے پھُنِ سوُتکُ سوُتک پرج بِگوئی ॥۱॥

ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥

کہُ رے پنّڈیِیا کئُن پوِیتا ॥

ਕਹੁ ਰੇ ਪੰਡੀਆ ਕਉਨ ਪਵੀਤਾ ॥

ایَسا گِیانُ جپہُ میرے میِتا ॥۱॥ رہائو ॥

ਐਸਾ ਗਿਆਨੁ ਜਪਹੁ ਮੇਰੇ ਮੀਤਾ ॥੧॥ ਰਹਾਉ ॥

نیَنہُ سوُتکُ بیَنہُ سوُتکُ سوُتکُ سروَنی ہوئی ॥

ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥

اوُٹھت بیَٹھت سوُتکُ لاگیَے سوُتکُ پرَے رسوئی ॥۲॥

ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥

پھاسن کی بِدھِ سبھُ کوئوُ جانیَے چھوُٹن کی اِکُ کوئی ॥

ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥

کہِ کبیِر رامُ رِدےَ بِچارےَ سوُتکُ تِنیَے ن ہوئی ॥۳॥۴۱॥

ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ ॥੩॥੪੧॥

گئُڑی ॥

ਗਉੜੀ ॥

جھگرا ایکُ نِبیرہُ رام ॥

ਝਗਰਾ ਏਕੁ ਨਿਬੇਰਹੁ ਰਾਮ ॥

جئو تُم اپنے جن سوَ کامُ ॥۱॥ رہائو ॥

ਜਉ ਤੁਮ ਅਪਨੇ ਜਨ ਸੌ ਕਾਮੁ ॥੧॥ ਰਹਾਉ ॥

اِہُ منُ بڈا کِ جا سئو منُ مانِیا ॥

ਇਹੁ ਮਨੁ ਬਡਾ ਕਿ ਜਾ ਸਉ ਮਨੁ ਮਾਨਿਆ ॥

رامُ بڈا کیَے رامہِ جانِیا ॥۱॥

ਰਾਮੁ ਬਡਾ ਕੈ ਰਾਮਹਿ ਜਾਨਿਆ ॥੧॥

برہما بڈا کِ جاسُ اُپائِیا ॥

ਬ੍ਰਹਮਾ ਬਡਾ ਕਿ ਜਾਸੁ ਉਪਾਇਆ ॥

بیدُ بڈا کِ جہاں تے آئِیا ॥۲॥

ਬੇਦੁ ਬਡਾ ਕਿ ਜਹਾਂ ਤੇ ਆਇਆ ॥੨॥
کہِ کبیِر ہئُو بھئِیا اُداسُ ॥
ਕਹਿ ਕਬੀਰ ਹਉ ਭਇਆ ਉਦਾਸੁ ॥
تیِرتھُ بڈا کِ ہرِ کا داسُ ॥۳॥۴۲॥
ਤੀਰਥੁ ਬਡਾ ਕਿ ਹਰਿ ਕਾ ਦਾਸੁ ॥੩॥੪੨॥
راگُ گئُڑی چیتی ॥
ਰਾਗੁ ਗਉੜੀ ਚੇਤੀ ॥
دیکھو بھائی گئان کی آئی آندھی ॥
ਦੇਖੌ ਭਾਈ ਗ ੍ਯਾਨ ਕੀ ਆਈ ਆਂਧੀ ॥
سبھئیَ اُڈانی بھرم کی ٹاٹی رہیَے ن مائِیا باندھی ॥۱॥ رہائُو ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥ ਰਹਾਉ ॥
دُچِتے کی دُئِ تھوُنِ گِرانی موہ بلیڈا ٹوُٹا ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
تِسنا چھانِ پری دھر اوُپرِ دُرمتِ بھانڈا پھوُٹا ॥۱॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥੧॥



آندھی پاچھے جو جلُ برکھئیَ تِہ تیرا جنُ بھینا ॥
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ ॥
کہِ کبیِر منِ بھئِیا پرگاسا اُدےَ بھانُ جب چینا ॥۲॥۴۳॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥੨॥੪੩॥
گئُڑی چیتی
ਗਉੜੀ ਚੇਤੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہرِ جسُ سُنہِ ن ہرِ گُن گاوہِ ॥
ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
باتن ہی اسمانُ گِراوہِ ॥۱॥
ਬਾਤਨ ਹੀ ਅਸਮਾਨੁ ਗਿਰਾਵਹਿ ॥੧॥
ائیَسے لوگن سِئو کِیا کہیِئیَے ॥

ਐਸੇ ਲੋਗਨ ਸਿਉ ਕਿਆ ਕਹੀਐ ॥

جو پربھ کیئے بھگت تے باہج تِن تے سدا ڈرانے رہیئیے ॥ ۱॥ رہائو ॥

ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥

آپ ن دیہہ چُرُو بھرِ پانی ॥

ਆਪਿ ਨ ਦੇਹਿ ਚੁਰੂ ਭਰਿ ਪਾਨੀ ॥

تِہ نِنّدہِ جِہ گنّگا آنی ॥۲॥

ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥

بیَٹھت اُٹھت کُٹِلتا چالہِ ॥

ਬੈਠਤ ਉਠਤ ਕੁਟਿਲਤਾ ਚਾਲਹਿ ॥

آپُ گئے ائُرن ہوُ گھالہِ ॥۳॥

ਆਪੁ ਗਏ ਅਉਰਨ ਹੂ ਘਾਲਹਿ ॥੩॥

چھاڈِ کُچرچا آن ن جانہِ ॥

ਛਾਡਿ ਕੁਚਰਚਾ ਆਨ ਨ ਜਾਨਹਿ ॥

برہما ہوُ کو کہِئو ن مانہِ ॥۴॥

ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥

آپُ گئے ائُرن ہوُ کھووہِ ॥

ਆਪੁ ਗਏ ਅਉਰਨ ਹੂ ਖੋਵਹਿ ॥

آگِ لگائے منّدر میَے سووہِ ॥۵॥

ਆਗਿ ਲਗਾਇ ਮੰਦਰ ਮੈ ਸੋਵਹਿ ॥੫॥

اورن ہست آپ ہہِ کانْنے ॥

ਅਵਰਨ ਹਸਤ ਆਪ ਹਹਿ ਕਾਂਨੇ ॥

تِن کئو دیکھِ کبیِر لجانے ॥۶॥۱॥۴۴॥

ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥

راگُ گئُڑی بیَراگنِ کبیِر جی

ਰਾਗੁ ਗਉੜੀ ਬੈਰਾਗਣਿ ਕਬੀਰ ਜੀ

اِکّ اوئنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

جیِوت پِتر ن مانیَے کوئوُ موُئیں سِرادھ کراہی ॥

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥

پِتر بھی بپُرے کہُ کِئو پاوہِ کئوُیا کوُکر کھاہی ॥۱॥

ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥

مو کئو کُسلُ بتاوہُ کوئی ॥

ਮੋ ਕਉ ਕੁਸਲੁ ਬਤਾਵਹੁ ਕੋਈ ॥

کُسلُ کُسلُ کرتے جگُ بِنسیَے کُسلُ بھی کیَسے ہوئی ॥۱॥ رہائو ॥

ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ ॥੧॥ ਰਹਾਉ ॥

ماٹی کے کرِ دیوی دیوا تِسُ آگیَے جیئو دیہی ॥

ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥

ایَسے پِتر تُمارے کہیئہِ آپن کہیا ن لیہی ॥۲॥

ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥੨॥

سرجیئو کاٹہِ نِرجیئو پوُجہِ انْت کال کئو بھاری ॥

ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥

رام نام کی گتِ نہی جانی بھیَے ڈوُبے سنّساری ॥۳॥

ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥੩॥

دیوی دیوا پوُجہِ ڈولہِ پاربرہمُ نہی جانا ॥

ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥

کہت کبیِر اکُلُ نہی چیتیا بِکھیا سِئو لپٹانا ॥۴॥۱॥۵۴॥

ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥੪॥੧॥੪੫॥

گئُڑی ॥

ਗਉੜੀ ॥

جیوت مرےَ مرےَ پھُنِ جیوےَ ایَسے سُنّنِ سمائِیا ॥

ਜੀਵਤ ਮਰੈ ਮਰੈ ਫੁਨਿ ਜੀਵੈ ਐਸੇ ਸੁੰਨਿ ਸਮਾਇਆ ॥

انّجن ماہِ نِرنّجنِ رہیئیَے بہُڑِ ن بھوجلِ پائِیا ॥۱॥

ਅੰਜਨ ਮਾਹਿ ਨਿਰੰਜਨਿ ਰਹੀਐ ਬਹੁੜਿ ਨ ਭਵਜਲਿ ਪਾਇਆ ॥੧॥

میرے رام ایَسا کھیِرُ بِلوئیئیَے ॥

ਮੇਰੇ ਰਾਮ ਐਸਾ ਖੀਰੁ ਬਿਲੋਈਐ ॥

گُرمتِ منوُیا استھِرُ راکھہُ اِن بِدھِ انّمرِتُ پیئوئیئیَے ॥۱॥ رہائو ॥

ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ ਰਹਾਉ ॥

گُر کیَے بانِ بجر کل چھیدی پرگٹِیا پدُ پرگاسا ॥

ਗੁਰ ਕੈ ਬਾਨਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ ॥

سکتِ ادھیر جیوڑی بھرمُ چھوُکا نِہچلُ سِو گھرِ باسا ॥۲॥

ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥੨॥
تِن بِنُ بائیِے دھنکھُ چڑھائیِئیَے اِہُ جگُ بیدھیا بھائی ॥
ਤਿਨਿ ਬਿਨੁ ਬਾਣੈ ਧਨਖੁ ਚਢਾਈਐ ਇਹੁ ਜਗੁ ਬੇਧਿਆ ਭਾਈ ॥

## (Page 333) ۳۳۳ پنّنا

دہ دِس بُوڈی پونُ جھُلاوےَ ڈوٗر رہی لِو لائی ॥ ۳॥
ਦਹ ਦਿਸ ਬੂਡੀ ਪਵਨੁ ਝੁਲਾਵੈ ਡੋਰਿ ਰਹੀ ਲਿਵ ਲਾਈ ॥੩॥
اُنمن منوُیا سُنّن سمانا دُبِدھا دُرمت بھاگی ॥
ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ ॥
کہُ کبیِر انبھئُو اِکُ دیکھِیا رام نامِ لِو لاگی ॥ ۴॥ ۲॥ ۴۶॥
ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ ॥੪॥੨॥੪੬॥
گئُڑی بیَراگن تِپدے ॥
ਗਉੜੀ ਬੈਰਾਗਣਿ ਤਿਪਦੇ ॥
اُلٹت پون چکر کھٹُ بھیدے سُرت سُنّن انراگی ॥
ਉਲਟਤ ਪਵਨ ਚਕ□ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥
آوےَ ن جائے مرےَ ن جیِوےَ تاسُ کھوجُ بیَراگی ॥ ۱॥
ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥੧॥
میرے من من ہی اُلٹِ سمانا ॥
ਮੇਰੇ ਮਨ ਮਨ ਹੀ ਉਲਟਿ ਸਮਾਨਾ ॥
گُر پرسادِ اکلِ بھئی اورےَ ناترُ تھا بیگانا ॥ ۱॥ رہائُو ॥
ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ ॥੧॥ ਰਹਾਉ ॥
نِورےَ دوٗرِ دوٗرِ پھُنِ نِورےَ جِنِ جیَسا کرِ مانِیا ॥
ਨਿਵਰੈ ਦੂਰਿ ਦੂਰਿ ਫੁਨਿ ਨਿਵਰੈ ਜਿਨਿ ਜੈਸਾ ਕਰਿ ਮਾਨਿਆ ॥
الئُتی کا جیَسے بھئِیا بریڈا جِنِ پیِیا تِنِ جانِیا ॥ ۲॥
ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ ॥੨॥
تیری نِرگُن کتھا کائے سِئُو کہیِئیَے ایَسا کوئے بِبیکی ॥
ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥
کہُ کبیِر جِنِ دیِیا پلیِتا تِنِ تیَسی جھل دیکھی ॥ ۳॥ ۳॥ ۴۷॥
ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ ॥੩॥੩॥੪੭॥
گئُڑی ॥

ਗਉੜੀ ॥
تہ پاوس ِسنّدھُ دھُوپ نہی چھہِیا تہ اُتپت پرلئو ناہی ॥
ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥
جیِون ِمرتُ ن دُکھُ سُکھُ ِبیاپےَ سُنّن سمادِھ دوئُو تہ ناہی ॥۱॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥੧॥
سہج کی اکتھ کتھا ہےَ ِنراری ॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥
تُلِ نہی چڈھےَ جائے ن مُکاتی ہلکی لگےَ ن بھاری ॥۱॥ رہائو ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ ॥੧॥ ਰਹਾਉ ॥
اردھ اُردھ دوئُو تہ ناہی راتِ ِدنسُ تہ ناہی ॥
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥
جلُ نہی پونُ پاوکُ پھُنِ ناہی سِتگُر تہا سماہی ॥۲॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥੨॥
اگم اگوچرُ رہےَ ِنرنّترِ گُر ِکرپا تے لہیِئےَ ॥
ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥
کہُ کبیِر بلِ جائو گُر اپُنے ستسنّگتِ ِملِ رہیِئےَ ॥۳॥۴॥۴۸॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ ਸਤਸੰਗਤਿ ਮਿਲਿ ਰਹੀਐ ॥੩॥੪॥੪੮॥
گئُڑی ॥
ਗਉੜੀ ॥
پاپُ پُنّنُ دُئے بیَل ِبساہے پونُ پوُجی پرگاسِئو ॥
ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥
ِترسنا گوُنِ بھری گھٹ بھیِترِ ان ِبدھ ٹانڈ ِبساہِئو ॥۱॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥
ایَسا نائِکُ رامُ ہمارا ॥
ਐਸਾ ਨਾਇਕੁ ਰਾਮੁ ਹਮਾਰਾ ॥
سگل سنّسارُ کیِئو بنجارا ॥۱॥ رہائو ॥
ਸਗਲ ਸੰਸਾਰੁ ਕੀਓ ਬਨਜਾਰਾ ॥੧॥ ਰਹਾਉ ॥
کامُ کرُودھُ دُئے بھئے جگاتی من ترنّگ بٹوارا ॥
ਕਾਮੁ ਕ੍ਰੋਧੁ ਦੁਇ ਭਏ ਜਗਾਤੀ ਮਨ ਤਰੰਗ ਬਟਵਾਰਾ ॥
پنّچ تتُ ِملِ دانُ ِنبیڑہ ٹانڈا اُترِئو پارا ॥۲॥

ਪੰਚ ਤਤੁ ਮਿਲਿ ਦਾਨੁ ਨਿਬੇਰਹਿ ਟਾਂਡਾ ਉਤਰਿਓ ਪਾਰਾ ॥੨॥

کہت کبیرُ سُنہُ رے سنّتہُ اب ایَسی بنِ آئی ॥

ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ ॥

گھاٹی چڑھت بیَلُ اِکُ تھاکا چلوَ گونِ چھٹکائی ॥۳॥۵॥۴۹॥

ਘਾਟੀ ਚਢਤ ਬੈਲੁ ਇਕੁ ਥਾਕਾ ਚਲੋ ਗੋਨਿ ਛਿਟਕਾਈ ॥੩॥੫॥੪੯॥

گئُڑی پنّچپدا ॥

ਗਉੜੀ ਪੰਚਪਦਾ ॥

پیوکڑےَ دِن چارِ ہےَ ساہُرڑےَ جاݨا ॥

ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥

انّدھا لوُکُ ن جاݨئی موُرکھُ ایاݨا ॥۱॥

ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥

کہُ ڈڈِیا بادھےَ دھن کھڑی ॥

ਕਹੁ ਡਡੀਆ ਬਾਧੈ ਧਨ ਖੜੀ ॥

پاہوُ گھرِ آئے مُکلائوُ آئے ॥۱॥ رہائو ॥

ਪਾਹੂ ਘਰਿ ਆਏ ਮੁਕਲਾਊ ਆਏ ॥੧॥ ਰਹਾਉ ॥

اوہ جِ دِسےَ کھوُہڑی کئُن لاجُ وہاری ॥

ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ ॥

لاجُ گھڑی سِئو توُٹِ پڑی اُٹھِ چلی پنِہاری ॥۲॥

ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥੨॥

ساہِبُ ہوئِ دئِیالُ کِرپا کرے اپُنا کارجُ سوارے ॥

ਸਾਹਿਬੁ ਹੋਇ ਦਇਆਲੁ ਕਿ਼ਪਾ ਕਰੇ ਅਪੁਨਾ ਕਾਰਜੁ ਸਵਾਰੇ ॥



تا سوہاگنِ جاݨیِئےَ گر سبدُ بیِچارے ॥۳॥

ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥੩॥

کِرت کی باندھی سبھ پھرےَ دیکھہُ بیِچاری ॥

ਕਿਰਤ ਕੀ ਬਾਂਧੀ ਸਭ ਫਿਰੈ ਦੇਖਹੁ ਬੀਚਾਰੀ ॥

ایس نو کِیا آکھیِئےَ کِیا کرے وِچاری ॥۴॥

ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ ॥੪॥

بھئی نِراسی اُٹھِ چلی چِت بنّدھِ ن دھیِرا ॥

ਭਈ ਨਿਰਾਸੀ ਉਠਿ ਚਲੀ ਚਿਤ ਬੰਧਿ ਨ ਧੀਰਾ ॥

ہرِ کی چرنٖی لاگِ رہُ بھجُ سرنِ کبیرا = ۵= ۶= ۵۰=

ਹਰਿ ਕੀ ਚਰਣੀ ਲਾਗਿ ਰਹੁ ਭਜੁ ਸਰਣਿ ਕਬੀਰਾ ॥੫॥੬॥੫੦॥

گئُڑی =

ਗਉੜੀ ॥

جوگی کہہِ جوگُ بھل میٹھا اورُ ن دوُجا بھائی =

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥

رُنّڈِت مُنّڈِت ایکیَے سبدی ایئے کہہِ سِدھِ پائی = ۱=

ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥

ہرِ بِنُ بھرمِ بھُلانے انّدھا =

ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥

جا پہِ جائءُ آپُ چھُٹکاوِن تے بادھے بہُ پھنّدھا = ۱= رہائءُ =

ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥੧॥ ਰਹਾਉ ॥

جہ تے اُپجی تہی سمانی اِہ بِدھِ بِسری تب ہی =

ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬ ਹੀ ॥

پنّڈِت گنٖی سوُر ہم داتے ایہِ کہہِ بڈ ہم ہی = ۲=

ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ ॥੨॥

جِسہِ بُجھائے سوئی بوُجھیَے بِنُ بوُجھے کِئءُ رہیِئیَے =

ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ ॥

ستِگُرُ مِلیَے انّدھیرا چوُکیَے اِن بِدھِ مانکُ لہیِئیَے = ۳=

ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ ॥੩॥

تجِ باوے داہنے بِکارا ہرِ پدُ دِرڑُ کرِ رہیِئیَے =

ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ ॥

کہُ کبیر گوُنّگیَے گڑُ کھائِیا پوُچھے تے کِیا کہیِئیَے = ۴= ۷= ۵۱=

ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥

راگُ گئُڑی پوُربی کبیر جی =

ਰਾਗੁ ਗਉੜੀ ਪੂਰਬੀ ਕਬੀਰ ਜੀ ॥

اِکّ اوئنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

جہ کچھُ اہا تہا کِچھُ ناہی پنّچ تتُ تہ ناہی =

ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ ॥

اِڑا پِنّگُلا سکھمن بنّدے اے اوگن کت جاہی = ۱=

ਇੜਾ ਪਿੰਗੁਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ ॥੧॥

تاگا تۄُٹا گگنُ بِنسِ گئِیا تیرا بۄلتُ کہا سمائی =

ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ ॥

ایہ سنّسا مۄ کئُو انِدنُ بِیاپَیے مۄ کئُو کۄ ن کہَیے سمجھائی = ۱= رہائُو =

ਏਹ ਸੰਸਾ ਮੋ ਕਉ ਅਨਦਿਨੁ ਬਿਆਪੈ ਮੋ ਕਉ ਕੋ ਨ ਕਹੈ ਸਮਝਾਈ ॥੧॥ ਰਹਾਉ ॥

جہ بربھنڈُ پِنّڈُ تہ ناہی رچنہارُ تہ ناہی =

ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥

جۄڑنہارۄ سدا اتِیتا اِہ کہِیئَیے کِسُ ماہی = ۲=

ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥੨॥

جۄڑی جُڑَیے ن تۄڑی تۄُٹَیے جب لگُ ہۄئے بِناسی =

ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ ॥

کا کۄ ٹھاکُرُ کا کۄ سیوکُ کۄ کاہۄُ کَیے جاسی = ۳=

ਕਾ ਕੋ ਠਾਕੁਰੁ ਕਾ ਕੋ ਸੇਵਕੁ ਕੋ ਕਾਹੂ ਕੈ ਜਾਸੀ ॥੩॥

کہُ کبِیر لِو لاگِ رہی ہَیے جہا بسے دِن راتی =

ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ ॥

اُیا کا مرمُ اۄہی پرُ جانَیے اۄہُ تئُو سدا ابِناسی = ۴= ۱= ۲۵=

ਉਆ ਕਾ ਮਰਮੁ ਓਹੀ ਪਰੁ ਜਾਨੈ ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥

گئُڑی =

ਗਉੜੀ ॥

سُرتِ سِمرِت دُئے کنّنی مُنّدا پرمِت باہرِ کھِنّتھا =

ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥

سُنّن گُپھا مہِ آسنُ بَیسنُ کلپ بِبرجِت پنّتھا = ۱=

ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥

میرے راجن مَیے بَیراگی جۄگی =

ਮੇਰੇ ਰਾਜਨ ਮੈ ਬੈਰਾਗੀ ਜੋਗੀ ॥

مرت ن سۄگ بِئۄگی = ۱= رہائُو =

ਮਰਤ ਨ ਸੋਗ ਬਿਓਗੀ ॥੧॥ ਰਹਾਉ ॥

کھنّڈ برہمنّڈ مہِ سنّڈی میرا بٹۄُیا سبھُ جگُ بھسماد ھاری =

ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥

تاڑی لاگی ,ترپل ُ پلٹیئیے چھُوٹیے ہوئے پساری = ۲=

ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥੨॥

من ُ پون ُ دُئے تُوںباکری ہیَے جگ جگ سارد ساجی =

ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥

پنّنا ۵۳۳ (Page 335)

,تھرُ بھئی تنّتی تُوٹس ناہی انہد ,کنّگری باجی = ۳=

ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥੩॥

سُن من مگن بھئے ہیَے پوُرے مائیا ڈول ن لاگی =

ਸੁਨਿ ਮਨ ਮਗਨ ਭਏ ਹੈ ਪੂਰੇ ਮਾਇਆ ਡੋਲ ਨ ਲਾਗੀ ॥

کہ ُ کبیر تا کئو پُنرپ جنم ُ نہی کھیل گئِئو بیَراگی = ۴= ۲= ۳۵=

ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ ਖੇਲਿ ਗਇਓ ਬੈਰਾਗੀ ॥੪॥੨॥੫੩॥

گئُڑی =

ਗਉੜੀ ॥

گج نو گج دس گج اِکیِس پُریا ایک تنائی =

ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥

ساٹھ سوُت نو کھنڈ بہتر پاٹ ُ لگو اِدھکائی = ۱=

ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥

گئی بُناون ماہو =

ਗਈ ਬੁਨਾਵਨ ਮਾਹੋ ॥

گھر چھوڑئیے جائے جُلاہو = ۱= رہائو =

ਘਰ ਛੋਡਿਐ ਜਾਇ ਜੁਲਾਹੋ ॥੧॥ ਰਹਾਉ ॥

گجی ن ,منیئیے تول ن تُلیئیے پاچن ُ سیر اڈھائی =

ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥

جوَ کر پاچن ُ بیگ ن پاوے جھگر ُ کرے گھرہائی = ۲=

ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰਹਾਈ ॥੨॥

دن کی بیَٹھ کھسم کی برکس اِہ بیلا کت آئی =

ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ ॥

چھوُٹے کوُنڈے بھیگیے پُریا چلئو جُلاہو ریسائی = ۳=

ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥੩॥

چھوچھی نلی تنّتُ نہی نِکسیَے نتر رہی اُرجھائی ॥

ਛੋਛੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥

چھوڑ پسارُ ایِہا رہُ بپُری کہُ کبیِر سمجھائی ॥۴॥۳॥۴۵॥

ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥੩॥੫੪॥

گئُڑی ॥

ਗਉੜੀ ॥

ایک جوت ایکا مِلی کِنّبا ہوئے مہوئے ॥

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥

جِتُ گھٹ نامُ ن اوُپجیَے پھوُٹ مرےَ جنُ سوئے ॥۱॥

ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ ॥੧॥

ساول سُنّدر رامئِیا ॥

ਸਾਵਲ ਸੁੰਦਰ ਰਾਮਈਆ ॥

میرا منُ لاگا توہ ॥۱॥ رہائو ॥

ਮੇਰਾ ਮਨੁ ਲਾਗਾ ਤੋਹਿ ॥੧॥ ਰਹਾਉ ॥

سادھُ مِلیَے سِدھ پائیِئیَے کِ ایہُ جوگُ کِ بھوگُ ॥

ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥

دوُہُ مِل کارجُ اوُپجیَے رام نام سنّجوگُ ॥۲॥

ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥

لوگُ جانیَے اِہُ گیِتُ ہیَے اِہُ تئو برہم بیِچار ॥

ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥

جِئو کاسی اُپدیسُ ہوئے مانس مرتی بار ॥۳॥

ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥

کوئی گاوےَ کو سُنیَے ہر ناما چِتُ لائے ॥

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥

کہُ کبیِر سنّسا نہی انّت پرم گت پائے ॥۴॥۱॥۴॥۵۵॥

ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

گئُڑی ॥

ਗਉੜੀ ॥

جیتے جتن کرت تے ڈوُبے بھو ساگرُ نہی تارِئو رے ॥

ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥
کرم دھرم کرتے بہُ سنّجم اہنّبُدھ منُ جارِئو رے ॥۱॥
ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ ॥੧॥
ساس گراس کو داتو ٹھاکُرُ سو کِئو منہُ بِسارِئو رے ॥
ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥
ہیِرا لالُ امولُ جنمُ ہےَ کئُڈی بدلیَے ہارِئو رے ॥۱॥ رہائو ॥
ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ ॥
تِرسنا تِرکھا بھوُکھ بھرِم لاگی ہِردےَ ناہِ بیِچارِئو رے ॥
ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ॥
اُنمت مان ہِرِئو من ماہی گُر کا سبدُ ن دھارِئو رے ॥۲॥
ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ ॥੨॥
سُیاد لُبھت اِنّدری رس پریرِئو مد رس لیَت بِکارِئو رے ॥
ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥
کرم بھاگ سنّتن سنّگانے کاسٹ لوہ اُدھارِئو رے ॥۳॥
ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥
دھاوت جوُنِ جنم بھرِم تھاکے اب دُکھ کرِ ہم ہارِئو رے ॥
ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ॥
کہِ کبیِر گُر مِلت مہا رسُ پریم بھگتِ نِستارِئو رے ॥۴॥۱॥۵॥۵۶॥
ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥
گئُڑی ॥
ਗਉੜੀ ॥
کالبُوت کی ہستنی من بئُرارے چلتُ رچِئو جگدیِس ॥
ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥
کام سُئائے گج بس پرے من بئُرارے انّکسُ سہِئو سیِس ॥۱॥
ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥

پنّنا ۱۳۳ (Page 336)

بِکھیَے باچُ ہرِ راچُ سمجھُ من بئُرارے ॥
ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ॥
نِربھےَ ہوئِ ن ہرِ بھجے من بئُرارے گہِئو ن رام جہاجُ ॥۱॥ رہائو ॥

ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ ॥੧॥ ਰਹਾਉ ॥
مرکٹ مُسٹی اناج کی من بئُرارے لِینی ہاتھُ پسارِ ॥
ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥
چھوُٹن کو سہسا پریا من بئُرارے ناچِئو گھر گھر بارِ ॥۲॥
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥੨॥
جِئو نلنی سوُئٹا گہِئو من بئُرارے مازا اِہُ بِئُہارُ ॥
ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥
جیَسا رنگُ کسُنّبھ کا من بئُرارے تِئو پسرِئو پاسارُ ॥۳॥
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥੩॥
ناون کئو تیرتھ گھنے من بئُرارے پوُجن کئو بہُ دیو ॥
ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥
کہُ کبیِر چھوُٹنُ نہی من بئُرارے چھوُٹنُ ہر کی سیو ॥۴॥۱॥۶॥۵۸॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥
گئُڑی ॥
ਗਉੜੀ ॥
اگنِ ن دہیَے پونُ نہی مگنیَے تسکرُ نیرِ ن آوئے ॥
ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥
رام نام دھنُ کرِ سنّچئُنی سو دھنُ کت ہی ن جاوئے ॥۱॥
ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤ ਹੀ ਨ ਜਾਵੈ ॥੧॥
ہمرا دھنُ مادھئو گوبِنّدُ دھرنیِدھرُ اِہیَے سار دھنُ کہیِئیَے ॥
ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥
جو سکھُ پربھ گوبِنّد کی سیوا سو سکھُ راجِ ن لہیِئیَے ॥۱॥ رہائو ॥
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥੧॥ ਰਹਾਉ ॥
اِسُ دھن کارنِ سِو سنکادِک کھوجت بھئے اُداسی ॥
ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ ॥
منِ مکنّدُ جِہبا نارائِنُ پرئے ن جم کی پھاسی ॥۲॥
ਮਨਿ ਮੁਕੰਦੁ ਜਿਹਬਾ ਨਾਰਾਇਨੁ ਪਰੈ ਨ ਜਮ ਕੀ ਫਾਸੀ ॥੨॥
نِج دھنُ گیانُ بھگتِ گرِ دینی تاسُ سُمتِ منُ لاگا ॥
ਨਿਜ ਧਨੁ ਗਿਆਨੁ ਭਗਤਿ ਗੁਰਿ ਦੀਨੀ ਤਾਸੁ ਸੁਮਤਿ ਮਨੁ ਲਾਗਾ ॥
جلت انّبھ تھنّبھ منُ دھاوت بھرم بنّدھن بھئو بھاگا ॥۳॥

ਜਲਤ ਅੰਭ ਥੰਭਿ ਮਨੁ ਧਾਵਤ ਭਰਮ ਬੰਧਨ ਭਉ ਭਾਗਾ ॥੩॥

کہئے کبیرُ مدن کے ماتے ہردئے دیکھُ بیچاری ॥

ਕਹੈ ਕਬੀਰੁ ਮਦਨ ਕੇ ਮਾਤੇ ਹਿਰਦੈ ਦੇਖੁ ਬੀਚਾਰੀ ॥

تُم گھرِ لاکھ کوٹ اسو ہستی ہم گھرِ ایکُ مُراری ॥۴॥۱॥۷॥۸۵॥

ਤੁਮ ਘਰਿ ਲਾਖ ਕੋਟਿ ਅਸ ਹਸਤੀ ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

گئُڑی ॥

ਗਉੜੀ ॥

جِئو کپِ کے کر مُسٹِ چنن کی لُبدھِ ن تِیاگُ دئِئو ॥

ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ॥

جو جو کرم کیئے لالچ سِئو تے پھِرِ گرہِ پرِئو ॥۱॥

ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ ॥੧॥

بھگتِ بِنُ بِرتھے جنمُ گئِئو ॥

ਭਗਤਿ ਬਿਨੁ ਬਿਰਥੇ ਜਨਮੁ ਗਇਓ ॥

سادھسنّگتِ بھگوان بھجن بِنُ کہی ن سچُ رہِئو ॥۱॥ رہائو ॥

ਸਾਧਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥੧॥ ਰਹਾਉ ॥

جِئو اُدِیان کُسم پرپھُلِت کِنہِ ن گھرائو لئِئو ॥

ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ॥

تَیسے بھرمت انیک جونِ مہِ پھِرِ پھِرِ کال ہئِئو ॥۲॥

ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲ ਹਇਓ ॥੨॥

اِیا دھن جوبن ارُ سُت دارا پیکھن کئو جُ دئِئو ॥

ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ॥

تِن ہی ماہِ اٹکِ جو اُرجھے اِنّدری پریرِ لئِئو ॥۳॥

ਤਿਨ ਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ ॥੩॥

ائُدھ انل تنُ تِن کو منّدرُ چہُ دِس ٹھاٹُ ٹھئِئو ॥

ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ ॥

کہِ کبیر بھَے ساگر ترن کئو مَیں ستِگُر اوٹ لئِئو ॥۴॥۱॥۸॥۹۵॥

ਕਹਿ ਕਬੀਰ ਭੈ ਸਾਗਰ ਤਰਨ ਕਉ ਮੈ ਸਤਿਗੁਰ ਓਟ ਲਇਓ ॥੪॥੧॥੮॥੫੯॥

گئُڑی ॥

ਗਉੜੀ ॥

پانی مَیلا ماٹی گوری ॥

ਪਾਨੀ ਮੈਲਾ ਮਾਟੀ ਗੋਰੀ ॥
اِس ماٹی کی پُتری جوری ॥۱॥
ਇਸ ਮਾਟੀ ਕੀ ਪੁਤਰੀ ਜੋਰੀ ॥੧॥
میَے ناہی کچھُ آہِ ن موُرا ॥
ਮੈ ਨਾਹੀ ਕਛੁ ਆਹਿ ਨ ਮੋਰਾ ॥
تنُ دھنُ سبھُ رسُ گوبِنّد تورا ॥۱॥ رہائو ॥
ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥੧॥ ਰਹਾਉ ॥
اِس ماٹی مہِ پئونُ سمائِیا ॥
ਇਸ ਮਾਟੀ ਮਹਿ ਪਵਨੁ ਸਮਾਇਆ ॥



جھوُٹھا پرپنّچُ جورِ چلائِیا ॥۲॥
ਝੂਠਾ ਪਰਪੰਚੁ ਜੋਰਿ ਚਲਾਇਆ ॥੨॥
کِنہوُ لاکھ پاںچ کی جوری ॥
ਕਿਨਹੂ ਲਾਖ ਪਾਂਚ ਕੀ ਜੋਰੀ ॥
انّت کی بار گگریِیا پھوری ॥۳॥
ਅੰਤ ਕੀ ਬਾਰ ਗਗਰੀਆ ਫੋਰੀ ॥੩॥
کہِ کبیِر اِک نیِو اُساری ॥
ਕਹਿ ਕਬੀਰ ਇਕ ਨੀਵ ਉਸਾਰੀ ॥
کھِن مہِ بِنسِ جائے اہنّکاری ॥۴॥۱॥۹॥۶۰॥
ਖਿਨ ਮਹਿ ਬਿਨਸਿ ਜਾਇ ਅਹੰਕਾਰੀ ॥੪॥੧॥੯॥੬੦॥
گئُڑی ॥
ਗਉੜੀ ॥
رام جپئُ جیِء ایَسے ایَسے ॥
ਰਾਮ ਜਪਉ ਜੀਅ ਐਸੇ ਐਸੇ ॥
دھ٘رو پ٘رہِلاد جپِئو ہرِ جیَسے ॥۱॥
ਧ੍× ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥
دیِن دئِیال بھروُسے تیرے ॥
ਦੀਨ ਦਇਆਲ ਭਰੋਸੇ ਤੇਰੇ ॥
سبھُ پریوارُ چڑائِیا بیڑے ॥۱॥ رہائو ॥

ਸਭੁ ਪਰਵਾਰੁ ਚੜਾਇਆ ਬੇੜੇ ॥੧॥ ਰਹਾਉ ॥

جا تِس بھاوے تا ہُکم مناوے ॥

ਜਾ ਤਿਸੁ ਭਾਵੈ ਤਾ ਹੁਕਮੁ ਮਨਾਵੈ ॥

اِس بیڑے کئو پار لگھاوے ॥۲॥

ਇਸ ਬੇੜੇ ਕਉ ਪਾਰਿ ਲਘਾਵੈ ॥੨॥

گُر پرسادِ ایَسی بُدھ سمانی ॥

ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥

چُوک گئی پھِر آون جانی ॥۳॥

ਚੂਕਿ ਗਈ ਫਿਰਿ ਆਵਨ ਜਾਨੀ ॥੩॥

کہُ کبیِر بھجُ سارِگپانی ॥

ਕਹੁ ਕਬੀਰ ਭਜੁ ਸਾਰਿਗਪਾਨੀ ॥

اُروار پار سبھ ایکو دانی ॥۴॥۲॥۱۰॥۶۱॥

ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥੨॥੧੦॥੬੧॥

گئُڑی ۹ ॥

ਗਉੜੀ ੯ ॥

جوُن چھاڈ جئو جگ مہِ آئِئو ॥

ਜੋਨਿ ਛਾਡਿ ਜਉ ਜਗ ਮਹਿ ਆਇਓ ॥

لاگت پون کھسمُ بِسرائِئو ॥۱॥

ਲਾਗਤ ਪਵਨ ਖਸਮੁ ਬਿਸਰਾਇਓ ॥੧॥

جیِئرا ہر کے گُنا گائو ॥۱॥ رہائو ॥

ਜੀਅਰਾ ਹਰਿ ਕੇ ਗੁਨਾ ਗਾਉ ॥੧॥ ਰਹਾਉ ॥

گربھ جوُن مہِ اُردھ تپُ کرتا ॥

ਗਰਭ ਜੋਨਿ ਮਹਿ ਉਰਧ ਤਪੁ ਕਰਤਾ ॥

تئو جٹھر اگن مہِ رہتا ॥۲॥

ਤਉ ਜਠਰ ਅਗਨਿ ਮਹਿ ਰਹਤਾ ॥੨॥

لکھ چئُراسیِہ جوُن بھرم آئِئو ॥

ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥

اب کے چھُٹکے ٹھئُر ن ٹھائِئو ॥۳॥

ਅਬ ਕੇ ਛੁਟਕੇ ਠਉਰ ਨ ਠਾਇਓ ॥੩॥

کہُ کبیِر بھجُ سارِگپانی ॥

ਕਹੁ ਕਬੀਰ ਭਜੁ ਸਾਰਿਗਪਾਨੀ ॥

آوت دِیسَیے جات ن جانی = ۴= ۱= ۱۱= ۲٦=

ਆਵਤ ਦੀਸੈ ਜਾਤ ਨ ਜਾਨੀ ॥੪॥੧॥੧੧॥੬੨॥

گئُڑی پوُربی =

ਗਉੜੀ ਪੂਰਬੀ ॥

سُرگ باسُ ن باچھِیئَیے ڈرِیئَیے ن نرِک نِواسُ =

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥

ہۆنا ہَیے سۆ ہۆئی ہَیے منہِ ن کیِجَیے آس = ۱=

ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥੧॥

رمئیِیا گُن گائیِئَیے =

ਰਮਈਆ ਗੁਨ ਗਾਈਐ ॥

جا تے پائیِئَیے پرم نِدھانُ = ۱= رہائو =

ਜਾ ਤੇ ਪਾਈਐ ਪਰਮ ਨਿਧਾਨੁ ॥੧॥ ਰਹਾਉ ॥

کِیا جپُ کِیا تپُ سنّجمۆ کِیا برتُ کِیا اِسنانُ =

ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥

جب لگُ جُگتِ ن جانیِئَیے بھائو بھگتِ بھگوان = ۲=

ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥੨॥

سنّپَیے دیکھِ ن ہرکھیِئَیے بِپتِ دیکھِ ن رۆئے =

ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥

جِئو سنّپَیے تِئو بِپتِ ہَیے بِدھ نے رچِیا سۆ ہۆئے = ۳=

ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥੩॥

کہِ کبیِر اب جانِیا سنّتن رِدَیے مجھارِ =

ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ॥

سیوک سۆ سیوا بھلے جِہ گھٹ بسَیے مُرارِ = ۴= ۱= ۱۲= ٦۳=

ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥

گئُڑی =

ਗਉੜੀ ॥

رے من تیرۆ کۆئے نہی کھِنّچ لیئے جِنِ بھارُ =

ਰੇ ਮਨ ਤੇਰੋ ਕੋਇ ਨਹੀ ਖਿੰਚਿ ਲੇਇ ਜਿਨਿ ਭਾਰੁ ॥

بِرکھ بسیرۆ پنّکھ کۆ تَیَسۆ اِہُ سنّسارُ = ۱=

ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥੧॥

رام رسُ پیِیارے =

ਰਾਮ ਰਸੁ ਪੀਆ ਰੇ ॥

جِہ رس بِسرِ گئے رس ائُر = ۱= رہائُ =

ਜਿਹ ਰਸ ਬਿਸਰਿ ਗਏ ਰਸ ਅਉਰ ॥੧॥ ਰਹਾਉ ॥

ائُر مُئے کِیا روئیِئےَ جئُ آپا تھِرُ ن رہائے =

ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ ॥

جو اُپجےَ سو بِنسِ ہےَ دُکھُ کرِ رووےَ بلائے = ۲=

ਜੋ ਉਪਜੈ ਸੋ ਬਿਨਸਿ ਹੈ ਦੁਖੁ ਕਰਿ ਰੋਵੈ ਬਲਾਇ ॥੨॥

جہ کی اُپجی تہ رچی پیِوت مردن لاگ =

ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ ॥

کہِ کبیِر چِت چیتِیا رام سِمرِ بیَراگ = ۳= ۲= ۱۳= ۶۴=

ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥

راگُ گئُڑی =

ਰਾਗੁ ਗਉੜੀ ॥

پنّتھُ نِہارےَ کامنی لوچن بھری لے اُساسا =

ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥

پنّنا ۳۳۸ (Page 338)

اُر ن بھیِجےَ پگُ نا کھِسےَ ہرِ درسن کی آسا = ۱=

ਉਰ ਨ ਭੀਜੈ ਪਗੁ ਨਾ ਖਿਸੈ ਹਰਿ ਦਰਸਨ ਕੀ ਆਸਾ ॥੧॥

اُڈہُ ن کاگا کارے =

ਉਡਹੁ ਨ ਕਾਗਾ ਕਾਰੇ ॥

بیگِ مِلیِجےَ اپُنے رام پِیارے = ۱= رہائُ =

ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥੧॥ ਰਹਾਉ ॥

کہِ کبیِر جیِون پد کارنِ ہرِ کی بھگتِ کریِجےَ =

ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ ॥

ایکُ آدھارُ نامُ نارائِن رسنا رامُ رویِجےَ = ۲= ۱= ۱۴= ۶۵=

ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥

راگُ گئُڑی ۱۱ =

ਰਾਗੁ ਗਉੜੀ ੧੧ ॥

آس پاس گھن تُرسی کا بِروا ماجھ بنا رِس گائُوں رے ॥

ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥

اُیا کا سرُوپُ دیکِھ موہی گُیارنِ مو کئو چھوڑِ ن آئو ن جاہُو رے ॥١॥

ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥

توہِ چرن منُ لاگو سارِنّگدھر ॥

ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥

سو مِلیَے جو بڈبھاگو ॥١॥ رہائو ॥

ਸੋ ਮਿਲੈ ਜੋ ਬਡਭਾਗੋ ॥੧॥ ਰਹਾਉ ॥

بِنّدرابن من ہرن منوہر کِرسن چراوت گائُو رے ॥

ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥

جا کا ٹھاکُرُ تُہی سارِنّگدھر موہِ کبیِرا نائُو رے ॥٢॥٢॥١٥॥٦٦॥

ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥

گئُڑی پُوربی ١٢ ॥

ਗਉੜੀ ਪੂਰਬੀ ੧੨ ॥

بِپل بستر کیتے ہیَے پہِرے کِیا بن مدھے باسا ॥

ਬਿਪਲ ਬਸਤ੍ਰ ਕੇਤੇ ਹੈ ਪਹਿਰੇ ਕਿਆ ਬਨ ਮਧੇ ਬਾਸਾ ॥

کہا بھئِیا نر دیوا دھوکھے کِیا جلِ بورِئو گِیاتا ॥١॥

ਕਹਾ ਭਇਆ ਨਰ ਦੇਵਾ ਧੋਖੇ ਕਿਆ ਜਲਿ ਬੋਰਿਓ ਗਿਆਤਾ ॥੧॥

جیِئرے جاہِگا میَے جاناں ॥

ਜੀਅਰੇ ਜਾਹਿਗਾ ਮੈ ਜਾਨਾਂ ॥

اَبِگت سمجھُ اِیانا ॥

ਅਬਿਗਤ ਸਮਝੁ ਇਆਨਾ ॥

جت جت دیکھئو بہُرِ ن پیکھئو سنّگ مائِیا لپٹانا ॥١॥ رہائو ॥

ਜਤ ਜਤ ਦੇਖਉ ਬਹੁਰਿ ਨ ਪੇਖਉ ਸੰਗਿ ਮਾਇਆ ਲਪਟਾਨਾ ॥੧॥ ਰਹਾਉ ॥

گِیانی دِھیانی بہُ اُپدیسی اِہُ جگُ سگلو دھنّدھا ॥

ਗਿਆਨੀ ਧਿਆਨੀ ਬਹੁ ਉਪਦੇਸੀ ਇਹੁ ਜਗੁ ਸਗਲੋ ਧੰਧਾ ॥

کہِ کبیِر اِک رام نام بِنُ اِیا جگُ مائِیا انّدھا ॥٢॥١॥١٦॥٦٧॥

ਕਹਿ ਕਬੀਰ ਇਕ ਰਾਮ ਨਾਮ ਬਿਨੁ ਇਆ ਜਗੁ ਮਾਇਆ ਅੰਧਾ ॥੨॥੧॥੧੬॥੬੭॥

گئُڑی ١٢ ॥

ਗਉੜੀ ੧੨ ॥

من رے چھاڑہُ بھرمُ پرگٹ ہوئے ناچہُ اِیا مائیا کے ڈانڈے ॥

ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥

سوُرُ کِ سنمکھ رن تے ڈرپیَے ستی کِ سانچیَے بھانڈے ॥۱॥

ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥

ڈگمگ چھاڑِ رے من بئُرا ॥

ਡਗਮਗ ਛਾਡਿ ਰੇ ਮਨ ਬਉਰਾ ॥

اب تئو جرے مرے سِدھِ پائیئیَے لینو ہاتھِ سنّدھئُرا ॥۱॥ رہائو ॥

ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥

کام کرودھ مائیا کے لینے اِیا بِدھِ جگتُ بِگوُتا ॥

ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ ॥

کہِ کبیِر راجا رام ن چھوڈئو سگل اوُچ تے اوُچا ॥۲॥۲॥۱۷॥۸٦॥

ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ ॥੨॥੨॥੧੭॥੬੮॥

گئُڑی ۳۱ ॥

ਗਉੜੀ ੧੩ ॥

پھُرمانُ تیرا سِرےَ اوُپرِ پھِرِ ن کرت بیِچار ॥

ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥

تُہی دریِیا تُہی کریِیا تُجھیَے تے نِستار ॥۱॥

ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ॥੧॥

بنّدے بنّدگی اِکتیِیار ॥

ਬੰਦੇ ਬੰਦਗੀ ਇਕਤੀਆਰ ॥

ساہِبُ روسُ دھرئو کِ پِیارُ ॥۱॥ رہائو ॥

ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ ਰਹਾਉ ॥

نامُ تیرا آدھارُ میرا جِئو پھوُلُ جئی ہیَے نارِ ॥

ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥

کہِ کبیِر گُلامُ گھر کا جیِیائے بھاوےَ مارِ ॥۲॥۸۱॥۹٦॥

ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥੨॥੧੮॥੬੯॥

گئُڑی ॥

ਗਉੜੀ ॥

لکھ چئُراسیِہ جیِءِ جونِ مہِ بھرمت ننّدُ بہُ تھاکو رے ॥

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨ ਦੁ ਬਹੁ ਥਾਕੋ ਰੇ ॥
بھگتِ ہیت اوتارُ لیِئو ہےَ بھاگُ بڈو بپُرا کو رے ॥١॥
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ ॥੧॥
تُمہ جُ کہت ہئو نند کو نندنُ نند سُ نندنُ کا کو رے ॥
ਤੁਮ੍ ਜੁ ਕਹਤ ਹਉ ਨ ਦ ਕੋ ਨ ਦਨੁ ਨ ਦ ਸੁ ਨ ਦਨੁ ਕਾ ਕੋ ਰੇ ॥
دھرنِ اکاسُ دسو دِس ناہی تب اِہُ نندُ کہا تھو رے ॥١॥ رہائو ॥
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨ ਦੁ ਕਹਾ ਥੋ ਰੇ ॥੧॥ ਰਹਾਉ ॥



سنّکٹ نہی پرےَ جونِ نہی آوےَ نامُ نرنّجن جا کو رے ॥
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥
کبیِر کو سُیامی ایَسو ٹھاکُرُ جا کےَ مائی ن باپو رے ॥٢॥١٩॥٧٠॥
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥
گئُڑی ॥
ਗਉੜੀ ॥
نِندئو نِندئو مو کئو لوگُ نِندئو ॥
ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥
نِندا جن کئو کھری پیاری ॥
ਨਿੰਦਾ ਜਨ ਕਉ ਖਰੀ ਪਿਆਰੀ ॥
نِندا باپُ نِندا مہتاری ॥١॥ رہائو ॥
ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥
نِندا ہوئِ ت بیَکُنّٹھِ جائیِئےَ ॥
ਨਿੰਦਾ ਹੋਇ ਤ ਬੈਕੁੰਠਿ ਜਾਈਐ ॥
نامُ پدارتھُ منہِ بسائیِئےَ ॥
ਨਾਮੁ ਪਦਾਰਥੁ ਮਨਹਿ ਬਸਾਈਐ ॥
رِدےَ سُدھ جئو نِندا ہوئِ ॥
ਰਿਦੈ ਸੁਧ ਜਉ ਨਿੰਦਾ ਹੋਇ ॥
ہمرے کپرے نِندکُ دھوئِ ॥١॥
ਹਮਰੇ ਕਪਰੇ ਨਿੰਦਕੁ ਧੋਇ ॥੧॥
نِندا کرےَ سُ ہمرا میِتُ ॥

ਨਿੰਦਾ ਕਰੈ ਸੁ ਹਮਰਾ ਮੀਤੁ ॥

ِننّدک ماہِ ہمارا چِیتُ =

ਨਿੰਦਕ ਮਾਹਿ ਹਮਾਰਾ ਚੀਤੁ ॥

ِنِنّدکُ سوٗ جوٗ ِنِنّدا ہوٗرےَ =

ਨਿੰਦਕੁ ਸੋ ਜੋ ਨਿੰਦਾ ਹੋਰੈ ॥

ہمرا جیِونُ ِنِنّدکُ لوٗرےَ = ۲=

ਹਮਰਾ ਜੀਵਨੁ ਨਿੰਦਕੁ ਲੋਰੈ ॥੨॥

ِنِنّدا ہمری پ٘ریم پِیارُ =

ਨਿੰਦਾ ਹਮਰੀ ਪ੍ਰੇਮ ਪਿਆਰੁ ॥

ِنِنّدا ہمرا کرےَ اُدھارُ =

ਨਿੰਦਾ ਹਮਰਾ ਕਰੈ ਉਧਾਰੁ ॥

جن کبیِر کئُ ِنِنّدا سارُ =

ਜਨ ਕਬੀਰ ਕਉ ਨਿੰਦਾ ਸਾਰੁ ॥

ِنِنّدکُ ڈوٗبا ہم اُترے پاِر = ۳= ۲۰= ۷۱=

ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥

راجا رام توٗن ایَسا ِنربھئُ ترن تارن رام رائِیا = ۱= رہائُ =

ਰਾਜਾ ਰਾਮ ਤੂੰ ਐਸਾ ਨਿਰਭਉ ਤਰਨ ਤਾਰਨ ਰਾਮ ਰਾਇਆ ॥੧॥ ਰਹਾਉ ॥

جب ہم ہوتے تب تُم ناہی اب تُم ہہُ ہم ناہی =

ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥

اب ہم تُم ایک بھئے ہِہ ایکےَ دیکھت منُ پتیِیاہی = ۱=

ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥੧॥

جب بُدھِ ہوتی تب بلُ کیَسا اب بُدھِ بلُ ن کھٹائی =

ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥

کہِ کبیِر بُدھِ ہرِ لئی میری بُدھِ بدلی ِسدھِ پائی = ۲= ۲۱= ۷۲=

ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥

گئُڑی =

ਗਉੜੀ ॥

کھٹ نیم کرِ کوٹھڑی باںدھی بستُ انوٗپُ بیِچ پائی =

ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥

کُنّجی کُلپھُ پ٘ران کرِ راکھے کرتے بار ن لائی = ۱=

ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥੧॥
اب من جاگت رہُ رے بھائی ॥
ਅਬ ਮਨ ਜਾਗਤ ਰਹੁ ਰੇ ਭਾਈ ॥
گاپھلُ ہوئے کیَے جنمُ گوائِئو چورُ مُسیَے گھرُ جائی ॥۱॥ رہائو ॥
ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥
پنّچ پہرُویا در مہ رہتے ِتن کا نہی پتیِیارا ॥
ਪੰਚ ਪਹਰੂਆ ਦਰ ਮਹਿ ਰਹਤੇ ਤਿਨ ਕਾ ਨਹੀ ਪਤੀਆਰਾ ॥
چیت سُچیت چت ہوئے رہُ تئو لیَے پرگاسُ اُجارا ॥۲॥
ਚੇਤਿ ਸੁਚੇਤ ਚਿਤ ਹੋਇ ਰਹੁ ਤਉ ਲੈ ਪਰਗਾਸੁ ਉਜਾਰਾ ॥੨॥
نئو گھر دیکھ جُ کامن بھوُلی بستُ انوُپ ن پائی ॥
ਨਉ ਘਰ ਦੇਖਿ ਜੁ ਕਾਮਨਿ ਭੂਲੀ ਬਸਤੁ ਅਨੂਪ ਨ ਪਾਈ ॥
کہتُ کبیر نوئے گھر موُسے دسوَیں تتُ سمائی ॥۳॥۲۲॥۷۳॥
ਕਹਤੁ ਕਬੀਰ ਨਵੈ ਘਰ ਮੂਸੇ ਦਸਵੈਂ ਤਤੁ ਸਮਾਈ ॥੩॥੨੨॥੭੩॥
گئُڑی ॥
ਗਉੜੀ ॥
مائی موہ اورُ ن جانِئو آنانں ॥
ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥
سو سنکادِ جاسُ گن گاوہ تاسُ بسہ مورے پرانانں ॥ رہائو ॥
ਸਿਵ ਸਨਕਾਦਿ ਜਾਸੁ ਗੁਨ ਗਾਵਹਿ ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ਰਹਾਉ ॥
ہردے پرگاسُ گیان گر گنّمت گگن منّڈل مہ دھیانانں ॥
ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ ਗਗਨ ਮੰਡਲ ਮਹਿ ਧਿਆਨਾਨਾਂ ॥
بکھیَے روگ بھیَے بنّدھن بھاگے من نج گھر سکھُ جانانا ॥۱॥
ਬਿਖੈ ਰੋਗ ਭੈ ਬੰਧਨ ਭਾਗੇ ਮਨ ਨਿਜ ਘਰਿ ਸੁਖੁ ਜਾਨਾਨਾ ॥੧॥
ایک سُمت رت جان مان پربھ دوُسر منہ ن آنانا ॥
ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ ॥
چنّدن باسُ بھئے من باسن تیاگ گھٹِئو ابھمانانا ॥۲॥
ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ ॥੨॥
جو جن گائے دھیائے جسُ ٹھاکر تاسُ پربھوُ ہیَے تھانانں ॥
ਜੋ ਜਨ ਗਾਇ ਧਿਆਇ ਜਸੁ ਠਾਕੁਰ ਤਾਸੁ ਪ੍ਰਭੂ ਹੈ ਥਾਨਾਨਾਂ ॥
تہ بڈ بھاگ بسئو من جاکیَے کرم پردھان متھانانا ॥۳॥

ਤਿਹ ਬਡ ਭਾਗ ਬਸਿਓ ਮਨਿ ਜਾ ਕੈ ਕਰਮ ਪ੍ਰਧਾਨ ਮਥਾਨਾਨਾ ॥੩॥

کاٹ سکت سو سہج پرگاسئو ایکیے ایک سمانانا ॥

ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ ॥

## پنّنا ۳۴۰ (Page 340)

کہ کبیر گر بھیٹ مہا سکھ بھرمت رہے من مانانں ॥۴॥۳۲॥۷۴॥

ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥੪॥੨੩॥੭੪॥

راگ گئڑی پوُربی باون اکھری کبیر جیئو کی

ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ

اِک اوُنکار ستنام کرتا پرکھ گرپرساد ॥

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

باون اچھر لوُک ترئے سبھ کچھ ان ہی ماہ ॥

ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥

اے اکھر کھر جاہگے اوئے اکھر ان مہ ناہ ॥۱॥

ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥

جہا بوُل تہ اچھر آوا ॥

ਜਹਾ ਬੋਲ ਤਹ ਅਛਰ ਆਵਾ ॥

جہ ابوُل تہ من ن رہاوا ॥

ਜਹ ਅਬੋਲ ਤਹ ਮਨੁ ਨ ਰਹਾਵਾ ॥

بوُل ابوُل مدھ ہیَے سوئی ॥

ਬੋਲ ਅਬੋਲ ਮਧਿ ਹੈ ਸੋਈ ॥

جس اوہ ہیَے تس لکھیَے ن کوئی ॥۲॥

ਜਸ ਓਹੁ ਹੈ ਤਸ ਲਖੈ ਨ ਕੋਈ ॥੨॥

الہ لہئو تئو کیا کہئو کہئو ت کو اُپکار ॥

ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥

بٹک بیج مہ رو رہئو جا کو تین لوُک بستھار ॥۳॥

ਬਟਕ ਬੀਜ ਮਹਿ ਰਵਿ ਰਹਿਓ ਜਾ ਕੋ ਤੀਨਿ ਲੋਕ ਬਿਸਥਾਰ ॥੩॥

الہ لہنّتا بھید چھیَے کچھ کچھ پائئو بھید ॥

ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥

اُلٹ بھید من بیدھئو پائئو ابھنگّ اچھید ॥۴॥

ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥੪॥

ٹُرک ترِیکِت جانِیئِیَے ہِنّدُوٗ بید پُران ॥

ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥

من سمجھاون کارنے کچھُوٗئک پڑِیئِیَے گِیان ॥۵॥

ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥

اوٗئنّکار آدِ میَے جانا ॥

ਓਅੰਕਾਰ ਆਦਿ ਮੈ ਜਾਨਾ ॥

لِکھ ارُ میٹَیے تاہِ ن مانا ॥

ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥

اوٗئنّکار لکھَیے جئوٗ کوئی ॥

ਓਅੰਕਾਰ ਲਖੈ ਜਉ ਕੋਈ ॥

سوئی لِکھ میٹݨا ن ہوئی ॥۶॥

ਸੋਈ ਲਖਿ ਮੇਟਣਾ ਨ ਹੋਈ ॥੬॥

ککا کِرݨِ کمل مہِ پاوا ॥

ਕਕਾ ਕਿਰਣਿ ਕਮਲ ਮਹਿ ਪਾਵਾ ॥

سسِ بِگاس سنّپٹ نہی آوا ॥

ਸਸਿ ਬਿਗਾਸ ਸੰਪਟ ਨਹੀ ਆਵਾ ॥

ارُ جے تہا کُسم رسُ پاوا ॥

ਅਰੁ ਜੇ ਤਹਾ ਕੁਸਮ ਰਸੁ ਪਾਵਾ ॥

اکہ کہا کہِ کا سمجھاوا ॥۷॥

ਅਕਹ ਕਹਾ ਕਹਿ ਕਾ ਸਮਝਾਵਾ ॥੭॥

کھکھا اِہَیے کھوڑِ من آوا ॥

ਖਖਾ ਇਹੈ ਖੋੜਿ ਮਨ ਆਵਾ ॥

کھوڑے چھاڈِ ن دہ دِس دھاوا ॥

ਖੋੜੇ ਛਾਡਿ ਨ ਦਹ ਦਿਸ ਧਾਵਾ ॥

کھسمہِ جاݨِ کھِما کرِ رہَیے ॥

ਖਸਮਹਿ ਜਾਣਿ ਖਿਮਾ ਕਰਿ ਰਹੈ ॥

تئوٗ ہوئِ نِکھِئئوٗ اکھَیے پدُ لہَیے ॥۸॥

ਤਉ ਹੋਇ ਨਿਖਿਅਉ ਅਖੈ ਪਦੁ ਲਹੈ ॥੮॥

گگا گُر کے بچن پچھانا ॥

ਗਗਾ ਗੁਰ ਕੇ ਬਚਨ ਪਛਾਨਾ ॥
دوُجی بات ن دھرئی کانا ॥
ਦੂਜੀ ਬਾਤ ਨ ਧਰਈ ਕਾਨਾ ॥
رہیَے بِہنّگم کتہِ ن جائی ॥
ਰਹੈ ਬਿਹੰਗਮ ਕਤਹਿ ਨ ਜਾਈ ॥
اگہ گہیَے گہِ گگن رہائی ॥۹॥
ਅਗਹ ਗਹੈ ਗਹਿ ਗਗਨ ਰਹਾਈ ॥੯॥
گھگھا گھٹِ گھٹِ نِمسیَے سوئی ॥
ਘਘਾ ਘਟਿ ਘਟਿ ਨਿਮਸੈ ਸੋਈ ॥
گھٹ پھوُٹے گھٹِ کبہِ ن ہوئی ॥
ਘਟ ਫੂਟੇ ਘਟਿ ਕਬਹਿ ਨ ਹੋਈ ॥
تا گھٹ ماہِ گھاٹ جئو پاوا ॥
ਤਾ ਘਟ ਮਾਹਿ ਘਾਟ ਜਉ ਪਾਵਾ ॥
سو گھٹُ چھاڈِ اوگھٹ کت دھاوا ॥۱۰॥
ਸੋ ਘਟੁ ਛਾਡਿ ਅਵਘਟ ਕਤ ਧਾਵਾ ॥੧੦॥
ڈنّڈا نِگرہِ سنیہُ کرِ نِرواروُ سنّدیہ ॥
ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥
ناہی دیکھِ ن بھاجیئیَے پرم سِیانپ ایہ ॥۱۱॥
ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥੧੧॥
چچا رچِت چِتر ہیَے بھاری ॥
ਚਚਾ ਰਚਿਤ ਚਿਤ੍ਰ ਹੈ ਭਾਰੀ ॥
تجِ چِترےَ چیتہُ چِتکاری ॥
ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥
چِتر بچِتر اِہیَے اوجھیرا ॥
ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥
تجِ چِترےَ چِتُ راکھِ چِتیرا ॥۱۲॥
ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ॥੧੨॥
چھچھا اِہیَے چھترپت پاسا ॥
ਛਛਾ ਇਹੈ ਛਤ੍ਰਪਤਿ ਪਾਸਾ ॥
چھکِ کِ ن رہہُ چھاڈِ کِ ن آسا ॥

ਛਕਿ ਕਿ ਨ ਰਹਹੁ ਛਾਡਿ ਕਿ ਨ ਆਸਾ ॥

رے من میَے تئو چھِن چھِن سمجھاوا =

ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥

تاہِ چھاڑ کت آپُ بدھاوا = ۳۱=

ਤਾਹਿ ਛਾਡਿ ਕਤ ਆਪੁ ਬਧਾਵਾ ॥੧੩॥

ججا جئو تن جیِوت جراوئے =

ਜਜਾ ਜਉ ਤਨ ਜੀਵਤ ਜਰਾਵੈ ॥

جوبن جارِ جگَت سو پاوئے =

ਜੋਬਨ ਜਾਰਿ ਜੁਗਤਿ ਸੋ ਪਾਵੈ ॥

اس جرِ پر جرِ جرِ جب رہیَے =

ਅਸ ਜਰਿ ਪਰ ਜਰਿ ਜਰਿ ਜਬ ਰਹੈ ॥

تب جائے جوت اُجارئو لہیَے = ۴۱=

ਤਬ ਜਾਇ ਜੋਤਿ ਉਜਾਰਉ ਲਹੈ ॥੧੪॥

(Page 341) ۱۴۳ پنّنا

جھجھا اُرجھ سُرجھ نہی جانا =

ਝਝਾ ਉਰਝਿ ਸੁਰਝਿ ਨਹੀ ਜਾਨਾ ॥

رہئو جھجھِک ناہی پروانا =

ਰਹਿਓ ਝਝਕਿ ਨਾਹੀ ਪਰਵਾਨਾ ॥

کت جھِکھ جھِکھ اؤُرن سمجھاوا =

ਕਤ ਝਖਿ ਝਖਿ ਅਉਰਨ ਸਮਝਾਵਾ ॥

جھگرُ کیئے جھگرئو ہی پاوا = ۵۱=

ਝਗਰੁ ਕੀਏ ਝਗਰਉ ਹੀ ਪਾਵਾ ॥੧੫॥

ژنّژا نِکٹ جُ گھٹ رہئو دوُر کہا تج جائے =

ਞੰਞਾ ਨਿਕਟਿ ਜੁ ਘਟ ਰਹਿਓ ਦੂਰਿ ਕਹਾ ਤਜਿ ਜਾਇ ॥

جا کارن جگُ ڈھوُڈھئو نیرئو پائِئو تاہِ = ۶۱=

ਜਾ ਕਾਰਣਿ ਜਗੁ ਢੂਢਿਅਉ ਨੇਰਉ ਪਾਇਅਉ ਤਾਹਿ ॥੧੬॥

ٹٹا بِکٹ گھاٹ گھٹ ماہی =

ਟਟਾ ਬਿਕਟ ਘਾਟ ਘਟ ਮਾਹੀ ॥

کھول کپاٹ مہل ک ن جاہی =

ਖੋਲਿ ਕਪਾਟ ਮਹਲਿ ਕਿ ਨ ਜਾਹੀ ॥

دیکھ اٹل ٹل کتہِ ن جاوا =

ਦੇਖਿ ਅਟਲ ਟਲਿ ਕਤਹਿ ਨ ਜਾਵਾ ॥

رہئے لپٹ گھٹ پرچئو پاوا = ۷۱=

ਰਹੈ ਲਪਟਿ ਘਟ ਪਰਚਉ ਪਾਵਾ ॥੧੭॥

ٹھٹھا اِہئے دوُر ٹھگ نیِرا =

ਠਠਾ ਇਹੈ ਦੂਰਿ ਠਗ ਨੀਰਾ ॥

نیِٹھ نیِٹھ منُ کیِیا دھیِرا =

ਨੀਠਿ ਨੀਠਿ ਮਨੁ ਕੀਆ ਧੀਰਾ ॥

جِن ٹھگِ ٹھگِیا سگل جگُ کھاوا =

ਜਿਨਿ ਠਗਿ ਠਗਿਆ ਸਗਲ ਜਗੁ ਖਾਵਾ ॥

سو ٹھگُ ٹھگِیا ٹھئُر منُ آوا = ۸۱=

ਸੋ ਠਗੁ ਠਗਿਆ ਠਉਰ ਮਨੁ ਆਵਾ ॥੧੮॥

ڈڈا ڈر اُپجے ڈرُ جائی =

ਡਡਾ ਡਰ ਉਪਜੇ ਡਰੁ ਜਾਈ ॥

تا ڈر مہِ ڈرُ رہِیا سمائی =

ਤਾ ਡਰ ਮਹਿ ਡਰੁ ਰਹਿਆ ਸਮਾਈ ॥

جئو ڈر ڈرئے تا پھِر ڈرُ لاگئے =

ਜਉ ਡਰ ਡਰੈ ਤਾ ਫਿਰਿ ਡਰੁ ਲਾਗੈ ॥

نِڈر ہوُیا ڈرُ اُر ہوئے بھاگئے = ۹۱=

ਨਿਡਰ ਹੂਆ ਡਰੁ ਉਰ ਹੋਇ ਭਾਗੈ ॥੧੯॥

ڈھڈھا ڈِھگ ڈھوُڈھہِ کت آنا =

ਢਢਾ ਢਿਗ ਢੂਢਹਿ ਕਤ ਆਨਾ ॥

ڈھوُڈھت ہی ڈھہِ گئے پرانا =

ਢੂਢਤ ਹੀ ਢਹਿ ਗਏ ਪਰਾਨਾ ॥

چڑھِ سُمیر ڈھوُڈھِ جب آوا =

ਚੜਿ ਸੁਮੇਰਿ ਢੂਢਿ ਜਬ ਆਵਾ ॥

جِہ گڑُ گڑِئو سُ گڑ مہِ پاوا = ۰۲=

ਜਿਹ ਗੜੁ ਗੜਿਓ ਸੁ ਗੜ ਮਹਿ ਪਾਵਾ ॥੨੦॥

ݨاݨا رݨِ روُتئو نر نیہی کرئے =

ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥

نا نوئے نا پھُن سنّچرئے =

ਨਾ ਨਿਵੈ ਨਾ ਫੁਨਿ ਸੰਚਰੈ ॥

دھنّن جنمُ تاہی کو گنیِئے =

ਧੰਨਿ ਜਨਮੁ ਤਾਹੀ ਕੋ ਗਣੈ ॥

مارئے ایکہِ تج جائے گھنیِئے = ۱۲=

ਮਾਰੈ ਏਕਹਿ ਤਜਿ ਜਾਇ ਘਣੈ ॥੨੧॥

تتا اتر ترِئو نہ جائی =

ਤਤਾ ਅਤਰ ਤਰਿਓ ਨਹ ਜਾਈ ॥

تن ترِبھون مہِ رہِئو سمائی =

ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥

جئو ترِبھون تن ماہِ سماوا =

ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥

تئو تتہِ تت مِلیا سچُ پاوا = ۲۲=

ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥੨੨॥

تھتھا اتھاہ تھاہ نہی پاوا =

ਥਥਾ ਅਥਾਹ ਥਾਹ ਨਹੀ ਪਾਵਾ ॥

اوہُ اتھاہ اِہُ تھِرُ ن رہاوا =

ਓਹੁ ਅਥਾਹ ਇਹੁ ਥਿਰੁ ਨ ਰਹਾਵਾ ॥

تھوڑئے تھلِ تھانک آرنّبھیِئے =

ਥੋੜੈ ਥਲਿ ਥਾਨਕ ਆਰੰਭੈ ॥

بِنُ ہی تھابھہ منّدِرُ تھنّبھیِئے = ۳۲=

ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥

ددا دیکھ جُ بِنسنہارا =

ਦਦਾ ਦੇਖਿ ਜੁ ਬਿਨਸਨਹਾਰਾ ॥

جس ادیکھ تس راکھ بِچارا =

ਜਸ ਅਦੇਖਿ ਤਸ ਰਾਖਿ ਬਿਚਾਰਾ ॥

دسوئے دُیارِ کُنّچی جب دیِجیِئے =

ਦਸਵੈ ਦੁਆਰਿ ਕੁੰਚੀ ਜਬ ਦੀਜੈ ॥

تئو دئیال کو درسنُ کیِجیِئے = ۴۲=

ਤਉ ਦਇਆਲ ਕੋ ਦਰਸਨੁ ਕੀਜੈ ॥੨੪॥

دھدھا اردھِہ اُردھ نِبیرا =

ਧਧਾ ਅਰਧਹਿ ਉਰਧ ਨਿਬੇਰਾ ॥

اردھِہ اُردھہ منّجھ بسیرا =

ਅਰਧਹਿ ਉਰਧਹ ਮੰਝਿ ਬਸੇਰਾ ॥

اردھہ چھاڑِ اُردھ جئو آوا =

ਅਰਧਹ ਛਾਡਿ ਉਰਧ ਜਉ ਆਵਾ ॥

تئو اردھِہ اُردھ مِلِیا سُکھ پاوا = ۵۲=

ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥੨੫॥

ننّنا نِسِ دِنُ نِرکھت جائی =

ਨ ਨਾ ਨਿਸਿ ਦਿਨੁ ਨਿਰਖਤ ਜਾਈ ॥

نِرکھت نیَن رہے رتوائی =

ਨਿਰਖਤ ਨੈਨ ਰਹੇ ਰਤਵਾਈ ॥

نِرکھت نِرکھت جب جائے پاوا =

ਨਿਰਖਤ ਨਿਰਖਤ ਜਬ ਜਾਇ ਪਾਵਾ ॥

تب لے نِرکھِہ نِرکھ مِلاوا = ٦٢=

ਤਬ ਲੇ ਨਿਰਖਹਿ ਨਿਰਖ ਮਿਲਾਵਾ ॥੨੬॥

پپا اپر پارُ نہی پاوا =

ਪਪਾ ਅਪਰ ਪਾਰੁ ਨਹੀ ਪਾਵਾ ॥

پرم جوِت سِئو پرچئو لاوا =

ਪਰਮ ਜੋਤਿ ਸਿਉ ਪਰਚਉ ਲਾਵਾ ॥

پانچئو اِنّدری نِگرہ کرئی =

ਪਾਂਚਉ ਇੰਦ੍ਰੀ ਨਿਗ੍ਰਹ ਕਰਈ ॥

پاپُ پُنّنُ دوئُوُ نِرورئی = ۷۲=

ਪਾਪੁ ਪੁੰਨੁ ਦੋਊ ਨਿਰਵਰਈ ॥੨੭॥

پھپھا بِنُ پھوُلہ پھلُ ہوئی =

ਫਫਾ ਬਿਨੁ ਫੂਲਹ ਫਲੁ ਹੋਈ ॥

تا پھل پھنّک لکھیَے جئو کوئی =

ਤਾ ਫਲ ਫੰਕ ਲਖੈ ਜਉ ਕੋਈ ॥

دوُن ن پرئی پھنّک بِچارئے =

ਦੂਣਿ ਨ ਪਰਈ ਫੰਕ ਬਿਚਾਰੈ ॥
تا پھل پھنک سبھیَے تن پھارےَ = ۸۲=
ਤਾ ਫਲ ਫੰਕ ਸਭੈ ਤਨ ਫਾਰੈ ॥੨੮॥
ببا بِندہِ بِند مِلاوا =
ਬਬਾ ਬਿੰਦਹਿ ਬਿੰਦ ਮਿਲਾਵਾ ॥
بِندہِ بِندِ ن بِچھُرن پاوا =
ਬਿੰਦਹਿ ਬਿੰਦਿ ਨ ਬਿਛੁਰਨ ਪਾਵਾ ॥
بندئو ہوئِے بندگی گہیَے =
ਬੰਦਉ ਹੋਇ ਬੰਦਗੀ ਗਹੈ ॥

(Page 342) ۲۴۳ پنّا

بندک ہوئِے بندھ سُدھ لہیَے = ۹۲=
ਬੰਦਕ ਹੋਇ ਬੰਧ ਸੁਧਿ ਲਹੈ ॥੨੯॥
بھبھا بھیدہِ بھید مِلاوا =
ਭਭਾ ਭੇਦਹਿ ਭੇਦ ਮਿਲਾਵਾ ॥
اب بھئو بھانِ بھروسئو آوا =
ਅਬ ਭਉ ਭਾਨਿ ਭਰੋਸਉ ਆਵਾ ॥
جو باہر سو بھیِترِ جانِیا =
ਜੋ ਬਾਹਰਿ ਸੋ ਭੀਤਰਿ ਜਾਨਿਆ ॥
بھئِیا بھیدُ بھوُپت پہچانِیا = ۰۳=
ਭਇਆ ਭੇਦੁ ਭੂਪਤਿ ਪਹਿਚਾਨਿਆ ॥੩੦॥
مما موُل گہیا منُ مانیَے =
ਮਮਾ ਮੂਲ ਗਹਿਆ ਮਨੁ ਮਾਨੈ ॥
مرمی ہوئِے سُ من کئو جانیَے =
ਮਰਮੀ ਹੋਇ ਸੁ ਮਨ ਕਉ ਜਾਨੈ ॥
مت کوئی من مِلتا بِلماوےَ =
ਮਤ ਕੋਈ ਮਨ ਮਿਲਤਾ ਬਿਲਮਾਵੈ ॥
مگن بھئِیاتے سو سچُ پاوےَ = ۱۳=
ਮਗਨ ਭਇਆ ਤੇ ਸੋ ਸਚੁ ਪਾਵੈ ॥੩੧॥
مما من سِئو کاجُ ہیَے من سادھے سِدھ ہوئِے =

ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥

مَن ہی مَنِ سِئُو کہیَّے کبِیرا مَن سا مِلِیاں کوُئے = ۲۳=

ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥੩੨॥

اِہُ مَنُ سکتی اِہُ مَنُ سیِئُو =

ਇਹੁ ਮਨੁ ਸਕਤੀ ਇਹੁ ਮਨੁ ਸੀਉ ॥

اِہُ مَنُ پنّچ تت کو جیِئُو =

ਇਹੁ ਮਨੁ ਪੰਚ ਤਤ ਕੋ ਜੀਉ ॥

اِہُ مَنُ لے جئُو اُنمنِ رہیَّے =

ਇਹੁ ਮਨੁ ਲੇ ਜਉ ਉਨਮਨਿ ਰਹੈ ॥

تئُو تیِنِ لوک کی باتیَّے کہیَّے = ۳۳=

ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥

ززا جئُو جانہِ تئُو دُرمتِ ہنِ کرِ بسِ کائِیا گائُو =

ਯਯਾ ਜਉ ਜਾਨਹਿ ਤਉ ਦੁਰਮਤਿ ਹਨਿ ਕਰਿ ਬਸਿ ਕਾਇਆ ਗਾਉ ॥

رنِ رُوتئُو بھاجیَّے نہی سوُرئُو تھارئُو نائُو = ۴۳=

ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥੩੪॥

رارا رسُ نِرس کرِ جانِیا =

ਰਾਰਾ ਰਸੁ ਨਿਰਸ କਰਿ ਜਾਨਿਆ ॥

ہوئے نِرس سُ رسُ پہِچانِیا =

ਹੋਇ ਨਿਰਸ ਸੁ ਰਸੁ ਪਹਿਚਾਨਿਆ ॥

اِہ رس چھاڈے اُہ رسُ آوا =

ਇਹ ਰਸ ਛਾਡੇ ਉਹ ਰਸੁ ਆਵਾ ॥

اُہ رسُ پیِیا اِہ رسُ نہی بھاوا = ۵۳=

ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥

للا ایَّسے لِو مَنُ لاوَے =

ਲਲਾ ਐਸੇ ਲਿਵ ਮਨੁ ਲਾਵੈ ॥

انت ن جائے پرم سچُ پاوَے =

ਅਨਤ ਨ ਜਾਇ ਪਰਮ ਸਚੁ ਪਾਵੈ ॥

ارُ جئُو تہا پریم لِو لاوَے =

ਅਰੁ ਜਉ ਤਹਾ ਪ੍ਰੇਮ ਲਿਵ ਲਾਵੈ ॥

تئُو الہ لہیَّے لہِ چرن سماوَے = ٦۳=

ਤਉ ਅਲਹ ਲਹੈ ਲਹਿ ਚਰਨ ਸਮਾਵੈ ॥੩੬॥
ووا بار بار بِسن سمھارِ ॥
ਵਵਾ ਬਾਰ ਬਾਰ ਬਿਸਨ ਸਮ੍ਹਾਰਿ ॥
بِسن سنّمھارِ ن آوئے ہارِ ॥
ਬਿਸਨ ਸੰਮ੍ਹਾਰਿ ਨ ਆਵੈ ਹਾਰਿ ॥
بلِ بلِ جے بِسنتنا جسُ گاوئے ॥
ਬਲਿ ਬਲਿ ਜੇ ਬਿਸਨਤਨਾ ਜਸੁ ਗਾਵੈ ॥
وِسن مِلے سبھ ہی سچُ پاوئے ॥ ٣٧॥
ਵਿਸਨ ਮਿਲੇ ਸਭ ਹੀ ਸਚੁ ਪਾਵੈ ॥੩੭॥
واوا واہی جانیئیے وا جانے اِہُ ہوئے ॥
ਵਾਵਾ ਵਾਹੀ ਜਾਨੀਐ ਵਾ ਜਾਨੇ ਇਹੁ ਹੋਇ ॥
اِہُ ارُ اوہُ جب مِلیَے تب مِلت ن جانیَے کوئے ॥ ٣٨॥
ਇਹੁ ਅਰੁ ਓਹੁ ਜਬ ਮਿਲੈ ਤਬ ਮਿਲਤ ਨ ਜਾਨੈ ਕੋਇ ॥੩੮॥
سسا سو نیِکا کرِ سودھہُ ॥
ਸਸਾ ਸੋ ਨੀਕਾ ਕਰਿ ਸੋਧਹੁ ॥
گھٹ پرچا کی بات نِرودھہُ ॥
ਘਟ ਪਰਚਾ ਕੀ ਬਾਤ ਨਿਰੋਧਹੁ ॥
گھٹ پرچیَے جئو اُپجیَے بھائو ॥
ਘਟ ਪਰਚੈ ਜਉ ਉਪਜੈ ਭਾਉ ॥
پوُرِ رہِیا تہ ترِبھوݨ رائو ॥ ٣٩॥
ਪੂਰਿ ਰਹਿਆ ਤਹ ਤ੍ਰਿਭਵਣ ਰਾਉ ॥੩੯॥
کھکھا کھوجِ پرئے جئو کوئی ॥
ਖਖਾ ਖੋਜਿ ਪਰੈ ਜਉ ਕੋਈ ॥
جو کھوجیَے سو بہُرِ ن ہوئی ॥
ਜੋ ਖੋਜੈ ਸੋ ਬਹੁਰਿ ਨ ਹੋਈ ॥
کھوج بوُجھ جئو کرئے بیِچارا ॥
ਖੋਜ ਬੂਝਿ ਜਉ ਕਰੈ ਬੀਚਾਰਾ ॥
تئو بھوجل ترت ن لاوئے بارا ॥ ٤٠॥
ਤਉ ਭਵਜਲ ਤਰਤ ਨ ਲਾਵੈ ਬਾਰਾ ॥੪੦॥
سسا سو سہ سیج سوارئے ॥

ਸਸਾ ਸੋ ਸਹ ਸੇਜ ਸਵਾਰੈ ॥

سوئی سہی سنّدیہ نوارئے ॥

ਸੋਈ ਸਹੀ ਸੰਦੇਹ ਨਿਵਾਰੈ ॥

الپ سکھ چھاڑ پرم سکھ پاوا ॥

ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥

تب اِہ تریئ اوُہُ کنّتُ کہاوا ॥۱۴॥

ਤਬ ਇਹ ਤ੍ਰੀਅ ਓਹੁ ਕੰਤੁ ਕਹਾਵਾ ॥੪੧॥

ہاہا ہوت ہوئے نہی جانا ॥

ਹਾਹਾ ਹੋਤ ਹੋਇ ਨਹੀ ਜਾਨਾ ॥

جب ہی ہوئے تبہ منُ مانا ॥

ਜਬ ਹੀ ਹੋਇ ਤਬਹਿ ਮਨੁ ਮਾਨਾ ॥

ہیَے تئو سہی لکھیَے جئو کوئی ॥

ਹੈ ਤਉ ਸਹੀ ਲਖੈ ਜਉ ਕੋਈ ॥

تب اوہی اوُہُ ایہُ ن ہوئی ॥۲۴॥

ਤਬ ਓਹੀ ਉਹੁ ਏਹੁ ਨ ਹੋਈ ॥੪੨॥

لِنّئو لِنّئو کرت پھرئ سبھُ لوگُ ॥

ਲਿ ਉ ਲਿ ਉ ਕਰਤ ਫਿਰੈ ਸਭੁ ਲੋਗੁ ॥

تا کارنِ بیاپیَے بہُ سوگُ ॥

ਤਾ ਕਾਰਣਿ ਬਿਆਪੈ ਬਹੁ ਸੋਗੁ ॥

لکھمی بر سِئو جئو لِئو لاوئ ॥

ਲਖਿਮੀ ਬਰ ਸਿਉ ਜਉ ਲਿਉ ਲਾਵੈ ॥

سوگُ مِٹیَے سبھ ہی سکھ پاوئ ॥۳۴॥

ਸੋਗੁ ਮਿਟੈ ਸਭ ਹੀ ਸੁਖ ਪਾਵੈ ॥੪੩॥

کھکھا کھِرت کھپت گئے کیتے ॥

ਖਖਾ ਖਿਰਤ ਖਪਤ ਗਏ ਕੇਤੇ ॥

کھِرت کھپت اجہوُں نہ چیتے ॥

ਖਿਰਤ ਖਪਤ ਅਜਹੂੰ ਨਹ ਚੇਤੇ ॥

اب جگُ جانِ جئو منا رہیَے ॥

ਅਬ ਜਗੁ ਜਾਨਿ ਜਉ ਮਨਾ ਰਹੈ ॥

جہ کا بِچھُرا تہ تِھرُ لہیَے ॥۴۴॥

ਜਹ ਕਾ ਬਿਛੁਰਾ ਤਹ ਥਿਰੁ ਲਹੈ ॥੪੪॥



باون اکھر جوڑے آن ॥
ਬਾਵਨ ਅਖਰ ਜੋਰੇ ਆਨਿ ॥
سکیا ن اکھرُ ایکُ پچھان ॥
ਸਕਿਆ ਨ ਅਖਰੁ ਏਕੁ ਪਛਾਨਿ ॥
ست کا سبدُ کبیرا کہیَے ॥
ਸਤ ਕਾ ਸਬਦੁ ਕਬੀਰਾ ਕਹੈ ॥
پنڈت ہوئے سُ انبھیَے رہیَے ॥
ਪੰਡਿਤ ਹੋਇ ਸੁ ਅਨਭੈ ਰਹੈ ॥
پنڈت لوگہ کئو بئُہار ॥
ਪੰਡਿਤ ਲੋਗਹ ਕਉ ਬਿਉਹਾਰ ॥
گیانونت کئو تتُ بیچار ॥
ਗਿਆਨਵੰਤ ਕਉ ਤਤੁ ਬੀਚਾਰ ॥
جا کیَے جیئ جیَسی بُدھ ہوئی ॥
ਜਾ ਕੈ ਜੀਅ ਜੈਸੀ ਬੁਧਿ ਹੋਈ ॥
کہہ کبیر جانیَگا سوئی ॥ ۴۵ ॥
ਕਹਿ ਕਬੀਰ ਜਾਨੈਗਾ ਸੋਈ ॥੪੫॥
اِک اونکار ستگر پرساد ॥
ੴ ਸਤਿਗੁਰ ਪ੍ਰਸਾਦਿ ॥
راگُ گئُڑی تھتی کبیر جی کی ॥
ਰਾਗੁ ਗਉੜੀ ਥਿਤੀ ਕਬੀਰ ਜੀ ਕੀ ॥
سلوکُ ॥
ਸਲੋਕੁ ॥
پندرہ تھتی سات وار ॥
ਪੰਦ੍ਰਹ ਥਿਤੀ ਸਾਤ ਵਾਰ ॥
کہہ کبیر اُروار ن پار ॥
ਕਹਿ ਕਬੀਰ ਉਰਵਾਰ ਨ ਪਾਰ ॥
سادھک سدھ لکھیَے جئو بھیئو ॥

ਸਾਧਿਕ ਸਿਧ ਲਖੈ ਜਉ ਭੇਉ ॥

آپے کرتا آپے دیئو ॥۱॥

ਆਪੇ ਕਰਤਾ ਆਪੇ ਦੇਉ ॥੧॥

تِھتی ॥

ਥਿਤੰ ੀ ॥

اَنّماوس مہِ آس نِوارہُ ॥

ਅੰਮਾਵਸ ਮਹਿ ਆਸ ਨਿਵਾਰਹੁ ॥

اَنّترجامی رامُ سمارہُ ॥

ਅੰਤਰਜਾਮੀ ਰਾਮੁ ਸਮਾਰਹੁ ॥

جِیوت پاوہُ مؤکھ دُیار ॥

ਜੀਵਤ ਪਾਵਹੁ ਮੋਖ ਦੁਆਰ ॥

انبھئو سبدُ تتُ نِجُ سار ॥۱॥

ਅਨਭਉ ਸਬਦੁ ਤਤੁ ਨਿਜੁ ਸਾਰ ॥੧॥

چرن کمل گوبِنّد رنّگُ لاگا ॥

ਚਰਨ ਕਮਲ ਗੋਬਿੰਦ ਰੰਗੁ ਲਾਗਾ ॥

سنّت پرسادِ بھئے من نِرمل ہرِ کِیرتن مہِ انِدنُ جاگا ॥۱॥ رہائو ॥

ਸੰਤ ਪ੍ਰਸਾਦਿ ਭਏ ਮਨ ਨਿਰਮਲ ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ ॥

پرِوا پرِیتم کرہُ بِیچار ॥

ਪਰਿਵਾ ਪ੍ਰੀਤਮ ਕਰਹੁ ਬੀਚਾਰ ॥

گھٹ مہِ کھیلیَے اگھٹ اپار ॥

ਘਟ ਮਹਿ ਖੇਲੈ ਅਘਟ ਅਪਾਰ ॥

کال کلپنا کدے ن کھائے ॥

ਕਾਲ ਕਲਪਨਾ ਕਦੇ ਨ ਖਾਇ ॥

آدِ پُرکھ مہِ رہیَے سمائے ॥۲॥

ਆਦਿ ਪੁਰਖ ਮਹਿ ਰਹੈ ਸਮਾਇ ॥੨॥

دُتِیا دُہ کرِ جانیَے انّگ ॥

ਦੁਤੀਆ ਦੁਹ ਕਰਿ ਜਾਨੈ ਅੰਗ ॥

مائِیا برہم رمیَے سبھ سنّگ ॥

ਮਾਇਆ ਬ੍ਰਹਮ ਰਮੈ ਸਭ ਸੰਗ ॥

نا اوہُ بڈھیَے ن گھٹتا جائے ॥

ਨਾ ਓਹੁ ਬਢੈ ਨ ਘਟਤਾ ਜਾਇ ॥

اکُل ,نرنّجن ایکیَے بھائے ॥ ۳॥

ਅਕੁਲ ਨਿਰੰਜਨ ਏਕੈ ਭਾਇ ॥੩॥

,ترتِیا تینے سم کرِ ,لیاوئے ॥

ਤ੍ਰਿਤੀਆ ਤੀਨੇ ਸਮ ਕਰਿ ਲਿਆਵੈ ॥

آند مؤُل پرم پدُ پاوئے ॥

ਆਨਦ ਮੂਲ ਪਰਮ ਪਦੁ ਪਾਵੈ ॥

سادھسنّگتِ اُپجیَے ,بسواس ॥

ਸਾਧਸੰਗਤਿ ਉਪਜੈ ਬਿਸ ਾਸ ॥

باہرِ بھیِترِ سدا پرگاس ॥ ۴॥

ਬਾਹਰਿ ਭੀਤਰਿ ਸਦਾ ਪ੍ਰਗਾਸ ॥੪॥

چئُتھہِ چنّچل من کئو گہہُ ॥

ਚਉਥਹਿ ਚੰਚਲ ਮਨ ਕਉ ਗਹਹੁ ॥

کام کرۄدھ سنّگِ کبہُ ن بہہُ ॥

ਕਾਮ ਕ੍ਰੋਧ ਸੰਗਿ ਕਬਹੁ ਨ ਬਹਹੁ ॥

جل تھل ماہے آپہِ آپ ॥

ਜਲ ਥਲ ਮਾਹੇ ਆਪਹਿ ਆਪ ॥

آپیَے جپہُ آپنا جاپ ॥ ۵॥

ਆਪੈ ਜਪਹੁ ਆਪਨਾ ਜਾਪ ॥੫॥

پانچیَے پنّچ تت ,بستھار ॥

ਪਾਂਚੈ ਪੰਚ ਤਤ ਬਿਸਥਾਰ ॥

کنِک کامِنی جگ ,بئُہار ॥

ਕਨਿਕ ਕਾਮਿਨੀ ਜੁਗ ਬਿਉਹਾਰ ॥

پریم سُدھا رسُ پیِوئے کوئے ॥

ਪ੍ਰੇਮ ਸੁਧਾ ਰਸੁ ਪੀਵੈ ਕੋਇ ॥

جرا مرݨ دکھُ پھیرِ ن ہوئے ॥ ۶॥

ਜਰਾ ਮਰਣ ਦੂਖੁ ਫੇਰਿ ਨ ਹੋਇ ॥੬॥

چھٹھِ کھٹُ چکر چھہوُں ,دس دھائے ॥

ਛਠਿ ਖਟੁ ਚਕ੍ਰ ਛਹੂੰ ਦਿਸ ਧਾਇ ॥

,بنُ پرچیَے نہی ,تھرا رہائے ॥

ਬਿਨੁ ਪਰਚੈ ਨਹੀ ਥਿਰਾ ਰਹਾਇ ॥

دُبِدھا میٹ کِھما گہِ رہہُ ॥

ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥

کرم دھرم کی سُول ن سہہُ ॥ ۷॥

ਕਰਮ ਧਰਮ ਕੀ ਸੂਲ ਨ ਸਹਹੁ ॥੭॥

ساتیِّں سِت کرِ باچا جانِ ॥

ਸਾਤੈਂ ਸਤਿ ਕਰਿ ਬਾਚਾ ਜਾਣਿ ॥

آتم رامُ لیہُ پروانِ ॥

ਆਤਮ ਰਾਮੁ ਲੇਹੁ ਪਰਵਾਣਿ ॥

چھوُٹیَے سںّسا مِٹ جاہِ دُکھ ॥

ਛੂਟੈ ਸੰਸਾ ਮਿਟਿ ਜਾਹਿ ਦੁਖ ॥

سُنّن سرۄورِ پاوہُ سُکھ ॥ ۸॥

ਸੁੰਨ ਸਰੋਵਰਿ ਪਾਵਹੁ ਸੁਖ ॥੮॥

اسٹمی اسٹ دھاتُ کی کائِیا ॥

ਅਸਟਮੀ ਅਸਟ ਧਾਤੁ ਕੀ ਕਾਇਆ ॥

تا مہِ اکُل مہا نِدھِ رائِیا ॥

ਤਾ ਮਹਿ ਅਕੁਲ ਮਹਾ ਨਿਧਿ ਰਾਇਆ ॥

گُر گم گِیان بتاوئے بھید ॥

ਗੁਰ ਗਮ ਗਿਆਨ ਬਤਾਵੈ ਭੇਦ ॥

اُلٹا رہیَے ابھنگ اچھید ॥ ۹॥

ਉਲਟਾ ਰਹੈ ਅਭੰਗ ਅਛੇਦ ॥੯॥

نئُمی نوئے دُیار کئُ سادھِ ॥

ਨਉਮੀ ਨਵੈ ਦੁਆਰ ਕਉ ਸਾਧਿ ॥

بہتی منسا راکھہُ باںدھِ ॥

ਬਹਤੀ ਮਨਸਾ ਰਾਖਹੁ ਬਾਂਧਿ ॥

لۄبھ مۄہ سبھ بیِسرِ جاہُ ॥

ਲੋਭ ਮੋਹ ਸਭ ਬੀਸਰਿ ਜਾਹੁ ॥



جُگُ جُگُ جیِوہُ امر پھل کھاہُ ॥ ۱۰॥

ਜੁਗੁ ਜੁਗੁ ਜੀਵਹੁ ਅਮਰ ਫਲ ਖਾਹੁ ॥੧੦॥

دسمی دہ دِس ہوئے انند =

ਦਸਮੀ ਦਹ ਦਿਸ ਹੋਇ ਅਨ ਦ ॥

چھوُٹیے بھرمُ ملیے گوبند =

ਛੂਟੈ ਭਰਮੁ ਮਿਲੈ ਗੋਬਿੰਦ ॥

جوت سروُپی تت انوُپ =

ਜੋਤਿ ਸਰੂਪੀ ਤਤ ਅਨੂਪ ॥

امل ن مل ن چھاہ نہی دھوُپ = ۱۱=

ਅਮਲ ਨ ਮਲ ਨ ਛਾਹ ਨਹੀ ਧੂਪ ॥੧੧॥

ایکادسی ایک دِس دھاوئے =

ਏਕਾਦਸੀ ਏਕ ਦਿਸ ਧਾਵੈ ॥

تئو جونی سنّکٹ بہُرِن آوئے =

ਤਉ ਜੋਨੀ ਸੰਕਟ ਬਹੁਰਿ ਨ ਆਵੈ ॥

سیِتل نِرمل بھئِیا سریِرا =

ਸੀਤਲ ਨਿਰਮਲ ਭਇਆ ਸਰੀਰਾ ॥

دوُر بتاوت پائِیا نیِرا = ۲۱=

ਦੂਰਿ ਬਤਾਵਤ ਪਾਇਆ ਨੀਰਾ ॥੧੨॥

بارِس بارہ اُگوئے سوُر =

ਬਾਰਸਿ ਬਾਰਹ ਉਗਵੈ ਸੂਰ ॥

اہنِس باجے انہد توُر =

ਅਹਿਨਿਸਿ ਬਾਜੇ ਅਨਹਦ ਤੂਰ ॥

دیکھیا تِہوُں لوک کا پیِئو =

ਦੇਖਿਆ ਤਿਹੂੰ ਲੋਕ ਕਾ ਪੀਉ ॥

اچرجُ بھئِیا جیِوتے سیِئو = ۳۱=

ਅਚਰਜੁ ਭਇਆ ਜੀਵ ਤੇ ਸੀਉ ॥੧੩॥

تیرِس تیرہ اگم بکھاݨ =

ਤੇਰਸਿ ਤੇਰਹ ਅਗਮ ਬਖਾਣਿ ॥

اردھ اُردھ بِچ سم پہچاݨ =

ਅਰਧ ਉਰਧ ਬਿਚਿ ਸਮ ਪਹਿਚਾਣਿ ॥

نیِچ اوُچ نہی مان امان =

ਨੀਚ ਊਚ ਨਹੀ ਮਾਨ ਅਮਾਨ ॥
ࣿبیاپک رام سگل سامان ॥۱۴॥
ਬਿਆਪਿਕ ਰਾਮ ਸਗਲ ਸਾਮਾਨ ॥੧੪॥
چئُدِس چئُدہ لوک مجھارِ ॥
ਚਉਦਸਿ ਚਉਦਹ ਲੋਕ ਮਝਾਰਿ ॥
روم روم مہِ بسہِ مُرارِ ॥
ਰੋਮ ਰੋਮ ਮਹਿ ਬਸਹਿ ਮੁਰਾਰਿ ॥
ست سنّتوکھ کا دھرہُ دِھیان ॥
ਸਤ ਸੰਤੋਖ ਕਾ ਧਰਹੁ ਧਿਆਨ ॥
کتھنی کتھیِئےَ برہم گِیان ॥۱۵॥
ਕਥਨੀ ਕਥੀਐ ਬ੍ਰਹਮ ਗਿਆਨ ॥੧੫॥
پوُنِئو پوُرا چنّد اکاس ॥
ਪੂਨਿਉ ਪੂਰਾ ਚੰਦ ਅਕਾਸ ॥
پسرہِ کلا سہج پرگاس ॥
ਪਸਰਹਿ ਕਲਾ ਸਹਜ ਪਰਗਾਸ ॥
آدِ انّتِ مدھِ ہوئے رہیا تھیِر ॥
ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥
سُکھ ساگر مہِ رمہِ کبیِر ॥۱۶॥
ਸੁਖ ਸਾਗਰ ਮਹਿ ਰਮਹਿ ਕਬੀਰ ॥੧੬॥
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ گئُڑی وار کبیِر جیِئو کے ۷ ॥
ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭ ॥
بار بار ہرِ کے گُن گاوئو ॥
ਬਾਰ ਬਾਰ ਹਰਿ ਕੇ ਗੁਨ ਗਾਵਉ ॥
گُر گمِ بھیدُ سُ ہرِ کا پاوئو ॥۱॥ رہائو ॥
ਗੁਰ ਗਮਿ ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥
آدِت کرےَ بھگتِ آرنّبھ ॥
ਆਦਿਤ ਕਰੈ ਭਗਤਿ ਆਰੰਭ ॥
کائِیا منّدر منسا تھنّبھ ॥

ਕਾਇਆ ਮੰਦਰ ਮਨਸਾ ਥੰਭ ॥
اہرنِس اکھنڈ سُرہی جائے ॥
ਅਹਿਨਿਸਿ ਅਖੰਡ ਸੁਰਹੀ ਜਾਇ ॥
تئو انہد بینُ سہج مہ بائے ॥۱॥
ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥
سوموارِ سسِ انّمرتُ جھرے ॥
ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥
چاکھت بیگ سگل بِکھ ہرے ॥
ਚਾਖਤ ਬੇਗਿ ਸਗਲ ਬਿਖ ਹਰੈ ॥
بانی روکیا رہیے دُیار ॥
ਬਾਣੀ ਰੋਕਿਆ ਰਹੈ ਦੁਆਰ ॥
تئو منُ متوارو پیونہار ॥۲॥
ਤਉ ਮਨੁ ਮਤਵਾਰੋ ਪੀਵਨਹਾਰ ॥੨॥
منگلوارے لے ماہیت ॥
ਮੰਗਲਵਾਰੇ ਲੇ ਮਾਹੀਤਿ ॥
پنّچ چور کی جانیے ریت ॥
ਪੰਚ ਚੋਰ ਕੀ ਜਾਣੈ ਰੀਤਿ ॥
گھر چھوڈیں باہرِ جنِ جائے ॥
ਘਰ ਛੋਡੇਂ ਬਾਹਰਿ ਜਿਨਿ ਜਾਇ ॥
ناترُ کھرا رسیے ہیے رائے ॥۳॥
ਨਾਤਰੁ ਖਰਾ ਰਿਸੈ ਹੈ ਰਾਇ ॥੩॥
بدھوارِ بُدھ کرے پرگاس ॥
ਬੁਧਵਾਰਿ ਬੁਧਿ ਕਰੈ ਪ੍ਰਗਾਸ ॥
ہردے کمل مہ ہرِ کا باس ॥
ਹਿਰਦੈ ਕਮਲ ਮਹਿ ਹਰਿ ਕਾ ਬਾਸ ॥
گر مِل دوئوُ ایک سم دھرے ॥
ਗੁਰ ਮਿਲਿ ਦੋਊ ਏਕ ਸਮ ਧਰੈ ॥
اُردھ پنّک لیے سوُدھا کرے ॥۴॥
ਉਰਧ ਪੰਕ ਲੈ ਸੂਧਾ ਕਰੈ ॥੪॥
برہسپت بِکھیا دیئے بہائے ॥

ਬ੍ਰਿਹਸਪਤਿ ਬਿਖਿਆ ਦੇਇ ਬਹਾਇ ॥
تین دیو ایک سنّگ لائے ॥
ਤੀਨਿ ਦੇਵ ਏਕ ਸੰਗਿ ਲਾਇ ॥
تین ندی تہ ترکٹی ماہ ॥
ਤੀਨਿ ਨਦੀ ਤਹ ਤ੍ਰਿਕੁਟੀ ਮਾਹਿ ॥
اہنس کسمل دھووہ ناہ ॥۵॥
ਅਹਿਨਿਸਿ ਕਸਮਲ ਧੋਵਹਿ ਨਾਹਿ ॥੫॥
سکرت سہارئے س اِہ برت چڑئے ॥
ਸੁਕ੍ਰਿਤੁ ਸਹਾਰੈ ਸੁ ਇਹ ਬ੍ਰਤਿ ਚੜੈ ॥
اندن آپ آپ سئو لڑئے ॥
ਅਨਦਿਨ ਆਪਿ ਆਪ ਸਿਉ ਲੜੈ ॥
سرکھی پانچئو راکھیَے سبیَے ॥
ਸੁਰਖੀ ਪਾਂਚਉ ਰਾਖੈ ਸਬੈ ॥
تئو دوُجی درسٹ ن پیَسیَے کبیَے ॥۶॥
ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥੬॥
تھاور تھر کر راکھیَے سوئے ॥
ਥਾਵਰ ਥਿਰੁ ਕਰਿ ਰਾਖੈ ਸੋਇ ॥
جوت دی وٹی گھٹ مہ جوئے ॥
ਜੋਤਿ ਦੀ ਵਟੀ ਘਟ ਮਹਿ ਜੋਇ ॥
باہر بھیتر بھئیا پرگاس ॥
ਬਾਹਰਿ ਭੀਤਰਿ ਭਇਆ ਪ੍ਰਗਾਸੁ ॥
تب ہوُیا سگل کرم کا ناس ॥۷॥
ਤਬ ਹੂਆ ਸਗਲ ਕਰਮ ਕਾ ਨਾਸੁ ॥੭॥

(Page 345) پنّا ۵۴۳

جب لگ گھٹ مہ دوُجی آن ॥
ਜਬ ਲਗੁ ਘਟ ਮਹਿ ਦੂਜੀ ਆਨ ॥
تئو لئو مہل ن لابھیَے جان ॥
ਤਉ ਲਉ ਮਹਲਿ ਨ ਲਾਭੈ ਜਾਨ ॥
رمت رام سئو لاگو رنگ ॥

ਰਮਤ ਰਾਮ ਸਿਉ ਲਾਗੋ ਰੰਗੁ ॥

کہِ کبیِر تب نِرمل انّگ =۸=۱=

ਕਹਿ ਕਬੀਰ ਤਬ ਨਿਰਮਲ ਅੰਗ ॥੮॥੧॥

راگُ گئُڑی چیتی بانْی نامدیئو جیِئو کی

ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ

اِکّ اؤنّکار ستِگُر پ٘رسادِ =

ੴ ਸਤਿਗੁਰ ਪ੍ਰਸਾਦਿ ॥

دیوا پاہن تاریِئلے =

ਦੇਵਾ ਪਾਹਨ ਤਾਰੀਅਲੇ ॥

رام کہت جن کس ن ترے =۱= رہائو =

ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ ॥

تاریِلے گنِکا بِنُ رُوُپ کُبِجا بِیادھِ اجاملُ تاریِئلے =

ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥

چرن بدھِک جن تیئُو مُکتِ بھئے =

ਚਰਨ ਬਧਿਕ ਜਨ ਤੇਊ ਮੁਕਤਿ ਭਏ ॥

ہئُو بلِ بلِ جِن رام کہے =۱=

ਹਉ ਬਲਿ ਬਲਿ ਜਿਨ ਰਾਮ ਕਹੇ ॥੧॥

داسی سُت جنُ بِدرُ سُداما اُگ٘رسیَن کئُو راج دیِئے =

ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥

جپ ہیِن تپ ہیِن کُل ہیِن کرم ہیِن نامے کے سُیامی تیئُو ترے =۲=۱=

ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

راگُ گئُڑی روِداس جی کے پدے گئُڑی گُیاریری

ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ

اِکّ اؤنّکار ستِنامُ کرتا پُرکھُ گُرپ٘رسادِ =

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

میری سنّگتِ پوچ سوچ دِنُ راتی =

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥

میرا کرمُ کُٹِلتا جنمُ کُبھانّتی =۱=

ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥

رام گُسئیِیا جیِئ کے جیِونا =

ਰਾਮ ਗੁਸਈਆ ਜੀਅ ਕੇ ਜੀਵਨਾ ॥
مۄہِ ن بِسارہُ میَے جنُ تیرا ॥ ۱॥ رہائو ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥
میری ہرہُ بِپت جن کرہُ سُبھائی ॥
ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
چرن ن چھاڈئو سریر کل جائی ॥ ۲॥
ਚਰਣ ਨ ਛਾਡਉ ਸਰੀਰ ਕਲ ਜਾਈ ॥੨॥
کہُ رِوداس پرئو تیری سابھا ॥
ਕਹੁ ਰਵਿਦਾਸ ਪਰਉ ਤੇਰੀ ਸਾਭਾ ॥
بیگ مِلہُ جن کرِ ن بِلانّبا ॥ ۳॥ ۱॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥
بیگم پُرا سہر کۄ نائو ॥
ਬੇਗਮ ਪੁਰਾ ਸਹਰ ਕੋ ਨਾਉ ॥
دۄُکھُ انّدۄہُ نہی تِہ ٹھائو ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ناں تسوِیس کھِراجُ ن مالُ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
کھئُپھُ ن کھتا ن ترسُ جوالُ ॥ ۱॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
اب مۄہِ کھۄُب وتن گہ پائی ॥
ਅਬ ਮੋਹਿ ਖੂਬ ਵਤਨ ਗਹ ਪਾਈ ॥
اۄُہاں کھیَرِ سدا میرے بھائی ॥ ۱॥ رہائو ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
کائِمُ دائِمُ سدا پاتِساہی ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
دۄم ن سیم ایک سۄ آہی ॥
ਦੋਮ ਨ ਸੇਮ ਏਕ ਸੋ ਆਹੀ ॥
آبادانُ سدا مسہۄُر ॥
ਆਬਾਦਾਨੁ ਸਦਾ ਮਸਹੂਰ ॥
اۄُہاں گنی بسہِ مامۄُر ॥ ۲॥

ਊਹਾਂ ਗਨੀ ਬਸਹਿ ਮਾਮੂਰ ॥੨॥

تِئو تِئو سیَل کرہِ جِئو بھاوئے =

ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥

مہرم مہل ن کوٗ اٹکاوئے =

ਮਹਰਮ ਮਹਲ ਨ ਕੋ ਅਟਕਾਵੈ ॥

کہِ روِداس کھلاس چمارا =

ਕਹਿ ਰਵਿਦਾਸ ਖਲਾਸ ਚਮਾਰਾ ॥

جوٗ ہم سہری سُ میِتُ ہمارا = ۳= ۲=

ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

اِکّ اوٗنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

گئُڑی بیَراگنِ روِداس جیِئو =

ਗਉੜੀ ਬੈਰਾਗਣਿ ਰਵਿਦਾਸ ਜੀਉ ॥

گھٹ اوگھٹ ڈوٗگر گھݨا اِکُ نِرگُݨُ بیَلُ ہمار =

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥

رمئیِئے سِئو اِک بینتی میری پوٗنّجی راکھُ مُرارِ = ۱=

ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥

کوٗ بنجاروٗ رام کوٗ میرا ٹانڈا لادِیا جائِئے رے = ۱= رہائو =

ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥



ہئو بنجاروٗ رام کوٗ سہج کرئو بئاپارُ =

ਹਉ ਬਨਜਾਰੋ ਰਾਮ ਕੋ ਸਹਜ ਕਰਉ ਬ ਯਾਪਾਰੁ ॥

میَے رام نام دھنُ لادِیا بِکھُ لادی سنّسارِ = ۲=

ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥

اُروار پار کے دانیِیا لِکھِ لیہُ آل پتالُ =

ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥

موٗہِ جم ڈنّڈُ ن لاگئی تجیِلے سرب جنّجال = ۳=

ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥

جیَسا رنگُ کسُنّبھ کا تیَسا اِہُ سنّسارُ =

ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥

میرے رمئیئے رنگُ مجیٹھ کا کہُ رِوداس چمار ॥۴॥۱॥

ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

گئُڑی پوُربی رِوداس جیِئو

ਗਉੜੀ ਪੂਰਬੀ ਰਵਿਦਾਸ ਜੀਉ

اِکّ اۄنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

کوُپُ بھرِئو جیَسے دادِرا کچھُ دیسُ بِدیسُ ن بوُجھ ॥

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥

ایَسے میرا منُ بِکھیا بِموہِیا کچھُ آرا پارُ ن سوُجھ ॥۱॥

ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥

سگل بھون کے نائِکا اِکُ چھِنُ درسُ دِکھائے جی ॥۱॥ رہائو ॥

ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥

ملِن بھئی مت مادھوا تیری گت لکھی ن جائے ॥

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥

کرہُ کِرپا بھرمُ چوُکئی میَں سُمت دیہُ سمجھائے ॥۲॥

ਕਰਹੁ ਕਿ□ਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥

جوگیِسر پاوہِ نہی تُئ گُن کتھنُ اپار ॥

ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥

پریم بھگت کیَے کارنیَے کہُ رِوداس چمار ॥۳॥۱॥

ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

گئُڑی بیَراگن

ਗਉੜੀ ਬੈਰਾਗਣਿ

اِکّ اۄنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

ستجُگ ستُ تیتا جگی دُیاپر پوُجاچار ॥

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥

تیِنوَ جگ تیِنوَ دِڑے کل کیول نام ادھار ॥۱॥

ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥

پارُ کیَسے پائِبو رے ॥

ਪਾਰੁ ਕੈਸੇ ਪਾਇਬੋ ਰੇ ॥

مۄ سئۄ کۄئۄُ ن کہیَے سمجھائے ॥

ਮੋ ਸਉ ਕੋਊ ਨ ਕਹੈ ਸਮਝਾਇ ॥

جا تے آوا گونُ ِبلائے ॥۱॥ رہائو ॥

ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ ॥

بہُ ِبدھ دھرم ِنرۄُپیئیَے کرتا دِیسیَے سبھ لۄئے ॥

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥

کون کرم تے چھۄُٹیئیَے ِجہ سادھے سبھ ِسدھ ہۄئے ॥۲॥

ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥

کرم اکرم بِیچارِیئیَے سنّکا سُن بید پُران ॥

ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥

سنّسا سد ِہردےَ بسیَے کئُنُ ِہرےَ ابھمانُ ॥۳॥

ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥

باہرُ اُدِک پکھارِیئیَے گھٹ بھیِتر ِبِبدھ ِبکار ॥

ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥

سُدھ کون پر ہۄئِبۄ سُچ کُنّچر ِبدھ ِبئُہار ॥۴॥

ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥

رِو پرگاس رجنی جتھا گِت جانت سبھ سنّسار ॥

ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥

پارس مانۄ تابۄ چھُئے کنک ہۄت نہی بار ॥۵॥

ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥੫॥

پرم پرس گُرُ بھیٹیِئیَے پۄُرب ِلکھت ِللاٹ ॥

ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥

اُنمن من من ہی ِملے چھُٹکت بجر کپاٹ ॥۶॥

ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥

بھگِت جُگِت مِت سِت کری بھرم بنّدھن کاِٹ ِبکار ॥

ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥

سۄئی بِس ِرس من ِملے گُن ِنرگُن ایک ِبچار ॥۷॥

ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥

اِنک جتن ِنگرہ کیئے ٹاری ن ٹرے بھرم پھاس ॥

ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥
پریم بھگتِ نہی اُوپجیَے تا تے رِوداس اُداس = ۸= ا=
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥



اِکّ اوئنکار سِت نامُ کرتا پُرکھُ نِربھئو نِرویَرُ اکال مؤُرتِ اجوُنی سیَبھں گُر پرسادِ =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ آسا مہلا ا گھرُ ا سو درُ =
ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ ॥
سو درُ تیرا کیہا سو گھرُ کیہا جِتُ بہِ سرب سمہالے =
ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਹਾਲੇ ॥
واجے تیرے ناد انیک اسنّکھا کیتے تیرے واونہارے =
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
کیتے تیرے راگ پری سِئو کہیِئہِ کیتے تیرے گاونہارے =
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
گاوِن تُدھنو پئُݨُ پانی بیَسنّترُ گاوےَ راجا دھرم دُیارے =
ਗਾਵਨਿ ਤੁਧਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ ॥
گاوِن تُدھنو چِتُ گُپتُ لِکھِ جاݨن لِکھِ لِکھِ دھرمُ وِیچارے =
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਵੀਚਾਰੇ ॥
گاوِن تُدھنو اِیسرُ برہما دیوی سوہن تیرے سدا سوارے =
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
گاوِن تُدھنو اِنّدر اِنّدراسݨِ بیَٹھے دیوتِیا درِ نالے =
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
گاوِن تُدھنو سِدھ سمادھی انّدرِ گاوِن تُدھنو سادھ بیِچارے =
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥
گاوِن تُدھنو جتی ستی سنّتوکھی گاوِن تُدھنو وِیر کرارے =
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
گاوِن تُدھنو پنّڈِت پڑے رکھیِسرُ جُگُ جُگُ بیدا نالے =
ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ ਜੁਗੁ ਜੁਗੁ ਬੇਦਾ ਨਾਲੇ ॥
گاوِن تُدھنو موہݨِیا منُ موہن سُرگُ مچھُ پئِیالے =

ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥

گاوِن ٹُدھنوٗ رتن اُپائے تیرے جیتے اٹھسٹھ تیرتھ نالے =

ਗਾਵਨ੍ਹਿ ਤੁਧਨੋ ਰਤਨ ਉਪਾਏ ਤੇਰੇ ਜੇਤੇ ਅਠਸਠਿ ਤੀਰਥ ਨਾਲੇ ॥

گاوِن ٹُدھنوٗ جوٗدھ مہابل سوٗرا گاوِن ٹُدھنوٗ کھاݨی چارے =

ਗਾਵਨ੍ਹਿ ਤੁਧਨੋ ਜੋਧ ਮਹਾਬਲ ਸੂਰਾ ਗਾਵਨ੍ਹਿ ਤੁਧਨੋ ਖਾਣੀ ਚਾਰੇ ॥

گاوِن ٹُدھنوٗ کھنّڈ منّڈل برہمنّڈا کرِ کرِ رکھے تیرے دھارے =

ਗਾਵਨ੍ਹਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥

سیئی ٹُدھنوٗ گاوِن جوٗ ٹُدھُ بھاوِن رتے تیرے بھگت رسالے =

ਸੇਈ ਤੁਧਨੋ ਗਾਵਨ੍ਹਿ ਜੋ ਤੁਧੁ ਭਾਵਨ੍ਹਿ ਰਤੇ ਤੇਰੇ ਭਗਤ ਰਸਾਲੇ ॥

ہوٗرِ کیتے ٹُدھنوٗ گاوِن سے میَے چِت ن آوِن نانکُ کِیا بیچارے =

ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥

سوٗئی سوٗئی سدا سچُ ساہِبُ ساچا ساچی نائی =

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥

ہیَے بھی ہوٗسی جائے ن جاسی رچنا جِن رچائی =

ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥

رنّگی رنّگی بھاتی جِنسی مائِیا جِن اُپائی =

ਰੰਗੀ ਰੰਗੀ ਭਾਤੀ ਜਿਨਸੀ ਮਾਇਆ ਜਿਨਿ ਉਪਾਈ ॥

کرِ کرِ دیکھیَے کیِتا اپݨا جیٔوٗ تِس دی وڈِیائی =

ਕਰਿ ਕਰਿ ਦੇਖੈ ਕੀਤਾ ਅਪਣਾ ਜਿਉ ਤਿਸ ਦੀ ਵਡਿਆਈ ॥

جوٗ تِسُ بھاوَے سوٗئی کرسی پھِرِ ہُکمُ ن کرݨا جائی =

ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥



سوٗ پاتِساہُ ساہا پتِ ساہِبُ نانک رہݨُ رجائی =۱=۱=

ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥

آسا مہلا ۴ =

ਆਸਾ ਮਹਲਾ ੪ ॥

سوٗ پُرکھُ نِرنّجنُ ہرِ پُرکھُ نِرنّجنُ ہرِ اگما اگم اپارا =

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥

سبھِ دھیاوہِ سبھِ دھیاوہِ ٹُدھُ جی ہرِ سچے سِرجݨہارا =

ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥

سبھ جیئ تُمارے جی تُوُ جییا کا داتارا ॥

ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥

ہرِ دھیاوہُ سنّتہُ جی سبھ دوُکھ وِسارنہارا ॥

ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥

ہرِ آپے ٹھاکُرُ ہرِ آپے سیوکُ جی کِیا نانک جنّت وِچارا ॥۱॥

ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥

تُوُ گھٹ گھٹ انّترِ سرب نِرنّترِ جی ہرِ ایکو پُرکھُ سمانا ॥

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥

اِک داتے اِک بھیکھاری جی سبھ تیرے چوج وِڈانا ॥

ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥

تُوُ آپے داتا آپے بھگتا جی ہئو تُدھُ بِنُ اورُ ن جانا ॥

ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥

تُوُ پار برہمُ بیئنّتُ بیئنّتُ جی تیرے کِیا گُݨ آکھِ وکھانا ॥

ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥

جو سیوہِ جو سیوہِ تُدھُ جی جنُ نانکُ تِن کُربانا ॥۲॥

ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ੍ ਕੁਰਬਾਣਾ ॥੨॥

ہرِ دھیاوہِ ہرِ دھیاوہِ تُدھُ جی سے جن جگ مہِ سُکھ واسی ॥

ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖ ਵਾਸੀ ॥

سے مُکتُ سے مُکتُ بھئے جِن ہرِ دھیائِیا جیئو تِن ٹوُٹی جم کی پھاسی ॥

ਸੇ ਮੁਕਤੁ ਸੇ ਮੁਕਤੁ ਭਏ ਜਿਨ੍ ਹਰਿ ਧਿਆਇਆ ਜੀਉ ਤਿਨ ਟੂਟੀ ਜਮ ਕੀ ਫਾਸੀ ॥

جِن نِربھئو جِن ہرِ نِربھئو دھیائِیا جیئو تِن کا بھئو سبھُ گواسی ॥

ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ ਤਿਨ ਕਾ ਭਉ ਸਭੁ ਗਵਾਸੀ ॥

جِن سیوِیا جِن سیوِیا میرا ہرِ جیئو تے ہرِ ہرِ روُپِ سماسی ॥

ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ ਤੇ ਹਰਿ ਹਰਿ ਰੂਪਿ ਸਮਾਸੀ ॥

سے دھنّنُ سے دھنّنُ جِن ہرِ دھیائِیا جیئو جنُ نانکُ تِن بلِ جاسی ॥۳॥

ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀਉ ਜਨੁ ਨਾਨਕੁ ਤਿਨ ਬਲਿ ਜਾਸੀ ॥੩॥

تیری بھگتِ تیری بھگتِ بھنّڈار جی بھرے بیئنّت بیئنّتا ॥

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬੇਅੰਤ ਬੇਅੰਤਾ ॥

تیرے بھگت تیرے بھگت سلاہن تُدھُ جی ہرِ انِک انیک اننّتا ॥

ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨ ਤਾ ॥
تیری اِنک تیری اِنک کرہ ہر پوُجا جی تپ تاپہ جپہ بیئنّتا ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ ॥
تیرے انیک تیرے انیک پڑہ بہ سِنّمرت ساست جی کر کِریا کھٹ کرم کرنّتا ॥
ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ ਕਰਿ ਕਿਰਿਆ ਖਟੁ ਕਰਮ ਕਰੰਤਾ ॥
سے بھگت سے بھگت بھلے جن نانک جی جو بھاوہ میرے ہر بھگونّتا ॥۴॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥
توُں آد پُرکھ اپرنّپر کرتا جی تدھ جیوڈ اور ن کوئی ॥
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥
توُں جگ جگ ایکو سدا سدا توُں ایکو جی توُں نہچل کرتا سوئی ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥
تدھ آپے بھاوے سوئی ورتیے جی توُں آپے کرہ س ہوئی ॥
ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥
تدھ آپے سرسٹ سبھ اُپائی جی تدھ آپے سرج سبھ گوئی ॥
ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥
جن نانک گُن گاوے کرتے کے جی جو سبھسیے کا جانوئی ॥۵॥۲॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥੨॥
اِکّ اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
راگ آسا مہلا ۱ چئوُپدے گھر ۲ ॥
ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥
سُن وڈا آکھیے سبھ کوئی ॥
ਸੁਣਿ ਵਡਾ ਆਖੈ ਸਭ ਕੋਈ ॥
کیوڈ وڈا ڈیٹھا ہوئی ॥
ਕੇਵਡੁ ਵਡਾ ਡੀਠਾ ਹੋਈ ॥



کیمت پائے ن کہیا جائے ॥
ਕੀਮਤਿ ਪਾਇ ਨ ਕਹਿਆ ਜਾਇ ॥
کہنیے والے تیرے رہے سمائے ॥ ۱॥

ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥

وڈے میرے ساہبا گہر گنّبھیرا گنی گہیرا ॥

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥

کوئی ن جانٔیے تیرا کیتا کیوڈُ چیرا ॥۱॥ رہائو ॥

ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥

سبھ سُرتی مِل سُرت کمائی ॥

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥

سبھ کیِمت مِل کیِمت پائی ॥

ਸਭ ਕੀਮਤਿ ਮਿਲਿ ਕੀਮਤਿ ਪਾਈ ॥

گِیانی دِھیانی گُر گُر ہائی ॥

ਗਿਆਨੀ ਧਿਆਨੀ ਗੁਰ ਗੁਰ ਹਾਈ ॥

کہنُ ن جائی تیری تِلُ وڈِیائی ॥۲॥

ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥

سبھ ست سبھ تپ سبھ چنّگِیائیِیا ॥

ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥

سِدھا پُرکھا کِیا وڈِیائیِیں ॥

ਸਿਧਾ ਪੁਰਖਾ ਕੀਆ ਵਡਿਆਈਆਂ ॥

تُدھُ وِنُ سِدھی کِنیَے ن پائِیا ॥

ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥

کرِم مِلیَے ناہی ٹھاک رہائِیا ॥۳॥

ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥

آکھن والا کِیا بیچارا ॥

ਆਖਣ ਵਾਲਾ ਕਿਆ ਬੇਚਾਰਾ ॥

سِپھتی بھرے تیرے بھنّڈارا ॥

ਸਿਫਤੀ ਭਰੇ ਤੇਰੇ ਭੰਡਾਰਾ ॥

جِسُ توُں دیہ تِسیَے کِیا چارا ॥

ਜਿਸੁ ਤੂੰ ਦੇਹਿ ਤਿਸੈ ਕਿਆ ਚਾਰਾ ॥

نانک سچُ سوارنٔہارا ॥۴॥۱॥

ਨਾਨਕ ਸਚੁ ਸਵਾਰਣਹਾਰਾ ॥੪॥੧॥

آسا مہلا ۱ ॥

ਆਸਾ ਮਹਲਾ ੧ ॥

آکھا جیِوا وِسرےٰ مرِ جائیُو ॥

ਆਖਾ ਜੀਵਾ ਵਿਸਰੈ ਮਰਿ ਜਾਉ ॥

آکھنِ اَئُکھا ساچا نائیُو ॥

ਆਖਣਿ ਅਉਖਾ ਸਾਚਾ ਨਾਉ ॥

ساچے نام کی لاگےَ بھوُکھ ॥

ਸਾਚੇ ਨਾਮ ਕੀ ਲਾਗੈ ਭੂਖ ॥

تِتُ بھوُکھےَ کھائے چلیِئہِ دوُکھ ॥۱॥

ਤਿਤੁ ਭੂਖੈ ਖਾਇ ਚਲੀਅਹਿ ਦੂਖ ॥੧॥

سوٗ کِئیُو وِسرےٰ میری مائے ॥

ਸੋ ਕਿਉ ਵਿਸਰੈ ਮੇਰੀ ਮਾਇ ॥

ساچا ساہِبُ ساچےَ نائے ॥۱॥ رہائیُو ॥

ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ ॥

ساچے نام کی تِلُ وڈِیائی ॥

ਸਾਚੇ ਨਾਮ ਕੀ ਤਿਲੁ ਵਡਿਆਈ ॥

آکھِ تھکے کیِمتِ نہی پائی ॥

ਆਖਿ ਥਕੇ ਕੀਮਤਿ ਨਹੀ ਪਾਈ ॥

جے سبھِ مِلِ کےَ آکھن پاہِ ॥

ਜੇ ਸਭਿ ਮਿਲਿ ਕੈ ਆਖਣ ਪਾਹਿ ॥

وڈا ن ہوٗوےٰ گھاٹِ ن جائے ॥۲॥

ਵਡਾ ਨ ਹੋਵੈ ਘਾਟਿ ਨ ਜਾਇ ॥੨॥

نا اوٗہُ مرےٰ ن ہوٗوےٰ سوٗگُ ॥

ਨਾ ਓਹੁ ਮਰੈ ਨ ਹੋਵੈ ਸੋਗੁ ॥

دیندا رہےَ ن چوُکےَ بھوٗگُ ॥

ਦੇਂਦਾ ਰਹੈ ਨ ਚੂਕੈ ਭੋਗੁ ॥

گُنُ ایہوٗ ہوٗرُ ناہی کوٗئے ॥

ਗੁਣੁ ਏਹੋ ਹੋਰੁ ਨਾਹੀ ਕੋਇ ॥

نا کوٗ ہوٗیا نا کوٗ ہوٗئے ॥۳॥

ਨਾ ਕੋ ਹੋਆ ਨਾ ਕੋ ਹੋਇ ॥੩॥

جیوڈُ آپِ تیوڈ تیری داتِ ॥

ਜੇਵਡੁ ਆਪਿ ਤੇਵਡ ਤੇਰੀ ਦਾਤਿ ॥

جِن دِنُ کرِ کیَے کیِتی راتِ ॥
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥

کھسمُ وِسارہِ تے کمجاتِ ॥
ਖਸਮੁ ਵਿਸਾਰਹਿ ਤੇ ਕਮਜਾਤਿ ॥

نانک ناوَے باجھُ سناتِ ॥۴॥۲॥
ਨਾਨਕ ਨਾਵੈ ਬਾਝੁ ਸਨਾਤਿ ॥੪॥੨॥

آسا مہلا ۱ ॥
ਆਸਾ ਮਹਲਾ ੧ ॥

جے درِ مانگتُ کوُک کرے مہلی کھسمُ سُنے ॥
ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ ॥

بھاوَے دھیِرک بھاوَے دھکے ایک وڈائی دیءِ ॥۱॥
ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥੧॥

جانہُ جوتِ ن پوُچھہُ جاتی آگےَ جاتِ ن ہے ॥۱॥ رہاؤ ॥
ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥ ਰਹਾਉ ॥

آپِ کرائے آپِ کریءِ ॥
ਆਪਿ ਕਰਾਏ ਆਪਿ ਕਰੇਇ ॥

آپِ اُلامہے چِتِ دھریءِ ॥
ਆਪਿ ਉਲਾਮ੍ਹ੍ਹੇ ਚਿਤਿ ਧਰੇਇ ॥

جا توُں کرنہارُ کرتارُ ॥
ਜਾ ਤੂੰ ਕਰਣਹਾਰੁ ਕਰਤਾਰੁ ॥

کِیا مُہتاجی کِیا سنّسارُ ॥۲॥
ਕਿਆ ਮੁਹਤਾਜੀ ਕਿਆ ਸੰਸਾਰੁ ॥੨॥

آپِ اُپائے آپے دیءِ ॥
ਆਪਿ ਉਪਾਏ ਆਪੇ ਦੇਇ ॥

آپے دُرمتِ منہِ کریءِ ॥
ਆਪੇ ਦੁਰਮਤਿ ਮਨਹਿ ਕਰੇਇ ॥

گر پرسادِ وسےَ منِ آئے ॥
ਗੁਰ ਪਰਸਾਦਿ ਵਸੈ ਮਨਿ ਆਇ ॥

دکھُ انہیرا وِچہُ جائے ॥۳॥

ਦੁਖੁ ਅਨ੍ਹੇਰਾ ਵਿਚਹੁ ਜਾਇ ॥੩॥

ساچُ پیارا آپِ کریئے ॥

ਸਾਚੁ ਪਿਆਰਾ ਆਪਿ ਕਰੇਇ ॥

اوری کئو ساچُ ن دیئے ॥

ਅਵਰੀ ਕਉ ਸਾਚੁ ਨ ਦੇਇ ॥

جے کِسیَے دیئے وکھانیَے نانکُ آگیَے پوُچھ ن لیئے ॥۴॥۳॥

ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥੪॥੩॥

آسا مہلا ۱ ॥

ਆਸਾ ਮਹਲਾ ੧ ॥

تال مدیرے گھٹ کے گھاٹ ॥

ਤਾਲ ਮਦੀਰੇ ਘਟ ਕੇ ਘਾਟ ॥

دؤلک دُنیِیا واجہِ واج ॥

ਦੋਲਕ ਦੁਨੀਆ ਵਾਜਹਿ ਵਾਜ ॥

نارد ُ ناچیَے کلِ کا بھائو ॥

ਨਾਰਦੁ ਨਾਚੈ ਕਲਿ ਕਾ ਭਾਉ ॥

جتی ستی کہ راکھہِ پائو ॥۱॥

ਜਤੀ ਸਤੀ ਕਹ ਰਾਖਹਿ ਪਾਉ ॥੧॥

نانک نام وِٹہُ کُربانُ ॥

ਨਾਨਕ ਨਾਮ ਵਿਟਹੁ ਕੁਰਬਾਣੁ ॥

انّدھی دُنیِیا ساہِبُ جانُ ॥۱॥ رہائو ॥

ਅੰਧੀ ਦੁਨੀਆ ਸਾਹਿਬੁ ਜਾਣੁ ॥੧॥ ਰਹਾਉ ॥

گُروُ پاسہُ پھِر چیلا کھائے ॥

ਗੁਰੂ ਪਾਸਹੁ ਫਿਰਿ ਚੇਲਾ ਖਾਇ ॥

تامِ پریت وسیَے گھرِ آئے ॥

ਤਾਮਿ ਪਰੀਤਿ ਵਸੈ ਘਰਿ ਆਇ ॥



جے سئو ورھیا جیِون کھانُ ॥

ਜੇ ਸਉ ਵਰ੍ਹਿਆ ਜੀਵਣ ਖਾਣੁ ॥

کھسم پچھانیَے سو دِنُ پروانُ ॥۲॥

ਖਸਮ ਪਛਾਣੈ ਸੋ ਦਿਨੁ ਪਰਵਾਣੁ ॥੨॥

درسنِ دیکھئیَے دئِیا ن ہوئِے ॥

ਦਰਸਨਿ ਦੇਖਿਐ ਦਇਆ ਨ ਹੋਇ ॥

لئے دِتے وِنُ رہیَے ن کوئِے ॥

ਲਏ ਦਿਤੇ ਵਿਣੁ ਰਹੈ ਨ ਕੋਇ ॥

راجا نِیائو کرے ہتھِ ہوئِے ॥

ਰਾਜਾ ਨਿਆਉ ਕਰੇ ਹਥਿ ਹੋਇ ॥

کہیَے کھُدائِے ن مانیَے کوئِے ॥ ۳॥

ਕਹੈ ਖੁਦਾਇ ਨ ਮਾਨੈ ਕੋਇ ॥੩॥

مانٹس مۄُرتِ نانکُ نامُ ॥

ਮਾਣਸ ਮੂਰਤਿ ਨਾਨਕੁ ਨਾਮੁ ॥

کرنٹی کُتا درِ پھُرمانُ ॥

ਕਰਣੀ ਕੁਤਾ ਦਰਿ ਫੁਰਮਾਨੁ ॥

گُر پرسادِ جانٹیَے مِہمانُ ॥

ਗੁਰ ਪਰਸਾਦਿ ਜਾਣੈ ਮਿਹਮਾਨੁ ॥

تا کِچھُ درگہ پاوےَ مانُ ॥ ۴॥ ۴॥

ਤਾ ਕਿਛੁ ਦਰਗਹ ਪਾਵੈ ਮਾਨੁ ॥੪॥੪॥

آسا مہلا ۱ ॥

ਆਸਾ ਮਹਲਾ ੧ ॥

جیتا سبدُ سُرتِ دھُنِ تیتی جیتا رۄُپُ کائِیا تیری ॥

ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ ॥

تۄُں آپے رسنا آپے بسنا اورُ ن دۄُجا کہئو مائی ॥ ۱॥

ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ ॥੧॥

ساہِبُ میرا ایکو ہیَے ॥

ਸਾਹਿਬੁ ਮੇਰਾ ਏਕੋ ਹੈ ॥

ایکو ہیَے بھائی ایکو ہیَے ॥ ۱॥ رہائو ॥

ਏਕੋ ਹੈ ਭਾਈ ਏਕੋ ਹੈ ॥੧॥ ਰਹਾਉ ॥

آپے مارے آپے چھوڈَے آپے لیوَے دیئِے ॥

ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ ॥

آپے ویکھیَے آپے وِگسیَے آپے ندرِ کریئِے ॥ ۲॥

ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ ॥੨॥

جو کِچھُ کرنا سو کر رہیا اورُ ن کرنا جائی ॥

ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥

جیَسا ورتیَ تیَسو کہیِئیَ سبھ تیری وڈِیائی ॥۳॥

ਜੈਸਾ ਵਰਤੈ ਤੈਸੋ ਕਹੀਐ ਸਭ ਤੇਰੀ ਵਡਿਆਈ ॥੩॥

کلِ کلوالی مائِیا مدُ میِٹھا منُ متوالا پیِوتُ رہیَ ॥

ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ॥

آپے رۄُپ کرے بہُ بھاںتیِں نانکُ بپُڑا ایو کہیَ ॥۴॥۵॥

ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ ॥੪॥੫॥

آسا مہلا ۱ ॥

ਆਸਾ ਮਹਲਾ ੧ ॥

واجا مِت پکھاوجُ بھائُ ॥

ਵਾਜਾ ਮਤਿ ਪਖਾਵਜੁ ਭਾਉ ॥

ہوئِ اننّدُ سدا منِ چائُ ॥

ਹੋਇ ਅਨ ਦੁ ਸਦਾ ਮਨਿ ਚਾਉ ॥

ایہا بھگتِ ایہو تپ تائُ ॥

ਏਹਾ ਭਗਤਿ ਏਹੋ ਤਪ ਤਾਉ ॥

اِتُ رنّگِ ناچہُ رکھِ رکھِ پائُ ॥۱॥

ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥

پۄُرے تال جانھےَ سالاہ ॥

ਪੂਰੇ ਤਾਲ ਜਾਣੈ ਸਾਲਾਹ ॥

ہورُ نچنا کھُسیِیا من ماہ ॥۱॥ رہائُ ॥

ਹੋਰੁ ਨਚਣਾ ਖੁਸੀਆ ਮਨ ਮਾਹ ॥੧॥ ਰਹਾਉ ॥

ستُ سنّتوکھُ وجہِ دُئِ تال ॥

ਸਤੁ ਸੰਤੋਖੁ ਵਜਹਿ ਦੁਇ ਤਾਲ ॥

پیَری واجا سدا نِہال ॥

ਪੈਰੀ ਵਾਜਾ ਸਦਾ ਨਿਹਾਲ ॥

راگُ نادُ نہی دۄُجا بھائُ ॥

ਰਾਗੁ ਨਾਦੁ ਨਹੀ ਦੂਜਾ ਭਾਉ ॥

اِتُ رنّگِ ناچہُ رکھِ رکھِ پائُ ॥۲॥

ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੨॥

بھئو پھیری ہووَے من چیِت ॥
ਭਉ ਫੇਰੀ ਹੋਵੈ ਮਨ ਚੀਤਿ ॥

بہِدیا اُٹھدِیا نیِتا نیِت ॥
ਬਹਦਿਆ ਉਠਦਿਆ ਨੀਤਾ ਨੀਤਿ ॥

لیٹݨِ لیٹ جانْیَے تنُ سُیاہُ ॥
ਲੇਟਣਿ ਲੇਟਿ ਜਾਣੈ ਤਨੁ ਸੁਆਹੁ ॥

اِتُ رنّگ ناچہُ رکھ رکھ پائو ॥۳॥
ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੩॥

سِکھ سبھا دِیکھیا کا بھائو ॥
ਸਿਖ ਸਭਾ ਦੀਖਿਆ ਕਾ ਭਾਉ ॥

گُرمُکھ سُݨنا ساچا نائو ॥
ਗੁਰਮੁਖਿ ਸੁਣਣਾ ਸਾਚਾ ਨਾਉ ॥

نانک آکھݨُ ویرا ویر ॥
ਨਾਨਕ ਆਖਣੁ ਵੇਰਾ ਵੇਰ ॥

اِتُ رنّگ ناچہُ رکھ رکھ پیَر ॥۴॥۶॥
ਇਤੁ ਰੰਗਿ ਨਾਚਹੁ ਰਖਿ ਰਖਿ ਪੈਰ ॥੪॥੬॥

آسا مہلا ۱ ॥
ਆਸਾ ਮਹਲਾ ੧ ॥

پئُݨُ اُپائے دھری سبھ دھرتی جل اگنی کا بنّدھُ کیِیا ॥
ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥

انّدھُلیَے دہسِر مُوٗنّڈُ کٹائِیا راوݨُ مار کِیا وڈا بھئِیا ॥۱॥
ਅੰਧੁਲੈ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਵਡਾ ਭਇਆ ॥੧॥

کِیا اُپما تیری آکھی جائے ॥
ਕਿਆ ਉਪਮਾ ਤੇਰੀ ਆਖੀ ਜਾਇ ॥

توُں سربے پوُر رہِیا لِو لائے ॥۱॥ رہائو ॥
ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ ॥

جیِئ اُپائے جُگت ہتھ کیِنی کالی نتھ کِیا وڈا بھئِیا ॥
ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥

کِسُ توُں پُرکھُ جورُوٗ کئُݨ کہیِئیَے سرب نِرنّتر رو رہِیا ॥۲॥

ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥

نالِ کُٹنّبُ ساتھِ وَرداتا برہما بھالن سِرسٹِ گئِیا ॥

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥

آگیَے انّتُ ن پائِئو تا کا کنّسُ چھید کِیا وڈا بھئِیا ॥ ۳ ॥

ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥

رتن اُپائے دھرے کھیرُ متھِیا ہورِ بھکھلائے جِ اسی کِیا ॥

ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥



کہیَے نانکُ چھپیَے کِئو چھپِیا ایکی ایکی ونّڈِ دِیا ॥ ۴ ॥ ۷ ॥

ਕਹੈ ਨਾਨਕੁ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥੪॥੭॥

آسا مہلا ۱ ॥

ਆਸਾ ਮਹਲਾ ੧ ॥

کرم کرتوُتِ بیلِ بِستھاری رام نامُ پھلُ ہوُیا ॥

ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥

تِسُ روُپُ ن ریکھ اناہدُ واجیَے سبدُ نِرنّجنِ کِیا ॥ ۱ ॥

ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥੧॥

کرے وکھِیانُ جانیَے جے کوئی ॥

ਕਰੇ ਵਖਿਆਣੁ ਜਾਣੈ ਜੇ ਕੋਈ ॥

انّمرِتُ پیِوَے سوئی ॥ ۱ ॥ رہائو ॥

ਅੰਮ੍ਰਿਤੁ ਪੀਵੈ ਸੋਈ ॥੧॥ ਰਹਾਉ ॥

جِن پِیا سے مست بھئے ہیَے توُٹے بنّدھن پھاہے ॥

ਜਿਨ੍ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ ॥

جوتی جوتِ سمانی بھیترِ تا چھوڈے مائِیا کے لاہے ॥ ۲ ॥

ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ ॥੨॥

سرب جوتِ روُپُ تیرا دیکھِیا سگل بھون تیری مائِیا ॥

ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ ॥

رارےَ روُپِ نِرالمُ بیَٹھا ندرِ کرے وِچِ چھائِیا ॥ ۳ ॥

ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ ॥੩॥

بِینا سبدُ وجاوے جوگی درسنِ روُپِ اپارا ॥

ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥
سبد اناہد سو سہُ راتا نانکُ کہیَے وچارا ॥۴॥۸॥
ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥੪॥੮॥
آسا مہلا ۱ ॥
ਆਸਾ ਮਹਲਾ ੧ ॥
میَے گن گلا کے سِر بھار ॥
ਮੈ ਗੁਣ ਗਲਾ ਕੇ ਸਿਰਿ ਭਾਰ ॥
گلی گلا سِرجنہار ॥
ਗਲੀ ਗਲਾ ਸਿਰਜਣਹਾਰ ॥
کھانا پینا ہسنا بادِ ॥
ਖਾਣਾ ਪੀਣਾ ਹਸਣਾ ਬਾਦਿ ॥
جب لگُ رِدیَے ن آوہ زادِ ॥۱॥
ਜਬ ਲਗੁ ਰਿਦੈ ਨ ਆਵਹਿ ਯਾਦਿ ॥੧॥
تئو پرواہ کیہی کِیا کیجیَے ॥
ਤਉ ਪਰਵਾਹ ਕੇਹੀ ਕਿਆ ਕੀਜੈ ॥
جنم جنم کِچھُ لیجی لیجیَے ॥۱॥ رہائو ॥
ਜਨਮਿ ਜਨਮਿ ਕਿਛੁ ਲੀਜੀ ਲੀਜੈ ॥੧॥ ਰਹਾਉ ॥
من کی مت متاگلُ متا ॥
ਮਨ ਕੀ ਮਤਿ ਮਤਾਗਲੁ ਮਤਾ ॥
جو کِچھُ بولیئیَے سبھُ کھتو کھتا ॥
ਜੋ ਕਿਛੁ ਬੋਲੀਐ ਸਭੁ ਖਤੋ ਖਤਾ ॥
کِیا مہُ لیَے کیچیَے اردارِس ॥
ਕਿਆ ਮੁਹੁ ਲੈ ਕੀਚੈ ਅਰਦਾਸਿ ॥
پاپُ پنّنُ دُئے ساکھی پاسِ ॥۲॥
ਪਾਪੁ ਪੁੰਨੁ ਦੁਇ ਸਾਖੀ ਪਾਸਿ ॥੨॥
جیَسا توُں کرہ تیَسا کو ہوئے ॥
ਜੈਸਾ ਤੂੰ ਕਰਹਿ ਤੈਸਾ ਕੋ ਹੋਇ ॥
تُجھ بِنُ دوُجا ناہی کوئے ॥
ਤੁਝ ਬਿਨੁ ਦੂਜਾ ਨਾਹੀ ਕੋਇ ॥
جیہی توُں مت دیہ تیہی کو پاوئے ॥

ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ ॥

تُدھُ آپے بھاوے تِوے چلاوے ॥۳॥

ਤੁਧੁ ਆਪੇ ਭਾਵੈ ਤਿਵੈ ਚਲਾਵੈ ॥੩॥

راگ رتن پریا پروار ॥

ਰਾਗ ਰਤਨ ਪਰੀਆ ਪਰਵਾਰ ॥

تِسُ وِچِ اُپجیَے انّمرتُ سار ॥

ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ ॥

نانک کرتے کا اِہُ دھنُ مالُ ॥

ਨਾਨਕ ਕਰਤੇ ਕਾ ਇਹੁ ਧਨੁ ਮਾਲੁ ॥

جے کو بُوجھیَے ایہُ بیچارُ ॥۴॥۹॥

ਜੇ ਕੋ ਬੂਝੈ ਏਹੁ ਬੀਚਾਰੁ ॥੪॥੯॥

آسا مہلا ۱ ॥

ਆਸਾ ਮਹਲਾ ੧ ॥

کرِ کِرپا اپنیَے گھرِ آئیا تا مِلِ سکھیا کاجُ رچائیا ॥

ਕਰਿ ਕਿਰਪਾ ਅਪਨੈ ਘਰਿ ਆਇਆ ਤਾ ਮਿਲਿ ਸਖੀਆ ਕਾਜੁ ਰਚਾਇਆ ॥

کھیلُ دیکھِ منِ اندُ بھئیا سہُ ویِاہن آئیا ॥۱॥

ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥

گاوہُ گاوہُ کامنی بِبیک بیچارُ ॥

ਗਾਵਹੁ ਗਾਵਹੁ ਕਾਮਣੀ ਬਿਬੇਕ ਬੀਚਾਰੁ ॥

ہمرَے گھرِ آئیا جگجیونُ بھتارُ ॥۱॥ رہائو ॥

ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥੧॥ ਰਹਾਉ ॥

گُرُو دُیارَے ہمرا ویِیاہُ جِ ہوئیا جاں سہُ مِلیا تاں جانِیا ॥

ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ਜਾਂ ਸਹੁ ਮਿਲਿਆ ਤਾਂ ਜਾਨਿਆ ॥

تِہُ لوکا مہِ سبدُ رویا ہیَے آپُ گئیا منُ مانِیا ॥۲॥

ਤਿਹੁ ਲੋਕਾ ਮਹਿ ਸਬਦੁ ਰਵਿਆ ਹੈ ਆਪੁ ਗਇਆ ਮਨੁ ਮਾਨਿਆ ॥੨॥

آپنا کارجُ آپِ سوارے ہورنِ کارجُ ن ہوئی ॥

ਆਪਣਾ ਕਾਰਜੁ ਆਪਿ ਸਵਾਰੇ ਹੋਰਨਿ ਕਾਰਜੁ ਨ ਹੋਈ ॥

جِتُ کارجِ ستُ سنّتوکھُ دئیا دھرمُ ہیَے گُرمُکھِ بوُجھیَے کوئی ॥۳॥

ਜਿਤੁ ਕਾਰਜਿ ਸਤੁ ਸੰਤੋਖੁ ਦਇਆ ਧਰਮੁ ਹੈ ਗੁਰਮੁਖਿ ਬੂਝੈ ਕੋਈ ॥੩॥

بھنتِ نانکُ سبھنا کا پِرُ ایکو سوئے ॥

ਭਨਤਿ ਨਾਨਕੁ ਸਭਨਾ ਕਾ ਪਿਰੁ ਏਕੋ ਸੋਇ ॥

جِس نُو ندرِ کرے سا سوہاگݨِ ہوئِ ॥۴॥۱۰॥

ਜਿਸ ਨੋ ਨਦਰਿ ਕਰੇ ਸਾ ਸੋਹਾਗਣਿ ਹੋਇ ॥੪॥੧੦॥

آسا مہلا ۱ ॥

ਆਸਾ ਮਹਲਾ ੧ ॥

گِرہُ بنُ سمسرِ سہجِ سُبھائِ ॥

ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥

دُرمتِ گتُ بھئی کیِرتِ ٹھائِ ॥

ਦੁਰਮਤਿ ਗਤੁ ਭਈ ਕੀਰਤਿ ਠਾਇ ॥

سچ پئُڑی ساچئُ مُکھِ نائیئُ ॥

ਸਚ ਪਉੜੀ ਸਾਚਉ ਮੁਖਿ ਨਾਂਉ ॥

(Page 352) ۲۵۳ پنّنا

ستِگُرُ سیوِ پائے نِج تھائُ ॥۱॥

ਸਤਿਗੁਰੁ ਸੇਵਿ ਪਾਏ ਨਿਜ ਥਾਉ ॥੧॥

من چوُرے کھٹُ درسن جاݨُ ॥

ਮਨ ਚੂਰੇ ਖਟੁ ਦਰਸਨ ਜਾਣੁ ॥

سرب جوتِ پوُرن بھگوانُ ॥۱॥ رہائُ ॥

ਸਰਬ ਜੋਤਿ ਪੂਰਨ ਭਗਵਾਨੁ ॥੧॥ ਰਹਾਉ ॥

ادھک تِیاس بھیکھ بہُ کرےَ ॥

ਅਧਿਕ ਤਿਆਸ ਭੇਖ ਬਹੁ ਕਰੈ ॥

دُکھُ بِکھیا سُکھُ تنِ پرہرےَ ॥

ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥

کامُ کرودھُ انّترِ دھنُ ہِرےَ ॥

ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥

دُبدھا چھوڈِ نامِ نِسترےَ ॥۲॥

ਦੁਬਿਧਾ ਛੋਡਿ ਨਾਮਿ ਨਿਸਤਰੈ ॥੨॥

سِپھتِ سلاہݨُ سہج انںّد ॥

ਸਿਫਤਿ ਸਲਾਹਣੁ ਸਹਜ ਅਨ ਦ ॥

سکھا سیَنُ پریمُ گوبِنّد ॥

ਸਖਾ ਸੈਨੁ ਪ੍ਰੇਮੁ ਗੋਬਿੰਦ ॥

آپے کرے آپے بکھسِنّدُ ॥

ਆਪੇ ਕਰੇ ਆਪੇ ਬਖਸਿੰਦੁ ॥

تنُ منُ ہرِ پہِ آگیَے جِنّدُ ॥۳॥

ਤਨੁ ਮਨੁ ਹਰਿ ਪਹਿ ਆਗੈ ਜਿੰਦੁ ॥੩॥

جھوُٹھ وِکار مہا دُکھُ دیہ ॥

ਝੂਠ ਵਿਕਾਰ ਮਹਾ ਦੁਖੁ ਦੇਹ ॥

بھیکھ ورن دیِسہِ سبھِ کھیہ ॥

ਭੇਖ ਵਰਨ ਦੀਸਹਿ ਸਭਿ ਖੇਹ ॥

جو اُپجیَے سو آوےَ جائے ॥

ਜੋ ਉਪਜੈ ਸੋ ਆਵੈ ਜਾਇ ॥

نانک استِھرُ نامُ رجائے ॥۴॥۱۱॥

ਨਾਨਕ ਅਸਥਿਰੁ ਨਾਮੁ ਰਜਾਇ ॥੪॥੧੧॥

آسا مہلا ۱ ॥

ਆਸਾ ਮਹਲਾ ੧ ॥

ایکو سرورُ کمل انوُپ ॥

ਏਕੋ ਸਰਵਰੁ ਕਮਲ ਅਨੂਪ ॥

سدا بِگاسیَے پرمل روُپ ॥

ਸਦਾ ਬਿਗਾਸੈ ਪਰਮਲ ਰੂਪ ॥

اوُجل موتی چوُگہِ ہنّس ॥

ਊਜਲ ਮੋਤੀ ਚੂਗਹਿ ਹੰਸ ॥

سرب کلا جگدیِسیَے انّس ॥۱॥

ਸਰਬ ਕਲਾ ਜਗਦੀਸੈ ਅੰਸ ॥੧॥

جو دیِسیَے سو اُپجیَے بِنسیَے ॥

ਜੋ ਦੀਸੈ ਸੋ ਉਪਜੈ ਬਿਨਸੈ ॥

بِنُ جل سرورِ کملُ ن دیِسیَے ॥۱॥ رہائو ॥

ਬਿਨੁ ਜਲ ਸਰਵਰਿ ਕਮਲੁ ਨ ਦੀਸੈ ॥੧॥ ਰਹਾਉ ॥

بِرلا بوُجھیَے پاوےَ بھیدُ ॥

ਬਿਰਲਾ ਬੂਝੈ ਪਾਵੈ ਭੇਦੁ ॥

ساکھا تیِنِ کہیَے نِت بیدُ ॥

ਸਾਖਾ ਤੀਨਿ ਕਹੈ ਨਿਤ ਬੇਦੁ ॥
ناد بند کی سُرت سمائے ॥
ਨਾਦ ਬਿੰਦ ਕੀ ਸੁਰਤਿ ਸਮਾਇ ॥
ستگرُ سیو پرم پدُ پائے ॥۲॥
ਸਤਿਗੁਰੁ ਸੇਵਿ ਪਰਮ ਪਦੁ ਪਾਇ ॥੨॥
مکتو راتئو رنگ رواںتئو ॥
ਮੁਕਤੋ ਰਾਤਉ ਰੰਗਿ ਰਵਾਂਤਉ ॥
راجن راج سدا بگساںتئو ॥
ਰਾਜਨ ਰਾਜਿ ਸਦਾ ਬਿਗਸਾਂਤਉ ॥
جسُ تُوں راکھہِ کرپا دھار ॥
ਜਿਸੁ ਤੂੰ ਰਾਖਹਿ ਕਿਰਪਾ ਧਾਰਿ ॥
بُوڈت پاہن تارہِ تار ॥۳॥
ਬੂਡਤ ਪਾਹਨ ਤਾਰਹਿ ਤਾਰਿ ॥੩॥
ترbھون مہ جوت تربھون مہ جانیا ॥
ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥
اُلٹ بھئی گھرُ گھر مہ آنیا ॥
ਉਲਟ ਭਈ ਘਰੁ ਘਰ ਮਹਿ ਆਣਿਆ ॥
اہنس بھگت کرے لو لائے ॥
ਅਹਿਨਿਸਿ ਭਗਤਿ ਕਰੇ ਲਿਵ ਲਾਇ ॥
نانکُ تن کیَے لاگیَے پائے ॥۴॥۱۲॥
ਨਾਨਕੁ ਤਿਨ ਕੈ ਲਾਗੈ ਪਾਇ ॥੪॥੧੨॥
آسا مہلا ۱ ॥
ਆਸਾ ਮਹਲਾ ੧ ॥
گرمت ساچی ہُجت دوُر ॥
ਗੁਰਮਤਿ ਸਾਚੀ ਹੁਜਤਿ ਦੂਰਿ ॥
بہتُ سیانپ لاگیَے دھوُر ॥
ਬਹੁਤੁ ਸਿਆਣਪ ਲਾਗੈ ਧੂਰਿ ॥
لاگی میَلُ مٹیَے سچ نائے ॥
ਲਾਗੀ ਮੈਲੁ ਮਿਟੈ ਸਚ ਨਾਇ ॥
گر پرساد رہیَے لو لائے ॥۱॥

ਗੁਰ ਪਰਸਾਦਿ ਰਹੈ ਲਿਵ ਲਾਇ ॥੧॥

ہیَے ہجۄُرِ ہاجرُ اردارِس =

ਹੈ ਹਜੂਰਿ ਹਾਜਰੁ ਅਰਦਾਸਿ ॥

دُکھُ سُکھُ ساچُ کرتے پربھ پارِس = ١= رہائو =

ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਾਸਿ ॥੧॥ ਰਹਾਉ ॥

کۄُڑُ کماوئے آوئے جاوئے =

ਕੂੜੁ ਕਮਾਵੈ ਆਵੈ ਜਾਵੈ ॥

کہنِ کتھنِ وارا نہی آوئے =

ਕਹਣਿ ਕਥਨਿ ਵਾਰਾ ਨਹੀ ਆਵੈ ॥

کِیا دیکھا سۄُجھ بۄُجھ ن پاوئے =

ਕਿਆ ਦੇਖਾ ਸੂਝ ਬੂਝ ਨ ਪਾਵੈ ॥

بِنُ ناوئے منِ ترِپتِ ن آوئے = ٢=

ਬਿਨੁ ਨਾਵੈ ਮਨਿ ਤ੍ਰਿਪਤਿ ਨ ਆਵੈ ॥੨॥

جۄ جنمے سے رۄگِ وِیاپے =

ਜੋ ਜਨਮੇ ਸੇ ਰੋਗਿ ਵਿਆਪੇ ॥

ہئُمیَے مائِیا دۄُکھِ سنّتاپے =

ਹਉਮੈ ਮਾਇਆ ਦੂਖਿ ਸੰਤਾਪੇ ॥

سے جن باچے جۄ پربھِ راکھے =

ਸੇ ਜਨ ਬਾਚੇ ਜੋ ਪ੍ਰਭਿ ਰਾਖੇ ॥

ستِگُرُ سیوِ انّمرِت رسُ چاکھے = ٣=

ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ ॥੩॥

چلتئۄ منُ راکھیَے انّمرِتُ چاکھیَے =

ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ ॥

ستِگُر سیوِ انّمرِت سبدُ بھاکھیَے =

ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ ॥

ساچیَے سبدِ مُکتِ گتِ پائے =

ਸਾਚੈ ਸਬਦਿ ਮੁਕਤਿ ਗਤਿ ਪਾਏ ॥

نانک وِچہُ آپُ گوائے = ٤= ١٣=

ਨਾਨਕ ਵਿਚਹੁ ਆਪੁ ਗਵਾਏ ॥੪॥੧੩॥

آسا مہلا ١ =

ਆਸਾ ਮਹਲਾ ੧ ॥

جو ِتن کِیا سو سچ ُ تھیِیا ॥
ਜੋ ਤਿਨਿ ਕੀਆ ਸੋ ਸਚੁ ਥੀਆ ॥

اّنّمرت نام ُ ستِگُر دِیا ॥
ਅੰਮ੍ਰਿਤ ਨਾਮੁ ਸਤਿਗੁਰਿ ਦੀਆ ॥

ہِردےَ نام ُ ناہی مِن بھنّگ ُ ॥
ਹਿਰਦੈ ਨਾਮੁ ਨਾਹੀ ਮਨਿ ਭੰਗੁ ॥

انِدن ُ نالِ پِیارے سنّگ ُ ॥۱॥
ਅਨਦਿਨੁ ਨਾਲਿ ਪਿਆਰੇ ਸੰਗੁ ॥੧॥

ہرِ جیِئو راکھہ ُ اپنی سرنائی ॥
ਹਰਿ ਜੀਉ ਰਾਖਹੁ ਅਪਨੀ ਸਰਣਾਈ ॥

(Page 353) ۳۵۳ پنّنا

گُر پرسادی ہرِ رس ُ پائِیا نام ُ پدارتھ ُ نئُو نِدھِ پائی ॥۱॥ رہائُو ॥
ਗੁਰ ਪਰਸਾਦੀ ਹਰਿ ਰਸੁ ਪਾਇਆ ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ ਰਹਾਉ ॥

کرم دھرم سچ ُ ساچا نائُو ॥
ਕਰਮ ਧਰਮ ਸਚੁ ਸਾਚਾ ਨਾਉ ॥

تا کےَ سد بلِہارےَ جائُو ॥
ਤਾ ਕੈ ਸਦ ਬਲਿਹਾਰੈ ਜਾਉ ॥

جو ہرِ راتے سے جن پروان ُ ॥
ਜੋ ਹਰਿ ਰਾਤੇ ਸੇ ਜਨ ਪਰਵਾਣੁ ॥

ِتن کی سنّگتِ پرم نِدھان ُ ॥۲॥
ਤਿਨ ਕੀ ਸੰਗਤਿ ਪਰਮ ਨਿਧਾਨੁ ॥੨॥

ہرِ ور ُ ِجن پائِیا دھن ناری ॥
ਹਰਿ ਵਰੁ ਜਿਨਿ ਪਾਇਆ ਧਨ ਨਾਰੀ ॥

ہرِ ِسئُو راتی سبد ُ وِچاری ॥
ਹਰਿ ਸਿਉ ਰਾਤੀ ਸਬਦੁ ਵੀਚਾਰੀ ॥

آپِ ترےَ سنّگتِ کُل تارےَ ॥
ਆਪਿ ਤਰੈ ਸੰਗਤਿ ਕੁਲ ਤਾਰੈ ॥

ستِگُر ُ سیو تت ُ وِچارےَ ॥۳॥

ਸਤਿਗੁਰੁ ਸੇਵਿ ਤਤੁ ਵੀਚਾਰੈ ॥੩॥
ہمری جات پت سچُ نائو ॥
ਹਮਰੀ ਜਾਤਿ ਪਤਿ ਸਚੁ ਨਾਉ ॥
کرم دھرم سنّجمُ ست بھائو ॥
ਕਰਮ ਧਰਮ ਸੰਜਮੁ ਸਤ ਭਾਉ ॥
نانک بکھسے پوُچھ ن ہوئے ॥
ਨਾਨਕ ਬਖਸੇ ਪੂਛ ਨ ਹੋਇ ॥
دوُجا میٹے ایکو سوئے ॥۴॥۱۴॥
ਦੂਜਾ ਮੇਟੇ ਏਕੋ ਸੋਇ ॥੪॥੧੪॥
آسا مہلا ۱ ॥
ਆਸਾ ਮਹਲਾ ੧ ॥
اِک آوہِ اِک جاوہِ آئی ॥
ਇਕਿ ਆਵਹਿ ਇਕਿ ਜਾਵਹਿ ਆਈ ॥
اِک ہر راتے رہہِ سمائی ॥
ਇਕਿ ਹਰਿ ਰਾਤੇ ਰਹਹਿ ਸਮਾਈ ॥
اِک دھرنِ گگن مہِ ٹھئُر ن پاوہِ ॥
ਇਕਿ ਧਰਨਿ ਗਗਨ ਮਹਿ ਠਉਰ ਨ ਪਾਵਹਿ ॥
سے کرمہینٖ ہر نامُ ن دھیاوہِ ॥۱॥
ਸੇ ਕਰਮਹੀਣ ਹਰਿ ਨਾਮੁ ਨ ਧਿਆਵਹਿ ॥੧॥
گر پوُرے تے گت مِت پائی ॥
ਗੁਰ ਪੂਰੇ ਤੇ ਗਤਿ ਮਿਤਿ ਪਾਈ ॥
اِہُ سنّسارُ بِکھُ وت اِت بھئُجلُ گُر سبدی ہر پار لنگھائی ॥۱॥ رہائو ॥
ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ ਗੁਰ ਸਬਦੀ ਹਰਿ ਪਾਰਿ ਲ ਘਾਈ ॥੧॥ ਰਹਾਉ ॥
جِن کئو آپ لئے پربھُ میل ॥
ਜਿਨ੍ ਕਉ ਆਪ ਲਏ ਪ੍ਰਭੁ ਮੇਲਿ ॥
تِن کئو کالُ ن ساکیے پیل ॥
ਤਿਨ ਕਉ ਕਾਲੁ ਨ ਸਾਕੈ ਪੇਲਿ ॥
گُرمکھ نِرمل رہہِ پیارے ॥
ਗੁਰਮੁਖਿ ਨਿਰਮਲ ਰਹਹਿ ਪਿਆਰੇ ॥
جِئو جل انّبھ اوُپر کمل نِرارے ॥۲॥

ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥੨॥

بُرا بھلا کہُ کِس نو کہیئیے ॥

ਬੁਰਾ ਭਲਾ ਕਹੁ ਕਿਸ ਨੋ ਕਹੀਐ ॥

دِیسیَے برہمُ گُرمُکھ سچُ لہیئیے ॥

ਦੀਸੈ ਬ੍ਰਹਮੁ ਗੁਰਮੁਖਿ ਸਚੁ ਲਹੀਐ ॥

اکتھُ کتھئو گُرمت وِیچارُ ॥

ਅਕਥੁ ਕਥਉ ਗੁਰਮਤਿ ਵੀਚਾਰੁ ॥

مِل گُر سنّگت پاوئو پارُ ॥۳॥

ਮਿਲਿ ਗੁਰ ਸੰਗਤਿ ਪਾਵਉ ਪਾਰੁ ॥੩॥

ساست بید سِنّمرِت بہُ بھید ॥

ਸਾਸਤ ਬੇਦ ਸਿੰਮ੍ਰਿਤਿ ਬਹੁ ਭੇਦ ॥

اٹھسٹھ مجنُ ہر رسُ رید ॥

ਅਠਸਠਿ ਮਜਨੁ ਹਰਿ ਰਸੁ ਰੇਦ ॥

گُرمُکھ نِرملُ میَلُ ن لاگیَے ॥

ਗੁਰਮੁਖਿ ਨਿਰਮਲੁ ਮੈਲੁ ਨ ਲਾਗੈ ॥

نانک ہِردےَ نامُ وڈے دھُر بھاگیَے ॥۴॥۱۵॥

ਨਾਨਕ ਹਿਰਦੈ ਨਾਮੁ ਵਡੇ ਧੁਰਿ ਭਾਗੈ ॥੪॥੧੫॥

آسا مہلا ۱ ॥

ਆਸਾ ਮਹਲਾ ੧ ॥

نِو نِو پائے لگئو گُر اپُنے آتم رامُ نِہارِیا ॥

ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ ॥

کرت بیِچارُ ہِردےَ ہر روِیا ہِردےَ دیکھ بیِچارِیا ॥۱॥

ਕਰਤ ਬੀਚਾਰੁ ਹਿਰਦੈ ਹਰਿ ਰਵਿਆ ਹਿਰਦੈ ਦੇਖਿ ਬੀਚਾਰਿਆ ॥੧॥

بۄلہُ رامُ کرے نِستارا ॥

ਬੋਲਹੁ ਰਾਮੁ ਕਰੇ ਨਿਸਤਾਰਾ ॥

گُر پرسادِ رتنُ ہر لابھیَے مِٹیَے اگیانُ ہوئے اُجیِیارا ॥۱॥ رہائو ॥

ਗੁਰ ਪਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ ॥੧॥ ਰਹਾਉ ॥

رونی روَے بنّدھن نہی تُوٹہِ وِچ ہئُمیَے بھرمُ ن جائی ॥

ਰਵਨੀ ਰਵੈ ਬੰਧਨ ਨਹੀ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ ॥

ستِگُرُ مِلیَے ت ہئُمیَے تُوٹیَے تا کو لیکھیَے پائی ॥۲॥

ਸਤਿਗੁਰੁ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥੨॥

ہر ہر نامُ بھگت پِرءُ پِرِیتمُ سُکھ ساگرُ اُر دھارے ॥

ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ ਸੁਖ ਸਾਗਰੁ ਉਰ ਧਾਰੇ ॥

بھگت وچھلُ جگجیِونُ داتا مت گُرمت ہر نِستارے ॥۳॥

ਭਗਤਿ ਵਛਲੁ ਜਗਜੀਵਨੁ ਦਾਤਾ ਮਤਿ ਗੁਰਮਤਿ ਹਰਿ ਨਿਸਤਾਰੇ ॥੩॥

من سِئُو جُوُجھ مرےَ پربھُ پائے منسا منہِ سمائے ॥

ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ ॥

نانک کِرپا کرے جگجیِونُ سہج بھائے لِو لائے ॥۴॥۱۶॥

ਨਾਨਕ ਕਿ੍ਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ ॥੪॥੧੬॥

آسا مہلا ۱ ॥

ਆਸਾ ਮਹਲਾ ੧ ॥

کِس کئُو کہہِ سُݨاوہِ کِس کئُو کِسُ سمجھاوہِ سمجھ رہے ॥

ਕਿਸ ਕਉ ਕਹਹਿ ਸੁਣਾਵਹਿ ਕਿਸ ਕਉ ਕਿਸੁ ਸਮਝਾਵਹਿ ਸਮਝਿ ਰਹੇ ॥

کِسےَ پڑاوہِ پڑھ گُݨ بُوُجھے سِتگُر سبد سنّتوکھ رہے ॥۱॥

ਕਿਸੈ ਪੜਾਵਹਿ ਪੜਿ ਗੁਣਿ ਬੂਝੇ ਸਤਿਗੁਰ ਸਬਦਿ ਸੰਤੋਖਿ ਰਹੇ ॥੧॥

پنّنا ۴۵۳ (Page 354)

ایَسا گُرمت رمتُ سرِیرا ॥

ਐਸਾ ਗੁਰਮਤਿ ਰਮਤੁ ਸਰੀਰਾ ॥

ہر بھجُ میرے من گہِر گنّبھیِرا ॥۱॥ رہائُو ॥

ਹਰਿ ਭਜੁ ਮੇਰੇ ਮਨ ਗਹਿਰ ਗੰਭੀਰਾ ॥੧॥ ਰਹਾਉ ॥

انت ترنّگ بھگت ہر رنّگا ॥

ਅਨਤ ਤਰੰਗ ਭਗਤਿ ਹਰਿ ਰੰਗਾ ॥

انِدنُ سُوُچے ہر گُݨ سنّگا ॥

ਅਨਦਿਨੁ ਸੂਚੇ ਹਰਿ ਗੁਣ ਸੰਗਾ ॥

مِتھیا جنمُ ساکت سنّسارا ॥

ਮਿਥਿਆ ਜਨਮੁ ਸਾਕਤ ਸੰਸਾਰਾ ॥

رام بھگت جنُ رہےَ نِرارا ॥۲॥

ਰਾਮ ਭਗਤਿ ਜਨੁ ਰਹੈ ਨਿਰਾਰਾ ॥੨॥

سُوُچی کائِیا ہر گُݨ گائِیا ॥

ਸੂਚੀ ਕਾਇਆ ਹਰਿ ਗੁਣ ਗਾਇਆ ॥

آتمُ چینِ رہیَے لِو لائِیا ॥

ਆਤਮੁ ਚੀਨਿ ਰਹੈ ਲਿਵ ਲਾਇਆ ॥

آدِ اپارُ اپرنّپرُ ہیرا ॥

ਆਦਿ ਅਪਾਰੁ ਅਪਰੰਪਰੁ ਹੀਰਾ ॥

لالِ رتا میرا منُ دھیرا ॥۳॥

ਲਾਲਿ ਰਤਾ ਮੇਰਾ ਮਨੁ ਧੀਰਾ ॥੩॥

کتھنی کہہِ کہہِ سے مُوئے ॥

ਕਥਨੀ ਕਹਹਿ ਕਹਹਿ ਸੇ ਮੂਏ ॥

سو پربھُ دوُرِ ناہی پربھُ توُں ہیَے ॥

ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥

سبھُ جگُ دیکھِیا مائِیا چھائِیا ॥

ਸਭੁ ਜਗੁ ਦੇਖਿਆ ਮਾਇਆ ਛਾਇਆ ॥

نانک گرمتِ نامُ دھِیائِیا ॥۴॥۱۷॥

ਨਾਨਕ ਗੁਰਮਤਿ ਨਾਮੁ ਧਿਆਇਆ ॥੪॥੧੭॥

آسا مہلا ۱ تِتُکا ॥

ਆਸਾ ਮਹਲਾ ੧ ਤਿਤੁਕਾ ॥

کوئی بھیِکھکُ بھیِکھِیا کھائے ॥

ਕੋਈ ਭੀਖਕੁ ਭੀਖਿਆ ਖਾਇ ॥

کوئی راجا رہِیا سمائے ॥

ਕੋਈ ਰਾਜਾ ਰਹਿਆ ਸਮਾਇ ॥

کِس ہی مانُ کِسیَے اپمانُ ॥

ਕਿਸ ਹੀ ਮਾਨੁ ਕਿਸੈ ਅਪਮਾਨੁ ॥

ڈھاہِ اُسارے دھرے دھِیانُ ॥

ਢਾਹਿ ਉਸਾਰੇ ਧਰੇ ਧਿਆਨੁ ॥

تُجھ تے وڈا ناہی کوئے ॥

ਤੁਝ ਤੇ ਵਡਾ ਨਾਹੀ ਕੋਇ ॥

کِسُ ویکھالی چنّگا ہوئے ॥۱॥

ਕਿਸੁ ਵੇਖਾਲੀ ਚੰਗਾ ਹੋਇ ॥੧॥

میَے تاں نامُ تیرا آدھارُ ॥

ਮੈ ਤਾਂ ਨਾਮੁ ਤੇਰਾ ਆਧਾਰੁ ॥
تۄُں داتا کرݨہارُ کرتارُ ॥۱॥ رہائو ॥
ਤੂੰ ਦਾਤਾ ਕਰਣਹਾਰੁ ਕਰਤਾਰੁ ॥੧॥ ਰਹਾਉ ॥
واٹ ن پاوئو ویِگا جائو ॥
ਵਾਟ ਨ ਪਾਵਉ ਵੀਗਾ ਜਾਉ ॥
درگہ بیَسݨ ناہی تھائو ॥
ਦਰਗਹ ਬੈਸਣ ਨਾਹੀ ਥਾਉ ॥
من کا انّدھُلا مائِیا کا بنّدھُ ॥
ਮਨ ਕਾ ਅੰਧੁਲਾ ਮਾਇਆ ਕਾ ਬੰਧੁ ॥
کھیِن کھرابُ ہوۄےَ نِت کنّدھُ ॥
ਖੀਨ ਖਰਾਬੁ ਹੋਵੈ ਨਿਤ ਕੰਧੁ ॥
کھاݨ جیِۄݨ کی بہُتی آس ॥
ਖਾਣ ਜੀਵਣ ਕੀ ਬਹੁਤੀ ਆਸ ॥
لیکھےَ تیرےَ ساس گِراس ॥۲॥
ਲੇਖੈ ਤੇਰੈ ਸਾਸ ਗਿਰਾਸ ॥੨॥
اہِنِسِ انّدھُلے دیِپکُ دےءِ ॥
ਅਹਿਨਿਸਿ ਅੰਧੁਲੇ ਦੀਪਕੁ ਦੇਇ ॥
بھئُجل ڈۄُبت چِنّت کرےءِ ॥
ਭਉਜਲ ਡੂਬਤ ਚਿੰਤ ਕਰੇਇ ॥
کہہِ سُݨہِ جو مانہِ نائو ॥
ਕਹਹਿ ਸੁਣਹਿ ਜੋ ਮਾਨਹਿ ਨਾਉ ॥
ہئُ بلِہارےَ تا کےَ جائو ॥
ਹਉ ਬਲਿਹਾਰੈ ਤਾ ਕੈ ਜਾਉ ॥
نانکُ ایک کہےَ ارداسِ ॥
ਨਾਨਕੁ ਏਕ ਕਹੈ ਅਰਦਾਸਿ ॥
جیِئُ پِنّڈُ سبھُ تیرےَ پاسِ ॥۳॥
ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥
جاں تۄُں دیہِ جپی تیرا نائو ॥
ਜਾਂ ਤੂੰ ਦੇਹਿ ਜਪੀ ਤੇਰਾ ਨਾਉ ॥
درگہ بیَسݨ ہوۄےَ تھائو ॥

ਦਰਗਹ ਬੈਸਣ ਹੋਵੈ ਥਾਉ ॥

جاں تُدھُ بھاوئے تا دُرمت جائے =

ਜਾਂ ਤੁਧੁ ਭਾਵੈ ਤਾ ਦੁਰਮਤਿ ਜਾਇ ॥

گیان رتنُ من وسیَے آئے =

ਗਿਆਨ ਰਤਨੁ ਮਨਿ ਵਸੈ ਆਇ ॥

ندر کرے تا ستگرُ ملیَے =

ਨਦਰਿ ਕਰੇ ਤਾ ਸਤਿਗੁਰੁ ਮਿਲੈ ॥

پرنوت نانکُ بھوجلُ ترئے = ۴= ۱۸=

ਪ੍ਰਣਵਤਿ ਨਾਨਕੁ ਭਵਜਲੁ ਤਰੈ ॥੪॥੧੮॥

آسا مہلا ۱ پنّچپدے =

ਆਸਾ ਮਹਲਾ ੧ ਪੰਚਪਦੇ ॥

دُدھ بنُ دھینُ پنّکھ بنُ پنّکھی جل بنُ اُتبھُج کام ناہی =

ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥

کیا سُلتانُ سلام وہُونا انّدھی کوٹھی تیرا نامُ ناہی = ۱=

ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥

کی وسرہ دکھُ بہُتا لاگیَے =

ਕੀ ਵਿਸਰਹਿ ਦੁਖੁ ਬਹੁਤਾ ਲਾਗੈ ॥

دکھُ لاگیَے تُوں وسرُ ناہی = ۱= رہائو =

ਦੁਖੁ ਲਾਗੈ ਤੂੰ ਵਿਸਰੁ ਨਾਹੀ ॥੧॥ ਰਹਾਉ ॥

اکھی انّدھُ جیبھ رسُ ناہی کنّنی پونُ ن واجیَے =

ਅਖੀ ਅੰਧੁ ਜੀਭ ਰਸੁ ਨਾਹੀ ਕੰਨੀ ਪਵਣੁ ਨ ਵਾਜੈ ॥

چرنی چلیَے پجُوتا آگیَے ونُ سیوا پھل لاگے = ۲=

ਚਰਣੀ ਚਲੈ ਪਜੂਤਾ ਆਗੈ ਵਿਣੁ ਸੇਵਾ ਫਲ ਲਾਗੇ ॥੨॥

اکھر برکھ باگ بھُئے چوکھی سنّچت بھائو کریہی =

ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥

سبھنا پھلُ لاگیَے نامُ ایکو بنُ کرما کیَسے لیہی = ۳=

ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥੩॥

جیتے جیئ تیتے سبھ تیرے ونُ سیوا پھلُ کسیَے ناہی =

ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ ॥

دکھُ سکھُ بھانا تیرا ہوُوئے ونُ ناوئے جیئو رہیَے ناہی = ۴=

ਦੁਖੁ ਸੁਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ ॥੪॥

مت وِچ مرنُ جیِونُ ہورُ کیَسا جا جیِوا تاں جگت ناہی =

ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ ॥

(Page 355) ۵۵۳ پنّنا

کہیَے نانکُ جیِوالے جیِیا جہ بھاوئے تہ راکھُ تُہی = ۵= ۹۱=

ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ ॥੫॥੧੯॥

آسا مہلا ۱ =

ਆਸਾ ਮਹਲਾ ੧ ॥

کائِیا برہما منُ ہیَے دھوتی =

ਕਾਇਆ ਬ੍ਰਹਮਾ ਮਨੁ ਹੈ ਧੋਤੀ ॥

گِیانُ جنیئوُ دِھیانُ کُسپاتی =

ਗਿਆਨੁ ਜਨੇਊ ਧਿਆਨੁ ਕੁਸਪਾਤੀ ॥

ہر ناما جسُ جاچئو نائو =

ਹਰਿ ਨਾਮਾ ਜਸੁ ਜਾਚਉ ਨਾਉ ॥

گر پرسادی برہم سمائو = ۱=

ਗੁਰ ਪਰਸਾਦੀ ਬ੍ਰਹਮਿ ਸਮਾਉ ॥੧॥

پانڈے ایَسا برہم بیِچارُ =

ਪਾਂਡੇ ਐਸਾ ਬ੍ਰਹਮ ਬੀਚਾਰੁ ॥

نامے سُچ نامو پڑئو نامے چجُ آچارُ = ۱= رہائو =

ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥੧॥ ਰਹਾਉ ॥

باہر جنیئوُ جِچرُ جوت ہیَے نال =

ਬਾਹਰਿ ਜਨੇਊ ਜਿਚਰੁ ਜੋਤਿ ਹੈ ਨਾਲਿ ॥

دھوتی ٹِکا نامُ سمال =

ਧੋਤੀ ਟਿਕਾ ਨਾਮੁ ਸਮਾਲਿ ॥

ایَتھیَے اوتھیَے نِبہی نال =

ਐਥੈ ਓਥੈ ਨਿਬਹੀ ਨਾਲਿ ॥

وِنُ ناوئے ہور کرم ن بھال = ۲=

ਵਿਣੁ ਨਾਵੈ ਹੋਰਿ ਕਰਮ ਨ ਭਾਲਿ ॥੨॥

پوُجا پریم مائِیا پرجال =

ਪੂਜਾ ਪ੍ਰੇਮ ਮਾਇਆ ਪਰਜਾਲਿ ॥
ایکو ویکھہُ اورُ ن بھالِ ॥
ਏਕੋ ਵੇਖਹੁ ਅਵਰੁ ਨ ਭਾਲਿ ॥
چِینہےَ تتُ گگن دس دُیار ॥
ਚੀਨੈ ਤਤੁ ਗਗਨ ਦਸ ਦੁਆਰ ॥
ہرِ مُکھِ پاٹھ پڑےَ بیِچار ॥۳॥
ਹਰਿ ਮੁਖਿ ਪਾਠ ਪੜੈ ਬੀਚਾਰ ॥੩॥
بھوجنُ بھائو بھرمُ بھئو بھاگےَ ॥
ਭੋਜਨੁ ਭਾਉ ਭਰਮੁ ਭਉ ਭਾਗੈ ॥
پاہرُوئرا چھبِ چورُ ن لاگےَ ॥
ਪਾਹਰੂਅਰਾ ਛਬਿ ਚੋਰੁ ਨ ਲਾਗੈ ॥
تِلکُ لِلاٹِ جانٖےَ پربھُ ایکُ ॥
ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥
بُوجھےَ برہمُ انّترِ بِبیکُ ॥۴॥
ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥
آچاری نہی جیِتیا جائے ॥
ਆਚਾਰੀ ਨਹੀ ਜੀਤਿਆ ਜਾਇ ॥
پاٹھ پڑےَ نہی کیِمتِ پائے ॥
ਪਾਠ ਪੜੈ ਨਹੀ ਕੀਮਤਿ ਪਾਇ ॥
اسٹ دسی چہُ بھیدُ ن پائِیا ॥
ਅਸਟ ਦਸੀ ਚਹੁ ਭੇਦੁ ਨ ਪਾਇਆ ॥
نانک ستِگُرِ برہمُ دِکھائِیا ॥۵॥۲۰॥
ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥
آسا مہلا ۱ ॥
ਆਸਾ ਮਹਲਾ ੧ ॥
سیوکُ داسُ بھگتُ جنُ سوئی ॥
ਸੇਵਕੁ ਦਾਸੁ ਭਗਤੁ ਜਨੁ ਸੋਈ ॥
ٹھاکُر کا داسُ گُرمُکھِ ہوئی ॥
ਠਾਕੁਰ ਕਾ ਦਾਸੁ ਗੁਰਮੁਖਿ ਹੋਈ ॥
جِنِ سِرِ ساجی تِنِ پھُنِ گوئی ॥

ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥

تِسُ بِنُ دوُجا اورُ ن کوئی ॥۱॥

ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥੧॥

ساچُ نامُ گُر سبدِ ویِچارِ ॥

ਸਾਚੁ ਨਾਮੁ ਗੁਰ ਸਬਦਿ ਵੀਚਾਰਿ ॥

گُرمُکھِ ساچے ساچےَ دربارِ ॥۱॥ رہائو ॥

ਗੁਰਮੁਖਿ ਸਾਚੇ ਸਾਚੈ ਦਰਬਾਰਿ ॥੧॥ ਰਹਾਉ ॥

سچا ارجُ سچی ارداسِ ॥

ਸਚਾ ਅਰਜੁ ਸਚੀ ਅਰਦਾਸਿ ॥

مہلی کھسمُ سُݨے ساباسِ ॥

ਮਹਲੀ ਖਸਮੁ ਸੁਣੇ ਸਾਬਾਸਿ ॥

سچےَ تکھتِ بُلاوےَ سوئے ॥

ਸਚੈ ਤਖਤਿ ਬੁਲਾਵੈ ਸੋਇ ॥

دے وڈِیائی کرے سُ ہوئے ॥۲॥

ਦੇ ਵਡਿਆਈ ਕਰੇ ਸੁ ਹੋਇ ॥੨॥

تیرا تاݨُ توُہےَ دیِباݨُ ॥

ਤੇਰਾ ਤਾਣੁ ਤੂਹੈ ਦੀਬਾਣੁ ॥

گُر کا سبدُ سچُ نیِساݨُ ॥

ਗੁਰ ਕਾ ਸਬਦੁ ਸਚੁ ਨੀਸਾਣੁ ॥

منّنے ہُکمُ سُ پرگٹُ جائے ॥

ਮੰਨੇ ਹੁਕਮੁ ਸੁ ਪਰਗਟੁ ਜਾਇ ॥

سچُ نیِساݨےَ ٹھاک ن پائے ॥۳॥

ਸਚੁ ਨੀਸਾਣੈ ਠਾਕ ਨ ਪਾਇ ॥੩॥

پنّڈِت پڑہِ وکھاݨہِ ویدُ ॥

ਪੰਡਿਤ ਪੜਹਿ ਵਖਾਣਹਿ ਵੇਦੁ ॥

انّترِ وستُ ن جاݨہِ بھیدُ ॥

ਅੰਤਰਿ ਵਸਤੁ ਨ ਜਾਣਹਿ ਭੇਦੁ ॥

گُر بِنُ سوجھی بوُجھ ن ہوئے ॥

ਗੁਰ ਬਿਨੁ ਸੋਝੀ ਬੂਝ ਨ ਹੋਇ ॥

ساچا رو رہیا پربھُ سوئے ॥۴॥

ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥

کِیا ہئو آکھا آکھِ وکھانی ॥
ਕਿਆ ਹਉ ਆਖਾ ਆਖਿ ਵਖਾਣੀ ॥

تُوں آپے جانہِ سرب وِڈانی ॥
ਤੂੰ ਆਪੇ ਜਾਣਹਿ ਸਰਬ ਵਿਡਾਣੀ ॥

نانک ایکو درُ دِیبانُ ॥
ਨਾਨਕ ਏਕੋ ਦਰੁ ਦੀਬਾਣੁ ॥

گُرمُکھِ ساچُ تہا گُدرانُ ॥ ۵ ॥ ۱۲ ॥
ਗੁਰਮੁਖਿ ਸਾਚੁ ਤਹਾ ਗੁਦਰਾਣੁ ॥੫॥੨੧॥

آسا مہلا ۱ ॥
ਆਸਾ ਮਹਲਾ ੧ ॥

کاچی گاگرِ دیہ دُہیلی اُپجےَ بِنسےَ دُکھُ پائی ॥
ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ ॥

اِہُ جگُ ساگرُ دُترُ کِئو تریئےَ بِنُ ہرِ گُر پارِ ن پائی ॥ ۱ ॥
ਇਹੁ ਜਗੁ ਸਾਗਰੁ ਦੁਤਰੁ ਕਿਉ ਤਰੀਐ ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥

تُجھ بِنُ اورُ ن کوئی میرے پیارے تُجھ بِنُ اورُ ن کوئِ ہرے ॥
ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥

سربی رنّگی رُوپی تُوںہےَ تِسُ بکھسے جِسُ ندرِ کرے ॥ ۱ ॥ رہائو ॥
ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ ਰਹਾਉ ॥

ساسُ بُری گھرِ واسُ ن دیوےَ پِر سِئو مِلنِ ن دیئِ بُری ॥
ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥

سکھی ساجنی کے ہئو چرن سریوئو ہرِ گُر کِرپا تے ندرِ دھری ॥ ۲ ॥
ਸਖੀ ਸਾਜਨੀ ਕੇ ਹਉ ਚਰਨ ਸਰੇਵਉ ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥



آپُ بیچارِ مارِ منُ دیکھیا تُم سا میِتُ ن اورُ کوئی ॥
ਆਪੁ ਬੀਚਾਰਿ ਮਾਰਿ ਮਨੁ ਦੇਖਿਆ ਤੁਮ ਸਾ ਮੀਤੁ ਨ ਅਵਰੁ ਕੋਈ ॥

جِئو تُوں راکھہِ تِو ہی رہنا دُکھُ سُکھُ دیوہِ کرہِ سوئی ॥ ۳ ॥
ਜਿਉ ਤੂੰ ਰਾਖਹਿ ਤਿਵ ਹੀ ਰਹਣਾ ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥

آسا منسا دوئُو بِناست تِرہُ گُن آس نِراس بھئی ॥

ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥

تُرِیاوستھا گُرمُکھ پائیٖئیَے سنّت سبھا کی اوٹ لہی ॥ ۴॥

ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥੪॥

گِیان دِھیان سگلے سبھِ جپ تپ جِسُ ہرِ ہِردَئے الکھ ابھیوا ॥

ਗਿਆਨ ਧਿਆਨ ਸਗਲੇ ਸਭਿ ਜਪ ਤਪ ਜਿਸੁ ਹਰਿ ਹਿਰਦੈ ਅਲਖ ਅਭੇਵਾ ॥

نانک رام نامِ منُ راتا گُرمتِ پائے سہج سیوا ॥ ۵॥ ۲۲॥

ਨਾਨਕ ਰਾਮ ਨਾਮਿ ਮਨੁ ਰਾਤਾ ਗੁਰਮਤਿ ਪਾਏ ਸਹਜ ਸੇਵਾ ॥੫॥੨੨॥

آسا مہلا ۱ پنّچپدے ॥

ਆਸਾ ਮਹਲਾ ੧ ਪੰਚਪਦੇ ॥

مۄہُ کُٹنّبُ مۄہُ سبھ کار ॥

ਮੋਹੁ ਕੁਟੰਬੁ ਮੋਹੁ ਸਭ ਕਾਰ ॥

مۄہُ تُم تجہُ سگل ویکار ॥ ۱॥

ਮੋਹੁ ਤੁਮ ਤਜਹੁ ਸਗਲ ਵੇਕਾਰ ॥੧॥

مۄہُ ارُ بھرمُ تجہُ تُم بِیر ॥

ਮੋਹੁ ਅਰੁ ਭਰਮੁ ਤਜਹੁ ਤੁਮ੍ ਬੀਰ ॥

ساچُ نامُ رِدے روَئے سریِر ॥ ۱॥ رہائؤ ॥

ਸਾਚੁ ਨਾਮੁ ਰਿਦੇ ਰਵੈ ਸਰੀਰ ॥੧॥ ਰਹਾਉ ॥

سچُ نامُ جا نو نِدھِ پائی ॥

ਸਚੁ ਨਾਮੁ ਜਾ ਨਵ ਨਿਧਿ ਪਾਈ ॥

رۄوَئے پُوتُ ن کلپیَے مائی ॥ ۲॥

ਰੋਵੈ ਪੂਤੁ ਨ ਕਲਪੈ ਮਾਈ ॥੨॥

ایتُ مۄہِ ڈُوبا سنّسارُ ॥

ਏਤੁ ਮੋਹਿ ਡੂਬਾ ਸੰਸਾਰੁ ॥

گُرمُکھ کوئی اُترَے پارِ ॥ ۳॥

ਗੁਰਮੁਖਿ ਕੋਈ ਉਤਰੈ ਪਾਰਿ ॥੩॥

ایتُ مۄہِ پھِرِ جُونی پاہِ ॥

ਏਤੁ ਮੋਹਿ ਫਿਰਿ ਜੂਨੀ ਪਾਹਿ ॥

مۄہے لاگا جم پُرِ جاہِ ॥ ۴॥

ਮੋਹੇ ਲਾਗਾ ਜਮ ਪੁਰਿ ਜਾਹਿ ॥੪॥

گُر دِیکھیا لے جپُ تپُ کماہِ ॥

ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥
نا مۄہُ تۄُٹَیے نا تھائِ پاہِ ۔۔۵۔۔
ਨਾ ਮੋਹੁ ਤੂਟੈ ਨਾ ਥਾਇ ਪਾਹਿ ॥੫॥
ندرِ کرے تا ایہُ مۄہُ جائِ ۔۔
ਨਦਰਿ ਕਰੇ ਤਾ ਏਹੁ ਮੋਹੁ ਜਾਇ ॥
نانک ہرِ سِئُ رہَیے سمائِ ۔۔۶۔۔۲۳۔۔
ਨਾਨਕ ਹਰਿ ਸਿਉ ਰਹੈ ਸਮਾਇ ॥੬॥੨੩॥
آسا مہلا ۱ ۔۔
ਆਸਾ ਮਹਲਾ ੧ ॥
آپِ کرے سچُ الکھ اپارُ ۔۔
ਆਪਿ ਕਰੇ ਸਚੁ ਅਲਖ ਅਪਾਰੁ ॥
ہئُ پاپی تُوں بکھسݨہارُ ۔۔۱۔۔
ਹਉ ਪਾਪੀ ਤੂੰ ਬਖਸਣਹਾਰੁ ॥੧॥
تیرا بھاݨا سبھُ کِچھُ ہۄوَے ۔۔
ਤੇਰਾ ਭਾਣਾ ਸਭੁ ਕਿਛੁ ਹੋਵੈ ॥
منہٹھِ کیچَیے انّتِ وِگۄوَے ۔۔۱۔۔ رہائُ ۔۔
ਮਨਹਠਿ ਕੀਚੈ ਅੰਤਿ ਵਿਗੋਵੈ ॥੧॥ ਰਹਾਉ ॥
منمُکھ کی مِت کوُڑِ وِیاپی ۔۔
ਮਨਮੁਖ ਕੀ ਮਤਿ ਕੂੜਿ ਵਿਆਪੀ ॥
بِنُ ہرِ سِمرݨ پاپِ سنّتاپی ۔۔۲۔۔
ਬਿਨੁ ਹਰਿ ਸਿਮਰਣ ਪਾਪਿ ਸੰਤਾਪੀ ॥੨॥
دُرمِت تِیاگِ لاہا کِچھُ لیوہُ ۔۔
ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥
جو اُپجَیے سۄ الکھ ابھیوہُ ۔۔۳۔۔
ਜੋ ਉਪਜੈ ਸੋ ਅਲਖ ਅਭੇਵਹੁ ॥੩॥
ایَسا ہمرا سکھا سہائی ۔۔
ਐਸਾ ਹਮਰਾ ਸਖਾ ਸਹਾਈ ॥
گُر ہرِ مِلیا بھگتِ دِرڑائی ۔۔۴۔۔
ਗੁਰ ਹਰਿ ਮਿਲਿਆ ਭਗਤਿ ਦ੍ਰਿੜਾਈ ॥੪॥
سگلیِں سئُدیِں توٹا آوَے ۔۔

ਸਗਲ□ੀ ਸਉਦ□ੀ ਤੋਟਾ ਆਵੈ ॥
نانک رام نامُ منِ بھاوئے = ۵= ۴۲=
ਨਾਨਕ ਰਾਮ ਨਾਮੁ ਮਨਿ ਭਾਵੈ ॥੫॥੨੪॥
آسا مہلا ۱ چئُپدے =
ਆਸਾ ਮਹਲਾ ੧ ਚਉਪਦੇ ॥
وِدیا وِیچاری تاں پرئُپکاری =
ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥
جاں پنّچ راسی تاں تِیرتھ واسی = ۱=
ਜਾਂ ਪੰਚ ਰਾਸੀ ਤਾਂ ਤੀਰਥ ਵਾਸੀ ॥੧॥
گھُنّگھرُوُ واجیَے جے منُ لاگیَے =
ਘੁੰਘਰੂ ਵਾਜੈ ਜੇ ਮਨੁ ਲਾਗੈ ॥
تئو جمُ کہا کرے مو سِئو آگیَے = ۱= رہائو =
ਤਉ ਜਮੁ ਕਹਾ ਕਰੇ ਮੋ ਸਿਉ ਆਗੈ ॥੧॥ ਰਹਾਉ ॥
آس نِراسی تئو سنّنِیاسی =
ਆਸ ਨਿਰਾਸੀ ਤਉ ਸੰਨਿਆਸੀ ॥
جاں جتُ جوگی تاں کائِیا بھوگی = ۲=
ਜਾਂ ਜਤੁ ਜੋਗੀ ਤਾਂ ਕਾਇਆ ਭੋਗੀ ॥੨॥
دئِیا دِگنّبرُ دیہ بِیچاری =
ਦਇਆ ਦਿਗੰਬਰੁ ਦੇਹ ਬੀਚਾਰੀ ॥
آپِ مرے اورا نہ ماری = ۳=
ਆਪਿ ਮਰੈ ਅਵਰਾ ਨਹ ਮਾਰੀ ॥੩॥
ایکُ توُ ہورِ ویس بہُتیرے =
ਏਕੁ ਤੂ ਹੋਰਿ ਵੇਸ ਬਹੁਤੇਰੇ ॥
نانکُ جاݨیَے چوج ن تیرے = ۴= ۵۲=
ਨਾਨਕੁ ਜਾਣੈ ਚੋਜ ਨ ਤੇਰੇ ॥੪॥੨੫॥
آسا مہلا ۱ =
ਆਸਾ ਮਹਲਾ ੧ ॥
ایک ن بھرِیا گُݨ کرِ دھووا =
ਏਕ ਨ ਭਰੀਆ ਗੁਣ ਕਰਿ ਧੋਵਾ ॥
میرا سہُ جاگیَے ہئو نِس بھرِ سووا = ۱=

ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ॥੧॥

اِئو کِئو کنّت پِیاری ہوٗوا ॥

ਇਉ ਕਿਉ ਕੰਤ ਪਿਆਰੀ ਹੋਵਾ ॥

سہُ جاگَیے ہئو نِس بھرِ سوٗوا ॥ ۱॥ رہائو ॥

ਸਹੁ ਜਾਗੈ ਹਉ ਨਿਸ ਭਰਿ ਸੋਵਾ ॥੧॥ ਰਹਾਉ ॥



آس پِیاسی سیجَیے آوا ॥

ਆਸ ਪਿਆਸੀ ਸੇਜੈ ਆਵਾ ॥

آگَیے سہ بھاوا کِ ن بھاوا ॥ ۲॥

ਆਗੈ ਸਹ ਭਾਵਾ ਕਿ ਨ ਭਾਵਾ ॥੨॥

کِیا جانا کِیا ہوئِگا ری مائی ॥

ਕਿਆ ਜਾਨਾ ਕਿਆ ਹੋਇਗਾ ਰੀ ਮਾਈ ॥

ہرِ درسن بِنُ رہنُ ن جائی ॥ ۱॥ رہائو ॥

ਹਰਿ ਦਰਸਨ ਬਿਨੁ ਰਹਨੁ ਨ ਜਾਈ ॥੧॥ ਰਹਾਉ ॥

پریمُ ن چاکھِیا میری تِس ن بُجھانی ॥

ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ ॥

گئِیا سُ جوبنُ دھن پچھُتانی ॥ ۳॥

ਗਇਆ ਸੁ ਜੋਬਨੁ ਧਨ ਪਛੁਤਾਨੀ ॥੩॥

اجَیے سُ جاگئو آس پِیاسی ॥

ਅਜੈ ਸੁ ਜਾਗਉ ਆਸ ਪਿਆਸੀ ॥

بھئیلے اُداسی رہئو نِراسی ॥ ۱॥ رہائو ॥

ਭਈਲੇ ਉਦਾਸੀ ਰਹਉ ਨਿਰਾਸੀ ॥੧॥ ਰਹਾਉ ॥

ہئُمَیے کھوئِ کرے سیِگارُ ॥

ਹਉਮੈ ਖੋਇ ਕਰੇ ਸੀਗਾਰੁ ॥

تئو کامنِ سیجَیے روَیے بھتارُ ॥ ۴॥

ਤਉ ਕਾਮਣਿ ਸੇਜੈ ਰਵੈ ਭਤਾਰੁ ॥੪॥

تئو نانک کنّتَیے منِ بھاوَیے ॥

ਤਉ ਨਾਨਕ ਕੰਤੈ ਮਨਿ ਭਾਵੈ ॥

چھوڈِ وڈائی اپنھے کھسم سماوَیے ॥ ۱॥ رہائو ॥ ۲۲॥

ਛੋਡਿ ਵਡਾਈ ਅਪਣੇ ਖਸਮ ਸਮਾਵੈ ॥੧॥ ਰਹਾਉ ॥੨੬॥

آسا مہلا ا ॥

ਆਸਾ ਮਹਲਾ ੧ ॥

پیوکڑۓ دھن کھری اِیاݨی ॥

ਪੇਵਕੜੈ ਧਨ ਖਰੀ ਇਆਣੀ ॥

تِس سہ کی میَں سار ن جاݨی ॥ا॥

ਤਿਸੁ ਸਹ ਕੀ ਮੈ ਸਾਰ ਨ ਜਾਣੀ ॥੧॥

سہُ میرا ایکُ دوُجا نہی کوئی ॥

ਸਹੁ ਮੇਰਾ ਏਕੁ ਦੂਜਾ ਨਹੀ ਕੋਈ ॥

ندرِ کرے میلاوا ہوئی ॥ا॥ رہائو ॥

ਨਦਰਿ ਕਰੇ ਮੇਲਾਵਾ ਹੋਈ ॥੧॥ ਰਹਾਉ ॥

ساہُرڑۓ دھن ساچُ پچھاݨِیا ॥

ਸਾਹੁਰੜੈ ਧਨ ਸਾਚੁ ਪਛਾਣਿਆ ॥

سہجِ سُبھائے اپݨا پِرُ جاݨِیا ॥٢॥

ਸਹਜਿ ਸੁਭਾਇ ਅਪਣਾ ਪਿਰੁ ਜਾਣਿਆ ॥੨॥

گر پرسادی ایَسی مت آوۓ ॥

ਗੁਰ ਪਰਸਾਦੀ ਐਸੀ ਮਤਿ ਆਵੈ ॥

تاں کامݨِ کنّتیَے منِ بھاوۓ ॥٣॥

ਤਾਂ ਕਾਮਣਿ ਕੰਤੈ ਮਨਿ ਭਾਵੈ ॥੩॥

کہتُ نانکُ بھیَے بھاو کا کرے سیِگارُ ॥

ਕਹਤੁ ਨਾਨਕੁ ਭੈ ਭਾਵ ਕਾ ਕਰੇ ਸੀਗਾਰੁ ॥

سد ہی سیجیَے روۓ بھتارُ ॥٤॥٢٧॥

ਸਦ ਹੀ ਸੇਜੈ ਰਵੈ ਭਤਾਰੁ ॥੪॥੨੭॥

آسا مہلا ا ॥

ਆਸਾ ਮਹਲਾ ੧ ॥

ن کِس کا پوُتُ ن کِس کی مائی ॥

ਨ ਕਿਸ ਕਾ ਪੂਤੁ ਨ ਕਿਸ ਕੀ ਮਾਈ ॥

جھوُٹھیَے موہِ بھرمِ بھُلائی ॥ا॥

ਝੂਠੈ ਮੋਹਿ ਭਰਮਿ ਭੁਲਾਈ ॥੧॥

میرے ساہِب ہئو کیِتا تیرا ॥

ਮੇਰੇ ਸਾਹਿਬ ਹਉ ਕੀਤਾ ਤੇਰਾ ॥

جاں توُں دیہہ جپی نائو تیرا =ا= رہائو =

ਜਾਂ ਤੂੰ ਦੇਹਿ ਜਪੀ ਨਾਉ ਤੇਰਾ ॥੧॥ ਰਹਾਉ ॥

بہُتے اؤگن کوُکیَے کوئی =

ਬਹੁਤੇ ਅਉਗਣ ਕੂਕੈ ਕੋਈ ॥

جا تِسُ بھاوےَ بکھسے سوئی =٢=

ਜਾ ਤਿਸੁ ਭਾਵੈ ਬਖਸੇ ਸੋਈ ॥੨॥

گر پرسادی دُرمِت کھوئی =

ਗੁਰ ਪਰਸਾਦੀ ਦੁਰਮਤਿ ਖੋਈ ॥

جہ دیکھا تہ ایکو سوئی =٣=

ਜਹ ਦੇਖਾ ਤਹ ਏਕੋ ਸੋਈ ॥੩॥

کہت نانک ایَسی مِت آوےَ =

ਕਹਤ ਨਾਨਕ ਐਸੀ ਮਤਿ ਆਵੈ ॥

تاں کو سچے سچ سماوےَ =۴= ٨٢=

ਤਾਂ ਕੋ ਸਚੇ ਸਚਿ ਸਮਾਵੈ ॥੪॥੨੮॥

آسا مہلا ا دُپدے =

ਆਸਾ ਮਹਲਾ ੧ ਦੁਪਦੇ ॥

تِتُ سرورڑےَ بھئیلے نِواسا پانی پاوکُ تِنہِ کیِیا =

ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥

پنّکجُ موہ پگُ نہی چالیَے ہم دیکھا تہ ڈوُبیِئلے =ا=

ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥

من ایکُ ن چیتِس موُڑ منا =

ਮਨ ਏਕੁ ਨ ਚੇਤਸਿ ਮੂੜ ਮਨਾ ॥

ہر بِسرت تیرے گن گلِیا =ا= رہائو =

ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥

نا ہئو جتی ستی نہی پڑیا موُرکھ مگدھا جنمُ بھئِیا =

ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥

پرنوِت نانک تِن کی سرنا جِن توُں ناہی وِیسرِیا =٢= ٩٢=

ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ ॥੨॥੨੯॥

آسا مہلا ا =

ਆਸਾ ਮਹਲਾ ੧ ॥

چھِءَ گھر چھِءَ گُر چھِءَ اُپدیس ॥

ਛਿਅ ਘਰ ਛਿਅ ਗੁਰ ਛਿਅ ਉਪਦੇਸ ॥

گُر گُرُ ایکو ویس انیک ॥۱॥

ਗੁਰ ਗੁਰੁ ਏਕੋ ਵੇਸ ਅਨੇਕ ॥੧॥

جیَے گھرِ کرتے کیِرتِ ہوئِے ॥

ਜੈ ਘਰਿ ਕਰਤੇ ਕੀਰਤਿ ਹੋਇ ॥

سو گھرُ راکھُ وڈائی توہِ ॥۱॥ رہائو ॥

ਸੋ ਘਰੁ ਰਾਖੁ ਵਡਾਈ ਤੋਹਿ ॥੧॥ ਰਹਾਉ ॥

وِسُئے چسِیا گھڑیِیا پہرا تھِتی واری ماہُ بھئِیا ॥

ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ ॥

سوُرجُ ایکو رُتِ انیک ॥

ਸੂਰਜੁ ਏਕੋ ਰੁਤਿ ਅਨੇਕ ॥

نانک کرتے کے کیتے ویس ॥۲॥۳۰॥

ਨਾਨਕ ਕਰਤੇ ਕੇ ਕੇਤੇ ਵੇਸ ॥੨॥੩੦॥

(Page 358) پنّا ۸۵۳

اِکّ اونکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

آسا گھرُ ۳ مہلا ۱ ॥

ਆਸਾ ਘਰੁ ੩ ਮਹਲਾ ੧ ॥

لکھ لسکر لکھ واجے نیجے لکھ اُٹھِ کرہِ سلامُ ॥

ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥

لکھا اُپرِ پھرمائِسِ تیری لکھ اُٹھِ راکھہِ مانُ ॥

ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ॥

جاں پتِ لیکھَے نا پوَے تاں سبھِ نِراپھل کام ॥۱॥

ਜਾਂ ਪਤਿ ਲੇਖੈ ਨਾ ਪਵੈ ਤਾਂ ਸਭਿ ਨਿਰਾਫਲ ਕਾਮ ॥੧॥

ہرِ کے نام بِنا جگُ دھنّدھا ॥

ਹਰਿ ਕੇ ਨਾਮ ਬਿਨਾ ਜਗੁ ਧੰਧਾ ॥

جے بہُتا سمجھائیِئَے بھولا بھی سو انّدھو انّدھا ॥۱॥ رہائو ॥

ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥੧॥ ਰਹਾਉ ॥

لکھ کھٹِیئہِ لکھ سنّجِیئہِ کھاجہِ لکھ آوہِ لکھ جاہِ ॥

ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ॥

جاں پت لیکھیَے نا پوَے تاں جیئ کِتھیَے پھِر پاہِ ॥۲॥

ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ ॥੨॥

لکھ ساست سمجھاوݨی لکھ پنّڈت پڑہِ پُراݨ ॥

ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥

جاں پت لیکھیَے نا پوَے تاں سبھے کُپروان ॥۳॥

ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ ॥੩॥

سچ نامِ پت اُوپجیَے کرمِ نامُ کرتارُ ॥

ਸਚ ਨਾਮਿ ਪਤਿ ਊਪਜੈ ਕਰਮਿ ਨਾਮੁ ਕਰਤਾਰੁ ॥

اہنِس ہِردَے جے وسیَے نانک ندری پارُ ॥۴॥۱॥۳۱॥

ਅਹਿਨਿਸਿ ਹਿਰਦੈ ਜੇ ਵਸੈ ਨਾਨਕ ਨਦਰੀ ਪਾਰੁ ॥੪॥੧॥੩੧॥

آسا مہلا ۱ ॥

ਆਸਾ ਮਹਲਾ ੧ ॥

دِیوا میرا ایکُ نامُ دُکھُ وِچ پائِیا تیلُ ॥

ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥

اُن چاننِ اوہُ سوکھیا چُوکا جم سِئو میلُ ॥۱॥

ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥

لوکا مت کو پھکڑِ پائے ॥

ਲੋਕਾ ਮਤ ਕੋ ਫਕੜਿ ਪਾਇ ॥

لکھ مڑیا کرِ ایکٹھے ایک رتی لے بھاہِ ॥۱॥ رہائو ॥

ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ ਰਹਾਉ ॥

پِنّڈُ پتلِ میری کیسئو کِریا سچُ نامُ کرتارُ ॥

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥

ایتھیَے اوتھیَے آگیَے پاچھیَے ایہُ میرا آدھارُ ॥۲॥

ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥

گنّگ بنارِس سِپھت تُماری ناوَے آتم رائو ॥

ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥

سچا ناونُ تاں تھیئیَے جاں اہنِس لاگیَے بھائو ॥۳॥

ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥

اِک لوکی ہورُ چھمِچھری براہمنُ وٹ پنّڈُ کھائے ॥

ਇਕ ਲੋਕੀ ਹੋਰੁ ਛਮਿਛਰੀ ਬ੍ਰਾਹਮਣੁ ਵਟਿ ਪਿੰਡੁ ਖਾਇ ॥

نانک پنّڈُ بکھسیِس کا کبہوُں نِکھوُٹِس ناہِ ॥۴॥۲॥۳۲॥

ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥

آسا گھرُ ۴ مہلا ۱

ਆਸਾ ਘਰੁ ੪ ਮਹਲਾ ੧

اِکّ اوئنّکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

دیوِتیا درسن کیَے تائی دوُکھ بھوُکھ تیِرتھ کیِئے ॥

ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥

جوگی جتی جگِت مہِ رہتے کرِ کرِ بھگوے بھیکھ بھئے ॥۱॥

ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥

تئو کارنِ ساہِبا رنّگِ رتے ॥

ਤਉ ਕਾਰਣਿ ਸਾਹਿਬਾ ਰੰਗਿ ਰਤੇ ॥

تیرے نام انیکا روُپ اننّتا کہنُ ن جاہی تیرے گُن کیتے ॥۱॥ رہائو ॥

ਤੇਰੇ ਨਾਮ ਅਨੇਕਾ ਰੂਪ ਅਨ ਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥

در گھر مہلا ہستی گھوڑے چھوڑِ ولائِت دیس گئے ॥

ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥

پیِر پیکانّبر سالِک سادِک چھوڈی دُنیِیا تھائے پئے ॥۲॥

ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥

ساد سہج سُکھ رس کس تجیِئلے کاپڑ چھوڈے چمڑ لیِئے ॥

ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥

دُکھیِئے دردونّد درِ تیرےَ نامِ رتے درویس بھئے ॥۳॥

ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥

کھلڑی کھپری لکڑی چمڑی سِکھا سوُتُ دھوتی کیِنھی ॥

ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥

توُں ساہِبُ ہئو سانگی تیرا پرنوےَ نانکُ جاتِ کیَسی ॥۴॥۱॥۳۳॥

ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

آسا گھرُ ۵ مہلا ۱
ਆਸਾ ਘਰੁ ੫ ਮਹਲਾ ੧
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
بھیترِ پنّچ گُپت منِ واسے ॥
ਭੀਤਰਿ ਪੰਚ ਗੁਪਤ ਮਨਿ ਵਾਸੇ ॥
تھِرُ ن رہہِ جیَسے بھوہِ اُداسے ॥۱॥
ਥਿਰੁ ਨ ਰਹਹਿ ਜੈਸੇ ਭਵਹਿ ਉਦਾਸੇ ॥੧॥
منُ میرا دئِیال سیتی تھِرُ ن رہےَ ॥
ਮਨੁ ਮੇਰਾ ਦਇਆਲ ਸੇਤੀ ਥਿਰੁ ਨ ਰਹੈ ॥
لوبھی کپٹی پاپی پاکھنّڈی مائِیا اِدھک لگےَ ॥۱॥ رہائُ ॥
ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ ॥੧॥ ਰਹਾਉ ॥
پھوُل مالا گلِ پہِرئُگی ہارو ॥
ਫੂਲ ਮਾਲਾ ਗਲਿ ਪਹਿਰਉਗੀ ਹਾਰੋ ॥
مِلیَگا پ٘ریِتمُ تب کرئُگی سیِگارو ॥۲॥
ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ ॥੨॥
پنّچ سکھی ہم ایکُ بھتارو ॥
ਪੰਚ ਸਖੀ ਹਮ ਏਕੁ ਭਤਾਰੋ ॥
پیڈِ لگی ہےَ جیِئڑا چالنھہارو ॥۳॥
ਪੇਡਿ ਲਗੀ ਹੈ ਜੀਅੜਾ ਚਾਲਣਹਾਰੋ ॥੩॥
پنّچ سکھی مِلِ رُدنُ کریہا ॥
ਪੰਚ ਸਖੀ ਮਿਲਿ ਰੁਦਨੁ ਕਰੇਹਾ ॥
ساہُ پجوُتا پ٘رنھوتِ نانک لیکھا دیہا ॥۴॥۱॥۳۴॥
ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥੪॥੧॥੩੪॥
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
آسا گھرُ ٦ مہلا ۱ ॥
ਆਸਾ ਘਰੁ ੬ ਮਹਲਾ ੧ ॥

مَنُ مۄتی جے گہݨا ہوَوے پئُݨُ ہوَوے سُوت دھاری ॥
ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ ॥
کھِما سیِگارُ کامݨِ تنِ پہرَے راوَے لال پیاری ॥۱॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ ਪਿਆਰੀ ॥੧॥
لال بہُ گُݨِ کامݨِ مۄہی ॥
ਲਾਲ ਬਹੁ ਗੁਣਿ ਕਾਮਣਿ ਮੋਹੀ ॥
تیرے گُݨ ہوہِ ن اوری ॥۱॥ رہائو ॥
ਤੇਰੇ ਗੁਣ ਹੋਹਿ ਨ ਅਵਰੀ ॥੧॥ ਰਹਾਉ ॥
ہرِ ہرِ ہارُ کنّٹھِ لے پہرَے دامۄدرُ دنّتُ لیئی ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ ॥
کر کرِ کرتا کنّگن پہرَے اِن بِدھِ چِتُ دھریئی ॥۲॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ ॥੨॥
مدھُسُوُدنُ کر مُنّدری پہرَے پرمیسرُ پٹُ لیئی ॥
ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥
دھیِرجُ دھڑی بنّدھاوَے کامݨِ س٘ریِرنّگُ سُرما دیئی ॥۳॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥੩॥
من منّدرِ جے دیِپکُ جالے کائِیا سیج کریئی ॥
ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰੇਈ ॥
گِیان رائُ جب سیجَے آوَے ت نانک بھۄگُ کریئی ॥۴॥۱॥۳۵॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥੪॥੧॥੩੫॥
آسا مہلا ۱ ॥
ਆਸਾ ਮਹਲਾ ੧ ॥
کیِتا ہوَوے کرے کرائِیا تِسُ کِیا کہیِئَے بھائی ॥
ਕੀਤਾ ਹੋਵੈ ਕਰੇ ਕਰਾਇਆ ਤਿਸੁ ਕਿਆ ਕਹੀਐ ਭਾਈ ॥
جۄ کِچھُ کرنا سۄ کرِ رہِیا کیِتے کِیا چترُائی ॥۱॥
ਜੋ ਕਿਛੁ ਕਰਣਾ ਸੋ ਕਰਿ ਰਹਿਆ ਕੀਤੇ ਕਿਆ ਚਤੁਰਾਈ ॥੧॥
تیرا ہُکمُ بھلا تُدھُ بھاوَے ॥
ਤੇਰਾ ਹੁਕਮੁ ਭਲਾ ਤੁਧੁ ਭਾਵੈ ॥
نانک تا کئُ مِلَے وڈائی ساچے نامِ سماوَے ॥۱॥ رہائو ॥
ਨਾਨਕ ਤਾ ਕਉ ਮਿਲੈ ਵਡਾਈ ਸਾਚੇ ਨਾਮਿ ਸਮਾਵੈ ॥੧॥ ਰਹਾਉ ॥

کِرتُ پئِیا پروانا لِکھیا باہُڑِ ہُکمُ ن ہوئی ॥
ਕਿਰਤੁ ਪਇਆ ਪਰਵਾਣਾ ਲਿਖਿਆ ਬਾਹੁੜਿ ਹੁਕਮੁ ਨ ਹੋਈ ॥
جیَسا لِکھیا تیَسا پڑِیا میٹِ ن سکیَے کوئی ॥۲॥
ਜੈਸਾ ਲਿਖਿਆ ਤੈਸਾ ਪੜਿਆ ਮੇਟਿ ਨ ਸਕੈ ਕੋਈ ॥੨॥
جے کو درگہ بہُتا بولیَے نائُ پوَے باجاری ॥
ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥
سترنّج باجی پکیَے ناہی کچی آوَے ساری ॥۳॥
ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ ॥੩॥
ناکو پڑِیا پنّڈِتُ بینا ناکو مۄُرکھُ منّدا ॥
ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ ॥
بنّدی انّدرِ سِپھتِ کرائے تاکئُ کہیِئیَے بنّدا ॥۴॥۲॥۲۳॥
ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ॥੪॥੨॥੩੬॥
آسا مہلا ۱ ॥
ਆਸਾ ਮਹਲਾ ੧ ॥
گُر کا سبدُ منیَے مہِ مُنّدرا کھِنّتھا کھِما ہڈھاوئُ ॥
ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥
جو کِچھُ کرےَ بھلا کرِ مانئُ سہج جوگ نِدھِ پاوئُ ॥۱॥
ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥

پنّنا ۳۶۰ (Page 360)

بابا جُگتا جیِئُ جُگہ جُگ جوگی پرم تنّت مہِ جوگں ॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ ॥
انّم٘رِتُ نامُ نِرنّجن پائِیا گِیان کائِیا رس بھوگں ॥۱॥ رہائُ ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ॥੧॥ ਰਹਾਉ ॥
سِو نگری مہِ آسنِ بیَسئُ کلپ تِیاگی بادں ॥
ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥
سِنّڈی سبدُ سدا دھُنِ سوہیَے اہِنِسِ پۄُرےَ نادں ॥۲॥
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥੨॥
پتُ ویِچارُ گِیان متِ ڈنّڈا ورتمان بِبھۄُتں ॥
ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥

ہر کیِرت رہراس ہماری گُرمُکھ پنّتھُ اتیِتّ = ۳=
ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥੩॥
سگلی جوُت ہماری سنّمیا نانا ورن انیکّ =
ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥
کہُ نانک سُنِ بھرتھرِ جوُگی پاربرہم لِو ایکّ = ۴= ۳= ۳۷=
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥੩॥੩੭॥
آسا محلا ۱ =
ਆਸਾ ਮਹਲਾ ੧ ॥
گُڑُ کرِ گیانُ دِھیانُ کرِ دھاوےَ کرِ کرݨی کسُ پائیِئےَ =
ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ ॥
بھاٹھی بھونُ پریم کا پوُچا اِتُ رسِ امِئُ چُیائیِئےَ = ۱=
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ॥੧॥
بابا منُ متوارو نام رسُ پیِوےَ سہج رنّگ رچِ رہِیا =
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ ॥
اہِنِس بنی پریم لِو لاگی سبدُ اناہد گہِیا = ۱= رہائُ =
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ॥੧॥ ਰਹਾਉ ॥
پوُرا ساچُ پیالا سہجے تِسہِ پیِائے جا کئُ ندرِ کرے =
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ ॥
انّمرت کا واپاری ہوُوےَ کِیا مدِ چھوُچھےَ بھائُ دھرے = ۲=
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ॥੨॥
گُر کی ساکھی انّمرت باݨی پیِوت ہی پرواݨُ بھئِیا =
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ ॥
در درسن کا پریِتمُ ہوُوےَ مُکتِ بیَکُنّٹھےَ کرےَ کِیا = ۳=
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥
سِپھتی رتا سد بیَراگی جوُئےَ جنمُ ن ہارےَ =
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ॥
کہُ نانک سُنِ بھرتھرِ جوُگی کھیِوا انّمرت دھارےَ = ۴= ۴= ۳۸=
ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥
آسا محلا ۱ =
ਆਸਾ ਮਹਲਾ ੧ ॥

کھُراسان کھسماناکیِیا ہِنّدُستانُ ڈرائِیا ॥
ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
آپےَ دوس ُن دیئی کرتا جمُ کرِ مُگلُ چڑائِیا ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ایتی مار پئی کرلائے تیَں کی دردُ ن آئِیا ॥۱॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
کرتا توُں سبھنا کا سوئی ॥
ਕਰਤਾ ਤੂੰ ਸਭਨਾ ਕਾ ਸੋਈ ॥
جے سکتا سکتے کئُ مارے تا منِ روس ُن ہوئی ॥۱॥ رہائُ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ ਰਹਾਉ ॥
سکتا سیِہُ مارے پےَ وگےَ کھسمےَ سا پُرسائی ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
رتن وِگاڑِ وِگوئے کُت۔ی مُئِیا سار ن کائی ॥
ਰਤਨ ਵਿਗਾੜਿ ਵਿਗੋਏ ਕੁਤ਼ੀ ਮੁਇਆ ਸਾਰ ਨ ਕਾਈ ॥
آپے جوڑِ وِچھوڑے آپے ویکھُ تیری وڈِیائی ॥۲॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥
جے کو نائُ دھرائے وڈا ساد کرے منِ بھائے ॥
ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
کھسمےَ ندری کیِڑا آوےَ جیتے چُگےَ دائے ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥
مرِ مرِ جیِوےَ تا کِچھُ پائے نانک نامُ وکھائے ॥۳॥۵॥۳۹॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੫॥੩੯॥
راگُ آسا گھرُ ۲ مہلا ۳
ਰਾਗੁ ਆਸਾ ਘਰੁ ੨ ਮਹਲਾ ੩
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ہرِ درسنُ پاوےَ وڈبھاگِ ॥
ਹਰਿ ਦਰਸਨੁ ਪਾਵੈ ਵਡਭਾਗਿ ॥
گُر کےَ سبدِ سچےَ بیَراگِ ॥
ਗੁਰ ਕੈ ਸਬਦਿ ਸਚੈ ਬੈਰਾਗਿ ॥

کھٹُ درسنُ ورتیے ورتارا ॥
ਖਟੁ ਦਰਸਨੁ ਵਰਤੈ ਵਰਤਾਰਾ ॥



گُر کا درسنُ اگم اپارا ॥۱॥
ਗੁਰ ਕਾ ਦਰਸਨੁ ਅਗਮ ਅਪਾਰਾ ॥੧॥
گُر کیَے درسن مُکت گت ہوئے ॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ ॥
ساچا آپ وسیَے من سوئے ॥۱॥ رہائو ॥
ਸਾਚਾ ਆਪਿ ਵਸੈ ਮਨਿ ਸੋਇ ॥੧॥ ਰਹਾਉ ॥
گر درسن اُدھرے سنّسارا ॥
ਗੁਰ ਦਰਸਨਿ ਉਧਰੈ ਸੰਸਾਰਾ ॥
جے کو لائے بھائو پیارا ॥
ਜੇ ਕੋ ਲਾਏ ਭਾਉ ਪਿਆਰਾ ॥
بھائو پیارا لائے ورلا کوئے ॥
ਭਾਉ ਪਿਆਰਾ ਲਾਏ ਵਿਰਲਾ ਕੋਇ ॥
گُر کیَے درسن سدا سکھُ ہوئے ॥۲॥
ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥੨॥
گُر کیَے درسن موکھ دُیارُ ॥
ਗੁਰ ਕੈ ਦਰਸਨਿ ਮੋਖ ਦੁਆਰੁ ॥
ستگُرُ سیوے پروار سادھارُ ॥
ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥
نگُرے کئو گت کائی ناہی ॥
ਨਿਗੁਰੇ ਕਉ ਗਤਿ ਕਾਈ ਨਾਹੀ ॥
اوگن مُٹھے چوٹا کھاہی ॥۳॥
ਅਵਗਣਿ ਮੁਠੇ ਚੋਟਾ ਖਾਹੀ ॥੩॥
گُر کیَے سبد سکھُ سانت سریر ॥
ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥
گرمکھ تا کئو لگیَے ن پیر ॥
ਗੁਰਮੁਖਿ ਤਾ ਕਉ ਲਗੈ ਨ ਪੀਰ ॥

جمکالُ تِسُ نیڑِ ن آوئے ॥
ਜਮਕਾਲੁ ਤਿਸੁ ਨੇੜਿ ਨ ਆਵੈ ॥
نانک گُرمُکھِ ساچِ سماوئے ॥۴॥۱॥۴۰॥
ਨਾਨਕ ਗੁਰਮੁਖਿ ਸਾਚਿ ਸਮਾਵੈ ॥੪॥੧॥੪੦॥
آسا مہلا ۳ ॥
ਆਸਾ ਮਹਲਾ ੩ ॥
سبدِ مُیا وِچہُ آپُ گوائے ॥
ਸਬਦਿ ਮੁਆ ਵਿਚਹੁ ਆਪੁ ਗਵਾਇ ॥
ستِگُرُ سیوے تِلُ ن تمائے ॥
ਸਤਿਗੁਰੁ ਸੇਵੇ ਤਿਲੁ ਨ ਤਮਾਇ ॥
نِربھئو داتا سدا مَنِ ہوئے ॥
ਨਿਰਭਉ ਦਾਤਾ ਸਦਾ ਮਨਿ ਹੋਇ ॥
سچی بانی پائے بھاگِ کوئے ॥۱॥
ਸਚੀ ਬਾਣੀ ਪਾਏ ਭਾਗਿ ਕੋਇ ॥੧॥
گُن سنّگرہُ وِچہُ ائگُن جاہِ ॥
ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥
پُورے گُر کَیے سبدِ سماہِ ॥۱॥ رہائو ॥
ਪੂਰੇ ਗੁਰ ਕੈ ਸਬਦਿ ਸਮਾਹਿ ॥੧॥ ਰਹਾਉ ॥
گُنا کا گاہکُ ہوئے سو گُن جانیَے ॥
ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ ॥
انّمرت سبدِ نامُ وکھانیَے ॥
ਅੰਮ੍ਰਿਤ ਸਬਦਿ ਨਾਮੁ ਵਖਾਣੈ ॥
ساچی بانی سُوچا ہوئے ॥
ਸਾਚੀ ਬਾਣੀ ਸੂਚਾ ਹੋਇ ॥
گُن تے نامُ پراپت ہوئے ॥۲॥
ਗੁਣ ਤੇ ਨਾਮੁ ਪਰਾਪਤਿ ਹੋਇ ॥੨॥
گُن اموٗلک پائے ن جاہِ ॥
ਗੁਣ ਅਮੋਲਕ ਪਾਏ ਨ ਜਾਹਿ ॥
مَنِ نِرمل ساچَیے سبدِ سماہِ ॥
ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥

سے وڈبھاگی جِن نامُ دِھیائِیا ॥
ਸੇ ਵਡਭਾਗੀ ਜਿਨ੍ ਨਾਮੁ ਧਿਆਇਆ ॥
سدا گُندا تا منّنِ وسائِیا ॥۳॥
ਸਦਾ ਗੁਣਦਾਤਾ ਮੰਨਿ ਵਸਾਇਆ ॥੩॥
جو گُن سنّگرہیَے تِن بلِہارےَ جائیو ॥
ਜੋ ਗੁਣ ਸੰਗ੍ਰਹੈ ਤਿਨ੍ ਬਲਿਹਾਰੈ ਜਾਉ ॥
درِ ساچیَے ساچے گُن گائیو ॥
ਦਰਿ ਸਾਚੈ ਸਾਚੇ ਗੁਣ ਗਾਉ ॥
آپے دیوےَ سہجِ سُبھائے ॥
ਆਪੇ ਦੇਵੈ ਸਹਜਿ ਸੁਭਾਇ ॥
نانک کیِمتِ کہنُ ن جائے ॥۴॥۲॥۴۱॥
ਨਾਨਕ ਕੀਮਤਿ ਕਹਣੁ ਨ ਜਾਇ ॥੪॥੨॥੪੧॥
آسا مہلا ۳ ॥
ਆਸਾ ਮਹਲਾ ੩ ॥
ستِگُر وِچِ وڈی وڈِیائی ॥
ਸਤਿਗੁਰ ਵਿਚਿ ਵਡੀ ਵਡਿਆਈ ॥
چِری وِچھُنّنے میلِ مِلائی ॥
ਚਿਰੀ ਵਿਛੁੰਨੇ ਮੇਲਿ ਮਿਲਾਈ ॥
آپے میلے میلِ مِلائے ॥
ਆਪੇ ਮੇਲੇ ਮੇਲਿ ਮਿਲਾਏ ॥
آپنی کیِمتِ آپے پائے ॥۱॥
ਆਪਣੀ ਕੀਮਤਿ ਆਪੇ ਪਾਏ ॥੧॥
ہرِ کی کیِمتِ کِن بِدھِ ہوئِے ॥
ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥
ہرِ اپرنّپرُ اگم اگوچرُ گُر کیَے سبدِ مِلیَے جنُ کوئِے ॥۱॥ رہائیو ॥
ਹਰਿ ਅਪਰੰਪਰੁ ਅਗਮ ਅਗੋਚਰੁ ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ ਰਹਾਉ ॥
گُرمُکھِ کیِمتِ جانیَے کوئِے ॥
ਗੁਰਮੁਖਿ ਕੀਮਤਿ ਜਾਣੈ ਕੋਇ ॥
وِرلے کرمِ پراپتِ ہوئِے ॥
ਵਿਰਲੇ ਕਰਮਿ ਪਰਾਪਤਿ ਹੋਇ ॥

اُوُچی بانٔی اُوُچا ہوئِے ॥
ਊਚੀ ਬਾਣੀ ਊਚਾ ਹੋਇ ॥
گُرمُکھ سبد وکھانٔیَے کوئِے ॥۲॥
ਗੁਰਮੁਖਿ ਸਬਦਿ ਵਖਾਣੈ ਕੋਇ ॥੨॥
وِنُ ناوۓ دُکھُ دردُ سریر ॥
ਵਿਣੁ ਨਾਵੈ ਦੁਖੁ ਦਰਦੁ ਸਰੀਰਿ ॥
ستِگُرُ بھیٹے تا اُترۓ پیر ॥
ਸਤਿਗੁਰੁ ਭੇਟੇ ਤਾ ਉਤਰੈ ਪੀਰ ॥
بِنُ گُر بھیٹے دُکھُ کمائِے ॥
ਬਿਨੁ ਗੁਰ ਭੇਟੇ ਦੁਖੁ ਕਮਾਇ ॥
منمُکھ بہُتی مِلیَے سجائِے ॥۳॥
ਮਨਮੁਖਿ ਬਹੁਤੀ ਮਿਲੈ ਸਜਾਇ ॥੩॥
ہر کا نامُ میٹھا اِت رسُ ہوئِے ॥
ਹਰਿ ਕਾ ਨਾਮੁ ਮੀਠਾ ਅਤਿ ਰਸੁ ਹੋਇ ॥
پیوت رہیَے پیائِے سوئِے ॥
ਪੀਵਤ ਰਹੈ ਪੀਆਏ ਸੋਇ ॥
گُر کِرپا تے ہر رسُ پائِے ॥
ਗੁਰ ਕਿਰਪਾ ਤੇ ਹਰਿ ਰਸੁ ਪਾਏ ॥
نانک نامِ رتے گت پائِے ॥۴॥۳॥۴۲॥
ਨਾਨਕ ਨਾਮਿ ਰਤੇ ਗਤਿ ਪਾਏ ॥੪॥੩॥੪੨॥
آسا مہلا ۳ ॥
ਆਸਾ ਮਹਲਾ ੩ ॥
میرا پربھُ ساچا گہر گنّبھیر ॥
ਮੇਰਾ ਪ੍ਰਭੁ ਸਾਚਾ ਗਹਿਰ ਗੰਭੀਰ ॥
سیوت ہی سُکھُ سانْت سریر ॥
ਸੇਵਤ ਹੀ ਸੁਖੁ ਸਾਂਤਿ ਸਰੀਰ ॥
سبد ترے جن سہج سُبھائِے ॥
ਸਬਦਿ ਤਰੇ ਜਨ ਸਹਜਿ ਸੁਭਾਇ ॥
تِن کیَے ہم سد لاگہ پائِے ॥۱॥
ਤਿਨ ਕੈ ਹਮ ਸਦ ਲਾਗਹ ਪਾਇ ॥੧॥

جو من راتے ہر رنگُ لائے ۔
ਜੋ ਮਨਿ ਰਾਤੇ ਹਰਿ ਰੰਗੁ ਲਾਇ ॥
تن کا جنم مرن دکھُ لاتھا تے ہر درگہ ملے سبھائے ۔ ۱۔ رہائو ۔
ਤਿਨ ਕਾ ਜਨਮ ਮਰਣ ਦੁਖੁ ਲਾਥਾ ਤੇ ਹਰਿ ਦਰਗਹ ਮਿਲੇ ਸੁਭਾਇ ॥੧॥ ਰਹਾਉ ॥
سبدُ چاکھیَے ساچا سادُ پائے ۔
ਸਬਦੁ ਚਾਖੈ ਸਾਚਾ ਸਾਦੁ ਪਾਏ ॥
ہر کا نامُ منّن وسائے ۔
ਹਰਿ ਕਾ ਨਾਮੁ ਮੰਨਿ ਵਸਾਏ ॥
ہر پربھُ سدا رہیا بھرپوُر ۔
ਹਰਿ ਪ੍ਰਭੁ ਸਦਾ ਰਹਿਆ ਭਰਪੂਰਿ ॥
آپے نیڑےَ آپے دوُر ۔ ۲۔
ਆਪੇ ਨੇੜੈ ਆਪੇ ਦੂਰਿ ॥੨॥
آکھن آکھیَے بکیَے سبھُ کوئے ۔
ਆਖਣਿ ਆਖੈ ਬਕੈ ਸਭੁ ਕੋਇ ॥
آپے بکھس ملائے سوئے ۔
ਆਪੇ ਬਖਸਿ ਮਿਲਾਏ ਸੋਇ ॥
کہنیَے کتھن ن پائیا جائے ۔
ਕਹਣੈ ਕਥਨਿ ਨ ਪਾਇਆ ਜਾਇ ॥
گر پرساد وسیَے من آئے ۔ ۳۔
ਗੁਰ ਪਰਸਾਦਿ ਵਸੈ ਮਨਿ ਆਇ ॥੩॥
گرمکھ وچہُ آپُ گوائے ۔
ਗੁਰਮੁਖਿ ਵਿਚਹੁ ਆਪੁ ਗਵਾਇ ॥
ہر رنگ راتے موہُ چکائے ۔
ਹਰਿ ਰੰਗਿ ਰਾਤੇ ਮੋਹੁ ਚੁਕਾਇ ॥
اَت نرملُ گر سبد ویچار ۔
ਅਤਿ ਨਿਰਮਲੁ ਗੁਰ ਸਬਦ ਵੀਚਾਰ ॥
نانک نام سوارنہار ۔ ۴۔ ۴۔ ۴۳۔
ਨਾਨਕ ਨਾਮਿ ਸਵਾਰਣਹਾਰ ॥੪॥੪॥੪੩॥

آسا مہلا ۳ ॥

ਆਸਾ ਮਹਲਾ ੩ ॥

دُوجیَے بھائے لگے دُکھُ پائِیا ॥

ਦੂਜੈ ਭਾਇ ਲਗੇ ਦੁਖੁ ਪਾਇਆ ॥

بِنُ سبدَے بِرتھا جنمُ گوائِیا ॥

ਬਿਨੁ ਸਬਦੈ ਬਿਰਥਾ ਜਨਮੁ ਗਵਾਇਆ ॥

ستِگُرُ سیوَے سوجھی ہوئے ॥

ਸਤਿਗੁਰੁ ਸੇਵੈ ਸੋਝੀ ਹੋਇ ॥

دُوجیَے بھائے ن لاگیَے کوئے ॥ ا॥

ਦੂਜੈ ਭਾਇ ਨ ਲਾਗੈ ਕੋਇ ॥੧॥

مُولِ لاگے سے جن پروانُ ॥

ਮੂਲਿ ਲਾਗੇ ਸੇ ਜਨ ਪਰਵਾਣੁ ॥

اندِنُ رام نامُ جپِ ہِردَے گُر سبدی ہرِ ایکو جانُ ॥ ا॥ رہائو ॥

ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ ॥੧॥ ਰਹਾਉ ॥

ڈالی لاگیَے نِہپھلُ جائے ॥

ਡਾਲੀ ਲਾਗੈ ਨਿਹਫਲੁ ਜਾਇ ॥

انّدھی کنّمی انّدھ سجائے ॥

ਅੰਧ□ੀ ਕੰਮੀ ਅੰਧ ਸਜਾਇ ॥

منمُکھُ انّدھا ٹھئُر ن پائے ॥

ਮਨਮੁਖੁ ਅੰਧਾ ਠਉਰ ਨ ਪਾਇ ॥

بِسٹا کا کیِڑا بِسٹا ماہِ پچائے ॥ ۲॥

ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ ॥੨॥

گُر کی سیوا سدا سُکھُ پائے ॥

ਗੁਰ ਕੀ ਸੇਵਾ ਸਦਾ ਸੁਖੁ ਪਾਏ ॥

سنّتسنّگتِ مِلِ ہرِ گُن گائے ॥

ਸੰਤਸੰਗਤਿ ਮਿਲਿ ਹਰਿ ਗੁਣ ਗਾਏ ॥

نامے نامِ کرے وِیچارُ ॥

ਨਾਮੇ ਨਾਮਿ ਕਰੇ ਵੀਚਾਰੁ ॥

آپِ ترَے کُل اُدھرنھہارُ ॥ ۳॥

ਆਪਿ ਤਰੈ ਕੁਲ ਉਧਰਣਹਾਰੁ ॥੩॥

گُر کی بانٗی نامِ وجائے ॥
ਗੁਰ ਕੀ ਬਾਣੀ ਨਾਮਿ ਵਜਾਏ ॥
نانک مہلُ سبدِ گھرُ پائے ॥
ਨਾਨਕ ਮਹਲੁ ਸਬਦਿ ਘਰੁ ਪਾਏ ॥
گُرمتِ ست سرِ ہرِ جلِ نائِیا ॥
ਗੁਰਮਤਿ ਸਤ ਸਰਿ ਹਰਿ ਜਲਿ ਨਾਇਆ ॥
دُرمتِ میَلُ سبھُ دُرتُ گوائِیا ॥۴॥۵॥۴۴॥
ਦੁਰਮਤਿ ਮੈਲੁ ਸਭੁ ਦੁਰਤੁ ਗਵਾਇਆ ॥੪॥੫॥੪੪॥
آسا مہلا ۳ ॥
ਆਸਾ ਮਹਲਾ ੩ ॥
منمُکھ مرہِ مرِ مرنٗ وِگاڑہِ ॥
ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥
دوُجیَے بھائے آتم سنّگھارہِ ॥
ਦੂਜੈ ਭਾਇ ਆਤਮ ਸੰਘਾਰਹਿ ॥
میرا میرا کرِ کرِ وِگوُتا ॥
ਮੇਰਾ ਮੇਰਾ ਕਰਿ ਕਰਿ ਵਿਗੂਤਾ ॥
آتمُ ن چینِہَے بھرمیَے وِچِ سوُتا ॥۱॥
ਆਤਮੁ ਨ ਚੀਨ੍ਹ੍ਹੈ ਭਰਮੈ ਵਿਚਿ ਸੂਤਾ ॥੧॥
مرُ مُئِیا سبدے مرِ جائے ॥
ਮਰੁ ਮੁਇਆ ਸਬਦੇ ਮਰਿ ਜਾਇ ॥
اُستتِ نِنّدا گُرِ سم جانٗائی اِسُ جُگ مہِ لاہا ہرِ جپِ لیَے جائے ॥۱॥ رہائو ॥
ਉਸਤਤਿ ਨਿੰਦਾ ਗੁਰਿ ਸਮ ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ ॥੧॥ ਰਹਾਉ ॥
نام وِہوُنٗ گربھ گلِ جائے ॥
ਨਾਮ ਵਿਹੂਣ ਗਰਭ ਗਲਿ ਜਾਇ ॥
بِرتھا جنمُ دوُجیَے لوبھائے ॥
ਬਿਰਥਾ ਜਨਮੁ ਦੂਜੈ ਲੋਭਾਇ ॥
نام بِہوُنٗی دُکھِ جلیَے سبائی ॥
ਨਾਮ ਬਿਹੂਣੀ ਦੁਖਿ ਜਲੈ ਸਬਾਈ ॥
ستِگُرِ پوُرَے بوُجھ بُجھائی ॥۲॥
ਸਤਿਗੁਰਿ ਪੂਰੈ ਬੂਝ ਬੁਝਾਈ ॥੨॥

مَنُ چنّچلُ بہُ چوٹا کھائے =
ਮਨੁ ਚੰਚਲੁ ਬਹੁ ਚੋਟਾ ਖਾਇ ॥
ایتھہُ چھڑُکیا ٹھئُر ن پائے =
ਏਥਹੁ ਛੁੜਕਿਆ ਠਉਰ ਨ ਪਾਇ ॥
گربھ جوُنِ وِسٹا کا واسُ =
ਗਰਭ ਜੋਨਿ ਵਿਸਟਾ ਕਾ ਵਾਸੁ ॥
تِتُ گھرِ منمکھُ کرے نِواسُ = ۳=
ਤਿਤੁ ਘਰਿ ਮਨਮੁਖੁ ਕਰੇ ਨਿਵਾਸੁ ॥੩॥
اپُنے ستِگُر کئُو سدا بلِ جائی =
ਅਪੁਨੇ ਸਤਿਗੁਰ ਕਉ ਸਦਾ ਬਲਿ ਜਾਈ ॥
گُرمُکھِ جوُتی جوُتِ مِلائی =
ਗੁਰਮੁਖਿ ਜੋਤੀ ਜੋਤਿ ਮਿਲਾਈ ॥
نِرمل بانٔی نِج گھرِ واسا =
ਨਿਰਮਲ ਬਾਣੀ ਨਿਜ ਘਰਿ ਵਾਸਾ ॥
نانک ہئُمَیے مارے سدا اُداسا = ۴= ۶= ۴۵=
ਨਾਨਕ ਹਉਮੈ ਮਾਰੇ ਸਦਾ ਉਦਾਸਾ ॥੪॥੬॥੪੫॥
آسا مہلا ۳ =
ਆਸਾ ਮਹਲਾ ੩ ॥
لالیَے آپنٔی جاتِ گوائی =
ਲਾਲੈ ਆਪਣੀ ਜਾਤਿ ਗਵਾਈ ॥



تنُ منُ ارپے ستِگُر سرنٔائی =
ਤਨੁ ਮਨੁ ਅਰਪੇ ਸਤਿਗੁਰ ਸਰਣਾਈ ॥
ہِردَے نامُ وڈی وڈِیائی =
ਹਿਰਦੈ ਨਾਮੁ ਵਡੀ ਵਡਿਆਈ ॥
سدا پریِتمُ پربھُ ہوئے سکھائی = ۱=
ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ ॥੧॥
سوُ لالا جیِوتُ مرَے =
ਸੋ ਲਾਲਾ ਜੀਵਤੁ ਮਰੈ ॥

سوگ ُ ہرکھ ُ دُئے سم کر جانٖیے گر پرسادی سبد اُدھرے ॥ ۱॥ رہائو ॥
ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ ॥੧॥ ਰਹਾਉ ॥

کرنٖی کار دھُرہُ پھُرمائی ॥
ਕਰਣੀ ਕਾਰ ਧੁਰਹੁ ਫੁਰਮਾਈ ॥

بِن ُ سبدے کو تھائے ن پائی ॥
ਬਿਨੁ ਸਬਦੈ ਕੋ ਥਾਇ ਨ ਪਾਈ ॥

کرنٖی کیِرت نام ُ وسائی ॥
ਕਰਣੀ ਕੀਰਤਿ ਨਾਮੁ ਵਸਾਈ ॥

آپے دیوے ڈِھل ن پائی ॥ ۲॥
ਆਪੇ ਦੇਵੈ ਢਿਲ ਨ ਪਾਈ ॥੨॥

منمُکھ بھرم بھُلیَے سنّسار ُ ॥
ਮਨਮੁਖਿ ਭਰਮਿ ਭੁਲੈ ਸੰਸਾਰੁ ॥

بِن ُ راسی کوُڑا کرے واپار ُ ॥
ਬਿਨੁ ਰਾਸੀ ਕੂੜਾ ਕਰੇ ਵਾਪਾਰੁ ॥

وِن ُ راسی وکھر ُ پلیَے ن پائے ॥
ਵਿਣੁ ਰਾਸੀ ਵਖਰੁ ਪਲੈ ਨ ਪਾਇ ॥

منمُکھ بھُلا جنم ُ گوائے ॥ ۳॥
ਮਨਮੁਖਿ ਭੁਲਾ ਜਨਮੁ ਗਵਾਇ ॥੩॥

ستِگُر ُ سیوے س ُ لالا ہوئے ॥
ਸਤਿਗੁਰੁ ਸੇਵੇ ਸੁ ਲਾਲਾ ਹੋਇ ॥

اوُتم جاتی اوُتم ُ سوئے ॥
ਊਤਮ ਜਾਤੀ ਊਤਮੁ ਸੋਇ ॥

گر پئُڑی سبھ دوُ اوُچا ہوئے ॥
ਗੁਰ ਪਉੜੀ ਸਭ ਦੂ ਊਚਾ ਹੋਇ ॥

نانک نامِ وڈائی ہوئے ॥ ۴॥ ۷॥ ۶۴॥
ਨਾਨਕ ਨਾਮਿ ਵਡਾਈ ਹੋਇ ॥੪॥੭॥੪੬॥

آسا مہلا ۳ ॥
ਆਸਾ ਮਹਲਾ ੩ ॥

منمُکھ جھوُٹھو جھوُٹھ ُ کماوے ॥
ਮਨਮੁਖਿ ਝੂਠੋ ਝੂਠੁ ਕਮਾਵੈ ॥

کھسمیَے کا مہلُ کدے ن پاوَے ॥
ਖਸਮੈ ਕਾ ਮਹਲੁ ਕਦੇ ਨ ਪਾਵੈ ॥
دوُجیَے لگی بھرمِ بھُلاوَے ॥
ਦੂਜੈ ਲਗੀ ਭਰਮਿ ਭੁਲਾਵੈ ॥
ممتا بادھا آوَے جاوَے ॥۱॥
ਮਮਤਾ ਬਾਧਾ ਆਵੈ ਜਾਵੈ ॥੧॥
دوہاگݨی کا مَن دیکھُ سیِگارُ ॥
ਦੋਹਾਗਣੀ ਕਾ ਮਨ ਦੇਖੁ ਸੀਗਾਰੁ ॥
پُتر کلتِ دھنِ مائِیا چِتُ لائے جھوُٹھُ موہُ پاکھنّڈ وِکارُ ॥ رہائو ॥۱॥
ਪੁਤ੍ਰ ਕਲਤਿ ਧਨਿ ਮਾਇਆ ਚਿਤੁ ਲਾਏ ਝੂਠੁ ਮੋਹੁ ਪਾਖੰਡ ਵਿਕਾਰੁ ॥ ਰਹਾਉ ॥੧॥
سدا سوہاگݨِ جو پربھ بھاوَے ॥
ਸਦਾ ਸੋਹਾਗਣਿ ਜੋ ਪ੍ਰਭ ਭਾਵੈ ॥
گر سبدی سیِگارُ بݨاوَے ॥
ਗੁਰ ਸਬਦੀ ਸੀਗਾਰੁ ਬਣਾਵੈ ॥
سیج سُکھالی اندِنُ ہرِ راوَے ॥
ਸੇਜ ਸੁਖਾਲੀ ਅਨਦਿਨੁ ਹਰਿ ਰਾਵੈ ॥
مِلِ پریِتم سدا سُکھُ پاوَے ॥۲॥
ਮਿਲਿ ਪ੍ਰੀਤਮ ਸਦਾ ਸੁਖੁ ਪਾਵੈ ॥੨॥
سا سوہاگݨِ ساچی جِسُ ساچِ پیارُ ॥
ਸਾ ਸੋਹਾਗਣਿ ਸਾਚੀ ਜਿਸੁ ਸਾਚਿ ਪਿਆਰੁ ॥
اپݨا پِرُ راکھیَے سدا اُر دھارِ ॥
ਅਪਣਾ ਪਿਰੁ ਰਾਖੈ ਸਦਾ ਉਰ ਧਾਰਿ ॥
نیڑےَ ویکھیَے سدا ہدوُرِ ॥
ਨੇੜੈ ਵੇਖੈ ਸਦਾ ਹਦੂਰਿ ॥
میرا پربھُ سرب رہِیا بھرپوُرِ ॥۳॥
ਮੇਰਾ ਪ੍ਰਭੁ ਸਰਬ ਰਹਿਆ ਭਰਪੂਰਿ ॥੩॥
آگیَے جاتِ روُپُ ن جائے ॥
ਆਗੈ ਜਾਤਿ ਰੂਪੁ ਨ ਜਾਇ ॥
تیہا ہووَے جیہے کرم کمائے ॥
ਤੇਹਾ ਹੋਵੈ ਜੇਹੇ ਕਰਮ ਕਮਾਇ ॥

سبدے اُوچو اُوچا ہوئے ॥
ਸਬਦੇ ਊਚੋ ਊਚਾ ਹੋਇ ॥
نانک ساچ سماوے سوئے ॥۴॥۸॥۴۷॥
ਨਾਨਕ ਸਾਚਿ ਸਮਾਵੈ ਸੋਇ ॥੪॥੮॥੪੭॥
آسا مہلا ۳ ॥
ਆਸਾ ਮਹਲਾ ੩ ॥
بھگت رتا جن سہج سبھائے ॥
ਭਗਤਿ ਰਤਾ ਜਨੁ ਸਹਜਿ ਸੁਭਾਇ ॥
گر کیے بھیے ساچیے ساچ سمائے ॥
ਗੁਰ ਕੈ ਭੈ ਸਾਚੈ ਸਾਚਿ ਸਮਾਇ ॥
بن گر پوُرے بھگت ن ہوئے ॥
ਬਿਨੁ ਗੁਰ ਪੂਰੇ ਭਗਤਿ ਨ ਹੋਇ ॥
منمکھ رُنّے اپنی پت کھوئے ॥۱॥
ਮਨਮੁਖ ਰੁੰਨੇ ਅਪਨੀ ਪਤਿ ਖੋਇ ॥੧॥
میرے من ہر جپ سدا دھیائے ॥
ਮੇਰੇ ਮਨ ਹਰਿ ਜਪਿ ਸਦਾ ਧਿਆਇ ॥
سدا انند ہووے دن راتی جو اچھیے سوئی پھل پائے ॥۱॥ رہائو ॥
ਸਦਾ ਅਨਦੁ ਹੋਵੈ ਦਿਨੁ ਰਾਤੀ ਜੋ ਇਛੈ ਸੋਈ ਫਲੁ ਪਾਇ ॥੧॥ ਰਹਾਉ ॥
گر پوُرے تے پوُرا پائے ॥
ਗੁਰ ਪੂਰੇ ਤੇ ਪੂਰਾ ਪਾਏ ॥
ہردے سبد سچ نام وسائے ॥
ਹਿਰਦੈ ਸਬਦੁ ਸਚੁ ਨਾਮੁ ਵਸਾਏ ॥
انتر نرمل انّمرت سر نائے ॥
ਅੰਤਰੁ ਨਿਰਮਲੁ ਅੰਮ੍ਰਿਤ ਸਰਿ ਨਾਏ ॥
سدا سوُچے ساچ سمائے ॥۲॥
ਸਦਾ ਸੂਚੇ ਸਾਚਿ ਸਮਾਏ ॥੨॥
ہر پربھ ویکھیے سدا ہجوُر ॥
ਹਰਿ ਪ੍ਰਭੁ ਵੇਖੈ ਸਦਾ ਹਜੂਰਿ ॥
گر پرساد رہیا بھرپوُر ॥
ਗੁਰ ਪਰਸਾਦਿ ਰਹਿਆ ਭਰਪੂਰਿ ॥

جہا جائو تہ ویکھا سوئِے ॥
ਜਹਾ ਜਾਉ ਤਹ ਵੇਖਾ ਸੋਇ ॥
گر بِنُ داتا اورُ ن کوئِے ॥٣॥
ਗੁਰ ਬਿਨੁ ਦਾਤਾ ਅਵਰੁ ਨ ਕੋਇ ॥੩॥
گرُ ساگرُ پۄُرا بھنڈار ॥
ਗੁਰੁ ਸਾਗਰੁ ਪੂਰਾ ਭੰਡਾਰ ॥
اۄُتم رتن جواہر اپار ॥
ਊਤਮ ਰਤਨ ਜਵਾਹਰ ਅਪਾਰ ॥
گر پرسادِ دیوݨہارُ ॥
ਗੁਰ ਪਰਸਾਦੀ ਦੇਵਣਹਾਰੁ ॥
نانک بکھسے بکھسݨہارُ ॥٤॥٩॥٤٨॥
ਨਾਨਕ ਬਖਸੇ ਬਖਸਣਹਾਰੁ ॥੪॥੯॥੪੮॥
آسا مہلا ٣ ॥
ਆਸਾ ਮਹਲਾ ੩ ॥
گرُ سائِرُ ستِگرُ سچُ سوئِے ॥
ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥
پۄُرئِ بھاگِ گر سیوا ہوئِے ॥
ਪੂਰੈ ਭਾਗਿ ਗੁਰ ਸੇਵਾ ਹੋਇ ॥



سو بۄُجھیَے جِسُ آپِ بُجھائے ॥
ਸੋ ਬੂਝੈ ਜਿਸੁ ਆਪਿ ਬੁਝਾਏ ॥
گر پرسادِ سیو کرائے ॥١॥
ਗੁਰ ਪਰਸਾਦੀ ਸੇਵ ਕਰਾਏ ॥੧॥
گیان رتنِ سبھ سوجھی ہوئِے ॥
ਗਿਆਨ ਰਤਨਿ ਸਭ ਸੋਝੀ ਹੋਇ ॥
گر پرسادِ اگیانُ بناسیَے اندِنُ جاگیَے ویکھیَے سچُ سوئِے ॥١॥ رہائو ॥
ਗੁਰ ਪਰਸਾਦਿ ਅਗਿਆਨੁ ਬਿਨਾਸੈ ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ ਰਹਾਉ ॥
موہُ گمانُ گر سبدِ جلائے ॥
ਮੋਹੁ ਗੁਮਾਨੁ ਗੁਰ ਸਬਦਿ ਜਲਾਏ ॥

پُورے گُرتے سۄجھی پائے =
ਪੂਰੇ ਗੁਰ ਤੇ ਸੋਝੀ ਪਾਏ ॥
انّترِ مہلُ گُر سبدِ پچھانیَے =
ਅੰਤਰਿ ਮਹਲੁ ਗੁਰ ਸਬਦਿ ਪਛਾਣੈ ॥
آوݨ جاݨُ رہیَے تھِرُ نامِ سمانے = ۲=
ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ ॥੨॥
جنّمݨُ مرنا ہیَے سنّسارُ =
ਜੰਮਣੁ ਮਰਣਾ ਹੈ ਸੰਸਾਰੁ ॥
منمکھُ اچیتُ مائِیا مۄہُ گُبارُ =
ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ ॥
پر نِنّدا بہُ کُوڑُ کماوے =
ਪਰ ਨਿੰਦਾ ਬਹੁ ਕੂੜੁ ਕਮਾਵੈ ॥
وِسٹا کا کیِڑا وِسٹا ماہِ سماوے = ۳=
ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ॥੩॥
ستسنّگتِ مِل سبھ سۄجھی پائے =
ਸਤਸੰਗਤਿ ਮਿਲਿ ਸਭ ਸੋਝੀ ਪਾਏ ॥
گُر کا سبدُ ہرِ بھگتِ دِرڑائے =
ਗੁਰ ਕਾ ਸਬਦੁ ਹਰਿ ਭਗਤਿ ਦ੍ਰਿੜਾਏ ॥
بھانا منّنے سدا سُکھُ ہۄئے =
ਭਾਣਾ ਮੰਨੇ ਸਦਾ ਸੁਖੁ ਹੋਇ ॥
نانک سچِ سماوے سۄئے = ۴= ۱۰= ۴۹=
ਨਾਨਕ ਸਚਿ ਸਮਾਵੈ ਸੋਇ ॥੪॥੧੦॥੪੯॥
آسا مہلا ۳ پنّچپدے =
ਆਸਾ ਮਹਲਾ ੩ ਪੰਚਪਦੇ ॥
سبدِ مرے تِسُ سدا اننّد =
ਸਬਦਿ ਮਰੈ ਤਿਸੁ ਸਦਾ ਅਨ ਦ ॥
ستِگُر بھیٹے گُر گۄبِنّد =
ਸਤਿਗੁਰ ਭੇਟੇ ਗੁਰ ਗੋਬਿੰਦ ॥
نا پھِرِ مرے ن آوے جائے =
ਨਾ ਫਿਰਿ ਮਰੈ ਨ ਆਵੈ ਜਾਇ ॥

پوُرے گُر تے ساچِ سمائے = ۱ =

ਪੂਰੇ ਗੁਰ ਤੇ ਸਾਚਿ ਸਮਾਇ ॥੧॥

جِن کئو نامُ لِکھیا دھُرِ لیکھُ =

ਜਿਨ੍ ਕਉ ਨਾਮੁ ਲਿਖਿਆ ਧੁਰਿ ਲੇਖੁ ॥

تے انِدنُ نامُ سدا دِھیاوہِ گُر پوُرے تے بھگتِ وِسیکھُ = ۱ = رہائو =

ਤੇ ਅਨਦਿਨੁ ਨਾਮੁ ਸਦਾ ਧਿਆਵਹਿ ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ ਰਹਾਉ ॥

جِن کئو ہرِ پربھُ لئے مِلائے =

ਜਿਨ੍ ਕਉ ਹਰਿ ਪ੍ਰਭੁ ਲਏ ਮਿਲਾਇ ॥

تِن کی گہݨ گتِ کہی ن جائے =

ਤਿਨ੍ ਕੀ ਗਹਣ ਗਤਿ ਕਹੀ ਨ ਜਾਇ ॥

پوُرئے ستِگُر دِتی وڈِیائی =

ਪੂਰੈ ਸਤਿਗੁਰ ਦਿਤੀ ਵਡਿਆਈ ॥

اوُتم پدوی ہرِ نامِ سمائی = ۲ =

ਊਤਮ ਪਦਵੀ ਹਰਿ ਨਾਮਿ ਸਮਾਈ ॥੨॥

جو کِچھُ کرے سُ آپے آپِ =

ਜੋ ਕਿਛੁ ਕਰੇ ਸੁ ਆਪੇ ਆਪਿ ॥

ایک گھڑی مہِ تھاپِ اُتھاپِ =

ਏਕ ਘੜੀ ਮਹਿ ਥਾਪਿ ਉਥਾਪਿ ॥

کہِ کہِ کہݨا آکھِ سݨائے =

ਕਹਿ ਕਹਿ ਕਹਣਾ ਆਖਿ ਸੁਣਾਏ ॥

جے سئو گھالے تھائے ن پائے = ۳ =

ਜੇ ਸਉ ਘਾਲੇ ਥਾਇ ਨ ਪਾਏ ॥੩॥

جِن کئے پوتئے پُنّن تِنہا گُروُ مِلائے =

ਜਿਨ੍ ਕੈ ਪੋਤੈ ਪੁੰਨੁ ਤਿਨ੍ਹਾ ਗੁਰੂ ਮਿਲਾਏ ॥

سچُ باݨی گُرُ سبدُ سݨائے =

ਸਚੁ ਬਾਣੀ ਗੁਰੁ ਸਬਦੁ ਸੁਣਾਏ ॥

جہاں سبدُ وسئے تہاں دکھُ جائے =

ਜਹਾਂ ਸਬਦੁ ਵਸੈ ਤਹਾਂ ਦੁਖੁ ਜਾਏ ॥

گِیانِ رتنِ ساچئے سہجِ سمائے = ۴ =

ਗਿਆਨਿ ਰਤਨਿ ਸਾਚੈ ਸਹਜਿ ਸਮਾਏ ॥੪॥

ناوئے جیوڈُ ہور ُ دھن ُ ناہی کوئِے ॥
ਨਾਵੈ ਜੇਵਡੁ ਹੋਰੁ ਧਨੁ ਨਾਹੀ ਕੋਇ ॥
جِس نوٗ بکھسے ساچا سوئِے ॥
ਜਿਸ ਨੋ ਬਖਸੇ ਸਾਚਾ ਸੋਇ ॥
پوٗرئے سبد منّن وسائے ॥
ਪੂਰੈ ਸਬਦਿ ਮੰਨਿ ਵਸਾਏ ॥
نانک نامِ رتے سکھ ُ پائے ॥۵॥۱۱॥۵۰॥
ਨਾਨਕ ਨਾਮਿ ਰਤੇ ਸੁਖੁ ਪਾਏ ॥੫॥੧੧॥੫੦॥
آسا مہلا ۳ ॥
ਆਸਾ ਮਹਲਾ ੩ ॥
نِرت کرے بہ ُ واجے وجائے ॥
ਨਿਰਤਿ ਕਰੇ ਬਹੁ ਵਾਜੇ ਵਜਾਏ ॥
اِہُ من ُ اندھا بوٗلا ہیَے کِس ُ آکھ سنُائے ॥
ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥
انتّر لوٗبھ ُ بھرم ُ انل وائو ॥
ਅੰਤਰਿ ਲੋਭੁ ਭਰਮੁ ਅਨਲ ਵਾਉ ॥
دیِوا بلیَے ن سوٗجھی پائے ॥۱॥
ਦੀਵਾ ਬਲੈ ਨ ਸੋਝੀ ਪਾਇ ॥੧॥
گرمکھ بھگت گھٹ چانن ُ ہوئِے ॥
ਗੁਰਮੁਖਿ ਭਗਤਿ ਘਟਿ ਚਾਨਣੁ ਹੋਇ ॥
آپ ُ پچھان مِلیَے پربھ ُ سوئِے ॥۱॥ رہائو ॥
ਆਪੁ ਪਛਾਣਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥
گرمکھ نِرت ہر لاگیَے بھائو ॥
ਗੁਰਮੁਖਿ ਨਿਰਤਿ ਹਰਿ ਲਾਗੈ ਭਾਉ ॥
پوٗرے تال وِچہ ُ آپ ُ گوائے ॥
ਪੂਰੇ ਤਾਲ ਵਿਚਹੁ ਆਪੁ ਗਵਾਇ ॥
میرا پربھ ُ ساچا آپے جان ُ ॥
ਮੇਰਾ ਪ੍ਰਭੁ ਸਾਚਾ ਆਪੇ ਜਾਣੁ ॥
گر کیَے سبد انتّر برہم ُ پچھان ُ ॥۲॥
ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ ॥੨॥

گرمکھ بھگت انتر پریت پیارُ ॥
ਗੁਰਮੁਖਿ ਭਗਤਿ ਅੰਤਰਿ ਪ੍ਰੀਤਿ ਪਿਆਰੁ ॥
گر کا سبدُ سہج ویچارُ ॥
ਗੁਰ ਕਾ ਸਬਦੁ ਸਹਜਿ ਵੀਚਾਰੁ ॥
گرمکھ بھگت جگت سچُ سوئے ॥
ਗੁਰਮੁਖਿ ਭਗਤਿ ਜੁਗਤਿ ਸਚੁ ਸੋਇ ॥
پاکھنڈ بھگت نرت دکھُ ہوئے ॥ ۳॥
ਪਾਖੰਡਿ ਭਗਤਿ ਨਿਰਤਿ ਦੁਖੁ ਹੋਇ ॥੩॥



ایہا بھگت جنُ جیوت مرئے ॥
ਏਹਾ ਭਗਤਿ ਜਨੁ ਜੀਵਤ ਮਰੈ ॥
گر پرسادی بھوجلُ ترئے ॥
ਗੁਰ ਪਰਸਾਦੀ ਭਵਜਲੁ ਤਰੈ ॥
گر کیئے بچن بھگت تھائے پائے ॥
ਗੁਰ ਕੈ ਬਚਨਿ ਭਗਤਿ ਥਾਇ ਪਾਇ ॥
ہر جیئو آپ وسیئے من آئے ॥ ۴॥
ਹਰਿ ਜੀਉ ਆਪਿ ਵਸੈ ਮਨਿ ਆਇ ॥੪॥
ہر کرپا کرے ستگرُو ملائے ॥
ਹਰਿ ਕਿਰਪਾ ਕਰੇ ਸਤਿਗੁਰੂ ਮਿਲਾਏ ॥
نہچل بھگت ہر سئو چتُ لائے ॥
ਨਿਹਚਲ ਭਗਤਿ ਹਰਿ ਸਿਉ ਚਿਤੁ ਲਾਏ ॥
بھگت رتے تن سچی سوئے ॥
ਭਗਤਿ ਰਤੇ ਤਿਨ੍ ਸਚੀ ਸੋਇ ॥
نانک نام رتے سکھُ ہوئے ॥ ۵॥ ۱۲॥ ۵۱॥
ਨਾਨਕ ਨਾਮਿ ਰਤੇ ਸੁਖੁ ਹੋਇ ॥੫॥੧੨॥੫੧॥
آسا گھرُ ۸ کاپھی مہلا ۳
ਆਸਾ ਘਰੁ ੮ ਕਾਫੀ ਮਹਲਾ ੩
اِکّ اوئنکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥

ہرِ کیَے بھانْیَے ستِگُرُ مِلیَے سچُ سوجھی ہوئی =
ਹਰਿ ਕੈ ਭਾਣੈ ਸਤਿਗੁਰੁ ਮਿਲੈ ਸਚੁ ਸੋਝੀ ਹੋਈ ॥
گُر پرسادی منِ وسیَے ہرِ بُوجھیَے سوئی =۱=
ਗੁਰ ਪਰਸਾਦੀ ਮਨਿ ਵਸੈ ਹਰਿ ਬੂਝੈ ਸੋਈ ॥੧॥
میَے سہُ داتا ایکُ ہیَے اورُ ناہی کوئی =
ਮੈ ਸਹੁ ਦਾਤਾ ਏਕੁ ਹੈ ਅਵਰੁ ਨਾਹੀ ਕੋਈ ॥
گُر کِرپا تے منِ وسیَے تا سدا سکھُ ہوئی =۱= رہائو =
ਗੁਰ ਕਿਰਪਾ ਤੇ ਮਨਿ ਵਸੈ ਤਾ ਸਦਾ ਸੁਖੁ ਹੋਈ ॥੧॥ ਰਹਾਉ ॥
اِسُ جگ مہِ نِربھئو ہرِ نامُ ہیَے پائیِئیَے گُر وِچارِ =
ਇਸੁ ਜੁਗ ਮਹਿ ਨਿਰਭਉ ਹਰਿ ਨਾਮੁ ਹੈ ਪਾਈਐ ਗੁਰ ਵੀਚਾਰਿ ॥
بِنُ ناوۓ جم کیَے وسِ ہیَے منمُکھ انّدھ گوارِ =۲=
ਬਿਨੁ ਨਾਵੈ ਜਮ ਕੈ ਵਸਿ ਹੈ ਮਨਮੁਖਿ ਅੰਧ ਗਵਾਰਿ ॥੨॥
ہرِ کیَے بھانْیَے جنُ سیوا کرۓ بُوجھیَے سچُ سوئی =
ਹਰਿ ਕੈ ਭਾਣੈ ਜਨੁ ਸੇਵਾ ਕਰੈ ਬੂਝੈ ਸਚੁ ਸੋਈ ॥
ہرِ کیَے بھانْیَے سالاہیِئیَے بھانْیَے منّنِئیَے سکھُ ہوئی =۳=
ਹਰਿ ਕੈ ਭਾਣੈ ਸਾਲਾਹੀਐ ਭਾਣੈ ਮੰਨਿਐ ਸੁਖੁ ਹੋਈ ॥੩॥
ہرِ کیَے بھانْیَے جنمُ پدارتھُ پائِیا متِ اُوتم ہوئی =
ਹਰਿ ਕੈ ਭਾਣੈ ਜਨਮੁ ਪਦਾਰਥੁ ਪਾਇਆ ਮਤਿ ਊਤਮ ਹੋਈ ॥
نانک نامُ سلاہِ توُں گُرمُکھ گتِ ہوئی =۴= ۹۳= ۳۱= ۲۵=
ਨਾਨਕ ਨਾਮੁ ਸਲਾਹਿ ਤੂੰ ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥
آسا مہلا ۴ گھرُ ۲
ਆਸਾ ਮਹਲਾ ੪ ਘਰੁ ੨
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
توُں کرتا سچِیارُ میَڈا سانئی =
ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥
جو تئو بھاوۓ سوئی تھیِسی جو توُں دیہہ سوئی ہئو پائی =۱= رہائو =
ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥੧॥ ਰਹਾਉ ॥
سبھ تیری توُں سبھنی دِھیائِیا =
ਸਭ ਤੇਰੀ ਤੂੰ ਸਭਨੀ ਧਿਆਇਆ ॥

جس نو کرپا کرہ تن نام رتن پائیا ॥
ਜਿਸ ਨੋ ਕਿਰਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥
گرمکھ لادھا منمکھ گوائیا ॥
ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥
تدھ آپ وچھوڑیا آپ ملائیا ॥١॥
ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥
توں دریائو سبھ تجھ ہی ماہ ॥
ਤੂੰ ਦਰੀਆਉ ਸਭ ਤੁਝ ਹੀ ਮਾਹਿ ॥
تجھ بن دوجا کوئی ناہ ॥
ਤੁਝ ਬਿਨੁ ਦੂਜਾ ਕੋਈ ਨਾਹਿ ॥
جیئ جنت سبھ تیرا کھیل ॥
ਜੀਅ ਜੰਤ ਸਭਿ ਤੇਰਾ ਖੇਲੁ ॥
وجوگ مل وچھڑیا سنجوگی میل ॥٢॥
ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥
جس نو توں جانائہ سوئی جن جانیے ॥
ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥
ہر گن سد ہی آکھ وکھانیے ॥
ਹਰਿ ਗੁਣ ਸਦ ਹੀ ਆਖਿ ਵਖਾਣੈ ॥
جن ہر سیویا تن سکھ پائیا ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥
سہجے ہی ہر نام سمائیا ॥٣॥
ਸਹਜੇ ਹੀ ਹਰਿ ਨਾਮਿ ਸਮਾਇਆ ॥੩॥
توں آپے کرتا تیرا کیا سبھ ہوئے ॥
ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥
تدھ بن دوجا اور ن کوئے ॥
ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥
توں کر کر ویکھہ جانہ سوئے ॥
ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥
جن نانک گرمکھ پرگٹ ہوئے ॥٤॥١॥٥٣॥
ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੧॥੫੩॥

اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ آسا گھرُ ۲ مہلا ۴ ॥
ਰਾਗੁ ਆਸਾ ਘਰੁ ੨ ਮਹਲਾ ੪ ॥
کِس ہی دھڑا کیِیا مِتر سُت نالِ بھائی ॥
ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥
کِس ہی دھڑا کیِیا کُڑم سکے نالِ جوائی ॥
ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥
کِس ہی دھڑا کیِیا سِکدار چئُدھری نالِ آپݨیَے سُیائی ॥
ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥
ہمارا دھڑا ہرِ رہِیا سمائی ॥۱॥
ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥
ہم ہرِ سِئُ دھڑا کیِیا میری ہرِ ٹیک ॥
ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥
میَے ہرِ بِنُ پکھُ دھڑا اورُ ن کوئی ہئُ ہرِ گُݨ گاوا اسنّکھ انیک ॥۱॥ رہائُ ॥
ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ ॥
جِن سِئُ دھڑے کرہِ سے جاہِ ॥
ਜਿਨ੍ਹ ਸਿਉ ਧੜੇ ਕਰਹਿ ਸੇ ਜਾਹਿ ॥
جھوُٹھُ دھڑے کرِ پچھوتاہِ ॥
ਝੂਠੁ ਧੜੇ ਕਰਿ ਪਛੋਤਾਹਿ ॥
تھِرُ ن رہہِ منِ کھوٹُ کماہِ ॥
ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥
ہم ہرِ سِئُ دھڑا کیِیا جِس کا کوئی سمرتھُ ناہِ ॥۲॥
ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥੨॥
ایہ سبھِ دھڑے مائِیا موہ پساری ॥
ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥
مائِیا کئُ لوُجھہِ گاواری ॥
ਮਾਇਆ ਕਉ ਲੂਝਹਿ ਗਾਵਾਰੀ ॥

جنم مرہ جوُئیے باجی ہاری ॥
ਜਨਮਿ ਮਰਹਿ ਜੂਐ ਬਾਜੀ ਹਾਰੀ ॥
ہمرے ہر دھڑا ج ہلتُ پلتُ سبھُ سواری ॥۳॥
ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥
کلجگ مہ دھڑے پنّچ چور جھگڑائے ॥
ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥
کامُ کرودھُ لوبھُ موہُ ابھمانُ ودھائے ॥
ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥
جس نو کرپا کرے تسُ ستسنّگ ملائے ॥
ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥
ہمرا ہر دھڑا جن ایہ دھڑے سبھ گوائے ॥۴॥
ਹਮਰਾ ਹਰਿ ਧੜਾ ਜਿਨਿ ਏਹ ਧੜੇ ਸਭਿ ਗਵਾਏ ॥੪॥
مِتھیا دوُجا بھائو دھڑے بہ پاوے ॥
ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥
پرائیا چھدرُ اٹکلیَے آپنا اہنّکارُ ودھاوے ॥
ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥
جیَسا بیِجیَے تیَسا کھاوے ॥
ਜੈਸਾ ਬੀਜੈ ਤੈਸਾ ਖਾਵੈ ॥
جن نانک کا ہر دھڑا دھرمُ سبھ سرسٹ جن آوے ॥۵॥۲॥۵۴॥
ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥੨॥੫੪॥
آسا مہلا ۴ ॥
ਆਸਾ ਮਹਲਾ ੪ ॥
ہردے سنُ سنُ من انّمرتُ بھائیا ॥
ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ ॥
گربانی ہر الکھُ لکھائیا ॥۱॥
ਗੁਰਬਾਣੀ ਹਰਿ ਅਲਖੁ ਲਖਾਇਆ ॥੧॥
گرمکھ نامُ سنہُ میری بھیَنا ॥
ਗੁਰਮੁਖਿ ਨਾਮੁ ਸੁਨਹੁ ਮੇਰੀ ਭੈਨਾ ॥
ایکو رو رہیا گھٹ انّتر مکھ بولہُ گر انّمرت بیَنا ॥۱॥ رہائو ॥
ਏਕੋ ਰਵਿ ਰਹਿਆ ਘਟ ਅੰਤਰਿ ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ ਰਹਾਉ ॥

میَے من تن پریمُ مہا بیَراگُ =
ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥
ستِگرُ پُرکھُ پائِیا وڈ بھاگُ = ۲=
ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥੨॥
دوُجیَے بھائے بھوہِ بِکھُ مائِیا =
ਦੂਜੈ ਭਾਇ ਭਵਹਿ ਬਿਖੁ ਮਾਇਆ ॥
بھاگہیِن نہی ستِگرُ پائِیا = ۳=
ਭਾਗਹੀਨ ਨਹੀ ਸਤਿਗੁਰੁ ਪਾਇਆ ॥੩॥
انّمرتُ ہرِ رسُ ہرِ آپِ پیِیائِیا =
ਅੰਮ੍ਰਿਤੁ ਹਰਿ ਰਸੁ ਹਰਿ ਆਪਿ ਪੀਆਇਆ ॥
گرِ پوُرےَ نانک ہرِ پائِیا = ۴= ۳= ۵۵=
ਗੁਰਿ ਪੂਰੈ ਨਾਨਕ ਹਰਿ ਪਾਇਆ ॥੪॥੩॥੫੫॥
آسا مہلا ۴ =
ਆਸਾ ਮਹਲਾ ੪ ॥
میرےَ من تن پریمُ نامُ آدھارُ =
ਮੇਰੈ ਮਨਿ ਤਨਿ ਪ੍ਰੇਮੁ ਨਾਮੁ ਆਧਾਰੁ ॥
نامُ جپی نامو سکھ سارُ = ۱=
ਨਾਮੁ ਜਪੀ ਨਾਮੋ ਸੁਖ ਸਾਰੁ ॥੧॥
نامُ جپہُ میرے ساجن سیَنا =
ਨਾਮੁ ਜਪਹੁ ਮੇਰੇ ਸਾਜਨ ਸੈਨਾ ॥
نام بِنا میَے اورُ ن کوئی وڈےَ بھاگِ گرمُکھ ہرِ لیَنا = ۱= رہائو =
ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥੧॥ ਰਹਾਉ ॥
نام بِنا نہی جیِویا جائے =
ਨਾਮ ਬਿਨਾ ਨਹੀ ਜੀਵਿਆ ਜਾਇ ॥
وڈےَ بھاگِ گرمُکھ ہرِ پائے = ۲=
ਵਡੈ ਭਾਗਿ ਗੁਰਮੁਖਿ ਹਰਿ ਪਾਇ ॥੨॥
نامہیِن کالکھ مُکھ مائِیا =
ਨਾਮਹੀਨ ਕਾਲਖ ਮੁਖਿ ਮਾਇਆ ॥
نام بِنا دھرگُ دھرگُ جیِوائِیا = ۳=
ਨਾਮ ਬਿਨਾ ਧ੍ਰਿਗੁ ਧ੍ਰਿਗੁ ਜੀਵਾਇਆ ॥੩॥

وڈا وڈا ہر بھاگ کر پائِیا ॥
ਵਡਾ ਵਡਾ ਹਰਿ ਭਾਗ ਕਰਿ ਪਾਇਆ ॥
نانک گرمُکھ نامُ دِوائِیا ॥۴॥۴॥۲۵॥
ਨਾਨਕ ਗੁਰਮੁਖਿ ਨਾਮੁ ਦਿਵਾਇਆ ॥੪॥੪॥੫੬॥
آسا مہلا ۴ ॥
ਆਸਾ ਮਹਲਾ ੪ ॥
گُن گاوا گُن بولی بانی ॥
ਗੁਣ ਗਾਵਾ ਗੁਣ ਬੋਲੀ ਬਾਣੀ ॥
گرمُکھ ہر گُن آکھ وکھانی ॥۱॥
ਗੁਰਮੁਖਿ ਹਰਿ ਗੁਣ ਆਖਿ ਵਖਾਣੀ ॥੧॥
جپ جپ نامُ من بھئِیا اننّدا ॥
ਜਪਿ ਜਪਿ ਨਾਮੁ ਮਨਿ ਭਇਆ ਅਨ ਦਾ ॥
سِت سِت سِتگُر نامُ دِڑائِیا رس گائے گُن پرمانندا ॥۱॥ رہائو ॥
ਸਤਿ ਸਤਿ ਸਤਿਗੁਰਿ ਨਾਮੁ ਦਿੜਾਇਆ ਰਸਿ ਗਾਏ ਗੁਣ ਪਰਮਾਨ ਦਾ ॥੧॥ ਰਹਾਉ ॥
ہر گُن گاوئے ہر جن لوگا ॥
ਹਰਿ ਗੁਣ ਗਾਵੈ ਹਰਿ ਜਨ ਲੋਗਾ ॥
وڈئے بھاگ پائے ہر نِرجوگا ॥۲॥
ਵਡੈ ਭਾਗਿ ਪਾਏ ਹਰਿ ਨਿਰਜੋਗਾ ॥੨॥
گُن وِہُون مائِیا ملُ دھاری ॥
ਗੁਣ ਵਿਹੂਣ ਮਾਇਆ ਮਲੁ ਧਾਰੀ ॥
وِنُ گُن جنم مُئے اہنّکاری ॥۳॥
ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥੩॥
سریر سرووَر گُن پرگٹ کیئے ॥
ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥
نانک گرمُکھ متھ تتُ کڈھیئے ॥۴॥۵॥۵۸॥
ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥੪॥੫॥੫੭॥
آسا مہلا ۴ ॥
ਆਸਾ ਮਹਲਾ ੪ ॥

نامُ سُنی نامو مَن بھاوئے ॥
ਨਾਮੁ ਸੁਣੀ ਨਾਮੋ ਮਨਿ ਭਾਵੈ ॥
وڈئے بھاگ گُرمُکھ ہر پاوئے ॥۱॥
ਵਡੈ ਭਾਗਿ ਗੁਰਮੁਖਿ ਹਰਿ ਪਾਵੈ ॥੧॥
نامُ جپہُ گُرمُکھ پرگاسا ॥
ਨਾਮੁ ਜਪਹੁ ਗੁਰਮੁਖਿ ਪਰਗਾਸਾ ॥
نام بِنا میَے دھر نہی کائی نامُ روِیا سبھ ساس گِراسا ॥۱॥ رہائو ॥
ਨਾਮ ਬਿਨਾ ਮੈ ਧਰ ਨਹੀ ਕਾਈ ਨਾਮੁ ਰਵਿਆ ਸਭ ਸਾਸ ਗਿਰਾਸਾ ॥੧॥ ਰਹਾਉ ॥
نامیَے سُرت سُنی مَن بھائی ॥
ਨਾਮੈ ਸੁਰਤਿ ਸੁਨੀ ਮਨਿ ਭਾਈ ॥
جو نامُ سُناوئے سو میرا میِتُ سکھائی ॥۲॥
ਜੋ ਨਾਮੁ ਸੁਨਾਵੈ ਸੋ ਮੇਰਾ ਮੀਤੁ ਸਖਾਈ ॥੨॥
نامہیِن گئے مُوڑ نںّگا ॥
ਨਾਮਹੀਣ ਗਏ ਮੂੜ ਨ ਗਾ ॥
پچ پچ مُئے بِکھُ دیکھ پتںّگا ॥۳॥
ਪਚਿ ਪਚਿ ਮੁਏ ਬਿਖੁ ਦੇਖਿ ਪਤੰਗਾ ॥੩॥
آپے تھاپے تھاپ اُتھاپے ॥
ਆਪੇ ਥਾਪੇ ਥਾਪਿ ਉਥਾਪੇ ॥
نانک نامُ دیوئے ہر آپے ॥۴॥۶॥۵۸॥
ਨਾਨਕ ਨਾਮੁ ਦੇਵੈ ਹਰਿ ਆਪੇ ॥੪॥੬॥੫੮॥
آسا مہلا ۴ ॥
ਆਸਾ ਮਹਲਾ ੪ ॥
گُرمُکھ ہر ہر ویل ودھائی ॥
ਗੁਰਮੁਖਿ ਹਰਿ ਹਰਿ ਵੇਲਿ ਵਧਾਈ ॥
پھل لاگے ہر رسک رسائی ॥۱॥
ਫਲ ਲਾਗੇ ਹਰਿ ਰਸਕ ਰਸਾਈ ॥੧॥
ہر ہر نامُ جپ انت ترںّگا ॥
ਹਰਿ ਹਰਿ ਨਾਮੁ ਜਪਿ ਅਨਤ ਤਰੰਗਾ ॥
جپ جپ نامُ گُرمت سالاہی مارِیا کالُ جمکںّکر بھُئِئںّگا ॥۱॥ رہائو ॥
ਜਪਿ ਜਪਿ ਨਾਮੁ ਗੁਰਮਤਿ ਸਾਲਾਹੀ ਮਾਰਿਆ ਕਾਲੁ ਜਮਕੰਕਰ ਭੁਇਅੰਗਾ ॥੧॥ ਰਹਾਉ ॥

ہر ہر گر مہ بھگت رکھائی ॥
ਹਰਿ ਹਰਿ ਗੁਰ ਮਹਿ ਭਗਤਿ ਰਖਾਈ ॥
گرُ تٹھا سکھ دیوۓ میرے بھائی ॥۲॥
ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥੨॥
ہئُمیَے کرم کچھُ بِدھ نہی جانیَے ॥
ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ ॥
جیُو کُنّچرُ نائے کھاکُ سِر چھانیَے ॥۳॥
ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ ॥੩॥
جے وڈ بھاگ ہووہ وڈ اُوچے ॥
ਜੇ ਵਡ ਭਾਗ ਹੋਵਹਿ ਵਡ ਊਚੇ ॥
نانک نامُ جپہِ سچ سُوچے ॥۴॥۷॥۵۹॥
ਨਾਨਕ ਨਾਮੁ ਜਪਹਿ ਸਚਿ ਸੂਚੇ ॥੪॥੭॥੫੯॥
آسا مہلا ۴ ॥
ਆਸਾ ਮਹਲਾ ੪ ॥
ہر ہر نام کی مِن بھُوکھ لگائی ॥
ਹਰਿ ਹਰਿ ਨਾਮ ਕੀ ਮਨਿ ਭੂਖ ਲਗਾਈ ॥
نامِ سُنِئیَے منُ ترپتیَے میرے بھائی ॥۱॥
ਨਾਮਿ ਸੁਨਿਐ ਮਨੁ ਤ੍ਰਿਪਤੈ ਮੇਰੇ ਭਾਈ ॥੧॥
نامُ جپہُ میرے گرسکھ میِتا ॥
ਨਾਮੁ ਜਪਹੁ ਮੇਰੇ ਗੁਰਸਿਖ ਮੀਤਾ ॥
نامُ جپہُ نامے سکھُ پاوہُ نامُ رکھہُ گرمت مِن چیِتا ॥۱॥ رہائو ॥
ਨਾਮੁ ਜਪਹੁ ਨਾਮੇ ਸੁਖੁ ਪਾਵਹੁ ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ ਰਹਾਉ ॥
نامو نامُ سنُی منُ سرسا ॥
ਨਾਮੋ ਨਾਮੁ ਸੁਣੀ ਮਨੁ ਸਰਸਾ ॥
نامُ لاہا لیَے گرمت بِگسا ॥۲॥
ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥੨॥
نام بِنا کُسٹی موہ انّدھا ॥
ਨਾਮ ਬਿਨਾ ਕੁਸਟੀ ਮੋਹ ਅੰਧਾ ॥
سبھ نِہپھل کرم کیِئے دکھُ دھنّدھا ॥۳॥
ਸਭ ਨਿਹਫਲ ਕਰਮ ਕੀਏ ਦੁਖੁ ਧੰਧਾ ॥੩॥

ہر ہر ہر جسُ جپیَے وڈ بھاگی ॥
ਹਰਿ ਹਰਿ ਹਰਿ ਜਸੁ ਜਪੈ ਵਡਭਾਗੀ ॥
نانک گرمت نامِ لِو لاگی ॥੪॥੮॥੬੦॥
ਨਾਨਕ ਗੁਰਮਤਿ ਨਾਮਿ ਲਿਵ ਲਾਗੀ ॥੪॥੮॥੬੦॥

## پنّا ੩੬੮ (Page 368)

اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مہلا ੪ راگُ آسا گھرُ ੬ کے ੩ ॥
ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥
ہتھِ کرِ تنّتُ وجاوےَ جوگی تھوتھر واجےَ بین ॥
ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥
گرمت ہرِ گُن بولہُ جوگی اِہُ منوُیا ہرِ رنگِ بھین ॥੧॥
ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥੧॥
جوگی ہرِ دیہُ متی اُپدیسُ ॥
ਜੋਗੀ ਹਰਿ ਦੇਹੁ ਮਤੀ ਉਪਦੇਸੁ ॥
جُگُ جُگُ ہرِ ہرِ ایکو ورتےَ تِسُ آگےَ ہم آدیسُ ॥੧॥ رہائو ॥
ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ ਰਹਾਉ ॥
گاوہِ راگ بھاتِ بہُ بولہِ اِہُ منوُیا کھیلےَ کھیل ॥
ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥
جوۄہِ کوُپ سِنّچن کئو بسُدھا اُٹھِ بیَل گئے چرِ بیل ॥੨॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥
کائِیا نگر مہِ کرم ہرِ بوۄہُ ہرِ جامےَ ہرِیا کھیتُ ॥
ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥
منوُیا استھِرُ بیَلُ منُ جوۄہُ ہرِ سِنّچہُ گرمت جیتُ ॥੩॥
ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥੩॥
جوگی جنّگم سِرسٹِ سبھ تُمری جو دیہُ متی تِتُ چیل ॥
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ ॥
جن نانک کے پربھ انّترجامی ہرِ لاوہُ منوُیا پیل ॥੪॥੯॥੬੧॥
ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥

آسا مہلا ۴ ॥
ਆਸਾ ਮਹਲਾ ੪ ॥
کب کو بھالَیہ گھنگھرُوُ تالا کب کو بجاوَے رباب ُ ॥
ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥
آوت جات بار کھِن ُ لاگَیہ ہئو تب لگ ُ سمارئو نام ُ ॥۱॥
ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥੧॥
میرَے من ِ ایَسی بھگت ِ بن ِ آئی ॥
ਮੇਰੈ ਮਨਿ ਐਸੀ ਭਗਤਿ ਬਨਿ ਆਈ ॥
ہئو ہر ِ بن ُ کھن ُ پل ُ رہ ن سکئو جیَسے جل بن ُ مین ُ مر ِ جائی ॥۱॥ رہائو ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ ਰਹਾਉ ॥
کب کوئوُ میلَیہ پنّچ ست گائِن کب کو راگ دھُن ِ اُٹھاوَے ॥
ਕਬ ਕੋਊ ਮੇਲੈ ਪੰਚ ਸਤ ਗਾਇਣ ਕਬ ਕੋ ਰਾਗ ਧੁਨਿ ਉਠਾਵੈ ॥
میلت چُنت کھِن ُ پل ُ چسا لاگَیہ تب لگ ُ میرا من ُ رام گُن گاوَے ॥۲॥
ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥
کب کو ناچَیہ پاو پسارَے کب کو ہاتھ پسارَے ॥
ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥
ہاتھ پاو پسارت بلم ُ تل ُ لاگَیہ تب لگ ُ میرا من ُ رام سمہارَے ॥۳॥
ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ ਤਬ ਲਗੁ ਮੇਰਾ ਮਨੁ ਰਾਮ ਸਮੑਾਰੈ ॥੩॥
کب کوئوُ لوگن کئو پتیاوَے لوک پتیِیَہ نا پت ہوئے ॥
ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ ॥
جن نانک ہر ہردَے سد دھیاوہ ُ تا جیَہ جیَہ کرے سبھ ُ کوئے ॥۴॥۱۰॥۶۲॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੨॥
آسا مہلا ۴ ॥
ਆਸਾ ਮਹਲਾ ੪ ॥
ستسنّگت ملیئیَہ ہر سادھوُ مل سنّگت ہر گُن گائے ॥
ਸਤਸੰਗਤਿ ਮਿਲੀਐ ਹਰਿ ਸਾਧੂ ਮਿਲਿ ਸੰਗਤਿ ਹਰਿ ਗੁਣ ਗਾਇ ॥
گیان رتن ُ بلیا گھٹ چانن ُ اگیان ُ اندھیرا جائے ॥۱॥
ਗਿਆਨ ਰਤਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰਾ ਜਾਇ ॥੧॥
ہر جن ناچہ ُ ہر ہر دھیائے ॥
ਹਰਿ ਜਨ ਨਾਚਹੁ ਹਰਿ ਹਰਿ ਧਿਆਇ ॥

ایَسے سنّت مِلہِ میرے بھائی ہم جن کے دھووہ پائے = ۱= رہائو =
ਐਸੇ ਸੰਤ ਮਿਲਹਿ ਮੇਰੇ ਭਾਈ ਹਮ ਜਨ ਕੇ ਧੋਵਹ ਪਾਇ ॥੧॥ ਰਹਾਉ ॥
ہرِ ہرِ نامُ جپہُ من میرے اندِنُ ہرِ لِو لائے =
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ ਹਰਿ ਲਿਵ ਲਾਇ ॥
جو اِچھہُ سوئی پھلُ پاوہُ پھِرِ بھوُکھ ن لاگیَے آئے = ۲=
ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ ॥੨॥
آپے ہرِ اپرنّپرُ کرتا ہرِ آپے بوُلِ بُلائے =
ਆਪੇ ਹਰਿ ਅਪਰੰਪਰੁ ਕਰਤਾ ਹਰਿ ਆਪੇ ਬੋਲਿ ਬੁਲਾਇ ॥
سیئی سنّت بھلے تُدھُ بھاوہِ جِن کی پت پاوہِ تھائے = ۳=
ਸੇਈ ਸੰਤ ਭਲੇ ਤੁਧੁ ਭਾਵਹਿ ਜਿਨ੍ਹ ਕੀ ਪਤਿ ਪਾਵਹਿ ਥਾਇ ॥੩॥
نانکُ آکھِ ن راجیَے ہرِ گُن ,جِئو آکھیَے ,تِئو سُکھُ پائے =
ਨਾਨਕੁ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ ॥
بھگتِ بھنڈّار دیئے ہرِ اپُنے گُن گاہکُ ونِج لیَے جائے = ۴= ۱۱= ۳۶=
ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥

## (Page 369) ۱۲۳ پنّنا

اِکّ اوُنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
راگُ آسا گھرُ ۸ کے کاپھی مہلا ۴ =
ਰਾਗੁ ਆਸਾ ਘਰੁ ੮ ਕੇ ਕਾਫੀ ਮਹਲਾ ੪ ॥
آئِیا مرنُ دھُراہُ ہئُمیَے روئیِئیَے =
ਆਇਆ ਮਰਣੁ ਧੁਰਾਹੁ ਹਉਮੈ ਰੋਈਐ ॥
گُرمُکھ نامُ دھِیائے استھِرُ ہوئیِئیَے = ۱=
ਗੁਰਮੁਖਿ ਨਾਮੁ ਧਿਆਇ ਅਸਥਿਰੁ ਹੋਈਐ ॥੧॥
گُر پوُرے ساباسِ چلنُ جانِیا =
ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥
لاہا نامُ سُ سارُ سبدِ سمانِیا = ۱= رہائو =
ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥ ਰਹਾਉ ॥
پوُربِ لِکھے ڈیہ سِ آئے مائِیا =
ਪੂਰਬਿ ਲਿਖੇ ਡੇਹ ਸਿ ਆਏ ਮਾਇਆ ॥

چلنُ اجُ کِ کلِ دھُرہُ پھُرمائِیا ॥٢॥
ਚਲਣੁ ਅਜੁ ਕਿ ਕਲਿ੍ ਧੁਰਹੁ ਫੁਰਮਾਇਆ ॥੨॥
بِرتھا جنمُ تِنا جِنھی نامُ وِسارِیا ॥
ਬਿਰਥਾ ਜਨਮੁ ਤਿਨਾ ਜਿਨ੍ਹੀ ਨਾਮੁ ਵਿਸਾਰਿਆ ॥
جوُئِئے کھیلنُ جگِ کِ اِہُ منُ ہارِیا ॥٣॥
ਜੂਐ ਖੇਲਣੁ ਜਗਿ ਕਿ ਇਹੁ ਮਨੁ ਹਾਰਿਆ ॥੩॥
جیِونِ مرنِ سُکھُ ہوئِ جِنھا گُرُ پائِیا ॥
ਜੀਵਣਿ ਮਰਣਿ ਸੁਖੁ ਹੋਇ ਜਿਨ੍ਹਾ ਗੁਰੁ ਪਾਇਆ ॥
نانک سچے سچِ سچِ سمائِیا ॥٤॥١٢॥٦٤॥
ਨਾਨਕ ਸਚੇ ਸਚਿ ਸਚਿ ਸਮਾਇਆ ॥੪॥੧੨॥੬੪॥
آسا مہلا ٤ ॥
ਆਸਾ ਮਹਲਾ ੪ ॥
جنمُ پدارتھُ پائِ نامُ دھِیائِیا ॥
ਜਨਮੁ ਪਦਾਰਥੁ ਪਾਇ ਨਾਮੁ ਧਿਆਇਆ ॥
گُر پرسادی بُجھِ سچِ سمائِیا ॥١॥
ਗੁਰ ਪਰਸਾਦੀ ਬੁਝਿ ਸਚਿ ਸਮਾਇਆ ॥੧॥
جِن دھُرِ لِکھِیا لیکھُ تِنھی نامُ کمائِیا ॥
ਜਿਨ੍ ਧੁਰਿ ਲਿਖਿਆ ਲੇਖੁ ਤਿਨ੍ਹੀ ਨਾਮੁ ਕਮਾਇਆ ॥
درِ سچے سچِیار مہلِ بُلائِیا ॥١॥ رہائُ ॥
ਦਰਿ ਸਚੈ ਸਚਿਆਰ ਮਹਲਿ ਬੁਲਾਇਆ ॥੧॥ ਰਹਾਉ ॥
انّترِ نامُ نِدھانُ گُرمُکھِ پائیِئے ॥
ਅੰਤਰਿ ਨਾਮੁ ਨਿਧਾਨੁ ਗੁਰਮੁਖਿ ਪਾਈਐ ॥
انِدِنُ نامُ دھِیائِ ہرِ گُن گائیِئے ॥٢॥
ਅਨਦਿਨੁ ਨਾਮੁ ਧਿਆਇ ਹਰਿ ਗੁਣ ਗਾਈਐ ॥੨॥
انّترِ وستُ انیک منمُکھِ نہی پائیِئے ॥
ਅੰਤਰਿ ਵਸਤੁ ਅਨੇਕ ਮਨਮੁਖਿ ਨਹੀ ਪਾਈਐ ॥
ہئُمے گربے گربُ آپِ کھُیائیِئے ॥٣॥
ਹਉਮੈ ਗਰਬੈ ਗਰਬੁ ਆਪਿ ਖੁਆਈਐ ॥੩॥
نانک آپے آپِ آپِ کھُیائیِئے ॥
ਨਾਨਕ ਆਪੇ ਆਪਿ ਆਪਿ ਖੁਆਈਐ ॥

گُرمِت مِن پرگاسُ سچا پائیئیے = ۴= ۳۱= ۵۶=
ਗੁਰਮਤਿ ਮਨਿ ਪਰਗਾਸੁ ਸਚਾ ਪਾਈਐ ॥੪॥੧੩॥੬੫॥
راگُ آساوری گھرُ ٦١ کے ۲ مہلا ۴ سُدھنّگ
ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ
اِکّ اوٗنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
ہئو انِدنُ ہرِ نامُ کیِرتنُ کرئو =
ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ ॥
سِتگُرِ مو کئو ہرِ نامُ بتائِیا ہئو ہرِ بِنُ کھِنُ پلُ رہِ ن سکئو =۱= رہائو =
ਸਤਿਗੁਰਿ ਮੋ ਕਉ ਹਰਿ ਨਾਮੁ ਬਤਾਇਆ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ॥੧॥ ਰਹਾਉ ॥
ہمرےَ سروݨُ سِمرنُ ہرِ کیِرتنُ ہئو ہرِ بِنُ رہِ ن سکئو ہئو اِکُ کھِنُ =
ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥
جیَسے ہنّسُ سرور بِنُ رہِ ن سکےَ تیَسے ہرِ جنُ کِئو رہےَ ہرِ سیوا بِنُ =۱=
ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥੧॥
کِنہوُں پریِتِ لائی دوُجا بھائو رِد دھارِ کِنہوُں پریِتِ لائی موہ اپمان =
ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ ॥
ہرِ جن پریِتِ لائی ہرِ نِرباݨ پد نانک سِمرت ہرِ ہرِ بھگوان = ۲= ۴۱= ۶۶=
ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ ਨਾਨਕ ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥
آساوری مہلا ۴ =
ਆਸਾਵਰੀ ਮਹਲਾ ੪ ॥
مائی موروَ پریِتمُ رامُ بتاوہُ ری مائی =
ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥
ہئو ہرِ بِنُ کھِنُ پلُ رہِ ن سکئو جیَسے کرہلُ بیلِ ریِجھائی =۱= رہائو =
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥੧॥ ਰਹਾਉ ॥
ہمرا منُ بیَراگ بِرکتُ بھئِئو ہرِ درسن میِت کےَ تائی =
ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ ॥
جیَسے اِل کملا بِنُ رہِ ن سکےَ تیَسے موہِ ہرِ بِنُ رہنُ ن جائی =۱=
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥੧॥

راکھُ سرنِ جگدیسُر پیارے موہِ سردھا پوُرِ ہرِ گُسائی ॥
ਰਾਖੁ ਸਰਣਿ ਜਗਦੀਸੁਰ ਪਿਆਰੇ ਮੋਹਿ ਸਰਧਾ ਪੂਰਿ ਹਰਿ ਗੁਸਾਈ ॥
جن نانک کےَ منِ اندُ ہوت ہےَ ہرِ درسنُ نِمکھ دِکھائی ॥۲॥۳۹॥۱۳॥۱۵॥۶۷॥
ਜਨ ਨਾਨਕ ਕੈ ਮਨਿ ਅਨਦੁ ਹੋਤ ਹੈ ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੧੫॥੬੭॥
راگُ آسا گھرُ ۲ مہلا ۵
ਰਾਗੁ ਆਸਾ ਘਰੁ ੨ ਮਹਲਾ ੫
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جِنِ لائی پ٘ریِت سوئی پھِرِ کھائِیا ॥
ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥
جِنِ سُکھِ بیَٹھالی تِسُ بھئُ بہُتُ دِکھائِیا ॥
ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ ॥
بھائی میِت کُٹنّب دیکھِ بِبادے ॥
ਭਾਈ ਮੀਤ ਕੁਟੰਬ ਦੇਖਿ ਬਿਬਾਦੇ ॥
ہم آئی وسگتِ گُر پرسادے ॥۱॥
ਹਮ ਆਈ ਵਸਗਤਿ ਗੁਰ ਪਰਸਾਦੇ ॥੧॥
ایَسا دیکھِ بِموہِت ہوئے ॥
ਐਸਾ ਦੇਖਿ ਬਿਮੋਹਿਤ ਹੋਏ ॥
سادِھک سِدھ سُردیو منُکھا بِنُ سادھوُ سبھِ دھ٘روہنِ دھ٘روہے ॥۱॥ رہائو ॥
ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ ਰਹਾਉ ॥
اِکِ پھِرہِ اُداسی تِن٘ہ کامِ وِیاپےَ ॥
ਇਕਿ ਫਿਰਹਿ ਉਦਾਸੀ ਤਿਨ੍ਹ੍ਹ ਕਾਮਿ ਵਿਆਪੈ ॥
اِکِ سنّچہِ گِرہی تِن٘ہ ہوئِ ن آپےَ ॥
ਇਕਿ ਸੰਚਹਿ ਗਿਰਹੀ ਤਿਨ੍ਹ੍ਹ ਹੋਇ ਨ ਆਪੈ ॥
اِکِ ستی کہاوہِ تِن٘ہ بہُتُ کلپاوےَ ॥
ਇਕਿ ਸਤੀ ਕਹਾਵਹਿ ਤਿਨ੍ਹ੍ਹ ਬਹੁਤੁ ਕਲਪਾਵੈ ॥
ہم ہرِ راکھے لگِ ستِگُر پاوےَ ॥۲॥
ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥

تپُ کرتے تپسی بھوُلائے ॥
ਤਪੁ ਕਰਤੇ ਤਪਸੀ ਭੂਲਾਏ ॥
پنّڈت موہے لوبھِ سبائے ॥
ਪੰਡਿਤ ਮੋਹੇ ਲੋਭਿ ਸਬਾਏ ॥
ترَےگُݨ موہے موہِیا آکاسُ ॥
ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥
ہم ستِگُر راکھے دے کرِ ہاتھُ ॥੩॥
ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥੩॥
گِیانی کی ہوئِ ورتی داسِ ॥
ਗਿਆਨੀ ਕੀ ਹੋਇ ਵਰਤੀ ਦਾਸਿ ॥
کر جوڑے سیوا کرے ارداسِ ॥
ਕਰ ਜੋੜੇ ਸੇਵਾ ਕਰੇ ਅਰਦਾਸਿ ॥
جو توُنّ کہہِ سُ کار کماوا ॥
ਜੋ ਤੂੰ ਕਹਹਿ ਸੁ ਕਾਰ ਕਮਾਵਾ ॥
جن نانک گُرمُکھ نیڑِ ن آوا ॥੪॥੧॥
ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥੪॥੧॥
آسا مہلا ੫ ॥
ਆਸਾ ਮਹਲਾ ੫ ॥
سسوُ تے پِرِ کینی واکھِ ॥
ਸਸੂ ਤੇ ਪਿਰਿ ਕੀਨੀ ਵਾਖਿ ॥
دیر جِٹھاݨی مُئی دوُکھِ سنّتاپِ ॥
ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥
گھر کے جِٹھیرے کی چوُکی کاݨِ ॥
ਘਰ ਕੇ ਜਿਠੇਰੇ ਕੀ ਚੂਕੀ ਕਾਣਿ ॥
پِرِ رکھِیا کینی سُگھڑ سُجاݨِ ॥੧॥
ਪਿਰਿ ਰਖਿਆ ਕੀਨੀ ਸੁਘੜ ਸੁਜਾਣਿ ॥੧॥
سُنہُ لوکا میَں پ٘ریم رسُ پائِیا ॥
ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ ॥
دُرجن مارے ویَری سنّگھارے ستِگُرِ مو کئُ ہرِ نامُ دِوائِیا ॥੧॥ رہاءُ ॥
ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥੧॥ ਰਹਾਉ ॥

پرتھمے تیاگی ہئُمیَے پریت =
ਪ੍ਰਥਮੇ ਤਿਆਗੀ ਹਉਮੈ ਪ੍ਰੀਤਿ ॥
دُتیِیا تیاگی لؤگا ریِت =
ਦੁਤੀਆ ਤਿਆਗੀ ਲੋਗਾ ਰੀਤਿ ॥
ترےَ گُݨ تیاگ دُرجن میِت سمانے =
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ ॥
تُریِیا گُݨُ مِل سادھ پچھانے = ۲=
ਤੁਰੀਆ ਗੁਣੁ ਮਿਲਿ ਸਾਧ ਪਛਾਨੇ ॥੨॥
سہج گُپھا مہِ آسݨُ بادھِیا =
ਸਹਜ ਗੁਫਾ ਮਹਿ ਆਸਣੁ ਬਾਧਿਆ ॥
جؤت سرؤُپ اناہدُ واجِیا =
ਜੋਤਿ ਸਰੂਪ ਅਨਾਹਦੁ ਵਾਜਿਆ ॥
مہا انّدُ گُر سبدُ ویِچار =
ਮਹਾ ਅਨ ਦੁ ਗੁਰ ਸਬਦੁ ਵੀਚਾਰਿ ॥
پِرءِ سِئؤ راتی دھن سؤہاگݨ نار = ۳=
ਪ੍ਰਿਅ ਸਿਉ ਰਾਤੀ ਧਨ ਸੋਹਾਗਣਿ ਨਾਰਿ ॥੩॥
جن نانکُ بؤلے برہم بیِچارُ =
ਜਨ ਨਾਨਕੁ ਬੋਲੇ ਬ੍ਰਹਮ ਬੀਚਾਰੁ ॥
جؤ سُݨے کماوےَ سُ اُترےَ پار =
ਜੋ ਸੁਣੇ ਕਮਾਵੈ ਸੁ ਉਤਰੈ ਪਾਰਿ ॥
جنم ن مرےَ ن آوےَ ن جائے =
ਜਨਮਿ ਨ ਮਰੈ ਨ ਆਵੈ ਨ ਜਾਇ ॥
ہر سیتی اؤہُ رہیَے سمائے = ۴= ۲=
ਹਰਿ ਸੇਤੀ ਓਹੁ ਰਹੈ ਸਮਾਇ ॥੪॥੨॥
آسا مہلا ۵ =
ਆਸਾ ਮਹਲਾ ੫ ॥
نِج بھگتی سیِلونّتی نار =
ਨਿਜ ਭਗਤੀ ਸੀਲਵੰਤੀ ਨਾਰਿ ॥
رؤُپ انؤُپ پؤُری آچار =
ਰੂਪਿ ਅਨੂਪ ਪੂਰੀ ਆਚਾਰਿ ॥

جِتُ گِرہِ وسیَے سو گِرہُ سوبھاونتا ॥
ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥
گُرمُکھ پائی کِنیَے وِرلیَے جنّتا ॥۱॥
ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥੧॥
سُکرنی کامنِ گُر مِل ہم پائی ॥
ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥

پنّنا ۱۸۳ (Page 371)

جج کاج پرتھائے سُہائی ॥۱॥ رہائو ॥
ਜਜਿ ਕਾਜਿ ਪਰਥਾਇ ਸੁਹਾਈ ॥੧॥ ਰਹਾਉ ॥
جِچرُ وسی پِتا کیَے سارتھ ॥
ਜਿਚਰੁ ਵਸੀ ਪਿਤਾ ਕੈ ਸਾਥਿ ॥
تِچرُ کنّتُ بہُ پھِرےَ اُداس ॥
ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥
کر سیوا ست پُرکھُ منائِیا ॥
ਕਰਿ ਸੇਵਾ ਸਤ ਪੁਰਖੁ ਮਨਾਇਆ ॥
گُر آنی گھر مہِ تا سرب سُکھ پائِیا ॥۲॥
ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ ॥੨॥
بتیہ سُلکھنی سچُ سنّتِت پُوت ॥
ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥
آگیاکاری سگھڑ سرُوپ ॥
ਆਗਿਆਕਾਰੀ ਸੁਘੜ ਸਰੂਪ ॥
اِچھ پُورے من کنّت سُیامی ॥
ਇਛ ਪੂਰੇ ਮਨ ਕੰਤ ਸੁਆਮੀ ॥
سگل سنّتوکھی دیر جیٹھانی ॥۳॥
ਸਗਲ ਸੰਤੋਖੀ ਦੇਰ ਜੇਠਾਨੀ ॥੩॥
سبھ پرواریَ ماہِ سریسٹ ॥
ਸਭ ਪਰਵਾਰੈ ਮਾਹਿ ਸਰੇਸਟ ॥
متی دیوی دیور جیسٹ ॥
ਮਤੀ ਦੇਵੀ ਦੇਵਰ ਜੇਸਟ ॥

دھنّ ُ س ُ گرہ ُ جت ُ پرگٹی آئے ॥
ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥
جن نانک سکھے سکھ وہائے ॥۴॥۳॥
ਜਨ ਨਾਨਕ ਸੁਖੇ ਸੁਖਿ ਵਿਹਾਇ ॥੪॥੩॥
آسا مہلا ۵ ॥
ਆਸਾ ਮਹਲਾ ੫ ॥
متا کرئو سو پکن ن دیئی ॥
ਮਤਾ ਕਰਉ ਸੋ ਪਕਨਿ ਨ ਦੇਈ ॥
سیل سنّجم کیَے نکٹ کھلوئی ॥
ਸੀਲ ਸੰਜਮ ਕੈ ਨਿਕਟਿ ਖਲੋਈ ॥
ویس کرے بہ ُ روُپ دکھاوئے ॥
ਵੇਸ ਕਰੇ ਬਹੁ ਰੂਪ ਦਿਖਾਵੈ ॥
گرہ بسن ن دیئی وکھ وکھ بھرماوئے ॥۱॥
ਗ੍ਰਿਹਿ ਬਸਨਿ ਨ ਦੇਈ ਵਖਿ ਵਖਿ ਭਰਮਾਵੈ ॥੧॥
گھر کی نائک گھر واس ُ ن دیوئے ॥
ਘਰ ਕੀ ਨਾਇਕਿ ਘਰ ਵਾਸੁ ਨ ਦੇਵੈ ॥
جتن کرئو اُرجھائے پریوئے ॥۱॥ رہائو ॥
ਜਤਨ ਕਰਉ ਉਰਝਾਇ ਪਰੇਵੈ ॥੧॥ ਰਹਾਉ ॥
دھُر کی بھیجی آئی آمر ॥
ਧੁਰ ਕੀ ਭੇਜੀ ਆਈ ਆਮਰਿ ॥
نئو کھنڈّ جیتے سبھ تھان تھنتّر ॥
ਨਉ ਖੰਡ ਜੀਤੇ ਸਭਿ ਥਾਨ ਥਨ ਤਰ ॥
تٹ تیرتھ ن چھوڈئے جوگ سنّنیاس ॥
ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥
پڑ تھاکے سنّمرت بید ابھیاس ॥۲॥
ਪੜਿ ਥਾਕੇ ਸਿੰਮ੍ਰਿਤਿ ਬੇਦ ਅਭਿਆਸ ॥੨॥
جہ بیَسئو تہ نالے بیَسیَے ॥
ਜਹ ਬੈਸਉ ਤਹ ਨਾਲੇ ਬੈਸੈ ॥
سگل بھون مہ سبل پرویسیَے ॥
ਸਗਲ ਭਵਨ ਮਹਿ ਸਬਲ ਪ੍ਰਵੇਸੈ ॥

ہؤچھی سرݨ پئیا رہݨُ ن پائی ॥
ਹੋਛੀ ਸਰਣਿ ਪਇਆ ਰਹਣੁ ਨ ਪਾਈ ॥
کہُ میِتا ہئؤ کیَے پہِ جائی ॥٣॥
ਕਹੁ ਮੀਤਾ ਹਉ ਕੈ ਪਹਿ ਜਾਈ ॥੩॥
سُݨ اُپدیسُ ستِگُر پہِ آئِیا ॥
ਸੁਣਿ ਉਪਦੇਸੁ ਸਤਿਗੁਰ ਪਹਿ ਆਇਆ ॥
گُرِ ہرِ ہرِ نامُ مؤہ منّترُ دِرڑائِیا ॥
ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰ ਦ੍ਰਿੜਾਇਆ ॥
نِج گھرِ وسِیا گُݨ گائے اننّتا ॥
ਨਿਜ ਘਰਿ ਵਸਿਆ ਗੁਣ ਗਾਇ ਅਨ ਤਾ ॥
پربھُ مِلِئؤ نانک بھئے اچِنّتا ॥٤॥
ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ ॥੪॥
گھرُ میرا اِہ نائِک ہماری ॥
ਘਰੁ ਮੇਰਾ ਇਹ ਨਾਇਕਿ ਹਮਾਰੀ ॥
اِہ آمرِ ہم گُرِ کیِئے درباری ॥١॥ رہائؤ دؤُجا ॥٤॥٤॥
ਇਹ ਆਮਰਿ ਹਮ ਗੁਰਿ ਕੀਏ ਦਰਬਾਰੀ ॥੧॥ ਰਹਾਉ ਦੂਜਾ ॥੪॥੪॥
آسا مہلا ٥ ॥
ਆਸਾ ਮਹਲਾ ੫ ॥
پرتھمے متا جِ پتری چلاوئؤ ॥
ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥
دُتیِئے متا دُئے مانکھ پہُچاوئؤ ॥
ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥
ترِتیِئے متا کِچھُ کرئؤ اُپائِیا ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥
میَے سبھُ کِچھُ چھؤڈِ پربھ تُہی دھِیائِیا ॥١॥
ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥੧॥
مہا اننّد اچِنّت سہجائِیا ॥
ਮਹਾ ਅਨ ਦ ਅਚਿੰਤ ਸਹਜਾਇਆ ॥
دُسمن دؤُت مُئے سُکھُ پائِیا ॥١॥ رہائؤ ॥
ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ ਰਹਾਉ ॥

ستِگُر مو کئو دیِیا اُپدیسُ ॥
ਸਤਿਗੁਰਿ ਮੋ ਕਉ ਦੀਆ ਉਪਦੇਸੁ ॥
جیِئو پِنّڈُ سبھُ ہرِ کا دیسُ ॥
ਜੀਉ ਪਿੰਡੁ ਸਭੁ ਹਰਿ ਕਾ ਦੇਸੁ ॥
جو کِچھُ کریِ سُ تیرا تانھُ ॥
ਜੋ ਕਿਛੁ ਕਰੀ ਸੁ ਤੇਰਾ ਤਾਣੁ ॥
توُ میری اوٹ توُنّہیَ دیِبانھُ ॥੨॥
ਤੂੰ ਮੇਰੀ ਓਟ ਤੂੰਹੈ ਦੀਬਾਣੁ ॥੨॥
تُدھنو چھوڈِ جائیِئےَ پ٘ربھ کیَں دھرِ ॥
ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥
آن ن بیِیا تیری سمسرِ ॥
ਆਨ ਨ ਬੀਆ ਤੇਰੀ ਸਮਸਰਿ ॥
تیرے سیوک کئو کِس کیِ کانھِ ॥
ਤੇਰੇ ਸੇਵਕ ਕਉ ਕਿਸ ਕੀ ਕਾਣਿ ॥
ساکتُ بھوُلا پھِرےَ بیبانھِ ॥੩॥
ਸਾਕਤੁ ਭੂਲਾ ਫਿਰੈ ਬੇਬਾਣਿ ॥੩॥
تیری وڈِیائیِ کہیِ ن جائے ॥
ਤੇਰੀ ਵਡਿਆਈ ਕਹੀ ਨ ਜਾਇ ॥
جہ کہ راکھِ لیَہِ گلِ لاۓ ॥
ਜਹ ਕਹ ਰਾਖਿ ਲੈਹਿ ਗਲਿ ਲਾਇ ॥
نانک داس تیری سرنھائیِ ॥
ਨਾਨਕ ਦਾਸ ਤੇਰੀ ਸਰਣਾਈ ॥
پ٘ربھِ راکھیِ پیَج وجیِ وادھائیِ ॥੪॥੫॥
ਪ੍ਰਭਿ ਰਾਖੀ ਪੈਜ ਵਜੀ ਵਾਧਾਈ ॥੪॥੫॥

پنّنا ۳۷۲ (Page 372)

آسا مہلا ۵ ॥
ਆਸਾ ਮਹਲਾ ੫ ॥
پردیسُ جھاگِ سئُدے کئو آئِیا ॥
ਪਰਦੇਸੁ ਝਾਗਿ ਸਉਦੇ ਕਉ ਆਇਆ ॥

وستُ انوُپ سݨی لابھاِئیا ॥
ਵਸਤੁ ਅਨੂਪ ਸੁਣੀ ਲਾਭਾਇਆ ॥
گݨ راِس بنّ٘ن پلَیے آنی ॥
ਗੁਣ ਰਾਸਿ ਬੰਨ੍ਹਿ ਪਲੈ ਆਨੀ ॥
دیِکھ رتنُ اِہُ منُ لپٹانی ॥۱॥
ਦੇਖਿ ਰਤਨੁ ਇਹੁ ਮਨੁ ਲਪਟਾਨੀ ॥੧॥
ساہ واپاری دُیارَے آئے ॥
ਸਾਹ ਵਾਪਾਰੀ ਦੁਆਰੈ ਆਏ ॥
وکھرُ کاڈھہُ سئُدا کرائے ॥۱॥ رہائو ॥
ਵਖਰੁ ਕਾਢਹੁ ਸਉਦਾ ਕਰਾਏ ॥੧॥ ਰਹਾਉ ॥
ساہِ پٹھاِئیا ساہَیے پاِس ॥
ਸਾਹਿ ਪਠਾਇਆ ਸਾਹੈ ਪਾਸਿ ॥
امول رتن امولا راِس ॥
ਅਮੋਲ ਰਤਨ ਅਮੋਲਾ ਰਾਸਿ ॥
وِسٹُ سُبھائی پاِئیا میِت ॥
ਵਿਸਟੁ ਸੁਭਾਈ ਪਾਇਆ ਮੀਤ ॥
سئُدا مِلیا نِہچل چیِت ॥۲॥
ਸਉਦਾ ਮਿਲਿਆ ਨਿਹਚਲ ਚੀਤ ॥੨॥
بھئو نہی تسکر پئُݨ ن پانی ॥
ਭਉ ਨਹੀ ਤਸਕਰ ਪਉਣ ਨ ਪਾਨੀ ॥
سہج وِہاجھی سہج لیَے جانی ॥
ਸਹਜਿ ਵਿਹਾਝੀ ਸਹਜਿ ਲੈ ਜਾਨੀ ॥
ست کیَے کھٹِئیَے دکھُ نہی پاِئیا ॥
ਸਤ ਕੈ ਖਟਿਐ ਦੁਖੁ ਨਹੀ ਪਾਇਆ ॥
سہی سلامِت گھرِ لیَے آِئیا ॥۳॥
ਸਹੀ ਸਲਾਮਤਿ ਘਰਿ ਲੈ ਆਇਆ ॥੩॥
مِلیا لاہا بھئے انند ॥
ਮਿਲਿਆ ਲਾਹਾ ਭਏ ਅਨ ਦ ॥
دھنّنُ ساہ پوُرے بکھسِند ॥
ਧੰਨੁ ਸਾਹ ਪੂਰੇ ਬਖਸਿੰਦ ॥

اِہُ سئُدا گُرمُکھ ِکنیَے ِورلیَے پائِیا ॥
ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥
سہلی کھیپ نانکُ لیَے آئِیا ॥۴॥۶॥
ਸਹਲੀ ਖੇਪ ਨਾਨਕੁ ਲੈ ਆਇਆ ॥੪॥੬॥
آسا مہلا ۵ ॥
ਆਸਾ ਮਹਲਾ ੫ ॥
گُنُ اوگُنُ میرؤ کچھُ ن بِیچارؤ ॥
ਗੁਨੁ ਅਵਗਨੁ ਮੇਰੋ ਕਛੁ ਨ ਬੀਚਾਰੋ ॥
نہ دیکھِئو رؤُپ رنّگ س-ِیگارؤ ॥
ਨਹ ਦੇਖਿਓ ਰੂਪ ਰੰਗ ਸ□ਿਗਾਰੋ ॥
چج اچار ِکچھُ ِبدھ نہی جانی ॥
ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥
باہ پکرِ پ٘رِء سیجیَے آنی ॥۱॥
ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥
سُنِبؤ سکھی کنّتِ ہمارؤ کیِئلؤ کھسمانا ॥
ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥
کرُ مستکِ دھارِ راکھِئو کرِ اپُنا ِکیا جانیَے اِہُ لؤکُ اجانا ॥۱॥ رہائُو ॥
ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ ਰਹਾਉ ॥
سُہاگُ ہمارؤ اب ہُنِ سؤہِئو ॥
ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥
کنّتُ ِملِئو میرؤ سبھُ دُکھُ جؤہِئو ॥
ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥
آنگنِ میرےَ سؤبھا چنّد ॥
ਆਂਗਨਿ ਮੇਰੈ ਸੋਭਾ ਚੰਦ ॥
ِنس باسُر پ٘رِء سنّگِ انّد ॥۲॥
ਨਿਸਿ ਬਾਸੁਰ ਪ੍ਰਿਅ ਸੰਗਿ ਅਨ ਦ ॥੨॥
بستر ہمارے رنّگِ چلؤُل ॥
ਬਸਤ੍ਰ ਹਮਾਰੇ ਰੰਗਿ ਚਲੂਲ ॥
سگل آبھرن سؤبھا کنّٹھِ پھؤُل ॥
ਸਗਲ ਆਭਰਣ ਸੋਭਾ ਕੰਠਿ ਫੂਲ ॥

پرِئ پیکھی دِرسٹ پائے سگل نِدھان =
ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥
دُسٹ دوُت کی چوُکی کانِ = ۳=
ਦੁਸਟ ਦੂਤ ਕੀ ਚੂਕੀ ਕਾਨਿ ॥੩॥
سد کھُسیِیا سدا رنّگ مانٔے =
ਸਦ ਖੁਸੀਆ ਸਦਾ ਰੰਗ ਮਾਣੇ ॥
نئؤ نِدھ نامُ گِرہ مہِ تِرپتانے =
ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ ॥
کہُ نانک جئؤ پِرہِ سیِگاری =
ਕਹੁ ਨਾਨਕ ਜਉ ਪਿਰਹਿ ਸੀਗਾਰੀ ॥
تھِرُ سؤہاگنِ سنّگِ بھتاری = ۴= ۷=
ਥਿਰੁ ਸੋਹਾਗਨਿ ਸੰਗਿ ਭਤਾਰੀ ॥੪॥੭॥
آسا مہلا ۵ =
ਆਸਾ ਮਹਲਾ ੫ ॥
دانُ دیئِے کرِ پوُجا کرنا =
ਦਾਨੁ ਦੇਇ ਕਰਿ ਪੂਜਾ ਕਰਨਾ ॥
لیَت دیت اُن مؤُکرِ پرنا =
ਲੈਤ ਦੇਤ ਉਨ੍ ਮੂਕਰਿ ਪਰਨਾ ॥
جِتُ درِ تُم ہیَے براہمݨ جاݨا =
ਜਿਤੁ ਦਰਿ ਤੁਮ੍ ਹੈ ਬ੍ਰਾਹਮਣ ਜਾਣਾ ॥
تِتُ درِ توُنّہی ہیَے پچھتاݨا = ۱=
ਤਿਤੁ ਦਰਿ ਤੂੰਹੀ ਹੈ ਪਛੁਤਾਣਾ ॥੧॥
ایَسے براہمݨ ڈوُبے بھائی =
ਐਸੇ ਬ੍ਰਾਹਮਣ ਡੂਬੇ ਭਾਈ ॥
نِراپرادھ چِتوہِ بُرِیائی = ۱= رہائؤ =
ਨਿਰਾਪਰਾਧ ਚਿਤਵਹਿ ਬੁਰਿਆਈ ॥੧॥ ਰਹਾਉ ॥
انّترِ لؤبھُ پھِرہِ ہلکائے =
ਅੰਤਰਿ ਲੋਭੁ ਫਿਰਹਿ ਹਲਕਾਏ ॥
نِنّدا کرہِ سِرِ بھارُ اُٹھائے =
ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥

مائِیا مؤُٹھا چیتیَے ناہی ॥
ਮਾਇਆ ਮੂਠਾ ਚੇਤੈ ਨਾਹੀ ॥
بھرمے بھوُلا بہُتی راہی ॥੨॥
ਭਰਮੇ ਭੂਲਾ ਬਹੁਤੀ ਰਾਹੀ ॥੨॥
باہرِ بھیکھ کرہِ گھنیرے ॥
ਬਾਹਰਿ ਭੇਖ ਕਰਹਿ ਘਨੇਰੇ ॥
انّترِ بِکھیا اُتری گھیرے ॥
ਅੰਤਰਿ ਬਿਖਿਆ ਉਤਰੀ ਘੇਰੇ ॥
اور اُپدیسیَے آپِ ن بوُجھیَے ॥
ਅਵਰ ਉਪਦੇਸੈ ਆਪਿ ਨ ਬੂਝੈ ॥
ایَسا براہمنُ کہی ن سیِجھیَے ॥੩॥
ਐਸਾ ਬ੍ਰਾਹਮਣੁ ਕਹੀ ਨ ਸੀਝੈ ॥੩॥
مؤُرکھ بامن پربھوُ سمالِ ॥
ਮੂਰਖ ਬਾਮਣ ਪ੍ਰਭੂ ਸਮਾਲਿ ॥
دیکھت سُنت تیرےَ ہےَ نالِ ॥
ਦੇਖਤ ਸੁਨਤ ਤੇਰੈ ਹੈ ਨਾਲਿ ॥
کہُ نانک جے ہوۄی بھاگُ ॥
ਕਹੁ ਨਾਨਕ ਜੇ ਹੋਵੀ ਭਾਗੁ ॥
مانُ چھوڈِ گر چرنی لاگُ ॥੪॥੮॥
ਮਾਨੁ ਛੋਡਿ ਗੁਰ ਚਰਣੀ ਲਾਗੁ ॥੪॥੮॥
آسا مہلا ੫ ॥
ਆਸਾ ਮਹਲਾ ੫ ॥

پنّنا ۳۷۳ (Page 373)

دوُکھ روگ بھئے گتُ تن تے منُ نِرملُ ہرِ ہرِ گُن گائے ॥
ਦੂਖ ਰੋਗ ਭਏ ਗਤੁ ਤਨ ਤੇ ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥
بھئے اننّد مِلِ سادھوُ سنّگِ اب میرا منُ کت ہی ن جائے ॥੧॥
ਭਏ ਅਨ ਦ ਮਿਲਿ ਸਾਧੂ ਸੰਗਿ ਅਬ ਮੇਰਾ ਮਨੁ ਕਤ ਹੀ ਨ ਜਾਇ ॥੧॥
تپت بُجھی گر سبدی مائے ॥
ਤਪਤਿ ਬੁਝੀ ਗੁਰ ਸਬਦੀ ਮਾਇ ॥

بنس گئیٔو تاپ سبھ سہسا گرُ سیِتلُ مِلئیٔو سہج سُبھائے ॥ ١॥ رہائیٔو ॥

ਬਿਨਸਿ ਗਇਓ ਤਾਪ ਸਭ ਸਹਸਾ ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ ਰਹਾਉ ॥

دھاوت رہے ایکُ اِکُ بوُجھیا آئے بسے اب نہچلُ تھائے ॥

ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ ॥

جگتُ اُدھارن سنّت تُمارے درسنُ پیکھت رہے اگھائے ॥ ٢॥

ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ ॥੨॥

جنم دوٗکھ پرے میرے پاچھیَے اب پکرے نہچلُ سادھوٗ پائے ॥

ਜਨਮ ਦੋਖ ਪਰੇ ਮੇਰੇ ਪਾਛੈ ਅਬ ਪਕਰੇ ਨਿਹਚਲੁ ਸਾਧੂ ਪਾਇ ॥

سہج دھُن گاوۓ منّگل منوٗیا ॥

ਸਹਜ ਧੁਨਿ ਗਾਵੈ ਮੰਗਲ ਮਨੂਆ ॥

اب تا کئیٔو پھُن کالُ ن کھائے ॥ ٣॥

ਅਬ ਤਾ ਕਉ ਫੁਨਿ ਕਾਲੁ ਨ ਖਾਇ ॥੩॥

کرن کارن سمرتھ ہمارے سکھدائی میرے ہر ہر رائے ॥

ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ ॥

نامُ تیرا جپ جیوۓ نانکُ اوت پوت میرۓ سنّگ سہائے ॥ ٤॥ ٩॥

ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥

آسا مہلا ٥ ॥

ਆਸਾ ਮਹਲਾ ੫ ॥

ارڑاوۓ بللاوۓ نندّکُ ॥

ਅਰੜਾਵੈ ਬਿਲਲਾਵੈ ਨਿੰਦਕੁ ॥

پار برہمُ پرمیسرُ بسریا اپنا کیِتا پاوۓ نندّکُ ॥ ١॥ رہائیٔو ॥

ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧॥ ਰਹਾਉ ॥

جے کوئی اُس کا سنّگی ہووۓ نالے لئے سدھاوۓ ॥

ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥

انہودا اجگرُ بھارُ اُٹھائے نندّکُ اگنی ماہِ جلاوۓ ॥ ١॥

ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥੧॥

پرمیسر کیَے دُیارۓ ج ہوئے بتیِتیَے سُ نانکُ آکھ سنٕاوۓ ॥

ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥

بھگت جنا کئیٔو سدا انندّ ہیَے ہر کیِرتنُ گائے بگساوۓ ॥ ٢॥ ١٠॥

ਭਗਤ ਜਨਾ ਕਉ ਸਦਾ ਅਨ ਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥੨॥੧੦॥

آسا مہلا ۵ ॥
ਆਸਾ ਮਹਲਾ ੫ ॥
جئو میَے کیِئو سگل سیِگارا ॥
ਜਉ ਮੈ ਕੀਓ ਸਗਲ ਸੀਗਾਰਾ ॥
تئو بھی میرا منُ ن پتیِیارا ॥
ਤਉ ਭੀ ਮੇਰਾ ਮਨੁ ਨ ਪਤੀਆਰਾ ॥
انِک سگنّدھت تن مہ لاوئو ॥
ਅਨਿਕ ਸੁਗੰਧਤ ਤਨ ਮਹਿ ਲਾਵਉ ॥
اوہُ سُکھُ تِلُ سمانِ نہی پاوئو ॥
ਓਹੁ ਸੁਖੁ ਤਿਲੁ ਸਮਾਨਿ ਨਹੀ ਪਾਵਉ ॥
من مہ چِتوئو ایَسی آسائی ॥
ਮਨ ਮਹਿ ਚਿਤਵਉ ਐਸੀ ਆਸਾਈ ॥
پ٘رِء دیکھت جیِوئو میری مائی ॥۱॥
ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥੧॥
مائی کہا کرئو اِہُ منُ ن دھیِرےَ ॥
ਮਾਈ ਕਹਾ ਕਰਉ ਇਹੁ ਮਨੁ ਨ ਧੀਰੈ ॥
پ٘رِء پ٘ریِتم بیَراگُ ہِرےَ ॥۱॥ رہائو ॥
ਪ੍ਰਿਅ ਪ੍ਰੀਤਮ ਬੈਰਾਗੁ ਹਿਰੈ ॥੧॥ ਰਹਾਉ ॥
بست٘ر بِبھوُکھن سُکھ بہُت بِسیکھےَ ॥
ਬਸਤ੍ਰ ਬਿਭੂਖਨ ਸੁਖ ਬਹੁਤ ਬਿਸੇਖੈ ॥
اوءِ بھی جانئو کِتےَ ن لیکھےَ ॥
ਓਇ ਭੀ ਜਾਨਉ ਕਿਤੈ ਨ ਲੇਖੈ ॥
پتِ سوبھا ارُ مانُ مہتُ ॥
ਪਤਿ ਸੋਭਾ ਅਰੁ ਮਾਨੁ ਮਹਤੁ ॥
آگِیاکاری سگل جگتُ ॥
ਆਗਿਆਕਾਰੀ ਸਗਲ ਜਗਤੁ ॥
گ٘رِہُ ایَسا ہےَ سُنّدر لال ॥
ਗ੍ਰਿਹੁ ਐਸਾ ਹੈ ਸੁੰਦਰ ਲਾਲ ॥
پ٘ربھ بھاوا تا سدا نِہال ॥۲॥
ਪ੍ਰਭ ਭਾਵਾ ਤਾ ਸਦਾ ਨਿਹਾਲ ॥੨॥

بِنّجن بھوجن انِک پرکار ॥
ਬਿੰਜਨ ਭੋਜਨ ਅਨਿਕ ਪਰਕਾਰ ॥
رنگ تماسے بہُتُ بِستھار ॥
ਰੰਗ ਤਮਾਸੇ ਬਹੁਤੁ ਬਿਸਥਾਰ ॥
راج مِلکھ ارُ بہُتُ پھُرمائِس ॥
ਰਾਜ ਮਿਲਖ ਅਰੁ ਬਹੁਤੁ ਫੁਰਮਾਇਸਿ ॥
منُ نہی دھراپیَے تِرسنا نا جائِس ॥
ਮਨੁ ਨਹੀ ਧ੍ਰਾਪੈ ਤ੍ਰਿਸਨਾ ਨਾ ਜਾਇਸਿ ॥
بِنُ مِلبے اِہُ دِنُ ن بِہاوےَ ॥
ਬਿਨੁ ਮਿਲਬੇ ਇਹੁ ਦਿਨੁ ਨ ਬਿਹਾਵੈ ॥
مِلےَ پربھوُ تا سبھ سُکھ پاوےَ ॥۳॥
ਮਿਲੈ ਪ੍ਰਭੂ ਤਾ ਸਭ ਸੁਖ ਪਾਵੈ ॥੩॥
کھوجت کھوجت سُنی اِہ سوئِ ॥
ਖੋਜਤ ਖੋਜਤ ਸੁਨੀ ਇਹ ਸੋਇ ॥
سادھسنّگتِ بِنُ ترِئو ن کوئِ ॥
ਸਾਧਸੰਗਤਿ ਬਿਨੁ ਤਰਿਓ ਨ ਕੋਇ ॥
جِسُ مستکِ بھاگُ تِنِ ستِگُرُ پائِیا ॥
ਜਿਸੁ ਮਸਤਕਿ ਭਾਗੁ ਤਿਨਿ ਸਤਿਗੁਰੁ ਪਾਇਆ ॥
پوُری آسا منُ تِرپتائِیا ॥
ਪੂਰੀ ਆਸਾ ਮਨੁ ਤ੍ਰਿਪਤਾਇਆ ॥
پربھ مِلِیا تا چوُکی ڈنّجھا ॥
ਪ੍ਰਭ ਮਿਲਿਆ ਤਾ ਚੂਕੀ ਡੰਝਾ ॥
نانک لدھا من تن منّجھا ॥۴॥۱۱॥
ਨਾਨਕ ਲਧਾ ਮਨ ਤਨ ਮੰਝਾ ॥੪॥੧੧॥
آسا مہلا ۵ پنّچپدے ॥
ਆਸਾ ਮਹਲਾ ੫ ਪੰਚਪਦੇ ॥

پنّنا ۳۷۴ (Page 374)

پرتھمے تیری نیِکی جاتِ ॥
ਪ੍ਰਥਮੇ ਤੇਰੀ ਨੀਕੀ ਜਾਤਿ ॥

دُتِیا تیری منیِئیَے پانِت ॥
ਦੁਤੀਆ ਤੇਰੀ ਮਨੀਐ ਪਾਂਤਿ ॥
ِترتِیا تیرا سُنّدر تھانُ ॥
ਤ੍ਰਿਤੀਆ ਤੇਰਾ ਸੁੰਦਰ ਥਾਨੁ ॥
ِبگڑ رۄُپُ من مہِ ابھِمانُ ॥۱॥
ਬਿਗੜ ਰੂਪੁ ਮਨ ਮਹਿ ਅਭਿਮਾਨੁ ॥੧॥
سۄہنی سرۄُپ سُجانِ بِچکھنِ ॥
ਸੋਹਨੀ ਸਰੂਪਿ ਸੁਜਾਣਿ ਬਿਚਖਨਿ ॥
اِت گربیَے مۄہِ پھاکی تۄُں ॥۱॥ رہائُ ॥
ਅਤਿ ਗਰਬੈ ਮੋਹਿ ਫਾਕੀ ਤੂੰ ॥੧॥ ਰਹਾਉ ॥
اِت سۄُچی تیری پاکسال ॥
ਅਤਿ ਸੂਚੀ ਤੇਰੀ ਪਾਕਸਾਲ ॥
کرِ اِسنانُ پۄُجا تِلکُ لال ॥
ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥
گلی گربہِ مُکھِ گۄوہِ گِیان ॥
ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥
سبھِ بِدھِ کھۄئی لۄبھِ سُیان ॥۲॥
ਸਭਿ ਬਿਧਿ ਖੋਈ ਲੋਭਿ ਸੁਆਨ ॥੨॥
کاپر پہِرہِ بھۄگہِ بھۄگ ॥
ਕਾਪਰ ਪਹਿਰਹਿ ਭੋਗਹਿ ਭੋਗ ॥
آچار کرہِ سۄبھا مہِ لۄگ ॥
ਆਚਾਰ ਕਰਹਿ ਸੋਭਾ ਮਹਿ ਲੋਗ ॥
چۄیا چنّدن سُگنّدھ بِستھار ॥
ਚੋਆ ਚੰਦਨ ਸੁਗੰਧ ਬਿਸਥਾਰ ॥
سنّگی کھۄٹا کرۄدھُ چنّڈال ॥۳॥
ਸੰਗੀ ਖੋਟਾ ਕ੍ਰੋਧੁ ਚੰਡਾਲ ॥੩॥
اور جۄنِ تیری پنِہاری ॥
ਅਵਰ ਜੋਨਿ ਤੇਰੀ ਪਨਿਹਾਰੀ ॥
اِسُ دھرتی مہِ تیری سِکداری ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥

سُئِنا رُوُپا تُجھ پہ دام ॥
ਸੁਇਨਾ ਰੁਪਾ ਤੁਝ ਪਹਿ ਦਾਮ ॥
سِیلُ بِگارِئو تیرا کام ॥۴॥
ਸੀਲੁ ਬਿਗਾਰਿਓ ਤੇਰਾ ਕਾਮ ॥੪॥
جا کئو دِرِسٹ مئِیا ہر رائِے ॥
ਜਾ ਕਉ ਦ੍ਰਿਸਟਿ ਮਇਆ ਹਰਿ ਰਾਇ ॥
سا بنّدی تے لئی چھڈائِے ॥
ਸਾ ਬੰਦੀ ਤੇ ਲਈ ਛਡਾਇ ॥
سادھسنّگ مِل ہر رسُ پائِیا ॥
ਸਾਧਸੰਗਿ ਮਿਲਿ ਹਰਿ ਰਸੁ ਪਾਇਆ ॥
کہُ نانک سپھل اوہ کائِیا ॥۵॥
ਕਹੁ ਨਾਨਕ ਸਫਲ ਓਹ ਕਾਇਆ ॥੫॥
سبھ رُوُپ سبھ سکھ بنے سُہاگن ॥
ਸਭਿ ਰੂਪ ਸਭਿ ਸੁਖ ਬਨੇ ਸੁਹਾਗਨਿ ॥
اَت سُنّدرِ بِچکھن تُوُں ॥۱॥ رہائو دوُجا ॥۱۲॥
ਅਤਿ ਸੁੰਦਰਿ ਬਿਚਖਨਿ ਤੂੰ ॥੧॥ ਰਹਾਉ ਦੂਜਾ ॥੧੨॥
آسا مہلا ۵ اِکتکے ۲ ॥
ਆਸਾ ਮਹਲਾ ੫ ਇਕਤੁਕੇ ੨ ॥
جیوت دِیسیَے تِسُ سرپر مرنا ॥
ਜੀਵਤ ਦੀਸੈ ਤਿਸੁ ਸਰਪਰ ਮਰਣਾ ॥
مُیا ہوَوئے تِسُ نِہچلُ رہنا ॥۱॥
ਮੁਆ ਹੋਵੈ ਤਿਸੁ ਨਿਹਚਲੁ ਰਹਣਾ ॥੧॥
جیوت مُئے مُئے سے جیوے ॥
ਜੀਵਤ ਮੁਏ ਮੁਏ ਸੇ ਜੀਵੇ ॥
ہر ہر نامُ اوکھدھُ مُکھ پائِیا گُر سبدی رسُ انّمرِتُ پیِوے ॥۱॥ رہائو ॥
ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ ਰਹਾਉ ॥
کاچی مٹکی بِنس بِناسا ॥
ਕਾਚੀ ਮਟੁਕੀ ਬਿਨਸਿ ਬਿਨਾਸਾ ॥
جِسُ چھوُٹیَے تِرکُٹی تِسُ نِج گھر واسا ॥۲॥
ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ ॥੨॥

اُوچا چڑۓ سُ پوۓ پئیالا ॥
ਊਚਾ ਚੜੈ ਸੁ ਪਵੈ ਪਇਆਲਾ ॥
دھرن پڑۓ تِسُ لگیَے ن کالا ॥ ۳॥
ਧਰਨਿ ਪੜੈ ਤਿਸੁ ਲਗੈ ਨ ਕਾਲਾ ॥੩॥
بھرمت پھرے تِن کِچھوُن پائِیا ॥
ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥
سے استِھر جِن گُر سبدُ کمائِیا ॥ ۴॥
ਸੇ ਅਸਥਿਰ ਜਿਨ ਗੁਰ ਸਬਦੁ ਕਮਾਇਆ ॥੪॥
جِیئُو پِنّڈُ سبھُ ہرِ کا مالُ ॥
ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥
نانک گُر مِل بھئے نِہال ॥ ۵॥ ۳۱॥
ਨਾਨਕ ਗੁਰ ਮਿਲਿ ਭਏ ਨਿਹਾਲ ॥੫॥੧੩॥
آسا مہلا ۵ ॥
ਆਸਾ ਮਹਲਾ ੫ ॥
پُتری تیری بِدھ کرِ تھاٹی ॥
ਪੁਤਰੀ ਤੇਰੀ ਬਿਧਿ ਕਰਿ ਥਾਟੀ ॥
جانُ سِت کرِ ہوئِگی ماٹی ॥ ۱॥
ਜਾਨੁ ਸਤਿ ਕਰਿ ਹੋਇਗੀ ਮਾਟੀ ॥੧॥
موُلُ سمالہُ اچیت گوارا ॥
ਮੂਲੁ ਸਮਾਲਹੁ ਅਚੇਤ ਗਵਾਰਾ ॥
اِتنے کئُو تُم کِیا گربے ॥ ۱॥ رہائُو ॥
ਇਤਨੇ ਕਉ ਤੁਮ੍ ਕਿਆ ਗਰਬੇ ॥੧॥ ਰਹਾਉ ॥
تِین سیر کا دِہاڑی مِہمانُ ॥
ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥
اور وستُ تُجھ پاہِ امان ॥ ۲॥
ਅਵਰ ਵਸਤੁ ਤੁਝ ਪਾਹਿ ਅਮਾਨ ॥੨॥
بِسٹا است رکتُ پریٹے چام ॥
ਬਿਸਟਾ ਅਸਤ ਰਕਤੁ ਪਰੇਟੇ ਚਾਮ ॥
اِسُ اُوپرِ لے راکھِئُو گُمان ॥ ۳॥
ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥

ایک وستُ بُوجھہِ تا ہوِوہِ پاک ॥
ਏਕ ਵਸਤੁ ਬੂਝਹਿ ਤਾ ਹੋਵਹਿ ਪਾਕ ॥
بِنُ بُوجھے تُوں سدا ناپاک ॥۴॥
ਬਿਨੁ ਬੂਝੇ ਤੂੰ ਸਦਾ ਨਾਪਾਕ ॥੪॥
کہُ نانک گُر کئو کُربانُ ॥
ਕਹੁ ਨਾਨਕ ਗੁਰ ਕਉ ਕੁਰਬਾਨੁ ॥
جِس تے پائیئیے ہرِ پُرکھُ سُجانُ ॥۵॥۱۴॥
ਜਿਸ ਤੇ ਪਾਈਐ ਹਰਿ ਪੁਰਖੁ ਸੁਜਾਨੁ ॥੫॥੧੪॥
آسا مہلا ۵ اِکتُکے چئُپدے ॥
ਆਸਾ ਮਹਲਾ ੫ ਇਕਤੁਕੇ ਚਉਪਦੇ ॥
اِک گھڑی دِنسُ مۄ کئو بہُتُ دِہارے ॥
ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥
منُ ن رہیَے کیَسے مِلئو پِیارے ॥۱॥
ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥
اِکُ پلُ دِنسُ مۄ کئو کبہُ ن بِہاوےَ ॥
ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥



درسن کی منِ آس گھنیری کۄئی ایَسا سنّتُ مۄ کئو پِرہِ مِلاوےَ ॥۱॥ رہائو ॥
ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥੧॥ ਰਹਾਉ ॥
چارِ پہر چہُ جُگہ سمانے ॥
ਚਾਰਿ ਪਹਰ ਚਹੁ ਜੁਗਹ ਸਮਾਨੇ ॥
ریَنِ بھئی تب انّتُ ن جانے ॥۲॥
ਰੈਣਿ ਭਈ ਤਬ ਅੰਤੁ ਨ ਜਾਨੇ ॥੨॥
پنّچ دُوت مِلِ پِرہُ وِچھۄڑی ॥
ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥
بھ٘رمِ بھ٘رمِ رۄوےَ ہاتھ پچھۄڑی ॥۳॥
ਭ੍ਰਮਿ ਭ੍ਰਮਿ ਰੋਵੈ ਹਾਥ ਪਛੋੜੀ ॥੩॥
جن نانک کئو ہرِ درسُ دِکھائِیا ॥
ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥

آتمُ چیِنِ پرم سُکھُ پائِیا ॥੪॥੧੫॥
ਆਤਮੁ ਚੀਨਿ੍ ਪਰਮ ਸੁਖੁ ਪਾਇਆ ॥੪॥੧੫॥
آسا مہلا ੫ ॥
ਆਸਾ ਮਹਲਾ ੫ ॥
ہرِ سیوا مہِ پرم ندھانُ ॥
ਹਰਿ ਸੇਵਾ ਮਹਿ ਪਰਮ ਨਿਧਾਨੁ ॥
ہرِ سیوا مُکھِ انّمرت نامُ ॥੧॥
ਹਰਿ ਸੇਵਾ ਮੁਖਿ ਅੰਮ੍ਰਿਤ ਨਾਮੁ ॥੧॥
ہرِ میرا ساتھی سنّگِ سکھائی ॥
ਹਰਿ ਮੇਰਾ ਸਾਥੀ ਸੰਗਿ ਸਖਾਈ ॥
دُکھِ سُکھِ سمری تہ مئُجُوُدُ جمُ بپُرا مو کئُو کہا ڈرائی ॥੧॥ رہائُو ॥
ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ ॥੧॥ ਰਹਾਉ ॥
ہرِ میری اوٹ میَے ہرِ کا تانُ ॥
ਹਰਿ ਮੇਰੀ ਓਟ ਮੈ ਹਰਿ ਕਾ ਤਾਣੁ ॥
ہرِ میرا سکھا من ماہِ دیِبانُ ॥੨॥
ਹਰਿ ਮੇਰਾ ਸਖਾ ਮਨ ਮਾਹਿ ਦੀਬਾਣੁ ॥੨॥
ہرِ میری پوُنّجی میرا ہرِ ویساہُ ॥
ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ ॥
گُرمُکھِ دھنُ کھٹی ہرِ میرا ساہُ ॥੩॥
ਗੁਰਮੁਖਿ ਧਨੁ ਖਟੀ ਹਰਿ ਮੇਰਾ ਸਾਹੁ ॥੩॥
گُر کرِپا تے اِہ مت آوےَ ॥
ਗੁਰ ਕਿਰਪਾ ਤੇ ਇਹ ਮਤਿ ਆਵੈ ॥
جن نانکُ ہرِ کےَ انّکِ سماوےَ ॥੪॥੧੬॥
ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥੪॥੧੬॥
آسا مہلا ੫ ॥
ਆਸਾ ਮਹਲਾ ੫ ॥
پربھُ ہوئِ کرِپالُ ت اِہُ منُ لائی ॥
ਪ੍ਰਭੁ ਹੋਇ ਕ੍ਰਿਪਾਲੁ ਤ ਇਹੁ ਮਨੁ ਲਾਈ ॥
ستِگُرُ سیوِ سبھےَ پھل پائی ॥੧॥
ਸਤਿਗੁਰੁ ਸੇਵਿ ਸਭੈ ਫਲ ਪਾਈ ॥੧॥

مَن کِئو بیَراگُ کرہِگا سِتگُرُ میرا پۄُرا =

ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ ॥

منسا کا داتا سبھ سُکھ نِدھانُ اۤنّمرِت سرِ سد ہی بھرپۄُرا =۱= رہائو =

ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ ਰਹਾਉ ॥

چرݨ کمل رِد اۤنّترِ دھارے =

ਚਰਣ ਕਮਲ ਰਿਦ ਅੰਤਰਿ ਧਾਰੇ ॥

پرگٹی جۄتِ مِلے رام پِیارے =۲=

ਪ੍ਰਗਟੀ ਜੋਤਿ ਮਿਲੇ ਰਾਮ ਪਿਆਰੇ ॥੨॥

پنّچ سکھی مِلِ منّگلُ گائِیا =

ਪੰਚ ਸਖੀ ਮਿਲਿ ਮੰਗਲੁ ਗਾਇਆ ॥

انہد باݨی نادُ وجائِیا =۳=

ਅਨਹਦ ਬਾਣੀ ਨਾਦੁ ਵਜਾਇਆ ॥੩॥

گُرُ نانکُ تُٹھا مِلِیا ہرِ رائے =

ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ ॥

سُکھِ ریَݨِ وِہاݨی سہجِ سُبھائے =۴=۱۷=

ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ ॥੪॥੧੭॥

آسا مہلا ۵ =

ਆਸਾ ਮਹਲਾ ੫ ॥

کرِ کِرپا ہرِ پرگٹی آئِیا =

ਕਰਿ ਕਿਰਪਾ ਹਰਿ ਪਰਗਟੀ ਆਇਆ ॥

مِلِ سِتگُر دھنُ پۄُرا پائِیا =۱=

ਮਿਲਿ ਸਤਿਗੁਰ ਧਨੁ ਪੂਰਾ ਪਾਇਆ ॥੧॥

ایَسا ہرِ دھنُ سنّچیِئیَے بھائی =

ਐਸਾ ਹਰਿ ਧਨੁ ਸੰਚੀਐ ਭਾਈ ॥

بھاہِ ن جالیَے جلِ نہی ڈۄُبیَے سنّگُ چھۄڈِ کرِ کتہُ ن جائی =۱= رہائو =

ਭਾਹਿ ਨ ਜਾਲੈ ਜਲਿ ਨਹੀ ਡੂਬੈ ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ ਰਹਾਉ ॥

تۄٹِ ن آوَے نِکھُٹِ ن جائے =

ਤੋਟਿ ਨ ਆਵੈ ਨਿਖੁਟਿ ਨ ਜਾਇ ॥

کھائے کھرچِ منُ رہِیا اگھائے =۲=

ਖਾਇ ਖਰਚਿ ਮਨੁ ਰਹਿਆ ਅਘਾਇ ॥੨॥

سو سچُ ساہُ جِسُ گھرِ ہرِ دھنُ سنّچانا ॥
ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ ॥
اِسُ دھن تے سبھُ جگُ ورساݨا ॥۳॥
ਇਸੁ ਧਨ ਤੇ ਸਭੁ ਜਗੁ ਵਰਸਾਣਾ ॥੩॥
تِنِ ہرِ دھنُ پائِیا جِسُ پُربِ لِکھے کا لہنا ॥
ਤਿਨਿ ਹਰਿ ਧਨੁ ਪਾਇਆ ਜਿਸੁ ਪੁਰਬ ਲਿਖੇ ਕਾ ਲਹਣਾ ॥
جن نانک انّت وار نامُ گہنا ॥۴॥۱۸॥
ਜਨ ਨਾਨਕ ਅੰਤਿ ਵਾਰ ਨਾਮੁ ਗਹਣਾ ॥੪॥੧੮॥
آسا مہلا ۵ ॥
ਆਸਾ ਮਹਲਾ ੫ ॥
جیَسے کِرسانُ بووَے کِرسانی ॥
ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥
کاچی پاکی باڈھِ پرانی ॥۱॥
ਕਾਚੀ ਪਾਕੀ ਬਾਢਿ ਪਰਾਨੀ ॥੧॥
جو جنمَے سو جانہُ مُویا ॥
ਜੋ ਜਨਮੈ ਸੋ ਜਾਨਹੁ ਮੂਆ ॥
گوونّد بھگتُ استھِرُ ہےَ تھیا ॥۱॥ رہاءُ ॥
ਗੋਵਿੰਦ ਭਗਤੁ ਅਸਥਿਰੁ ਹੈ ਥੀਆ ॥੧॥ ਰਹਾਉ ॥
دِن تے سرپر پئُسی راتِ ॥
ਦਿਨ ਤੇ ਸਰਪਰ ਪਉਸੀ ਰਾਤਿ ॥
ریَنِ گئی پھِرِ ہوئِ پربھاتِ ॥۲॥
ਰੈਣਿ ਗਈ ਫਿਰਿ ਹੋਇ ਪਰਭਾਤਿ ॥੨॥
مائِیا موہِ سوئِ رہے ابھاگے ॥
ਮਾਇਆ ਮੋਹਿ ਸੋਇ ਰਹੇ ਅਭਾਗੇ ॥
گر پرسادِ کو وِرلا جاگے ॥۳॥
ਗੁਰ ਪ੍ਰਸਾਦਿ ਕੋ ਵਿਰਲਾ ਜਾਗੇ ॥੩॥



کہُ نانک گُن گائِیہِ نیِت ॥
ਕਹੁ ਨਾਨਕ ਗੁਣ ਗਾਈਅਹਿ ਨੀਤ ॥

مکھ اُوجل ہوِئے نِرمل چیِت ॥۴॥۱۹॥
ਮੁਖ ਊਜਲ ਹੋਇ ਨਿਰਮਲ ਚੀਤ ॥੪॥੧੯॥
آسا مہلا ۵ ॥
ਆਸਾ ਮਹਲਾ ੫ ॥
نئو نِدھ تیرےَ سگل نِدھان ॥
ਨਉ ਨਿਧਿ ਤੇਰੈ ਸਗਲ ਨਿਧਾਨ ॥
اِچھا پوُرکُ رکھےَ نِدان ॥۱॥
ਇਛਾ ਪੂਰਕੁ ਰਖੈ ਨਿਦਾਨ ॥੧॥
توُں میرو پیارو تا کیَسی بھوُکھا ॥
ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ ॥
توُں منِ وسِیا لگےَ ن دوُکھا ॥۱॥ رہائو ॥
ਤੂੰ ਮਨਿ ਵਸਿਆ ਲਗੈ ਨ ਦੂਖਾ ॥੧॥ ਰਹਾਉ ॥
جو توُں کرہِ سوئی پرواݨُ ॥
ਜੋ ਤੂੰ ਕਰਹਿ ਸੋਈ ਪਰਵਾਣੁ ॥
ساچے ساہِب تیرا سچُ پھُرماݨُ ॥۲॥
ਸਾਚੇ ਸਾਹਿਬ ਤੇਰਾ ਸਚੁ ਫੁਰਮਾਣੁ ॥੨॥
جا تُدھُ بھاوےَ تا ہرِ گُݨ گائو ॥
ਜਾ ਤੁਧੁ ਭਾਵੈ ਤਾ ਹਰਿ ਗੁਣ ਗਾਉ ॥
تیرےَ گھرِ سدا سدا ہےَ نِیائو ॥۳॥
ਤੇਰੈ ਘਰਿ ਸਦਾ ਸਦਾ ਹੈ ਨਿਆਉ ॥੩॥
ساچے ساہِب الکھ ابھیو ॥
ਸਾਚੇ ਸਾਹਿਬ ਅਲਖ ਅਭੇਵ ॥
نانک لائِیا لاگا سیو ॥۴॥۲۰॥
ਨਾਨਕ ਲਾਇਆ ਲਾਗਾ ਸੇਵ ॥੪॥੨੦॥
آسا مہلا ۵ ॥
ਆਸਾ ਮਹਲਾ ੫ ॥
نِکٹِ جیِء کےَ سد ہی سنّگا ॥
ਨਿਕਟਿ ਜੀਅ ਕੈ ਸਦ ਹੀ ਸੰਗਾ ॥
کُدرتِ ورتےَ روُپ ارُ رنّگا ॥۱॥
ਕੁਦਰਤਿ ਵਰਤੈ ਰੂਪ ਅਰੁ ਰੰਗਾ ॥੧॥

کرھیَے ن جھُرئے نا منُ رؤونہارا ॥
ਕਰੈ ਨ ਝੁਰੈ ਨਾ ਮਨੁ ਰੋਵਨਹਾਰਾ ॥
اوِناسی اوِگتُ اگوچرُ سدا سلامِت کھسمُ ہمارا ॥۱॥ رہائو ॥
ਅਵਿਨਾਸੀ ਅਵਿਗਤੁ ਅਗੋਚਰੁ ਸਦਾ ਸਲਾਮਤਿ ਖਸਮੁ ਹਮਾਰਾ ॥੧॥ ਰਹਾਉ ॥
تیرے داسرے کئو کِس کی کانِ ॥
ਤੇਰੇ ਦਾਸਰੇ ਕਉ ਕਿਸ ਕੀ ਕਾਣਿ ॥
جِس کی میِرا راکھیَے آنِ ॥۲॥
ਜਿਸ ਕੀ ਮੀਰਾ ਰਾਖੈ ਆਣਿ ॥੨॥
جو لئُڈا پربھِ کیِیا اجاتِ ॥
ਜੋ ਲਉਡਾ ਪ੍ਰਭਿ ਕੀਆ ਅਜਾਤਿ ॥
تِسُ لئُڈے کئو کِس کی تاتِ ॥۳॥
ਤਿਸੁ ਲਉਡੇ ਕਉ ਕਿਸ ਕੀ ਤਾਤਿ ॥੩॥
ویمُہتاجا ویپرواہُ ॥
ਵੇਮੁਹਤਾਜਾ ਵੇਪਰਵਾਹੁ ॥
نانک داس کہہُ گُر واہُ ॥۴॥۱۲॥
ਨਾਨਕ ਦਾਸ ਕਹਹੁ ਗੁਰ ਵਾਹੁ ॥੪॥੨੧॥
آسا مہلا ۵ ॥
ਆਸਾ ਮਹਲਾ ੫ ॥
ہرِ رسُ چھوڈِ ہوچھیَے رسِ ماتا ॥
ਹਰਿ ਰਸੁ ਛੋਡਿ ਹੋਛੈ ਰਸਿ ਮਾਤਾ ॥
گھر مہِ وستُ باہرِ اُٹھِ جاتا ॥۱॥
ਘਰ ਮਹਿ ਵਸਤੁ ਬਾਹਰਿ ਉਠਿ ਜਾਤਾ ॥੧॥
سُنی ن جائی سچُ انّمرت کاتھا ॥
ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ ॥
رارِ کرت جھوُٹھی لگِ گاتھا ॥۱॥ رہائو ॥
ਰਾਰਿ ਕਰਤ ਝੂਠੀ ਲਗਿ ਗਾਥਾ ॥੧॥ ਰਹਾਉ ॥
وجہُ ساہِب کا سیو بِرانی ॥
ਵਜਹੁ ਸਾਹਿਬ ਕਾ ਸੇਵ ਬਿਰਾਨੀ ॥
ایَسے گُنہ اچھادِئو پرانی ॥۲॥
ਐਸੇ ਗੁਨਹ ਅਛਾਦਿਓ ਪ੍ਰਾਨੀ ॥੨॥

ِتسُ ِسئو لوُک جو سد ہی سنّگی =
ਤਿਸੁ ਸਿਉ ਲੂਕ ਜੋ ਸਦ ਹੀ ਸੰਗੀ ॥
کاِم ن آوۓ سو پھِر پھِر منّگی = ٣=
ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ ॥੩॥
کہُ نانک پربھ دِین دِئیالا =
ਕਹੁ ਨਾਨਕ ਪ੍ਰਭ ਦੀਨ ਦਇਆਲਾ ॥
ِجئو بھاوۓ ِتئو کِر پرِتپالا = ۴= ٢٢=
ਜਿਉ ਭਾਵੈ ਤਿਉ ਕਰਿ ਪ੍ਰਤਿਪਾਲਾ ॥੪॥੨੨॥
آسا مہلا ۵ =
ਆਸਾ ਮਹਲਾ ੫ ॥
جیِئ پران دھنُ ہِر کو نامُ =
ਜੀਅ ਪ੍ਰਾਨ ਧਨੁ ਹਰਿ ਕੋ ਨਾਮੁ ॥
اِیہا اوُہاں اُن سنّگِ کامُ = ا=
ਈਹਾ ਊਹਾਂ ਉਨ ਸੰਗਿ ਕਾਮੁ ॥੧॥
ِبنُ ہِر نام اورُ سبھُ تھورا =
ਬਿਨੁ ਹਰਿ ਨਾਮ ਅਵਰੁ ਸਭੁ ਥੋਰਾ ॥
ِترِپت اگھاوۓ ہِر درسِن منُ مورا = ا= رہائو =
ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥੧॥ ਰਹਾਉ ॥
بھگِت بھنّڈار گُرباݨی لال =
ਭਗਤਿ ਭੰਡਾਰ ਗੁਰਬਾਣੀ ਲਾਲ ॥
گاوت سُنت کماوت ِنہال = ٢=
ਗਾਵਤ ਸੁਨਤ ਕਮਾਵਤ ਨਿਹਾਲ ॥੨॥
چرݨ کمل ِسئو لاگو مانُ =
ਚਰਣ ਕਮਲ ਸਿਉ ਲਾਗੋ ਮਾਨੁ ॥
سِتگُرِ توُٹھےَ کِینو دانُ = ٣=
ਸਤਿਗੁਰਿ ਤੂਠੈ ਕੀਨੋ ਦਾਨੁ ॥੩॥
نانک کئو گُرِ دِیکھیا دِین =
ਨਾਨਕ ਕਉ ਗੁਰਿ ਦੀਖਿਆ ਦੀਨ੍ਹ ॥
پربھ ابِناسی گھِٹ گھِٹ چِین = ۴= ٣٢=
ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ਹ ॥੪॥੨੩॥

آسا مہلا ۵ ॥
ਆਸਾ ਮਹਲਾ ੫ ॥
اند بنود بھرپپُر دھاریا ॥
ਅਨਦ ਬਿਨੋਦ ਭਰੇਪੁਰਿ ਧਾਰਿਆ ॥
اپُنا کارجُ آپ سواریا ॥۱॥
ਅਪੁਨਾ ਕਾਰਜੁ ਆਪਿ ਸਵਾਰਿਆ ॥੧॥
پؤُر سمگری پؤُرے ٹھاکُر کی ॥
ਪੂਰ ਸਮਗ੍ਰੀ ਪੂਰੇ ਠਾਕੁਰ ਕੀ ॥
بھرپُر دھار رہی سۄبھ جا کی ॥۱॥ رہائۄ ॥
ਭਰਿਪੁਰਿ ਧਾਰਿ ਰਹੀ ਸੋਭ ਜਾ ਕੀ ॥੧॥ ਰਹਾਉ ॥
نامُ ندھانُ جا کی نرمل سۄئِے ॥
ਨਾਮੁ ਨਿਧਾਨੁ ਜਾ ਕੀ ਨਿਰਮਲ ਸੋਇ ॥
آپے کرتا اورُ ن کۄئِے ॥۲॥
ਆਪੇ ਕਰਤਾ ਅਵਰੁ ਨ ਕੋਇ ॥੨॥
جیِئ جنّت سبھ تا کیَے ہاتھ ॥
ਜੀਅ ਜੰਤ ਸਭਿ ਤਾ ਕੈ ਹਾਥਿ ॥
رو رہیا پربھُ سبھ کیَے ساتھ ॥۳॥
ਰਵਿ ਰਹਿਆ ਪ੍ਰਭੁ ਸਭ ਕੈ ਸਾਥਿ ॥੩॥

(Page 377) پنّنا ۸۸۳

پؤُرا گُرُ پؤُری بنت بنائی ॥
ਪੂਰਾ ਗੁਰੁ ਪੂਰੀ ਬਣਤ ਬਣਾਈ ॥
نانک بھگت ملی وڈیائی ॥۴॥۲۴॥
ਨਾਨਕ ਭਗਤ ਮਿਲੀ ਵਡਿਆਈ ॥੪॥੨੪॥
آسا مہلا ۵ ॥
ਆਸਾ ਮਹਲਾ ੫ ॥
گُر کیَے سبد بناوہُ اِہُ منُ ॥
ਗੁਰ ਕੈ ਸਬਦਿ ਬਨਾਵਹੁ ਇਹੁ ਮਨੁ ॥
گُر کا درسنُ سنّچہُ ہر دھنُ ॥۱॥
ਗੁਰ ਕਾ ਦਰਸਨੁ ਸੰਚਹੁ ਹਰਿ ਧਨੁ ॥੧॥

اُتم مت میرےَ ردےَ تۄُ آئو ॥
ਊਤਮ ਮਤਿ ਮੇਰੈ ਰਿਦੈ ਤੂੰ ਆਉ ॥
دھیاوئو گاوئو گن گوۄںدا ات پریتم موہِ لاگیَے نائو ॥۱॥ رہائو ॥
ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ ਰਹਾਉ ॥
ترپت اگھاونُ ساچیَے نائے ॥
ਤ੍ਰਿਪਤਿ ਅਘਾਵਨੁ ਸਾਚੈ ਨਾਇ ॥
اٹھسٹھ مجنُ سنّت دھۄُرائے ॥۲॥
ਅਠਸਠਿ ਮਜਨੁ ਸੰਤ ਧੂਰਾਇ ॥੨॥
سبھ مہ جانئو کرتا ایک ॥
ਸਭ ਮਹਿ ਜਾਨਉ ਕਰਤਾ ਏਕ ॥
سادھسنّگت مِل بُدھ ببیک ॥۳॥
ਸਾਧਸੰਗਤਿ ਮਿਲਿ ਬੁਧਿ ਬਿਬੇਕ ॥੩॥
داسُ سگل کا چھوڈ ابھمانُ ॥
ਦਾਸੁ ਸਗਲ ਕਾ ਛੋਡਿ ਅਭਿਮਾਨੁ ॥
نانک کئو گر دینو دانُ ॥۴॥۲۵॥
ਨਾਨਕ ਕਉ ਗੁਰਿ ਦੀਨੋ ਦਾਨੁ ॥੪॥੨੫॥
آسا مہلا ۵ ॥
ਆਸਾ ਮਹਲਾ ੫ ॥
بُدھ پرگاس بھئی مت پۄُری ॥
ਬੁਧਿ ਪ੍ਰਗਾਸ ਭਈ ਮਤਿ ਪੂਰੀ ॥
تا تے بنسی دُرمت دۄُری ॥۱॥
ਤਾ ਤੇ ਬਿਨਸੀ ਦੁਰਮਤਿ ਦੂਰੀ ॥੧॥
ایَسی گرمت پائیئلے ॥
ਐਸੀ ਗੁਰਮਤਿ ਪਾਈਅਲੇ ॥
بۄُڈت گھور انّدھ کۄُپ مہ نکسئو میرے بھائی رے ॥۱॥ رہائو ॥
ਬੂਡਤ ਘੋਰ ਅੰਧ ਕੂਪ ਮਹਿ ਨਿਕਸਿਓ ਮੇਰੇ ਭਾਈ ਰੇ ॥੧॥ ਰਹਾਉ ॥
مہا اگاہ اگن کا ساگرُ ॥
ਮਹਾ ਅਗਾਹ ਅਗਨਿ ਕਾ ਸਾਗਰੁ ॥
گرُ بوہتھُ تارے رتناگرُ ॥۲॥
ਗੁਰੁ ਬੋਹਿਥੁ ਤਾਰੇ ਰਤਨਾਗਰੁ ॥੨॥

دُتر انّدھ بِکھم اِہ مائِیا ॥
ਦੁਤਰ ਅੰਧ ਬਿਖਮ ਇਹ ਮਾਇਆ ॥
گُرِ پؤُرےَ پرگٹُ مارگُ دِکھائِیا ॥۳॥
ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ ॥੩॥
جاپ تاپ کچھُ اُکِت ن مۄری ॥
ਜਾਪ ਤਾਪ ਕਛੁ ਉਕਤਿ ਨ ਮੋਰੀ ॥
گُر نانک سرݨاگِت تۄری ॥۴॥۲۶॥
ਗੁਰ ਨਾਨਕ ਸਰਣਾਗਤਿ ਤੋਰੀ ॥੪॥੨੬॥
آسا مہلا ۵ تِپدے ۲ ॥
ਆਸਾ ਮਹਲਾ ੫ ਤਿਪਦੇ ੨ ॥
ہرِ رسُ پیِوت سد ہی راتا ॥
ਹਰਿ ਰਸੁ ਪੀਵਤ ਸਦ ਹੀ ਰਾਤਾ ॥
آن رسا کھِن مہِ لہِ جاتا ॥
ਆਨ ਰਸਾ ਖਿਨ ਮਹਿ ਲਹਿ ਜਾਤਾ ॥
ہرِ رس کے ماتے منِ سدا اننّد ॥
ਹਰਿ ਰਸ ਕੇ ਮਾਤੇ ਮਨਿ ਸਦਾ ਅਨ ਦ ॥
آن رسا مہِ وِیاپیَے چِنّد ॥۱॥
ਆਨ ਰਸਾ ਮਹਿ ਵਿਆਪੈ ਚਿੰਦ ॥੧॥
ہرِ رسُ پیِوےَ المستُ متوارا ॥
ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥
آن رسا سبھِ ہۄچھے رے ॥۱॥ رہائُ ॥
ਆਨ ਰਸਾ ਸਭਿ ਹੋਛੇ ਰੇ ॥੧॥ ਰਹਾਉ ॥
ہرِ رس کی کیِمتِ کہی ن جائِے ॥
ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥
ہرِ رسُ سادھوُ ہاٹِ سمائِے ॥
ਹਰਿ ਰਸੁ ਸਾਧੂ ਹਾਟਿ ਸਮਾਇ ॥
لاکھ کرۄری مِلیَے ن کیہ ॥
ਲਾਖ ਕਰੋਰੀ ਮਿਲੈ ਨ ਕੇਹ ॥
جِسہِ پراپتِ تِس ہی دیہِ ॥۲॥
ਜਿਸਹਿ ਪਰਾਪਤਿ ਤਿਸ ਹੀ ਦੇਹਿ ॥੨॥

نانک چاکھ بھئے بِسمادُ ۔

ਨਾਨਕ ਚਾਖਿ ਭਏ ਬਿਸਮਾਦੁ ॥

نانک گُر تے آئِیا سادُ ۔

ਨਾਨਕ ਗੁਰ ਤੇ ਆਇਆ ਸਾਦੁ ॥

اِیت اُوت کت چھوڑ ن جائے ۔

ਈਤ ਊਤ ਕਤ ਛੋਡਿ ਨ ਜਾਇ ॥

نانک گِیدھا ہر رس ماہِ ۔ ۳۔ ۲۷۔

ਨਾਨਕ ਗੀਧਾ ਹਰਿ ਰਸ ਮਾਹਿ ॥੩॥੨੭॥

آسا مہلا ۵ ۔

ਆਸਾ ਮਹਲਾ ੫ ॥

کامُ کرودھُ لوبھُ موہُ مِٹاوئے چھُٹکیَے دُرمت اپنی دھاری ۔

ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ ਛੁਟਕੈ ਦੁਰਮਤਿ ਅਪੁਨੀ ਧਾਰੀ ॥

ہوئے نِمانی سیو کماوہ تا پریتم ہووہ من پیاری ۔ ا۔

ਹੋਇ ਨਿਮਾਣੀ ਸੇਵ ਕਮਾਵਹਿ ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥

سُن سُندر سادھُو بچن اُدھاری ۔

ਸੁਣਿ ਸੁੰਦਰਿ ਸਾਧੂ ਬਚਨ ਉਧਾਰੀ ॥

دُوکھ بھُوکھ مِٹیَے تیرو سہسا سکھ پاوہ تُوں سکھمن ناری ۔ ا۔ رہائو ۔

ਦੂਖ ਭੂਖ ਮਿਟੈ ਤੇਰੋ ਸਹਸਾ ਸੁਖ ਪਾਵਹਿ ਤੂੰ ਸੁਖਮਨਿ ਨਾਰੀ ॥੧॥ ਰਹਾਉ ॥

چرن پکھار کرئو گر سیوا آتم سُدھُ بِکھُ تِیاس نِواری ۔

ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥

داسن کی ہوئے داس داسری تا پاوہ سوبھا ہر دُیاری ۔ ۲۔

ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥

اِہی اچار اِہی بِئُہارا آگیا مان بھگت ہوئے تُمہاری ۔

ਇਹੀ ਅਚਾਰ ਇਹੀ ਬਿਉਹਾਰਾ ਆਗਿਆ ਮਾਨਿ ਭਗਤਿ ਹੋਇ ਤੁਮ੍ਹਾਰੀ ॥

جو اِہُ منّترُ کماوئے نانک سو بھئُجلُ پار اُتاری ۔ ۳۔ ۲۸۔

ਜੋ ਇਹੁ ਮੰਤ੍ਰੁ ਕਮਾਵੈ ਨਾਨਕ ਸੋ ਭਉਜਲੁ ਪਾਰਿ ਉਤਾਰੀ ॥੩॥੨੮॥



آسا مہلا ۵ دُپدے ۔

ਆਸਾ ਮਹਲਾ ੫ ਦੁਪਦੇ ॥

بھئی پراپت مانکھ دیہُرِیا =
ਭਈ ਪਰਾਪਤਿ ਮਾਨੁਖ ਦੇਹੁਰੀਆ ॥
گوِبنّد مِلن کی اِہ تیری برِیا =
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
اوِر کاج تیرےَ کِتےَ ن کام =
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
مِلُ سادھسنّگِت بھجُ کیول نام = ا=
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥
سرنّجامِ لاگُ بھوجل ترن کےَ =
ਸਰੰਜਾਮਿ ਲਾਗੁ ਭਵਜਲ ਤਰਨ ਕੈ ॥
جنمُ بِرتھا جات رنّگِ مائِیا کےَ = ا= رہائو =
ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ ॥
جپُ تپُ سنّجمُ دھرمُ ن کمائِیا =
ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥
سیوا سادھ ن جانِیا ہرِ رائِیا =
ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥
کہُ نانک ہم نیِچ کرنّما =
ਕਹੁ ਨਾਨਕ ਹਮ ਨੀਚ ਕਰੰਮਾ ॥
سرݨِ پرے کی راکھہُ سرما = ۲= ۹۲=
ਸਰਣਿ ਪਰੇ ਕੀ ਰਾਖਹੁ ਸਰਮਾ ॥੨॥੨੯॥
آسا مہلا ۵ =
ਆਸਾ ਮਹਲਾ ੫ ॥
تُجھ بِنُ اورُ ناہی مےَ دوُجا توُں میرے من ماہی =
ਤੁਝ ਬਿਨੁ ਅਵਰੁ ਨਾਹੀ ਮੈ ਦੂਜਾ ਤੂੰ ਮੇਰੇ ਮਨ ਮਾਹੀ ॥
توُں ساجنُ سنّگی پربھُ میرا کاہے جیِء ڈراہی = ا=
ਤੂੰ ਸਾਜਨੁ ਸੰਗੀ ਪ੍ਰਭੁ ਮੇਰਾ ਕਾਹੇ ਜੀਅ ਡਰਾਹੀ ॥੧॥
تُمری اوٹ تُماری آسا =
ਤੁਮਰੀ ਓਟ ਤੁਮਾਰੀ ਆਸਾ ॥
بیَٹھت اوُٹھت سوْوت جاگت وِسرُ ناہی توُں ساس گِراسا = ا= رہائو =
ਬੈਠਤ ਊਠਤ ਸੋਵਤ ਜਾਗਤ ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ ਰਹਾਉ ॥

راکھُ راکھُ سرنِ پربھ اپنی اگنِ ساگر وِکرالا ॥
ਰਾਖੁ ਰਾਖੁ ਸਰਣਿ ਪ੍ਰਭ ਅਪਨੀ ਅਗਨਿ ਸਾਗਰ ਵਿਕਰਾਲਾ ॥
نانک کے سکھداتے ستِگُر ہم تُمرے بال گُپالا ॥ ۲॥ ۳۰॥
ਨਾਨਕ ਕੇ ਸੁਖਦਾਤੇ ਸਤਿਗੁਰ ਹਮ ਤੁਮਰੇ ਬਾਲ ਗੁਪਾਲਾ ॥੨॥੩੦॥
آسا مہلا ۵ ॥
ਆਸਾ ਮਹਲਾ ੫ ॥
ہرِ جن لینے پربھُوُ چھڈائے ॥
ਹਰਿ ਜਨ ਲੀਨੇ ਪ੍ਰਭੂ ਛਡਾਇ ॥
پریِتم سِئو میرو منُ مانِیا تاپُ مُیا بِکھُ کھائے ॥ ۱॥ رہائو ॥
ਪ੍ਰੀਤਮ ਸਿਉ ਮੇਰੋ ਮਨੁ ਮਾਨਿਆ ਤਾਪੁ ਮੁਆ ਬਿਖੁ ਖਾਇ ॥੧॥ ਰਹਾਉ ॥
پالا تائوُ کچھوُ ن بِیاپیَے رام نام گُن گائے ॥
ਪਾਲਾ ਤਾਊ ਕਛੂ ਨ ਬਿਆਪੈ ਰਾਮ ਨਾਮ ਗੁਨ ਗਾਇ ॥
ڈاکی کو چِت کچھوُ ن لاگیَے چرن کمل سرنائے ॥ ۱॥
ਡਾਕੀ ਕੋ ਚਿਤਿ ਕਛੂ ਨ ਲਾਗੈ ਚਰਨ ਕਮਲ ਸਰਨਾਇ ॥੧॥
سنّت پرسادِ بھئے کِرپالا ہوئے آپ سہائے ॥
ਸੰਤ ਪ੍ਰਸਾਦਿ ਭਏ ਕਿਰਪਾਲਾ ਹੋਏ ਆਪਿ ਸਹਾਇ ॥
گُن نِدھان نِت گاوےَ نانکُ سہسا دُکھُ مِٹائے ॥ ۲॥ ۳۱॥
ਗੁਨ ਨਿਧਾਨ ਨਿਤਿ ਗਾਵੈ ਨਾਨਕੁ ਸਹਸਾ ਦੁਖੁ ਮਿਟਾਇ ॥੨॥੩੧॥
آسا مہلا ۵ ॥
ਆਸਾ ਮਹਲਾ ੫ ॥
اَئُکھدھُ کھائِئو ہرِ کو نائو ॥
ਅਉਖਧੁ ਖਾਇਓ ਹਰਿ ਕੋ ਨਾਉ ॥
سکھ پائے دُکھ بِنسِیا تھائو ॥ ۱॥
ਸੁਖ ਪਾਏ ਦੁਖ ਬਿਨਸਿਆ ਥਾਉ ॥੧॥
تاپُ گئِیا بچنِ گُر پوُرے ॥
ਤਾਪੁ ਗਇਆ ਬਚਨਿ ਗੁਰ ਪੂਰੇ ॥
اندُ بھئِیا سبھِ مِٹے وِسوُرے ॥ ۱॥ رہائو ॥
ਅਨਦੁ ਭਇਆ ਸਭਿ ਮਿਟੇ ਵਿਸੂਰੇ ॥੧॥ ਰਹਾਉ ॥
جیِئ جنّت سگل سکھُ پائِیا ॥
ਜੀਅ ਜੰਤ ਸਗਲ ਸੁਖੁ ਪਾਇਆ ॥

پار برہم ُ نانک مِن رِدھیارِٔیا ॥ ۲॥ ۳۲॥
ਪਾਰਬ੍ਰਹਮੁ ਨਾਨਕ ਮਨਿ ਧਿਆਇਆ ॥੨॥੩੨॥
آسا مہلا ۵ ॥
ਆਸਾ ਮਹਲਾ ੫ ॥
باںچھت ناہی سُ بیلا آئی ॥
ਬਾਂਛਤ ਨਾਹੀ ਸੁ ਬੇਲਾ ਆਈ ॥
بِنُ ہکمیَے کِئو بُجھیَے بُجھائی ॥ ۱॥
ਬਿਨੁ ਹੁਕਮੈ ਕਿਉ ਬੁਝੈ ਬੁਝਾਈ ॥੧॥
ٹھنڈھی تاتی مِٹی کھائی ॥
ਠੰਢੀ ਤਾਤੀ ਮਿਟੀ ਖਾਈ ॥
اوہُ ن بالا بوُڈھا بھائی ॥ ۱॥ رہائو ॥
ਓਹੁ ਨ ਬਾਲਾ ਬੂਢਾ ਭਾਈ ॥੧॥ ਰਹਾਉ ॥
نانک داس سادھ سرنٔائی ॥
ਨਾਨਕ ਦਾਸ ਸਾਧ ਸਰਣਾਈ ॥
گر پرسادِ بھئو پارِ پرائی ॥ ۲॥ ۳۳॥
ਗੁਰ ਪ੍ਰਸਾਦਿ ਭਉ ਪਾਰਿ ਪਰਾਈ ॥੨॥੩੩॥
آسا مہلا ۵ ॥
ਆਸਾ ਮਹਲਾ ੫ ॥
سدا سدا آتم پرگاسُ ॥
ਸਦਾ ਸਦਾ ਆਤਮ ਪਰਗਾਸੁ ॥
سادھسنّگتِ ہرِ چرن ِنواسُ ॥ ۱॥
ਸਾਧਸੰਗਤਿ ਹਰਿ ਚਰਣ ਨਿਵਾਸੁ ॥੧॥
رام نام ِنِت جپِ من میرے ॥
ਰਾਮ ਨਾਮ ਨਿਤਿ ਜਪਿ ਮਨ ਮੇਰੇ ॥
سیِتل ساںتِ سدا سُکھ پاوہِ کِلوِکھ جاہِ سبھے من تیرے ॥ ۱॥ رہائو ॥
ਸੀਤਲ ਸਾਂਤਿ ਸਦਾ ਸੁਖ ਪਾਵਹਿ ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ ਰਹਾਉ ॥
کہُ نانک جاکے پوُرن کرم ॥
ਕਹੁ ਨਾਨਕ ਜਾ ਕੇ ਪੂਰਨ ਕਰਮ ॥
ستِگُر بھیٹے پوُرن پار برہم ॥ ۲॥ ۳۴॥
ਸਤਿਗੁਰ ਭੇਟੇ ਪੂਰਨ ਪਾਰਬ੍ਰਹਮ ॥੨॥੩੪॥

دوُجے گھرکے چئُتیِس ॥

ਦੂਜੇ ਘਰ ਕੇ ਚਉਤੀਸ ॥

آسا مہلا ۵ ॥

ਆਸਾ ਮਹਲਾ ੫ ॥

جاکا ہرِ سُیامی پ٘ربھُ بیلی ॥

ਜਾ ਕਾ ਹਰਿ ਸੁਆਮੀ ਪ੍ਰਭੁ ਬੇਲੀ ॥



پیِڑ گئی پھِرِ نہی دُہیلی ॥۱॥ رہائُ ॥

ਪੀੜ ਗਈ ਫਿਰਿ ਨਹੀ ਦੁਹੇਲੀ ॥੧॥ ਰਹਾਉ ॥

کرِ کِرپا چرن سنّگِ میلی ॥

ਕਰਿ ਕਿਰਪਾ ਚਰਨ ਸੰਗਿ ਮੇਲੀ ॥

سوُکھ سہج آننّد سُہیلی ॥۱॥

ਸੂਖ ਸਹਜ ਆਨ ਦ ਸੁਹੇਲੀ ॥੧॥

سادھسنّگِ گُن گائے اتولی ॥

ਸਾਧਸੰਗਿ ਗੁਣ ਗਾਇ ਅਤੋਲੀ ॥

ہرِ سِمرت نانک بھئی امولی ॥۲॥۳۵॥

ਹਰਿ ਸਿਮਰਤ ਨਾਨਕ ਭਈ ਅਮੋਲੀ ॥੨॥੩੫॥

آسا مہلا ۵ ॥

ਆਸਾ ਮਹਲਾ ੫ ॥

کام کرۄدھ مائِیا مد متسرے کھیلت سبھِ جوُئیَے ہارے ॥

ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ ॥

ستُ سنّتوکھُ دئِیا دھرمُ سچُ اِہ اپُنیَے گ٘رِہ بھیِترِ وارے ॥۱॥

ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥

جنم مرن چوُکے سبھِ بھارے ॥

ਜਨਮ ਮਰਨ ਚੂਕੇ ਸਭਿ ਭਾਰੇ ॥

مِلت سنّگِ بھئِئو منُ نِرملُ گُرِ پوُرےَ لےَ کھِن مہِ تارے ॥۱॥ رہائُ ॥

ਮਿਲਤ ਸੰਗਿ ਭਇਓ ਮਨੁ ਨਿਰਮਲੁ ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥ ਰਹਾਉ ॥

سبھ کی رینُ ہوئے رہےَ منوُیا سگلے دیِسہِ میِت پِیارے ॥

ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥

سبھ مدھے رویا میرا ٹھاکُرُ دانُ دیت سبھ جیئ سمہارے = ۲=
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਾਰੇ ॥੨॥
ایکو ایکُ آپ اِکُ ایکیَے ایکیَے ہیَے سگلا پاسارے =
ਏਕੋ ਏਕੁ ਆਪਿ ਇਕੁ ਏਕੈ ਏਕੈ ਹੈ ਸਗਲਾ ਪਾਸਾਰੇ ॥
جپ جپ ہوئے سگل سادھ جن ایکُ نامُ دھیائے بہُتُ اُدھارے = ۳=
ਜਪਿ ਜਪਿ ਹੋਏ ਸਗਲ ਸਾਧ ਜਨ ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥
گہر گنّبھیر بئنّت گُسائی انّتُ نہی کچھُ پاراوارے =
ਗਹਿਰ ਗੰਭੀਰ ਬਿਅੰਤ ਗੁਸਾਈ ਅੰਤੁ ਨਹੀ ਕਿਛੁ ਪਾਰਾਵਾਰੇ ॥
تُمہری کرپا تے گُن گاوۓ نانک دھیائے دھیائے پربھ کئو نمسکارے = ۴= ۶۳=
ਤੁਮ੍ਰੀ ਕਿ□ਪਾ ਤੇ ਗੁਨ ਗਾਵੈ ਨਾਨਕ ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥੪॥੩੬॥
آسا مہلا ۵ =
ਆਸਾ ਮਹਲਾ ੫ ॥
تُو بئنّتُ اوِگتُ اگوچرُ اِہُ سبھُ تیرا آکارُ =
ਤੂ ਬਿਅੰਤੁ ਅਵਿਗਤੁ ਅਗੋਚਰੁ ਇਹੁ ਸਭੁ ਤੇਰਾ ਆਕਾਰੁ ॥
کیا ہم جنّت کرہ چتُرائی جاں سبھُ کچھُ تُجھیَے مجھار = ۱=
ਕਿਆ ਹਮ ਜੰਤ ਕਰਹ ਚਤੁਰਾਈ ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥
میرے ستگُر اپنے بالک راکھہُ لیلا دھار =
ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥
دیہُ سُمت سدا گُݨ گاوا میرے ٹھاکُر اگم اپار = ۱= رہائو =
ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ ॥੧॥ ਰਹਾਉ ॥
جیَسے جنن جٹھر مہ پرانی اوہُ رہتا نام ادھار =
ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥
اندُ کرۓ سا‌س سا‌س سمہارۓ نا پوہیَے اگنار = ۲=
ਅਨਦੁ ਕਰੈ ਸਾਸਿ ਸਾਸਿ ਸਮ੍ਾਰੈ ਨਾ ਪੋਹੈ ਅਗਨਾਰਿ ॥੨॥
پر دھن پر دارا پر نندا ان سئو پریت نوار =
ਪਰ ਧਨ ਪਰ ਦਾਰਾ ਪਰ ਨਿੰਦਾ ਇਨ ਸਿਉ ਪ੍ਰੀਤਿ ਨਿਵਾਰਿ ॥
چرن کمل سیوی رد انّتر گر پوُرے کیَے آدھار = ۳=
ਚਰਨ ਕਮਲ ਸੇਵੀ ਰਿਦ ਅੰਤਰਿ ਗੁਰ ਪੂਰੇ ਕੈ ਆਧਾਰਿ ॥੩॥
گرہُ منّدر مہلا جو دیسہہ نا کوئی سنّگار =
ਗ੍ਰਿਹੁ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥

جب لگُ جیوہِ کلی کال مہِ جن نانک نامُ سمہارِ ॥۴॥۳۷॥
ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਾਰਿ ॥੪॥੩੭॥
آسا گھرُ ۳ مہلا ۵
ਆਸਾ ਘਰੁ ੩ ਮਹਲਾ ੫
اِک اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راج مِلک جوبن گِرہ سوبھا رُوپونّتُ جُویانی ॥
ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁੋਆਨੀ ॥
بہُتُ دربُ ہستی ارُ گھوڑے لال لاکھ بیَے آنی ॥
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ ॥
آگیَے درگہِ کامِ ن آوےَ چھوڈِ چلیَے ابھِمانی ॥۱॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥
کاہے ایک بِنا چِتُ لائیِئےَ ॥
ਕਾਹੇ ਏਕ ਬਿਨਾ ਚਿਤੁ ਲਾਈਐ ॥
اوُٹھت بیَٹھت سوۄت جاگت سدا سدا ہرِ دھِیائیِئےَ ॥۱॥ رہاءُ ॥
ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥
مہا بچِتر سُنّدر آکھاڑے رݨ مہِ جِتے پۄاڑے ॥
ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥



ہئو مارئو ہئو بنّدھئو چھوڈئو مُکھ تے ایو بباڑے ॥
ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥
آئِیا ہُکمُ پارب్رہم کا چھوڈِ چلِیا ایک دِہاڑے ॥۲॥
ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥੨॥
کرم دھرم جُگتِ بہُ کرتا کرݨیَہارُ ن جانیَے ॥
ਕਰਮ ਧਰਮ ਜੁਗਤਿ ਬਹੁ ਕਰਤਾ ਕਰਣੈਹਾਰੁ ਨ ਜਾਨੈ ॥
اُپدیسُ کرےَ آپِ ن کماوےَ تتُ سبدُ ن پچھانیَے ॥
ਉਪਦੇਸੁ ਕਰੈ ਆਪਿ ਨ ਕਮਾਵੈ ਤਤੁ ਸਬਦੁ ਨ ਪਛਾਨੈ ॥
نانّگا آئِیا نانّگو جاسی جِئو ہستی کھاکُ چھانیَے ॥۳॥
ਨਾਂਗਾ ਆਇਆ ਨਾਂਗੋ ਜਾਸੀ ਜਿਉ ਹਸਤੀ ਖਾਕੁ ਛਾਨੈ ॥੩॥

سنّت سجن سُنہُ سبھ مِیتا جھوُٹھا ایہُ پسارا ॥
ਸੰਤ ਸਜਨ ਸੁਨਹੁ ਸਭਿ ਮੀਤਾ ਝੂਠਾ ਏਹੁ ਪਸਾਰਾ ॥
میری میری کرِ کرِ ڈُوبے کھپِ کھپِ مُئے گوارا ॥
ਮੇਰੀ ਮੇਰੀ ਕਰਿ ਕਰਿ ਡੂਬੇ ਖਪਿ ਖਪਿ ਮੁਏ ਗਵਾਰਾ ॥
گُر مِلِ نانک نامُ دِھیائِیا ساچِ نامِ نِستارا ॥۴॥۱॥۸۳॥
ਗੁਰ ਮਿਲਿ ਨਾਨਕ ਨਾਮੁ ਧਿਆਇਆ ਸਾਚਿ ਨਾਮਿ ਨਿਸਤਾਰਾ ॥੪॥੧॥੩੮॥
راگُ آسا گھرُ ۵ مہلا ۵
ਰਾਗੁ ਆਸਾ ਘਰੁ ੫ ਮਹਲਾ ੫
اِک اوُنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
بھ٘رم مہِ سوئی سگل جگت دھنّدھ انّدھ ॥
ਭ੍ਰਮ ਮਹਿ ਸੋਈ ਸਗਲ ਜਗਤ ਧੰਧ ਅੰਧ ॥
کوئوُ جاگےَ ہرِ جنُ ॥۱॥
ਕੋਊ ਜਾਗੈ ਹਰਿ ਜਨੁ ॥੧॥
مہا موہنی مگن پ٘رِء پ٘ریِتِ پ٘ران ॥
ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ ॥
کوئوُ تِیاگےَ ۄِرلا ॥۲॥
ਕੋਊ ਤਿਆਗੈ ਵਿਰਲਾ ॥੨॥
چرن کمل آنوُپ ہرِ سنّت منّت ॥
ਚਰਨ ਕਮਲ ਆਨੂਪ ਹਰਿ ਸੰਤ ਮੰਤ ॥
کوئوُ لاگےَ سادھوُ ॥۳॥
ਕੋਊ ਲਾਗੈ ਸਾਧੂ ॥੩॥
نانک سادھوُ سنّگِ جاگے گِیان رنّگِ ॥
ਨਾਨਕ ਸਾਧੂ ਸੰਗਿ ਜਾਗੇ ਗਿਆਨ ਰੰਗਿ ॥
ۄڈبھاگے کِرپا ॥۴॥۱॥۹۳॥
ਵਡਭਾਗੇ ਕਿਰਪਾ ॥੪॥੧॥੩੯॥
اِکّ اوُنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
راگُ آسا گھرُ ٦ مہلا ۵ ॥
ਰਾਗੁ ਆਸਾ ਘਰੁ ੬ ਮਹਲਾ ੫ ॥

جو تُدھُ بھاوئے سو پروانا سُوکھُ سہجُ منِ سوئی ॥
ਜੋ ਤੁਧੁ ਭਾਵੈ ਸੋ ਪਰਵਾਨਾ ਸੂਖੁ ਸਹਜੁ ਮਨਿ ਸੋਈ ॥
کرن کارن سمرتھ اپارا اورُ ناہی رے کوئی ॥١॥
ਕਰਣ ਕਾਰਣ ਸਮਰਥ ਅਪਾਰਾ ਅਵਰੁ ਨਾਹੀ ਰੇ ਕੋਈ ॥੧॥
تیرے جن رسکِ رسکِ گُن گاوہِ ॥
ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥
مسلتِ متا سِیانپ جن کی جو تُوں کرہِ کراوہِ ॥١॥ رہائو ॥
ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥੧॥ ਰਹਾਉ ॥
انّمرتُ نامُ تُمارا پِیارے سادھسنّگِ رسُ پائِیا ॥
ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ ਸਾਧਸੰਗਿ ਰਸੁ ਪਾਇਆ ॥
ترِپتِ اگھائے سیئی جن پُورے سُکھ نِدھانُ ہرِ گائِیا ॥٢॥
ਤ੍ਰਿਪਤਿ ਅਘਾਇ ਸੇਈ ਜਨ ਪੂਰੇ ਸੁਖ ਨਿਧਾਨੁ ਹਰਿ ਗਾਇਆ ॥੨॥
جا کئو ٹیک تُمہاری سُیامی تا کئو ناہی چِنّتا ॥
ਜਾ ਕਉ ਟੇਕ ਤੁਮ੍ਹਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥
جا کئو دِئیا تُماری ہوئی سے ساہ بھلے بھگونّتا ॥٣॥
ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥੩॥
بھرم موہ دھروہ سبھِ نِکسے جب کا درسنُ پائِیا ॥
ਭਰਮ ਮੋਹ ਧ੍ਰੋਹ ਸਭਿ ਨਿਕਸੇ ਜਬ ਕਾ ਦਰਸਨੁ ਪਾਇਆ ॥
ورتنِ نامُ نانک سچُ کِینا ہرِ نامے رنّگِ سمائِیا ॥٤॥١॥٤٠॥
ਵਰਤਣਿ ਨਾਮੁ ਨਾਨਕ ਸਚੁ ਕੀਨਾ ਹਰਿ ਨਾਮੇ ਰੰਗਿ ਸਮਾਇਆ ॥੪॥੧॥੪੦॥
آسا مہلا ٥ ॥
ਆਸਾ ਮਹਲਾ ੫ ॥
جنم جنم کی ملُ دھووئے پرائی آپنا کِیتا پاوئے ॥
ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ॥
اِیہا سُکھُ نہی درگہ ڈھوئی جم پُرِ جائے پچاوئے ॥١॥
ਈਹਾ ਸੁਖੁ ਨਹੀ ਦਰਗਹ ਢੋਈ ਜਮ ਪੁਰਿ ਜਾਇ ਪਚਾਵੈ ॥੧॥
نِنّدکِ اہلا جنمُ گوائِیا ॥
ਨਿੰਦਕਿ ਅਹਿਲਾ ਜਨਮੁ ਗਵਾਇਆ ॥
پہُچِ ن ساکئے کاہُو باتئے آگئے ٹھئُر ن پائِیا ॥١॥ رہائو ॥
ਪਹੁਚਿ ਨ ਸਾਕੈ ਕਾਹੂ ਬਾਤੈ ਆਗੈ ਠਉਰ ਨ ਪਾਇਆ ॥੧॥ ਰਹਾਉ ॥

کِرتُ پئِیا نِنّدک بپُرے کا کِیا اوہُ کرےَ بِچارا ॥
ਕਿਰਤੁ ਪਇਆ ਨਿੰਦਕ ਬਪੁਰੇ ਕਾ ਕਿਆ ਓਹੁ ਕਰੈ ਬਿਚਾਰਾ ॥
تہا بِگوُتا جہ کوءِ ن راکھےَ اوہُ کِسُ پہِ کرے پُکارا ॥۲॥
ਤਹਾ ਬਿਗੂਤਾ ਜਹ ਕੋਇ ਨ ਰਾਖੈ ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥

## (Page 381) پنّنا ۱۸۳

نِنّدک کی گتِ کتہوُنْ ناہی کھسمےَ ایوےَ بھانا ॥
ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ ॥
جو جو نِنّد کرے سنّتن کی تِءُ سنّتن سُکھُ مانا ॥۳॥
ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥੩॥
سنّتا ٹیک تُماری سُیامی توُنْ سنّتن کا سہائی ॥
ਸੰਤਾ ਟੇਕ ਤੁਮਾਰੀ ਸੁਆਮੀ ਤੂੰ ਸੰਤਨ ਕਾ ਸਹਾਈ ॥
کہُ نانک سنّت ہرِ راکھے نِنّدک دیِئے رُڑائی ॥۴॥۲॥۴۱॥
ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ॥੪॥੨॥੪੧॥
آسا مہلا ۵ ॥
ਆਸਾ ਮਹਲਾ ੫ ॥
باہرُ دھوءِ انّترُ منُ میَلا دُءِ ٹھئُر اپُنے کھوءِ ॥
ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ ॥
اِیہا کامِ کرود٘ھِ موہِ وِیاپِیا آگےَ مُسِ مُسِ روءِ ॥۱॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ ॥੧॥
گوۄِنّد بھجن کی متِ ہےَ ہورا ॥
ਗੋਵਿੰਦ ਭਜਨ ਕੀ ਮਤਿ ਹੈ ਹੋਰਾ ॥
ورمی ماری ساپُ ن مرئی نامُ ن سُنئی ڈورا ॥۱॥ رہاءُ ॥
ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ ॥੧॥ ਰਹਾਉ ॥
مائِیا کی کِرتِ چھوڈِ گوائی بھگتی سار ن جانےَ ॥
ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ ॥
بید ساست٘رکءُ ترکنِ لاگا تتُ جوگُ ن پچھانےَ ॥۲॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ ॥੨॥
اُگھرِ گئِیا جیَسا کھوٹا ڈھبوُیا ندرِ سراپھا آئِیا ॥
ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥

انتر جامی سبھُ کِچھُ جانیَے اُس تے کہا چھپائِیا ॥ ۳॥
ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥੩॥
کوُڑِ کپٹ بنّچ نِنّمُنِیادا بِنس گئِیا تتکالے ॥
ਕੂੜਿ ਕਪਟਿ ਬੰਚਿ ਨਿੰਮੁਨੀਆਦਾ ਬਿਨਸਿ ਗਇਆ ਤਤਕਾਲੇ ॥
سِت سِت سِت نانک کہیا اپنیَے ہِردےَ دیکھُ سمالے ॥ ۴॥ ۳॥ ۴۲॥
ਸਤਿ ਸਤਿ ਸਤਿ ਨਾਨਕਿ ਕਹਿਆ ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥
آسا مہلا ۵ ॥
ਆਸਾ ਮਹਲਾ ੫ ॥
اُدمُ کرت ہوَوےَ منُ نِرملُ ناچیَے آپُ نِوارے ॥
ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥
پنّچ جنا لے وسگتِ راکھیَے من مہِ ایکنّکارے ॥ ۱॥
ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥੧॥
تیرا جنُ نِرتِ کرے گُن گاوےَ ॥
ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥
ربابُ پکھاوج تال گھنّگھروُ انہد سبدُ وجاوےَ ॥ ۱॥ رہائو ॥
ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ ॥੧॥ ਰਹਾਉ ॥
پ٘رتھمے منُ پربۄدھیَے اپنا پاچھیَے اور ریجھاوےَ ॥
ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ ॥
رام نام جپُ ہِردےَ جاپیَے مُکھ تے سگل سُناوےَ ॥ ۲॥
ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ ॥੨॥
کر سنّگِ سادھوُ چرن پکھارےَ سنّت دھوُرِ تنِ لاوےَ ॥
ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥
منُ تنُ ارپِ دھرے گُر آگیَے سِت پدارتھُ پاوےَ ॥ ۳॥
ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥੩॥
جو جو سُنیَے پیکھیَے لائِ سردھا تا کا جنم مرن دُکھُ بھاگیَے ॥
ਜੋ ਜੋ ਸੁਨੈ ਪੇਖੈ ਲਾਇ ਸਰਧਾ ਤਾ ਕਾ ਜਨਮ ਮਰਨ ਦੁਖੁ ਭਾਗੈ ॥
ایَسی نِرتِ نرک نِوارےَ نانک گُرمُکھِ جاگیَے ॥ ۴॥ ۴॥ ۴۳॥
ਐਸੀ ਨਿਰਤਿ ਨਰਕ ਨਿਵਾਰੈ ਨਾਨਕ ਗੁਰਮੁਖਿ ਜਾਗੈ ॥੪॥੪॥੪੩॥
آسا مہلا ۵ ॥
ਆਸਾ ਮਹਲਾ ੫ ॥

ادھم چنڈالی بھئی برہمنی سُودی تے سریسٹائی رے ॥
ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥
پاتالی آکاسی سکھنی لہبر بُوجھی کھائی رے ॥۱॥
ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥
گھر کی بِلائی اور سِکھائی مُوسا دیکھ ڈرائی رے ॥
ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥
اج کَیے وس گُر کِینو کیہر کُوکر تِنہ لگائی رے ॥۱॥ رہائو ॥
ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥੧॥ ਰਹਾਉ ॥
باجھُ تھُونِیا چھپرا تھامِہیا نِیگھرِیا گھرُ پائِیا رے ॥
ਬਾਝੁ ਥੂਨੀਆ ਛਪਰਾ ਥਾਮ੍ਹ੍ਹਿਆ ਨੀਘਰਿਆ ਘਰੁ ਪਾਇਆ ਰੇ ॥
بِنُ جڑیئے لیَے جڑِئو جڑاوا تھیوا اچرجُ لائِیا رے ॥۲॥
ਬਿਨੁ ਜੜੀਏ ਲੈ ਜੜਿਓ ਜੜਾਵਾ ਥੇਵਾ ਅਚਰਜੁ ਲਾਇਆ ਰੇ ॥੨॥
دادی داد ن پہچُنہارا چُوپی نِرنئو پائِیا رے ॥
ਦਾਦੀ ਦਾਦਿ ਨ ਪਹੁਚਨਹਾਰਾ ਚੂਪੀ ਨਿਰਨਉ ਪਾਇਆ ਰੇ ॥
مال دُلِیچیَے بیَٹھی لے مِرتکُ نیَن دِکھالنُ دھائِیا رے ॥۳॥
ਮਾਲਿ ਦੁਲੀਚੈ ਬੈਠੀ ਲੇ ਮਿਰਤਕੁ ਨੈਨ ਦਿਖਾਲਨੁ ਧਾਇਆ ਰੇ ॥੩॥



سوئی اجانُ کہیَے میَے جانا جانڑہارُ ن چھانا رے ॥
ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥
کہُ نانک گُر امِئو پیِیائِیا رسِک رسِک بِگسانا رے ॥۴॥۵॥۴۴॥
ਕਹੁ ਨਾਨਕ ਗੁਰਿ ਅਮਿਉ ਪੀਆਇਆ ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥
آسا مہلا ۵ ॥
ਆਸਾ ਮਹਲਾ ੫ ॥
بنّدھن کاٹ بِسارے اؤگن اپنا بِردُ سمہارِیا ॥
ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਹ੍ਹਾਰਿਆ ॥
ہوئے کِرپال مات پِت نِیائی بارِک جِئو پرتِپارِیا ॥۱॥
ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥੧॥
گُرسِکھ راکھے گُر گوپال ॥
ਗੁਰਸਿਖ ਰਾਖੇ ਗੁਰ ਗੋਪਾਲਿ ॥

کاڈھ لیئے مہا بھوجل تے اپنی ندر نِہال ॥۱॥ رہائو ॥
ਕਾਢਿ ਲੀਏ ਮਹਾ ਭਵਜਲ ਤੇ ਅਪਨੀ ਨਦਰਿ ਨਿਹਾਲਿ ॥੧॥ ਰਹਾਉ ॥
جا کیے سِمرن جم تے چھُٹیئیے ہلت پلت سکھُ پائیئیے ॥
ਜਾ ਕੈ ਸਿਮਰਣਿ ਜਮ ਤੇ ਛੁਟੀਐ ਹਲਤਿ ਪਲਤਿ ਸੁਖੁ ਪਾਈਐ ॥
سارس گراس جپہُ جپُ رسنا نیت نیت گن گائیئیے ॥۲॥
ਸਾਸਿ ਗਿਰਾਸਿ ਜਪਹੁ ਜਪੁ ਰਸਨਾ ਨੀਤ ਨੀਤ ਗੁਣ ਗਾਈਐ ॥੨॥
بھگت پریم پرم پدُ پائیا سادھسنگ دکھ ناٹھے ॥
ਭਗਤਿ ਪ੍ਰੇਮ ਪਰਮ ਪਦੁ ਪਾਇਆ ਸਾਧਸੰਗਿ ਦੁਖ ਨਾਠੇ ॥
چھجیے ن جائے کچھُ بھئو ن بیاپے ہر دھنُ نرملُ گاٹھے ॥۳॥
ਛਿਜੈ ਨ ਜਾਇ ਕਿਛੁ ਭਉ ਨ ਬਿਆਪੇ ਹਰਿ ਧਨੁ ਨਿਰਮਲੁ ਗਾਠੇ ॥੩॥
انّت کال پربھ بھئے سہائی اِت اُت راکھنہارے ॥
ਅੰਤਿ ਕਾਲ ਪ੍ਰਭ ਭਏ ਸਹਾਈ ਇਤ ਉਤ ਰਾਖਨਹਾਰੇ ॥
پران میت ہیت دھنُ میرئے نانک سد بلہارے ॥۴॥۶॥۵۴॥
ਪ੍ਰਾਨ ਮੀਤ ਹੀਤ ਧਨੁ ਮੇਰੈ ਨਾਨਕ ਸਦ ਬਲਿਹਾਰੇ ॥੪॥੬॥੪੫॥
آسا مہلا ۵ ॥
ਆਸਾ ਮਹਲਾ ੫ ॥
جا توُں ساہبُ تا بھئو کیہا ہئو تُدھُ بِن کِسُ سالاہی ॥
ਜਾ ਤੂੰ ਸਾਹਿਬੁ ਤਾ ਭਉ ਕੇਹਾ ਹਉ ਤੁਧੁ ਬਿਨੁ ਕਿਸੁ ਸਾਲਾਹੀ ॥
ایکُ توُں تا سبھُ کچھُ ہیَے میَے تُدھُ بِن دوُجا ناہی ॥۱॥
ਏਕੁ ਤੂੰ ਤਾ ਸਭੁ ਕਿਛੁ ਹੈ ਮੈ ਤੁਧੁ ਬਿਨੁ ਦੂਜਾ ਨਾਹੀ ॥੧॥
بابا بِکھُ دیکھیا سنّسارُ ॥
ਬਾਬਾ ਬਿਖੁ ਦੇਖਿਆ ਸੰਸਾਰੁ ॥
رکھیا کرہُ گسائی میرے میَے نامُ تیرا آدھارُ ॥۱॥ رہائو ॥
ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥੧॥ ਰਹਾਉ ॥
جانہِ برتھا سبھا من کی ہوَر کِسُ پہِ آکھ سنائیئیے ॥
ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥
وِنُ ناوئے سبھُ جگُ بئُرائیا نامُ ملیَے سکھُ پائیئیے ॥۲॥
ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥੨॥
کیا کہیئیے کِسُ آکھ سنائیئیے ج کہنا سُ پربھ جی پاس ॥
ਕਿਆ ਕਹੀਐ ਕਿਸੁ ਆਖਿ ਸੁਣਾਈਐ ਜਿ ਕਹਣਾ ਸੁ ਪ੍ਰਭ ਜੀ ਪਾਸਿ ॥

سبھ کِچھ کِیتا تیرا ورتیَے سدا سدا تیری آس = ۳=
ਸਭੁ ਕਿਛੁ ਕੀਤਾ ਤੇਰਾ ਵਰਤੈ ਸਦਾ ਸਦਾ ਤੇਰੀ ਆਸ ॥੩॥
جے دیہہ وڈِیائی تا تیری وڈِیائی اِت اُت تُجھہِ دھِیائو =
ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ ਇਤ ਉਤ ਤੁਝਹਿ ਧਿਆਉ ॥
نانک کے پربھ سدا سکھداتے میَے تانُ تیرا اِکُ نائو = ۴= ۷= ۴۶=
ਨਾਨਕ ਕੇ ਪ੍ਰਭ ਸਦਾ ਸੁਖਦਾਤੇ ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥
آسا مہلا ۵ =
ਆਸਾ ਮਹਲਾ ੫ ॥
انّمرتُ نامُ تُمہارا ٹھاکُر ایہُ مہا رسُ جنہِ پِیئو =
ਅੰਮ੍ਰਿਤੁ ਨਾਮੁ ਤੁਮ੍ਹਾਰਾ ਠਾਕੁਰ ਏਹੁ ਮਹਾ ਰਸੁ ਜਨਹਿ ਪੀਓ ॥
جنم جنم چُوکے بھیَے بھارے دُرتُ بِناسِئو بھرمُ بِیئو = ۱=
ਜਨਮ ਜਨਮ ਚੂਕੇ ਭੈ ਭਾਰੇ ਦੂਰਤੁ ਬਿਨਾਸਿਓ ਭਰਮੁ ਬੀਓ ॥੧॥
درسنُ پیکھت میَے جِیئو =
ਦਰਸਨੁ ਪੇਖਤ ਮੈ ਜੀਓ ॥
سُنِ کرِ بچن تُمہارے ستِگُر منُ تنُ میرا ٹھارُ تھِیئو = ۱= رہائو =
ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ ਮਨੁ ਤਨੁ ਮੇਰਾ ਠਾਰੁ ਥੀਓ ॥੧॥ ਰਹਾਉ ॥
تُمہری کِرپا تے بھئِئو سادھسنّگُ ایہُ کاجُ تُم آپِ کِیئو =
ਤੁਮ੍ਰੀ ਕਿ੍ਪਾ ਤੇ ਭਇਓ ਸਾਧਸੰਗੁ ਏਹੁ ਕਾਜੁ ਤੁਮ੍ ਆਪਿ ਕੀਓ ॥
دِڑُ کرِ چرن گہے پربھ تُمہرے سہجے بِکھیا بھئی کھِیئو = ۲=
ਦਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰੇ ਸਹਜੇ ਬਿਖਿਆ ਭਈ ਖੀਓ ॥੨॥
سکھ ندھان نامُ پربھ تُمرا ایہُ ابناسی منّترُ لِیئو =
ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ  ਲੀਓ ॥
کرِ کرپا موہِ ستِگُرِ دِینا تاپُ سنّتاپُ میرا بیَرُ گِیئو = ۳=
ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥
دھنّنُ سُ مانس دیہی پائی جِتُ پربھ اپنیَے میل لِیئو =
ਧੰਨੁ ਸੁ ਮਾਣਸ ਦੇਹੀ ਪਾਈ ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥
دھنّنُ سُ کلِجُگُ سادھسنّگِ کِیرتنُ گائِیئیَے نانک نامُ ادھارُ ہِیئو = ۴= ۸= ۴۷=
ਧੰਨੁ ਸੁ ਕਲਿਜੁਗੁ ਸਾਧਸੰਗਿ ਕੀਰਤਨੁ ਗਾਈਐ ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥

آسا مہلا ۵ ॥

ਆਸਾ ਮਹਲਾ ੫ ॥

آگیَے ہی تے سبھُ کِچھُ ہوُیا اورُ کِ جانیَے گِیانا ॥

ਆਗੈ ਹੀ ਤੇ ਸਭੁ ਕਿਛੁ ਹੂਆ ਅਵਰੁ ਕਿ ਜਾਣੈ ਗਿਆਨਾ ॥

بھوُل چوُک اپنا بارِکُ بکھسِیا پارب٘رہم بھگوانا ॥۱॥

ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ ॥੧॥

ستِگُرُ میرا سدا دئِیالا موہِ دیِن کئُ راکھِ لیِیا ॥

ਸਤਿਗੁਰੁ ਮੇਰਾ ਸਦਾ ਦਇਆਲਾ ਮੋਹਿ ਦੀਨ ਕਉ ਰਾਖਿ ਲੀਆ ॥

کاٹِیا روگُ مہا سُکھُ پائِیا ہرِ انّم٘رِتُ مُکھِ نامُ دیِیا ॥۱॥ رہاءُ ॥

ਕਾਟਿਆ ਰੋਗੁ ਮਹਾ ਸੁਖੁ ਪਾਇਆ ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ ਰਹਾਉ ॥

انِک پاپ میرے پرہرِیا بنّدھن کاٹے مُکت بھۓ ॥

ਅਨਿਕ ਪਾਪ ਮੇਰੇ ਪਰਹਰਿਆ ਬੰਧਨ ਕਾਟੇ ਮੁਕਤ ਭਏ ॥

انّدھ کوُپ مہا گھور تے باہ پکڑِ گُرِ کاڈھِ لیِۓ ॥۲॥

ਅੰਧ ਕੂਪ ਮਹਾ ਘੋਰ ਤੇ ਬਾਹ ਪਕਰਿ ਗੁਰਿ ਕਾਢਿ ਲੀਏ ॥੨॥

نِربھءُ بھۓ سگل بھءُ مِٹِیا راکھے راکھنہارے ॥

ਨਿਰਭਉ ਭਏ ਸਗਲ ਭਉ ਮਿਟਿਆ ਰਾਖੇ ਰਾਖਨਹਾਰੇ ॥

ایَسی داتِ تیری پ٘ربھ میرے کارج سگل سوارے ॥۳॥

ਐਸੀ ਦਾਤਿ ਤੇਰੀ ਪ੍ਰਭ ਮੇਰੇ ਕਾਰਜ ਸਗਲ ਸਵਾਰੇ ॥੩॥

گُنھ نِدھان ساہِب منِ میلا ॥

ਗੁਣ ਨਿਧਾਨ ਸਾਹਿਬ ਮਨਿ ਮੇਲਾ ॥

سرنھِ پئِیا نانک سوُہیلا ॥۴॥۹॥۴۸॥

ਸਰਣਿ ਪਇਆ ਨਾਨਕ ਸੁੋਹੇਲਾ ॥੪॥੯॥੪੮॥

آسا مہلا ۵ ॥

ਆਸਾ ਮਹਲਾ ੫ ॥

توُ وِسرہِ تاں سبھُ کو لاگوُ چیِتِ آوہِ تاں سیوا ॥

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥

اورُ ن کوئوُ دوُجا سوُجھےَ ساچے الکھ ابھیوا ॥۱॥

ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥੧॥

چیت آوئے تاں سدا دئیالا لوگن کیا ویچارے ॥
ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ ॥
بُرا بھلا کہُ کِس نو کہیئیے سگلے جیئ تُمہارے ॥۱॥ رہائو ॥
ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਹਾਰੇ ॥੧॥ ਰਹਾਉ ॥
تیری ٹیک تیرا آدھارا ہاتھ دیئے توُں راکھہِ ॥
ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥
جِسُ جن اوُپرِ تیری کِرپا تِس کئو بِپُ ن کوئوُ بھاکھیَے ॥۲॥
ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥੨॥
اوہو سکھُ اوہا وڈیائی جو پربھ جی منِ بھاݨی ॥
ਓਹੋ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ ॥
توُں دانا توُں سد مِہروانا نامُ مِلیَے رنگُ ماݨی ॥۳॥
ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ ॥੩॥
تدھُ آگیَے ارداسِ ہماری جیئو پِنڈُ سبھُ تیرا ॥
ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥
کہُ نانک سبھ تیری وڈیائی کوئی نائو ن جاݨیَے میرا ॥۴॥۱۰॥۴۹॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥
آسا مہلا ۵ ॥
ਆਸਾ ਮਹਲਾ ੫ ॥
کرِ کِرپا پربھ انّترجامی سادھسنّگِ ہرِ پائیئیَے ॥
ਕਰਿ ਕਿਰਪਾ ਪ੍ਰਭ ਅੰਤਰਜਾਮੀ ਸਾਧਸੰਗਿ ਹਰਿ ਪਾਈਐ ॥
کھولِ کِوار دِکھالے درسنُ پُنرپِ جنمِ ن آئیئیَے ॥۱॥
ਖੋਲਿ ਕਿਵਾਰ ਦਿਖਾਲੇ ਦਰਸਨੁ ਪੁਨਰਪਿ ਜਨਮਿ ਨ ਆਈਐ ॥੧॥
مِلئو پریتم سُیامی اپُنے سگلے دوُکھ ہرئو رے ॥
ਮਿਲਉ ਪਰੀਤਮ ਸੁਆਮੀ ਅਪੁਨੇ ਸਗਲੇ ਦੂਖ ਹਰਉ ਰੇ ॥
پاربرہمُ جِنِ رِدَے ارادھیا تا کیَے سنّگِ ترئو رے ॥۱॥ رہائو ॥
ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਾ ਕੈ ਸੰਗਿ ਤਰਉ ਰੇ ॥੧॥ ਰਹਾਉ ॥
مہا اُدیان پاوک ساگر بھئے ہرکھ سوگ مہِ بسنا ॥
ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥
ستِگُرُ بھیٹِ بھئِیا منُ نِرملُ جپِ انّمرتُ ہرِ رسنا ॥۲॥
ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ ॥੨॥

تن ُ دھن ُ تھاپ کیِئو سبھ ُ اپنا کومل بنّدھن باںٔدھیا ॥
ਤਨੁ ਧਨੁ ਥਾਪਿ ਕੀਓ ਸਭੁ ਅਪਨਾ ਕੋਮਲ ਬੰਧਨ ਬਾਂਧਿਆ ॥
گُر پرساد بھئے جن مُکتے ہر ہر نام ُ ارادھیا ॥ ۳॥
ਗੁਰ ਪਰਸਾਦਿ ਭਏ ਜਨ ਮੁਕਤੇ ਹਰਿ ਹਰਿ ਨਾਮੁ ਅਰਾਧਿਆ ॥੩॥
راکھ لیئے پربھ راکھنہارےَ جو پربھ اپُنے بھانے ॥
ਰਾਖਿ ਲੀਏ ਪ੍ਰਭਿ ਰਾਖਨਹਾਰੈ ਜੋ ਪ੍ਰਭ ਅਪੁਨੇ ਭਾਣੇ ॥
جیِئو پِنّڈُ سبھ ُ تُمھرا داتے نانک سد کُربانٔے ॥ ۴॥ ۱۱॥ ۵۰॥
ਜੀਉ ਪਿੰਡੁ ਸਭੁ ਤੁਮ੍ਰਾ ਦਾਤੇ ਨਾਨਕ ਸਦ ਕੁਰਬਾਣੇ ॥੪॥੧੧॥੫੦॥
آسا مہلا ۵ ॥
ਆਸਾ ਮਹਲਾ ੫ ॥
موہ ملن نیِد تے چھُٹکی کئُن ُ انگرہُ بھئِئو ری ॥
ਮੋਹ ਮਲਨ ਨੀਦ ਤੇ ਛੁਟਕੀ ਕਉਨੁ ਅਨੁਗ੍ਰਹੁ ਭਇਓ ਰੀ ॥
مہا موہنی تُدھ ُ ن وِیاپےَ تیرا آلس ُ کہا گئِئو ری ॥ ۱॥ رہائو ॥
ਮਹਾ ਮੋਹਨੀ ਤੁਧੁ ਨ ਵਿਆਪੈ ਤੇਰਾ ਆਲਸੁ ਕਹਾ ਗਇਓ ਰੀ ॥੧॥ ਰਹਾਉ ॥



کام ُ کرودھ ُ اہنّکار ُ گاکھرو سنّجِم کئُن چھُٹِئو ری ॥
ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥
سُر نر دیو اسُر ترےَ گُنیِیا سگلو بھون ُ لُٹِئو ری ॥ ۱॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥
داوا اگن بہُت ُ ترِن جالے کوئی ہریا بوُٹ ُ رہِئو ری ॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ॥
ایَسو سمرتھ ُ ورن ن ساکئو تا کی اُپما جات ن کہِئو ری ॥ ۲॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥
کاجر کوٹھ مہ بھئی ن کاری نِرمل برن ُ بنِئو ری ॥
ਕਾਜਰ ਕੋਠ ਮਹਿ ਭਈ ਨ ਕਾਰੀ ਨਿਰਮਲ ਬਰਨੁ ਬਨਿਓ ਰੀ ॥
مہا منّتر ُ گُر ہِردےَ بسِئو اچرج نام ُ سُنِئو ری ॥ ۳॥
ਮਹਾ ਮੰਤ੍ਰ  ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩॥
کر کِرپا پربھ ندر اولوکن اپُنَیے چرن لگائی ॥
ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ ॥

پریم بھگت نانک سکھُ پائِیا سادھوُ سنّگ سمائی ॥۴॥۱۲॥۵۱॥
ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ ॥੪॥੧੨॥੫੧॥
اِکّ اونکار سَتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ آسا گھرُ ۷ مہلا ۵ ॥
ਰਾਗੁ ਆਸਾ ਘਰੁ ੭ ਮਹਲਾ ੫ ॥
لالُ چولنا تیَے تنِ سوہِیا ॥
ਲਾਲੁ ਚੋਲਨਾ ਤੈ ਤਨਿ ਸੋਹਿਆ ॥
سُرِجن بھانی تاں منُ موہِیا ॥۱॥
ਸੁਰਿਜਨ ਭਾਨੀ ਤਾਂ ਮਨੁ ਮੋਹਿਆ ॥੧॥
کون بنی ری تیری لالی ॥
ਕਵਨ ਬਨੀ ਰੀ ਤੇਰੀ ਲਾਲੀ ॥
کون رنّگِ توُں بھئی گُلالی ॥۱॥ رہائُ ॥
ਕਵਨ ਰੰਗਿ ਤੂੰ ਭਈ ਗੁਲਾਲੀ ॥੧॥ ਰਹਾਉ ॥
تُم ہی سُنّدرِ تُمہِ سُہاگُ ॥
ਤੁਮ ਹੀ ਸੁੰਦਰਿ ਤੁਮਹਿ ਸੁਹਾਗੁ ॥
تُم گھرِ لالنُ تُم گھرِ بھاگُ ॥۲॥
ਤੁਮ ਘਰਿ ਲਾਲਨੁ ਤੁਮ ਘਰਿ ਭਾਗੁ ॥੨॥
توُں ستونّتی توُں پردھانِ ॥
ਤੂੰ ਸਤਵੰਤੀ ਤੂੰ ਪਰਧਾਨਿ ॥
توُں پریِتم بھانی تُہی سُر گِیانِ ॥۳॥
ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥
پریِتم بھانی تاں رنّگِ گُلال ॥
ਪ੍ਰੀਤਮ ਭਾਨੀ ਤਾਂ ਰੰਗਿ ਗੁਲਾਲ ॥
کہُ نانک سُبھ دِرسٹِ نِہال ॥۴॥
ਕਹੁ ਨਾਨਕ ਸੁਭ ਦ੍ਰਿਸਟਿ ਨਿਹਾਲ ॥੪॥
سُنِ ری سکھی اِہ ہمری گھال ॥
ਸੁਨਿ ਰੀ ਸਖੀ ਇਹ ਹਮਰੀ ਘਾਲ ॥
پربھ آپِ سیِگارِ سوارنہار ॥۱॥ رہائُ دوُجا ॥۱॥۲۵॥
ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥੧॥ ਰਹਾਉ ਦੂਜਾ ॥੧॥੫੨॥

آسا مہلا ۵ ॥
ਆਸਾ ਮਹਲਾ ੫ ॥
دُوکھُ گھنو جب ہوتے دوُر ॥
ਦੂਖੁ ਘਨੋ ਜਬ ਹੋਤੇ ਦੂਰਿ ॥
اب مسلِت موہِ مِلی ہدوُر ॥۱॥
ਅਬ ਮਸਲਤਿ ਮੋਹਿ ਮਿਲੀ ਹਦੂਰਿ ॥੧॥
چُکا نِہورا سکھی سہیری ॥
ਚੁਕਾ ਨਿਹੋਰਾ ਸਖੀ ਸਹੇਰੀ ॥
بھرمُ گئِیا گُرِ پِر سنّگِ میری ॥۱॥ رہائو ॥
ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥੧॥ ਰਹਾਉ ॥
نِکٹِ آنِ پ٘رِء سیج دھری ॥
ਨਿਕਟਿ ਆਨਿ ਪ੍ਰਿਅ ਸੇਜ ਧਰੀ ॥
کانھِ کڈھن تے چھوُٹِ پری ॥۲॥
ਕਾਣਿ ਕਢਨ ਤੇ ਛੂਟਿ ਪਰੀ ॥੨॥
منّدرِ میرےَ سبدِ اُجارا ॥
ਮੰਦਰਿ ਮੇਰੈ ਸਬਦਿ ਉਜਾਰਾ ॥
اند بِنودی کھسمُ ہمارا ॥۳॥
ਅਨਦ ਬਿਨੋਦੀ ਖਸਮੁ ਹਮਾਰਾ ॥੩॥
مستِک بھاگُ میَے پِرُ گھرِ آئِیا ॥
ਮਸਤਕਿ ਭਾਗੁ ਮੈ ਪਿਰੁ ਘਰਿ ਆਇਆ ॥
تھِرُ سوہاگُ نانک جن پائِیا ॥۴॥۲॥۵۳॥
ਥਿਰੁ ਸੋਹਾਗੁ ਨਾਨਕ ਜਨ ਪਾਇਆ ॥੪॥੨॥੫੩॥
آسا مہلا ۵ ॥
ਆਸਾ ਮਹਲਾ ੫ ॥
ساچِ نامِ میرا منُ لاگا ॥
ਸਾਚਿ ਨਾਮਿ ਮੇਰਾ ਮਨੁ ਲਾਗਾ ॥
لوگن سِئو میرا ٹھاٹھا باگا ॥۱॥
ਲੋਗਨ ਸਿਉ ਮੇਰਾ ਠਾਠਾ ਬਾਗਾ ॥੧॥
باہرِ سوُتُ سگل سِئو مئُلا ॥
ਬਾਹਰਿ ਸੂਤੁ ਸਗਲ ਸਿਉ ਮਉਲਾ ॥

اِلپتُ رہئو جیَسے جل مہِ کئُلا ۔۔ ۱۔۔ رہائو ۔۔
ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥੧॥ ਰਹਾਉ ॥
مکھ کی بات سگل سِئو کرتا ۔۔
ਮੁਖ ਕੀ ਬਾਤ ਸਗਲ ਸਿਉ ਕਰਤਾ ॥
جیِئ سنّگ پربھُ اپُنا دھرتا ۔۔ ۲۔۔
ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥੨॥
دیِس آوت ہیَے بہُتُ بھیِہالا ۔۔
ਦੀਸਿ ਆਵਤ ਹੈ ਬਹੁਤੁ ਭੀਹਾਲਾ ॥
سگل چرن کی اِہُ منُ رالا ۔۔ ۳۔۔
ਸਗਲ ਚਰਨ ਕੀ ਇਹੁ ਮਨੁ ਰਾਲਾ ॥੩॥
نانک جنِ گرُ پوُرا پائِیا ۔۔
ਨਾਨਕ ਜਨਿ ਗੁਰੁ ਪੂਰਾ ਪਾਇਆ ॥

## (Page 385) پنّنا ۵۸۳

انّترِ باہرِ ایکُ دِکھائِیا ۔۔ ۴۔۔ ۳۔۔ ۵۴۔۔
ਅੰਤਰਿ ਬਾਹਰਿ ਏਕੁ ਦਿਖਾਇਆ ॥੪॥੩॥੫੪॥
آسا مہلا ۵ ۔۔
ਆਸਾ ਮਹਲਾ ੫ ॥
پاوتُ رلیِیا جوبنِ بلیِیا ۔۔
ਪਾਵਤੁ ਰਲੀਆ ਜੋਬਨਿ ਬਲੀਆ ॥
نام بِنا ماٹی سنّگِ رلیِیا ۔۔ ۱۔۔
ਨਾਮ ਬਿਨਾ ਮਾਟੀ ਸੰਗਿ ਰਲੀਆ ॥੧॥
کان کُنّڈلیِیا بستر اوڈھلیِیا ۔۔
ਕਾਨ ਕੁੰਡਲੀਆ ਬਸਤ੍ਰ ਓਢਲੀਆ ॥
سیج سکھلیِیا منِ گربلیِیا ۔۔ ۱۔۔ رہائو ۔۔
ਸੇਜ ਸੁਖਲੀਆ ਮਨਿ ਗਰਬਲੀਆ ॥੧॥ ਰਹਾਉ ॥
تلیَے کُنّچریِیا سِرِ کنِک چھتریِیا ۔۔
ਤਲੈ ਕੁੰਚਰੀਆ ਸਿਰਿ ਕਨਿਕ ਛਤਰੀਆ ॥
ہرِ بھگتِ بِنا لے دھرنِ گڈلیِیا ۔۔ ۲۔۔
ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ ॥੨॥

رُوپ سُندریا انِک اِستریا ॥
ਰੂਪ ਸੁੰਦਰੀਆ ਅਨਿਕ ਇਸਤਰੀਆ ॥
ہر رس بِنُ سبھ سُیاد پھکریا ॥٣॥
ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ ॥੩॥
مائِیا چھلیا بِکار بِکھلیا ॥
ਮਾਇਆ ਛਲੀਆ ਬਿਕਾਰ ਬਿਖਲੀਆ ॥
سرنِ نانک پربھ پُرکھ دئِئلیا ॥٤॥٤॥٥٥॥
ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥੪॥੪॥੫੫॥
آسا مہلا ٥ ॥
ਆਸਾ ਮਹਲਾ ੫ ॥
ایکُ بگیچا پیڈ گھن کریا ॥
ਏਕੁ ਬਗੀਚਾ ਪੇਡ ਘਨ ਕਰਿਆ ॥
انّمرت نامُ تہا مہِ پھلِیا ॥١॥
ਅੰਮ੍ਰਿਤ ਨਾਮੁ ਤਹਾ ਮਹਿ ਫਲਿਆ ॥੧॥
ایَسا کرہُ بیِچارُ گِیانی ॥
ਐਸਾ ਕਰਹੁ ਬੀਚਾਰੁ ਗਿਆਨੀ ॥
جا تے پائیِئیَے پدُ نِربانی ॥
ਜਾ ਤੇ ਪਾਈਐ ਪਦੁ ਨਿਰਬਾਨੀ ॥
آسِ پاسِ بِکھُویا کے کُنّٹا بیِچِ انّمرتُ ہیَے بھائی رے ॥١॥ رہائُ ॥
ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ ਰਹਾਉ ॥
سِنّچنہارے ایکیَے مالی ॥
ਸਿੰਚਨਹਾਰੇ ਏਕੈ ਮਾਲੀ ॥
کھبرِ کرتُ ہیَے پات پت ڈالی ॥٢॥
ਖਬਰਿ ਕਰਤੁ ਹੈ ਪਾਤ ਪਤ ਡਾਲੀ ॥੨॥
سگل بنسپتِ آنِ جڑائی ॥
ਸਗਲ ਬਨਸਪਤਿ ਆਣਿ ਜੜਾਈ ॥
سگلی پھوُلی نِپھل ن کائی ॥٣॥
ਸਗਲੀ ਫੂਲੀ ਨਿਫਲ ਨ ਕਾਈ ॥੩॥
انّمرت پھلُ نامُ جِنِ گُر تے پائِیا ॥
ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥

نانک داس تری تِن مائِیا ॥ ۴॥ ۵॥ ۶۵॥
ਨਾਨਕ ਦਾਸ ਤਰੀ ਤਿਨਿ ਮਾਇਆ ॥੪॥੫॥੫੬॥
آسا مہلا ۵ ॥
ਆਸਾ ਮਹਲਾ ੫ ॥
راج لیِلا تیرےَ نامِ بنائی ॥
ਰਾਜ ਲੀਲਾ ਤੇਰੈ ਨਾਮਿ ਬਨਾਈ ॥
جوگُ بنِیا تیرا کیِرتنُ گائی ॥ ۱॥
ਜੋਗੁ ਬਨਿਆ ਤੇਰਾ ਕੀਰਤਨੁ ਗਾਈ ॥੧॥
سرب سُکھا بنے تیرےَ اولھےَ ॥
ਸਰਬ ਸੁਖਾ ਬਨੇ ਤੇਰੈ ਓਲ੍ਹੈ ॥
بھ٘رم کے پردے ستِگُر کھولھے ॥ ۱॥ رہائو ॥
ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥੧॥ ਰਹਾਉ ॥
ہُکمُ بوُجھِ رنّگ رس مانھے ॥
ਹੁਕਮੁ ਬੂਝਿ ਰੰਗ ਰਸ ਮਾਣੇ ॥
ستِگُر سیوا مہا نِربانھے ॥ ۳॥
ਸਤਿਗੁਰ ਸੇਵਾ ਮਹਾ ਨਿਰਬਾਣੇ ॥੩॥
جِنِ توُنّ جاتا سو گِرست اُداسی پروانھُ ॥
ਜਿਨਿ ਤੂੰ ਜਾਤਾ ਸੋ ਗਿਰਸਤ ਉਦਾਸੀ ਪਰਵਾਣੁ ॥
نامِ رتا سوئی نِربانھُ ॥ ۲॥
ਨਾਮਿ ਰਤਾ ਸੋਈ ਨਿਰਬਾਣੁ ॥੨॥
جا کئُ مِلِئو نامُ نِدھانا ॥
ਜਾ ਕਉ ਮਿਲਿਓ ਨਾਮੁ ਨਿਧਾਨਾ ॥
بھنتِ نانک تا کا پوُر کھجانا ॥ ۴॥ ۶॥ ۵۷॥
ਭਨਤਿ ਨਾਨਕ ਤਾ ਕਾ ਪੂਰ ਖਜਾਨਾ ॥੪॥੬॥੫੭॥
آسا مہلا ۵ ॥
ਆਸਾ ਮਹਲਾ ੫ ॥
تیِرتھِ جائو ت ہئُ ہئُ کرتے ॥
ਤੀਰਥਿ ਜਾਉ ਤ ਹਉ ਹਉ ਕਰਤੇ ॥
پنّڈِت پوُچھئو ت مائِیا راتے ॥ ۱॥
ਪੰਡਿਤ ਪੂਛਉ ਤ ਮਾਇਆ ਰਾਤੇ ॥੧॥

سو استھانُ بتاوہُ میِتا ॥
ਸੋ ਅਸਥਾਨੁ ਬਤਾਵਹੁ ਮੀਤਾ ॥
جا کےَ ہرِ ہرِ کیِرتنُ نیِتا ॥۱॥ رہائو ॥
ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥੧॥ ਰਹਾਉ ॥
ساسترِ بید پاپ پُنّن ویِچار ॥
ਸਾਸਤ੍ਰ ਬੇਦ ਪਾਪ ਪੁੰਨ ਵੀਚਾਰ ॥
نرکِ سُرگِ پھِرِ پھِرِ ائُتار ॥۲॥
ਨਰਕਿ ਸੁਰਗਿ ਫਿਰਿ ਫਿਰਿ ਅਉਤਾਰ ॥੨॥
گِرست مہِ چِنّت اُداس اہنّکار ॥
ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥
کرم کرت جیِء کئُ جنّجار ॥۳॥
ਕਰਮ ਕਰਤ ਜੀਅ ਕਉ ਜੰਜਾਰ ॥੩॥
پربھ کِرپا تے منُ وسِ آئِیا ॥
ਪ੍ਰਭ ਕਿਰਪਾ ਤੇ ਮਨੁ ਵਸਿ ਆਇਆ ॥
نانک گُرمُکھِ تری تِنِ مائِیا ॥۴॥
ਨਾਨਕ ਗੁਰਮੁਖਿ ਤਰੀ ਤਿਨਿ ਮਾਇਆ ॥੪॥
سادھسنّگِ ہرِ کیِرتنُ گائیِئےَ ॥
ਸਾਧਸੰਗਿ ਹਰਿ ਕੀਰਤਨੁ ਗਾਈਐ ॥
اِہُ استھانُ گُرُوُ تے پائیِئےَ ॥۱॥ رہائو دوُجا ॥۷॥۸۵॥
ਇਹੁ ਅਸਥਾਨੁ ਗੁਰੂ ਤੇ ਪਾਈਐ ॥੧॥ ਰਹਾਉ ਦੂਜਾ ॥੭॥੫੮॥
آسا مہلا ۵ ॥
ਆਸਾ ਮਹਲਾ ੫ ॥
گھر مہِ سوُکھ باہرِ پھُنِ سوُکھا ॥
ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ॥
ہرِ سِمرت سگل بِناسے دوُکھا ॥۱॥
ਹਰਿ ਸਿਮਰਤ ਸਗਲ ਬਿਨਾਸੇ ਦੂਖਾ ॥੧॥
سگل سوُکھ جاں توُنّ چِتِ آنوےَں ॥
ਸਗਲ ਸੂਖ ਜਾਂ ਤੂੰ ਚਿਤਿ ਆਂਵੈਂ ॥

سو نامُ جپیَے جو جنُ تُدھُ بھاوۓ ॥۱॥ رہائو ॥
ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥੧॥ ਰਹਾਉ ॥
تنُ منُ سیِتلُ جپِ نامُ تیرا ॥
ਤਨੁ ਮਨੁ ਸੀਤਲੁ ਜਪਿ ਨਾਮੁ ਤੇਰਾ ॥
ہرِ ہرِ جپت ڈھہیَے دکھ ڈیرا ॥۲॥
ਹਰਿ ਹਰਿ ਜਪਤ ਢਹੈ ਦੁਖ ਡੇਰਾ ॥੨॥
ہکمُ بُوجھیَے سوئی پرواݨُ ॥
ਹੁਕਮੁ ਬੂਝੈ ਸੋਈ ਪਰਵਾਨੁ ॥
ساچُ سبدُ جا کا نیِسانُ ॥۳॥
ਸਾਚੁ ਸਬਦੁ ਜਾ ਕਾ ਨੀਸਾਨੁ ॥੩॥
گُرِ پوُرۓ ہرِ نامُ دِڑائِیا ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥
بھنِت نانکُ میرۓ منِ سکھُ پائِیا ॥۴॥۸॥۵۹॥
ਭਨਤਿ ਨਾਨਕੁ ਮੇਰੈ ਮਨਿ ਸੁਖੁ ਪਾਇਆ ॥੪॥੮॥੫੯॥
آسا مہلا ۵ ॥
ਆਸਾ ਮਹਲਾ ੫ ॥
جہا پٹھاوہُ تہ تہ جائیِ ॥
ਜਹਾ ਪਠਾਵਹੁ ਤਹ ਤਹ ਜਾਇ੍ਹੀ ॥
جو تُم دیہُ سوئی سکھُ پائیِ ॥۱॥
ਜੋ ਤੁਮ ਦੇਹੁ ਸੋਈ ਸੁਖੁ ਪਾਇ੍ਹੀ ॥੧॥
سدا چیرے گوۄِنّد گوسائی ॥
ਸਦਾ ਚੇਰੇ ਗੋਵਿੰਦ ਗੋਸਾਈ ॥
تُمہری ک٘رِپا تے ت٘رِپتِ اگھائیِ ॥۱॥ رہائو ॥
ਤੁਮ੍ਹਰੀ ਕ੍ਰਿਪਾ ਤੇ ਤ੍ਰਿਪਤਿ ਅਘਾਇ੍ਹੀ ॥੧॥ ਰਹਾਉ ॥
تُمرا دیِیا پیَنّہئو کھائیِ ॥
ਤੁਮਰਾ ਦੀਆ ਪੈਨ੍ਹਉ ਖਾਇ੍ਹੀ ॥
تئو پ٘رسادِ پ٘ربھ سُکھی ولائیِ ॥۲॥
ਤਉ ਪ੍ਰਸਾਦਿ ਪ੍ਰਭ ਸੁਖੀ ਵਲਾਇ੍ਹੀ ॥੨॥

من تن انتر تُجھیے دھیائی ॥
ਮਨ ਤਨ ਅੰਤਰਿ ਤੁਝੈ ਧਿਆਈ ॥
تُمہرے لوے ن کوئیو لائی ॥۳॥
ਤੁਮ੍ਹਰੈ ਲਵੈ ਨ ਕੋਊ ਲਾਈ ॥੩॥
کہُ نانک نِت اِوے دھیائی ॥
ਕਹੁ ਨਾਨਕ ਨਿਤ ਇਵੈ ਧਿਆਈ ॥
گت ہووے سنّتہ لگ پائی ॥۴॥۹॥۶۰॥
ਗਤਿ ਹੋਵੈ ਸੰਤਹ ਲਗਿ ਪਾਈ ॥੪॥੯॥੬੦॥
آسا مہلا ۵ ॥
ਆਸਾ ਮਹਲਾ ੫ ॥
اُوٹھت بیٹھت سووت دھیائیئیے ॥
ਊਠਤ ਬੈਠਤ ਸੋਵਤ ਧਿਆਈਐ ॥
مارگ چلت ہرے ہر گائیئیے ॥۱॥
ਮਾਰਗਿ ਚਲਤ ਹਰੇ ਹਰਿ ਗਾਈਐ ॥੧॥
سرون سُنیجیے انمرت کتھا ॥
ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥
جاسُ سُنی منِ ہوئے انندا دُوکھ روگ من سگلے لتھا ॥۱॥ رہائو ॥
ਜਾਸੁ ਸੁਨੀ ਮਨਿ ਹੋਇ ਅਨ ਦਾ ਦੂਖ ਰੋਗ ਮਨ ਸਗਲੇ ਲਥਾ ॥੧॥ ਰਹਾਉ ॥
کارج کامِ بات گھاٹ جپیجیے ॥
ਕਾਰਜਿ ਕਾਮਿ ਬਾਟ ਘਾਟ ਜਪੀਜੈ ॥
گر پرسادِ ہر انمرتُ پیجیے ॥۲॥
ਗੁਰ ਪ੍ਰਸਾਦਿ ਹਰਿ ਅੰਮ੍ਰਿਤੁ ਪੀਜੈ ॥੨॥
دِنسُ رین ہر کیرتنُ گائیئیے ॥
ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥
سو جنُ جم کی واٹ ن پائیئیے ॥۳॥
ਸੋ ਜਨੁ ਜਮ ਕੀ ਵਾਟ ਨ ਪਾਈਐ ॥੩॥
آٹھ پہر جِسُ وسرہ ناہی ॥
ਆਠ ਪਹਰ ਜਿਸੁ ਵਿਸਰਹਿ ਨਾਹੀ ॥
گت ہووے نانک تِسُ لگ پائی ॥۴॥۱۰॥۶۱॥
ਗਤਿ ਹੋਵੈ ਨਾਨਕ ਤਿਸੁ ਲਗਿ ਪਾਈ ॥੪॥੧੦॥੬੧॥

آسا مہلا ۵ =
ਆਸਾ ਮਹਲਾ ੫ ॥
جا کیَے سِمرنِ سوُکھ نِواسُ =
ਜਾ ਕੈ ਸਿਮਰਨਿ ਸੂਖ ਨਿਵਾਸੁ ॥
بھئی کلِیان دوُکھ ہۄوت ناسُ = ۱=
ਭਈ ਕਲਿਆਣ ਦੂਖ ਹੋਵਤ ਨਾਸੁ ॥੧॥
اندُ کرہُ پربھ کے گُن گاوہُ =
ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ ॥
ستِگُرُ اپنا سد سدا مناوہُ = ۱= رہائو =
ਸਤਿਗੁਰੁ ਅਪਨਾ ਸਦ ਸਦਾ ਮਨਾਵਹੁ ॥੧॥ ਰਹਾਉ ॥
ستِگُر کا سچُ سبدُ کماوہُ =
ਸਤਿਗੁਰ ਕਾ ਸਚੁ ਸਬਦੁ ਕਮਾਵਹੁ ॥
تھِرُ گھرِ بیَٹھے پربھُ اپنا پاوہُ = ۲=
ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ ॥੨॥
پر کا بُرا ن راکھہُ چیِت =
ਪਰ ਕਾ ਬੁਰਾ ਨ ਰਾਖਹੁ ਚੀਤ ॥
تُم کئُ دُکھُ نہی بھائی میِت = ۳=
ਤੁਮ ਕਉ ਦੁਖੁ ਨਹੀ ਭਾਈ ਮੀਤ ॥੩॥
ہرِ ہرِ تنّتُ منّتُ گُرِ دیِنہا =
ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਹਾ ॥
اِہُ سُکھُ نانک اندِنُ چیِنہا = ۴= ۱۱= ۲۶=
ਇਹੁ ਸੁਖੁ ਨਾਨਕ ਅਨਦਿਨੁ ਚੀਨ੍ਹਾ ॥੪॥੧੧॥੬੨॥
آسا مہلا ۵ =
ਆਸਾ ਮਹਲਾ ੫ ॥
جِسُ نیِچ کئُ کۄئی ن جانیَے =
ਜਿਸੁ ਨੀਚ ਕਉ ਕੋਈ ਨ ਜਾਨੈ ॥
نامُ جپت اُہُ چہُ کُنّٹ مانیَے = ۱=
ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥
درسنُ ماگئُ دیہِ پِیارے =
ਦਰਸਨੁ ਮਾਗਉ ਦੇਹਿ ਪਿਆਰੇ ॥

تُمری سیوا کئُن کئُن ن تارے ॥۱॥ رہائو ॥
ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥੧॥ ਰਹਾਉ ॥
جا کَیِے نِکٹ ن آوَے کوئی ॥
ਜਾ ਕੈ ਨਿਕਟਿ ਨ ਆਵੈ ਕੋਈ ॥
سگل سِرسٹ اُیا کے چرن ملِ دھوئی ॥۲॥
ਸਗਲ ਸ੍ਰਿਸਟਿ ਉਆ ਕੇ ਚਰਨ ਮਲਿ ਧੋਈ ॥੨॥
جو پرانی کاہُو ن آوت کام ॥
ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥
سنّت پرسادِ تا کو جپیِئیے نام ॥۳॥
ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥੩॥
سادھسنّگِ من سوَوت جاگے ॥
ਸਾਧਸੰਗਿ ਮਨ ਸੋਵਤ ਜਾਗੇ ॥
تب پربھ نانک میٹھے لاگے ॥۴॥۱۲॥۶۳॥
ਤਬ ਪ੍ਰਭ ਨਾਨਕ ਮੀਠੇ ਲਾਗੇ ॥੪॥੧੨॥੬੩॥
آسا مہلا ۵ ॥
ਆਸਾ ਮਹਲਾ ੫ ॥
ایکو ایکی نیَن نِہارئو ॥
ਏਕੋ ਏਕੀ ਨੈਨ ਨਿਹਾਰਉ ॥
سدا سدا ہرِ نامُ سمہارئو ॥۱॥
ਸਦਾ ਸਦਾ ਹਰਿ ਨਾਮੁ ਸਮ੍ਹਾਰਉ ॥੧॥



رام راما راما گُن گاوئو ॥
ਰਾਮ ਰਾਮਾ ਰਾਮਾ ਗੁਨ ਗਾਵਉ ॥
سنّت پرتاپِ سادھ کَیِے سنّگے ہرِ ہرِ نامُ دھِیاوئو رے ॥۱॥ رہائو ॥
ਸੰਤ ਪ੍ਰਤਾਪਿ ਸਾਧ ਕੈ ਸੰਗੇ ਹਰਿ ਹਰਿ ਨਾਮੁ ਧਿਆਵਉ ਰੇ ॥੧॥ ਰਹਾਉ ॥
سگل سمگری جا کَیِے سوُتِ پروئی ॥
ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥
گھٹ گھٹ انّترِ رۄِیا سوئی ॥۲॥
ਘਟ ਘਟ ਅੰਤਰਿ ਰਵਿਆ ਸੋਈ ॥੨॥

اۄپت پرلئو کھن مہ کرتا ॥
ਓਪਤਿ ਪਰਲਉ ਖਿਨ ਮਹਿ ਕਰਤਾ ॥
آپ الیپا نرگن رہتا ॥۳॥
ਆਪਿ ਅਲੇਪਾ ਨਿਰਗੁਨੁ ਰਹਤਾ ॥੩॥
کرن کراون انّترجامی ॥
ਕਰਨ ਕਰਾਵਨ ਅੰਤਰਜਾਮੀ ॥
انّد کرۓ نانک کا سُیامی ॥۴॥۱۳॥۶۴॥
ਅਨ ਦ ਕਰੈ ਨਾਨਕ ਕਾ ਸੁਆਮੀ ॥੪॥੧੩॥੬੪॥
آسا مہلا ۵ ॥
ਆਸਾ ਮਹਲਾ ੫ ॥
کۄٹ جنم کے رہے بھوارے ॥
ਕੋਟਿ ਜਨਮ ਕੇ ਰਹੇ ਭਵਾਰੇ ॥
دُلبھ دیہ جیتی نہی ہارے ॥۱॥
ਦੁਲਭ ਦੇਹ ਜੀਤੀ ਨਹੀ ਹਾਰੇ ॥੧॥
کلبکھ بناسے دُکھ درد دۄُر ॥
ਕਿਲਬਿਖ ਬਿਨਾਸੇ ਦੁਖ ਦਰਦ ਦੂਰਿ ॥
بھئے پُنیت سنّتن کی دھۄُر ॥۱॥ رہائو ॥
ਭਏ ਪੁਨੀਤ ਸੰਤਨ ਕੀ ਧੂਰਿ ॥੧॥ ਰਹਾਉ ॥
پربھ کے سنّت اُدھارن جۄگ ॥
ਪ੍ਰਭ ਕੇ ਸੰਤ ਉਧਾਰਨ ਜੋਗ ॥
تسُ بھیٹے جسُ دھُر سنّجۄگ ॥۲॥
ਤਿਸੁ ਭੇਟੇ ਜਿਸੁ ਧੁਰਿ ਸੰਜੋਗ ॥੨॥
من آنندُ منّترُ گُر دیِیا ॥
ਮਨਿ ਆਨ ਦੁ ਮੰਤ੍ਰ  ਗੁਰਿ ਦੀਆ ॥
ترسن بُجھی منُ نہچلُ تھیِیا ॥۳॥
ਤ੍ਰਿਸਨ ਬੁਝੀ ਮਨੁ ਨਿਹਚਲੁ ਥੀਆ ॥੩॥
نامُ پدارتھُ نئو ندھ سدھ ॥
ਨਾਮੁ ਪਦਾਰਥੁ ਨਉ ਨਿਧਿ ਸਿਧਿ ॥
نانک گُر تے پائی بُدھ ॥۴॥۱۴॥۶۵॥
ਨਾਨਕ ਗੁਰ ਤੇ ਪਾਈ ਬੁਧਿ ॥੪॥੧੪॥੬੫॥

آسا مہلا ۵ ॥

ਆਸਾ ਮਹਲਾ ੫ ॥

مِٹی ِتیاس اگیان انّدھیرے ॥

ਮਿਟੀ ਤਿਆਸ ਅਗਿਆਨ ਅੰਧੇਰੇ ॥

سادھ سیوا اگھ کٹے گھنیرے ॥۱॥

ਸਾਧ ਸੇਵਾ ਅਘ ਕਟੇ ਘਨੇਰੇ ॥੧॥

سوُکھ سہج آننّدُ گھنا ॥

ਸੂਖ ਸਹਜ ਆਨ ਦੁ ਘਨਾ ॥

گر سیوا تے بھئے من ِنرمل ہر ہر ہر ہر نامُ سُنا ॥۱॥ رہائو ॥

ਗੁਰ ਸੇਵਾ ਤੇ ਭਏ ਮਨ ਨਿਰਮਲ ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ ਰਹਾਉ ॥

ِبنسئو من کا موُرکھُ ڈھیِٹھا ॥

ਬਿਨਸਿਓ ਮਨ ਕਾ ਮੂਰਖੁ ਢੀਠਾ ॥

پربھ کا بھانا لاگا میِٹھا ॥۲॥

ਪ੍ਰਭ ਕਾ ਭਾਣਾ ਲਾਗਾ ਮੀਠਾ ॥੨॥

گر پوُرے کے چرن گہے ॥

ਗੁਰ ਪੂਰੇ ਕੇ ਚਰਣ ਗਹੇ ॥

کوٹ جنم کے پاپ لہے ॥۳॥

ਕੋਟਿ ਜਨਮ ਕੇ ਪਾਪ ਲਹੇ ॥੩॥

رتن جنمُ اِہُ سپھل بھئِیا ॥

ਰਤਨ ਜਨਮੁ ਇਹੁ ਸਫਲ ਭਇਆ ॥

کہُ نانک پربھ کری مئِیا ॥۴॥۵۱॥۶۶॥

ਕਹੁ ਨਾਨਕ ਪ੍ਰਭ ਕਰੀ ਮਇਆ ॥੪॥੧੫॥੬੬॥

آسا مہلا ۵ ॥

ਆਸਾ ਮਹਲਾ ੫ ॥

ستِگرُ اپنا سد سدا سمہارے ॥

ਸਤਿਗੁਰੁ ਅਪਨਾ ਸਦ ਸਦਾ ਸਮ੍ਾਰੇ ॥

گر کے چرن کیس سنّگ جھارے ॥۱॥

ਗੁਰ ਕੇ ਚਰਨ ਕੇਸ ਸੰਗਿ ਝਾਰੇ ॥੧॥

جاگُ رے من جاگنہارے ॥

ਜਾਗੁ ਰੇ ਮਨ ਜਾਗਨਹਾਰੇ ॥

بِنُ ہرِ اورُ ن آوسِ کاما جھوُٹھا موہُ مِتھِیا پسارے ॥۱॥ رہائُ ॥
ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥੧॥ ਰਹਾਉ ॥
گر کی بانْی سِئُ رنّگُ لائِ ॥
ਗੁਰ ਕੀ ਬਾਣੀ ਸਿਉ ਰੰਗੁ ਲਾਇ ॥
گُرُ کِرپالُ ہوئِ دُکھُ جائِ ॥۲॥
ਗੁਰੁ ਕਿਰਪਾਲੁ ਹੋਇ ਦੁਖੁ ਜਾਇ ॥੨॥
گر بِنُ دوُجا ناہی تھائُ ॥
ਗੁਰ ਬਿਨੁ ਦੂਜਾ ਨਾਹੀ ਥਾਉ ॥
گُرُ داتا گُرُ دیوےَ نائُ ॥۳॥
ਗੁਰੁ ਦਾਤਾ ਗੁਰੁ ਦੇਵੈ ਨਾਉ ॥੩॥
گُرُ پارب٘رہمُ پرمیسرُ آپِ ॥
ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ ॥
آٹھ پہر نانک گر جاپِ ॥۴॥۱۹॥۶۷॥
ਆਠ ਪਹਰ ਨਾਨਕ ਗੁਰ ਜਾਪਿ ॥੪॥੧੯॥੬੭॥
آسا مہلا ۵ ॥
ਆਸਾ ਮਹਲਾ ੫ ॥
آپے پیڈُ بِستھاری ساکھ ॥
ਆਪੇ ਪੇਡੁ ਬਿਸਥਾਰੀ ਸਾਖ ॥
اپنی کھیتی آپے راکھ ॥۱॥
ਅਪਨੀ ਖੇਤੀ ਆਪੇ ਰਾਖ ॥੧॥
جت کت پیکھئُ ایکےَ اوہی ॥
ਜਤ ਕਤ ਪੇਖਉ ਏਕੈ ਓਹੀ ॥
گھٹ گھٹ انّترِ آپے سوئی ॥۱॥ رہائُ ॥
ਘਟ ਘਟ ਅੰਤਰਿ ਆਪੇ ਸੋਈ ॥੧॥ ਰਹਾਉ ॥
آپے سوُرُ کِرنِ بِستھارُ ॥
ਆਪੇ ਸੂਰੁ ਕਿਰਣਿ ਬਿਸਥਾਰੁ ॥
سوئی گُپتُ سوئی آکارُ ॥۲॥
ਸੋਈ ਗੁਪਤੁ ਸੋਈ ਆਕਾਰੁ ॥੨॥
سرگُن نِرگُن تھاپےَ نائُ ॥
ਸਰਗੁਣ ਨਿਰਗੁਣ ਥਾਪੈ ਨਾਉ ॥

دُہ مِل ایکیّے کینو ٹھائو ॥ ۳॥
ਦੁਹ ਮਿਲਿ ਏਕੈ ਕੀਨੋ ਠਾਉ ॥੩॥
کہُ نانک گُرِ بھرمُ بھئو کھوئیا ॥
ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥
اند رؤُپُ سبھُ نیَن الوئیا ॥ ۴॥ ۱۷॥ ۸٦॥
ਅਨਦ ਰੂਪੁ ਸਭੁ ਨੈਨ ਅਲੋਇਆ ॥੪॥੧੭॥੬੮॥
آسا مہلا ۵ ॥
ਆਸਾ ਮਹਲਾ ੫ ॥
اُکت سِیانپ کِچھوُ ن جانا ॥
ਉਕਤਿ ਸਿਆਨਪ ਕਿਛੂ ਨ ਜਾਨਾ ॥



دِنُ ریَنِ تیرا نامُ وکھانا ॥ ۱॥
ਦਿਨੁ ਰੈਣਿ ਤੇਰਾ ਨਾਮੁ ਵਖਾਨਾ ॥੧॥
میَے نِرگُن گُنُ ناہی کوئے ॥
ਮੈ ਨਿਰਗੁਨ ਗੁਣੁ ਨਾਹੀ ਕੋਇ ॥
کرن کراونہار پربھ سوئے ॥ ۱॥ رہائو ॥
ਕਰਨ ਕਰਾਵਨਹਾਰ ਪ੍ਰਭ ਸੋਇ ॥੧॥ ਰਹਾਉ ॥
مؤُرکھ مگدھ اگیان اوِچاری ॥
ਮੂਰਖ ਮੁਗਧ ਅਗਿਆਨ ਅਵੀਚਾਰੀ ॥
نام تیرے کی آس منِ دھاری ॥ ۲॥
ਨਾਮ ਤੇਰੇ ਕੀ ਆਸ ਮਨਿ ਧਾਰੀ ॥੨॥
جپُ تپُ سنّجمُ کرم ن سادھا ॥
ਜਪੁ ਤਪੁ ਸੰਜਮੁ ਕਰਮ ਨ ਸਾਧਾ ॥
نامُ پربھوُ کا منہِ ارادھا ॥ ۳॥
ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥੩॥
کِچھوُ ن جانا مت میری تھوری ॥
ਕਿਛੂ ਨ ਜਾਨਾ ਮਤਿ ਮੇਰੀ ਥੋਰੀ ॥
بِنوت نانک اوٹ پربھ توری ॥ ۴॥ ۱۸॥ ٦۹॥
ਬਿਨਵਤਿ ਨਾਨਕ ਓਟ ਪ੍ਰਭ ਤੋਰੀ ॥੪॥੧੮॥੬੯॥

آسا مہلا ۵ ॥
ਆਸਾ ਮਹਲਾ ੫ ॥
ہر ہر اکھر دُئے اِہ مالا ॥
ਹਰਿ ਹਰਿ ਅਖਰ ਦੁਇ ਇਹ ਮਾਲਾ ॥
جپت جپت بھئے دین دئیالا ॥۱॥
ਜਪਤ ਜਪਤ ਭਏ ਦੀਨ ਦਇਆਲਾ ॥੧॥
کرئو بینتی ستگُر اپُنی ॥
ਕਰਉ ਬੇਨਤੀ ਸਤਿਗੁਰ ਅਪੁਨੀ ॥
کر کرپا راکھہُ سرنائی مو کئو دیہُ ہرے ہر جپنی ॥۱॥ رہائو ॥
ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ ॥੧॥ ਰਹਾਉ ॥
ہر مالا اُر انتر دھارئ ॥
ਹਰਿ ਮਾਲਾ ਉਰ ਅੰਤਰਿ ਧਾਰੈ ॥
جنم مرن کا دُوکھُ نوارئ ॥۲॥
ਜਨਮ ਮਰਣ ਕਾ ਦੂਖੁ ਨਿਵਾਰੈ ॥੨॥
ہردئ سمالئے مُکھ ہر ہر بولئے ॥
ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥
سو جنُ اِت اُت کتہِ ن ڈولئے ॥۳॥
ਸੋ ਜਨੁ ਇਤ ਉਤ ਕਤਹਿ ਨ ਡੋਲੈ ॥੩॥
کہُ نانک جو راچئے نائے ॥
ਕਹੁ ਨਾਨਕ ਜੋ ਰਾਚੈ ਨਾਇ ॥
ہر مالا تا کئے سنگ جائے ॥۴॥۱۹॥۷۰॥
ਹਰਿ ਮਾਲਾ ਤਾ ਕੈ ਸੰਗਿ ਜਾਇ ॥੪॥੧੯॥੭੦॥
آسا مہلا ۵ ॥
ਆਸਾ ਮਹਲਾ ੫ ॥
جس کا سبھُ کِچھُ تس کا ہوئے ॥
ਜਿਸ ਕਾ ਸਭੁ ਕਿਛੁ ਤਿਸ ਕਾ ਹੋਇ ॥
تسُ جن لیپُ ن بیاپئے کوئے ॥۱॥
ਤਿਸੁ ਜਨ ਲੇਪੁ ਨ ਬਿਆਪੈ ਕੋਇ ॥੧॥
ہر کا سیوکُ سد ہی مکتا ॥
ਹਰਿ ਕਾ ਸੇਵਕੁ ਸਦ ਹੀ ਮੁਕਤਾ ॥

جو کِچھُ کرے سوئی بھل جن کَیے اتِ نِرمل داس کی جُگتا ॥۱॥ رہائو ॥
ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ ਜੁਗਤਾ ॥੧॥ ਰਹਾਉ ॥
سگل تِیاگِ ہرِ سرنْی آئِیا ॥
ਸਗਲ ਤਿਆਗਿ ਹਰਿ ਸਰਣੀ ਆਇਆ ॥
تِسُ جن کہا بِیاپَیے مائِیا ॥۲॥
ਤਿਸੁ ਜਨ ਕਹਾ ਬਿਆਪੈ ਮਾਇਆ ॥੨॥
نامُ نِدھانُ جا کے من ماہِ ॥
ਨਾਮੁ ਨਿਧਾਨੁ ਜਾ ਕੇ ਮਨ ਮਾਹਿ ॥
تِس کئُ چِنّتا سُپنَیے ناہِ ॥۳॥
ਤਿਸ ਕਉ ਚਿੰਤਾ ਸੁਪਨੈ ਨਾਹਿ ॥੩॥
کہُ نانک گُرُ پۄُرا پائِیا ॥
ਕਹੁ ਨਾਨਕ ਗੁਰੁ ਪੂਰਾ ਪਾਇਆ ॥
بھرمُ موہُ سگل بِنسائِیا ॥۴॥۲۰॥۷۱॥
ਭਰਮੁ ਮੋਹੁ ਸਗਲ ਬਿਨਸਾਇਆ ॥੪॥੨੦॥੭੧॥
آسا مہلا ۵ ॥
ਆਸਾ ਮਹਲਾ ੫ ॥
جئُ سُپرسنّن ہۄئِئو پربھُ میرا ॥
ਜਉ ਸੁਪ੍ਰਸੰਨ ਹੋਇਓ ਪ੍ਰਭੁ ਮੇਰਾ ॥
تاں دۄُکھُ بھرمُ کہُ کَیسے نیرا ॥۱॥
ਤਾਂ ਦੂਖੁ ਭਰਮੁ ਕਹੁ ਕੈਸੇ ਨੇਰਾ ॥੧॥
سُنِ سُنِ جیِوا سوئِ تُمّہاری ॥
ਸੁਨਿ ਸੁਨਿ ਜੀਵਾ ਸੋਇ ਤੁਮ੍ਾਰੀ ॥
موہِ نِرگُن کئُ لیہُ اُدھاری ॥۱॥ رہائو ॥
ਮੋਹਿ ਨਿਰਗੁਨ ਕਉ ਲੇਹੁ ਉਧਾਰੀ ॥੧॥ ਰਹਾਉ ॥
مِٹِ گئِیا دۄُکھُ بِساری چِنّتا ॥
ਮਿਟਿ ਗਇਆ ਦੂਖੁ ਬਿਸਾਰੀ ਚਿੰਤਾ ॥
پھلُ پائِیا جپِ ستِگُر منّتا ॥۲॥
ਫਲੁ ਪਾਇਆ ਜਪਿ ਸਤਿਗੁਰ ਮੰਤਾ ॥੨॥
سوئی ستِ ستِ ہَیے سوئِ ॥
ਸੋਈ ਸਤਿ ਸਤਿ ਹੈ ਸੋਇ ॥

سِمہر سِمہر رکھُ کنّٹھ پرؤئے ॥۳॥
ਸਿਮਰਿ ਸਿਮਰਿ ਰਖੁ ਕੰਠਿ ਪਰੋਇ ॥੩॥
کہُ نانک کئُن اُہ کرما ॥
ਕਹੁ ਨਾਨਕ ਕਉਨ ਉਹ ਕਰਮਾ ॥
جا کَیَے منِ ؤِسیا ہرِ ناما ॥۴॥۲۱॥۷۲॥
ਜਾ ਕੈ ਮਨਿ ਵਸਿਆ ਹਰਿ ਨਾਮਾ ॥੪॥੨੧॥੭੨॥
آسا مہلا ۵ ॥
ਆਸਾ ਮਹਲਾ ੫ ॥
کامِ کرؤدھ اہنّکارِ ؤِگُوتے ॥
ਕਾਮਿ ਕ੍ਰੋਧਿ ਅਹੰਕਾਰਿ ਵਿਗੂਤੇ ॥
ہرِ سِمرنُ کرِ ہرِ جن چھُوٹے ॥۱॥
ਹਰਿ ਸਿਮਰਨੁ ਕਰਿ ਹਰਿ ਜਨ ਛੂਟੇ ॥੧॥
سوئِ رہے مائِیا مد ماتے ॥
ਸੋਇ ਰਹੇ ਮਾਇਆ ਮਦ ਮਾਤੇ ॥
جاگت بھگت سِمرت ہرِ راتے ॥۱॥ رہائُ ॥
ਜਾਗਤ ਭਗਤ ਸਿਮਰਤ ਹਰਿ ਰਾਤੇ ॥੧॥ ਰਹਾਉ ॥
موہ بھرمِ بہُ جونِ بھوائِیا ॥
ਮੋਹ ਭਰਮਿ ਬਹੁ ਜੋਨਿ ਭਵਾਇਆ ॥
استھرُ بھگت ہرِ چرن دھِیائِیا ॥۲॥
ਅਸਥਿਰੁ ਭਗਤ ਹਰਿ ਚਰਣ ਧਿਆਇਆ ॥੨॥
بنّدھن انّدھ کُوپ گِرہ میرا ॥
ਬੰਧਨ ਅੰਧ ਕੂਪ ਗ੍ਰਿਹ ਮੇਰਾ ॥
مُکتے سنّت بُجھہِ ہرِ نیرا ॥۳॥
ਮੁਕਤੇ ਸੰਤ ਬੁਝਹਿ ਹਰਿ ਨੇਰਾ ॥੩॥
کہُ نانک جو پربھ سرنائی ॥
ਕਹੁ ਨਾਨਕ ਜੋ ਪ੍ਰਭ ਸਰਣਾਈ ॥
ایہا سُکھُ آگَیَے گتِ پائی ॥۴॥۲۲॥۷۳॥
ਈਹਾ ਸੁਖੁ ਆਗੈ ਗਤਿ ਪਾਈ ॥੪॥੨੨॥੭੩॥

آسا مہلا ۵ ॥
ਆਸਾ ਮਹਲਾ ੫ ॥
تۇ میرا ترنگُ ہم مین تُمارے ॥
ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ ॥
تۇ میرا ٹھاکُرُ ہم تیرےَ دُیارے ॥۱॥
ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ ॥੧॥
تۇں میرا کرتا ہئُ سیوکُ تیرا ॥
ਤੂੰ ਮੇਰਾ ਕਰਤਾ ਹਉ ਸੇਵਕੁ ਤੇਰਾ ॥
سرنِ گہی پربھ گُنی گہیرا ॥۱॥ رہائُ ॥
ਸਰਣਿ ਗਹੀ ਪ੍ਰਭ ਗੁਨੀ ਗਹੇਰਾ ॥੧॥ ਰਹਾਉ ॥
تۇ میرا جیِونُ تۇ آدھارُ ॥
ਤੂ ਮੇਰਾ ਜੀਵਨੁ ਤੂ ਆਧਾਰੁ ॥
تُجھہِ پیکھِ بِگسےَ کئُلارُ ॥۲॥
ਤੁਝਹਿ ਪੇਖਿ ਬਿਗਸੈ ਕਉਲਾਰੁ ॥੨॥
تۇ میری گتِ پتِ تۇ پروانُ ॥
ਤੂ ਮੇਰੀ ਗਤਿ ਪਤਿ ਤੂ ਪਰਵਾਨੁ ॥
تۇ سمرتھُ میَے تیرا تانُ ॥۳॥
ਤੂ ਸਮਰਥੁ ਮੈ ਤੇਰਾ ਤਾਣੁ ॥੩॥
اندِنُ جپئُ نام گُنتاسِ ॥
ਅਨਦਿਨੁ ਜਪਉ ਨਾਮ ਗੁਣਤਾਸਿ ॥
نانک کی پربھ پہِ ارداسِ ॥۴॥۲۳॥۷۴॥
ਨਾਨਕ ਕੀ ਪ੍ਰਭ ਪਹਿ ਅਰਦਾਸਿ ॥੪॥੨੩॥੭੪॥
آسا مہلا ۵ ॥
ਆਸਾ ਮਹਲਾ ੫ ॥
رۄونہارےَ جھۇٹھُ کمانا ॥
ਰੋਵਨਹਾਰੈ ਝੂਠੁ ਕਮਾਨਾ ॥
ہسِ ہسِ سۄگُ کرت بیگانا ॥۱॥
ਹਸਿ ਹਸਿ ਸੋਗੁ ਕਰਤ ਬੇਗਾਨਾ ॥੧॥

کۄ مۄُیا کا کیَے گھرِ گاونُ ॥
ਕੋ ਮੂਆ ਕਾ ਕੈ ਘਰਿ ਗਾਵਨੁ ॥
کۄ رۄوےَ کۄ ہسِ ہسِ پاونُ ॥۱॥ رہائۄ ॥
ਕੋ ਰੋਵੈ ਕੋ ਹਸਿ ਹਸਿ ਪਾਵਨੁ ॥੧॥ ਰਹਾਉ ॥
بال بِوستھا تے بِردھانا ॥
ਬਾਲ ਬਿਵਸਥਾ ਤੇ ਬਿਰਧਾਨਾ ॥
پہُچِ ن مۄُکا پھِرِ پچھُتانا ॥۲॥
ਪਹੁਚਿ ਨ ਮੂਕਾ ਫਿਰਿ ਪਛੁਤਾਨਾ ॥੨॥
ترِہُ گُنݨ مہِ ورتےَ سنّسارا ॥
ਤ੍ਰਿਹੁ ਗੁਣ ਮਹਿ ਵਰਤੈ ਸੰਸਾਰਾ ॥
نرک سُرگ پھِرِ پھِرِ ائُتارا ॥۳॥
ਨਰਕ ਸੁਰਗ ਫਿਰਿ ਫਿਰਿ ਅਉਤਾਰਾ ॥੩॥
کہُ نانک جۄ لائِیا نام ॥
ਕਹੁ ਨਾਨਕ ਜੋ ਲਾਇਆ ਨਾਮ ॥
سپھل جنمُ تا کا پروان ॥۴॥۲۴॥۷۵॥
ਸਫਲ ਜਨਮੁ ਤਾ ਕਾ ਪਰਵਾਨ ॥੪॥੨੪॥੭੫॥
آسا مہلا ۵ ॥
ਆਸਾ ਮਹਲਾ ੫ ॥
سۄئے رہی پربھ کھبرِ ن جانی ॥
ਸੋਇ ਰਹੀ ਪ੍ਰਭ ਖਬਰਿ ਨ ਜਾਨੀ ॥
بھۄرُ بھئِیا بہُرِ پچھُتانی ॥۱॥
ਭੋਰੁ ਭਇਆ ਬਹੁਰਿ ਪਛੁਤਾਨੀ ॥੧॥
پرِء پریم سہجِ منِ اندُ دھرئُ ری ॥
ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉ ਰੀ ॥
پربھ مِلبے کی لالسا تا تے آلسُ کہا کرئُ ری ॥۱॥ رہائۄ ॥
ਪ੍ਰਭ ਮਿਲਬੇ ਕੀ ਲਾਲਸਾ ਤਾ ਤੇ ਆਲਸੁ ਕਹਾ ਕਰਉ ਰੀ ॥੧॥ ਰਹਾਉ ॥
کر مہِ انّمرِتُ آݨِ نِسارِئۄ ॥
ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ ॥
کھِسرِ گئِئۄ بھۄُم پرِ ڈارِئۄ ॥۲॥
ਖਿਸਰਿ ਗਇਓ ਭੂਮ ਪਰਿ ਡਾਰਿਓ ॥੨॥

سادِ موٗہِ لادی اہنّکارے ॥
ਸਾਦਿ ਮੋਹਿ ਲਾਦੀ ਅਹੰਕਾਰੇ ॥
دوٗسُ ناہی پربھ کرنیَہارے ॥۳॥
ਦੋਸੁ ਨਾਹੀ ਪ੍ਰਭ ਕਰਣੈਹਾਰੇ ॥੩॥
سادھسنّگِ مِٹے بھرم انّدھارے ॥
ਸਾਧਸੰਗਿ ਮਿਟੇ ਭਰਮ ਅੰਧਾਰੇ ॥
نانک میلی سِرجنھہارے ॥۴॥۲۵॥۷۶॥
ਨਾਨਕ ਮੇਲੀ ਸਿਰਜਣਹਾਰੇ ॥੪॥੨੫॥੭੬॥
آسا مہلا ۵ ॥
ਆਸਾ ਮਹਲਾ ੫ ॥
چرن کمل کی آس پِیارے ॥
ਚਰਨ ਕਮਲ ਕੀ ਆਸ ਪਿਆਰੇ ॥
جمکنّکر نسِ گئے وِچارے ॥۱॥
ਜਮਕੰਕਰ ਨਸਿ ਗਏ ਵਿਚਾਰੇ ॥੧॥
توُ چِت آوہِ تیری مئِیا ॥
ਤੂ ਚਿਤਿ ਆਵਹਿ ਤੇਰੀ ਮਇਆ ॥
سِمرت نام سگل روٗگ کھئِیا ॥۱॥ رہاءُ ॥
ਸਿਮਰਤ ਨਾਮ ਸਗਲ ਰੋਗ ਖਇਆ ॥੧॥ ਰਹਾਉ ॥
انِک دوٗکھ دیوہِ اورا کئُ ॥
ਅਨਿਕ ਦੂਖ ਦੇਵਹਿ ਅਵਰਾ ਕਉ ॥
پہُچِ ن ساکہِ جن تیرے کئُ ॥۲॥
ਪਹੁਚਿ ਨ ਸਾਕਹਿ ਜਨ ਤੇਰੇ ਕਉ ॥੨॥
درس تیرے کی پِیاس منِ لاگی ॥
ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥
سہج اننّد بسےَ بیَراگی ॥۳॥
ਸਹਜ ਅਨ ਦ ਬਸੈ ਬੈਰਾਗੀ ॥੩॥
نانک کی اردامِس سُنھیِجےَ ॥
ਨਾਨਕ ਕੀ ਅਰਦਾਸਿ ਸੁਣੀਜੈ ॥
کیول نامُ رِدے مہِ دیِجےَ ॥۴॥۲۶॥۷۷॥
ਕੇਵਲ ਨਾਮੁ ਰਿਦੇ ਮਹਿ ਦੀਜੈ ॥੪॥੨੬॥੭੭॥

آسا مہلا ۵ =

ਆਸਾ ਮਹਲਾ ੫ ॥

منُ ترِپتانو مِٹے جنّجال =

ਮਨੁ ਤ੍ਰਿਪਤਾਨੋ ਮਿਟੇ ਜੰਜਾਲ ॥

پربھُ اپُنا ہوئِیا کِرپال = ا=

ਪ੍ਰਭੁ ਅਪੁਨਾ ਹੋਇਆ ਕਿਰਪਾਲ ॥੧॥

سنّت پرسادِ بھلی بنی =

ਸੰਤ ਪ੍ਰਸਾਦਿ ਭਲੀ ਬਨੀ ॥

جا کیَے گرِہ سبھُ کِچھُ ہیَے پوُرنُ سو بھیٹِیا نِربھیَے دھنی = ا= رہائو =

ਜਾ ਕੈ ਗ੍ਰਿਹਿ ਸਭੁ ਕਿਛੁ ਹੈ ਪੂਰਨੁ ਸੋ ਭੇਟਿਆ ਨਿਰਭੈ ਧਨੀ ॥੧॥ ਰਹਾਉ ॥

نامُ دِرڑائِیا سادھ کِرپال =

ਨਾਮੁ ਦ੍ਰਿੜਾਇਆ ਸਾਧ ਕਿ□ਪਾਲ ॥

مِٹ گئی بھوُکھ مہا بِکرال = ۲=

ਮਿਟਿ ਗਈ ਭੂਖ ਮਹਾ ਬਿਕਰਾਲ ॥੨॥

ٹھاکُرِ اپُنیَے کینی داتِ =

ਠਾਕੁਰਿ ਅਪੁਨੈ ਕੀਨੀ ਦਾਤਿ ॥

جلنِ بُجھی منِ ہوئی ساںتِ = ۳=

ਜਲਨਿ ਬੁਝੀ ਮਨਿ ਹੋਈ ਸਾਂਤਿ ॥੩॥

مِٹ گئی بھال منُ سہج سمانا =

ਮਿਟਿ ਗਈ ਭਾਲ ਮਨੁ ਸਹਜਿ ਸਮਾਨਾ ॥

پنّنا ۳۹۰ (Page 390)

نانک پائِیا نام کھجانا = ۴= ۲۷= ۷۸=

ਨਾਨਕ ਪਾਇਆ ਨਾਮ ਖਜਾਨਾ ॥੪॥੨੭॥੭੮॥

آسا مہلا ۵ =

ਆਸਾ ਮਹਲਾ ੫ ॥

ٹھاکُر سِئو جا کی بنِ آئی =

ਠਾਕੁਰ ਸਿਉ ਜਾ ਕੀ ਬਨਿ ਆਈ ॥

بھوجن پوُرن رہے اگھائی = ا=

ਭੋਜਨ ਪੂਰਨ ਰਹੇ ਅਘਾਈ ॥੧॥

کچھوُ ن تھوُرا ہر بھگتن کئو ॥
ਕਛੂ ਨ ਥੋਰਾ ਹਰਿ ਭਗਤਨ ਕਉ ॥
کھات کھرچت بِلچھت دیون کئو ॥۱॥ رہائو ॥
ਖਾਤ ਖਰਚਤ ਬਿਲਛਤ ਦੇਵਨ ਕਉ ॥੧॥ ਰਹਾਉ ॥
جاکا دھنی اگم گُسائی ॥
ਜਾ ਕਾ ਧਨੀ ਅਗਮ ਗੁਸਾਈ ॥
مانکھ کی کہُ کیت چلائی ॥۲॥
ਮਾਨੁਖ ਕੀ ਕਹੁ ਕੇਤ ਚਲਾਈ ॥੨॥
جاکی سیوا دس اسٹ سِدھائی ॥
ਜਾ ਕੀ ਸੇਵਾ ਦਸ ਅਸਟ ਸਿਧਾਈ ॥
پلک دِسٹ تاکی لاگہُ پائی ॥۳॥
ਪਲਕ ਦਿਸਟਿ ਤਾ ਕੀ ਲਾਗਹੁ ਪਾਈ ॥੩॥
جاکئو دئیا کرہُ میرے سُیامی ॥
ਜਾ ਕਉ ਦਇਆ ਕਰਹੁ ਮੇਰੇ ਸੁਆਮੀ ॥
کہُ نانک ناہی تِن کامی ॥۴॥۲۸॥۷۹॥
ਕਹੁ ਨਾਨਕ ਨਾਹੀ ਤਿਨ ਕਾਮੀ ॥੪॥੨੮॥੭੯॥
آسا مہلا ۵ ॥
ਆਸਾ ਮਹਲਾ ੫ ॥
جئو میَے اپُنا ستِگُرُ دِھیائیا ॥
ਜਉ ਮੈ ਅਪੁਨਾ ਸਤਿਗੁਰੁ ਧਿਆਇਆ ॥
تب میرئے من مہا سُکھُ پائیا ॥۱॥
ਤਬ ਮੇਰੈ ਮਨਿ ਮਹਾ ਸੁਖੁ ਪਾਇਆ ॥੧॥
مِٹ گئی گنت بِناسِئو سنّسا ॥
ਮਿਟਿ ਗਈ ਗਣਤ ਬਿਨਾਸਿਉ ਸੰਸਾ ॥
نامِ رتے جن بھئے بھگونّتا ॥۱॥ رہائو ॥
ਨਾਮਿ ਰਤੇ ਜਨ ਭਏ ਭਗਵੰਤਾ ॥੧॥ ਰਹਾਉ ॥
جئو میَے اپُنا ساہِبُ چیِت ॥
ਜਉ ਮੈ ਅਪੁਨਾ ਸਾਹਿਬੁ ਚੀਤਿ ॥
تئو بھئو مِٹئو میرے میِت ॥۲॥
ਤਉ ਭਉ ਮਿਟਿਓ ਮੇਰੇ ਮੀਤ ॥੨॥

جئو میَے اوٹ گہی پربھ تیری ॥
ਜਉ ਮੈ ਓਟ ਗਹੀ ਪ੍ਰਭ ਤੇਰੀ ॥
تں پوُرن ہوئی منسا میری ॥۳॥
ਤਾਂ ਪੂਰਨ ਹੋਈ ਮਨਸਾ ਮੇਰੀ ॥੩॥
دیکھ چلِت مںِ بھئے دِلاسا ॥
ਦੇਖਿ ਚਲਿਤ ਮਨਿ ਭਏ ਦਿਲਾਸਾ ॥
نانک داس تیرا بھرواسا ॥۴॥۲۹॥۸۰॥
ਨਾਨਕ ਦਾਸ ਤੇਰਾ ਭਰਵਾਸਾ ॥੪॥੨੯॥੮੦॥
آسا مہلا ۵ ॥
ਆਸਾ ਮਹਲਾ ੫ ॥
انِدِنُ مؤُسا لاجُ ٹکائی ॥
ਅਨਦਿਨੁ ਮੂਸਾ ਲਾਜੁ ਟੁਕਾਈ ॥
گِرت کوُپ مہ کھاہِ مِٹھائی ॥۱॥
ਗਿਰਤ ਕੂਪ ਮਹਿ ਖਾਹਿ ਮਿਠਾਈ ॥੧॥
سوچت ساچت ریَنِ بِہانی ॥
ਸੋਚਤ ਸਾਚਤ ਰੈਨਿ ਬਿਹਾਨੀ ॥
انِک رنگ مائِیا کے چِتوت کبہوُ ن سِمرےَ سارِنّگپانی ॥۱॥ رہائو ॥
ਅਨਿਕ ਰੰਗ ਮਾਇਆ ਕੇ ਚਿਤਵਤ ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ ਰਹਾਉ ॥
درُم کی چھائِیا نِہچل گِرہُ باںدھِیا ॥
ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥
کال کےَ پھاںسِ سکت سرُ ساںدھِیا ॥۲॥
ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥੨॥
بالوُ کنارا ترنگ مُکھ آئِیا ॥
ਬਾਲੂ ਕਨਾਰਾ ਤਰੰਗ ਮੁਖਿ ਆਇਆ ॥
سو تھانُ موُڑ نِہچلُ کرِ پائِیا ॥۳॥
ਸੋ ਥਾਨੁ ਮੂੜਿ ਨਿਹਚਲੁ ਕਰਿ ਪਾਇਆ ॥੩॥
سادھسنّگ جپِئو ہرِ رائے ॥
ਸਾਧਸੰਗਿ ਜਪਿਓ ਹਰਿ ਰਾਇ ॥
نانک جیِوےَ ہرِ گُن گائے ॥۴॥۳۰॥۸۱॥
ਨਾਨਕ ਜੀਵੈ ਹਰਿ ਗੁਣ ਗਾਇ ॥੪॥੩੦॥੮੧॥

آسا مہلا ۵ دُتکے ۹ ॥
ਆਸਾ ਮਹਲਾ ੫ ਦੁਤੁਕੇ ੯ ॥
اُن کیَے سنّگ تُوُ کرتی کیل ॥
ਉਨ ਕੈ ਸੰਗਿ ਤੂ ਕਰਤੀ ਕੇਲ ॥
اُن کیَے سنّگ ہم تُم سنّگ میل ॥
ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥
اُن کیَے سنّگ تُم سبھُ کوئوُ لوَرَے ॥
ਉਨ੍ਹ ਕੈ ਸੰਗਿ ਤੁਮ ਸਭੁ ਕੋਊ ਲੋਰੈ ॥
اوسُ بِنا کوئوُ مکھُ نہی جورَے ॥۱॥
ਓਸੁ ਬਿਨਾ ਕੋਊ ਮੁਖੁ ਨਹੀ ਜੋਰੈ ॥੧॥
تے بیَراگی کہا سمائے ॥
ਤੇ ਬੈਰਾਗੀ ਕਹਾ ਸਮਾਏ ॥
تِسُ بِنُ تُہی دُہیری ری ॥۱॥ رہائو ॥
ਤਿਸੁ ਬਿਨੁ ਤੁਹੀ ਦੁਹੇਰੀ ਰੀ ॥੧॥ ਰਹਾਉ ॥
اُن کیَے سنّگ تُوُ گِرہ مہِ ماہرِ ॥
ਉਨ੍ਹ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ ॥
اُن کیَے سنّگ تُوُ ہوئی ہیَے جاہرِ ॥
ਉਨ੍ਹ ਕੈ ਸੰਗਿ ਤੂ ਹੋਈ ਹੈ ਜਾਹਰਿ ॥
اُن کیَے سنّگ تُوُ رکھی پپوٗلِ ॥
ਉਨ੍ਹ ਕੈ ਸੰਗਿ ਤੂ ਰਖੀ ਪਪੋਲਿ ॥
اوسُ بِنا تُوُں چھُٹکی روٗلِ ॥۲॥
ਓਸੁ ਬਿਨਾ ਤੂੰ ਛੁਟਕੀ ਰੋਲਿ ॥੨॥
اُن کیَے سنّگ تیرا مانُ مہتُ ॥
ਉਨ੍ਹ ਕੈ ਸੰਗਿ ਤੇਰਾ ਮਾਨੁ ਮਹਤੁ ॥
اُن کیَے سنّگ تُم ساکُ جگتُ ॥
ਉਨ੍ਹ ਕੈ ਸੰਗਿ ਤੁਮ ਸਾਕੁ ਜਗਤੁ ॥
اُن کیَے سنّگ تیری سبھ بِدھ تھاٹی ॥
ਉਨ੍ਹ ਕੈ ਸੰਗਿ ਤੇਰੀ ਸਭ ਬਿਧਿ ਥਾਟੀ ॥
اوسُ بِنا تُوُں ہوئی ہیَے ماٹی ॥۳॥
ਓਸੁ ਬਿਨਾ ਤੂੰ ਹੋਈ ਹੈ ਮਾਟੀ ॥੩॥

اوہُ بیَراگی مرےَ ن جائے ॥
ਓਹੁ ਬੈਰਾਗੀ ਮਰੈ ਨ ਜਾਇ ॥
ہُکمے بادھا کار کمائے ॥
ਹੁਕਮੇ ਬਾਧਾ ਕਾਰ ਕਮਾਇ ॥
جوڑِ وِچھوڑے نانک تھاپِ ॥
ਜੋੜਿ ਵਿਛੋੜੇ ਨਾਨਕ ਥਾਪਿ ॥
اپنی کُدرتِ جانھےَ آپِ ॥۴॥۱۳॥۸۲॥
ਅਪਨੀ ਕੁਦਰਤਿ ਜਾਣੈ ਆਪਿ ॥੪॥੩੧॥੮੨॥
آسا مہلا ۵ ॥
ਆਸਾ ਮਹਲਾ ੫ ॥



نا اوہُ مرتا نا ہم ڈریا ॥
ਨਾ ਓਹੁ ਮਰਤਾ ਨਾ ਹਮ ਡਰਿਆ ॥
نا اوہُ بِنسےَ نا ہم کڑیا ॥
ਨਾ ਓਹੁ ਬਿਨਸੈ ਨਾ ਹਮ ਕੜਿਆ ॥
نا اوہُ نِردھنُ نا ہم بھُوکھے ॥
ਨਾ ਓਹੁ ਨਿਰਧਨੁ ਨਾ ਹਮ ਭੂਖੇ ॥
نا اوُسُ دوُکھُ ن ہم کئُو دوُکھے ॥۱॥
ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥
اورُ ن کوئُوُ مارنوارا ॥
ਅਵਰੁ ਨ ਕੋਊ ਮਾਰਨਵਾਰਾ ॥
جیِئُو ہمارا جیِئُو دینہارا ॥۱॥ رہائُو ॥
ਜੀਅਉ ਹਮਾਰਾ ਜੀਉ ਦੇਨਹਾਰਾ ॥੧॥ ਰਹਾਉ ॥
نا اُسُ بنّدھن نا ہم بادھے ॥
ਨਾ ਉਸੁ ਬੰਧਨ ਨਾ ਹਮ ਬਾਧੇ ॥
نا اُسُ دھنّدھا نا ہم دھادھے ॥
ਨਾ ਉਸੁ ਧੰਧਾ ਨਾ ਹਮ ਧਾਧੇ ॥
نا اُسُ میَلُ ن ہم کئُو میَلا ॥
ਨਾ ਉਸੁ ਮੈਲੁ ਨ ਹਮ ਕਉ ਮੈਲਾ ॥

اۄسُ انںّدُ ت ہم سد کیلا ॥۲॥
ਓਸੁ ਅਨ ਦੁ ਤ ਹਮ ਸਦ ਕੇਲਾ ॥੨॥
نا اُسُ سۄچُ ن ہم کئۄ سۄچا ॥
ਨਾ ਉਸੁ ਸੋਚੁ ਨ ਹਮ ਕਉ ਸੋਚਾ ॥
نا اُسُ لیپُ ن ہم کئۄ پۄچا ॥
ਨਾ ਉਸੁ ਲੇਪੁ ਨ ਹਮ ਕਉ ਪੋਚਾ ॥
نا اُسُ بھۄُکھ ن ہم کئۄ ترِسنا ॥
ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥
جا اُہُ نِرملُ تاں ہم جچنا ॥۳॥
ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥
ہم کِچھُ ناہی ایکیَے اۄہی ॥
ਹਮ ਕਿਛੁ ਨਾਹੀ ਏਕੈ ਓਹੀ ॥
آگیَے پاچھیَے ایکۄ سۄئی ॥
ਆਗੈ ਪਾਛੈ ਏਕੋ ਸੋਈ ॥
نانک گُرِ کھۄئے بھرم بھنّگا ॥
ਨਾਨਕ ਗੁਰਿ ਖੋਏ ਭ੍ਰਮ ਭੰਗਾ ॥
ہم اۄئے مِلِ ہۄئے اِک رنّگا ॥۴॥۲۳॥۳۸॥
ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥
آسا مہلا ۵ ॥
ਆਸਾ ਮਹਲਾ ੫ ॥
اَنِک بھانْتِ کرِ سیوا کریِئیَے ॥
ਅਨਿਕ ਭਾਂਤਿ ਕਰਿ ਸੇਵਾ ਕਰੀਐ ॥
جیِئۄ پران دھنُ آگیَے دھریِئیَے ॥
ਜੀਉ ਪ੍ਰਾਨ ਧਨੁ ਆਗੈ ਧਰੀਐ ॥
پانی پکھا کرئۄ تجِ ابھِمانُ ॥
ਪਾਨੀ ਪਖਾ ਕਰਉ ਤਜਿ ਅਭਿਮਾਨੁ ॥
اَنِک بار جائیِئیَے کُربانُ ॥۱॥
ਅਨਿਕ ਬਾਰ ਜਾਈਐ ਕੁਰਬਾਨੁ ॥੧॥
سائی سُہاگنِ جۄ پربھ بھائی ॥
ਸਾਈ ਸੁਹਾਗਣਿ ਜੋ ਪ੍ਰਭ ਭਾਈ ॥

تِس کَیَے سنّگِ مِلئُو میری مائی ॥١॥ رہائُو ॥
ਤਿਸ ਕੈ ਸੰਗਿ ਮਿਲਉ ਮੇਰੀ ਮਾਈ ॥੧॥ ਰਹਾਉ ॥
داسنِ داسی کی پنِہارِ ॥
ਦਾਸਨਿ ਦਾਸੀ ਕੀ ਪਨਿਹਾਰਿ ॥
اُنّ کی رینُ بسَیے جیِء نالِ ॥
ਉਨ੍ ਕੀ ਰੇਣੁ ਬਸੈ ਜੀਅ ਨਾਲਿ ॥
ماتھَیَے بھاگُ ت پاوئُو سنّگُ ॥
ਮਾਥੈ ਭਾਗੁ ਤ ਪਾਵਉ ਸੰਗੁ ॥
مِلَیَے سُیامی اپُنَیَے رنّگِ ॥٢॥
ਮਿਲੈ ਸੁਆਮੀ ਅਪੁਨੈ ਰੰਗਿ ॥੨॥
جاپ تاپ دیوئُو سبھ نیما ॥
ਜਾਪ ਤਾਪ ਦੇਵਉ ਸਭ ਨੇਮਾ ॥
کرم دھرم ارپئُو سبھ ہوٗما ॥
ਕਰਮ ਧਰਮ ਅਰਪਉ ਸਭ ਹੋਮਾ ॥
گربُ موٗہُ تجِ ہوٗوئُو رین ॥
ਗਰਬੁ ਮੋਹੁ ਤਜਿ ਹੋਵਉ ਰੇਨ ॥
اُنّ کَیَے سنّگِ دیکھئُو پْربھُ نَیَن ॥٣॥
ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥੩॥
نِمکھ نِمکھ ایہی آرادھئُو ॥
ਨਿਮਖ ਨਿਮਖ ਏਹੀ ਆਰਾਧਉ ॥
دِنسُ ریَنِ ایہ سیوا سادھئُو ॥
ਦਿਨਸੁ ਰੈਣਿ ਏਹ ਸੇਵਾ ਸਾਧਉ ॥
بھئے کِرپال گُپال گوٗبِنّد ॥
ਭਏ ਕਿਪਾਲ ਗੁਪਾਲ ਗੋਬਿੰਦ ॥
سادھسنّگِ نانک بکھسِنّد ॥٤॥٣٣॥٨٤॥
ਸਾਧਸੰਗਿ ਨਾਨਕ ਬਖਸਿੰਦ ॥੪॥੩੩॥੮੪॥
آسا مہلا ٥ ॥
ਆਸਾ ਮਹਲਾ ੫ ॥
پْربھ کی پْریِت سدا سُکھُ ہوٗئے ॥
ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥

پربھ کی پریت دکھُ لگیَے ن کوئے =
ਪ੍ਰਭ ਕੀ ਪ੍ਰੀਤਿ ਦੁਖੁ ਲਗੈ ਨ ਕੋਇ ॥
پربھ کی پریت ہئُمیَے ملُ کھوئے =
ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ ॥
پربھ کی پریت سد نِرمل ہوئے =ا=
ਪ੍ਰਭ ਕੀ ਪ੍ਰੀਤਿ ਸਦ ਨਿਰਮਲ ਹੋਇ ॥੧॥
سُنہُ میِت ایَسا پریم پِیارُ =
ਸੁਨਹੁ ਮੀਤ ਐਸਾ ਪ੍ਰੇਮ ਪਿਆਰੁ ॥
جیِئ پران گھٹ گھٹ آدھارُ =ا= رہائو =
ਜੀਅ ਪ੍ਰਾਨ ਘਟ ਘਟ ਆਧਾਰੁ ॥੧॥ ਰਹਾਉ ॥
پربھ کی پریت بھئے سگل نِدھان =
ਪ੍ਰਭ ਕੀ ਪ੍ਰੀਤਿ ਭਏ ਸਗਲ ਨਿਧਾਨ ॥
پربھ کی پریت رِدےَ نِرمل نام =
ਪ੍ਰਭ ਕੀ ਪ੍ਰੀਤਿ ਰਿਦੈ ਨਿਰਮਲ ਨਾਮ ॥
پربھ کی پریت سد سوبھاونّت =
ਪ੍ਰਭ ਕੀ ਪ੍ਰੀਤਿ ਸਦ ਸੋਭਾਵੰਤ ॥
پربھ کی پریت سبھ مِٹی ہیَے چِنّت =۲=
ਪ੍ਰਭ ਕੀ ਪ੍ਰੀਤਿ ਸਭ ਮਿਟੀ ਹੈ ਚਿੰਤ ॥੨॥
پربھ کی پریت اِہُ بھوجلُ ترےَ =
ਪ੍ਰਭ ਕੀ ਪ੍ਰੀਤਿ ਇਹੁ ਭਵਜਲੁ ਤਰੈ ॥
پربھ کی پریت جم تے نہی ڈرےَ =
ਪ੍ਰਭ ਕੀ ਪ੍ਰੀਤਿ ਜਮ ਤੇ ਨਹੀ ਡਰੈ ॥
پربھ کی پریت سگل اُدھارےَ =
ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥
پربھ کی پریت چلیَے سنّگارےَ =۳=
ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥੩॥
آپہُ کوئی مِلیَے ن بھوُلیَے =
ਆਪਹੁ ਕੋਈ ਮਿਲੈ ਨ ਭੂਲੈ ॥
جِسُ کِرپالُ تِسُ سادھسنّگ گھوُلیَے =
ਜਿਸੁ ਕ੍ਰਿਪਾਲੁ ਤਿਸੁ ਸਾਧਸੰਗਿ ਘੂਲੈ ॥

کہُ نانک تیرےَ کُربانُ ॥
ਕਹੁ ਨਾਨਕ ਤੇਰੈ ਕੁਰਬਾਣੁ ॥
سنّت اوٹ پ٘ربھ تیرا تانُ ॥੪॥੩੪॥੮੫॥
ਸੰਤ ਓਟ ਪ੍ਰਭ ਤੇਰਾ ਤਾਣੁ ॥੪॥੩੪॥੮੫॥
آسا مہلا ੫ ॥
ਆਸਾ ਮਹਲਾ ੫ ॥
بھوُپت ہوءِ کےَ راجُ کمائِیا ॥
ਭੂਪਤਿ ਹੋਇ ਕੈ ਰਾਜੁ ਕਮਾਇਆ ॥
کرِ کرِ انرتھ ۄِہاجھی مائِیا ॥
ਕਰਿ ਕਰਿ ਅਨਰਥ ਵਿਹਾਝੀ ਮਾਇਆ ॥

پنّنا ੩੯੨ (Page 392)

سنّچت سنّچت تھیَلی کیِن٘ہی ॥
ਸੰਚਤ ਸੰਚਤ ਥੈਲੀ ਕੀਨ੍ਹੀ ॥
پ٘ربھِ اُس تے ڈارِ اور کءُ دیِن٘ہی ॥੧॥
ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥੧॥
کاچ گگریِیا انّبھ مجھریِیا ॥
ਕਾਚ ਗਗਰੀਆ ਅੰਭ ਮਝਰੀਆ ॥
گربِ گربِ اُیاہوُ مہِ پریِیا ॥੧॥ رہاءُ ॥
ਗਰਬਿ ਗਰਬਿ ਉਆਹੂ ਮਹਿ ਪਰੀਆ ॥੧॥ ਰਹਾਉ ॥
نِربھءُ ہوئِئو بھئِیا نِہنّگا ॥
ਨਿਰਭਉ ਹੋਇਓ ਭਇਆ ਨਿਹੰਗਾ ॥
چیِتِ ن آئِئو کرتا سنّگا ॥
ਚੀਤਿ ਨ ਆਇਓ ਕਰਤਾ ਸੰਗਾ ॥
لسکر جوڑے کیِیا سنّباہا ॥
ਲਸਕਰ ਜੋੜੇ ਕੀਆ ਸੰਬਾਹਾ ॥
نِکسِیا پھوُک ت ہوءِ گئِئو سُیاہا ॥੨॥
ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥੨॥
اوُچے منّدر مہل ارُ رانی ॥
ਊਚੇ ਮੰਦਰ ਮਹਲ ਅਰੁ ਰਾਨੀ ॥

ہسِت گھوڑے جوڑے مَنِ بھانی ॥
ਹਸਤਿ ਘੋੜੇ ਜੋੜੇ ਮਨਿ ਭਾਨੀ ॥
وڈ پرۄارُ پُوت ارُ دھیِیا ॥
ਵਡ ਪਰਵਾਰੁ ਪੂਤ ਅਰੁ ਧੀਆ ॥
موہِ پچے پچِ انّدھا مُویا ॥੩॥
ਮੋਹਿ ਪਚੇ ਪਚਿ ਅੰਧਾ ਮੂਆ ॥੩॥
جِنہہِ اُپاہا تِنہہِ بِناہا ॥
ਜਿਨਹਿ ਉਪਾਹਾ ਤਿਨਹਿ ਬਿਨਾਹਾ ॥
رنّگ رسا جیَسے سُپناہا ॥
ਰੰਗ ਰਸਾ ਜੈਸੇ ਸੁਪਨਾਹਾ ॥
سوئی مُکتا تِسُ راجُ مالُ ॥
ਸੋਈ ਮੁਕਤਾ ਤਿਸੁ ਰਾਜੁ ਮਾਲੁ ॥
نانک داس جِسُ کھسمُ دئِیالُ ॥੪॥੩੫॥੯੬॥
ਨਾਨਕ ਦਾਸ ਜਿਸੁ ਖਸਮੁ ਦਇਆਲੁ ॥੪॥੩੫॥੯੬॥
آسا مہلا ੫ ॥
ਆਸਾ ਮਹਲਾ ੫ ॥
اِن٘ سِئو پ٘ریِتِ کری گھنیری ॥
ਇਨ੍ ਸਿਉ ਪ੍ਰੀਤਿ ਕਰੀ ਘਨੇਰੀ ॥
جئُ مِلیِئےَ تئُ ودھےَ ودھیری ॥
ਜਉ ਮਿਲੀਐ ਤਉ ਵਧੈ ਵਧੇਰੀ ॥
گلِ چمڑی جئُ چھوڈےَ ناہی ॥
ਗਲਿ ਚਮੜੀ ਜਉ ਛੋਡੈ ਨਾਹੀ ॥
لاگِ چھُٹو ستِگُر کی پائی ॥੧॥
ਲਾਗਿ ਛੁਟੋ ਸਤਿਗੁਰ ਕੀ ਪਾਈ ॥੧॥
جگ موہنی ہم تِیاگِ گوائی ॥
ਜਗ ਮੋਹਨੀ ਹਮ ਤਿਆਗਿ ਗਵਾਈ ॥
نِرگُنُ مِلِئو وجی ودھائی ॥੧॥ رہائو ॥
ਨਿਰਗੁਨੁ ਮਿਲਿਓ ਵਜੀ ਵਧਾਈ ॥੧॥ ਰਹਾਉ ॥
ایَسی سُنّدرِ من کئُ موہےَ ॥
ਐਸੀ ਸੁੰਦਰਿ ਮਨ ਕਉ ਮੋਹੈ ॥

باٹِ گھاٹِ گِرِہ بنِ بنِ جوہیَے ॥
ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ॥
منِ تنِ لاگیَے ہوئِ کیَے میِٹھی ॥
ਮਨਿ ਤਨਿ ਲਾਗੈ ਹੋਇ ਕੈ ਮੀਠੀ ॥
گُر پرسادِ میَے کھوٹی ڈیِٹھی ॥۲॥
ਗੁਰ ਪ੍ਰਸਾਦਿ ਮੈ ਖੋਟੀ ਡੀਠੀ ॥੨॥
اگرک اُس کے وڈے ٹھگائوُ ॥
ਅਗਰਕ ਉਸ ਕੇ ਵਡੇ ਠਗਾਊ ॥
چھوڈہِ ناہی باپ ن مائوُ ॥
ਛੋਡਹਿ ਨਾਹੀ ਬਾਪ ਨ ਮਾਊ ॥
میلی اپنے اُنِ لے باںدھے ॥
ਮੇਲੀ ਅਪਨੇ ਉਨਿ ਲੇ ਬਾਂਧੇ ॥
گُر کِرپا تے میَے سگلے سادھے ॥۳॥
ਗੁਰ ਕਿਰਪਾ ਤੇ ਮੈ ਸਗਲੇ ਸਾਧੇ ॥੩॥
اب موریَے منِ بھئِیا انںد ॥
ਅਬ ਮੋਰੈ ਮਨਿ ਭਇਆ ਅਨ ਦ ॥
بھئُ چوُکا ٹوُٹے سبھِ پھںد ॥
ਭਉ ਚੂਕਾ ਟੂਟੇ ਸਭਿ ਫੰਦ ॥
کہُ نانک جا ستِگُرُ پائِیا ॥
ਕਹੁ ਨਾਨਕ ਜਾ ਸਤਿਗੁਰੁ ਪਾਇਆ ॥
گھرُ سگلا میَے سُکھی بسائِیا ॥۴॥۳۶॥۸۷॥
ਘਰੁ ਸਗਲਾ ਮੈ ਸੁਖੀ ਬਸਾਇਆ ॥੪॥੩੬॥੮੭॥
آسا مہلا ۵ ॥
ਆਸਾ ਮਹਲਾ ੫ ॥
آٹھ پہر نِکٹِ کرِ جانیَے ॥
ਆਠ ਪਹਰ ਨਿਕਟਿ ਕਰਿ ਜਾਨੈ ॥
پربھ کا کیِیا میِٹھا مانیَے ॥
ਪ੍ਰਭ ਕਾ ਕੀਆ ਮੀਠਾ ਮਾਨੈ ॥
ایکُ نامُ سںتن آدھارُ ॥
ਏਕੁ ਨਾਮੁ ਸੰਤਨ ਆਧਾਰੁ ॥

ہوئِ رہے سبھ کی پگ چھارُ ॥۱॥
ਹੋਇ ਰਹੇ ਸਭ ਕੀ ਪਗ ਛਾਰੁ ॥੧॥
سنّت رہت سُنہُ میرے بھائی ॥
ਸੰਤ ਰਹਤ ਸੁਨਹੁ ਮੇਰੇ ਭਾਈ ॥
اُیا کی مہِما کتھنُ ن جائی ॥۱॥ رہائو ॥
ਉਆ ਕੀ ਮਹਿਮਾ ਕਥਨੁ ਨ ਜਾਈ ॥੧॥ ਰਹਾਉ ॥
ورتنِ جا کےَ کیول نام ॥
ਵਰਤਣਿ ਜਾ ਕੈ ਕੇਵਲ ਨਾਮ ॥
اند روُپ کیِرتنُ بِسرام ॥
ਅਨਦ ਰੂਪ ਕੀਰਤਨੁ ਬਿਸ੍ਰਾਮ ॥
مِتر سترُ جا کےَ ایک سمانےَ ॥
ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ ॥
پربھ اپُنے بِنُ اورُ ن جانےَ ॥۲॥
ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥
کوٹِ کوٹِ اگھ کاٹنہارا ॥
ਕੋਟਿ ਕੋਟਿ ਅਘ ਕਾਟਨਹਾਰਾ ॥
دُکھ دوُرِ کرن جیِء کے داتارا ॥
ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥
سوُربیِر بچن کے بلی ॥
ਸੂਰਬੀਰ ਬਚਨ ਕੇ ਬਲੀ ॥
کئُلا بپُری سنّتی چھلی ॥۳॥
ਕਉਲਾ ਬਪੁਰੀ ਸੰਤੀ ਛਲੀ ॥੩॥
تا کا سنّگُ باچھہِ سُردیو ॥
ਤਾ ਕਾ ਸੰਗੁ ਬਾਛਹਿ ਸੁਰਦੇਵ ॥
اموگھ درسُ سپھل جا کی سیو ॥
ਅਮੋਘ ਦਰਸੁ ਸਫਲ ਜਾ ਕੀ ਸੇਵ ॥
کر جوڑِ نانکُ کرے ارداسِ ॥
ਕਰ ਜੋੜਿ ਨਾਨਕੁ ਕਰੇ ਅਰਦਾਸਿ ॥
موہِ سنّتہ ٹہل دیِجےَ گُنتاسِ ॥۴॥۳۷॥۸۸॥
ਮੋਹਿ ਸੰਤਹ ਟਹਲ ਦੀਜੈ ਗੁਣਤਾਸਿ ॥੪॥੩੭॥੮੮॥

آسا مہلا ۵ ॥

ਆਸਾ ਮਹਲਾ ੫ ॥

سگل سُوکھ جِپ ایکیَے نام ॥

ਸਗਲ ਸੂਖ ਜਪਿ ਏਕੈ ਨਾਮ ॥

سگل دھرم ہِر کے گُن گام ॥

ਸਗਲ ਧਰਮ ਹਰਿ ਕੇ ਗੁਣ ਗਾਮ ॥

مہا پوِتر سادھ کا سنّگُ ॥

ਮਹਾ ਪਵਿਤ੍ਰ ਸਾਧ ਕਾ ਸੰਗੁ ॥



جِسُ بھیٹت لاگیَے پربھ رنّگُ ॥۱॥

ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥੧॥

گُر پرسادِ اوئِے آننّد پاوَئے ॥

ਗੁਰ ਪ੍ਰਸਾਦਿ ਓਇ ਆਨ ਦ ਪਾਵੈ ॥

جِسُ سِمرت مِن ہوئِے پرگاسا تا کی گِت مِت کہنُ ن جاوَئے ॥۱॥ رہائو ॥

ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ ਰਹਾਉ ॥

ورت نیم مجن تِسُ پوُجا ॥

ਵਰਤ ਨੇਮ ਮਜਨ ਤਿਸੁ ਪੂਜਾ ॥

بید پُران تِن سِنّمرِت سُنیِجا ॥

ਬੇਦ ਪੁਰਾਨ ਤਿਨਿ ਸਿੰਮ੍ਰਿਤਿ ਸੁਨੀਜਾ ॥

مہا پُنیِت جا کا نِرمل تھانُ ॥

ਮਹਾ ਪੁਨੀਤ ਜਾ ਕਾ ਨਿਰਮਲ ਥਾਨੁ ॥

سادھسنّگِت جا کیَے ہِر ہِر نامُ ॥۲॥

ਸਾਧਸੰਗਤਿ ਜਾ ਕੈ ਹਰਿ ਹਰਿ ਨਾਮੁ ॥੨॥

پرگٹِئو سو جنُ سگلے بھون ॥

ਪ੍ਰਗਟਿਓ ਸੋ ਜਨੁ ਸਗਲੇ ਭਵਨ ॥

پِتت پُنیِت تا کی پگ رین ॥

ਪਤਿਤ ਪੁਨੀਤ ਤਾ ਕੀ ਪਗ ਰੇਨ ॥

جا کئو بھیٹِئو ہِر ہِر رائِے ॥

ਜਾ ਕਉ ਭੇਟਿਓ ਹਰਿ ਹਰਿ ਰਾਇ ॥

تا کی گت مِت کتھن ُن جائے ॥ ۳॥
ਤਾ ਕੀ ਗਤਿ ਮਿਤਿ ਕਥਨੁ ਨ ਜਾਇ ॥੩॥
آٹھ پہر کر جوڑ دِھیاوئو ॥
ਆਠ ਪਹਰ ਕਰ ਜੋੜਿ ਧਿਆਵਉ ॥
اُن سادھا کا درسن ُ پاوئو ॥
ਉਨ ਸਾਧਾ ਕਾ ਦਰਸਨੁ ਪਾਵਉ ॥
موہِ گریب کئو لیہ ُ رلائے ॥
ਮੋਹਿ ਗਰੀਬ ਕਉ ਲੇਹੁ ਰਲਾਇ ॥
نانک آئے پئے سرنائے ॥ ۴॥ ۳۸॥ ۹۸॥
ਨਾਨਕ ਆਇ ਪਏ ਸਰਣਾਇ ॥੪॥੩੮॥੮੯॥
آسا مہلا ۵ ॥
ਆਸਾ ਮਹਲਾ ੫ ॥
آٹھ پہر اُدک اِسنانی ॥
ਆਠ ਪਹਰ ਉਦਕ ਇਸਨਾਨੀ ॥
سد ہی بھوگ ُ لگائے سگِیانی ॥
ਸਦ ਹੀ ਭੋਗੁ ਲਗਾਇ ਸੁਗਿਆਨੀ ॥
بِرتھا کاہوُ چھوڈَے ناہی ॥
ਬਿਰਥਾ ਕਾਹੂ ਛੋਡੈ ਨਾਹੀ ॥
بہُر بہُر تِس ُ لاگہ پائی ॥ ۱॥
ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥੧॥
سالِگرام ُ ہمارَے سیوا ॥
ਸਾਲਗਿਰਾਮੁ ਹਮਾਰੈ ਸੇਵਾ ॥
پوُجا ارچا بنّدن دیوا ॥ ۱॥ رہائو ॥
ਪੂਜਾ ਅਰਚਾ ਬੰਦਨ ਦੇਵਾ ॥੧॥ ਰਹਾਉ ॥
گھنّٹا جا کا سُنیئیَے چہ ُ کُنّٹ ॥
ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥
آسن ُ جا کا سدا بیَکُنّٹھ ॥
ਆਸਨੁ ਜਾ ਕਾ ਸਦਾ ਬੈਕੁੰਠ ॥
جا کا چور ُ سبھ اوُپر جھوُلیَے ॥
ਜਾ ਕਾ ਚਵਰੁ ਸਭ ਊਪਰਿ ਝੂਲੈ ॥

تا کا دھوُپُ سدا پرپھُلیَے = ۲=
ਤਾ ਕਾ ਧੂਪੁ ਸਦਾ ਪਰਫੁਲੈ ॥੨॥
گھٹِ گھٹِ سنّپٹُ ہیَے رے جا کا =
ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥
ابھگ سبھا سنّگِ ہیَے سادھا =
ਅਭਗ ਸਭਾ ਸੰਗਿ ਹੈ ਸਾਧਾ ॥
آرتی کیِرتنُ سدا اننّد =
ਆਰਤੀ ਕੀਰਤਨੁ ਸਦਾ ਅਨ ਦ ॥
مہِما سُنّدر سدا بیئنّت = ۳=
ਮਹਿਮਾ ਸੁੰਦਰ ਸਦਾ ਬੇਅੰਤ ॥੩॥
جِسہِ پراپتِ تِس ہی لہنا =
ਜਿਸਹਿ ਪਰਾਪਤਿ ਤਿਸ ਹੀ ਲਹਨਾ ॥
سنّت چرن اوہُ آئِئو سرنا =
ਸੰਤ ਚਰਨ ਓਹੁ ਆਇਓ ਸਰਨਾ ॥
ہاتھِ چڑِئو ہرِ سالِگرامُ =
ਹਾਥਿ ਚੜਿਓ ਹਰਿ ਸਾਲਗਿਰਾਮੁ ॥
کہُ نانک گُرِ کِینو دانُ = ۴= ۹۳= ۰۹=
ਕਹੁ ਨਾਨਕ ਗੁਰਿ ਕੀਨੋ ਦਾਨੁ ॥੪॥੩੯॥੯੦॥
آسا مہلا ۵ پنّچپدا =
ਆਸਾ ਮਹਲਾ ੫ ਪੰਚਪਦਾ ॥
جِہ پیَڈَے لوُٹی پنِہاری =
ਜਿਹ ਪੈਡੈ ਲੂਟੀ ਪਨਿਹਾਰੀ ॥
سو مارگُ سنّتن دوُراری = ا=
ਸੋ ਮਾਰਗੁ ਸੰਤਨ ਦੂਰਾਰੀ ॥੧॥
ستِگُر پوُرَے ساچُ کہِیا =
ਸਤਿਗੁਰ ਪੂਰੈ ਸਾਚੁ ਕਹਿਆ ॥
نام تیرے کی مُکتے بیِتھی جم کا مارگُ دوُرِ رہِیا = ا= رہائُ =
ਨਾਮ ਤੇਰੇ ਕੀ ਮੁਕਤੇ ਬੀਥੀ ਜਮ ਕਾ ਮਾਰਗੁ ਦੂਰਿ ਰਹਿਆ ॥੧॥ ਰਹਾਉ ॥
جہ لالچ جاگاتی گھاٹ =
ਜਹ ਲਾਲਚ ਜਾਗਾਤੀ ਘਾਟ ॥

دُوُر رہی اُہ جن تے باٹ ॥۲॥
ਦੂਰਿ ਰਹੀ ਉਹ ਜਨ ਤੇ ਬਾਟ ॥੨॥
جہ آوٹے بہُت گھن ساتھ ॥
ਜਹ ਆਵਟੇ ਬਹੁਤ ਘਨ ਸਾਥ ॥
پار برہم کے سنّگی سادھ ॥۳॥
ਪਾਰਬ੍ਰਹਮ ਕੇ ਸੰਗੀ ਸਾਧ ॥੩॥
چِتر گُپتُ سبھ لِکھتے لیکھا ॥
ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥
بھگت جنا کئو دِرسٹِ ن پیکھا ॥۴॥
ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥੪॥
کہُ نانک جِسُ ستِگُرُ پوُرا ॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥
واجے تا کَیے انہد توُرا ॥۵॥۴۰॥۹۱॥
ਵਾਜੇ ਤਾ ਕੈ ਅਨਹਦ ਤੂਰਾ ॥੫॥੪੦॥੯੧॥
آسا مہلا ۵ دُپدا ۱ ॥
ਆਸਾ ਮਹਲਾ ੫ ਦੁਪਦਾ ੧ ॥
سادھوُ سنّگِ سِکھائِئو نامُ ॥
ਸਾਧੂ ਸੰਗਿ ਸਿਖਾਇਓ ਨਾਮੁ ॥
سرب منور تھ پوُرن کام ॥
ਸਰਬ ਮਨੋਰਥ ਪੂਰਨ ਕਾਮ ॥
بُجھ گئی ترسنا ہرِ جسہِ اگھانے ॥
ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥
جپِ جپِ جیِوا سارِگپانے ॥۱॥
ਜਪਿ ਜਪਿ ਜੀਵਾ ਸਾਰਿਗਪਾਨੇ ॥੧॥
کرن کراون سرنِ پریا ॥
ਕਰਨ ਕਰਾਵਨ ਸਰਨਿ ਪਰਿਆ ॥
گُر پرسادِ سہج گھرُ پائِیا مِٹیا انّدھیرا چنّدُ چڑِیا ॥۱॥ رہائو ॥
ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ ॥੧॥ ਰਹਾਉ ॥

لال جویہر بھرے بھنڈار ॥
ਲਾਲ ਜਵੇਹਰ ਭਰੇ ਭੰਡਾਰ ॥
توٹ ن آوے جپ نرنّکار ॥
ਤੋਟਿ ਨ ਆਵੈ ਜਪਿ ਨਿਰੰਕਾਰ ॥
انّمرت سبدُ پیوے جنُ کوئے ॥
ਅੰਮ੍ਰਿਤ ਸਬਦੁ ਪੀਵੈ ਜਨੁ ਕੋਇ ॥
نانک تا کی پرم گت ہوئے ॥۲॥۴۱॥۹۲॥
ਨਾਨਕ ਤਾ ਕੀ ਪਰਮ ਗਤਿ ਹੋਇ ॥੨॥੪੧॥੯੨॥
آسا گھرُ ۷ مہلا ۵ ॥
ਆਸਾ ਘਰੁ ੭ ਮਹਲਾ ੫ ॥
ہر کا نامُ ردے نت دھیائی ॥
ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥
سنّگی ساتھی سگل ترائئی ॥۱॥
ਸੰਗੀ ਸਾਥੀ ਸਗਲ ਤਰਾਂਈ ॥੧॥
گرُ میرے سنّگ سدا ہیَے نالے ॥
ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥
سمر سمر تسُ سدا سمہالے ॥۱॥ رہائو ॥
ਸਿਮਰਿ ਸਿਮਰਿ ਤਿਸੁ ਸਦਾ ਸਮ੍ਹਾਲੇ ॥੧॥ ਰਹਾਉ ॥
تیرا کیِیا میٹھا لاگیَے ॥
ਤੇਰਾ ਕੀਆ ਮੀਠਾ ਲਾਗੈ ॥
ہر نامُ پدارتھُ نانکُ مانگیَے ॥۲॥۴۲॥۹۳॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੨॥੪੨॥੯੩॥
آسا مہلا ۵ ॥
ਆਸਾ ਮਹਲਾ ੫ ॥
سادھوُ سنّگت تریا سنّسارُ ॥
ਸਾਧੂ ਸੰਗਤਿ ਤਰਿਆ ਸੰਸਾਰੁ ॥
ہر کا نامُ منہ آدھارُ ॥۱॥
ਹਰਿ ਕਾ ਨਾਮੁ ਮਨਹਿ ਆਧਾਰੁ ॥੧॥

چرن کمل گُردیو پیارے ॥
ਚਰਨ ਕਮਲ ਗੁਰਦੇਵ ਪਿਆਰੇ ॥
پوُجہِ سنّت ہرِ پ٘ریِت پیارے ॥੧॥ رہاءُ ॥
ਪੂਜਹਿ ਸੰਤ ਹਰਿ ਪ੍ਰੀਤਿ ਪਿਆਰੇ ॥੧॥ ਰਹਾਉ ॥
جا کےَ مستکِ لِکھِیا بھاگُ ॥
ਜਾ ਕੈ ਮਸਤਕਿ ਲਿਖਿਆ ਭਾਗੁ ॥
کہُ نانک تا کا تھِرُ سوہاگُ ॥੨॥੪੩॥੯੪॥
ਕਹੁ ਨਾਨਕ ਤਾ ਕਾ ਥਿਰੁ ਸੋਹਾਗੁ ॥੨॥੪੩॥੯੪॥
آسا مہلا ੫ ॥
ਆਸਾ ਮਹਲਾ ੫ ॥
میِٹھیِ آگِیا پِر کیِ لاگیِ ॥
ਮੀਠੀ ਆਗਿਆ ਪਿਰ ਕੀ ਲਾਗੀ ॥
سئُکنِ گھر کیِ کنّتِ تِیاگیِ ॥
ਸਉਕਨਿ ਘਰ ਕੀ ਕੰਤਿ ਤਿਆਗੀ ॥
پ٘رِء سوہاگنِ سیِگارِ کریِ ॥
ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥
من میرے کیِ تپتِ ہریِ ॥੧॥
ਮਨ ਮੇਰੇ ਕੀ ਤਪਤਿ ਹਰੀ ॥੧॥
بھلو بھئِئو پ٘رِء کہِیا مانِیا ॥
ਭਲੋ ਭਇਓ ਪ੍ਰਿਅ ਕਹਿਆ ਮਾਨਿਆ ॥
سوُکھُ سہجُ اِسُ گھر کا جانِیا ॥ رہاءُ ॥
ਸੂਖੁ ਸਹਜੁ ਇਸੁ ਘਰ ਕਾ ਜਾਨਿਆ ॥ ਰਹਾਉ ॥
ہئُ بنّدیِ پ٘رِء کھِجمتدار ॥
ਹਉ ਬੰਦੀ ਪ੍ਰਿਅ ਖਿਜਮਤਦਾਰ ॥
اوہُ اbِناسیِ اگم اپار ॥
ਓਹੁ ਅਬਿਨਾਸੀ ਅਗਮ ਅਪਾਰ ॥
لے پکھا پ٘رِء جھلئُ پاۓ ॥
ਲੇ ਪਖਾ ਪ੍ਰਿਅ ਝਲਉ ਪਾਏ ॥
بھاگِ گۓ پنّچ دوُت لاوے ॥੨॥
ਭਾਗਿ ਗਏ ਪੰਚ ਦੂਤ ਲਾਵੇ ॥੨॥

نا میَے کُلُ نا سوٗبھاوٗنت ॥
ਨਾ ਮੈ ਕੁਲੁ ਨਾ ਸੋਭਾਵੰਤ ॥
کِیا جانا کِئُو بھانی کنّت ॥
ਕਿਆ ਜਾਨਾ ਕਿਉ ਭਾਨੀ ਕੰਤ ॥
موہِ اناتھ گریب نِمانی ॥
ਮੋਹਿ ਅਨਾਥ ਗਰੀਬ ਨਿਮਾਨੀ ॥
کنّت پکرِ ہم کینی رانی ॥੩॥
ਕੰਤ ਪਕਰਿ ਹਮ ਕੀਨੀ ਰਾਨੀ ॥੩॥
جب مُکھِ پ٘ریِتمُ ساجنُ لاگا ॥
ਜਬ ਮੁਖਿ ਪ੍ਰੀਤਮੁ ਸਾਜਨੁ ਲਾਗਾ ॥
سوٗکھ سہج میرا دھنُ سوہاگا ॥
ਸੂਖ ਸਹਜ ਮੇਰਾ ਧਨੁ ਸੋਹਾਗਾ ॥
کہُ نانک موری پوٗرن آسا ॥
ਕਹੁ ਨਾਨਕ ਮੋਰੀ ਪੂਰਨ ਆਸਾ ॥
ستِگُر میلی پ٘ربھ گُنّتاسا ॥੪॥੧॥੫੯॥
ਸਤਿਗੁਰ ਮੇਲੀ ਪ੍ਰਭ ਗੁਣਤਾਸਾ ॥੪॥੧॥੯੫॥
آسا مہلا ੫ ॥
ਆਸਾ ਮਹਲਾ ੫ ॥
ماتھیَے ت٘رِکُٹی د٘رِسٹِ کروٗرِ ॥
ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ ॥
بولیَے کئُڑا جِہبا کی پھوٗڑِ ॥
ਬੋਲੈ ਕਉੜਾ ਜਿਹਬਾ ਕੀ ਫੂੜਿ ॥
سدا بھوٗکھی پِرُ جانیَے دوٗرِ ॥੧॥
ਸਦਾ ਭੂਖੀ ਪਿਰੁ ਜਾਨੈ ਦੂਰਿ ॥੧॥
ایَسی اِستری اِک رامِ اُپائی ॥
ਐਸੀ ਇਸਤ੍ਰੀ ਇਕ ਰਾਮਿ ਉਪਾਈ ॥
اُنِ سبھُ جگُ کھائِیا ہم گُرِ راکھے میرے بھائی ॥ رہائُ ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥ ਰਹਾਉ ॥
پائِ ٹھگئُلی سبھُ جگُ جوہِیا ॥
ਪਾਇ ਠਗਉਲੀ ਸਭੁ ਜਗੁ ਜੋਹਿਆ ॥

برہما بسنُ مہادیئو موہِیا ॥
ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥
گرمکھ نام لگے سے سوہِیا ॥۲॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ ॥੨॥
ورت نیم کر تھاکے پُنہچرنا ॥
ਵਰਤ ਨੇਮ ਕਰਿ ਥਾਕੇ ਪੁਨਹਚਰਨਾ ॥
تٹ تیرتھ بھوے سبھ دھرنا ॥
ਤਟ ਤੀਰਥ ਭਵੇ ਸਭ ਧਰਨਾ ॥
سے اُبرے ج ستگر کی سرنا ॥۳॥
ਸੇ ਉਬਰੇ ਜਿ ਸਤਿਗੁਰ ਕੀ ਸਰਨਾ ॥੩॥
مائِیا موہِ سبھو جگُ بادھا ॥
ਮਾਇਆ ਮੋਹਿ ਸਭੋ ਜਗੁ ਬਾਧਾ ॥
ہئُمیَے پچیَے منمکھ موُراکھا ॥
ਹਉਮੈ ਪਚੈ ਮਨਮੁਖ ਮੂਰਾਖਾ ॥
گر نانک باہ پکڑ ہم راکھا ॥۴॥۲॥۲۹॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ ॥੪॥੨॥੯੬॥
آسا مہلا ۵ ॥
ਆਸਾ ਮਹਲਾ ੫ ॥
سرب دوُکھ جب بسرہِ سُیامی ॥
ਸਰਬ ਦੂਖ ਜਬ ਬਿਸਰਹਿ ਸੁਆਮੀ ॥
ایِہا اوُہا کام ن پرانی ॥۱॥
ਈਹਾ ਊਹਾ ਕਾਮਿ ਨ ਪ੍ਰਾਨੀ ॥੧॥
سنّت ترپتاسے ہر ہر دھئائے ॥
ਸੰਤ ਤ੍ਰਿਪਤਾਸੇ ਹਰਿ ਹਰਿ ਧ ਾਇ ॥



کر کرپا اپُنیَے نائے لائے سرب سوُکھ پربھ تُمری رجائے ॥ رہائو ॥
ਕਰਿ ਕਿਰਪਾ ਅਪੁਨੈ ਨਾਇ ਲਾਏ ਸਰਬ ਸੂਖ ਪ੍ਰਭ ਤੁਮਰੀ ਰਜਾਇ ॥ ਰਹਾਉ ॥
سنّگ ہوٗوت کئو جانت دوٗر ॥
ਸੰਗਿ ਹੋਵਤ ਕਉ ਜਾਨਤ ਦੂਰਿ ॥

سو جنُ مرتا نِت نِت جھوُرِ ॥۲॥
ਸੋ ਜਨੁ ਮਰਤਾ ਨਿਤ ਨਿਤ ਝੂਰਿ ॥੨॥
جِنِ سبھُ کِچھُ دیِیا تِسُ چِتوت ناہِ ॥
ਜਿਨਿ ਸਭੁ ਕਿਛੁ ਦੀਆ ਤਿਸੁ ਚਿਤਵਤ ਨਾਹਿ ॥
مہا بِکھِیا مہِ دِنُ رینِ جاہِ ॥۳॥
ਮਹਾ ਬਿਖਿਆ ਮਹਿ ਦਿਨੁ ਰੈਨਿ ਜਾਹਿ ॥੩॥
کہُ نانک پ٘ربھُ سِمرہُ ایک ॥
ਕਹੁ ਨਾਨਕ ਪ੍ਰਭੁ ਸਿਮਰਹੁ ਏਕ ॥
گتِ پائیِئےَ گُر پوُرے ٹیک ॥۴॥۳॥۹۷॥
ਗਤਿ ਪਾਈਐ ਗੁਰ ਪੂਰੇ ਟੇਕ ॥੪॥੩॥੯੭॥
آسا مہلا ۵ ॥
ਆਸਾ ਮਹਲਾ ੫ ॥
نامُ جپت منُ تنُ سبھُ ہرِیا ॥
ਨਾਮੁ ਜਪਤ ਮਨੁ ਤਨੁ ਸਭੁ ਹਰਿਆ ॥
کلمل دوکھ سگل پرہرِیا ॥۱॥
ਕਲਮਲ ਦੋਖ ਸਗਲ ਪਰਹਰਿਆ ॥੧॥
سوئی دِوسُ بھلا میرے بھائی ॥
ਸੋਈ ਦਿਵਸੁ ਭਲਾ ਮੇਰੇ ਭਾਈ ॥
ہرِ گُن گائے پرم گتِ پائی ॥ رہاءُ ॥
ਹਰਿ ਗੁਨ ਗਾਇ ਪਰਮ ਗਤਿ ਪਾਈ ॥ ਰਹਾਉ ॥
سادھ جنا کے پوُجے پیَر ॥
ਸਾਧ ਜਨਾ ਕੇ ਪੂਜੇ ਪੈਰ ॥
مِٹے اُپد٘رہ من تے بیَر ॥۲॥
ਮਿਟੇ ਉਪਦ੍ਰਹ ਮਨ ਤੇ ਬੈਰ ॥੨॥
گُر پوُرے مِلِ جھگرُ چُکائِیا ॥
ਗੁਰ ਪੂਰੇ ਮਿਲਿ ਝਗਰੁ ਚੁਕਾਇਆ ॥
پنّچ دوُت سبھِ وسگتِ آئِیا ॥۳॥
ਪੰਚ ਦੂਤ ਸਭਿ ਵਸਗਤਿ ਆਇਆ ॥੩॥
جِسُ منِ وسِیا ہرِ کا نامُ ॥
ਜਿਸੁ ਮਨਿ ਵਸਿਆ ਹਰਿ ਕਾ ਨਾਮੁ ॥

نانک ِتسُ اُوُپر کُربان ॥ ۴॥ ۴॥ ۹۸॥

ਨਾਨਕ ਤਿਸੁ ਊਪਰਿ ਕੁਰਬਾਨ ॥੪॥੪॥੯੮॥

آسا مہلا ۵ ॥

ਆਸਾ ਮਹਲਾ ੫ ॥

گاوِ لیہہ تۄُ گاونہارے ॥

ਗਾਵਿ ਲੇਹਿ ਤੂ ਗਾਵਨਹਾਰੇ ॥

جیِئ ِپنّڈ کے پران ادھارے ॥

ਜੀਅ ਪਿੰਡ ਕੇ ਪ੍ਰਾਨ ਅਧਾਰੇ ॥

جا کی سیوا سرب سُکھ پاوہِ ॥

ਜਾ ਕੀ ਸੇਵਾ ਸਰਬ ਸੁਖ ਪਾਵਹਿ ॥

اور کاہوُ پہہ بہُڑِ ن جاوہِ ॥ ۱॥

ਅਵਰ ਕਾਹੂ ਪਹਿ ਬਹੁੜਿ ਨ ਜਾਵਹਿ ॥੧॥

سدا اننّد اننّدی ساہِبُ گُن ِندھان ِنت ِنت جاپیِئیَے ॥

ਸਦਾ ਅਨ ਦ ਅਨ ਦੀ ਸਾਹਿਬੁ ਗੁਨ ਨਿਧਾਨ ਨਿਤ ਨਿਤ ਜਾਪੀਐ ॥

بلِہاری ِتسُ سنّت پِیارے ِجسُ پ٘رسادِ پ٘ربھُ منِ واسیِئیَے ॥ رہائو ॥

ਬਲਿਹਾਰੀ ਤਿਸੁ ਸੰਤ ਪਿਆਰੇ ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥

جا کا دانُ ِنکھۄُٹیَے ناہی ॥

ਜਾ ਕਾ ਦਾਨੁ ਨਿਖੂਟੈ ਨਾਹੀ ॥

بھلی بھاِت سبھ سہج سماہی ॥

ਭਲੀ ਭਾਤਿ ਸਭ ਸਹਜਿ ਸਮਾਹੀ ॥

جا کی بکھس ن میٹیَے کوئی ॥

ਜਾ ਕੀ ਬਖਸ ਨ ਮੇਟੈ ਕੋਈ ॥

منِ واسائیِئیَے ساچا سوئی ॥ ۲॥

ਮਨਿ ਵਾਸਾਈਐ ਸਾਚਾ ਸੋਈ ॥੨॥

سگل سمگ٘ری ِگ٘رہ جا کیَے پۄُرن ॥

ਸਗਲ ਸਮਗ੍ਰੀ ਗ੍ਰਿਹ ਜਾ ਕੈ ਪੂਰਨ ॥

پ٘ربھ کے سیوک دۄُکھ ن جھۄُرن ॥

ਪ੍ਰਭ ਕੇ ਸੇਵਕ ਦੂਖ ਨ ਝੂਰਨ ॥

اوٹ گہی ِنربھئو پدُ پائیِئیَے ॥

ਓਟਿ ਗਹੀ ਨਿਰਭਉ ਪਦੁ ਪਾਈਐ ॥

ساس ساس سو گن ندھ گائیئیے ॥۳॥
ਸਾਸਿ ਸਾਸਿ ਸੋ ਗੁਨ ਨਿਧਿ ਗਾਈਐ ॥੩॥
دوُر ن ہوئی کتہوُ جائیئیے ॥
ਦੂਰਿ ਨ ਹੋਈ ਕਤਹੂ ਜਾਈਐ ॥
ندر کرے تا ہر ہر پائیئیے ॥
ਨਦਰਿ ਕਰੇ ਤਾ ਹਰਿ ਹਰਿ ਪਾਈਐ ॥
ارداس کری پوُرے گر پاس ॥
ਅਰਦਾਸਿ ਕਰੀ ਪੂਰੇ ਗੁਰ ਪਾਸਿ ॥
نانکُ منّگیے ہر دھنُ راس ॥۴॥۵॥۹۹॥
ਨਾਨਕੁ ਮੰਗੈ ਹਰਿ ਧਨੁ ਰਾਸਿ ॥੪॥੫॥੯੯॥
آسا مہلا ۵ ॥
ਆਸਾ ਮਹਲਾ ੫ ॥
پرتھمے مٹیا تن کا دوُکھ ॥
ਪ੍ਰਥਮੇ ਮਿਟਿਆ ਤਨ ਕਾ ਦੂਖ ॥
من سگل کئو ہویا سوُکھُ ॥
ਮਨ ਸਗਲ ਕਉ ਹੋਆ ਸੂਖੁ ॥
کر کرپا گر دینو نائو ॥
ਕਰਿ ਕਿਰਪਾ ਗੁਰ ਦੀਨੋ ਨਾਉ ॥
بل بل تسُ ستگر کئو جائو ॥۱॥
ਬਲਿ ਬਲਿ ਤਿਸੁ ਸਤਿਗੁਰ ਕਉ ਜਾਉ ॥੧॥
گرُ پوُرا پائیئو میرے بھائی ॥
ਗੁਰੁ ਪੂਰਾ ਪਾਇਓ ਮੇਰੇ ਭਾਈ ॥
روگ سوگ سبھ دوُکھ بناسے ستگر کی سرݨائی ॥ رہائو ॥
ਰੋਗ ਸੋਗ ਸਭ ਦੂਖ ਬਿਨਾਸੇ ਸਤਿਗੁਰ ਕੀ ਸਰਣਾਈ ॥ ਰਹਾਉ ॥
گر کے چرن ہردۓ وسائے ॥
ਗੁਰ ਕੇ ਚਰਨ ਹਿਰਦੈ ਵਸਾਏ ॥
من چنّتت سگلے پھل پائے ॥
ਮਨ ਚਿੰਤਤ ਸਗਲੇ ਫਲ ਪਾਏ ॥
اگن بجھی سبھ ہوئی سانت ॥
ਅਗਨਿ ਬੁਝੀ ਸਭ ਹੋਈ ਸਾਂਤਿ ॥

کرِ کِرپا گُرِ کیِنی داتِ ॥۲॥
ਕਰਿ ਕਿਰਪਾ ਗੁਰਿ ਕੀਨੀ ਦਾਤਿ ॥੨॥
نِتھاوے کئُ گُرِ دیِنو تھانُ ॥
ਨਿਥਾਵੇ ਕਉ ਗੁਰਿ ਦੀਨੋ ਥਾਨੁ ॥
نِمانے کئُ گُرِ کیِنو مانُ ॥
ਨਿਮਾਨੇ ਕਉ ਗੁਰਿ ਕੀਨੋ ਮਾਨੁ ॥
بنّدھن کاٹِ سیوک کرِ راکھے ॥
ਬੰਧਨ ਕਾਟਿ ਸੇਵਕ ਕਰਿ ਰਾਖੇ ॥
انّٖم٘رت بانی رسنا چاکھے ॥۳॥
ਅੰਮ੍ਰਿਤ ਬਾਨੀ ਰਸਨਾ ਚਾਖੇ ॥੩॥
وڈےَ بھاگِ پوُج گُر چرنا ॥
ਵਡੈ ਭਾਗਿ ਪੂਜ ਗੁਰ ਚਰਨਾ ॥
سگل تِیاگِ پائی پ٘ربھ سرنا ॥
ਸਗਲ ਤਿਆਗਿ ਪਾਈ ਪ੍ਰਭ ਸਰਨਾ ॥

(Page 396) پنّنا ۲۹۳

گُرُ نانک جا کئُ بھئِیا دئِیالا ॥
ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥
سو جنُ ہویا سدا نِہالا ॥۴॥۶॥۱۰۰॥
ਸੋ ਜਨੁ ਹੋਆ ਸਦਾ ਨਿਹਾਲਾ ॥੪॥੬॥੧੦੦॥
آسا مہلا ۵ ॥
ਆਸਾ ਮਹਲਾ ੫ ॥
ستِگُر ساچےَ دیِیا بھیجِ ॥
ਸਤਿਗੁਰ ਸਾਚੈ ਦੀਆ ਭੇਜਿ ॥
چِرُ جیِونُ اُپجِیا سنّجوگِ ॥
ਚਿਰੁ ਜੀਵਨੁ ਉਪਜਿਆ ਸੰਜੋਗਿ ॥
اُدرےَ ماہِ آئِ کیِیا نِواسُ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥
ماتا کےَ منِ بہُتُ بِگاسُ ॥۱॥
ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥

جنّمیا پُوتُ بھگتُ گوۄِنّد کا ॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
پرگٹِیا سبھ مہِ لِکھیا دھُر کا ॥ رہائو ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥
دسی ماسی ہکمِ بالک جنمُ لیِیا ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥
مِٹِیا سوگُ مہا اننّدُ تھیِیا ॥
ਮਿਟਿਆ ਸੋਗੁ ਮਹਾ ਅਨ ਦੁ ਥੀਆ ॥
گربانٖی سکھی اننّدُ گاوَے ॥
ਗੁਰਬਾਣੀ ਸਖੀ ਅਨ ਦੁ ਗਾਵੈ ॥
ساچے ساہِب کیَے منِ بھاوَے ॥۲॥
ਸਾਚੇ ਸਾਹਿਬ ਕੈ ਮਨਿ ਭਾਵੈ ॥੨॥
ودھی ویلِ بہُ پیِڑی چالی ॥
ਵਧੀ ਵੇਲਿ ਬਹੁ ਪੀੜੀ ਚਾਲੀ ॥
دھرم کلا ہرِ بنّدھِ بہالی ॥
ਧਰਮ ਕਲਾ ਹਰਿ ਬੰਧਿ ਬਹਾਲੀ ॥
من چِنّدِیا ستِگُرُو دِوائِیا ॥
ਮਨ ਚਿੰਦਿਆ ਸਤਿਗੁਰੂ ਦਿਵਾਇਆ ॥
بھئے اچِنّت ایک لِو لائِیا ॥۳॥
ਭਏ ਅਚਿੰਤ ਏਕ ਲਿਵ ਲਾਇਆ ॥੩॥
جِئُو بالکُ پِتا اوُپرِ کرے بہُ مانٖ ॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥
بُلائِیا بولَے گُر کیَے بھانِ ॥
ਬੁਲਾਇਆ ਬੋਲੈ ਗੁਰ ਕੈ ਭਾਣਿ ॥
گجھی چھنّنی ناہی بات ॥
ਗੁਝੀ ਛੰਨੀ ਨਾਹੀ ਬਾਤ ॥
گرُ نانکُ تُٹھا کینی داتِ ॥۴॥۷॥۱۰۱॥
ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥
آسا مہلا ۵ ॥
ਆਸਾ ਮਹਲਾ ੫ ॥

گُر پُوُرے راکھِیا دے ہاتھ =
ਗੁਰ ਪੂਰੇ ਰਾਖਿਆ ਦੇ ਹਾਥ ॥
پ٘رگٹُ بھئِیا جن کا پرتاپُ =۱=
ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥
گُرُ گُرُ جپی گُرُوُ گُرُ دھِیائی =
ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥
جیِء کی ارداسِ گُرُوُ پہِ پائی = رہائُ =
ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥
سرنِ پرے ساچے گُردیو =
ਸਰਨਿ ਪਰੇ ਸਾਚੇ ਗੁਰਦੇਵ ॥
پُوُرن ہوئی سیوک سیو =۲=
ਪੂਰਨ ਹੋਈ ਸੇਵਕ ਸੇਵ ॥੨॥
جیِءُ پِنّڈُ جوبنُ راکھےَ پ٘ران =
ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥
کہُ نانک گُر کئُ کُربان =۳=۸=۲۰۱=
ਕਹੁ ਨਾਨਕ ਗੁਰ ਕਉ ਕੁਰਬਾਨ ॥੩॥੮॥੧੦੨॥
آسا گھرُ ۸ کاپھی مہلا ۵
ਆਸਾ ਘਰੁ ੮ ਕਾਫੀ ਮਹਲਾ ੫
اِکّ اوُنّکار ستِگُر پ٘رسادِ =
ੴ ਸਤਿਗੁਰ ਪ੍ਰਸਾਦਿ ॥
میَے بنّدا بیَے کھرِیدُ سچُ ساہِبُ میرا =
ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥
جیِءُ پِنّڈُ سبھُ تِس دا سبھُ کِچھُ ہیَے تیرا =۱=
ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥੧॥
مانُ نِمانھے توُنّ دھنھی تیرا بھرواسا =
ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥
بِنُ ساچے ان ٹیک ہیَے سو جانھہُ کاچا =۱= رہائُ =
ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥੧॥ ਰਹਾਉ ॥
تیرا ہُکمُ اپار ہیَے کوئی انّتُ ن پائے =
ਤੇਰਾ ਹੁਕਮੁ ਅਪਾਰ ਹੈ ਕੋਈ ਅੰਤੁ ਨ ਪਾਏ ॥

جس گر پؤرا بھیٹسی سو چلیے رجائے ॥۲॥
ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ ॥੨॥
چترائی سیانپا کتیے کام ن آئییے ॥
ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ ॥
تٹھا ساہب جو دیوے سوئی سکھ پائییے ॥۳॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ ॥੩॥
جے لکھ کرم کمائییہ کچھ پوے ن بندھا ॥
ਜੇ ਲਖ ਕਰਮ ਕਮਾਈਅਹਿ ਕਿਛੁ ਪਵੈ ਨ ਬੰਧਾ ॥
جن نانک کیتا نام دھر ہور چھوڑیا دھندھا ॥۴॥۱॥۱۰۳॥
ਜਨ ਨਾਨਕ ਕੀਤਾ ਨਾਮੁ ਧਰ ਹੋਰੁ ਛੋਡਿਆ ਧੰਧਾ ॥੪॥੧॥੧੦੩॥
آسا مہلا ۵ ॥
ਆਸਾ ਮਹਲਾ ੫ ॥
سرب سکھا میے بھالیا ہر جیوڈ ن کوئی ॥
ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ ॥
گر تٹھے تے پائییے سچ ساہب سوئی ॥۱॥
ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ ॥੧॥
بلہاری گر آپنے سد سد کربانا ॥
ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥
نام ن وسرئو اک کھن چسا اہ کیجیے دانا ॥۱॥ رہائو ॥
ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ ॥੧॥ ਰਹਾਉ ॥
بھاگٹھ سچا سوئے ہیے جس ہر دھن انتر ॥
ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥

(Page 397) پنّا ۳۹۷

سو چھوٹیے مہا جال تے جس گر سبد نرنتر ॥۲॥
ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ ॥੨॥
گر کی مہما کیا کہا گر ببیک ست سر ॥
ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥
اوہ آد جگادی جگہ جگ پؤرا پرمیسر ॥۳॥
ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥

نامُ دِھیاوہُ سد سدا ہر ہر منُ رنّگے ॥
ਨਾਮੁ ਧਿਆਵਹੁ ਸਦ ਸਦਾ ਹਰਿ ਹਰਿ ਮਨੁ ਰੰਗੇ ॥
جیئو پران دھنُ گرُوُ ہیَے نانک کیَے سنّگے ॥੪॥੨॥੧੦੪॥
ਜੀਉ ਪ੍ਰਾਣ ਧਨੁ ਗੁਰੂ ਹੈ ਨਾਨਕ ਕੈ ਸੰਗੇ ॥੪॥੨॥੧੦੪॥
آسا مہلا ੫ ॥
ਆਸਾ ਮਹਲਾ ੫ ॥
سائی الکھُ اپارُ بھوری منِ وسیَے ॥
ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥
دوُکھُ دردُ روگُ مائے میَڈا ہبھُ نسیَے ॥੧॥
ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧॥
ہئو ونّڈا کُربانُ سائی آپݨے ॥
ਹਉ ਵੰਞਾ ਕੁਰਬਾਣੁ ਸਾਈ ਆਪਣੇ ॥
ہوَوےَ اندُ گھݨا منِ تنِ جاپݨے ॥੧॥ رہائو ॥
ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ ॥੧॥ ਰਹਾਉ ॥
بِنّدک گالِ سُݨی سچے تِسُ دھݨی ॥
ਬਿੰਦਕ ਗਾਲ੍ਹ੍ਹਿ ਸੁਣੀ ਸਚੇ ਤਿਸੁ ਧਣੀ ॥
سوُکھی ہوُں سُکھُ پائے مائے ن کیِم گݨی ॥੨॥
ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ ॥੨॥
نیَݨ پسنّدو سوئے پیکھِ مُستاک بھئی ॥
ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ ॥
میَے نِرگُݨِ میری مائے آپِ لڑِ لائے لئی ॥੩॥
ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ ॥੩॥
بید کتیب سنّسار ہبھا ہوُں باہرا ॥
ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥
نانک کا پاتِساہُ دِسیَے جاہرا ॥੪॥੩॥੧੦੫॥
ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ ॥੪॥੩॥੧੦੫॥
آسا مہلا ੫ ॥
ਆਸਾ ਮਹਲਾ ੫ ॥
لاکھ بھگت آرادھہِ جپتے پیئو پیئو ॥
ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ ॥

کون جگت میلاوئو نرگن بکھئی جیئو ॥۱॥
ਕਵਨ ਜੁਗਤਿ ਮੇਲਾਵਉ ਨਿਰਗੁਣ ਬਿਖਈ ਜੀਉ ॥੧॥
تیری ٹیک گوونّد گپال دئیال پربھ ॥
ਤੇਰੀ ਟੇਕ ਗੋਵਿੰਦ ਗੁਪਾਲ ਦਇਆਲ ਪ੍ਰਭ ॥
توُں سبھناکے ناتھ تیری سرسٹ سبھ ॥۱॥ رہائو ॥
ਤੂੰ ਸਭਨਾ ਕੇ ਨਾਥ ਤੇਰੀ ਸ੍ਰਿਸਟਿ ਸਭ ॥੧॥ ਰਹਾਉ ॥
سدا سہائی سنّت پیکھہ سدا ہجوُر ॥
ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ ॥
نام بہوُنڑیا سے مرن وسوُر وسوُر ॥۲॥
ਨਾਮ ਬਿਹੂਨੜਿਆ ਸੇ ਮਰਨਿ੍ ਵਿਸੂਰਿ ਵਿਸੂਰਿ ॥੨॥
داس داستن بھائے مٹیا تنا گئُن ॥
ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ ॥
وسریا جنہا نامُ تناڑا ہالُ کئُن ॥۳॥
ਵਿਸਰਿਆ ਜਿਨ੍ਾ ਨਾਮੁ ਤਿਨਾੜਾ ਹਾਲੁ ਕਉਣੁ ॥੩॥
جیَسے پسُ ہرہیائو تیَسا سنّسارُ سبھ ॥
ਜੈਸੇ ਪਸੁ ਹਰ੍ਹਿਆਉ ਤੈਸਾ ਸੰਸਾਰੁ ਸਭ ॥
نانک بنّدھن کاٹ ملاوہُ آپ پربھ ॥۴॥۴॥۱۰۶॥
ਨਾਨਕ ਬੰਧਨ ਕਾਟਿ ਮਿਲਾਵਹੁ ਆਪਿ ਪ੍ਰਭ ॥੪॥੪॥੧੦੬॥
آسا مہلا ۵ ॥
ਆਸਾ ਮਹਲਾ ੫ ॥
ہبھے تھوک وسار ہکو کھیالُ کر ॥
ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥
جھوُٹھا لاہِ گمانُ منُ تنُ ارپ دھر ॥۱॥
ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥੧॥
آٹھ پہر سالاہِ سرجنہار توُں ॥
ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥
جیِواں تیری دات کرپا کرہُ موُں ॥۱॥ رہائو ॥
ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ ॥੧॥ ਰਹਾਉ ॥
سوئی کنّم کمائے جتُ مکھُ اُجلا ॥
ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥

سوئی لگیَے سچ جِسُ توُں دیہ الا ॥۲॥
ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ ॥੨॥
جوُ ن ڈھہنّدوُ موُلِ سوُ گھرُ راسِ کرِ ॥
ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ ॥
ہِکوُ چِت وسائے کدے ن جائے مرِ ॥۳॥
ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ ॥੩॥
تِنہا پِیارا رامُ جوُ پربھ بھانِیا ॥
ਤਿਨ੍ਹਾ ਪਿਆਰਾ ਰਾਮੁ ਜੋ ਪ੍ਰਭ ਭਾਣਿਆ ॥
گُر پرسادِ اکتھُ نانِک وکھانِیا ॥۴॥۵॥۱۰۷॥
ਗੁਰ ਪਰਸਾਦਿ ਅਕਥੁ ਨਾਨਕਿ ਵਖਾਣਿਆ ॥੪॥੫॥੧੦੭॥
آسا مہلا ۵ ॥
ਆਸਾ ਮਹਲਾ ੫ ॥
جِنہا ن وِسرئے نامُ سے کِنیہِیا ॥
ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥
بھیدُ ن جانہُ موُلِ سائںئی جیہِیا ॥۱॥
ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥੧॥
منُ تنُ ہوئِے نِہالُ تُم سنّگ بھیٹِیا ॥
ਮਨੁ ਤਨੁ ਹੋਇ ਨਿਹਾਲੁ ਤੁਮ੍ ਸੰਗਿ ਭੇਟਿਆ ॥
سُکھُ پائِیا جن پرسادِ دُکھُ سبھُ میٹِیا ॥۱॥ رہائو ॥
ਸੁਖੁ ਪਾਇਆ ਜਨ ਪਰਸਾਦਿ ਦੁਖੁ ਸਭੁ ਮੇਟਿਆ ॥੧॥ ਰਹਾਉ ॥
جیتے کھنّڈ برہمنّڈ اُدھارے تِنّن کھے ॥
ਜੇਤੇ ਖੰਡ ਬ੍ਰਹਮੰਡ ਉਧਾਰੇ ਤਿੰਨ੍ ਖੇ ॥
جِن منِ وُٹھا آپِ پوُرے بھگت سے ॥۲॥
ਜਿਨ੍ ਮਨਿ ਵੁਠਾ ਆਪਿ ਪੂਰੇ ਭਗਤ ਸੇ ॥੨॥

پنّنا ۸۹۳ (Page 398)

جِس نوُ منّنے آپِ سوئی مانِیئیَے ॥
ਜਿਸ ਨੋ ਮੰਨੇ ਆਪਿ ਸੋਈ ਮਾਨੀਐ ॥
پرگٹ پُرکھُ پروانُ سبھ ٹھائی جانِیئیَے ॥۳॥
ਪ੍ਰਗਟ ਪੁਰਖੁ ਪਰਵਾਣੁ ਸਭ ਠਾਈ ਜਾਨੀਐ ॥੩॥

ِدنسُ ریَنِ آرادِھ سمہالے ساہ ساہ =
ਦਿਨਸੁ ਰੈਣਿ ਆਰਾਧਿ ਸਮ੍ਹਾਲੇ ਸਾਹ ਸਾਹ ॥
نانک کی لوچا پوُرِ سچے پاِتساہ = ۴= ۶= ۸۰۱=
ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥੪॥੬॥੧੦੮॥
آسا مہلا ۵ =
ਆਸਾ ਮਹਲਾ ੫ ॥
پوُرِ رہِیا سرب ٹھائے ہمارا کھسمُ سوئِے =
ਪੂਰਿ ਰਹਿਆ ਸ੍ਰਬ ਠਾਇ ਹਮਾਰਾ ਖਸਮੁ ਸੋਇ ॥
ایکُ ساہِبُ ِسرِ چھتُ دوُجا ناہِ کوئِے = ۱=
ਏਕੁ ਸਾਹਿਬੁ ਸਿਰਿ ਛਤੁ ਦੂਜਾ ਨਾਹਿ ਕੋਇ ॥੧॥
ِجئُو بھاوےَ ِتئُو راکھُ راکھنھہارِیا =
ਜਿਉ ਭਾਵੈ ਤਿਉ ਰਾਖੁ ਰਾਖਣਹਾਰਿਆ ॥
تُجھ ِبنُ اورُ ن کوئِے ندرِ ِنہارِیا = ۱= رہائُو =
ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਰਿਆ ॥੧॥ ਰਹਾਉ ॥
پ٘رِتپالے پ٘ربھُ آپِ گھٹِ گھٹِ سارِیئَے =
ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ ॥
ِجسُ منِ وُٹھا آپِ ِتسُ ن ِوسارِیئَے = ۲=
ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰੀਐ ॥੨॥
جو ِکچھُ کرے سُ آپِ آپنھ بھاݨیا =
ਜੋ ਕਿਛੁ ਕਰੇ ਸੁ ਆਪਿ ਆਪਣ ਭਾਣਿਆ ॥
بھگتا کا سہائی جُگِ جُگِ جاݨیا = ۳=
ਭਗਤਾ ਕਾ ਸਹਾਈ ਜੁਗਿ ਜੁਗਿ ਜਾਣਿਆ ॥੩॥
جپِ جپِ ہرِ کا نامُ کدے ن جھوُرِیئَے =
ਜਪਿ ਜਪਿ ਹਰਿ ਕਾ ਨਾਮੁ ਕਦੇ ਨ ਝੂਰੀਐ ॥
نانک درس پِیاس لوچا پوُرِیئَے = ۴= ۷= ۹۰۱=
ਨਾਨਕ ਦਰਸ ਪਿਆਸ ਲੋਚਾ ਪੂਰੀਐ ॥੪॥੭॥੧੦੯॥
آسا مہلا ۵ =
ਆਸਾ ਮਹਲਾ ੫ ॥
ِکیا سوۄہِ نامُ ِوسارِ گاپھل گہِلیا =
ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ ॥

کِتنی اِتُ دریائے وَنّن وہدیا ॥۱॥

ਕਿਤ਼ੀ ਇਤੁ ਦਰੀਆਇ ਵੰਞਨ੍ਹਿ ਵਹਦਿਆ ॥੧॥

بوہِتھڑا ہرِ چرن من چڑ لنگھیئیے ॥

ਬੋਹਿਥੜਾ ਹਰਿ ਚਰਣ ਮਨ ਚੜਿ ਲ ਘੀਐ ॥

آٹھ پہر گن گائے سادھو سنگیئیے ॥۱॥ رہائو ॥

ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ ਰਹਾਉ ॥

بھوگہ بھوگ انیک وِن ُ ناوے سنُّڑیا ॥

ਭੋਗਹਿ ਭੋਗ ਅਨੇਕ ਵਿਣੁ ਨਾਵੈ ਸੁੰਞਿਆ ॥

ہرِ کی بھگت بنا مر مر رُنّیا ॥۲॥

ਹਰਿ ਕੀ ਭਗਤਿ ਬਿਨਾ ਮਰਿ ਮਰਿ ਰੁੰਨਿਆ ॥੨॥

کپڑ بھوگ سگندھ تن مردن مالنا ॥

ਕਪੜ ਭੋਗ ਸੁਗੰਧ ਤਨਿ ਮਰਦਨ ਮਾਲਣਾ ॥

بِن ُ سمرن تن ُ چھار ُ سرپر چالنا ॥۳॥

ਬਿਨੁ ਸਿਮਰਨ ਤਨੁ ਛਾਰੁ ਸਰਪਰ ਚਾਲਣਾ ॥੩॥

مہا بکھم ُ سنّسار ُ وِرلیَے پیکھیا ॥

ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ ॥

چھوٗٹن ُ ہرِ کی سرن لیکھ ُ نانک لیکھیا ॥۴॥۸॥۱۱۰॥

ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ ॥੪॥੮॥੧੧੦॥

آسا مہلا ۵ ॥

ਆਸਾ ਮਹਲਾ ੫ ॥

کوئے ن کِس ہی سنگ کاہے گربیئیے ॥

ਕੋਇ ਨ ਕਿਸ ਹੀ ਸੰਗਿ ਕਾਹੇ ਗਰਬੀਐ ॥

ایک ُ نام ُ آدھار ُ بھئوجل ُ تربیئیے ॥۱॥

ਏਕੁ ਨਾਮੁ ਆਧਾਰੁ ਭਉਜਲੁ ਤਰਬੀਐ ॥੧॥

میَے گریب سچ ُ ٹیک توٗں میرے ستگر پوٗرے ॥

ਮੈ ਗਰੀਬ ਸਚੁ ਟੇਕ ਤੂੰ ਮੇਰੇ ਸਤਿਗੁਰ ਪੂਰੇ ॥

دیکھ تُمہارا درسنؤ میرا من ُ دھیرے ॥۱॥ رہائو ॥

ਦੇਖਿ ਤੁਮ੍ਹਾਰਾ ਦਰਸਨੋ ਮੇਰਾ ਮਨੁ ਧੀਰੇ ॥੧॥ ਰਹਾਉ ॥

راج ُ مال ُ جنّجال ُ کارج ن کِتیَے گنؤ ॥

ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋ ॥

ہر کیِرتنُ آدھارُ نِہچلُ ایہُ دھنوٗ ॥۲॥
ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥੨॥
جیتے مائِیا رنّگ تیت پچھاوِیا ॥
ਜੇਤੇ ਮਾਇਆ ਰੰਗ ਤੇਤ ਪਛਾਵਿਆ ॥
سُکھ کا نامُ نِدھانُ گُرمُکھ گاوِیا ॥۳॥
ਸੁਖ ਕਾ ਨਾਮੁ ਨਿਧਾਨੁ ਗੁਰਮੁਖਿ ਗਾਵਿਆ ॥੩॥
سچا گُنی نِدھانُ توُں پربھ گہر گنّبھیِرے ॥
ਸਚਾ ਗੁਣੀ ਨਿਧਾਨੁ ਤੂੰ ਪ੍ਰਭ ਗਹਿਰ ਗੰਭੀਰੇ ॥
آس بھروٗسا کھسم کا نانک کے جیِئرے ॥۴॥۹॥۱۱۱॥
ਆਸ ਭਰੋਸਾ ਖਸਮ ਕਾ ਨਾਨਕ ਕੇ ਜੀਅਰੇ ॥੪॥੯॥੧੧੧॥
آسا مہلا ۵ ॥
ਆਸਾ ਮਹਲਾ ੫ ॥
جِسُ سِمرت دُکھُ جائے سہج سُکھُ پائیِئیَے ॥
ਜਿਸੁ ਸਿਮਰਤ ਦੁਖੁ ਜਾਇ ਸਹਜ ਸੁਖੁ ਪਾਈਐ ॥
ریَنِ دِنسُ کر جوڑ ہر ہر دھِیائیِئیَے ॥۱॥
ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ ॥੧॥
نانک کا پربھُ سوئے جِس کا سبھُ کوئے ॥
ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ ॥
سرب رہِیا بھرپوٗر سچا سچُ سوئے ॥۱॥ رہائو ॥
ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ ॥੧॥ ਰਹਾਉ ॥
انّترِ باہرِ سنّگ سہائی گِیان جوگُ ॥
ਅੰਤਰਿ ਬਾਹਰਿ ਸੰਗਿ ਸਹਾਈ ਗਿਆਨ ਜੋਗੁ ॥
تِسہِ ارادھ منا بِناسیَے سگل روگُ ॥۲॥
ਤਿਸਹਿ ਅਰਾਧਿ ਮਨਾ ਬਿਨਾਸੈ ਸਗਲ ਰੋਗੁ ॥੨॥
راکھنہارُ اپارُ راکھیَے اگن ماہِ ॥
ਰਾਖਨਹਾਰੁ ਅਪਾਰੁ ਰਾਖੈ ਅਗਨਿ ਮਾਹਿ ॥

(Page 399) ۱۱۳ پنّنا

سیِتلُ ہر ہر نامُ سِمرت تپت جائے ॥۳॥
ਸੀਤਲੁ ਹਰਿ ਹਰਿ ਨਾਮੁ ਸਿਮਰਤ ਤਪਤਿ ਜਾਇ ॥੩॥

سُوکھ سہج آنند گھنا نانک جن دھوُرا ۔
ਸੂਖ ਸਹਜ ਆਨ ਦ ਘਣਾ ਨਾਨਕ ਜਨ ਧੂਰਾ ॥
کارج سگلے سِدھ بھئے بھیٹیا گرُ پوُرا ۔ ۴۔ ۱۰۔ ۱۱۲۔
ਕਾਰਜ ਸਗਲੇ ਸਿਧਿ ਭਏ ਭੇਟਿਆ ਗੁਰੁ ਪੂਰਾ ॥੪॥੧੦॥੧੧੨॥
آسا مہلا ۵ ۔
ਆਸਾ ਮਹਲਾ ੫ ॥
گوبِند گُنی نِدھان گُرمکھ جانیئیے ۔
ਗੋਬਿੰਦੁ ਗੁਣੀ ਨਿਧਾਨੁ ਗੁਰਮੁਖਿ ਜਾਣੀਐ ॥
ہوئے کِرپال دئیال ہر رنگ مانیئیے ۔ ۱۔
ਹੋਇ ਕਿ੍ਪਾਲੁ ਦਇਆਲੁ ਹਰਿ ਰੰਗੁ ਮਾਣੀਐ ॥੧॥
آوہُ سنّت مِلاہ ہر کتھا کہانیا ۔
ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥
اندِن سِمرہ نامُ تج لاج لوکانیا ۔ ۱۔ رہائو ۔
ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ ॥੧॥ ਰਹਾਉ ॥
جپ جپ جیوا نامُ ہووے اندُ گھنا ۔
ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥
مِتھیا موہُ سنّسارُ جھوُٹھا وِنسنا ۔ ۲۔
ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥੨॥
چرن کمل سنّگ نیہُ کِنیے وِرلیے لائیا ۔
ਚਰਣ ਕਮਲ ਸੰਗਿ ਨੇਹੁ ਕਿਨੈ ਵਿਰਲੈ ਲਾਇਆ ॥
دھنّ سُہاوا مکھُ جِن ہر دِھیائیا ۔ ۳۔
ਧੰਨੁ ਸੁਹਾਵਾ ਮੁਖੁ ਜਿਨਿ ਹਰਿ ਧਿਆਇਆ ॥੩॥
جنم مرن دکھ کال سِمرت مِٹ جاوئی ۔
ਜਨਮ ਮਰਣ ਦੁਖ ਕਾਲ ਸਿਮਰਤ ਮਿਟਿ ਜਾਵਈ ॥
نانک کیَے سکھُ سوئے جو پربھ بھاوئی ۔ ۴۔ ۱۱۔ ۱۱۳۔
ਨਾਨਕ ਕੈ ਸੁਖੁ ਸੋਇ ਜੋ ਪ੍ਰਭ ਭਾਵਈ ॥੪॥੧੧॥੧੧੩॥
آسا مہلا ۵ ۔
ਆਸਾ ਮਹਲਾ ੫ ॥
آوہُ میت اِکتر ہوئے رس کس سبھ بھُنّچہ ۔
ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ ॥

اںمرت نامُ ہر ہر جپہ مِل پاپا مُنّچہ ॥۱॥
ਅੰਮ੍ਰਿਤ ਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੁੰਚਹ ॥੧॥
تتُ وِچارہُ سنّت جنہُ تا تے بِگھنُ ن لاگیَے ॥
ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ ॥
کھین بھئے سبھ تسکرا گُرمُکھ جنُ جاگیَے ॥۱॥ رہائو ॥
ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥੧॥ ਰਹਾਉ ॥
بُدھ گریبی کھرچُ لیَہُ ہئُمیَے بِکھُ جارہُ ॥
ਬੁਧਿ ਗਰੀਬੀ ਖਰਚੁ ਲੈਹੁ ਹਉਮੈ ਬਿਖੁ ਜਾਰਹੁ ॥
ساچا ہٹُ پوُرا سئُدا وکھرُ نامُ واپارہُ ॥۲॥
ਸਾਚਾ ਹਟੁ ਪੂਰਾ ਸਉਦਾ ਵਖਰੁ ਨਾਮੁ ਵਾਪਾਰਹੁ ॥੨॥
جیِئُ پِنّڈُ دھنُ ارپِیا سیئی پتونّتے ॥
ਜੀਉ ਪਿੰਡੁ ਧਨੁ ਅਰਪਿਆ ਸੇਈ ਪਤਿਵੰਤੇ ॥
آپنڑے پربھ بھاݨِیا نِت کیل کرنّتے ॥۳॥
ਆਪਨੜੇ ਪ੍ਰਭ ਭਾਨਿਆ ਨਿਤ ਕੇਲ ਕਰੰਤੇ ॥੩॥
دُرمت مدُ جو پیوتے بِکھلی پت کملی ॥
ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥
رام رسائِن جو رتے نانک سچ املی ॥۴॥۱۲॥۱۱۴॥
ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪॥੧੨॥੧੧੪॥
آسا مہلا ۵ ॥
ਆਸਾ ਮਹਲਾ ੫ ॥
اُدمُ کیِیا کرائِیا آرنّبھُ رچائِیا ॥
ਉਦਮੁ ਕੀਆ ਕਰਾਇਆ ਆਰੰਭੁ ਰਚਾਇਆ ॥
نامُ جپے جپ جیِوݨا گُر منّترُ دِڑائِیا ॥۱॥
ਨਾਮੁ ਜਪੇ ਜਪਿ ਜੀਵਣਾ ਗੁਰਿ ਮੰਤ੍ਰੁ ਦ੍ਰਿੜਾਇਆ ॥੧॥
پائے پرہ ستِگُروُ کیَے جِن بھرمُ بِدارِیا ॥
ਪਾਇ ਪਰਹ ਸਤਿਗੁਰੂ ਕੈ ਜਿਨਿ ਭਰਮੁ ਬਿਦਾਰਿਆ ॥
کر کِرپا پربھ آپݨی سچُ ساج سوارِیا ॥۱॥ رہائو ॥
ਕਰਿ ਕਿਰਪਾ ਪ੍ਰਭਿ ਆਪਣੀ ਸਚੁ ਸਾਜਿ ਸਵਾਰਿਆ ॥੧॥ ਰਹਾਉ ॥
کرُ گہِ لینے آپݨے سچُ ہُکم رجائی ॥
ਕਰੁ ਗਹਿ ਲੀਨੇ ਆਪਣੇ ਸਚੁ ਹੁਕਮਿ ਰਜਾਈ ॥

جو پربھ دِتی دات سا پوُرن وڈیائی = ۲ =

ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥੨॥

سدا سدا گُن گائیئہِ جپ نامُ مُراری =

ਸਦਾ ਸਦਾ ਗੁਣ ਗਾਈਅਹਿ ਜਪਿ ਨਾਮੁ ਮੁਰਾਰੀ ॥

نیمُ نِباہِئو سِتگرُوُ پربھ کِرپا دھاری = ۳ =

ਨੇਮੁ ਨਿਬਾਹਿਓ ਸਤਿਗੁਰੂ ਪ੍ਰਭਿ ਕਿਰਪਾ ਧਾਰੀ ॥੩॥

نامُ دھنُ گُن گائو لابھُ پوُرۓ گُر دِتا =

ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ ॥

ونجارے سنّت نانکا پربھُ ساہُ اِمتا = ۴ = ۳۱ = ۱۱۵ =

ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥

آسا مہلا ۵ =

ਆਸਾ ਮਹਲਾ ੫ ॥

جا کا ٹھاکرُ تُہی پربھ تاکے وڈ بھاگا =

ਜਾ ਕਾ ਠਾਕੁਰੁ ਤੁਹੀ ਪ੍ਰਭ ਤਾ ਕੇ ਵਡਭਾਗਾ ॥

اوہُ سُہیلا سد سُکھی سبھُ بھرمُ بھئو بھاگا = ۱ =

ਓਹੁ ਸੁਹੇਲਾ ਸਦ ਸੁਖੀ ਸਭੁ ਭ੍ਰਮੁ ਭਉ ਭਾਗਾ ॥੧॥

ہم چاکر گوبِند کے ٹھاکرُ میرا بھارا =

ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥

کرن کراون سگل بِدھ سو سِتگرُوُ ہمارا = ۱ = رہائو =

ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥੧॥ ਰਹਾਉ ॥

دوُجا ناہی ائُرُ کو تاکا بھئو کریئیَے =

ਦੂਜਾ ਨਾਹੀ ਅਉਰੁ ਕੋ ਤਾ ਕਾ ਭਉ ਕਰੀਐ ॥

پنّنا ۴۰۰ (Page 400)

گُر سیوا مہلُ پائیئیَے جگُ دُترُ تریئیَے = ۲ =

ਗੁਰ ਸੇਵਾ ਮਹਲੁ ਪਾਈਐ ਜਗੁ ਦੁਤਰੁ ਤਰੀਐ ॥੨॥

دِرسِٹ تیری سُکھُ پائیئیَے من ماہِ نِدھانا =

ਦ੍ਰਿਸਟਿ ਤੇਰੀ ਸੁਖੁ ਪਾਈਐ ਮਨ ਮਾਹਿ ਨਿਧਾਨਾ ॥

جا کئو تُم کِرپال بھئے سیوک سے پروانا = ۳ =

ਜਾ ਕਉ ਤੁਮ ਕਿਰਪਾਲ ਭਏ ਸੇਵਕ ਸੇ ਪਰਵਾਨਾ ॥੩॥

انّمرت رسُ ہر کیرتنو کو ورلا پیوَے ॥
ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥
وجہُ نانک مِلیَے ایکُ نامُ رِد جپ جپ جیوَے ॥۴॥۱۴॥۱۱۶॥
ਵਜਹੁ ਨਾਨਕ ਮਿਲੈ ਏਕੁ ਨਾਮੁ ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥
آسا مہلا ۵ ॥
ਆਸਾ ਮਹਲਾ ੫ ॥
جا پربھ کی ہئو چیرُلی سو سبھ تے اوُچا ॥
ਜਾ ਪ੍ਰਭ ਕੀ ਹਉ ਚੇਰੁਲੀ ਸੋ ਸਭ ਤੇ ਊਚਾ ॥
سبھُ کِچھُ تا کا کانڈھیئیے تھورا ارُ موُچا ॥۱॥
ਸਭੁ ਕਿਛੁ ਤਾ ਕਾ ਕਾਂਢੀਐ ਥੋਰਾ ਅਰੁ ਮੂਚਾ ॥੧॥
جیئ پران میرا دھنو ساہب کی منیا ॥
ਜੀਅ ਪ੍ਰਾਨ ਮੇਰਾ ਧਨੋ ਸਾਹਿਬ ਕੀ ਮਨੀਆ ॥
نامِ جسیَے کیَے اوُجلی تِسُ داسی گنیا ॥۱॥ رہائو ॥
ਨਾਮਿ ਜਿਸੈ ਕੈ ਊਜਲੀ ਤਿਸੁ ਦਾਸੀ ਗਨੀਆ ॥੧॥ ਰਹਾਉ ॥
ویپرواہُ انند میَے نائو مانک ہیرا ॥
ਵੇਪਰਵਾਹੁ ਅਨ ਦ ਮੈ ਨਾਉ ਮਾਣਕ ਹੀਰਾ ॥
رجی دھائی سدا سکھُ جا کا توُں میرا ॥۲॥
ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥੨॥
سکھی سہیری سنگ کی سُمت دِرڑاوئو ॥
ਸਖੀ ਸਹੇਰੀ ਸੰਗ ਕੀ ਸੁਮਤਿ ਦ੍ਰਿੜਾਵਉ ॥
سیوہُ سادھوُ بھائو کر تئو نِدھ ہر پاوئو ॥۳॥
ਸੇਵਹੁ ਸਾਧੂ ਭਾਉ ਕਰਿ ਤਉ ਨਿਧਿ ਹਰਿ ਪਾਵਉ ॥੩॥
سگلی داسی ٹھاکُرَے سبھ کہتی میرا ॥
ਸਗਲੀ ਦਾਸੀ ਠਾਕੁਰੈ ਸਭ ਕਹਤੀ ਮੇਰਾ ॥
جسہِ سیِگارے نانکا تِسُ سکھہِ بسیرا ॥۴॥۱۵॥۱۱۷॥
ਜਿਸਹਿ ਸੀਗਾਰੇ ਨਾਨਕਾ ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥
آسا مہلا ۵ ॥
ਆਸਾ ਮਹਲਾ ੫ ॥
سنّتا کی ہوئے داسری ایہُ اچارا سِکھُ ری ॥
ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥

سگل گݨا گݨ اۇتمو بھرتا دۇر ن پکھُ ری ॥۱॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥੧॥
اِہُ منُ سُندر آپݨا ہر نام مجیٹھیے رنگ ری ॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ ॥
تیاگ سیاݨپ چاتُری تۇں جاݨُ گُپالہ سنگ ری ॥۱॥ رہائو ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ ਰਹਾਉ ॥
بھرتا کہیے سُ مانیئیے ایہُ سیگارُ بݨائے ری ॥
ਭਰਤਾ ਕਹੈ ਸੁ ਮਾਨੀਐ ਏਹੁ ਸੀਗਾਰੁ ਬਣਾਇ ਰੀ ॥
دۇجا بھائو وِساریئیے ایہُ تنبولا کھائے ری ॥۲॥
ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ ॥੨॥
گُر کا سبدُ کر دیپکو اِہ ست کی سیج بِچھائے ری ॥
ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ ॥
آٹھ پہر کر جوڑ رہُ تئو بھیٹیے ہر رائے ری ॥۳॥
ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥੩॥
تِس ہی چجُ سیگارُ سبھُ سائی رۇپ اپار ری ॥
ਤਿਸ ਹੀ ਚਜੁ ਸੀਗਾਰੁ ਸਭੁ ਸਾਈ ਰੂਪਿ ਅਪਾਰਿ ਰੀ ॥
سائی سوُہاگݨ نانکا جو بھاݨی کرتار ری ॥۴॥۱۶॥۱۱۸॥
ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥
آسا مہلا ۵ ॥
ਆਸਾ ਮਹਲਾ ੫ ॥
ڈیگن ڈولا تئۇ لئو جئو من کے بھرما ॥
ਡੀਗਨ ਡੋਲਾ ਤਊ ਲਉ ਜਉ ਮਨ ਕੇ ਭਰਮਾ ॥
بھرم کاٹے گُر آپݨیے پائے بِسراما ॥۱॥
ਭ੍ਰਮ ਕਾਟੇ ਗੁਰਿ ਆਪਣੈ ਪਾਏ ਬਿਸਰਾਮਾ ॥੧॥
اۄئے بِکھادی دوکھیا تے گُر تے ہۇٹے ॥
ਓਇ ਬਿਖਾਦੀ ਦੋਖੀਆ ਤੇ ਗੁਰ ਤੇ ਹੂਟੇ ॥
ہم چھۇٹے اب اُنہا تے اۄئے ہم تے چھۇٹے ॥۱॥ رہائو ॥
ਹਮ ਛੂਟੇ ਅਬ ਉਨ੍ਹਾ ਤੇ ਓਇ ਹਮ ਤੇ ਛੂਟੇ ॥੧॥ ਰਹਾਉ ॥
میرا تیرا جانتا تب ہی تے بندھا ॥
ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥

گُرِ کاٹی اَگیانتا تب چھُٹکے پھنّدھا ॥۲॥
ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥੨॥
جب لگُ ہُکمُ نہ بُوجھتا تب ہی لئو دُکھیِیا ॥
ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥
گُر مِلِ ہُکمُ پچھاݨِیا تب ہی تے سُکھیِیا ॥۳॥
ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ ॥੩॥
نا کو دُسمنُ دوکھیِیا ناہی کو منّدا ॥
ਨਾ ਕੋ ਦੁਸਮਨੁ ਦੋਖੀਆ ਨਾਹੀ ਕੋ ਮੰਦਾ ॥
گُر کی سیوا سیوکو نانک کھسمَیّ بنّدا ॥۴॥۱۷॥۱۱۹॥
ਗੁਰ ਕੀ ਸੇਵਾ ਸੇਵਕੋ ਨਾਨਕ ਖਸਮੈ ਬੰਦਾ ॥੪॥੧੭॥੧੧੯॥
آسا مہلا ۵ ॥
ਆਸਾ ਮਹਲਾ ੫ ॥
سوُکھ سہج آندُ گھݨا ہرِ کیِرتنُ گائو ॥
ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥
گرہ نِوارے ستِگُروُ دے اپݨا نائو ॥۱॥
ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥੧॥
بلِہاری گُر آپݨے سد سد بلِ جائو ॥
ਬਲਿਹਾਰੀ ਗੁਰ ਆਪਣੇ ਸਦ ਸਦ ਬਲਿ ਜਾਉ ॥

پنّا ۱۰۴ (Page 401)

گُروُ وِٹہُ ہئو وارِیا جِسُ مِلِ سچُ سُیائو ॥۱॥ رہائو ॥
ਗੁਰੂ ਵਿਟਹੁ ਹਉ ਵਾਰਿਆ ਜਿਸੁ ਮਿਲਿ ਸਚੁ ਸੁਆਉ ॥੧॥ ਰਹਾਉ ॥
سگُن اپسگُن تِس کئو لگہِ جِسُ چیِتِ ن آوَے ॥
ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥
تِسُ جمُ نیڑِ ن آوئی جو ہرِ پ٘ربھِ بھاوَے ॥۲॥
ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥੨॥
پُنّن دان جپ تپ جیتے سبھ اوُپرِ نامُ ॥
ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ ॥
ہرِ ہرِ رسنا جو جپَیّ تِسُ پوُرن کامُ ॥۳॥

ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ ॥੩॥

بھیَے بِنسے بھرم مؤہ گئے کؤ دِسیَے ن بیِیا =

ਭੈ ਬਿਨਸੇ ਭ੍ਰਮ ਮੋਹ ਗਏ ਕੋ ਦਿਸੈ ਨ ਬੀਆ ॥

نانک راکھے پار برہم پھِر دؤُکھُ ن تھیِیا = ۴= ۸۱= ۰۲۱=

ਨਾਨਕ ਰਾਖੇ ਪਾਰਬ੍ਰਹਮਿ ਫਿਰਿ ਦੂਖੁ ਨ ਥੀਆ ॥੪॥੧੯॥੧੨੦॥

آسا گھرُ ۹ مہلا ۵

ਆਸਾ ਘਰੁ ੯ ਮਹਲਾ ੫

اِکّ اؤنکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

چِتوئؤ چِتوِ سرب سُکھ پاوئؤ آگیَے بھاوئؤ کِ ن بھاوئؤ =

ਚਿਤਵਉ ਚਿਤਵਿ ਸਰਬ ਸੁਖ ਪਾਵਉ ਆਗੈ ਭਾਵਉ ਕਿ ਨ ਭਾਵਉ ॥

ایکُ داتارُ سگل ہیَے جاچِک دؤُسر کیَے پہِ جاوئؤ = ا=

ਏਕੁ ਦਾਤਾਰੁ ਸਗਲ ਹੈ ਜਾਚਿਕ ਦੂਸਰ ਕੈ ਪਹਿ ਜਾਵਉ ॥੧॥

ہئؤ ماگئؤ آن لجاوئؤ =

ਹਉ ਮਾਗਉ ਆਨ ਲਜਾਵਉ ॥

سگل چھترپت ایکو ٹھاکُرُ کئُنُ سمسرِ لاوئؤ = ا= رہائؤ =

ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥੧॥ ਰਹਾਉ ॥

اؤُٹھئؤ بیَسئؤ رہِ بھِ ن ساکئؤ درسنُ کھوجِ کھوجاوئؤ =

ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥

برہمادِک سنکادِک سنک سنںدن سناتن سنتکُمار تِن کئؤ مہلُ دُلبھاوئؤ = ۲=

ਬ੍ਰਹਮਾਦਿਕ ਸਨਕਾਦਿਕ ਸਨਕ ਸਨ ਦਨ ਸਨਾਤਨ ਸਨਤਕੁਮਾਰ ਤਿਨ੍ ਕਉ ਮਹਲੁ ਦੁਲਭਾਵਉ ॥੨॥

اگم اگم آگادھِ بؤدھ کیِمتِ پریَے ن پاوئؤ =

ਅਗਮ ਅਗਮ ਆਗਾਧਿ ਬੋਧ ਕੀਮਤਿ ਪਰੈ ਨ ਪਾਵਉ ॥

تاکی سرنِ سِت پُرکھ کی سِتگُرُ پُرکھُ دِھیاوئؤ = ۳=

ਤਾਕੀ ਸਰਣਿ ਸਤਿ ਪੁਰਖ ਕੀ ਸਤਿਗੁਰੁ ਪੁਰਖੁ ਧਿਆਵਉ ॥੩॥

بھِئئؤ کِرپالُ دِئیالُ پربھُ ٹھاکُرُ کاٹِئؤ بنّدھُ گراوئؤ =

ਭਇਓ ਕਿਪਾਲੁ ਦਇਆਲੁ ਪ੍ਰਭੁ ਠਾਕੁਰੁ ਕਾਟਿਓ ਬੰਧੁ ਗਰਾਵਉ ॥

کہُ نانک جئؤ سادھسنّگُ پائِئؤ تئؤ پھِر جنمِ ن آوئؤ = ۴= ا= ۱۲۱=

ਕਹੁ ਨਾਨਕ ਜਉ ਸਾਧਸੰਗੁ ਪਾਇਓ ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥

آسا مہلا ۵ =

ਆਸਾ ਮਹਲਾ ੫ ॥

انّترِ گاوئُو باہرِ گاوئُو گاوئُو جاگِ سواری ॥

ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ ॥

سنّگِ چلن کئُو توسا دِینہا گوبِنّد نام کے بِئُہاری ॥۱॥

ਸੰਗਿ ਚਲਨ ਕਉ ਤੋਸਾ ਦੀਨ੍ਹਾ ਗੋਬਿੰਦ ਨਾਮ ਕੇ ਬਿਉਹਾਰੀ ॥੧॥

اور بِساری بِساری ॥

ਅਵਰ ਬਿਸਾਰੀ ਬਿਸਾਰੀ ॥

نام دانُ گُرِ پوُرےَ دِیئو مےَ ایہو آدھاری ॥۱॥ رہائو ॥

ਨਾਮ ਦਾਨੁ ਗੁਰਿ ਪੂਰੈ ਦੀਓ ਮੈ ਏਹੋ ਆਧਾਰੀ ॥੧॥ ਰਹਾਉ ॥

دوُکھنِ گاوئُو سُکھِ بھی گاوئُو مارگِ پنّتھِ سمہاری ॥

ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਹਾਰੀ ॥

نام دِرڑُ گُرِ من مہِ دِییا موری تِسا بُجھاری ॥۲॥

ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥੨॥

دِنُ بھی گاوئُو ریَنی گاوئُو گاوئُو ساسِ ساسِ رسناری ॥

ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥

ستسنّگتِ مہِ بِساسُ ہوئِ ہرِ جیِوت مرت سنّگاری ॥۳॥

ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥੩॥

جن نانک کئُو اِہُ دانُ دیہُ پربھ پاوئُو سنّت رین اُرِ دھاری ॥

ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ ਪਾਵਉ ਸੰਤ ਰੇਨ ਉਰਿ ਧਾਰੀ ॥

سرونی کتھا نیَن درسُ پیکھئو مستکُ گُر چرناری ॥۴॥۲॥۱۲۲॥

ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥੪॥੨॥੧੨੨॥

اِکّ اوُنّکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

آسا گھرُ ۱۰ مہلا ۵ ॥

ਆਸਾ ਘਰੁ ੧੦ ਮਹਲਾ ੫ ॥

جِس نو توُں استھِرُ کرِ مانہِ تے پاہُن دو داہا ॥

ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥

(Page 402) پنّنا ۴۰۲

پُتر کلتر گِرہ سگل سمگری سبھ مِتھیا اسناہا ॥۱॥

ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥੧॥

رے من کیا کرہ ہیَے ہا ہا ॥

ਰੇ ਮਨ ਕਿਆ ਕਰਹਿ ਹੈ ਹਾ ਹਾ ॥

درسٹ دیکھُ جیَسے ہرچندئُری اِکُ رام بھجنُ لیَے لاہا ॥۱॥ رہائو ॥

ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ ਇਕੁ ਰਾਮ ਭਜਨੁ ਲੈ ਲਾਹਾ ॥੧॥ ਰਹਾਉ ॥

جیَسے بستر دیہ اوڈھانے دِن دوئِے چارِ بھوراہا ॥

ਜੈਸੇ ਬਸਤਰ ਦੇਹ ਓਢਾਨੇ ਦਿਨ ਦੋਇ ਚਾਰਿ ਭੋਰਾਹਾ ॥

بھیِت اوُپرے کیتکُ دھائیئیَے انّت اورکو آہا ॥۲॥

ਭੀਤਿ ਊਪਰੇ ਕੇਤਕੁ ਧਾਈਐ ਅੰਤਿ ਓਰਕੋ ਆਹਾ ॥੨॥

جیَسے انّبھ کُنّڈ کرِ راکھِئو پرت سِنّدھُ گلِ جاہا ॥

ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥

آورگ آگیا پار برہم کی اُٹھ جاسی مُہت چساہا ॥۳॥

ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥੩॥

رے من لیکھیَے چالہِ لیکھیَے بیَسہِ لیکھیَے لیَدا ساہا ॥

ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ ॥

سدا کیِرت کرِ نانک ہرِ کی اُبرے ستِگُر چرن اوٹاہا ॥۴॥۱॥۳۲۱॥

ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥

آسا مہلا ۵ ॥

ਆਸਾ ਮਹਲਾ ੫ ॥

اپُسٹ بات تے بھئی سیِدھری دوُت دُسٹ سجنئی ॥

ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥

انّدھکار مہِ رتنُ پرگاسِئو ملیِن بُدھ ہچھنئی ॥۱॥

ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥

جئو کِرپا گوبِنّد بھئی ॥

ਜਉ ਕਿਰਪਾ ਗੋਬਿੰਦ ਭਈ ॥

سُکھ سنّپت ہرِ نام پھل پائے ستِگُر مِلئی ॥۱॥ رہائو ॥

ਸੁਖ ਸੰਪਤਿ ਹਰਿ ਨਾਮ ਫਲ ਪਾਏ ਸਤਿਗੁਰ ਮਿਲਈ ॥੧॥ ਰਹਾਉ ॥

موہِ کِرپن کئو کوئے ن جانت سگل بھون پرگٹئی ॥

ਮੋਹਿ ਕਿਰਪਨ ਕਉ ਕੋਇ ਨ ਜਾਨਤ ਸਗਲ ਭਵਨ ਪ੍ਰਗਟਈ ॥

سنّگ بیَٹھنو کہی ن پاوت ہُن سگل چرن سیوئی ॥۲॥

ਸੰਗਿ ਬੈਠਨੋ ਕਹੀ ਨ ਪਾਵਤ ਹੁਣਿ ਸਗਲ ਚਰਣ ਸੇਵਈ ॥੨॥

آڈھ آڈھ کئو پھرت ڈھوُنّڈھتے من سگل ترِسن بُجھ گئی =

ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥

ایکُ بوٗلُ بھی کھوتوٗ ناہی سادھسنّگتِ سیِتلئی = ۳=

ਏਕੁ ਬੋਲੁ ਭੀ ਖਵਤੋ ਨਾਹੀ ਸਾਧਸੰਗਤਿ ਸੀਤਲਈ ॥੩॥

ایک جیِہ گُݨ کون وکھانیَے اگم اگم اگمئی =

ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥

داسُ داس داس کوٗ کریِئہُ جن نانک ہرِ سرݨئی = ۴= ۲= ۱۲۴=

ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥੪॥੨॥੧੨੪॥

آسا مہلا ۵ =

ਆਸਾ ਮਹਲਾ ੫ ॥

رے موُڑے لاہے کئو توُں ڈھیِلا ڈھیِلا توٗٹے کئو بیگ دھائِیا =

ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥

سست وکھرُ توُں گھِنّنہِ ناہی پاپی بادھا رینائِیا = ۱=

ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥

ستِگُر تیری آسائِیا =

ਸਤਿਗੁਰ ਤੇਰੀ ਆਸਾਇਆ ॥

پتِت پاونُ تیروٗ نامُ پاربرہم میَں ایہا اوٗٹائِیا = ۱= رہاؤ =

ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥੧॥ ਰਹਾਉ ॥

گنّدھن ویَݨ سُݨہِ اُرجھاوہِ نامُ لیَت الکائِیا =

ਗੰਧਣ ਵੈਣ ਸੁਣਹਿ ਉਰਝਾਵਹਿ ਨਾਮੁ ਲੈਤ ਅਲਕਾਇਆ ॥

نِنّد چِنّد کئو بہُتُ اُماہِئو بوُجھی اُلٹائِیا = ۲=

ਨਿੰਦ ਚਿੰਦ ਕਉ ਬਹੁਤੁ ਉਮਾਹਿਓ ਬੂਝੀ ਉਲਟਾਇਆ ॥੨॥

پر دھن پر تن پر تی نِنّدا اکھادھِ کھاہِ ہرکائِیا =

ਪਰ ਧਨ ਪਰ ਤਨ ਪਰ ਤੀ ਨਿੰਦਾ ਅਖਾਧਿ ਖਾਹਿ ਹਰਕਾਇਆ ॥

ساچ دھرم سِئو رُچ نہی آوےَ ستِ سُنت چھوٗہائِیا = ۳=

ਸਾਚ ਧਰਮ ਸਿਉ ਰੁਚਿ ਨਹੀ ਆਵੈ ਸਤਿ ਸੁਨਤ ਛੋਹਾਇਆ ॥੩॥

دیِن دئِیال کِرپال پربھ ٹھاکُر بھگت ٹیک ہرِ نائِیا =

ਦੀਨ ਦਇਆਲ ਕਿ□ਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥

نانک آہِ سرن پربھ آئِئو راکھُ لاج اپنائِیا = ۴= ۳= ۱۲۵=

ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥੪॥੩॥੧੨੫॥
آسا مہلا ۵ ॥
ਆਸਾ ਮਹਲਾ ੫ ॥
مِتھِیا سنّگِ سنّگِ لپٹائے موہ مائِیا کرِ بادھے ॥
ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥
جہ جانو سو چیِت ن آوےَ اہنّبُدھ بھئے آندھے ॥۱॥
ਜਹ ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥੧॥
من بیَراگی کِئُو ن ارادھے ॥
ਮਨ ਬੈਰਾਗੀ ਕਿਉ ਨ ਅਰਾਧੇ ॥
کاچ کوٹھری ماہِ توُں بستا سنّگِ سگل بِکھےَ کی بِیادھے ॥۱॥ رہائو ॥
ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥੧॥ ਰਹਾਉ ॥
میری میری کرت دِنُ ریَنِ بِہاوےَ پلُ کھِنُ چھیِجےَ ارجادھے ॥
ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ॥



جیَسے میِٹھےَ سادِ لوبھائے جھوُٹھ دھنّدھ دُرگادھے ॥۲॥
ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥੨॥
کام کرودھ ارُ لوبھ موہ اِہ اِنّدری رسِ لپٹادھے ॥
ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ॥
دیِئی بھواری پُرکھِ بِدھاتےَ بہُرِ بہُرِ جنمادھے ॥۳॥
ਦੀਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ॥੩॥
جئُو بھئِئو کِرپالُ دیِن دُکھ بھنّجنُ تئُو گُر مِلِ سبھ سُکھ لادھے ॥
ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ ॥
کہُ نانک دِنُ ریَنِ دھِیاوئُو مارِ کاڈھی سگل اُپادھے ॥۴॥
ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ ॥੪॥
اِئُو جپِئُو بھائی پُرکھُ بِدھاتے ॥
ਇਉ ਜਪਿਓ ਭਾਈ ਪੁਰਖੁ ਬਿਧਾਤੇ ॥
بھئِئو کِرپالُ دیِن دُکھ بھنّجنُ جنم مرن دُکھ لاتھے ॥۱॥ رہائو دوُجا ॥۴॥۴॥۱۲۶॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ ॥੧॥ ਰਹਾਉ ਦੂਜਾ ॥੪॥੪॥੧੨੬॥
آسا مہلا ۵ ॥

ਆਸਾ ਮਹਲਾ ੫ ॥

نِمکھ کام سُیاد کارنِ کوٹ دِنس دُکھُ پاوہِ ॥

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥

گھری مُہت رنّگ مانْہِ پھِر بہُر بہُر پچھُتاوہِ ॥۱॥

ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥

انّدھے چیت ہر ہر رائِیا ॥

ਅੰਧੇ ਚੇਤਿ ਹਰਿ ਹਰਿ ਰਾਇਆ ॥

تیرا سو دِنُ نیڑےَ آئِیا ॥۱॥ رہائو ॥

ਤੇਰਾ ਸੋ ਦਿਨੁ ਨੇੜੈ ਆਇਆ ॥੧॥ ਰਹਾਉ ॥

پلک دِرسٹ دیکھ بھوُلو آک نیِم کو توُنّمرُ ॥

ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥

جیَسا سنّگُ بِسیِئر سِئو ہیَ رے تیَسو ہی اِہُ پر گِرہُ ॥۲॥

ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥੨॥

بیَری کارنِ پاپ کرتا بستُ رہی امانا ॥

ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥

چھوڑ جاہِ تِن ہی سِئو سنّگی ساجن سِئو بیَرانا ॥۳॥

ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥੩॥

سگل سنّسارُ اِہیَے بِدھ بِیاپِئو سو اُبرِئو جِسُ گُرُ پوُرا ॥

ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥

کہُ نانک بھو ساگرُ ترِئو بھئے پُنیت سریِرا ॥۴॥۵॥۱۲۸॥

ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ ॥੪॥੫॥੧੨੭॥

آسا مہلا ۵ دُپدے ॥

ਆਸਾ ਮਹਲਾ ੫ ਦੁਪਦੇ ॥

لوُک کمانو سوئی تُم پیکھِئو موُڑ مگدھ مکرانی ॥

ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ ॥

آپ کمانے کئو لے باندھے پھِر پاچھیَے پچھُتانی ॥۱॥

ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ॥੧॥

پربھ میرے سبھ بِدھ آگیَے جانی ॥

ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ॥

بھرم کے موُسے توُں راکھت پردا پاچھیَے جیِئ کی مانی ॥۱॥ رہائو ॥

ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ॥੧॥ ਰਹਾਉ ॥

جِتُ جِتُ لائے تِتُ تِتُ لاگے کِیا کو کرے پرانی =

ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ ॥

بکھسِ لیہُ پار برہم سُیامی نانک سد کُربانی = ۲= ٦= ۸۲۱=

ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ ॥੨॥੬॥੧੨੮॥

آسا مہلا ۵ =

ਆਸਾ ਮਹਲਾ ੫ ॥

اپُنے سیوک کی آپے راکھیَے آپے نامُ جپاوے =

ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥

جہ جہ کاج کِرت سیوک کی تہا تہا اُٹھ دھاوے = ا=

ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥

سیوک کئو نِکٹی ہوئے دِکھاوے =

ਸੇਵਕ ਕਉ ਨਿਕਟੀ ਹੋਇ ਦਿਖਾਵੈ ॥

جو جو کہیَے ٹھاکُر پہ سیوکُ تتکال ہوئے آوے = ا= رہائو =

ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥੧॥ ਰਹਾਉ ॥

تِسُ سیوک کیَے ہئو بلِہاری جو اپنے پربھ بھاوے =

ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ ॥

تِس کی سوئے سُنی منُ ہریا تِسُ نانک پرسنِ آوے = ۲= ۷= ۹۲۱=

ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

آسا گھرُ اا مہلا ۵

ਆਸਾ ਘਰੁ ੧੧ ਮਹਲਾ ੫

اِکّ اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

نٹُویا بھیکھ دِکھاوے بہُ بِدھ جیَسا ہیَے اوہُ تیَسا رے =

ਨਟੂਆ ਭੇਖ ਦਿਖਾਵੈ ਬਹੁ ਬਿਧਿ ਜੈਸਾ ਹੈ ਓਹੁ ਤੈਸਾ ਰੇ ॥

انِک جون بھرمئو بھرم بھیتر سکھہِ ناہی پرویسا رے = ا=

ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ ਸੁਖਹਿ ਨਾਹੀ ਪਰਵੇਸਾ ਰੇ ॥੧॥

(Page 404) پنّا ۴۰۴

ساجن سنّت ہمارے مِیتا بِنُ ہر ہر آنیتا رے =

ਸਾਜਨ ਸੰਤ ਹਮਾਰੇ ਮੀਤਾ ਬਿਨੁ ਹਰਿ ਹਰਿ ਆਨੀਤਾ ਰੇ ॥
سادھسنّگ مِل ہر گُن گائے اِہُ جنمُ پدارتھُ جیِتا رے ॥١॥ رہائو ॥
ਸਾਧਸੰਗਿ ਮਿਲਿ ਹਰਿ ਗੁਣ ਗਾਏ ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ ਰਹਾਉ ॥
ترَے گُن مائِیا برہم کی کیِنہی کہہُ کون بِدھ تریئیَے رے ॥
ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ ਕਹਹੁ ਕਵਨ ਬਿਧਿ ਤਰੀਐ ਰੇ ॥
گھوُمن گھیر اگاہ گاکھری گُر سبدی پار اُتریئیَے رے ॥٢॥
ਘੂਮਨ ਘੇਰ ਅਗਾਹ ਗਾਖਰੀ ਗੁਰ ਸਬਦੀ ਪਾਰਿ ਉਤਰੀਐ ਰੇ ॥੨॥
کھوجت کھوجت کھوج بیِچارِئو تتُ نانک اِہُ جانا رے ॥
ਖੋਜਤ ਖੋਜਤ ਖੋਜਿ ਬੀਚਾਰਿਓ ਤਤੁ ਨਾਨਕ ਇਹੁ ਜਾਨਾ ਰੇ ॥
سِمرت نامُ نِدھانُ نِرمؤلکُ منُ مانکُ پتیِیانا رے ॥٣॥١॥١٣٠॥
ਸਿਮਰਤ ਨਾਮੁ ਨਿਧਾਨੁ ਨਿਰਮੋਲਕੁ ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥
آسا مہلا ۵ دُپدے ॥
ਆਸਾ ਮਹਲਾ ੫ ਦੁਪਦੇ ॥
گُر پرسادِ میرےَ مِن وسیا جو ماگئو سو پاوئو رے ॥
ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ ॥
نام رنّگ اِہُ منُ ترِپتانا بہُرِ ن کتہوُں دھاوئو رے ॥١॥
ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ ਬਹੁਰਿ ਨ ਕਤਹੂੰ ਧਾਵਉ ਰੇ ॥੧॥
ہمرا ٹھاکُرُ سبھ تے اوُچا ریَنِ دِنسُ تِسُ گاوئو رے ॥
ਹਮਰਾ ਠਾਕੁਰੁ ਸਭ ਤੇ ਊਚਾ ਰੈਣਿ ਦਿਨਸੁ ਤਿਸੁ ਗਾਵਉ ਰੇ ॥
کِھن مہِ تھاپِ اُتھاپنہارا تِس تے تُجھہِ ڈراوئو رے ॥١॥ رہائو ॥
ਖਿਨ ਮਹਿ ਥਾਪਿ ਉਥਾਪਨਹਾਰਾ ਤਿਸ ਤੇ ਤੁਝਹਿ ਡਰਾਵਉ ਰੇ ॥੧॥ ਰਹਾਉ ॥
جب دیکھئو پربھُ اپُنا سُیامی تئو اورہِ چیِت ن پاوئو رے ॥
ਜਬ ਦੇਖਉ ਪ੍ਰਭੁ ਅਪੁਨਾ ਸੁਆਮੀ ਤਉ ਅਵਰਹਿ ਚੀਤਿ ਨ ਪਾਵਉ ਰੇ ॥
نانکُ داسُ پربھ آپ پہِرائِیا بھرمُ بھئو میٹ لِکھاوئو رے ॥٢॥٢॥١٣١॥
ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥
آسا مہلا ۵ ॥
ਆਸਾ ਮਹਲਾ ੫ ॥
چار برن چئُہا کے مردن کھٹُ درسن کر تلی رے ॥
ਚਾਰਿ ਬਰਨ ਚਉਹਾ ਕੇ ਮਰਦਨ ਖਟੁ ਦਰਸਨ ਕਰ ਤਲੀ ਰੇ ॥
سُنّدر سگھر سروُپ سِیانے پنّچہُ ہی موہ چھلی رے ॥١॥

ਸੁੰਦਰ ਸੁਘਰ ਸਰੂਪ ਸਿਆਨੇ ਪੰਚਹੁ ਹੀ ਮੋਹਿ ਛਲੀ ਰੇ ॥੧॥

جِنِ مِلِ مارے پنّچ سوُربیِر ایَسو کئُنُ بلی رے ॥

ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥

جِنِ پنّچ مارِ بِدارِ گُدارے سو پوُرا اِہ کلی رے ॥۱॥ رہائُ ॥

ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥੧॥ ਰਹਾਉ ॥

وڈی کوم وسِ بھاگہِ ناہی مُہکم پھئُج ہٹھلی رے ॥

ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ ॥

کہُ نانک تِنِ جنِ نِردلِیا سادھسنّگتِ کےَ جھلی رے ॥۲॥۳॥۱۳۲॥

ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ ਰੇ ॥੨॥੩॥੧੩੨॥

آسا مہلا ۵ ॥

ਆਸਾ ਮਹਲਾ ੫ ॥

نیِکی جیِء کی ہرِ کتھا اوُتم آن سگل رس پھیِکی رے ॥۱॥ رہائُ ॥

ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ ॥੧॥ ਰਹਾਉ ॥

بہُ گُنِ دھُنِ مُنِ جن کھٹُ بیتے اورُ ن کِچھُ لائیِکی رے ॥۱॥

ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ ਅਵਰੁ ਨ ਕਿਛੁ ਲਾਈਕੀ ਰੇ ॥੧॥

بِکھاری نِراری اپاری سہجاری سادھسنّگِ نانک پیِکی رے ॥۲॥۴॥۱۳۳॥

ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ ॥੨॥੪॥੧੩੩॥

آسا مہلا ۵ ॥

ਆਸਾ ਮਹਲਾ ੫ ॥

ہماری پِیاری انّم٘رِت دھاری گُرِ نِمکھ ن من تے ٹاری رے ॥۱॥ رہائُ ॥

ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ ਰਹਾਉ ॥

درسن پرسن سرسن ہرسن رنّگِ رنّگی کرتاری رے ॥۱॥

ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥੧॥

کھِنُ رم گُر گم ہرِ دم نہ جم ہرِ کنّٹھِ نانک اُرِ ہاری رے ॥۲॥۵॥۱۳۴॥

ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨॥੫॥੧੩੪॥

آسا مہلا ۵ ॥

ਆਸਾ ਮਹਲਾ ੫ ॥

نیِکی سادھ سنّگانی ॥ رہائُ ॥

ਨੀਕੀ ਸਾਧ ਸੰਗਾਨੀ ॥ ਰਹਾਉ ॥

پہر موُرت پل گاوت گاوت گوِونّد گوِونّد وکھانی ॥۱॥

ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥
چالت بیَست سۄوت ہر جسُ مِن تِن چرن کھٹانی ॥۲॥
ਚਾਲਤ ਬੈਸਤ ਸੋਵਤ ਹਰਿ ਜਸੁ ਮਨਿ ਤਨਿ ਚਰਨ ਖਟਾਨੀ ॥੨॥
ہئَو ہئُرو تۄُ ٹھاکُرُ گئُرو نانک سرن پچھانی ॥۳॥۶॥۱۳۵॥
ਹਉ ਹਉਰੋ ਤੂ ਠਾਕੁਰੁ ਗਉਰੋ ਨਾਨਕ ਸਰਨਿ ਪਛਾਣੀ ॥੩॥੬॥੧੩੫॥



راگُ آسا مہلا ۵ گھرُ ۱۲
ਰਾਗੁ ਆਸਾ ਮਹਲਾ ੫ ਘਰੁ ੧੨
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
تِیاگِ سگل سِیانپا بھجُ پار برہم نِرنّکارُ ॥
ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥
ایک ساچے نام باجھہُ سگل دیِسےَ چھارُ ॥۱॥
ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥੧॥
سۄ پربھُ جاݨیِئےَ سد سنّگِ ॥
ਸੋ ਪ੍ਰਭੁ ਜਾਣੀਐ ਸਦ ਸੰਗਿ ॥
گر پرسادی بۄُجھیِئےَ ایک ہر کےَ رنّگِ ॥۱॥ رہائو ॥
ਗੁਰ ਪ੍ਰਸਾਦੀ ਬੂਝੀਐ ਏਕ ਹਰਿ ਕੈ ਰੰਗਿ ॥੧॥ ਰਹਾਉ ॥
سرݨِ سمرتھ ایک کیری دۄُجا ناہی ٹھائو ॥
ਸਰਣਿ ਸਮਰਥ ਏਕ ਕੇਰੀ ਦੂਜਾ ਨਾਹੀ ਠਾਉ ॥
مہا بھئُجلُ لنّگھیِئےَ سدا ہر گݨ گائو ॥۲॥
ਮਹਾ ਭਉਜਲੁ ਲ ਘੀਐ ਸਦਾ ਹਰਿ ਗੁਣ ਗਾਉ ॥੨॥
جنم مرݨُ نِواریِئےَ دُکھُ ن جم پُر ہۄئے ॥
ਜਨਮ ਮਰਣੁ ਨਿਵਾਰੀਐ ਦੁਖੁ ਨ ਜਮ ਪੁਰਿ ਹੋਇ ॥
نامُ نِدھانُ سۄئی پائے کِرپا کرے پربھُ سۄئے ॥۳॥
ਨਾਮੁ ਨਿਧਾਨੁ ਸੋਈ ਪਾਏ ਕ੍ਰਿਪਾ ਕਰੇ ਪ੍ਰਭੁ ਸੋਇ ॥੩॥
ایک ٹیک ادھارُ ایکۄ ایک کا مِن جۄرُ ॥
ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥
نانک جپیِئےَ مِل سادھسنّگِ ہر بِنُ اورُ ن ہۄرُ ॥۴॥۱॥۱۳۶॥

ਨਾਨਕ ਜਪੀਐ ਮਿਲਿ ਸਾਧਸੰਗਤਿ ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥

آسا مہلا ۵ ॥

ਆਸਾ ਮਹਲਾ ੫ ॥

جیِئو منُ تنُ پران پربھ کے دیِئے سبھ رس بھوگ ॥

ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ ਦੀਏ ਸਭਿ ਰਸ ਭੋਗ ॥

دیِن بنّدھپ جیِئ داتا سرنِ راکھن جوگُ ॥۱॥

ਦੀਨ ਬੰਧਪ ਜੀਅ ਦਾਤਾ ਸਰਣਿ ਰਾਖਣ ਜੋਗੁ ॥੧॥

میرے من دھِیائے ہر ہر نائو ॥

ਮੇਰੇ ਮਨ ਧਿਆਇ ਹਰਿ ਹਰਿ ਨਾਉ ॥

ہلت پلت سہائے سنّگے ایک سِئو لِو لائو ॥۱॥ رہائو ॥

ਹਲਤਿ ਪਲਤਿ ਸਹਾਇ ਸੰਗੇ ਏਕ ਸਿਉ ਲਿਵ ਲਾਉ ॥੧॥ ਰਹਾਉ ॥

بید ساستر جن دھِیاوہِ ترن کئو سنّسارُ ॥

ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥

کرم دھرم انیک کِریا سبھ اوُپر نامُ اچارُ ॥۲॥

ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ ॥੨॥

کامُ کرودھُ اہنّکارُ بِنسیَے مِلیَے ستِگر دیو ॥

ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਲੈ ਸਤਿਗੁਰ ਦੇਵ ॥

نامُ دِرڑُ کر بھگت ہر کی بھلی پربھ کی سیو ॥۳॥

ਨਾਮੁ ਦ੍ਰਿੜੁ ਕਰਿ ਭਗਤਿ ਹਰਿ ਕੀ ਭਲੀ ਪ੍ਰਭ ਕੀ ਸੇਵ ॥੩॥

چرن سرن دئِیال تیری توُں نِمانے مانُ ॥

ਚਰਣ ਸਰਣ ਦਇਆਲ ਤੇਰੀ ਤੂੰ ਨਿਮਾਣੇ ਮਾਣੁ ॥

جیِئ پران ادھارُ تیرا نانک کا پربھُ تانُ ॥۴॥۲॥۱۳۷॥

ਜੀਅ ਪ੍ਰਾਣ ਅਧਾਰੁ ਤੇਰਾ ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥

آسا مہلا ۵ ॥

ਆਸਾ ਮਹਲਾ ੫ ॥

ڈول ڈول مہا دکھُ پائِیا بِنا سادھوُ سنّگ ॥

ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ ॥

کھاٹ لابھُ گوبِنّد ہر رسُ پار برہم اِک رنّگ ॥۱॥

ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ ॥੧॥

ہر کو نامُ جپیِئیَے نیِت ॥

ਹਰਿ ਕੋ ਨਾਮੁ ਜਪੀਐ ਨੀਤਿ ॥

سارس سارس دھیائے سو پربھ تیاگ اور پریت ॥۱॥ رہائو ॥

ਸਾਸਿ ਸਾਸਿ ਧਿਆਇ ਸੋ ਪ੍ਰਭੁ ਤਿਆਗਿ ਅਵਰ ਪਰੀਤਿ ॥੧॥ ਰਹਾਉ ॥

کرن کارن سمرتھ سو پربھ جیئ داتا آپ ॥

ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ ॥

تیاگ سگل سیانپا آٹھ پہر پربھ جاپ ॥۲॥

ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ ॥੨॥

میت سکھا سہائے سنگی اوُچ اگم اپار ॥

ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥

چرن کمل بسائے ہردئے جیئ کو آدھار ॥۳॥

ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥੩॥

کر کرپا پربھ پار برہم گن تیرا جس گائو ॥

ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ ॥

سرب سوکھ وڈی وڈیائی جپ جیوئے نانک نائو ॥۴॥۳॥۱۳۸॥

ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥

آسا مہلا ۵ ॥

ਆਸਾ ਮਹਲਾ ੫ ॥

ادم کرئو کراوہ ٹھاکر پیکھت سادھو سنگ ॥

ਉਦਮੁ ਕਰਉ ਕਰਾਵਹੁ ਠਾਕੁਰ ਪੇਖਤ ਸਾਧੂ ਸੰਗਿ ॥

ہر ہر نام چراوہ رنگن آپے ہی پربھ رنگ ॥۱॥

ਹਰਿ ਹਰਿ ਨਾਮੁ ਚਰਾਵਹੁ ਰੰਗਨਿ ਆਪੇ ਹੀ ਪ੍ਰਭ ਰੰਗਿ ॥੧॥

من مہ رام ناما جاپ ॥

ਮਨ ਮਹਿ ਰਾਮ ਨਾਮਾ ਜਾਪਿ ॥

کر کرپا وسہ میرے ہردئے ہوئے سہائی آپ ॥۱॥ رہائو ॥

ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥ ਰਹਾਉ ॥

سن سن نام تمارا پریتم پربھ پیکھن کا چائو ॥

ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥

پنّا ۴۰۶ (Page 406)

دئیا کرہ کرم اپنے کئو اہیے منورتھ سئیائو ॥۲॥

ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ ॥੨॥
تنُ دھنُ تیرا تُوں پربھُ میرا ہمرےَ وسِ کِچھُ ناہِ ॥
ਤਨੁ ਧਨੁ ਤੇਰਾ ਤੂੰ ਪ੍ਰਭੁ ਮੇਰਾ ਹਮਰੈ ਵਸਿ ਕਿਛੁ ਨਾਹਿ ॥
جِئُ جِئُ راکھہِ تِئُ تِئُ رہنا تیرا دیِیا کھاہِ ॥۳॥
ਜਿਉ ਜਿਉ ਰਾਖਹਿ ਤਿਉ ਤਿਉ ਰਹਣਾ ਤੇਰਾ ਦੀਆ ਖਾਹਿ ॥੩॥
جنم جنم کے کِلوِکھ کاٹےَ مجنُ ہرِ جن دھوُرِ ॥
ਜਨਮ ਜਨਮ ਕੇ ਕਿਲਵਿਖ ਕਾਟੈ ਮਜਨੁ ਹਰਿ ਜਨ ਧੂਰਿ ॥
بھائے بھگتِ بھرم بھئُ ناسےَ ہرِ نانک سدا ہجوُرِ ॥۴॥۴॥۱۳۹॥
ਭਾਇ ਭਗਤਿ ਭਰਮ ਭਉ ਨਾਸੈ ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥
آسا مہلا ۵ ॥
ਆਸਾ ਮਹਲਾ ੫ ॥
اگم اگوچرُ درسُ تیرا سو پائے جِسُ مستکِ بھاگُ ॥
ਅਗਮ ਅਗੋਚਰੁ ਦਰਸੁ ਤੇਰਾ ਸੋ ਪਾਏ ਜਿਸੁ ਮਸਤਕਿ ਭਾਗੁ ॥
آپِ کِرپالِ کِرپا پ٘ربھِ دھاری ستِگُرِ بکھسِیا ہرِ نامُ ॥۱॥
ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਸਤਿਗੁਰਿ ਬਖਸਿਆ ਹਰਿ ਨਾਮੁ ॥੧॥
کلِجُگُ اُدھارِیا گُردیو ॥
ਕਲਿਜੁਗੁ ਉਧਾਰਿਆ ਗੁਰਦੇਵ ॥
مل موُت موُڑ جِ مگدھ ہوتے سبھِ لگے تیری سیو ॥۱॥ رہائُ ॥
ਮਲ ਮੂਤ ਮੂੜ ਜਿ ਮੁਘਦ ਹੋਤੇ ਸਭਿ ਲਗੇ ਤੇਰੀ ਸੇਵ ॥੧॥ ਰਹਾਉ ॥
توُ آپِ کرتا سبھ سرِسٹِ دھرتا سبھ مہِ رہِیا سمائے ॥
ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ ਸਭ ਮਹਿ ਰਹਿਆ ਸਮਾਇ ॥
دھرم راجا بِسمادُ ہویا سبھ پئی پیَری آئے ॥۲॥
ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥੨॥
ستجُگُ ت٘ریتا دُیاپرُ بھݨیِئےَ کلِجُگُ اوُتمو جُگا ماہِ ॥
ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥
اہِ کرُ کرے سُ اہِ کرُ پائے کوئی ن پکڑیِئےَ کِسےَ تھائے ॥۳॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥
ہرِ جیِئُ سوئی کرہِ جِ بھگت تیرے جاچہِ ایہُ تیرا بِردُ ॥
ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ ॥
کر جوڑِ نانک دانُ ماگےَ اپݨِیا سنّتا دیہِ ہرِ درسُ ॥۴॥۵॥۱۴۰॥

ਕਰ ਜੋੜਿ ਨਾਨਕ ਦਾਨੁ ਮਾਗੈ ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥
راگُ آسا مہلا ۵ گھرُ ۱۳
ਰਾਗੁ ਆਸਾ ਮਹਲਾ ੫ ਘਰੁ ੧੩
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ستِگُر بچن تُمہارے ॥
ਸਤਿਗੁਰ ਬਚਨ ਤੁਮ੍ਹ੍ਹਾਰੇ ॥
نِرگُن نِستارے ॥۱॥ رہائو ॥
ਨਿਰਗੁਣ ਨਿਸਤਾਰੇ ॥੧॥ ਰਹਾਉ ॥
مہا بِکھادی دُسٹ اپوادی تے پُنیت سنّگارے ॥۱॥
ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥
جنم بھونّتے نرک پڑنّتے تِن کے کُل اُدھارے ॥۲॥
ਜਨਮ ਭਵੰਤੇ ਨਰਕਿ ਪੜੰਤੇ ਤਿਨ੍ਹ੍ਹ ਕੇ ਕੁਲ ਉਧਾਰੇ ॥੨॥
کوئے ن جانیَے کوئے ن مانیَے سے پرگٹُ ہر دُیارے ॥۳॥
ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥੩॥
کون اُپما دیئو کون وڈائی نانک کِھن کِھن وارے ॥۴॥۱॥۱۴۱॥
ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥
آسا مہلا ۵ ॥
ਆਸਾ ਮਹਲਾ ੫ ॥
باور سوئے رہے ॥۱॥ رہائو ॥
ਬਾਵਰ ਸੋਇ ਰਹੇ ॥੧॥ ਰਹਾਉ ॥
موہ کُٹنّب بِکھیَے رس ماتے مِتھِیا گہن گہے ॥۱॥
ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ ॥੧॥
مِتھن منور تھ سُپن آنند اُلاس من مُکھ سِت کہے ॥۲॥
ਮਿਥਨ ਮਨੋਰਥ ਸੁਪਨ ਆਨ ਦ ਉਲਾਸ ਮਨਿ ਮੁਖਿ ਸਤਿ ਕਹੇ ॥੨॥
انّمرتُ نامُ پدار تھُ سنّگے تِلُ مرمُ ن لہے ॥۳॥
ਅੰਮ੍ਰਿਤੁ ਨਾਮੁ ਪਦਾਰਥੁ ਸੰਗੇ ਤਿਲੁ ਮਰਮੁ ਨ ਲਹੇ ॥੩॥
کر کِرپا راکھے ستسنّگے نانک سرن آہے ॥۴॥۲॥۱۴۲॥
ਕਰਿ ਕਿਰਪਾ ਰਾਖੇ ਸਤਸੰਗੇ ਨਾਨਕ ਸਰਣਿ ਆਹੇ ॥੪॥੨॥੧੪੨॥
آسا مہلا ۵ تِپدے ॥

ਆਸਾ ਮਹਲਾ ੫ ਤਿਪਦੇ ॥
اوہا پریم پری ॥۱॥ رہائو ॥
ਓਹਾ ਪ੍ਰੇਮ ਪਿਰੀ ॥੧॥ ਰਹਾਉ ॥
کنِک ماݨِک گج مۄتیئن لالن نہ ناہ نہی ॥۱॥
ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ ॥੧॥
راج ن بھاگ ن ہُکم ن سادن ॥
ਰਾਜ ਨ ਭਾਗ ਨ ਹੁਕਮ ਨ ਸਾਦਨ ॥

(Page 407) پنّنا ۴۰۷

کِچھ کِچھ ن چاہی ॥۲॥
ਕਿਛੁ ਕਿਛੁ ਨ ਚਾਹੀ ॥੨॥
چرنن سرنن سنّتن بنّدن ॥
ਚਰਨਨ ਸਰਨਨ ਸੰਤਨ ਬੰਦਨ ॥
سکھو سکھُ پاہی ॥
ਸੁਖੋ ਸੁਖੁ ਪਾਹੀ ॥
نانک تپت ہری ॥
ਨਾਨਕ ਤਪਤਿ ਹਰੀ ॥
مِلے پریم پری ॥۳॥۳॥۱۴۳॥
ਮਿਲੇ ਪ੍ਰੇਮ ਪਿਰੀ ॥੩॥੩॥੧੪੩॥
آسا مہلا ۵ ॥
ਆਸਾ ਮਹਲਾ ੫ ॥
گُرہِ دِکھائِئو لوئِنا ॥۱॥ رہائو ॥
ਗੁਰਹਿ ਦਿਖਾਇਓ ਲੋਇਨਾ ॥੧॥ ਰਹਾਉ ॥
ایتہِ اوُتہِ گھٹِ گھٹِ گھٹِ گھٹِ توُنّہی توُنّہی مۄہِنا ॥۱॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ ॥੧॥
کارن کرنا دھارن دھرنا ایکیَے ایکیَے سۄہِنا ॥۲॥
ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ ॥੨॥
سنّتن پرسن بلِہاری درسن نانک سکھِ سکھِ سۄئِنا ॥۳॥۴॥۱۴۴॥
ਸੰਤਨ ਪਰਸਨ ਬਲਿਹਾਰੀ ਦਰਸਨ ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥
آسا مہلا ۵ ॥

ਆਸਾ ਮਹਲਾ ੫ ॥
ہر ہر نامُ امولا ॥
ਹਰਿ ਹਰਿ ਨਾਮੁ ਅਮੋਲਾ ॥
اوہُ سہج سُہیلا ॥۱॥ رہائو ॥
ਓਹੁ ਸਹਜਿ ਸੁਹੇਲਾ ॥੧॥ ਰਹਾਉ ॥
سنّگ سہائی چھوڑ ن جائی اوہُ اگہ اتولا ॥۱॥
ਸੰਗਿ ਸਹਾਈ ਛੋਡਿ ਨ ਜਾਈ ਓਹੁ ਅਗਹ ਅਤੋਲਾ ॥੧॥
پریتمُ بھائی باپُ مورو مائی بھگتن کا اولہا ॥۲॥
ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥੨॥
الکھ لکھائیا گُر تے پائیا نانک اِہُ ہر کا چول٘ہا ॥۳॥۵॥۱۴۵॥
ਅਲਖੁ ਲਖਾਇਆ ਗੁਰ ਤੇ ਪਾਇਆ ਨਾਨਕ ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥
آسا مہلا ۵ ॥
ਆਸਾ ਮਹਲਾ ੫ ॥
آپُنی بھگت نِباہِ ॥
ਆਪੁਨੀ ਭਗਤਿ ਨਿਬਾਹਿ ॥
ٹھاکُر آئیئو آہِ ॥۱॥ رہائو ॥
ਠਾਕੁਰ ਆਇਓ ਆਹਿ ॥੧॥ ਰਹਾਉ ॥
نامُ پدارتھُ ہوئے سکارتھُ ہِردئے چرن بساہِ ॥۱॥
ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥
ایہ مکتا ایہ جگتا راکھہُ سنّت سنّگاہِ ॥۲॥
ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥
نامُ دِھیاوئو سہج سماوئو نانک ہر گن گاہِ ॥۳॥۶॥۱۴۶॥
ਨਾਮੁ ਧਿਆਵਉ ਸਹਜਿ ਸਮਾਵਉ ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥
آسا مہلا ۵ ॥
ਆਸਾ ਮਹਲਾ ੫ ॥
ٹھاکُر چرن سُہاوے ॥
ਠਾਕੁਰ ਚਰਣ ਸੁਹਾਵੇ ॥
ہر سنّتن پاوے ॥۱॥ رہائو ॥
ਹਰਿ ਸੰਤਨ ਪਾਵੇ ॥੧॥ ਰਹਾਉ ॥
آپُ گوائیا سیو کمائیا گن رس رس گاوے ॥۱॥

ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੈ ॥੧॥

ایکہِ آسا درس پِیاسا آن ن بھاوے =۲=

ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੈ ॥੨॥

دئِیا تُہاری کِیا جنّت وِچاری نانک بلِ بلِ جاوے =۳= ۷= ۱۴۷=

ਦਇਆ ਤੁਹਾਰੀ ਕਿਆ ਜੰਤ ਵਿਚਾਰੀ ਨਾਨਕ ਬਲਿ ਬਲਿ ਜਾਵੈ ॥੩॥੭॥੧੪੭॥

آسا مہلا ۵ =

ਆਸਾ ਮਹਲਾ ੫ ॥

ایکُ سِمرِ من ماہی =۱= رہائو =

ਏਕੁ ਸਿਮਰਿ ਮਨ ਮਾਹੀ ॥੧॥ ਰਹਾਉ ॥

نامُ دِھیاوہُ رِدےَ بساوہُ تِسُ بِنُ کو ناہی =۱=

ਨਾਮੁ ਧਿਆਵਹੁ ਰਿਦੈ ਬਸਾਵਹੁ ਤਿਸੁ ਬਿਨੁ ਕੋ ਨਾਹੀ ॥੧॥

پربھ سرنی آئِیئےَ سرب پھل پائِیئےَ سگلے دُکھ جاہی =۲=

ਪ੍ਰਭ ਸਰਨੀ ਆਈਐ ਸਰਬ ਫਲ ਪਾਈਐ ਸਗਲੇ ਦੂਖ ਜਾਹੀ ॥੨॥

جِیئن کو داتا پُرکھُ بِدھاتا نانک گھٹِ گھٹِ آہی =۳= ۸= ۱۴۸=

ਜੀਅਨ ਕੋ ਦਾਤਾ ਪੁਰਖੁ ਬਿਧਾਤਾ ਨਾਨਕ ਘਟਿ ਘਟਿ ਆਹੀ ॥੩॥੮॥੧੪੮॥

آسا مہلا ۵ =

ਆਸਾ ਮਹਲਾ ੫ ॥

ہرِ بِسرت سو مُوٗیا =۱= رہائو =

ਹਰਿ ਬਿਸਰਤ ਸੋ ਮੂਆ ॥੧॥ ਰਹਾਉ ॥

نامُ دِھیاوےَ سرب پھل پاوےَ سو جنُ سُکھیِیا ہوٗیا =۱=

ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ ॥੧॥

راجُ کہاوےَ ہئو کرم کماوےَ بادِھئو نلِنی بھرِم سوٗیا =۲=

ਰਾਜੁ ਕਹਾਵੈ ਹਉ ਕਰਮ ਕਮਾਵੈ ਬਾਧਿਓ ਨਲਿਨੀ ਭ੍ਰਮਿ ਸੂਆ ॥੨॥

کہُ نانک جِسُ ستِگُرُ بھیٹِیا سو جنُ نِہچلُ تھیِیا =۳= ۹= ۱۴۹=

ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥

آسا مہلا ۵ گھرُ ۱۴

ਆਸਾ ਮਹਲਾ ੫ ਘਰੁ ੧੪

اِکّ اوٗنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

اوہُ نیہُ نویلا =

ਓਹੁ ਨੇਹੁ ਨਵੇਲਾ ॥

اپُنے پریتم سِئُو لاگ رہیَے = ۱= رہائُو =

ਅਪੁਨੇ ਪ੍ਰੀਤਮ ਸਿਉ ਲਾਗਿ ਰਹੈ ॥੧॥ ਰਹਾਉ ॥

جۄ پربھ بھاوئے جنمِ ن آوئے =

ਜੋ ਪ੍ਰਭ ਭਾਵੈ ਜਨਮਿ ਨ ਆਵੈ ॥

ہر پریم بھگت ہر پریت رچیَے = ۱=

ਹਰਿ ਪ੍ਰੇਮ ਭਗਤਿ ਹਰਿ ਪ੍ਰੀਤਿ ਰਚੈ ॥੧॥

## (Page 408) پنّنا ۴۰۸

پربھ سنّگ مِلیجیَے اِہُ منُ دیجیَے =

ਪ੍ਰਭ ਸੰਗਿ ਮਿਲੀਜੈ ਇਹੁ ਮਨੁ ਦੀਜੈ ॥

نانک نامُ مِلیَے اپنی دئِیا کرہُ = ۲= ۱= ۱۵۰=

ਨਾਨਕ ਨਾਮੁ ਮਿਲੈ ਅਪਨੀ ਦਇਆ ਕਰਹੁ ॥੨॥੧॥੧੫੦॥

آسا مہلا ۵ =

ਆਸਾ ਮਹਲਾ ੫ ॥

مِلُ رام پیارے تُم بِنُ دھیِرجُ کۄ ن کرئے = ۱= رہائُو =

ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ ਰਹਾਉ ॥

سِنّمرِت ساستر بہُ کرم کمائے پربھ تُمرے درس بِنُ سُکھُ ناہی = ۱=

ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥੧॥

ورت نیم سنّجم کرِ تھاکے نانک سادھ سرنِ پربھ سنّگ وسیَے = ۲= ۲= ۱۵۱=

ਵਰਤ ਨੇਮ ਸੰਜਮ ਕਰਿ ਥਾਕੇ ਨਾਨਕ ਸਾਧ ਸਰਨਿ ਪ੍ਰਭ ਸੰਗਿ ਵਸੈ ॥੨॥੨॥੧੫੧॥

آسا مہلا ۵ گھرُ ۱۵ پڑتال

ਆਸਾ ਮਹਲਾ ੫ ਘਰੁ ੧੫ ਪੜਤਾਲ

اِکّ اؤنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

بِکار مائِیا مادِ سۄئِئو سۄُجھ بۄُجھ ن آوئے =

ਬਿਕਾਰ ਮਾਇਆ ਮਾਦਿ ਸੋਇਓ ਸੂਝ ਬੂਝ ਨ ਆਵੈ ॥

پکرِ کیس جمِ اُٹھارِئو تد ہی گھرِ جاوئے = ۱=

ਪਕਰਿ ਕੇਸ ਜਮਿ ਉਠਾਰਿਓ ਤਦ ਹੀ ਘਰਿ ਜਾਵੈ ॥੧॥

لۄبھ بِکھیا بِکھیَے لاگے ہِر وِت چِت دُکھاہی =

ਲੋਭ ਬਿਖਿਆ ਬਿਖੈ ਲਾਗੇ ਹਿਰਿ ਵਿਤ ਚਿਤ ਦੁਖਾਹੀ ॥

کھِن بھنّگُنا کیَے مانِ ماتے اسُر جانھہِ ناہی ۔۔ ۱۔۔ رہائو ۔۔

ਖਿਨ ਭੰਗੁਨਾ ਕੈ ਮਾਨਿ ਮਾਤੇ ਅਸੁਰ ਜਾਣਹਿ ਨਾਹੀ ॥੧॥ ਰਹਾਉ ॥

بید ساستر جن پُکارہِ سُنَیے ناہی ڈۏرا ۔۔

ਬੇਦ ਸਾਸਤ੍ਰ ਜਨ ਪੁਕਾਰਹਿ ਸੁਨੈ ਨਾਹੀ ਡੋਰਾ ॥

نِپٹِ باجی ہارِ مۄُکا پچھُتائِئو منِ بھۏرا ۔۔ ۲۔۔

ਨਿਪਟਿ ਬਾਜੀ ਹਾਰਿ ਮੂਕਾ ਪਛੁਤਾਇਓ ਮਨਿ ਭੋਰਾ ॥੨॥

ڈانُ سگل گیَر وجہِ بھرِیا دیِوان لیکھَیے ن پرِیا ۔۔

ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥

جیہ کارجِ رہَیے اولا سۏئِ کامُ ن کرِیا ۔۔ ۳۔۔

ਜੇਂਹ ਕਾਰਜਿ ਰਹੈ ਓਲ੍ਹਾ ਸੋਇ ਕਾਮੁ ਨ ਕਰਿਆ ॥੩॥

ایَسۏ جگُ مۏہِ گُرِ دِکھائِئو تئو ایک کیِرتِ گائِیا ۔۔

ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥

مانُ تانُ تجِ سِیانپ سرنھِ نانکُ آئِیا ۔۔ ۴۔۔ ۱۔۔ ۱۵۲۔۔

ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥੪॥੧॥੧੫੨॥

آسا مہلا ۵ ۔۔

ਆਸਾ ਮਹਲਾ ੫ ॥

باپارِ گۄوِنّد نائے ۔۔

ਬਾਪਾਰਿ ਗੋਵਿੰਦ ਨਾਏ ॥

سادھ سنّت منائے پ٘رِء پائے گُن گائے پنّچ ناد تۄُر بجائے ۔۔ ۱۔۔ رہائو ۔۔

ਸਾਧ ਸੰਤ ਮਨਾਏ ਪ੍ਰਿਅ ਪਾਏ ਗੁਨ ਗਾਏ ਪੰਚ ਨਾਦ ਤੂਰ ਬਜਾਏ ॥੧॥ ਰਹਾਉ ॥

کِرپا پائے سہجائے درسائے اب راتِیا گۄوِنّد سِئو ۔۔

ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥

سنّت سیوِ پ٘ریِتِ ناتھ رنّگُ لالن لائے ۔۔ ۱۔۔

ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥

گُر گِیانُ منِ دِر٘ڑائے رہسائے نہی آئے سہجائے منِ نِدھانُ پائے ۔۔

ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ ਨਹੀ ਆਏ ਸਹਜਾਏ ਮਨਿ ਨਿਧਾਨੁ ਪਾਏ ॥

سبھ تجی منَیے کی کام کرا ۔۔

ਸਭ ਤਜੀ ਮਨੈ ਕੀ ਕਾਮ ਕਰਾ ॥

چِرُ چِرُ چِرُ چِرُ بھئِیا منِ بہُتُ پِیاس لاگی ۔۔

ਚਿਰੁ ਚਿਰੁ ਚਿਰੁ ਚਿਰੁ ਭਇਆ ਮਨਿ ਬਹੁਤੁ ਪਿਆਸ ਲਾਗੀ ॥
ہر درسنؤ دِکھاوہُ مؤہِ تُم بتاوہُ ॥
ਹਰਿ ਦਰਸਨੋ ਦਿਖਾਵਹੁ ਮੋਹਿ ਤੁਮ ਬਤਾਵਹੁ ॥
نانک دین سرن آئے گل لائے ॥۲॥۲॥۱۵۳॥
ਨਾਨਕ ਦੀਨ ਸਰਣਿ ਆਏ ਗਲਿ ਲਾਏ ॥੨॥੨॥੧੫੩॥
آسا مہلا ۵ ॥
ਆਸਾ ਮਹਲਾ ੫ ॥
کؤئۆ بِکھم گار تؤرئے ॥
ਕੋਊ ਬਿਖਮ ਗਾਰ ਤੋਰੈ ॥
آس پیاس دھؤہ مؤہ بھرم ہی تے ہؤرئے ॥۱॥ رہائو ॥
ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ ॥੧॥ ਰਹਾਉ ॥
کام کرؤدھ لؤبھ مان اِہ بیادھ چھؤرئے ॥۱॥
ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ ॥੧॥
سنّتسنّگ نام رنّگ گُن گؤوِنّد گاوئو ॥
ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥
انِدنو پربھ دھیاوئو ॥
ਅਨਦਿਨੋ ਪ੍ਰਭ ਧਿਆਵਉ ॥
بھرم بھیت جیت مِٹاوئو ॥
ਭ੍ਰਮ ਭੀਤਿ ਜੀਤਿ ਮਿਟਾਵਉ ॥
نِدھ نامُ نانک مؤرئے ॥۲॥۳॥۱۵۴॥
ਨਿਧਿ ਨਾਮੁ ਨਾਨਕ ਮੋਰੈ ॥੨॥੩॥੧੫੪॥
آسا مہلا ۵ ॥
ਆਸਾ ਮਹਲਾ ੫ ॥
کامُ کرؤدھُ لؤبھُ تیاگُ ॥
ਕਾਮੁ ਕ੍ਰੋਧੁ ਲੋਭੁ ਤਿਆਗੁ ॥
من سِمر گؤبِنّد نام ॥
ਮਨਿ ਸਿਮਰਿ ਗੋਬਿੰਦ ਨਾਮ ॥
ہر بھجن سپھل کام ॥۱॥ رہائو ॥
ਹਰਿ ਭਜਨ ਸਫਲ ਕਾਮ ॥੧॥ ਰਹਾਉ ॥

تج مان مۄہ وِکار مِتھیا جپ رام رام رام ॥
ਤਜਿ ਮਾਨ ਮੋਹ ਵਿਕਾਰ ਮਿਥਿਆ ਜਪਿ ਰਾਮ ਰਾਮ ਰਾਮ ॥
من سنّتنا کیَے چرن لاگُ ॥۱॥
ਮਨ ਸੰਤਨਾ ਕੈ ਚਰਨਿ ਲਾਗੁ ॥੧॥
پربھ گۄپال دِین دئِیال پتِت پاون پار برہم ہر چرن سِمر جاگُ ॥
ਪ੍ਰਭ ਗੋਪਾਲ ਦੀਨ ਦਇਆਲ ਪਤਿਤ ਪਾਵਨ ਪਾਰਬ੍ਰਹਮ ਹਰਿ ਚਰਣ ਸਿਮਰਿ ਜਾਗੁ ॥
کر بھگت نانک پۄُرن بھاگُ ॥۲॥۴॥۱۵۵॥
ਕਰਿ ਭਗਤਿ ਨਾਨਕ ਪੂਰਨ ਭਾਗੁ ॥੨॥੪॥੧੫੫॥
آسا مہلا ۵ ॥
ਆਸਾ ਮਹਲਾ ੫ ॥
ہرکھ سۄگ بیَراگ اننّدی کھیلُ ری دِکھائِئو ॥۱॥ رہائو ॥
ਹਰਖ ਸੋਗ ਬੈਰਾਗ ਅਨ ਦੀ ਖੇਲੁ ਰੀ ਦਿਖਾਇਓ ॥੧॥ ਰਹਾਉ ॥
کھِنہُوُ بھیَے نِربھیَے کھِنہُوُ کھِنہُوُ اُٹھ دھائِئو ॥
ਖਿਨਹੂੰ ਭੈ ਨਿਰਭੈ ਖਿਨਹੂੰ ਖਿਨਹੂੰ ਉਠਿ ਧਾਇਓ ॥
کھِنہُوُ رس بھۄگن کھِنہُوُ کھِنہُوُ تج جائِئو ॥۱॥
ਖਿਨਹੂੰ ਰਸ ਭੋਗਨ ਖਿਨਹੂੰ ਖਿਨਹੂ ਤਜਿ ਜਾਇਓ ॥੧॥
کھِنہُوُ جۄگ تاپ بہُ پۄُجا کھِنہُوُ بھرمائِئو ॥
ਖਿਨਹੂੰ ਜੋਗ ਤਾਪ ਬਹੁ ਪੂਜਾ ਖਿਨਹੂੰ ਭਰਮਾਇਓ ॥
کھِنہُوُ کِرپا سادھۄُ سنّگ نانک ہر رنّگُ لائِئو ॥۲॥۵॥۱۵۶॥
ਖਿਨਹੂੰ ਕਿਰਪਾ ਸਾਧੂ ਸੰਗ ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥
راگُ آسا مہلا ۵ گھرُ ۱۷ آساوری
ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ
اِکّ اۄنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گۄبِنّد گۄبِنّد کر ہاں ॥
ਗੋਬਿੰਦ ਗੋਬਿੰਦ ਕਰਿ ਹਾਂ ॥
ہر ہر من پیار ہاں ॥
ਹਰਿ ਹਰਿ ਮਨਿ ਪਿਆਰਿ ਹਾਂ ॥

گُر کہیا سُ چِت دھر ہاں ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥
اَن سِئو توڑ پھیر ہاں ॥
ਅਨ ਸਿਉ ਤੋਰਿ ਫੇਰਿ ਹਾਂ ॥
ایَسے لالنُ پائِئو ری سکھی ॥۱॥ رہائو ॥
ਐਸੇ ਲਾਲਨੁ ਪਾਇਓ ਰੀ ਸਖੀ ॥੧॥ ਰਹਾਉ ॥
پنّکج موہ سر ہاں ॥
ਪੰਕਜ ਮੋਹ ਸਰਿ ਹਾਂ ॥
پگُ نہی چلیَے ہر ہاں ॥
ਪਗੁ ਨਹੀ ਚਲੈ ਹਰਿ ਹਾਂ ॥
گہڈِئو مؤُڑ نر ہاں ॥
ਗਹਡਿਓ ਮੂੜ ਨਰਿ ਹਾਂ ॥
اِنن اُپاو کر ہاں ॥
ਅਨਿਨ ਉਪਾਵ ਕਰਿ ਹਾਂ ॥
تئو نِکسیَے سرن پیَے ری سکھی ॥۱॥
ਤਉ ਨਿਕਸੈ ਸਰਨਿ ਪੈ ਰੀ ਸਖੀ ॥੧॥
تِھر تِھر چِت تِھر ہاں ॥
ਥਿਰ ਥਿਰ ਚਿਤ ਥਿਰ ਹਾਂ ॥
بنُ گِرہُ سمسر ہاں ॥
ਬਨੁ ਗ੍ਰਿਹੁ ਸਮਸਰਿ ਹਾਂ ॥
انّتر ایک پر ہاں ॥
ਅੰਤਰਿ ਏਕ ਪਿਰ ਹਾਂ ॥
باہر انیک دھر ہاں ॥
ਬਾਹਰਿ ਅਨੇਕ ਧਰਿ ਹਾਂ ॥
راجن جوگُ کر ہاں ॥
ਰਾਜਨ ਜੋਗੁ ਕਰਿ ਹਾਂ ॥
کہُ نانک لوگ الوگی ری سکھی ॥۲॥۱॥۱۵۸॥
ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥੧॥੧੫੮॥
آساوری مہلا ۵ ॥
ਆਸਾਵਰੀ ਮਹਲਾ ੫ ॥

منسا ایک مانِ ہاں ॥
ਮਨਸਾ ਏਕ ਮਾਨਿ ਹਾਂ ॥
گُر سِئو نیت دِھیانِ ہاں ॥
ਗੁਰ ਸਿਉ ਨੇਤ ਧਿਆਨਿ ਹਾਂ ॥
دِرڑُ سنّت منّت گِیانِ ہاں ॥
ਦ੍ਰਿੜੁ ਸੰਤ ਮੰਤ ਗਿਆਨਿ ਹਾਂ ॥
سیوا گُر چرانِ ہاں ॥
ਸੇਵਾ ਗੁਰ ਚਰਾਨਿ ਹਾਂ ॥
تئو مِلیِئیے گُر کِرپانِ میرے منا ॥۱॥ رہائو ॥
ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ ॥੧॥ ਰਹਾਉ ॥
ٹوُٹے ان بھرانِ ہاں ॥
ਟੂਟੇ ਅਨ ਭਰਾਨਿ ਹਾਂ ॥
روِئو سرب تھانِ ہاں ॥
ਰਵਿਓ ਸਰਬ ਥਾਨਿ ਹਾਂ ॥
لہِئو جم بھئِیانِ ہاں ॥
ਲਹਿਓ ਜਮ ਭਇਆਨਿ ਹਾਂ ॥
پائِئو پیڈ تھانِ ہاں ॥
ਪਾਇਓ ਪੇਡ ਥਾਨਿ ਹਾਂ ॥
تئو چوُکی سگل کانِ ॥۱॥
ਤਉ ਚੂਕੀ ਸਗਲ ਕਾਨਿ ॥੧॥
لہنو جِسُ متھانِ ہاں ॥
ਲਹਨੋ ਜਿਸੁ ਮਥਾਨਿ ਹਾਂ ॥
بھیَے پاوک پارِ پرانِ ہاں ॥
ਭੈ ਪਾਵਕ ਪਾਰਿ ਪਰਾਨਿ ਹਾਂ ॥
نِج گھرِ تِسہِ تھانِ ہاں ॥
ਨਿਜ ਘਰਿ ਤਿਸਹਿ ਥਾਨਿ ਹਾਂ ॥
ہرِ رس رسہِ مانِ ہاں ॥
ਹਰਿ ਰਸ ਰਸਹਿ ਮਾਨਿ ਹਾਂ ॥
لاتھی تِس بھکھانِ ہاں ॥
ਲਾਥੀ ਤਿਸ ਭੁਖਾਨਿ ਹਾਂ ॥

نانک سہج سمائِئو رے منا ॥ ۲ ॥ ۲ ॥ ۱۵۸ ॥
ਨਾਨਕ ਸਹਜਿ ਸਮਾਇਓ ਰੇ ਮਨਾ ॥੨॥੨॥੧੫੮॥
آساوری مہلا ۵ ॥
ਆਸਾਵਰੀ ਮਹਲਾ ੫ ॥
ہر ہر ہر گُنی ہاں ॥
ਹਰਿ ਹਰਿ ਹਰਿ ਗੁਨੀ ਹਾਂ ॥
جپیئیے سہج دھُنی ہاں ॥
ਜਪੀਐ ਸਹਜ ਧੁਨੀ ਹਾਂ ॥
سادھوُ رسن بھنی ہاں ॥
ਸਾਧੂ ਰਸਨ ਭਨੀ ਹਾਂ ॥
چھوُٹن بِدھ سُنی ہاں ॥
ਛੂਟਨ ਬਿਧਿ ਸੁਨੀ ਹਾਂ ॥
پائیئیے وڈ پُنی میرے منا ॥ ۱ ॥ رہائو ॥
ਪਾਈਐ ਵਡ ਪੁਨੀ ਮੇਰੇ ਮਨਾ ॥੧॥ ਰਹਾਉ ॥
کھوجہ جن مُنی ہاں ॥
ਖੋਜਹਿ ਜਨ ਮੁਨੀ ਹਾਂ ॥
سرب کا پربھ دھنی ہاں ॥
ਸ੍ਰਬ ਕਾ ਪ੍ਰਭ ਧਨੀ ਹਾਂ ॥
دُلبھ کل دُنی ہاں ॥
ਦੁਲਭ ਕਲਿ ਦੁਨੀ ਹਾਂ ॥
دوُکھ بِناسنی ہاں ॥
ਦੂਖ ਬਿਨਾਸਨੀ ਹਾਂ ॥
پربھ پوُرن آسنی میرے منا ॥ ۱ ॥
ਪ੍ਰਭ ਪੂਰਨ ਆਸਨੀ ਮੇਰੇ ਮਨਾ ॥੧॥
من سو سیویئیے ہاں ॥
ਮਨ ਸੋ ਸੇਵੀਐ ਹਾਂ ॥



الکھ ابھیویئیے ہاں ॥
ਅਲਖ ਅਭੇਵੀਐ ਹਾਂ ॥

تاں سئو پریت کر ہاں ॥
ਤਾਂ ਸਿਉ ਪ੍ਰੀਤਿ ਕਰਿ ਹਾਂ ॥
بنس ن جائے مر ہاں ॥
ਬਿਨਸਿ ਨ ਜਾਇ ਮਰਿ ਹਾਂ ॥
گر تے جانیا ہاں ॥
ਗੁਰ ਤੇ ਜਾਨਿਆ ਹਾਂ ॥
نانک منُ مانیا میرے منا ॥ ۲॥ ۳॥ ۱۵۹॥
ਨਾਨਕ ਮਨੁ ਮਾਨਿਆ ਮੇਰੇ ਮਨਾ ॥੨॥੩॥੧੫੯॥
آساوری مہلا ۵ ॥
ਆਸਾਵਰੀ ਮਹਲਾ ੫ ॥
ایکا اوٹ گہُ ہاں ॥
ਏਕਾ ਓਟ ਗਹੁ ਹਾਂ ॥
گر کا سبدُ کہُ ہاں ॥
ਗੁਰ ਕਾ ਸਬਦੁ ਕਹੁ ਹਾਂ ॥
آگیا ست سہُ ہاں ॥
ਆਗਿਆ ਸਤਿ ਸਹੁ ਹਾਂ ॥
منہ ندھانُ لہُ ہاں ॥
ਮਨਹਿ ਨਿਧਾਨੁ ਲਹੁ ਹਾਂ ॥
سکھہ سمائییئے میرے منا ॥ ۱॥ رہائو ॥
ਸੁਖਹਿ ਸਮਾਈਐ ਮੇਰੇ ਮਨਾ ॥੧॥ ਰਹਾਉ ॥
جیوت جو مرئے ہاں ॥
ਜੀਵਤ ਜੋ ਮਰੈ ਹਾਂ ॥
دُترُ سو ترئے ہاں ॥
ਦੁਤਰੁ ਸੋ ਤਰੈ ਹਾਂ ॥
سبھ کی رینُ ہوئے ہاں ॥
ਸਭ ਕੀ ਰੇਨੁ ਹੋਇ ਹਾਂ ॥
نربھئو کہئو سوئے ہاں ॥
ਨਿਰਭਉ ਕਹਉ ਸੋਇ ਹਾਂ ॥
مٹے اندیسیا ہاں ॥
ਮਿਟੇ ਅੰਦੇਸਿਆ ਹਾਂ ॥

سنّت اُپدیسیا میرے منا ॥۱॥
ਸੰਤ ਉਪਦੇਸਿਆ ਮੇਰੇ ਮਨਾ ॥੧॥
جسُ جن نام سکھُ ہاں ॥
ਜਿਸੁ ਜਨ ਨਾਮ ਸੁਖੁ ਹਾਂ ॥
تسُ نکٹِ ن کدے دکھُ ہاں ॥
ਤਿਸੁ ਨਿਕਟਿ ਨ ਕਦੇ ਦੁਖੁ ਹਾਂ ॥
جو ہرِ ہرِ جسُ سُنے ہاں ॥
ਜੋ ਹਰਿ ਹਰਿ ਜਸੁ ਸੁਨੇ ਹਾਂ ॥
سبھُ کو تسُ منّنے ہاں ॥
ਸਭੁ ਕੋ ਤਿਸੁ ਮੰਨੇ ਹਾਂ ॥
سپھلُ سُ آئیا ہاں ॥
ਸਫਲੁ ਸੁ ਆਇਆ ਹਾਂ ॥
نانک پربھ بھائیا میرے منا ॥۲॥۴॥۱۶۰॥
ਨਾਨਕ ਪ੍ਰਭ ਭਾਇਆ ਮੇਰੇ ਮਨਾ ॥੨॥੪॥੧੬੦॥
آساوری مہلا ۵ ॥
ਆਸਾਵਰੀ ਮਹਲਾ ੫ ॥
مِل ہرِ جسُ گائییَے ہاں ॥
ਮਿਲਿ ਹਰਿ ਜਸੁ ਗਾਈਐ ਹਾਂ ॥
پرم پدُ پائییَے ہاں ॥
ਪਰਮ ਪਦੁ ਪਾਈਐ ਹਾਂ ॥
اُیا رس جو بدھے ہاں ॥
ਉਆ ਰਸ ਜੋ ਬਿਧੇ ਹਾਂ ॥
تا کئو سگل سدھے ہاں ॥
ਤਾ ਕਉ ਸਗਲ ਸਿਧੇ ਹਾਂ ॥
اندنُ جاگیا ہاں ॥
ਅਨਦਿਨੁ ਜਾਗਿਆ ਹਾਂ ॥
نانک بڈبھاگیا میرے منا ॥۱॥ رہائو ॥
ਨਾਨਕ ਬਡਭਾਗਿਆ ਮੇਰੇ ਮਨਾ ॥੧॥ ਰਹਾਉ ॥
سنّت پگ دھوئییَے ہاں ॥
ਸੰਤ ਪਗ ਧੋਈਐ ਹਾਂ ॥

دُرمتِ کھوئیئیَے ہاں ॥
ਦੁਰਮਤਿ ਖੋਈਐ ਹਾਂ ॥
داسہ رینُ ہوئِے ہاں ॥
ਦਾਸਹ ਰੇਨੁ ਹੋਇ ਹਾਂ ॥
بِیاپیَے دُکھُ ن کوئِے ہاں ॥
ਬਿਆਪੈ ਦੂਖੁ ਨ ਕੋਇ ਹਾਂ ॥
بھگتاں سرنِ پرُ ہاں ॥
ਭਗਤਾਂ ਸਰਨਿ ਪਰੁ ਹਾਂ ॥
جنمِ ن کدے مرُ ہاں ॥
ਜਨਮਿ ਨ ਕਦੇ ਮਰੁ ਹਾਂ ॥
استھِرُ سے بھئے ہاں ॥
ਅਸਥਿਰੁ ਸੇ ਭਏ ਹਾਂ ॥
ہرِ ہرِ جِن جپِ لئے میرے منا ॥ ۱॥
ਹਰਿ ਹਰਿ ਜਿਨ੍ ਜਪਿ ਲਏ ਮੇਰੇ ਮਨਾ ॥੧॥
ساجنُ میِتُ توُں ہاں ॥
ਸਾਜਨੁ ਮੀਤੁ ਤੂੰ ਹਾਂ ॥
نامُ دِرڑائے موُں ہاں ॥
ਨਾਮੁ ਦ੍ਰਿੜਾਇ ਮੂੰ ਹਾਂ ॥
تِسُ بِنُ ناہِ کوئِے ہاں ॥
ਤਿਸੁ ਬਿਨੁ ਨਾਹਿ ਕੋਇ ਹਾਂ ॥
منہِ ارادھِ سوئِے ہاں ॥
ਮਨਹਿ ਅਰਾਧਿ ਸੋਇ ਹਾਂ ॥
نِمکھ ن ویِسرےَ ہاں ॥
ਨਿਮਖ ਨ ਵੀਸਰੈ ਹਾਂ ॥
تِسُ بِنُ کِئو سرےَ ہاں ॥
ਤਿਸੁ ਬਿਨੁ ਕਿਉ ਸਰੈ ਹਾਂ ॥
گُر کئو کُربانُ جائو ہاں ॥
ਗੁਰ ਕਉ ਕੁਰਬਾਨੁ ਜਾਉ ਹਾਂ ॥
نانکُ جپے نائو میرے منا ॥ ۲॥ ۵॥ ۱٦۱॥
ਨਾਨਕੁ ਜਪੇ ਨਾਉ ਮੇਰੇ ਮਨਾ ॥੨॥੫॥੧੬੧॥

آساوری مہلا ۵ =
ਆਸਾਵਰੀ ਮਹਲਾ ੫ ॥
کارن کرن تُوں ہاں =
ਕਾਰਨ ਕਰਨ ਤੂੰ ਹਾਂ ॥
اورُ نا سُجھَیَے مُوں ہاں =
ਅਵਰੁ ਨਾ ਸੁਝੈ ਮੂੰ ਹਾਂ ॥
کرہِ سُ ہوئیِئیَے ہاں =
ਕਰਹਿ ਸੁ ਹੋਈਐ ਹਾਂ ॥
سہج سُکھ سوئیِئیَے ہاں =
ਸਹਜਿ ਸੁਖਿ ਸੋਈਐ ਹਾਂ ॥
دھیرج من بھئے ہاں =
ਧੀਰਜ ਮਨਿ ਭਏ ਹਾਂ ॥
پربھ کیَے در پئے میرے منا =۱= رہائو =
ਪ੍ਰਭ ਕੈ ਦਰਿ ਪਏ ਮੇਰੇ ਮਨਾ ॥੧॥ ਰਹਾਉ ॥
سادھوُ سنّگمے ہاں =
ਸਾਧੂ ਸੰਗਮੇ ਹਾਂ ॥
پوُرن سنّجمے ہاں =
ਪੂਰਨ ਸੰਜਮੇ ਹਾਂ ॥
جب تے چھُٹے آپ ہاں =
ਜਬ ਤੇ ਛੁਟੇ ਆਪ ਹਾਂ ॥
تب تے مِٹے تاپ ہاں =
ਤਬ ਤੇ ਮਿਟੇ ਤਾਪ ਹਾਂ ॥
کِرپا دھارِیا ہاں =
ਕਿਰਪਾ ਧਾਰੀਆ ਹਾਂ ॥
پت رکھُ بنوارِیا میرے منا =۱=
ਪਤਿ ਰਖੁ ਬਨਵਾਰੀਆ ਮੇਰੇ ਮਨਾ ॥੧॥
اِہُ سکھُ جانیِئیَے ہاں =
ਇਹੁ ਸੁਖੁ ਜਾਨੀਐ ਹਾਂ ॥
ہر کرے سُ مانیِئیَے ہاں =
ਹਰਿ ਕਰੇ ਸੁ ਮਾਨੀਐ ਹਾਂ ॥

مندا ناہِ کوئے ہاں =
ਮੰਦਾ ਨਾਹਿ ਕੋਇ ਹਾਂ ॥
سنّت کی رین ہوئے ہاں =
ਸੰਤ ਕੀ ਰੇਨ ਹੋਇ ਹਾਂ ॥
آپے جِسُ رکھیَے ہاں =
ਆਪੇ ਜਿਸੁ ਰਖੈ ਹਾਂ ॥
ہرِ انّمرِتُ سو چکھیَے میرے منا =۲=
ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ ॥੨॥
جِس کا ناہِ کوئے ہاں =
ਜਿਸ ਕਾ ਨਾਹਿ ਕੋਇ ਹਾਂ ॥
تِس کا پربھوُ سوئے ہاں =
ਤਿਸ ਕਾ ਪ੍ਰਭੂ ਸੋਇ ਹਾਂ ॥
انترگتِ بُجھیَے ہاں =
ਅੰਤਰਗਤਿ ਬੁਝੈ ਹਾਂ ॥
سبھُ کِچھُ تِسُ سُجھیَے ہاں =
ਸਭੁ ਕਿਛੁ ਤਿਸੁ ਸੁਝੈ ਹਾਂ ॥
پتِت اُدھارِ لیہُ ہاں =
ਪਤਿਤ ਉਧਾਰਿ ਲੇਹੁ ਹਾਂ ॥
نانک ارداسِ ایہُ میرے منا =۳=٦=۱٦۲=
ਨਾਨਕ ਅਰਦਾਸਿ ਏਹੁ ਮੇਰੇ ਮਨਾ ॥੩॥੬॥੧੬੨॥
آساوری مہلا ۵ اِکتُکا =
ਆਸਾਵਰੀ ਮਹਲਾ ੫ ਇਕਤੁਕਾ ॥
اوئے پردیسیِیا ہاں =
ਓਇ ਪਰਦੇਸੀਆ ਹਾਂ ॥
سُنت سنّدیسیا ہاں =۱= رہائو =
ਸੁਨਤ ਸੰਦੇਸਿਆ ਹਾਂ ॥੧॥ ਰਹਾਉ ॥
جا سِئو رچِ رہے ہاں =
ਜਾ ਸਿਉ ਰਚਿ ਰਹੇ ਹਾਂ ॥

سبھ کئو تج گئے ہاں ۔
ਸਭ ਕਉ ਤਜਿ ਗਏ ਹਾਂ ॥
سُپنا ,جئو بھئے ہاں ۔
ਸੁਪਨਾ ਜਿਉ ਭਏ ਹਾਂ ॥
ہر نامُ ,جن لئے ۔ ا۔
ਹਰਿ ਨਾਮੁ ਜਿਨਿ੍ ਲਏ ॥੧॥
ہر تج ان لگے ہاں ۔
ਹਰਿ ਤਜਿ ਅਨ ਲਗੇ ਹਾਂ ॥
جنمہِ مر بھگے ہاں ۔
ਜਨਮਹਿ ਮਰਿ ਭਗੇ ਹਾਂ ॥
ہر ہر جن لہے ہاں ۔
ਹਰਿ ਹਰਿ ਜਨਿ ਲਹੇ ਹਾਂ ॥
جیوت سے رہے ہاں ۔
ਜੀਵਤ ਸੇ ਰਹੇ ਹਾਂ ॥
,جسہِ ,کرپالُ ہوئے ہاں ۔
ਜਿਸਹਿ ਕਿ੍ਪਾਲੁ ਹੋਇ ਹਾਂ ॥
نانک بھگتُ سوئے ۔ ۲۔ ۷۔ ۱۶۳۔ ۲۳۲۔
ਨਾਨਕ ਭਗਤੁ ਸੋਇ ॥੨॥੭॥੧੬੩॥੨੩੨॥
اِکّ اونکار ستگر پرسادِ ۔
ੴ ਸਤਿਗੁਰ ਪ੍ਰਸਾਦਿ ॥
راگُ آسا مہلا ۹ ۔
ਰਾਗੁ ਆਸਾ ਮਹਲਾ ੯ ॥
,برتھا کہئو کئُن ,سئو من کی ۔
ਬਿਰਥਾ ਕਹਉ ਕਉਨ ਸਿਉ ਮਨ ਕੀ ॥
لوبھِ گرسئو دس ہوُ ,دس دھاوت آسا لاگئو دھن کی ۔ ا۔ رہائو ۔
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ ਰਹਾਉ ॥
سکھ کیَے ہیت بہتُ دکھُ پاوت سیو کرت جن جن کی ۔
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥

دُیارہ دُیارِ سُیان ,جئو ڈولت نہ سُدھ رام بھجن کی ॥۱॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥
مانس جنم اکارتھ کھوٗوت لاج ن لوک ہسن کی ॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
نانک ہرِ جسُ کِئو نہی گاوت کُمتِ بِناسیَے تن کی ॥۲॥۱॥۲۳۳॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥
راگُ آسا مہلا ۱ اسٹپدییا گھرُ ۲
ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨
اِکّ اوئنکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
اُترِ اوگھٹِ سرورِ نہاوےَ ॥
ਉਤਰਿ ਅਵਘਟਿ ਸਰਵਰਿ ਨ੍ਹਾਵੈ ॥
بکیَے ن بولیَے ہرِ گُݨ گاوےَ ॥
ਬਕੈ ਨ ਬੋਲੈ ਹਰਿ ਗੁਣ ਗਾਵੈ ॥
جلُ آکاسی سُنّنِ سماوےَ ॥
ਜਲੁ ਆਕਾਸੀ ਸੁੰਨਿ ਸਮਾਵੈ ॥
رسُ ستُ جھولِ مہا رسُ پاوےَ ॥۱॥
ਰਸੁ ਸਤੁ ਝੋਲਿ ਮਹਾ ਰਸੁ ਪਾਵੈ ॥੧॥
ایَسا گِیانُ سُنہُ ابھ موْرے ॥
ਐਸਾ ਗਿਆਨੁ ਸੁਨਹੁ ਅਭ ਮੋਰੇ ॥
بھرِپُرِ دھارِ رہِیا سبھ ٹھئُرے ॥۱॥ رہائو ॥
ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥੧॥ ਰਹਾਉ ॥
سچُ برتُ نیمُ ن کالُ سنّتاوےَ ॥
ਸਚੁ ਬ੍ਰਤੁ ਨੇਮੁ ਨ ਕਾਲੁ ਸੰਤਾਵੈ ॥
سِتگُر سبدِ کروْدھُ جلاوےَ ॥
ਸਤਿਗੁਰ ਸਬਦਿ ਕਰੋਧੁ ਜਲਾਵੈ ॥
گگنِ نِواسِ سمادھِ لگاوےَ ॥
ਗਗਨਿ ਨਿਵਾਸਿ ਸਮਾਧਿ ਲਗਾਵੈ ॥
پارسُ پرسِ پرم پدُ پاوےَ ॥۲॥
ਪਾਰਸੁ ਪਰਸਿ ਪਰਮ ਪਦੁ ਪਾਵੈ ॥੨॥

سچُ من کارنِ تتُ بِلؤوئے ॥
ਸਚੁ ਮਨ ਕਾਰਣਿ ਤਤੁ ਬਿਲੋਵੈ ॥
سُبھر سرورِ میَلُ ن دھؤوئے ॥
ਸੁਭਰ ਸਰਵਰਿ ਮੈਲੁ ਨ ਧੋਵੈ ॥
جَیِے سِئؤ راتا تیَسؤ ہؤوئے ॥
ਜੈ ਸਿਉ ਰਾਤਾ ਤੈਸੋ ਹੋਵੈ ॥
آپے کرتا کرے سُ ہؤوئے ॥۳॥
ਆਪੇ ਕਰਤਾ ਕਰੇ ਸੁ ਹੋਵੈ ॥੩॥
گُر ہِو سِیتلُ اگنِ بُجھاوئے ॥
ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥
سیوا سُرتِ بِبھؤُت چڑاوئے ॥
ਸੇਵਾ ਸੁਰਤਿ ਬਿਭੂਤ ਚੜਾਵੈ ॥
درسنُ آپِ سہج گھرِ آوئے ॥
ਦਰਸਨੁ ਆਪਿ ਸਹਜ ਘਰਿ ਆਵੈ ॥
نِرمل بانٖی نادُ وجاوئے ॥۴॥
ਨਿਰਮਲ ਬਾਣੀ ਨਾਦੁ ਵਜਾਵੈ ॥੪॥
انّترِ گیانُ مہا رسُ سارا ॥
ਅੰਤਰਿ ਗਿਆਨੁ ਮਹਾ ਰਸੁ ਸਾਰਾ ॥
تِیرتھ مجنُ گُر وِیچارا ॥
ਤੀਰਥ ਮਜਨੁ ਗੁਰ ਵੀਚਾਰਾ ॥
انّترِ پؤُجا تھانُ مُرارا ॥
ਅੰਤਰਿ ਪੂਜਾ ਥਾਨੁ ਮੁਰਾਰਾ ॥
جؤتی جؤتِ مِلاونٖہارا ॥۵॥
ਜੋਤੀ ਜੋਤਿ ਮਿਲਾਵਣਹਾਰਾ ॥੫॥
رسِ رسیا مت ایکیَے بھائے ॥
ਰਸਿ ਰਸਿਆ ਮਤਿ ਏਕੈ ਭਾਇ ॥
تکھت نِواسی پنّچ سمائے ॥
ਤਖਤ ਨਿਵਾਸੀ ਪੰਚ ਸਮਾਇ ॥
کار کمائی کھسم رجائے ॥
ਕਾਰ ਕਮਾਈ ਖਸਮ ਰਜਾਇ ॥

اوِگت ناتھ ُن لِکھیا جائے = ٦=
ਅਵਿਗਤ ਨਾਥੁ ਨ ਲਖਿਆ ਜਾਇ ॥੬॥
جل مہِ اُپجیَے جل تے دوُرِ =
ਜਲ ਮਹਿ ਉਪਜੈ ਜਲ ਤੇ ਦੂਰਿ ॥
جل مہِ جوَت رہیا بھرپوُرِ =
ਜਲ ਮਹਿ ਜੋਤਿ ਰਹਿਆ ਭਰਪੂਰਿ ॥
کِسُ نیڑئے کِسُ آکھا دوُرِ =
ਕਿਸੁ ਨੇੜੈ ਕਿਸੁ ਆਖਾ ਦੂਰਿ ॥
نِدھ گُن گاوا دیکھ ہدوُرِ = ۷=
ਨਿਧਿ ਗੁਣ ਗਾਵਾ ਦੇਖਿ ਹਦੂਰਿ ॥੭॥
انّترِ باہرِ اورُ ن کوَئے =
ਅੰਤਰਿ ਬਾਹਰਿ ਅਵਰੁ ਨ ਕੋਇ ॥

(Page 412) ۲۱۴ پنّنا

جوَ تِسُ بھاوئے سوَ پھُن ہوَئے =
ਜੋ ਤਿਸੁ ਭਾਵੈ ਸੋ ਫੁਨਿ ਹੋਇ ॥
سُن بھرتھرِ نانکُ کہیَے بیِچارُ =
ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ ॥
نِرمل نامُ میرا آدھارُ = ۸= ا=
ਨਿਰਮਲ ਨਾਮੁ ਮੇਰਾ ਆਧਾਰੁ ॥੮॥੧॥
آسا مہلا ا =
ਆਸਾ ਮਹਲਾ ੧ ॥
سبھ جپ سبھ تپ سبھ چتُرائی =
ਸਭਿ ਜਪ ਸਭਿ ਤਪ ਸਭ ਚਤੁਰਾਈ ॥
اوُجھڑ بھرمیَے راہِ ن پائی =
ਊਝੜਿ ਭਰਮੈ ਰਾਹਿ ਨ ਪਾਈ ॥
بِنُ بوُجھے کوَ تھائے ن پائی =
ਬਿਨੁ ਬੂਝੇ ਕੋ ਥਾਇ ਨ ਪਾਈ ॥
نام بِہوُنیَے ماتھے چھائی = ا=
ਨਾਮ ਬਿਹੂਣੈ ਮਾਥੇ ਛਾਈ ॥੧॥

ساچ دھݨی جگُ آئے بِناسا ॥

ਸਾਚ ਧਣੀ ਜਗੁ ਆਇ ਬਿਨਾਸਾ ॥

چھُوٹِس پرانْی گُرمُکھِ داسا ॥١॥ رہائو ॥

ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥੧॥ ਰਹਾਉ ॥

جگُ موہِ بادھا بہُتی آسا ॥

ਜਗੁ ਮੋਹਿ ਬਾਧਾ ਬਹੁਤੀ ਆਸਾ ॥

گُرمتی اِک بھئے اُداسا ॥

ਗੁਰਮਤੀ ਇਕਿ ਭਏ ਉਦਾਸਾ ॥

انّترِ نامُ کملُ پرگاسا ॥

ਅੰਤਰਿ ਨਾਮੁ ਕਮਲੁ ਪਰਗਾਸਾ ॥

تِن کئو ناہی جم کی تراسا ॥٢॥

ਤਿਨ੍ ਕਉ ਨਾਹੀ ਜਮ ਕੀ ਤ੍ਰਾਸਾ ॥੨॥

جگُ تِرئ جِتُ کامݨِ ہِتکاری ॥

ਜਗੁ ਤ੍ਰਿਅ ਜਿਤੁ ਕਾਮਣਿ ਹਿਤਕਾਰੀ ॥

پُتر کلتر لگِ نامُ وِساری ॥

ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ॥

بِرتھا جنمُ گوائِیا باجی ہاری ॥

ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ॥

ستِگُرُ سیوے کرݨی ساری ॥٣॥

ਸਤਿਗੁਰੁ ਸੇਵੇ ਕਰਣੀ ਸਾਰੀ ॥੩॥

باہرہُ ہئُمیَے کہیَے کہائے ॥

ਬਾਹਰਹੁ ਹਉਮੈ ਕਹੈ ਕਹਾਏ ॥

انّدرہُ مُکتُ لیپُ کدے ن لائے ॥

ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ ॥

مائِیا موہُ گُر سبدِ جلائے ॥

ਮਾਇਆ ਮੋਹੁ ਗੁਰ ਸਬਦਿ ਜਲਾਏ ॥

نِرمل نامُ سد ہِردئ دِھیائے ॥٤॥

ਨਿਰਮਲ ਨਾਮੁ ਸਦ ਹਿਰਦੈ ਧਿਆਏ ॥੪॥

دھاوتُ راکھیَے ٹھاکِ رہائے ॥

ਧਾਵਤੁ ਰਾਖੈ ਠਾਕਿ ਰਹਾਏ ॥

سِکھ سنّگت کرم مِلائے =
ਸਿਖ ਸੰਗਤਿ ਕਰਮਿ ਮਿਲਾਏ ॥
گُر بِنُ بھوُلو آوئے جائے =
ਗੁਰ ਬਿਨੁ ਭੂਲੋ ਆਵੈ ਜਾਏ ॥
ندر کرے سنّجوگ مِلائے = ۵=
ਨਦਰਿ ਕਰੇ ਸੰਜੋਗਿ ਮਿਲਾਏ ॥੫॥
روُڑو کہئو ن کہیا جائی =
ਰੂੜੋ ਕਹਉ ਨ ਕਹਿਆ ਜਾਈ ॥
اکتھ کتھئو نہ کیِمت پائی =
ਅਕਥ ਕਥਉ ਨਹ ਕੀਮਤਿ ਪਾਈ ॥
سبھ دُکھ تیرے سوُکھ رجائی =
ਸਭ ਦੁਖ ਤੇਰੇ ਸੂਖ ਰਜਾਈ ॥
سبھِ دُکھ میٹے ساچیَے نائی = ٦=
ਸਭਿ ਦੁਖ ਮੇਟੇ ਸਾਚੈ ਨਾਈ ॥੬॥
کر بِنُ واجا پگ بِنُ تالا =
ਕਰ ਬਿਨੁ ਵਾਜਾ ਪਗ ਬਿਨੁ ਤਾਲਾ ॥
جے سبدُ بُجھیَے تا سچُ نِہالا =
ਜੇ ਸਬਦੁ ਬੁਝੈ ਤਾ ਸਚੁ ਨਿਹਾਲਾ ॥
انّترِ ساچُ سبھے سُکھ نالا =
ਅੰਤਰਿ ਸਾਚੁ ਸਭੇ ਸੁਖ ਨਾਲਾ ॥
ندرِ کرے راکھیَے رکھوالا = ۷=
ਨਦਰਿ ਕਰੇ ਰਾਖੈ ਰਖਵਾਲਾ ॥੭॥
تِربھون سوُجھیَے آپُ گواوئے =
ਤ੍ਰਿਭਵਣ ਸੂਝੈ ਆਪੁ ਗਵਾਵੈ ॥
بانٖی بوُجھیَے سچ سماوئے =
ਬਾਣੀ ਬੂਝੈ ਸਚਿ ਸਮਾਵੈ ॥
سبدُ وِچارے ایک لِو تارا =
ਸਬਦੁ ਵੀਚਾਰੇ ਏਕ ਲਿਵ ਤਾਰਾ ॥
نانک دھنّنُ سوارنٖہارا = ۸= ۲=
ਨਾਨਕ ਧੰਨੁ ਸਵਾਰਣਹਾਰਾ ॥੮॥੨॥

آسا مہلا ١ ॥

ਆਸਾ ਮਹਲਾ ੧ ॥

لیکھ اسنّکھ لِکھ لِکھ مانُ ॥

ਲੇਖ ਅਸੰਖ ਲਿਖਿ ਲਿਖਿ ਮਾਨੁ ॥

مَن مانِئیَے سچُ سُرت وکھانُ ॥

ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥

کتھنی بدنی پڑھ پڑھ بھارُ ॥

ਕਥਨੀ ਬਦਨੀ ਪੜਿ ਪੜਿ ਭਾਰੁ ॥

لیکھ اسنّکھ الیکھُ اپارُ ॥١॥

ਲੇਖ ਅਸੰਖ ਅਲੇਖੁ ਅਪਾਰੁ ॥੧॥

ایَسا ساچا توُں ایکو جانُ ॥

ਐਸਾ ਸਾਚਾ ਤੂੰ ਏਕੋ ਜਾਣੁ ॥

جنّمنُ مرنا ہکمُ پچھانُ ॥١॥ رہائو ॥

ਜੰਮਣੁ ਮਰਣਾ ਹੁਕਮੁ ਪਛਾਣੁ ॥੧॥ ਰਹਾਉ ॥

مائِیا موہِ جگُ بادھا جمکالِ ॥

ਮਾਇਆ ਮੋਹਿ ਜਗੁ ਬਾਧਾ ਜਮਕਾਲਿ ॥

باندھا چھوُٹیَے نامُ سمہالِ ॥

ਬਾਂਧਾ ਛੂਟੈ ਨਾਮੁ ਸਮ੍ਹਾਲਿ ॥

گرُ سکھداتا اورُ ن بھالِ ॥

ਗੁਰੁ ਸੁਖਦਾਤਾ ਅਵਰੁ ਨ ਭਾਲਿ ॥

ہلِت پلِت نِبہی تدھُ نالِ ॥٢॥

ਹਲਤਿ ਪਲਤਿ ਨਿਬਹੀ ਤੁਧੁ ਨਾਲਿ ॥੨॥

سبدِ مرئے تاں ایک لِو لائے ॥

ਸਬਦਿ ਮਰੈ ਤਾਂ ਏਕ ਲਿਵ ਲਾਏ ॥

اچرُ چرئے تاں بھرمُ چکائے ॥

ਅਚਰੁ ਚਰੈ ਤਾਂ ਭਰਮੁ ਚੁਕਾਏ ॥

جیِون مکتُ مَن نامُ وسائے ॥

ਜੀਵਨ ਮੁਕਤੁ ਮਨਿ ਨਾਮੁ ਵਸਾਏ ॥

گرمکھ ہوئے ت سچ سمائے ॥٣॥

ਗੁਰਮੁਖਿ ਹੋਇ ਤ ਸਚਿ ਸਮਾਏ ॥੩॥

جِن دھر ساجی گگن ُ اکاس ُ ॥
ਜਿਨਿ ਧਰ ਸਾਜੀ ਗਗਨੁ ਅਕਾਸੁ ॥
جِن سبھ تھاپی تھاپِ اُتھاپِ ॥
ਜਿਨਿ ਸਭ ਥਾਪੀ ਥਾਪਿ ਉਥਾਪਿ ॥
سرب نِرنّترِ آپے آپِ ॥
ਸਰਬ ਨਿਰੰਤਰਿ ਆਪੇ ਆਪਿ ॥
کِسَیے ن پوُچھے بکھسے آپ ॥ ۴॥
ਕਿਸੈ ਨ ਪੂਛੇ ਬਖਸੇ ਆਪਿ ॥੪॥
توُ پُرُ ساگرُ مانک ہیرُ ॥
ਤੂ ਪੁਰੁ ਸਾਗਰੁ ਮਾਣਕ ਹੀਰੁ ॥
توُ نِرمل ُ سچ ُ گنی گہیرُ ॥
ਤੂ ਨਿਰਮਲੁ ਸਚੁ ਗੁਣੀ ਗਹੀਰੁ ॥



سکھ ُ مانیَے بھیٹیَے گر پیرُ ॥
ਸੁਖੁ ਮਾਨੈ ਭੇਟੈ ਗੁਰ ਪੀਰੁ ॥
ایکو ساہب ُ ایک ُ وجیرُ ॥ ۵॥
ਏਕੋ ਸਾਹਿਬੁ ਏਕੁ ਵਜੀਰੁ ॥੫॥
جگ ُ بنّدی مُکتے ہئُو ماری ॥
ਜਗੁ ਬੰਦੀ ਮੁਕਤੇ ਹਉ ਮਾਰੀ ॥
جگِ گِیانی وِرلا آچاری ॥
ਜਗਿ ਗਿਆਨੀ ਵਿਰਲਾ ਆਚਾਰੀ ॥
جگِ پنّڈِت ُ وِرلا ویِچاری ॥
ਜਗਿ ਪੰਡਿਤੁ ਵਿਰਲਾ ਵੀਚਾਰੀ ॥
بِن ُ ستِگُرُ بھیٹے سبھ پھِرےَ اہنّکاری ॥ ۶॥
ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥੬॥
جگ ُ دُکھیِیا سُکھیِیا جن ُ کوئِ ॥
ਜਗੁ ਦੁਖੀਆ ਸੁਖੀਆ ਜਨੁ ਕੋਇ ॥
جگ ُ روگی بھوگی گن روئِ ॥
ਜਗੁ ਰੋਗੀ ਭੋਗੀ ਗੁਣ ਰੋਇ ॥

جگُ اُپجیَے بِنسیَے پت کھوئِے ॥
ਜਗੁ ਉਪਜੈ ਬਿਨਸੈ ਪਤਿ ਖੋਇ ॥
گُرمُکھ ہووَے بُوجھیَے سوئِے ॥۷॥
ਗੁਰਮੁਖਿ ਹੋਵੈ ਬੂਝੈ ਸੋਇ ॥੭॥
مہگھو مولِ بھارِ اپھارُ ॥
ਮਹਘੋ ਮੋਲਿ ਭਾਰਿ ਅਫਾਰੁ ॥
اٹل اچھلُ گُرمتی دھارُ ॥
ਅਟਲ ਅਛਲੁ ਗੁਰਮਤੀ ਧਾਰੁ ॥
بھائے مِلیَے بھاوے بھئِکارُ ॥
ਭਾਇ ਮਿਲੈ ਭਾਵੈ ਭਇਕਾਰੁ ॥
نانکُ نیچُ کہیَے بیچارُ ॥۸॥۳॥
ਨਾਨਕੁ ਨੀਚੁ ਕਹੈ ਬੀਚਾਰੁ ॥੮॥੩॥
آسا مہلا ۱ ॥
ਆਸਾ ਮਹਲਾ ੧ ॥
ایکُ مرئِ پنّچے مِل روورہِ ॥
ਏਕੁ ਮਰੈ ਪੰਚੇ ਮਿਲਿ ਰੋਵਹਿ ॥
ہئُمیَے جائے سبدِ ملُ دھوورہِ ॥
ਹਉਮੈ ਜਾਇ ਸਬਦਿ ਮਲੁ ਧੋਵਹਿ ॥
سمجھ سُوجھ سہج گھرِ ہوورہِ ॥
ਸਮਝਿ ਸੂਝਿ ਸਹਜ ਘਰਿ ਹੋਵਹਿ ॥
بِنُ بُوجھے سگلی پت کھوورہِ ॥۱॥
ਬਿਨੁ ਬੂਝੇ ਸਗਲੀ ਪਤਿ ਖੋਵਹਿ ॥੧॥
کئُنُ مرئِ کئُنُ رووئِ اوہی ॥
ਕਉਣੁ ਮਰੈ ਕਉਣੁ ਰੋਵੈ ਓਹੀ ॥
کرن کارن سبھسیَے سِر توہی ॥۱॥ رہائو ॥
ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ ਰਹਾਉ ॥
مُوئے کئو رووئِ دکھُ کوئِے ॥
ਮੂਏ ਕਉ ਰੋਵੈ ਦੁਖੁ ਕੋਇ ॥
سو رووئِ جِسُ بیدن ہوئِے ॥
ਸੋ ਰੋਵੈ ਜਿਸੁ ਬੇਦਨ ਹੋਇ ॥

جِسُ بِیتی جانٓیَے پربھ سوئِے ॥
ਜਿਸੁ ਬੀਤੀ ਜਾਣੈ ਪ੍ਰਭ ਸੋਇ ॥
آپے کرتا کرے سُ ہوئِے ॥۲॥
ਆਪੇ ਕਰਤਾ ਕਰੇ ਸੁ ਹੋਇ ॥੨॥
جیِوت مرنٓا تارے ترنٓا ॥
ਜੀਵਤ ਮਰਣਾ ਤਾਰੇ ਤਰਣਾ ॥
جیَے جگدیِس پرم گتِ سرنٓا ॥
ਜੈ ਜਗਦੀਸ ਪਰਮ ਗਤਿ ਸਰਣਾ ॥
ہئُو بلِہاری ستِگُر چرنٓا ॥
ਹਉ ਬਲਿਹਾਰੀ ਸਤਿਗੁਰ ਚਰਣਾ ॥
گُرُ بوہِتھُ سبدِ بھیَے ترنٓا ॥۳॥
ਗੁਰੁ ਬੋਹਿਥੁ ਸਬਦਿ ਭੈ ਤਰਣਾ ॥੩॥
نِربھئُو آپِ نِرنّترِ جوتِ ॥
ਨਿਰਭਉ ਆਪਿ ਨਿਰੰਤਰਿ ਜੋਤਿ ॥
بِنُ ناوَے سُوتکُ جگِ چھوتِ ॥
ਬਿਨੁ ਨਾਵੈ ਸੂਤਕੁ ਜਗਿ ਛੋਤਿ ॥
دُرمتِ بِنسیَے کِیا کہِ روتِ ॥
ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥
جنمِ مُوئِے بِنُ بھگتِ سروتِ ॥۴॥
ਜਨਮਿ ਮੂਏ ਬਿਨੁ ਭਗਤਿ ਸਰੋਤਿ ॥੪॥
مُوئِے کئُو سچُ روَوہِ میِت ॥
ਮੂਏ ਕਉ ਸਚੁ ਰੋਵਹਿ ਮੀਤ ॥
ترَے گُنٓ روَوہِ نیِتا نیِت ॥
ਤ੍ਰੈ ਗੁਣ ਰੋਵਹਿ ਨੀਤਾ ਨੀਤ ॥
دُکھُ سُکھُ پرہرِ سہجِ سُچیِت ॥
ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥
تنُ منُ سئُپئُو کِرسن پریِت ॥۵॥
ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥
بھیِترِ ایکُ انیک اسنّکھ ॥
ਭੀਤਰਿ ਏਕੁ ਅਨੇਕ ਅਸੰਖ ॥

کرم دھرم بہُ سنّکھ اسنّکھ ॥
ਕਰਮ ਧਰਮ ਬਹੁ ਸੰਖ ਅਸੰਖ ॥
بِنُ بھیَے بھگتی جنمُ بِرنّتھ ॥
ਬਿਨੁ ਭੈ ਭਗਤੀ ਜਨਮੁ ਬਿਰੰਥ ॥
ہرِ گُن گاوہِ مِلِ پرمارنّتھ ॥٦॥
ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥੬॥
آپِ مرےَ مارے بھی آپِ ॥
ਆਪਿ ਮਰੈ ਮਾਰੇ ਭੀ ਆਪਿ ॥
آپِ اُپائے تھاپِ اُتھاپِ ॥
ਆਪਿ ਉਪਾਏ ਥਾਪਿ ਉਥਾਪਿ ॥
سِرسٹِ اُپائی جوتی توُ جاتِ ॥
ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥
سبدُ ویِچارِ مِلنُ نہی بھراتِ ॥٧॥
ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥੭॥
سوُتکُ اگنِ بھکھیَے جگُ کھائے ॥
ਸੂਤਕੁ ਅਗਨਿ ਭਖੈ ਜਗੁ ਖਾਇ ॥
سوُتکُ جلِ تھلِ سبھ ہی تھائے ॥
ਸੂਤਕੁ ਜਲਿ ਥਲਿ ਸਭ ਹੀ ਥਾਇ ॥
نانک سوُتکِ جنمِ مریِجیَے ॥
ਨਾਨਕ ਸੂਤਕਿ ਜਨਮਿ ਮਰੀਜੈ ॥
گر پرسادی ہرِ رسُ پیِجیَے ॥٨॥٤॥
ਗੁਰ ਪਰਸਾਦੀ ਹਰਿ ਰਸੁ ਪੀਜੈ ॥੮॥੪॥
راگُ آسا مہلا ١ ॥
ਰਾਗੁ ਆਸਾ ਮਹਲਾ ੧ ॥
آپُ ویِچارۓ سُ پرکھے ہیِرا ॥
ਆਪੁ ਵੀਚਾਰੈ ਸੁ ਪਰਖੇ ਹੀਰਾ ॥
ایک دِرسٹِ تارے گر پوُرا ॥
ਏਕ ਦ੍ਰਿਸਟਿ ਤਾਰੇ ਗੁਰ ਪੂਰਾ ॥
گرُ مانیَے من تے منُ دھیِرا ॥١॥
ਗੁਰੁ ਮਾਨੈ ਮਨ ਤੇ ਮਨੁ ਧੀਰਾ ॥੧॥

ایَسا ساہُ سراپھی کرےٗ =
ਐਸਾ ਸਾਹੁ ਸਰਾਫੀ ਕਰੈ ॥
ساچی ندرِ ایک لِو ترےٗ = ١= رہائو =
ਸਾਚੀ ਨਦਰਿ ਏਕ ਲਿਵ ਤਰੈ ॥੧॥ ਰਹਾਉ ॥
پوُنّجی نامُ نِرنّجن سارُ =
ਪੂੰਜੀ ਨਾਮੁ ਨਿਰੰਜਨ ਸਾਰੁ ॥
نِرملُ ساچِ رتا پیَکارُ =
ਨਿਰਮਲੁ ਸਾਚਿ ਰਤਾ ਪੈਕਾਰੁ ॥
سِپھتِ سہج گھرِ گُرُ کرتارُ = ٢=
ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥੨॥
آسا منسا سبدِ جلائے =
ਆਸਾ ਮਨਸਾ ਸਬਦਿ ਜਲਾਏ ॥
رام نرائِنُ کہیَے کہائے =
ਰਾਮ ਨਰਾਇਣੁ ਕਹੈ ਕਹਾਏ ॥
گُر تے واٹ مہلُ گھرُ پائے = ٣=
ਗੁਰ ਤੇ ਵਾਟ ਮਹਲੁ ਘਰੁ ਪਾਏ ॥੩॥

(Page 414) پنّنا ۴١۴

کنّچن کائِیا جوُتِ انوُپُ =
ਕੰਚਨ ਕਾਇਆ ਜੋਤਿ ਅਨੂਪੁ ॥
تِربھوݨ دیوا سگل سروُپُ =
ਤ੍ਰਿਭਵਣ ਦੇਵਾ ਸਗਲ ਸਰੂਪੁ ॥
میَے سو دھنُ پلیَے ساچُ اکھوُٹُ = ۴=
ਮੈ ਸੋ ਧਨੁ ਪਲੈ ਸਾਚੁ ਅਖੂਟੁ ॥੪॥
پنّچ تیِنِ نو چارِ سماوےٗ =
ਪੰਚ ਤੀਨਿ ਨਵ ਚਾਰਿ ਸਮਾਵੈ ॥
دھرݨِ گگنُ کل دھارِ رہاوےٗ =
ਧਰਣਿ ਗਗਨੁ ਕਲ ਧਾਰਿ ਰਹਾਵੈ ॥
باہرِ جاتئو اُلٹِ پراوےٗ = ۵=
ਬਾਹਰਿ ਜਾਤਉ ਉਲਟਿ ਪਰਾਵੈ ॥੫॥

مۇرکھُ ہوئِ ن آکھی سۇجھیَے ॥
ਮੂਰਖੁ ਹੋਇ ਨ ਆਖੀ ਸੂਝੈ ॥
جِہوا رسُ نہی کہِیا بۇجھیَے ॥
ਜਿਹਵਾ ਰਸੁ ਨਹੀ ਕਹਿਆ ਬੂਝੈ ॥
بِکھُ کا ماتا جگ سِئُ لۇجھیَے ॥٦॥
ਬਿਖੁ ਕਾ ਮਾਤਾ ਜਗ ਸਿਉ ਲੂਝੈ ॥੬॥
اۇُتم سنّگتِ اۇُتمُ ہوٚوَے ॥
ਊਤਮ ਸੰਗਤਿ ਊਤਮੁ ਹੋਵੈ ॥
گُنْ کئُ دھاوَے اوگُنْ دھوٚوَے ॥
ਗੁਣ ਕਉ ਧਾਵੈ ਅਵਗਣ ਧੋਵੈ ॥
بِنُ گُر سیوے سہجُ ن ہوٚوَے ॥٧॥
ਬਿਨੁ ਗੁਰ ਸੇਵੇ ਸਹਜੁ ਨ ਹੋਵੈ ॥੭॥
ہیِرا نامُ جویہر لالُ ॥
ਹੀਰਾ ਨਾਮੁ ਜਵੇਹਰ ਲਾਲੁ ॥
منُ موٚتی ہیَے تِس کا مالُ ॥
ਮਨੁ ਮੋਤੀ ਹੈ ਤਿਸ ਕਾ ਮਾਲੁ ॥
نانک پرکھیَے ندرِ نِہالُ ॥٨॥٥॥
ਨਾਨਕ ਪਰਖੈ ਨਦਰਿ ਨਿਹਾਲੁ ॥੮॥੫॥
آسا مہلا ١ ॥
ਆਸਾ ਮਹਲਾ ੧ ॥
گُرمُکھِ گِیانُ دھِیانُ منِ مانُ ॥
ਗੁਰਮੁਖਿ ਗਿਆਨੁ ਧਿਆਨੁ ਮਨਿ ਮਾਨੁ ॥
گُرمُکھِ مہلی مہلُ پچھانُ ॥
ਗੁਰਮੁਖਿ ਮਹਲੀ ਮਹਲੁ ਪਛਾਨੁ ॥
گُرمُکھِ سُرتِ سبدُ نیِسانُ ॥١॥
ਗੁਰਮੁਖਿ ਸੁਰਤਿ ਸਬਦੁ ਨੀਸਾਨੁ ॥੧॥
ایَسے پ٘ریم بھگتِ ویِچاری ॥
ਐਸੇ ਪ੍ਰੇਮ ਭਗਤਿ ਵੀਚਾਰੀ ॥
گُرمُکھِ ساچا نامُ مُراری ॥١॥ رہائُ ॥
ਗੁਰਮੁਖਿ ਸਾਚਾ ਨਾਮੁ ਮੁਰਾਰੀ ॥੧॥ ਰਹਾਉ ॥

اہِنِس نِرملُ تھانِ سُتھانُ ॥
ਅਹਿਨਿਸਿ ਨਿਰਮਲੁ ਥਾਨਿ ਸੁਥਾਨੁ ॥
تِین بھون نِہکیول گِیانُ ॥
ਤੀਨ ਭਵਨ ਨਿਹਕੇਵਲ ਗਿਆਨੁ ॥
ساچے گُر تے ہُکمُ پچھانُ ॥۲॥
ਸਾਚੇ ਗੁਰ ਤੇ ਹੁਕਮੁ ਪਛਾਨੁ ॥੨॥
ساچا ہرکھُ ناہی تِسُ سوگُ ॥
ਸਾਚਾ ਹਰਖੁ ਨਾਹੀ ਤਿਸੁ ਸੋਗੁ ॥
انِّمرتُ گِیانُ مہا رسُ بھوگُ ॥
ਅੰਮ੍ਰਿਤੁ ਗਿਆਨੁ ਮਹਾ ਰਸੁ ਭੋਗੁ ॥
پنّچ سمائی سُکھی سبھُ لوگُ ॥۳॥
ਪੰਚ ਸਮਾਈ ਸੁਖੀ ਸਭੁ ਲੋਗੁ ॥੩॥
سگلی جوتِ تیرا سبھُ کوئی ॥
ਸਗਲੀ ਜੋਤਿ ਤੇਰਾ ਸਭੁ ਕੋਈ ॥
آپے جوڑِ وِچھوڑے سوئی ॥
ਆਪੇ ਜੋੜਿ ਵਿਛੋੜੇ ਸੋਈ ॥
آپے کرتا کرے سُ ہوئی ॥۴॥
ਆਪੇ ਕਰਤਾ ਕਰੇ ਸੁ ਹੋਈ ॥੪॥
ڈھاہِ اُسارے ہُکمِ سماوے ॥
ਢਾਹਿ ਉਸਾਰੇ ਹੁਕਮਿ ਸਮਾਵੈ ॥
ہُکمو ورتے جو تِسُ بھاوے ॥
ਹੁਕਮੋ ਵਰਤੈ ਜੋ ਤਿਸੁ ਭਾਵੈ ॥
گُر بِنُ پوُرا کوئے ن پاوے ॥۵॥
ਗੁਰ ਬਿਨੁ ਪੂਰਾ ਕੋਇ ਨ ਪਾਵੈ ॥੫॥
بالک بِردھِ ن سُرتِ پرانِ ॥
ਬਾਲਕ ਬਿਰਧਿ ਨ ਸੁਰਤਿ ਪਰਾਨਿ ॥
بھرِ جوبنِ بوُڈے ابھمانِ ॥
ਭਰਿ ਜੋਬਨਿ ਬੂਡੈ ਅਭਿਮਾਨਿ ॥
بِنُ ناوے کِیا لہسِ نِدانِ ॥۶॥
ਬਿਨੁ ਨਾਵੈ ਕਿਆ ਲਹਸਿ ਨਿਦਾਨਿ ॥੬॥

جِس کا اَنُ دھَنُ سہج ن جانا ॥
ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥
بھرمِ بھُلانا پھِرِ پچھُتانا ॥
ਭਰਮਿ ਭੁਲਾਨਾ ਫਿਰਿ ਪਛੁਤਾਨਾ ॥
گلِ پھاہی بئُرا بئُرانا ॥۷॥
ਗਲਿ ਫਾਹੀ ਬਉਰਾ ਬਉਰਾਨਾ ॥੭॥
بوُڈت جگُ دیکھیا تئو ڈرِ بھاگے ॥
ਬੂਡਤ ਜਗੁ ਦੇਖਿਆ ਤਉ ਡਰਿ ਭਾਗੇ ॥
ستِگُرِ راکھے سے وڈ بھاگے ॥
ਸਤਿਗੁਰਿ ਰਾਖੇ ਸੇ ਵਡਭਾਗੇ ॥
نانک گُر کی چرݨی لاگے ॥۸॥۶॥
ਨਾਨਕ ਗੁਰ ਕੀ ਚਰਣੀ ਲਾਗੇ ॥੮॥੬॥
آسا مہلا ۱ ॥
ਆਸਾ ਮਹਲਾ ੧ ॥
گاوہِ گیِتے چیِت انیِتے ॥
ਗਾਵਹਿ ਗੀਤੇ ਚੀਤਿ ਅਨੀਤੇ ॥
راگ سُݨائے کہاوہِ بیِتے ॥
ਰਾਗ ਸੁਣਾਇ ਕਹਾਵਹਿ ਬੀਤੇ ॥
بِنُ ناوے منِ جھوُٹھُ انیِتے ॥۱॥
ਬਿਨੁ ਨਾਵੈ ਮਨਿ ਝੂਠੁ ਅਨੀਤੇ ॥੧॥
کہا چلہُ من رہہُ گھرے ॥
ਕਹਾ ਚਲਹੁ ਮਨ ਰਹਹੁ ਘਰੇ ॥
گُرمُکھِ رام نامِ ت٘رِپتاسے کھوجت پاوہُ سہج ہرے ॥۱॥ رہائو ॥
ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ ॥੧॥ ਰਹਾਉ ॥
کامُ کرودھُ منِ موہُ سریِرا ॥
ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ ॥
لبُ لوبھُ اہنّکارُ سُ پیِرا ॥
ਲਬੁ ਲੋਭੁ ਅਹੰਕਾਰੁ ਸੁ ਪੀਰਾ ॥
رام نام بِنُ کِئُو منُ دھیِرا ॥۲॥
ਰਾਮ ਨਾਮ ਬਿਨੁ ਕਿਉ ਮਨੁ ਧੀਰਾ ॥੨॥

انتر ناونُ ساچُ پچھانیَے ॥
ਅੰਤਰਿ ਨਾਵਣੁ ਸਾਚੁ ਪਛਾਣੈ ॥
انتر کی گت گرمکھ جانیَے ॥
ਅੰਤਰ ਕੀ ਗਤਿ ਗੁਰਮੁਖਿ ਜਾਣੈ ॥
ساچ سبد بِنُ مہلُ ن پچھانیَے ॥ ۳॥
ਸਾਚ ਸਬਦ ਬਿਨੁ ਮਹਲੁ ਨ ਪਛਾਣੈ ॥੩॥
نِرنّکار مہِ آکارُ سماوۓ ॥
ਨਿਰੰਕਾਰ ਮਹਿ ਆਕਾਰੁ ਸਮਾਵੈ ॥
اکل کلا سچُ ساچِ ٹِکاوۓ ॥
ਅਕਲ ਕਲਾ ਸਚੁ ਸਾਚਿ ਟਿਕਾਵੈ ॥
سو نرُ گربھ جونِ نہی آوۓ ॥ ۴॥
ਸੋ ਨਰੁ ਗਰਭ ਜੋਨਿ ਨਹੀ ਆਵੈ ॥੪॥
جہاں نامُ مِلیَے تہ جائو ॥
ਜਹਾਂ ਨਾਮੁ ਮਿਲੈ ਤਹ ਜਾਉ ॥



گر پرسادی کرم کمائو ॥
ਗੁਰ ਪਰਸਾਦੀ ਕਰਮ ਕਮਾਉ ॥
نامے راتا ہر گُن گائو ॥ ۵॥
ਨਾਮੇ ਰਾਤਾ ਹਰਿ ਗੁਣ ਗਾਉ ॥੫॥
گر سیوا تے آپُ پچھاتا ॥
ਗੁਰ ਸੇਵਾ ਤੇ ਆਪੁ ਪਛਾਤਾ ॥
انّمرت نامُ وسیا سکھداتا ॥
ਅੰਮ੍ਰਿਤ ਨਾਮੁ ਵਸਿਆ ਸੁਖਦਾਤਾ ॥
اندِنُ بانی نامے راتا ॥ ۶॥
ਅਨਦਿਨੁ ਬਾਣੀ ਨਾਮੇ ਰਾਤਾ ॥੬॥
میرا پربھُ لائے تا کو لاگیَے ॥
ਮੇਰਾ ਪ੍ਰਭੁ ਲਾਏ ਤਾ ਕੋ ਲਾਗੈ ॥
ہئُمیَے مارے سبدے جاگیَے ॥
ਹਉਮੈ ਮਾਰੇ ਸਬਦੇ ਜਾਗੈ ॥

ایتھیَے اۄ تھیَے سدا سُکھُ آگیَے ॥ ۷ ॥
ਐਥੈ ਓਥੈ ਸਦਾ ਸੁਖੁ ਆਗੈ ॥੭॥
منُ چنّچلُ ندھِ ناہی جانیَے ॥
ਮਨੁ ਚੰਚਲੁ ਬਿਧਿ ਨਾਹੀ ਜਾਣੈ ॥
منمُکھِ میَلا سبدُ ن پچھانیَے ॥
ਮਨਮੁਖਿ ਮੈਲਾ ਸਬਦੁ ਨ ਪਛਾਣੈ ॥
گُرمُکھِ نِرملُ نامُ وکھانیَے ॥ ۸ ॥
ਗੁਰਮੁਖਿ ਨਿਰਮਲੁ ਨਾਮੁ ਵਖਾਣੈ ॥੮॥
ہرِ جیِئُ آگیَے کری ارداسِ ॥
ਹਰਿ ਜੀਉ ਆਗੈ ਕਰੀ ਅਰਦਾਸਿ ॥
سادھوُ جن سنّگتِ ہوئِ نِواسُ ॥
ਸਾਧੂ ਜਨ ਸੰਗਤਿ ਹੋਇ ਨਿਵਾਸੁ ॥
کِلوِکھ دُکھ کاٹے ہرِ نامُ پ٘رگاسُ ॥ ۹ ॥
ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ ॥੯॥
کرِ بیِچارُ آچارُ پراتا ॥
ਕਰਿ ਬੀਚਾਰੁ ਆਚਾਰੁ ਪਰਾਤਾ ॥
ستِگُر بچنی ایکو جاتا ॥
ਸਤਿਗੁਰ ਬਚਨੀ ਏਕੋ ਜਾਤਾ ॥
نانک رام نامِ منُ راتا ॥ ۱۰ ॥ ۷ ॥
ਨਾਨਕ ਰਾਮ ਨਾਮਿ ਮਨੁ ਰਾਤਾ ॥੧੦॥੭॥
آسا مہلا ۱ ॥
ਆਸਾ ਮਹਲਾ ੧ ॥
منُ میَگلُ ساکتُ دیوانا ॥
ਮਨੁ ਮੈਗਲੁ ਸਾਕਤੁ ਦੇਵਾਨਾ ॥
بن کھنّڈِ مائِیا موہِ ہیَرانا ॥
ਬਨ ਖੰਡਿ ਮਾਇਆ ਮੋਹਿ ਹੈਰਾਨਾ ॥
اِت اُت جاہِ کال کے چاپے ॥
ਇਤ ਉਤ ਜਾਹਿ ਕਾਲ ਕੇ ਚਾਪੇ ॥
گُرمُکھِ کھوجِ لہیَے گھرُ آپے ॥ ۱ ॥
ਗੁਰਮੁਖਿ ਖੋਜਿ ਲਹੈ ਘਰੁ ਆਪੇ ॥੧॥

بِن ُگر سبدَے من ُ نہی ٹھئُرا =
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ ॥
ِسمرہ ُ رام نام ُ ات ِنرمل ُ اور ِتیاگہ ُ ہئُمیَے کئُرا = ۱= رہائو =
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ ॥੧॥ ਰਹਾਉ ॥
اِہ ُ من ُ مُگدھ ُ کہہ ُ ِکئو رہسی =
ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥
بِن ُ سمجھے جم کا دُکھ ُ سہسی =
ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥
آپے بکھسے سِتگُر ُ میلیَے =
ਆਪੇ ਬਖਸੇ ਸਤਿਗੁਰੁ ਮੇਲੈ ॥
کال ُ کنّٹک ُ مارے سچ ُ پیلیَے = ۲=
ਕਾਲੁ ਕੰਟਕੁ ਮਾਰੇ ਸਚੁ ਪੇਲੈ ॥੨॥
اِہ ُ من ُ کرما اِہ ُ من ُ دھرما =
ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥
اِہ ُ من ُ پنّچ تت ُ تے جنما =
ਇਹੁ ਮਨੁ ਪੰਚ ਤਤੁ ਤੇ ਜਨਮਾ ॥
ساکت ُ لوبھی اِہ ُ من ُ مُوڑا =
ਸਾਕਤੁ ਲੋਭੀ ਇਹੁ ਮਨੁ ਮੂੜਾ ॥
گُرمُکھ نام ُ جپیَے من ُ رُوڑا = ۳=
ਗੁਰਮੁਖਿ ਨਾਮੁ ਜਪੈ ਮਨੁ ਰੂੜਾ ॥੩॥
گُرمُکھ من ُ استھانے سوئی =
ਗੁਰਮੁਖਿ ਮਨੁ ਅਸਥਾਨੇ ਸੋਈ ॥
گُرمُکھ ِتربھوݨ سوجھی ہوئی =
ਗੁਰਮੁਖਿ ਤ੍ਰਿਭਵਣਿ ਸੋਝੀ ਹੋਈ ॥
اِہ ُ من ُ جوگی بھوگی تپ ُ تاپیَے =
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ ॥
گُرمُکھ چینیَے ہر پربھ ُ آپیَے = ۴=
ਗੁਰਮੁਖਿ ਚੀਨੈ੍ ਹਰਿ ਪ੍ਰਭੁ ਆਪੈ ॥੪॥
من ُ بیَراگی ہئُمیَے ِتیاگی =
ਮਨੁ ਬੈਰਾਗੀ ਹਉਮੈ ਤਿਆਗੀ ॥

گھٹِ گھٹِ منسا دُبدھا لاگی ॥
ਘਟਿ ਘਟਿ ਮਨਸਾ ਦੁਬਿਧਾ ਲਾਗੀ ॥
رام رسائِنُ گُرمُکھِ چاکھیَے ॥
ਰਾਮ ਰਸਾਇਣੁ ਗੁਰਮੁਖਿ ਚਾਖੈ ॥
درِ گھرِ مہلی ہرِ پتِ راکھیَے ॥۵॥
ਦਰਿ ਘਰਿ ਮਹਲੀ ਹਰਿ ਪਤਿ ਰਾਖੈ ॥੫॥
اِہُ منُ راجا سوُر سنّگرامِ ॥
ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥
اِہُ منُ نِربھئُ گُرمُکھِ نامِ ॥
ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥
مارے پنّچ اپُنیَے وسِ کیِئے ॥
ਮਾਰੇ ਪੰਚ ਅਪੁਨੈ ਵਸਿ ਕੀਏ ॥
ہئُمیَے گراسِ اِکتُ تھائے کیِئے ॥٦॥
ਹਉਮੈ ਗ੍ਰਾਸਿ ਇਕਤੁ ਥਾਇ ਕੀਏ ॥੬॥
گُرمُکھِ راگ سُیاد انِ تیاگے ॥
ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥
گُرمُکھِ اِہُ منُ بھگتی جاگے ॥
ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥
انہد سُنِ مانِیا سبدُ وِیچاری ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥
آتمُ چیِنِ بھئے نِرنّکاری ॥۷॥
ਆਤਮੁ ਚੀਨ੍ਹਿ ਭਏ ਨਿਰੰਕਾਰੀ ॥੭॥
اِہُ منُ نِرملُ درِ گھرِ سوئی ॥
ਇਹੁ ਮਨੁ ਨਿਰਮਲੁ ਦਰਿ ਘਰਿ ਸੋਈ ॥
گُرمُکھِ بھگتِ بھائُ دھُنِ ہوئی ॥
ਗੁਰਮੁਖਿ ਭਗਤਿ ਭਾਉ ਧੁਨਿ ਹੋਈ ॥
اہِنِسِ ہرِ جسُ گُر پرسادِ ॥
ਅਹਿਨਿਸਿ ਹਰਿ ਜਸੁ ਗੁਰ ਪਰਸਾਦਿ ॥
گھٹِ گھٹِ سو پربھُ آدِ جُگادِ ॥۸॥
ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ ॥੮॥

رام رسائِن اِہُ منُ ماتا ॥
ਰਾਮ ਰਸਾਇਣਿ ਇਹੁ ਮਨੁ ਮਾਤਾ ॥
سرب رسائِن ُگرمُکھِ جاتا ॥
ਸਰਬ ਰਸਾਇਣੁ ਗੁਰਮੁਖਿ ਜਾਤਾ ॥
بھگت ہیتُ ُگر چرن نِواسا ॥
ਭਗਤਿ ਹੇਤੁ ਗੁਰ ਚਰਣ ਨਿਵਾਸਾ ॥
نانک ہرِ جن کے داسنِ داسا ॥੯॥੮॥
ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥੯॥੮॥



آسا مہلا ۱ ॥
ਆਸਾ ਮਹਲਾ ੧ ॥
تنُ بِنسیَے دھنُ کا کو کہیِئیَے ॥
ਤਨੁ ਬਿਨਸੈ ਧਨੁ ਕਾ ਕੋ ਕਹੀਐ ॥
بِنُ ُگر رام نامُ کت لہیِئیَے ॥
ਬਿਨੁ ਗੁਰ ਰਾਮ ਨਾਮੁ ਕਤ ਲਹੀਐ ॥
رام نام دھنُ سنّگِ سکھائی ॥
ਰਾਮ ਨਾਮ ਧਨੁ ਸੰਗਿ ਸਖਾਈ ॥
اہِنِس نِرملُ ہرِ لِو لائی ॥۱॥
ਅਹਿਨਿਸਿ ਨਿਰਮਲੁ ਹਰਿ ਲਿਵ ਲਾਈ ॥੧॥
رام نام بِنُ کونُ ہمارا ॥
ਰਾਮ ਨਾਮ ਬਿਨੁ ਕਵਨੁ ਹਮਾਰਾ ॥
سکھ دکھ سم کرِ نامُ ن چھوڈئو آپے بکھسِ مِلاونہارا ॥۱॥ رہائو ॥
ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ॥੧॥ ਰਹਾਉ ॥
کنِک کامنی ہیتُ گوارا ॥
ਕਨਿਕ ਕਾਮਨੀ ਹੇਤੁ ਗਵਾਰਾ ॥
دُبِدھا لاگے نامُ وِسارا ॥
ਦੁਬਿਧਾ ਲਾਗੇ ਨਾਮੁ ਵਿਸਾਰਾ ॥
جِسُ تۄُ بکھسہِ نامُ جپائے ॥
ਜਿਸੁ ਤੂੰ ਬਖਸਹਿ ਨਾਮੁ ਜਪਾਇ ॥

دوُتُ ن لاگ سکیَے گُن گائے ॥۲॥
ਦੂਤੁ ਨ ਲਾਗਿ ਸਕੈ ਗੁਨ ਗਾਇ ॥੨॥
ہرِ گُرُ داتا رام گُپالا ॥
ਹਰਿ ਗੁਰੁ ਦਾਤਾ ਰਾਮ ਗੁਪਾਲਾ ॥
جِئو بھاوےَ تِئو راکھُ دئِیالا ॥
ਜਿਉ ਭਾਵੈ ਤਿਉ ਰਾਖੁ ਦਇਆਲਾ ॥
گُرمُکھ رامُ میرےَ مَن بھائِیا ॥
ਗੁਰਮੁਖਿ ਰਾਮੁ ਮੇਰੈ ਮਨਿ ਭਾਇਆ ॥
روگ مِٹے دُکھُ ٹھاک رہائِیا ॥۳॥
ਰੋਗ ਮਿਟੇ ਦੁਖੁ ਠਾਕਿ ਰਹਾਇਆ ॥੩॥
اورُ ن اَئُکھدھُ تنّت ن منّتا ॥
ਅਵਰੁ ਨ ਅਉਖਧੁ ਤੰਤ ਨ ਮੰਤਾ ॥
ہرِ ہرِ سِمرنُ کِلوِکھ ہنّتا ॥
ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥
توُں آپِ بھُلاوہِ نامُ وِسارِ ॥
ਤੂੰ ਆਪਿ ਭੁਲਾਵਹਿ ਨਾਮੁ ਵਿਸਾਰਿ ॥
توُں آپے راکھہِ کِرپا دھارِ ॥۴॥
ਤੂੰ ਆਪੇ ਰਾਖਹਿ ਕਿਰਪਾ ਧਾਰਿ ॥੪॥
روگُ بھرمُ بھیدُ مَن دوُجا ॥
ਰੋਗੁ ਭਰਮੁ ਭੇਦੁ ਮਨਿ ਦੂਜਾ ॥
گُر بِنُ بھرمِ جپہِ جپُ دوُجا ॥
ਗੁਰ ਬਿਨੁ ਭਰਮਿ ਜਪਹਿ ਜਪੁ ਦੂਜਾ ॥
آدِ پُرکھ گُر درس ن دیکھہِ ॥
ਆਦਿ ਪੁਰਖ ਗੁਰ ਦਰਸ ਨ ਦੇਖਹਿ ॥
وِنُ گُر سبدےَ جنمُ کِ لیکھہِ ॥۵॥
ਵਿਣੁ ਗੁਰ ਸਬਦੈ ਜਨਮੁ ਕਿ ਲੇਖਹਿ ॥੫॥
دیکھ اچرجُ رہے بِسمادِ ॥
ਦੇਖਿ ਅਚਰਜੁ ਰਹੇ ਬਿਸਮਾਦਿ ॥
گھٹ گھٹ سُر نر سہج سمادھِ ॥
ਘਟਿ ਘਟਿ ਸੁਰ ਨਰ ਸਹਜ ਸਮਾਧਿ ॥

بھرِپُرِ دھارِ رہے من ماہی ॥
ਭਰਿਪੁਰਿ ਧਾਰਿ ਰਹੇ ਮਨ ਮਾਹੀ ॥
تُم سمسرِ اورُ کو ناہی ॥٦॥
ਤੁਮ ਸਮਸਰਿ ਅਵਰੁ ਕੋ ਨਾਹੀ ॥੬॥
جا کی بھگتِ ہیتُ مُکھِ نامُ ॥
ਜਾ ਕੀ ਭਗਤਿ ਹੇਤੁ ਮੁਖਿ ਨਾਮੁ ॥
سنّت بھگت کی سنّگتِ رامُ ॥
ਸੰਤ ਭਗਤ ਕੀ ਸੰਗਤਿ ਰਾਮੁ ॥
بنّدھن تورے سہجِ دِھیانُ ॥
ਬੰਧਨ ਤੋਰੇ ਸਹਜਿ ਧਿਆਨੁ ॥
چھوُٹیَے گُرمُکھِ ہرِ گُر گِیانُ ॥٧॥
ਛੂਟੈ ਗੁਰਮੁਖਿ ਹਰਿ ਗੁਰ ਗਿਆਨੁ ॥੭॥
نا جمدوُت دوُکھُ تِسُ لاگیَے ॥
ਨਾ ਜਮਦੂਤ ਦੂਖੁ ਤਿਸੁ ਲਾਗੈ ॥
جو جنُ رام نامِ لِو جاگیَے ॥
ਜੋ ਜਨੁ ਰਾਮ ਨਾਮਿ ਲਿਵ ਜਾਗੈ ॥
بھگتِ وچھلُ بھگتا ہرِ سنّگِ ॥
ਭਗਤਿ ਵਛਲੁ ਭਗਤਾ ਹਰਿ ਸੰਗਿ ॥
نانک مُکتِ بھئے ہرِ رنّگِ ॥٨॥٩॥
ਨਾਨਕ ਮੁਕਤਿ ਭਏ ਹਰਿ ਰੰਗਿ ॥੮॥੯॥
آسا مہلا ۱ اِکتُکی ॥
ਆਸਾ ਮਹਲਾ ੧ ਇਕਤੁਕੀ ॥
گُرُ سیوے سو ٹھاکُر جانیَے ॥
ਗੁਰੁ ਸੇਵੇ ਸੋ ਠਾਕੁਰ ਜਾਨੈ ॥
دوُکھُ مِٹیَے سچُ سبدِ پچھانیَے ॥۱॥
ਦੂਖੁ ਮਿਟੈ ਸਚੁ ਸਬਦਿ ਪਛਾਨੈ ॥੧॥
رامُ جپہُ میری سکھی سکھیَنی ॥
ਰਾਮੁ ਜਪਹੁ ਮੇਰੀ ਸਖੀ ਸਖੈਨੀ ॥
ستِگُرُ سیوِ دیکھہُ پربھُ نیَنی ॥۱॥ رہائو ॥
ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ ॥

بنّدھن مات پِتا سنّسارِ ॥
ਬੰਧਨ ਮਾਤ ਪਿਤਾ ਸੰਸਾਰਿ ॥
بنّدھن سُت کنّنِیا ارُ نارِ ॥੨॥
ਬੰਧਨ ਸੁਤ ਕੰਨਿਆ ਅਰੁ ਨਾਰਿ ॥੨॥
بنّدھن کرم دھرم ہئُو کیِیا ॥
ਬੰਧਨ ਕਰਮ ਧਰਮ ਹਉ ਕੀਆ ॥
بنّدھن پُتُ کلتُ منِ بیِیا ॥੩॥
ਬੰਧਨ ਪੁਤੁ ਕਲਤੁ ਮਨਿ ਬੀਆ ॥੩॥
بنّدھن کِرکھی کرہِ کِرسان ॥
ਬੰਧਨ ਕਿਰਖੀ ਕਰਹਿ ਕਿਰਸਾਨ ॥
ہئُمےَ ڈنّنُ سہےَ راجا منّگےَ دان ॥੪॥
ਹਉਮੈ ਡੰਨੁ ਸਹੈ ਰਾਜਾ ਮੰਗੈ ਦਾਨ ॥੪॥
بنّدھن سئُدا انْوِیِچاری ॥
ਬੰਧਨ ਸਉਦਾ ਅਣਵੀਚਾਰੀ ॥
تِپتِ ناہی مائِیا موہ پساری ॥੫॥
ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥
بنّدھن ساہ سنّچہِ دھنُ جائے ॥
ਬੰਧਨ ਸਾਹ ਸੰਚਹਿ ਧਨੁ ਜਾਇ ॥
بِنُ ہرِ بھگتِ ن پوئی تھائے ॥੬॥
ਬਿਨੁ ਹਰਿ ਭਗਤਿ ਨ ਪਵਈ ਥਾਇ ॥੬॥
بنّدھن بیدُ بادُ اہنّکار ॥
ਬੰਧਨ ਬੇਦੁ ਬਾਦੁ ਅਹੰਕਾਰ ॥
بنّدھنِ بِنسےَ موہ وِکار ॥੭॥
ਬੰਧਨਿ ਬਿਨਸੈ ਮੋਹ ਵਿਕਾਰ ॥੭॥
نانک رام نام سرنْائی ॥
ਨਾਨਕ ਰਾਮ ਨਾਮ ਸਰਣਾਈ ॥
ستِگُرِ راکھے بنّدھُ ن پائی ॥੮॥੧੦॥
ਸਤਿਗੁਰਿ ਰਾਖੇ ਬੰਧੁ ਨ ਪਾਈ ॥੮॥੧੦॥

راگُ آسا مہلا ۱ اسٹپدیِیا گھرُ ۳
ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩
اِکّ اۄنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جِن سِرِ سۄہنِ پٹیِیا مانّگی پاءِ سنّدھوُرُ ॥
ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
سے سِر کاتی مُنّنیِئنِ گل ۄِچِ آۄےَ دھوُڑِ ॥
ਸੇ ਸਿਰ ਕਾਤੀ ਮੁੰਨੀਅਨ੍ਹ੍ਹਿ ਗਲ ਵਿਚਿ ਆਵੈ ਧੂੜਿ ॥
مہلا انّدرِ ہۄدیِیا ہُنھِ بہنھِ ن مِلنِ ہدوُرِ ॥۱॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹ੍ਹਿ ਹਦੂਰਿ ॥੧॥
آدیسُ بابا آدیسُ ॥
ਆਦੇਸੁ ਬਾਬਾ ਆਦੇਸੁ ॥
آدِ پُرکھ تیرا انّتُ ن پائِیا کرِ کرِ دیکھہِ ۄیس ॥۱॥ رہاءُ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥੧॥ ਰਹਾਉ ॥
جدہُ سیِیا ۄیِیاہیِیا لاڑے سۄہنِ پاسِ ॥
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ہیِڈۄلی چڑِ آئیِیا دنّد کھنّڈ کیِتے راسِ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
اُپرہُ پانھی ۄاریِئےَ جھلے جھِمکنِ پاسِ ॥۲॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥੨॥
اِکُ لکھُ لہنِ بہِٹھیِیا لکھُ لہنِ کھڑیِیا ॥
ਇਕੁ ਲਖੁ ਲਹਨ੍ਹ੍ਹਿ ਬਹਿਠੀਆ ਲਖੁ ਲਹਨ੍ਹ੍ਹਿ ਖੜੀਆ ॥
گری چھُہارے کھانّدیِیا مانھنِ سیجڑیِیا ॥
ਗਰੀ ਛੁਹਾਰੇ ਖਾਂਦੀਆ ਮਾਣਨ੍ਹ੍ਹਿ ਸੇਜੜੀਆ ॥
تِن گلِ سِلکا پائیِیا ٹُٹنِ مۄتسریِیا ॥۳॥
ਤਿਨ੍ਹ੍ਹ ਗਲਿ ਸਿਲਕਾ ਪਾਈਆ ਤੁਟਨ੍ਹ੍ਹਿ ਮੋਤਸਰੀਆ ॥੩॥
دھنُ جۄبنُ دُءِ ۄیَری ہۄءِ جِنّہی رکھے رنّگُ لاءِ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹ੍ਹੀ ਰਖੇ ਰੰਗੁ ਲਾਇ ॥

دؤُتا نؤ پھُرمائِیا لیَے چلے پِت گوائے ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
جے تِسُ بھاوَے دے وڈِیائی جے بھاوَے دیئِ سجائے ॥੪॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥੪॥
اگؤ دے جے چیتیِئیَے تاں کائِتُ مِلیَے سجائے ॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ساہاں سُرتِ گوائیِیا رنّگِ تماسیَے چائے ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
بابروانْی پھِرِ گئی کُئِرُ ن رؤٹی کھائے ॥੫॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥੫॥
اِکنا وکھت کھُیائیِئہِ اِکنْہا پؤُجا جائے ॥
ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥
چئُکے وِنُ ہِنّدوانْیِیا کِئُ ٹِکے کڈھہِ نائے ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
رامُ ن کبہؤُ چیتِئؤ ہُنِ کہنِ ن مِلیَے کھُدائے ॥੬॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥੬॥
اِکِ گھرِ آوہِ آپنْیَے اِکِ مِلِ مِلِ پُچھہِ سُکھ ॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
اِکنْہا ایہؤ لِکھِیا بہِ بہِ رؤوہِ دُکھ ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
جؤ تِسُ بھاوَے سؤ تھیِئیَے نانک کِیا مانُکھ ॥੮॥੧੧॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥੮॥੧੧॥
آسا مہلا ੧ ॥
ਆਸਾ ਮਹਲਾ ੧ ॥
کہا سُ کھیل تبیلا گھؤڑے کہا بھیری سہنائی ॥
ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
کہا سُ تیگبنّد گاڈیرڑِ کہا سُ لال کوائی ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
کہا سُ آرسیِیا مُہ بنّکے ایَتھیَے دِسہِ ناہی ॥੧॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥

اِہُ جگُ تیرا توُ گوسائی ॥
ਇਹੁ ਜਗੁ ਤੇਰਾ ਤੂ ਗੋਸਾਈ ॥
ایک گھڑی مہِ تھاپِ اُتھاپے جرُ ونّڈِ دیوے بھانئی ॥۱॥ رہائو ॥
ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧॥ ਰਹਾਉ ॥
کہاں سُ گھر در منڈپ مہلا کہا سُ بنّک سرائی ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
کہاں سُ سیج سکھالی کامنِ جِسُ ویکھ نیِد ن پائی ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
کہا سُ پان تنبولی ہرما ہوئیا چھائی مائی ॥۲॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥੨॥
اِسُ جر کارنِ گھنی وِگتی اِنِ جر گھنی کھُئائی ॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
پاپا باجھہُ ہووے ناہی مُئِیا ساتھِ ن جائی ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
جِس نو آپِ کھُئائے کرتا کھُسِ لئے چنّگیائی ॥۳॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩॥
کوٹی ہوُ پیِر ورجِ رہائے جا میِرُ سُنِیا دھائِیا ॥
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥



تھان مکام جلے بِج منّدر مُچھِ مُچھِ کُئِر رُلائِیا ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
کوئی مگلُ ن ہوئیا انّدھا کِنیَے ن پرچا لائِیا ॥۴॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥੪॥
مگل پٹھانا بھئی لڑائی رنِ مہِ تیگ وگائی ॥
ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
اونہی تُپک تانِ چلائی اونہی ہستِ چِڑائی ॥
ਓਨ੍ਹ੍ਹੀ ਤੁਪਕ ਤਾਣਿ ਚਲਾਈ ਓਨ੍ਹ੍ਹੀ ਹਸਤਿ ਚਿੜਾਈ ॥
جِن کی چیِری درگہ پاٹی تِنہا مرنا بھائی ॥۵॥
ਜਿਨ੍ਹ੍ਹ ਕੀ ਚੀਰੀ ਦਰਗਹ ਪਾਟੀ ਤਿਨ੍ਹ੍ਹਾ ਮਰਣਾ ਭਾਈ ॥੫॥

اِک ہِندوانی اور تُرکانی بھٹِیانی ٹھکُرانی =
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
اِکنھا پیرن ,سر کھُر پاٹے اِکنھا واسُ مسانی =
ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥
,جِن کے بنّکے گھڑی ن آئِیا ,تِن ,کِئو ریَنِ وِہانی = ٦=
ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ॥੬॥
آپے کرے کرائے کرتا ,کِس نو آکھ سُنائِیئیَے =
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
دُکھُ سُکھُ تیرَے بھانیَے ہووَے ,کِس تھیَے جائے رُوآئِیئیَے =
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ہُکمی ہُکمِ چلائے وِگسیَے نانک ,لِکھیا پائِیئیَے = ٧= ۲۱=
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭॥੧੨॥
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
آسا کاپھی مہلا ١ گھرُ ٨ اسٹپدِیا =
ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥
جیَسے گوئِل گوئِلی تیَسے سنّسارا =
ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ॥
کُوڑُ کماوہِ آدمی باندھہِ گھر بارا = ١=
ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥
جاگہُ جاگہُ سُوتِہو چلِیا ونجارا = ١= رہائو =
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥
نِیت نِیت گھر باندھیِئہِ جے رہنا ہوئی =
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ॥
,پِنڈُ پوَے جیِئو چلسی جے جانیَے کوئی = ۲=
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥
اوہی اوہی ,کِیا کرہُ ہیَے ہوسی سوئی =
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ॥
تُم روۏہگے اوس نو تُم کئو کئُنُ روئی = ۳=
ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ ॥੩॥

دھندھا پِٹِہُ بھائیہو تُم کوُڑُ کماوہُ ॥
ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥
اوہُ ن سُنئی کت ہی تُم لوک سُناوہُ ॥੪॥
ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ ॥੪॥
جِس تے سُتا نانکا جاگائے سوئی ॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ ॥
جے گھرُ بوُجھیَے آپنا تاں نیِد ن ہوئی ॥੫॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥
جے چلدا لیَے چلِیا کِچھُ سنّپیَے نالے ॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥
تا دھنُ سنّچہُ دیکھِ کیَے بوُجھہُ بیِچارے ॥੬॥
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥
ونجُ کرہُ مکھسوُدُ لیَہُ مت پچھوتاوہُ ॥
ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ॥
اَگُن چھوڈہُ گُن کرہُ ایَسے تتُ پراوہُ ॥੭॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥੭॥
دھرمُ بھوُمِ ستُ بیِجُ کرِ ایَسی کِرس کماوہُ ॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ ॥
تاں واپاری جانیِئہُ لاہا لیَے جاوہُ ॥੮॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ॥੮॥
کرمُ ہووےَ ستِگُرُ مِلیَے بوُجھیَے بیِچارا ॥
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ ॥
نامُ وکھانیَے سُنے نامُ نامے بِئُہارا ॥੯॥
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ॥੯॥
جِئُ لاہا توٹا تِوےَ واٹ چلدی آئی ॥
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥
جو تِسُ بھاوےَ نانکا سائی وڈِیائی ॥੧੦॥੧੩॥
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ॥੧੦॥੧੩॥
آسا مہلا ੧ ॥
ਆਸਾ ਮਹਲਾ ੧ ॥

چارے کُنّڈا ڈھوُڈھِیا کوٗ نیِمھی میَڈا ॥
ਚਾਰੇ ਕੁੰਡਾ ਢੂਢੀਆ ਕੋ ਨੀਮ੍ਹੀ ਮੈਡਾ ॥
جے تُدھُ بھاوےٗ ساہِبا توٗ میَے ہئوٗ تیَڈا ॥۱॥
ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ ॥੧॥
درُ بیِبھا میَے نیِمھ کوٗ کیَے کری سلامُ ॥
ਦਰੁ ਬੀਭਾ ਮੈ ਨੀਮ੍ਹਿ ਕੋ ਕੈ ਕਰੀ ਸਲਾਮੁ ॥
ہِکوٗ میَڈا توٗ دھݨی ساچا مُکھِ نامُ ॥۱॥ رہائوٗ ॥
ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ ॥੧॥ ਰਹਾਉ ॥
سِدھا سیونِ سِدھ پیِر ماگہِ رِدھِ سِدھِ ॥
ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥
میَے اِکُ نامُ ن وِیسرےٗ ساچے گُر بُدھِ ॥۲॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥੨॥

(Page 419) ۹۱۴ پنّنا

جوٗگی بھوٗگی کاپڑی کِیا بھوہِ دِسنّتر ॥
ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥
گُر کا سبدُ ن چیِنہی تتُ سارُ نِرنّتر ॥۳॥
ਗੁਰ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ ॥੩॥
پنّڈِت پادھے جوٗئِسی نِت پڑ٘ہہِ پُراݨا ॥
ਪੰਡਿਤ ਪਾਧੇ ਜੋਇਸੀ ਨਿਤ ਪੜ੍ਹ੍ਹਹਿ ਪੁਰਾਣਾ ॥
انّترِ وستُ ن جاݨنہی گھٹِ برہمُ لُکاݨا ॥۴॥
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ ॥੪॥
اِکِ تپسی بن مہِ تپُ کرہِ نِت تیِرتھ واسا ॥
ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
آپُ ن چیِنہِ تامسی کاہے بھئے اُداسا ॥۵॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੫॥
اِکِ بِنّدُ جتن کرِ راکھدے سے جتی کہاوہِ ॥
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
بِنُ گُر سبد ن چھوُٹہی بھ٘رمِ آوہِ جاوہِ ॥٦॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥੬॥

اِک ِگرہی سیوک سادِھکا گُرمتی لاگے ॥
ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
نامُ دانُ اِسنانُ دِرڑُ ہرِ بھگتِ سُ جاگے ॥٧॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥
گُر تے درُ گھرُ جانیِئیے سو جائے ِسزانیے ॥
ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥
نانک نامُ ن وِیسرے ساچے منُ مانیے ॥٨॥١٤॥
ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥੮॥੧੪॥
آسا مہلا ١ ॥
ਆਸਾ ਮਹਲਾ ੧ ॥
منسا منہِ سمائِلے بھئُجلُ سچِ ترنا ॥
ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥
آدِ جگادِ دئِیالُ تُوٗ ٹھاکُر تیری سرنا ॥١॥
ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥੧॥
تُوٗ داتوَ ہم جاچِکا ہرِ درسنُ دِیجیَے ॥
ਤੂ ਦਾਤੌ ਹਮ ਜਾਚਿਕਾ ਹਰਿ ਦਰਸਨੁ ਦੀਜੈ ॥
گُرمُکھ نامُ دِھیائِیئیے من مںدرُ بھِیجیَے ॥١॥ رہائو ॥
ਗੁਰਮੁਖਿ ਨਾਮੁ ਧਿਆਈਐ ਮਨ ਮੰਦਰੁ ਭੀਜੈ ॥੧॥ ਰਹਾਉ ॥
کُوڑا لالچُ چھوڈِیئیے تئو ساچُ پچھانیے ॥
ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ ॥
گُر کیَے سبدِ سمائِیئیے پرمارتھُ جانیے ॥٢॥
ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ ॥੨॥
اِہُ منُ راجا لوبھِیا لُبھتئو لوبھائی ॥
ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ ॥
گُرمُکھ لوبھُ ِنوارِیئیے ہرِ ِسئو بنِ آئی ॥٣॥
ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ ॥੩॥
کلرِ کھیتی بِیجِیئیے ِکئو لاہا پاوے ॥
ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥
منمُکھُ سچِ ن بھِیجئی کُوڑُ کُوڑِ گڈاوے ॥٤॥
ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ ॥੪॥

لالچُ چھوڈہُ انّدھہو لالچ دکھُ بھاری =
ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥
ساچَو ساہبُ من وسَے ہئُمَے بِکھُ ماری = ۵=
ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ ॥੫॥
دُبِدھا چھوڈ کُواٹڑی مُوسہُگے بھائی =
ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ॥
اہِنِس نامُ سلاہیئیَے ستِگُر سرنائی = ۶=
ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ ॥੬॥
منمکھ پتھرُ سیَلُ ہیَے دِھرگُ جیونُ پھیکا =
ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥
جل مہِ کیتا راکھیئیَے ابھ انّترِ سُوکا = ۷=
ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥੭॥
ہرِ کا نامُ نِدھانُ ہیَے پُورَے گُرِ دِیا =
ਹਰਿ ਕਾ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੀਆ ॥
نانک نامُ ن وِیسرَے متھِ انّمرتُ پیِیا = ۸= ۱۵=
ਨਾਨਕ ਨਾਮੁ ਨ ਵੀਸਰੈ ਮਥਿ ਅੰਮ੍ਰਿਤੁ ਪੀਆ ॥੮॥੧੫॥
آسا مہلا ۱ =
ਆਸਾ ਮਹਲਾ ੧ ॥
چلے چلنھہار واٹ وٹائِیا =
ਚਲੇ ਚਲਣਹਾਰ ਵਾਟ ਵਟਾਇਆ ॥
دھنّدھُ پِٹے سنّسارُ سچُ ن بھائِیا = ۱=
ਧੰਧੁ ਪਿਟੇ ਸੰਸਾਰੁ ਸਚੁ ਨ ਭਾਇਆ ॥੧॥
کِیا بھوییَے کِیا ڈھُوڈھییَے گُر سبدِ دِکھائِیا =
ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ ॥
ممتا موہُ وِسرجِیا اپنیَے گھرِ آئِیا = ۱= رہائُو =
ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ ॥੧॥ ਰਹਾਉ ॥
سچِ مِلیَے سچِیارُ کُوڑِ ن پائییَے =
ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥
سچے سِئُو چِتُ لائِ بہُڑِ ن آئییَے = ۲=
ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥੨॥

مۄئِیا کئُو کِیا رۄوہُ رۄئِ ن جانٔہُو ॥
ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ ॥
رۄوہُ سچُ سلاہِ ہُکمُ پچھانٔہُو ॥۳॥
ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ ॥੩॥
ہُکمی وجہُ لِکھائِ آئِیا جانٔیِئےَ ॥
ਹੁਕਮੀ ਵਜਹੁ ਲਿਖਾਇ ਆਇਆ ਜਾਣੀਐ ॥
لاہا پلےَ پائِ ہُکمُ سِۄانٔیِئےَ ॥۴॥
ਲਾਹਾ ਪਲੈ ਪਾਇ ਹੁਕਮੁ ਸਿਵਾਣੀਐ ॥੪॥

(Page 420) پنّنا ۴۲۰

ہُکمی پیَدھا جائِ درگہ بھانٔیِئےَ ॥
ਹੁਕਮੀ ਪੈਧਾ ਜਾਇ ਦਰਗਹ ਭਾਣੀਐ ॥
ہُکمے ہی سِرِ مار بنّدِ ربانٔیِئےَ ॥۵॥
ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ ॥੫॥
لاہا سچُ نِیائُ منِ وسائیِئےَ ॥
ਲਾਹਾ ਸਚੁ ਨਿਆਉ ਮਨਿ ਵਸਾਈਐ ॥
لِکھِیا پلےَ پائِ گربُ وۄائیِئےَ ॥۶॥
ਲਿਖਿਆ ਪਲੈ ਪਾਇ ਗਰਬੁ ਵਵਾਈਐ ॥੬॥
منمُکھیِیا سِرِ مار وادِ کھپائیِئےَ ॥
ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ ॥
ٹھگِ مُٹھی کوُڑِیار بنّنِ٘ چلائیِئےَ ॥۷॥
ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ ॥੭॥
ساہِبُ رِدےَ وسائِ ن پچھۄتاوہی ॥
ਸਾਹਿਬੁ ਰਿਦੈ ਵਸਾਇ ਨ ਪਛੋਤਾਵਹੀ ॥
گُنہاں بکھسنٔہارُ سبدُ کماوہی ॥۸॥
ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ ॥੮॥
نانکُ منّگےَ سچُ گُرمُکھِ گھالیِئےَ ॥
ਨਾਨਕੁ ਮੰਗੈ ਸਚੁ ਗੁਰਮੁਖਿ ਘਾਲੀਐ ॥
مےَ تُجھ بِنُ اورُ ن کۄئِ ندرِ نِہالیِئےَ ॥۹॥۱۶॥
ਮੈ ਤੁਝ ਬਿਨੁ ਅਵਰੁ ਨ ਕੋਇ ਨਦਰਿ ਨਿਹਾਲੀਐ ॥੯॥੧੬॥

آسا مہلا ۱ =

ਆਸਾ ਮਹਲਾ ੧ ॥

کیا جنگلُ ڈھوُڈھی جائے میَے گھر بنُ ہریاولا =

ਕਿਆ ਜੰਗਲੁ ਢੂਢੀ ਜਾਇ ਮੈ ਘਰਿ ਬਨੁ ਹਰੀਆਵਲਾ ॥

سچ ٹکیَے گھر آئے سبد اُتاولا =۱=

ਸਚਿ ਟਿਕੈ ਘਰਿ ਆਇ ਸਬਦਿ ਉਤਾਵਲਾ ॥੧॥

جہ دیکھا تہ سوئے اورُ ن جانیئیَے =

ਜਹ ਦੇਖਾ ਤਹ ਸੋਇ ਅਵਰੁ ਨ ਜਾਣੀਐ ॥

گر کی کار کمائے مہلُ پچھانیئیَے =۱= رہائو =

ਗੁਰ ਕੀ ਕਾਰ ਕਮਾਇ ਮਹਲੁ ਪਛਾਣੀਐ ॥੧॥ ਰਹਾਉ ॥

آپ ملاوئے سچُ تا من بھاوئی =

ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥

چلیَے سدا رجائے انک سماوئی =۲=

ਚਲੈ ਸਦਾ ਰਜਾਇ ਅੰਕਿ ਸਮਾਵਈ ॥੨॥

سچا ساہبُ من وسیَے وسیا من سوئی =

ਸਚਾ ਸਾਹਿਬੁ ਮਨਿ ਵਸੈ ਵਸਿਆ ਮਨਿ ਸੋਈ ॥

آپے دے وڈیائیا دے توٹ ن ہوئی =۳=

ਆਪੇ ਦੇ ਵਡਿਆਈਆ ਦੇ ਤੋਟਿ ਨ ਹੋਈ ॥੩॥

ابے تبے کی چاکری کئو درگہ پاوئے =

ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥

پتھر کی بیڑی جے چڑئے بھر نال بڈاوئے =۴=

ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥੪॥

آپنڑا منُ ویچیئیَے سرُ دیجیَے نالے =

ਆਪਨੜਾ ਮਨੁ ਵੇਚੀਐ ਸਿਰੁ ਦੀਜੈ ਨਾਲੇ ॥

گرمکھ وستُ پچھانیئیَے اپنا گھرُ بھالے =۵=

ਗੁਰਮੁਖਿ ਵਸਤੁ ਪਛਾਣੀਐ ਅਪਨਾ ਘਰੁ ਭਾਲੇ ॥੫॥

جنّمن مرنا آکھیئیَے تن کرتیَے کیا =

ਜੰਮਣ ਮਰਣਾ ਆਖੀਐ ਤਿਨਿ ਕਰਤੈ ਕੀਆ ॥

آپُ گوائیا مر رہے پھر مرن ن تھیا =۶=

ਆਪੁ ਗਵਾਇਆ ਮਰਿ ਰਹੇ ਫਿਰਿ ਮਰਣੁ ਨ ਥੀਆ ॥੬॥

سائی کار کماونی دھُر کی پھُرمائی ॥
ਸਾਈ ਕਾਰ ਕਮਾਵਣੀ ਧੁਰ ਕੀ ਫੁਰਮਾਈ ॥
جے منُ ستِگُر دے مِلَیَے کِن کیِمتِ پائی ॥۷॥
ਜੇ ਮਨੁ ਸਤਿਗੁਰ ਦੇ ਮਿਲੈ ਕਿਨਿ ਕੀਮਤਿ ਪਾਈ ॥੭॥
رتنا پارکھُ سو دھݨی تِن کیِمتِ پائی ॥
ਰਤਨਾ ਪਾਰਖੁ ਸੋ ਧਣੀ ਤਿਨਿ ਕੀਮਤਿ ਪਾਈ ॥
نانک ساہِبُ مِن وسَیے سچی وڈِیائی ॥۸॥۱۷॥
ਨਾਨਕ ਸਾਹਿਬੁ ਮਨਿ ਵਸੈ ਸਚੀ ਵਡਿਆਈ ॥੮॥੧੭॥
آسا مہلا ۱ ॥
ਆਸਾ ਮਹਲਾ ੧ ॥
جِنہی نامُ وِساریا دوُجیَے بھرمِ بھُلائی ॥
ਜਿਨੑੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ ॥
موُلُ چھوڈِ ڈالی لگے کِیا پاوہِ چھائی ॥۱॥
ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ ॥੧॥
بِنُ ناوَے کِئو چھوُٹیِئیَے جے جاݨیَے کوئی ॥
ਬਿਨੁ ਨਾਵੈ ਕਿਉ ਛੂਟੀਐ ਜੇ ਜਾਣੈ ਕੋਈ ॥
گُرمُکھِ ہوئے ت چھوُٹیِئیَے منمُکھِ پتِ کھوئی ॥۱॥ رہائو ॥
ਗੁਰਮੁਖਿ ਹੋਇ ਤ ਛੂਟੀਐ ਮਨਮੁਖਿ ਪਤਿ ਖੋਈ ॥੧॥ ਰਹਾਉ ॥
جِنہی ایکو سیویا پوُری مت بھائی ॥
ਜਿਨੑੀ ਏਕੋ ਸੇਵਿਆ ਪੂਰੀ ਮਤਿ ਭਾਈ ॥
آدِ جُگادِ نِرنّجنا جن ہرِ سرݨائی ॥۲॥
ਆਦਿ ਜੁਗਾਦਿ ਨਿਰੰਜਨਾ ਜਨ ਹਰਿ ਸਰਣਾਈ ॥੨॥
ساہِبُ میرا ایکُ ہَیے اورُ نہی بھائی ॥
ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥
کِرپا تے سُکھُ پائِیا ساچے پرتھائی ॥۳॥
ਕਿਰਪਾ ਤੇ ਸੁਖੁ ਪਾਇਆ ਸਾਚੇ ਪਰਥਾਈ ॥੩॥
گُر بِنُ کِنَیے ن پائِئو کیتی کہَیے کہائے ॥
ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ ॥
آپِ دِکھاوَے واٹڑیِں سچی بھگتِ دِرڑائے ॥۴॥
ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ ॥੪॥

منمکھُ جے سمجھائییَے بھی اُجھڑ جائے ॥
ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਏ ॥
بِنُ ہر نام ن چھوُٹسی مر نرک سمائے ॥۵॥
ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ ॥੫॥
جنم مرَے بھرمائییَے ہر نامُ ن لیوَے ॥
ਜਨਮਿ ਮਰੈ ਭਰਮਾਈਐ ਹਰਿ ਨਾਮੁ ਨ ਲੇਵੈ ॥
تا کی کیمت نا پوَے بِنُ گُر کی سیوَے ॥۶॥
ਤਾ ਕੀ ਕੀਮਤਿ ਨਾ ਪਵੈ ਬਿਨੁ ਗੁਰ ਕੀ ਸੇਵੈ ॥੬॥



جیہی سیو کرائییَے کرنی بھی سائی ॥
ਜੇਹੀ ਸੇਵ ਕਰਾਈਐ ਕਰਣੀ ਭੀ ਸਾਈ ॥
آپ کرے کِسُ آکھییَے ویکھیَے وڈِیائی ॥۷॥
ਆਪਿ ਕਰੇ ਕਿਸੁ ਆਖੀਐ ਵੇਖੈ ਵਡਿਆਈ ॥੭॥
گُر کی سیوا سوُ کرے جِسُ آپ کرائے ॥
ਗੁਰ ਕੀ ਸੇਵਾ ਸੋ ਕਰੇ ਜਿਸੁ ਆਪਿ ਕਰਾਏ ॥
نانک سِرُ دے چھوُٹییَے درگہ پت پائے ॥۸॥۱۸॥
ਨਾਨਕ ਸਿਰੁ ਦੇ ਛੂਟੀਐ ਦਰਗਹ ਪਤਿ ਪਾਏ ॥੮॥੧੮॥
آسا مہلا ۱ ॥
ਆਸਾ ਮਹਲਾ ੧ ॥
روُڑوُ ٹھاکُر ماہرو روُڑی گُربانی ॥
ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ ॥
وڈَے بھاگ ستِگُرُ مِلیَے پائییَے پدُ نِربانی ॥۱॥
ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ ॥੧॥
میَے اول گییا اول گی ہم چھورُوُ تھارے ॥
ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ ॥
جِئو توُں راکھہِ تِئو رہا مُکھ نامُ ہمارے ॥۱॥ رہائو ॥
ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ ॥੧॥ ਰਹਾਉ ॥
درسن کی پیاسا گھنی بھانیَے من بھائییَے ॥
ਦਰਸਨ ਕੀ ਪਿਆਸਾ ਘਣੀ ਭਾਣੈ ਮਨਿ ਭਾਈਐ ॥

میرے ٹھاکُر ہاتھِ وڈِیائِیا بھانْیَے پت پائِیئَے ॥۲॥
ਮੇਰੇ ਠਾਕੁਰ ਹਾਥਿ ਵਡਿਆਈਆ ਭਾਣੈ ਪਤਿ ਪਾਈਐ ॥੨॥
ساچئُو دُوٗرِ ن جانْیِئَے انّترِ ہیَے سوئی ॥
ਸਾਚਉ ਦੂਰਿ ਨ ਜਾਣੀਐ ਅੰਤਰਿ ਹੈ ਸੋਈ ॥
جہ دیکھا تہ روِ رہے کِنِ کیِمتِ ہوئی ॥۳॥
ਜਹ ਦੇਖਾ ਤਹ ਰਵਿ ਰਹੇ ਕਿਨਿ ਕੀਮਤਿ ਹੋਈ ॥੩॥
آپِ کرے آپے ہرے ویکھیَے وڈِیائی ॥
ਆਪਿ ਕਰੇ ਆਪੇ ਹਰੇ ਵੇਖੈ ਵਡਿਆਈ ॥
گُرمُکھِ ہوئے نِہالِیئَے اِئُو کیِمتِ پائی ॥۴॥
ਗੁਰਮੁਖਿ ਹੋਇ ਨਿਹਾਲੀਐ ਇਉ ਕੀਮਤਿ ਪਾਈ ॥੪॥
جیِودِیا لاہا مِلیَے گُر کار کماوئے ॥
ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ ॥
پوٗربِ ہووئے لِکھیا تا ستِگُرُ پاوئے ॥۵॥
ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ ॥੫॥
منمُکھ توٹا نِت ہیَے بھرمہِ بھرمائے ॥
ਮਨਮੁਖ ਤੋਟਾ ਨਿਤ ਹੈ ਭਰਮਹਿ ਭਰਮਾਏ ॥
منمُکھُ انّدھُ ن چیتئی کِئُو درسنُ پائے ॥۶॥
ਮਨਮੁਖੁ ਅੰਧੁ ਨ ਚੇਤਈ ਕਿਉ ਦਰਸਨੁ ਪਾਏ ॥੬॥
تا جگِ آئِیا جانْیِئَے ساچیَے لِو لائے ॥
ਤਾ ਜਗਿ ਆਇਆ ਜਾਣੀਐ ਸਾਚੈ ਲਿਵ ਲਾਏ ॥
گُر بھیٹے پارسُ بھئے جوتی جوتِ مِلائے ॥۷॥
ਗੁਰ ਭੇਟੇ ਪਾਰਸੁ ਭਏ ਜੋਤੀ ਜੋਤਿ ਮਿਲਾਏ ॥੭॥
اہِنِسِ رہیَے نِرالمو کار دھُر کی کرنْی ॥
ਅਹਿਨਿਸਿ ਰਹੈ ਨਿਰਾਲਮੋ ਕਾਰ ਧੁਰ ਕੀ ਕਰਣੀ ॥
نانک نامِ سنّتوکھِیا راتے ہرِ چرنْی ॥۸॥۱۹॥
ਨਾਨਕ ਨਾਮਿ ਸੰਤੋਖੀਆ ਰਾਤੇ ਹਰਿ ਚਰਣੀ ॥੮॥੧੯॥
آسا مہلا ۱ ॥
ਆਸਾ ਮਹਲਾ ੧ ॥
کیتا آکھنْ آکھیِئَے تا کے انّت ن جانْا ॥
ਕੇਤਾ ਆਖਣੁ ਆਖੀਐ ਤਾ ਕੇ ਅੰਤ ਨ ਜਾਣਾ ॥

میٖ نِدھرِیا دھر ایک توٗں میٖ تانُ ستانا ॥۱॥
ਮੈ ਨਿਧਰਿਆ ਧਰ ਏਕ ਤੂੰ ਮੈ ਤਾਣੁ ਸਤਾਣਾ ॥੧॥
نانک کی اردارِس ہیٖ سچ نامِ سُہیلا ॥
ਨਾਨਕ ਕੀ ਅਰਦਾਸਿ ਹੈ ਸਚ ਨਾਮਿ ਸੁਹੇਲਾ ॥
آپُ گئِیا سوٗجھی پئی گُر سبدی میلا ॥۱॥ رہائو ॥
ਆਪੁ ਗਇਆ ਸੋਝੀ ਪਈ ਗੁਰ ਸਬਦੀ ਮੇਲਾ ॥੧॥ ਰਹਾਉ ॥
ہئُمیٖ گربُ گوائیِئیٖ پائیِئیٖ ویِچارُ ॥
ਹਉਮੈ ਗਰਬੁ ਗਵਾਈਐ ਪਾਈਐ ਵੀਚਾਰੁ ॥
ساہِب سِئو منُ مانِیا دے ساچُ ادھارُ ॥۲॥
ਸਾਹਿਬ ਸਿਉ ਮਨੁ ਮਾਨਿਆ ਦੇ ਸਾਚੁ ਅਧਾਰੁ ॥੨॥
اہِنِس نامِ سنّتوٗکھیِیا سیوا سچُ سائی ॥
ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ ॥
تا کئو بِگھنُ ن لاگئی چالیٖ ہکُمِ رجائی ॥۳॥
ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ ॥੩॥
ہکُمِ رجائی جو چلیٖ سو پویٖ کھجانیٖ ॥
ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥
کھوٹے ٹھور ن پائِنی رلے جوٗٹھانیٖ ॥۴॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥੪॥
نِت نِت کھرا سمالیِئیٖ سچُ سئُدا پائیِئیٖ ॥
ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ ॥
کھوٹے ندرِ ن آونی لے اگنِ جلائیِئیٖ ॥۵॥
ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ ॥੫॥
جِنی آتمُ چیِنِیا پرماتمُ سوئی ॥
ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ ॥
ایکو انّمرت بِرکھُ ہیٖ پھلُ انّمرتُ ہوئی ॥۶॥
ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ ॥੬॥
انّمرت پھلُ جِنی چاکھِیا سچ رہے اگھائی ॥
ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ ॥
تِنّنا بھرمُ ن بھیدُ ہیٖ ہر رسن رسائی ॥۷॥
ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ ॥੭॥

ہکُم سنّجوگی آئِیا چلُ سدا رجائی ॥
ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ ॥
اَئُگنِیارے کئُ گُنُ نانکےَ سچُ مِلےَ وڈائی ॥੮॥੨੦॥
ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ ॥੮॥੨੦॥
آسا مہلا ۱ ॥
ਆਸਾ ਮਹਲਾ ੧ ॥
منُ راتئُ ہرِ نائے سچُ وکھانِیا ॥
ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ ॥
لوَکا دا کِیا جائے جا تُدھُ بھانِیا ॥۱॥
ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ ॥੧॥

## (Page 422) پنّنا ۴۲۲

جئُ لگُ جیِئُ پران سچُ دھِیائیِئےَ ॥
ਜਉ ਲਗੁ ਜੀਉ ਪਰਾਣ ਸਚੁ ਧਿਆਈਐ ॥
لاہا ہرِ گُن گائے مِلےَ سُکھُ پائیِئےَ ॥۱॥ رہائُ ॥
ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ ॥੧॥ ਰਹਾਉ ॥
سچی تیری کار دیہِ دئِیال توُن ॥
ਸਚੀ ਤੇਰੀ ਕਾਰ ਦੇਹਿ ਦਇਆਲ ਤੂੰ ॥
ہئُ جیِوا تُدھُ سالاہِ مےَ ٹیک ادھارُ توُن ॥۲॥
ਹਉ ਜੀਵਾ ਤੁਧੁ ਸਾਲਾਹਿ ਮੈ ਟੇਕ ਅਧਾਰੁ ਤੂੰ ॥੨॥
درِ سیوکُ دروانُ دردُ توُن جانہی ॥
ਦਰਿ ਸੇਵਕੁ ਦਰਵਾਨੁ ਦਰਦੁ ਤੂੰ ਜਾਣਹੀ ॥
بھگتِ تیری ہیَرانُ دردُ گواوہی ॥۳॥
ਭਗਤਿ ਤੇਰੀ ਹੈਰਾਨੁ ਦਰਦੁ ਗਵਾਵਹੀ ॥੩॥
درگہ نامُ ہدوُرِ گُرمُکھِ جانسی ॥
ਦਰਗਹ ਨਾਮੁ ਹਦੂਰਿ ਗੁਰਮੁਖਿ ਜਾਣਸੀ ॥
ویلا سچُ پروانُ سبدُ پچھانسی ॥۴॥
ਵੇਲਾ ਸਚੁ ਪਰਵਾਣੁ ਸਬਦੁ ਪਛਾਣਸੀ ॥੪॥
ستُ سنّتوکھُ کرِ بھائُ توَسا ہرِ نامُ سیئے ॥
ਸਤੁ ਸੰਤੋਖੁ ਕਰਿ ਭਾਉ ਤੋਸਾ ਹਰਿ ਨਾਮੁ ਸੇਇ ॥

منہُ چھوڑِ وِکار سچا سچُ دیئے ॥ ۵॥

ਮਨਹੁ ਛੋਡਿ ਵਿਕਾਰ ਸਚਾ ਸਚੁ ਦੇਇ ॥੫॥

سچے سچا نیہُ سچیَے لائِیا ॥

ਸਚੇ ਸਚਾ ਨੇਹੁ ਸਚੈ ਲਾਇਆ ॥

آپے کرے نِیائُو جو تِسُ بھائِیا ॥ ۶॥

ਆਪੇ ਕਰੇ ਨਿਆਉ ਜੋ ਤਿਸੁ ਭਾਇਆ ॥੬॥

سچے سچی دات دیہہ دئِیالُ ہیَے ॥

ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ॥

تِسُ سیوی دِنُ رات نامُ اموٗلُ ہیَے ॥ ۷॥

ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ ਹੈ ॥੭॥

توُں اُتمُ ہئو نیچُ سیوکُ کانڈھیا ॥

ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ ॥

نانک ندر کریہُ مِلیَے سچُ وانڈھیا ॥ ۸॥ ۱۲॥

ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ ॥੮॥੨੧॥

آسا مہلا ۱ ॥

ਆਸਾ ਮਹਲਾ ੧ ॥

آوݨ جاݨا کِئو رہیَے کِئو میلا ہوئی ॥

ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ॥

جنم مرݨ کا دُکھُ گھݨو نِت سہسا دوئی ॥ ۱॥

ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ ॥੧॥

بِنُ ناوئے کِیا جیونا پھٹُ دِھرگُ چترائی ॥

ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ ॥

ستِگُر سادھُ ن سیوِیا ہر بھگت ن بھائی ॥ ۱॥ رہائو ॥

ਸਤਿਗੁਰ ਸਾਧੁ ਨ ਸੇਵਿਆ ਹਰਿ ਭਗਤਿ ਨ ਭਾਈ ॥੧॥ ਰਹਾਉ ॥

آوݨُ جاوݨُ تئو رہیَے پائیئیَے گُرُ پوٗرا ॥

ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥

رام نامُ دھنُ راس دیئے بِنسیَے بھرمُ کوٗرا ॥ ۲॥

ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ ॥੨॥

سنّت جنا کئو مِل رہیَے دھنُ دھنُ جسُ گائے ॥

ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ॥

آدِ پُرکھُ اپرنّپرا گُرمُکھ ہر پائے ॥۳॥
ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ ॥੩॥
نٹُوئیَے سانگُ بݨائِیا باجی سنّسارا ॥
ਨਟੂਐ ਸਾਂਗੁ ਬਣਾਇਆ ਬਾਜੀ ਸੰਸਾਰਾ ॥
کھِنُ پلُ باجی دیکھیِئیَے اُجھڑت نہی بارا ॥۴॥
ਖਿਨੁ ਪਲੁ ਬਾਜੀ ਦੇਖੀਐ ਉਝੜਤ ਨਹੀ ਬਾਰਾ ॥੪॥
ہئُمیَے چئُپڑِ کھیلݨا جھوُٹھے اہنّکارا ॥
ਹਉਮੈ ਚਉਪੜਿ ਖੇਲਣਾ ਝੂਠੇ ਅਹੰਕਾਰਾ ॥
سبھُ جگُ ہارےَ سو جِݨیَے گُر سبدُ ویِچارا ॥۵॥
ਸਭੁ ਜਗੁ ਹਾਰੈ ਸੋ ਜਿਣੈ ਗੁਰ ਸਬਦੁ ਵੀਚਾਰਾ ॥੫॥
جِئُ انّدھُلیَے ہتھِ ٹوہݨی ہر نامُ ہمارےَ ॥
ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ ॥
رام نامُ ہر ٹیک ہےَ نِس دئُت سوارےَ ॥۶॥
ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ ॥੬॥
جِئُ توُں راکھہِ تِئُ رہا ہر نام ادھارا ॥
ਜਿਉ ਤੂੰ ਰਾਖਹਿ ਤਿਉ ਰਹਾ ਹਰਿ ਨਾਮ ਅਧਾਰਾ ॥
انّتِ سکھائی پائِیا جن مُکتِ دُیارا ॥۷॥
ਅੰਤਿ ਸਖਾਈ ਪਾਇਆ ਜਨ ਮੁਕਤਿ ਦੁਆਰਾ ॥੭॥
جنم مرݨ دُکھ میٹیا جپِ نامُ مُرارے ॥
ਜਨਮ ਮਰਣ ਦੂਖ ਮੇਟਿਆ ਜਪਿ ਨਾਮੁ ਮੁਰਾਰੇ ॥
نانک نامُ ن ویِسرےَ پوُرا گُرُ تارے ॥۸॥۲۲॥
ਨਾਨਕ ਨਾਮੁ ਨ ਵੀਸਰੈ ਪੂਰਾ ਗੁਰੁ ਤਾਰੇ ॥੮॥੨੨॥
آسا مہلا ۳ اسٹپدیِیا گھرُ ۲
ਆਸਾ ਮਹਲਾ ੩ ਅਸਟਪਦੀਆ ਘਰੁ ੨
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ساستُ بیدُ سِنّم٘رِت سرُ تیرا سُرسری چرݨ سمانْی ॥
ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥
ساکھا تیِنِ موُلُ مت راوےَ توُں تاں سرب وِڈانْی ॥۱॥
ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥੧॥

تاکے چرن جپیَے جنُ نانکُ بوٗلے انّمرت بانٖی ॥۱॥ رہائو ॥
ਤਾ ਕੇ ਚਰਣ ਜਪੈ ਜਨੁ ਨਾਨਕੁ ਬੋਲੇ ਅੰਮ੍ਰਿਤ ਬਾਣੀ ॥੧॥ ਰਹਾਉ ॥
تیتیِس کروڑی داس تُمارے رِدھ سِدھ پران ادھاری ॥
ਤੇਤੀਸ ਕਰੋੜੀ ਦਾਸ ਤੁਮ੍ਹਾਰੇ ਰਿਧਿ ਸਿਧਿ ਪ੍ਰਾਣ ਅਧਾਰੀ ॥

(Page 423) ۴۲۳ پنّنا

تاکے روٗپ ن جاہی لکھنٖے کِیا کر آکھ وِچاری ॥۲॥
ਤਾ ਕੇ ਰੂਪ ਨ ਜਾਹੀ ਲਖਣੇ ਕਿਆ ਕਰਿ ਆਖਿ ਵੀਚਾਰੀ ॥੨॥
تِین گُنا تیرے جگ ہی انّتر چارے تیرِیا کھانٖی ॥
ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ ਚਾਰੇ ਤੇਰੀਆ ਖਾਣੀ ॥
کرمُ ہوٗوےَ تا پرم پدُ پائیِئےَ کتھے اکتھ کہانٖی ॥۳॥
ਕਰਮੁ ਹੋਵੈ ਤਾ ਪਰਮ ਪਦੁ ਪਾਈਐ ਕਥੇ ਅਕਥ ਕਹਾਣੀ ॥੩॥
توٗں کرتا کِیا سبھُ تیرا کِیا کوٗ کرے پرانٖی ॥
ਤੂੰ ਕਰਤਾ ਕੀਆ ਸਭੁ ਤੇਰਾ ਕਿਆ ਕੋ ਕਰੇ ਪਰਾਣੀ ॥
جاکئو ندر کرہِ توٗں اپنٖی سائی سچ سمانٖی ॥۴॥
ਜਾ ਕਉ ਨਦਰਿ ਕਰਹਿ ਤੂੰ ਅਪਣੀ ਸਾਈ ਸਚਿ ਸਮਾਣੀ ॥੪॥
نامُ تیرا سبھُ کوئی لیتُ ہےَ جیتی آون جانٖی ॥
ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥
جا تُدھُ بھاوےَ تا گُرمُکھ بوٗجھےَ ہوٗر منمُکھ پھرےَ اِیانٖی ॥۵॥
ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥੫॥
چارے وید برہمے کئو دیئے پڑ پڑ کرے وِچاری ॥
ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥
تا کا ہُکمُ ن بوٗجھےَ بپُڑا نرک سُرگ اوتاری ॥۶॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥੬॥
جگہ جگہ کے راجے کیِئے گاوہِ کر اوتاری ॥
ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥
تِن بھی انّتُ ن پائِیا تا کا کِیا کر آکھ وِچاری ॥۷॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ ॥੭॥
توٗں سچا تیرا کِیا سبھُ ساچا دیہِ ت ساچُ وکھانٖی ॥
ਤੂੰ ਸਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ ॥

جا کئو سچُ بُجھاوہ اپنا سہجے نامِ سمانی ॥੮॥੧॥੨੩॥
ਜਾ ਕਉ ਸਚੁ ਬੁਝਾਵਹਿ ਅਪਣਾ ਸਹਜੇ ਨਾਮਿ ਸਮਾਣੀ ॥੮॥੧॥੨੩॥
آسا مہلا ۳ ॥
ਆਸਾ ਮਹਲਾ ੩ ॥
ستِگُر ہمرا بھرمُ گوائِیا ॥
ਸਤਿਗੁਰ ਹਮਰਾ ਭਰਮੁ ਗਵਾਇਆ ॥
ہر نامُ نِرنّجنُ منّن وسائِیا ॥
ਹਰਿ ਨਾਮੁ ਨਿਰੰਜਨੁ ਮੰਨਿ ਵਸਾਇਆ ॥
سبدُ چِین سدا سُکھُ پائِیا ॥੧॥
ਸਬਦੁ ਚੀਨਿ ਸਦਾ ਸੁਖੁ ਪਾਇਆ ॥੧॥
سُن من میرے تتُ گِیانُ ॥
ਸੁਣਿ ਮਨ ਮੇਰੇ ਤਤੁ ਗਿਆਨੁ ॥
دیون والا سبھ بِدھ جانیَے گُرمُکھ پائِیئیَے نامُ نِدھانُ ॥੧॥ رہائو ॥
ਦੇਵਣ ਵਾਲਾ ਸਭ ਬਿਧਿ ਜਾਣੈ ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ ਰਹਾਉ ॥
ستِگُر بھیٹے کی وڈِیائی ॥
ਸਤਿਗੁਰ ਭੇਟੇ ਕੀ ਵਡਿਆਈ ॥
جِن ممتا اگن ترِسنا بُجھائی ॥
ਜਿਨਿ ਮਮਤਾ ਅਗਨਿ ਤ੍ਰਿਸਨਾ ਬੁਝਾਈ ॥
سہجے ماتا ہر گُن گائی ॥੨॥
ਸਹਜੇ ਮਾਤਾ ਹਰਿ ਗੁਣ ਗਾਈ ॥੨॥
وِن گُر پئُورے کوئے ن جانی ॥
ਵਿਣੁ ਗੁਰ ਪੂਰੇ ਕੋਇ ਨ ਜਾਣੀ ॥
مائِیا مۄہ دۄُجیَے لۄبھانی ॥
ਮਾਇਆ ਮੋਹਿ ਦੂਜੈ ਲੋਭਾਣੀ ॥
گُرمُکھ نامُ مِلیَے ہر بانی ॥੩॥
ਗੁਰਮੁਖਿ ਨਾਮੁ ਮਿਲੈ ਹਰਿ ਬਾਣੀ ॥੩॥
گُر سیوا تپاں سِر تپُ سارُ ॥
ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥
ہر جیِئو من وسیَے سبھ دۄُکھ وِسارنہارُ ॥
ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥

دِر ساچیَے دِیسیَے سچِیارُ ॥۴॥
ਦਰਿ ਸਾਚੈ ਦੀਸੈ ਸਚਿਆਰੁ ॥੪॥
گُر سیوا تے ترِبھوݨ سوجھی ہوئے ॥
ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ ॥
آپُ پچھاݨِ ہرِ پاوَے سوئے ॥
ਆਪੁ ਪਛਾਣਿ ਹਰਿ ਪਾਵੈ ਸੋਇ ॥
ساچی باݨی مہلُ پراپتِ ہوئے ॥۵॥
ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥੫॥
گُر سیوا تے سبھ کُل اُدھارے ॥
ਗੁਰ ਸੇਵਾ ਤੇ ਸਭ ਕੁਲ ਉਧਾਰੇ ॥
نِرمل نامُ رکھیَے اُرِ دھارے ॥
ਨਿਰਮਲ ਨਾਮੁ ਰਖੈ ਉਰਿ ਧਾਰੇ ॥
ساچی سوبھا ساچِ دُیارے ॥۶॥
ਸਾਚੀ ਸੋਭਾ ਸਾਚਿ ਦੁਆਰੇ ॥੬॥
سے وڈبھاگی جِ گُرِ سیوا لائے ॥
ਸੇ ਵਡਭਾਗੀ ਜਿ ਗੁਰਿ ਸੇਵਾ ਲਾਏ ॥
اندِنُ بھگتِ سچُ نامُ دِرڑائے ॥
ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ ॥
نامے اُدھرے کُل سبائے ॥۷॥
ਨਾਮੇ ਉਧਰੇ ਕੁਲ ਸਬਾਏ ॥੭॥
نانکُ ساچُ کہیَے وِیچارُ ॥
ਨਾਨਕੁ ਸਾਚੁ ਕਹੈ ਵੀਚਾਰੁ ॥
ہرِ کا نامُ رکھہُ اُرِ دھارِ ॥
ਹਰਿ ਕਾ ਨਾਮੁ ਰਖਹੁ ਉਰਿ ਧਾਰਿ ॥
ہرِ بھگتی راتے موکھ دُیارُ ॥۸॥۲॥۲۴॥
ਹਰਿ ਭਗਤੀ ਰਾਤੇ ਮੋਖ ਦੁਆਰੁ ॥੮॥੨॥੨੪॥
آسا مہلا ۳ ॥
ਆਸਾ ਮਹਲਾ ੩ ॥
آسا آس کرے سبھُ کوئی ॥
ਆਸਾ ਆਸ ਕਰੇ ਸਭੁ ਕੋਈ ॥

ہکمیے بُوجھیے نراسا ہوئی =
ਹੁਕਮੈ ਬੂਝੈ ਨਿਰਾਸਾ ਹੋਈ ॥
آسا وِچ سُتے کئی لوئی =
ਆਸਾ ਵਿਚਿ ਸੁਤੇ ਕਈ ਲੋਈ ॥
سو جاگیے جاگاوے سوئی =۱=
ਸੋ ਜਾਗੈ ਜਾਗਾਵੈ ਸੋਈ ॥੧॥
ستگُر نامُ بُجھائیا وِنُ ناوے بھُکھ ن جائی =
ਸਤਿਗੁਰਿ ਨਾਮੁ ਬੁਝਾਇਆ ਵਿਣੁ ਨਾਵੈ ਭੁਖ ਨ ਜਾਈ ॥

(Page 424) پنّا ۴۲۴

نامے ترسنا اگن بُجھیے نامُ ملیے تسیے رجائی =۱= رہائو =
ਨਾਮੇ ਤ੍ਰਿਸਨਾ ਅਗਨਿ ਬੁਝੈ ਨਾਮੁ ਮਿਲੈ ਤਿਸੈ ਰਜਾਈ ॥੧॥ ਰਹਾਉ ॥
کل کیرت سبدُ پچھانُ =
ਕਲਿ ਕੀਰਤਿ ਸਬਦੁ ਪਛਾਨੁ ॥
ایہا بھگت چُوکیے ابھمانُ =
ਏਹਾ ਭਗਤਿ ਚੂਕੈ ਅਭਿਮਾਨੁ ॥
ستگُرُ سیوئیے ہووے پروانُ =
ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥
جن آسا کیتی تس نو جانُ =۲=
ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥੨॥
تسُ کیا دیجیے ج سبدُ سُݨائے =
ਤਿਸੁ ਕਿਆ ਦੀਜੈ ਜਿ ਸਬਦੁ ਸੁਣਾਏ ॥
کر کرپا نامُ منّ وسائے =
ਕਰਿ ਕਿਰਪਾ ਨਾਮੁ ਮੰਨਿ ਵਸਾਏ ॥
اہُ سرُ دیجیے آپُ گوائے =
ਇਹੁ ਸਿਰੁ ਦੀਜੈ ਆਪੁ ਗਵਾਏ ॥
ہکمیے بُوجھے سدا سکھُ پائے =۳=
ਹੁਕਮੈ ਬੂਝੇ ਸਦਾ ਸੁਖੁ ਪਾਏ ॥੩॥
آپ کرے تیے آپ کرائے =
ਆਪਿ ਕਰੇ ਤੈ ਆਪਿ ਕਰਾਏ ॥

آپے گُرمُکھ نامُ وسائے ॥
ਆਪੇ ਗੁਰਮੁਖਿ ਨਾਮੁ ਵਸਾਏ ॥
آپ بھُلاوَے آپ مارگ پائے ॥
ਆਪਿ ਭੁਲਾਵੈ ਆਪਿ ਮਾਰਗਿ ਪਾਏ ॥
سچَیے سبد سچ سمائے ॥۴॥
ਸਚੈ ਸਬਦਿ ਸਚਿ ਸਮਾਏ ॥੪॥
سچا سبدُ سچی ہَیے بانی ॥
ਸਚਾ ਸਬਦੁ ਸਚੀ ਹੈ ਬਾਣੀ ॥
گُرمُکھ جُگ جُگ آکھ وکھانی ॥
ਗੁਰਮੁਖਿ ਜੁਗਿ ਜੁਗਿ ਆਖਿ ਵਖਾਣੀ ॥
منمُکھ موہ بھرم بھولانی ॥
ਮਨਮੁਖਿ ਮੋਹਿ ਭਰਮਿ ਭੋਲਾਣੀ ॥
بِنُ ناوَے سبھ پھِرَے بئُرانی ॥۵॥
ਬਿਨੁ ਨਾਵੈ ਸਭ ਫਿਰੈ ਬਉਰਾਣੀ ॥੫॥
تِین بھون مہ ایکا مائِیا ॥
ਤੀਨਿ ਭਵਨ ਮਹਿ ਏਕਾ ਮਾਇਆ ॥
مُورکھ پڑھ پڑھ دُوجا بھائو درڑائِیا ॥
ਮੂਰਖਿ ਪੜਿ ਪੜਿ ਦੂਜਾ ਭਾਉ ਦ੍ਰਿੜਾਇਆ ॥
بہُ کرم کماوَے دُکھُ سبائِیا ॥
ਬਹੁ ਕਰਮ ਕਮਾਵੈ ਦੁਖੁ ਸਬਾਇਆ ॥
ستِگُرُ سیو سدا سُکھُ پائِیا ॥۶॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥੬॥
انّمرتُ میٹھا سبدُ ویچار ॥
ਅੰਮ੍ਰਿਤੁ ਮੀਠਾ ਸਬਦੁ ਵੀਚਾਰਿ ॥
اندِنُ بھوگے ہئُمیَے مار ॥
ਅਨਦਿਨੁ ਭੋਗੇ ਹਉਮੈ ਮਾਰਿ ॥
سہج انند کرپا دھار ॥
ਸਹਜਿ ਅਨ ਦਿ ਕਿਰਪਾ ਧਾਰਿ ॥
نام رتے سدا سچ پیار ॥۷॥
ਨਾਮਿ ਰਤੇ ਸਦਾ ਸਚਿ ਪਿਆਰਿ ॥੭॥

ہر جپ پڑھیئیے گر سبدُ وِچار =

ਹਰਿ ਜਪਿ ਪੜੀਐ ਗੁਰ ਸਬਦੁ ਵੀਚਾਰਿ ॥

ہر جپ پڑھیئیے ہئُمیے مار =

ਹਰਿ ਜਪਿ ਪੜੀਐ ਹਉਮੈ ਮਾਰਿ ॥

ہر جپیئیے بھئے سچ پیار =

ਹਰਿ ਜਪੀਐ ਭਇ ਸਚਿ ਪਿਆਰਿ ॥

نانک نامُ گرمت اُر دھار = ۸= ۳= ۵۲=

ਨਾਨਕ ਨਾਮੁ ਗੁਰਮਤਿ ਉਰ ਧਾਰਿ ॥੮॥੩॥੨੫॥

اِکّ اؤنکار ستگر پرساد =

ੴ ਸਤਿਗੁਰ ਪ੍ਰਸਾਦਿ ॥

راگُ آسا مہلا ۳ اسٹپدیا گھرُ ۸ کاپھی =

ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥

گرتے سانت اُوپجیے جن ترسنا اگن بُجھائی =

ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥

گرتے نامُ پائیئیے وڈی وڈیائی = ا=

ਗੁਰ ਤੇ ਨਾਮੁ ਪਾਈਐ ਵਡੀ ਵਡਿਆਈ ॥੧॥

ایکو نامُ چیت میرے بھائی =

ਏਕੋ ਨਾਮੁ ਚੇਤਿ ਮੇਰੇ ਭਾਈ ॥

جگتُ جلنّدا دیکھ کیَے بھج پئے سرنائی = ا= رہائو =

ਜਗਤੁ ਜਲ ਦਾ ਦੇਖਿ ਕੈ ਭਜਿ ਪਏ ਸਰਣਾਈ ॥੧॥ ਰਹਾਉ ॥

گرتے گیانُ اُوپجیے مہا تتُ بیچارا =

ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ ॥

گرتے گھرُ درُ پائیا بھگتی بھرے بھنڈّارا = ۲=

ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ ॥੨॥

گرمکھ نامُ دھیائیئیے بُوجھیے وِچارا =

ਗੁਰਮੁਖਿ ਨਾਮੁ ਧਿਆਈਐ ਬੂਝੈ ਵੀਚਾਰਾ ॥

گرمکھ بھگت سلاہ ہیَے انّتر سبدُ اپارا = ۳=

ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥੩॥

گرمکھ سُوکھُ اُوپجیے دُکھُ کدے ن ہوئی =

ਗੁਰਮੁਖਿ ਸੂਖੁ ਊਪਜੈ ਦੂਖੁ ਕਦੇ ਨ ਹੋਈ ॥

گُرمُکھ ہئُمَیے مارِیئیَے منُ نِرملُ ہوئی ॥ ۴॥
ਗੁਰਮੁਖਿ ਹਉਮੈ ਮਾਰੀਐ ਮਨੁ ਨਿਰਮਲੁ ਹੋਈ ॥੪॥
ستِگُر مِلئیَے آپُ گئِیا تِربھون سوجھی پائی ॥
ਸਤਿਗੁਰਿ ਮਿਲਿਐ ਆਪੁ ਗਇਆ ਤ੍ਰਿਭਵਣ ਸੋਝੀ ਪਾਈ ॥
نِرمل جوت پسر رہی جوتی جوت مِلائی ॥ ۵॥
ਨਿਰਮਲ ਜੋਤਿ ਪਸਰਿ ਰਹੀ ਜੋਤੀ ਜੋਤਿ ਮਿਲਾਈ ॥੫॥
پوُرئے گُر سمجھائِیا مت اوُتم ہوئی ॥
ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥
انترُ سیِتلُ سانت ہوئے نامے سُکھُ ہوئی ॥ ۶॥
ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥੬॥
پوُرا ستِگُرُ تاں مِلیَے جاں ندر کریئی ॥
ਪੂਰਾ ਸਤਿਗੁਰੁ ਤਾਂ ਮਿਲੈ ਜਾਂ ਨਦਰਿ ਕਰੇਈ ॥
کِلوِکھ پاپ سبھ کٹیِئہ پھِر دُکھُ بِگھنُ ن ہوئی ॥ ۷॥
ਕਿਲਵਿਖ ਪਾਪ ਸਭ ਕਟੀਅਹਿ ਫਿਰਿ ਦੁਖੁ ਬਿਘਨੁ ਨ ਹੋਈ ॥੭॥

## (Page 425) پنّنا ۴۲۵

آپنیَے ہتھ وڈِیائیِیا دے نامے لائے ॥
ਆਪਣੈ ਹਥਿ ਵਡਿਆਈਆ ਦੇ ਨਾਮੇ ਲਾਏ ॥
نانک نامُ نِدھانُ من وسِیا وڈِیائی پائے ॥ ۸॥ ۴॥ ۲۶॥
ਨਾਨਕ ਨਾਮੁ ਨਿਧਾਨੁ ਮਨਿ ਵਸਿਆ ਵਡਿਆਈ ਪਾਏ ॥੮॥੪॥੨੬॥
آسا مہلا ۳ ॥
ਆਸਾ ਮਹਲਾ ੩ ॥
سُن من منّن وسائے توُں آپے آئے مِلیَے میرے بھائی ॥
ਸੁਣਿ ਮਨ ਮੰਨਿ ਵਸਾਇ ਤੂੰ ਆਪੇ ਆਇ ਮਿਲੈ ਮੇਰੇ ਭਾਈ ॥
اندِنُ سچی بھگت کر سچیَے چِتُ لائی ॥ ۱॥
ਅਨਦਿਨੁ ਸਚੀ ਭਗਤਿ ਕਰਿ ਸਚੈ ਚਿਤੁ ਲਾਈ ॥੧॥
ایکو نامُ دھِیائے توُں سُکھُ پاوہ میرے بھائی ॥
ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ ॥
ہئُمَیے دوُجا دوُر کر وڈی وڈِیائی ॥ ۱॥ رہائو ॥
ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ ॥੧॥ ਰਹਾਉ ॥

اِسُ بھگتی نۆ سُرِ نر مُنِ جن لۆچدے وِݨُ ستِگُر پائی ن جائے ॥
ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ ॥

پنّڈِت پڑدے جۆتِکی تِن بۄُجھ ن پائے ॥۲॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ ॥੨॥

آپیَے تھیَے سبھُ رکھئۆنُ کِچھُ کہݨُ ن جائی ॥
ਆਪੈ ਥੈ ਸਭੁ ਰਖਿਓਨੁ ਕਿਛੁ ਕਹਣੁ ਨ ਜਾਈ ॥

آپے دیئے سُ پائیئیَے گُرِ بۄُجھ بُجھائی ॥۳॥
ਆਪੇ ਦੇਇ ਸੁ ਪਾਈਐ ਗੁਰਿ ਬੂਝ ਬੁਝਾਈ ॥੩॥

جیِئ جنّت سبھِ تِس دے سبھنا کا سۆئی ॥
ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ ॥

منّدا کِس نۆ آکھیئیَے جے دۄُجا ہۆئی ॥۴॥
ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ ॥੪॥

اِکۆ ہُکمُ ورتدا ایکا سِرِ کارا ॥
ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ ॥

آپِ بھوالی دِتیئنُ انّترِ لۆبھُ وِکارا ॥۵॥
ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ ॥੫॥

اِک آپے گُرمُکھِ کیِتئنُ بۄُجھنِ وِیچارا ॥
ਇਕ ਆਪੇ ਗੁਰਮੁਖਿ ਕੀਤਿਅਨੁ ਬੂਝਨਿ ਵੀਚਾਰਾ ॥

بھگتِ بھی اۆنا نۆ بخسیئنُ انّترِ بھنّڈارا ॥۶॥
ਭਗਤਿ ਭੀ ਓਨਾ ਨੋ ਬਖਸੀਅਨੁ ਅੰਤਰਿ ਭੰਡਾਰਾ ॥੬॥

گِیانیِیا نۆ سبھُ سچُ ہیَے سچُ سۆجھی ہۆئی ॥
ਗਿਆਨੀਆ ਨੋ ਸਭੁ ਸਚੁ ਹੈ ਸਚੁ ਸੋਝੀ ਹੋਈ ॥

اۆئے بھُلائے کِسیَے دے ن بھُلنِ٘ی سچُ جاݨنِ سۆئی ॥۷॥
ਓਇ ਭੁਲਾਏ ਕਿਸੈ ਦੇ ਨ ਭੁਲਨ੍ਹੀ ਸਚੁ ਜਾਣਨਿ ਸੋਈ ॥੭॥

گھر مہِ پنّچ ورتدے پنّچے وِیچاری ॥
ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥

نانک بِنُ ستِگُر وسِ ن آونِ٘ی نامِ ہئُمیَے ماری ॥۸॥۵॥۲۷॥
ਨਾਨਕ ਬਿਨੁ ਸਤਿਗੁਰ ਵਸਿ ਨ ਆਵਨ੍ਹੀ ਨਾਮਿ ਹਉਮੈ ਮਾਰੀ ॥੮॥੫॥੨੭॥

آسا مہلا ۳ ॥
ਆਸਾ ਮਹਲਾ ੩ ॥

گھرٖئے انّدرِ سبھُ وتھُ ہَیَے باہرِ کِچھُ ناہی =
ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ ॥
گُر پرسادی پائیِئَیے انّترِ کپٹ کھُلاہی =۱=
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ ॥੧॥
ستِگُر تے ہرِ پائیِئَیے بھائی =
ਸਤਿਗੁਰ ਤੇ ਹਰਿ ਪਾਈਐ ਭਾਈ ॥
انّترِ نامُ نِدھانُ ہَیَے پوُرٖئے ستِگُرِ دیِیا دِکھائی =۱= رہائو =
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ ॥੧॥ ਰਹਾਉ ॥
ہرِ کا گاہکُ ہوٗوٖئے سوٗ لئے پائے رتنُ ویِچارا =
ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ ॥
انّدرُ کھوٗلَیٖے دِب دِسٹِ دیکھَیٖے مُکتِ بھنّڈارا =۲=
ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ ॥੨॥
انّدرِ مہل انیک ہہِ جیِئو کرے وسیرا =
ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ ॥
من چِنّدِیا پھلُ پائِسی پھِرِ ہوٗئے ن پھیرا =۳=
ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ ॥੩॥
پارکھیِیا وتھُ سمالِ لئی گُر سوٗجھی ہوٗئی =
ਪਾਰਖੀਆ ਵਥੁ ਸਮਾਲਿ ਲਈ ਗੁਰ ਸੋਝੀ ਹੋਈ ॥
نامُ پدارتھُ امُلُ سا گُرمُکھ پاوٖئے کوٗئی =۴=
ਨਾਮੁ ਪਦਾਰਥੁ ਅਮੁਲੁ ਸਾ ਗੁਰਮੁਖਿ ਪਾਵੈ ਕੋਈ ॥੪॥
باہرُ بھالے سُ کِیا لہَیٖے وتھُ گھرٖئے انّدرِ بھائی =
ਬਾਹਰੁ ਭਾਲੇ ਸੁ ਕਿਆ ਲਹੈ ਵਥੁ ਘਰੈ ਅੰਦਰਿ ਭਾਈ ॥
بھرمے بھوُلا سبھُ جگُ پھِرٖئے منمُکھ پتِ گوائی =۵=
ਭਰਮੇ ਭੂਲਾ ਸਭੁ ਜਗੁ ਫਿਰੈ ਮਨਮੁਖਿ ਪਤਿ ਗਵਾਈ ॥੫॥
گھرُ درُ چھوٗڈے آپنا پر گھرِ جھوُٹھا جائی =
ਘਰੁ ਦਰੁ ਛੋਡੇ ਆਪਣਾ ਪਰ ਘਰਿ ਝੂਠਾ ਜਾਈ ॥
چوٗرٖئے وانگوُ پکڑیِئَیے بِنُ ناوٖئے چوٗٹا کھائی =٦=
ਚੋਰੈ ਵਾਂਗੂ ਪਕੜੀਐ ਬਿਨੁ ਨਾਵੈ ਚੋਟਾ ਖਾਈ ॥੬॥
جِنہی گھرُ جاتا آپنا سے سُکھیئے بھائی =
ਜਿਨ੍ਹੀ ਘਰੁ ਜਾਤਾ ਆਪਣਾ ਸੇ ਸੁਖੀਏ ਭਾਈ ॥

انتر برہم پچھانیا گر کی وڈیائی ॥ ۷॥
ਅੰਤਰਿ ਬ੍ਰਹਮੁ ਪਛਾਣਿਆ ਗੁਰ ਕੀ ਵਡਿਆਈ ॥੭॥
آپے دان کرے کس آکھیئے آپے دیئے بجھائی ॥
ਆਪੇ ਦਾਨੁ ਕਰੇ ਕਿਸੁ ਆਖੀਐ ਆਪੇ ਦੇਇ ਬੁਝਾਈ ॥
نانک نام دھیائے توں در سچیے سوبھا پائی ॥ ۸॥ ۶॥ ۲۸॥
ਨਾਨਕ ਨਾਮੁ ਧਿਆਇ ਤੂੰ ਦਰਿ ਸਚੈ ਸੋਭਾ ਪਾਈ ॥੮॥੬॥੨੮॥

## (Page 426) پنّا ۴۲۶

آسا مہلا ۳ ॥
ਆਸਾ ਮਹਲਾ ੩ ॥
آپیے آپ پچھانیا ساد میٹھا بھائی ॥
ਆਪੈ ਆਪੁ ਪਛਾਣਿਆ ਸਾਦੁ ਮੀਠਾ ਭਾਈ ॥
ہر رس چاکھیئے مکت بھیے جنا ساچو بھائی ॥ ۱॥
ਹਰਿ ਰਸਿ ਚਾਖਿਐ ਮੁਕਤੁ ਭਏ ਜਿਨ੍ਹ੍ਹਾ ਸਾਚੋ ਭਾਈ ॥੧॥
ہر جیئو نرمل نرملا نرمل من واسا ॥
ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ ॥
گرمتی سالاہیئیے بکھیا ماہ اُداسا ॥ ۱॥ رہائو ॥
ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ ॥੧॥ ਰਹਾਉ ॥
بن سبدے آپ ن جاپئی سبھ اندھی بھائی ॥
ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥
گرمتی گھٹ چاننا نام انت سکھائی ॥ ۲॥
ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ ॥੨॥
نامے ہی نام ورتدے نامے ورتارا ॥
ਨਾਮੇ ਹੀ ਨਾਮਿ ਵਰਤਦੇ ਨਾਮੇ ਵਰਤਾਰਾ ॥
انتر نام مکھ نام ہیَے نامے سبد ویچارا ॥ ۳॥
ਅੰਤਰਿ ਨਾਮੁ ਮੁਖਿ ਨਾਮੁ ਹੈ ਨਾਮੇ ਸਬਦਿ ਵੀਚਾਰਾ ॥੩॥
نام سنیئیے نام منّیئیے نامے وڈیائی ॥
ਨਾਮੁ ਸੁਣੀਐ ਨਾਮੁ ਮੰਨੀਐ ਨਾਮੇ ਵਡਿਆਈ ॥
نام سلاہے سدا سدا نامے مہل پائی ॥ ۴॥
ਨਾਮੁ ਸਲਾਹੇ ਸਦਾ ਸਦਾ ਨਾਮੇ ਮਹਲੁ ਪਾਈ ॥੪॥

نامے ہی گھٹ چاننا نامے سوبھا پائی ॥
ਨਾਮੇ ਹੀ ਘਟਿ ਚਾਨਣਾ ਨਾਮੇ ਸੋਭਾ ਪਾਈ ॥
نامے ہی سکھُ اُوپجیَے نامے سرنائی ॥ ۵॥
ਨਾਮੇ ਹੀ ਸੁਖੁ ਊਪਜੈ ਨਾਮੇ ਸਰਣਾਈ ॥੫॥
بِنُ ناوئے کوئے ن مننیئیَے منمکھ پت گوائی ॥
ਬਿਨੁ ਨਾਵੈ ਕੋਇ ਨ ਮੰਨੀਐ ਮਨਮੁਖਿ ਪਤਿ ਗਵਾਈ ॥
جم پُر بادھے ماریئہِ برتھا جنمُ گوائی ॥ ۶॥
ਜਮ ਪੁਰਿ ਬਾਧੇ ਮਾਰੀਅਹਿ ਬਿਰਥਾ ਜਨਮੁ ਗਵਾਈ ॥੬॥
نامیَے کی سبھ سیوا کرےَ گُرمکھ نامُ بُجھائی ॥
ਨਾਮੈ ਕੀ ਸਭ ਸੇਵਾ ਕਰੈ ਗੁਰਮੁਖਿ ਨਾਮੁ ਬੁਝਾਈ ॥
نامہُ ہی نامُ مننیئیَے نامے وڈِیائی ॥ ۷॥
ਨਾਮਹੁ ਹੀ ਨਾਮੁ ਮੰਨੀਐ ਨਾਮੇ ਵਡਿਆਈ ॥੭॥
جِس نو دیوئے تِسُ مِلیَے گُرمتی نامُ بُجھائی ॥
ਜਿਸ ਨੋ ਦੇਵੈ ਤਿਸੁ ਮਿਲੈ ਗੁਰਮਤੀ ਨਾਮੁ ਬੁਝਾਈ ॥
نانک سبھ کِچھُ ناوئے کیَے وِس ہیَے پُوُرئے بھاگ کو پائی ॥ ۸॥ ۷॥ ۲۹॥
ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ ਪੂਰੈ ਭਾਗਿ ਕੋ ਪਾਈ ॥੮॥੭॥੨੯॥
آسا مہلا ۳ ॥
ਆਸਾ ਮਹਲਾ ੩ ॥
دوہاگنی مہلُ ن پائِنِی ن جانِن پِر کا سُیائو ॥
ਦੋਹਾਗਣੀ ਮਹਲੁ ਨ ਪਾਇਨ੍ਹ੍ਹੀ ਨ ਜਾਣਨਿ ਪਿਰ ਕਾ ਸੁਆਉ ॥
پھکا بولہِ نا نِوہِ دوُجا بھائو سُیائو ॥ ۱॥
ਫਿਕਾ ਬੋਲਹਿ ਨਾ ਨਿਵਹਿ ਦੂਜਾ ਭਾਉ ਸੁਆਉ ॥੧॥
اِہُ منوُیا کِئو کر وِس آوئے ॥
ਇਹੁ ਮਨੂਆ ਕਿਉ ਕਰਿ ਵਸਿ ਆਵੈ ॥
گُر پرسادی ٹھاکیئیَے گِیان متی گھر آوئے ॥ ۱॥ رہائو ॥
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ ॥੧॥ ਰਹਾਉ ॥
سوہاگنی آپ سواریئونُ لائے پریم پیارُ ॥
ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥
ستِگُر کیَے بھانیَے چلدیِیا نامے سہج سیِگارُ ॥ ۲॥
ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ ॥੨॥

سدا راوہِ پرُ آپنا سچی سیج سُبھائے ॥
ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ॥
پر کیَے پریم مۄہیا مِل پریتم سکھُ پائے ॥۳॥
ਪਿਰ ਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖੁ ਪਾਇ ॥੩॥
گِیان اپارُ سیِگارُ ہیَے سۄبھاونّتی نارِ ॥
ਗਿਆਨ ਅਪਾਰੁ ਸੀਗਾਰੁ ਹੈ ਸੋਭਾਵੰਤੀ ਨਾਰਿ ॥
سا سبھرائی سُنّدری پر کیَے ہیت پیارِ ॥۴॥
ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥੪॥
سۄہاگݨی وِچ رنّگُ رکھئۄنُ سچیَے الکھ اپارِ ॥
ਸੋਹਾਗਣੀ ਵਿਚਿ ਰੰਗੁ ਰਖਿਓਨੁ ਸਚੈ ਅਲਖਿ ਅਪਾਰਿ ॥
ستِگُرُ سیون آپنا سچیَے بھائے پیارِ ॥۵॥
ਸਤਿਗੁਰੁ ਸੇਵਨਿ ਆਪਣਾ ਸਚੈ ਭਾਇ ਪਿਆਰਿ ॥੫॥
سۄہاگݨی سیِگارُ بݨائِیا گُݨ کا گلِ ہارُ ॥
ਸੋਹਾਗਣੀ ਸੀਗਾਰੁ ਬਣਾਇਆ ਗੁਣ ਕਾ ਗਲਿ ਹਾਰੁ ॥
پریم پرملُ تن لاونا انّتر رتنُ ویِچارُ ॥۶॥
ਪ੍ਰੇਮ ਪਿਰਮਲੁ ਤਨਿ ਲਾਵਣਾ ਅੰਤਰਿ ਰਤਨੁ ਵੀਚਾਰੁ ॥੬॥
بھگت رتے سے اُوتما جت پت سبدے ہۄئے ॥
ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
بِنُ ناوَے سبھ نیِچ جات ہیَے بِسٹا کا کیِڑا ہۄئے ॥۷॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੭॥
ہئۄ ہئۄ کردی سبھ پھرے بِنُ سبدے ہئۄ ن جائے ॥
ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥
نانک نامِ رتے تِن ہئُمیَے گئی سچیَے رہے سمائے ॥۸॥۸॥۳۰॥
ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥੮॥੮॥੩੦॥
آسا مہلا ۳ ॥
ਆਸਾ ਮਹਲਾ ੩ ॥
سچے رتے سے نِرملے سدا سچی سۄئے ॥
ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥
ایَتھیَے گھرِ گھرِ جاپدے آگیَے جُگ جُگ پرگٹُ ہۄئے ॥۱॥
ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥

اے من رُوڑے رنّگلے توُں سچا رنگُ چڑائے ॥
ਏ ਮਨ ਰੂੜ੍ਹੇ ਰੰਗੁਲੇ ਤੂੰ ਸਚਾ ਰੰਗੁ ਚੜਾਇ ॥
رُوڑی بانٖی جے رپیَے نا اِہُ رنگُ لہیَے ن جائے ॥۱॥ رہائو ॥
ਰੂੜੀ ਬਾਣੀ ਜੇ ਰਪੈ ਨਾ ਇਹੁ ਰੰਗੁ ਲਹੈ ਨ ਜਾਇ ॥੧॥ ਰਹਾਉ ॥
ہم نیچ میَلے اتِ ابھِمانی دوُجیَے بھائے وِکار ॥
ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥
گُرِ پارسِ مِلِئیَے کنّچنُ ہوئے نِرمل جوتِ اپار ॥۲॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ ॥੨॥
بِنُ گُر کوئے ن رنّگیئیَے گُرِ مِلِئیَے رنگُ چڑائو ॥
ਬਿਨੁ ਗੁਰ ਕੋਇ ਨ ਰੰਗੀਐ ਗੁਰਿ ਮਿਲਿਐ ਰੰਗੁ ਚੜਾਉ ॥
گُر کیَے بھیَے بھائے جو رتے سِپھتی سچِ سمائو ॥۳॥
ਗੁਰ ਕੈ ਭੈ ਭਾਇ ਜੋ ਰਤੇ ਸਿਫਤੀ ਸਚਿ ਸਮਾਉ ॥੩॥
بھیَے بِنُ لاگِ ن لگئی نا منُ نِرملُ ہوئے ॥
ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥
بِنُ بھیَے کرم کماونٖے جھوُٹھے ٹھائو ن کوئے ॥۴॥
ਬਿਨੁ ਭੈ ਕਰਮ ਕਮਾਵਣੇ ਝੂਠੇ ਠਾਉ ਨ ਕੋਇ ॥੪॥
جِس نو آپے رنّگے سُ رپسی ستسنّگتِ مِلائے ॥
ਜਿਸ ਨੋ ਆਪੇ ਰੰਗੇ ਸੁ ਰਪਸੀ ਸਤਸੰਗਤਿ ਮਿਲਾਇ ॥
پوُرے گُر تے ستسنّگتِ اوُپجیَے سہجے سچِ سُبھائے ॥۵॥
ਪੂਰੇ ਗੁਰ ਤੇ ਸਤਸੰਗਤਿ ਊਪਜੈ ਸਹਜੇ ਸਚਿ ਸੁਭਾਇ ॥੫॥
بِنُ سنّگتی سبھِ ایَسے رہہِ جیَسے پسُ ڈھور ॥
ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ ॥
جِنِ کیِتے تِسیَے ن جانٖنی بِنُ ناوَے سبھِ چور ॥۶॥
ਜਿਨਿ੍ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ ॥੬॥
اِکِ گُنٖ وِہاجھہِ اۄگنٖ وِکنٖہِ گُر کیَے سہجِ سُبھائے ॥
ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ ॥
گُر سیوا تے نائو پائِیا وُٹھا انّدرِ آئے ॥۷॥
ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ ॥੭॥

سبھنا کا داتا ایکُ ہیَے ,سِر دھنّدھیَے لائے ॥

ਸਭਨਾ ਕਾ ਦਾਤਾ ਏਕੁ ਹੈ ਸਿਰਿ ਧੰਧੈ ਲਾਇ ॥

نانک نامے لائے سوارِئنُ سبدے لئے مِلائے ॥۸॥۹॥۳۱॥

ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ ॥੮॥੯॥੩੧॥

آسا مہلا ۳ ॥

ਆਸਾ ਮਹਲਾ ੩ ॥

سبھ ناوئے نو لوچدی ,جِسُ ,کِرپا کرے سو پائے ॥

ਸਭ ਨਾਵੈ ਨੋ ਲੋਚਦੀ ਜਿਸੁ ਕਿ□ਪਾ ਕਰੇ ਸੋ ਪਾਏ ॥

بِنُ ناوئے سبھُ دُکھُ ہیَے سُکھُ ,تِسُ ,جِسُ منّنِ وسائے ॥۱॥

ਬਿਨੁ ਨਾਵੈ ਸਭੁ ਦੁਖੁ ਹੈ ਸੁਖੁ ਤਿਸੁ ਜਿਸੁ ਮੰਨਿ ਵਸਾਏ ॥੧॥

تُوں بیئنّتُ دئِیالُ ہیَے تیری سرنائی ॥

ਤੂੰ ਬੇਅੰਤੁ ਦਇਆਲੁ ਹੈ ਤੇਰੀ ਸਰਣਾਈ ॥

گر پُورے تے پائیئیَے نامے وڈِیائی ॥۱॥ رہائو ॥

ਗੁਰ ਪੂਰੇ ਤੇ ਪਾਈਐ ਨਾਮੇ ਵਡਿਆਈ ॥੧॥ ਰਹਾਉ ॥

انّتر باہر ایکُ ہیَے بہُ ,بِدھ ,سرسٹ اُپائی ॥

ਅੰਤਰਿ ਬਾਹਰਿ ਏਕੁ ਹੈ ਬਹੁ ਬਿਧਿ ਸ੍ਰਿਸਟਿ ਉਪਾਈ ॥

ہُکمے کار کرائِدا دُوجا ,کِسُ کہیِئیَے بھائی ॥۲॥

ਹੁਕਮੇ ਕਾਰ ਕਰਾਇਦਾ ਦੂਜਾ ਕਿਸੁ ਕਹੀਐ ਭਾਈ ॥੨॥

بُجھنا ابُجھنا تُدھُ کیِیا اِہ تیری ,سِر کار ॥

ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ ਸਿਰਿ ਕਾਰ ॥

اِکنا بکھسِہ میلِ لیَہِ اِک درگہ مارِ کڈھے کُوڑِیار ॥۳॥

ਇਕਨ੍ਹਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥

اِک دھُرِ پوِت پاون ہہ تُدھُ نامے لائے ॥

ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ ॥

گر سیوا تے سُکھُ اُوپجیَے سچیَے سبد بُجھائے ॥۴॥

ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ ॥੪॥

اِک کُچل کُچیل وِکھلی پتے ناوہُ آپ کھُآئے ॥

ਇਕਿ ਕੁਚਲ ਕੁਚੀਲ ਵਿਖਲੀ ਪਤੇ ਨਾਵਹੁ ਆਪਿ ਖੁਆਏ ॥

نا اون ,سِدھ ن بُدھ ہیَے ن سنّجمی پھِرہ اُتوتائے ॥۵॥

ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ ॥੫॥

ندرِ کرے ,جسُ آپݨی ,تس نو بھاونی لائے =

ਨਦਰਿ ਕਰੇ ਜਿਸੁ ਆਪਣੀ ਤਿਸ ਨੋ ਭਾਵਨੀ ਲਾਏ ॥

ستُ سنّتوکھُ اِہ سنّجمی منُ نِرملُ سبدُ سݨائے =٦=

ਸਤੁ ਸੰਤੋਖੁ ਇਹ ਸੰਜਮੀ ਮਨੁ ਨਿਰਮਲੁ ਸਬਦੁ ਸੁਣਾਏ ॥੬॥

لیکھا پڑھ ن پہؤُچیئیَے کتھ کہݨیَے انّتُ ن پائے =

ਲੇਖਾ ਪੜਿ ਨ ਪਹੂਚੀਐ ਕਥਿ ਕਹਣੈ ਅੰਤੁ ਨ ਪਾਇ ॥

گُر تے کیِمت پائیئیَے سچ سبد سوجھی پائے =٧=

ਗੁਰ ਤੇ ਕੀਮਤਿ ਪਾਈਐ ਸਚਿ ਸਬਦਿ ਸੋਝੀ ਪਾਇ ॥੭॥

اِہُ منُ دیہی سودھ توُں گُر سبد وِچارِ =

ਇਹੁ ਮਨੁ ਦੇਹੀ ਸੋਧਿ ਤੂੰ ਗੁਰ ਸਬਦਿ ਵੀਚਾਰਿ ॥

نانک اِسُ دیہی وِچ نامُ نِدھانُ ہیَے پائیئیَے گُر کیَے ہیت اپارِ =۸=۱۰=۲۳=

ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥

آسا مہلا ۳ =

ਆਸਾ ਮਹਲਾ ੩ ॥

سچ رتیِیا سوہاگݨی ,جنا گُر کیَے سبد سیِگارِ =

ਸਚਿ ਰਤੀਆ ਸੋਹਾਗਣੀ ਜਿਨਾ ਗੁਰ ਕੈ ਸਬਦਿ ਸੀਗਾਰਿ ॥



گھر ہی سو پِرُ پائِیا سچیَے سبد وِچارِ =۱=

ਘਰ ਹੀ ਸੋ ਪਿਰੁ ਪਾਇਆ ਸਚੈ ਸਬਦਿ ਵੀਚਾਰਿ ॥੧॥

اوگݨ گݨی بکھسائِیا ہرِ ,سئو ,لو لائی =

ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥

ہرِ ورُ پائِیا کامݨی گُرِ میل ,ملائی =۱= رہائو =

ਹਰਿ ਵਰੁ ਪਾਇਆ ਕਾਮਣੀ ਗੁਰਿ ਮੇਲਿ ਮਿਲਾਈ ॥੧॥ ਰਹਾਉ ॥

اِک پِرُ ہدوُرِ ن جاݨنِی دوُجیَے بھرم بھُلائے =

ਇਕਿ ਪਿਰੁ ਹਦੂਰਿ ਨ ਜਾਣਨ੍ਹੀ ਦੂਜੈ ਭਰਮਿ ਭੁਲਾਇ ॥

,کئو پائِن ڈوہاگݨی دُکھی ریَن وِہائے =۲=

ਕਿਉ ਪਾਇਨਿ੍ ਡੋਹਾਗਣੀ ਦੁਖੀ ਰੈਣਿ ਵਿਹਾਇ ॥੨॥

,جن کیَے مَن سچُ وسیا سچی کار کمائے =

ਜਿਨ ਕੈ ਮਨਿ ਸਚੁ ਵਸਿਆ ਸਚੀ ਕਾਰ ਕਮਾਇ ॥

انِدنُ سیوہِ سہج ِسئو سچے ماہِ سمائے ॥۳॥
ਅਨਦਿਨੁ ਸੇਵਹਿ ਸਹਜ ਸਿਉ ਸਚੇ ਮਾਹਿ ਸਮਾਇ ॥੩॥
دوٗہاگݨی بھرمِ بھُلائیِیا کوُڑُ بوٗلِ بِکھُ کھاہِ ॥
ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥
پِرُ ن جاݨنِ آپݨا سُنّۄی سیج دُکھُ پاہِ ॥۴॥
ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥੪॥
سچا ساہِبُ ایکُ ہےَ متُ من بھرمِ بھُلاہِ ॥
ਸਚਾ ਸਾਹਿਬੁ ਏਕੁ ਹੈ ਮਤੁ ਮਨ ਭਰਮਿ ਭੁਲਾਹਿ ॥
گُر پوُچھِ سیوا کرہِ سچُ نِرملُ منّنِ وساہِ ॥۵॥
ਗੁਰ ਪੂਛਿ ਸੇਵਾ ਕਰਹਿ ਸਚੁ ਨਿਰਮਲੁ ਮੰਨਿ ਵਸਾਹਿ ॥੫॥
سوٗہاگݨی سدا پِرُ پائِیا ہئُمےَ آپُ گوائے ॥
ਸੋਹਾਗਣੀ ਸਦਾ ਪਿਰੁ ਪਾਇਆ ਹਉਮੈ ਆਪੁ ਗਵਾਇ ॥
پِر سیتی انِدنُ گہِ رہی سچی سیج سُکھُ پائے ॥۶॥
ਪਿਰ ਸੇਤੀ ਅਨਦਿਨੁ ਗਹਿ ਰਹੀ ਸਚੀ ਸੇਜ ਸੁਖੁ ਪਾਇ ॥੬॥
میری میری کرِ گئے پلےَ کِچھُ ن پائے ॥
ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ ॥
مہلُ ناہی ڈوٗہاگݨی انّتِ گئی پچھُتائے ॥۷॥
ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ ॥੭॥
سوٗ پِرُ میرا ایکُ ہےَ ایکسُ سِئو لِو لائے ॥
ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ ਲਿਵ ਲਾਇ ॥
نانک جے سُکھُ لوٗڑہِ کامݨی ہرِ کا نامُ منّنِ وسائے ॥۸॥۱۱॥۳۳॥
ਨਾਨਕ ਜੇ ਸੁਖੁ ਲੋੜਹਿ ਕਾਮਣੀ ਹਰਿ ਕਾ ਨਾਮੁ ਮੰਨਿ ਵਸਾਇ ॥੮॥੧੧॥੩੩॥
آسا مہلا ۳ ॥
ਆਸਾ ਮਹਲਾ ੩ ॥
انّمرتُ جِنا چکھائِئوُنُ رسُ آئِیا سہج سُبھائے ॥
ਅੰਮ੍ਰਿਤੁ ਜਿਨ੍ਹਾ ਚਖਾਇਓਨੁ ਰਸੁ ਆਇਆ ਸਹਜਿ ਸੁਭਾਇ ॥
سچا ویپرواہُ ہےَ تِس نوٗ تِلُ ن تمائے ॥۱॥
ਸਚਾ ਵੇਪਰਵਾਹੁ ਹੈ ਤਿਸ ਨੋ ਤਿਲੁ ਨ ਤਮਾਇ ॥੧॥
انّمرتُ سچا ورسدا گُرمُکھا مُکھِ پائے ॥
ਅੰਮ੍ਰਿਤੁ ਸਚਾ ਵਰਸਦਾ ਗੁਰਮੁਖਾ ਮੁਖਿ ਪਾਇ ॥

اِہُ منوُیا کِھن اُوُبھ پئِیالی بھرمدا اِکت گھرِ آݨیَے رام ॥
ਇਹੁ ਮਨੂਆ ਖਿਨੁ ਊਭ ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ ॥
منُ اِکتُ گھرِ آݨیَے سبھ گت مِت جاݨیَے ہرِ رامو نامُ رسائے ॥
ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ ॥
جن کی پیَج رکھیَے رام ناما پ٘رہِلاد اُدھارِ ترائے ॥
ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ ॥
رامو رامُ رمو رمُ اُوُچا گُݨ کہتِیا انّتُ ن پائِیا ॥
ਰਾਮੋ ਰਾਮੁ ਰਮੋ ਰਮੁ ਊਚਾ ਗੁਣ ਕਹਤਿਆ ਅੰਤੁ ਨ ਪਾਇਆ ॥
نانک رام نامُ سُݨِ بھیِنے رامیَے نامِ سمائِیا ॥۵॥
ਨਾਨਕ ਰਾਮ ਨਾਮੁ ਸੁਣਿ ਭੀਨੇ ਰਾਮੈ ਨਾਮਿ ਸਮਾਇਆ ॥੫॥
جِن انّترے رام نامُ وسیَے تِن چِنّتا سبھ گوائِیا رام ॥
ਜਿਨ ਅੰਤਰੇ ਰਾਮ ਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ ॥
سبھِ ارتھا سبھِ دھرم مِلے منِ چِنّدِیا سو پھلُ پائِیا رام ॥
ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥
من چِنّدِیا پھلُ پائِیا رام نامُ دھِیائِیا رام نام گُݨ گائے ॥
ਮਨ ਚਿੰਦਿਆ ਫਲੁ ਪਾਇਆ ਰਾਮ ਨਾਮੁ ਧਿਆਇਆ ਰਾਮ ਨਾਮ ਗੁਣ ਗਾਏ ॥
دُرمت کبُدھ گئی سُدھ ہوئی رام نامِ منُ لائے ॥
ਦੁਰਮਤਿ ਕਬੁਧਿ ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ ॥



سپھلُ جنمُ سریرُ سبھُ ہوِیا جِتُ رام نامُ پرگاسِیا ॥
ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾਸਿਆ ॥
نانک ہرِ بھجُ سدا دِنُ راتی گُرمُکھ نِج گھرِ واسِیا ॥۶॥
ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ ਨਿਜ ਘਰਿ ਵਾਸਿਆ ॥੬॥
جِن سردھا رام نامِ لگی تِن دوُجیَے چِتُ ن لائِیا رام ॥
ਜਿਨ ਸਰਧਾ ਰਾਮ ਨਾਮਿ ਲਗੀ ਤਿਨ੍ ਦੂਜੈ ਚਿਤੁ ਨ ਲਾਇਆ ਰਾਮ ॥
جے دھرتی سبھ کنّچنُ کرِ دیِجیَے بِنُ ناوئے اورُ ن بھائِیا رام ॥
ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥
رام نامُ منِ بھائِیا پرم سُکھُ پائِیا انّتِ چلدِیا نالِ سکھائی ॥
ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ ਅੰਤਿ ਚਲਦਿਆ ਨਾਲਿ ਸਖਾਈ ॥

رام نام دھنُ پوُنّجی سنّچی نا ڈوُبیَے نا جائی =
ਰਾਮ ਨਾਮ ਧਨੁ ਪੂੰਜੀ ਸੰਚੀ ਨਾ ਡੂਬੈ ਨਾ ਜਾਈ ॥
رام نامُ اِسُ جگ مہِ تُلہا جمکالُ نیڑِ ن آوئے =
ਰਾਮ ਨਾਮੁ ਇਸੁ ਜੁਗ ਮਹਿ ਤੁਲਹਾ ਜਮਕਾਲੁ ਨੇੜਿ ਨ ਆਵੈ ॥
نانک گُرمُکھِ رامُ پچھاتا کرِ کِرپا آپِ مِلاوئے = ۷ =
ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ ॥੭॥
رامو رام نامُ ستے سِت گُرمُکھِ جانِیا رام =
ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥
سیوکو گُر سیوا لاگا جِنِ منُ تنُ ارپِ چڑائِیا رام =
ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥
منُ تنُ ارپِیا بہُتُ منِ سردِھیا گُر سیوک بھائے مِلائے =
ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ ॥
دِینا ناتھُ جِیا کا داتا پوُرے گُر تے پائے =
ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥
گُروُ سِکھُ سِکھُ گُروُ ہیَے ایکو گُر اُپدیسُ چلائے =
ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥
رام نام منّتُ ہِردئے دیوئے نانک مِلنُ سُبھائے = ۸ = ۲ = ۹ =
ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥੨॥੯॥
اِکّ اونکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
آسا چھنّت مہلا ۴ گھرُ ۲ =
ਆਸਾ ਛੰਤ ਮਹਲਾ ੪ ਘਰੁ ੨ ॥
ہرِ ہرِ کرتا دوُکھ بِناسنُ پتِت پاونُ ہرِ نامُ جیِئو =
ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥
ہرِ سیوا بھائی پرم گتِ پائی ہرِ اوُتمُ ہرِ ہرِ کامُ جیِئو =
ਹਰਿ ਸੇਵਾ ਭਾਈ ਪਰਮ ਗਤਿ ਪਾਈ ਹਰਿ ਊਤਮੁ ਹਰਿ ਹਰਿ ਕਾਮੁ ਜੀਉ ॥
ہرِ اوُتمُ کامُ جپیِئیَے ہرِ نامُ ہرِ جپیِئیَے استھِرُ ہوئے =
ਹਰਿ ਊਤਮੁ ਕਾਮੁ ਜਪੀਐ ਹਰਿ ਨਾਮੁ ਹਰਿ ਜਪੀਐ ਅਸਥਿਰੁ ਹੋਵੈ ॥
جنم مرن دوئے دُکھ میٹے سہجے ہی سُکھِ سوئے =
ਜਨਮ ਮਰਣ ਦੋਵੈ ਦੁਖ ਮੇਟੇ ਸਹਜੇ ਹੀ ਸੁਖਿ ਸੋਵੈ ॥

ہر ہر کِرپا دھارہُ ٹھاکُر ہر جپِیئِیَے آتم رامُ جیِئو ॥
ਹਰਿ ਹਰਿ ਕਿਰਪਾ ਧਾਰਹੁ ਠਾਕੁਰ ਹਰਿ ਜਪੀਐ ਆਤਮ ਰਾਮੁ ਜੀਉ ॥
ہر ہر کرتا دؤُکھ بِناسنُ پتِت پاونُ ہر نامُ جیِئو ॥۱॥
ਹਰਿ ਹਰਿ ਕਰਤਾ ਦੂਖ ਬਿਨਾਸਨੁ ਪਤਿਤ ਪਾਵਨੁ ਹਰਿ ਨਾਮੁ ਜੀਉ ॥੧॥
ہر نامُ پدارتھُ کلِجُگ اؤُتمُ ہر جپِیئِیَے ستِگُر بھائے جیِئو ॥
ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥
گُرمُکھ ہر پڑیِئیَے گُرمُکھ ہر سُݨیِئیَے ہر جپت سُݨت دُکھُ جائے جیِئو ॥
ਗੁਰਮੁਖਿ ਹਰਿ ਪੜੀਐ ਗੁਰਮੁਖਿ ਹਰਿ ਸੁਣੀਐ ਹਰਿ ਜਪਤ ਸੁਣਤ ਦੁਖੁ ਜਾਇ ਜੀਉ ॥
ہر ہر نامُ جپِیا دُکھُ بِنسیا ہر نامُ پرم سُکھُ پائِیا ॥
ਹਰਿ ਹਰਿ ਨਾਮੁ ਜਪਿਆ ਦੁਖੁ ਬਿਨਸਿਆ ਹਰਿ ਨਾਮੁ ਪਰਮ ਸੁਖੁ ਪਾਇਆ ॥
ستِگُر گِیانُ بلِیا گھٹِ چانݨُ اگِیانُ انّدھیرُ گوائِیا ॥
ਸਤਿਗੁਰ ਗਿਆਨੁ ਬਲਿਆ ਘਟਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥
ہر ہر نامُ تِنی آرادھِیا جِن مستکِ دھُرِ لِکھِ پائے جیِئو ॥
ਹਰਿ ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਧੁਰਿ ਲਿਖਿ ਪਾਇ ਜੀਉ ॥
ہر نامُ پدارتھُ کلِجُگ اؤُتمُ ہر جپِیئِیَے ستِگُر بھائے جیِئو ॥۲॥
ਹਰਿ ਨਾਮੁ ਪਦਾਰਥੁ ਕਲਿਜੁਗਿ ਊਤਮੁ ਹਰਿ ਜਪੀਐ ਸਤਿਗੁਰ ਭਾਇ ਜੀਉ ॥੨॥
ہر ہر منِ بھائِیا پرم سُکھ پائِیا ہر لاہا پدُ نِربانُ جیِئو ॥
ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ ॥
ہر پرِیت لگائی ہر نامُ سکھائی بھرمُ چؤُکا آونُ جانُ جیِئو ॥
ਹਰਿ ਪ੍ਰੀਤਿ ਲਗਾਈ ਹਰਿ ਨਾਮੁ ਸਖਾਈ ਭ੍ਰਮੁ ਚੂਕਾ ਆਵਣੁ ਜਾਣੁ ਜੀਉ ॥



آون جاݨا بھرمُ بھئو بھاگا ہر ہر ہر گُݨ گائِیا ॥
ਆਵਣ ਜਾਣਾ ਭ੍ਰਮੁ ਭਉ ਭਾਗਾ ਹਰਿ ਹਰਿ ਹਰਿ ਗੁਣ ਗਾਇਆ ॥
جنم جنم کے کِلوِکھ دُکھ اُترے ہر ہر نامِ سمائِیا ॥
ਜਨਮ ਜਨਮ ਕੇ ਕਿਲਵਿਖ ਦੁਖ ਉਤਰੇ ਹਰਿ ਹਰਿ ਨਾਮਿ ਸਮਾਇਆ ॥
جِن ہر دھِیائِیا دھُرِ بھاگ لِکھِ پائِیا تِن سپھلُ جنمُ پروانُ جیِئو ॥
ਜਿਨ ਹਰਿ ਧਿਆਇਆ ਧੁਰਿ ਭਾਗ ਲਿਖਿ ਪਾਇਆ ਤਿਨ ਸਫਲੁ ਜਨਮੁ ਪਰਵਾਣੁ ਜੀਉ ॥
ہر ہر منِ بھائِیا پرم سُکھ پائِیا ہر لاہا پدُ نِربانُ جیِئو ॥۳॥
ਹਰਿ ਹਰਿ ਮਨਿ ਭਾਇਆ ਪਰਮ ਸੁਖ ਪਾਇਆ ਹਰਿ ਲਾਹਾ ਪਦੁ ਨਿਰਬਾਣੁ ਜੀਉ ॥੩॥

جِن ہر میٹھ لگانا تے جن پردھانا تے اُتم ہر ہر لوگ جیئو ॥
ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥
ہر نامُ وڈائی ہر نامُ سکھائی گُر سبدی ہر رس بھوگ جیئو ॥
ਹਰਿ ਨਾਮੁ ਵਡਾਈ ਹਰਿ ਨਾਮੁ ਸਖਾਈ ਗੁਰ ਸਬਦੀ ਹਰਿ ਰਸ ਭੋਗ ਜੀਉ ॥
ہر رس بھوگ مہا نِرجوگ وڈبھاگی ہر رسُ پائیا ॥
ਹਰਿ ਰਸ ਭੋਗ ਮਹਾ ਨਿਰਜੋਗ ਵਡਭਾਗੀ ਹਰਿ ਰਸੁ ਪਾਇਆ ॥
سے دھنُّ وڈے ست پُرکھا پُورے جن گُرمت نامُ دِھیائیا ॥
ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ ॥
جنُ نانکُ رینُ منّگیے پگ سادھُو من چُوکا سوگُ وِجوگُ جیئو ॥
ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ ॥
جِن ہر میٹھ لگانا تے جن پردھانا تے اُتم ہر ہر لوگ جیئو ॥۴॥۳॥۱۰॥
ਜਿਨ੍ ਹਰਿ ਮੀਠ ਲਗਾਨਾ ਤੇ ਜਨ ਪਰਧਾਨਾ ਤੇ ਊਤਮ ਹਰਿ ਹਰਿ ਲੋਗ ਜੀਉ ॥੪॥੩॥੧੦॥
آسا مہلا ۴ ॥
ਆਸਾ ਮਹਲਾ ੪ ॥
ستجُگ سبھُ سنّتوکھ سریرا پگ چارے دھرمُ دِھیانُ جیئو ॥
ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥
من تن ہر گاوہ پرم سکھُ پاوہ ہر ہِردئے ہر گُن گِیانُ جیئو ॥
ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥
گُن گِیانُ پدارتھُ ہر ہر کِرتارتھُ سوبھا گُرمُکھ ہوئی ॥
ਗੁਣ ਗਿਆਨੁ ਪਦਾਰਥੁ ਹਰਿ ਹਰਿ ਕਿਰਤਾਰਥੁ ਸੋਭਾ ਗੁਰਮੁਖਿ ਹੋਈ ॥
انّتر باہر ہر پربھُ ایکو دُوجا اورُ ن کوئی ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਦੂਜਾ ਅਵਰੁ ਨ ਕੋਈ ॥
ہر ہر لِو لائی ہر نامُ سکھائی ہر درگہ پاوے مانُ جیئو ॥
ਹਰਿ ਹਰਿ ਲਿਵ ਲਾਈ ਹਰਿ ਨਾਮੁ ਸਖਾਈ ਹਰਿ ਦਰਗਹ ਪਾਵੈ ਮਾਨੁ ਜੀਉ ॥
ستجُگ سبھُ سنّتوکھ سریرا پگ چارے دھرمُ دِھیانُ جیئو ॥۱॥
ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥੧॥
تیتا جگُ آئیا انّتر جورُ پائیا جتُ سنّجم کرم کمائے جیئو ॥
ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥
پگُ چئُتھا کھِسیا ترئے پگ ٹِکیا من ہِردئے کرودھُ جلائے جیئو ॥
ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥

مَن ہِردےَ کرۄدھُ مہا بِسلۄدھُ نِرپ دھاوہِ لڑِ دُکھُ پائِیا ॥
ਮਨਿ ਹਿਰਦੈ ਕ੍ਰੋਧੁ ਮਹਾ ਬਿਸਲੋਧੁ ਨਿਰਪ ਧਾਵਹਿ ਲੜਿ ਦੁਖੁ ਪਾਇਆ ॥
انّترِ ممتا رۄگُ لگانا ہئُمےَ اہنّکارُ ودھائِیا ॥
ਅੰਤਰਿ ਮਮਤਾ ਰੋਗੁ ਲਗਾਨਾ ਹਉਮੈ ਅਹੰਕਾਰੁ ਵਧਾਇਆ ॥
ہرِ ہرِ کِرپا دھاری میرےَ ٹھاکُرِ بِکھُ گُرمتِ ہرِ نامِ لہِ جائے جیِءُ ॥
ਹਰਿ ਹਰਿ ਕ੍ਰਿਪਾ ਧਾਰੀ ਮੇਰੈ ਠਾਕੁਰਿ ਬਿਖੁ ਗੁਰਮਤਿ ਹਰਿ ਨਾਮਿ ਲਹਿ ਜਾਇ ਜੀਉ ॥
تیتا جُگُ آئِیا انّترِ جۄرُ پائِیا جتُ سنّجم کرم کمائے جیِءُ ॥۲॥
ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥੨॥
جُگُ دُیاپُرُ آئِیا بھرمِ بھرمائِیا ہرِ گۄپی کانّ اُپائے جیِءُ ॥
ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ ਉਪਾਇ ਜੀਉ ॥
تپُ تاپن تاپہِ جگ پُنّن آرنّبھہِ اتِ کِرِیا کرم کمائے جیِءُ ॥
ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ ਅਤਿ ਕਿਰਿਆ ਕਰਮ ਕਮਾਇ ਜੀਉ ॥
کِرِیا کرم کمائِیا پگ دُئے کھِسکائِیا دُئے پگ ٹِکیَے ٹِکائے جیِءُ ॥
ਕਿਰਿਆ ਕਰਮ ਕਮਾਇਆ ਪਗ ਦੁਇ ਖਿਸਕਾਇਆ ਦੁਇ ਪਗ ਟਿਕੈ ਟਿਕਾਇ ਜੀਉ ॥
مہا جُدھ جۄدھ بہُ کیِنے وِچِ ہئُمےَ پچےَ پچائے جیِءُ ॥
ਮਹਾ ਜੁਧ ਜੋਧ ਬਹੁ ਕੀਨ੍ਹੇ ਵਿਚਿ ਹਉਮੈ ਪਚੈ ਪਚਾਇ ਜੀਉ ॥
دیِن دئِیالِ گُرُ سادھُ مِلائِیا مِلِ ستِگُر ملُ لہِ جائے جیِءُ ॥
ਦੀਨ ਦਇਆਲਿ ਗੁਰੁ ਸਾਧੁ ਮਿਲਾਇਆ ਮਿਲਿ ਸਤਿਗੁਰ ਮਲੁ ਲਹਿ ਜਾਇ ਜੀਉ ॥
جُگُ دُیاپُرُ آئِیا بھرمِ بھرمائِیا ہرِ گۄپی کانّ اُپائے جیِءُ ॥۳॥
ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ ਉਪਾਇ ਜੀਉ ॥੩॥

(Page 446) ۴۴۶ پنّنا

کلِجُگُ ہرِ کیِیا پگ ترےَ کھِسکیِیا پگُ چئُتھا ٹِکیَے ٹِکائے جیِءُ ॥
ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥
گُر سبدُ کمائِیا ائُکھدھُ ہرِ پائِیا ہرِ کیِرتِ ہرِ ساںتِ پائے جیِءُ ॥
ਗੁਰ ਸਬਦੁ ਕਮਾਇਆ ਅਉਖਧੁ ਹਰਿ ਪਾਇਆ ਹਰਿ ਕੀਰਤਿ ਹਰਿ ਸਾਂਤਿ ਪਾਇ ਜੀਉ ॥
ہرِ کیِرتِ رُتِ آئی ہرِ نامُ وڈائی ہرِ ہرِ نامُ کھیتُ جمائِیا ॥
ਹਰਿ ਕੀਰਤਿ ਰੁਤਿ ਆਈ ਹਰਿ ਨਾਮੁ ਵਡਾਈ ਹਰਿ ਹਰਿ ਨਾਮੁ ਖੇਤੁ ਜਮਾਇਆ ॥
کلِجُگِ بیِجُ بیِجے بِنُ ناوےَ سبھُ لاہا مۄُلُ گوائِیا ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥

جن نانک گرُ پوُرا پائِیا مِن ہِردےَ نامُ لکھائے جیِئو ॥
ਜਨ ਨਾਨਕਿ ਗੁਰੁ ਪੂਰਾ ਪਾਇਆ ਮਨਿ ਹਿਰਦੈ ਨਾਮੁ ਲਖਾਇ ਜੀਉ ॥
کلجگُ ہرِ کیِیا پگ ترےَ کھِسکیِیا پگُ چئُتھا ٹِکیَے ٹِکائے جیِئو ॥۴॥۴॥۱۱॥
ਕਲਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥੪॥੪॥੧੧॥
آسا مہلا ۴ ॥
ਆਸਾ ਮਹਲਾ ੪ ॥
ہرِ کیِرتِ مِن بھائی پرم گتِ پائی ہرِ مِن تنِ میِٹھ لگان جیِئو ॥
ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ ॥
ہرِ ہرِ رسُ پائِیا گُرمتِ ہرِ دھِیائِیا دھُرِ مستکِ بھاگ پُران جیِئو ॥
ਹਰਿ ਹਰਿ ਰਸੁ ਪਾਇਆ ਗੁਰਮਤਿ ਹਰਿ ਧਿਆਇਆ ਧੁਰਿ ਮਸਤਕਿ ਭਾਗ ਪੁਰਾਨ ਜੀਉ ॥
دھُرِ مستکِ بھاگُ ہرِ نامِ سُہاگُ ہرِ نامےَ ہرِ گُݨ گائِیا ॥
ਧੁਰਿ ਮਸਤਕਿ ਭਾਗੁ ਹਰਿ ਨਾਮਿ ਸੁਹਾਗੁ ਹਰਿ ਨਾਮੈ ਹਰਿ ਗੁਣ ਗਾਇਆ ॥
مستکِ مݨی پریِت بہُ پرگٹی ہرِ نامےَ ہرِ سوہائِیا ॥
ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ ਹਰਿ ਨਾਮੈ ਹਰਿ ਸੋਹਾਇਆ ॥
جوتی جوتِ مِلی پربھُ پائِیا مِلِ ستِگُر منوُیا مان جیِئو ॥
ਜੋਤੀ ਜੋਤਿ ਮਿਲੀ ਪ੍ਰਭੁ ਪਾਇਆ ਮਿਲਿ ਸਤਿਗੁਰ ਮਨੂਆ ਮਾਨ ਜੀਉ ॥
ہرِ کیِرتِ مِن بھائی پرم گتِ پائی ہرِ مِن تنِ میِٹھ لگان جیِئو ॥۱॥
ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ ਹਰਿ ਮਨਿ ਤਨਿ ਮੀਠ ਲਗਾਨ ਜੀਉ ॥੧॥
ہرِ ہرِ جسُ گائِیا پرم پدُ پائِیا تے اوُتم جن پردھان جیِئو ॥
ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥
تِن ہم چرݨ سریوہ کھِنُ کھِنُ پگ دھوِوہ جِن ہرِ میِٹھ لگان جیِئو ॥
ਤਿਨ੍ ਹਮ ਚਰਣ ਸਰੇਵਹ ਖਿਨੁ ਖਿਨੁ ਪਗ ਧੋਵਹ ਜਿਨ ਹਰਿ ਮੀਠ ਲਗਾਨ ਜੀਉ ॥
ہرِ میِٹھا لائِیا پرم سُکھ پائِیا مُکھِ بھاگا رتی چارے ॥
ਹਰਿ ਮੀਠਾ ਲਾਇਆ ਪਰਮ ਸੁਖ ਪਾਇਆ ਮੁਖਿ ਭਾਗਾ ਰਤੀ ਚਾਰੇ ॥
گُرمتِ ہرِ گائِیا ہرِ ہارُ اُرِ پائِیا ہرِ ناما کنّٹھِ دھارے ॥
ਗੁਰਮਤਿ ਹਰਿ ਗਾਇਆ ਹਰਿ ਹਾਰੁ ਉਰਿ ਪਾਇਆ ਹਰਿ ਨਾਮਾ ਕੰਠਿ ਧਾਰੇ ॥
سبھ ایک دِرسٹِ سمتُ کرِ دیکھےَ سبھُ آتم رامُ پچھان جیِئو ॥
ਸਭ ਏਕ ਦ੍ਰਿਸਟਿ ਸਮਤੁ ਕਰਿ ਦੇਖੈ ਸਭੁ ਆਤਮ ਰਾਮੁ ਪਛਾਨ ਜੀਉ ॥
ہرِ ہرِ جسُ گائِیا پرم پدُ پائِیا تے اوُتم جن پردھان جیِئو ॥۲॥
ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ ਤੇ ਊਤਮ ਜਨ ਪਰਧਾਨ ਜੀਉ ॥੨॥

ستسنّگت مَن بھائی ہر رسن رسائی وِچ سنّگت ہر رسُ ہوئے جیئو ॥
ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥
ہر ہر آرادھیا گُر سبد وِگاسیا بیجا اورُ ن کوئے جیئو ॥
ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ ਬੀਜਾ ਅਵਰੁ ਨ ਕੋਇ ਜੀਉ ॥
اورُ ن کوئے ہر انّمرتُ سوئے جِن پیِیا سو بدھ جانیَے ॥
ਅਵਰੁ ਨ ਕੋਇ ਹਰਿ ਅੰਮ੍ਰਿਤੁ ਸੋਇ ਜਿਨਿ ਪੀਆ ਸੋ ਬਿਧਿ ਜਾਣੈ ॥
دھنُ دھنّن گُرُو پوُرا پربھُ پائیا لگ سنّگت نامُ پچھانیَے ॥
ਧਨੁ ਧੰਨੁ ਗੁਰੂ ਪੂਰਾ ਪ੍ਰਭੁ ਪਾਇਆ ਲਗਿ ਸੰਗਤਿ ਨਾਮੁ ਪਛਾਣੈ ॥
نامو سیو نامو آرادھیَے بنُ نامیَے اورُ ن کوئے جیئو ॥
ਨਾਮੋ ਸੇਵਿ ਨਾਮੋ ਆਰਾਧੈ ਬਿਨੁ ਨਾਮੈ ਅਵਰੁ ਨ ਕੋਇ ਜੀਉ ॥
ستسنّگت مَن بھائی ہر رسن رسائی وِچ سنّگت ہر رسُ ہوئے جیئو ॥۳॥
ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥੩॥
ہر دئیا پربھ دھارہُ پاکھن ہم تارہُ کڈھ لیوہُ سبد سُبھائے جیئو ॥
ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥
موہ چیکڑ پھاتھے نگھرت ہم جاتے ہر بانہ پربھوُ پکرائے جیئو ॥
ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥
پربھ بانہ پکرائی اوُتم مت پائی گُر چرنی جنُ لاگا ॥
ਪ੍ਰਭਿ ਬਾਂਹ ਪਕਰਾਈ ਊਤਮ ਮਤਿ ਪਾਈ ਗੁਰ ਚਰਣੀ ਜਨੁ ਲਾਗਾ ॥

پنّنا ۴۴۷ (Page 447)

ہر ہر نامُ جپیا آرادھیا مُکھ مستک بھاگُ سبھاگا ॥
ਹਰਿ ਹਰਿ ਨਾਮੁ ਜਪਿਆ ਆਰਾਧਿਆ ਮੁਖਿ ਮਸਤਕਿ ਭਾਗੁ ਸਭਾਗਾ ॥
جن نانک ہر کرپا دھاری مَن ہر ہر میٹھا لائے جیئو ॥
ਜਨ ਨਾਨਕ ਹਰਿ ਕਿਰਪਾ ਧਾਰੀ ਮਨਿ ਹਰਿ ਹਰਿ ਮੀਠਾ ਲਾਇ ਜੀਉ ॥
ہر دئیا پربھ دھارہُ پاکھن ہم تارہُ کڈھ لیوہُ سبد سُبھائے جیئو ॥۴॥۵॥۱۲॥
ਹਰਿ ਦਇਆ ਪ੍ਰਭ ਧਾਰਹੁ ਪਾਖਣ ਹਮ ਤਾਰਹੁ ਕਢਿ ਲੇਵਹੁ ਸਬਦਿ ਸੁਭਾਇ ਜੀਉ ॥੪॥੫॥੧੨॥
آسا مہلا ۴ ॥
ਆਸਾ ਮਹਲਾ ੪ ॥
مَن نامُ جپانا ہر ہر مَن بھانا ہر بھگت جنا مَن چائو جیئو ॥
ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥

جو جن مر جیوے تن انمرت پیوے من لاگا گرمت بھائو جیئو ॥
ਜੋ ਜਨ ਮਰਿ ਜੀਵੇ ਤਿਨ੍ ਅੰਮ੍ਰਿਤੁ ਪੀਵੇ ਮਨਿ ਲਾਗਾ ਗੁਰਮਤਿ ਭਾਉ ਜੀਉ ॥
من ہر ہر بھائو گر کرے پسائو جیون مکت سکھ ہوئی ॥
ਮਨਿ ਹਰਿ ਹਰਿ ਭਾਉ ਗੁਰੁ ਕਰੇ ਪਸਾਉ ਜੀਵਨ ਮੁਕਤੁ ਸੁਖੁ ਹੋਈ ॥
جیون مرن ہر نام سہیلے من ہر ہر ہردے سوئی ॥
ਜੀਵਣਿ ਮਰਣਿ ਹਰਿ ਨਾਮਿ ਸੁਹੇਲੇ ਮਨਿ ਹਰਿ ਹਰਿ ਹਿਰਦੈ ਸੋਈ ॥
من ہر ہر وسیا گرمت ہر رسیا ہر ہر رس گٹاک پیائو جیئو ॥
ਮਨਿ ਹਰਿ ਹਰਿ ਵਸਿਆ ਗੁਰਮਤਿ ਹਰਿ ਰਸਿਆ ਹਰਿ ਹਰਿ ਰਸ ਗਟਾਕ ਪੀਆਉ ਜੀਉ ॥
من نام جپانا ہر ہر من بھانا ہر بھگت جنا من چائو جیئو ॥۱॥
ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ ਹਰਿ ਭਗਤ ਜਨਾ ਮਨਿ ਚਾਉ ਜੀਉ ॥੧॥
جگ مرن ن بھائیا نت آپ لکائیا مت جم پکرے لیے جائے جیئو ॥
ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ ॥
ہر انتر باہر ہر پربھ ایکو اہ جیئڑا رکھیا ن جائے جیئو ॥
ਹਰਿ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਇਹੁ ਜੀਅੜਾ ਰਖਿਆ ਨ ਜਾਇ ਜੀਉ ॥
کئو جیئو رکھیجیے ہر وست لوڑیجیے جس کی وست سو لیے جائے جیئو ॥
ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ ਜਿਸ ਕੀ ਵਸਤੁ ਸੋ ਲੈ ਜਾਇ ਜੀਉ ॥
منمکھ کرن پلاو کر بھرمے سبھ اؤکھدھ دارو لائے جیئو ॥
ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ ॥
جس کی وست پربھ لئے سیامی جن اُبرے سبد کمائے جیئو ॥
ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ ॥
جگ مرن ن بھائیا نت آپ لکائیا مت جم پکرے لیے جائے جیئو ॥۲॥
ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ ॥੨॥
دھر مرن لکھائیا گرمکھ سوہائیا جن اُبرے ہر ہر دھیان جیئو ॥
ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥
ہر سوبھا پائی ہر نام وڈیائی ہر درگہ پیدھے جان جیئو ॥
ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ ॥
ہر درگہ پیدھے ہر نامیے سیدھے ہر نامیے تے سکھ پائیا ॥
ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ ਹਰਿ ਨਾਮੈ ਤੇ ਸੁਖੁ ਪਾਇਆ ॥
جنم مرن دووے دکھ میٹے ہر رامیے نام سمائیا ॥
ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ ॥

ہر جن پربھُ رل ایکو ہوئے ہر جن پربھُ ایک سمان جیئو =

ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥

دھُر مرنُ لکھائیا گُرمُکھ سوہائیا جن اُبرے ہر ہر دھیان جیئو = ۳=

ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ ॥੩॥

جگُ اُپجیَے بنسیَے بنس بناسیَے لگ گُرمُکھ استھرُ ہوئے جیئو =

ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥

گُرُ منّترُ درڑائے ہر رسک رسائے ہر انّمرتُ ہر مُکھ چوئے جیئو =

ਗੁਰੁ ਮੰਤ੍ਰ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ ॥

ہر انّمرت رسُ پائیا مُیا جیوائیا پھر باہُڑ مرنُ ن ہوئی =

ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ ਫਿਰਿ ਬਾਹੁੜਿ ਮਰਣੁ ਨ ਹੋਈ ॥

ہر ہر نامُ امر پدُ پائیا ہر نام سماوۓ سوئی =

ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿ ਨਾਮਿ ਸਮਾਵੈ ਸੋਈ ॥

جن نانک نامُ ادھارُ ٹیک ہیَے بنُ ناوۓ اورُ ن کوئے جیئو =

ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ ॥

جگُ اُپجیَے بنسیَے بنس بناسیَے لگ گُرمُکھ استھرُ ہوئے جیئو = ۴= ۶= ۳۱=

ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ ॥੪॥੬॥੧੩॥

(Page 448) ۸۴۴ پنّا

آسا مہلا ۴ چھنّت =

ਆਸਾ ਮਹਲਾ ੪ ਛੰਤ ॥

وڈا میرا گووندُ اگم اگوچرُ آد نرنّجنُ نرنکارُ جیئو =

ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥

تا کی گت کہی ن جائی امت وڈیائی میرا گووندُ الکھ اپار جیئو =

ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥

گووندُ الکھ اپارُ اپرنّپرُ آپُ آپنا جانیَے =

ਗੋਵਿੰਦੁ ਅਲਖ ਅਪਾਰੁ ਅਪਰੰਪਰੁ ਆਪੁ ਆਪਣਾ ਜਾਣੈ ॥

کیا اہ جنّت وچارے کہیئہ جو تُدھُ آکھ وکھانیَے =

ਕਿਆ ਇਹ ਜੰਤ ਵਿਚਾਰੇ ਕਹੀਅਹਿ ਜੋ ਤੁਧੁ ਆਖਿ ਵਖਾਣੈ ॥

جس نو ندر کرہ توُں اپنی سو گُرمُکھ کرے ویچارُ جیئو =

ਜਿਸ ਨੋ ਨਦਰਿ ਕਰਹਿ ਤੂੰ ਅਪਣੀ ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥

وڈا میرا گوِوِندُ اگم اگوچرُ آدِ نِرنّجنُ نِرنکارُ جیِئو ॥ ١॥
ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ ॥੧॥
تۄُ آدِ پُرکھُ اپرنّپرُ کرتا تیرا پارُ ن پائِیا جائے جیِئو ॥
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥
تۄُ گھٹ گھٹ انّترِ سرب نِرنّترِ سبھ مہِ رہِیا سمائے جیِئو ॥
ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਸਭ ਮਹਿ ਰਹਿਆ ਸਮਾਇ ਜੀਉ ॥
گھٹ انّترِ پاربرہمُ پرمیسرُ تا کا انّتُ ن پائِیا ॥
ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ ॥
تِسُ رۄُپُ ن ریکھ اِدِسٹُ اگوچرُ گُرمُکھ الکھُ لکھائِیا ॥
ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ ਗੁਰਮੁਖਿ ਅਲਖੁ ਲਖਾਇਆ ॥
سدا اننّدِ رہیَے دِنُ راتی سہجے نامِ سمائے جیِئو ॥
ਸਦਾ ਅਨ ਦਿ ਰਹੈ ਦਿਨੁ ਰਾਤੀ ਸਹਜੇ ਨਾਮਿ ਸਮਾਇ ਜੀਉ ॥
تۄُ آدِ پُرکھُ اپرنّپرُ کرتا تیرا پارُ ن پائِیا جائے جیِئو ॥ ٢॥
ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥੨॥
تۄُ ستِ پرمیسرُ سدا اِبناسی ہرِ ہرِ گُݨی نِدھانُ جیِئو ॥
ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥
ہرِ ہرِ پربھُ ایکو اورُ ن کوئی تۄُ آپے پُرکھُ سُجانُ جیِئو ॥
ਹਰਿ ਹਰਿ ਪ੍ਰਭੁ ਏਕੋ ਅਵਰੁ ਨ ਕੋਈ ਤੂੰ ਆਪੇ ਪੁਰਖੁ ਸੁਜਾਨੁ ਜੀਉ ॥
پُرکھُ سُجانُ تۄُ پردھانُ تُدھُ جیوڈُ اورُ ن کوئی ॥
ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥
تیرا سبدُ سبھُ تۄُنّہیَے ورتہِ تۄُ آپے کرہِ سُ ہوئی ॥
ਤੇਰਾ ਸਬਦੁ ਸਭੁ ਤੂੰਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥
ہرِ سبھ مہِ رِویا ایکو سوئی گُرمُکھ لِکھیا ہرِ نامُ جیِئو ॥
ਹਰਿ ਸਭ ਮਹਿ ਰਵਿਆ ਏਕੋ ਸੋਈ ਗੁਰਮੁਖਿ ਲਖਿਆ ਹਰਿ ਨਾਮੁ ਜੀਉ ॥
تۄُ ستِ پرمیسرُ سدا اِبناسی ہرِ ہرِ گُݨی نِدھانُ جیِئو ॥ ٣॥
ਤੂੰ ਸਤਿ ਪਰਮੇਸਰੁ ਸਦਾ ਅਬਿਨਾਸੀ ਹਰਿ ਹਰਿ ਗੁਣੀ ਨਿਧਾਨੁ ਜੀਉ ॥੩॥
سبھُ تۄُنّہیَے کرتا سبھ تیری وڈِیائی جِئو بھاوے تِوے چلائے جیِئو ॥
ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥
تُدھُ آپے بھاوے تِوے چلاوہِ سبھ تیرے سبدِ سمائے جیِئو ॥
ਤੁਧੁ ਆਪੇ ਭਾਵੈ ਤਿਵੈ ਚਲਾਵਹਿ ਸਭ ਤੇਰੈ ਸਬਦਿ ਸਮਾਇ ਜੀਉ ॥

سبھ سبد سماوئ جاں تُدھُ بھاوئ تیرئ سبد وڈیائی =
ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ ॥
گُرمُکھ بُدھ پائیئیَے آپُ گوائیئیَے سبدے رہیا سمائی =
ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ ॥
تیرا سبدُ اگوچرُ گُرمُکھ پائیئیَے نانک نامِ سمائے جیئو =
ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ ॥
سبھُ توُنّہیَے کرتا سبھ تیری وڈیائی جِئو بھاوئ تِوئ چلائے جیئو = ۴= ۸= ۴۱=
ਸਭੁ ਤੂੰਹੈ ਕਰਤਾ ਸਭ ਤੇਰੀ ਵਡਿਆਈ ਜਿਉ ਭਾਵੈ ਤਿਵੈ ਚਲਾਇ ਜੀਉ ॥੪॥੭॥੧੪॥
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
آسا مہلا ۴ چھنّت گھرُ ۴ =
ਆਸਾ ਮਹਲਾ ੪ ਛੰਤ ਘਰੁ ੪ ॥
ہر انّمرت بھنّنے لوئِنا منُ پریم رتنّنا رام راجے =
ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
منُ رامِ کسوٹی لائیا کنّچنُ سوِنّنا =
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
گُرمُکھ رنّگ چلوُلیا میرا منُ تنو بھنّنا =
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥

پنّنا ۹۴۴ (Page 449)

جنُ نانکُ مُسک جھکوُلیا سبھُ جنمُ دھنُ دھنّنا = ۱=
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ ॥੧॥
ہر پریم بانی منُ ماریا انٹیالے انٹیا رام راجے =
ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥
جِسُ لاگی پیِر پرنّم کی سو جانٹیَے جریا =
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥
جیِون مُکت سو آکھیئیَے مر جیوئ مریا =
ਜੀਵਨ ਮੁਕਤਿ ਸੋ ਆਖੀਐ ਮਰਿ ਜੀਵੈ ਮਰੀਆ ॥
جن نانک ستِگُرُ میل ہر جگُ دُترُ تریا = ۲=
ਜਨ ਨਾਨਕ ਸਤਿਗੁਰੁ ਮੇਲਿ ਹਰਿ ਜਗੁ ਦੁਤਰੁ ਤਰੀਆ ॥੨॥

ہم مۇرکھ مگدھ سرݨاگتی مِل ُگوِند رنّگا رام راجے ॥
ਹਮ ਮੂਰਖ ਮੁਗਧ ਸਰਣਾਗਤੀ ਮਿਲੁ ਗੋਵਿੰਦ ਰੰਗਾ ਰਾਮ ਰਾਜੇ ॥
گُر پۇرئے ہر پائیا ہر بھگت اِک منّگا ॥
ਗੁਰਿ ਪੂਰੈ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥
میرا منُ تنُ سبد وِگاسیا جپ انت ترنّگا ॥
ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥
مِل سنّت جنا ہر پائیا نانک ستسنّگا ॥۳॥
ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ ॥੩॥
دین دئیال سُن بینتی ہر پربھ ہر رائیا رام راجے ॥
ਦੀਨ ਦਇਆਲ ਸੁਣਿ ਬੇਨਤੀ ਹਰਿ ਪ੍ਰਭ ਹਰਿ ਰਾਇਆ ਰਾਮ ਰਾਜੇ ॥
ہئو ماگئو سرݨ ہر نام کی ہر ہر مُکھ پائیا ॥
ਹਉ ਮਾਗਉ ਸਰਣਿ ਹਰਿ ਨਾਮ ਕੀ ਹਰਿ ਹਰਿ ਮੁਖਿ ਪਾਇਆ ॥
بھگت وچھلُ ہر بِردُ ہیَے ہر لاج رکھائیا ॥
ਭਗਤਿ ਵਛਲੁ ਹਰਿ ਬਿਰਦੁ ਹੈ ਹਰਿ ਲਾਜ ਰਖਾਇਆ ॥
جنُ نانکُ سرݨاگتی ہر نام ترائیا ॥۴॥۸॥۱۵॥
ਜਨੁ ਨਾਨਕੁ ਸਰਣਾਗਤੀ ਹਰਿ ਨਾਮਿ ਤਰਾਇਆ ॥੪॥੮॥੧੫॥
آسا مہلا ۴ ॥
ਆਸਾ ਮਹਲਾ ੪ ॥
گُرمُکھ ڈھوُنّڈھ ڈھوُڈھیدیا ہر سجݨُ لدھا رام راجے ॥
ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥
کنّچن کائیا کوٹ گڑ وِچ ہر ہر سِدھا ॥
ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥
ہر ہر ہیرا رتنُ ہیَے میرا منُ تنُ وِدھا ॥
ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ ॥
دھُر بھاگ وڈے ہر پائیا نانک رس گدھا ॥۱॥
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧॥
پنّتھُ دساوا نِت کھڑی مُنّدھ جوبن بالی رام راجے ॥
ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥
ہر ہر نامُ چیتائے گُر ہر مارگ چالی ॥
ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ ॥

میرےٰ منِ تنِ نامُ آدھارُ ہےَ ہئُمےَ بِکھُ جالی ॥
ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ ॥
جن نانک ستِگُرُ میلِ ہرِ ہرِ مِلِیا بنوالی ॥੨॥
ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ ॥੨॥
گُرمُکھِ پِیارے آئِ مِلُ مےَ چِری وِچھُنّنے رام راجے ॥
ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥
میرا منُ تنُ بہُتُ بیَراگِیا ہرِ نیَنھ رسِ بھِنّنے ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥
مےَ ہرِ پ٘ربھُ پِیارا دسِ گُرُ مِلِ ہرِ منُ منّنے ॥
ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰੁ ਮਿਲਿ ਹਰਿ ਮਨੁ ਮੰਨੇ ॥
ہئُ مۄُرکھُ کارےٰ لائیِیا نانک ہرِ کنّمے ॥੩॥
ਹਉ ਮੂਰਖੁ ਕਾਰੈ ਲਾਈਆ ਨਾਨਕ ਹਰਿ ਕੰਮੇ ॥੩॥
گُر انّم٘رِت بھِنّنی دیہُری انّم٘رِتُ بُرکے رام راجے ॥
ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ॥
جِنا گُربانھی منِ بھائیِیا انّم٘رِتِ چھکِ چھکے ॥
ਜਿਨਾ ਗੁਰਬਾਣੀ ਮਨਿ ਭਾਈਆ ਅੰਮ੍ਰਿਤਿ ਛਕਿ ਛਕੇ ॥
گُر تُٹھےَ ہرِ پائِیا چۄُکے دھک دھکے ॥
ਗੁਰ ਤੁਠੈ ਹਰਿ ਪਾਇਆ ਚੂਕੇ ਧਕ ਧਕੇ ॥
ہرِ جنُ ہرِ ہرِ ہۄئِیا نانکُ ہرِ اِکے ॥੪॥੯॥੧੬॥
ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥੪॥੯॥੧੬॥
آسا مہلا ੪ ॥
ਆਸਾ ਮਹਲਾ ੪ ॥
ہرِ انّم٘رِت بھگتِ بھنّڈار ہےَ گُر ستِگُر پاسے رام راجے ॥
ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ॥
گُرُ ستِگُرُ سچا ساہُ ہےَ سِکھ دیئِ ہرِ راسے ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ ॥
دھنُ دھنّنُ ونھجارا ونھجُ ہےَ گُرُ ساہُ ساباسے ॥
ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥
جنُ نانکُ گُرُ تِن٘ہی پائِیا جِن دھُرِ لِکھتُ لِلاٹِ لِکھاسے ॥੧॥
ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥੧॥

سچُ ساہُ ہمارا تُوں دھݨی سبھُ جگتُ ونجارا رام راجے ॥
ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥
سبھ بھانڈے تُدھیَے ساجِیا وِچِ وستُ ہرِ تھارا ॥
ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥
جو پاوہِ بھانڈے وِچِ وستُ سا نِکلیَے کِیا کوئی کرے ویچارا ॥
ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ॥

## پنّا ۴۵۰ (Page 450)

جن نانک کئُ ہرِ بکھشِیا ہرِ بھگتِ بھنڈارا ॥۲॥
ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ ॥੨॥
ہم کِیا گُݨ تیرے وِتھرہ سُیامی تُوں اپر اپارو رام راجے ॥
ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥
ہرِ نامُ سالاہہ دِنُ راتِ ایہا آس آدھارو ॥
ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥
ہم مُورکھ کِچھُوئ ن جاݨہا کِو پاوہ پارو ॥
ਹਮ ਮੂਰਖ ਕਿਛੂਅ ਨ ਜਾਣਹਾ ਕਿਵ ਪਾਵਹ ਪਾਰੋ ॥
جنُ نانکُ ہرِ کا داسُ ہیَے ہرِ داس پنِہارو ॥۳॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥
جِئُ بھاوے تِئُ راکھِ لیَے ہم سرݨِ پربھ آئے رام راجے ॥
ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ہم بھُولِ وِگاڑہ دِنسُ راتِ ہرِ لاج رکھائے ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ ॥
ہم بارِک تُوں گُرُ پِتا ہیَے دے مت سمجھائے ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥
جنُ نانکُ داسُ ہرِ کانڈھِیا ہرِ پیَج رکھائے ॥۴॥۱۰॥۱۷॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ ॥੪॥੧੦॥੧੭॥
آسا مہلا ۴ ॥
ਆਸਾ ਮਹਲਾ ੪ ॥
جِن مستکِ دھُرِ ہرِ لِکھِیا تِنا ستِگُرُ مِلِیا رام راجے ॥
ਜਿਨ ਮਸਤਕਿ ਧੁਰਿ ਹਰਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ ॥

اگیانُ اندھیرا کٹیا گر گیانُ گھٹ بلیا =

ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਘਟਿ ਬਲਿਆ ॥

ہر لدھا رتنُ پدارتھو پھر بہُڑ ن چلیا =

ਹਰਿ ਲਧਾ ਰਤਨੁ ਪਦਾਰਥੋ ਫਿਰਿ ਬਹੁੜਿ ਨ ਚਲਿਆ ॥

جن نانک نامُ آرادھیا آرادھ ہر ملیا =۱=

ਜਨ ਨਾਨਕ ਨਾਮੁ ਆਰਾਧਿਆ ਆਰਾਧਿ ਹਰਿ ਮਿਲਿਆ ॥੧॥

جنی ایسا ہر نامُ ن چیتئو سے کاہے جگ آئے رام راجے =

ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥

اِہُ مانس جنمُ دُلنبھُ ہیے نام بنا برتھا سبھُ جائے =

ਇਹੁ ਮਾਣਸ ਜਨਮੁ ਦੁਲ ਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥

ہُن وتیے ہر نامُ ن بیجئو اگیے بھکھا کیا کھائے =

ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ ॥

منمکھا نؤ پھر جنمُ ہیے نانک ہر بھائے =۲=

ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ ॥੨॥

تُوں ہر تیرا سبھُ کو سبھ تدھُ اُپائے رام راجے =

ਤੂੰ ਹਰਿ ਤੇਰਾ ਸਭੁ ਕੋ ਸਭਿ ਤੁਧੁ ਉਪਾਏ ਰਾਮ ਰਾਜੇ ॥

کچھُ ہاتھ کسیے دئے کچھُ ناہی سبھ چلہ چلائے =

ਕਿਛੁ ਹਾਥਿ ਕਿਸੈ ਦੈ ਕਿਛੁ ਨਾਹੀ ਸਭਿ ਚਲਹਿ ਚਲਾਏ ॥

جن توں میلہ پیارے سے تدھُ ملہ جو ہر من بھائے =

ਜਿਨ੍ ਤੂੰ ਮੇਲਹਿ ਪਿਆਰੇ ਸੇ ਤੁਧੁ ਮਿਲਹਿ ਜੋ ਹਰਿ ਮਨਿ ਭਾਏ ॥

جن نانک ستگرُ بھیٹیا ہر نام ترائے =۳=

ਜਨ ਨਾਨਕ ਸਤਿਗੁਰੁ ਭੇਟਿਆ ਹਰਿ ਨਾਮਿ ਤਰਾਏ ॥੩॥

کوئی گاوئے راگی نادی بیدی بہُ بھات کر نہی ہر ہر بھیجیے رام راجے =

ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥

جنا انتر کپٹُ وکارُ ہیے تنا روئے کیا کیجیے =

ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥

ہر کرتا سبھُ کچھُ جاندا سر روگ ہتھُ دیجیے =

ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥

جنا نانک گرمکھ ہردا سدھُ ہیے ہر بھگت ہر لیجیے =۴= ۱۱= ۱۸=

ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥੪॥੧੧॥੧੮॥

آسا مہلا ۴ ॥
ਆਸਾ ਮਹਲਾ ੪ ॥
جِن انّتر ہر ہر پ٘ریت ہےَ تے جن سگھڑ سِیانے رام راجے ॥
ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ ਤੇ ਜਨ ਸੁਘੜ ਸਿਆਣੇ ਰਾਮ ਰਾਜੇ ॥
جے باہرہُ بھُلِ چُک بولدے بھی کھرے ہر بھانے ॥
ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥
ہر سنّتا نو ہورُ تھائو ناہی ہر مانُ نِمانے ॥
ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥
جن نانک نامُ دیبانُ ہےَ ہر تانُ ستانے ॥۱॥
ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥
جِتھےَ جائے بہےَ میرا سِتگُرُو سو تھانُ سُہاوا رام راجے ॥
ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥
گُرسِکھ-ی سو تھانُ بھالِیا لےَ دھُوُر مُکھ لاوا ॥
ਗੁਰਸਿਖ਼ੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥
گُرسِکھا کی گھال تھائے پئی جِن ہر نامُ دھِیاوا ॥
ਗੁਰਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ ॥
جِن نانکُ سِتگُرُ پُوُجیا تِن ہر پُوُج کراوا ॥۲॥
ਜਿਨ੍ ਨਾਨਕੁ ਸਤਿਗੁਰੁ ਪੂਜਿਆ ਤਿਨ ਹਰਿ ਪੂਜ ਕਰਾਵਾ ॥੨॥
گُرسِکھا مَن ہر پ٘ریت ہےَ ہر نام ہر تیری رام راجے ॥
ਗੁਰਸਿਖਾ ਮਨਿ ਹਰਿ ਪ੍ਰੀਤਿ ਹੈ ਹਰਿ ਨਾਮ ਹਰਿ ਤੇਰੀ ਰਾਮ ਰਾਜੇ ॥



کر سیوہِ پُوُرا سِتگُرُو بھکھ جائے لہِ میری ॥
ਕਰਿ ਸੇਵਹਿ ਪੂਰਾ ਸਤਿਗੁਰੂ ਭੁਖ ਜਾਇ ਲਹਿ ਮੇਰੀ ॥
گُرسِکھا کی بھکھ سبھ گئی تِن پِچھےَ ہور کھائے گھنیری ॥
ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥
جن نانک ہر پُنّنُ بیِجیا پھِر توٹ ن آوےَ ہر پُنّن کیری ॥۳॥
ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥
گُرسِکھا مَن وادھائیِیا جِن میرا سِتگُرُو ڈِٹھا رام راجے ॥
ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ ॥

کوئی کر گل سݨاوے ہر نام کی سو لگیَے گرسکھا من مٹھا =
ਕੋਈ ਕਰਿ ਗਲ ਸੁਣਾਵੈ ਹਰਿ ਨਾਮ ਕੀ ਸੋ ਲਗੈ ਗੁਰਸਿਖਾ ਮਨਿ ਮਿਠਾ ॥
ہر درگہ گرسکھ پیَنائیئہ جنا میرا ستگرُ تٹھا =
ਹਰਿ ਦਰਗਹ ਗੁਰਸਿਖ ਪੈਨਾਈਅਹਿ ਜਿਨ੍ਹਾ ਮੇਰਾ ਸਤਿਗੁਰੁ ਤੁਠਾ ॥
جن نانکُ ہر ہر ہوئیا ہر ہر من وُٹھا = ۴ = ۱۲ = ۱۹ =
ਜਨ ਨਾਨਕੁ ਹਰਿ ਹਰਿ ਹੋਇਆ ਹਰਿ ਹਰਿ ਮਨਿ ਵੁਠਾ ॥੪॥੧੨॥੧੯॥
آسا مہلا ۴ =
ਆਸਾ ਮਹਲਾ ੪ ॥
جنا بھیٹیا میرا پوُرا ستگرُوُ تن ہر نامُ درڑاوے رام راجے =
ਜਿਨ੍ਹਾ ਭੇਟਿਆ ਮੇਰਾ ਪੂਰਾ ਸਤਿਗੁਰੂ ਤਿਨ ਹਰਿ ਨਾਮੁ ਦ੍ਰਿੜਾਵੈ ਰਾਮ ਰਾਜੇ ॥
تس کی ترسنا بھکھ سبھ اُترے جو ہر نامُ دھیاوے =
ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ॥
جو ہر ہر نامُ دھیائدے تن جمُ نیڑ ن آوے =
ਜੋ ਹਰਿ ਹਰਿ ਨਾਮੁ ਧਿਆਇਦੇ ਤਿਨ੍ ਜਮੁ ਨੇੜਿ ਨ ਆਵੈ ॥
جن نانک کئو ہر کرپا کر نت جپیَے ہر نامُ ہر نام تراوے = ۱ =
ਜਨ ਨਾਨਕ ਕਉ ਹਰਿ ਕਿ□ਪਾ ਕਰਿ ਨਿਤ ਜਪੈ ਹਰਿ ਨਾਮੁ ਹਰਿ ਨਾਮਿ ਤਰਾਵੈ ॥੧॥
جنی گرمکھ نامُ دھیائیا تنا پھر بگھنُ ن ہوئی رام راجے =
ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥
جنی ستگرُ پُرکھُ منائیا تن پوُجے سبھُ کوئی =
ਜਿਨੀ ਸਤਿਗੁਰੁ ਪੁਰਖੁ ਮਨਾਇਆ ਤਿਨ ਪੂਜੇ ਸਭੁ ਕੋਈ ॥
جنی ستگرُ پیارا سیویا تنا سکھُ سد ہوئی =
ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ ॥
جنا نانکُ ستگرُ بھیٹیا تنا ملیا ہر سوئی = ۲ =
ਜਿਨ੍ਹਾ ਨਾਨਕੁ ਸਤਿਗੁਰੁ ਭੇਟਿਆ ਤਿਨ੍ਹਾ ਮਿਲਿਆ ਹਰਿ ਸੋਈ ॥੨॥
جنا انتر گرمکھ پریت ہیَے تن ہر رکھنہارا رام راجے =
ਜਿਨ੍ਹਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥
تن کی نندا کوئی کیا کرے جن ہر نامُ پیارا =
ਤਿਨ੍ ਕੀ ਨਿੰਦਾ ਕੋਈ ਕਿਆ ਕਰੇ ਜਿਨ੍ ਹਰਿ ਨਾਮੁ ਪਿਆਰਾ ॥
جن ہر سیتی منُ مانیا سبھ دُسٹ جھکھ مارا =
ਜਿਨ ਹਰਿ ਸੇਤੀ ਮਨੁ ਮਾਨਿਆ ਸਭ ਦੁਸਟ ਝਖ ਮਾਰਾ ॥

جن نانک نامُ ڌھیائِیا ہرِ رکھݨہارا ॥۳॥
ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ॥੩॥
ہرِ جُگُ جُگُ بھگت اُپائِیا پیَج رکھدا آئِیا رام راجے ॥
ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ہرݨاکھسُ دُسٹُ ہرِ مارِیا پ٘رہلادُ ترائِیا ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
اہنّکارِیا نِنّدکا پِٹھِ دیئِ نامدیئُ مُکھِ لائِیا ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥
جن نانک ایَسا ہرِ سیوِیا انّتِ لئے چھڈائِیا ॥۴॥۱۳॥۲۰॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥੧੩॥੨੦॥
آسا مہلا ۴ چھنّت گھرُ ۵
ਆਸਾ ਮਹਲਾ ੪ ਛੰਤ ਘਰੁ ੫
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
میرے من پردیسی وے پِیارے آئُ گھرے ॥
ਮੇਰੇ ਮਨ ਪਰਦੇਸੀ ਵੇ ਪਿਆਰੇ ਆਉ ਘਰੇ ॥
ہرِ گُرُو مِلاوہُ میرے پِیارے گھرِ وسےَ ہرے ॥
ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ ਘਰਿ ਵਸੈ ਹਰੇ ॥
رنّگِ رلیِیا ماݨہُ میرے پِیارے ہرِ کِرپا کرے ॥
ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ ॥
گُرُ نانکُ تُٹھا میرے پِیارے میلے ہرے ॥۱॥
ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੇ ॥੧॥
میَ پ٘ریمُ ن چاکھِیا میرے پِیارے بھائُ کرے ॥
ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ ਭਾਉ ਕਰੇ ॥
منِ ت٘رِسنا ن بُجھی میرے پِیارے نِت آس کرے ॥
ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ ਨਿਤ ਆਸ ਕਰੇ ॥
نِت جوبنُ جاوےَ میرے پِیارے جمُ ساس ہِرے ॥
ਨਿਤ ਜੋਬਨੁ ਜਾਵੈ ਮੇਰੇ ਪਿਆਰੇ ਜਮੁ ਸਾਸ ਹਿਰੇ ॥
بھاگ مݨی سوہاگݨِ میرے پِیارے نانک ہرِ اُرِ دھارے ॥۲॥
ਭਾਗ ਮਣੀ ਸੋਹਾਗਣਿ ਮੇਰੇ ਪਿਆਰੇ ਨਾਨਕ ਹਰਿ ਉਰਿ ਧਾਰੇ ॥੨॥

پِر رتِئڑے میڈّے لوئِن میرے پیارے چاترِک بوُنّد جِوئے =
ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੈ ॥

منُ سیِتلُ ہوئِیا میرے پیارے ہرِ بوُنّد پیِوئے =
ਮਨੁ ਸੀਤਲੁ ਹੋਆ ਮੇਰੇ ਪਿਆਰੇ ਹਰਿ ਬੂੰਦ ਪੀਵੈ ॥

تنِ بِرہُ جگاوئے میرے پیارے نیِد ن پوئے کِوئے =
ਤਨਿ ਬਿਰਹੁ ਜਗਾਵੈ ਮੇਰੇ ਪਿਆਰੇ ਨੀਦ ਨ ਪਵੈ ਕਿਵੈ ॥

ہرِ سجنُ لدھا میرے پیارے نانک گُروُ لِوئے =۳=
ਹਰਿ ਸਜਣੁ ਲਧਾ ਮੇਰੇ ਪਿਆਰੇ ਨਾਨਕ ਗੁਰੂ ਲਿਵੈ ॥੩॥

چڑِ چیتُ بسنّتُ میرے پیارے بھلیِئ رُتے =
ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥

پِر باجھڑِئہُ میرے پیارے آنّگنِ دھوُڑِ لُتے =
ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥

منِ آس اُڈیِنی میرے پیارے دُئے نیَن جُتے =
ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ ॥

گُرُ نانکُ دیکھِ وِگسی میرے پیارے جِئُ مات سُتے =۴=
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ ॥੪॥

ہرِ کیِیا کتھا کہانْیِیا میرے پیارے ستِگُروُ سُنْائیِیا =
ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥

گُر وِٹڑِئہُ ہئُ گھولی میرے پیارے جِنِ ہرِ میلائیِیا =
ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥

سبھِ آسا ہرِ پوُرِیا میرے پیارے منِ چِنّدِئڑا پھلُ پائِیا =
ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ ਮਨਿ ਚਿੰਦਿਅੜਾ ਫਲੁ ਪਾਇਆ ॥

ہرِ تُٹھڑا میرے پیارے جنُ نانکُ نامِ سمائِیا =۵=
ਹਰਿ ਤੁਠੜਾ ਮੇਰੇ ਪਿਆਰੇ ਜਨੁ ਨਾਨਕੁ ਨਾਮਿ ਸਮਾਇਆ ॥੫॥

پیارے ہرِ بِنُ پریمُ ن کھیلسا =
ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥

کِئُ پائی گُرُ جِتُ لگِ پیارا دیکھسا =
ਕਿਉ ਪਾਈ ਗੁਰੁ ਜਿਤੁ ਲਗਿ ਪਿਆਰਾ ਦੇਖਸਾ ॥

ہر داتڑے میل گرُوُ مُکھ گرمُکھ میلسا ॥
ਹਰਿ ਦਾਤੜੇ ਮੇਲਿ ਗੁਰੂ ਮੁਖਿ ਗੁਰਮੁਖਿ ਮੇਲਸਾ ॥
گرُ نانکُ پائِیا میرے پیارے دھُر مستکِ لیکھُ سا ॥ ٦॥ ١٤॥ ١٢॥
ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ ॥੬॥੧੪॥੨੧॥
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ آسا مہلا ٥ چھنّت گھرُ ١ ॥
ਰਾਗੁ ਆਸਾ ਮਹਲਾ ੫ ਛੰਤ ਘਰੁ ੧ ॥
اندو اندُ گھݨا میَے سو پربھُ ڈیِٹھا رام ॥
ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥
چاکھِئڑا چاکھِئڑا میَے ہر رسُ میِٹھا رام ॥
ਚਾਖਿਅੜਾ ਚਾਖਿਅੜਾ ਮੈ ਹਰਿ ਰਸੁ ਮੀਠਾ ਰਾਮ ॥
ہر رسُ میِٹھا من مہ وُوٹھا سِتگُرُ توُٹھا سہجُ بھئِیا ॥
ਹਰਿ ਰਸੁ ਮੀਠਾ ਮਨ ਮਹਿ ਵੂਠਾ ਸਤਿਗੁਰੁ ਤੂਠਾ ਸਹਜੁ ਭਇਆ ॥
گرِہُ وسِ آئِیا منّگلُ گائِیا پنّچ دُسٹ اوئِ بھاگِ گئِیا ॥
ਗ੍ਰਿਹੁ ਵਸਿ ਆਇਆ ਮੰਗਲੁ ਗਾਇਆ ਪੰਚ ਦੁਸਟ ਓਇ ਭਾਗਿ ਗਇਆ ॥
سیِتل آگھاݨے انّمرت باݨے ساجن سنّت بسیِٹھا ॥
ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥
کہُ نانک ہر سِئو منُ مانِیا سو پربھُ نیَݨی ڈیِٹھا ॥ ١॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੁ ਨੈਣੀ ਡੀਠਾ ॥੧॥
سوہِئڑے سوہِئڑے میرے بنّک دُیارے رام ॥
ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ ॥
پاہُنڑے پاہُنڑے میرے سنّت پیارے رام ॥
ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ ॥
سنّت پیارے کارج سارے نمسکار کرِ لگے سیوا ॥
ਸੰਤ ਪਿਆਰੇ ਕਾਰਜ ਸਾਰੇ ਨਮਸਕਾਰ ਕਰਿ ਲਗੇ ਸੇਵਾ ॥
آپے جاذی آپے ماذی آپِ سُیامی آپِ دیوا ॥
ਆਪੇ ਜਾਞੀ ਆਪੇ ਮਾਞੀ ਆਪਿ ਸੁਆਮੀ ਆਪਿ ਦੇਵਾ ॥
اپݨا کارجُ آپِ سوارے آپے دھارن دھارے ॥
ਅਪਣਾ ਕਾਰਜੁ ਆਪਿ ਸਵਾਰੇ ਆਪੇ ਧਾਰਨ ਧਾਰੇ ॥

کہُ نانک سہُ گھر مہِ بیَٹھا سوہے بنّک دُیارے ॥۲॥
ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥੨॥
نو نِدھے نئو نِدھے میرے گھر مہِ آئی رام ॥
ਨਵ ਨਿਧੇ ਨਉ ਨਿਧੇ ਮੇਰੇ ਘਰ ਮਹਿ ਆਈ ਰਾਮ ॥
سبھُ کِچھُ میَے سبھُ کِچھُ پائِیا نامُ دھِیائی رام ॥
ਸਭੁ ਕਿਛੁ ਮੈ ਸਭੁ ਕਿਛੁ ਪਾਇਆ ਨਾਮੁ ਧਿਆਈ ਰਾਮ ॥
نامُ دھِیائی سدا سکھائی سہج سُبھائی گوونّدا ॥
ਨਾਮੁ ਧਿਆਈ ਸਦਾ ਸਖਾਈ ਸਹਜ ਸੁਭਾਈ ਗੋਵਿੰਦਾ ॥
گنت مِٹائی چوُکی دھائی کدے ن وِیاپیَے من چِنّدا ॥
ਗਣਤ ਮਿਟਾਈ ਚੂਕੀ ਧਾਈ ਕਦੇ ਨ ਵਿਆਪੈ ਮਨ ਚਿੰਦਾ ॥
گووِنّد گاجے انہد واجے اچرج سوبھ بنائی ॥
ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥
کہُ نانک پِرُ میرےَ سنّگے تا میَے نو نِدھِ پائی ॥۳॥
ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵ ਨਿਧਿ ਪਾਈ ॥੩॥
سرسِئڑے سرسِئڑے میرے بھائی سبھ میِتا رام ॥
ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥



بِکھمو بِکھمُ اکھاڑا میَے گُر مِلِ جیِتا رام ॥
ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ ॥
گُر مِلِ جیِتا ہرِ ہرِ کیِتا توُٹی بھیِتا بھرم گڑا ॥
ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ ॥
پائِیا کھجانا بہُتُ نِدھانا سانتھ میری آپِ کھڑا ॥
ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ ॥
سوئی سُگِیانا سو پردھانا جو پربھِ اپنا کیِتا ॥
ਸੋਈ ਸੁਗਿਆਨਾ ਸੋ ਪਰਧਾਨਾ ਜੋ ਪ੍ਰਭਿ ਅਪਨਾ ਕੀਤਾ ॥
کہُ نانک جاں وَلِ سُیامی تا سرسے بھائی میِتا ॥۴॥۱॥
ਕਹੁ ਨਾਨਕ ਜਾਂ ਵਲਿ ਸੁਆਮੀ ਤਾ ਸਰਸੇ ਭਾਈ ਮੀਤਾ ॥੪॥੧॥
آسا مہلا ۵ ॥
ਆਸਾ ਮਹਲਾ ੫ ॥

اکتھا ہر اکتھ کتھا کِچھُ جائے ن جانی رام ॥
ਅਕਥਾ ਹਰਿ ਅਕਥ ਕਥਾ ਕਿਛੁ ਜਾਇ ਨ ਜਾਣੀ ਰਾਮ ॥
سُر نر سُر نر مُن جن سہج وکھانی رام ॥
ਸੁਰਿ ਨਰ ਸੁਰਿ ਨਰ ਮੁਨਿ ਜਨ ਸਹਜਿ ਵਖਾਣੀ ਰਾਮ ॥
سہجے وکھانی امئو بانی چرن کمل رنگُ لائِیا ॥
ਸਹਜੇ ਵਖਾਣੀ ਅਮਿਉ ਬਾਣੀ ਚਰਣ ਕਮਲ ਰੰਗੁ ਲਾਇਆ ॥
جپ ایکُ الکھُ پربھُ نرنّجنُ من چِنّدیا پھلُ پائِیا ॥
ਜਪਿ ਏਕੁ ਅਲਖੁ ਪ੍ਰਭੁ ਨਿਰੰਜਨੁ ਮਨ ਚਿੰਦਿਆ ਫਲੁ ਪਾਇਆ ॥
تج مانُ موہُ وِکارُ دوُجا جوتی جوت سمانی ॥
ਤਜਿ ਮਾਨੁ ਮੋਹੁ ਵਿਕਾਰੁ ਦੂਜਾ ਜੋਤੀ ਜੋਤਿ ਸਮਾਣੀ ॥
بِنوّنت نانک گر پرسادی سدا ہر رنگُ مانی ॥۱॥
ਬਿਨਵੰਤਿ ਨਾਨਕ ਗੁਰ ਪ੍ਰਸਾਦੀ ਸਦਾ ਹਰਿ ਰੰਗੁ ਮਾਣੀ ॥੧॥
ہر سنّتا ہر سنّت سجن میرے میت سہائی رام ॥
ਹਰਿ ਸੰਤਾ ਹਰਿ ਸੰਤ ਸਜਨ ਮੇਰੇ ਮੀਤ ਸਹਾਈ ਰਾਮ ॥
وڈبھاگی وڈبھاگی ستسنّگت پائی رام ॥
ਵਡਭਾਗੀ ਵਡਭਾਗੀ ਸਤਸੰਗਤਿ ਪਾਈ ਰਾਮ ॥
وڈبھاگی پائے نامُ دھِیائے لاتھے دوُکھ سنّتاپیَے ॥
ਵਡਭਾਗੀ ਪਾਏ ਨਾਮੁ ਧਿਆਏ ਲਾਥੇ ਦੂਖ ਸੰਤਾਪੈ ॥
گر چرنی لاگے بھرم بھئو بھاگے آپُ مِٹائِیا آپیَے ॥
ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਆਪੁ ਮਿਟਾਇਆ ਆਪੈ ॥
کر کِرپا میلے پربھ اپُنیَے وِچھڑ کتہِ ن جائی ॥
ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ਵਿਛੁੜਿ ਕਤਹਿ ਨ ਜਾਈ ॥
بِنوّنت نانک داسُ تیرا سدا ہر سرنائی ॥۲॥
ਬਿਨਵੰਤਿ ਨਾਨਕ ਦਾਸੁ ਤੇਰਾ ਸਦਾ ਹਰਿ ਸਰਣਾਈ ॥੨॥
ہر درے ہر در سوہن تیرے بھگت پیارے رام ॥
ਹਰਿ ਦਰੇ ਹਰਿ ਦਰਿ ਸੋਹਨਿ ਤੇਰੇ ਭਗਤ ਪਿਆਰੇ ਰਾਮ ॥
واری تِن واری جاوا سد بلہارے رام ॥
ਵਾਰੀ ਤਿਨ ਵਾਰੀ ਜਾਵਾ ਸਦ ਬਲਿਹਾਰੇ ਰਾਮ ॥
سد بلہارے کر نمسکارے جِن بھیٹت پربھُ جاتا ॥
ਸਦ ਬਲਿਹਾਰੇ ਕਰਿ ਨਮਸਕਾਰੇ ਜਿਨ ਭੇਟਤ ਪ੍ਰਭੁ ਜਾਤਾ ॥

گھٹ گھٹ رو رہیا سبھ تھائی پوُرن پُرکھُ بدھاتا =

ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥

گُرُ پوُرا پائیا نامُ دھیائیا جوُئیَے جنمُ ن ہارے =

ਗੁਰੁ ਪੂਰਾ ਪਾਇਆ ਨਾਮੁ ਧਿਆਇਆ ਜੂਐ ਜਨਮੁ ਨ ਹਾਰੇ ॥

بنوںت نانک سرن تیری راکھُ کرپا دھارے =۳=

ਬਿਨਵੰਤਿ ਨਾਨਕ ਸਰਣਿ ਤੇਰੀ ਰਾਖੁ ਕਿਰਪਾ ਧਾਰੇ ॥੩॥

بیئںتا بیئںت گن تیرے کیتک گاوا رام =

ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥

تیرے چرنا تیرے چرن دھوُڑ وڈبھاگی پاوا رام =

ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥

ہر دھوُڑی نائیئَے میَلُ گوائیئَے جنم مرن دکھ لاتھے =

ਹਰਿ ਧੂੜੀ ਨ੍ਹਾਈਐ ਮੈਲੁ ਗਵਾਈਐ ਜਨਮ ਮਰਣ ਦੁਖ ਲਾਥੇ ॥

انّتر باہر سدا ہدوُرے پرمیسرُ پربھُ ساتھے =

ਅੰਤਰਿ ਬਾਹਰਿ ਸਦਾ ਹਦੂਰੇ ਪਰਮੇਸਰੁ ਪ੍ਰਭੁ ਸਾਥੇ ॥

مٹے دوُکھ کلیان کیرتن بہُڑ جون ن پاوا =

ਮਿਟੇ ਦੂਖ ਕਲਿਆਣ ਕੀਰਤਨ ਬਹੁੜਿ ਜੋਨਿ ਨ ਪਾਵਾ ॥

بنوںت نانک گر سرن تریئیَے آپنے پربھ بھاوا =۴=۲=

ਬਿਨਵੰਤਿ ਨਾਨਕ ਗੁਰ ਸਰਣਿ ਤਰੀਐ ਆਪਣੇ ਪ੍ਰਭ ਭਾਵਾ ॥੪॥੨॥

آسا چھنّت مہلا ۵ گھرُ ۴

ਆਸਾ ਛੰਤ ਮਹਲਾ ੫ ਘਰੁ ੪

اِکّ اوُنکار ستگر پرساد =

ੴ ਸਤਿਗੁਰ ਪ੍ਰਸਾਦਿ ॥

ہر چرن کمل منُ بیدھیا کچھُ آن ن میٹھا رام راجے =

ਹਰਿ ਚਰਨ ਕਮਲ ਮਨੁ ਬੇਧਿਆ ਕਿਛੁ ਆਨ ਨ ਮੀਠਾ ਰਾਮ ਰਾਜੇ ॥

مل سنّتسنّگت آرادھیا ہر گھٹ گھٹے ڈیٹھا رام راجے =

ਮਿਲਿ ਸੰਤਸੰਗਤਿ ਆਰਾਧਿਆ ਹਰਿ ਘਟਿ ਘਟੇ ਡੀਠਾ ਰਾਮ ਰਾਜੇ ॥

ہر گھٹ گھٹے ڈیٹھا انّمرتو وُٹھا جنم مرن دکھ ناٹھے =

ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ ਜਨਮ ਮਰਨ ਦੁਖ ਨਾਠੇ ॥

گن ندھ گائیا سبھ دوُکھ مٹائیا ہئُمیَے بنسی گاٹھے =

ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ ॥

پرِئو سہج سُبھائی چھوڑِ ن جائی مَنِ لاگا رنگُ مجیٹھا ॥
ਪ੍ਰਿਉ ਸਹਜ ਸੁਭਾਈ ਛੋਡਿ ਨ ਜਾਈ ਮਨਿ ਲਾਗਾ ਰੰਗੁ ਮਜੀਠਾ ॥
ہر نانک بیدھے چرن کمل کِچھُ آن ن میٹھا ॥۱॥
ਹਰਿ ਨਾਨਕ ਬੇਧੇ ਚਰਨ ਕਮਲ ਕਿਛੁ ਆਨ ਨ ਮੀਠਾ ॥੧॥
جِئو راتی جلِ ماچھلی تِئو رام رسِ ماتے رام راجے ॥
ਜਿਉ ਰਾਤੀ ਜਲਿ ਮਾਛੁਲੀ ਤਿਉ ਰਾਮ ਰਸਿ ਮਾਤੇ ਰਾਮ ਰਾਜੇ ॥
گُر پُورَے اُپدیسیا جیون گت بھاتے رام راجے ॥
ਗੁਰ ਪੂਰੈ ਉਪਦੇਸਿਆ ਜੀਵਨ ਗਤਿ ਭਾਤੇ ਰਾਮ ਰਾਜੇ ॥
جیون گت سُیامی انّترجامی آپ لیئے لڑ لائے ॥
ਜੀਵਨ ਗਤਿ ਸੁਆਮੀ ਅੰਤਰਜਾਮੀ ਆਪਿ ਲੀਏ ਲੜਿ ਲਾਏ ॥
ہر رتن پدار تھو پرگٹو پُورنو چھوڑ ن کتہُو جائے ॥
ਹਰਿ ਰਤਨ ਪਦਾਰਥੋ ਪਰਗਟੋ ਪੂਰਨੋ ਛੋਡਿ ਨ ਕਤਹੂ ਜਾਏ ॥
پربھُ سگھرُ سرُوپُ سُجانُ سُیامی تا کی مِٹیے ن داتے ॥
ਪ੍ਰਭੁ ਸੁਘਰੁ ਸਰੂਪੁ ਸੁਜਾਨੁ ਸੁਆਮੀ ਤਾ ਕੀ ਮਿਟੈ ਨ ਦਾਤੇ ॥
جل سنّگ راتی ماچھلی نانک ہر ماتے ॥۲॥
ਜਲ ਸੰਗਿ ਰਾਤੀ ਮਾਛੁਲੀ ਨਾਨਕ ਹਰਿ ਮਾਤੇ ॥੨॥
چاترِکُ جاچیے بُوند جِئو ہر پران ادھارا رام راجے ॥
ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥
مالُ کھجینا سُت بھرات میت سبھہُوں تے پیارا رام راجے ॥
ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭਹੂੰ ਤੇ ਪਿਆਰਾ ਰਾਮ ਰਾਜੇ ॥
سبھہُوں تے پیارا پُرکھُ نِرارا تا کی گت نہی جانیئیے ॥
ਸਭਹੂੰ ਤੇ ਪਿਆਰਾ ਪੁਰਖੁ ਨਿਰਾਰਾ ਤਾ ਕੀ ਗਤਿ ਨਹੀ ਜਾਣੀਐ ॥
ہر سارس گِراس ن بِسرے کبہُوں گُر سبدی رنگُ مانیئیے ॥
ਹਰਿ ਸਾਸਿ ਗਿਰਾਸਿ ਨ ਬਿਸਰੈ ਕਬਹੂੰ ਗੁਰ ਸਬਦੀ ਰੰਗੁ ਮਾਣੀਐ ॥
پربھُ پُرکھُ جگجیونو سنّت رسُ پیونو جپ بھرم موہ دُکھ ڈارا ॥
ਪ੍ਰਭੁ ਪੁਰਖੁ ਜਗਜੀਵਨੋ ਸੰਤ ਰਸੁ ਪੀਵਨੋ ਜਪਿ ਭਰਮ ਮੋਹ ਦੁਖ ਡਾਰਾ ॥
چاترِکُ جاچیے بُوند جِئو نانک ہر پیارا ॥۳॥
ਚਾਤ੍ਰਿਕੁ ਜਾਚੈ ਬੂੰਦ ਜਿਉ ਨਾਨਕ ਹਰਿ ਪਿਆਰਾ ॥੩॥

مِلے نرائِن آپنے مانور تھو پؤُرا رام راجے =
ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥
ڈھاٹھی بھِیت بھرمّ کی بھیٹت گرُ سؤُرا رام راجے =
ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥
پؤُرن گر پائے پُرب لِکھائے سبھ نِدھ دین دئیالا =
ਪੂਰਨ ਗੁਰ ਪਾਏ ਪੁਰਬਿ ਲਿਖਾਏ ਸਭ ਨਿਧਿ ਦੀਨ ਦਇਆਲਾ ॥
آدِ مدھ انّت پربھُ سوئی سُندر گر گوپالا =
ਆਦਿ ਮਧਿ ਅੰਤਿ ਪ੍ਰਭੁ ਸੋਈ ਸੁੰਦਰ ਗੁਰ ਗੋਪਾਲਾ ॥
سؤُکھ سہج آنند گھنیرے پتت پاون سادھؤُ دھؤُرا =
ਸੂਖ ਸਹਜ ਆਨ ਦ ਘਨੇਰੇ ਪਤਿਤ ਪਾਵਨ ਸਾਧੂ ਧੂਰਾ ॥
ہر مِلے نرائِن نانکا مانور تھؤُ پؤُرا = ۴ = ۱ = ۳ =
ਹਰਿ ਮਿਲੇ ਨਰਾਇਣ ਨਾਨਕਾ ਮਾਨੋਰਥੁੋ ਪੂਰਾ ॥੪॥੧॥੩॥
آسا مہلا ۵ چھنّت گھرُ ٦
ਆਸਾ ਮਹਲਾ ੫ ਛੰਤ ਘਰੁ ੬
اِکّ اؤنکار ستِگر پرسادِ =
ੴ ਸਤਿਗੁਰ ਪ੍ਰਸਾਦਿ ॥
سلؤکُ =
ਸਲੋਕੁ ॥
جا کئؤ بھئے کِرپال پربھ ہر ہر سیئی جپات =
ਜਾ ਕਉ ਭਏ ਕਿਰਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥
نانک پریت لگی تِن رام سِئؤ بھیٹت سادھ سنّگات = ۱ =
ਨਾਨਕ ਪ੍ਰੀਤਿ ਲਗੀ ਤਿਨ੍ ਰਾਮ ਸਿਉ ਭੇਟਤ ਸਾਧ ਸੰਗਾਤ ॥੧॥
چھنّتُ =
ਛੰਤੁ ॥
جل دُدھ نِیائی ریت اب دُدھ آچ نہی من ایَسی پریت ہرے =
ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥
اب اُرجھئؤ اَل کملیہ باسن ماہِ مگن اِکُ کِھن بھی ناہِ ٹرَے =
ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ ॥
کِھنُ ناہِ ٹرئیَے پریت ہرئیَے سیِگار ہبھ رس ارپئیَے =
ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ ਸੀਗਾਰ ਹਭਿ ਰਸ ਅਰਪੀਐ ॥

جہ دُوکھُ سُݨیئیے جم پنّتھُ بھݨیئیے تہ سادھسنّگ ن ڈرپیئیے ॥
ਜਹ ਦੂਖੁ ਸੁਣੀਐ ਜਮ ਪੰਥੁ ਭਣੀਐ ਤਹ ਸਾਧਸੰਗਿ ਨ ਡਰਪੀਐ ॥
کرِ کیِرتِ گوۄِنّد گُݨیئیے سگل پراچھت دُکھ ہرے ॥
ਕਰਿ ਕੀਰਤਿ ਗੋਵਿੰਦ ਗੁਣੀਐ ਸਗਲ ਪ੍ਰਾਛਤ ਦੁਖ ਹਰੇ ॥
کہُ نانک چھنّت گوۄِنّد ہرِ کے من ہرِ سِئُ نیہُ کریہُ ایَسی من پریِتِ ہرے ॥۱॥
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥੧॥
جیَسی مچھُلی نیِر اِکُ کھِنُ بھی نا دھیِرے من ایَسا نیہُ کریہُ ॥
ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥



جیَسی چاتِرک پِیاس کھِنُ کھِنُ بوُنّد چوَے برسُ سُہاوے میہُ ॥
ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥
ہرِ پریِتِ کریِجیَے اِہُ منُ دیِجیَے اتِ لائیِئیے چِتُ مُراری ॥
ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ ॥
مانُ ن کیِجیَے سرݨِ پریِجیَے درسن کئُ بلِہاری ॥
ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ ॥
گُر سُپرسنّنے مِلُ ناہ ۄِچھُنّنے دھن دیدی ساچُ سنیہا ॥
ਗੁਰ ਸੁਪ੍ਰਸੰਨੇ ਮਿਲੁ ਨਾਹ ਵਿਛੁੰਨੇ ਧਨ ਦੇਦੀ ਸਾਚੁ ਸਨੇਹਾ ॥
کہُ نانک چھنّت اننّت ٹھاکُر کے ہرِ سِئُ کیِجیَے نیہا من ایَسا نیہُ کریہُ ॥۲॥
ਕਹੁ ਨਾਨਕ ਛੰਤ ਅਨ ਤ ਠਾਕੁਰ ਕੇ ਹਰਿ ਸਿਉ ਕੀਜੈ ਨੇਹਾ ਮਨ ਐਸਾ ਨੇਹੁ ਕਰੇਹੁ ॥੨॥
چکوی سوُر سنیہُ چِتوَے آس گھݨی کدِ دِنیِئرُ دیکھیِئیے ॥
ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ ॥
کوکِل انّب پریِت چوَے سُہاۄیِیا من ہرِ رنّگُ کیِجیِئیے ॥
ਕੋਕਿਲ ਅੰਬ ਪਰੀਤਿ ਚਵੈ ਸੁਹਾਵੀਆ ਮਨ ਹਰਿ ਰੰਗੁ ਕੀਜੀਐ ॥
ہرِ پریِت کریِجیَے مانُ ن کیِجیَے اِک راتی کے ہبھِ پاہُݨِیا ॥
ਹਰਿ ਪ੍ਰੀਤਿ ਕਰੀਜੈ ਮਾਨੁ ਨ ਕੀਜੈ ਇਕ ਰਾਤੀ ਕੇ ਹਭਿ ਪਾਹੁਣਿਆ ॥
اب کِیا رنّگُ لائِئو موہُ رچائِئو ناگے آۄݨ جاۄݨِیا ॥
ਅਬ ਕਿਆ ਰੰਗੁ ਲਾਇਓ ਮੋਹੁ ਰਚਾਇਓ ਨਾਗੇ ਆਵਣ ਜਾਵਣਿਆ ॥
تھِرُ سادھوُ سرݨی پڑیِئیے چرݨی اب ٹوُٹسِ موہُ جُ کِتیِئیے ॥
ਥਿਰੁ ਸਾਧੂ ਸਰਣੀ ਪੜੀਐ ਚਰਣੀ ਅਬ ਟੂਟਸਿ ਮੋਹੁ ਜੁ ਕਿਤੀਐ ॥

کہُ نانک چھنّت دِئیال پُرکھ کے من ہر لائے پرِیت کب دِنیئرُ دیکھیئیَے ॥۳॥
ਕਹੁ ਨਾਨਕ ਛੰਤ ਦਇਆਲ ਪੁਰਖ ਕੇ ਮਨ ਹਰਿ ਲਾਇ ਪਰੀਤਿ ਕਬ ਦਿਨੀਅਰੁ ਦੇਖੀਐ ॥੩॥
نِس کُرنّگ جیَسے ناد سُݨ سروݨی ہیئو ڈِوے من ایَسی پرِیت کیِجیَے ॥
ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥
جیَسی ترُݨ بھتار اُرجھی پِرہِ سِوے اِہُ منُ لال دیِجیَے ॥
ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥
منُ لالہِ دیِجیَے بھوگ کریِجیَے ہبھ کھُسیِیا رنّگ مانٔے ॥
ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ ॥
پِرُ اپنا پائِیا رنّگُ لالُ بݨائِیا اتِ مِلِئو مِتر چِرانٔے ॥
ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ ॥
گُرُ تھیِیا ساکھی تا ڈِٹھمُ آکھی پِر جیہا اورُ ن دیِسیَے ॥
ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥
کہُ نانک چھنّت دِئیال موہن کے من ہر چرݨ گہیِجیَے ایَسی من پرِیت کیِجیَے ॥۴॥۱॥۴॥
ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ ਗਹੀਜੈ ਐਸੀ ਮਨ ਪ੍ਰੀਤਿ ਕੀਜੈ ॥੪॥੧॥੪॥
آسا مہلا ۵ ॥
ਆਸਾ ਮਹਲਾ ੫ ॥
سلوکُ ॥
ਸਲੋਕੁ ॥
بنُ بنُ پھِرتی کھوجتی ہاری بہُ اوگاہِ ॥
ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥
نانک بھیٹے سادھ جب ہر پائِیا من ماہِ ॥۱॥
ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥੧॥
چھنّت ॥
ਛੰਤ ॥
جا کئو کھوجہِ اسنّکھ مُنی انیک تپے ॥
ਜਾ ਕਉ ਖੋਜਹਿ ਅਸੰਖ ਮੁਨੀ ਅਨੇਕ ਤਪੇ ॥
برہمے کوٹ ارادھہِ گِیانی جاپ جپے ॥
ਬ੍ਰਹਮੇ ਕੋਟਿ ਅਰਾਧਹਿ ਗਿਆਨੀ ਜਾਪ ਜਪੇ ॥
جپ تاپ سنّجم کِریا پوُجا انِک سودھن بنّدنا ॥
ਜਪ ਤਾਪ ਸੰਜਮ ਕਿਰਿਆ ਪੂਜਾ ਅਨਿਕ ਸੋਧਨ ਬੰਦਨਾ ॥

کر گون بسدھا تیرتھہ مجن ملن کئو نرنّجنا =
ਕਰਿ ਗਵਨੁ ਬਸੁਧਾ ਤੀਰਥਹ ਮਜਨੁ ਮਿਲਨ ਕਉ ਨਿਰੰਜਨਾ ॥
مانکھ بن تن پسوُ پنّکھی سگل تُجھہِ ارادھتے =
ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥
دئیال لال گوبنّد نانک مل سادھسنّگت ہوئے گتے = ا=
ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧਸੰਗਤਿ ਹੋਇ ਗਤੇ ॥੧॥
کوٹ بسن اوتار سنّکر جٹادھار =
ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥
چاہہ تُجھہِ دئیار من تن رُچ اپار =
ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥
اپار اگم گوبنّد ٹھاکُر سگل پوُرک پربھ دھنی =
ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥
سُر سدھ گن گنّدھرب دھیاوہ جکھ کنّنر گن بھنی =
ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥
کوٹ اِنّدر انیک دیوا جپت سُیامی جیَے جیَے کار =
ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥
اناتھ ناتھ دئیال نانک سادھسنّگت مل اُدھار = ۲=
ਅਨਾਥ ਨਾਥ ਦਇਆਲ ਨਾਨਕ ਸਾਧਸੰਗਤਿ ਮਿਲਿ ਉਧਾਰ ॥੨॥
کوٹ دیوی جاکئو سیوہ لکھمی انک بھات =
ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ ॥

(Page 456) پنّنا ۴۵۶

گُپت پرگٹ جاکئو ارادھہِ پئُن پانی دنس رات =
ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ ॥
نکھئتر سسیئر سوُر دھیاوہ بسدھ گگنا گاوئے =
ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥
سگل کھانی سگل بانی سدا سدا دھیاوئے =
ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥
سمرت پُران چتُر بیدہ کھٹ ساستر جاکئو جپات =
ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥

پتِت پاون بھگتِ وچھل نانک مِلیئیَے سنّگ سارت ॥ ۳॥
ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥
جیتی پربھوُ جنائی رسنا تیت بھنی ॥
ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥
انجانت جو سیوئے تیتی نہ جائے گنی ॥
ਅਨਜਾਨਤ ਜੋ ਸੇਵੈ ਤੇਤੀ ਨਹ ਜਾਇ ਗਨੀ ॥
اوِگت اگنت اتھاہ ٹھاکُر سگل منّجھے باہرا ॥
ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ ॥
سرب جاچِک ایکُ داتا نہ دوُر سنّگی جاہرا ॥
ਸਰਬ ਜਾਚਿਕ ਏਕੁ ਦਾਤਾ ਨਹ ਦੂਰਿ ਸੰਗੀ ਜਾਹਰਾ ॥
وسِ بھگت تھیِیا مِلے جیِیا تا کی اُپما کِت گنی ॥
ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ ॥
اِہُ دانُ مانُ نانکُ پائے سیِسُ سادھہ دھرِ چرنی ॥ ۴॥ ۲॥ ۵॥
ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ ॥੪॥੨॥੫॥
آسا مہلا ۵ ॥
ਆਸਾ ਮਹਲਾ ੫ ॥
سلوک ॥
ਸਲੋਕ ॥
اُدمُ کرہُ وڈ بھاگیِہو سِمرہُ ہرِ ہرِ رائے ॥
ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥
نانک جِسُ سِمرت سبھ سکھ ہوورِ دوُکھُ دردُ بھرمُ جائے ॥ ۱॥
ਨਾਨਕ ਜਿਸੁ ਸਿਮਰਤ ਸਭ ਸੁਖ ਹੋਵਹਿ ਦੂਖੁ ਦਰਦੁ ਭ੍ਰਮੁ ਜਾਇ ॥੧॥
چھنّتُ ॥
ਛੰਤੁ ॥
نامُ جپت گوبِنّد نہ السائیِئیَے ॥
ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥
بھیٹت سادھوُ سنّگ جم پُرِ نہ جائیِئیَے ॥
ਭੇਟਤ ਸਾਧੂ ਸੰਗ ਜਮ ਪੁਰਿ ਨਹ ਜਾਈਐ ॥
دوُکھ درد ن بھئو بِیاپیَے نامُ سِمرت سد سکھی ॥
ਦੂਖ ਦਰਦ ਨ ਭਉ ਬਿਆਪੈ ਨਾਮੁ ਸਿਮਰਤ ਸਦ ਸੁਖੀ ॥

ساس ساس ارادھ ہر ہر دھیائے سو پربھُ من مکّھی ॥
ਸਾਸਿ ਸਾਸਿ ਅਰਾਧਿ ਹਰਿ ਹਰਿ ਧਿਆਇ ਸੋ ਪ੍ਰਭੁ ਮਨਿ ਮੁਖੀ ॥
کرپال دئیال رسال گن ندھ کر دئیا سیوا لائیئیے ॥
ਕ੍ਰਿਪਾਲ ਦਇਆਲ ਰਸਾਲ ਗੁਣ ਨਿਧਿ ਕਰਿ ਦਇਆ ਸੇਵਾ ਲਾਈਐ ॥
نانکُ پئیئنّپیِیے چرن جنّپیِیے نامُ جپت گوبنّد نہ السائیئیے ॥۱॥
ਨਾਨਕੁ ਪਇਅੰਪੈ ਚਰਣ ਜੰਪੈ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥੧॥
پاون پتت پُنیت نام نرنّجنا ॥
ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥
بھرم انّدھیر بناس گیان گر انّجنا ॥
ਭਰਮ ਅੰਧੇਰ ਬਿਨਾਸ ਗਿਆਨ ਗੁਰ ਅੰਜਨਾ ॥
گر گیان انّجن پربھ نرنّجن جل تھل مہیئل پوُریا ॥
ਗੁਰ ਗਿਆਨ ਅੰਜਨ ਪ੍ਰਭ ਨਿਰੰਜਨ ਜਲਿ ਥਲਿ ਮਹੀਅਲਿ ਪੂਰਿਆ ॥
اک نمکھ جا کئیے ردئے وسیا مٹے تسہِ وسوُریا ॥
ਇਕ ਨਿਮਖ ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ ॥
اگادھ بودھ سمرتھ سُیامی سرب کا بھئو بھنّجنا ॥
ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥
نانکُ پئیئنّپیِیے چرن جنّپیِیے پاون پتت پُنیت نام نرنّجنا ॥۲॥
ਨਾਨਕੁ ਪਇਅੰਪੈ ਚਰਣ ਜੰਪੈ ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥੨॥
اوٹ گہی گوپال دئیال کرپا ندھے ॥
ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥
موہ آسر تُئ چرن تُماری سرن سدھے ॥
ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ ਸਿਧੇ ॥
ہر چرن کارن کرن سُیامی پتت اُدھرن ہر ہرے ॥
ਹਰਿ ਚਰਨ ਕਾਰਨ ਕਰਨ ਸੁਆਮੀ ਪਤਿਤ ਉਧਰਨ ਹਰਿ ਹਰੇ ॥
ساگر سنّسار بھو اُتار نامُ سمرت بہُ ترے ॥
ਸਾਗਰ ਸੰਸਾਰ ਭਵ ਉਤਾਰ ਨਾਮੁ ਸਿਮਰਤ ਬਹੁ ਤਰੇ ॥
آد انّت بیئنّت کھوجہ سُنی اُدھرن سنّتسنّگ بدھے ॥
ਆਦਿ ਅੰਤਿ ਬੇਅੰਤ ਖੋਜਹਿ ਸੁਨੀ ਉਧਰਨ ਸੰਤਸੰਗ ਬਿਧੇ ॥
نانکُ پئیئنّپیِیے چرن جنّپیِیے اوٹ گہی گوپال دئیال کرپا ندھے ॥۳॥
ਨਾਨਕੁ ਪਇਅੰਪੈ ਚਰਨ ਜੰਪੈ ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥੩॥

بھگت وچھلُ ہر بردُ آپ بنائیا ॥
ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥
جہ جہ سنّت ارادھہ تہ تہ پرگٹائیا ॥
ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥
پربھ آپ لیئے سمائے سہج سُبھائے بھگت کارج ساریا ॥
ਪ੍ਰਭਿ ਆਪਿ ਲੀਏ ਸਮਾਇ ਸਹਜਿ ਸੁਭਾਇ ਭਗਤ ਕਾਰਜ ਸਾਰਿਆ ॥
آنند ہر جس مہا منّگل سرب دُوکھ وساریا ॥
ਆਨ ਦ ਹਰਿ ਜਸ ਮਹਾ ਮੰਗਲ ਸਰਬ ਦੂਖ ਵਿਸਾਰਿਆ ॥



چمتکار پرگاسُ دہ دس ایکُ تہ درسٹائیا ॥
ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ ॥
نانکُ پئیئنّپیے چرن جنّپیے بھگت وچھلُ ہر بردُ آپ بنائیا ॥۴॥۳॥۶॥
ਨਾਨਕੁ ਪਇਅੰਪੈ ਚਰਣ ਜੰਪੈ ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥੪॥੩॥੬॥
آسا مہلا ۵ ॥
ਆਸਾ ਮਹਲਾ ੫ ॥
تھرُ سنّتن سوہاگُ مرےَ ن جاوئے ॥
ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥
جا کیَے گرہ ہر ناہُ سُ سد ہی راوئے ॥
ਜਾ ਕੈ ਗ੍ਰਿਹਿ ਹਰਿ ਨਾਹੁ ਸੁ ਸਦ ਹੀ ਰਾਵਏ ॥
اوناسی اوگتُ سو پربھُ سدا نوتنُ نرملا ॥
ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥
نہ دوُر سدا ہدوُر ٹھاکرُ دہ دس پوُرنُ سد سدا ॥
ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ ॥
پرانپت گت مت جا تے پرئ پریت پریتمُ بھاوئے ॥
ਪ੍ਰਾਨਪਤਿ ਗਤਿ ਮਤਿ ਜਾ ਤੇ ਪ੍ਰਿਅ ਪ੍ਰੀਤਿ ਪ੍ਰੀਤਮੁ ਭਾਵਏ ॥
نانکُ وکھائیَے گر بچن جائیَے تھرُ سنّتن سوہاگُ مرےَ ن جاوئے ॥۱॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਥਿਰੁ ਸੰਤਨ ਸੋਹਾਗੁ ਮਰੈ ਨ ਜਾਵਏ ॥੧॥
جا کئو رام بھتارُ تا کیَے اندُ گھنا ॥
ਜਾ ਕਉ ਰਾਮ ਭਤਾਰੁ ਤਾ ਕੈ ਅਨਦੁ ਘਣਾ ॥

سکھونّتی سا نارِ سوبھا پوُرِ بنا ॥
ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥
مانُ مہتُ کلیانُ ہرِ جسُ سنّگ سُرجنُ سو پربھوُ ॥
ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ ॥
سرب سِدھ نو نِدھ تِتُ گِرِہ نہی اوُنا سبھُ کچھوُ ॥
ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥
مدھُر بانی پِرہ مانی تِھرُ سوہاگُ تا کا بنا ॥
ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ ॥
نانکُ وکھانیَے گُر بچنِ جانیَے جا کو رامُ بھتارُ تا کیَے اندُ گھنا ॥۲॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ ॥੨॥
آئو سکھی سنّت پاسِ سیوا لاگیئیَے ॥
ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥
پیِسئو چرن پکھارِ آپُ تیاگیئیَے ॥
ਪੀਸਉ ਚਰਣ ਪਖਾਰਿ ਆਪੁ ਤਿਆਗੀਐ ॥
تج آپُ مِٹیَے سنّتاپُ آپُ نہ جانائیئیَے ॥
ਤਜਿ ਆਪੁ ਮਿਟੈ ਸੰਤਾਪੁ ਆਪੁ ਨਹ ਜਾਣਾਈਐ ॥
سرنِ گہیِجیَے مانِ لیِجیَے کرے سو سکھُ پائیئیَے ॥
ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ ॥
کرِ داس داسی تج اُداسی کر جوڑِ دِنُ رینِ جاگیئیَے ॥
ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ ॥
نانکُ وکھانیَے گُر بچنِ جانیَے آئو سکھی سنّت پاسِ سیوا لاگیئیَے ॥۳॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥੩॥
جا کیَے مستکِ بھاگ سِ سیوا لائِیا ॥
ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥
تا کی پوُرن آس جِن سادھسنّگُ پائِیا ॥
ਤਾ ਕੀ ਪੂਰਨ ਆਸ ਜਿਨ੍ਹ ਸਾਧਸੰਗੁ ਪਾਇਆ ॥
سادھسنّگ ہرِ کیَے رنّگ گوبِنّد سِمرنِ لاگِیا ॥
ਸਾਧਸੰਗਿ ਹਰਿ ਕੈ ਰੰਗਿ ਗੋਬਿੰਦ ਸਿਮਰਣ ਲਾਗਿਆ ॥
بھرمُ موہُ وِکارُ دوُجا سگل تِنہِ تیاگِیا ॥
ਭਰਮੁ ਮੋਹੁ ਵਿਕਾਰੁ ਦੂਜਾ ਸਗਲ ਤਿਨਹਿ ਤਿਆਗਿਆ ॥

مَن سانِت سہجُ سُبھائو وُٹھا اند منّگل گُنْ گائِیا ॥
ਮਨਿ ਸਾਂਤਿ ਸਹਜੁ ਸੁਭਾਉ ਵੂਠਾ ਅਨਦ ਮੰਗਲ ਗੁਣ ਗਾਇਆ ॥
نانکُ وکھائیَے گُر بچن جائیَے جا کیَے مستک بھاگ سِ سیوا لائِیا ॥۴॥۴॥۷॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥੪॥੪॥੭॥
آسا مہلا ۵ ॥
ਆਸਾ ਮਹਲਾ ੫ ॥
سلۏکُ ॥
ਸਲੋਕੁ ॥
ہر ہر نامُ جپنّتِیا کچھُ ن کہیَے جمکالُ ॥
ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥
نانک منُ تنُ سُکھی ہۏئے انّتے مِلیَے گۏپالُ ॥۱॥
ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥੧॥
چھنّت ॥
ਛੰਤ ॥
مِلئو سنّتن کیَے سنّگ مۏہ اُدھار لیہُ ॥
ਮਿਲਉ ਸੰਤਨ ਕੈ ਸੰਗਿ ਮੋਹਿ ਉਧਾਰਿ ਲੇਹੁ ॥
بِنئو کرئو کر جۏڑ ہر ہر نامُ دیہُ ॥
ਬਿਨਉ ਕਰਉ ਕਰ ਜੋੜਿ ਹਰਿ ਹਰਿ ਨਾਮੁ ਦੇਹੁ ॥
ہر نامُ ماگئو چرن لاگئو مانُ تِیاگئو تُم دئِیا ॥
ਹਰਿ ਨਾਮੁ ਮਾਗਉ ਚਰਣ ਲਾਗਉ ਮਾਨੁ ਤਿਆਗਉ ਤੁਮ੍ਹ੍ਹ ਦਇਆ ॥
کتہُوں ن دھاوئو سرن پاوئو کرُنا میَے پربھ کر مئِیا ॥
ਕਤਹੂੰ ਨ ਧਾਵਉ ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ ਮਇਆ ॥
سمرتھ اگتھ اپار نِرمل سُنہُ سُیامی بِنئو ایہُ ॥
ਸਮਰਥ ਅਗਥ ਅਪਾਰ ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥
کر جۏڑ نانک دانُ ماگیَے جنم مرن نِوار لیہُ ॥۱॥
ਕਰ ਜੋੜਿ ਨਾਨਕ ਦਾਨੁ ਮਾਗੈ ਜਨਮ ਮਰਣ ਨਿਵਾਰਿ ਲੇਹੁ ॥੧॥



اپرادھی متِہینُ نِرگُنُ اناتھُ نیچُ ॥
ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ ॥

سٹھ کٹھور ُکلہین ُ بیاپت موہ کیچ ُ ॥
ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ ॥
مل بھرم کرم اہں ممتا مرن ُ چیت ن آوئے ॥
ਮਲ ਭਰਮ ਕਰਮ ਅਹੰ ਮਮਤਾ ਮਰਣੁ ਚੀਤਿ ਨ ਆਵਏ ॥
بنتا بنود انند مائیا اگیانتا لپٹاوئے ॥
ਬਨਿਤਾ ਬਿਨੋਦ ਅਨ ਦ ਮਾਇਆ ਅਗਿਆਨਤਾ ਲਪਟਾਵਏ ॥
کھسیے جوبن ُ بدھیے جرؤیا دن نہارے سنگ میچ ُ ॥
ਖਿਸੈ ਜੋਬਨੁ ਬਧੈ ਜਰੂਆ ਦਿਨ ਨਿਹਾਰੇ ਸੰਗਿ ਮੀਚੁ ॥
بنونت نانک آس تیری سرن سادھؤ راکھ ُ نیچ ُ ॥۲॥
ਬਿਨਵੰਤਿ ਨਾਨਕ ਆਸ ਤੇਰੀ ਸਰਣਿ ਸਾਧੂ ਰਾਖੁ ਨੀਚੁ ॥੨॥
بھرمے جنم انیک سنّکٹ مہا جون ॥
ਭਰਮੇ ਜਨਮ ਅਨੇਕ ਸੰਕਟ ਮਹਾ ਜੋਨ ॥
لپٹ رہئو تہ سنگ میٹھے بھوگ سون ॥
ਲਪਟਿ ਰਹਿਓ ਤਿਹ ਸੰਗਿ ਮੀਠੇ ਭੋਗ ਸੋਨ ॥
بھرمت بھار اگنت آئیئو بہ ُ پردیسہ دھائیئو ॥
ਭ੍ਰਮਤ ਭਾਰ ਅਗਨਤ ਆਇਓ ਬਹੁ ਪ੍ਰਦੇਸਹ ਧਾਇਓ ॥
اب اوٹ دھاری پربھ مُراری سرب سکھ ہر نائیئو ॥
ਅਬ ਓਟ ਧਾਰੀ ਪ੍ਰਭ ਮੁਰਾਰੀ ਸਰਬ ਸੁਖ ਹਰਿ ਨਾਇਓ ॥
راکھنہارے پربھ پیارے مجھ تے کچھؤ ن ہویا ہون ॥
ਰਾਖਨਹਾਰੇ ਪ੍ਰਭ ਪਿਆਰੇ ਮੁਝ ਤੇ ਕਛੂ ਨ ਹੋਆ ਹੋਨ ॥
سؤکھ سہج آنند نانک کرپا تیری ترے بھئن ॥۳॥
ਸੂਖ ਸਹਜ ਆਨ ਦ ਨਾਨਕ ਕਿ੍ਪਾ ਤੇਰੀ ਤਰੈ ਭਉਨ ॥੩॥
نام دھاریک اُدھارے بھگتہ سنّسا کئن ॥
ਨਾਮ ਧਾਰੀਕ ਉਧਾਰੇ ਭਗਤਹ ਸੰਸਾ ਕਉਨ ॥
جین کین پرکارے ہر ہر جس ُ سنہ ُ سرون ॥
ਜੇਨ ਕੇਨ ਪਰਕਾਰੇ ਹਰਿ ਹਰਿ ਜਸੁ ਸੁਨਹੁ ਸ੍ਰਵਨ ॥
سُن سرون بانی پُرکھ گیانی من ندھانا پاوہے ॥
ਸੁਨਿ ਸ੍ਰਵਨ ਬਾਨੀ ਪੁਰਖ ਗਿਆਨੀ ਮਨਿ ਨਿਧਾਨਾ ਪਾਵਹੇ ॥
ہر رنگ راتے پربھ بدھاتے رام کے گن گاوہے ॥
ਹਰਿ ਰੰਗਿ ਰਾਤੇ ਪ੍ਰਭ ਬਿਧਾਤੇ ਰਾਮ ਕੇ ਗੁਣ ਗਾਵਹੇ ॥

بسُدھ کاگد بنراج کلما لِکھن کئو جے ہوئے پون ॥
ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥
بیئنّت انّتُ ن جائے پائِیا گہی نانک چرن سرن ॥۴॥۵॥۸॥
ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ ॥੪॥੫॥੮॥
آسا مہلا ۵ ॥
ਆਸਾ ਮਹਲਾ ੫ ॥
پُرکھ پتے بھگوان تا کی سرن گہی ॥
ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ ॥
نِربھئو بھئے پران چِنّتا سگل لہی ॥
ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ ॥
مات پِتا سُت میت سُرِجن اِسٹ بنّدھپ جانِیا ॥
ਮਾਤ ਪਿਤਾ ਸੁਤ ਮੀਤ ਸੁਰਿਜਨ ਇਸਟ ਬੰਧਪ ਜਾਣਿਆ ॥
گہِ کنّٹھ لائِیا گُرِ مِلائِیا جسُ بِمل سنّت وکھانِیا ॥
ਗਹਿ ਕੰਠਿ ਲਾਇਆ ਗੁਰਿ ਮਿਲਾਇਆ ਜਸੁ ਬਿਮਲ ਸੰਤ ਵਖਾਣਿਆ ॥
بیئنّت گُن انیک مہِما کیمت کچھُوٗ ن جائے کہی ॥
ਬੇਅੰਤ ਗੁਣ ਅਨੇਕ ਮਹਿਮਾ ਕੀਮਤਿ ਕਛੂ ਨ ਜਾਇ ਕਹੀ ॥
پربھ ایک اِنک الکھ ٹھاکُر اوٹ نانک تِسُ گہی ॥۱॥
ਪ੍ਰਭ ਏਕ ਅਨਿਕ ਅਲਖ ਠਾਕੁਰ ਓਟ ਨਾਨਕ ਤਿਸੁ ਗਹੀ ॥੧॥
انّمرت بنُ سنّسارُ سہائی آپِ بھئے ॥
ਅੰਮ੍ਰਿਤ ਬਨੁ ਸੰਸਾਰੁ ਸਹਾਈ ਆਪਿ ਭਏ ॥
رام نامُ اُر ہارُ بِکھُ کے دِوس گئے ॥
ਰਾਮ ਨਾਮੁ ਉਰ ਹਾਰੁ ਬਿਖੁ ਕੇ ਦਿਵਸ ਗਏ ॥
گتُ بھرم موہ بِکار بِنسے جوُن آون سبھ رہے ॥
ਗਤੁ ਭਰਮ ਮੋਹ ਬਿਕਾਰ ਬਿਨਸੇ ਜੋਨਿ ਆਵਣ ਸਭ ਰਹੇ ॥
اگن ساگر بھئے سیِتل سادھ انّچل گہِ رہے ॥
ਅਗਨਿ ਸਾਗਰ ਭਏ ਸੀਤਲ ਸਾਧ ਅੰਚਲ ਗਹਿ ਰਹੇ ॥
گوِونّد گپال دئِیال سنّمرتھ بوُلِ سادھوُ ہرِ جیَے جئے ॥
ਗੋਵਿੰਦ ਗੁਪਾਲ ਦਇਆਲ ਸੰਮ੍ਰਿਥ ਬੋਲਿ ਸਾਧੂ ਹਰਿ ਜੈ ਜਏ ॥
نانک نامُ دِھیائے پوُرن سادھسنّگِ پائی پرم گتے ॥۲॥
ਨਾਨਕ ਨਾਮੁ ਧਿਆਇ ਪੂਰਨ ਸਾਧਸੰਗਿ ਪਾਈ ਪਰਮ ਗਤੇ ॥੨॥

جہ دیکھئو تہ سنّگ ایکو رو رہیا ۔۔
ਜਹ ਦੇਖਉ ਤਹ ਸੰਗਿ ਏਕੋ ਰਵਿ ਰਹਿਆ ॥
گھٹ گھٹ واسی آپ ورلیَے کنیَے لہیا ۔۔
ਘਟ ਘਟ ਵਾਸੀ ਆਪਿ ਵਿਰਲੈ ਕਿਨੈ ਲਹਿਆ ॥
جل تھل مہیئل پوُر پوُرن کیِٹ ہست سمانیا ۔۔
ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥
آد انّتے مدھ سوئی گُر پرسادی جانیا ۔۔
ਆਦਿ ਅੰਤੇ ਮਧਿ ਸੋਈ ਗੁਰ ਪ੍ਰਸਾਦੀ ਜਾਨਿਆ ॥
برہمُ پسریا برہم لیِلا گوونّد گُن ندھ جن کہیا ۔۔
ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ ॥
سمر سُیامی انّترجامی ہر ایکُ نانک رو رہیا ۔۔ ۳۔۔
ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ ॥੩॥
دنُ رین سُہاوڑی آئی سمرت نامُ ہرے ۔۔
ਦਿਨੁ ਰੈਣਿ ਸੁਹਾਵੜੀ ਆਈ ਸਿਮਰਤ ਨਾਮੁ ਹਰੇ ॥



چرن کمل سنّگ پریِت کلمل پاپ ٹرے ۔۔
ਚਰਣ ਕਮਲ ਸੰਗਿ ਪ੍ਰੀਤਿ ਕਲਮਲ ਪਾਪ ਟਰੇ ॥
دوُکھ بھوُکھ دارد ناٹھے پرگٹُ مگُ دکھائیا ۔۔
ਦੂਖ ਭੂਖ ਦਾਰਿਦ੍ਰ ਨਾਠੇ ਪ੍ਰਗਟੁ ਮਗੁ ਦਿਖਾਇਆ ॥
مل سادھسنّگے نام رنّگے من لوڑیِدا پائیا ۔۔
ਮਿਲਿ ਸਾਧਸੰਗੇ ਨਾਮ ਰੰਗੇ ਮਨਿ ਲੋੜੀਦਾ ਪਾਇਆ ॥
ہر دیکھ درسنُ اِچھ پُنّنی کُل سنّبُوہا سبھ ترے ۔۔
ਹਰਿ ਦੇਖਿ ਦਰਸਨੁ ਇਛ ਪੁੰਨੀ ਕੁਲ ਸੰਬੂਹਾ ਸਭਿ ਤਰੇ ॥
دنسُ رین اننّد اندنُ سمرنّت نانک ہر ہرے ۔۔ ۴۔۔ ۶۔۔ ۹۔۔
ਦਿਨਸੁ ਰੈਣਿ ਅਨ ਦ ਅਨਦਿਨੁ ਸਿਮਰੰਤ ਨਾਨਕ ਹਰਿ ਹਰੇ ॥੪॥੬॥੯॥
آسا مہلا ۵ چھنّت گھرُ ۷
ਆਸਾ ਮਹਲਾ ੫ ਛੰਤ ਘਰੁ ੭
اِکّ اونکار ستگُر پرساد ۔۔
ੴ ਸਤਿਗੁਰ ਪ੍ਰਸਾਦਿ ॥

سلوکُ ॥
ਸਲੋਕੁ ॥
سُبھ چِنّتن گوبِنّد رمن نِرمل سادھوُ سنّگ ॥
ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥
نانک نامُ ن وِسرئو اِک گھڑی کرِ کِرپا بھگونّت ॥۱॥
ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੧॥
چھنّت ॥
ਛੰਤ ॥
بھِنّنی ریَنڑیئیَے چامکنِ تارے ॥
ਭਿੰਨੀ ਰੈਨੜੀਐ ਚਾਮਕਨਿ ਤਾਰੇ ॥
جاگہِ سنّت جنا میرے رام پِیارے ॥
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥
رام پِیارے سدا جاگہِ نامُ سِمرہِ انِدنو ॥
ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥
چرن کمل دھِیانُ ہِردےَ پ٘ربھ بِسرُ ناہی اِکُ کھِنو ॥
ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥
تجِ مانُ موہُ بِکارُ من کا کلملا دُکھ جارے ॥
ਤਜਿ ਮਾਨੁ ਮੋਹੁ ਬਿਕਾਰੁ ਮਨ ਕਾ ਕਲਮਲਾ ਦੁਖ ਜਾਰੇ ॥
بِنونّتِ نانک سدا جاگہِ ہرِ داس سنّت پِیارے ॥۱॥
ਬਿਨਵੰਤਿ ਨਾਨਕ ਸਦਾ ਜਾਗਹਿ ਹਰਿ ਦਾਸ ਸੰਤ ਪਿਆਰੇ ॥੧॥
میری سیجڑیئیَے آڈنّبرُ بنِیا ॥
ਮੇਰੀ ਸੇਜੜੀਐ ਆਡੰਬਰੁ ਬਣਿਆ ॥
منِ اندُ بھئِیا پ٘ربھُ آوت سُنِیا ॥
ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥
پ٘ربھ مِلے سُیامی سُکھہ گامی چاو منّگل رس بھرے ॥
ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ ॥
انّگ سنّگِ لاگے دوُکھ بھاگے پ٘ران من تن سبھِ ہرے ॥
ਅੰਗ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭਿ ਹਰੇ ॥
من اِچھ پائی پ٘ربھ دھِیائی سنّجوگُ ساہا سُبھ گنِیا ॥
ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥

ِبنوںّت نانک مِلے سرِیدھر سگل آنںّد رسُ بنِیا =۲=

ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥

مِل سکھِیا پُچھہِ کہُ کنّت نِیسانْی =

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥

رِس پریم بھری کچھُ بوِل ن جانْی =

ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥

گُنْ گوُڑ گُپت اپار کرتے نِگم انّتُ ن پاوہے =

ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ ॥

بھگِت بھائے دِھیائے سُیامی سدا ہر گُنْ گاوہے =

ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ ॥

سگل گُنْ سُگِیان پوُرن آپنْے پربھ بھانْی =

ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ ॥

ِبنوںّت نانک رنّگِ راتی پریم سہج سمانْی = ۳=

ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ ॥੩॥

سُکھ سوہِلڑے ہر گاون لاگے =

ਸੁਖ ਸੋਹਿਲੜੇ ਹਰਿ ਗਾਵਣ ਲਾਗੇ ॥

ساجن سرِسئڑے دُکھ دُسمن بھاگے =

ਸਾਜਨ ਸਰਸਿਅੜੇ ਦੂਖ ਦੁਸਮਨ ਭਾਗੇ ॥

سُکھ سہج سرسے ہر نامِ رہسے پربھِ آپ ِکرپا دھارِیا =

ਸੁਖ ਸਹਜ ਸਰਸੇ ਹਰਿ ਨਾਮਿ ਰਹਸੇ ਪ੍ਰਭਿ ਆਪਿ ਕਿਰਪਾ ਧਾਰੀਆ ॥

ہر چرنْ لاگے سدا جاگے مِلے پربھ بنوارِیا =

ਹਰਿ ਚਰਣ ਲਾਗੇ ਸਦਾ ਜਾਗੇ ਮਿਲੇ ਪ੍ਰਭ ਬਨਵਾਰੀਆ ॥

سُبھ دِوس آئے سہج پائے سگل نِدھ پربھ پاگے =

ਸੁਭ ਦਿਵਸ ਆਏ ਸਹਜਿ ਪਾਏ ਸਗਲ ਨਿਧਿ ਪ੍ਰਭ ਪਾਗੇ ॥

ِبنوںّت نانک سرنْ سُیامی سدا ہر جن تاگے =۴=۱=۱۰=

ਬਿਨਵੰਤਿ ਨਾਨਕ ਸਰਣਿ ਸੁਆਮੀ ਸਦਾ ਹਰਿ ਜਨ ਤਾਗੇ ॥੪॥੧॥੧੦॥

آسا مہلا ۵ =

ਆਸਾ ਮਹਲਾ ੫ ॥

اُٹھ ونّڈُ وٹائوُڑیا تیَے کِیا چِرُ لائِیا =

ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥

مُہلِت پُنّنڑِیا کِت کُوُڑ لوُبھائِیا ॥
ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥
کوُُڑے لُبھائِیا دھوہُ مائِیا کرہ پاپ اِمتِیا ॥
ਕੂੜੇ ਲੁਭਾਇਆ ਧੋਹੁ ਮਾਇਆ ਕਰਹਿ ਪਾਪ ਅਮਿਤਿਆ ॥
تنُ بھسم ڈھیری جمہِ ہیری کالِ بپُڑےَ جِتِیا ॥
ਤਨੁ ਭਸਮ ਢੇਰੀ ਜਮਹਿ ਹੇਰੀ ਕਾਲਿ ਬਪੁੜੈ ਜਿਤਿਆ ॥



مالُ جوبنُ چھوڈِ ویَسی رہِئو پیَنںُ کھائِیا ॥
ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ ॥
نانک کمانا سنّگِ جُلِیا نہ جائِے کِرتُ مِٹائِیا ॥۱॥
ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ ॥੧॥
پھاتھوہُ مِرگ جِوےَ پیکھ ریَنِ چنّدرائِنُ ॥
ਫਾਥੋਹੁ ਮਿਰਗ ਜਿਵੈ ਪੇਖਿ ਰੈਣਿ ਚੰਦ੍ਰਾਇਣੁ ॥
سوُکھہُ دوُکھ بھئِے نِت پاپ کمائِنُ ॥
ਸੂਖਹੁ ਦੂਖ ਭਏ ਨਿਤ ਪਾਪ ਕਮਾਇਣੁ ॥
پاپا کمائِے چھڈہِ ناہی لیَے چلے گھتِ گلاوِیا ॥
ਪਾਪਾ ਕਮਾਣੇ ਛਡਹਿ ਨਾਹੀ ਲੈ ਚਲੇ ਘਤਿ ਗਲਾਵਿਆ ॥
ہرِچنّدئُری دیکھ موُٹھا کوُڑُ سیجا راوِیا ॥
ਹਰਿਚੰਦਉਰੀ ਦੇਖਿ ਮੂਠਾ ਕੂੜੁ ਸੇਜਾ ਰਾਵਿਆ ॥
لِب لوبھِ اہنّکارِ ماتا گرِب بھئِیا سمائِنُ ॥
ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ ਸਮਾਇਣੁ ॥
نانک مِرگ اِگیانِ بِنسے نہ مِٹےَ آونُ جائِنُ ॥۲॥
ਨਾਨਕ ਮ੍ਰਿਗ ਅਗਿਆਨਿ ਬਿਨਸੇ ਨਹ ਮਿਟੈ ਆਵਣੁ ਜਾਇਣੁ ॥੨॥
مِٹھےَ مکھُ مُیا کِئو لئِے اوڈاری ॥
ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥
ہستی گرِت پئِیا کِئو ترئِیےَ تاری ॥
ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥
ترنُ دُہیلا بھئِیا کِھن مہِ کھسمُ چِت ن آئِئو ॥
ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ ॥

دُوکھا سجائی گݨت ناہی کیِیا اپݨا پائِئو ॥
ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ ॥
گُجھا کماݨا پ٘رگٹُ ہویا اِیت اُتہِ کھُیاری ॥
ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ ॥
نانک ستِگُر باجھُ مُوٹھا منمُکھو اہنّکاری ॥۳॥
ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ ॥੩॥
ہرِ کے داس جیِوے لگِ پ٘ربھ کی چرݨی ॥
ਹਰਿ ਕੇ ਦਾਸ ਜੀਵੇ ਲਗਿ ਪ੍ਰਭ ਕੀ ਚਰਣੀ ॥
کنّٹھِ لگائے لیِئے تِسُ ٹھاکُر سرݨی ॥
ਕੰਠਿ ਲਗਾਇ ਲੀਏ ਤਿਸੁ ਠਾਕੁਰ ਸਰਣੀ ॥
بل بُدھِ گِیانُ دِھیانُ اپݨا آپِ نامُ جپائِیا ॥
ਬਲ ਬੁਧਿ ਗਿਆਨੁ ਧਿਆਨੁ ਅਪਣਾ ਆਪਿ ਨਾਮੁ ਜਪਾਇਆ ॥
سادھسنّگتِ آپِ ہویا آپِ جگتُ ترائِیا ॥
ਸਾਧਸੰਗਤਿ ਆਪਿ ਹੋਆ ਆਪਿ ਜਗਤੁ ਤਰਾਇਆ ॥
راکھِ لیِئے رکھݨہارےَ سدا نِرمل کرݨی ॥
ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ ॥
نانک نرکِ ن جاہِ کبہُوں ہرِ سنّت ہرِ کی سرݨی ॥۴॥۲॥۱۱॥
ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ ॥੪॥੨॥੧੧॥
آسا مہلا ۵ ॥
ਆਸਾ ਮਹਲਾ ੫ ॥
وںڄُ میرے آلسا ہرِ پاسِ بینتّی ॥
ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨ ਤੀ ॥
راوئو سہُ آپنڑا پ٘ربھ سنّگِ سوہنّتی ॥
ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥
سنّگے سوہنّتی کنّت سُیامی دِنسُ ریَݨی راویِئیَے ॥
ਸੰਗੇ ਸੋਹੰਤੀ ਕੰਤ ਸੁਆਮੀ ਦਿਨਸੁ ਰੈਣੀ ਰਾਵੀਐ ॥
ساسِ ساسِ چِتارِ جیِوا پ٘ربھُ پیکھِ ہرِ گُݨ گاویِئیَے ॥
ਸਾਸਿ ਸਾਸਿ ਚਿਤਾਰਿ ਜੀਵਾ ਪ੍ਰਭੁ ਪੇਖਿ ਹਰਿ ਗੁਣ ਗਾਵੀਐ ॥
بِرہا لجائِیا درسُ پائِیا امِئو د٘رِسٹِ سِنّچنّتی ॥
ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ ॥

بِنوںتِ نانکُ میری اِچھ پُنّی مِلے جِسُ کھوجنّتی ॥۱॥
ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ ॥੧॥
نسِ ونّڈہُ کِلوِکھہُ کرتا گھرِ آئِیا ॥
ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥
دوُتہ دہنُ بھئِیا گوِونّدُ پرگٹائِیا ॥
ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥
پرگٹے گُپال گوبِنّد لالن سادھسنّگِ وکھانِیا ॥
ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧਸੰਗਿ ਵਖਾਣਿਆ ॥
آچرجُ ڈیِٹھا امِئُ ووُٹھا گُر پرسادی جانِیا ॥
ਆਚਰਜੁ ਡੀਠਾ ਅਮਿਉ ਵੂਠਾ ਗੁਰ ਪ੍ਰਸਾਦੀ ਜਾਣਿਆ ॥
منِ سانّتِ آئی وجی ودھائی نہ انّتُ جائی پائِیا ॥
ਮਨਿ ਸਾਂਤਿ ਆਈ ਵਜੀ ਵਧਾਈ ਨਹ ਅੰਤੁ ਜਾਈ ਪਾਇਆ ॥
بِنوںتِ نانک سُکھ سہجِ میلا پربھوُ آپِ بنائِیا ॥۲॥
ਬਿਨਵੰਤਿ ਨਾਨਕ ਸੁਖ ਸਹਜਿ ਮੇਲਾ ਪ੍ਰਭੂ ਆਪਿ ਬਣਾਇਆ ॥੨॥
نرک ن ڈیِٹھڑِیا سِمرت نارائِنھ ॥
ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥
جیَ جیَ دھرمُ کرے دوُت بھئے پلائِنھ ॥
ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ ॥
دھرم دھیِرج سہج سُکھیِئے سادھسنّگتِ ہرِ بھجے ॥
ਧਰਮ ਧੀਰਜ ਸਹਜ ਸੁਖੀਏ ਸਾਧਸੰਗਤਿ ਹਰਿ ਭਜੇ ॥
کرِ انُگرہُ راکھِ لیِنے موہ ممتا سبھ تجے ॥
ਕਰਿ ਅਨੁਗ੍ਰਹੁ ਰਾਖਿ ਲੀਨੇ ਮੋਹ ਮਮਤਾ ਸਭ ਤਜੇ ॥
گہِ کنّٹھِ لائے گُرِ مِلائے گوِونّد جپت اگھائِنھ ॥
ਗਹਿ ਕੰਠਿ ਲਾਏ ਗੁਰਿ ਮਿਲਾਏ ਗੋਵਿੰਦ ਜਪਤ ਅਘਾਇਣ ॥
بِنوںتِ نانک سِمرِ سُیامی سگل آس پُجائِنھ ॥۳॥
ਬਿਨਵੰਤਿ ਨਾਨਕ ਸਿਮਰਿ ਸੁਆਮੀ ਸਗਲ ਆਸ ਪੁਜਾਇਣ ॥੩॥

پنّنا ۱۶۴ (Page 461)

نِدھِ سِدھِ چرن گہے تا کیہا کاڑا ॥
ਨਿਧਿ ਸਿਧਿ ਚਰਣ ਗਹੇ ਤਾ ਕੇਹਾ ਕਾੜਾ ॥

سبھ ُکِچھ ُ وِس ِجسیَے سو پربھوُ اساڑا ॥
ਸਭੁ ਕਿਛੁ ਵਸਿ ਜਿਸੈ ਸੋ ਪ੍ਰਭੂ ਅਸਾੜਾ ॥
گہِ بھُجا لینے نام دینے کرُ دھارِ مستکِ راکھیا ॥
ਗਹਿ ਭੁਜਾ ਲੀਨੇ ਨਾਮ ਦੀਨੇ ਕਰੁ ਧਾਰਿ ਮਸਤਕਿ ਰਾਖਿਆ ॥
سنّسار ساگرُ نہ وِیاپیَے امِئو ہرِ رسُ چاکھیا ॥
ਸੰਸਾਰ ਸਾਗਰੁ ਨਹ ਵਿਆਪੈ ਅਮਿਉ ਹਰਿ ਰਸੁ ਚਾਖਿਆ ॥
سادھسنّگے نام رنّگے رنُ جیِت وڈا اکھاڑا ॥
ਸਾਧਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ ॥
بِنونّتِ نانک سرنِ سُیامی بہُڑِ جمِ ن اُپاڑا ॥ ۴ ॥ ۳ ॥ ۲۱ ॥
ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ ਉਪਾੜਾ ॥੪॥੩॥੧੨॥
آسا مہلا ۵ ॥
ਆਸਾ ਮਹਲਾ ੫ ॥
دِنُ راتِ کمائِئڑو سو آئِئو ماتھیَے ॥
ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥
جِسُ پاسِ لکائِدڑو سو ویکھی ساتھیَے ॥
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ ॥
سنّگِ دیکھیَے کرنھارا کائِ پاپُ کمائیِئیَے ॥
ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ ॥
سُکِرتُ کیِجیَے نامُ لیِجیَے نرکِ موُلِ ن جائیِئیَے ॥
ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥
آٹھ پہر ہرِ نامُ سِمرہُ چلیَے تیرَے ساتھے ॥
ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ ॥
بھجُ سادھسنّگتِ سدا نانک مِٹہِ دوکھ کماتے ॥ ۱ ॥
ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ ॥੧॥
ولونّچ کرِ اُدرُ بھرہِ موُرکھ گاوارا ॥
ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ ॥
سبھُ کِچھُ دے رہِیا ہرِ دیونھارا ॥
ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ ॥
داتارُ سدا دئِیالُ سُیامی کائِ منہُ وِساریِئیَے ॥
ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ ॥

مِلُ سادھسنّگے بھجُ نِسنّگے کُل سمُوہا تاریِئیے ॥
ਮਿਲੁ ਸਾਧਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ ॥
سِدھ سادِھک دیو مُنِ جن بھگت نامُ ادھارا ॥
ਸਿਧ ਸਾਧਿਕ ਦੇਵ ਮੁਨਿ ਜਨ ਭਗਤ ਨਾਮੁ ਅਧਾਰਾ ॥
بِنونّت نانک سدا بھجیِئیے پربھُ ایکُ کرݨیہارا ॥۲॥
ਬਿਨਵੰਤਿ ਨਾਨਕ ਸਦਾ ਭਜੀਐ ਪ੍ਰਭੁ ਏਕੁ ਕਰਣੈਹਾਰਾ ॥੨॥
کھوٹُ ن کیِچئی پربھُ پرکھݨہارا ॥
ਖੋਟੁ ਨ ਕੀਚਈ ਪ੍ਰਭੁ ਪਰਖਣਹਾਰਾ ॥
کوُڑُ کپٹُ کماودڑے جنمہِ سنّسارا ॥
ਕੂੜੁ ਕਪਟੁ ਕਮਾਵਦੜੇ ਜਨਮਹਿ ਸੰਸਾਰਾ ॥
سنّسارُ ساگرُ تِنھ تریا جِنھ ایکُ دھیائیا ॥
ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ ॥
تجِ کامُ کرۄدھُ اننّد نِنّدا پربھ سرݨائی آئیا ॥
ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ ਪ੍ਰਭ ਸਰਣਾਈ ਆਇਆ ॥
جلِ تھلِ مہیِئلِ رویا سُیامی اوُچ اگم اپارا ॥
ਜਲਿ ਥਲਿ ਮਹੀਅਲਿ ਰਵਿਆ ਸੁਆਮੀ ਊਚ ਅਗਮ ਅਪਾਰਾ ॥
بِنونّت نانک ٹیک جن کی چرݨ کمل ادھارا ॥۳॥
ਬਿਨਵੰਤਿ ਨਾਨਕ ਟੇਕ ਜਨ ਕੀ ਚਰਣ ਕਮਲ ਅਧਾਰਾ ॥੩॥
پیکھُ ہرِچنّداُرڑی استھِرُ کِچھُ ناہی ॥
ਪੇਖੁ ਹਰਿਚੰਦਉਰੜੀ ਅਸਥਿਰੁ ਕਿਛੁ ਨਾਹੀ ॥
مائِیا رنّگ جیتے سے سنّگِ ن جاہی ॥
ਮਾਇਆ ਰੰਗ ਜੇਤੇ ਸੇ ਸੰਗਿ ਨ ਜਾਹੀ ॥
ہرِ سنّگِ ساتھی سدا تیرےَ دِنسُ ریَنِ سمالیِئیے ॥
ਹਰਿ ਸੰਗਿ ਸਾਥੀ ਸਦਾ ਤੇਰੈ ਦਿਨਸੁ ਰੈਣਿ ਸਮਾਲੀਐ ॥
ہرِ ایک بِنُ کچھُ اورُ ناہی بھائو دُتیِیا جالیِئیے ॥
ਹਰਿ ਏਕ ਬਿਨੁ ਕਛੁ ਅਵਰੁ ਨਾਹੀ ਭਾਉ ਦੁਤੀਆ ਜਾਲੀਐ ॥
میِتُ جوبنُ مالُ سربسُ پربھُ ایکُ کرِ من ماہی ॥
ਮੀਤੁ ਜੋਬਨੁ ਮਾਲੁ ਸਰਬਸੁ ਪ੍ਰਭੁ ਏਕੁ ਕਰਿ ਮਨ ਮਾਹੀ ॥
بِنونّت نانکُ وڈبھاگِ پائیِئیے سُکھِ سہجِ سماہی ॥۴॥۴॥۱۳॥
ਬਿਨਵੰਤਿ ਨਾਨਕੁ ਵਡਭਾਗਿ ਪਾਈਐ ਸੁਖਿ ਸਹਜਿ ਸਮਾਹੀ ॥੪॥੪॥੧੩॥

آسا مہلا ۵ چھنّت گھرُ ۸
ਆਸਾ ਮਹਲਾ ੫ ਛੰਤ ਘਰੁ ੮
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
کملا بھرم بھیِت کملا بھرم بھیِت ہے تیِکھݨ مد بِپریِت ہے اودھ اکارتھ جات ॥
ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ ਬਿਪਰੀਤਿ ਹੇ ਅਵਧ ਅਕਾਰਥ ਜਾਤ ॥
گہبر بن گھور گہبر بن گھور ہے گِرہ مُوست من چور ہے دِنکرو اندِنُ کھات ॥
ਗਹਬਰ ਬਨ ਘੋਰ ਗਹਬਰ ਬਨ ਘੋਰ ਹੇ ਗ੍ਰਿਹ ਮੂਸਤ ਮਨ ਚੋਰ ਹੇ ਦਿਨਕਰੋ ਅਨਦਿਨੁ ਖਾਤ ॥
دِن کھات جات بِہات پربھ بِنُ مِلہُ پربھ کرُݨا پتے ॥
ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾ ਪਤੇ ॥



جنم مرݨ انیک بیِتے پِرء سنّگ بِنُ کچھُ نہ گتے ॥
ਜਨਮ ਮਰਣ ਅਨੇਕ ਬੀਤੇ ਪ੍ਰਿਅ ਸੰਗ ਬਿਨੁ ਕਛੁ ਨਹ ਗਤੇ ॥
کُل رُوپ دھُوپ گِیانہیِنی تُجھ بِنا موہِ کون مات ॥
ਕੁਲ ਰੂਪ ਧੂਪ ਗਿਆਨਹੀਨੀ ਤੁਝ ਬਿਨਾ ਮੋਹਿ ਕਵਨ ਮਾਤ ॥
کر جوڑِ نانکُ سرݨِ آئِئو پِرء ناتھ نرہر کرہُ گات ॥۱॥
ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ ॥੧॥
میِنا جلہیِن میِنا جلہیِن ہے اوہُ بِچھُرت من تن کھیِن ہے کت جیِونُ پِرء بِنُ ہوت ॥
ਮੀਨਾ ਜਲਹੀਨ ਮੀਨਾ ਜਲਹੀਨ ਹੇ ਓਹੁ ਬਿਛੁਰਤ ਮਨ ਤਨ ਖੀਨ ਹੇ ਕਤ ਜੀਵਨੁ ਪ੍ਰਿਅ ਬਿਨੁ ਹੋਤ ॥
سنمُکھ سہِ بان سنمُکھ سہِ بان ہے مِرگ ارپے من تن پران ہے اوہُ بیدھِئو سہج سروت ॥
ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥
پِرء پریِت لاگی مِلُ بیَراگی کھِنُ رہنُ دھِرگُ تنُ تِسُ بِنا ॥
ਪ੍ਰਿਅ ਪ੍ਰੀਤਿ ਲਾਗੀ ਮਿਲੁ ਬੈਰਾਗੀ ਖਿਨੁ ਰਹਨੁ ਧ੍ਰਿਗੁ ਤਨੁ ਤਿਸੁ ਬਿਨਾ ॥
پلکا ن لاگےَ پِرء پریم پاگےَ چِتونّتِ اندِنُ پربھ منا ॥
ਪਲਕਾ ਨ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤਿ ਅਨਦਿਨੁ ਪ੍ਰਭ ਮਨਾ ॥
سرِیرنّگ راتے نام ماتے بھےَ بھرم دُتیِیا سگل کھوت ॥
ਸ੍ਰੀਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ ॥
کرِ مئِیا دئِیا دئِیال پُورن ہرِ پریم نانک مگن ہوت ॥۲॥
ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ ॥੨॥

اِلیئل گنّجات اِلیئل گنّجات ہے مکرنّد رس باسن مات ہے پریت کمل بنّدھاوت آپ ॥
ਅਲੀਅਲ ਗੁੰਜਾਤ ਅਲੀਅਲ ਗੁੰਜਾਤ ਹੇ ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ ॥
چاترِک چِت پیاس چاترِک چِت پیاس ہے گھن بوُنّد بچِتر مَن آس ہے ال پیِوت بِنست تاپ ॥
ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ ਘਨ ਬੂੰਦ ਬਚਿਤ੍ਰਿ ਮਨਿ ਆਸ ਹੇ ਅਲ ਪੀਵਤ ਬਿਨਸਤ ਤਾਪ ॥
تاپا بِناسن دوُکھ ناسن مِلُ پریمُ مَن تَن اَت گھنا ॥
ਤਾਪਾ ਬਿਨਾਸਨ ਦੂਖ ਨਾਸਨ ਮਿਲੁ ਪ੍ਰੇਮੁ ਮਨਿ ਤਨਿ ਅਤਿ ਘਨਾ ॥
سُنّدرُ چترُ سُجان سُیامی کون رسنا گُن بھنا ॥
ਸੁੰਦਰੁ ਚਤੁਰੁ ਸੁਜਾਨ ਸੁਆਮੀ ਕਵਨ ਰਸਨਾ ਗੁਣ ਭਨਾ ॥
گہِ بھُجا لیوہُ نامُ دیوہُ دِرسٹ دھارت مِٹت پاپ ॥
ਗਹਿ ਭੁਜਾ ਲੇਵਹੁ ਨਾਮੁ ਦੇਵਹੁ ਦ੍ਰਿਸਟਿ ਧਾਰਤ ਮਿਟਤ ਪਾਪ ॥
نانکُ جنّپیَے پتِت پاون ہر درسُ پیکھت نہ سنّتاپ ॥۳॥
ਨਾਨਕੁ ਜੰਪੈ ਪਤਿਤ ਪਾਵਨ ਹਰਿ ਦਰਸੁ ਪੇਖਤ ਨਹ ਸੰਤਾਪ ॥੩॥
چِتوئو چِت ناتھ چِتوئو چِت ناتھ ہے رکھ لیوہُ سرن اناتھ ہے مِلُ چائو چائیلے پران ॥
ਚਿਤਵਉ ਚਿਤ ਨਾਥ ਚਿਤਵਉ ਚਿਤ ਨਾਥ ਹੇ ਰਖਿ ਲੇਵਹੁ ਸਰਣਿ ਅਨਾਥ ਹੇ ਮਿਲੁ ਚਾਉ ਚਾਈਲੇ ਪ੍ਰਾਨ ॥
سُنّدر تن دِھیان سُنّدر تن دِھیان ہے مَنُ لُبدھ گوپال گِیان ہے جاچِک جن راکھت مان ॥
ਸੁੰਦਰ ਤਨ ਧਿਆਨ ਸੁੰਦਰ ਤਨ ਧਿਆਨ ਹੇ ਮਨੁ ਲੁਬਧ ਗੋਪਾਲ ਗਿਆਨ ਹੇ ਜਾਚਿਕ ਜਨ ਰਾਖਤ ਮਾਨ ॥
پربھ مان پوُرن دکھ بِدیِرن سگل اِچھ پُجنّتیِیا ॥
ਪ੍ਰਭ ਮਾਨ ਪੂਰਨ ਦੁਖ ਬਿਦੀਰਨ ਸਗਲ ਇਛ ਪੁਜੰਤੀਆ ॥
ہر کنّٹھ لاگے دِن سبھاگے مِل ناہ سیج سوہنّتیِیا ॥
ਹਰਿ ਕੰਠਿ ਲਾਗੇ ਦਿਨ ਸਭਾਗੇ ਮਿਲਿ ਨਾਹ ਸੇਜ ਸੋਹੰਤੀਆ ॥
پربھ دِرسٹ دھاری مِلے مُراری سگل کلمل بھئے ہان ॥
ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ ਹਾਨ ॥
بِنونّت نانک میری آس پوُرن مِلے سریدھر گُن نِدھان ॥۴॥۱॥۱۴॥
ਬਿਨਵੰਤਿ ਨਾਨਕ ਮੇਰੀ ਆਸ ਪੂਰਨ ਮਿਲੇ ਸ੍ਰੀਧਰ ਗੁਣ ਨਿਧਾਨ ॥੪॥੧॥੧੪॥
اِکّ اوئنکار سِتنامُ کرتا پُرکھُ نِربھئو نِرویَرُ اکال موُرت اجوُنی سیَبھں گُر پرسادِ ॥
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
آسا مہلا ۱ ॥
ਆਸਾ ਮਹਲਾ ੧ ॥
وار سلوُکا نالِ سلوُک بھی مہلے پہِلے کے لِکھے ٹُنّڈے اس راجیَے کی دھُنی ॥
ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ ॥

سلوک م : ا =
ਸਲੋਕੁ ਮ ੧ ॥
بلہاری گر آپنے دئہاڑی سد وار =
ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
جن مانس تے دیوتے کیئے کرت ن لاگی وار = ا=
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥

پنّا ۴۶۳ (Page 463)

مہلا ۲ =
ਮਹਲਾ ੨ ॥
جے سئو چنّدا اگوہ سوُرج چڑہ ہجار =
ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ایتے چانن ہوندیاں گر بن گھور انّدھار = ۲=
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥੨॥
م : ا =
ਮ ੧ ॥
نانک گروُ ن چیتنی من آپنیَے سچیت =
ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥
چھٹے تل بوُیاڑ جیئو سنّنجے انّدر کھیت =
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥
کھیتیَے انّدر چھٹیا کہُ نانک سئو ناہ =
ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥
پھلیئہ پھلیئہ بپڑے بھی تن وچ سُیاہ = ۳=
ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥੩॥
پئُڑی =
ਪਉੜੀ ॥
آپینیَ آپ ساجیئو آپینیَ رچیئو نائو =
ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥
دوُی کُدرت ساجییَے کر آسن ڈٹھو چائو =
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

داتا کرتا آپ توُ تُس دیوہ کرہ پسائو ॥
ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥
توُ جانوئی سبھسیَے دے لیَسہِ جِنّدُ کوائو ॥
ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥
کرِ آسنُ ڈِٹھو چائو ॥۱॥
ਕਰਿ ਆਸਣੁ ਡਿਠੋ ਚਾਉ ॥੧॥
سلوکُ م : ۱ ॥
ਸਲੋਕੁ ਮ ੧ ॥
سچے تیرے کھنڈ سچے برہمنڈ ॥
ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥
سچے تیرے لوئ سچے آکار ॥
ਸਚੇ ਤੇਰੇ ਲੋਅ ਸਚੇ ਆਕਾਰ ॥
سچے تیرے کرنے سرب بیچار ॥
ਸਚੇ ਤੇਰੇ ਕਰਣੇ ਸਰਬ ਬੀਚਾਰ ॥
سچا تیرا امرُ سچا دیبانُ ॥
ਸਚਾ ਤੇਰਾ ਅਮਰੁ ਸਚਾ ਦੀਬਾਣੁ ॥
سچا تیرا ہکمُ سچا پھُرمانُ ॥
ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥
سچا تیرا کرمُ سچا نیسانُ ॥
ਸਚਾ ਤੇਰਾ ਕਰਮੁ ਸਚਾ ਨੀਸਾਣੁ ॥
سچے تدھُ آکھہِ لکھ کروڑ ॥
ਸਚੇ ਤੁਧੁ ਆਖਹਿ ਲਖ ਕਰੋੜਿ ॥
سچیَے سبھ تانِ سچیَے سبھ جورِ ॥
ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥
سچی تیری سِپھت سچی سالاہ ॥
ਸਚੀ ਤੇਰੀ ਸਿਫਤਿ ਸਚੀ ਸਾਲਾਹ ॥
سچی تیری کُدرت سچے پاتساہ ॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥
نانک سچُ دھیائِن سچُ ॥
ਨਾਨਕ ਸਚੁ ਧਿਆਇਨਿ ਸਚੁ ॥

جو مر جنّمے سُ کچُ نِکچُ = ا=
ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥
م : ا =
ਮ ੧ ॥
وڈی وڈِیائی جا وڈا نائو =
ਵਡੀ ਵਡਿਆਈ ਜਾ ਵਡਾ ਨਾਉ ॥
وڈی وڈِیائی جا سچُ نِیائو =
ਵਡੀ ਵਡਿਆਈ ਜਾ ਸਚੁ ਨਿਆਉ ॥
وڈی وڈِیائی جا نِہچل تھائو =
ਵਡੀ ਵਡਿਆਈ ਜਾ ਨਿਹਚਲ ਥਾਉ ॥
وڈی وڈِیائی جاݨَیے آلائو =
ਵਡੀ ਵਡਿਆਈ ਜਾਣੈ ਆਲਾਉ ॥
وڈی وڈِیائی بُجھَیے سبھ بھائو =
ਵਡੀ ਵਡਿਆਈ ਬੁਝੈ ਸਭਿ ਭਾਉ ॥
وڈی وڈِیائی جا پُچھِ ن داتِ =
ਵਡੀ ਵਡਿਆਈ ਜਾ ਪੁਛਿ ਨ ਦਾਤਿ ॥
وڈی وڈِیائی جا آپے آپِ =
ਵਡੀ ਵਡਿਆਈ ਜਾ ਆਪੇ ਆਪਿ ॥
نانک کار ن کتھنی جائے =
ਨਾਨਕ ਕਾਰ ਨ ਕਥਨੀ ਜਾਇ ॥
کِیتا کرݨا سرب رجائے = ۲=
ਕੀਤਾ ਕਰਣਾ ਸਰਬ ਰਜਾਇ ॥੨॥
مہلا ۲ =
ਮਹਲਾ ੨ ॥
اِہُ جگُ سچَیے کی ہَیے کوٹھڑی سچے کا وِچ واسُ =
ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
اِکنا ہکُمِ سمائے لئے اِکنا ہکُمے کرے وِݨاسُ =
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
اِکنا بھاݨَیے کڈھِ لئے اِکنا مائِیا وِچ نِواسُ =
ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥

ایو بھِ آکھِ ن جاپئی جِ کِسیَے آݨے راسِ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥
نانک گُرمُکھِ جاݨییَے جا کئُ آپِ کرے پرگاسُ ॥۳॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥
پئُڑی ॥
ਪਉੜੀ ॥
نانک جیء اُپائے کَیَے لِکھِ ناوئے دھرمُ بہالِیا ॥
ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
اۄتھیَے سچے ہی سچ نِبڑئے چُݨِ وِکھ کڈھے ججمالِیا ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
تھائُ ن پائِنِ کوُڑِیار مُہ کالۓ دۄجک چالِیا ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥
تیرئے نائے رتے سے جِݨِ گئے ہارِ گئے سِ ٹھگݨ والِیا ॥
ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥
لِکھِ ناوئے دھرمُ بہالِیا ॥۲॥
ਲਿਖਿ ਨਾਵੈ ਧਰਮੁ ਬਹਾਲਿਆ ॥੨॥
سلۄک م : ۱ ॥
ਸਲੋਕ ਮ ੧ ॥
وِسمادُ ناد وِسمادُ وید ॥
ਵਿਸਮਾਦੁ ਨਾਦ ਵਿਸਮਾਦੁ ਵੇਦ ॥
وِسمادُ جیء وِسمادُ بھید ॥
ਵਿਸਮਾਦੁ ਜੀਅ ਵਿਸਮਾਦੁ ਭੇਦ ॥
وِسمادُ رۄُپ وِسمادُ رنّگ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥
وِسمادُ ناگے پھِرہِ جنّت ॥
ਵਿਸਮਾਦੁ ਨਾਗੇ ਫਿਰਹਿ ਜੰਤ ॥

(Page 464) پنّنا ۴۶۴

وِسمادُ پئُݨُ وِسمادُ پاݨی ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥

وِسمادُ اگنی کھیڈِہ وِڈانی =

ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥

وِسمادُ دھرتی وِسمادُ کھانی =

ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥

وِسمادُ سادِ لگہِ پرانی =

ਵਿਸਮਾਦੁ ਸਾਦਿ ਲਗਹਿ ਪਰਾਣੀ ॥

وِسمادُ سنّجوگُ وِسمادُ وِجوگُ =

ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥

وِسمادُ بھکھ وِسمادُ بھوگُ =

ਵਿਸਮਾਦੁ ਭੁਖ ਵਿਸਮਾਦੁ ਭੋਗੁ ॥

وِسمادُ سِپھتِ وِسمادُ سالاہ =

ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥

وِسمادُ اُجھڑ وِسمادُ راہ =

ਵਿਸਮਾਦੁ ਉਝੜ ਵਿਸਮਾਦੁ ਰਾਹ ॥

وِسمادُ نیڑےَ وِسمادُ دوُرِ =

ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥

وِسمادُ دیکھےَ ہاجرا ہجوُرِ =

ਵਿਸਮਾਦੁ ਦੇਖੈ ਹਾਜਰਾ ਹਜੂਰਿ ॥

ویکھِ وِڈانُ رہِیا وِسمادُ =

ਵੇਖਿ ਵਿਡਾਣੁ ਰਹਿਆ ਵਿਸਮਾਦੁ ॥

نانک بُجھنُ پوُرےَ بھاگِ = ا=

ਨਾਨਕ ਬੁਝਣੁ ਪੂਰੈ ਭਾਗਿ ॥੧॥

م : ا =

ਮ ੧ ॥

کُدرتِ دِسےَ کُدرتِ سُنیئےَ کُدرتِ بھئو سُکھ سارُ =

ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥

کُدرتِ پاتالی آکاسی کُدرتِ سرب آکارُ =

ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥

کُدرتِ وید پُران کتیبا کُدرتِ سرب ویچارُ =

ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥

کُدرت کھانا پینا پیَنّن کُدرت سرب پیارُ ॥
ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥
کُدرت جاتی جِنسی رنّگی کُدرت جیِئ جہان ॥
ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ ॥
کُدرت نیکِیا کُدرت بدِیا کُدرت مانُ اَبھمانُ ॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥
کُدرت پئُنُ پانی بیَسنّترُ کُدرت دھرتی کھاکُ ॥
ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥
سبھ تیری کُدرت توُں کادِرُ کرتا پاکی نائی پاکُ ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥
نانک ہُکمیَے انّدر ویکھیَے ورتیَے تاکوُ تاکُ ॥۲॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥੨॥
پئُڑی ॥
ਪਉੜੀ ॥
آپیِنیَے بھوگ بھوگِ کیَے ہوئِ بھسمڑ بھئُرُ سِدھائِیا ॥
ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥
وڈا ہویا دُنیِدارُ گلِ سنّگلُ گھتِ چلائِیا ॥
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥
اگیَے کرنی کیِرت واچیِئیَے بہِ لیکھا کرِ سمجھائِیا ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥
تھائو ن ہووی پئُدیِئی ہُنِ سُنیِئیَے کِیا رُوئائِیا ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥
منِ انّدھیَے جنمُ گوائِیا ॥۳॥
ਮਨਿ ਅੰਧੈ ਜਨਮੁ ਗਵਾਇਆ ॥੩॥
سلوک م : ١ ॥
ਸਲੋਕ ਮ ੧ ॥
بھیَے وِچ پونُ وہیَے سدوائو ॥
ਭੈ ਵਿਚਿ ਪਵਣੁ ਵਹੈ ਸਦਵਾਉ ॥
بھیَے وِچ چلہِ لکھ دریِائو ॥
ਭੈ ਵਿਚਿ ਚਲਹਿ ਲਖ ਦਰੀਆਉ ॥

بھیَے وِچ اگن کڈھیَے ویگارِ ॥
ਭੈ ਵਿਚਿ ਅਗਨਿ ਕਢੈ ਵੇਗਾਰਿ ॥
بھیَے وِچ دھرتی دبی بھارِ ॥
ਭੈ ਵਿਚਿ ਧਰਤੀ ਦਬੀ ਭਾਰਿ ॥
بھیَے وِچ اِندُ پھرےَ سِر بھارِ ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥
بھیَے وِچ راجا دھرم دُیارُ ॥
ਭੈ ਵਿਚਿ ਰਾਜਾ ਧਰਮ ਦੁਆਰੁ ॥
بھیَے وِچ سوُرجُ بھیَے وِچ چنّدُ ॥
ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥
کوہ کروڑی چلت ن انّتُ ॥
ਕੋਹ ਕਰੋੜੀ ਚਲਤ ਨ ਅੰਤੁ ॥
بھیَے وِچ سِدھ بُدھ سُر ناتھ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥
بھیَے وِچ آڈانے آکاس ॥
ਭੈ ਵਿਚਿ ਆਡਾਣੇ ਆਕਾਸ ॥
بھیَے وِچ جودھ مہابل سوُر ॥
ਭੈ ਵਿਚਿ ਜੋਧ ਮਹਾਬਲ ਸੂਰ ॥
بھیَے وِچ آوہِ جاوہِ پوُر ॥
ਭੈ ਵਿਚਿ ਆਵਹਿ ਜਾਵਹਿ ਪੂਰ ॥
سگلِیا بھئو لِکھیا سِرِ لیکھُ ॥
ਸਗਲਿਆ ਭਉ ਲਿਖਿਆ ਸਿਰਿ ਲੇਖੁ ॥
نانک نِربھئو نِرنّکارُ سچُ ایکُ ॥ ا ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥
م : ا ॥
ਮ ੧ ॥
نانک نِربھئو نِرنّکارُ ہورِ کیتے رام روال ॥
ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ ॥
کیتیِیا کنّن کہانِیا کیتے بید بیِچار ॥
ਕੇਤੀਆ ਕੰਨ੍ ਕਹਾਣੀਆ ਕੇਤੇ ਬੇਦ ਬੀਚਾਰ ॥

کیتے نچہ منگتے گڑ مڑ پوُرہ تال ॥
ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥
باجاری باجار مہ آئے کڈھہ باجار ॥
ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥
گاوہ راجے رانیا بولہ آل پتال ॥
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥
لکھ ٹکیا کے مُندڑے لکھ ٹکیا کے ہار ॥
ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥
جتُ تن پائیئہ نانکا سے تن ہووہ چھار ॥
ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥

## پنّا ۴۶۵ (Page 465)

گیانُ ن گلیئی ڈھوُڈھیئیے کتھنا کرڑا سارُ ॥
ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥
کرم ملیے تا پائیئیے ہور ہکمت ہکمُ کھُیارُ ॥۲॥
ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ ॥੨॥
پئُڑی ॥
ਪਉੜੀ ॥
ندر کرہ جے آپنی تا ندری ستگرُ پائیا ॥
ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥
ایہُ جیئو بہُتے جنم بھرنّمیا تا ستگر سبدُ سُنائیا ॥
ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥
ستگر جیوڈُ داتا کو نہی سبھ سُنئہُ لوک سبائیا ॥
ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥
ستگر ملئیے سچُ پائیا جنی وچہُ آپُ گوائیا ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ ॥
جن سچو سچُ بُجھائیا ॥۴॥
ਜਿਨਿ ਸਚੋ ਸਚੁ ਬੁਝਾਇਆ ॥੪॥
سلوک م : ۱ ॥
ਸਲੋਕ ਮਃ ੧ ॥

گھڑِیا سبھے گوپِیا پہر کنّ گوپال ॥
ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥
گہنے پئُنُ پانی بیَسنّترُ چنّدُ سوُرجُ اوتار ॥
ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥
سگلی دھرتی مالُ دھنُ ورتنِ سرب جنّجال ॥
ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥
نانک مُسیَے گِیان وِہوُنی کھائے گئِیا جمکالُ ॥۱॥
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥੧॥
م:۱ ॥
ਮ ੧ ॥
وائِنِ چیلے نچّنِ گُر ॥
ਵਾਇਨਿ ਚੇਲੇ ਨਚਨਿ ਗੁਰ ॥
پیَر ہلائِنِ پھیرنِ سِر ॥
ਪੈਰ ਹਲਾਇਨਿ ਫੇਰਨ੍ਹਿ ਸਿਰ ॥
اُڈِ اُڈِ راوا جھاٹیَے پائے ॥
ਉਡਿ ਉਡਿ ਰਾਵਾ ਝਾਟੈ ਪਾਇ ॥
ویکھیَے لوکُ ہسیَے گھرِ جائے ॥
ਵੇਖੈ ਲੋਕੁ ਹਸੈ ਘਰਿ ਜਾਇ ॥
روٹِیا کارنِ پوُرہِ تال ॥
ਰੋਟੀਆ ਕਾਰਣਿ ਪੂਰਹਿ ਤਾਲ ॥
آپُ پچھاڑہِ دھرتی نالِ ॥
ਆਪੁ ਪਛਾੜਹਿ ਧਰਤੀ ਨਾਲਿ ॥
گاونِ گوپِیا گاونِ کانھ ॥
ਗਾਵਨਿ ਗੋਪੀਆ ਗਾਵਨਿ ਕਾਨ੍ ॥
گاونِ سیِتا راجے رام ॥
ਗਾਵਨਿ ਸੀਤਾ ਰਾਜੇ ਰਾਮ ॥
نِربھئو نِرنّکارُ سچُ نامُ ॥
ਨਿਰਭਉ ਨਿਰੰਕਾਰੁ ਸਚੁ ਨਾਮੁ ॥
جا کا کیِیا سگل جہانُ ॥
ਜਾ ਕਾ ਕੀਆ ਸਗਲ ਜਹਾਨੁ ॥

سیوک سیوہِ کرمِ چڑائو ॥
ਸੇਵਕ ਸੇਵਹਿ ਕਰਮਿ ਚੜਾਉ ॥
بھنّی رینِ جنا منِ چائو ॥
ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥
سکھی سکھیا گر ویچارِ ॥
ਸਿਖੀ ਸਿਖਿਆ ਗੁਰ ਵੀਚਾਰਿ ॥
ندری کرمِ لگھائے پارِ ॥
ਨਦਰੀ ਕਰਮਿ ਲਘਾਏ ਪਾਰਿ ॥
کولوُ چرکھا چکی چکُ ॥
ਕੋਲੂ ਚਰਖਾ ਚਕੀ ਚਕੁ ॥
تھل وارولے بہُتُ اننّتُ ॥
ਥਲ ਵਾਰੋਲੇ ਬਹੁਤੁ ਅਨ ਤੁ ॥
لاٹوُ مادھانیا انگاہ ॥
ਲਾਟੂ ਮਾਧਾਣੀਆ ਅਨਗਾਹ ॥
پنّکھی بھئُدیا لینِ ن ساہ ॥
ਪੰਖੀ ਭਉਦੀਆ ਲੈਨਿ ਨ ਸਾਹ ॥
سوُئیَے چاڑِ بھوائیئہِ جنّت ॥
ਸੂਐ ਚਾੜਿ ਭਵਾਈਅਹਿ ਜੰਤ ॥
نانک بھئُدِیا گنت ن انّت ॥
ਨਾਨਕ ਭਉਦਿਆ ਗਣਤ ਨ ਅੰਤ ॥
بنّدھن بنّدھِ بھوائے سوئے ॥
ਬੰਧਨ ਬੰਧਿ ਭਵਾਏ ਸੋਇ ॥
پئِئیَے کِرتِ نچیَے سبھُ کوئے ॥
ਪਇਐ ਕਿਰਤਿ ਨਚੈ ਸਭੁ ਕੋਇ ॥
نچ نچ ہسہِ چلہِ سے روئے ॥
ਨਚਿ ਨਚਿ ਹਸਹਿ ਚਲਹਿ ਸੇ ਰੋਇ ॥
اُڈِ ن جاہی سِدھ ن ہوہِ ॥
ਉਡਿ ਨ ਜਾਹੀ ਸਿਧ ਨ ਹੋਹਿ ॥
نچنُ کُدنُ من کا چائو ॥
ਨਚਣੁ ਕੁਦਣੁ ਮਨ ਕਾ ਚਾਉ ॥

نانک جن من بھئو تنا من بھائو ॥۲॥
ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥
پئُڑی ॥
ਪਉੜੀ ॥
نائو تیرا نرنّکارُ ہیَے نائے لئیَے نرک ن جائیِئیَے ॥
ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ ॥
جیِئو پنڈُ سبھُ تس دا دے کھاجیَے آکھ گوائیِئیَے ॥
ਜੀਉ ਪਿੰਡੁ ਸਭੁ ਤਿਸ ਦਾ ਦੇ ਖਾਜੈ ਆਖਿ ਗਵਾਈਐ ॥
جے لوڑہ چنّگا آپنا کر پُنّنہُ نیچُ سدائیِئیَے ॥
ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥
جے جروانا پرہرےَ جرُ ویس کریدی آئیِئیَے ॥
ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥
کو رہیَے ن بھریِئیَے پائیِئیَے ॥۵॥
ਕੋ ਰਹੈ ਨ ਭਰੀਐ ਪਾਈਐ ॥੫॥
سلوک م : ۱ ॥
ਸਲੋਕ ਮ ੧ ॥
مُسلمانا سپھت سریئت پڑ پڑ کرہ بیچارُ ॥
ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥
بنّدے سے ج پوہ وچ بنّدی ویکھن کئو دیدارُ ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥
ہنّدوُ سالاہی سالاہن درسن رُوپ اپارُ ॥
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥
تیِرتھ ناوہ ارچا پُوجا اگر واسُ بہکارُ ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹਕਾਰੁ ॥
جوگی سُنّن دھیاون جیتے الکھ نامُ کرتارُ ॥
ਜੋਗੀ ਸੁੰਨਿ ਧਿਆਵਨ੍ਿ ਜੇਤੇ ਅਲਖ ਨਾਮੁ ਕਰਤਾਰੁ ॥

(Page 466) پنّنا ۴۶۶

سوُکھم موُرت نامُ نرنّجن کائیا کا آکارُ ॥
ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ ॥

ستِیا مِن سنّتوکھُ اُپجَیے دیٹیَے کیَے وِیچارِ ॥
ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥
دے دے منّگہِ سہسا گوُنا سوٗبھ کرے سنّسارُ ॥
ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥
چوٗرا جارا تیَے کوُڑِیارا کھارابا ویکار ॥
ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ ॥
اِکِ ہوٗدا کھائے چلہِ ایَتھائوُ تِنا بھِ کائی کار ॥
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥
جلِ تھلِ جیِیا پُرِیا لوٗیا آکارا آکار ॥
ਜਲਿ ਥਲਿ ਜੀਆ ਪੁਰੀਆ ਲੋਆ ਆਕਾਰਾ ਆਕਾਰ ॥
اوِئے جِ آکھہِ سُ توُنّہیَے جاݨہِ تِنا بھِ تیری سار ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ ਤਿਨਾ ਭਿ ਤੇਰੀ ਸਾਰ ॥
نانک بھگتا بھکھ سالاہݨُ سچُ نامُ آدھارُ ॥
ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥
سدا اننّدِ رہہِ دِنُ راتی گݨونّتیا پا چھارُ ॥۱॥
ਸਦਾ ਅਨ ਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥੧॥
م : ۱ ॥
ਮ ੧ ॥
مِٹی مُسلمان کی پیڑئے پئی کُمِیار ॥
ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥
گھڑِ بھانڈے اِٹا کیِیا جلدی کرے پکار ॥
ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥
جلِ جلِ روٗوئے بپُڑی جھڑِ جھڑِ پوہِ انّگیار ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ ॥
نانک جِنِ کرتیَے کارݨُ کیِیا سوٗ جاݨیَے کرتارُ ॥۲॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥
پئُڑی ॥
ਪਉੜੀ ॥
بِنُ ستِگُر کِنیَے ن پائِئو بِنُ ستِگُر کِنیَے ن پائِیا ॥
ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥

ستِگُر وِچِ آپُ رکھِئونُ کرِ پرگٹُ آکھِ سُنائیا ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥
ستِگُر مِلِئِیَے سدا مُکتُ ہَیَے جِنِ وِچہُ مۄہُ چُکائیا ॥
ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ ॥
اُتمُ ایہُ بیِچارُ ہَیَے جِنِ سچے سِئُ چِتُ لائیا ॥
ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ ॥
جگجیِونُ داتا پائیا ॥٦॥
ਜਗਜੀਵਨੁ ਦਾਤਾ ਪਾਇਆ ॥੬॥
سلۄک م : ١ ॥
ਸਲੋਕ ਮ ੧ ॥
ہئُ وِچِ آئِیا ہئُ وِچِ گئِیا ॥
ਹਉ ਵਿਚਿ ਆਇਆ ਹਉ ਵਿਚਿ ਗਇਆ ॥
ہئُ وِچِ جنّمِیا ہئُ وِچِ مُیا ॥
ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥
ہئُ وِچِ دِتا ہئُ وِچِ لئِیا ॥
ਹਉ ਵਿਚਿ ਦਿਤਾ ਹਉ ਵਿਚਿ ਲਇਆ ॥
ہئُ وِچِ کھٹِیا ہئُ وِچِ گئِیا ॥
ਹਉ ਵਿਚਿ ਖਟਿਆ ਹਉ ਵਿਚਿ ਗਇਆ ॥
ہئُ وِچِ سچِیارُ کوُڑِیارُ ॥
ਹਉ ਵਿਚਿ ਸਚਿਆਰੁ ਕੂੜਿਆਰੁ ॥
ہئُ وِچِ پاپ پُنّن ویِچارُ ॥
ਹਉ ਵਿਚਿ ਪਾਪ ਪੁੰਨ ਵੀਚਾਰੁ ॥
ہئُ وِچِ نرکِ سُرگِ اوتارُ ॥
ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥
ہئُ وِچِ ہسَیَے ہئُ وِچِ رۄوَیَے ॥
ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ہئُ وِچِ بھریِئَیَے ہئُ وِچِ دھۄوَیَے ॥
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ہئُ وِچِ جاتی جِنسی کھۄوَیَے ॥
ਹਉ ਵਿਚਿ ਜਾਤੀ ਜਿਨਸੀ ਖੋਵੈ ॥

ہئو وِچ مؤُرکھُ ہئو وِچ سِیاݨا ॥

ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥

مۄکھ مُکِت کی سار ن جاݨا ॥

ਮੋਖ ਮੁਕਤਿ ਕੀ ਸਾਰ ਨ ਜਾਣਾ ॥

ہئو وِچ مائِیا ہئو وِچ چھائِیا ॥

ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥

ہئُمَیَے کرِ کرِ جنّت اُپائِیا ॥

ਹਉਮੈ ਕਰਿ ਕਰਿ ਜੰਤ ਉਪਾਇਆ ॥

ہئُمَیَے بوُجھَیَے تا درُ سوُجھَیَے ॥

ਹਉਮੈ ਬੂਝੈ ਤਾ ਦਰੁ ਸੂਝੈ ॥

گِیان وِہوُݨا کتھِ کتھِ لوُجھَیَے ॥

ਗਿਆਨ ਵਿਹੂਣਾ ਕਥਿ ਕਥਿ ਲੂਝੈ ॥

نانک ہُکمی لِکھیِئَیَے لیکھُ ॥

ਨਾਨਕ ਹੁਕਮੀ ਲਿਖੀਐ ਲੇਖੁ ॥

جیہا ویکھہِ تیہا ویکھُ ॥۱॥

ਜੇਹਾ ਵੇਖਹਿ ਤੇਹਾ ਵੇਖੁ ॥੧॥

مہلا ۲ ॥

ਮਹਲਾ ੨ ॥

ہئُمَیَے ایہا جاتِ ہَیَے ہئُمَیَے کرم کماہِ ॥

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥

ہئُمَیَے ایئی بنّدھنا پھِرِ پھِرِ جۄنی پاہِ ॥

ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥

ہئُمَیَے کِتھہُ اوُپجَیَے کِتُ سنّجمِ اِہ جائِے ॥

ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥

ہئُمَیَے ایہو ہُکمُ ہَیَے پئِئَیَے کِرتِ پھِراہِ ॥

ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥

ہئُمَیَے دیِرگھ رۄگُ ہَیَے داروُ بھی اِسُ ماہِ ॥

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥

کِرپا کرے جے آپݨی تا گُر کا سبدُ کماہِ ॥

ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥

نانک ُکہیَے سُنہُ جنہُ اِتُ سنّجِم دُکھ جاہِ ॥ ۲॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥੨॥

پئُڑی ॥
ਪਉੜੀ ॥

سیو کِیتی سنّتوکھیِئ-ی ِجن٘ی سچّو سچُ ِدھیائِیا ॥
ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥

(Page 467) پنّنا ۴۶۷

اُون٘ی منّدۓ پیَرُ ن ِرکھِئو کِر سُکِرتُ دھرمُ کمائِیا ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
اُون٘ی دُنِیا توڑے بنّدھنا انّنُ پانھی تھوڑا کھائِیا ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
توُن بکھسیِسی اگلا ِنت دیوِہ چڑِہ سوائِیا ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
وڈِیائی وڈا پائِیا ॥ ۷॥
ਵਡਿਆਈ ਵਡਾ ਪਾਇਆ ॥੭॥

سلۄک م : ۱ ॥
ਸਲੋਕ ਮ ੧ ॥
پُرکھاں ِبرکھاں تیِرتھاں تٹاں میگھاں کھیتانٛہ ॥
ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
دیِپاں لۄیاں منّڈلاں کھنّڈاں ورbھنّڈانٛہ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
انّڈج جیرج اُتبھُجاں کھانھی سیتجانٛہ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥
سۄ ِمِت جانھیَے نانکا سراں میراں جنّتاہ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥
نانک جنّت اُپائے کیَے سنّمالے سبھناہ ॥
ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥
ِجِن کرتیَے کرنا کِیا چِنّتا ِبھ کرنھی تاہ ॥
ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥

سۄ کرتا چِنّتا کرے جِنِ اُپائِیا جگُ ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥
تِسُ جۄہاری سُئَسَتِ تِسُ تِسُ دیِبانُ ابھگُ ॥
ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥
نانک سچے نام بِنُ کِیا ٹِکا کِیا تگُ ॥۱॥
ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥
م : ۱ ॥
ਮ ੧ ॥
لکھ نیکیِیا چنّگِیائیِیا لکھ پُنّنا پرواݨُ ॥
ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥
لکھ تپ اُپرِ تیِرتھاں سہج جۄگ بیباݨ ॥
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥
لکھ سوُرتݨ سنّگرام رݨ مہِ چھُٹہِ پراݨ ॥
ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥
لکھ سُرتی لکھ گِیان دھِیان پڑیِئہِ پاٹھ پُراݨ ॥
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥
جِنِ کرتےَ کرݨا کیِیا لِکھِیا آوݨ جاݨُ ॥
ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
نانک متی مِتھِیا کرمُ سچا نیِساݨُ ॥۲॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥
پئُڑی ॥
ਪਉੜੀ ॥
سچا ساہِبُ ایکُ توُں جِنِ سچۄ سچُ ورتائِیا ॥
ਸਚਾ ਸਾਹਿਬੁ ਏਕੁ ਤੂੰ ਜਿਨਿ ਸਚੋ ਸਚੁ ਵਰਤਾਇਆ ॥
جِسُ توُں دیہِ تِسُ مِلےَ سچُ تا تِنّی سچُ کمائِیا ॥
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੑੀ ਸਚੁ ਕਮਾਇਆ ॥
ستِگُرِ مِلِئےَ سچُ پائِیا جِن کےَ ہِردےَ سچُ وسائِیا ॥
ਸਤਿਗੁਰਿ ਮਿਲਿਐ ਸਚੁ ਪਾਇਆ ਜਿਨੑ ਕੈ ਹਿਰਦੈ ਸਚੁ ਵਸਾਇਆ ॥
موُرکھ سچُ ن جاݨنّی منمُکھی جنمُ گوائِیا ॥
ਮੂਰਖ ਸਚੁ ਨ ਜਾਣਨੑੀ ਮਨਮੁਖੀ ਜਨਮੁ ਗਵਾਇਆ ॥

وِچ دُنِیا کاہے آئِیا ॥۸॥
ਵਿਚਿ ਦੁਨੀਆ ਕਾਹੇ ਆਇਆ ॥੮॥
سلۄک مُ : ۱ ॥
ਸਲੋਕੁ ਮ ੧ ॥
پڑ پڑ گڈی لدیٔہہ پڑ پڑ بھریٔہہ ساتھ ॥
ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
پڑ پڑ بیڑی پائیٔیے پڑ پڑ گڈیٔہہ کھات ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
پڑیٔہہ جیتے برس برس پڑیٔہہ جیتے ماس ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
پڑیٔیے جیتی آرجا پڑیٔہہ جیتے ساس ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
نانک لیکھیٔے اِک گل ہۄرُ ہئُمیٔے جھکھنا جھاکھ ॥۱॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥
م : ۱ ॥
ਮ ੧ ॥
لِکھ لِکھ پڑِیا ॥
ਲਿਖਿ ਲਿਖਿ ਪੜਿਆ ॥
تیتا کڑِیا ॥
ਤੇਤਾ ਕੜਿਆ ॥
بہُ تیرتھ بھوِیا ॥
ਬਹੁ ਤੀਰਥ ਭਵਿਆ ॥
تیتۄ لوِیا ॥
ਤੇਤੋ ਲਵਿਆ ॥
بہُ بھیکھ کیِیا دیہی دُکھُ دِیا ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥
سہُ وے جیِیا اپنا کیِیا ॥
ਸਹੁ ਵੇ ਜੀਆ ਅਪਣਾ ਕੀਆ ॥
انّنُ ن کھائِیا سادُ گوائِیا ॥
ਅੰਨੁ ਨ ਖਾਇਆ ਸਾਦੁ ਗਵਾਇਆ ॥

بہُ دُکھُ پائِیا دُوجا بھائِیا =
ਬਹੁ ਦੂਖੁ ਪਾਇਆ ਦੂਜਾ ਭਾਇਆ ॥

بستر ن پہِرَے =
ਬਸਤ੍ਰ ਨ ਪਹਿਰੈ ॥

اہِنِس کہرَے =
ਅਹਿਨਿਸਿ ਕਹਰੈ ॥

مونِ وِگُوتا =
ਮੋਨਿ ਵਿਗੂਤਾ ॥

کِئُو جاگَے گُر بِنُ سُوتا =
ਕਿਉ ਜਾਗੈ ਗੁਰ ਬਿਨੁ ਸੂਤਾ ॥

پگ اُپیتانا =
ਪਗ ਉਪੇਤਾਣਾ ॥

اپنا کِیا کمانا =
ਅਪਣਾ ਕੀਆ ਕਮਾਣਾ ॥

الُ ملُ کھائی سِرِ چھائی پائی =
ਅਲੁ ਮਲੁ ਖਾਈ ਸਿਰਿ ਛਾਈ ਪਾਈ ॥

مُورکھِ انّدھیَے پتِ گوائی =
ਮੂਰਖਿ ਅੰਧੈ ਪਤਿ ਗਵਾਈ ॥

وِنُ ناوَے کِچھُ تھائے ن پائی =
ਵਿਣੁ ਨਾਵੈ ਕਿਛੁ ਥਾਇ ਨ ਪਾਈ ॥

رہیَے بیبانی مڑی مسانی =
ਰਹੈ ਬੇਬਾਣੀ ਮੜੀ ਮਸਾਣੀ ॥

انّدھُ ن جانَے پھِرِ پچھُتانی =
ਅੰਧੁ ਨ ਜਾਣੈ ਫਿਰਿ ਪਛੁਤਾਣੀ ॥

(Page 468) ۸۶۴ پنّنا

ستِگُرُ بھیٹے سو سُکھُ پائے =
ਸਤਿਗੁਰੁ ਭੇਟੇ ਸੋ ਸੁਖੁ ਪਾਏ ॥

ہرِ کا نامُ منّنِ وسائے =
ਹਰਿ ਕਾ ਨਾਮੁ ਮੰਨਿ ਵਸਾਏ ॥

نانک ندر کرے سو پائے ॥
ਨਾਨਕ ਨਦਰਿ ਕਰੇ ਸੋ ਪਾਏ ॥
آس اندیسے تے نہکیولُ ہئُمَیے سبد جلائے ॥۲॥
ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥੨॥
پئُڑی ॥
ਪਉੜੀ ॥
بھگت تیرےَ من بھاودے در سوہن کیرت گاودے ॥
ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥
نانک کرما باہرے در ڈھوئ ن لہنی دھاودے ॥
ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ ॥
اک مۄلُ ن بُجھن آپنا انہۄدا آپُ گنائدے ॥
ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥
ہئُ ڈھاڈھی کا نیچ جات ہور اُتم جات سدائدے ॥
ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥
تن منگا ج تُجھیَے دھیائدے ॥۹॥
ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥੯॥
سلۄکُ م : ١ ॥
ਸਲੋਕੁ ਮਃ ੧ ॥
کۄُڑُ راجا کۄُڑُ پرجا کۄُڑُ سبھُ سنّسارُ ॥
ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
کۄُڑُ منڈّپ کۄُڑُ ماڑی کۄُڑُ بیَسنہارُ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
کۄُڑُ سئِنا کۄُڑُ رُپا کۄُڑُ پیَن٘ہارُ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
کۄُڑُ کائِیا کۄُڑُ کپڑُ کۄُڑُ رۄُپُ اپارُ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
کۄُڑُ میِیا کۄُڑُ بیِبی کھپ ہوئے کھارُ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
کۄُڑ کۄُڑےَ نیہُ لگا وسریا کرتارُ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥

کِسُ نالِ کیِچیَے دوٗستی سبھُ جگُ چلݨہارُ =
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
کوُڑُ مِٹھا کوُڑُ ماکھِئو کوُڑُ ڈوٗبے پوٗرُ =
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
نانکُ وکھاݨیَے بینتی تُدھُ باجھُ کوُڑو کوُڑُ =۱=
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥
م : ۱ =
ਮ ੧ ॥
سچُ تا پرُ جاݨیِئیَے جا رِدےَ سچا ہوئے =
ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
کوُڑ کی ملُ اُترےَ تنُ کرے ہچھا دھوئے =
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
سچُ تا پرُ جاݨیِئیَے جا سچِ دھرے پِیارُ =
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
نائو سُݨِ منُ رہسیِئیَے تا پائے موکھ دُیارُ =
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
سچُ تا پرُ جاݨیِئیَے جا جُگتِ جاݨیَے جیِئو =
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
دھرتِ کائِیا سادھِ کیَے وِچِ دیئے کرتا بیِئو =
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
سچُ تا پرُ جاݨیِئیَے جا سِکھ سچی لیئے =
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
دئِیا جاݨیَے جیِئ کی کِچھُ پُنّنُ دانُ کریئے =
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
سچُ تاں پرُ جاݨیِئیَے جا آتم تیِرتھِ کرے نِواسُ =
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ستِگُروٗ نو پُچھِ کیَے بہِ رہیَے کرے نِواسُ =
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
سچُ سبھنا ہوئے داروٗ پاپ کڈھیَے دھوئے =
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥

نانکُ وکھانّیے بینتی ,جن سچُ پلیّے ہوئے = ۲ =

ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥

پئُڑی =

ਪਉੜੀ ॥

دانُ مہِنڈا تلی کھاکُ جے ,ملیّے ت مستکِ لائیئیّے =

ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ ॥

کوُڑا لالچُ چھڈیئیّے ہوئے اِک منِ الکھُ دھیائیئیّے =

ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ ॥

پھلُ تیویہو پائیئیّے جیویہی کار کمائیئیّے =

ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥

جے ہووئے پوُربِ ,لِکھیا تا دھوُڑِ ,تِنا دی پائیئیّے =

ਜੇ ਹੋਵੈ ਪੂਰਬਿ ਲਿਖਿਆ ਤਾ ਧੂੜਿ ਤਿਨ੍ਹਾ ਦੀ ਪਾਈਐ ॥

مت تھوڑی سیو گوائیئیّے = ۱۰ =

ਮਤਿ ਥੋੜੀ ਸੇਵ ਗਵਾਈਐ ॥੧੦॥

سلوکُ م : ۱ =

ਸਲੋਕੁ ਮ ੧ ॥

سچِ کالُ کوُڑُ ورتیا کلِ کالکھ بیتال =

ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥

بیئو بیجِ پت لیّے گئے اب ,کِئو اُگوۓ دالِ =

ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥

جے اِکُ ہوئے ت اُگوۓ رُتی ہوُ رُت ہوئے =

ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥

نانک پاہیّے باہرا کورۓ رنگُ ن سوئے =

ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥

بھیّے وِچ کھُنّب چڑائیئیّے سرمُ پاہُ تنِ ہوئے =

ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥

نانک بھگتی جے رپیّے کوُڑۓ سوئے ن کوئے = ۱ =

ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥

م : ۱ =

ਮ ੧ ॥

لبُ پاپُ دُئے راجا مہتا کوُڑُ ہویا سِکدارُ ॥
ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
کامُ نیبُ سدِ پُچھیئیے بہِ بہِ کرے بیچارُ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥

(Page 469) پنّا ۴٦۹

اندھی رزتِ گیان وِہوُنی بھاہِ بھرے مُردارُ ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥
گیانی نچہِ واجے واوہِ روُپ کرہِ سیِگارُ ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥
اوُچے کوُکہِ وادا گاوہِ جوَدھا کا ویِچارُ ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥
موُرکھ پنّڈِت ہِکمتِ ہُجتِ سنّجیَے کرہِ پِیارُ ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥
دھرمی دھرمُ کرہِ گاواوہِ منّگہِ موَکھ دُیارُ ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥
جتی سداوہِ جُگتِ ن جانہِ چھڈِ بہہِ گھر بارُ ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥
سبھُ کوَ پوُرا آپے ہوَوےَ گھٹِ ن کوئی آکھیَے ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥
پتِ پروانا پِچھیَے پائیِئیَے تا نانک توَلِیا جاپیَے ॥۲॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥੨॥
م:۱ ॥
ਮ ੧ ॥
ودی س ُ وجگِ نانکا سچا ویکھیَے سوئے ॥
ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ ॥
سبھنی چھالا ماریِیا کرتا کرے س ُ ہوئے ॥
ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥
اگیَے جاتِ ن جوَرُ ہےَ اگیَے جیِئو نوے ॥
ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥

جِن کی لیکھیَے پت پوۓ چنّگے سیئی کیئے ॥۳॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੩॥

پئُڑی ॥
ਪਉੜੀ ॥

دھُرِ کرمُ جِنا کئُو تُدھُ پائِیا تا تِنی کھسمُ دِھیائِیا ॥
ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ ॥
اینا جنّتا کیَے وسِ کِچھُ ناہی تُدھُ ویکی جگتُ اُپائِیا ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ ॥
اِکنا نو توُں میلِ لیَہِ اِکِ آپہُ تُدھُ کھُیائِیا ॥
ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ ॥
گُر کِرپا تے جانِیا جِتھیَے تُدھُ آپُ بُجھائِیا ॥
ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ ॥
سہجے ہی سچِ سمائِیا ॥۱۱॥
ਸਹਜੇ ਹੀ ਸਚਿ ਸਮਾਇਆ ॥੧੧॥

سلوکُ م : ۱ ॥
ਸਲੋਕੁ ਮ ੧ ॥

دُکھُ دارُو سُکھُ روگُ بھئِیا جا سُکھُ تامِ ن ہوئی ॥
ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥
توُں کرتا کرنا میَے ناہی جا ہئُو کری ن ہوئی ॥۱॥
ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ ॥੧॥
بلِہاری کُدرتِ وسِیا ॥
ਬਲਿਹਾਰੀ ਕੁਦਰਤਿ ਵਸਿਆ ॥
تیرا انّتُ ن جائی لکھِیا ॥۱॥ رہائُو ॥
ਤੇਰਾ ਅੰਤੁ ਨ ਜਾਈ ਲਖਿਆ ॥੧॥ ਰਹਾਉ ॥
جاتِ مہِ جوتِ جوتِ مہِ جاتا اکل کلا بھرپوُرِ رہِیا ॥
ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ ॥
توُں سچا ساہِبُ سِپھتِ سُیالِئُو جِنِ کیِتی سو پارِ پئِیا ॥
ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ ਜਿਨਿ ਕੀਤੀ ਸੋ ਪਾਰਿ ਪਇਆ ॥
کہُ نانک کرتے کِیا باتا جو کِچھُ کرنا سُ کرِ رہِیا ॥۲॥
ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥

م : ۲ =

ਮ ੨ ॥

جوگ سبدں گیان سبدں بید سبدں براہمݨہ =

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥

کھتری سبدں سوُر سبدں سوُدر سبدں پرا کرتہ =

ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕਿ□ਤਹ ॥

سرب سبدں ایک سبدں جے کوٗ جاݨیَے بھیئوٗ =

ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥

نانکُ تا کا داسُ ہیَے سوئی نرنّجن دیئوٗ = ۳=

ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥

م : ۲ =

ਮ ੨ ॥

ایک کرسن سرب دیوا دیو دیوا ت آتما =

ਏਕ ਕਿ□ਸਨ  ਸਰਬ ਦੇਵਾ ਦੇਵ ਦੇਵਾ ਤ ਆਤਮਾ ॥

آتما باسدیوسِ جے کوٗ جاݨیَے بھیئوٗ =

ਆਤਮਾ ਬਾਸੁਦੇਵਸਿ  ਜੇ ਕੋ ਜਾਣੈ ਭੇਉ ॥

نانکُ تا کا داسُ ہیَے سوئی نرنّجن دیئوٗ = ۴=

ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥

م : ۱ =

ਮ ੧ ॥

کُنّبھے بدھا جلُ رہیَے جل بنُ کُنّبھُ ن ہوئے =

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥

گیان کا بدھا منُ رہیَے گر بنُ گیانُ ن ہوئے = ۵=

ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥

پئُڑی =

ਪਉੜੀ ॥

پڑِیا ہوٗوے گنہگارُ تا اوٗمی سادھُ ن مارِئیَے =

ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥

جیہا گھالے گھالݨا تیویہوٗ نائوٗ پچارِئیَے =

ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥

ایَسی کلا ن کھیڈِیئیَے جِتُ درگہ گئِیا ہارِیئیَے ॥
ਐਸੀ ਕਲਾ ਨ ਖੇਡੀਐ ਜਿਤੁ ਦਰਗਹ ਗਇਆ ਹਾਰੀਐ ॥
پڑِیا اتےَ اۄمیِیا ویِچارُ اگےَ ویِچارِیئیَے ॥
ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ ॥
مُہِ چلےَ سُ اگےَ مارِیئیَے ॥۱۲॥
ਮੁਹਿ ਚਲੈ ਸੁ ਅਗੈ ਮਾਰੀਐ ॥੧੨॥

(Page 470) پنّنا ۴۷۰

سلۄکُ م:۱॥
ਸਲੋਕੁ ਮਃ ੧ ॥
نانک میرُ سریِر کا اِکُ رتھُ اِکُ رتھواہُ ॥
ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥
جُگُ جُگُ پھیرِ وٹائیِئہِ گِیانی بُجھہِ تاہِ ॥
ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥
ستجُگِ رتھُ سنّتۄکھ کا دھرمُ اگےَ رتھواہُ ॥
ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥
تریتےَ رتھُ جتےَ کا جۄرُ اگےَ رتھواہُ ॥
ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥
دُیاپُرِ رتھُ تپےَ کا ستُ اگےَ رتھواہُ ॥
ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥
کلجُگِ رتھُ اگنِ کا کوُڑُ اگےَ رتھواہُ ॥۱॥
ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥੧॥
م:۱॥
ਮਃ ੧ ॥
سام کہےَ سیتنّبرُ سُیامی سچ مہِ آچھےَ ساچِ رہے ॥
ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥
سبھُ کۄ سچِ سماوےَ ॥
ਸਭੁ ਕੋ ਸਚਿ ਸਮਾਵੈ ॥
رِگُ کہےَ رہِیا بھرپوُرِ ॥
ਰਿਗੁ ਕਹੈ ਰਹਿਆ ਭਰਪੂਰਿ ॥

رام نامُ دیوا مہِ سوُرُ ॥
ਰਾਮ ਨਾਮੁ ਦੇਵਾ ਮਹਿ ਸੂਰੁ ॥
نائے لئئیَے پراچھت جاہِ ॥
ਨਾਇ ਲਇਐ ਪਰਾਛਤ ਜਾਹਿ ॥
نانک تئو موکھنّترُ پاہِ ॥
ਨਾਨਕ ਤਉ ਮੋਖੰਤਰੁ ਪਾਹਿ ॥
جُج مہِ جورِ چھلی چنّدراولِ کان ِکرسنُ جادمُ بھئِیا ॥
ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕਿ□ਸਨੁ ਜਾਦਮੁ ਭਇਆ ॥
پار جاتُ گوپی لیَے آئِیا ِبنّدرابن مہِ رنگُ کیِیا ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥
کلِ مہِ بیدُ اتھربنُ ہوُیا نائو کھُدائی الہُ بھئِیا ॥
ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
نیِل بستر لے کپڑے پہِرے ترُک پٹھانی املُ کیِیا ॥
ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥
چارے وید ہوئے سچِیار ॥
ਚਾਰੇ ਵੇਦ ਹੋਏ ਸਚਿਆਰ ॥
پڑہِ گنہِ ِتن چار ویِچار ॥
ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥
بھائو بھگتِ کرِ نیِچُ سدائے ॥
ਭਾਉ ਭਗਤਿ ਕਰਿ ਨੀਚੁ ਸਦਾਏ ॥
تئو نانک موکھنّترُ پائے ॥ ۲॥
ਤਉ ਨਾਨਕ ਮੋਖੰਤਰੁ ਪਾਏ ॥੨॥
پئُڑی ॥
ਪਉੜੀ ॥
ستِگُر وِٹہُ وارِیا ِجتُ ِملِئیَے کھسمُ سمالِیا ॥
ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥
ِجنِ کرِ اُپدیسُ ِگیان انّجنُ دیِیا ِانھی نیتری جگتُ ِنہالِیا ॥
ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥
کھسمُ چھوڈِ دوُجیَے لگے ڈُبے سے ونجارِیا ॥
ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥

سِتگُرُوُ ہیَے بوہِتھا وِرلیَے کِنیَے وِیچارِیا ॥
ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ ॥
کِر کِرپا پارِ اُتارِیا ॥۱۳॥
ਕਰਿ ਕਿਰਪਾ ਪਾਰਿ ਉਤਾਰਿਆ ॥੧੩॥
سلوٗکُ م : ۱ ॥
ਸਲੋਕੁ ਮ ੧ ॥
سِنّمل رُکھُ سرائِرا اِت دیِرگھ اِت مُچُ ॥
ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
اوئِ جِ آوہِ آس کِر جاہِ نِراسے کِتُ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
پھل پھِکے پھُل بکبکے کنّمِ ن آوہِ پت ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
مِٹھتُ نیِوی نانکا گُنں چنّگِیائِیا تتُ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
سبھُ کو نِوےَ آپ کئُو پر کئُو نِوےَ ن کوئِ ॥
ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ ॥
دھرِ تاراجُوٗ توليیَے نِوےَ سُ گئُرا ہوئِ ॥
ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ ॥
اپرادھی دوٗنا نِوےَ جو ہنّتا مِرگاہِ ॥
ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
سیِسِ نِوائِیَے کِیا تھیِیَے جا رِدےَ کُسُدھے جاہِ ॥۱॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥
م : ۱ ॥
ਮ ੧ ॥
پڑِ پُستک سنّدھیا بادں ॥
ਪੜਿ ਪੁਸਤਕ ਸੰਧਿਆ ਬਾਦੰ ॥
سِل پوٗجسِ بگُل سمادھں ॥
ਸਿਲ ਪੂਜਸਿ ਬਗੁਲ ਸਮਾਧੰ ॥
مُکھِ جھوٗٹھ بِبھوٗکھن سارں ॥
ਮੁਖਿ ਝੂਠ ਬਿਭੂਖਣ ਸਾਰੰ ॥

ترَیپال ,تہال ,بچارں =
ਤ੍ਰੈਪਾਲ ਤਿਹਾਲ ਬਿਚਾਰੰ ॥
گل مالا ,تلکُ ,للاٹں =
ਗਲਿ ਮਾਲਾ ਤਿਲਕੁ ਲਿਲਾਟੰ ॥
دُئے دھوتی بستر کپاٹں =
ਦੁਇ ਧੋਤੀ ਬਸਤ੍ਰ ਕਪਾਟੰ ॥
جے جانڑس برہمں کرمں =
ਜੇ ਜਾਣਸਿ ਬ੍ਰਹਮੰ ਕਰਮੰ ॥
سبھ پھوکٹ ,نسچئو کرمں =
ਸਭਿ ਫੋਕਟ ਨਿਸਚਉ ਕਰਮੰ ॥
کہُ نانک ,نہچئو ,دھیاوئے =
ਕਹੁ ਨਾਨਕ ਨਿਹਚਉ ਧਿਆਵੈ ॥
ونڑُ ستِگر واٹ ن پاوئے = ۲=
ਵਿਣੁ ਸਤਿਗੁਰ ਵਾਟ ਨ ਪਾਵੈ ॥੨॥
پئُڑی =
ਪਉੜੀ ॥
کپڑُ رُوپُ سُہاونا چھڈ دُنیا انّدر جاونا =
ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
منّدا چنّگا آپنا آپے ہی کیِتا پاونا =
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ہکُم کیئے من بھاودے راہ بھیڑئے اگئیے جاونا =
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥

(Page 471) ۱۷۴ پنّنا

ننّگا دوجک چالیا تا دِسیَے کھرا ڈراونا =
ਨ ਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥
کر اؤگنڑ پچھوتاونا = ۱۴=
ਕਰਿ ਅਉਗਣ ਪਛੋਤਾਵਣਾ ॥੧੪॥
سلوکُ م : ۱ =
ਸਲੋਕੁ ਮ ੧ ॥

دِئیا کپاہ سنّتوکھُ سؤُتُ جتُ گنّڈھی ستُ وٹُ ॥
ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ایہُ جنیئؤُ جیِءُ کا ہئی ت پاڈے گھتُ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
نا ایہُ تُٹَیَے نا ملُ لگَیَے نا ایہُ جلیَے ن جائے ॥
ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
دھنّنُ سُ مانس نانکا جو گلِ چلے پائے ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥
چئُکڑِ مُلِ انائِیا بہِ چئُکیَے پائِیا ॥
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥
سِکھا کنّنِ چڑائیِیا گُرُ براہمنُ تِھیا ॥
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥
اوہُ مُیا اوہُ جھڑِ پئِیا ویتگا گئِیا ॥ ۱॥
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥੧॥
م : ۱ ॥
ਮ ੧ ॥
لکھ چورِیا لکھ جارِیا لکھ کوُڑِیا لکھ گالِ ॥
ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ ॥
لکھ ٹھگِیا پہِنامِیا راتِ دِنسُ جیِءُ نالِ ॥
ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ॥
تگُ کپاہہُ کتیِئیَے بامھنُ وٹے آئے ॥
ਤਗੁ ਕਪਾਹਹੁ ਕਤੀਐ ਬਾਮ੍ਹਣੁ ਵਟੇ ਆਇ ॥
کُہِ بکرا رِنّنِ کھائِیا سبھُ کو آکھیَے پائے ॥
ਕੁਹਿ ਬਕਰਾ ਰਿੰਨ੍ਹ੍ਹਿ ਖਾਇਆ ਸਭੁ ਕੋ ਆਖੈ ਪਾਇ ॥
ہوئے پُرانا سُٹیِئیَے بھی پھِرِ پائیِئیَے ہورُ ॥
ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥
نانک تگُ ن تُٹئی جے تگِ ہووَے جورُ ॥ ۲॥
ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥੨॥
م : ۱ ॥
ਮ ੧ ॥

نائے منّنئیے پت اُوپجیے سالاہی سچ سُوتُ ॥
ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥
درگہ اندر پائیئیے تگ ن تُوٹس پوُت ॥۳॥
ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥੩॥
م : ۱ ॥
ਮਃ ੧ ॥
تگ ن اِندری تگ ن ناری ॥
ਤਗੁ ਨ ਇੰਦ੍ਰੀ ਤਗੁ ਨ ਨਾਰੀ ॥
بھلکے تھک پوئے نت داڑی ॥
ਭਲਕੇ ਥੁਕ ਪਵੈ ਨਿਤ ਦਾੜੀ ॥
تگ ن پیَری تگ ن ہتھی ॥
ਤਗੁ ਨ ਪੈਰੀ ਤਗੁ ਨ ਹਥੀ ॥
تگ ن جہوا تگ ن اکھی ॥
ਤਗੁ ਨ ਜਿਹਵਾ ਤਗੁ ਨ ਅਖੀ ॥
ویتگا آپے وتیَے ॥
ਵੇਤਗਾ ਆਪੇ ਵਤੈ ॥
وٹ دھاگے اورا گھتیَے ॥
ਵਟਿ ਧਾਗੇ ਅਵਰਾ ਘਤੈ ॥
لیَے بھاڑ کرے ویاہُ ॥
ਲੈ ਭਾੜਿ ਕਰੇ ਵੀਆਹੁ ॥
کڈھ کاگلُ دسے راہُ ॥
ਕਢਿ ਕਾਗਲੁ ਦਸੇ ਰਾਹੁ ॥
سُن ویکھہُ لوکا ایہُ وڈانُ ॥
ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥
من اندھا نائو سُجانُ ॥۴॥
ਮਨਿ ਅੰਧਾ ਨਾਉ ਸੁਜਾਣੁ ॥੪॥
پئُڑی ॥
ਪਉੜੀ ॥
ساہبُ ہوئے دئیالُ کرپا کرے تا سائی کار کرائسی ॥
ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥

سو سیوکُ سیوا کرے ,جس نو ہکمُ منائِسی ॥
ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ ॥
ہکمِ مَنّئِیَے ہووَے پروانُ تا کھسمَیے کا مہلُ پائِسی ॥
ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥
کھسمَیے بھاوَے سو کرے منہُ ,چنّدِیا سو پھلُ پائِسی ॥
ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥
تا درگہ پیَدھا جائِسی ॥۱۵॥
ਤਾ ਦਰਗਹ ਪੈਧਾ ਜਾਇਸੀ ॥੧੫॥
سلوک م : ۱ ॥
ਸਲੋਕ ਮ ੧ ॥
گئوُ ,براہمن کئو کرُ لاوہُ گوبرِ ترنُ نہ جائی ॥
ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
دھوتی ,ٹکا تیَے جپمالی دھانُ ملیچھاں کھائی ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
انّترِ پوُجا پڑہِ کتیبا سنّجمُ تُرکا بھائی ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥
چھوڈِیلے پاکھنّڈا ॥
ਛੋਡੀਲੇ ਪਾਖੰਡਾ ॥
نامِ لئِئیَے جاہِ ترنّدا ॥۱॥
ਨਾਮਿ ਲਇਐ ਜਾਹਿ ਤਰੰਦਾ ॥੧॥
م : ۱ ॥
ਮ ੧ ॥
مانس کھانے کرہِ ,نواج ॥
ਮਾਣਸ ਖਾਣੇ ਕਰਹਿ ਨਿਵਾਜ ॥
چھُری وگائِن ,تِن گلِ تاگ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
,تِن گھرِ برہمن پوُرہِ ناد ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥
اُنا ,بھ آوہِ اوئی ساد ॥
ਉਨ੍ਹਾ ਭਿ ਆਵਹਿ ਓਈ ਸਾਦ ॥

کوُڑی راسِ کوُڑا واپارُ ॥
ਕੂੜੀ ਰਾਸਿ ਕੂੜਾ ਵਾਪਾਰੁ ॥
کوُڑُ بوُلِ کرہِ آہارُ ॥
ਕੂੜੁ ਬੋਲਿ ਕਰਹਿ ਆਹਾਰੁ ॥
سرم دھرم کا ڈیرا دوُرِ ॥
ਸਰਮ ਧਰਮ ਕਾ ਡੇਰਾ ਦੂਰਿ ॥
نانک کوُڑُ رہیا بھرپوُرِ ॥
ਨਾਨਕ ਕੂੜੁ ਰਹਿਆ ਭਰਪੂਰਿ ॥
متھیَے ٹِکا تیڑِ دھوتی ککھائی ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥
ہتھِ چھُری جگت کاسائی ॥
ਹਥਿ ਛੁਰੀ ਜਗਤ ਕਾਸਾਈ ॥



نیِل وستر پہِرِ ہوۄہِ پرۄانُ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ملیچھ دھانُ لے پوُجہِ پُرانُ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ابھاکھِیا کا کُٹھا بکرا کھانا ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
چئُکے اُپرِ کِسیَے ن جانا ॥
ਚਉਕੇ ਉਪਰਿ ਕਿਸੈ ਨ ਜਾਣਾ ॥
دے کیَے چئُکا کڈھی کار ॥
ਦੇ ਕੈ ਚਉਕਾ ਕਢੀ ਕਾਰ ॥
اُپرِ آئِ بیَٹھے کوُڑِیار ॥
ਉਪਰਿ ਆਇ ਬੈਠੇ ਕੂੜਿਆਰ ॥
متُ بھِٹیَے وے متُ بھِٹیَے ॥
ਮਤੁ ਭਿਟੈ ਵੇ ਮਤੁ ਭਿਟੈ ॥
اِہُ انّنُ اساڈا پھِٹیَے ॥
ਇਹੁ ਅੰਨੁ ਅਸਾਡਾ ਫਿਟੈ ॥

تنِ پھٹیَے پھیڑ کرینِ ॥
ਤਨਿ ਫਿਟੈ ਫੇੜ ਕਰੇਨਿ ॥
منِ جوُٹھیَے چُلی بھرینِ ॥
ਮਨਿ ਜੂਠੈ ਚੁਲੀ ਭਰੇਨਿ ॥
کہُ نانک سچُ دِھیائیِئیَے ॥
ਕਹੁ ਨਾਨਕ ਸਚੁ ਧਿਆਈਐ ॥
سُچِ ہوَوےَ تا سچُ پائیِئیَے ॥۲॥
ਸੁਚਿ ਹੋਵੈ ਤਾ ਸਚੁ ਪਾਈਐ ॥੨॥
پئُڑی ॥
ਪਉੜੀ ॥
چِتیَے انّدرِ سبھُ کو ویکھِ ندری ہیٹھِ چلائِدا ॥
ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥
آپے دے وڈِیائیِیا آپے ہی کرم کرائِدا ॥
ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥
وڈہُ وڈا وڈ میدنی سِرے سِرِ دھنّدھیَے لائِدا ॥
ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥
ندرِ اُپٹھی جے کرے سُلتانا گھاہُ کرائِدا ॥
ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥
درِ منّگنِ بھِکھ ن پائِدا ॥۱۶॥
ਦਰਿ ਮੰਗਨਿ ਭਿਖ ਨ ਪਾਇਦਾ ॥੧੬॥
سلوکُ م : ۱ ॥
ਸਲੋਕੁ ਮ ੧ ॥
جے موہاکا گھرُ مُہیَے گھرُ مُہِ پِتری دیئِے ॥
ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥
اگیَے وستُ سِڃانیِئیَے پِتری چور کریئِے ॥
ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥
وڈھیِئہِ ہتھ دلال کے مُسپھی ایہ کریئِے ॥
ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥
نانک اگیَے سو مِلیَے جِ کھٹے گھالے دیئِے ॥۱॥
ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥

م : ۱ =

ਮ ੧ ॥

جِئو جوُرُو سِرناوݨی آوَے وارو وار =

ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥

جوُٹھے جوُٹھا مُکھ وسَے نِت نِت ہوئے کھُیارُ =

ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥

سوُچے ایہ ن آکھیئہِ بہن جِ پِنّڈا دھوئے =

ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥

سوُچے سیئی نانکا جِن مَن وسیا سوئے = ۲ =

ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥

پئُڑی =

ਪਉੜੀ ॥

تُرے پلاݨے پئُݨ ویگ ہر رنّگی ہرم سوارِیا =

ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥

کوٹھے منّڈپ ماڑِیا لائے بیٹھے کر پاسارِیا =

ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ ॥

چیج کرن مَن بھاودے ہر بُجھن ناہی ہارِیا =

ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥

کر پھُرمائِس کھائِیا ویکھ مہلت مرݨُ وِسارِیا =

ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥

جرُ آئی جوبن ہارِیا = ۱۷ =

ਜਰੁ ਆਈ ਜੋਬਨਿ ਹਾਰਿਆ ॥੧੭॥

سلوکُ م : ۱ =

ਸਲੋਕੁ ਮ ੧ ॥

جے کر سوُتکُ منّنیئیَے سبھ تیَے سوُتکُ ہوئے =

ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥

گوہے اتیَے لکڑی انّدر کیڑا ہوئے =

ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥

جیتے داݨے انّن کے جیِیا باجھُ ن کوئے =

ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥

پہلا پانی جیئو ہیَے ,جتُ ہریا سبھ ُکوئے =
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
سؤُتکُ ,کئو کر رکھیئیَے سؤُتکُ پوَے رسوئے =
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥
نانک سؤُتکُ ایو ن اُترَے ,گیانُ اُتارے دھوئے =ا=
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥੧॥
م : ا=
ਮ ੧ ॥
من کا سؤُتکُ لوَبھُ ہیَے ,جہوا سؤُتکُ کوُڑُ =
ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
اکھی سؤُتکُ ویکھنا پر ,تری پر دھن رؤُپُ =
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥
کنّنی سؤُتکُ کنّن پیَے لائتباری کھاہ =
ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥
نانک ہنّسا آدمی بدھے جم پُر جاہ =۲=
ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥
م : ا=
ਮ ੧ ॥
سبھو سؤُتکُ بھرمُ ہیَے دؤُجیَے لگیَے جائے =
ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
جنّمنُ مرنا ہکمُ ہیَے بھانیَے آوَے جائے =
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
کھانا پینا پوترُ ہیَے دتونُ رجکُ سنّباہ =
ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕੁ ਸੰਬਾਹਿ ॥
نانک ,جنی گرمکھ بُجھیا ,تنا سؤُتکُ ناہ =۳=
ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥੩॥

(Page 473) ۳۷۴ پنّنا

پئُڑی =
ਪਉੜੀ ॥

سِتگُرُ وڈا کِر سالاہِیئیَے جِسُ وِچ وڈِیا وڈِیائِیا ॥
ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥
سہِ میلے تا ندری آئِیا ॥
ਸਹਿ ਮੇਲੇ ਤਾ ਨਦਰੀ ਆਈਆ ॥
جا تِسُ بھاݨا تا مݨِ وسائِیا ॥
ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥
کِر ہُکمُ مستِک ہتھُ دھِر وِچہُ مارِ کڈھِیا بُرِیائِیا ॥
ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ॥
سہِ تُٹھیَے نئُو نِدھِ پائِیا ॥١٨॥
ਸਹਿ ਤੁਠੈ ਨਉ ਨਿਧਿ ਪਾਈਆ ॥੧੮॥
سلوٗکُ م : ١ ॥
ਸਲੋਕੁ ਮ ੧ ॥
پہِلا سُچا آپِ ہوئِے سُچیَے بیَٹھا آئِے ॥
ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥
سُچے اگیَے رِکھئُنُ کوئِے ن بھِٹِئُو جائِے ॥
ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥
سُچا ہوئِے کیَے جیوِیا لگا پڑݨِ سلوٗکُ ॥
ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥
کُہتھی جائی سٹِیا کِسُ ایہُ لگا دوٗکھُ ॥
ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥
انّ دیوتا پاݨی دیوتا بیَسنّترُ دیوتا لوٗݨُ پنّجوا پائِیا گھِرتُ ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥
تا ہوٗیا پاکُ پوِتُ ॥
ਤਾ ਹੋਆ ਪਾਕੁ ਪਵਿਤੁ ॥
پاپی سِئُو تنُ گڈِیا تھُکا پئِیا تِتُ ॥
ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥
جِتُ مُکھِ نامُ ن اوُچرہِ بِنُ ناوئِے رس کھاہِ ॥
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥
نانک ایوئِے جاݨیئیَے تِتُ مُکھِ تھُکا پاہِ ॥١॥
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥

م : ۱ ॥
ਮ ੧ ॥
بھنّڈِ جنّمیئیَے بھنّڈِ ننّمیئیَے بھنّڈِ منّگنُ ویاہُ ॥
ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
بھنّڈہُ ہوۄےَ دوستی بھنّڈہُ چلےَ راہُ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
بھنّڈُ مُیا بھنّڈُ بھالیئیَے بھنّڈِ ہوۄےَ بنّدھانُ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
سو کِئُ منّدا آکھیئیَے جِتُ جنّمہِ راجان ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
بھنّڈہُ ہی بھنّڈُ اوُپجےَ بھنّڈےَ باجھُ ن کوءِ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
نانک بھنّڈےَ باہرا ایکو سچا سوءِ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥
جِتُ مُکھِ سدا سالاہیئیَے بھاگا رتی چارِ ॥
ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥
نانک تے مُکھ اوُجلے تِتُ سچےَ دربارِ ॥۲॥
ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥੨॥
پئُڑی ॥
ਪਉੜੀ ॥
سبھُ کو آکھےَ آپنھا جِسُ ناہی سو چُنِ کڈھیئیَے ॥
ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥
کیِتا آپو آپنھا آپے ہی لیکھا سنّڈھیئیَے ॥
ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥
جا رہنھا ناہی ایَتُ جگِ تا کائِتُ گاربِ ہنّڈھیئیَے ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥
منّدا کِسےَ ن آکھیئیَے پڑھِ اکھرُ ایہو بُجھیئیَے ॥
ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥
موُرکھےَ نالِ ن لُجھیئیَے ॥۱۹॥
ਮੂਰਖੈ ਨਾਲਿ ਨ ਲੁਝੀਐ ॥੧੯॥

سلوک م : ۱ ॥
ਸਲੋਕੁ ਮ ੧ ॥
نانک پھکیے بولئیے تن من پھکا ہوئے ॥
ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥
پھکو پھکا سدیئیے پھکے پھکی سوئے ॥
ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥
پھکا درگہ سٹیئیے مُہ تھکا پھکے پائے ॥
ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥
پھکا مورکھ آکھیئیے پانا لہیے سجائے ॥۱॥
ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥
م : ۱ ॥
ਮ ੧ ॥
اندرہ جھوٹھے پیج باہر دُنیا اندر پھیل ॥
ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥
اٹھسٹھ تیرتھ جے ناوہ اُترے ناہی میل ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥
جن پٹ اندر باہر گدڑ تے بھلے سنسار ॥
ਜਿਨ੍ਹ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥
تن نیہ لگا رب سیتی دیکھنے ویچار ॥
ਤਿਨ੍ਹ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ ॥
رنگ ہسہ رنگ روؤہ چُپ بھی کر جاہ ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
پرواہ ناہی کسیے کیری باجھ سچے ناہ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥
در واٹ اُپر کھرچ منگا جبیے دیئے ت کھاہ ॥
ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ ॥
دیبان ایکو کلم ایکا ہما تُما میل ॥
ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਹਾ ਮੇਲੁ ॥
در لئے لیکھا پیڑ چھٹیے نانکا جیؤ تیل ॥۲॥
ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥੨॥

پئُڑی ॥
ਪਉੜੀ ॥
آپے ہی کرݨا کیئو کل آپے ہی تیَ دھاریئےَ ॥
ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥
دیکھہِ کیِتا آپݨا دھرِ کچی پکی ساریئےَ ॥
ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥
جو آئِیا سو چلسی سبھُ کوئی آئی واریئےَ ॥
ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥
جِس کے جیِء پران ہہِ کِئُ ساہِبُ منہُ وِساریئےَ ॥
ਜਿਸ ਕੇ ਜੀਅ ਪਰਾਣ ਹਹਿ ਕਿਉ ਸਾਹਿਬੁ ਮਨਹੁ ਵਿਸਾਰੀਐ ॥
آپݨ ہتھی آپݨا آپے ہی کاجُ سواریئےَ ॥੨੦॥
ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥੨੦॥
سلوکُ مہلا ੨ ॥
ਸਲੋਕੁ ਮਹਲਾ ੨ ॥
ایہ کِنیہی آسکی دوُجےَ لگےَ جائے ॥
ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
نانک آسکُ کانْڈھیِئےَ سد ہی رہےَ سمائے ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥
چنّگےَ چنّگا کرِ منّنے منّدےَ منّدا ہوئے ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
آسکُ ایہُ ن آکھیِئےَ جِ لیکھےَ ورتےَ سوئے ॥੧॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥
مہلا ੨ ॥
ਮਹਲਾ ੨ ॥
سلامُ جبابُ دوۄےَ کرے مُنّڈھہُ گھُتھا جائے ॥
ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
نانک دوۄےَ کوُڑیِیا تھائے ن کائی پائے ॥੨॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥

پئُڑی =

ਪਉੜੀ ॥

جِتُ سیوِئیَے سُکھُ پائیِئیَے سو ساہِبُ سدا سمالِئیَے =

ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥

جِتُ کیِتا پائیِئیَے آپنا سا گھال بُری کِئو گھالِئیَے =

ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥

منّدا مۄُلِ ن کیِچئی دے لمّی ندرِ نِہالِئیَے =

ਮੰਦਾ ਮੂਲਿ ਨ ਕੀਚਈ ਦੇ ਲ ਮੀ ਨਦਰਿ ਨਿਹਾਲੀਐ ॥

جِئو ساہِب نالِ ن ہارِئیَے تیویہا پاسا ڈھالِئیَے =

ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥

کِچھُ لاہے اُپرِ گھالِئیَے =۱۲=

ਕਿਛੁ ਲਾਹੇ ਉਪਰਿ ਘਾਲੀਐ ॥੨੧॥

سلوکُ مہلا ۲ =

ਸਲੋਕੁ ਮਹਲਾ ੨ ॥

چاکرُ لگیَے چاکری نالے گاربُ وادُ =

ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥

گلا کرے گھنیریا کھسم ن پائے سادُ =

ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥

آپُ گوائے سیوا کرے تا کِچھُ پائے مانُ =

ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥

نانک جِس نو لگا تِسُ مِلیَے لگا سو پروانُ =۱=

ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥

مہلا ۲ =

ਮਹਲਾ ੨ ॥

جو جیئے ہوئے سُ اُگوَے مُہ کا کہِیا وائو =

ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥

بیِجے بِکھُ منّگیَے انّمرِتُ ویکھہُ ایہُ نِیائو =۲=

ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥

مہلا ۲ =

ਮਹਲਾ ੨ ॥

نالِ اِیانٕے دؤستی کدے ن آوٕے راسِ ॥

ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥

جیہا جانٕیَے تیہو ورتیَے ویکھہُ کو نِرجاسِ ॥

ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥

وستوُ اںدرِ وستُ سماوٕے دوُجی ہووٕے پاسِ ॥

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥

ساہِب سیتی ہُکمُ ن چلیَے کہی بݨیَے ارداسِ ॥

ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥

کوُڑِ کمانٕیَے کوُڑو ہووٕے نانک سِپھتِ وِگاسِ ॥۳॥

ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥੩॥

مہلا ۲ ॥

ਮਹਲਾ ੨ ॥

نالِ اِیانٕے دؤستی وڈاروُ سِئُ نیہُ ॥

ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥

پانٕی اںدرِ لیک جِئُ تِس دا تھائُ ن تھیہُ ॥۴॥

ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥੪॥

مہلا ۲ ॥

ਮਹਲਾ ੨ ॥

ہوئِ اِیانٕا کرے کںمُ آݨِ ن سکیَے راسِ ॥

ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥

جے اِک ادھ چںگی کرے دوُجی بھی ویراسِ ॥۵॥

ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥

پئُڑی ॥

ਪਉੜੀ ॥

چاکرُ لگیَے چاکری جے چلیَے کھسمیَے بھائِ ॥

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥

ہُرمتِ تِس نو اگلی اوہُ وجہُ بھِ دوُنا کھائِ ॥

ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ ॥

کھسمیَے کرے برابری پھِرِ گیَیرتِ اںدرِ پائِ ॥

ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥

وجہ ُگوائے اگلا مُہے مُہ پاݨا کھائے =

ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥

جِس دا دِتا کھاوݨا تِس ُکہیئیے ساباسِ =

ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥

نانک ہکم ُن چلئی نالِ کھسم چلیَے اردارِس = ۲۲=

ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥੨੨॥

سلوک ُ مہلا ۲ =

ਸਲੋਕੁ ਮਹਲਾ ੨ ॥

ایہ کِنیہی دارِت آپس تے جو پائیئیے =

ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥

(Page 475) ۵۷۴ پنّا

نانک ساکرمارِت ساہب تُٹھیَے جو مِلیَے = ۱=

ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧॥

مہلا ۲ =

ਮਹਲਾ ੨ ॥

ایہ کِنیہی چاکری جِت ُ بھئو کھسم ن جائے =

ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥

نانک سیوک ُ کاڑھیئیے جِ سیتی کھسم سمائے = ۲=

ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥

پئُڑی =

ਪਉੜੀ ॥

نانک انّت ن جاپنِ ہر تاکے پاراوار =

ਨਾਨਕ ਅੰਤ ਨ ਜਾਪਨ੍ਹੀ ਹਰਿ ਤਾ ਕੇ ਪਾਰਾਵਾਰ ॥

آپ کرائے ساکھتی پھِر آپ کرائے مار =

ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ॥

اِکنا گلی جنّجیریا اِک تُری چڑھ بِسیار =

ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ ॥

آپ کرائے کرے آپ ہئو کیَے سِئو کری پُکار =

ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥

نانک کرنا جِن کِیا پھِر تِس ہی کرنی سار = ۲۳=
ਨਾਨਕ ਕਰਣਾ ਜਿਨਿ ਕੀਆ ਫਿਰਿ ਤਿਸ ਹੀ ਕਰਣੀ ਸਾਰ ॥੨੩॥

سلوٗکُ م : ۱ =
ਸਲੋਕੁ ਮ ੧ ॥

آپے بھانڈے ساجِئنُ آپے پوٗرنُ دیئے =
ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥

اِکنی دُدھُ سمائِیئَے اِک چُلھئے رہن چڑے =
ਇਕਨੑੀ ਦੁਧੁ ਸਮਾਈਐ ਇਕਿ ਚੁਲੑੈ ਰਹਨਿੑ ਚੜੇ ॥

اِک نِہالی پیَے سون اِک اُپر رہن کھڑے =
ਇਕਿ ਨਿਹਾਲੀ ਪੈ ਸਵਨਿੑ ਇਕਿ ਉਪਰਿ ਰਹਨਿ ਖੜੇ ॥

تِنا سوارے نانکا جِن کئو ندر کرے = ۱=
ਤਿਨੑਾ ਸਵਾਰੇ ਨਾਨਕਾ ਜਿਨੑ ਕਉ ਨਦਰਿ ਕਰੇ ॥੧॥

مہلا ۲ =
ਮਹਲਾ ੨ ॥

آپے ساجے کرے آپ جائی بھِ رکھیَے آپ =
ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥

تِسُ وِچ جنّت اُپائے کیَے دیکھیَے تھاپ اُتھاپ =
ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥

کِس نوٗ کہِیئیَے نانکا سبھُ کِچھُ آپے آپ = ۲=
ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥੨॥

پئُڑی =
ਪਉੜੀ ॥

وڈے کِیا وڈِیائِیا کِچھُ کہنا کہنُ ن جائے =
ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥

سوٗ کرتا کادر کرِیمُ دے جِیا رِجکُ سنّباہ =
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥

سائی کار کماونی دھُر چھوڈی تِنّیَے پائے =
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥

نانک ایکی باہری ہوٗر دوٗجی ناہی جائے =
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ ॥

سو کرے جِ تِسیَے رجائے ॥۲۴॥۱॥ سُدھُ

ਸੋ ਕਰੇ ਜਿ ਤਿਸੈ ਰਜਾਇ ॥੨੪॥੧॥ ਸੁਧੁ

اِکّ اونکار سِتنامُ کرتا پُرکھُ نِربھئو نِرویرُ اکال مُورت اجُونی سیَبھں گرپرسادِ ॥

੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

راگُ آسا بانْی بھگتا کی ॥

ਰਾਗੁ ਆਸਾ ਬਾਣੀ ਭਗਤਾ ਕੀ ॥

کبیِر جیِئو نامدیئو جیِئو روِداس جیِئو ॥

ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ ॥

آسا سری کبیِر جیِئو ॥

ਆਸਾ ਸ੍ਰੀ ਕਬੀਰ ਜੀਉ ॥

گُر چرنْ لاگِ ہم بِنوتا پُوچھت کہ جیِئو پائِیا ॥

ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥

کون کاجِ جگُ اُپجیَے بِنسیَے کہہُ موہِ سمجھائِیا ॥۱॥

ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥੧॥

دیو کرہُ دئِیا موہِ مارگِ لاوہُ جِتُ بھیَے بنّدھن تُوٹیَے ॥

ਦੇਵ ਕਰਹੁ ਦਇਆ ਮੋਹਿ ਮਾਰਗਿ ਲਾਵਹੁ ਜਿਤੁ ਭੈ ਬੰਧਨ ਤੂਟੈ ॥

جنم مرن دُکھ پھیڑ کرم سُکھ جیِء جنم تے چھُوٹیَے ॥۱॥ رہائو ॥

ਜਨਮ ਮਰਨ ਦੁਖ ਫੇੜ ਕਰਮ ਸੁਖ ਜੀਅ ਜਨਮ ਤੇ ਛੂਟੈ ॥੧॥ ਰਹਾਉ ॥

مائِیا پھاس بنّدھ نہی پھارے ارُ من سُنّنِ ن لُوکے ॥

ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ॥

آپا پدُ نِربانْ ُن چیِنِیا اِن بِدھ ابھئو ن چُوکے ॥۲॥

ਆਪਾ ਪਦੁ ਨਿਰਬਾਣੁ ਨ ਚੀਨ੍ਹਿਆ ਇਨ ਬਿਧਿ ਅਭਿਉ ਨ ਚੂਕੇ ॥੨॥

کہی ن اُپجیَے اُپجی جانْیَے بھاو ابھاو بِہُونا ॥

ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥

اُدے است کی من بُدھ ناسی تئو سدا سہجِ لِو لیِنا ॥۳॥

ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥੩॥

جِئو پرتِبنّبُ بِنّب کئو مِلی ہیَے اُدک کُنّبھُ بِگرانا ॥

ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ ॥

کہُ کبیِر ایَسا گُنْ بھرمُ بھاگا تئو منُ سُنّنِ سمانان ॥۴॥۱॥

ਕਹੁ ਕਬੀਰ ਐਸਾ ਗੁਣ ਭ੍ਰਮੁ ਭਾਗਾ ਤਉ ਮਨੁ ਸੁੰਨਿ ਸਮਾਨਾਂ ॥੪॥੧॥

آسا ॥

ਆਸਾ ॥

گج ساڈھے تیَے تیَے دھوتیِیا ترِہرے پائِنِ تگ ॥

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥

گلی جِن٘ا جپمالیِیا لوٹے ہتھِ نِبگ ॥

ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥

اوءِ ہرِ کے سنّت ن آکھیِئہِ بانارسِ کے ٹھگ ॥۱॥

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥

ایَسے سنّت ن موُ کئُ بھاوہِ ॥

ਐਸੇ ਸੰਤ ਨ ਮੋ ਕਉ ਭਾਵਹਿ ॥

ڈالا سِئُ پیڈا گٹکاوہِ ॥۱॥ رہاءُ ॥

ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥

باسن مانّجِ چراوہِ اوُپرِ کاٹھی دھوءِ جلاوہِ ॥

ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥

بسُدھا کھوُدِ کرہِ دُءِ چوُلے سارے مانس کھاوہِ ॥۲॥

ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥੨॥

اوءِ پاپی سدا پھِرہِ اپرادھی مُکھہُ اپرس کہاوہِ ॥

ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ ॥

سدا سدا پھِرہِ ابھِمانی سگل کُٹنّب ڈُباوہِ ॥۳॥

ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ ॥੩॥

جِتُ کو لائِیا تِت ہی لاگا تیَسے کرم کماوےَ ॥

ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ ॥

کہُ کبیِر جِسُ ستِگُرُ بھیٹےَ پُنرپِ جنمِ ن آوےَ ॥۴॥۲॥

ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ ॥੪॥੨॥

آسا ॥

ਆਸਾ ॥

باپِ دِلاسا میرو کیِن٘ا ॥

ਬਾਪਿ ਦਿਲਾਸਾ ਮੇਰੋ ਕੀਨ੍ਹਾ ॥

سیج سُکھالی مُکھ انّمرتُ دیِنا ॥
ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨ੍ਹਾ ॥
تِسُ باپ کئُو کِئُو منہُ وِساری ॥
ਤਿਸੁ ਬਾਪ ਕਉ ਕਿਉ ਮਨਹੁ ਵਿਸਾਰੀ ॥
آگیَے گئِیان باجی ہاری ॥۱॥
ਆਗੈ ਗਇਆ ਨ ਬਾਜੀ ਹਾਰੀ ॥੧॥
مُئی میری مائی ہئُو کھرا سُکھالا ॥
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥
پہِرئُو نہی دگلی لگیَے ن پالا ॥۱॥ رہائُو ॥
ਪਹਿਰਉ ਨਹੀ ਦਗਲੀ ਲਗੈ ਨ ਪਾਲਾ ॥੧॥ ਰਹਾਉ ॥
بلِ تِسُ باپیَے جِنِ ہئُو جائِیا ॥
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ ॥
پنّچا تے میرا سنّگُ چُکائِیا ॥
ਪੰਚਾ ਤੇ ਮੇਰਾ ਸੰਗੁ ਚੁਕਾਇਆ ॥
پنّچ مارِ پاوا تلِ دینے ॥
ਪੰਚ ਮਾਰਿ ਪਾਵਾ ਤਲਿ ਦੀਨੇ ॥
ہرِ سِمرنِ میرا منُ تنُ بھینے ॥۲॥
ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ ॥੨॥
پِتا ہمارؤ وڈ گوسائی ॥
ਪਿਤਾ ਹਮਾਰੋ ਵਡ ਗੋਸਾਈ ॥
تِسُ پِتا پہِ ہئُو کِئُو کرِ جائی ॥
ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ ॥
ستِگُر مِلے ت مارگُ دِکھائِیا ॥
ਸਤਿਗੁਰ ਮਿਲੇ ਤ ਮਾਰਗੁ ਦਿਖਾਇਆ ॥
جگت پِتا میرَے منِ بھائِیا ॥۳॥
ਜਗਤ ਪਿਤਾ ਮੇਰੈ ਮਨਿ ਭਾਇਆ ॥੩॥
ہئُو پُوتُ تیرا توُں باپُ میرا ॥
ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ॥
ایکیَے ٹھاہر دُہا بسیرا ॥
ਏਕੈ ਠਾਹਰ ਦੁਹਾ ਬਸੇਰਾ ॥

کہُ کبیِر جنِ ایکو بوُجھِیا ॥
ਕਹੁ ਕਬੀਰ ਜਨਿ ਏਕੋ ਬੂਝਿਆ ॥
گُر پ٘رسادِ میَے سبھُ کِچھُ سوُجھِیا ॥੪॥੩॥
ਗੁਰ ਪ੍ਰਸਾਦਿ ਮੈ ਸਭੁ ਕਿਛੁ ਸੂਝਿਆ ॥੪॥੩॥
آسا ॥
ਆਸਾ ॥
اِکتُ پترِ بھرِ اُرکٹ کُرکٹ اِکتُ پترِ بھرِ پانی ॥
ਇਕਤੁ ਪਤਰਿ ਭਰਿ ਉਰਕਟ ਕੁਰਕਟ ਇਕਤੁ ਪਤਰਿ ਭਰਿ ਪਾਨੀ ॥
آسِ پاسِ پنّچ جوگیِیا بیَٹھے بیِچِ نکٹ دے رانی ॥੧॥
ਆਸਿ ਪਾਸਿ ਪੰਚ ਜੋਗੀਆ ਬੈਠੇ ਬੀਚਿ ਨਕਟ ਦੇ ਰਾਨੀ ॥੧॥
نکٹی کو ٹھنگنُ باڈا ڈوُں ॥
ਨਕਟੀ ਕੋ ਠਨਗਨੁ ਬਾਡਾ ਡੂੰ ॥
کِنہِ بِبیکی کاٹی توُں ॥੧॥ رہائو ॥
ਕਿਨਹਿ ਬਿਬੇਕੀ ਕਾਟੀ ਤੂੰ ॥੧॥ ਰਹਾਉ ॥
سگل ماہِ نکٹی کا واسا سگل مارِ ائُہیری ॥
ਸਗਲ ਮਾਹਿ ਨਕਟੀ ਕਾ ਵਾਸਾ ਸਗਲ ਮਾਰਿ ਅਉਹੇਰੀ ॥
سگلِیا کی ہئُو بہِن بھانجی جِنہِ بری تِسُ چیری ॥੨॥
ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥੨॥
ہمرو بھرتا بڈو بِبیکی آپے سنّتُ کہاوےَ ॥
ਹਮਰੋ ਭਰਤਾ ਬਡੋ ਬਿਬੇਕੀ ਆਪੇ ਸੰਤੁ ਕਹਾਵੈ ॥
اوہُ ہمارےَ ماتھےَ کائِمُ ائُرُ ہمرےَ نِکٹِ ن آوےَ ॥੩॥
ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ ॥੩॥
ناکہُ کاٹی کانہُ کاٹی کاٹِ کوُٹِ کےَ ڈاری ॥
ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥
کہُ کبیِر سنّتن کی بیَرنِ تیِنِ لوک کی پِیاری ॥੪॥੪॥
ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥੪॥੪॥
آسا ॥
ਆਸਾ ॥
جوگی جتی تپی سنّنِیاسی بہُ تیِرتھ بھ٘رمنا ॥
ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥

لُنّجِت مُنّجِت مؤنِ جٹادھر انّت تئؤُ مرنا ॥١॥
ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥੧॥
تا تے سیوِیئلے رامنا ॥
ਤਾ ਤੇ ਸੇਵੀਅਲੇ ਰਾਮਨਾ ॥
رسنا رام نام ہِتُ جا کَیَے کہا کرَے جمنا ॥١॥ رہائؤ ॥
ਰਸਨਾ ਰਾਮ ਨਾਮ ਹਿਤੁ ਜਾ ਕੈ ਕਹਾ ਕਰੈ ਜਮਨਾ ॥੧॥ ਰਹਾਉ ॥
آگم نِرگم جوِتک جانہِ بہُ بہُ بِیاکرنا ॥
ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥



تنّت منّتر سبھ اؤکھدھ جانہِ انّت تئؤُ مرنا ॥٢॥
ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥੨॥
راج بھوگ ارُ چھتر سِنّگھاسن بہُ سُنّدرِ رمنا ॥
ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥
پان کپوُر سُباسک چنّدن انّت تئؤُ مرنا ॥٣॥
ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥੩॥
بید پُران سِنّمرِت سبھ کھوجے کہوُ ن اوُبرنا ॥
ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥
کہُ کبیِر اِئؤ رامہِ جنّپئؤ میٹِ جنم مرنا ॥۴॥۵॥
ਕਹੁ ਕਬੀਰ ਇਉ ਰਾਮਹਿ ਜੰਪਉ ਮੇਟਿ ਜਨਮ ਮਰਨਾ ॥੪॥੫॥
آسا ॥
ਆਸਾ ॥
پھیِلُ ربابی بلدُ پکھاوج کئوُیا تال بجاوَے ॥
ਫੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥
پہِرِ چولنا گدہا ناچَے بھیَسا بھگتِ کراوَے ॥١॥
ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥
راجا رام ککرِیا برے پکائے ॥
ਰਾਜਾ ਰਾਮ ਕਕਰੀਆ ਬਰੇ ਪਕਾਏ ॥
کِنَے بوُجھنہارَے کھائے ॥١॥ رہائؤ ॥
ਕਿਨੈ ਬੂਝਨਹਾਰੈ ਖਾਏ ॥੧॥ ਰਹਾਉ ॥

بیَٹھ سنّگھُ گھر پان لگاوَے گھیِس گلئُرے لیاوَے ۔۔
ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥
گھر گھر مُسری منّگلُ گاوہِ کچھوُیا سنّکھُ بجاوَے ۔۔۲۔۔
ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥
بنّس کو پوُتُ بیِیاہن چلِیا سُئِنے منّڈپ چھائے ۔۔
ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥
روُپ کنّنِیا سُنّدر بیدھی سسَے سنّگھ گُن گائے ۔۔۳۔۔
ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥
کہت کبیِر سُنہُ رے سنّتہُ کیِٹی پربتُ کھائِیا ۔۔
ਕਹਤ ਕਬੀਰ ਸੁਨਹੁ ਰੇ ਸੰਤਹੁ ਕੀਟੀ ਪਰਬਤੁ ਖਾਇਆ ॥
کچھوُیا کہَے انّگار بھِ لورئُ لوُکی سبدُ سُنائِیا ۔۔۴۔۔۶۔۔
ਕਛੂਆ ਕਹੈ ਅੰਗਾਰ ਭਿ ਲੋਰਉ ਲੂਕੀ ਸਬਦੁ ਸੁਨਾਇਆ ॥੪॥੬॥
آسا ۔۔
ਆਸਾ ॥
بٹوُیا ایکُ بہتر آدھاری ایکو جِسہِ دُیارا ۔۔
ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ ॥
نوَے کھنّڈ کی پ٘رتھمی ماگےَ سو جوگی جگِ سارا ۔۔۱۔۔
ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ ॥੧॥
ایَسا جوگی نئُ نِدھِ پاوَے ۔۔
ਐਸਾ ਜੋਗੀ ਨਉ ਨਿਧਿ ਪਾਵੈ ॥
تل کا ب٘رہمُ لے گگنِ چراوَے ۔۔۱۔۔ رہائُ ۔۔
ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥੧॥ ਰਹਾਉ ॥
کھِنّتھا گِیان دھِیان کر سوُئی سبدُ تاگا متھِ گھالَے ۔۔
ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ ॥
پنّچ تتُ کی کر مِرگانْی گُر کےَ مارگِ چالَے ۔۔۲۔۔
ਪੰਚ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ ॥੨॥
دئِیا پھاہُری کائِیا کر دھوُئی د٘رِسٹِ کی اگنِ جلاوَے ۔۔
ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸਟਿ ਕੀ ਅਗਨਿ ਜਲਾਵੈ ॥
تِس کا بھائُ لئے رِد انّتر چہُ جگ تاڑی لاوَے ۔۔۳۔۔
ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ ॥੩॥

سبھ جوگتن رام نامُ ہیَے جس کا پنڈُ پرانا ॥
ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ ॥
کہُ کبیر جے کرپا دھارےَ دیئِ سچا نیسانا ॥۴॥۷॥
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥
آسا ॥
ਆਸਾ ॥
ہندوُ تُرک کہا تے آئے کِن ایہ راہ چلائی ॥
ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ ॥
دِل مہ سوچ بچار کوادے بھست دوجک کِن پائی ॥۱॥
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ ॥੧॥
کاجی تیَے کون کتیب بکھانی ॥
ਕਾਜੀ ਤੈ ਕਵਨ ਕਤੇਬ ਬਖਾਨੀ ॥
پڑھت گنت ایَسے سبھ مارے کِنہوُں کھبر ن جانی ॥۱॥ رہائو ॥
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ ॥੧॥ ਰਹਾਉ ॥
سکت سنیہُ کر سُنّت کریئیَے میَے ن بدئُگا بھائی ॥
ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥
جئو رے کھدائے موہ تُرکُ کریَگا آپن ہی کٹ جائی ॥۲॥
ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥
سُنّت کیئے تُرکُ جے ہوئِگا ائُرت کا کِیا کریئیَے ॥
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
اردھ سریری نار ن چھوڈےَ تا تے ہندوُ ہی رہیئیَے ॥۳॥
ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥
چھاڈ کتیب رامُ بھجُ بئُرے جُلم کرت ہیَے بھاری ॥
ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥
کبیرےَ پکری ٹیک رام کی تُرک رہے پچھاری ॥۴॥۸॥
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥
آسا ॥
ਆਸਾ ॥
جب لگُ تیلُ دیوے مُکھ باتی تب سوُجھیَے سبھُ کوئی ॥
ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ॥

تیل جلے باتی ٹھہرانی سوُنّنا منّدرُ ہوئی ॥۱॥
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ ॥੧॥

رے بئُرے تُہ گھری ن راکھِیَے کوئی ॥
ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ ॥

توُں رام نامُ جپ سوئی ॥۱॥ رہائو ॥
ਤੂੰ ਰਾਮ ਨਾਮੁ ਜਪਿ ਸੋਈ ॥੧॥ ਰਹਾਉ ॥

کا کی مات پتا کہُ کا کو کون پُرکھ کی جوئی ॥
ਕਾ ਕੀ ਮਾਤ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ ॥

گھٹ پھوُٹے کوئوُ بات ن پوُچھِیَے کاڈھہُ کاڈھہُ ہوئی ॥۲॥
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥੨॥

دیہُری بیَٹھی ماتا رووَے کھٹِیا لے گئے بھائی ॥
ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ ॥

لٹ چھِٹکائے ترِیا رووَے ہنّسُ اِکیلا جائی ॥۳॥
ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ ॥੩॥

کہت کبیِر سُنہُ رے سنّتہُ بھَیَے ساگر کیَے تائی ॥
ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥

اِسُ بنّدے سِر جُلمُ ہوت ہیَے جمُ نہی ہٹیَے گُسائی ॥۴॥۹॥
ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥੪॥੯॥

دُتُکے
ਦੁਤੁਕੇ

اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

آسا سری کبیِر جیِئو کے چئُپدے اِکتُکے ॥
ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ ॥

سنک سننّد انّتُ نہی پائِیا ॥
ਸਨਕ ਸਨ ਦ ਅੰਤੁ ਨਹੀ ਪਾਇਆ ॥

بید پڑے پڑ برہمے جنمُ گوائِیا ॥۱॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥

ہر کا بِلوونا بِلووہُ میرے بھائی ॥
ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
سہج بِلووہُ جیَسے تتُ ن جائی ॥١॥ رہائو ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ ਰਹਾਉ ॥
تنُ کر مٹکی من ماہِ بِلوئی ॥
ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥
اِسُ مٹکی مہ سبدُ سنّجوئی ॥٢॥
ਇਸੁ ਮਟੁਕੀ ਮਹਿ ਸਬਦੁ ਸੰਜੋਈ ॥੨॥
ہر کا بِلوونا من کا بیِچارا ॥
ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ ॥
گر پرسادِ پاوئے انّمرت دھارا ॥٣॥
ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ ॥੩॥
کہُ کبیِر ندر کرے جے م-یِرا ॥
ਕਹੁ ਕਬੀਰ ਨਦਰਿ ਕਰੇ ਜੇ [illegible] ॥
رام نام لگ اُترے تیِرا ॥٤॥١॥١٠॥
ਰਾਮ ਨਾਮ ਲਗਿ ਉਤਰੇ ਤੀਰਾ ॥੪॥੧॥੧੦॥
آسا ॥
ਆਸਾ ॥
باتی سوُکی تیلُ نِکھوُٹا ॥
ਬਾਤੀ ਸੂਕੀ ਤੇਲੁ ਨਿਖੂਟਾ ॥
منّدلُ ن باجئے نٹُ پئے سوُتا ॥١॥
ਮੰਦਲੁ ਨ ਬਾਜੈ ਨਟੁ ਪੈ ਸੂਤਾ ॥੧॥
بُجھ گئی اگن ن نِکسِئو دھوُنّیا ॥
ਬੁਝਿ ਗਈ ਅਗਨਿ ਨ ਨਿਕਸਿਓ ਧੂੰਆ ॥
رو رہیا ایکُ اورُ نہی دوُیا ॥١॥ رہائو ॥
ਰਵਿ ਰਹਿਆ ਏਕੁ ਅਵਰੁ ਨਹੀ ਦੂਆ ॥੧॥ ਰਹਾਉ ॥
ٹوُٹی تنّتُ ن بجئے رباب ॥
ਟੂਟੀ ਤੰਤੁ ਨ ਬਜੈ ਰਬਾਬੁ ॥
بھوُل بِگارِئو اپنا کاجُ ॥٢॥
ਭੂਲਿ ਬਿਗਾਰਿਓ ਅਪਨਾ ਕਾਜੁ ॥੨॥

کتھنی بدنی کہنُ کہاونُ =
ਕਥਨੀ ਬਦਨੀ ਕਹਨੁ ਕਹਾਵਨੁ ॥
سمِجھ پری تئو بِسرِئو گاونُ = ۳=
ਸਮਝਿ ਪਰੀ ਤਉ ਬਿਸਰਿਓ ਗਾਵਨੁ ॥੩॥
کہت کبِیر پنّچ جو چوُرے =
ਕਹਤ ਕਬੀਰ ਪੰਚ ਜੋ ਚੂਰੇ ॥
تِن تے ناہِ پرم پدُ دوُرے = ۴= ۲= ۱۱=
ਤਿਨ ਤੇ ਨਾਹਿ ਪਰਮ ਪਦੁ ਦੂਰੇ ॥੪॥੨॥੧੧॥
آسا =

ਆਸਾ ॥
سُتُ اپرادھ کرت ہَیَے جیتے =
ਸੁਤੁ ਅਪਰਾਧ ਕਰਤ ਹੈ ਜੇਤੇ ॥
جننی چِیت ن راکھسِ تیتے = ۱=
ਜਨਨੀ ਚੀਤਿ ਨ ਰਾਖਸਿ ਤੇਤੇ ॥੧॥
رامئِیا ہئو بارِکُ تیرا =
ਰਾਮਈਆ ਹਉ ਬਾਰਿਕੁ ਤੇਰਾ ॥
کاہے ن کھنڈّسِ اوگنُ میرا = ۱= رہائو =
ਕਾਹੇ ਨ ਖੰਡਸਿ ਅਵਗਨੁ ਮੇਰਾ ॥੧॥ ਰਹਾਉ ॥
جے اِت کروُپ کرے کرِ دھائِیا =
ਜੇ ਅਤਿ ਕੋਪ ਕਰੇ ਕਰਿ ਧਾਇਆ ॥
تا بھی چِیت ن راکھسِ مائِیا = ۲=
ਤਾ ਭੀ ਚੀਤਿ ਨ ਰਾਖਸਿ ਮਾਇਆ ॥੨॥
چِنّت بھونِ منُ پرِئو ہمارا =
ਚਿੰਤ ਭਵਨਿ ਮਨੁ ਪਰਿਓ ਹਮਾਰਾ ॥
نام بِنا کیَسے اُترسِ پارا = ۳=
ਨਾਮ ਬਿਨਾ ਕੈਸੇ ਉਤਰਸਿ ਪਾਰਾ ॥੩॥
دیہِ بِمل مت سدا سرِیرا =
ਦੇਹਿ ਬਿਮਲ ਮਤਿ ਸਦਾ ਸਰੀਰਾ ॥
سہج سہج گُن روَے کبِیرا = ۴= ۳= ۱۲=
ਸਹਜਿ ਸਹਜਿ ਗੁਨ ਰਵੈ ਕਬੀਰਾ ॥੪॥੩॥੧੨॥

آسا ॥
ਆਸਾ ॥
ہج ہماری گومتی تیر ॥
ਹਜ ਹਮਾਰੀ ਗੋਮਤੀ ਤੀਰ ॥
جہا بسہِ پیتنّبر پیر ॥۱॥
ਜਹਾ ਬਸਹਿ ਪੀਤੰਬਰ ਪੀਰ ॥੧॥
واہُ واہُ کِیا کھوُبُ گاوتا ہیَے ॥
ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥
ہرِ کا نامُ میرےَ منِ بھاوتا ہیَے ॥۱॥ رہائو ॥
ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥ ਰਹਾਉ ॥



نارد سارد کرہِ کھواسی ॥
ਨਾਰਦ ਸਾਰਦ ਕਰਹਿ ਖਵਾਸੀ ॥
پاسِ بیَٹھی بیبی کولا داسی ॥۲॥
ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥
کنّٹھے مالا جِہوا رامُ ॥
ਕੰਠੇ ਮਾਲਾ ਜਿਹਵਾ ਰਾਮੁ ॥
سہنّس نامُ لےَ لےَ کرئو سلامُ ॥۳॥
ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥
کہت کبیِر رام گُن گاوئو ॥
ਕਹਤ ਕਬੀਰ ਰਾਮ ਗੁਨ ਗਾਵਉ ॥
ہِنّدوُ تُرک دوئوُ سمجھاوئو ॥۴॥۴॥۱۳॥
ਹਿੰਦੂ ਤੁਰਕ ਦੋਊ ਸਮਝਾਵਉ ॥੪॥੪॥੧੩॥
آسا سری کبیِر جیِئو کے پنّچپدے ۹ دُتُکے ۵
ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫
اِک اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
پاتی توڑےَ مالِنی پاتی پاتی جیِئو ॥
ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥

جِسُ پاہن کئو پاتی توڑئے سو پاہن نِرجیِئو ॥۱॥
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥
بھۄُلی مالنی ہیَے ایئو ॥
ਭੂਲੀ ਮਾਲਨੀ ਹੈ ਏਉ ॥
ستِگُرُ جاگتا ہیَے دیئو ॥۱॥ رہائو ॥
ਸਤਿਗੁਰੁ ਜਾਗਤਾ ਹੈ ਦੇਉ ॥੧॥ ਰਹਾਉ ॥
برہمُ پاتی بِسنُ ڈاری پھۄُل سنّکردیئو ॥
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥
تیِن دیو پرتکھ تورہ کرہ کِس کی سیئو ॥۲॥
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥
پاکھان گڈھ کیَے مۄُرت کیِنی دے کیَے چھاتی پائو ॥
ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥
جے ایہ مۄُرت ساچی ہیَے تئو گڑھنہارے کھائو ॥۳॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥੩॥
بھاتُ پہِہت ارُ لاپسی کرکرا کاسارُ ॥
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
بھوگنہارے بھوگیا اِسُ مۄُرت کے مکھ چھارُ ॥۴॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ ॥੪॥
مالِن بھۄُلی جگُ بھُلانا ہم بھُلانے ناہِ ॥
ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ॥
کہُ کبیِر ہم رام راکھے کِرپا کرِ ہرِ رائِے ॥۵॥۱॥۱۴॥
ਕਹੁ ਕਬੀਰ ਹਮ ਰਾਮ ਰਾਖੇ ਕਿ□ਪਾ ਕਰਿ ਹਰਿ ਰਾਇ ॥੫॥੧॥੧੪॥
آسا ॥
ਆਸਾ ॥
بارہ برس بالپن بیِتے بیِس برس کچھُ تپُ ن کیِئو ॥
ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥
تیِس برس کچھُ دیو ن پۄُجا پھِر پچھُتانا بِردھ بھئِئو ॥۱॥
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭਇਓ ॥੧॥
میری میری کرتے جنمُ گئِئو ॥
ਮੇਰੀ ਮੇਰੀ ਕਰਤੇ ਜਨਮੁ ਗਇਓ ॥

سائِرُ سوکھ بھُجںٔ بلئِئو ॥۱॥ رہائو ॥
ਸਾਇਰੁ ਸੋਖਿ ਭੁਜੰ ਬਲਇਓ ॥੧॥ ਰਹਾਉ ॥
سوُکے سرورِ پالِ بنّدھاوئے لوُݨیَے کھیتِ ہتھ وارِ کرئے ॥
ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥
آئِئو چورُ تُرنّتہ لے گئِئو میری راکھت مُگدھُ پھرئے ॥۲॥
ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥੨॥
چرن سِیسُ کر کنّپن لاگے نیَنی نِیرُ اسار بہیَے ॥
ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ ॥
جِہوا بچنُ سُدھُ نہی نِکسیَے تب رے دھرم کی آس کرئے ॥۳॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ ॥੩॥
ہرِ جیِئو کِرپا کرئے لِو لاوئے لاہا ہرِ ہرِ نامُ لیِئو ॥
ਹਰਿ ਜੀਉ ਕਿ੍ਰਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ ॥
گُر پرسادی ہرِ دھنُ پائِئو انّتے چلدِیا نالِ چلِئو ॥۴॥
ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ ॥੪॥
کہت کبِیر سُنہُ رے سنّتہُ انُ دھنُ کچھوُئیَے لیَے ن گئِئو ॥
ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ ॥
آئی تلب گوپال رائے کی مائِیا منّدر چھوڈِ چلِئو ॥۵॥۲॥۱۵॥
ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ ॥੫॥੨॥੧੫॥
آسا ॥
ਆਸਾ ॥
کاہوُ دیِنے پاٹ پٹنّبر کاہوُ پلگھ نِوارا ॥
ਕਾਹੂ ਦੀਨੑੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ ॥
کاہوُ گری گودری ناہی کاہوُ کھان پرارا ॥۱॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ ॥੧॥
اہِرکھ وادُ ن کیِجیَے رے من ॥
ਅਹਿਰਖ ਵਾਦੁ ਨ ਕੀਜੈ ਰੇ ਮਨ ॥
سُکِرتُ کرِ کرِ لیِجیَے رے من ॥۱॥ رہائو ॥
ਸੁਕਿ੍ਰਤੁ ਕਰਿ ਕਰਿ ਲੀਜੈ ਰੇ ਮਨ ॥੧॥ ਰਹਾਉ ॥
کُمہارئے ایک جُ ماٹی گوُنّدھی بہُ بِدھِ بانی لائی ॥
ਕੁਮੑਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥

کاہوُ مہِ موتی مُکتاہل کاہوُ ِبیادھ لگائی ॥۲॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥੨॥
سوُمہِ دھنُ راکھن کئُ دِیا مُگدھُ کہےَ دھنُ میرا ॥
ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥



جم کا ڈنّڈُ موُنّڈ مہِ لاگےَ ِکھن مہِ کرےَ ِنبیرا ॥۳॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥੩॥
ہرِ جنُ اوُتمُ بھگتُ سداوےَ آگِیا منِ سُکھُ پائی ॥
ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
جو ِتسُ بھاوےَ ستِ کرِ مانیَے بھانا منّنِ وسائی ॥۴॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥੪॥
کہےَ کبیِرُ سُنہُ رے سنّتہُ میری میری جھوُٹھی ॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ ॥
ِچرگٹ پھارِ چٹارا لےَ گئِئو تری تاگری چھوُٹی ॥۵॥۳॥۱۶॥
ਚਿਰਗਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ ॥੫॥੩॥੧੬॥
آسا ॥
ਆਸਾ ॥
ہم مسکیِن کھُدائی بنّدے تُم راجسُ منِ بھاوےَ ॥
ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥
الہ اولِ دیِن کو ساہِبُ جورُ نہیِ پھُرماوےَ ॥۱॥
ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ ॥੧॥
کاجی بولِیا بنِ نہیِ آوےَ ॥۱॥ رہاءُ ॥
ਕਾਜੀ ਬੋਲਿਆ ਬਨਿ ਨਹੀ ਆਵੈ ॥੧॥ ਰਹਾਉ ॥
روجا دھرےَ ِنواج گُجارےَ کلما ِبھستِ ن ہوئی ॥
ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥
ستر کابا گھٹ ہی بھیِترِ جے کرِ جانیَے کوئی ॥۲॥
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥੨॥
ِنواج سوئی جو ِنیاءُ ِبچارےَ کلما اکلہِ جانیَے ॥
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ ॥

پاچہُ مُس مُسلا بِچھاوۓ تب تئو دِینُ پچھانیَے ॥ ۳॥
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ ॥੩॥
کھسمُ پچھانِ ترس کرِ جیِئ مہِ مارِ مݨی کرِ پھیِکی ॥
ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ ॥
آپُ جنائے اور کئو جانیَے تب ہوئے بِھست سریِکی ॥ ۴॥
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥੪॥
ماٹی ایک بھیکھ دھرِ نانا تا مہِ برہمُ پچھانا ॥
ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ॥
کہیَے کبیِرا بِھست چھوڈِ کرِ دوجک سِئو منُ مانا ॥ ۵॥ ۴॥ ۱۷॥
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਾਨਾ ॥੫॥੪॥੧੭॥
آسا ॥
ਆਸਾ ॥
گگن نگرِ اِک بوُںد ن برکھیَے نادُ کہا جُ سمانا ॥
ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥
پار برہم پرمیسُر مادھو پرم ہنّسُ لے سِدھانا ॥ ۱॥
ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥੧॥
بابا بولتے تے کہا گئے دیہی کے سنّگِ رہتے ॥
ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ ॥
سُرتِ ماہِ جو نِرتے کرتے کتھا بارتا کہتے ॥ ۱॥ رہائو ॥
ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ ॥੧॥ ਰਹਾਉ ॥
بجاونہارو کہا گئِئو جِنِ اِہُ منّدرُ کیِنا ॥
ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਹਾ ॥
ساکھی سبدُ سُرتِ نہی اُپجیَے کھِنّچِ تیجُ سبھُ لیِنا ॥ ۲॥
ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਹਾ ॥੨॥
سرونن بِکل بھئے سنّگِ تیرے اِنّدری کا بلُ تھاکا ॥
ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥
چرن رہے کر ڈھرکِ پرے ہیَے مُکھہُ ن نِکسیَے باتا ॥ ۳॥
ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥੩॥
تھاکے پنّچ دوُت سبھ تسکر آپ آپݨیَے بھرمتے ॥
ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ ॥

تھاکا من ُکنّچر اُرُ تھاکا تیجُ سُوتُ دھر رمتے ॥۴॥
ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ ॥੪॥
مِرتک بھئے دسیَے بنّد چھوُٹے مِتر بھائی سبھ چھوڑے ॥
ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ ॥
کہت کبیرا جو ہر دھیاوئے جیوت بنّدھن توڑے ॥۵॥۵॥۱۸॥
ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥੫॥੫॥੧੮॥
آسا اِکتکے ۴ ॥
ਆਸਾ ਇਕਤੁਕੇ ੪ ॥
سرپنی تے اوُپر نہی بلییا ॥
ਸਰਪਨੀ ਤੇ ਊਪਰਿ ਨਹੀ ਬਲੀਆ ॥
جِن برہما بِسنُ مہادیئو چھلییا ॥۱॥
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥
مارُ مارُ سرپنی نِرمل جل پیَٹھی ॥
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥
جِن تربھونُ ڈسیئلے گر پرسادِ ڈیِٹھی ॥۱॥ رہائو ॥
ਜਿਨਿ ਤ੍ਰਿਭਵਣੁ ਡਸੀਅਲੇ ਗੁਰ ਪ੍ਰਸਾਦਿ ਡੀਠੀ ॥੧॥ ਰਹਾਉ ॥
سرپنی سرپنی کِیا کہہُ بھائی ॥
ਸ੍ਰਪਨੀ ਸ੍ਰਪਨੀ ਕਿਆ ਕਹਹੁ ਭਾਈ ॥
جِن ساچُ پچھانِیا تِن سرپنی کھائی ॥۲॥
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ ॥੨॥
سرپنی تے آن چھوُچھ نہی اورا ॥
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ ॥
سرپنی جیِتی کہا کرئے جمرا ॥۳॥
ਸ੍ਰਪਨੀ ਜੀਤੀ ਕਹਾ ਕਰੈ ਜਮਰਾ ॥੩॥



اِہ سرپنی تا کی کیِتی ہوئی ॥
ਇਹ ਸ੍ਰਪਨੀ ਤਾ ਕੀ ਕੀਤੀ ਹੋਈ ॥
بلُ ابلُ کِیا اِس تے ہوئی ॥۴॥
ਬਲੁ ਅਬਲੁ ਕਿਆ ਇਸ ਤੇ ਹੋਈ ॥੪॥

اِہ بستی تا بست سریرا ॥
ਇਹ ਬਸਤੀ ਤਾ ਬਸਤ ਸਰੀਰਾ ॥
گُر پرسادِ سہج ترے کبیرا ॥۵॥۶॥۱۹॥
ਗੁਰ ਪ੍ਰਸਾਦਿ ਸਹਜਿ ਤਰੇ ਕਬੀਰਾ ॥੫॥੬॥੧੯॥
آسا ॥
ਆਸਾ ॥
کہا سُیان کئو سِمرِت سُنائے ॥
ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥
کہا ساکت پہہ ہرِ گُن گائے ॥۱॥
ਕਹਾ ਸਾਕਤ ਪਹਿ ਹਰਿ ਗੁਨ ਗਾਏ ॥੧॥
رام رام رام رمے رم رہیئیے ॥
ਰਾਮ ਰਾਮ ਰਾਮ ਰਮੇ ਰਮਿ ਰਹੀਐ ॥
ساکت سِئو بھوُلِ نہی کہیئیے ॥۱॥ رہائو ॥
ਸਾਕਤ ਸਿਉ ਭੂਲਿ ਨਹੀ ਕਹੀਐ ॥੧॥ ਰਹਾਉ ॥
کئوُیا کہا کپوُر چرائے ॥
ਕਊਆ ਕਹਾ ਕਪੂਰ ਚਰਾਏ ॥
کہ بِسیئر کئو دوُدھُ پییائے ॥۲॥
ਕਹ ਬਿਸੀਅਰ ਕਉ ਦੂਧੁ ਪੀਆਏ ॥੨॥
ستسنّگتِ مِلِ بِبیک بُدھ ہوئی ॥
ਸਤਸੰਗਤਿ ਮਿਲਿ ਬਿਬੇਕ ਬੁਧਿ ਹੋਈ ॥
پارسُ پرسِ لوہا کنّچنُ سوئی ॥۳॥
ਪਾਰਸੁ ਪਰਸਿ ਲੋਹਾ ਕੰਚਨੁ ਸੋਈ ॥੩॥
ساکتُ سُیانُ سبھُ کرے کرائیا ॥
ਸਾਕਤੁ ਸੁਆਨੁ ਸਭੁ ਕਰੇ ਕਰਾਇਆ ॥
جو دھُرِ لِکھیا سُ کرم کمائیا ॥۴॥
ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥੪॥
انّمرتُ لیَے لیَے نیمُ سِنّچائی ॥
ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥
کہت کبیر اُیا کو سہجُ ن جائی ॥۵॥۷॥۲۰॥
ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥੫॥੭॥੨੦॥

آسا =
ਆਸਾ ॥
لنّکا ساکوٹُ سمُنّد سی کھائی =
ਲ ਕਾ ਸਾ ਕੋਟੁ ਸਮੁੰਦ ਸੀ ਖਾਈ ॥
تِہ راون گھر کھبرِ ن پائی =۱=
ਤਿਹ ਰਾਵਨ ਘਰ ਖਬਰਿ ਨ ਪਾਈ ॥੧॥
کِیا ماگئو کِچھُ تِھرُ ن رہائی =
ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥
دیکھت نیَن چلِئو جگُ جائی =۱= رہائو =
ਦੇਖਤ ਨੈਨ ਚਲਿਓ ਜਗੁ ਜਾਈ ॥੧॥ ਰਹਾਉ ॥
اِکُ لکھُ پوُت سوا لکھُ ناتی =
ਇਕੁ ਲਖੁ ਪੂਤ ਸਵਾ ਲਖੁ ਨਾਤੀ ॥
تِہ راون گھر دیِیا ن باتی =۲=
ਤਿਹ ਰਾਵਨ ਘਰ ਦੀਆ ਨ ਬਾਤੀ ॥੨॥
چنّدُ سوُرجُ جاکے تپت رسوئی =
ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥
بیَسنّترُ جاکے کپرے دھوئی =۳=
ਬੈਸੰਤਰੁ ਜਾ ਕੇ ਕਪਰੇ ਧੋਈ ॥੩॥
گُرمتِ رامیَے نامِ بسائی =
ਗੁਰਮਤਿ ਰਾਮੈ ਨਾਮਿ ਬਸਾਈ ॥
استِھرُ رہیَے ن کتہُوں جائی =۴=
ਅਸਥਿਰੁ ਰਹੈ ਨ ਕਤਹੂੰ ਜਾਈ ॥੪॥
کہت کبیِر سُنہُ رے لوئی =
ਕਹਤ ਕਬੀਰ ਸੁਨਹੁ ਰੇ ਲੋਈ ॥
رام نام بِنُ مُکتِ ن ہوئی =۵=۸=۱۲=
ਰਾਮ ਨਾਮ ਬਿਨੁ ਮੁਕਤਿ ਨ ਹੋਈ ॥੫॥੮॥੨੧॥
آسا =
ਆਸਾ ॥
پہِلا پوُتُ پِچھیَری مائی =
ਪਹਿਲਾ ਪੂਤੁ ਪਿਛੈਰੀ ਮਾਈ ॥

گُرُ لاگَو چیلے کی پائی = ۱=

ਗੁਰੁ ਲਾਗੋ ਚੇਲੇ ਕੀ ਪਾਈ ॥੧॥

ایکُ اچنّبھئو سُنہُ تُم بھائی =

ਏਕੁ ਅਚੰਭਉ ਸੁਨਹੁ ਤੁਮ੍ ਭਾਈ ॥

دیکھت سِنّگھُ چراوت گائی = ۱= رہائو =

ਦੇਖਤ ਸਿੰਘੁ ਚਰਾਵਤ ਗਾਈ ॥੧॥ ਰਹਾਉ ॥

جل کی مچھُلی تروَر بِیائی =

ਜਲ ਕੀ ਮਛੁਲੀ ਤਰਵਰਿ ਬਿਆਈ ॥

دیکھت کُترا لیَے گئی بِلائی = ۲=

ਦੇਖਤ ਕੁਤਰਾ ਲੈ ਗਈ ਬਿਲਾਈ ॥੨॥

تلیَے رے بیَسا اُوُپر سوُلا =

ਤਲੈ ਰੇ ਬੈਸਾ ਊਪਰਿ ਸੂਲਾ ॥

تِس کیَے پیڑ لگے پھل پھوُلا = ۳=

ਤਿਸ ਕੈ ਪੇਡਿ ਲਗੇ ਫਲ ਫੂਲਾ ॥੩॥

گھوَرَے چرِ بھیَس چراون جائی =

ਘੋਰੈ ਚਰਿ ਭੈਸ ਚਰਾਵਨ ਜਾਈ ॥

باہر بیَلُ گوَن گھرِ آئی = ۴=

ਬਾਹਰਿ ਬੈਲੁ ਗੋਨਿ ਘਰਿ ਆਈ ॥੪॥

کہت کبیِر جُ اِس پد بوُجھیَے =

ਕਹਤ ਕਬੀਰ ਜੁ ਇਸ ਪਦ ਬੂਝੈ ॥

رام رمت تِسُ سبھُ کِچھُ سوُجھیَے = ۵= ۹= ۲۲=

ਰਾਮ ਰਮਤ ਤਿਸੁ ਸਭੁ ਕਿਛੁ ਸੂਝੈ ॥੫॥੯॥੨੨॥

بائیِس چئُپدے تتھا پنّچپدے آسا سری کبیِر جیِئو کے تِپدے ۸ دُتُکے ۷ اِکتُکا ۱

ਬਾਈਸ ਚਉਪਦੇ ਤਥਾ ਪੰਚਪਦੇ ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੧

اِکّ اؤنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

بِنّدُ تے جِن پِنّڈُ کیِیا اگن کُنّڈ رہائِیا =

ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥

دس ماس ماتا اُدر راکھِیا بہُر لاگی مائِیا = ۱=

ਦਸ ਮਾਸ ਮਾਤਾ ਉਦਰਿ ਰਾਖਿਆ ਬਹੁਰਿ ਲਾਗੀ ਮਾਇਆ ॥੧॥

پرانی کاہے کئو لوبھ لاگے رتن جنم کھوئیا ॥
ਪ੍ਰਾਨੀ ਕਾਹੇ ਕਉ ਲੋਭਿ ਲਾਗੇ ਰਤਨ ਜਨਮੁ ਖੋਇਆ ॥
پوُرب جنم کرم بھوُم بیج ناہی بوئیا ॥۱॥ رہائو ॥
ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ॥੧॥ ਰਹਾਉ ॥
بارک تے بردھ بھئیا ہونا سو ہوئیا ॥
ਬਾਰਿਕ ਤੇ ਬਿਰਧਿ ਭਇਆ ਹੋਨਾ ਸੋ ਹੋਇਆ ॥
جا جم آئے جھوٹ پکرے تبہ کاہے روئیا ॥۲॥
ਜਾ ਜਮੁ ਆਇ ਝੋਟ ਪਕਰੈ ਤਬਹਿ ਕਾਹੇ ਰੋਇਆ ॥੨॥

(Page 482) پنّنا ۲۸۴

جیونیے کی آس کرہ جم نہارے ساسا ॥
ਜੀਵਨੈ ਕੀ ਆਸ ਕਰਹਿ ਜਮੁ ਨਿਹਾਰੈ ਸਾਸਾ ॥
باجیگری سنّسار کبیرا چیت ڈھال پاسا ॥۳॥۱॥۲۳॥
ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ ॥੩॥੧॥੨੩॥
آسا ॥
ਆਸਾ ॥
تن رینی من پُن رپ کر ہئو پاچئو تت براتی ॥
ਤਨੁ ਰੈਨੀ ਮਨੁ ਪੁਨ ਰਪਿ ਕਰਿ ਹਉ ਪਾਚਉ ਤਤ ਬਰਾਤੀ ॥
رام رائے سئو بھاور لیہئو آتم تہ رنگ راتی ॥۱॥
ਰਾਮ ਰਾਇ ਸਿਉ ਭਾਵਰਿ ਲੈਹਉ ਆਤਮ ਤਿਹ ਰੰਗਿ ਰਾਤੀ ॥੧॥
گائو گائو ری دُلہنی منّگلچارا ॥
ਗਾਉ ਗਾਉ ਰੀ ਦੁਲਹਨੀ ਮੰਗਲਚਾਰਾ ॥
میرے گرہ آئے راجا رام بھتارا ॥۱॥ رہائو ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ ॥
نابھ کمل مہ بیدی رچ لے برہم گیان اُچارا ॥
ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥
رام رائے سو دوُلہ پائیئو اس بڈبھاگ ہمارا ॥۲॥
ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥੨॥
سُر نر مُن جن کئُتک آئے کوٹ تیتیس اُجانں ॥
ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ ॥

کہِ کبیِر موہِ بِیاہِ چلے ہیَے پُرکھ ایک بھگوانا ۔۔ ۳۔۔ ۲۔۔ ۴۲۔۔
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ॥੩॥੨॥੨੪॥
آسا ۔۔
ਆਸਾ ॥
ساسُ کی دُکھی سسُر کی پِیاری جیٹھ کے نامِ ڈرئُو رے ۔۔
ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥
سکھی سہیلی نند گہیلی دیور کیَے بِرہِ جرئُو رے ۔۔ ۱۔۔
ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥
میری مت بئُری میَے رامُ بِسارِئو کِن بِدھِ رہنِ رہئُو رے ۔۔
ਮੇਰੀ ਮਤਿ ਬਉਰੀ ਮੈ ਰਾਮੁ ਬਿਸਾਰਿਓ ਕਿਨ ਬਿਧਿ ਰਹਨਿ ਰਹਉ ਰੇ ॥
سیجیَے رمتُ نیَن نہی پیکھئُو اِہُ دُکھُ کا سئُو کہئُو رے ۔۔ ۱۔۔ رہائو ۔۔
ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ॥੧॥ ਰਹਾਉ ॥
باپُ ساوکا کریَ لرائی مائِیا سد متواری ۔۔
ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥
بڈے بھائی کیَے جب سنّگِ ہوتی تب ہئُو ناہ پِیاری ۔۔ ۲۔۔
ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ ॥੨॥
کہت کبیِر پنّچ کو جھگرا جھگرت جنمُ گوائِیا ۔۔
ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ ॥
جھوُٹھی مائِیا سبھُ جگُ بادھِیا میَے رام رمت سُکھُ پائِیا ۔۔ ۳۔۔ ۳۔۔ ۵۲۔۔
ਝੂਠੀ ਮਾਇਆ ਸਭੁ ਜਗੁ ਬਾਧਿਆ ਮੈ ਰਾਮ ਰਮਤ ਸੁਖੁ ਪਾਇਆ ॥੩॥੩॥੨੫॥
آسا ۔۔
ਆਸਾ ॥
ہم گھرِ سوُتُ تنہِ نِت تانا کنّٹھِ جنیئوُ تُمارے ۔۔
ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥
تُم تئُو بید پڑہُ گائِتری گوبِنّدُ رِدےَ ہمارے ۔۔ ۱۔۔
ਤੁਮ੍ਹ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ ॥੧॥
میری جِہبا بِسنُ نیَن نارائِن ہِردےَ بسہِ گوبِنّدا ۔۔
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ ॥
جم دُیار جب پوُچھسِ بورے تب کِیا کہسِ مُکنّدا ۔۔ ۱۔۔ رہائو ۔۔
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ ॥੧॥ ਰਹਾਉ ॥

ہم گورُوٗ تُم گیار گُسائی جنم جنم رکھوارے ॥
ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ ॥
کبہوُں ن پارِ اُتارِ چرائِہُ کیَسے کھسم ہمارے ॥۲॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ ॥੨॥
توُں بامنُ میَں کاسیِک جُلہا بوُجھہُ مور گِیانا ॥
ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ॥
تُم تئو جاچے بھوُپت راجے ہرِ سئو مور دِھیانا ॥۳॥۴॥۲٦॥
ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ ॥੩॥੪॥੨੬॥
آسا ॥
ਆਸਾ ॥
جگِ جیِونُ ایَسا سُپنے جیَسا جیِونُ سُپن سمانْ ॥
ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨ ॥
ساچُ کرِ ہم گاڑھ دیِنی چھوڈِ پرم نِدھانْ ॥۱॥
ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨ ॥੧॥
بابا مائِیا موہ ہِتُ کیِن ॥
ਬਾਬਾ ਮਾਇਆ ਮੋਹ ਹਿਤੁ ਕੀਨ੍ ॥
جِنِ گِیانُ رتنُ ہِرِ لیِن ॥۱॥ رہائُ ॥
ਜਿਨਿ ਗਿਆਨੁ ਰਤਨੁ ਹਿਰਿ ਲੀਨ੍ ॥੧॥ ਰਹਾਉ ॥
نیَن دیکھِ پتنّگُ اُرجھےَ پسُ ن دیکھےَ آگِ ॥
ਨੈਨ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ ॥
کال پھاس ن مُگدھُ چیتےَ کنِک کامِنِ لاگِ ॥۲॥
ਕਾਲ ਫਾਸ ਨ ਮੁਗਧੁ ਚੇਤੈ ਕਨਿਕ ਕਾਮਿਨਿ ਲਾਗਿ ॥੨॥
کرِ بِچارُ بِکار پرہرِ ترن تارن سوئِ ॥
ਕਰਿ ਬਿਚਾਰੁ ਬਿਕਾਰ ਪਰਹਰਿ ਤਰਨ ਤਾਰਨ ਸੋਇ ॥
کہِ کبیِر جگجیِونُ ایَسا دُتیِء ناہی کوئِ ॥۳॥۵॥۲۷॥
ਕਹਿ ਕਬੀਰ ਜਗਜੀਵਨੁ ਐਸਾ ਦੁਤੀਅ ਨਾਹੀ ਕੋਇ ॥੩॥੫॥੨੭॥
آسا ॥
ਆਸਾ ॥

جئو میَے رؤُپ کیئے بہتیرے اب پھُن رؤُپُ ن ہوئی ॥
ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥
تاگا تنّتُ ساجُ سبھُ تھاکا رام نام بسِ ہوئی ॥١॥
ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ ॥੧॥
اب موہِ ناچنو ن آوئے ॥
ਅਬ ਮੋਹਿ ਨਾਚਨੋ ਨ ਆਵੈ ॥
میرا منُ منّدریا ن بجاوئے ॥١॥ رہائو ॥
ਮੇਰਾ ਮਨੁ ਮੰਦਰੀਆ ਨ ਬਜਾਵੈ ॥੧॥ ਰਹਾਉ ॥
کامُ کرودھُ مائیا لیَے جاری ترِسنا گاگرِ پھوُٹی ॥
ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ ॥
کام چولنا بھئیا ہیَے پُرانا گئیا بھرمُ سبھُ چھوُٹی ॥٢॥
ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ ॥੨॥
سرب بھوُت ایکیَے کرِ جانِیا چوُکے باد ببادا ॥
ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ ॥
کہِ کبیر میَے پوُرا پائیا بھئے رام پرسادا ॥٣॥٦॥٢٨॥
ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ ॥੩॥੬॥੨੮॥
آسا ॥
ਆਸਾ ॥
روجا دھرئے مناوئے الہُ سُوادِت جیِئ سنّگھارئے ॥
ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
آپا دیکھِ اور نہی دیکھیَے کاہے کئو جھکھ مارئے ॥١॥
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥
کاجی ساہبُ ایکُ توہی مہِ تیرا سوچِ بچارِ ن دیکھیَے ॥
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ॥
کھبرِ ن کرہِ دین کے بئُرے تا تے جنمُ الیکھیَے ॥١॥ رہائو ॥
ਖਬਰਿ ਨ ਕਰਹਿ ਦੀਨ ਕੇ ਬਉਰੇ ਤਾ ਤੇ ਜਨਮੁ ਅਲੇਖੈ ॥੧॥ ਰਹਾਉ ॥
ساچُ کتیب بکھانیَے الہُ نارِ پُرکھُ نہی کوئی ॥
ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥

پڑھے گُنے ناہی کچھُ بئُرے جئو دِل مہ کھبرِ ن ہوئی = ۲=
ਪਢੇ ਗੁਨੇ ਨਾਹੀ ਕਛੂ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ ॥੨॥
الہُ گَیبُ سگل گھٹ بھیِترِ ہِردَئے لیہُ بِچاری =
ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥
ہِنّدوُ تُرک دُہوُں مہ ایکیَے کہیَے کبیِر پُکاری = ۳= ۷= ۹۲=
ਹਿੰਦੂ ਤੁਰਕ ਦੂਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥੩॥੭॥੨੯॥
آسا = تِپدا = اِکتُکا =
ਆਸਾ ॥ ਤਿਪਦਾ ॥ ਇਕਤੁਕਾ ॥
کیِئو سِنّگارُ مِلن کے تائی =
ਕੀਓ ਸਿੰਗਾਰੁ ਮਿਲਨ ਕੇ ਤਾਈ ॥
ہرِ ن مِلے جگجیِون گُسائی = ۱=
ਹਰਿ ਨ ਮਿਲੇ ਜਗਜੀਵਨ ਗੁਸਾਈ ॥੧॥
ہرِ میرو پِرُ ہئو ہرِ کی بہُرِیا =
ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥
رام بڈے میَے تنک لہُرِیا = ۱= رہائو =
ਰਾਮ ਬਡੇ ਮੈ ਤਨਕ ਲਹੁਰੀਆ ॥੧॥ ਰਹਾਉ ॥
دھن پِر ایکیَے سنّگِ بسیرا =
ਧਨ ਪਿਰ ਏਕੈ ਸੰਗਿ ਬਸੇਰਾ ॥
سیج ایک پیَے مِلنُ دُہیرا = ۲=
ਸੇਜ ਏਕ ਪੈ ਮਿਲਨੁ ਦੁਹੇਰਾ ॥੨॥
دھنّن سُہاگن جو پیِئ بھاوئے =
ਧੰਨਿ ਸੁਹਾਗਨਿ ਜੋ ਪੀਅ ਭਾਵੈ ॥
کہِ کبیِر پھِر جنمِ ن آوئے = ۳= ۸= ۰۳=
ਕਹਿ ਕਬੀਰ ਫਿਰਿ ਜਨਮਿ ਨ ਆਵੈ ॥੩॥੮॥੩੦॥
آسا سری کبیِر جیِئو کے دُپدے
ਆਸਾ ਸ੍ਰੀ ਕਬੀਰ ਜੀਉ ਕੇ ਦੁਪਦੇ
اِکّ اوئنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
ہیِرئے ہیِرا بیدھ پون منُ سہجے رہیا سمائی =
ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥

سگل جوت اِن ہیرے بیدھی ستگر بچنی میَے پائی ॥۱॥
ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥੧॥
ہر کی کتھا اناہد بانی ॥
ਹਰਿ ਕੀ ਕਥਾ ਅਨਾਹਦ ਬਾਨੀ ॥
ہنّسُ ہُئے ہیرا لیئے پچھانی ॥۱॥ رہائو ॥
ਹੰਸੁ ਹੁਇ ਹੀਰਾ ਲੇਇ ਪਛਾਨੀ ॥੧॥ ਰਹਾਉ ॥
کہِ کبیر ہیرا اس دیکھئو جگ مہ رہا سمائی ॥
ਕਹਿ ਕਬੀਰ ਹੀਰਾ ਅਸ ਦੇਖਿਓ ਜਗ ਮਹ ਰਹਾ ਸਮਾਈ ॥
گپتا ہیرا پرگٹ بھِئِو جب گر گم دیا دِکھائی ॥۲॥۱॥۳۱॥
ਗੁਪਤਾ ਹੀਰਾ ਪ੍ਰਗਟ ਭਇਓ ਜਬ ਗੁਰ ਗਮ ਦੀਆ ਦਿਖਾਈ ॥੨॥੧॥੩੧॥
آسا ॥
ਆਸਾ ॥
پہلی کرُوپ کُجات کُلکھنی ساہُرے پیئیَے بُری ॥
ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥
اب کی سرُوپ سُجانِ سُلکھنی سہجے اُدر دھری ॥۱॥
ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥੧॥
بھلی سری مُئی میری پہلی بری ॥
ਭਲੀ ਸਰੀ ਮੁਈ ਮੇਰੀ ਪਹਿਲੀ ਬਰੀ ॥
جگُ جگُ جیوئو میری اب کی دھری ॥۱॥ رہائو ॥
ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ ॥੧॥ ਰਹਾਉ ॥
کہُ کبیر جب لہُری آئی بڈی کا سُہاگُ ٹرئو ॥
ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ ॥
لہُری سنّگ بھئی اب میرے جیٹھی ائُرُ دھرِئو ॥۲॥۲॥۳۲॥
ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ ॥੨॥੨॥੩੨॥



آسا ॥
ਆਸਾ ॥
میری بہُریا کو دھنیا نائو ॥
ਮੇਰੀ ਬਹੁਰੀਆ ਕੋ ਧਨੀਆ ਨਾਉ ॥

لے راکھئو رام جنیِیا نائو ॥ ١॥

ਲੇ ਰਾਖਿਓ ਰਾਮ ਜਨੀਆ ਨਾਉ ॥੧॥

اِن مُنّڈِیئن میرا گھرُ دھُنّدھراوا ॥

ਇਨ੍ਹ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥

بِٹوہِ رام رمئؤیا لاوا ॥ ١॥ رہائو ॥

ਬਿਟਵਹਿ ਰਾਮ ਰਮਊਆ ਲਾਵਾ ॥੧॥ ਰਹਾਉ ॥

کہتُ کبیِر سُنہُ میری مائی ॥

ਕਹਤੁ ਕਬੀਰ ਸੁਨਹੁ ਮੇਰੀ ਮਾਈ ॥

اِن مُنّڈِیئن میری جاتِ گوائی ॥ ٢॥ ٣॥ ٣٣॥

ਇਨ੍ਹ ਮੁੰਡੀਅਨ ਮੇਰੀ ਜਾਤਿ ਗਵਾਈ ॥੨॥੩॥੩੩॥

آسا ॥

ਆਸਾ ॥

رہُ رہُ ری بہُرِیا گھۄُنّگھٹُ جِن کاڈھیَے ॥

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥

انّت کی بار لہیَگی ن آڈھیَے ॥ ١॥ رہائو ॥

ਅੰਤ ਕੀ ਬਾਰ ਲਹੈਗੀ ਨ ਆਢੈ ॥੧॥ ਰਹਾਉ ॥

گھۄُنّگھٹُ کاڑھِ گئی تیری آگیَے ॥

ਘੂੰਘਟੁ ਕਾਢਿ ਗਈ ਤੇਰੀ ਆਗੈ ॥

اُن کی گَیل توہِ جِن لاگیَے ॥ ١॥

ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥

گھۄُنّگھٹ کاڈھے کی اِہیَے بڈائی ॥

ਘੂੰਘਟ ਕਾਢੇ ਕੀ ਇਹੈ ਬਡਾਈ ॥

دِن دس پانّچ بہۄُ بھلے آئی ॥ ٢॥

ਦਿਨ ਦਸ ਪਾਂਚ ਬਹੂ ਭਲੇ ਆਈ ॥੨॥

گھۄُنّگھٹُ تیرو تئو پرِ ساچیَے ॥

ਘੂੰਘਟੁ ਤੇਰੋ ਤਉ ਪਰਿ ਸਾਚੈ ॥

ہرِ گُن گائے کۄُدہِ ارُ ناچیَے ॥ ٣॥

ਹਰਿ ਗੁਨ ਗਾਇ ਕੂਦਹਿ ਅਰੁ ਨਾਚੈ ॥੩॥

کہت کبیِر بہۄُ تب جیِتیَے ॥

ਕਹਤ ਕਬੀਰ ਬਹੂ ਤਬ ਜੀਤੈ ॥

ہر گُن گاوت جنمُ بِتیتیَے ॥۴॥۱॥۳۴॥
ਹਰਿ ਗੁਨ ਗਾਵਤ ਜਨਮੁ ਬਿਤੀਤੈ ॥੪॥੧॥੩੪॥
آسا ॥
ਆਸਾ ॥
کروتُ بھلا ن کروٹ تیری ॥
ਕਰਵਤੁ ਭਲਾ ਨ ਕਰਵਟ ਤੇਰੀ ॥
لاگُ گلے سُنُ بِنتی میری ॥۱॥
ਲਾਗੁ ਗਲੇ ਸੁਨੁ ਬਿਨਤੀ ਮੇਰੀ ॥੧॥
ہئُو واری مُکھُ پھیرِ پِیارے ॥
ਹਉ ਵਾਰੀ ਮੁਖੁ ਫੇਰਿ ਪਿਆਰੇ ॥
کروٹُ دے مو کئُو کاہے کئُو مارے ॥۱॥ رہائُو ॥
ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ ॥੧॥ ਰਹਾਉ ॥
جئُو تنُ چِیرہِ انگُ ن موریئُو ॥
ਜਉ ਤਨੁ ਚੀਰਹਿ ਅੰਗੁ ਨ ਮੋਰਉ ॥
پِنّڈُ پرےَ تئُو پ٘ریِت ن توریئُو ॥۲॥
ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ ॥੨॥
ہم تُم بِیچُ بھئِئُو نہی کوئی ॥
ਹਮ ਤੁਮ ਬੀਚੁ ਭਇਓ ਨਹੀ ਕੋਈ ॥
تُمہِ سُ کنّت نارِ ہم سوئی ॥۳॥
ਤੁਮਹਿ ਸੁ ਕੰਤ ਨਾਰਿ ਹਮ ਸੋਈ ॥੩॥
کہتُ کبِیرُ سُنہُ رے لوئی ॥
ਕਹਤੁ ਕਬੀਰੁ ਸੁਨਹੁ ਰੇ ਲੋਈ ॥
اب تُمری پرتِیت ن ہوئی ॥۴॥۲॥۳۵॥
ਅਬ ਤੁਮਰੀ ਪਰਤੀਤਿ ਨ ਹੋਈ ॥੪॥੨॥੩੫॥
آسا ॥
ਆਸਾ ॥
کوری کو کاہوُ مرمُ ن جاناں ॥
ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥
سبھُ جگُ آنِ تنائِئُو تاناں ॥۱॥ رہائُو ॥
ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ ਰਹਾਉ ॥

جب تُم سُن لے بید پُرانال ॥
ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥
تب ہم اِتنکُ پسریئو تانال ॥۱॥
ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥
دھرن اکاس کی کرگہ بنائی ॥
ਧਰਨਿ ਅਕਾਸ ਕੀ ਕਰਗਹ ਬਨਾਈ ॥
چنّدُ سوُرجُ دُئِے ساتھ چلائی ॥۲॥
ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥
پائی جوڑر بات اِک کینی تہ تانّتی منُ مانال ॥
ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ॥
جولاہے گھرُ اپنا چیِنہال گھٹ ہی رامُ پچھانال ॥۳॥
ਜੋਲਾਹੇ ਘਰੁ ਅਪਨਾ ਚੀਨ੍ਹਾਂ ਘਟ ਹੀ ਰਾਮੁ ਪਛਾਨਾਂ ॥੩॥
کہتُ کبیِرُ کارگہ توری ॥
ਕਹਤੁ ਕਬੀਰੁ ਕਾਰਗਹ ਤੋਰੀ ॥
سوُتیَے سوُت مِلائے کوری ॥۴॥۳॥۳۶॥
ਸੂਤੈ ਸੂਤ ਮਿਲਾਏ ਕੋਰੀ ॥੪॥੩॥੩੬॥
آسا ॥
ਆਸਾ ॥
انّتر میَلُ جے تیِرتھ ناوئے تِسُ بیَکُنّٹھ ن جانال ॥
ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
لوک پتیِنے کچھوُ ن ہوئے ناہی رامُ ازانا ॥۱॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥੧॥
پوُجہُ رامُ ایکُ ہی دیوا ॥
ਪੂਜਹੁ ਰਾਮੁ ਏਕੁ ਹੀ ਦੇਵਾ ॥
ساچا ناونُ گُر کی سیوا ॥۱॥ رہائو ॥
ਸਾਚਾ ਨਾਵਣੁ ਗੁਰ ਕੀ ਸੇਵਾ ॥੧॥ ਰਹਾਉ ॥
جل کیَے مجن جے گتِ ہوئے نِت نِت میںڈُک ناوہِ ॥
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥
جیَسے میںڈُک تیَسے اوئِ نر پھِر پھِر جونی آوہِ ॥۲॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥

منہُ کٹھوُرُ مرےَ بانارسِ نرکُ ن بانّچِیا جائی ॥
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥
ہرِ کا سنّتُ مرےَ ہاڑنّبےَ ت سگلی سیَن ترائی ॥੩॥
ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥੩॥
دِنسُ ن ریَنِ بیدُ نہی ساسترِ تہا بسےَ نِرنّکارا ॥
ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ ॥
کہِ کبیِر نر تِسہِ دھِیاوہُ باورِیا سنّسارا ॥੪॥੪॥੩੭॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥੪॥੪॥੩੭॥

(Page 485) پنّنا ۴۸۵

اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
آسا بانھی س٘ری نامدیئو جی کی
ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ
ایک انیک بِیاپک پوُرک جت دیکھئُ تت سوئی ॥
ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥
مائِیا چِت٘ر بچِت٘ر بِموہِت بِرلا بوُجھےَ کوئی ॥੧॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥
سبھُ گوبِنّدُ ہےَ سبھُ گوبِنّدُ ہےَ گوبِنّد بِنُ نہی کوئی ॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
سوُتُ ایکُ منھِ ست سہنّس جیَسے اوُتِ پوتِ پ٘ربھُ سوئی ॥੧॥ رہاءُ ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥
جل ترنّگ ارُ پھین بُدبُدا جل تے بھِنّن ن ہوئی ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥
اِہُ پرپنّچُ پارب٘رہم کی لیِلا بِچرت آن ن ہوئی ॥੨॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥
مِتھِیا بھرمُ ارُ سُپن منورتھ ستِ پدارتھُ جانِیا ॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥
سُک٘رِت منسا گُر اُپدیسی جاگت ہی منُ مانِیا ॥੩॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥

کہت نامدیئو ہر کی رچنا دیکھہُ رِدےَ بیِچاری ॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ ॥
گھٹ گھٹ انّتر سرب نِرنّتر کیول ایک مُراری ॥۴॥۱॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥
آسا ॥
ਆਸਾ ॥
آنیِلے کُنّبھ بھرائیِلے اوُدک ٹھاکُر کئُو اِسنانُ کرئُو ॥
ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥
بئِیالیِس لکھ جی جل مہِ ہوتے بیِٹھلُ بھیَلا کاۓ کرئُو ॥۱॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
جتر جائُو تت بیِٹھلُ بھیَلا ॥
ਜਤ੍ਰ ਜਾਉ ਤਤ ਬੀਠਲੁ ਭੈਲਾ ॥
مہا انّد کرے سد کیلا ॥۱॥ رہائُو ॥
ਮਹਾ ਅਨ ਦ ਕਰੇ ਸਦ ਕੇਲਾ ॥੧॥ ਰਹਾਉ ॥
آنیِلے پھوُل پروئیِلے مالا ٹھاکُر کی ہئُو پوُج کرئُو ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
پہِلے باسُ لئی ہےَ بھورہ بیِٹھل بھیَلا کاۓ کرئُو ॥۲॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥
آنیِلے دوُدھُ رِیدھائیِلے کھیِرں ٹھاکُر کئُو نیَویدُ کرئُو ॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
پہِلے دوُدھُ بِٹارِئو بچھرےَ بیِٹھلُ بھیَلا کاۓ کرئُو ॥۳॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥
اِیبھےَ بیِٹھلُ اوُبھےَ بیِٹھلُ بیِٹھل بِنُ سنّسارُ نہی ॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
تھان تھننّتر ناما پرنوےَ پوُر رہِئو توُں سرب مہی ॥۴॥۲॥
ਥਾਨ ਥਨ ਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥
آسا ॥
ਆਸਾ ॥
منُ میرو گجُ جِہبا میری کاتی ॥
ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥

مِپ مِپ کاٹئو جم کی پھاسی ॥۱॥
ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥
کہا کرئو جاتی کہ کرئو پاتی ॥
ਕਹਾ ਕਰਉ ਜਾਤੀ ਕਹ ਕਰਉ ਪਾਤੀ ॥
رام کو نامُ جپئو دِن راتی ॥۱॥ رہائو ॥
ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ ਰਹਾਉ ॥
رانگنِ رانگئو سیونِ سیوئو ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥
رام نام بِنُ گھریئ ن جیوئو ॥۲॥
ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥
بھگتِ کرئو ہرِ کے گُن گاوئو ॥
ਭਗਤਿ ਕਰਉ ਹਰਿ ਕੇ ਗੁਨ ਗਾਵਉ ॥
آٹھ پہر اپنا کھسمُ دِھیاوئو ॥۳॥
ਆਠ ਪਹਰ ਅਪਨਾ ਖਸਮੁ ਧਿਆਵਉ ॥੩॥
سُئنے کی سوُئی رُپے کا دھاگا ॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
نامے کا چِتُ ہرِ سئو لاگا ॥۴॥۳॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥
آسا ॥
ਆਸਾ ॥
ساپُ کُنّچ چھوڈئے بِکھُ نہی چھاڈئے ॥
ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
اُدک ماہِ جیَسے بگُ دِھیانُ ماڈئے ॥۱॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
کاہے کئو کیجیَے دِھیانُ جپنّنا ॥
ਕਾਹੇ ਕਉ ਕੀਜੈ ਧਿਆਨੁ ਜਪੰਨਾ ॥
جب تے سُدھُ ناہی منُ اپنا ॥۱॥ رہائو ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥
سِنّگھچ بھوجنُ جو نرُ جانیَے ॥
ਸਿੰਘਚ ਭੋਜਨੁ ਜੋ ਨਰੁ ਜਾਨੈ ॥

ایَسے ہی ٹھگدیئو بکھانیَے ۔۔۲۔۔
ਐਸੇ ਹੀ ਠਗਦੇਉ ਬਖਾਨੈ ॥੨॥
نامے کے سُیامی لاہِ لے جھگرا ۔۔
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥



رام رسائِن پیِئو رے دگرا ۔۔۳۔۔۴۔۔
ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥
آسا ۔۔
ਆਸਾ ॥
پاربرہمُ جِ چیِنھسی آساتے ن بھاوسی ۔۔
ਪਾਰਬ੍ਰਹਮੁ ਜਿ ਚੀਨ੍ਹਸੀ ਆਸਾ ਤੇ ਨ ਭਾਵਸੀ ॥
راما بھگتہ چیتیِئلے اچِنّت منُ راکھسی ۔۔۱۔۔
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥
کیَسے منِ ترہِگا رے سنّسارُ ساگرُ بِکھےَ کو بنا ۔۔
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥
جھوُٹھی مائِیا دیکھِ کےَ بھوُلا رے منا ۔۔۱۔۔ رہائو ۔۔
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ ਰਹਾਉ ॥
چھیِپے کے گھرِ جنمُ دیَلا گر اُپدیسُ بھیَلا ۔۔
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥
سنّتہ کےَ پرسادِ ناما ہرِ بھیٹُلا ۔۔۲۔۔۵۔۔
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥
آسا بانی سری رِوداس جیِئو کی
ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ
اِکّ اوُنکار ستِگُر پرسادِ ۔۔
ੴ ਸਤਿਗੁਰ ਪ੍ਰਸਾਦਿ ॥
مِرگ میِن بھرِنگ پتنّگ کُنّچر ایک دوکھ بِناس ۔۔
ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
پنّچ دوکھ اسادھ جا مہِ تا کی کیتک آس ۔۔۱۔۔
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥

مادھو ابدیا ہت کین ॥
ਮਾਧੋ ਅਬਿਦਿਆ ਹਿਤ ਕੀਨ ॥
ببیک دیپ ملین ॥۱॥ رہائو ॥
ਬਿਬੇਕ ਦੀਪ ਮਲੀਨ ॥੧॥ ਰਹਾਉ ॥
ترگد جون اچیت سنّبھو پنّن پاپ اسوچ ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
مانکھا اوتار دُلبھ تہی سنّگت پوچ ॥۲॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥
جیئ جنّت جہا جہا لگ کرم کے بس جائے ॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
کال پھاس ابدھ لاگے کچھ ن چلیے اُپائے ॥۳॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥
رویداس داس اُداس تج بھرم تپن تپ گُر گیان ॥
ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥
بھگت جن بھیے ہرن پرمانند کرہُ ندان ॥۴॥۱॥
ਭਗਤ ਜਨ ਭੈ ਹਰਨ ਪਰਮਾਨ ਦ ਕਰਹੁ ਨਿਦਾਨ ॥੪॥੧॥
آسا ॥
ਆਸਾ ॥
سنّت تجھی تنُ سنّگت پران ॥
ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ستگر گیان جانیے سنّت دیوا دیو ॥۱॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
سنّت چی سنّگت سنّت کتھا رسُ ॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥
سنّت پریم ماجھیے دیجیے دیوا دیو ॥۱॥ رہائو ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥
سنّت آچرن سنّت چو مارگُ سنّت چ اولھگ اولھگنی ॥۲॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥
اَور اک ماگئو بھگت چنّتامن ॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥

جݨی لکھاوہُ اسنّت پاپی سݨ ॥۳॥
ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥
رودِاسُ بھݨیَے جو جاݨیَے سو جاݨُ ॥
ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥
سنّت اننتہِ انترُ ناہی ॥۴॥۲॥
ਸੰਤ ਅਨ ਤਹਿ ਅੰਤਰੁ ਨਾਹੀ ॥੪॥੨॥
آسا ॥
ਆਸਾ ॥
تُم چنّدن ہم اِرنّڈ باپُرے سنّگ تُمارے باسا ॥
ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
نیِچ رُوکھ تے اوُچ بھئے ہیَے گنّدھ سگنّدھ نِواسا ॥۱॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
مادھئو ستسنّگت سرن تُم٘اری ॥
ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥
ہم اگُن تُم اُپکاری ॥۱॥ رہائو ॥
ਹਮ ਅਉਗਨ ਤੁਮ੍ਹ ਉਪਕਾਰੀ ॥੧॥ ਰਹਾਉ ॥
تُم مکھتوُل سُپید سپیئل ہم بپُرے جس کیِرا ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ستسنّگت مِل رہیئیَے مادھئو جیَسے مدھُپ مکھیِرا ॥۲॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥
جاتی اوچھا پاتی اوچھا اوچھا جنمُ ہمارا ॥
ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
راجا رام کی سیو ن کینی کہِ رودِاس چمارا ॥۳॥۳॥
ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥੩॥੩॥
آسا ॥
ਆਸਾ ॥
کہا بھئِئو جئو تنُ بھئِئو چھِنُ چھِنُ ॥
ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥
پریمُ جائے تئو ڈرپیَے تیرو جنُ ॥۱॥
ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ ॥੧॥

تُجھہِ چرن اربِنّد بھون منُ ॥
ਤੁਝਹਿ ਚਰਨ ਅਰਬਿੰਦ ਭਵਨ ਮਨੁ ॥
پان کرت پائِئو پائِئو رامئِیا دھنُ ॥۱॥ رہائو ॥
ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ ਰਹਾਉ ॥
سنّپت بِپت پٹل مائِیا دھنُ ॥
ਸੰਪਤਿ ਬਿਪਤਿ ਪਟਲ ਮਾਇਆ ਧਨੁ ॥



تا مہِ مگن ہوت ن تیرو جنُ ॥۲॥
ਤਾ ਮਹਿ ਮਗਨ ਹੋਤ ਨ ਤੇਰੋ ਜਨੁ ॥੨॥
پریم کی جیوری بادھِئو تیرو جن ॥
ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥
کہِ رِوداس چھوُٹِبو کون گُن ॥۳॥۴॥
ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥੪॥
آسا ॥
ਆਸਾ ॥
ہرِ ہرِ ہرِ ہرِ ہرِ ہرِ ہرے ॥
ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ہرِ سِمرت جن گئے نِستر ترے ॥۱॥ رہائو ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥
ہرِ کے نام کبیِر اُجاگر ॥
ਹਰਿ ਕੇ ਨਾਮ ਕਬੀਰ ਉਜਾਗਰ ॥
جنم جنم کے کاٹے کاگر ॥۱॥
ਜਨਮ ਜਨਮ ਕੇ ਕਾਟੇ ਕਾਗਰ ॥੧॥
نِمت نامدیئو دوُدھُ پیِیائِیا ॥
ਨਿਮਤ ਨਾਮਦੇਉ ਦੂਧੁ ਪੀਆਇਆ ॥
تئو جگ جنم سنّکٹ نہی آئِیا ॥۲॥
ਤਉ ਜਗ ਜਨਮ ਸੰਕਟ ਨਹੀ ਆਇਆ ॥੨॥
جن رِوداس رام رنّگِ راتا ॥
ਜਨ ਰਵਿਦਾਸ ਰਾਮ ਰੰਗਿ ਰਾਤਾ ॥

اِئو گُر پرسادِ نرک نہی جاتا = ٣= ٥=

ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥

ماٹی کو پُترا کیَسے نچتُ ہیَے =

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥

دیکھیَے دیکھیَے سُنیَے بولیَے دئُرِئو پھرتُ ہیَے = ١= رہائو =

ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥

جب کچھُ پاوَے تب گربُ کرتُ ہیَے =

ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥

مائِیا گئی تب رووَنُ لگتُ ہیَے = ١=

ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥

من بچ کرم رس کسہِ لُبھانا =

ਮਨ ਬਚ ਕ□ਮ ਰਸ ਕਸਹਿ ਲੁਭਾਨਾ ॥

بِنسِ گئِیا جائے کہوُں سمانا = ٢=

ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥

کہِ روِداس باجی جگُ بھائی =

ਕਹਿ ਰਵਿਦਾਸ ਬਾਜੀ ਜਗੁ ਭਾਈ ॥

باجیِگر سئو مُوہِ پریِت بن آئی = ٣= ٦=

ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥੩॥੬॥

آسا بانٖی بھگت دھنّنے جی کی

ਆਸਾ ਬਾਣੀ ਭਗਤ ਧੰਨੇ ਜੀ ਕੀ

اِکّ اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

بھرمت پھرت بہُ جنم بِلانے تنُ منُ دھنُ نہی دھیِرے =

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥

لالچ بِکھُ کام لُبدھ راتا مِن بِسرے پربھ ہیِرے = ١= رہائو =

ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥ ਰਹਾਉ ॥

بِکھُ پھل میِٹھ لگے من بئُرے چار بِچار ن جانِیا =

ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥

گُن تے پریِت بڈھی ان بھانتی جنم مرن پھِر تانِیا = ١=

ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥੧॥

جگت جان نہی ردئے نواسی جلت جال جم پھند پرے ॥
ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥
بکھ پھل سنچ بھرے من ایسے پرم پرکھ پربھ من بسرے ॥۲॥
ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥
گیان پرویس گرہ دھن دیا دھیان مان من ایک مئے ॥
ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥
پریم بھگت مانی سکھ جانیا ترپت اگھانے مکت بھئے ॥۳॥
ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥
جوت سمائے سمانی جا کیے اچھلی پربھ پہچانیا ॥
ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥
دھنّیے دھن پائیا دھرنیدھر مل جن سنّت سمانیا ॥۴॥۱॥
ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥੪॥੧॥
مہلا ۵ ॥
ਮਹਲਾ ੫ ॥
گوبند گوبند گوبند سنگ نامدیئو من لینا ॥
ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
آڈھ دام کو چھیپرو ہوئیو لاکھینا ॥۱॥ رہائو ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥
بننا تننا تیاگ کیے پریت چرن کبیرا ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
نیچ کلا جولاہرا بھئیو گنیز گہیرا ॥۱॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
روداس ڈھونتا ڈھور نیت تن تیاگی مائیا ॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
پرگٹ ہویا سادھسنگ ہر درسن پائیا ॥۲॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
سین نائی بتکاریا اوہ گھر گھر سنیا ॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ہردے وسیا پار برہم بھگتا مہ گنیا ॥۳॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥

اِہ بِدھ سُن کَیَے جاٹرو اُٹھ بھگتی لاگا ॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
مِلے پرتکھ گُسائیِیا دھنّنا وڈبھاگا ॥۴॥۲॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥
رے چِت چیتسِ کی ن دزال دمودر بِبہِ ن جانسِ کوئی ॥
ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥
جے دھاوہِ برہمنّڈ کھنّڈ کئُو کرتا کرَے سُ ہوئی ॥۱॥ رہائُو ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ ॥
جننی کیرے اُدر اُدک مہِ پِنّڈُ کیِیا دس دُیارا ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥
دیئے اہارُ اگنِ مہِ راکھَیے ایَسا کھسمُ ہمارا ॥۱॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥
کُنّمی جل ماہِ تن تِسُ باہرِ پنّکھ کھیِرُ تِن ناہی ॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥
پۄُرن پرماننّد منوہر سمجھ دیکھُ من ماہی ॥۲॥
ਪੂਰਨ ਪਰਮਾਨ ਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥
پاکھنِ کیِٹُ گُپتُ ہوئے رہتا تا چو مارگُ ناہی ॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥
کہَیے دھنّنا پۄُرن تاہُو کو مت رے جیِئ ڈرانّہی ॥۳॥۳॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥
آسا سیکھ پھرید جیِئُو کی بانْی
ਆਸਾ ਸੇਖ ਫਰੀਦ ਜੀਉ ਕੀ ਬਾਣੀ
اِکّ اونّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دِلہُ مُہبتِ جِنّن سیئی سچِیا ॥
ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
جِن منِ ہورُ مُکھِ ہورُ سِ کانڈھے کچِیا ॥۱॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥

رتے اسک کھدائے رنگ دیدار کے ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
وسریا جن نامُ تے بھئے بھارُ تھیئے ॥۱॥ رہائو ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥੧॥ ਰਹਾਉ ॥
آپ لیئے لڑ لائے در درویس سے ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
تن دھنّ جنیدی مائو آئے سپھلُ سے ॥۲॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨॥
پرودگار اپار اگم بیئنّت توُ ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
جنا پچھاتا سچُ چُنّما پیر موُں ॥۳॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥੩॥
تیری پنہ کھدائے توُ بکھسنّدگی ॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
سیکھ پھریدئے کھیرُ دیجیئے بنّدگی ॥۴॥۱॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥
آسا ॥
ਆਸਾ ॥
بولیئے سیکھ پھریدُ پیارے الہ لگے ॥
ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
اہُ تنُ ہوسی کھاک نمانی گور گھرے ॥۱॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥੧॥
آجُ ملاوا سیکھ پھرید ٹاکم کوُنّجڑیا منہُ مچنّدڑیا ॥۱॥ رہائو ॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥੧॥ ਰਹਾਉ ॥
جے جانا مر جائیئیے گھُم ن آئیئیے ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
جھوُٹھی دُنیا لگ ن آپُ وزائیئیے ॥۲॥
ਝੂਠੀ ਦੁਨੀਆ ਲਗਿ ਨ ਆਪੁ ਵਵਾਈਐ ॥੨॥
بولیئیے سچُ دھرمُ جھوُٹھُ ن بولیئیے ॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥

جۄ گُرُ دسیَے واٹ مُرِیدا جۄلِیئِیَے = ۳=
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥੩॥
چھیَل لنّگھنّدے پارِ گۄری منُ دھِیرِیا =
ਛੈਲ ਲ ਘੰਦੇ ਪਾਰਿ ਗੋਰੀ ਮਨੁ ਧੀਰਿਆ ॥
کنّچن وِنّنے پاسے کلوِت چِیرِیا = ۴=
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥੪॥
سیکھ ہیَیاتی جگِ ن کۄئی تھِرُ رہِیا =
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
جِسُ آسنِ ہم بیَٹھے کیتے بیَسِ گئِیا = ۵=
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥
کتِک کُوُنّجاں چیتِ ڈئُو ساونِ بِجُلِیاں =
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥
سِیالے سۄہنّدِیاں پِر گلِ باہڑِیاں = ۶=
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥
چلے چلݨہار وِچارا لیئِے منۄ =
ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥
گنّڈھیدِیاں چھِئ ماہ تُڑنّدِیا ہِکُ کھِنۄ = ۷=
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥
جِمی پُچھیَے اسمان پھرِیدا کھیوٹ کِنّنِ گئے =
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ ॥
جالݨ گۄراں نالِ اُلامے جیِئ سہے = ۸= ۲=
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥੮॥੨॥

پنّنا ۹۸۴ (Page 489)

اِکّ اۄنّکار ستِ نامُ کرتا پُرکھُ نِربھئُو نِرویَرُ اکال مُوُرتِ اجُوُنی سیَبھنّ گُر پرسادِ =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ گُوُجری مہلا ۱ چئُپدے گھرُ ۱ =
ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥
تیرا نامُ کری چنݨاٹھِیا جے منُ اُرسا ہۄئِے =
ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥

کرݨی کُنّگُوُ جے رلیَے گھٹ انّترِ پوُجا ہوئِے = ۱=

ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥੧॥

پوُجا کیِچیَے نامُ دِھیائیِئیَے بِنُ ناوِۓ پوُج ن ہوئِے = ۱= رہائو =

ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥੧॥ ਰਹਾਉ ॥

باہرِ دیو پکھالیِئہِ جے منُ دھوِۓ کوئِے =

ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ॥

جوُٹھِ لہیَے جیِئو ماجیِئیَے موکھ پئِیاݨا ہوئِے = ۲=

ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ॥੨॥

پسوُ مِلہِ چنّگِیائِیا کھڑُ کھاوہِ انّمرِتُ دیہِ =

ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥

نام وِہوُݨے آدمی دِھرگُ جیِوݨ کرم کریہِ = ۳=

ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥

نیڑا ہیَے دوُرِ ن جاݨِئہُ نِت سارے سنّمالے =

ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ॥

جو دیوِۓ سو کھاوݨا کہُ نانک ساچا ہے = ۴= ۱=

ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥੪॥੧॥

گوُجری مہلا ۱ =

ਗੂਜਰੀ ਮਹਲਾ ੧ ॥

نابھِ کمل تے برہما اُپجے بید پڑہِ مُکھِ کنّٹھِ سوارِ =

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥

تا کو انّتُ ن جائی لکھݨا آوت جات رہیَے گُبارِ = ۱=

ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥

پریِتم کِئو بِسرہِ میرے پران ادھار =

ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥

جا کی بھگتِ کرہِ جن پوُرے مُنِ جن سیوہِ گُر ویِچارِ = ۱= رہائو =

ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥੧॥ ਰਹਾਉ ॥

روِ سسِ دیِپک جا کے تِربھوݨِ ایکا جوتِ مُرارِ =

ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥

گُرمُکھِ ہوئِے سُ اہِنِسِ نِرملُ منمُکھِ ریَݨِ انّدھارِ = ۲=

ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ॥੨॥

سِدھ سمادِھ کرہِ نِت جھگرا دُہُ لوٗچن کِیا ہیرےَ =
ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥
انّترِ جوٗتِ سبدُ دھُنِ جاگےَ ستِگُرُ جھگرُ نِبیرےَ =۳=
ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥੩॥
سُرِ نر ناتھ بیئنّت اجوٗنی ساچےَ مہلِ اپارا =
ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ॥
نانک سہجِ مِلے جگجیِون ندرِ کرہُ نِستارا =۴=۲=
ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥੪॥੨॥

پنّنا ۰۹۴ (Page 490)

راگُ گوٗجری مہلا ۳ گھرُ ۱
ਰਾਗੁ ਗੂਜਰੀ ਮਹਲਾ ੩ ਘਰੁ ੧
اِکّ اوئنّکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
دھِرگُ اِویہا جیِونا جِتُ ہرِ پریِتِ ن پائے =
ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥
جِتُ کنّمِ ہرِ ویِسرےَ دوٗجےَ لگےَ جائے =۱=
ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ ॥੧॥
ایَسا ستِگُرُ سیویِئےَ منا جِتُ سیوِئےَ گوٗوِد پریِتِ اوُپجےَ اور وِسرِ سبھ جائے =
ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ ॥
ہرِ سیتی چِتُ گہِ رہےَ جرا کا بھئُ ن ہوٗوئی جیِون پدوی پائے =۱= رہائُ =
ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ ॥੧॥ ਰਹਾਉ ॥
گوٗبِنّد پریِتِ سِئُ اِکُ سہجُ اُپجِیا ویکھُ جیَسی بھگتِ بنی =
ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥
آپ سیتی آپُ کھائِیا تا منُ نِرملُ ہوٗیا جوٗتی جوٗتِ سمئی =۲=
ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਈ ॥੨॥
بِنُ بھاگا ایَسا ستِگُرُ ن پائیِئےَ جے لوٗچےَ سبھُ کوئے =
ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥
کوٗڑےَ کی پالِ وِچہُ نِکلےَ تا سدا سُکھُ ہوئے =۳=
ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥੩॥

نانک ایَسے سِتگُر کی کِیا اوہُ سیوکُ سیوا کرے گُر آگیَے جیِئو دھریئے =

ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ ॥

سِتگُر کا بھانا چِت کرے سِتگُرُ آپے کِرپا کریئے = ۴= ۱= ۳=

ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੁ ਆਪੇ ਕਿ□ਪਾ ਕਰੇਇ ॥੪॥੧॥੩॥

گُوجری مہلا ۳ =

ਗੂਜਰੀ ਮਹਲਾ ੩ ॥

ہر کی تُم سیوا کرہُ دُوجی سیوا کرہُ ن کوئے جی =

ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ॥

ہر کی سیوا تے منہُ چِنّدِیا پھلُ پائیئیے دُوجی سیوا جنمُ بِرتھا جائے جی = ۱=

ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ॥੧॥

ہر میری پِریت رِیت ہیَے ہر میری ہر میری کتھا کہانی جی =

ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥

گُر پِرسادِ میرا منُ بھیِجیَے ایہا سیو بنی جیِئو = ۱= رہائو =

ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ ਰਹਾਉ ॥

ہر میرا سِمرِت ہر میرا ساستر ہر میرا بنّدھپُ ہر میرا بھائی =

ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥

ہر کی میَے بھُوکھ لاگیَے ہر نامِ میرا منُ تِرپتیَے ہر میرا ساکُ انّت ہوئے سکھائی = ۲=

ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ॥੨॥

ہر بِنُ ہور راسِ کُوڑی ہیَے چلدِیا نالِ ن جائی =

ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ ॥

ہر میرا دھنُ میریَے ساتھِ چالیَے جہا ہئو جائو تہ جائی = ۳=

ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ ॥੩॥

سو جھوُٹھا جو جھوُٹھے لاگیَے جھوُٹھے کرم کمائی =

ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ॥

کہیَے نانکُ ہر کا بھانا ہویا کہنا کچھوُ ن جائی = ۴= ۲= ۴=

ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ॥੪॥੨॥੪॥

گُوجری مہلا ۳ =

ਗੂਜਰੀ ਮਹਲਾ ੩ ॥

جگ ماہِ نامُ دُلنّبھُ ہیَے گُرمُکھ پائیا جائے =

ਜੁਗ ਮਾਹਿ ਨਾਮੁ ਦੁਲ ਭੁ ਹੈ ਗੁਰਮੁਖਿ ਪਾਇਆ ਜਾਇ ॥

بِن ُ ناوۓ مُکت ن ہوَوئی ویکھہ ُ کو وِئُپائے ‖ ۱‖
ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥੧॥
بلِہاری گُر آپنے سد بلِہارۓ جائو ‖
ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥
ستِگُر مِلئیے ہر من وسیے سہجے رہیے سمائے ‖ ۱‖ رہائو ‖
ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥੧॥ ਰਹਾਉ ॥
جاں بھئو پائے آپنا بیَراگ ُ اُپجیے من آئے ‖
ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥
بیَراگیَے تے ہر پائیئیے ہر سئو رہیے سمائے ‖ ۲‖
ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੨॥
سیئے مُکت جِ من ُ جِنہِ پھِر دھات ُ ن لاگیَے آئے ‖
ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥
دسوۓ دُیار رہت کرے تربھون سوجھی پائے ‖ ۳‖
ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥੩॥
نانک گُر تے گُر ُ ہوئیا ویکھہ ُ تِس کی رجائے ‖
ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥



اِہ ُ کارن ُ کرتا کرے جوتی جوت سمائے ‖ ۴‖ ۳‖ ۵‖
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥੪॥੩॥੫॥
گوُجری مہلا ۳ ‖
ਗੂਜਰੀ ਮਹਲਾ ੩ ॥
رام رام سبھ ُ کو کہیے کہئیے رام ُ ن ہوئے ‖
ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥
گُر پرسادی رام ُ من وسیے تا پھل ُ پاوۓ کوئے ‖ ۱‖
ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥
انّتر گوونّد جِس ُ لاگیَے پریت ‖
ਅੰਤਰਿ ਗੋਵਿੰਦ ਜਿਸੁ ਲਾਗੈ ਪ੍ਰੀਤਿ ॥
ہر تِس ُ کدے ن ویسرۓ ہر ہر کرہ سدا من چیت ‖ ۱‖ رہائو ‖
ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥੧॥ ਰਹਾਉ ॥

ہِردےَ جِن کےَ کپٹُ وسےَ باہرہُ سنّت کہاہِ ॥
ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥
تِرسنا مُوُلِ ن چُکئی انّتِ گئے پچھُتاہِ ॥٢॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥੨॥
انیک تیِرتھ جے جتن کرےَ تا انّتر کی ہئُمےَ کدے ن جائے ॥
ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥
جِسُ نر کی دُبِدھا ن جائے دھرم رائے تِسُ دیئے سجائے ॥٣॥
ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ ॥੩॥
کرمُ ہوُوےَ سوئی جنُ پائے گُرمُکھِ بوُجھےَ کوئی ॥
ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥
نانک وِچہُ ہئُمےَ مارے تاں ہرِ بھیٹےَ سوئی ॥٤॥٤॥٦॥
ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥੪॥੪॥੬॥
گوُجری مہلا ٣ ॥
ਗੂਜਰੀ ਮਹਲਾ ੩ ॥
تِسُ جن ساںتِ سدا متِ نِہچل جِس کا ابھمانُ گوائے ॥
ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸ ਕਾ ਅਭਿਮਾਨੁ ਗਵਾਏ ॥
سو جنُ نِرملُ جِ گُرمُکھِ بوُجھےَ ہرِ چرنی چِتُ لائے ॥١॥
ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥੧॥
ہرِ چیتِ اچیت منا جو اِچھہِ سو پھلُ ہوئی ॥
ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥
گُر پرسادی ہرِ رسُ پاوہِ پیِوت رہہِ سدا سُکھُ ہوئی ॥١॥ رہائو ॥
ਗੁਰ ਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥੧॥ ਰਹਾਉ ॥
ستِگُرُ بھیٹے تا پارسُ ہوُوےَ پارسُ ہوئے ت پوُج کرائے ॥
ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤ ਪੂਜ ਕਰਾਏ ॥
جو اُسُ پوُجے سو پھلُ پائے دیِکھِیا دیوےَ ساچُ بُجھائے ॥٢॥
ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥੨॥
وِنُ پارسےَ پوُج ن ہوُوئی وِنُ من پرچے اورا سمجھائے ॥
ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ ॥
گُروُ سدائے اگِیانی انّدھا کِسُ اوہُ مارگِ پائے ॥٣॥
ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥੩॥

نانک وِنُ ندری کِچھوُ ن پائیئیے جِسُ ندرِ کرے سو پائے ॥
ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥
گُر پرسادی دے وڈِیائی اپنا سبدُ ورتائے ॥۴॥۵॥۷॥
ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ ॥੪॥੫॥੭॥
گوُجری مہلا ۳ پنّچپدے ॥
ਗੂਜਰੀ ਮਹਲਾ ੩ ਪੰਚਪਦੇ ॥
نا کاسی مِت اوُپجیَے نا کاسی مِت جائے ॥
ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ॥
سِتگُر مِلِئیَے مِت اوُپجیَے تا اِہ سوجھی پائے ॥۱॥
ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ॥੧॥
ہرِ کتھا توُں سُنِ رے من سبدُ منّنِ وسائے ॥
ਹਰਿ ਕਥਾ ਤੂੰ ਸੁਣਿ ਰੇ ਮਨ ਸਬਦੁ ਮੰਨਿ ਵਸਾਇ ॥
اِہ مِت تیری تھِرُ رہیَے تاں بھرمُ وِچہُ جائے ॥۱॥ رہائو ॥
ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਇ ॥੧॥ ਰਹਾਉ ॥
ہرِ چرن رِدےَ وسائے توُ کِلوِکھ ہووِہ ناسُ ॥
ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ ॥
پنّچ بھوُ آتما وِس کرہِ تا تیِرتھ کرہِ نِواسُ ॥۲॥
ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ॥੨॥
منمُکھ اِہُ منُ مُگدھُ ہیَے سوجھی کِچھوُ ن پائے ॥
ਮਨਮੁਖਿ ਇਹੁ ਮਨੁ ਮੁਗਧੁ ਹੈ ਸੋਝੀ ਕਿਛੂ ਨ ਪਾਇ ॥
ہرِ کا نامُ ن بُجھئی انّت گئِیا پچھُتائے ॥۳॥
ਹਰਿ ਕਾ ਨਾਮੁ ਨ ਬੁਝਈ ਅੰਤਿ ਗਇਆ ਪਛੁਤਾਇ ॥੩॥
اِہُ منُ کاسی سبھ تیِرتھ سِمرِت سِتگُر دیِیا بُجھائے ॥
ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ ॥
اٹھسٹھ تیِرتھ تِسُ سنّگ رہہِ جِن ہرِ ہِردےَ رہِیا سمائے ॥۴॥
ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ ॥੪॥
نانک سِتگُر مِلِئیَے ہُکمُ بُجھِیا ایکُ وسِیا منِ آئے ॥
ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ॥
جو تُدھُ بھاوےَ سبھُ سچُ ہیَے سچے رہیَے سمائے ॥۵॥۶॥۸॥
ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ॥੫॥੬॥੮॥

گوُجری مہلا ۳ تیِجا ॥
ਗੂਜਰੀ ਮਹਲਾ ੩ ਤੀਜਾ ॥
ایکو نامُ نِدھانُ پنّڈِت سُنِ سِکھُ سچُ سوئیِ ॥
ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ ॥
دوُجیَے بھاِئے جیتا پڑہِ پڑت گُنت سدا دُکھُ ہوئیِ ॥۱॥
ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ॥੧॥
ہرِ چرݨیِ توُں لاگِ رہُ گُر سبدِ سوجھیِ ہوئیِ ॥
ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ॥
ہرِ رسُ رسنا چاکھُ توُں تاں منُ نِرملُ ہوئیِ ॥۱॥ رہاءُ ॥
ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ॥੧॥ ਰਹਾਉ ॥
ستِگُر مِلِئیَے منُ سنّتوکھیِئیَے تا پھِرِ تِرسنا بھوُکھ ن ہوئِ ॥
ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ॥
نامُ نِدھانُ پائِیا پر گھرِ جاِئ ن کوئِ ॥۲॥
ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ॥੨॥
کتھنیِ بدنیِ جے کرے منمُکھِ بوُجھ ن ہوئِ ॥
ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ ॥
گُرمتیِ گھٹِ چاننا ہرِ نامُ پاوئے سوئِ ॥۳॥
ਗੁਰਮਤੀ ਘਟਿ ਚਾਨਣਾ ਹਰਿ ਨਾਮੁ ਪਾਵੈ ਸੋਇ ॥੩॥
سُنِ ساستر توُں ن بُجھہیِ تا پھِرہِ بارو بار ॥
ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫਿਰਹਿ ਬਾਰੋ ਬਾਰ ॥
سو موُرکھُ جو آپُ ن پچھانئیِ سچِ ن دھرے پِیارُ ॥۴॥
ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ॥੪॥
سچیَے جگتُ ڈہکائِیا کہنا کچھوُ ن جاِئ ॥
ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ ॥
نانک جو تِسُ بھاوئے سو کرے جِئُ تِس کیِ رجاِئ ॥۵॥۷॥۹॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ॥੫॥੭॥੯॥
اِک اوُنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥

راگُ گوُجری مہلا ۴ چئُپدے گھرُ ۱ =
ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥
ہرِ کے جن ستِگُر ست پُرکھا ہئُ بِنئُ کرئُ گُر پاسِ =
ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ہم کیِرے کِرم ستِگُر سرݨائی کرِ دئِیا نامُ پرگاسِ =۱=
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥
میرے میِت گُردیو مو کئُ رام نامُ پرگاسِ =
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥
گُرمتِ نامُ میرا پ٘ران سکھائی ہرِ کیِرتِ ہمری رہراسِ =۱= رہائُ =
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥
ہرِ جن کے وڈبھاگ وڈیرے جِن ہرِ ہرِ سردھا ہرِ پِیاس =
ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ہرِ ہرِ نامُ مِلَے ت٘رِپتاسہِ مِلِ سنّگتِ گُݨ پرگاسِ =۲=
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥
جِن٘ ہرِ ہرِ ہرِ رسُ نامُ ن پائِیا تے بھاگہیِݨ جم پاسِ =
ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥
جو ستِگُر سرݨِ سنّگتِ نہی آئے دھ٘رِگُ جیِوے دھ٘رِگُ جیِواسِ =۳=
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥
جِن ہرِ جن ستِگُر سنّگتِ پائی تِن دھُرِ مستکِ لِکھِیا لِکھاسِ =
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
دھنّنُ دھنّنُ ستسنّگتِ جِتُ ہرِ رسُ پائِیا مِلِ نانک نامُ پرگاسِ =۴=۱=
ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥
گوُجری مہلا ۴ =
ਗੂਜਰੀ ਮਹਲਾ ੪ ॥
گوۄِنّدُ گوۄِنّدُ پ٘ریِتمُ منِ پ٘ریِتمُ مِلِ ستسنّگتِ سبدِ منُ موہَے =
ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ ਮਨੁ ਮੋਹੈ ॥
جپِ گوۄِنّدُ گوۄِنّدُ دھِیائیِئَے سبھ کئُ دانُ دیئے پ٘ربھُ اوہَے =۱=
ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ॥੧॥
میرے بھائی جنا مو کئُ گوۄِنّدُ گوۄِنّدُ گوۄِنّدُ منُ موہَے =
ਮੇਰੇ ਭਾਈ ਜਨਾ ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ॥

گوِوِنّد گوِوِنّد گوِوِنّد گُݨ گاوا مِل گُر سادھسنّگت جنُ سوہیَے = ۱ = رہائو =
ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧਸੰਗਤਿ ਜਨੁ ਸੋਹੈ ॥੧॥ ਰਹਾਉ ॥
سُکھ ساگر ہر بھگت ہَیے گُرمت کئُلا رِدھ سِدھ لاگیَے پگ اوہیَے =
ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ॥
جن کئُو رام نامُ آدھارا ہر نامُ جپت ہر نامے سوہیَے = ۲ =
ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ॥੨॥



دُرمت بھاگہیِن مت پھیِکے نامُ سُنت آوَے من روہیَے =
ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ॥
کئُویا کاگ کئُو انّمرت رسُ پائیِئیَے ترِپتیَے وِسٹا کھائے مُکھ گوہیَے = ۳ =
ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ॥੩॥
انّمرت سرُ ستِگُرُ ستِوادی جِتُ ناتیَے کئُویا ہنّسُ ہوہیَے =
ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥
نانک دھنُ دھنّنُ وڈے وڈبھاگی جِن گُرمت نامُ رِدے ملُ دھوہیَے = ۴ = ۲ =
ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥੨॥
گوُجری مہلا ۴ =
ਗੂਜਰੀ ਮਹਲਾ ੪ ॥
ہر جن اوُتم اوُتم بانی مُکھ بولہ پرئُپکارے =
ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ ॥
جو جنُ سُنیَے سردھا بھگت سیتی کر کِرپا ہر نِستارے = ۱ =
ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ॥੧॥
رام مو کئُو ہر جن میل پیارے =
ਰਾਮ ਮੋ ਕਉ ਹਰਿ ਜਨ ਮੇਲਿ ਪਿਆਰੇ ॥
میرے پریِتم پران ستِگُرُ گُرُ پوُرا ہم پاپی گُر نِستارے = ۱ = رہائو =
ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ ॥੧॥ ਰਹਾਉ ॥
گُرمُکھ وڈبھاگی وڈبھاگے جِن ہر ہر نامُ ادھارے =
ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ ॥
ہر ہر انّمرتُ ہر رسُ پاوہ گُرمت بھگت بھنّڈارے = ۲ =
ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ॥੨॥

جِن درسنُ ستِگُر ست پُرکھ ن پائِیا تے بھاگہیِݨ جمِ مارے =
ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ॥
سے کُوکر سُوکر گردھبھ پوہِ گربھ جونی دزِ مارے مہا ہتِیارے = ۳=
ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ॥੩॥
دیِن دئِیال ہوہُ جن اُوپرِ کرِ کِرپا لیہُ اُبارے =
ਦੀਨ ਦਇਆਲ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ ॥
نانک جن ہرِ کی سرݨائی ہرِ بھاوَے ہرِ نِستارے = ۴= ۳=
ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ ॥੪॥੩॥
گُوجری مہلا ۴ =
ਗੂਜਰੀ ਮਹਲਾ ੪ ॥
ہوہُ دئِیال میرا منُ لاوہُ ہئُو اندِنُ رام نامُ نِت دھِیائی =
ਹੋਹੁ ਦਇਆਲ ਮੇਰਾ ਮਨੁ ਲਾਵਹੁ ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ॥
سبھِ سُکھ سبھِ گُݨ سبھِ نِدھان ہرِ جِتُ جپِئیَے دُکھ بھُکھ سبھ لہِ جائی = ۱=
ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੁਖ ਭੁਖ ਸਭ ਲਹਿ ਜਾਈ ॥੧॥
من میرے میرا رام نامُ سکھا ہرِ بھائی =
ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ॥
گُرمتِ رام نامُ جسُ گاوا انّتِ بیلی درگہ لئے چھڈائی = ۱= رہاؤ =
ਗੁਰਮਤਿ ਰਾਮ ਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ ॥੧॥ ਰਹਾਉ ॥
تُوں آپے داتا پربھُ انّترجامی کرِ کِرپا لوچ میرَے منِ لائی =
ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ॥
مَےَ منِ تنِ لوچ لگی ہرِ سیتی پربھِ لوچ پُوری ستِگُر سرݨائی = ۲=
ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ॥੨॥
ماݨس جنمُ پُنّنِ کرِ پائِیا بِنُ ناوَے دھِرگُ دھِرگُ بِرتھا جائی =
ਮਾਣਸ ਜਨਮੁ ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ॥
نام بِنا رس کس دُکھُ کھاوَے مُکھُ پھیِکا تھُک تھُوک مُکھِ پائی = ۳=
ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ॥੩॥
جو جن ہرِ پربھ ہرِ ہرِ سرݨا تِن درگہ ہرِ ہرِ دے وڈِیائی =
ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥
دھنّنُ دھنّنُ ساباسِ کہَیَے پربھُ جن کئُو جن نانک میلِ لئے گلِ لائی = ۴= ۴=
ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ ॥੪॥੪॥

گُوجری مہلا ۴ ॥

ਗੂਜਰੀ ਮਹਲਾ ੪ ॥

گُرمُکھ سکھی سہیلی میری مو کئو دیوہُ دانُ ہر پران جیوائیا ॥

ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥

ہم ہوٗوہ لالے گولے گُرسِکھا کے جِنا اندِنُ ہر پربھُ پُرکھُ دھیائیا ॥۱॥

ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥੧॥

میرے مَن تن بِرہُ گُرسِکھ پگ لائیا ॥

ਮੇਰੈ ਮਨਿ ਤਨਿ ਬਿਰਹੁ ਗੁਰਸਿਖ ਪਗ ਲਾਇਆ ॥

میرے پران سکھا گُر کے سِکھ بھائی مو کئو کرہُ اُپدیسُ ہر مِلیَے مِلائیا ॥۱॥ رہائو ॥

ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥੧॥ ਰਹਾਉ ॥

(Page 494) پنّا ۴۹۴

جا ہر پربھ بھاوئے تا گُرمُکھ میلے جِن وچن گُروٗ سِتگُر مَن بھائیا ॥

ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ੍ ਵਚਨ ਗੁਰੂ ਸਤਿਗੁਰ ਮਨਿ ਭਾਇਆ ॥

وڈبھاگی گُر کے سِکھ پیارے ہر نِربانی نِربان پدُ پائیا ॥۲॥

ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥੨॥

ستسنّگت گُر کی ہر پیاری جِن ہر ہر نامُ میٹھا مَن بھائیا ॥

ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥

جِن سِتگُر سنّگت سنّگُ ن پائیا سے بھاگہیݨ پاپی جمِ کھائیا ॥۳॥

ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ ਪਾਪੀ ਜਮਿ ਖਾਇਆ ॥੩॥

آپِ کِرپالُ کِرپا پربھُ دھارے ہر آپے گُرمُکھ مِلیَے مِلائیا ॥

ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ॥

جنُ نانکُ بولے گُݨ بانی گُربانی ہر نامِ سمائیا ॥۴॥۵॥

ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥੪॥੫॥

گُوجری مہلا ۴ ॥

ਗੂਜਰੀ ਮਹਲਾ ੪ ॥

جِن سِتگُرُ پُرکھُ جِن ہر پربھُ پائیا مو کئو کر اُپدیسُ ہر میٹھ لگاوئے ॥

ਜਿਨ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥

منُ تنُ سیِتلُ سبھ ہریا ہوئیا وڈبھاگی ہر نامُ دھیاوئے ॥۱॥

ਮਨੁ ਤਨੁ ਸੀਤਲੁ ਸਭ ਹਰਿਆ ਹੋਆ ਵਡਭਾਗੀ ਹਰਿ ਨਾਮੁ ਧਿਆਵੈ ॥੧॥

بھائی رے مو کئو کوئی آئے مِلیَے ہر نامُ دِرڑاوے =
ਭਾਈ ਰੇ ਮੋ ਕਉ ਕੋਈ ਆਇ ਮਿਲੈ ਹਰਿ ਨਾਮੁ ਦ੍ਰਿੜਾਵੈ ॥
میرے پریتم پران منُ تنُ سبھُ دیوا میرے ہر پربھ کی ہر کتھا سُناوے =۱= رہائو =
ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥੧॥ ਰਹਾਉ ॥
دھیرجُ دھرمُ گُرمت ہر پائِیا نِت ہر نامیَے ہر سِئو چِتُ لاوے =
ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥
انّمرت بچن ستِگُر کی بانْی جو بولیَے سو مُکھ انّمرتُ پاوے =۲=
ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥੨॥
نِرملُ نامُ جِتُ میَلُ نہ لاگیَے گُرمت نامُ جپیَے لِو لاوے =
ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ ॥
نامُ پدارتھُ جِن نر نہی پائِیا سے بھاگہیݨ مُئے مر جاوے =۳=
ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥੩॥
آنَد مولُ جگجیون داتا سبھ جن کئو اندُ کرہُ ہر دھِیاوے =
ਆਨਦ ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥
تُوں داتا جیء سبھ تیرے جن نانک گُرمُکھ بکھس مِلاوے =۴=۶=
ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥੪॥੬॥
اِکّ اونکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
گوُجری مہلا ۴ گھرُ ۳ =
ਗੂਜਰੀ ਮਹਲਾ ੪ ਘਰੁ ੩ ॥
مائی باپ پُتر سبھ ہر کے کیئے =
ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥
سبھنا کئو سنبنّدھُ ہر کر دیئے =۱=
ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥
ہمرا جورُ سبھُ رہئو میرے بیر =
ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ॥
ہر کا تنُ منُ سبھُ ہر کیَے وس ہیَے سریر =۱= رہائو =
ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ॥੧॥ ਰਹਾਉ ॥
بھگت جنا کئو سردھا آپ ہر لائی =
ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ ॥

وِچے گِرست اُداس رہائی ॥ ۲॥
ਵਿਚੇ ਗ੍ਰਿਸਤ ਉਦਾਸ ਰਹਾਈ ॥੨॥
جب انّتر پریت ہر سِئو بن آئی ॥
ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ॥
تب جو کِچھ کرے سُ میرے ہر پربھ بھائی ॥ ۳॥
ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ ॥੩॥
جِتُ کارۓ کنّم ہم ہر لائے ॥
ਜਿਤੁ ਕਾਰੈ ਕੰਮਿ ਹਮ ਹਰਿ ਲਾਏ ॥
سو ہم کرہ جُ آپ کرائے ॥ ۴॥
ਸੋ ਹਮ ਕਰਹ ਜੁ ਆਪਿ ਕਰਾਏ ॥੪॥
جِن کی بھگت میرے پربھ بھائی ॥
ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ॥
تے جن نانک رام نام لِو لائی ॥ ۵॥ ۱॥ ۷॥ ۱٦॥
ਤੇ ਜਨ ਨਾਨਕ ਰਾਮ ਨਾਮ ਲਿਵ ਲਾਈ ॥੫॥੧॥੭॥੧੬॥



گوُجری مہلا ۵ چئُپدے گھرُ ۱
ਗੂਜਰੀ ਮਹਲਾ ੫ ਚਉਪਦੇ ਘਰੁ ੧
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کاہے رے من چِتوہِ اُدمُ جا آہر ہر جیِئو پریا ॥
ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥
سیَل پتھر مہِ جنّت اُپائے تا کا رِجکُ آگیَے کر دھریا ॥ ۱॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥
میرے مادھئو جی ستسنّگت مِلے سِ تریا ॥
ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥
گر پرسادِ پرم پدُ پائِیا سوُکے کاسٹ ہریا ॥ ۱॥ رہائو ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥
جنن پِتا لوک سُت بنِتا کوئے ن کِس کی دھریا ॥
ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥

سِر سِر رِجکُ سنّباہے ٹھاکُرُ کاہے من بھئو کریا ॥۲॥

ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥

اُوڈے اُوڈِ آوے سَیے کوسا تِسُ پاچھیَے بچرے چھریا ॥

ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥

اُن کونُ کھلاوے کونُ چُگاوے من مہ سِمرنُ کریا ॥۳॥

ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥

سبھ ندھان دس اسٹ سِدھان ٹھاکُر کر تل دھریا ॥

ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥

جن نانک بَل بَل سد بَل جائیئیے تیرا انّتُ ن پاراوریا ॥۴॥۱॥

ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੧॥

گوُجری مہلا ۵ چئُپدے گھرُ ۲

ਗੂਜਰੀ ਮਹਲਾ ੫ ਚਉਪਦੇ ਘਰੁ ੨

اِکّ اونکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

کِریاچار کرہ کھٹُ کرما اِتُ راتے سنّساری ॥

ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥

انّتر میَلُ ن اُترے ہئُمَے بِن گُر باجی ہاری ॥۱॥

ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥

میرے ٹھاکُر رکھ لیوہ کِرپا دھاری ॥

ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥

کوٹ مدھے کو وِرلا سیوکُ ہور سگلے بِئُہاری ॥۱॥ رہائو ॥

ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ ਰਹਾਉ ॥

ساست بید سِمرت سبھ سودھے سبھ ایکا بات پُکاری ॥

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥

بِن گُر مُکت ن کوئوُ پاوے من ویکھہ کر بیچاری ॥۲॥

ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ॥੨॥

اٹھسٹھ مجنُ کر اِسنانا بھرم آئے دھر ساری ॥

ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ॥

انِک سوچ کرہ دِن راتی بِن سِتگُر انّدھیاری ॥۳॥

ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ॥੩॥

دھاوت دھاوت سبھُ جگُ دھائِئو اب آئے ہر دُیاری ॥
ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ ॥
دُرمِت میٹ بُدھ پرگاسی جن نانک گُرمُکھ تاری ॥۴॥۱॥۲॥
ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ॥੪॥੧॥੨॥
گُوجری مہلا ۵ ॥
ਗੂਜਰੀ ਮਹਲਾ ੫ ॥
ہر دھنُ جاپ ہر دھنُ تاپ ہر دھنُ بھوجنُ بھائِیا ॥
ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ ॥
نِمکھ ن بِسرئو من تے ہر ہر سادھسنّگِت مہ پائِیا ॥۱॥
ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧਸੰਗਤਿ ਮਹਿ ਪਾਇਆ ॥੧॥
مائی کھاٹ آئِئو گھر پُوتا ॥
ਮਾਈ ਖਾਟਿ ਆਇਓ ਘਰਿ ਪੂਤਾ ॥
ہر دھنُ چلتے ہر دھنُ بیَسے ہر دھنُ جاگت سُوتا ॥۱॥ رہائو ॥
ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ॥੧॥ ਰਹਾਉ ॥
ہر دھنُ اِسنانُ ہر دھنُ گِیانُ ہر سنّگ لائے دھِیانا ॥
ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ॥
ہر دھنُ تُلہا ہر دھنُ بیڑی ہر ہر تار پرانا ॥۲॥
ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ॥੨॥



ہر دھن میری چِنّت وِساری ہر دھن لاہیا دھوکھا ॥
ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ ॥
ہر دھن تے میَے نو نِدھ پائی ہاتھ چرِئو ہر تھوکا ॥۳॥
ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ ॥੩॥
کھاوہُ کھرچہُ توٹ ن آوےَ ہلت پلت کیَے سنّگے ॥
ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ॥
لادِ کھجانا گُر نانک کئو دیِیا اِہُ منُ ہر رنّگ رنّگے ॥۴॥۲॥۳॥
ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ ॥੪॥੨॥੩॥
گُوجری مہلا ۵ ॥
ਗੂਜਰੀ ਮਹਲਾ ੫ ॥

جِسُ سِمرت سبھِ کِلوِکھ ناسہِ پِتری ہوئِ اُدھارو ॥
ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥
سو ہرِ ہرِ تُم سد ہی جاپہُ جا کا انّتُ ن پارو ॥۱॥
ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ ॥੧॥
پوُتا ماتا کی آسیِس ॥
ਪੂਤਾ ਮਾਤਾ ਕੀ ਆਸੀਸ ॥
نِمکھ ن بِسرئو تُم کئُو ہرِ ہرِ سدا بھجہُ جگدیِس ॥۱॥ رہائو ॥
ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ ਰਹਾਉ ॥
ستِگُرُ تُم کئُو ہوئِ دِئِیالا سنّتسنّگِ تیری پ٘ریِتِ ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥
کاپڑُ پتِ پرمیسرُ راکھی بھوجنُ کیِرتنُ نیِتِ ॥۲॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ॥੨॥
انّم٘رتُ پیِوہُ سدا چِرُ جیِوہُ ہرِ سِمرت اند اننّتا ॥
ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨ ਤਾ ॥
رنّگ تماسا پوُرن آسا کبہِ ن بِیاپےَ چِنّتا ॥۳॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ॥੩॥
بھورُ تُم٘ارا اِہُ منُ ہوۄئُو ہرِ چرنا ہوہُ کئُلا ॥
ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ॥
نانک داسُ اُن سنّگِ لپٹائِئو جِئُو بوُنّدہِ چات٘رِکُ مئُلا ॥۴॥۳॥۴॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥੩॥੪॥
گوُجری مہلا ۵ ॥
ਗੂਜਰੀ ਮਹਲਾ ੫ ॥
متا کرےَ پچھم کےَ تائی پوُرب ہی لےَ جات ॥
ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥
کھِن مہِ تھاپِ اُتھاپنہارا آپن ہاتھِ متات ॥۱॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥੧॥
سِیانپ کاہوُ کامِ ن آت ॥
ਸਿਆਨਪ ਕਾਹੂ ਕਾਮਿ ਨ ਆਤ ॥
جو انروُپِئو ٹھاکُرِ میرےَ ہوئِ رہی اُہ بات ॥۱॥ رہائو ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ ਰਹਾਉ ॥

دیسُ کماون دھن جورن کی منسا بیچے نکسے ساس ॥
ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥
لسکر نیب کھواس سبھ تیاگے جم پُر اوُٹھ سدھاس ॥۲॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ ॥੨॥
ہوئے اننّ منہٹھ کی درڑتا آپس کئو جانات ॥
ਹੋਇ ਅਨ ਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥
جو اننّدُ ننّدُ کر چھوڑئو سوئی پھر پھر کھات ॥۳॥
ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥੩॥
سہج سُبھائے بھئے کرپالا تسُ جن کی کاٹی پھاس ॥
ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥
کہُ نانک گرُ پوُرا بھیٹیا پروانُ گرست اُداس ॥۴॥۴॥۵॥
ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥੪॥੪॥੫॥
گوُجری مہلا ۵ ॥
ਗੂਜਰੀ ਮਹਲਾ ੫ ॥
نامُ ندھانُ جنِ جن جپئو تن کے بنّدھن کاٹے ॥
ਨਾਮੁ ਨਿਧਾਨੁ ਜਿਨਿ ਜਨਿ ਜਪਿਓ ਤਿਨ ਕੇ ਬੰਧਨ ਕਾਟੇ ॥
کام کرودھ مائیا بکھُ ممتا اِہ بیادھ تے ہاٹے ॥۱॥
ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ॥੧॥
ہر جسُ سادھسنّگ مل گائئو ॥
ਹਰਿ ਜਸੁ ਸਾਧਸੰਗਿ ਮਿਲਿ ਗਾਇਓ ॥
گر پرسادِ بھئیئو منُ نرملُ سرب سکھا سکھ پائیئو ॥۱॥ رہائو ॥
ਗੁਰ ਪਰਸਾਦਿ ਭਇਓ ਮਨੁ ਨਿਰਮਲੁ ਸਰਬ ਸੁਖਾ ਸੁਖ ਪਾਇਅਉ ॥੧॥ ਰਹਾਉ ॥
جو کچھ کیئو سوئی بھل مانیے ایسی بھگت کمانی ॥
ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ॥
متر سترُ سبھ ایک سمانے جوگ جگت نیسانی ॥۲॥
ਮਿਤ੍ਰ ਸਤ੍ਰ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ॥੨॥
پوُرن پوُر رہئو سرب تھائی آن ن کتہوُں جاتا ॥
ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ ॥
گھٹ گھٹ انتر سرب نرنتر رنگ روئو رنگ راتا ॥۳॥
ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ ॥੩॥

بھئے کِرپال دئِیال گُپالا تا نِربھیَے کیَے گھرِ آئِیا ॥

ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ ॥

پنّا ۴۹۷ (Page 497)

کلِ کلیس مٹے کھِن بھیِترِ نانک سہجِ سمائِیا ॥۴॥۵॥۶॥

ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ ॥੪॥੫॥੬॥

گوُجری مہلا ۵ ॥

ਗੂਜਰੀ ਮਹਲਾ ੫ ॥

جِسُ مانُکھ پہِ کرئُ بینتی سو اپنَیے دُکھ بھرِیا ॥

ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੂਖਿ ਭਰਿਆ ॥

پاربرہمُ جِنِ رِدے ارادھِیا تِنِ بھئُ ساگرُ ترِیا ॥۱॥

ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥੧॥

گُر ہرِ بِنُ کو ن برِتھا دُکھُ کاٹیَے ॥

ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥

پربھُ تجِ اور سیوکُ جے ہوئی ہَیے تِتُ مانُ مہتُ جسُ گھاٹیَے ॥۱॥ رہائو ॥

ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥੧॥ ਰਹਾਉ ॥

مائِیا کے سنبنّدھ سیَن ساک کِت ہی کامِ ن آئِیا ॥

ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ ॥

ہرِ کا داسُ نیِچ کُلُ اوُچا تِسُ سنّگِ من بانّچھت پھل پائِیا ॥۲॥

ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥

لاکھ کوٹِ بِکھِیا کے بِنّجن تا مہِ ترِسن ن بوُجھی ॥

ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ॥

سِمرت نامُ کوٹِ اُجیِیارا بستُ اگوچر سوُجھی ॥۳॥

ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ॥੩॥

پھِرت پھِرت تُمرے دُیارِ آئِیا بھیَے بھنّجن ہرِ رائِیا ॥

ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ॥

سادھ کے چرن دھوُرِ جنُ باچھیَے سُکھُ نانک اِہُ پائِیا ॥۴॥۶॥۷॥

ਸਾਧ ਕੇ ਚਰਨ ਧੂਰਿ ਜਨੁ ਬਾਛੈ ਸੁਖੁ ਨਾਨਕ ਇਹੁ ਪਾਇਆ ॥੪॥੬॥੭॥

گوُجری مہلا ۵ پنّچپدا گھرُ ۲

ਗੂਜਰੀ ਮਹਲਾ ੫ ਪੰਚਪਦਾ ਘਰੁ ੨

اِکّ اؤنکار سِتگُر پرسادِ ॥
੧ੴ ਸਤਿਗੁਰ ਪ੍ਰਸਾਦਿ ॥
پرتھمے گربھ ماتا کَیے واسا اُوہا چھوڑِ دھرنِ مہِ آئِیا ॥
ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ॥
چِترُ سال سُنّدر باگ منّدر سنّگِ ن کچھہُو جائِیا ॥۱॥
ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ ॥੧॥
اور سبھ مِتھِیا لوبھ لبی ॥
ਅਵਰ ਸਭ ਮਿਥਿਆ ਲੋਭ ਲਬੀ ॥
گُرِ پُورَے دِیئو ہرِ ناما جیِء کئُ ایہا وستُ پھبی ॥۱॥ رہائُ ॥
ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ ॥੧॥ ਰਹਾਉ ॥
اِسٹ مِیت بنّدھپ سُت بھائی سنّگِ بنِتا رچِ ہسِیا ॥
ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ॥
جب انّتی ائُسرُ آئِ بنِئو ہَے اُن پیکھت ہی کالِ گرسِیا ॥۲॥
ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ ਪੇਖਤ ਹੀ ਕਾਲਿ ਗ੍ਰਸਿਆ ॥੨॥
کرِ کرِ انرتھ بِہاجھی سنّپَے سُئِنا رُوپا داما ॥
ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥
بھاڑی کئُ اوہُ بھاڑا مِلِیا ہورُ سگل بھئِئو بِرانا ॥۳॥
ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ॥੩॥
ہَیور گَیور رتھ سنّباہے گہُ کرِ کینے میرے ॥
ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥
جب تے ہوئی لانّمی دھائی چلہِ ناہی اِک پَیرے ॥۴॥
ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥੪॥
نامُ دھنُ نامُ سُکھ راجا نامُ کُٹنّب سہائی ॥
ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥
نامُ سنّپتِ گُرِ نانک کئُ دِیئی اوہ مرَے ن آوَے جائی ॥۵॥۱॥۸॥
ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥੫॥੧॥੯॥
گُوجری مہلا ۵ تِپدے گھرُ ۲
ਗੂਜਰੀ ਮਹਲਾ ੫ ਤਿਪਦੇ ਘਰੁ ੨
اِکّ اؤنکار سِتگُر پرسادِ ॥
੧ੴ ਸਤਿਗੁਰ ਪ੍ਰਸਾਦਿ ॥

دُکھ بِنسے سُکھ کیِیا نِواسا ترِسنا جلنِ بُجھائی ॥
ਦੁਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ ॥
نامُ نِدھانُ ستِگُرُو دِرڑائِیا بِنسِ ن آوئے جائی ॥۱॥
ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ ਬਿਨਸਿ ਨ ਆਵੈ ਜਾਈ ॥੧॥
ہرِ جپِ مائِیا بنّدھن تۄُٹے ॥
ਹਰਿ ਜਪਿ ਮਾਇਆ ਬੰਧਨ ਤੂਟੇ ॥
بھئے کِرپال دئِیال پ٘ربھ میرے سادھسنّگتِ مِلِ چھۄُٹے ॥۱॥ رہائءُ ॥
ਭਏ ਕਿ੍ਰਪਾਲ ਦਇਆਲ ਪ੍ਰਭ ਮੇਰੇ ਸਾਧਸੰਗਤਿ ਮਿਲਿ ਛੂਟੇ ॥੧॥ ਰਹਾਉ ॥



آٹھ پہر ہرِ کے گُن گاوئے بھگتِ پ٘ریم رسِ ماتا ॥
ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ ॥
ہرکھ سۄگ دُہُ ماہِ نِرالا کرنھیہارُ پچھاتا ॥۲॥
ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥੨॥
جِس کا سا تِن ہی رکھِ لیِیا سگل جُگتِ بنھِ آئی ॥
ਜਿਸ ਕਾ ਸਾ ਤਿਨ ਹੀ ਰਖਿ ਲੀਆ ਸਗਲ ਜੁਗਤਿ ਬਣਿ ਆਈ ॥
کہُ نانک پ٘ربھ پُرکھ دئِیالا کیِمتِ کہنھُ ن جائی ॥۳॥۱॥۹॥
ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ ॥੩॥੧॥੯॥
گۄُجری مہلا ۵ دُپدے گھرُ ۲
ਗੂਜਰੀ ਮਹਲਾ ੫ ਦੁਪਦੇ ਘਰੁ ੨
اِک اۄنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
پتِت پۄِتر لیِئے کرِ اپُنے سگل کرت نمسکارۄ ॥
ਪਤਿਤ ਪਵਿਤ੍ਰ ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ ॥
برنُ جاتِ کۄئُ پۄُچھئے ناہی باچھہِ چرن روارۄ ॥۱॥
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ॥੧॥
ٹھاکُر ایَسۄ نامُ تُم٘ہارۄ ॥
ਠਾਕੁਰ ਐਸੋ ਨਾਮੁ ਤੁਮ੍ਹਾਰੋ ॥
سگل س٘رِسٹِ کۄ دھنھی کہیِجئے جن کۄ انگُ نِرارۄ ॥۱॥ رہائءُ ॥
ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥੧॥ ਰਹਾਉ ॥

سادھسنّگ نانک بُدھ پائی ہر کیِرتنُ آدھارو ॥
ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥
نامدیئو ترلوچنُ کبیِر داسرو مکُت بھئیئو چنّمیارو ॥۲॥۱॥۱۰॥
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥੨॥੧॥੧੦॥
گوُجری مہلا ۵ ॥
ਗੂਜਰੀ ਮਹਲਾ ੫ ॥
ہیَے ناہی کوئوُ بوُجھنہارو جانیَے کونُ بھتا ॥
ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥
سو برنّچ ارُ سگل مون جن گہ ن سکاہ گتا ॥۱॥
ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ ॥੧॥
پربھ کی اگم اگادھ کتھا ॥
ਪ੍ਰਭ ਕੀ ਅਗਮ ਅਗਾਧਿ ਕਥਾ ॥
سُنیِئیَے اور اور بدھ بُجھیِئیَے بکن کتھن رہتا ॥۱॥ رہائو ॥
ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥੧॥ ਰਹਾਉ ॥
آپے بھگتا آپ سُیامی آپن سنّگ رتا ॥
ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥
نانک کو پربھُ پوُر رہئو ہیَے پیکھئو جتر کتا ॥۲॥۲॥۱۱॥
ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥੨॥੨॥੧੧॥
گوُجری مہلا ۵ ॥
ਗੂਜਰੀ ਮਹਲਾ ੫ ॥
متا مسوُرت اور سیانپ جن کئو کچھوُ ن آئئو ॥
ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ॥
جہ جہ ائُسرُ آئے بنئو ہیَے تہا تہا ہر دھیائئو ॥۱॥
ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ॥੧॥
پربھ کو بھگت وچھلُ بردائئو ॥
ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ॥
کرے پرتپال بارک کی نیائی جن کئو لاڈ لڈائئو ॥۱॥ رہائو ॥
ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ ॥੧॥ ਰਹਾਉ ॥
جپ تپ سنّجم کرم دھرم ہر کیِرتنُ جن گائئو ॥
ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ ॥

سرن پرئو نانک ٹھاکُر کی ابھیَے دانُ سکھُ پائئو = ۲= ۳= ۲۱=
ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ॥੨॥੩॥੧੨॥

گوُجری مہلا ۵ =
ਗੂਜਰੀ ਮਹਲਾ ੫ ॥

دِنُ راتی آرادھہُ پیارو نِمکھ ن کیِجیَے ڈھیِلا =
ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥

سنّت سیوا کرِ بھاونی لائیِئیَے تِیاگِ مانُ ہاٹھیِلا = ۱=
ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥

موہنُ پران مان راگیِلا =
ਮੋਹਨੁ ਪ੍ਰਾਨ ਮਾਨ ਰਾਗੀਲਾ ॥

باسِ رہئو ہیِئرے کیَے سنّگے پیکھِ موہئو منُ لیِلا = ۱= رہائو =
ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ॥੧॥ ਰਹਾਉ ॥

جِسُ سِمرت منِ ہوت انندا اُترےَ منہُ جنّگیِلا =
ਜਿਸੁ ਸਿਮਰਤ ਮਨਿ ਹੋਤ ਅਨਦਾ ਉਤਰੈ ਮਨਹੁ ਜੰਗੀਲਾ ॥

مِلبے کی مہِما برنِ ن ساکئو نانک پرےَ پریِلا = ۲= ۴= ۳۱=
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੨॥੪॥੧੩॥

گوُجری مہلا ۵ =
ਗੂਜਰੀ ਮਹਲਾ ੫ ॥

مُنِ جوگی ساسترِگ کہاوت سبھ کیِنے بسِ اپنہی =
ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥

تیِنِ دیو ارُ کوڑِ تیتیِسا تِن کی ہیَرتِ کچھُ ن رہی = ۱=
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥੧॥

(Page 499) ۱۱۴ پنّنا

بلونّتِ بِیاپِ رہی سبھ مہی =
ਬਲਵੰਤਿ ਬਿਆਪਿ ਰਹੀ ਸਭ ਮਹੀ ॥

اورُ ن جانسِ کوئوُ مرما گُر کِرپا تے لہی = ۱= رہائو =
ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ ॥੧॥ ਰਹਾਉ ॥

جیِتِ جیِتِ جیِتے سبھِ تھانا سگل بھون لپٹہی =
ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ ॥

کہُ نانک سادھ تے بھاگی ہوئِے چیری چرن گہی ॥੨॥੫॥੧੪॥
ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ ॥੨॥੫॥੧੪॥
گوُجری مہلا ੫ ॥
ਗੂਜਰੀ ਮਹਲਾ ੫ ॥
دُئِے کر جوڑِ کری بیننّتی ٹھاکُرُ اپنا دھِیائِیا ॥
ਦੁਇ ਕਰ ਜੋੜਿ ਕਰੀ ਬੇਨ ਤੀ ਠਾਕੁਰੁ ਅਪਨਾ ਧਿਆਇਆ ॥
ہاتھ دیئِے راکھے پرمیسرِ سگلا دُرتُ مِٹائِیا ॥੧॥
ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥੧॥
ٹھاکُر ہوئِے آپِ دئِیال ॥
ਠਾਕੁਰ ਹੋਏ ਆਪਿ ਦਇਆਲ ॥
بھئی کلِیاݨ آننّد روُپ ہُئی ہےَ اُبرے بال گُپال ॥੧॥ رہائُ ॥
ਭਈ ਕਲਿਆਣ ਆਨ ਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥੧॥ ਰਹਾਉ ॥
مِلِ ور ناری منّگلُ گائِیا ٹھاکُر کا جیَکارُ ॥
ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥
کہُ نانک تِسُ گُر بلِہاری جِنِ سبھ کا کیِیا اُدھارُ ॥੨॥੬॥੧੫॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ ॥੨॥੬॥੧੫॥
گوُجری مہلا ੫ ॥
ਗੂਜਰੀ ਮਹਲਾ ੫ ॥
مات پِتا بھائی سُت بنّدھپ تِن کا بلُ ہےَ تھورا ॥
ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ ॥
انِک رنّگ مائِیا کے پیکھے کِچھُ ساتھِ ن چالےَ بھورا ॥੧॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ ॥੧॥
ٹھاکُر تُجھ بِنُ آہِ ن مورا ॥
ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥
موہِ اناتھ نِرگُن گُنُ ناہی میَ آہِئو تُم٘را دھورا ॥੧॥ رہائُ ॥
ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਹਰਾ ਧੋਰਾ ॥੧॥ ਰਹਾਉ ॥
بلِ بلِ بلِ بلِ چرن تُم٘ارے ایِہا اوُہا تُم٘ارا جورا ॥
ਬਲਿ ਬਲਿ ਬਲਿ ਬਲਿ ਚਰਣ ਤੁਮ੍ਹਾਰੇ ਈਹਾ ਊਹਾ ਤੁਮ੍ਹਾਰਾ ਜੋਰਾ ॥
سادھسنّگِ نانک درسُ پائِئو بِنسِئو سگل نِہورا ॥੨॥੭॥੧੬॥
ਸਾਧਸੰਗਿ ਨਾਨਕ ਦਰਸੁ ਪਾਇਓ ਬਿਨਸਿਓ ਸਗਲ ਨਿਹੋਰਾ ॥੨॥੭॥੧੬॥

گوُجری مہلا ۵ =

ਗੂਜਰੀ ਮਹਲਾ ੫ ॥

آل جال بھرم موہ تجاوۓ پربھ سیتی رنگُ لائی =

ਆਲ ਜਾਲ ਭ੍ਰਮ ਮੋਹ ਤਜਾਵੈ ਪ੍ਰਭ ਸੇਤੀ ਰੰਗੁ ਲਾਈ ॥

من کئو اِہ اُپدیسُ دِرڑاوۓ سہج سہج گُݨ گائی = ا =

ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ ॥੧॥

ساجن ایَسو سنّتُ سہائی =

ਸਾਜਨ ਐਸੋ ਸੰਤੁ ਸਹਾਈ ॥

جِسُ بھیٹے توُٹہِ مائِیا بنّدھ بِسرِ ن کبہوُں جائی = ا = رہائو =

ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ॥੧॥ ਰਹਾਉ ॥

کرت کرت اِنک بہُ بھاتی نیِکی اِہ ٹھہرائی =

ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ ਠਹਰਾਈ ॥

مِل سادھوُ ہرِ جسُ گاوۓ نانک بھوجلُ پارِ پرائی = ۲ = ۸ = ۱۷ =

ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ॥੨॥੮॥੧੭॥

گوُجری مہلا ۵ =

ਗੂਜਰੀ ਮਹਲਾ ੫ ॥

کِھن مہِ تھاپِ اُتھاپنہارا کیِمت جائۓ ن کری =

ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ॥

راجا رنّکُ کرۓ کِھن بھیِترِ نیِچہ جوَت دھری = ا =

ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ॥੧॥

دھیائیِئےَ اپنو سدا ہری =

ਧਿਆਈਐ ਅਪਨੋ ਸਦਾ ਹਰੀ ॥

سوچ انّدیسا تا کا کہا کریِئےَ جا مہِ ایک گھری = ا = رہائو =

ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ ॥੧॥ ਰਹਾਉ ॥

تُمری ٹیک پوُرے میرے ستِگُر من سرنِ تُمارۓ پری =

ਤੁਮ੍ਹਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮ੍ਹਾਰੈ ਪਰੀ ॥

اچیت اِیانے بارِک نانک ہم تُم راکھہُ دھارِ کری = ۲ = ۹ = ۱۸ =

ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ ॥੨॥੯॥੧੮॥

گوُجری مہلا ۵ =

ਗੂਜਰੀ ਮਹਲਾ ੫ ॥

تُوں داتا جِیا سبھنا کا بسہُ میرے من ماہی ॥
ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥
چرݨ کمل رِد ماہِ سمائے تہ بھرمُ اںّدھیرا ناہی ॥۱॥
ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ॥੧॥
ٹھاکُر جا سِمرا تُوں تاہی ॥
ਠਾਕੁਰ ਜਾ ਸਿਮਰਾ ਤੂੰ ਤਾਹੀ ॥
کرِ کِرپا سرب پ٘رتِپالک پ٘ربھ کئُ سدا سلاہی ॥۱॥ رہائُ ॥
ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥੧॥ ਰਹਾਉ ॥
ساسِ ساسِ تیرا نامُ سمارئُ تُم ہی کئُ پ٘ربھ آہی ॥
ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥
نانک ٹیک بھئی کرتے کی ہور آس بِڈانی لاہی ॥۲॥۱۰॥۱۹॥
ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥੨॥੧੦॥੧੯॥



گُوجری مہلا ۵ ॥
ਗੂਜਰੀ ਮਹਲਾ ੫ ॥
کرِ کِرپا اپنا درسُ دِیجِیَے جسُ گاوئُ نِسِ ارُ بھور ॥
ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥
کیس سنّگِ داس پگ جھارئُ اِہیَے منور تھ مور ॥۱॥
ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥੧॥
ٹھاکُر تُجھ بِنُ بِیان ہور ॥
ਠਾਕੁਰ ਤੁਝ ਬਿਨੁ ਬੀਆ ਨ ਹੋਰ ॥
چِتِ چِتوئُ ہرِ رسن ارادھئُ نِرکھئُ تُمری اور ॥۱॥ رہائُ ॥
ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥੧॥ ਰਹਾਉ ॥
دئِیال پُرکھ سرب کے ٹھاکُر بِنئُ کرئُ کر جورِ ॥
ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ ॥
نامُ جپیَے نانکُ داسُ تُمرو اُدھرسِ آکھی پھور ॥۲॥۱۱॥۲۰॥
ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ ॥੨॥੧੧॥੨੦॥
گُوجری مہلا ۵ ॥
ਗੂਜਰੀ ਮਹਲਾ ੫ ॥

برہم لوک ار رُدر لوک آئی اِندر لوک تے دھائے ॥
ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ ॥
سادھسنگت کئو جوہ ن ساکیے مل مل دھوئے پائے ॥۱॥
ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥੧॥
اب موہ آئے پرئو سرنائے ॥
ਅਬ ਮੋਹਿ ਆਇ ਪਰਿਓ ਸਰਨਾਇ ॥
گہج پاوکو بہُت پرجارے مو کئو ستگُر دیئو ہیے بتائے ॥۱॥ رہائو ॥
ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ ॥੧॥ ਰਹਾਉ ॥
سدھ سادھک ار جکھ کِنّر نر رہی کنٹھ اُرجھائے ॥
ਸਿਧ ਸਾਧਿਕ ਅਰੁ ਜਖ  ਕਿੰਨਰ ਨਰ ਰਹੀ ਕੰਠਿ ਉਰਝਾਇ ॥
جن نانک انگ کیا پربھ کرتیے جا کیے کوٹ ایسی داسائے ॥۲॥۱۲॥۲۱॥
ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾ ਕੈ ਕੋਟਿ ਐਸੀ ਦਾਸਾਇ ॥੨॥੧੨॥੨੧॥
گوُجری مہلا ۵ ॥
ਗੂਜਰੀ ਮਹਲਾ ੫ ॥
اپجس مٹیے ہووے جگ کیرت درگہ بیسن پائیئیے ॥
ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥
جم کی تراس ناس ہوئے کھن مہ سکھ اند سیتی گھر جائیئیے ॥۱॥
ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨਦ ਸੇਤੀ ਘਰਿ ਜਾਈਐ ॥੧॥
جا تے گھال ن برتھی جائیئیے ॥
ਜਾ ਤੇ ਘਾਲ ਨ ਬਿਰਥੀ ਜਾਈਐ ॥
آٹھ پہر سمرہُ پربھ اپنا من تن سدا دھیائیئیے ॥۱॥ رہائو ॥
ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ ॥੧॥ ਰਹਾਉ ॥
موہ سرن دین دکھ بھنّجن توُں دیہ سوئی پربھ پائیئیے ॥
ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ॥
چرن کمل نانک رنگ راتے ہر داسہ پیج رکھائیئیے ॥۲॥۱۳॥۲۲॥
ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ॥੨॥੧੩॥੨੨॥
گوُجری مہلا ۵ ॥
ਗੂਜਰੀ ਮਹਲਾ ੫ ॥
بسو نّبھر جیئن کو داتا بھگت بھرے بھنڈار ॥
ਬਿਸ੍ਰੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ॥

جا کی سیوا نِپھل ن ہوٗوت کھِن مہِ کرے اُدھار ॥੧॥
ਜਾ ਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੇ ਉਧਾਰ ॥੧॥
من میرے چرن کمل سنّگِ راچُ ॥
ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥
سگل جیِئ جا کئُو آرادھہِ تاہوُ کئُو توُں جاچُ ॥੧॥ رہائُو ॥
ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ ॥੧॥ ਰਹਾਉ ॥
نانک سرنِ تُمُاری کرتے توُں پ٘ربھ پ٘ران ادھار ॥
ਨਾਨਕ ਸਰਣਿ ਤੁਮ੍ਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ ॥
ہوئِ سہائی جِسُ توُں راکھہِ تِسُ کہا کرے سنّسارُ ॥੨॥੧੪॥੨੩॥
ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੇ ਸੰਸਾਰੁ ॥੨॥੧੪॥੨੩॥
گوُجری مہلا ੫ ॥
ਗੂਜਰੀ ਮਹਲਾ ੫ ॥
جن کی پیَج سواری آپ ॥
ਜਨ ਕੀ ਪੈਜ ਸਵਾਰੀ ਆਪ ॥
ہرِ ہرِ نامُ دیِئو گُرِ اوکھدھُ اُترِ گئِئو سبھُ تاپ ॥੧॥ رہائُو ॥
ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ ॥੧॥ ਰਹਾਉ ॥
ہرِگوبِنّدُ رکھِئو پرمیسرِ اپُنی کِرپا دھارِ ॥
ਹਰਿਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ ॥
مِٹی بِیادھِ سرب سُکھ ہوئے ہرِ گُن سدا بیِچارِ ॥੧॥
ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥੧॥
انّگیِکارُ کیِئو میرےَ کرتےَ گُر پوُرے کی وڈِیائی ॥
ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥
ابِچل نیِو دھری گُر نانک نِت نِت چڑےَ سوائی ॥੨॥੧੫॥੨੪॥
ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥੨॥੧੫॥੨੪॥
گوُجری مہلا ੫ ॥
ਗੂਜਰੀ ਮਹਲਾ ੫ ॥
کبہوُ ہرِ سِئو چیِتُ ن لائِئو ॥
ਕਬਹੂ ਹਰਿ ਸਿਉ ਚੀਤੁ ਨ ਲਾਇਓ ॥

دھنّدھا کرت بِہانی ائُدھہِ گُݨ نِدھ نامُ ن گائِئو ॥ ۱॥ رہائُو ॥
ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ ॥੧॥ ਰਹਾਉ ॥
کئُڈی کئُڈی جوَرت کپٹے اِنک جُگت کرِ دھائِئو ॥
ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ ॥
بِسرت پربھ کیتے دُکھ گنیئہِ مہا مؤہنی کھائِئو ॥ ۱॥
ਬਿਸਰਤ ਪ੍ਰਭ ਕੇਤੇ ਦੂਖ ਗਨੀਅਹਿ ਮਹਾ ਮੋਹਨੀ ਖਾਇਓ ॥੧॥
کرہُ انُگرہُ سُیامی میرے گنہُ ن مؤہِ کمائِئو ॥
ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥
گوبِنّد دئِیال کِرپال سُکھ ساگر نانک ہرِ سرݨائِئو ॥ ۲॥ ۱۶॥ ۲۵॥
ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ ॥੨॥੧੬॥੨੫॥
گوُجری مہلا ۵ ॥
ਗੂਜਰੀ ਮਹਲਾ ੫ ॥
رسنا رام رام رونّت ॥
ਰਸਨਾ ਰਾਮ ਰਾਮ ਰਵੰਤ ॥
چھوڈِ آن بِئُہار مِتھِیا بھجُ سدا بھگونّت ॥ ۱॥ رہائُو ॥
ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥੧॥ ਰਹਾਉ ॥
نامُ ایکُ ادھارُ بھگتا اِیت آگَیےَ ٹیک ॥
ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥
کرِ کِرپا گوبِنّد دیِیا گُر گِیانُ بُدھ بِبیک ॥ ۱॥
ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ ॥੧॥
کرن کارن سنّمرتھ سرِیدھر سرݨِ تا کی گہی ॥
ਕਰਣ ਕਾਰਣ ਸੰਮ੍ਰਥ ਸ੍ਰੀਧਰ ਸਰਣਿ ਤਾ ਕੀ ਗਹੀ ॥
مُکت جُگت رووال سادھوُ نانک ہرِ نِدھ لہی ॥ ۲॥ ۱۷॥ ۲۶॥
ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ ॥੨॥੧੭॥੨੬॥
گوُجری مہلا ۵ گھرُ ۴ چئُپدے
ਗੂਜਰੀ ਮਹਲਾ ੫ ਘਰੁ ੪ ਚਉਪਦੇ
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

چھاڈِ سگل سِیانپا سادھ سرنی آئو ॥
ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ ॥
پار برہم پرمیسرؤ پربھُو کے گُن گائو ॥۱॥
ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ॥੧॥
رے چِت چرن کمل ارادھ ॥
ਰੇ ਚਿਤ ਚਰਣ ਕਮਲ ਅਰਾਧਿ ॥
سرب سُوکھ کلیان پاوہ مِٹیے سگل اُپادھ ॥۱॥ رہائو ॥
ਸਰਬ ਸੂਖ ਕਲਿਆਣ ਪਾਵਹਿ ਮਿਟੈ ਸਗਲ ਉਪਾਧਿ ॥੧॥ ਰਹਾਉ ॥
مات پِتا سُت مِیت بھائی تِسُ بِنا نہی کوئے ॥
ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥
اِیت اُوت جیئے نالِ سنّگی سرب رویا سوئے ॥۲॥
ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥੨॥
کوٹ جتن اُپاو مِتھیا کچھُ ن آوے کامِ ॥
ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ॥
سرن سادھوُ نِرملا گت ہوئے پربھ کیے نامِ ॥۳॥
ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ॥੩॥
اگم دئیال پربھوُ اُوچا سرن سادھوُ جوگُ ॥
ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥
تِسُ پراپت نانکا جِسُ لِکھیا دھُر سنّجوگُ ॥۴॥۱॥۲۷॥
ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥੪॥੧॥੨੭॥
گوُجری مہلا ۵ ॥
ਗੂਜਰੀ ਮਹਲਾ ੫ ॥
آپنا گُرُ سیو سد ہی رمہُ گن گوبنّد ॥
ਆਪਨਾ ਗੁਰੁ ਸੇਵਿ ਸਦ ਹੀ ਰਮਹੁ ਗੁਣ ਗੋਬਿੰਦ ॥
ساس ساس ارادھ ہر ہر لہہ جائے من کی چِنّد ॥۱॥
ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ ॥੧॥
میرے من جاپ پربھ کا نائو ॥
ਮੇਰੇ ਮਨ ਜਾਪਿ ਪ੍ਰਭ ਕਾ ਨਾਉ ॥
سوُکھ سہج انند پاوہ مِلی نِرمل تھائو ॥۱॥ رہائو ॥
ਸੂਖ ਸਹਜ ਅਨ ਦ ਪਾਵਹਿ ਮਿਲੀ ਨਿਰਮਲ ਥਾਉ ॥੧॥ ਰਹਾਉ ॥

سادھسنّگ اُدھار اِہُ منُ آٹھ پہر آرادھ ॥
ਸਾਧਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ ॥
کامُ کرودھُ اہنّکارُ بِنسیَے مِٹیَے سگل اُپادھ ॥۲॥
ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ॥੨॥
اٹل اچھید ابھید سُیامی سرنِ تا کی آئو ॥
ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ ॥
چرنِ کمل ارادھ ہِردےَ ایک سِئو لِو لائو ॥۳॥
ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ ॥੩॥
پار برہم پربھ دئِیا دھاری بکھسِ لینِے آپ ॥
ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨ੍ਹੇ ਆਪਿ ॥
سرب سُکھ ہر نامُ دیِیا نانک سو پربھُ جاپ ॥۴॥۲॥۸۲॥
ਸਰਬ ਸੁਖ ਹਰਿ ਨਾਮੁ ਦੀਆ ਨਾਨਕ ਸੋ ਪ੍ਰਭੁ ਜਾਪਿ ॥੪॥੨॥੨੮॥
گوُجری محلا ۵ ॥
ਗੂਜਰੀ ਮਹਲਾ ੫ ॥
گر پرسادی پربھُ دھیائِیا گئی سنّکا توُٹ ॥
ਗੁਰ ਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ॥

پنّنا ۲۰۵ (Page 502)

دکھ انیرا بھیَے بِناسے پاپ گئے نِکھوُٹ ॥۱॥
ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ॥੧॥
ہر ہر نام کی منِ پریت ॥
ਹਰਿ ਹਰਿ ਨਾਮ ਕੀ ਮਨਿ ਪ੍ਰੀਤਿ ॥
مِل سادھ بچن گوبِنّد دھیائے مہا نِرمل ریِت ॥۱॥ رہائو ॥
ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ ॥੧॥ ਰਹਾਉ ॥
جاپ تاپ انیک کرنی سپھل سِمرت نام ॥
ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥
کرِ انگرہُ آپ راکھے بھئے پوُرن کام ॥۲॥
ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥੨॥
ساس ساس ن بِسرُ کبہوُں برہم پربھ سمرتھ ॥
ਸਾਸਿ ਸਾਸਿ ਨ ਬਿਸਰੁ ਕਬਹੂੰ ਬ੍ਰਹਮ ਪ੍ਰਭ ਸਮਰਥ ॥

گُن اِنک رسنا کِیا بکھانیٔے اگنت سدا اکتھ =۳=
ਗੁਣ ਅਨਿਕ ਰਸਨਾ ਕਿਆ ਬਖਾਨੈ ਅਗਨਤ ਸਦਾ ਅਕਥ ॥੩॥
دِین درد نِوار تارن دئِیال کِرپا کرن =
ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ ॥
اٹل پدوی نام سِمرن دِرڑُ نانک ہر ہر سرن =۴= ۳= ۹۲=
ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ ॥੪॥੩॥੨੯॥
گُوجری مہلا ۵ =
ਗੂਜਰੀ ਮਹਲਾ ੫ ॥
اہنّبُدھ بہُ سگھن مائِیا مہا دِیرگھ روگُ =
ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥
ہر نامُ اَئُکھدھُ گُر نامُ دِینو کرن کارن جوگُ =۱=
ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ॥੧॥
من تن باچھیٔیے جن دھُور =
ਮਨਿ ਤਨਿ ਬਾਛੀਐ ਜਨ ਧੂਰਿ ॥
کوٹ جنم کے لہہ پاتک گوبِنّد لوچا پُور =۱= رہاؤ =
ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ॥੧॥ ਰਹਾਉ ॥
آدِ انّتے مدھ آسا کُوکری بِکرال =
ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ॥
گُر گِیان کِیرتن گوبِنّد رمݨ کاٹیٔیے جم جال =۲=
ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮ ਜਾਲ ॥੨॥
کام کرودھ لوبھ موہ مُوٹھے سدا آواگون =
ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾ ਗਵਣ ॥
پربھ پریم بھگت گُپال سِمرن مِٹت جونی بھون =۳=
ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ॥੩॥
مِتر پُتر کلتر سُر رِد تِین تاپ جلنّت =
ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ ਤੀਨਿ ਤਾਪ ਜਲ ਤ ॥
جپ رام راما دُکھ نِوارے مِلیٔے ہر جن سنّت =۴=
ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ॥੪॥
سرب بِدھ بھرمتے پُکارہ کتہ ناہی چھوٹ =
ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ॥

ہر چرن سرن اپار پربھ کے دِرڑُ گہی نانک اوٹ ॥۵॥۴॥۳۰॥
ਹਰਿ ਚਰਣ ਸਰਣ ਅਪਾਰ ਪ੍ਰਭ ਕੇ ਦ੍ਰਿੜੁ ਗਹੀ ਨਾਨਕ ਓਟ ॥੫॥੪॥੩੦॥

گوُجری مہلا ۵ گھرُ ۴ دُپدے
ਗੂਜਰੀ ਮਹਲਾ ੫ ਘਰੁ ੪ ਦੁਪਦੇ

اِکّ اونّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

آرادِھ سرِیدھر سپھل موُرت کرن کارن جوگُ ॥
ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ ॥
گُن رمن سرون اپار مہما پھِر ن ہوت بِئوگُ ॥۱॥
ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ॥੧॥
من چرنارِبنّد اُپاس ॥
ਮਨ ਚਰਣਾਰਬਿੰਦ ਉਪਾਸ ॥
کل کلیس مِٹنّت سِمرن کاٹ جمدوُت پھاس ॥۱॥ رہائو ॥
ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ॥੧॥ ਰਹਾਉ ॥
سترُ دہن ہر نام کہن اور کچھُ ن اُپائو ॥
ਸਤ੍ਰੁ ਦਹਨ ਹਰਿ ਨਾਮ ਕਹਨ ਅਵਰ ਕਛੁ ਨ ਉਪਾਉ ॥
کر انگرہُ پربھوُ میرے نانک نام سُیائو ॥۲॥۱॥۳۱॥
ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ ॥੨॥੧॥੩੧॥

گوُجری مہلا ۵ ॥
ਗੂਜਰੀ ਮਹਲਾ ੫ ॥

توُں سمرتھُ سرن کو داتا دُکھ بھنّجنُ سُکھ رائے ॥
ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ ॥
جاہِ کلیس مِٹے بھَے بھرما نِرمل گُن پربھ گائے ॥۱॥
ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ ॥੧॥
گووِنّد تُجھ بِنُ اورُ ن ٹھائو ॥
ਗੋਵਿੰਦ ਤੁਝ ਬਿਨੁ ਅਵਰੁ ਨ ਠਾਉ ॥
کر کِرپا پاربرہم سُیامی جپی تُمارا نائو ॥ رہائو ॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ॥ ਰਹਾਉ ॥
ستِگُر سیو لگے ہر چرنی وڈے بھاگ لِو لاگی ॥
ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ ॥

کول پرگاس بھئے سادھسنّگے دُرمت بُدھ تیاگی = ۲=

ਕਵਲ ਪ੍ਰਗਾਸ ਭਏ ਸਾਧਸੰਗੇ ਦੁਰਮਤਿ ਬੁਧਿ ਤਿਆਗੀ ॥੨॥

آٹھ پہر ہر کے گن گاوئے سمرئے دین دیّالا =

ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ ॥

آپ ترئے سنّگت سبھ اُدھرئے بنسے سگل جنّجالا = ۳=

ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ ॥੩॥

چرن ادھارُ تیرا پربھ سُیامی اوت پوت پربھُ سات =

ਚਰਣ ਅਧਾਰੁ ਤੇਰਾ ਪ੍ਰਭ ਸੁਆਮੀ ਓਤਿ ਪੋਤਿ ਪ੍ਰਭੁ ਸਾਥਿ ॥

سرن پریئو نانک پربھ تُمری دے راکھیئو ہر ہاتھ = ۴= ۲= ۲۳=

ਸਰਨਿ ਪਰਿਓ ਨਾਨਕ ਪ੍ਰਭ ਤੁਮਰੀ ਦੇ ਰਾਖਿਓ ਹਰਿ ਹਾਥ ॥੪॥੨॥੩੨॥

گوُجری اسٹپدیا مہلا ۱ گھرُ ۱

ਗੂਜਰੀ ਅਸਟਪਦੀਆ ਮਹਲਾ ੧ ਘਰੁ ੧

اِکّ اونکار ستگر پرسادِ =

ੴ ਸਤਿਗੁਰ ਪ੍ਰਸਾਦਿ ॥

ایک نگری پنّچ چوّر بسیئلے برجت چوّری دھاوئے =

ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ॥

ترہدس مال رکھیَے جو نانک موکھ مکت سو پاوئے = ۱=

ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ॥੧॥

چیتہُ باسُدیئو بنوالی =

ਚੇਤਹੁ ਬਾਸੁਦੇਉ ਬਨਵਾਲੀ ॥

رامُ ردے جپمالی = ۱= رہائو =

ਰਾਮੁ ਰਿਦੈ ਜਪਮਾਲੀ ॥੧॥ ਰਹਾਉ ॥

اُردھ موُل جسُ ساکھ تلاہا چار بید جتُ لاگے =

ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥

سہج بھائے جائے تے نانک پاربرہم لو جاگے = ۲=

ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥

پارجاتُ گھر آگن میرئے پُہپ پتر تتُ ڈالا =

ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥

سرب جوت نرنّجن سنّبھوُ چھوڈہُ بہُتُ جنّجالا ॥۳॥
ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥
سُنِ سکھوںتے نانکُ بنوَے چھوڈہُ مائِیا جالا ॥
ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥
منِ بیچارِ ایک لِو لاگی پُنرپِ جنمُ ن کالا ॥۴॥
ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥੪॥
سو گرُوُ سو سکھُ کتھیئلے سو ویدُ جِ جانیَے روگی ॥
ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥
تِسُ کارنِ کنّمُ ن دھنّدھا ناہی دھنّدھیَے گِرہی جوگی ॥۵॥
ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ॥੫॥
کامُ کرودھُ اہنّکارُ تجیئلے لوبھُ موہُ تِس مائِیا ॥
ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥
منِ تتُ اوِگتُ دھیائِیا گُر پرسادی پائِیا ॥۶॥
ਮਨਿ ਤਤੁ ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ॥੬॥
گیانُ دھیانُ سبھ داتِ کتھیئلے سیت برن سبھِ دوُتا ॥
ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥
برہم کمل مدھُ تاسُ رسادں جاگت ناہی سوُتا ॥۷॥
ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥੭॥
مہا گنّبھیر پتر پاتالا نانک سرب جُوائِیا ॥
ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਬ ਜੁਆਇਆ ॥
اُپدیس گرُوُ مم پُنہِ ن گربھں بکھُ تجِ انّمرتُ پیائِیا ॥۸॥۱॥
ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥
گوُجری مہلا ۱ ॥
ਗੂਜਰੀ ਮਹਲਾ ੧ ॥
کون کون جاچہِ پربھ داتے تا کے انّت ن پرہِ سُمار ॥
ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ ॥
جیَسی بھوُکھ ہوئے ابھ انّترِ توُں سمرتھُ سچُ دیونہار ॥۱॥
ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ॥੧॥
اَے جی جپُ تپُ سنّجمُ سچُ ادھار ॥
ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ॥

ہر ہر نامُ دیہہ سکھُ پائیئیَے تیری بھگت بھرے بھنّڈار ॥۱॥ رہائو ॥

ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥੧॥ ਰਹਾਉ ॥

سُنّن سمادھ رہہہ لِو لاگے ایکا ایکی سبدُ بیِچار ॥

ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ॥

جلُ تھلُ دھرن گگنُ تہ ناہی آپے آپُ کیِیا کرتار ॥۲॥

ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥੨॥

نا تِد مائِیا مگنُ ن چھائِیا نا سوُرج چنّد ن جوت اپار ॥

ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨ ਜੋਤਿ ਅਪਾਰ ॥

سرب ڈِرسٹ لوچن ابھ انّتر ایکا ندر سُ ترِبھون سار ॥۳॥

ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥੩॥

(Page 504) پنّنا ۵۰۴

پون پانی اگن تِن کیِیا برہما بسنُ مہیس اکار ॥

ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥

سربے جاچک توُں پربھُ داتا دات کرے اپُنیَے بیِچار ॥۴॥

ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥੪॥

کوٹ تیتیِس جاچہ پربھ نائک دیدے توٹ ناہی بھنّڈار ॥

ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥

اوُندھیَے بھانڈیَے کچھُ ن سماوَے سیِدھیَے انّمرتُ پرَے نہار ॥۵॥

ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੫॥

سِدھ سمادھی انّتر جاچہ رِدھ سِدھ جاچ کرہ جیَکار ॥

ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥

جیَسی پِیاس ہوئے من انّتر تیَسو جلُ دیوہ پرکار ॥۶॥

ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥੬॥

بڈے بھاگ گرُ سیوہ اپُنا بھیدُ ناہی گردیو مُرار ॥

ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥

تا کئو کالُ ناہی جمُ جوہیَے بوُجھہ انّتر سبدُ بیِچار ॥۷॥

ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥੭॥

اب تب اورُ ن ماگئو ہر پہہ نامُ نِرنّجن دیِجیَے پِیار ॥

ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ ॥

نانک چاترکُ انّمرت جلُ ماگیَے ہر جسُ دیِجیَے کرپا دھار ॥۸॥۲॥
ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥੨॥
گوُجری مہلا ۱ ॥
ਗੂਜਰੀ ਮਹਲਾ ੧ ॥
ائے جی جنم مرےَ آوےَ پھنِ جاوےَ بِنُ گر گت نہی کائی ॥
ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ ॥
گرمکھ پرانی نامے راتے نامے گت پت پائی ॥۱॥
ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ ॥੧॥
بھائی رے رام نام چتُ لائی ॥
ਭਾਈ ਰੇ ਰਾਮ ਨਾਮਿ ਚਿਤੁ ਲਾਈ ॥
گر پرسادی ہر پربھ جاچے ایَسی نام بڈائی ॥۱॥ رہائو ॥
ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ ॥੧॥ ਰਹਾਉ ॥
ائے جی بہُتے بھیکھ کرہ بھکھیا کئو کیتے اُدرُ بھرن کیَے تائی ॥
ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ ਤਾਈ ॥
بِنُ ہر بھگت ناہی سکھُ پرانی بِنُ گر گربُ ن جائی ॥۲॥
ਬਿਨੁ ਹਰਿ ਭਗਤਿ ਨਾਹੀ ਸੁਖੁ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ ॥੨॥
ائے جی کالُ سدا سر اوُپر ٹھاڑھے جنم جنم ویَرائی ॥
ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ॥
ساچیَے سبد رتے سے باچے ستگر بوُجھ بُجھائی ॥۳॥
ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ॥੩॥
گر سرنائی جوہ ن ساکیَے دوُتُ ن سکیَے سنّتائی ॥
ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ॥
اوِگت ناتھ نرنّجن راتے نربھئو سئو لو لائی ॥۴॥
ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ ॥੪॥
ائے جیئو نامُ دڑہُ نامے لو لاوہُ ستگر ٹیک ٹکائی ॥
ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ ॥
جو تسُ بھاوےَ سوئی کرسی کرتُ ن میٹیا جائی ॥۵॥
ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ ॥੫॥
ائے جی بھاگ پرے گر سرن تُمھاری میَے اور ن دوُجی بھائی ॥
ਐ ਜੀ ਭਾਗਿ ਪਰੇ ਗੁਰ ਸਰਣਿ ਤੁਮ੍ਹ੍ਹਾਰੀ ਮੈ ਅਵਰ ਨ ਦੂਜੀ ਭਾਈ ॥

اب تب ایکو ایکُ پکارئو آدِ جگادِ سکھائی =٦=
ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ॥੬॥
اۓ جی راکھہُ پیَج نام اپُنے کی تُجھ ہی سِئو بنِ آئی =
ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ॥
کرِ کِرپا گُر درسُ دِکھاوہُ ہئُمیَے سبدِ جلائی =٧=
ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ ॥੭॥
اۓ جی کِیا ماگئو کِچھُ رہیَے ن دیِسیَے اِسُ جگ مہِ آئِیا جائی =
ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ॥
نانک نامُ پدارتھُ دیِجیَے ہِردۓ کنّٹھِ بݨائی =٨=٣=
ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ ॥੮॥੩॥
گوُجری مہلا ١ =
ਗੂਜਰੀ ਮਹਲਾ ੧ ॥
اۓ جی نا ہم اُتم نیِچ ن مدھِم ہرِ سرݨاگتِ ہرِ کے لوگ =
ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥
نام رتے کیول بیَراگی سوگ بِجوگ بِسرجِت روگ =١=
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥
بھائی رے گُر کِرپا تے بھگتِ ٹھاکُر کی =
ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ॥

(Page 505) ۵۰۵ پنّنا

ستِگُر واکِ ہِردۓ ہرِ نِرملُ نا جم کاݨِ ن جم کی باکی =١= رہائو =
ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ ॥੧॥ ਰਹਾਉ ॥
ہرِ گُݨ رسن روہِ پربھ سنّگے جو تِسُ بھاوۓ سہجِ ہری =
ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ ਸਹਜਿ ਹਰੀ ॥
بِنُ ہرِ نام بِرتھا جگِ جیِونُ ہرِ بِنُ نِہپھل میک گھری =٢=
ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ ॥੨॥
اۓ جی کھوٹے ٹھئُر ناہی گھرِ باہرِ نِنّدک گتِ نہی کائی =
ਐ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ॥
روسُ کرۓ پربھُ بکھس ن میٹیَے نِت نِت چڑۓ سوائی =٣=
ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥੩॥

اَے جی گُر کی دات ن میٹیَے کوئی میرَے ٹھاکُر آپ دِوائی ॥
ਐ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ ॥
نِنّدک نر کالے مُکھ نِنّدا جِن گُر کی دات ن بھائی ॥۴॥
ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ ਗੁਰ ਕੀ ਦਾਤਿ ਨ ਭਾਈ ॥੪॥
اَے جی سرݨ پرے پربھُ بکھسِ مِلاوَے بِلم ن ادھُویا رائی ॥
ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ ॥
آند مۄلُ ناتھُ سِر ناتھا ستِگُرُ میل مِلائی ॥۵॥
ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ॥੫॥
اَے جی سدا دئِیالُ دئِیا کر رویا گُرمت بھرمن چُکائی ॥
ਐ ਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ॥
پارسُ بھیٹ کنّچنُ دھاتُ ہوئی ستسنّگت کی وڈِیائی ॥۶॥
ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ॥੬॥
ہر جلُ نِرملُ منُ اِسنانی مجنُ ستِگُرُ بھائی ॥
ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ॥
پُنرپ جنمُ ناہی جن سنّگت جوتی جوت مِلائی ॥۷॥
ਪੁਨਰਪਿ ਜਨਮੁ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ॥੭॥
تۄں وڈ پُرکھُ اگنّم ترۄورُ ہم پنّکھی تُجھ ماہی ॥
ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ॥
نانک نامُ نِرنّجن دیِجَے جُگ جُگ سبد سلاہی ॥۸॥۴॥
ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥੮॥੪॥
گۄجری مہلا ۱ گھرُ ۴
ਗੂਜਰੀ ਮਹਲਾ ੧ ਘਰੁ ੪
اِکّ اوۄنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
بھگت پریم آرادھت سچُ پیاس پرم ہِت ॥
ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥
بِللاپ بِلل بِنتّیا سُکھ بھائے چِت ہِت ॥۱॥
ਬਿਲਲਾਪ ਬਿਲਲ ਬਿਨ ਤੀਆ ਸੁਖ ਭਾਇ ਚਿਤ ਹਿਤੰ ॥੧॥
جپ من نامُ ہر سرݨی ॥
ਜਪਿ ਮਨ ਨਾਮੁ ਹਰਿ ਸਰਣੀ ॥

سنّسار ساگر تارِ تارن رم نام کرِ کرنی ॥۱॥ رہائو ॥
ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ ॥੧॥ ਰਹਾਉ ॥
اے من مِرت سُبھ چِنّت گُر سبد ہر رمݨ ॥
ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ ॥
مت تتُ گِیان کلِیان ندھان ہر نام من رمݨ ॥۲॥
ਮਤਿ ਤਤੁ ਗਿਆਨ ਕਲਿਆਣ ਨਿਧਾਨ ਹਰਿ ਨਾਮ ਮਨਿ ਰਮਣੰ ॥੨॥
چل چِت وِت بھرما بھرم جگُ موہ مگن ہِت ॥
ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ ॥
تھِرُ نامُ بھگت دِڑ متی گُر واک سبد رت ॥۳॥
ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ ॥੩॥
بھرمات بھرمُ ن چُوکئی جگُ جنم بیادھ کھپ ॥
ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ ॥
استھانُ ہر نہکیول ست متی نام تپ ॥۴॥
ਅਸਥਾਨੁ ਹਰਿ ਨਿਹਕੇਵਲ ਸਤਿ ਮਤੀ ਨਾਮ ਤਪੰ ॥੪॥
اِہُ جگُ موہ ہیت بیاپت دکھُ ادھک جنم مرݨ ॥
ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ॥
بھجُ سرن ستگُر اُوبرہ ہر نامُ رد رمݨ ॥۵॥
ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ॥੫॥
گُرمت نہچل من منُ من سہج بیچار ॥
ਗੁਰਮਤਿ ਨਿਹਚਲ ਮਨਿ ਮਨੁ ਮਨ ਸਹਜ ਬੀਚਾਰੰ ॥
سو منُ نرملُ جتُ ساچُ انّتر گیان رتنُ سار ॥۶॥
ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ॥੬॥
بھیَے بھائے بھگت ترُ بھوجلُ منا چِتُ لائے ہر چرنی ॥
ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ॥



ہر نامُ ہردئے پوِترُ پاونُ اِہُ سریرُ تئو سرنی ॥۷॥
ਹਰਿ ਨਾਮੁ ਹਿਰਦੈ ਪਵਿਤ੍ਰ ਪਾਵਨੁ ਇਹੁ ਸਰੀਰੁ ਤਉ ਸਰਣੀ ॥੭॥
لب لوبھ لہر نوارݨ ہر نام راس من ॥
ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨ ॥

منُ مارِ تُہی نِرنّجنا کہُ نانکا سرنِ ॥۸॥۱॥۵॥
ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨ ॥੮॥੧॥੫॥

گوُجری مہلا ۳ گھرُ ۱
ਗੂਜਰੀ ਮਹਲਾ ੩ ਘਰੁ ੧

اِکّ اوٌنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

نِرتِ کری اِہُ منُ نچائی ॥
ਨਿਰਤਿ ਕਰੀ ਇਹੁ ਮਨੁ ਨਚਾਈ ॥
گُر پرسادی آپُ گوائی ॥
ਗੁਰ ਪਰਸਾਦੀ ਆਪੁ ਗਵਾਈ ॥
چِتُ تھِرُ راکھےَ سو مُکتِ ہووےَ جو اِچھی سوئی پھلُ پائی ॥۱॥
ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥੧॥
ناچُ رے من گُر کےَ آگےَ ॥
ਨਾਚੁ ਰੇ ਮਨ ਗੁਰ ਕੈ ਆਗੈ ॥
گُر کےَ بھانھےَ ناچہِ تا سُکھُ پاوہِ انّتے جم بھءُ بھاگےَ ॥ رہاءُ ॥
ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥
آپِ نچائے سو بھگتُ کہیِئےَ آپنھا پِیارُ آپِ لائے ॥
ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ॥
آپے گاوےَ آپِ سُنھاوےَ اِسُ من انّدھے کءُ مارگِ پائے ॥۲॥
ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ ॥੨॥
اندِنُ ناچےَ سکتِ نِوارےَ سِو گھرِ نیِد ن ہوئی ॥
ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥
سکتی گھرِ جگتُ سوُتا ناچےَ ٹاپےَ اورو گاوےَ منمُکھِ بھگتِ ن ہوئی ॥۳॥
ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥੩॥
سُرِ نر وِرتِ پکھِ کرمی ناچے مُنِ جن گِیان بیِچاری ॥
ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ ॥
سِدھ سادھِک لِو لاگی ناچے جِن گُرمُکھِ بُدھِ ویِچاری ॥۴॥
ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ ॥੪॥
کھنّڈ برہمنّڈ ترےَ گُنھ ناچے جِن لاگی ہرِ لِو تُماری ॥
ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ॥

م : ۵ ॥
ਮ ੫ ॥
پِری مِلاوا جا تھِیئیَے سائی سُہاوی رُت ॥
ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ॥
گھڑی مُہتُ نہ وِیسرےَ نانک رویِئیَے نِت ॥۲॥
ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ॥੨॥
پئُڑی ॥
ਪਉੜੀ ॥
سوُر بیِر وریِام کِنیَے ن ہوڑیِئیَے ॥
ਸੂਰਬੀਰ ਵਰੀਆਮ ਕਿਨੈ ਨ ਹੋੜੀਐ ॥
پھئُج ستانْی ہاٹھ پنّچا جوڑیِئیَے ॥
ਫਉਜ ਸਤਾਣੀ ਹਾਠ ਪੰਚਾ ਜੋੜੀਐ ॥
دس ناری ائُدھوُت دینِ چموڑیِئیَے ॥
ਦਸ ਨਾਰੀ ਅਉਧੂਤ ਦੇਨਿ ਚਮੋੜੀਐ ॥
جِنِ جِنِ لیَنِ رلائے ایہو اینا لوڑیِئیَے ॥
ਜਿਣਿ ਜਿਣਿ ਲੈਨ੍ਹ੍ਹਿ ਰਲਾਇ ਏਹੋ ਏਨਾ ਲੋੜੀਐ ॥
ترےَ گُنْ اِن کےَ وسِ کِنیَے ن موڑیِئیَے ॥
ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ ॥
بھرمُ کوٹُ مائِیا کھائی کہُ کِتُ بِدھِ توڑیِئیَے ॥
ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ ॥
گُرُ پوُرا آرادھِ بِکھم دلُ پھوڑیِئیَے ॥
ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ॥
ہئُ تِسُ اگےَ دِنُ راتِ رہا کر جوڑیِئیَے ॥۱۵॥
ਹਉ ਤਿਸੁ ਅਗੈ ਦਿਨੁ ਰਾਤਿ ਰਹਾ ਕਰ ਜੋੜੀਐ ॥੧੫॥
سلوک م : ۵ ॥
ਸਲੋਕ ਮ ੫ ॥
کِلوِکھ سبھے اُترنِ نیِت نیِت گُنْ گائُ ॥
ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ॥
کوٹِ کلیسا اوُپجہِ نانک بِسرےَ نائُ ॥۱॥
ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ॥੧॥

م : ۵ ॥
ਮ ੫ ॥
نانک ستِگُر بھیٹئیے پُوری ہووئے جگت ॥
ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ہسنّدیا کھیلنّدیا پیَننّدیا کھاونّدیا وِچے ہووئے مکُت ॥۲॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥
پئُڑی ॥
ਪਉੜੀ ॥
سو ستِگُرُ دھنُ دھنّنُ جِنِ بھرم گڑُ توڑِیا ॥
ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥
سو ستِگُرُ واہُ واہُ جِنِ ہرِ سِئو جوڑِیا ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥
نامُ نِدھانُ اکھُٹُ گُرُ دیئے دارُوُئو ॥
ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ॥
مہا روگُ بِکرال تِنَیے بِدارُوُئو ॥
ਮਹਾ ਰੋਗੁ ਬਿਕਰਾਲ ਤਿਨੈ ਬਿਦਾਰੂਓ ॥
پائِیا نامُ نِدھانُ بہُتُ کھجانِیا ॥
ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ ॥
جِتا جنمُ اپارُ آپُ پچھانِیا ॥
ਜਿਤਾ ਜਨਮੁ ਅਪਾਰੁ ਆਪੁ ਪਛਾਨਿਆ ॥
مہِما کہی ن جائے گُر سمرتھ دیو ॥
ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
گُر پار برہم پرمیسُر اپرنّپر الکھ ابھیو ॥۱۶॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥੧੬॥
سلوکُ م : ۵ ॥
ਸਲੋਕੁ ਮ ੫ ॥
اُدمُ کریدِیا جیِئو توُں کماودِیا سُکھ بھُنّچُ ॥
ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
دھِیائِدِیا توُں پربھوُ مِلُ نانک اُتری چِنّت ॥۱॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥੧॥

م : ۵ ॥
ਮ ੫ ॥
سُبھ چِنّتن گوبِنّد رمن نِرمل سادھوُ سنّگ ॥
ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ ॥
نانک نامُ ن وِسرئو اِک گھڑی کرِ کِرپا بھگونّت ॥۲॥
ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ॥੨॥
پئُڑی ॥
ਪਉੜੀ ॥
تیرا کیِتا ہوئِے ت کاہے ڈرپیِئیَے ॥
ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥
جِسُ مِلِ جپیِئیَے نائو تِسُ جیِئو ارپیِئیَے ॥
ਜਿਸੁ ਮਿਲਿ ਜਪੀਐ ਨਾਉ ਤਿਸੁ ਜੀਉ ਅਰਪੀਐ ॥
آئِئیَے چِت نِہالُ ساہِب بیسُمار ॥
ਆਇਐ ਚਿਤਿ ਨਿਹਾਲੁ ਸਾਹਿਬ ਬੇਸੁਮਾਰ ॥
تِس نو پوہے کونُ جِسُ ولِ نِرنّکار ॥
ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ ॥
سبھُ کِچھُ تِس کےَ وسِ ن کوئی باہرا ॥
ਸਭੁ ਕਿਛੁ ਤਿਸ ਕੈ ਵਸਿ ਨ ਕੋਈ ਬਾਹਰਾ ॥
سو بھگتا منِ وُٹھا سچِ سماہرا ॥
ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ ॥
تیرے داس دھِیائِنِ تُدھُ توُن رکھنھ والِیا ॥
ਤੇਰੇ ਦਾਸ ਧਿਆਇਨਿ ਤੁਧੁ ਤੂੰ ਰਖਣ ਵਾਲਿਆ ॥



سِرِ سبھنا سمرتھُ ندرِ نِہالِیا ॥۱۷॥
ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ ॥੧੭॥
سلوک م : ۵ ॥
ਸਲੋਕ ਮ ੫ ॥
کام کرودھ مد لوبھ موہ دُسٹ باسنا نِوارِ ॥
ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ ॥

راکِھ لیہُ پربھ آپݨے نانک سد بلِہارِ ॥۱॥

ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ ॥੧॥

م : ۵ ॥

ਮ ੫ ॥

کھانْدِیا کھانْدِیا مُہُ گھٹھا پیَنّدِیا سبھُ انگُ ॥

ਖਾਂਦਿਆ ਖਾਂਦਿਆ ਮੁਹੁ ਘਠਾ ਪੈਨ ਦਿਆ ਸਭੁ ਅੰਗੁ ॥

نانک دِھرگُ تِنا دا جیِوِیا جِن سچِ ن لگو رنّگُ ॥۲॥

ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ ॥੨॥

پئُڑی ॥

ਪਉੜੀ ॥

جِئُو جِئُو تیرا ہُکمُ تِوےَ تِئُو ہوݨا ॥

ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ॥

جہ جہ رکھہِ آپِ تہ جائِ کھڑوݨا ॥

ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ॥

نام تیرےَ کےَ رنّگِ دُرمتِ دھوݨا ॥

ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ॥

جپِ جپِ تُدھُ نِرنّکار بھرمُ بھئُو کھوݨا ॥

ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ॥

جو تیرےَ رنّگِ رتے سے جونِ ن جوݨا ॥

ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥

انّترِ باہرِ اِکُ نیَݨ الوݨا ॥

ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥

جِنِ٘ی پچھاتا ہُکمُ تِن٘ کدے ن روݨا ॥

ਜਿਨ੍ਹੀ ਪਛਾਤਾ ਹੁਕਮੁ ਤਿਨ੍ਹ ਕਦੇ ਨ ਰੋਵਣਾ ॥

نائُ نانک بکھسیِس من ماہِ پروݨا ॥۱۸॥

ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥੧੮॥

سلوک م : ۵ ॥

ਸਲੋਕ ਮ ੫ ॥

جیِوردیاں ن چیتِئو مُیا رلنّدڑو کھاک ॥

ਜੀਵਦਿਆ ਨ ਚੇਤਿਓ ਮੁਆ ਰਲ ਦੜੋ ਖਾਕ ॥

نانک دُنیِیا سنِّگ گُدارِیا ساکت مؤُڑ نپاک ॥੧॥
ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ॥੧॥
م : ۵ ॥
ਮ ੫ ॥
جیِوَنّدِیا ہرِ چیتِیا مرنّدِیا ہرِ رنّگِ ॥
ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ॥
جنمُ پدارتھُ تارِیا نانک سادھوُ سنّگِ ॥੨॥
ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ॥੨॥
پئُڑی ॥
ਪਉੜੀ ॥
آدِ جُگادی آپِ رکھنھ والِیا ॥
ਆਦਿ ਜੁਗਾਦੀ ਆਪਿ ਰਖਣ ਵਾਲਿਆ ॥
سچُ نامُ کرتارُ سچُ پسارِیا ॥
ਸਚੁ ਨਾਮੁ ਕਰਤਾਰੁ ਸਚੁ ਪਸਾਰਿਆ ॥
اوُنا کہی ن ہوئِ گھٹے گھٹِ سارِیا ॥
ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ॥
مِہروان سمرتھ آپے ہی گھالِیا ॥
ਮਿਹਰਵਾਨ ਸਮਰਥ ਆਪੇ ਹੀ ਘਾਲਿਆ ॥
جِن منِ وُٹھا آپِ سے سدا سُکھالِیا ॥
ਜਿਨ੍ਹ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ ॥
آپے رچنُ رچائے آپے ہی پالِیا ॥
ਆਪੇ ਰਚਨੁ ਰਚਾਇ ਆਪੇ ਹੀ ਪਾਲਿਆ ॥
سبھُ کِچھُ آپے آپِ بیئنّت اپارِیا ॥
ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ॥
گُر پوُرے کی ٹیک نانک سنّمالِیا ॥੧੯॥
ਗੁਰ ਪੂਰੇ ਕੀ ਟੇਕ ਨਾਨਕ ਸੰਮ੍ਹਾਲਿਆ ॥੧੯॥
سلوک م : ۵ ॥
ਸਲੋਕ ਮ ੫ ॥
آدِ مدھِ ارُ انّتِ پرمیسرِ رکھِیا ॥
ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ ॥

ستِگُرِ دِتا ہرِ نامُ انّمرتُ چکھیا ॥
ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ ॥
سادھا سنّگُ اپارُ انِدنُ ہرِ گنْ روَے ॥
ਸਾਧਾ ਸੰਗੁ ਅਪਾਰੁ ਅਨਦਿਨੁ ਹਰਿ ਗੁਣ ਰਵੈ ॥
پائے منۄرتھ سبھ جۄنی نہ بھوَے ॥
ਪਾਏ ਮਨੋਰਥ ਸਭਿ ਜੋਨੀ ਨਹ ਭਵੈ ॥
سبھُ کِچھُ کرتے ہتھ کارنْ جۄ کرَے ॥
ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ ॥
نانکُ منّگیَے دانُ سنّتا دھۄُرِ ترَے ॥۱॥
ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ ॥੧॥
م : ۵ ॥
ਮ ੫ ॥
تِس نۄ منّنِ وسائے جِنِ اُپائیا ॥
ਤਿਸ ਨੋ ਮੰਨਿ ਵਸਾਇ ਜਿਨਿ ਉਪਾਇਆ ॥
جِنِ جنِ دھیائیا کھسمُ تِنِ سُکھُ پائیا ॥
ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖੁ ਪਾਇਆ ॥
سپھلُ جنمُ پروانُ گُرمُکھ آئیا ॥
ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ॥
ہُکمَیے بُجھ نِہالُ کھسمِ پھُرمائیا ॥
ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ ॥
جِسُ ہۄیا آپ کِرپالُ سُ نہ بھرمائیا ॥
ਜਿਸੁ ਹੋਆ ਆਪਿ ਕਿ□ਪਾਲੁ ਸੁ ਨਹ ਭਰਮਾਇਆ ॥
جۄ جۄ دِتا کھسمِ سۄئی سُکھُ پائیا ॥
ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ ॥
نانک جِسہِ دئیالُ بُجھائے ہُکمُ مِت ॥
ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ॥
جِسہِ بھُلائے آپ مرِ مرِ جمہِ نِت ॥۲॥
ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ॥੨॥
پئُڑی ॥
ਪਉੜੀ ॥

ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥
ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥

(Page 524) ਪੰਨਾ ੫੨੪

ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ॥
ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥
ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥੨੦॥
ਸਲੋਕ ਮ ੫ ॥
ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥
ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ॥੧॥
ਮ ੫ ॥
ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥੨॥
ਪਉੜੀ ॥
ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ॥
ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥

پائِیا نامُ نِدھانُ جِس نؤ بھالدا ॥
ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ ॥
جوت مِلی سنّگ جوت رہِیا گھالدا ॥
ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ॥
سُوکھ سہج آنند وُٹھے تِتُ گھرِ ॥
ਸੂਖ ਸਹਜ ਆਨ ਦ ਵੁਠੇ ਤਿਤੁ ਘਰਿ ॥
آوݨ جاݨ رہے جنمُ ن تہا مرِ ॥
ਆਵਣ ਜਾਣ ਰਹੇ ਜਨਮੁ ਨ ਤਹਾ ਮਰਿ ॥
ساہِبُ سیوکُ اِکُ اِکُ دِرسٹائِیا ॥
ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ॥
گُر پرسادِ نانک سچ سمائِیا ॥۲۱॥۱॥۲॥ سُدھُ
ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ ॥੨੧॥੧॥੨॥ ਸੁਧੁ
راگُ گُوجری بھگتا کی باݨی
ਰਾਗੁ ਗੂਜਰੀ ਭਗਤਾ ਕੀ ਬਾਣੀ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سری کبیِر جیِئو کا چئُپدا گھرُ ۲ دُوجا ॥
ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ ॥
چارِ پاو دُئِ سِنّگ گُنّگ مُکھ تب کیَسے گُن گئیِہےَ ॥
ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥
اُوٹھت بیَٹھت ٹھیگا پرِہیَے تب کت مُوڈ لُکئیِہےَ ॥۱॥
ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥੧॥
ہرِ بِنُ بیَل بِرانے ہُئیِہےَ ॥
ਹਰਿ ਬਿਨੁ ਬੈਲ ਬਿਰਾਨੇ ਹੁਈਹੈ ॥
پھاٹے ناکن ٹُوٹے کادھن کودئُو کو بھُسُ کھئیِہےَ ॥۱॥ رہائُو ॥
ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ ॥੧॥ ਰਹਾਉ ॥
سارو دِنُ ڈولت بن مہیِیا اجہُ ن پیٹ اگھئیِہےَ ॥
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ ॥
جن بھگتن کو کہو ن مانو کیِئو اپنو پئیِہےَ ॥۲॥
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ ॥੨॥

دُکھ سُکھ کرت مہا بھرم بُوڈو انِک جوُن بھرمئیہیَے ॥
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ ॥

رتن جنمُ کھوئِئیو پربھُ بِسرِئیو اِہُ اَئُسرُ کت پئیہیَے ॥۳॥
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ ॥੩॥

بھرمت پھرت تیلک کے کپِ جِئُو گتِ بِنُ ریَنِ بِہئیہیَے ॥
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ ॥

کہت کبیِر رام نام بِنُ مُوںڈ دھُنے پچھُتئیہیَے ॥۴॥۱॥
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ ॥੪॥੧॥

گوُجری گھرُ ۳ ॥
ਗੂਜਰੀ ਘਰੁ ੩ ॥

مُسِ مُسِ روَوے کبیِر کی مائی ॥
ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥

اے بارِک کیَسے جیِوہِ رگھُرائی ॥۱॥
ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥

تننا بُننا سبھُ تجِئو ہیَے کبیِر ॥
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥

ہرِ کا نامُ لِکھِ لیِئو سریِر ॥۱॥ رہائُو ॥
ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ ॥

جب لگُ تاگا باہئُو بیہی ॥
ਜਬ ਲਗੁ ਤਾਗਾ ਬਾਹਉ ਬੇਹੀ ॥

تب لگُ بِسرےَ رامُ سنیہی ॥۲॥
ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥

اوچھی متِ میری جاتِ جُلاہا ॥
ਓਛੀ ਮਤਿ ਮੇਰੀ ਜਾਤਿ ਜੁਲਾਹਾ ॥

ہرِ کا نامُ لہِئو میَے لاہا ॥۳॥
ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥

کہت کبیِر سُنہُ میری مائی ॥
ਕਹਤ ਕਬੀਰ ਸੁਨਹੁ ਮੇਰੀ ਮਾਈ ॥

ہمرا اِن کا داتا ایکُ رگھُرائی ॥۴॥۲॥
ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥੪॥੨॥

گوُجری سری نامدیو جی کے پدے گھرُ ۱
ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧
اِک اوئنکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جئَ راجُ دیہِ ت کون بڈائی ॥
ਜੌ ਰਾਜੁ ਦੇਹਿ ਤ ਕਵਨ ਬਡਾਈ ॥
جئَ بھیکھ منّگاوہِ ت ِکیا گھٹِ جائی ॥۱॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
توُں ہرِ بھجُ من میرے پدُ نِربانُ ॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ॥
بہُرِ ن ہوئے تیرا آون جانُ ॥۱॥ رہائو ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ ਰਹਾਉ ॥
سبھ تیَے اُپائی بھرم بھُلائی ॥
ਸਭ ਤੈ ਉਪਾਈ ਭਰਮ ਭੁਲਾਈ ॥
جِس توُں دیوہِ تِسہِ بُجھائی ॥۲॥
ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥
سِتگُرُ مِلیَے ت سہسا جائی ॥
ਸਤਿਗੁਰੁ ਮਿਲੈ ਤ ਸਹਸਾ ਜਾਈ ॥
کِسُ ہئو پوُجئو دوُجا ندرِ ن آئی ॥۳॥
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥
ایکیَے پاتھر کیِجیَے بھائو ॥
ਏਕੈ ਪਾਥਰ ਕੀਜੈ ਭਾਉ ॥
دوُجیَے پاتھر دھرِئیَے پائو ॥
ਦੂਜੈ ਪਾਥਰ ਧਰੀਐ ਪਾਉ ॥
جے اوہُ دیئو ت اوہُ بھی دیوا ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
کہِ نامدیئو ہم ہرِ کی سیوا ॥۴॥۱॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

گُوجری گھرُ ا =

ਗੂਜਰੀ ਘਰੁ ੧ ॥

ملیَے ن لاچھیَے پار ملوٗ پرملیئو بیَٹھوٗ ری آئی =

ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ ॥

آوت کِنیَے ن پیکھئو کونیَے جانْیَے ری بائی = ا=

ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥੧॥

کئُنُ کہیَے کِنِ بوٗجھیئیَے رمئیِیا آکُلُ ری بائی = ا= رہائو =

ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ ਰਹਾਉ ॥

جِئو آکاسیَے پنّکھیئلوٗ کھوجُ نِرکھئو ن جائی =

ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥

جِئو جل ماجھیَے ماچھلوٗ مارگُ پیکھنْوٗ ن جائی = ۲=

ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥

جِئو آکاسیَے گھڑوٗئلوٗ مِرگ تِرسنا بھریا =

ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥

نامے چے سُیامی بیِٹھلوٗ جِنِ تیِنیَے جریا = ۳= ۲=

ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥੨॥

گُوجری سری رِوداس جی کے پدے گھرُ ۳

ਗੂਜਰੀ ਸ੍ਰੀ ਰਵਿਦਾਸ ਜੀ ਕੇ ਪਦੇ ਘਰੁ ੩

اِکّ اؤنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

دوٗدھُ ت بچھریَے تھنہُ بِٹارِئو =

ਦੂਧੁ ਤ ਬਛਰੈ ਥਨਹੁ ਬਿਟਾਰਿਓ ॥

پھوٗلُ بھورِ جلُ میِنِ بِگارِئو = ا=

ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥

مائی گوبِنّد پوٗجا کہا لیَے چراوئو =

ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥

اورُ ن پھوٗلُ انوٗپُ ن پاوئو = ا= رہائو =

ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥

میَلاگر بیرھے ہیَے بھُئِنّگا =

ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥

بِکھُ اَمِّرتُ بسہِ اِک سنّگا = ۲ =
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
دھُوپ دیِپ نئیِبیدہِ باسا =
ਧੂਪ ਦੀਪ ਨਈਬੇਦਹਿ ਬਾਸਾ ॥
کیَسے پوُج کرہِ تیری داسا = ۳ =
ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
تنُ منُ ارپئو پوُج چراوئو =
ਤਨੁ ਮਨੁ ਅਰਪਉ ਪੂਜ ਚਰਾਵਉ ॥
گُر پرسادِ نِرنّجنُ پاوئو = ۴ =
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥
پوُجا ارچا آہِ ن توری =
ਪੂਜਾ ਅਰਚਾ ਆਹਿ ਨ ਤੋਰੀ ॥
کہِ روِداس کون گتِ موری = ۵ = ۱ =
ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥
گوُجری سری ترِلوچن جیِئو کے پدے گھرُ ۱
ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
انّترُ ملِ نِرملُ نہی کینا باہرِ بھیکھ اُداسی =
ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥
ہِردےَ کملُ گھٹِ برہمُ ن چیِنا کاہے بھئِیا سنّنِیاسی = ۱ =
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧॥



بھرمے بھوُلی رے جیَے چنّدا =
ਭਰਮੇ ਭੂਲੀ ਰੇ ਜੈ ਚੰਦਾ ॥
نہی نہی چیِنِیا پرماننّدا = ۱ = رہائُ =
ਨਹੀ ਨਹੀ ਚੀਨ੍ਹਿਆ ਪਰਮਾਨ ਦਾ ॥੧॥ ਰਹਾਉ ॥
گھرِ گھرِ کھائِیا پِنّڈُ بدھائِیا کھِنّتھا منّدا مائِیا =
ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥

بھوُمِ مسانݨ کی بھسم لگائی گُر بِنُ تتُ ن پائِیا ॥۲॥
ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥
کائے جپہُ رے کائے تپہُ رے کائے بِلوٗوہُ پاݨی ॥
ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥
لکھ چئُراسیہ جِنِ اُپائی سو سِمرہُ نِربانݨی ॥۳॥
ਲਖ ਚਉਰਾਸੀਹ ਜਿਨਿ੍ ਉਪਾਈ ਸੋ ਸਿਮਰਹੁ ਨਿਰਬਾਣੀ ॥੩॥
کائے کمنّڈلُ کاپڑِیا رے اٹھسٹھِ کائے پھِراہی ॥
ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥
بدتِ تِرلوچنُ سُنُ رے پرانݨی کݨ بِنُ گاہُ کِ پاہی ॥۴॥۱॥
ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪॥੧॥
گوُجری ॥
ਗੂਜਰੀ ॥
انّتِ کالِ جو لچھمی سِمرےٗ ایَسی چِنّتا مہِ جے مرےٗ ॥
ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
سرپ جونِ وِلِ وِلِ اؤُترےٗ ॥۱॥
ਸਰਪ ਜੋਨਿ ਵਲਿ ਵਲਿ ਅਉਤਰੈ ॥੧॥
اری بائی گوبِد نامُ مِتِ بیِسرےٗ ॥ رہائو ॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥
انّتِ کالِ جو اِستری سِمرےٗ ایَسی چِنّتا مہِ جے مرےٗ ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
بیسوا جونِ وِلِ وِلِ اؤُترےٗ ॥۲॥
ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥
انّتِ کالِ جو لڑکے سِمرےٗ ایَسی چِنّتا مہِ جے مرےٗ ॥
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
سوُکر جونِ وِلِ وِلِ اؤُترےٗ ॥۳॥
ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥
انّتِ کالِ جو منّدر سِمرےٗ ایَسی چِنّتا مہِ جے مرےٗ ॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
پریت جونِ وِلِ وِلِ اؤُترےٗ ॥۴॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥

انّت کال نارائنُ سمرئے ایَسی چنّتا مہ جے مرئے ॥
ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥
بدت تلوٗچنُ تے نر مکتا پیِتنّبرُ واکے ردئے بسیَے ॥۵॥۲॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥
گوُجری سری جیَدیو جیِئو کا پدا گھرُ ۴
ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪
اِکّ اوٗنکار ستگر پرساد ॥
ੴ ਸਤਿਗੁਰ ਪ੍ਰਸਾਦਿ ॥
پرماد پُرکھمنوٗپمں ست آد بھاو رتں ॥
ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥
پرمدبھُتں پرکرت پرں جدچنّت سرب گتں ॥۱॥
ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧॥
کیول رام نام منوٗرمں ॥
ਕੇਵਲ ਰਾਮ ਨਾਮ ਮਨੋਰਮੰ ॥
بد انّمرت تت مئِیں ॥
ਬਦਿ ਅੰਮ੍ਰਿਤ ਤਤ ਮਇਅੰ ॥
ن دنوٗت جسمرنین جنم جرادھ مرن بھئِیں ॥۱॥ رہائو ॥
ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧॥ ਰਹਾਉ ॥
اِچھس جماد پرابھیں جسُ سو ست سکرت کرتں ॥
ਇਛਸਿ ਜਮਾਦਿ ਪਰਾਭਯੰ ਜਸੁ ਸ ਸਤਿ ਸੁਕ੍ਰਿਤ ਕ੍ਰਿਤੰ ॥
بھو بھوُت بھاو سمبِئں پرمں پرسنّنمدں ॥۲॥
ਭਵ ਭੂਤ ਭਾਵ ਸਮਬਿਅੰ ਪਰਮੰ ਪ੍ਰਸੰਨਮਿਦੰ ॥੨॥
لوٗبھاد درسٹ پر گرہں جدبدھ آچرنں ॥
ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥
تج سکل دُہکرت دُرمتی بھجُ چکردھر سرنں ॥۳॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥
ہر بھگت نج نہکیولا رد کرمنا بچسا ॥
ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥
جوٗگین کں جگین کں دانین کں تپسا ॥۴॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥

گوٗبنّد گوٗبنّدیت جپ نر سکل سِدھ پدں =
ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥
جیَدیو آئِئو تس سپھٹں بھو بھوٗت سرب گتں = ۵= ۱=
ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥੧॥

(Page 527) ۵۲۷ پنّا

اِکّ اوٗنکار ستِ نامُ کرتا پُرکھُ نِربھئو نِرویَرُ اکال موٗرت اجوٗنی سیَبھں گر پرسادِ =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ دیوگنّدھاری مہلا ۴ گھرُ ۱ =
ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥
سیوک جن بنے ٹھاکُر لِو لاگے =
ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥
جو تُمرا جسُ کہتے گُرمت تِن مُکھ بھاگ سبھاگے = ۱= رہائو =
ਜੋ ਤੁਮਰਾ ਜਸੁ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ॥੧॥ ਰਹਾਉ ॥
ٹوٗٹے مائِیاکے بنّدھن پھاہے ہر رام نام لِو لاگے =
ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ॥
ہمرا منُ موہِئو گُر موہن ہم بِسم بھئی مُکھ لاگے = ۱=
ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ॥੧॥
سگلی ریَن سوئی انّدھیاری گُر کِنّچت کِرپا جاگے =
ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ॥
جن نانک کے پربھ سُنّدر سُیامی موہ تُم سر اورُ ن لاگے = ۲= ۱=
ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ॥੨॥੧॥
دیوگنّدھاری =
ਦੇਵਗੰਧਾਰੀ ॥
میرو سُنّدرُ کہہُ مِلیَے کِتُ گلی =
ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥
ہر کے سنّت بتاوہُ مارگُ ہم پیِچھیَے لاگ چلی = ۱= رہائو =
ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ ਰਹਾਉ ॥
پرئِ کے بچن سُکھانے ہیئرَے اِہ چال بنی ہیَے بھلی =
ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥

لٹڑی مدھُری ٹھاکُر بھائی اوہ سُندر ہر ڈھُل مِلی ॥۱॥
ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ ॥੧॥
ایکو پرِئو سکھیِیا سبھ پرِءِ کی جو بھاوے پِر سا بھلی ॥
ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥
نانکُ گریبُ کِیا کرے بِچارا ہر بھاوے تِتُ راہِ چلی ॥۲॥۲॥
ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ ॥੨॥੨॥
دیوگنّدھاری ॥
ਦੇਵਗੰਧਾਰੀ ॥
میرے مَن مُکھ ہر ہر ہر بولییَے ॥
ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ ॥
گُرمُکھ رنگ چلوُلیَے راتی ہر پریم بھِینی چولییَے ॥۱॥ رہائو ॥
ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥੧॥ ਰਹਾਉ ॥
ہئو پھرئو دِوانی آول باول تِسُ کارن ہر ڈھولییَے ॥
ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ॥
کوئی میلیَے میرا پرِیتمُ پیارا ہم تِس کی گُل گولییَے ॥۱॥
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ ॥੧॥
ستِگُرُ پُرکھُ مناوہُ اپُنا ہر انّمرتُ پی جھولییَے ॥
ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ॥
گُر پرسادِ جن نانک پائِیا ہر لادھا دیہ ٹولییَے ॥۲॥۳॥
ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ॥੨॥੩॥
دیوگنّدھاری ॥
ਦੇਵਗੰਧਾਰੀ ॥
اب ہم چلی ٹھاکُر پہِ ہار ॥
ਅਬ ਹਮ ਚਲੀ ਠਾਕੁਰ ਪਹਿ ਹਾਰਿ ॥
جب ہم سرن پربھوُ کی آئی راکھُ پربھوُ بھاوے مار ॥۱॥ رہائو ॥
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ॥੧॥ ਰਹਾਉ ॥



لوکن کی چترُائی اُپما تے بیَسنّتر جار ॥
ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ ॥

کوئی بھلا کہئو بھاوے بُرا کہئو ہم تنُ دیئو ہیے ڈھار = ا=
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥੧॥
جو آوت سرن ٹھاکر پربھُ تُمری تِسُ راکھہُ کِرپا دھار =
ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ॥
جن نانک سرن تُماری ہر جیئو راکھہُ لاج مُرار = ۲= ۴=
ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ॥੨॥੪॥
دیوگندھاری =
ਦੇਵਗੰਧਾਰੀ ॥
ہر گُن گاوے ہئو تِسُ بلہاری =
ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ ॥
دیکھ دیکھ جیوا سادھ گُر درسنُ جِسُ ہِردے نامُ مُراری = ا= رہائو =
ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ ॥੧॥ ਰਹਾਉ ॥
تُم پوِتر پاون پُرکھ پربھ سُیامی ہم کِئو کر مِلہ جُوٹھاری =
ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ ॥
ہمرے جیئے ہورُ مُکھ ہورُ ہوت ہیے ہم کرمہین کُوڑیاری = ا=
ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ ॥੧॥
ہمری مُدر نامُ ہر سُیامی رِد انتر دُسٹ دُسٹاری =
ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ॥
جِئو بھاوے تِئو راکھہُ سُیامی جن نانک سرن تُمھاری = ۲= ۵=
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮ੍ਹਾਰੀ ॥੨॥੫॥
دیوگندھاری =
ਦੇਵਗੰਧਾਰੀ ॥
ہر کے نام بِنا سُندر ہیے نکٹی =
ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ ॥
جِئو بیسُیا کے گھر پُوتُ جمتُ ہیے تِسُ نامُ پریئو ہیے دھرکٹی = ا= رہائو =
ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ॥੧॥ ਰਹਾਉ ॥
جِن کیَے ہِردے ناہ ہر سُیامی تے بِگڑ رُوپ بیرکٹی =
ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥
جِئو نِگُرا بہُ باتا جانیے اوہُ ہر درگہ ہیے بھرسٹی = ا=
ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥੧॥

جن کئو دئیالُ ہویا میرا سئامی تنا سادھ جنا پگ چکٹی ॥
ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ ॥
نانک پتت پوت مل سنگت گر ستگر پاچھیے چھکٹی ॥۲॥۶॥ چھکا ۱
ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ ॥੨॥੬॥ ਛਕਾ ੧
دیوگندھاری مہلا ۵ گھرُ ۲
ਦੇਵਗੰਧਾਰੀ ਮਹਲਾ ੫ ਘਰੁ ੨
اِکّ اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
مائی گر چرنی چتُ لائیئیے ॥
ਮਾਈ ਗੁਰ ਚਰਣੀ ਚਿਤੁ ਲਾਈਐ ॥
پربھُ ہوئے کرپالُ کملُ پرگاسے سدا سدا ہر دھیائیئیے ॥۱॥ رہائو ॥
ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੇ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥
انتر ایکو باہر ایکو سبھ مہ ایکُ سمائیئیے ॥
ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ॥
گھٹ اوگھٹ رویا سبھ ٹھائی ہر پوُرن برہمُ دکھائیئیے ॥۱॥
ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮੁ ਦਿਖਾਈਐ ॥੧॥
اُستت کرہ سیوک مُن کیتے تیرا انتُ ن کتہوُ پائیئیے ॥
ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥
سکھداتے دکھ بھنجن سئامی جن نانک سد بل جائیئیے ॥۲॥۱॥
ਸੁਖਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ॥੨॥੧॥
دیوگندھاری ॥
ਦੇਵਗੰਧਾਰੀ ॥
مائی ہونہار سو ہوئیئیے ॥
ਮਾਈ ਹੋਨਹਾਰ ਸੋ ਹੋਈਐ ॥
راچ رہئو رچنا پربھُ اپنی کہا لابھُ کہا کھوئیئیے ॥۱॥ رہائو ॥
ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ॥੧॥ ਰਹਾਉ ॥
کہ پھوُلہ آنند بکھیے سوگ کب ہسنو کب روئیئیے ॥
ਕਹ ਫੂਲਹਿ ਆਨ ਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥
کبہوُ میلُ بھرے ابھمانی کب سادھوُ سنگ دھوئیئیے ॥۱॥
ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ ॥੧॥

کوئے ن میٹیَے پربھ کا کیِیا دوُسر ناہی الوئیِئیَے ॥
ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ॥
کہُ نانک تِس ُگر بلِہاری جِہ پرسادِ سُکھ سوئیِئیَے ॥੨॥੨॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ ॥੨॥੨॥

(Page 529) پنّا ੫੨੯

دیوگںدھاری ॥
ਦੇਵਗੰਧਾਰੀ ॥
مائی سُنت سوچ بھَے ڈرت ॥
ਮਾਈ ਸੁਨਤ ਸੋਚ ਭੈ ਡਰਤ ॥
میر تیر تجئُو ابھِمانا سرنِ سُیامی کی پرت ॥੧॥ رہائو ॥
ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ ॥੧॥ ਰਹਾਉ ॥
جو جو کہیَے سوئی بھل مانئُو ناہِ ن کا بول کرت ॥
ਜੋ ਜੋ ਕਹੈ ਸੋਈ ਭਲ ਮਾਨਉ ਨਾਹਿ ਨ ਕਾ ਬੋਲ ਕਰਤ ॥
نِمکھ ن بِسرئُو ہیِئے موُرے تے بِسرت جائی ہئُو مرت ॥੧॥
ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ ॥੧॥
سُکھدائی پوُرن پربھُ کرتا میری بہُتُ اِیانپ جرت ॥
ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ ॥
نِرگُنِ کروُپِ کُلہیِن نانک ہئُو اند روُپ سُیامی بھرت ॥੨॥੩॥
ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ ॥੨॥੩॥
دیوگںدھاری ॥
ਦੇਵਗੰਧਾਰੀ ॥
من ہرِ کیِرتِ کرِ سدہوُنّ ॥
ਮਨ ਹਰਿ ਕੀਰਤਿ ਕਰਿ ਸਦਹੂੰ ॥
گاوت سُنت جپت اُدھارےَ برن ابرنا سبھہوُنّ ॥੧॥ رہائو ॥
ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ ॥੧॥ ਰਹਾਉ ॥
جہ تے اُپجِئو تہی سمائِئو اِہ بِدھِ جانی تبہوُنّ ॥
ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ ॥
جہا جہا اِہ دیہی دھاری رہنُ ن پائِئو کبہوُنّ ॥੧॥
ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂੰ ॥੧॥

سُکھُ آئِئو بھَے بھرم بِناسے کِرپال ہوُئے پربھ جبہوُ ॥
ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ ॥
کہُ نانک میرے پوُرے منورتھ سادھسنّگِ تجِ لبہوُں ॥੨॥੪॥
ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧਸੰਗਿ ਤਜਿ ਲਬਹੂੰ ॥੨॥੪॥
دیوگنّدھاری ॥
ਦੇਵਗੰਧਾਰੀ ॥
من جِئو اپُنے پربھ بھاوئو ॥
ਮਨ ਜਿਉ ਅਪੁਨੇ ਪ੍ਰਭ ਭਾਵਉ ॥
نیِچہُ نیِچُ نیِچُ اتِ نان٘ا ہوءِ گریِبُ بُلاوئو ॥੧॥ رہائو ॥
ਨੀਚਹੁ ਨੀਚੁ ਨੀਚੁ ਅਤਿ ਨਾਨ੍ਹ੍ਹਾ ਹੋਇ ਗਰੀਬੁ ਬੁਲਾਵਉ ॥੧॥ ਰਹਾਉ ॥
انِک اڈنّبر مائِیا کے بِرتھے تا سِءُ پ٘ریِتِ گھٹاوئو ॥
ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ ॥
جِئو اپُنو سُیامیِ سُکھُ مانےَ تا مہِ سوبھا پاوئو ॥੧॥
ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ॥੧॥
داسن داس رینُ داسن کیِ جن کیِ ٹہل کماوئو ॥
ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ ॥
سرب سوُکھ بڈِیائیِ نانک جیِوئو مُکھہُ بُلاوئو ॥੨॥੫॥
ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ ॥੨॥੫॥
دیوگنّدھاری ॥
ਦੇਵਗੰਧਾਰੀ ॥
پربھ جیِ تئو پ٘رسادِ بھ٘رمُ ڈارِئو ॥
ਪ੍ਰਭ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ॥
تُمریِ کِرپا تے سبھُ کو اپنا من مہِ اِہےَ بیِچارِئو ॥੧॥ رہائو ॥
ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ॥੧॥ ਰਹਾਉ ॥
کوٹِ پرادھ مِٹے تیریِ سیوا درسنِ دوُکھُ اُتارِئو ॥
ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ॥
نامُ جپت مہا سُکھُ پائِئو چِنّتا روگُ بِدارِئو ॥੧॥
ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ ॥੧॥
کامُ ک٘رودھُ لوبھُ جھوُٹھُ نِنّدا سادھوُ سنّگِ بِسارِئو ॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ॥

مائِیا بنّدھ کاٹے کِرپا نِدھ نانک آپ اُدھارِئو ॥੨॥੬॥
ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਿਓ ॥੨॥੬॥
دیوگنّدھارِی ॥
ਦੇਵਗੰਧਾਰੀ ॥
من سگل سِیانپ رہی ॥
ਮਨ ਸਗਲ ਸਿਆਨਪ ਰਹੀ ॥
کرن کراونہار سُیامی نانک اوٹ گہی ॥੧॥ رہائو ॥
ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ॥੧॥ ਰਹਾਉ ॥
آپُ میٹ پئے سرنائی اِہ مت سادھوُ کہی ॥
ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ॥
پربھ کی آگیا مانِ سکھُ پائِیا بھرمُ اُدھیرا لہی ॥੧॥
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮੁ ਅਧੇਰਾ ਲਹੀ ॥੧॥
جان پربین سُیامی پربھ میرے سرنِ تُماری اہی ॥
ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ॥
کِھن مہِ تھاپ اُتھاپنہارے کُدرت کیم ن پہی ॥੨॥੭॥
ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ॥੨॥੭॥
دیوگنّدھارِی مہلا ੫ ॥
ਦੇਵਗੰਧਾਰੀ ਮਹਲਾ ੫ ॥
ہرِ پران پربھوُ سکھداتے ॥
ਹਰਿ ਪ੍ਰਾਨ ਪ੍ਰਭੂ ਸੁਖਦਾਤੇ ॥
گر پرسادِ کاہوُ جاتے ॥੧॥ رہائو ॥
ਗੁਰ ਪ੍ਰਸਾਦਿ ਕਾਹੂ ਜਾਤੇ ॥੧॥ ਰਹਾਉ ॥
سنّت تُمارے تُمرے پریتم تِن کئو کال ن کھاتے ॥
ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥
رنگِ تُمارےَ لال بھئے ہےَ رام نام رسِ ماتے ॥੧॥
ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥੧॥



مہا کِلبِکھ کوٹ دوکھ روگا پربھ د٘رسٹ تُہاری ہاتے ॥
ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ ॥

سؤوت جاگ ہر ہر ہر گائِیا نانک گُر چرن پراتے ॥ ۲॥ ۸॥
ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ ॥੨॥੮॥
دیوگنّدھاری ۵ ॥
ਦੇਵਗੰਧਾਰੀ ੫ ॥
سؤ پربھُ جت کت پیکھِئو نیَݨی ॥
ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ॥
سُکھدائی جیِئن کؤ داتا انّمرِتُ جا کی بیَݨی ॥ ۱॥ رہائو ॥
ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾ ਕੀ ਬੈਣੀ ॥੧॥ ਰਹਾਉ ॥
اگِیانُ ادھیرا سنّتی کاٹِیا جیِئ دانُ گُر دیَݨی ॥
ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ ॥
کرِ کِرپا کرِ لینؤ اپُنا جلتے سیِتل ہؤݨی ॥ ۱॥
ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ ॥੧॥
کرمُ دھرمُ کِچھُ اُپجِ ن آئِئو نہ اُپجی نِرمل کرݨی ॥
ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ ॥
چھاڈِ سِیانپ سنّجم نانک لاگؤ گُر کی چرݨی ॥ ۲॥ ۹॥
ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ ॥੨॥੯॥
دیوگنّدھاری ۵ ॥
ਦੇਵਗੰਧਾਰੀ ੫ ॥
ہرِ رام نامُ جپِ لاہا ॥
ਹਰਿ ਰਾਮ ਨਾਮੁ ਜਪਿ ਲਾਹਾ ॥
گتِ پاوہِ سُکھ سہج اننّدا کاٹے جم کے پھاہا ॥ ۱॥ رہائو ॥
ਗਤਿ ਪਾਵਹਿ ਸੁਖ ਸਹਜ ਅਨ ਦਾ ਕਾਟੇ ਜਮ ਕੇ ਫਾਹਾ ॥੧॥ ਰਹਾਉ ॥
کھؤجت کھؤجت کھؤجِ بیِچارِئو ہرِ سنّت جنا پہِ آہا ॥
ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ॥
تِنا پراپتِ ایہُ نِدھانا جِن کیَے کرمِ لِکھاہا ॥ ۱॥
ਤਿਨ੍ਾ ਪਰਾਪਤਿ ਏਹੁ ਨਿਧਾਨਾ ਜਿਨ੍ ਕੈ ਕਰਮਿ ਲਿਖਾਹਾ ॥੧॥
سے بڈبھاگی سے پتِونّتے سیئی پؤُرے ساہا ॥
ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ ॥
سُنّدر سُگھڑ سرؤُپ تے نانک جِن ہرِ ہرِ نامُ وِساہا ॥ ۲॥ ۱۰॥
ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ ॥੨॥੧੦॥

دیوگندھاری ۵ ॥
ਦੇਵਗੰਧਾਰੀ ੫ ॥
من کہ اہنکار اپھارا ॥
ਮਨ ਕਹ ਅਹੰਕਾਰਿ ਅਫਾਰਾ ॥
دُرگندھ اپوتر اپاون بھیتر جو دیسیّے سو چھارا ॥۱॥ رہاؤ ॥
ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ॥੧॥ ਰਹਾਉ ॥
جِن کیِیا تِسُ سمر پرانی جیئو پران جِن دھارا ॥
ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ॥
تِسہِ تیاگ اور لپٹاوہِ مر جنمہِ مگدھ گوارا ॥۱॥
ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ॥੧॥
انّدھ گنگ پنگل مت ہینا پربھ راکھہُ راکھنہارا ॥
ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ॥
کرن کراونہار سمرتھا کِیا نانک جنّت بچارا ॥۲॥۱۱॥
ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ ॥੨॥੧੧॥
دیوگندھاری ۵ ॥
ਦੇਵਗੰਧਾਰੀ ੫ ॥
سو پربھُ نیرئے ہوُ تے نیرئے ॥
ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥
سمر دھیائے گائے گن گوبند دِنُ رَین ساجھ سویرئے ॥۱॥ رہاؤ ॥
ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ॥੧॥ ਰਹਾਉ ॥
اُدھرُ دیہ دُلبھ سادھوُ سنگ ہر ہر نامُ جپیرئے ॥
ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ॥
گھری ن مُہتُ ن چسا بِلنّبہُ کالُ نِتہِ نِت ہیرئے ॥۱॥
ਘਰੀ ਨ ਮੁਹਤੁ ਨ ਚਸਾ ਬਿਲ ਬਹੁ ਕਾਲੁ ਨਿਤਹਿ ਨਿਤ ਹੇਰੈ ॥੧॥
انّدھ بِلا تے کاڈھہُ کرتے کِیا ناہی گھر تیرئے ॥
ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ॥
نامُ ادھارُ دیجیِے نانک کئو آنند سوُکھ گھنیرئے ॥۲॥۱۲॥
ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥੨॥੧੨॥
چھکے ۲ ॥
ਛਕੇ ੨ ॥

دیوگنّدھاری ۵ =
ਦੇਵਗੰਧਾਰੀ ੫ ॥
من گر مِل نامُ ارادھئو =
ਮਨ ਗੁਰ ਮਿਲਿ ਨਾਮੁ ਅਰਾਧਿਓ ॥
سُوکھ سہج آننّد منّگل رس جیِون کا مُوُلُ بادھئو = ا= رہائو =
ਸੂਖ ਸਹਜ ਆਨ ਦ ਮੰਗਲ ਰਸ ਜੀਵਨ ਕਾ ਮੂਲੁ ਬਾਧਿਓ ॥੧॥ ਰਹਾਉ ॥
کرِ کرپا اپُنا داسُ کیِنو کاٹے مائِیا پھادھئو =
ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ ॥
بھائو بھگتِ گائے گُن گوبِد جم کا مارگُ سادھئو = ا=
ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ॥੧॥
بھئِئو انگرہُ مِٹئو مورچا اموُل پدارتھُ لادھئو =
ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ ॥
بلِہارےَ نانک لکھ بیرا میرے ٹھاکُر اگم اگادھئو = ۲= ۳ا=
ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ ਅਗਾਧਿਓ ॥੨॥੧੩॥

(Page 531) پنّنا ۱۳۵

دیوگنّدھاری ۵ =
ਦੇਵਗੰਧਾਰੀ ੫ ॥
مائی جو پربھ کے گُن گاوےَ =
ਮਾਈ ਜੋ ਪ੍ਰਭ ਕੇ ਗੁਨ ਗਾਵੈ ॥
سپھل آئِیا جیِون پھلُ تاکو پاربرہم لِو لاوےَ = ا= رہائو =
ਸਫਲ ਆਇਆ ਜੀਵਨ ਫਲੁ ਤਾ ਕੋ ਪਾਰਬ੍ਰਹਮ ਲਿਵ ਲਾਵੈ ॥੧॥ ਰਹਾਉ ॥
سُنّدرُ سگھڑُ سوُرُ سو بیتا جو سادھوُ سنّگُ پاوےَ =
ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ॥
نامُ اُچارُ کرے ہرِ رسنا بہُڑِ ن جونی دھاوےَ = ا=
ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ ॥੧॥
پوُرن برہمُ رویا من تن مہِ آن ن درِسٹی آوےَ =
ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ ॥
نرک روگ نہی ہووت جن سنّگِ نانک جِسُ لڑِ لاوےَ = ۲= ۱۴=
ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ ॥੨॥੧੪॥

دیوگنّدھارِی ۵ ॥

ਦੇਵਗੰਧਾਰੀ ੫ ॥

چنّچلُ سُپنَیے ہی اُرجھائِئو ॥

ਚੰਚਲੁ ਸੁਪਨੈ ਹੀ ਉਰਝਾਇਓ ॥

اِتنی ن بُوجھَیے کبہُوُ چلنا بِکل بھئِئو سنّگ مائِئو ॥۱॥ رہائو ॥

ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥੧॥ ਰਹਾਉ ॥

کُسم رنّگ سنّگ رس رچیا بِکھیا ایک اُپائِئو ॥

ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆ ਏਕ ਉਪਾਇਓ ॥

لوبھ سُنَیے من سُکھُ کر مانَیے بیگ تہا اُٹھ دھائِئو ॥۱॥

ਲੋਭ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ ॥੧॥

پھرت پھرت بہُتُ سرمُ پائِئو سنّت دُیارَے آئِئو ॥

ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ ॥

کری کِرپا پاربرہم سُیامی نانک لیِئو سمائِئو ॥۲॥۱۵॥

ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ ॥੨॥੧੫॥

دیوگنّدھارِی ۵ ॥

ਦੇਵਗੰਧਾਰੀ ੫ ॥

سرب سُکھا گُر چرنا ॥

ਸਰਬ ਸੁਖਾ ਗੁਰ ਚਰਨਾ ॥

کلِمل ڈارن منہِ سدھارن اِہ آسر موہِ ترنا ॥۱॥ رہائو ॥

ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥੧॥ ਰਹਾਉ ॥

پوُجا ارچا سیوا بنّدن اِہیَے ٹہل موہِ کرنا ॥

ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥

بِگسَیے منُ ہوَوَے پرگاسا بہُرِ ن گربھَیے پرنا ॥۱॥

ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥੧॥

سپھل موُرت پرسئو سنّتن کی اِہیَے دھیانا دھرنا ॥

ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥

بھئِئو کِرپالُ ٹھاکُرُ نانک کئو پرِئو سادھ کی سرنا ॥۲॥۱۶॥

ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥੨॥੧੬॥

دیوگنّدھارِی مہلا ۵ ॥

ਦੇਵਗੰਧਾਰੀ ਮਹਲਾ ੫ ॥

اپُنے ہرِ پہِ بِنتی کہیِئیَے ॥
ਅਪੁਨੇ ਹਰਿ ਪਹਿ ਬਿਨਤੀ ਕਹੀਐ ॥
چارِ پدارتھ اند منّگل نِدھِ سوُکھ سہج سِدھِ لہیِئیَے ॥۱॥ رہائُ ॥
ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ ॥੧॥ ਰਹਾਉ ॥
مانُ تِیاگِ ہرِ چرنی لاگئُ تِسُ پ٘ربھ انّچلُ گہیِئیَے ॥
ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ ॥
آنّچ ن لاگَیے اگنِ ساگر تے سرنِ سُیامی کی اہیِئیَے ॥۱॥
ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ ॥੧॥
کوٹِ پرادھ مہا اکِرتگھن بہُرِ بہُرِ پ٘ربھ سہیِئیَے ॥
ਕੋਟਿ ਪਰਾਧ ਮਹਾ ਅਕਿ□ਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥
کرُݨا میَے پوُرن پرمیسُر نانک تِسُ سرنہیِئیَے ॥۲॥۱۷॥
ਕਰੁਣਾ ਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥੨॥੧੭॥
دیوگنّدھاری ۵ ॥
ਦੇਵਗੰਧਾਰੀ ੫ ॥
گُر کے چرن رِدَے پرویسا ॥
ਗੁਰ ਕੇ ਚਰਨ ਰਿਦੈ ਪਰਵੇਸਾ ॥
روگ سوگ سبھِ دوُکھ بِناسے اُترے سگل کلیسا ॥۱॥ رہائُ ॥
ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ ॥੧॥ ਰਹਾਉ ॥
جنم جنم کے کِلبِکھ ناسہِ کوٹِ مجن اِسنانا ॥
ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ ॥
نامُ نِدھانُ گاوت گُݨ گوبِنّد لاگو سہجِ دھِیانا ॥۱॥
ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ ॥੧॥
کرِ کِرپا اپُنا داسُ کیِنو بنّدھن توڑِ نِرارے ॥
ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ ॥
جپِ جپِ نامُ جیِوا تیری باݨی نانک داس بلِہارے ॥۲॥۱۸॥
ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ॥੨॥੧੮॥
چھکے ۳ ॥
ਛਕੇ ੩ ॥
دیوگنّدھاری مہلا ۵ ॥
ਦੇਵਗੰਧਾਰੀ ਮਹਲਾ ੫ ॥

مائی پربھ کے چرن نہارئو ۔۔
ਮਾਈ ਪ੍ਰਭ ਕੇ ਚਰਨ ਨਿਹਾਰਉ ॥



کرہُ انگرہُ سُیامی میرے من تے کبہُ ن ڈارئو ۔۔۱۔۔ رہائو ۔۔
ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ॥੧॥ ਰਹਾਉ ॥
سادھوُ دھوُر لائی مُکھ مستک کام کرۄدھ بکھُ جارئو ۔۔
ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥
سبھ تے نیچُ آتم کر مانئو من مہ اِہُ سکھُ دھارئو ۔۔۱۔۔
ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥
گُن گاوہ ٹھاکُر ابناسی کلمل سگلے جھارئو ۔۔
ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ ਝਾਰਉ ॥
نام ندھانُ نانک دانُ پاوئو کنّٹھ لائے اُر دھارئو ۔۔۲۔۔۱۹۔۔
ਨਾਮ ਨਿਧਾਨੁ ਨਾਨਕ ਦਾਨੁ ਪਾਵਉ ਕੰਠਿ ਲਾਇ ਉਰਿ ਧਾਰਉ ॥੨॥੧੯॥
دیوگنّدھاری مہلا ۵ ۔۔
ਦੇਵਗੰਧਾਰੀ ਮਹਲਾ ੫ ॥
پربھ جیئو پیکھئو درسُ تُمارا ۔۔
ਪ੍ਰਭ ਜੀਉ ਪੇਖਉ ਦਰਸੁ ਤੁਮਾਰਾ ॥
سُنّدر دھیانُ دھارُ دنُ رینی جیئ پران تے پیارا ۔۔۱۔۔ رہائو ۔۔
ਸੁੰਦਰ ਧਿਆਨੁ ਧਾਰੁ ਦਿਨੁ ਰੈਨੀ ਜੀਅ ਪ੍ਰਾਨ ਤੇ ਪਿਆਰਾ ॥੧॥ ਰਹਾਉ ॥
ساستر بید پُران اولوکے سِمرت تتُ بیچارا ۔۔
ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥
دینا ناتھ پرانپت پوُرن بھوجل اُدھرنہارا ۔۔۱۔۔
ਦੀਨਾ ਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ ॥੧॥
آد جگاد بھگت جن سیوک تاکی بکھیَے ادھارا ۔۔
ਆਦਿ ਜੁਗਾਦਿ ਭਗਤ ਜਨ ਸੇਵਕ ਤਾ ਕੀ ਬਿਖੈ ਅਧਾਰਾ ॥
تن جن کی دھوُر باچھیَے نت نانکُ پرمیسرُ دیونہارا ۔۔۲۔۔۲۰۔۔
ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨਹਾਰਾ ॥੨॥੨੦॥
دیوگنّدھاری مہلا ۵ ۔۔
ਦੇਵਗੰਧਾਰੀ ਮਹਲਾ ੫ ॥

تیرا جنُ رام رسائِنِ ماتا ॥
ਤੇਰਾ ਜਨੁ ਰਾਮ ਰਸਾਇਣਿ ਮਾਤਾ ॥
پریم رسا نِدھِ جا کئُو اُپجی چھوڈِ ن کتہوُ جاتا ॥۱॥ رہائو ॥
ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ ॥੧॥ ਰਹਾਉ ॥
بیَٹھت ہر ہر سوٗوت ہر ہر ہر رسُ بھوجنُ کھاتا ॥
ਬੈਠਤ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ ॥
اٹھسٹھِ تیِرتھ مجنُ کیِنو سادھوٗ دھوٗری ناتا ॥۱॥
ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ ॥੧॥
سپھلُ جنمُ ہر جن کا اُپجِیا جِنِ کیِنو سئُتُ بِدھاتا ॥
ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥
سگل سموٗہ لیَے اُدھرے نانک پوٗرن برہمُ پچھاتا ॥۲॥۱۲॥
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥੨॥੨੧॥
دیوگنّدھاری مہلا ۵ ॥
ਦੇਵਗੰਧਾਰੀ ਮਹਲਾ ੫ ॥
مائی گُر بِنُ گِیانُ ن پائیِئیَے ॥
ਮਾਈ ਗੁਰ ਬਿਨੁ ਗਿਆਨੁ ਨ ਪਾਈਐ ॥
اِنک پرکار پھِرت بِللاتے مِلت نہی گوسائیِئیَے ॥۱॥ رہائو ॥
ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ॥੧॥ ਰਹਾਉ ॥
موٗہ روٗگ سوٗگ تنُ بادِھئو بہُ جوٗنی بھرمائیِئیَے ॥
ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ ॥
ٹِکنُ ن پاوَے بِنُ ستسنّگتِ کِسُ آگیَے جائے روٗائیِئیَے ॥۱॥
ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ ॥੧॥
کرےَ انُگرہُ سُیامی میرا سادھ چرن چِتُ لائیِئیَے ॥
ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥
سنّکٹ گھوٗر کٹے کھِن بھیِترِ نانک ہر درِس سمائیِئیَے ॥۲॥۲۲॥
ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥੨॥੨੨॥
دیوگنّدھاری مہلا ۵ ॥
ਦੇਵਗੰਧਾਰੀ ਮਹਲਾ ੫ ॥
ٹھاکُر ہوٗئے آپ دئِیال ॥
ਠਾਕੁਰ ਹੋਏ ਆਪਿ ਦਇਆਲ ॥

بھئی کلیان انند رُوپ ہوئی ہیَے اُبرے بال گپال ॥ رہائو ॥
ਭਈ ਕਲਿਆਣ ਅਨ ਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ॥ ਰਹਾਉ ॥
دُئے کر جوڑ کری بینتی پار برہم مَن دھیائیا ॥
ਦੁਇ ਕਰ ਜੋੜਿ ਕਰੀ ਬੇਨ ਤੀ ਪਾਰਬ੍ਰਹਮੁ ਮਨਿ ਧਿਆਇਆ ॥
ہاتھُ دیئے راکھے پرمیسُر سگلا دُرتُ مٹائیا ॥۱॥
ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ॥੧॥
ور ناری مِل منگلُ گائیا ٹھاکُر کا جیکارُ ॥
ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ॥
کہُ نانک جن کئو بل جائیئیے جو سبھنا کرے اُدھارُ ॥ ۲॥ ۳۲॥
ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ ॥੨॥੨੩॥

## پنّا ۳۳۵ (Page 533)

اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دیوگندھاری مہلا ۵ ॥
ਦੇਵਗੰਧਾਰੀ ਮਹਲਾ ੫ ॥
اپُنے ستِگُر پہ بِنئو کہیا ॥
ਅਪੁਨੇ ਸਤਿਗੁਰ ਪਹਿ ਬਿਨਉ ਕਹਿਆ ॥
بھئے کرپال دئیال دُکھ بھنجن میرا سگل اندیسرا گئیا ॥ رہائو ॥
ਭਏ ਕਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ ॥ ਰਹਾਉ ॥
ہم پاپی پاکھنڈی لوبھی ہمرا گُنُ اوگُنُ سبھُ سہیا ॥
ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥
کرُ مستک دھار ساج نواجے مُئے دُسٹ جو کھئیا ॥۱॥
ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥੧॥
پرئُپکاری سرب سدھاری سپھل درسن سہجئیا ॥
ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥
کہُ نانک نرگُن کئو داتا چرن کمل اُر دھریا ॥ ۲॥ ۴۲॥
ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥੨॥੨੪॥
دیوگندھاری مہلا ۵ ॥
ਦੇਵਗੰਧਾਰੀ ਮਹਲਾ ੫ ॥

اناتھ ناتھ پربھ ہمارے ॥
ਅਨਾਥ ਨਾਥ ਪ੍ਰਭ ਹਮਾਰੇ ॥
سرن آئیو راکھنہارے ॥ رہائو ॥
ਸਰਨਿ ਆਇਓ ਰਾਖਨਹਾਰੇ ॥ ਰਹਾਉ ॥
سرب پاکھ راکھُ مُرارے ॥
ਸਰਬ ਪਾਖ ਰਾਖੁ ਮੁਰਾਰੇ ॥
آگیے پاچھیے انّتی وارے ॥۱॥
ਆਗੈ ਪਾਛੈ ਅੰਤੀ ਵਾਰੇ ॥੧॥
جب چتوئو تب تُہارے ॥
ਜਬ ਚਿਤਵਉ ਤਬ ਤੁਹਾਰੇ ॥
اُن سمارِ میرا منُ سدھارے ॥۲॥
ਉਨ ਸਮੑਾਰਿ ਮੇਰਾ ਮਨੁ ਸਧਾਰੇ ॥੨॥
سُنِ گاوئو گُر بچنارے ॥
ਸੁਨਿ ਗਾਵਉ ਗੁਰ ਬਚਨਾਰੇ ॥
بلِ بلِ جائو سادھ درسارے ॥۳॥
ਬਲਿ ਬਲਿ ਜਾਉ ਸਾਧ ਦਰਸਾਰੇ ॥੩॥
من مہِ راکھئو ایک اسارے ॥
ਮਨ ਮਹਿ ਰਾਖਉ ਏਕ ਅਸਾਰੇ ॥
نانک پربھ میرے کرنیہارے ॥۴॥۲۵॥
ਨਾਨਕ ਪ੍ਰਭ ਮੇਰੇ ਕਰਨੈਹਾਰੇ ॥੪॥੨੫॥
دیوگنّدھاری مہلا ۵ ॥
ਦੇਵਗੰਧਾਰੀ ਮਹਲਾ ੫ ॥
پربھ اِہیے منوَرتھُ میرا ॥
ਪ੍ਰਭ ਇਹੈ ਮਨੋਰਥੁ ਮੇਰਾ ॥
کِرپا نِدھان دئیال موہِ دیجیے کرِ سنّتن کا چیرا ॥ رہائو ॥
ਕਿ੍ਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥
پراتہکال لاگئو جن چرنی نِس باسُر درسُ پاوئو ॥
ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥
تنُ منُ ارپ کرئو جن سیوا رسنا ہرِ گُن گاوئو ॥۱॥
ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥੧॥

ساِس ساِس سِمرئو پربھُ اپُنا سنّتسنّگ نِت رہیِئیَے =

ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤਸੰਗਿ ਨਿਤ ਰਹੀਐ ॥

ایکُ ادھارُ نامُ دھنُ مۄرا اندُ نانک اِہُ لہیِئیَے = ۲= ۲۶=

ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥੨॥੨੬॥

راگُ دیوگنّدھارِی مہلا ۵ گھرُ ۳

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩

اِکّ اۄنّکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

میِتا ایَسے ہرِ جیِئو پائے =

ਮੀਤਾ ਐਸੇ ਹਰਿ ਜੀਉ ਪਾਏ ॥

چھۄڈِ ن جائی سد ہی سنّگے اندِنُ گُر مِلِ گائے = ۱= رہائو =

ਛੋਡਿ ਨ ਜਾਈ ਸਦ ਹੀ ਸੰਗੇ ਅਨਦਿਨੁ ਗੁਰ ਮਿਲਿ ਗਾਏ ॥੧॥ ਰਹਾਉ ॥

مِلِئو منۄہرُ سرب سُکھیَنا تِیاگِ ن کتہوُ جائے =

ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ ॥

انِک انِک بھاتِ بہُ پیکھے پ٘رِء رۄم ن سمسرِ لائے = ۱=

ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥੧॥

منّدرِ بھاگُ سۄبھ دُیارےَ انہت رُݨُ جھُݨُ لائے =

ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ ਝੁਣੁ ਲਾਏ ॥

کہُ نانک سدا رنگُ مانٔے گِرہ پ٘رِء تھیِتے سد تھائے = ۲= ۱= ۲۷=

ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ ॥੨॥੧॥੨੭॥

دیوگنّدھارِی ۵ =

ਦੇਵਗੰਧਾਰੀ ੫ ॥

درسن نام کئو منُ آچھیَے =

ਦਰਸਨ ਨਾਮ ਕਉ ਮਨੁ ਆਛੈ ॥

بھ٘رمِ آئِئو ہےَ سگل تھان رے آہِ پرِئو سنّت پاچھیَے = ۱= رہائو =

ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥੧॥ ਰਹਾਉ ॥

کِسُ ہئو سیوی کِسُ آرادھی جۄ دِسٹےَ سۄ گاچھیَے =

ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ॥

سادھسنّگت کی سرنی پریئیے چرن رین منُ باچھیَے ۔۔۱۔۔
ਸਾਧਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ॥੧॥
جگت ن جانا گنُ نہی کوئی مہا دُترُ مائے آچھیَے ۔۔
ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ ॥
آئے پیئئو نانک گر چرنی تئو اُتری سگل دُراچھیَے ۔۔۲۔۔۲۔۔۲۸۔۔
ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ॥੨॥੨॥੨੮॥
دیوگندھاری ۵ ۔۔
ਦੇਵਗੰਧਾਰੀ ੫ ॥
انّمرتا پرئ بچن تُہارے ۔۔
ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥
ات سُندر منموہن پیارے سبھہوُ مدھ نرارے ۔۔۱۔۔ رہائو ۔۔
ਅਤਿ ਸੁੰਦਰ ਮਨਮੋਹਨ ਪਿਆਰੇ ਸਭਹੂ ਮਧਿ ਨਿਰਾਰੇ ॥੧॥ ਰਹਾਉ ॥
راجُ ن چاہئو مکت ن چاہئو من پریت چرن کملارے ۔۔
ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥
برہم مہیس سدھ مُن اِندرا موہ ٹھاکُر ہی درسارے ۔۔۱۔۔
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ॥੧॥
دینُ دُیارۓ آئئو ٹھاکُر سرن پرئو سنّت ہارے ۔۔
ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ॥
کہُ نانک پربھ ملے منوہر منُ سیتل بگسارے ۔۔۲۔۔۳۔۔۲۹۔۔
ਕਹੁ ਨਾਨਕ ਪ੍ਰਭ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ॥੨॥੩॥੨੯॥
دیوگندھاری مہلا ۵ ۔۔
ਦੇਵਗੰਧਾਰੀ ਮਹਲਾ ੫ ॥
ہر جپ سیوکُ پار اُتارئو ۔۔
ਹਰਿ ਜਪਿ ਸੇਵਕੁ ਪਾਰਿ ਉਤਾਰਿਓ ॥
دین دئیال بھئے پربھ اپنے بہڑ جنم نہی مارئو ۔۔۱۔۔ رہائو ۔۔
ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ॥੧॥ ਰਹਾਉ ॥
سادھسنّگم گن گاوہ ہر کے رتن جنمُ نہی ہارئو ۔۔
ਸਾਧਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥

پربھ گُن گائے بِکھیَے بنُ تریا کُلہ سمُوہ اُدھارِئو = ۱=
ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥੧॥
چرن کمل بسیا رِد بھیِترِ ساسِ گِراسِ اُچارِئو =
ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ॥
نانک اوٹ گہی جگدیِسُر پُنہ پُنہ بلِہارِئو = ۲= ۴= ۳۰=
ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ॥੨॥੪॥੩੦॥
راگُ دیوگنّدھاری مہلا ۵ گھرُ ۴
ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪
اِکّ اوَنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
کرت پھِرے بن بھیکھ موہن رہت نِرار = ۱= رہائو =
ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ॥੧॥ ਰਹਾਉ ॥
کتھن سُناون گیِت نیِکے گاون من مہِ دھرتے گار = ۱=
ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ॥੧॥
اتِ سُنّدر بہُ چتُر سِیانے بِدیا رسنا چار = ۲=
ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ ॥੨॥
مان موہ میر تیر بِبرجِت ایہُ مارگُ کھنّڈے دھار = ۳=
ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥੩॥
کہُ نانک تِنِ بھوجلُ تریِئلے پربھ کِرپا سنّت سنّگار = ۴= ۱= ۳۱=
ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ॥੪॥੧॥੩੧॥
راگُ دیوگنّدھاری مہلا ۵ گھرُ ۵
ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫
اِکّ اوَنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
میَے پیکھِئو ری اوُچا موہنُ سبھ تے اوُچا =
ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥
آن ن سمسرِ کوئوُ لاگیَے ڈھوُڈھِ رہے ہم موُچا = ۱= رہائو =
ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥੧॥ ਰਹਾਉ ॥
بہُ بیئنّتُ اتِ بڈو گاہرو تھاہ نہی اگہوُچا =
ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥

تۆلِ ن تُلیِئیَے مۆلِ ن مُلیِئیَے کت پائیِئیَے من رۄُچا ۔۔ ۱۔۔

ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥੧॥

کھۆج اسنّکھا انِک تپنّتھا بِنُ گُر نہی پہۄُچا ۔۔

ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ॥

کہُ نانک کِرپا کری ٹھاکُر مِلِ سادھۄُ رس بھۄُنّچا ۔۔ ۲۔۔ ۱۔۔ ۳۲۔۔

ਕਹੁ ਨਾਨਕ ਕਿਰਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ ॥੨॥੧॥੩੨॥

## (Page 535) پنّنا ۵۳۵

دیوگنّدھاری مہلا ۵ ۔۔

ਦੇਵਗੰਧਾਰੀ ਮਹਲਾ ੫ ॥

میَے بہُ بِدھِ پیکھِئو دۄُجا ناہی ری کۆئۄُ ۔۔

ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ॥

کھنّڈ دیِپ سبھ بھیِترِ رۄِیا پۄُرِ رہِئو سبھ لۆئۄُ ۔۔ ۱۔۔ رہائو ۔۔

ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥੧॥ ਰਹਾਉ ॥

اگم اگنّما کون مہِنّما منُ جیِۄےَ سُنِ سۆئۄُ ۔۔

ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ॥

چارِ آسرم چارِ برنّنا مُکتِ بھئے سیۄتۆئۄُ ۔۔ ۱۔۔

ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ ॥੧॥

گُرِ سبدُ دِرڑائِیا پرم پدُ پائِیا دُتیِء گئے سُکھ ہۆئۄُ ۔۔

ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਅ ਗਏ ਸੁਖ ਹੋਊ ॥

کہُ نانک بھو ساگرُ تریا ہرِ نِدھِ پائی سہجۆئۄُ ۔۔ ۲۔۔ ۲۔۔ ۳۳۔۔

ਕਹੁ ਨਾਨਕ ਭਵ ਸਾਗਰੁ ਤਰਿਆ ਹਰਿ ਨਿਧਿ ਪਾਈ ਸਹਜੋਊ ॥੨॥੨॥੩੩॥

راگُ دیوگنّدھاری مہلا ۵ گھرُ ۶

ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬

اِکّ اوئنّکار ستِگُر پرسادِ ۔۔

ੴ ਸਤਿਗੁਰ ਪ੍ਰਸਾਦਿ ॥

ایکےَ رے ہرِ ایکےَ جان ۔۔

ਏਕੈ ਰੇ ਹਰਿ ਏਕੈ ਜਾਨ ॥

ایکےَ رے گُرمُکھِ جان ۔۔ ۱۔۔ رہائو ۔۔

ਏਕੈ ਰੇ ਗੁਰਮੁਖਿ ਜਾਨ ॥੧॥ ਰਹਾਉ ॥

کاہے بھرمت ہئو تُم بھرمہُ ن بھائی رۄیا رے رۄیا سرب تھان ॥۱॥
ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥੧॥
جِئو بیَسنّترُ کاسٹ مجھارِ بِنُ سنّجم نہی کارج سارِ ॥
ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ॥
بِنُ گُر ن پاوَیگو ہرِ جی کو دُیار ॥
ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥
مِلِ سنّگتِ تجِ ابھمان کہُ نانک پائے ہیَے پرم نِدھان ॥۲॥۱॥۳۴॥
ਮਿਲਿ ਸੰਗਤਿ ਤਜਿ ਅਭਿਮਾਨ ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥੨॥੧॥੩੪॥
دیوگنّدھاری ۵ ॥
ਦੇਵਗੰਧਾਰੀ ੫ ॥
جانی ن جائی تا کی گاتِ ॥۱॥ رہائو ॥
ਜਾਨੀ ਨ ਜਾਈ ਤਾ ਕੀ ਗਾਤਿ ॥੧॥ ਰਹਾਉ ॥
کہ پیکھارئو ہئو کرِ چتُرائی بِسمن بِسمے کہن کہاتِ ॥۱॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥
گݨ گنّدھرب سِدھ ارُ سادھِک ॥
ਗਣ ਗੰਧਰਬ ਸਿਧ ਅਰੁ ਸਾਧਿਕ ॥
سُرِ نر دیو برہم برہمادِک ॥
ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ ॥
چتُر بید اُچرت دِنُ راتِ ॥
ਚਤੁਰ ਬੇਦ ਉਚਰਤ ਦਿਨੁ ਰਾਤਿ ॥
اگم اگم ٹھاکُرُ آگادھِ ॥
ਅਗਮ ਅਗਮ ਠਾਕੁਰੁ ਆਗਾਧਿ ॥
گُن بیئنّت بیئنّت بھنُ نانک کہنُ ن جائی پریَ پراتِ ॥۲॥۲॥۳۵॥
ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥
دیوگنّدھاری مہلا ۵ ॥
ਦੇਵਗੰਧਾਰੀ ਮਹਲਾ ੫ ॥
دھِیائے گائے کرنیَہار ॥
ਧਿਆਏ ਗਾਏ ਕਰਨੈਹਾਰ ॥
بھئو ناہی سُکھ سہج انندا انِک اوہی رے ایک سمار ॥۱॥ رہائو ॥
ਭਉ ਨਾਹੀ ਸੁਖ ਸਹਜ ਅਨ ਦਾ ਅਨਿਕ ਓਹੀ ਰੇ ਏਕ ਸਮਾਰ ॥੧॥ ਰਹਾਉ ॥

سپھل مؤُرت گُرُ میرےَ ماتھےَ ॥
ਸਫਲ ਮੂਰਤਿ ਗੁਰੁ ਮੇਰੈ ਮਾਥੈ ॥
جت کت پیکھِئو تت تت ساتھےَ ॥
ਜਤ ਕਤ ਪੇਖਉ ਤਤ ਤਤ ਸਾਥੈ ॥
چرن کمل میرے پران ادھار ॥۱॥
ਚਰਨ ਕਮਲ ਮੇਰੇ ਪ੍ਰਾਨ ਅਧਾਰ ॥੧॥
سمرتھ اتھاہ بڈا پربھُ میرا ॥
ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥
گھٹ گھٹ انّترِ ساہبُ نیرا ॥
ਘਟ ਘਟ ਅੰਤਰਿ ਸਾਹਿਬੁ ਨੇਰਾ ॥
تاکی سرنِ آسر پربھ نانک جا کا انّتُ ن پاراوار ॥۲॥۳॥۲۳॥
ਤਾਕੀ ਸਰਨਿ ਆਸਰ ਪ੍ਰਭ ਨਾਨਕ ਜਾ ਕਾ ਅੰਤੁ ਨ ਪਾਰਾਵਾਰ ॥੨॥੩॥੩੬॥
دیوگنّدھاری مہلا ۵ ॥
ਦੇਵਗੰਧਾਰੀ ਮਹਲਾ ੫ ॥
اُلٹی رے من اُلٹی رے ॥
ਉਲਟੀ ਰੇ ਮਨ ਉਲਟੀ ਰੇ ॥
ساکت سِئو کرِ اُلٹی رے ॥
ਸਾਕਤ ਸਿਉ ਕਰਿ ਉਲਟੀ ਰੇ ॥
جھوُٹھےَ کی رے جھوُٹھُ پریت چھُٹکی رے من چھُٹکی رے ساکت سنّگِ ن چھُٹکی رے ॥۱॥ رہائو ॥
ਝੂਠੈ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ॥੧॥ ਰਹਾਉ ॥
جِئو کاجر بھرِ منّدرُ راکھِئو جو پیَسےَ کالوُکھی رے ॥
ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੈ ਕਾਲੂਖੀ ਰੇ ॥
دوُرہُ ہی تے بھاگِ گئِئو ہےَ جِسُ گُر مِلِ چھُٹکی تِرکُٹی رے ॥۱॥
ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ॥੧॥
ماگئو دانُ کِرپال کِرپا نِدھِ میرا مُکھُ ساکت سنّگِ ن جُٹسی رے ॥
ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥



جن نانک داس داس کو کریِئہُ میرا مؤُنڈُ سادھ پگا ہیٹھ رُلسی رے ॥۲॥۴॥۳۷॥

ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ॥੨॥੪॥੩੭॥
راگُ دیوگندھاری مہلا ۵ گھرُ ۷
ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سبھ دِن کے سمرتھ پنّتھ بِٹھُلے ہئُ بلِ بلِ جائُ ॥
ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥
گاون بھاون سنّتن تورےَ چرن اُوا کےَ پائُ ॥۱॥ رہائُ ॥
ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ ਰਹਾਉ ॥
جاسن باسن سہج کیل کرُنا میَے ایک اننّت انوُپےَ ٹھائُ ॥۱॥
ਜਾਸਨ ਬਾਸਨ ਸਹਜ ਕੇਲ ਕਰੁਣਾ ਮੈ ਏਕ ਅਨ ਤ ਅਨੂਪੈ ਠਾਉ ॥੧॥
رِدھِ سِدھِ نِدھِ کر تل جگجیِون س٘رب ناتھ انیکےَ نائُ ॥
ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ ॥
دئِیا مئِیا کِرپا نانک کئُ سُنِ سُنِ جسُ جیِوائُ ॥۲॥۱॥۳۸॥۶॥۴۴॥
ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ ॥੨॥੧॥੩੮॥੬॥੪੪॥
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
راگُ دیوگنّدھاری مہلا ۹ ॥
ਰਾਗੁ ਦੇਵਗੰਧਾਰੀ ਮਹਲਾ ੯ ॥
یہ منُ نیَک ن کہِئو کرےَ ॥
ਯਹ ਮਨੁ ਨੈਕ ਨ ਕਹਿਓ ਕਰੈ ॥
سیِکھ سِکھاءِ رہِئو اپنی سی دُرمتِ تے ن ٹرےَ ॥۱॥ رہائُ ॥
ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥੧॥ ਰਹਾਉ ॥
مدِ مائِیا کےَ بھئِئو باورو ہرِ جسُ نہِ اُچرےَ ॥
ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ॥
کرِ پرپنّچُ جگت کئُ ڈہکےَ اپنو اُدرُ بھرےَ ॥۱॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥੧॥
سُیان پوُچھ جِئُ ہوءِ ن سوُدھو کہِئو ن کان دھرےَ ॥
ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥
کہُ نانک بھجُ رام نام نِت جا تے کاجُ سرےَ ॥۲॥۱॥

ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ॥੨॥੧॥
دیوگنّدھاری مہلا ۹ ॥
ਦੇਵਗੰਧਾਰੀ ਮਹਲਾ ੯ ॥
سبھ ِکچھُ جیِوت کو ِبوہار ॥
ਸਭ ਕਿਛੁ ਜੀਵਤ ਕੋ ਬਿਵਹਾਰ ॥
مات ِپتا بھائی سُت بنّدھپ ارُ پھُنِ ِگرہ کی نارِ ॥۱॥ رہائو ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ॥੧॥ ਰਹਾਉ ॥
تن تے پران ہوت جب ِنیارے ٹیرت پریِت پُکارِ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥
آدھ گھری کوئوُ نہِ راکھىَے گھر تے دیت ِنکارِ ॥۱॥
ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ ॥੧॥
ِمرگ ِترسنا ِجئو جگ رچنا زہ دیکھہُ ِردےَ ِبچارِ ॥
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥
کہُ نانک بھجُ رام نام ِنت جا تے ہوت اُدھار ॥۲॥۲॥
ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ ॥੨॥੨॥
دیوگنّدھاری مہلا ۹ ॥
ਦੇਵਗੰਧਾਰੀ ਮਹਲਾ ੯ ॥
جگت میَے جھوُٹھی دیکھی پریِت ॥
ਜਗਤ ਮੈ ਝੂਠੀ ਦੇਖੀ ਪ੍ਰੀਤਿ ॥
اپنے ہی سُکھ ِسئو سبھ لاگے ِکیا دارا ِکیا میِت ॥۱॥ رہائو ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ ॥
میرئو میرئو سبھىَے کہت ہیَے ِہت ِسئو بادِھئو چیِت ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥
انّتِ کالِ سنّگی نہ کوئوُ اِہ اچرج ہیَے ریِت ॥۱॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥
من موُرکھ اجہوُ نہ سمجھت ِسکھ دےَ ہارِئو نیِت ॥
ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥
نانک بھئُجلُ پارِ پرےَ جئو گاوےَ پربھ کے گیِت ॥۲॥۳॥۶॥۳۸॥۴۷॥
ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥

اِکّ اوئنکار سَت نامُ کرتا پُرکھُ نربھئو نِرویَرُ اکال مُورت اجُونی سَیبھں گُر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ بِہاگڑا چئُپدے مہلا ۵ گھرُ ۲ ॥
ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ॥
دُوتن سنّگریا ॥
ਦੂਤਨ ਸੰਗਰੀਆ ॥
بھُئِئنّگن بسریا ॥
ਭੁਇਅੰਗਨਿ ਬਸਰੀਆ ॥
انِک اُپریا ॥۱॥
ਅਨਿਕ ਉਪਰੀਆ ॥੧॥
تئُو میَے ہر ہر کریا ॥
ਤਉ ਮੈ ਹਰਿ ਹਰਿ ਕਰੀਆ ॥
تئُو سُکھ سہجریا ॥۱॥ رہائُو ॥
ਤਉ ਸੁਖ ਸਹਜਰੀਆ ॥੧॥ ਰਹਾਉ ॥
مِتھن مؤہریا ॥
ਮਿਥਨ ਮੋਹਰੀਆ ॥
ان کئُو میریا ॥
ਅਨ ਕਉ ਮੇਰੀਆ ॥
وِچ گھُومن گھِریا ॥۲॥
ਵਿਚਿ ਘੂਮਨ ਘਿਰੀਆ ॥੨॥
سگل بٹریا ॥
ਸਗਲ ਬਟਰੀਆ ॥
بِرکھ اِک تریا ॥
ਬਿਰਖ ਇਕ ਤਰੀਆ ॥
بہُ بنّدھہِ پریا ॥۳॥
ਬਹੁ ਬੰਧਹਿ ਪਰੀਆ ॥੩॥
تھِرُ سادھ سپھریا ॥
ਥਿਰੁ ਸਾਧ ਸਫਰੀਆ ॥

جہ کیِرتنُ ہرِیا ॥
ਜਹ ਕੀਰਤਨੁ ਹਰੀਆ ॥
نانک سرنرِیا ॥۴॥۱॥
ਨਾਨਕ ਸਰਨਰੀਆ ॥੪॥੧॥
اِکّ اوُنّکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
راگُ بِہاگڑا مہلا ۹ ॥
ਰਾਗੁ ਬਿਹਾਗੜਾ ਮਹਲਾ ੯ ॥
ہرِ کی گتِ نہِ کوئوُ جانیَے ॥
ਹਰਿ ਕੀ ਗਤਿ ਨਹਿ ਕੋਊ ਜਾਨੈ ॥
جوگی جتی تپی پچِ ہارے ارُ بہُ لوگ سِیانے ॥۱॥ رہائو ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥੧॥ ਰਹਾਉ ॥
چھِن مہِ رائو رنّک کئو کرئی رائو رنّک کرِ ڈارے ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥
ریِتے بھرے بھرے سکھناوےَ زہ تا کو بِوہارے ॥۱॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥
اپنی مائِیا آپِ پساری آپہِ دیکھنہارا ॥
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
نانا روُپُ دھرے بہُ رنّگی سبھ تے رہےَ نِیارا ॥۲॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥੨॥
اگنت اپارُ الکھ نِرنّجن جِہ سبھ جگُ بھرمائِئو ॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥
سگل بھرم تجِ نانک پ٘رانھی چرنِ تاہِ چِتُ لائِئو ॥۳॥۱॥۲॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥੩॥੧॥੨॥
راگُ بِہاگڑا چھنّت مہلا ۴ گھرُ ۱
ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧
اِکّ اوُنّکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ہرِ ہرِ نامُ دھِیائیِئےَ میری جِنّدڑیِئے گُرمُکھِ نامُ امولے رام ॥
ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੁੜੀਏ ਗੁਰਮੁਖਿ ਨਾਮੁ ਅਮੋਲੇ ਰਾਮ ॥

ہر رس بیدھا ہر منُ پیارا منُ ہر رس نام جھکولے رام ॥
ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ ॥



گرمت منُ ٹھہرائیئیے میری ,جندڑیئے انت ن کاہوُ ڈولے رام ॥
ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ ਅਨਤ ਨ ਕਾਹੂ ਡੋਲੇ ਰਾਮ ॥
من چنّدئڑا پھلُ پائیا ہر پربھُ گن نانک بانی بولے رام ॥۱॥
ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ ॥੧॥
گرمت من انّمرتُ وُٹھڑا میری ,جندڑیئے مکھ انّمرت بین الائے رام ॥
ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥
انّمرت بانی بھگت جنا کی میری ,جندڑیئے من سنیئیے ہر لو لائے رام ॥
ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ ॥
چری وچھنّنا ہر پربھُ پائیا گل ملیا سہج سبھائے رام ॥
ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ ॥
جن نانک من اندُ بھئیا ہیے میری ,جندڑیئے انہت سبد وجائے رام ॥۲॥
ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ ॥੨॥
سکھی سہیلی میریا میری ,جندڑیئے کوئی ہر پربھُ آن ملاوے رام ॥
ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ ॥
ہئو منُ دیوئو تسُ آپنا میری ,جندڑیئے ہر پربھ کی ہر کتھا سناوے رام ॥
ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ ਹਰਿ ਪ੍ਰਭ ਕੀ ਹਰਿ ਕਥਾ ਸੁਣਾਵੈ ਰਾਮ ॥
گرمکھ سدا ارادھ ہر میری ,جندڑیئے من چنّدئڑا پھلُ پاوے رام ॥
ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ ਮਨ ਚਿੰਦਿਅੜਾ ਫਲੁ ਪਾਵੈ ਰਾਮ ॥
نانک بھجُ ہر سرناگتی میری ,جندڑیئے وڈبھاگی نامُ دھیاوے رام ॥۳॥
ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ ॥੩॥
کر کرپا پربھ آئے ملُ میری ,جندڑیئے گرمت نامُ پرگاسے رام ॥
ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ ਗੁਰਮਤਿ ਨਾਮੁ ਪਰਗਾਸੇ ਰਾਮ ॥
ہئو ہر باجھُ اڈیینیا میری ,جندڑیئے ,جئو جل بن کمل اداسے رام ॥
ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨੁ ਕਮਲ ਉਦਾਸੇ ਰਾਮ ॥
گر پورئے میلائیا میری ,جندڑیئے ہر سجنُ ہر پربھُ پاسے رام ॥
ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ ॥

دھنُ دھنُ گُرُوُ ہرِ دسِیا میری جِنّدڑُیئے جن نانک نامِ بِگاسے رام ॥۴॥۱॥
ਧਨੁ ਧਨੁ ਗੁਰੂ ਹਰਿ ਦਸਿਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥

راگُ بِہاگڑا مہلا ۴ ॥
ਰਾਗੁ ਬਿਹਾਗੜਾ ਮਹਲਾ ੪ ॥

انّمرتُ ہرِ ہرِ نامُ ہیَے میری جِنّدڑُیئے انّمرتُ گُرمتِ پائے رام ॥
ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ॥

ہئُمیَے مائِیا بِکھُ ہیَے میری جِنّدڑُیئے ہرِ انّمرِتِ بِکھُ لہِ جائے رام ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ॥

منُ سُکا ہریا ہوئِیا میری جِنّدڑُیئے ہرِ ہرِ نامُ دھِیائے رام ॥
ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ॥

ہرِ بھاگ وڈے لِکھِ پائِیا میری جِنّدڑُیئے جن نانک نامِ سمائے رام ॥۱॥
ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ ॥੧॥

ہرِ سیتی منُ بیدھیا میری جِنّدڑُیئے جِئُ بالک لگِ دُدھ کھیرے رام ॥
ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ ਖੀਰੇ ਰਾਮ ॥

ہرِ بِنُ سانّتِ ن پائیِئیَے میری جِنّدڑُیئے جِئُ چاتِرکُ جل بِنُ ٹیرے رام ॥
ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ॥

ستِگُر سرنْی جائے پئُ میری جِنّدڑُیئے گُنْ دسے ہرِ پ٘ربھ کیرے رام ॥
ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭ ਕੇਰੇ ਰਾਮ ॥

جن نانک ہرِ میلائِیا میری جِنّدڑُیئے گھرِ واجے سبد گھنْیرے رام ॥۲॥
ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਣੇਰੇ ਰਾਮ ॥੨॥

منمُکھِ ہئُمیَے وِچھُڑے میری جِنّدڑُیئے بِکھُ بادھے ہئُمیَے جالے رام ॥
ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ ॥

جِئُ پنّکھی کپوتِ آپُ بنْائِیا میری جِنّدڑُیئے تِئُ منمُکھ سبھِ وسِ کالے رام ॥
ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥

جو موہِ مائِیا چِتُ لائِدے میری جِنّدڑُیئے سے منمُکھ مۄُڑ بِتالے رام ॥
ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲੇ ਰਾਮ ॥

(Page 539) ۱۳۵ پنّا

جن تراہِ تراہِ سرنْاگتی میری جِنّدڑُیئے گُر نانک ہرِ رکھوالے رام ॥۳॥
ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲੇ ਰਾਮ ॥੩॥

ہر جن ہر لِو اُبرے میری جِندڑیئے دھُر بھاگ وڈے ہر پائِیا رام ॥
ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ ਰਾਮ ॥
ہر ہر نامُ پوتُ ہےَ میری جِندڑیئے گُر کھیوٹ سبد ترائِیا رام ॥
ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ॥
ہر ہر پُرکھُ دئِیالُ ہےَ میری جِندڑیئے گُر ستِگُر میٹھ لگائِیا رام ॥
ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ ਗੁਰ ਸਤਿਗੁਰ ਮੀਠ ਲਗਾਇਆ ਰਾਮ ॥
کر کِرپا سُݨ بینتی ہر ہر جن نانک نامُ دِھیائِیا رام ॥۴॥۲॥
ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ ਜਨ ਨਾਨਕ ਨਾਮੁ ਧਿਆਇਆ ਰਾਮ ॥੪॥੨॥
بِہاگڑا مہلا ۴ ॥
ਬਿਹਾਗੜਾ ਮਹਲਾ ੪ ॥
جگ سُکِرتُ کیِرت نامُ ہےَ میری جِندڑیئے ہر کیِرت ہر مَن دھارے رام ॥
ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ ਹਰਿ ਮਨਿ ਧਾਰੇ ਰਾਮ ॥
ہر ہر نامُ پوِتُ ہےَ میری جِندڑیئے جپ ہر ہر نامُ اُدھارے رام ॥
ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਨਾਮੁ ਉਧਾਰੇ ਰਾਮ ॥
سبھ کِلوِکھ پاپ دُکھ کٹِیا میری جِندڑیئے مل گُرمُکھ نامِ اُتارے رام ॥
ਸਭ ਕਿਲਵਿਖ ਪਾਪ ਦੁਖ ਕਟਿਆ ਮੇਰੀ ਜਿੰਦੁੜੀਏ ਮਲੁ ਗੁਰਮੁਖਿ ਨਾਮਿ ਉਤਾਰੇ ਰਾਮ ॥
وڈ پُنّنی ہر دِھیائِیا جن نانک ہم مُورکھ مُگدھ نِستارے رام ॥۱॥
ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥੧॥
جو ہر نامُ دِھیائِدے میری جِندڑیئے تِنا پنّچے وسگت آئے رام ॥
ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ ॥
انّتر نو نِدھ نامُ ہےَ میری جِندڑیئے گُرُ ستِگُرُ الکھُ لکھائے رام ॥
ਅੰਤਰਿ ਨਵ ਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥
گُر آسا منسا پُورِیا میری جِندڑیئے ہر مِلِیا بھُکھ سبھ جائے رام ॥
ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ ਜਾਏ ਰਾਮ ॥
دھُر مستک ہر پربھ لِکھِیا میری جِندڑیئے جن نانک ہر گُݨ گائے رام ॥۲॥
ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਮੇਰੀ ਜਿੰਦੁੜੀਏ ਜਨ ਨਾਨਕ ਹਰਿ ਗੁਣ ਗਾਏ ਰਾਮ ॥੨॥
ہم پاپی بلونّچِیا میری جِندڑیئے پردروہی ٹھگ مائِیا رام ॥
ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰਦ੍ਰੋਹੀ ਠਗ ਮਾਇਆ ਰਾਮ ॥
وڈبھاگی گُرُ پائِیا میری جِندڑیئے گُر پُورے گت مِت پائِیا رام ॥
ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥

گر انّمرتُ ہر مُکھ چوئیا میری جندڑیئے پھر مردا بہُڑ جیوائیا رام ॥
ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ ॥
جن نانک ستگر جو ملے میری جندڑیئے تن کے سبھ دکھ گوائیا رام ॥۳॥
ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ ਤਿਨ ਕੇ ਸਭ ਦੂਖ ਗਵਾਇਆ ਰਾਮ ॥੩॥
ات اُوتمُ ہر نامُ ہیَے میری جندڑیئے جتُ جپیئیے پاپ گواتے رام ॥
ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ ਗਵਾਤੇ ਰਾਮ ॥
پتت پوتر گر ہر کیئے میری جندڑیئے چہُ کُنٹی چہُ جُگ جاتے رام ॥
ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ॥
ہئُمیَے میَلُ سبھ اُتری میری جندڑیئے ہر انّمرت ہر سر ناتے رام ॥
ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ ॥
اپرادھی پاپی اُدھرے میری جندڑیئے جن نانک کھِنُ ہر راتے رام ॥۴॥۳॥
ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ ਜਨ ਨਾਨਕ ਖਿਨੁ ਹਰਿ ਰਾਤੇ ਰਾਮ ॥੪॥੩॥
بہاگڑا مہلا ۴ ॥
ਬਿਹਾਗੜਾ ਮਹਲਾ ੪ ॥
ہئو بلہاری تن کئو میری جندڑیئے جن ہر ہر نامُ ادھارو رام ॥
ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ॥
گر ستگر نامُ درڑائیا میری جندڑیئے بکھُ بھئُجلُ تارنہارو رام ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮੇਰੀ ਜਿੰਦੁੜੀਏ ਬਿਖੁ ਭਉਜਲੁ ਤਾਰਣਹਾਰੋ ਰਾਮ ॥
جن اک من ہر دھیائیا میری جندڑیئے تن سنّت جنا جیکارو رام ॥
ਜਿਨ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ ਤਿਨ ਸੰਤ ਜਨਾ ਜੈਕਾਰੋ ਰਾਮ ॥



نانک ہر جپ سکھُ پائیا میری جندڑیئے سبھ دُوکھ نوارنہارو رام ॥۱॥
ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ ਸਭਿ ਦੂਖ ਨਿਵਾਰਣਹਾਰੋ ਰਾਮ ॥੧॥
سا رسنا دھنُ دھنّنُ ہیَے میری جندڑیئے گن گاوئے ہر پربھ کیرے رام ॥
ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥
تے سرون بھلے سوبھنیک ہہ میری جندڑیئے ہر کیرتنُ سنہ ہر تیرے رام ॥
ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥
سو سیسُ بھلا پوتر پاونُ ہیَے میری جندڑیئے جو جائے لگیَے گر پیَرے رام ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥

گر وِٹہُ نانکُ واریا میری جِندڑیئے جِن ہر ہر نامُ چِتیرے رام ॥۲॥
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥੨॥

تے نیتر بھلے پروانُ ہہ میری جِندڑیئے جو سادھوُ ستگرُ دیکھہِ رام ॥
ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥

تے ہست پُنیت پوِتر ہہ میری جِندڑیئے جو ہر جسُ ہر ہر لیکھہِ رام ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥

تِسُ جن کے پگ نِت پوُجیئہِ میری جِندڑیئے جو مارِگ دھرم چلیسہِ رام ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥

نانکُ تِن وِٹہُ واریا میری جِندڑیئے ہر سُنِ ہر نامُ منیسہِ رام ॥۳॥
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥

دھرِت پاتالُ آکاسُ ہیَے میری جِندڑیئے سبھ ہر ہر نامُ دِھیاوۓ رام ॥
ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥

پئُنُ پانی بیَسنّترو میری جِندڑیئے نِت ہر ہر ہر جسُ گاوۓ رام ॥
ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥

ونُ ترِنُ سبھُ آکارُ ہیَے میری جِندڑیئے مُکھ ہر ہر نامُ دِھیاوۓ رام ॥
ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥

نانک تے ہر دِر پیَنِائیا میری جِندڑیئے جو گرمُکھ بھگت منُ لاوۓ رام ॥۴॥۴॥
ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥੪॥੪॥

بِہاگڑا مہلا ۴ ॥
ਬਿਹਾਗੜਾ ਮਹਲਾ ੪ ॥

جِن ہر ہر نامُ ن چیتئو میری جِندڑیئے تے منمکھ موُڑ اِیانے رام ॥
ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ ॥

جو موہِ مائیا چِتُ لائدے میری جِندڑیئے سے انّت گئے پچھُتانے رام ॥
ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਅੰਤਿ ਗਏ ਪਛੁਤਾਣੇ ਰਾਮ ॥

ہر درگہ ڈھوئی نا لہنِ میری جِندڑیئے جو منمکھ پاپِ لُبھانے رام ॥
ਹਰਿ ਦਰਗਹ ਢੋਈ ਨਾ ਲਹਨਿ੍ ਮੇਰੀ ਜਿੰਦੁੜੀਏ ਜੋ ਮਨਮੁਖ ਪਾਪਿ ਲੁਭਾਣੇ ਰਾਮ ॥

جن نانک گر مِل اُبرے میری جِندڑیئے ہر جپ ہر نامِ سمانے رام ॥۱॥
ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ॥੧॥

سبھ جائے مِلہُ ستگرُوُ کئو میری جِندڑیئے جو ہر ہر نامُ دِرڑاوۓ رام ॥
ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ॥

ہر جپدیا کھن ڈھل ن کیجئی میری جندڑیئے مت ک جاپیے ساہ آوے ک ن آوے رام ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥
سا ویلا سو مورت سا گھڑی سو مہت سپھل ہیے میری جندڑیئے جت ہر میرا چت آوے رام ॥
ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ॥
جن نانک نام دھیائیا میری جندڑیئے جمکنکر نیڑن آوے رام ॥۲॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮਕੰਕਰੁ ਨੇੜਿ ਨ ਆਵੈ ਰਾਮ ॥੨॥
ہر ویکھیے سنیے نت سبھ کچھ میری جندڑیئے سو ڈرے جن پاپ کمتے رام ॥
ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ ॥
جس انتر ہردا سدھ ہیے میری جندڑیئے تن جن سبھ ڈر سٹ گھتے رام ॥
ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ ॥
ہر نربھئو نام پتیجیا میری جندڑیئے سبھ جھکھ مارن دسٹ کپتے رام ॥
ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ ॥



گر پورا نانک سیویا میری جندڑیئے جن پیری آن سبھ گھتے رام ॥۳॥
ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥੩॥
سو ایسا ہر نت سیویئیے میری جندڑیئے جو سبھ دو ساہب وڈا رام ॥
ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ ਜੋ ਸਭ ਦੂ ਸਾਹਿਬੁ ਵਡਾ ਰਾਮ ॥
جنی اک من اک ارادھیا میری جندڑیئے تنا ناہی کسیے دی کچھ چڈا رام ॥
ਜਿਨ੍ਹੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ ਤਿਨਾ ਨਾਹੀ ਕਿਸੈ ਦੀ ਕਿਛੁ ਚਡਾ ਰਾਮ ॥
گر سیوئیے ہر مہل پائیا میری جندڑیئے جھکھ مارن سبھ نندک گھنڈا رام ॥
ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ ॥
جن نانک نام دھیائیا میری جندڑیئے دھر مستک ہر لکھ چھڈا رام ॥۴॥۵॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥੪॥੫॥
بہاگڑا مہلا ۴ ॥
ਬਿਹਾਗੜਾ ਮਹਲਾ ੪ ॥
سبھ جیئ تیرے توں ورتدا میرے ہر پربھ توں جانہ جو جیئے کمائیئیے رام ॥
ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ ਤੂੰ ਜਾਣਹਿ ਜੋ ਜੀਇ ਕਮਾਈਐ ਰਾਮ ॥
ہر انتر باہر نال ہیے میری جندڑیئے سبھ ویکھیے من مکرائیئیے رام ॥
ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ ਸਭ ਵੇਖੈ ਮਨਿ ਮੁਕਰਾਈਐ ਰਾਮ ॥

منمکھا نوٗ ہر دوٗر ہَیَے میری ,جنّدڑیئے سبھ ,برتھی گھال گوائیئیے رام ॥
ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ ਸਭ ਬਿਰਥੀ ਘਾਲ ਗਵਾਈਐ ਰਾਮ ॥
جن نانک گرمکھ ,دھیائیا میری ,جنّدڑیئے ہر ہاجرُ ندری آئیئیے رام ॥ ۱॥
ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ ॥੧॥
سے بھگت سے سیوک میری ,جنّدڑیئے جوٗ پربھ میرے من بھائے رام ॥
ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥
سے ہر درگہ پیَنائیا میری ,جنّدڑیئے اہنِس سارچ سمائے رام ॥
ਸੇ ਹਰਿ ਦਰਗਹ ਪੈਨਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ ॥
,تن کیَے سنّگ ملُ اُترےَ میری ,جنّدڑیئے رنّگ راتے ندر نیسائے رام ॥
ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥
نانک کی پربھ بینتی میری ,جنّدڑیئے ,مل سادھوٗ سنّگ اگھائے رام ॥ ۲॥
ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ ॥੨॥
ہے رسنا جپ گوٗبنّدوٗ میری ,جنّدڑیئے جپ ہر ہر ,ترسنا جائے رام ॥
ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥
,جسُ دئیا کرے میرا پار برہمُ میری ,جنّدڑیئے ,تسُ من نامُ وسائے رام ॥
ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ ਤਿਸੁ ਮਨਿ ਨਾਮੁ ਵਸਾਏ ਰਾਮ ॥
,جسُ بھیٹے پوٗرا ستگروٗ میری ,جنّدڑیئے سوٗ ہر دھنُ ,ندھ پائے رام ॥
ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥
وڈبھاگی سنّگت ,ملیَے میری ,جنّدڑیئے نانک ہر گݨ گائے رام ॥ ۳॥
ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿ ਗੁਣ ਗਾਏ ਰਾਮ ॥੩॥
تھان تھننّتر رو رہیا میری ,جنّدڑیئے پار برہمُ پربھُ داتا رام ॥
ਥਾਨ ਥਨ ਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰਬ੍ਰਹਮੁ ਪ੍ਰਭੁ ਦਾਤਾ ਰਾਮ ॥
تا کا انّتُ ن پائیئیَے میری ,جنّدڑیئے پوٗرن پُرکھُ ,بدھاتا رام ॥
ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ ॥
سرب جیِیا پر,تپالدا میری ,جنّدڑیئے ,جئوٗ بالک پت ماتا رام ॥
ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ ਜਿਉ ਬਾਲਕ ਪਿਤ ਮਾਤਾ ਰਾਮ ॥
سہس ,سیائݨپ نہ ,ملیَے میری ,جنّدڑیئے جن نانک گرمکھ جاتا رام ॥ ۴॥ ٦॥
ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ ॥੪॥੬॥
چھکا ۱ ॥
ਛਕਾ ੧ ॥

بِہاگڑا مہلا ۵ چھنّت گھرُ ۱

ਬਿਹਾਗੜਾ ਮਹਲਾ ੫ ਛੰਤ ਘਰੁ ੧

اِکّ اؤنکار سِتگُر پِرسادِ =

ੴ ਸਤਿਗੁਰ ਪ੍ਰਸਾਦਿ ॥

ہرِ کا ایکُ اچنّبھئو دیکھیا میرے لال جیئو جو کرے سُ دھرم نِیائے رام =

ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ ॥

ہرِ رنگُ اکھاڑا پائِئونُ میرے لال جیئو آونُ جانُ سبائے رام =

ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥

(Page 542) پنّنا ۲۴۵

آونُ ت جاݨا تِنہِ کیِیا جِنِ میدنِ سِرجیِیا =

ਆਵਣੁ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥

اِکنا میلِ ستِگُرُ مہلِ بُلائے اِک بھرمِ بھوُلے پھِردیا =

ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥

انّتُ تیرا توُنّہَیے جاݨہِ توُں سبھ مہِ رہیا سمائے =

ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥

سچُ کہَیے نانکُ سُݨہُ سنّتہُ ہرِ ورتَیے دھرم نِیائے =۱=

ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥

آوہُ مِلہُ سہیلیِہو میرے لال جیئو ہرِ ہرِ نامُ ارادھے رام =

ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥

کرِ سیوہُ پوُرا ستِگُروُ میرے لال جیئو جم کا مارگُ سادھے رام =

ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥

مارگُ بِکھڑا سادھِ گُرمُکھِ ہرِ درگہ سوبھا پائیِئَیے =

ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥

جِن کئو بِدھاتَیے دھُرہُ لِکھیا تِنا ریَݨِ دِنُ لِو لائیِئَیے =

ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਹਾ ਰੈਣਿ ਦਿਨੁ ਲਿਵ ਲਾਈਐ ॥

ہئُمَیے ممتا موہُ چھٹا جا سنّگِ مِلیا سادھے =

ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ ॥

جنُ کہَیے نانکُ مُکتُ ہویا ہرِ ہرِ نامُ ارادھے =۲=

ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥੨॥

کر جوڑہُ سنّت اِکتر ہوئے میرے لال جیئو ابناسی پُرکھُ پوُجیہا رام =
ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥
بہُ بِدھ پوُجا کھوجِیا میرے لال جیئو اِہُ منُ تنُ سبھُ ارپیہا رام =
ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥
منُ تنُ دھنُ سبھُ پربھوُ کیرا کِیا کو پوُج چڑاوئے =
ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜ ਚੜਾਵਏ ॥
جِسُ ہوئے کِرپالُ دئِیالُ سُیامی سو پربھ انّک سماوئے =
ਜਿਸੁ ਹੋਇ ਕਿ□ਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥
بھاگُ مستِک ہوئے جِس کیَے تِسُ گُر نالِ سنیہا =
ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ॥
جنُ کہیَے نانکُ مِل سادھسنّگت ہر ہر نامُ پوُجیہا = ۳=
ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ ਪੂਜੇਹਾ ॥੩॥
دہ دِس کھوجت ہم پھِرے میرے لال جیئو ہر پائِئڑا گھرِ آئے رام =
ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ ॥
ہر مندّرُ ہر جیئو ساجِیا میرے لال جیئو ہر تِسُ مہِ رہِیا سمائے رام =
ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ ਰਾਮ ॥
سربے سماݨا آپ سُیامی گُرمُکھ پرگٹُ ہوئِیا =
ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥
مِٹِیا ادھیرا دوُکھُ ناٹھا امِئو ہر رسُ چوئِیا =
ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ॥
جہا دیکھا تہا سُیامی پاربرہمُ سبھ ٹھائے =
ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥
جنُ کہیَے نانکُ ستِگُر مِلائِیا ہر پائِئڑا گھرِ آئے = ۴= ۱=
ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ॥੪॥੧॥
راگُ بِہاگڑا مہلا ۵ =
ਰਾਗੁ ਬਿਹਾਗੜਾ ਮਹਲਾ ੫ ॥
اِت پریتم من موہنا گھٹ سوہنا پران ادھارا رام =
ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ ॥
سُنّدر سوبھا لال گوپال دئِیال کی اپر اپارا رام =
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ॥

گوپال دئیال گوبند لالن ملہُ کنّت نمانیا ॥
ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ ॥
نین ترسن درس پرسن نہ نید رین وہانیا ॥
ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ॥
گیان انّجن نام بنّجن بھئے سگل سیگارا ॥
ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ ॥
نانکُ پئیئنّپیَے سنّت جنّپیَے میل کنّتُ ہمارا ॥ ١॥
ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ॥੧॥
لاکھ اُلاہنے موہ ہر جب لگُ نہ ملیَے رام ॥
ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ॥
ملن کئو کرئو اُپاو کچھُ ہمارا نہ چلیَے رام ॥
ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ ॥
چل چت بت انت پرئ بنُ کون بدھی ن دھیجیئیَے ॥
ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ॥

(Page 543) پنّنا ٣۴۵

کھان پان سیگار برتھے ہر کنّت بنُ کئو جیجیئیَے ॥
ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ ॥
آسا پیاسی رین دنیئرُ رہ ن سکیئیَے اکُ تلیَے ॥
ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ॥
نانکُ پئیئنّپیَے سنّت داسی تئو پرساد میرا پرُ ملیَے ॥ ٢॥
ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥੨॥
سیج ایک پرئو سنّگ درسُ ن پائیئیَے رام ॥
ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ ॥
اوگن موہ انیک کت مہل بُلائیئیَے رام ॥
ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ ॥
نرگن نمانی اناتھ بنوۓ ملہُ پربھ کرپا ندھے ॥
ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾ ਨਿਧੇ ॥
بھرم بھیت کھوئیئیَے سہج سوئیئیَے پربھ پلک پیکھت نو ندھے ॥
ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ ॥

گِرہ لالُ آوےَ مہلُ پاوےَ مِل سنّگ منّگلُ گائیِئیےَ ॥
ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ ॥
نانکُ پئیئنّپیےَ سنّت سرنْی مۄہ درسُ دِکھائیِئیےَ ॥۳॥
ਨਾਨਕੁ ਪਇਅੰਪੈ ਸੰਤ ਸਰਣੀ ਮੋਹਿ ਦਰਸੁ ਦਿਖਾਈਐ ॥੩॥
سنّتن کےَ پرسادِ ہرِ ہرِ پائِیا رام ॥
ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ ॥
اِچھ پُنّنی مرن ساںت تپت بُجھائِیا رام ॥
ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ॥
سپھلا سُ دِنس رینْے سُہاوی اند منّگل رسُ گھنا ॥
ਸਫਲਾ ਸੁ ਦਿਨਸ ਰੈਣੇ ਸੁਹਾਵੀ ਅਨਦ ਮੰਗਲ ਰਸੁ ਘਨਾ ॥
پرگٹے گپال گوبِنّد لالن کون رسنا گنْ بھنا ॥
ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ॥
بھرم لوبھ موہ بِکار تھاکے مِل سکھی منّگلُ گائِیا ॥
ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ ॥
نانکُ پئیئنّپیےَ سنّت جنّپیےَ جِن ہرِ ہرِ سنّجوگ مِلائِیا ॥۴॥۲॥
ਨਾਨਕੁ ਪਇਅੰਪੈ ਸੰਤ ਜੰਪੈ ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ॥੪॥੨॥
بِہاگڑا مہلا ۵ ॥
ਬਿਹਾਗੜਾ ਮਹਲਾ ੫ ॥
کرِ کِرپا گر پار برہم پۄُرے اندِنُ نامُ وکھانْا رام ॥
ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ॥
انّمرت بانْی اُچرا ہرِ جسُ مِٹھا لاگےَ تیرا بھانْا رام ॥
ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ॥
کرِ دئِیا مئِیا گوپال گوبِنّد کوئے ناہی تُجھ بِنا ॥
ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥
سمرتھ اگتھ اپار پۄُرن جیئو تنُ دھنُ تُم منا ॥
ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥
مۄُرکھ مگدھ اناتھ چنّچل بلہیِن نیِچ اجانْا ॥
ਮੂਰਖ ਮੁਗਧ ਅਨਾਥ ਚੰਚਲ ਬਲਹੀਨ ਨੀਚ ਅਜਾਣਾ ॥
بِنونّت نانک سرنْ تیری رکھ لیہُ آونْ جانْا ॥۱॥
ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ॥੧॥

سادھ سرݨی پائیئیے ہر جیئو گݨ گاوہ ہر نیتا رام ॥
ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥
دھوُر بھگتن کی من تن لگئو ہر جیئو سبھ پتت پنیتا رام ॥
ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥
پتتا پنیتا ہوہ تن سنگ جن بدھاتا پائیا ॥
ਪਤਿਤਾ ਪੁਨੀਤਾ ਹੋਹਿ ਤਿਨ੍ਹ ਸੰਗਿ ਜਿਨ੍ਹ ਬਿਧਾਤਾ ਪਾਇਆ ॥
نام راتے جیئ داتے نت دیہہ چڑھ سوائیا ॥
ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥
ردھ سدھ نو ندھ ہر جپ جنی آتم جیتا ॥
ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥
بنونت نانک وڈبھاگ پائیئہ سادھ ساجن میتا ॥۲॥
ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥੨॥
جنی سچ ونجیا ہر جیئو سے پوُرے ساہا رام ॥
ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥
بہت کھجانا تنّ پہہ ہر جیئو ہر کیرتن لاہا رام ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥
کام کرودھ ن لوبھ بیاپیے جو جن پربھ سئو راتیا ॥
ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥
ایک جانہہ ایک مانہہ رام کیے رنگ ماتیا ॥
ਏਕੁ ਜਾਨਹਿ ਏਕੁ ਮਾਨਹਿ ਰਾਮ ਕੈ ਰੰਗਿ ਮਾਤਿਆ ॥
لگ سنت چرݨی پڑے سرݨی من تنا اوماہا ॥
ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥
بنونت نانک جن نام پلیے سیئی سچے ساہا ॥۳॥
ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥੩॥
نانک سوئی سمریئیے ہر جیئو جا کی کل دھاری رام ॥
ਨਾਨਕ ਸੋਈ ਸਿਮਰੀਐ ਹਰਿ ਜੀਉ ਜਾ ਕੀ ਕਲ ਧਾਰੀ ਰਾਮ ॥

پنّا ۵۴۴ (Page 544)

گرمکھ منہ ن ویسرے ہر جیئو کرتا پرکھ مراری رام ॥
ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ ਰਾਮ ॥

دُوکھُ روگُ ن بھئو بِیاپیَے جِنی ہر ہر دھِیائِیا ॥
ਦੂਖੁ ਰੋਗੁ ਨ ਭਉ ਬਿਆਪੈ ਜਿਨ੍ਹੀ ਹਰਿ ਹਰਿ ਧਿਆਇਆ ॥
سنّت پرسادِ ترے بھوجلُ پُورب لِکھیا پائِیا ॥
ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ॥
وجی ودھائی منِ سانت آئی مِلیا پُرکھُ اپاری ॥
ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥
بِنونّت نانکُ سِمر ہر ہر اِچھ پُنّنی ہماری ॥۴॥۳॥
ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ॥੪॥੩॥
بِہاگڑا مہلا ۵ گھرُ ۲
ਬਿਹਾਗੜਾ ਮਹਲਾ ੫ ਘਰੁ ੨
اِکّ اوَنکار سِت نامُ گُر پرسادِ ॥
ੴ ਸਤਿ ਨਾਮੁ ਗੁਰ ਪ੍ਰਸਾਦਿ ॥
ودھُ سُکھُ رینڑیئے پرِئ پریمُ لگا ॥
ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ॥
گھٹُ دُکھ نیِدڑیئے پرسئو سدا پگا ॥
ਘਟੁ ਦੂਖ ਨੀਦੜੀਏ ਪਰਸਉ ਸਦਾ ਪਗਾ ॥
پگ دھُورِ بانچھئو سدا جاچئو نام رس بیَراگنی ॥
ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ ॥
پرِئ رنگِ راتی سہج ماتی مہا دُرمت تِیاگنی ॥
ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ ॥
گہِ بھُجا لِینی پریم بھِینی مِلنُ پرِیتم سچ مگا ॥
ਗਹਿ ਭੁਜਾ ਲੀਨ੍ਹੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ ॥
بِنونّت نانک دھارِ کِرپا رہئو چرنہ سنّگ لگا ॥۱॥
ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ ॥੧॥
میری سکھی سہیلڑیہو پربھ کیَے چرنِ لگہ ॥
ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ ਲਗਹ ॥
منِ پرِئ پریمُ گھنا ہر کی بھگت منّگہ ॥
ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ॥
ہر بھگت پائیئیَے پربھُ دھیائیئیَے جائے مِلیئیَے ہر جنا ॥
ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ ॥

مانُ موہُ بِکارُ تجیئیَے ارپ تنُ دھنُ اِہُ منا ॥
ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ ॥
بڈ پُرکھ پوُرن گُن سنّپوُرن بھرم بھیِت ہر ہر مِل بھگہ ॥
ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲਿ ਭਗਹ ॥
بِنوَنّت نانک سُن منّترُ سکھیئے ہر نامُ نِت نِت نِت جپہ ॥۲॥
ਬਿਨਵੰਤਿ ਨਾਨਕ ਸੁਣਿ ਮੰਤ੍ਰ ਸਖੀਏ ਹਰਿ ਨਾਮੁ ਨਿਤ ਨਿਤ ਨਿਤ ਜਪਹ ॥੨॥
ہر نار سُہاگنے سبھ رنّگ مانے ॥
ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ॥
رانڈ ن بیَسئی پربھ پُرکھ چِرانے ॥
ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ ॥
نہ دوُکھ پاوے پربھ دِھیاوے دھنّن تے بڈبھاگیِیا ॥
ਨਹ ਦੂਖ ਪਾਵੈ ਪ੍ਰਭ ਧਿਆਵੈ ਧੰਨਿ ਤੇ ਬਡਭਾਗੀਆ ॥
سُکھ سہج سوَوہِ کِلبِکھ کھوَوہِ نام رس رنّگ جاگیِیا ॥
ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ ਨਾਮ ਰਸਿ ਰੰਗਿ ਜਾਗੀਆ ॥
مِل پریم رہنا ہر نامُ گہنا پرِء بچن میِٹھے بھانے ॥
ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ॥
بِنوَنّت نانک من اِچھ پائی ہر مِلے پُرکھ چِرانے ॥۳॥
ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ॥੩॥
تِتُ گِرہِ سوہِلڑے کوڈ اننّدا ॥
ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨ ਦਾ ॥
من تن رو رہیا پربھ پرماننّدا ॥
ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨ ਦਾ ॥
ہر کنّت اننّت دئِیال سریِدھر گوبِنّد پتِت اُدھارنو ॥
ਹਰਿ ਕੰਤ ਅਨ ਤ ਦਇਆਲ ਸ੍ਰੀਧਰ ਗੋਬਿੰਦ ਪਤਿਤ ਉਧਾਰਣੋ ॥
پربھِ کرِپا دھاری ہر مُراری بھےَ سِنّدھُ ساگر تارنو ॥
ਪ੍ਰਭਿ ਕਿਪ੍ਰਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ ॥
جو سرن آوے تِس کنّٹھ لاوے اِہُ بِردُ سُیامی سنّدا ॥
ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥
بِنوَنّت نانک ہر کنّتُ مِلیا سدا کیل کرنّدا ॥۴॥۱॥۴॥
ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥੧॥੪॥

بِہاگڑا مہلا ۵ ॥
ਬਿਹਾਗੜਾ ਮਹਲਾ ੫ ॥
ہر چرݨ سرۄور تہ کرہُ نِواسُ منا ॥
ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ॥

## پنّا ۵۴۵ (Page 545)

کر مجنُ ہر سرے سبھ کِلبِکھ ناسُ منا ॥
ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ ॥
کر سدا مجنُ گۄبِنّد سجنُ دُکھ انّدھیرا ناسے ॥
ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ ॥
جنم مرݨُ ن ہۄئے تِس کئُ کٹےَ جم کے پھاسے ॥
ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ ॥
مِلُ سادھسنّگے نام رنّگے تہا پۄُرن آسۄ ॥
ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥
بِنوںت نانک دھار کِرپا ہر چرݨ کمل نِواسۄ ॥۱॥
ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥੧॥
تہ اند بِنۄد سدا انہد جھنھکارۄ رام ॥
ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ॥
مِل گاوہِ سنّت جنا پربھ کا جیَکارۄ رام ॥
ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ ॥
مِل سنّت گاوہِ کھسم بھاوہِ ہر پریم رس رنّگ بھِنّنیِیا ॥
ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ ॥
ہر لابھُ پائِیا آپُ مِٹائِیا مِلے چِری وِچھُنّنِیا ॥
ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ ॥
گہِ بھُجا لینے دئِیا کینِ٘ہے پربھ ایک اگم اپارۄ ॥
ਗਹਿ ਭੁਜਾ ਲੀਨੇ ਦਇਆ ਕੀਨ੍ਹ੍ਹੇ ਪ੍ਰਭ ਏਕ ਅਗਮ ਅਪਾਰੋ ॥
بِنوںت نانک سدا نِرمل سچُ سبدُ رُݨ جھنھکارۄ ॥۲॥
ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੋ ॥੨॥
سُݨ وڈبھاگیِیا ہر انّمرت بانی رام ॥
ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ॥

جِن کئو کرم لِکھی تِس رِدَے سمانٹی رام ॥
ਜਿਨ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ॥
اکتھ کہانٹی تِنی جانٹی جِسُ آپ پربھ کِرپا کرے ॥
ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ ॥
امرُ تھِیا پھِر ن مُؤیا کل کلیسا دُکھ ہرے ॥
ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ ਹਰੇ ॥
ہر سرن پائی تج ن جائی پربھ پرِیت مَن تَن بھانٹی ॥
ਹਰਿ ਸਰਣਿ ਪਾਈ ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ॥
بِنوَنّت نانک سدا گائیئیَے پوِتر انّمرت بانٹی ॥۳॥
ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ॥੩॥
من تن گلتُ بھئے کِچھ کہنُ ن جائی رام ॥
ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ॥
جِس تے اُپجئڑا تِن لِیا سمائی رام ॥
ਜਿਸ ਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ॥
مِل برہم جوتی اوت پوتی اُدکُ اُدک سمائیا ॥
ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ॥
جل تھل مہیئل ایکُ رویا نہ دُوجا دِرسٹائیا ॥
ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ ॥
بن ترِن تربھون پُور پُورن کیِمت کہنُ ن جائی ॥
ਬਣਿ ਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ ਕੀਮਤਿ ਕਹਣੁ ਨ ਜਾਈ ॥
بِنوَنّت نانک آپ جانٹیَے جِن ایہ بنٹت بنٹائی ॥۴॥۲॥۵॥
ਬਿਨਵੰਤਿ ਨਾਨਕ ਆਪਿ ਜਾਣੈ ਜਿਨਿ ਏਹ ਬਣਤ ਬਣਾਈ ॥੪॥੨॥੫॥
بِہاگڑا مہلا ۵ ॥
ਬਿਹਾਗੜਾ ਮਹਲਾ ੫ ॥
کھوجت سنّت پھِرہ پربھ پران ادھارے رام ॥
ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ॥
تانُ تنُ کھِین بھئِیا بِنُ مِلت پیارے رام ॥
ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ॥
پربھ مِلہُ پیارے مئِیا دھارے کر دئِیا لڑ لائے لیِجیئیَے ॥
ਪ੍ਰਭ ਮਿਲਹੁ ਪਿਆਰੇ ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ॥

دیہہ نامُ اپنا جپئو سُیامی ہر درس پیکھے جیجیئیَے ॥
ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ॥
سمرتھ پوُرن سدا نِہچل اوُچ اگم اپارے ॥
ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ॥
بِنوںّت نانک دھارِ کِرپا مِلہُ پران پیارے ॥۱॥
ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ॥੧॥
جپ تپ برت کینے پیکھن کئو چرنا رام ॥
ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ॥
تپت ن کتہِ بُجھیَے بِنُ سُیامی سرنا رام ॥
ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ॥
پربھ سرنِ تیری کاٹِ بیری سنّسارُ ساگرُ تاریئیَے ॥
ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ॥
اناتھ نِرگنِ کچھُ ن جانا میرا گنُ اَئگنُ ن بیچاریئیَے ॥
ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ॥
دیِن دئیال گوپال پریتم سمرتھ کارن کرنا ॥
ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ॥
نانک چاترِک ہر بوُنّد ماگیَے جپِ جیِوا ہر ہر چرنا ॥۲॥
ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ॥੨॥

## پنّنا ۵۴۶ (Page 546)

امِئ سرۄورۄ پیِئو ہر ہر ناما رام ॥
ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥
سنّتہ سنّگِ مِلیَے جپِ پوُرن کاما رام ॥
ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥
سبھ کام پوُرن دُکھ بِدیِرن ہر نِمکھ منہُ ن بیِسرےَ ॥
ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥
آنند انِدنُ سدا ساچا سرب گن جگدیِسرےَ ॥
ਆਨ ਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ ॥
اگنت اوُچ اپار ٹھاکُر اگم جا کو دھاما ॥
ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ ॥

بِنوںّت نانک میری اِچھ پۄُرن مِلے سرِیرنّگ راما = ۳=
ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੇ ਸ੍ਰੀਰੰਗ ਰਾਮਾ ॥੩॥
کئی کۄٹِک جگ پھلا سُݨِ گاونہارے رام =
ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥
ہرِ ہرِ نامُ جپت کُل سگلے تارے رام =
ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥
ہرِ نامُ جپت سۄہنّت پرانْی تا کی مہِما کِت گنا =
ਹਰਿ ਨਾਮੁ ਜਪਤ ਸੋਹੰਤ ਪ੍ਰਾਣੀ ਤਾ ਕੀ ਮਹਿਮਾ ਕਿਤ ਗਨਾ ॥
ہرِ بِسرُ ناہی پران پِیارے چِتونّتِ درسنُ سد منا =
ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥
سُبھ دِوس آئے گہِ کنّٹھِ لائے پربھ اۄُچ اگم اپارے =
ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ ॥
بِنوںّت نانک سپھلُ سبھُ کِچھُ پربھ مِلے اتِ پِیارے = ۴= ۳= ۶=
ਬਿਨਵੰਤਿ ਨਾਨਕ ਸਫਲੁ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥੪॥੩॥੬॥
بِہاگڑا مہلا ۵ چھنّت =
ਬਿਹਾਗੜਾ ਮਹਲਾ ੫ ਛੰਤ ॥
ان کائے راتڑِیا واٹ دُہیلی رام =
ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥
پاپ کماودِیا تیرا کۄئے ن بیلی رام =
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥
کۄئے ن بیلی ہۄئے تیرا سدا پچھۄتاوہے =
ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥
گُن گُپال ن جپہِ رسنا پھِرِ کدہُ سے دِہ آوہے =
ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥
تروَر وِچھُنّنے نہ پات جُڑتے جم مگِ گئُنُ اِکیلی =
ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥
بِنونّت نانک بِنُ نام ہرِ کے سدا پھِرت دُہیلی = ۱=
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥੧॥
تۄُں ولونّچ لۄُکِ کرہِ سبھ جانْیَے جانْی رام =
ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ॥

لیکھا دھرم بھئِیا ِتل پیِڑے گھانٖی رام =
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ॥
ِکرت کمانٖے دُکھ سہُ پرانٖی انِک جوُنِ بھرمائِیا =
ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ॥
مہا مؤہنی سنّگِ راتا رتن جنمُ گوائِیا =
ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ॥
اِکسُ ہرِ کے نام باجھہُ آن کاج ِسیانٖی =
ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ ॥
ِبنونّت نانک لیکھُ ِلکھِیا بھرِم مؤہِ لُبھانٖی = ۲=
ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ ॥੨॥
بیِچُ ن کوئِ کرے اِکر تگھنُٖ وِچھڑِ پئِیا =
ਬੀਚੁ ਨ ਕੋਇ ਕਰੇ ਅਕਿ□ਤਘਣੁ ਵਿਛੁੜਿ ਪਇਆ ॥
آئے کھرے کٹِھن جمکنّکرِ پکڑِ لئِیا =
ਆਏ ਖਰੇ ਕਠਿਨ ਜਮਕੰਕਰਿ ਪਕੜਿ ਲਇਆ ॥
پکڑے چلائِیا اپنٖا کمائِیا مہا مؤہنی راتِیا =
ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ॥
گُن گوِوںّد گُرمُکھِ ن جپِیا تپت تھنّم گلِ لاتِیا =
ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ ॥
کام کرؤدھِ اہنّکارِ مؤُٹھا کھوئِ ِگیانُ پچھُتاپِیا =
ਕਾਮ ਕ□ੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥
ِبنونّت نانک سنّجوگِ بھوُلا ہرِ جاپُ رسن ن جاپِیا = ۳=
ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥੩॥
تُجھ ِبنُ کو ناہی پربھ راکھنہارا رام =
ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨਹਾਰਾ ਰਾਮ ॥
پِتت اُدھارنٖ ہرِ ِبردُ تُمارا رام =
ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ ॥
پِتت اُدھارن سرنِ سُیامی ِکرپا ِنِدھ دئِیالا =
ਪਤਿਤ ਉਧਾਰਨ ਸਰਨਿ ਸੁਆਮੀ ਕਿ□ਪਾ ਨਿਧਿ ਦਇਆਲਾ ॥
انّدھ کوُپ تے اُدھرُ کرتے سگل گھٹ پرِتپالا =
ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ ॥

سرن تیری کٹ مہا بیڑی اِکُ نامُ دیہہ ادھارا ॥
ਸਰਨਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ ॥



بنونّت نانک کر دیئے راکھہ ُگوبنّد دین دئیارا ॥۴॥
ਬਿਨਵੰਤ ਨਾਨਕ ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ ॥੪॥
سو دنُ سپھلُ گنِیا ہر پربھوُ ملائیا رام ॥
ਸੋ ਦਿਨੁ ਸਫਲੁ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ ॥
سبھ سکھ پرگٹیا دکھ دوُر پرائیا رام ॥
ਸਭਿ ਸੁਖ ਪਰਗਟਿਆ ਦੁਖ ਦੂਰਿ ਪਰਾਇਆ ਰਾਮ ॥
سکھ سہج اند بنود سد ہی گن گپال نت گائیئیے ॥
ਸੁਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ ॥
بھجُ سادھسنّگے ملے رنّگے بہڑُ جون ن دھائیئیے ॥
ਭਜੁ ਸਾਧਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ ॥
گہ کنّٹھ لائے سہج سُبھائے آد انّکرُ آئیا ॥
ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ ॥
بنونّت نانک آپ ملیا بہڑُ کتہوُ ن جائیا ॥۵॥۴॥۷॥
ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ ॥੫॥੪॥੭॥
بہاگڑا مہلا ۵ چھنّت ॥
ਬਿਹਾਗੜਾ ਮਹਲਾ ੫ ਛੰਤ ॥
سنہُ بیننّتیا سُیامی میرے رام ॥
ਸੁਨਹੁ ਬੇਨ ਤੀਆ ਸੁਆਮੀ ਮੇਰੇ ਰਾਮ ॥
کوٹ اپرادھ بھرے بھی تیرے چیرے رام ॥
ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ ॥
دکھ ہرن کرپا کرن موہن کل کلیسہ بھنّجنا ॥
ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ ॥
سرن تیری رکھ لیہُ میری سرب میَے نرنّجنا ॥
ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ ॥
سُنت پیکھت سنّگ سبھ کیَے پربھ نیرہوُ تے نیرے ॥
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ ॥

اَرداسِ نانک سُنِ سُیامی رکھِ لیہُ گھر کے چیرے ॥۱॥
ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ ॥੧॥
تۄُ سمرتھُ سدا ہم دِین بھیکھاری رام ॥
ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ ॥
مائِیا موہِ مگنُ کڈِھ لیہُ مُراری رام ॥
ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ ॥
لوبھِ موہِ بِکارِ بادھِئو انِک دوکھ کماونے ॥
ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥
الِپت بنّدھن رہت کرتا کِیا اپنا پاونے ॥
ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ ॥
کرِ انُگرہُ پتِت پاون بہُ جونِ بھرمتے ہاری ॥
ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥
بِنونّتِ نانک داسُ ہرِ کا پربھ جیِئ پران ادھاری ॥۲॥
ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ ॥੨॥
تۄُ سمرتھُ وڈا میری متِ تھوری رام ॥
ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ॥
پالہِ اکِرتگھنا پۄُرن درِسٹِ تیری رام ॥
ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ॥
اگادھِ بودھِ اپار کرتے موہِ نیِچُ کچھۄُ ن جانا ॥
ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥
رتنُ تِیاگِ سنّگرہن کئُڈی پسۄُ نیِچُ اِیانا ॥
ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ ॥
تِیاگِ چلتی مہا چنّچلِ دوکھ کرِ کرِ جوری ॥
ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ॥
نانک سرنِ سمرتھ سُیامی پیَج راکھہُ موری ॥۳॥
ਨਾਨਕ ਸਰਨਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ॥੩॥
جا تے ویِچھُڑِیا تِنِ آپِ مِلائِیا رام ॥
ਜਾ ਤੇ ਵੀਛੁੜਿਆ ਤਿਨਿ ਆਪਿ ਮਿਲਾਇਆ ਰਾਮ ॥
سادھۄُ سنّگمے ہرِ گُن گائِیا رام ॥
ਸਾਧੂ ਸੰਗਮੇ ਹਰਿ ਗੁਣ ਗਾਇਆ ਰਾਮ ॥

گُن گائے گووِد سدا نیکے کلِیان میَے پرگٹ بھئے ॥
ਗੁਣ ਗਾਇ ਗੋਵਿਦ ਸਦਾ ਨੀਕੇ ਕਲਿਆਣ ਮੈ ਪਰਗਟ ਭਏ ॥
سیجا سُہاوی سنّگ پربھ کیَے آپنے پربھ کر لئے ॥
ਸੇਜਾ ਸੁਹਾਵੀ ਸੰਗਿ ਪ੍ਰਭ ਕੈ ਆਪਣੇ ਪ੍ਰਭ ਕਰਿ ਲਏ ॥
چھوڈ چنّت اچنّت ہوئے بہُڑ دُوکھُ ن پائیا ॥
ਛੋਡਿ ਚਿੰਤ ਅਚਿੰਤ ਹੋਏ ਬਹੁੜਿ ਦੂਖੁ ਨ ਪਾਇਆ ॥
نانک درسنُ پیکھ جیوے گووِنّد گُن نِدھ گائیا ॥۴॥۵॥۸॥
ਨਾਨਕ ਦਰਸਨੁ ਪੇਖਿ ਜੀਵੇ ਗੋਵਿੰਦ ਗੁਣ ਨਿਧਿ ਗਾਇਆ ॥੪॥੫॥੮॥
بِہاگڑا مہلا ۵ چھنّت ॥
ਬਿਹਾਗੜਾ ਮਹਲਾ ੫ ਛੰਤ ॥
بول سُدھرمیڑیا مون کت دھاری رام ॥
ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ॥
توُ نیتری دیکھ چلیا مائیا بِئُہاری رام ॥
ਤੂ ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ॥
سنّگ تیرےَ کچھُ ن چالیَے بِنا گوبِنّد ناما ॥
ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ॥
دیس ویس سُورن رُوپا سگل اُوُنے کاما ॥
ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ॥
پُتر کلتر ن سنّگ سوبھا ہست گھور وِکاری ॥
ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ॥
بِنونّت نانک بِنُ سادھسنّگم سبھ مِتھیا سنّساری ॥۱॥
ਬਿਨਵੰਤ ਨਾਨਕ ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ ॥੧॥

پنّنا ۵۴۸ (Page 548)

راجن کِئو سوئیا توُ نید بھرے جاگت کت ناہی رام ॥
ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ॥
مائیا جھوُٹھُ رُدنُ کیتے بِللاہی رام ॥
ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ॥
بِللاہ کیتے مہا موہن بِنُ نام ہر کے سُکھُ نہی ॥
ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ ॥

سہس سِیاݨپ اُپاو تھاکے جہ بھاوت تہ جاہی ॥
ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ॥
آدِ انّتے مدھِ پُورن سربتر گھٹِ گھٹِ آہی ॥
ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥
بِنونّت نانک جِن سادھسنّگمُ سے پت سیتی گھرِ جاہی ॥۲॥
ਬਿਨਵੰਤ ਨਾਨਕ ਜਿਨ ਸਾਧਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥੨॥
نرپت جاݨِ گرِہئو سیوک سِیاݨے رام ॥
ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ ॥
سرپر ویِچھُڑنا مؤہے پچھُتاݨے رام ॥
ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ ॥
ہرِچنّدئُری دیکھ بھُولا کہا استھِت پائیِئیَے ॥
ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ॥
بِنُ نام ہرِ کے آن رچنا اہِلا جنمُ گوائیِئیَے ॥
ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ॥
ہئو ہئو کرت ن تِرسن بُوجھیَے نہ کانّم پُورن گِیانے ॥
ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਂਮ ਪੂਰਨ ਗਿਆਨੇ ॥
بِنونّت نانک بِنُ نام ہرِ کے کیتِیا پچھُتانے ॥۳॥
ਬਿਨਵੰਤਿ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ॥੩॥
دھارِ انُگرہو اپنا کرِ لِینا رام ॥
ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥
بھُجا گہِ کاڑھ لِیئو سادھُو سنّگُ دِینا رام ॥
ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ॥
سادھسنّگمِ ہرِ ارادھے سگل کلمل دُکھ جلے ॥
ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ॥
مہا دھرم سُدان کِریا سنّگ تیرئے سے چلے ॥
ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ ॥
رسنا ارادھیَے ایکُ سُیامی ہرِ نامِ منُ تنُ بھِینا ॥
ਰਸਨਾ ਅਰਾਧੈ ਏਕੁ ਸੁਆਮੀ ਹਰਿ ਨਾਮਿ ਮਨੁ ਤਨੁ ਭੀਨਾ ॥
نانک جِس نؤ ہرِ مِلائے سؤ سرب گُݨ پربِینا ॥۴॥۶॥۹॥
ਨਾਨਕ ਜਿਸ ਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ॥੪॥੬॥੯॥

بِہاگڑے کی وار مہلا ۴
ਬਿਹਾਗੜੇ ਕੀ ਵਾਰ ਮਹਲਾ ੪
اِکّ اؤنکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سلۄک م : ۳ ॥
ਸਲੋਕ ਮ: ੩ ॥
گُر سیوا تے سُکھُ پائیِئےَ ہور تھےَ سُکھُ ن بھالِ ॥
ਗੁਰ ਸੇਵਾ ਤੇ ਸੁਖੁ ਪਾਈਐ ਹੋਰ ਥੈ ਸੁਖੁ ਨ ਭਾਲਿ ॥
گُر کےَ سبدِ منُ بھیدیِئےَ سدا وسےَ ہرِ نالِ ॥
ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ ॥
نانک نامُ تِنا کئُ مِلےَ جِن ہرِ ویکھےَ ندرِ نِہالِ ॥ ۱॥
ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ ॥੧॥
م : ۳ ॥
ਮ: ੩ ॥
سِپھتِ کھجانا بکھس ہےَ جِسُ بکھسےَ سو کھرچےَ کھائے ॥
ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ ॥
ستِگُر بِنُ ہتھِ ن آوئی سبھ تھکے کرم کمائے ॥
ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ॥
نانک منمُکھُ جگتُ دھنہیِنُ ہےَ اگےَ بھُکھا کِ کھائے ॥ ۲॥
ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ ॥੨॥
پئُڑی ॥
ਪਉੜੀ ॥
سبھ تیری توُ سبھس دا سبھ تُدھُ اُپائِیا ॥
ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ ॥
سبھنا وِچِ توُ ورتدا توُ سبھنی دھِیائِیا ॥
ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ॥
تِس دی توُ بھگتِ تھائے پائِہِ جو تُدھُ منِ بھائِیا ॥
ਤਿਸ ਦੀ ਤੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ ॥
جو ہرِ پ٘ربھ بھاوےَ سو تھیِئےَ سبھِ کرنِ تیرا کرائِیا ॥
ਜੋ ਹਰਿ ਪ੍ਰਭ ਭਾਵੈ ਸੋ ਥੀਐ ਸਭਿ ਕਰਨਿ ਤੇਰਾ ਕਰਾਇਆ ॥

سلاہہُ ہر سبھناتے وڈا جو سنّت جناں کی پیَج رکھدا آئِیا ॥۱॥
ਸਲਾਹਿਹੁ ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥੧॥
سلوک م : ۳ ॥
ਸਲੋਕ ਮ ੩ ॥
نانک گِیانی جگُ جیِتا جگ جیِتا سبھُ کوئے ॥
ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥
نامے کارج سِدھ ہیَے سہجے ہوئے سُ ہوئے ॥
ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ ॥
گرمت مت اچلُ ہیَے چلائے ن سکیَے کوئے ॥
ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥
بھگتا کا ہر انگیکارُ کرے کارجُ سُہاوا ہوئے ॥
ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ ਸੁਹਾਵਾ ਹੋਇ ॥

(Page 549) پنّا ۱۴۵

منمکھ مؤلہُ بھلائِئنُ وِچ لبُ لوبھُ اہنّکارُ ॥
ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭੁ ਅਹੰਕਾਰੁ ॥
جھگڑا کردِیا اندِنُ گُدرے سبد ن کرے ویچارُ ॥
ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ ॥
سُدھ مت کرتیَے ہر لئی بولن سبھُ وِکارُ ॥
ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ ॥
دِتیَے کِتیَے ن سنّتوکھیئن انتر ترسنا بہُتُ اگئان اندھارُ ॥
ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ ਾਨੁ ਅੰਧਾਰੁ ॥
نانک منمکھا نالہُ تٹِیا بھلی جِنا مائِیا موہ پیارُ ॥۱॥
ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ॥੧॥
م : ۳ ॥
ਮ ੩ ॥
تِن بھئو سنّسا کِیا کرے جِن ستِگرُ سِر کرتارُ ॥
ਤਿਨ੍ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ॥
دھُر تِن کی پیَج رکھدا آپے رکھنہارُ ॥
ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ॥

مِل پرِیتم سُکھُ پائِیا سچّیَے سبد وِیچارِ ॥
ਮਿਲਿ ਪ੍ਰੀਤਮ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥
نانک سُکھداتا سیوِیا آپے پرکھنھہارُ ॥۲॥
ਨਾਨਕ ਸੁਖਦਾਤਾ ਸੇਵਿਆ ਆਪੇ ਪਰਖਣਹਾਰੁ ॥੨॥
پئُڑی ॥
ਪਉੜੀ ॥
جیِئ جنّت سبھ تیریا توُ سبھنا راسِ ॥
ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ ॥
جِس نو توُ دیہِ تِسُ سبھُ کِچھُ مِلیَے کوئی ہورُ سرِیکُ ناہی تُدھُ پاسِ ॥
ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ॥
توُ اِکو داتا سبھس دا ہرِ پہِ ارداسِ ॥
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥
جِس دی تُدھُ بھاوۓ تِس دی توُ منّنِ لیَہِ سو جنُ سابارِس ॥
ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ ॥
سبھُ تیرا چوجُ ورتدا دُکھُ سُکھُ تُدھُ پاسِ ॥۲॥
ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ ॥੨॥
سلوک م : ۳ ॥
ਸਲੋਕ ਮ ੩ ॥
گُرمُکھ سچّیَے بھاودے درِ سچّیَے سچِیار ॥
ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ ॥
ساجن منِ آننّدُ ہیَے گُر کا سبدُ وِیچار ॥
ਸਾਜਨ ਮਨਿ ਆਨ ਦੁ ਹੈ ਗੁਰ ਕਾ ਸਬਦੁ ਵੀਚਾਰ ॥
انّترِ سبدُ وسائِیا دُکھُ کٹِیا چاننُ کِیا کرتارِ ॥
ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ॥
نانک رکھنھہارا رکھسی آپنھی کِرپا دھارِ ॥۱॥
ਨਾਨਕ ਰਖਣਹਾਰਾ ਰਖਸੀ ਆਪਣੀ ਕਿਰਪਾ ਧਾਰਿ ॥੧॥
م : ۳ ॥
ਮ ੩ ॥
گُر کی سیوا چاکری بھیَے رچِ کار کمائِے ॥
ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ॥

جیہا سیوۓ تیہو ہووۓ جے چلیۓ تسیۓ رجائے =
ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ॥
نانک سبھ کچھ آپ ہیۓ اور ن دوُجی جائے = ۲=
ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ ॥੨॥
پئُڑی =
ਪਉੜੀ ॥
تیری وڈیائی توُہیۓ جانْدا تدھ جیوڈ اور ن کوئی =
ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ॥
تدھ جیوڈ ہور سریک ہووۓ تا آکھیئیۓ تدھ جیوڈ توُہیۓ ہوئی =
ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ॥
جن توُ سیویا تن سکھ پائیا ہور تس دی ریس کرے کیا کوئی =
ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ ॥
توُ بھنّن گھڑن سمرتھ داتار ہہ تدھ اگیۓ منّگن نو ہتھ جوڑ کھلی سبھ ہوئی =
ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥
میۓ کوئی ندر ن آوئی تدھ سبھسیۓ نو دان دتا کھنڈی ور بھنڈی پاتالی پُرئی سبھ لوئی = ۳=
تدھ جیوڈ داتار
ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥੩॥
سلوک م : ۳ =
ਸਲੋਕ ਮ ੩ ॥
من پرتیت ن آئیا سہج ن لگو بھائو =
ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ॥
سبدۓ ساد ن پائیئو منہٹھ کیا گن گائے =
ਸਬਦੈ ਸਾਦੁ ਨ ਪਾਇਓ ਮਨਹਠਿ ਕਿਆ ਗੁਣ ਗਾਇ ॥
نانک آئیا سو پروان ہیۓ ج گرمکھ سچ سمائے = ۱=
ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ ॥੧॥
م : ۳ =
ਮ ੩ ॥
آپنا آپ ن پچھانْیۓ موُڑا اورا آکھ دکھائے =
ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ॥

مُنّڈھیَے دِی کھسلِت ن گئییا انّدھے وِچھڑِ چوٹا کھائے ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ ॥
سِتگُر کیَے بھیَے بھنّنِ ن گھڑِئو رہیَے انّکِ سمائے ॥
ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ ॥

پنّنا ۵۵۰ (Page 550)

انِدنُ سہسا کدے ن چُوکیَے بِنُ سبدَے دُکھُ پائے ॥
ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ ॥
کامُ کرودھُ لوبھُ انّترِ سبلا نِت دھنّدھا کرت وِہائے ॥
ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ ॥
چرنّ کر دیکھت سُنِ تھکے دِہ مُکے نیڑَے آئے ॥
ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ॥
سچا نامُ ن لگو میٹھا جِتُ نامِ نو نِدھِ پائے ॥
ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ ॥
جیوتُ مرَے مرَے پھُنِ جیوَے تاں موکھنّترُ پائے ॥
ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ॥
دھُرِ کرمُ ن پائِئو پرانی وِنُ کرما کِیا پائے ॥
ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ॥
گُر کا سبدُ سمالِ توُ مُوڑے گتِ مِت سبدے پائے ॥
ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ॥
نانک سِتگُرُ تد ہی پائے جاں وِچہُ آپُ گوائے ॥۲॥
ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ ॥੨॥
پئُڑی ॥
ਪਉੜੀ ॥
جِس دَے چِت وسِیا میرا سُیامی تِس نو کِئُ انّدیسا کِسَے گلَے دا لوڑیئیَے ॥
ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸ ਨੋ ਕਿਉ ਅੰਦੇਸਾ ਕਿਸੈ ਗਲੈ ਦਾ ਲੋੜੀਐ ॥
ہرِ سکھداتا سبھنا گلا کا تِس نو دھِیائِدِیا کِو نِمکھ گھڑی مُہُ موڑیئیَے ॥
ਹਰਿ ਸੁਖਦਾਤਾ ਸਭਨਾ ਗਲਾ ਕਾ ਤਿਸ ਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ ॥
جِنِ ہرِ دھِیائِیا تِس نو سرب کلِیان ہوئے نِت سنّت جنا کی سنّگتِ جائے بہیئیَے مُہُ جوڑیئیَے ॥
ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ॥

سبھ دکھ بھکھ رؤگ گئے ہر سیوک کے سبھ جن کے بندھن توڑیئیے ॥
ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ॥
ہر کرپا تے ہؤیا ہر بھگتُ ہر بھگت جنا کیے مُہِ ڈِٹھیے جگتُ تریا سبھُ لؤڑیئیے ॥۴॥
ਹਰਿ ਕਿਰਪਾ ਤੇ ਹੋਆ ਹਰਿ ਭਗਤੁ ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ॥੪॥
سلؤک م : ۳ ॥
ਸਲੋਕ ਮ ੩ ॥
سا رسنا جلِ جائؤ جِنِ ہر کا سُیائؤ ن پائیا ॥
ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥
نانک رسنا سبدِ رسائے جِنِ ہر ہر منّنِ وسائیا ॥۱॥
ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ ॥੧॥
م : ۳ ॥
ਮ ੩ ॥
سا رسنا جلِ جائؤ جِنِ ہر کا نائؤ وِساریا ॥
ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ ॥
نانک گرمُکھ رسنا ہر جپیَے ہر کیَے نائے پیاریا ॥۲॥
ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ ॥੨॥
پئُڑی ॥
ਪਉੜੀ ॥
ہر آپے ٹھاکُرُ سیوکُ بھگتُ ہر آپے کرے کرائے ॥
ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥
ہر آپے ویکھیَے وِگسیَے آپے جِتُ بھاوۓ تِتُ لائے ॥
ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥
ہر اِکنا مارگ پائے آپے ہر اِکنا اُجھڑ پائے ॥
ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥
ہر سچا ساہبُ سچُ تپاوسُ کر ویکھیَے چلت سبائے ॥
ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥
گر پرسادِ کہیَے جنُ نانکُ ہر سچے کے گن گائے ॥۵॥
ਗੁਰ ਪਰਸਾਦਿ ਕਹੈ ਜਨੁ ਨਾਨਕੁ ਹਰਿ ਸਚੇ ਕੇ ਗੁਣ ਗਾਏ ॥੫॥
سلؤک م : ۳ ॥
ਸਲੋਕ ਮ ੩ ॥

درویسی کو جانسی ورلا کو درویسُ ॥
ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ॥
جے گھر گھر ہنڈھیَے منگدا دھگُ جیونُ دھگُ ویسُ ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ॥
جے آسا اندیسا تج رہیَے گرمکھ بھکھیا نائو ॥
ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ ॥
تس کے چرن پکھالیئہ نانک ہئو بلہارئے جائو ॥۱॥
ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ ॥੧॥
م : ۳ ॥
ਮ ੩ ॥
نانک ترورُ ایکُ پھلُ دُئے پنکھیرُو آہ ॥
ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ॥
آوت جات ن دیسہی نا پر پنکھی تاہ ॥
ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ॥
بہُ رنگی رس بھوگیا سبد رہیَے نربانُ ॥
ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ॥
ہر رس پھل راتے نانکا کرم سچا نیسانُ ॥۲॥
ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ ॥੨॥
پئُڑی ॥
ਪਉੜੀ ॥
آپے دھرتی آپے ہیَے راہکُ آپ جنمائے پیساوئے ॥
ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ ॥
آپ پکاوئے آپ بھانڈے دیئے پروسیَے آپے ہی بہ کھاوئے ॥
ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ ॥



آپے جلُ آپے دے چھنگا آپے چُلی بھراوئے ॥
ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ ॥
آپے سنگت سد بہالیَے آپے ودا کراوئے ॥
ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ॥

جس نۄ کرپالُ ہۄوئے ہر آپے تس نۄ ہکمُ مناوئے ॥۶॥
ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸ ਨੋ ਹੁਕਮੁ ਮਨਾਵੈ ॥੬॥
سلۄک م : ۳ ॥
ਸਲੋਕ ਮ ੩ ॥
کرم دھرم سبھ بنّدھنا پاپ پُنّن سنبنّدھُ ॥
ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥
ممتا مۄہُ سُ بنّدھنا پُتر کلتر سُ دھنّدھُ ॥
ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥
جہ دیکھا تہ جیوری مائِیا کا سنبنّدھُ ॥
ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ॥
نانک سچے نام بنُ ورتنِ ورتیَے انّدھُ ॥۱॥
ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ॥੧॥
م : ۴ ॥
ਮ ੪ ॥
انّدھے چاننُ تا تھیئیَے جا ستگرُ ملیَے رجائے ॥
ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ॥
بنّدھن تۄڑئے سچ وسیَے اگیانُ ادھیرا جائے ॥
ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ॥
سبھُ کچھُ دیکھیَے تسیَے کا جن کیِیا تنُ سارج ॥
ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ॥
نانک سرن کرتار کی کرتا راکھیَے لاج ॥۲॥
ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ॥੨॥
پئُڑی ॥
ਪਉੜੀ ॥
جدہُ آپے تھاٹُ کیِیا بہ کرتیَے تدہُ پُچھ ن سیوکُ بیِیا ॥
ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ ॥
تدہُ کیا کۄ لیوئے کیا کۄ دیوئے جاں اورُ ن دۄُجا کیِیا ॥
ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥
پھر آپے جگتُ اُپائِیا کرتیَے دانُ سبھنا کئُ دیِیا ॥
ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ ॥

آپے سیو بݨائیئن ُگرمُکھ آپے اَنّمرِت ُ پِییا ॥
ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤੁ ਪੀਆ ॥
آپِ نِرنّکار آکارُ ہیَے آپے آپے کرےَ سُ تھِیا ॥۷॥
ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ ॥੭॥
سلوٗک م : ۳ ॥
ਸਲੋਕ ਮ ੩ ॥
گُرمُکھ پربھُ سیوہِ سد ساچا انِدنُ سہج پِیارِ ॥
ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ ਅਨਦਿਨੁ ਸਹਜਿ ਪਿਆਰਿ ॥
سدا انند ِگاوہِ گݨ ساچے اردھ اُردھ اُرِ دھارِ ॥
ਸਦਾ ਅਨ ਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿ ਧਾਰਿ ॥
انّترِ پریِتمُ وسِیا دھُرِ کرمُ لِکھِیا کرتارِ ॥
ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ॥
نانک آپِ مِلائِئنُ آپے کِرپا دھارِ ॥۱॥
ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ॥੧॥
م : ۳ ॥
ਮ ੩ ॥
کہِئیَے کتھِئیَے ن پائیِئیَے انِدنُ رہیَے سدا گݨ گائے ॥
ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ॥
وِݨ ُکرمیَے کِنیَے ن پائِئو بھئُک مُئے بِللائے ॥
ਵਿਣੁ ਕਰਮੈ ਕਿਨੈ ਨ ਪਾਇਓ ਭਉਕਿ ਮੁਏ ਬਿਲਲਾਇ ॥
گُر کیَے سبدِ منُ تنُ بھِجیَے آپِ وسیَے منِ آئے ॥
ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ॥
نانک ندری پائیِئیَے آپے لئے مِلائے ॥۲॥
ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ ॥੨॥
پئُڑی ॥
ਪਉੜੀ ॥
آپے وید پُراݨ سبھ ساست آپِ کتھیَے آپِ بھیِجیَے ॥
ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ ॥
آپے ہی بہِ پوٗجے کرتا آپِ پرپنّچُ کریِجیَے ॥
ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ ॥

آپ پرورت آپ نرورتی آپے اکتھ کتھیجیَے ॥
ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ॥
آپے پُنّ سبھ آپ کرائے آپ الپت ورتیجیَے ॥
ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ ॥
آپے سکھ دکھ دیوئے کرتا آپے بکھس کریجیَے ॥۸॥
ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ॥੮॥
سلوک م : ۳ ॥
ਸਲੋਕ ਮ ੩ ॥
سیکھا انّدرہ جور چھڈ توُ بھئو کر جھل گوائے ॥
ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਵਾਇ ॥
گر کیَے بھیَے کیتے نستر ے بھیَے ورچ نربھئو پائے ॥
ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ॥
من کٹھور سبد بھید توُں سانت وسیَے من آئے ॥
ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥
سانتی ورچ کار کماونی سا کھسم پائے تھائے ॥
ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥
نانک کام کرودھ کنیَے ن پائئو پچھہ گیانی جائے ॥۱॥
ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ॥੧॥
م : ۳ ॥
ਮ ੩ ॥

پنّا ۲۵۵ (Page 552)

منمکھ مائیا موہ ہیَے نام ن لگو پیار ॥
ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥
کوُڑ کماوئے کوُڑ سنّگرہیَے کوُڑ کرے آہار ॥
ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥
بکھ مائیا دھن سنّچ مرہ انّتے ہوئے سبھ چھار ॥
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ ॥
کرم دھرم سچ سنّجم کرہ انّتر لوبھ وکار ॥
ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ॥

نانک جِ منمکھُ کماوےَ سُ تھائے نا پوےَ درگہِ ہوئے کھُیارُ ॥۲॥
ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ॥੨॥
پئُڑی ॥
ਪਉੜੀ ॥
آپے کھانھی آپے بانھی آپے کھنّڈ وربھنّڈ کرے ॥
ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ॥
آپِ سمُنّدُ آپِ ہےَ ساگرُ آپے ہی وِچِ رتن دھرے ॥
ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ॥
آپِ لہائے کرے جِسُ کِرپا جِس نو گُرمُکھِ کرے ہرے ॥
ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ ਹਰੇ ॥
آپے بھئُجلُ آپِ ہےَ بوہِتھا آپے کھیوٹُ آپِ ترے ॥
ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ ॥
آپے کرے کرائے کرتا اورُ ن دوُجا تُجھےَ سرے ॥۹॥
ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥੯॥
سلوک م : ۳ ॥
ਸਲੋਕ ਮ ੩ ॥
ستِگُر کی سیوا سپھل ہےَ جے کو کرے چِتُ لائے ॥
ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ॥
نامُ پدارتھُ پائیِئےَ اچِنّتُ وسےَ منِ آئے ॥
ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ॥
جنم مرن دُکھُ کٹیِئےَ ہئُمےَ ممتا جائے ॥
ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ॥
اُتم پدوی پائیِئےَ سچے رہےَ سمائے ॥
ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ॥
نانک پوُربِ جِن کئُ لِکھِیا تِنا ستِگُرُ مِلِیا آئے ॥۱॥
ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ ॥੧॥
م : ۳ ॥
ਮ ੩ ॥
نامِ رتا ستِگُروُ ہےَ کلِجُگ بوہِتھُ ہوئے ॥
ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ॥

گرمکھ ہووئے س پار پوئے جنا اندر سچا سوئے ॥
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ ॥
نام سمالے نام سنگرہیے نامے ہی پت ہوئے ॥
ਨਾਮੁ ਸਮ੍ਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ॥
نانک ستگر پائیا کرم پراپت ہوئے ॥۲॥
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ॥੨॥
پئڑی ॥
ਪਉੜੀ ॥
آپے پارس آپ دھات ہیے آپ کیتون کنچن ॥
ਆਪੇ ਪਾਰਸੁ ਆਪਿ ਧਾਤੁ ਹੈ ਆਪਿ ਕੀਤੋਨੁ ਕੰਚਨੁ ॥
آپے ٹھاکر سیوک آپے آپے ہی پاپ کھنڈن ॥
ਆਪੇ ਠਾਕੁਰੁ ਸੇਵਕੁ ਆਪੇ ਆਪੇ ਹੀ ਪਾਪ ਖੰਡਨੁ ॥
آپے سبھ گھٹ بھوگوئے سیامی آپے ہی سبھ انجن ॥
ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ ॥
آپ ببیک آپ سبھ بیتا آپے گرمکھ بھنجن ॥
ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨੁ ॥
جن نانک سالاہ ن رجیے تدھ کرتے توُ ہر سکھداتا وڈن ॥۱۰॥
ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖਦਾਤਾ ਵਡਨੁ ॥੧੦॥
سلوک م : ۴ ॥
ਸਲੋਕੁ ਮ ੪ ॥
بن ستگر سیوے جیئ کے بندھنا جیتے کرم کماہ ॥
ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ॥
بن ستگر سیوے ٹھور ن پاوہی مر جنمہ آوہ جاہ ॥
ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥
بن ستگر سیوے پھکا بولنا نام ن وسیے من آئے ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ ॥
نانک بن ستگر سیوے جم پر بدھے ماریئہ مہ کالیے اُٹھ جاہ ॥۱॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ ॥੧॥
م : ۳ ॥
ਮ ੩ ॥

اِک سِتگُر کی سیوا کرہِ چاکری ہرِ نامے لگیَے پیارُ ॥
ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥
نانک جنمُ سوارنِ آپنا کُل کا کرنِ اُدھارُ ॥٢॥
ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥੨॥
پئُڑی ॥
ਪਉੜੀ ॥
آپے چاٹسال آپِ ہیَے پادھا آپے چاٹڑے پڑنْ کئُو آنْے ॥
ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ॥
آپے پِتا ماتا ہیَے آپے آپے بالک کرے سِیانْے ॥
ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਰੇ ਸਿਆਣੇ ॥
اِک تھیَے پڑِ بُجھیَے سبھُ آپے اِک تھیَے آپے کرے اِیانْے ॥
ਇਕ ਥੈ ਪੜਿ ਬੁਝੈ ਸਭੁ ਆਪੇ ਇਕ ਥੈ ਆਪੇ ਕਰੇ ਇਆਣੇ ॥
اِکنا انّدرِ مہلِ بُلائے جا آپِ تیرےَ منِ سچے بھانْے ॥
ਇਕਨਾ ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ॥

(Page 553) ٣٥٥ پنّنا

جِنا آپے گُرمُکھِ دے وڈِیائی سے جن سچی درگہِ جانْے ॥١١॥
ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ॥੧੧॥
سلۄکُ مردانا ١ ॥
ਸਲੋਕੁ ਮਰਦਾਨਾ ੧ ॥
کلِ کلوالی کامُ مدُ منُوا پیِونْہارُ ॥
ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
کرۄدھ کٹۄری مۄہِ بھری پیِلاوا اہنّکارُ ॥
ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
مجلس کوُڑے لب کی پی پی ہۄئِ کھُیارُ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
کرنْی لاہنِ ستُ گُڑُ سچُ سرا کرِ سارُ ॥
ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ ॥
گُنْ منّڈے کرِ سیِلُ گھِئُ سرمُ ماسُ آہارُ ॥
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ॥

گرمکھ پائییَے نانکا کھادھیَے جاہِ بِکار ۔۔ ۱۔۔
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥੧॥
مردانا ۱ ۔۔
ਮਰਦਾਨਾ ੧ ॥
کائِیا لاہن آپُ مدُ مجلس ترِسنا دھاتُ ۔۔
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥
منسا کٹوری کوُڑ بھری پیِلائے جمکالُ ۔۔
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
اِتُ مدِ پیِتیَے نانکا بہُتے کھٹیِئہِ بِکار ۔۔
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
گِیان ُگڑُ سالاہ منڈے بھئو ماسُ آہارُ ۔۔
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
نانک اِہُ بھوجنُ سچُ ہیَے سچُ نامُ آدھارُ ۔۔ ۲۔۔
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
کانئیں لاہن آپُ مدُ انمرِت تِس کی دھار ۔۔
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ستسنگت سِئو میلاپُ ہوئِ لِو کٹوری انمرت بھری پی پی کٹہِ بِکار ۔۔ ۳۔۔
ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥੩॥
پئُڑی ۔۔
ਪਉੜੀ ॥
آپے سُرِ نر گن گندھربا آپے کھٹ درسن کی بانی ۔۔
ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ॥
آپے سِو سنکر مہیسا آپے گرمکھ اکتھ کہانی ۔۔
ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ॥
آپے جوگی آپے بھوگی آپے سنِیاسی پھرے بِبانی ۔۔
ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥
آپیَے نال گوسٹ آپ اُپدیسیَے آپے سگھڑُ سرُوپُ سِیانی ۔۔
ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥
آپنا چوجُ کر ویکھیَے آپے آپے سبھنا جیِیا کا ہیَے جانی ۔۔ ۱۲۔۔
ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥

سلوک ُ م : ۳ =
ਸਲੋਕੁ ਮ ੩ ॥
ایہا سنّدھیا پروان ُ ہیَے ,جت ُ ہر پربھ ُ میرا چِت آوئے =
ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥
ہر ,سئو پریت اُوپجیَے مائیا مؤہ ُ جلاوئے =
ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ॥
گر پرسادی دُبدھا مرئے منوُیا استھر ُ سنّدھیا کرے ویچار ُ =
ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥
نانک سنّدھیا کرئے منمکھی جیئو ن ,ٹکیَے مر جنّمیَے ہوئے کھُیار ُ = ا=
ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ॥੧॥
م : ۳ =
ਮ ੩ ॥
پرئو پرئو کرتی سبھ ُ جگ ُ پھری میری پیاس ن جائے =
ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ ॥
نانک ستگر ,ملئیَے میری پیاس گئی پر ُ پائیا گھر آئے = ۲=
ਨਾਨਕ ਸਤਿਗੁਰਿ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ ॥੨॥
پئُڑی =
ਪਉੜੀ ॥
آپے تنّت ُ پرم تنّت ُ سبھ ُ آپے آپے ٹھاکُر ُ داس ُ بھئیا =
ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ ॥
آپے دس اٹھ ورن اُپائئن ُ آپ برہم ُ آپ راج ُ لئیا =
ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ ॥
آپے مارے آپے چھوڈئے آپے بکھسے کرے دئیا =
ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ ॥
آپ ابھل ُ ن بھلیَے کب ہی سبھ ُ سچ ُ تپاوس ُ سچ ُ ,تھیا =
ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ ਸਚੁ ਥਿਆ ॥
آپے ,جنا بُجھائے گرمکھ ,تن اندرہ ُ دوُجا بھرم ُ گئیا = ۳۱=
ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ ॥੧੩॥
سلوک ُ م : ۵ =
ਸਲੋਕੁ ਮ ੫ ॥

ہر نام ُن ِسمرہ سادھسنّگ تَیے تن اُڈَے کھیہ ॥
ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ ॥
جِن کیِتی ِتسَیے ن جانئی نانک پھٹ ُالوُنی دیہ ॥۱॥
ਜਿਨਿ ਕੀਤੀ ਤਿਸੈ ਨ ਜਾਣਈ ਨਾਨਕ ਫਿਟੁ ਅਲੂਣੀ ਦੇਹ ॥੧॥



م : ۵ ॥
ਮ ੫ ॥
گھٹ وسہ چرنار بِنّد رسنا جپَیے گپال ॥
ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ॥
نانک سو پربھ ُسمرئیَیے ِتس ُدیہی کئو پال ॥۲॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੨॥
پئُڑی ॥
ਪਉੜੀ ॥
آپے اٹھسٹھ تیرتھ کرتا آپ کرے اِسنان ُ॥
ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥
آپے سنّجم ورتیَے سوامی آپ جپائہ نام ُ॥
ਆਪੇ ਸੰਜਮਿ ਵਰਤੈ ਸ ਾਮੀ ਆਪਿ ਜਪਾਇਹਿ ਨਾਮੁ ॥
آپ دئیال ُ ہوئے بھئو کھنّڈن ُ آپ کرئے سبھ ُ دان ُ॥
ਆਪਿ ਦਇਆਲੁ ਹੋਇ ਭਉ ਖੰਡਨੁ ਆਪਿ ਕਰੈ ਸਭੁ ਦਾਨੁ ॥
جس نو گُرمکھ آپ بُجھائے سو سد ہی درگہ پائے مان ُ॥
ਜਿਸ ਨੋ ਗੁਰਮੁਖਿ ਆਪਿ ਬੁਝਾਏ ਸੋ ਸਦ ਹੀ ਦਰਗਹਿ ਪਾਏ ਮਾਨੁ ॥
جس دی پیَج رکھیَے ہر سُیامی سو سچا ہر جان ُ॥۱۴॥
ਜਿਸ ਦੀ ਪੈਜ ਰਖੈ ਹਰਿ ਸੁਆਮੀ ਸੋ ਸਚਾ ਹਰਿ ਜਾਨੁ ॥੧੪॥
سلوک ُم : ۳ ॥
ਸਲੋਕੁ ਮ ੩ ॥
نانک بِن ُ ستگر بھیٹے جگ ُ انّدھ ُ ہیَے انّدھے کرم کمائے ॥
ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ ॥
سبدَے ِسئو چِت ُن لاوئی ِجت ُ سکھ ُ وسیَے من آئے ॥
ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ॥

تامس لگا سدا پھرے اہنس جلتُ بہائے ॥
ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ ॥
جو تسُ بھاوے سو تھیئیے کہنا کچھُو ن جائے ॥۱॥
ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ॥੧॥
م : ۳ ॥
ਮ ੩ ॥
ستگرُو پھرمائیا کاری ایہ کریہُ ॥
ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥
گرُو دُیارے ہوئے کَیے ساہبُ سنّمالیہُ ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥
ساہبُ سدا ہجُور ہیَے بھرمیَے کے چھئُڑ کٹ کیَے انّتر جوت دھریہُ ॥
ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥
ہر کا نامُ انّمرتُ ہیَے دارُو ایہُ لائیہُ ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ ॥
ستگر کا بھاݨا چت رکھہُ سنّجمُ سچا نیہُ ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥
نانک ایتھیَے سکھیَے انّدر رکھسی اگیَے ہر سئو کیل کریہُ ॥۲॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥
پئُڑی ॥
ਪਉੜੀ ॥
آپے بھار اٹھارہ بݨسپت آپے ہی پھل لائے ॥
ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ ॥
آپے مالی آپ سبھُ سنّچیَے آپے ہی مُہ پائے ॥
ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ ॥
آپے کرتا آپے بھگتا آپے دیئے دوائے ॥
ਆਪੇ ਕਰਤਾ ਆਪੇ ਭੁਗਤਾ ਆਪੇ ਦੇਇ ਦਿਵਾਏ ॥
آپے ساہبُ آپے ہیَے راکھا آپے رہیا سمائے ॥
ਆਪੇ ਸਾਹਿਬੁ ਆਪੇ ਹੈ ਰਾਖਾ ਆਪੇ ਰਹਿਆ ਸਮਾਏ ॥
جنُ نانک وڈِیائی آکھیَے ہر کرتے کی جس نو تلُ ن تمائے ॥۱۵॥
ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ ਤਿਲੁ ਨ ਤਮਾਏ ॥੧੫॥

سلوک م : ۳ ॥
ਸਲੋਕ ਮ ੩ ॥
مانسُ بھریا آنیا مانسُ بھریا آئے ॥
ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
جِتُ پیِتیَے مت دوُر ہوئے برلُ پوے وِچ آئے ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
آپنا پرائیا ن پچھانئی کھسمہُ دھکے کھائے ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
جِتُ پیِتیَے کھسمُ وِسرے درگہ مِلیَے سجائے ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
جھوُٹھا مدُ موُل ن پیِچئی جے کا پار وسائے ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥
نانک ندری سچُ مدُ پائیِئیَے ستگُرُ مِلیَے جِسُ آئے ॥
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
سدا ساہب کیَے رنگ رہیَے مہلی پاوے تھائو ॥۱॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥੧॥
م : ۳ ॥
ਮ ੩ ॥
اِہُ جگتُ جیِوتُ مرے جا اِس نو سوجھی ہوئے ॥
ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ॥
جا تِن سوالیا تاں سوِ رہیا جگائے تاں سُدھ ہوئے ॥
ਜਾ ਤਿਨ੍ਹਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥
نانک ندر کرے جے آپنی ستگُرُ میلیَے سوئے ॥
ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ॥
گر پرسادِ جیِوتُ مرے تا پھر مرنُ ن ہوئے ॥۲॥
ਗੁਰ ਪ੍ਰਸਾਦਿ ਜੀਵਤੁ ਮਰੈ ਤਾ ਫਿਰਿ ਮਰਣੁ ਨ ਹੋਇ ॥੨॥
پئُڑی ॥
ਪਉੜੀ ॥
جِس دا کیِتا سبھُ کِچھُ ہووے تِس نو پرواہ ناہی کِسیَے کیری ॥
ਜਿਸ ਦਾ ਕੀਤਾ ਸਭੁ ਕਿਛੁ ਹੋਵੈ ਤਿਸ ਨੋ ਪਰਵਾਹ ਨਾਹੀ ਕਿਸੈ ਕੇਰੀ ॥

ہر جیئو تیرا دِتا سبھُ کو کھاوۓ سبھ مُہتاجی کڈھیَے تیری =
ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ ਸਭ ਮੁਹਤਾਜੀ ਕਢੈ ਤੇਰੀ ॥

پنّنا ۵۵۵ (Page 555)

جِ تُدھ نو سالاہے سُ سبھُ کِچھُ پاوۓ جِس نو کِرپا نِرنّجن کیری =
ਜਿ ਤੁਧ ਨੋ ਸਾਲਾਹੇ ਸੁ ਸਭੁ ਕਿਛੁ ਪਾਵੈ ਜਿਸ ਨੋ ਕਿਰਪਾ ਨਿਰੰਜਨ ਕੇਰੀ ॥
سوئی ساہُ سچا ونجارا جِنِ وکھرُ لدِیا ہر نامُ دھنُ تیری =
ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ ॥
سبھِ تِسیَے نو سالاہہُ سنّتہُ جِنِ دوُجے بھاو کی مارِ وِڈاری ڈھیری = ١٦=
ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ॥੧੬॥
سلوک =
ਸਲੋਕ ॥
کبیِرا مرتا مرتا جگُ مُیا مرِ بھِ ن جانیَے کوئے =
ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ایَسی مرنی جو مرۓ بہُرِ ن مرنا ہوئے = ١=
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥੧॥
م : ٣ =
ਮ ੩ ॥
کِیا جاݨا کِو مرہگے کیَسا مرݨا ہوئے =
ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥
جے کرِ ساہِبُ منہُ ن ویِسرۓ تا سہِلا مرݨا ہوئے =
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥
مرݨیَے تے جگتُ ڈرۓ جیِویا لوڑۓ سبھُ کوئے =
ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
گر پرسادی جیِوتُ مرۓ ہکمیَے بوُجھیَے سوئے =
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
نانک ایَسی مرنی جو مرۓ تا سد جیِوݨُ ہوئے = ٢=
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੨॥
پئُڑی =
ਪਉੜੀ ॥

جا آپ کِرپالُ ہوَوئے ہر سُیامی تا آپݨا نائو ہر آپ جپاوئے ॥
ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥
آپے ستِگُرُ میل سُکھُ دیوئے آپݨا سیوکُ آپ ہر بھاوئے ॥
ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ ॥
آپݨیا سیوکا کی آپ پیَج رکھیَے آپݨیا بھگتا کی پیَری پاوئے ॥
ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ ॥
دھرم رائے ہیَے ہر کا کِیا ہر جن سیوک نیڑن آوئے ॥
ਧਰਮ ਰਾਇ ਹੈ ਹਰਿ ਕਾ ਕੀਆ ਹਰਿ ਜਨ ਸੇਵਕ ਨੇੜਿ ਨ ਆਵੈ ॥
جو ہر کا پِیارا سو سبھنا کا پِیارا ہوَر کیتی جھکھ جھکھ آوئے جاوئے ॥۱۸॥
ਜੋ ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥੧੮॥
سلوک م : ۳ ॥
ਸਲੋਕ ਮ ੩ ॥
رامُ رامُ کرتا سبھُ جگُ پھِرئے رامُ ن پائیا جائے ॥
ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ ॥
اگمُ اگوچرُ اِت وڈا اتُلُ ن تُلیا جائے ॥
ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ ॥
کِیمت کِنیَے ن پائِیا کِتیَے ن لئِیا جائے ॥
ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ॥
گُر کیَے سبد بھیدیا اِن بِدھ وسیا مَن آئے ॥
ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ॥
نانک آپ امیئو ہیَے گُر کِرپا تے رہیا سمائے ॥
ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ॥
آپے مِلیا مِل رہیا آپے مِلیا آئے ॥۱॥
ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥੧॥
م : ۳ ॥
ਮ ੩ ॥
اے مَن اِہُ دھنُ نامُ ہیَے جِتُ سدا سدا سُکھُ ہوئے ॥
ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
توٹا مُول ن آوئی لاہا سد ہی ہوئے ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥

کھادھیَے کھرچِئیَے توٹ ن آوئی سدا سدا اوہُ دیئے ॥
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ॥
سہسا مۄُلِ ن ہووئی ہانٹت کدے ن ہوئے ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ॥
نانک گُرمُکھ پائیِئیَے جا کئُو ندرِ کریئے ॥۲॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੨॥
پئُڑی ॥
ਪਉੜੀ ॥
آپے سبھ گھٹ اںدرے آپے ہی باہرِ ॥
ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ ॥
آپے گُپتُ ورتدا آپے ہی جاہرِ ॥
ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ ॥
جگ چھتیِہ گُبارُ کرِ ورتیا سُنّناہرِ ॥
ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥
اۄتھیَے وید پُران ن ساستا آپے ہرِ نرہرِ ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ॥
بیَٹھا تاڑی لائے آپِ سبھ دۄُ ہی باہرِ ॥
ਬੈਠਾ ਤਾੜੀ ਲਾਇ ਆਪਿ ਸਭ ਦੂ ਹੀ ਬਾਹਰਿ ॥
آپنی مِت آپِ جانٔدا آپے ہی گئُہرُ ॥۱۸॥
ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ ॥੧੮॥
سلۄک م : ۳ ॥
ਸਲੋਕ ਮ ੩ ॥
ہئُمیَے وِچ جگتُ مُیا مردۄ مردا جائے ॥
ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ ॥



جِچرُ وِچ دںمُ ہیَے تِچرُ ن چیتئی کِ کریگُ اگیَے جائے ॥
ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ ॥
گِیانی ہوئے سُ چیتنّنُ ہوئے اگِیانی اںدھُ کمائے ॥
ਗਿਆਨੀ ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ ॥

نانک ایتھیَے کماوٕے سو مِلیَے اگیَے پائے جائے ॥۱॥

ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥੧॥

م : ۳ ॥

ਮ ੩ ॥

دھُرِ کھسمیَے کا ہُکمُ پئِیا وِنُ سٖتگُر چیتِیا ن جائے ॥

ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥

سٖتگُرِ مِلئِیَے انّترِ روِ رہِیا سدا رہِیا لِو لائے ॥

ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥

دمِ دمِ سدا سمالدا دنّمُ ن بِرتھا جائے ॥

ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ ॥

جنم مرن کا بھئو گئِیا جیِون پدوی پائے ॥

ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥

نانک اِہُ مرتبا تِس نو دیئے جِس نو کِرپا کرے رجائے ॥۲॥

ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ ॥੨॥

پئُڑی ॥

ਪਉੜੀ ॥

آپے داناں بیِنِیا آپے پردھاناں ॥

ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ॥

آپے رُوپ دِکھالدا آپے لائے دِھیاناں ॥

ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ॥

آپے مونی ورتدا آپے کتھیَے گِیاناں ॥

ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ ॥

کئُڑا کِسیَے ن لگئی سبھنا ہی بھانا ॥

ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ ॥

اُستتِ برنِ ن سکیِئیَے سد سد کُربانا ॥۱۹॥

ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ ॥੧੯॥

سلوک م : ۱ ॥

ਸਲੋਕ ਮ ੧ ॥

کلی انّدرِ نانکا جِنّاں دا اؤتارُ ॥

ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥

پُتُ جِنوُرا دھیِءِ جِنّوُری جورُوُ جِنّا دا سِکدارُ ॥۱॥
ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥੧॥
م : ۱ ॥
ਮ ੧ ॥
ہِنّدوُ موُلے بھوُلے اکھُٹی جاںہی ॥
ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥
نارِد کہِیا سِ پوُج کراںہی ॥
ਨਾਰਦਿ ਕਹਿਆ ਸਿ ਪੂਜ ਕਰਾਂਹੀ ॥
انّدھے گُنّگے انّدھ انّدھارُ ॥
ਅੰਧੇ ਗੁੰਗੇ ਅੰਧ ਅੰਧਾਰੁ ॥
پاتھرُ لے پوُجہِ مُگدھ گوار ॥
ਪਾਥਰੁ ਲੇ ਪੂਜਹਿ ਮੁਗਧ ਗਵਾਰ ॥
اوہِ جا آپِ ڈُبے تُم کہا ترنھہارُ ॥۲॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥
پئُڑی ॥
ਪਉੜੀ ॥
سبھُ کِہُ تیرےَ وسِ ہےَ توُ سچا ساہُ ॥
ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ॥
بھگت رتے رنّگِ ایک کےَ پوُرا ویساہُ ॥
ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ ॥
انّم٘رِتُ بھوجنُ نامُ ہرِ رجِ رجِ جن کھاہُ ॥
ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ॥
سبھِ پدارتھ پائیِئنِ سِمرنھُ سچُ لاہُ ॥
ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥
سنّت پِیارے پارب٘رہم نانک ہرِ اگم اگاہُ ॥۲۰॥
ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ॥੨੦॥
سلوک م : ۳ ॥
ਸਲੋਕ ਮ ੩ ॥
سبھُ کِچھُ ہُکمے آودا سبھُ کِچھُ ہُکمے جائے ॥
ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ ॥

جے کوٗ مۄُرکھُ آپہُ جاݨیِۓ انّدھا انّدھُ کمائے ॥
ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ ॥
نانک ہُکمُ کوٗ گُرمُکھِ بُجھیِۓ جِس نوٗ کِرپا کرے رجائے ॥۱॥
ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ ॥੧॥
م : ۳ ॥
ਮ ੩ ॥
سوٗ جوٗگی جُگتِ سوٗ پائے جِس نوٗ گُرمُکھِ نامُ پراپتِ ہوئے ॥
ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ॥
تِسُ جوٗگی کی نگری سبھُ کوٗ وسیِۓ بھیکھی جوٗگُ ن ہوئے ॥
ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ ॥
نانک ایَسا وِرلا کوٗ جوٗگی جِسُ گھٹِ پرگٹُ ہوئے ॥۲॥
ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ॥੨॥
پئُڑی ॥
ਪਉੜੀ ॥
آپے جنّت اُپائِئنُ آپے آدھارُ ॥
ਆਪੇ ਜੰਤ ਉਪਾਇਅਨੁ ਆਪੇ ਆਧਾਰੁ ॥
آپے سوٗکھمُ بھالیِئیِۓ آپے پاسارُ ॥
ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ॥
آپِ اِکاتی ہوئے رہیِۓ آپے وڈ پروارُ ॥
ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ॥
نانکُ منّگیِۓ دانُ ہرِ سنّتا رینارُ ॥
ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥
ہوٗرُ داتارُ ن سُجھئی توُ دیوݨہارُ ॥۲۱॥۱॥ سُدھُ ॥
ਹੋਰੁ ਦਾਤਾਰੁ ਨ ਸੁਝਈ ਤੂ ਦੇਵਣਹਾਰੁ ॥੨੧॥੧॥ ਸੁਧੁ ॥

## (Page 557) ۵۵۷ پنّنا

اِکّ اوئنکار سِت نامُ کرتا پُرکھُ نربھئو نِرویَرُ اکال مۄُرتِ اجوُنی سیَبھنّ گُر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ وڈہنّسُ مہلا ۱ گھرُ ۱ ॥
ਰਾਗੁ ਵਡਹੰਸੁ ਮਹਲਾ ੧ ਘਰੁ ੧ ॥

املی امل ُن انبڑے مچھی نیر ُن ہوئے ॥
ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
جو رتے سہ آپنیے تن بھاوے سبھ ُ کوئے ॥۱॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥
ہئو واری ونّذا کھنّنیئیے ونّذا تئو ساہب کے ناوے ॥۱॥ رہائو ॥
ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥
ساہب ُ سپھلیئو رکھڑا انّمرت ُ جا کا نائو ॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥
جن پییا تے ترپت بھئے ہئو تن بلہارے جائو ॥۲॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥
میَے کی ندر ن آوہی وسہ ہبھیاں نال ॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥
تکھا تہائیا کیئو لہیَے جا سر بھیتر پال ॥۳॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥
نانک ُ تیرا بانّیا توُ ساہب ُ میَے راس ॥
ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥
من تے دھوکھا تا لہیَے جا سپھت کری ارداس ॥۴॥۱॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥
وڈہنّس ُ مہلا ۱ ॥
ਵਡਹੰਸੁ ਮਹਲਾ ੧ ॥
گنّونّتی سہ ُ راویا نرگن کوُکے کائے ॥
ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ॥
جے گنّونّتی تھی رہیَے تا بھی سہ ُ راون جائے ॥۱॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ॥੧॥
میرا کنّت ُ ریسالوُ کی دھن اورا راوے جی ॥۱॥ رہائو ॥
ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ॥੧॥ ਰਹਾਉ ॥
کرنّی کامن جے تھیئیَے جے من ُ دھاگا ہوئے ॥
ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ॥
مانک ُ مل ن پائییَے لیجیَے چت پروئے ॥۲॥
ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ॥੨॥

راہُ دسائی ن جُلاں آکھاں انٗمڑیاسُ ॥
ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥
تیَے سہ نالِ اکوُݨا کِئُ تھیِوےَ گھر واسُ ॥۳॥
ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥੩॥
نانک ایکی باہرا دوُجا ناہی کوئِ ॥
ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ॥
تیَے سہ لگی جے رہےَ بھی سہُ راوےَ سوئِ ॥۴॥۲॥
ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ॥੪॥੨॥
وڈہنّسُ مہلا ۱ گھرُ ۲ ॥
ਵਡਹੰਸੁ ਮਹਲਾ ੧ ਘਰੁ ੨ ॥
موری رُنھ جھُنھ لائِیا بھیَݨے ساونھُ آئِیا ॥
ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥
تیرے مُنّدھ کٹارے جیوڈا تِنِ لوبھی لوبھ لُبھائِیا ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
تیرے درسن وِٹہُ کھنّنیِئےَ ونّا تیرے نام وِٹہُ کُرباݨو ॥
ਤੇਰੇ ਦਰਸਨ ਵਿਟਹੁ ਖੰਨੀਐ ਵੰਵਾ ਤੇਰੇ ਨਾਮ ਵਿਟਹੁ ਕੁਰਬਾਣੋ ॥
جا توُ تا میَے مانھُ کیِیا ہےَ تُدھُ بِنُ کیہا میرا ماݨو ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥
چوُڑا بھنّنُ پلنّگھ سِئُ مُنّدھے سنھُ باہی سنھُ باہا ॥
ਚੂੜਾ ਭੰਨੁ ਪਲ ਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥
ایتے ویس کریدیِئے مُنّدھے سہُ راتو اوراہا ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥



نا منیِیارُ ن چوُڑیِیا نا سے ونّگُڑیِیاہا ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥
جو سہ کنّٹھِ ن لگیِیا جلنُ سِ باہڑیِیاہا ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥
سبھِ سہیِیا سہُ راونھِ گئیِیا ہئُ دادھی کےَ درِ جاوا ॥
ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ॥

انّمالی ہئو کھری سُچّجی تیَے سہ ایک ن بھاوا =
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥
ماڑھ گُنّدائی-ی پٹِیا بھرِیئیَے ماگ سنّدھوُرے =
ਮਾਠਿ ਗੁੰਦਾਇ□ੀ ਪਟੀਆ ਭਰੀਐ ਮਾਗ ਸੰਧੂਰੇ ॥
اگیَے گئی ن منّنِیا مرئو وِسوُر وِسوُرے =
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥
میَے رۄونّدی سبھُ جگُ رُنا رُنّنڑے ونہُ پنّکھیرۄُ =
ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥
اِکُ ن رُنا میرے تن کا بِرہا جِن ہئو پِرہُ وِچھوڑی =
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥
سُپنیَے آئِیا بھی گئِیا میَے جلُ بھرِیا رۄئِے =
ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥
آئِے ن سکا تُجھ کنِ پِیارے بھیجِ ن سکا کۄئِے =
ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥
آئو سبھاگی نیِدڑیئے متُ سہُ دیکھا سۄئِے =
ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥
تیَے ساہِب کی بات جِ آکھیَے کہُ نانک کِیا دیِجیَے =
ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥
سیِسُ وڈھے کرِ بیَسنُ دیِجیَے وِنُ سِر سیو کریِجیَے =
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥
کِئو ن مریِجیَے جیِئڑا ن دیِجیَے جا سہُ بھئِیا وِڈانا = ا= ٣=
ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ॥੧॥੩॥
وڈہنّسُ مہلا ٣ گھرُ ا
ਵਡਹੰਸੁ ਮਹਲਾ ੩ ਘਰੁ ੧
اِکّ اۄنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
منِ میَلیَے سبھُ کِچھُ میَلا تنِ دھۄتیَے منُ ہچھا ن ہۄئِے =
ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
اِہ جگتُ بھرمِ بھُلائِیا وِرلا بوُجھیَے کۄئِے = ا=
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥੧॥

جِپ مَن میرے تُوٗ ایکو نامُ ॥
ਜਪਿ ਮਨ ਮੇਰੇ ਤੂ ਏਕੋ ਨਾਮੁ ॥
سِتِگُرِ دیِیا مو کئو ایہُ نِدھانُ ॥١॥ رہائو ॥
ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ ॥੧॥ ਰਹਾਉ ॥
سِدھا کے آسݨ جے سِکھیَے اِنّدری وِس کرِ کمائے ॥
ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ॥
مَن کی میَلُ نہ اُترےَ ہئُمیَے میَلُ نہ جائے ॥٢॥
ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ॥੨॥
اِسُ مَن کئو ہورُ سنّجمُ کو ناہی وِݨُ سِتِگُر کی سرݨائے ॥
ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥
ستگُرِ مِلِئیَے اُلٹی بھئی کہݨا کِچھوُ نہ جائے ॥٣॥
ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥੩॥
بھݨِت نانکُ سِتِگُر کئو مِلدو مرےَ گُر کےَ سبدِ پھِرِ جیِوےَ کوئے ॥
ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ ॥
ممتا کی ملُ اُترےَ اِہُ مَنُ ہچھا ہوئے ॥٤॥١॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ॥੪॥੧॥
وڈہنّسُ مہلا ٣ ॥
ਵਡਹੰਸੁ ਮਹਲਾ ੩ ॥
ندری ستگُرُ سیوِئیَے ندری سیوا ہوئے ॥
ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ ॥
ندری اِہُ مَنُ وِس آوےَ ندری مَنُ نِرملُ ہوئے ॥١॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ ॥੧॥
میرے مَن چیِت سچا سوئے ॥
ਮੇਰੇ ਮਨ ਚੇਤਿ ਸਚਾ ਸੋਇ ॥
ایکو چیتِہ تا سُکھُ پاوِہ پھِرِ دوُکھُ نہ موُلے ہوئے ॥١॥ رہائو ॥
ਏਕੋ ਚੇਤਹਿ ਤਾ ਸੁਖੁ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ ॥੧॥ ਰਹਾਉ ॥
ندری مرِ کےَ جیِوِئیَے ندری سبدُ وسےَ مَنِ آئے ॥
ਨਦਰੀ ਮਰਿ ਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ ॥
ندری ہُکمُ بُجھِئیَے ہُکمے رہیَے سمائے ॥٢॥
ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ ॥੨॥

جِن جِہوا ہر رسُ ن چکھئو سا جِہوا جل جائو =
ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥
ان رس سادے لگ رہی دکھُ پائیا دُوجیَے بھائے = ۳=
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥੩॥
سبھنا ندر ایک ہیَے آپے پھرکُ کریئے =
ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥
نانک ستگُر مِلئیَے پھلُ پائیا نامُ وڈائی دیئے = ۴= ۲=
ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥੪॥੨॥



وڈہنّسُ مہلا ۳ =
ਵਡਹੰਸੁ ਮਹਲਾ ੩ ॥
مائیا موہُ گُبارُ ہیَے گُر بِن گِیانُ ن ہوئی =
ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥
سبد لگے تِن بُجھیا دُوجیَے پرج وِگوئی = ۱=
ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥੧॥
من میرے گُرمت کرنی سارُ =
ਮਨ ਮੇਰੇ ਗੁਰਮਤਿ ਕਰਣੀ ਸਾਰੁ ॥
سدا سدا ہر پربھُ روہ تا پاوہ موکھ دُیارُ = ۱= رہائو =
ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥੧॥ ਰਹਾਉ ॥
گُنا کا نِدھانُ ایکُ ہیَے آپے دیئے تا کو پائے =
ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ ॥
بِنُ ناوئے سبھ وِچھُڑی گُر کیَے سبد مِلائے = ۲=
ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ॥੨॥
میری میری کردے گھٹ گئے تِنا ہتھ کِہُ ن آئیا =
ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ॥
ستگُر مِلئیَے سچ مِلے سچ نام سمائیا = ۳=
ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ ॥੩॥
آسا منسا ایہُ سریرُ ہیَے انّتر جوت جگائے =
ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ॥

نانک منمُکھ بنّدھُ ہیَے گُرمُکھ مُکت کرائے ॥۴॥۳॥

ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ॥੪॥੩॥

وڈہنّسُ مہلا ۳ ॥

ਵਡਹੰਸੁ ਮਹਲਾ ੩ ॥

سوہاگݨی سدا مُکھُ اُجلا گُر کیَے سہج سُبھائے ॥

ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਇ ॥

سدا پِرُ راوہِ آپݨا وِچہُ آپُ گوائے ॥۱॥

ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ ॥੧॥

میرے مَن توُ ہر ہر نامُ دھِیائے ॥

ਮੇਰੇ ਮਨ ਤੂ ਹਰਿ ਹਰਿ ਨਾਮੁ ਧਿਆਇ ॥

ستگُر مو کئو ہر دِیا بُجھائے ॥۱॥ رہائو ॥

ਸਤਗੁਰਿ ਮੋ ਕਉ ਹਰਿ ਦੀਆ ਬੁਝਾਇ ॥੧॥ ਰਹਾਉ ॥

دوہاگݨی کھریا بِللادیا تِنا مہلُ نَ پائے ॥

ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥

دوُجیَے بھائے کرُوُپی دوُکھُ پاوہِ آگیَے جائے ॥۲॥

ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥੨॥

گݨونّتی نِت گُݨ روَے ہِردَے نامُ وسائے ॥

ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥

اَئُگݨونّتی کامݨی دُکھُ لاگیَے بِللائے ॥۳॥

ਅਉਗਣਵੰਤੀ ਕਾਮਣੀ ਦੁਖੁ ਲਾਗੈ ਬਿਲਲਾਇ ॥੩॥

سبھنا کا بھتارُ ایکُ ہیَے سُیامی کہݨا کِچھوُ نَ جائے ॥

ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥

نانک آپے ویک کیِتِئنُ نامے لئِئنُ لائے ॥۴॥۴॥

ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥੪॥੪॥

وڈہنّسُ مہلا ۳ ॥

ਵਡਹੰਸੁ ਮਹਲਾ ੩ ॥

انّمرت نامُ سد میِٹھا لاگا گُر سبدی سادُ آئِیا ॥

ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ॥

سچی باݨی سہج سماݨی ہر جیِئو مَن وسائِیا ॥۱॥

ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥੧॥

ہرِ کرِ کِرپا ستگُرُو مِلائِیا ॥
ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ॥
پُوَرےَ ستگُرِ ہرِ نامُ دھِیائِیا ॥۱॥ رہاءُ ॥
ਪੂਰੈ ਸਤਗੁਰਿ ਹਰਿ ਨਾਮੁ ਧਿਆਇਆ ॥੧॥ ਰਹਾਉ ॥
برہمیَے بید بانھی پرگاسی مائِیا مۄہ پسارا ॥
ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
مہادیءُ گِیانی ورتےَ گھرِ آپنھیَے تامسُ بہُتُ اہنّکارا ॥۲॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥
کِسنُ سدا اوتاری رُوُدھا کِتُ لگِ ترےَ سنّسارا ॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥
گُرمُکھِ گِیانِ رتے جُگ انّترِ چُوُکےَ مۄہ گُبارا ॥۳॥
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥੩॥
ستگُر سیوا تے نِستارا گُرمُکھِ ترےَ سنّسارا ॥
ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ॥
ساچیَے نائے رتے بیَراگی پائِنِ مۄکھ دُیارا ॥۴॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ॥੪॥
ایکۄ سچُ ورتےَ سبھ انّترِ سبھنا کرے پ٘رتِپالا ॥
ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥
نانک اِکسُ بِنُ میَے اورُ ن جانھا سبھنا دیِوانُ دئِیالا ॥۵॥۵॥
ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ॥੫॥੫॥
وڈہنّسُ مہلا ۳ ॥
ਵਡਹੰਸੁ ਮਹਲਾ ੩ ॥
گُرمُکھِ سچُ سنّجمُ تتُ گِیانُ ॥
ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥
گُرمُکھِ ساچے لگےَ دھِیانُ ॥۱॥
ਗੁਰਮੁਖਿ ਸਾਚੇ ਲਗੈ ਧਿਆਨੁ ॥੧॥

پنّنا ۵۶۰ (Page 560)

گُرمُکھِ من میرے نامُ سمالِ ॥
ਗੁਰਮੁਖਿ ਮਨ ਮੇਰੇ ਨਾਮੁ ਸਮਾਲਿ ॥

سدا نِبہیَے چلیَے تیرَے نالِ ॥ رہائو ॥

ਸਦਾ ਨਿਬਹੈ ਚਲੈ ਤੇਰੈ ਨਾਲਿ ॥ ਰਹਾਉ ॥

گُرمُکھ جاتِ پتِ سچُ سوئے ॥

ਗੁਰਮੁਖਿ ਜਾਤਿ ਪਤਿ ਸਚੁ ਸੋਇ ॥

گُرمُکھ انّترِ سکھائی پربھُ ہوئے ॥۲॥

ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ ॥੨॥

گُرمُکھ جِس نو آپِ کرے سو ہوئے ॥

ਗੁਰਮੁਖਿ ਜਿਸ ਨੋ ਆਪਿ ਕਰੇ ਸੋ ਹੋਇ ॥

گُرمُکھ آپِ وڈائی دیوَے سوئے ॥۳॥

ਗੁਰਮੁਖਿ ਆਪਿ ਵਡਾਈ ਦੇਵੈ ਸੋਇ ॥੩॥

گُرمُکھ سبدُ سچُ کرنی سارُ ॥

ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥

گُرمُکھ نانک پرواریَ سادھارُ ॥۴॥۶॥

ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥੪॥੬॥

وڈہنّسُ مہلا ۳ ॥

ਵਡਹੰਸੁ ਮਹਲਾ ੩ ॥

رسنا ہرِ سادِ لگی سہج سُبھائے ॥

ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ॥

منُ ترِپتیا ہرِ نامُ دِھائے ॥۱॥

ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ॥੧॥

سدا سُکھُ ساچیَے سبد وِچاری ॥

ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥

آپنے ستگُر وِٹہُ سدا بلہاری ॥۱॥ رہائو ॥

ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ ਰਹਾਉ ॥

اکھی سنّتوکھیِیا ایک لِو لائے ॥

ਅਖੀ ਸੰਤੋਖੀਆ ਏਕ ਲਿਵ ਲਾਇ ॥

منُ سنّتوکھیا دوُجا بھائو گوائے ॥۲॥

ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥

دیہ سریر سُکھُ ہوَوے سبد ہرِ نائے ॥

ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ॥

نامُ پرملُ ہِردےَ رہیا سمائے ॥۳॥
ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ॥੩॥
نانک مستکِ جِسُ وڈبھاگُ ॥
ਨਾਨਕ ਮਸਤਕਿ ਜਿਸੁ ਵਡਭਾਗੁ ॥
گُر کی بانی سہج بیَراگُ ॥۴॥۷॥
ਗੁਰ ਕੀ ਬਾਣੀ ਸਹਜ ਬੈਰਾਗੁ ॥੪॥੭॥
وڈہنّسُ محلا ۳ ॥
ਵਡਹੰਸੁ ਮਹਲਾ ੩ ॥
پوُرے گُر تے نامُ پائِیا جائے ॥
ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥
سچےَ سبد سچ سمائے ॥۱॥
ਸਚੈ ਸਬਦਿ ਸਚਿ ਸਮਾਇ ॥੧॥
اے من نامُ نِدھانُ توُ پائے ॥
ਏ ਮਨ ਨਾਮੁ ਨਿਧਾਨੁ ਤੂ ਪਾਇ ॥
آپنے گُر کی منّن لیَے رجائے ॥۱॥ رہائو ॥
ਆਪਣੇ ਗੁਰ ਕੀ ਮੰਨਿ ਲੈ ਰਜਾਇ ॥੧॥ ਰਹਾਉ ॥
گُر کےَ سبد وِچہُ میَلُ گوائے ॥
ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ॥
نِرملُ نامُ وسےَ منِ آئے ॥۲॥
ਨਿਰਮਲੁ ਨਾਮੁ ਵਸੈ ਮਨਿ ਆਇ ॥੨॥
بھرمے بھوُلا پھِرے سنّسارُ ॥
ਭਰਮੇ ਭੂਲਾ ਫਿਰੈ ਸੰਸਾਰੁ ॥
مر جنمیَے جمُ کرے کھُیارُ ॥۳॥
ਮਰਿ ਜਨਮੈ ਜਮੁ ਕਰੇ ਖੁਆਰੁ ॥੩॥
نانک سے وڈبھاگی جِن ہر نامُ دِھیائِیا ॥
ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ॥
گُر پرسادی منّن وسائِیا ॥۴॥۸॥
ਗੁਰ ਪਰਸਾਦੀ ਮੰਨਿ ਵਸਾਇਆ ॥੪॥੮॥
وڈہنّسُ محلا ۳ ॥
ਵਡਹੰਸੁ ਮਹਲਾ ੩ ॥

ہئُمَیے ناوۓ نالِ وِرۏدھُ ہَیَے دُئِۓ ن وسہِ اِک ٹھائۓ =
ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ہئُمَیے وِچِ سیوا ن ہۏوئی تا منُ بِرتھا جائۓ =۱=
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੧॥
ہرِ چیتِ من میرے تۄُ گُر کا سبدُ کمائۓ =
ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ॥
ہُکمُ منّنہِ تا ہرِ مِلَیے تا وِچہُ ہئُمَیے جائۓ = رہائو =
ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ॥ ਰਹਾਉ ॥
ہئُمَیے سبھُ سریرُ ہَیَے ہئُمَیے اۄپتِ ہۏئۓ =
ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ॥
ہئُمَیے وڈا گُبارُ ہَیَے ہئُمَیے وِچِ بُجھِ ن سکَیَے کۏئۓ =۲=
ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥੨॥
ہئُمَیے وِچِ بھگتِ ن ہۏوئی ہُکمُ ن بُجھِیا جائۓ =
ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ॥
ہئُمَیے وِچِ جیئُ بنّدھُ ہَیَے نامُ ن وسَیے منِ آئۓ =۳=
ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ॥੩॥
نانک ستگُرِ مِلِئَیے ہئُمَیے گئی تا سچُ وسِیا منِ آئۓ =
ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ॥
سچُ کماوۓ سچِ رہَیَے سچے سیوِ سمائۓ =۴=۹=۱۲=
ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ॥੪॥੯॥੧੨॥
وڈہنّسُ مہلا ۴ گھرُ ۱
ਵਡਹੰਸੁ ਮਹਲਾ ੪ ਘਰੁ ੧
اِکّ اۄنکار ستِگُر پ٘رسادِ =
ੴ ਸਤਿਗੁਰ ਪ੍ਰਸਾਦਿ ॥
سیج ایک ایکۏ پ٘ربھُ ٹھاکُرُ =
ਸੇਜ ਏਕ ਏਕੋ ਪ੍ਰਭੁ ਠਾਕੁਰੁ ॥
گُرمُکھِ ہرِ راوے سُکھ ساگرُ =۱=
ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ॥੧॥
مَیے پ٘ربھ مِلن پ٘ریم منِ آسا =
ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥

گُرُ پۄُرا میلاوےَ میرا پ٘رِتمُ ہئُ وارِ وارِ آپݨے گُرۄُ کئُ جاسا ॥١॥ رہائُ ॥
ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥੧॥ ਰਹਾਉ ॥

میَے اوگݨ بھرپۄُرِ سریرے ॥
ਮੈ ਅਵਗਣ ਭਰਪੂਰਿ ਸਰੀਰੇ ॥

ہئُ کِئُ کرِ مِلا اپݨے پ٘رِتم پۄُرے ॥٢॥
ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ ॥੨॥

جِنِ گُݨونّتی میرا پ٘رِتمُ پائِیا ॥
ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ ॥

سے میَے گُݨ ناہی ہئُ کِئُ مِلا میری مائِیا ॥٣॥
ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥੩॥

ہئُ کرِ کرِ تھاکا اُپاو بہُتیرے ॥
ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ॥

نانک گریب راکھہُ ہرِ میرے ॥٤॥١॥
ਨਾਨਕ ਗਰੀਬ ਰਾਖਹੁ ਹਰਿ ਮੇਰੇ ॥੪॥੧॥

وڈہنّسُ مہلا ٤ ॥
ਵਡਹੰਸੁ ਮਹਲਾ ੪ ॥

میرا ہرِ پ٘ربھُ سُنّدرُ میَے سار ن جاݨی ॥
ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥

ہئُ ہرِ پ٘ربھ چھوڈِ دۄُجیَے لوبھاݨی ॥١॥
ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ ॥੧॥

ہئُ کِئُ کرِ پِر کئُ مِلئُ اِیاݨی ॥
ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥

جو پِر بھاوےَ سا سوہاگݨِ سائی پِر کئُ مِلیَے سِیاݨی ॥١॥ رہائُ ॥
ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥

میَے وِچِ دوس ہئُ کِئُ کرِ پِرُ پاوا ॥
ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ ॥

تیرے انیک پِیارے ہئُ پِر چِتِ ن آوا ॥٢॥
ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ॥੨॥

جِن پِرُ راوِیا سا بھلی سُہاگنِ =
ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥
سے میَے گُن ناہی ہئو کِیا کری دُہاگنِ = ۳=
ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥
نِت سُہاگنِ سدا پِرُ راوئے =
ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥
میَے کرمہینِ کب ہی گلِ لاوئے = ۴=
ਮੈ ਕਰਮਹੀਣ ਕਬ ਹੀ ਗਲਿ ਲਾਵੈ ॥੪॥
تُوُ پِرُ گُنونّتا ہئو اَئُگُنِیارا =
ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ ॥
میَے نِرگُنِ بکھسِ نانکُ ویچارا = ۵= ۲=
ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ॥੫॥੨॥
وڈہنّسُ مہلا ۴ گھرُ ۲
ਵਡਹੰਸੁ ਮਹਲਾ ੪ ਘਰੁ ੨
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
میَے منِ وڈی آس ہرے کِئو کرِ ہرِ درسنُ پاوا =
ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥
ہئو جائے پُچھا اپنے ستگُرئے گُر پُچھِ منُ مُگدھُ سمجھاوا =
ਹਉ ਜਾਇ ਪੁਛਾ ਅਪਨੇ ਸਤਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥
بھُولا منُ سمجھیَے گُر سبدی ہرِ ہرِ سدا دِھیائے =
ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ॥
نانک جِسُ ندرِ کرے میرا پیارا سو ہرِ چرنی چِتُ لائے = ۱=
ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥੧॥
ہئو سبھِ ویس کری پِر کارنِ جے ہرِ پربھ ساچے بھاوا =
ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ ॥
سو پِرُ پیارا میَے ندرِ ن دیکھیَے ہئو کِئو کرِ دھیِرجُ پاوا =
ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ॥
جِسُ کارنِ ہئو سیِگارُ سیِگاری سو پِرُ رتا میرا اورا =
ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥

نانک دھنُ دھنّنُ دھنّنُ سوٗہاگنِ جِنِ پِرُ راوِئڑا سچُ سورا ॥۲॥
ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥੨॥
ہئو جائے پُچّھا سوٗہاگ سُہاگنِ تُسی کِئو پِرُ پائِئڑا پربھُ میرا ॥
ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ॥
میَے اوُپر ندر کری پِر ساچیَے میَے چھوڈِئڑا میرا تیرا ॥
ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥
سبھُ منُ تنُ جیِئو کرہُ ہر پربھ کا اِتُ مارگ بھیَݨے مِلیِئیَے ॥
ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥
آپنڑا پربھُ ندر کر دیکھیَے نانک جوٗت جوٗتی رلیِئیَے ॥۳॥
ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥੩॥
جوٗ ہر پربھ کا میَے دیئے سنیہا تِسُ منُ تنُ اپݨا دیوا ॥
ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥
نِت پکھا پھیری سیو کماوا تِسُ آگیَے پاݨی ڈھوٗواں ॥
ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥
نِت نِت سیو کری ہر جن کی جوٗ ہر ہر کتھا سُݨائے ॥
ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥

پنّنا ۲۶۵ (Page 562)

دھنُ دھنّنُ گُروٗ گُر ستِگُرُ پوٗرا نانک من آس پُجائے ॥۴॥
ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥੪॥
گُرُ سجݨُ میرا میل ہرے جِتُ مِل ہر نامُ دھِیاوا ॥
ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥
گُر ستِگُر پاسہُ ہر گوٗسٹ پوٗچھاں کر سانجھی ہر گُݨ گاواں ॥
ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ ॥
گُݨ گاوا نِت نِت سد ہر کے منُ جیِوَے نامُ سُݨ تیرا ॥
ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ ॥
نانک جِتُ ویلا وِسرَے میرا سُیامی تِتُ ویلیَے مر جائے جیِئو میرا ॥۵॥
ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ ॥੫॥
ہر ویکھݨ کئو سبھُ کوٗئی لوٗچیَے سوٗ ویکھیَے جِسُ آپ وِکھالے ॥
ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ ॥

جِس نُو ندر کرے میرا پیارا سوٗ ہر ہر سدا سمالے ॥
ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ ॥
سوٗ ہر ہر نامُ سدا سدا سمالے جِسُ ستگُرُ پوٗرا میرا مِلیا ॥
ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥
نانک ہر جن ہر اِکے ہوئے ہر جپ ہر سیتی رلیا ॥٦॥١॥٣॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥੧॥੩॥
وڈہنّسُ مہلا ۵ گھرُ ۱
ਵਡਹੰਸੁ ਮਹਲਾ ੫ ਘਰੁ ੧
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
اتِ اوُچا تا کا دربارا ॥
ਅਤਿ ਊਚਾ ਤਾ ਕਾ ਦਰਬਾਰਾ ॥
انّتُ ناہی کِچھُ پاراوارا ॥
ਅੰਤੁ ਨਾਹੀ ਕਿਛੁ ਪਾਰਾਵਾਰਾ ॥
کوٹ کوٹ کوٹ لکھ دھاوۓ ॥
ਕੋਟਿ ਕੋਟਿ ਕੋਟਿ ਲਖ ਧਾਵੈ ॥
اِکُ تِلُ تا کا مہلُ ن پاوۓ ॥١॥
ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥੧॥
سُہاوی کئُنُ سُ ویلا جِتُ پربھ میلا ॥١॥ رہائو ॥
ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ॥੧॥ ਰਹਾਉ ॥
لاکھ بھگت جا کئو آرادھہِ ॥
ਲਾਖ ਭਗਤ ਜਾ ਕਉ ਆਰਾਧਹਿ ॥
لاکھ تپیسر تپُ ہی سادھہِ ॥
ਲਾਖ ਤਪੀਸਰ ਤਪੁ ਹੀ ਸਾਧਹਿ ॥
لاکھ جوگیسر کرتے جوگا ॥
ਲਾਖ ਜੋਗੀਸਰ ਕਰਤੇ ਜੋਗਾ ॥
لاکھ بھوگیسر بھوگہِ بھوگا ॥٢॥
ਲਾਖ ਭੋਗੀਸਰ ਭੋਗਹਿ ਭੋਗਾ ॥੨॥
گھٹ گھٹ وسہِ جانہِ تھورا ॥
ਘਟਿ ਘਟਿ ਵਸਹਿ ਜਾਣਹਿ ਥੋਰਾ ॥

ہیَے کوئی ساجنُ پردا توَرا ॥
ਹੈ ਕੋਈ ਸਾਜਣੁ ਪਰਦਾ ਤੋਰਾ ॥
کرئو جتن جے ہوئے مِہرِوانا ॥
ਕਰਉ ਜਤਨ ਜੇ ਹੋਇ ਮਿਹਰਵਾਨਾ ॥
تا کئو دیئی جیِئو کُربانا ॥۳॥
ਤਾ ਕਉ ਦੇਈ ਜੀਉ ਕੁਰਬਾਨਾ ॥੩॥
پھِرت پھِرت سنّتن پہِ آئِیا ॥
ਫਿਰਤ ਫਿਰਤ ਸੰਤਨ ਪਹਿ ਆਇਆ ॥
دوُکھ بھ٘رمُ ہمارا سگل مِٹائِیا ॥
ਦੂਖ ਭ੍ਰਮੁ ਹਮਾਰਾ ਸਗਲ ਮਿਟਾਇਆ ॥
مہلِ بُلائِیا پ٘ربھ انّم٘رِتُ بھوُنّچا ॥
ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ॥
کہُ نانک پ٘ربھُ میرا اوُچا ॥۴॥۱॥
ਕਹੁ ਨਾਨਕ ਪ੍ਰਭੁ ਮੇਰਾ ਊਚਾ ॥੪॥੧॥
وڈہنّسُ مہلا ۵ ॥
ਵਡਹੰਸੁ ਮਹਲਾ ੫ ॥
دھنُ سُ ویلا جِتُ درسنُ کرنا ॥
ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥
ہئو بلِہاری ستِگُر چرنا ॥۱॥
ਹਉ ਬਲਿਹਾਰੀ ਸਤਿਗੁਰ ਚਰਣਾ ॥੧॥
جیِء کے داتے پ٘ریِتم پ٘ربھ میرے ॥
ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ॥
منُ جیِوےَ پ٘ربھ نامُ چِتیرے ॥۱॥ رہائو ॥
ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ॥੧॥ ਰਹਾਉ ॥
سچُ منّت٘رُ تُمارا انّم٘رِت بانی ॥
ਸਚੁ ਮੰਤ੍ਰ ਤੁਮਾਰਾ ਅੰਮ੍ਰਿਤ ਬਾਣੀ ॥
سیِتل پُرکھ د٘رِسٹِ سُجانی ॥۲॥
ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥
سچُ ہُکمُ تُمارا تکھتِ نِواسی ॥
ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ॥

آئے ن جاوۓ میرا پربھُ اِبناسی = ٣=
ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੩॥
تُم مِہروان داس ہم دِینا =
ਤੁਮ ਮਿਹਰਵਾਨ ਦਾਸ ਹਮ ਦੀਨਾ ॥
نانک ساہِبُ بھرپُرِ لِینا = ٤= ٢=
ਨਾਨਕ ਸਾਹਿਬੁ ਭਰਪੁਰਿ ਲੀਣਾ ॥੪॥੨॥
وڈہنّسُ مہلا ٥ =
ਵਡਹੰਸੁ ਮਹਲਾ ੫ ॥
تُوُ بیئنّتُ کوٗ وِرلا جائیَے =
ਤੂ ਬੇਅੰਤੁ ਕੋ ਵਿਰਲਾ ਜਾਣੈ ॥
گُر پرسادِ کوٗ سبدِ پچھائیَے = ١=
ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ॥੧॥
سیوک کی ارداسِ پیارے =
ਸੇਵਕ ਕੀ ਅਰਦਾਸਿ ਪਿਆਰੇ ॥



جپِ جیِوا پربھ چرن تُمارے = ١= رہائوٗ =
ਜਪਿ ਜੀਵਾ ਪ੍ਰਭ ਚਰਣ ਤੁਮਾਰੇ ॥੧॥ ਰਹਾਉ ॥
دئِیال پُرکھ میرے پربھ داتے =
ਦਇਆਲ ਪੁਰਖ ਮੇਰੇ ਪ੍ਰਭ ਦਾਤੇ ॥
جِسہِ جناوہُ تِنہِ تُم جاتے = ٢=
ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ॥੨॥
سدا سدا جائی بلِہاری =
ਸਦਾ ਸਦਾ ਜਾਈ ਬਲਿਹਾਰੀ ॥
اِت اُت دیکھئوٗ اوٗٹ تُماری = ٣=
ਇਤ ਉਤ ਦੇਖਉ ਓਟ ਤੁਮਾਰੀ ॥੩॥
موٗہِ نِرگُن گُنُ کِچھوُ ن جاتا =
ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ॥
نانک سادھوُ دیکھِ منُ راتا = ٤= ٣=
ਨਾਨਕ ਸਾਧੂ ਦੇਖਿ ਮਨੁ ਰਾਤਾ ॥੪॥੩॥

وڈہنّس ُم : ۵ ॥
ਵਡਹੰਸੁ ਮ ੫ ॥
انّترجامی سو پربھ ُ پوُرا ॥
ਅੰਤਰਜਾਮੀ ਸੋ ਪ੍ਰਭੁ ਪੂਰਾ ॥
دان ُ دیئے سادھوُ کی دھوُرا ॥۱॥
ਦਾਨੁ ਦੇਇ ਸਾਧੂ ਕੀ ਧੂਰਾ ॥੧॥
کرِ کرِپا پربھ دین دئیالا ॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
تیری اوٹ پوُرن گوپالا ॥۱॥ رہائو ॥
ਤੇਰੀ ਓਟ ਪੂਰਨ ਗੋਪਾਲਾ ॥੧॥ ਰਹਾਉ ॥
جلِ تھلِ مہیئلِ رہِیا بھرپوُرے ॥
ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ॥
نِکٹِ وسیَے ناہی پربھ ُ دوُرے ॥۲॥
ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ॥੨॥
جِس نو ندرِ کرے سو دھِیائے ॥
ਜਿਸ ਨੋ ਨਦਰਿ ਕਰੇ ਸੋ ਧਿਆਏ ॥
آٹھ پہر ہرِ کے گُن گائے ॥۳॥
ਆਠ ਪਹਰ ਹਰਿ ਕੇ ਗੁਣ ਗਾਏ ॥੩॥
جیِئ جنّت سگلے پرِتپارے ॥
ਜੀਅ ਜੰਤ ਸਗਲੇ ਪ੍ਰਤਿਪਾਰੇ ॥
سرنِ پرِئو نانک ہرِ دُیارے ॥۴॥۴॥
ਸਰਨਿ ਪਰਿਓ ਨਾਨਕ ਹਰਿ ਦੁਆਰੇ ॥੪॥੪॥
وڈہنّس ُ مہلا ۵ ॥
ਵਡਹੰਸੁ ਮਹਲਾ ੫ ॥
توُ وڈ داتا انّترجامی ॥
ਤੂ ਵਡ ਦਾਤਾ ਅੰਤਰਜਾਮੀ ॥
سبھ مہِ رویا پوُرن پربھ سُیامی ॥۱॥
ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ॥੧॥
میرے پربھ پرِیتم نام ُ ادھارا ॥
ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ॥

ہئو سُݨ سُݨ جیِوا نامُ تُمارا ॥۱॥ رہائو ॥
ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ॥੧॥ ਰਹਾਉ ॥
تیری سرݨ ستِگُر میرے پۄُرے ॥
ਤੇਰੀ ਸਰਣਿ ਸਤਿਗੁਰ ਮੇਰੇ ਪੂਰੇ ॥
منُ ِنرملُ ہۄئِ سنّتا دھۄُرے ॥۲॥
ਮਨੁ ਨਿਰਮਲੁ ਹੋਇ ਸੰਤਾ ਧੂਰੇ ॥੨॥
چرن کمل ِہردےَ اُرِ دھارے ॥
ਚਰਨ ਕਮਲ ਹਿਰਦੈ ਉਰਿ ਧਾਰੇ ॥
تیرے درسن کئو جائی ِبلہارے ॥۳॥
ਤੇਰੇ ਦਰਸਨ ਕਉ ਜਾਈ ਬਲਿਹਾਰੇ ॥੩॥
کرِ ِکرپا تیرے گُݨ گاوا ॥
ਕਰਿ ਕਿਰਪਾ ਤੇਰੇ ਗੁਣ ਗਾਵਾ ॥
نانک نامُ جپت سُکھُ پاوا ॥۴॥۵॥
ਨਾਨਕ ਨਾਮੁ ਜਪਤ ਸੁਖੁ ਪਾਵਾ ॥੪॥੫॥
وڈہنّسُ مہلا ۵ ॥
ਵਡਹੰਸੁ ਮਹਲਾ ੫ ॥
سادھسنّگ ہرِ انّمرتُ پیِجےَ ॥
ਸਾਧਸੰਗ ਹਰਿ ਅੰਮ੍ਰਿਤੁ ਪੀਜੈ ॥
نا جیِئو مرےَ ن کبہۄُ چھیِجےَ ॥۱॥
ਨਾ ਜੀਉ ਮਰੈ ਨ ਕਬਹੂ ਛੀਜੈ ॥੧॥
وڈبھاگی گُرُ پۄُرا پائیِئےَ ॥
ਵਡਭਾਗੀ ਗੁਰੁ ਪੂਰਾ ਪਾਈਐ ॥
گُر ِکرپا تے پربھۄُ ِدھیائیِئےَ ॥۱॥ رہائو ॥
ਗੁਰ ਕਿਰਪਾ ਤੇ ਪ੍ਰਭੂ ਧਿਆਈਐ ॥੧॥ ਰਹਾਉ ॥
رتن جواہر ہرِ مانک لالا ॥
ਰਤਨ ਜਵਾਹਰ ਹਰਿ ਮਾਣਕ ਲਾਲਾ ॥
ِسمرِ ِسمرِ پربھ بھئے ِنہالا ॥۲॥
ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ ॥੨॥
جت کت پیکھئو سادھۄُ سرݨا ॥
ਜਤ ਕਤ ਪੇਖਉ ਸਾਧੂ ਸਰਣਾ ॥

ہر گن گائے نرمل من کرنا ۔۔ ۳۔۔

ਹਰਿ ਗੁਣ ਗਾਇ ਨਿਰਮਲ ਮਨੁ ਕਰਣਾ ॥੩॥

گھٹ گھٹ انتر میرا سُیامی وُٹھا ۔۔

ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ॥

نانک نامُ پائیا پربھُ تُوٹھا ۔۔ ۴۔۔ ۶۔۔

ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ॥੪॥੬॥

وڈہنسُ مہلا ۵ ۔۔

ਵਡਹੰਸੁ ਮਹਲਾ ੫ ॥

وسرُ ناہی پربھ دین دئیالا ۔۔

ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ॥

تیری سرن پوُرن کرپالا ۔۔ ۱۔۔ رہائو ۔۔

ਤੇਰੀ ਸਰਣਿ ਪੂਰਨ ਕਿਰਪਾਲਾ ॥੧॥ ਰਹਾਉ ॥

جہ چت آوہ سو تھانُ سُہاوا ۔۔

ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ॥

جتُ ویلا وسرہ تا لاگیے ہاوا ۔۔ ۱۔۔

ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ॥੧॥

تیرے جیئ توُ سد ہی ساتھی ۔۔

ਤੇਰੇ ਜੀਅ ਤੂ ਸਦ ਹੀ ਸਾਥੀ ॥

سنّسار ساگر تے کڈھُ دے ہاتھی ۔۔ ۲۔۔

ਸੰਸਾਰ ਸਾਗਰ ਤੇ ਕਢੁ ਦੇ ਹਾਥੀ ॥੨॥

آونُ جانا تُم ہی کیِیا ۔۔

ਆਵਣੁ ਜਾਣਾ ਤੁਮ ਹੀ ਕੀਆ ॥

جسُ توُ راکھہ تسُ دوُکھُ ن تھیِیا ۔۔ ۳۔۔

ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ॥੩॥

توُ ایکو ساہبُ اورُ ن ہور ۔۔

ਤੂ ਏਕੋ ਸਾਹਿਬੁ ਅਵਰੁ ਨ ਹੋਰਿ ॥

بنئو کرےَ نانکُ کر جور ۔۔ ۴۔۔ ۷۔۔

ਬਿਨਉ ਕਰੈ ਨਾਨਕੁ ਕਰ ਜੋਰਿ ॥੪॥੭॥

وڈہنسُ م : ۵ ۔۔

ਵਡਹੰਸੁ ਮ ੫ ॥

تُو جاݨائِہ تا کوئی جاݨَیّے ۔

ਤੂ ਜਾਣਾਇਹਿ ਤਾ ਕੋਈ ਜਾਣੈ ॥

تیرا دِیا نامُ وکھاݨَیّے ۔ ۱۔

ਤੇਰਾ ਦੀਆ ਨਾਮੁ ਵਖਾਣੈ ॥੧॥

تُو اچرجُ کُدرِت تیری بِسما ۔ ۱۔ رہائو ۔

ਤੂ ਅਚਰਜੁ ਕੁਦਰਤਿ ਤੇਰੀ ਬਿਸਮਾ ॥੧॥ ਰਹਾਉ ॥



تُدھُ آپے کارݨُ آپے کرݨا ۔

ਤੁਧੁ ਆਪੇ ਕਾਰਣੁ ਆਪੇ ਕਰਣਾ ॥

ہُکمے جنّمݨُ ہُکمے مرݨا ۔ ۲۔

ਹੁਕਮੇ ਜੰਮਣੁ ਹੁਕਮੇ ਮਰਣਾ ॥੨॥

نامُ تیرا من تن آدھاری ۔

ਨਾਮੁ ਤੇਰਾ ਮਨ ਤਨ ਆਧਾਰੀ ॥

نانک داسُ بکھسیِس تُماری ۔ ۳۔ ۸۔

ਨਾਨਕ ਦਾਸੁ ਬਖਸੀਸ ਤੁਮਾਰੀ ॥੩॥੮॥

وڈہنّسُ مہلا ۵ گھرُ ۲

ਵਡਹੰਸੁ ਮਹਲਾ ੫ ਘਰੁ ੨

اِکّ اوُنکار ستِگُر پ٘رسادِ ۔

ੴ ਸਤਿਗੁਰ ਪ੍ਰਸਾਦਿ ॥

میرےَ انّترِ لوچا مِلݨ کی پِیارے ہئُ کِئُ پائی گُر پوُرے ۔

ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ॥

جے سئُ کھیل کھیلائیِئےَ بالکُ رہِ ن سکےَ بِنُ کھیِرے ۔

ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ॥

میرےَ انّترِ بھُکھ ن اُترےَ انّمالی جے سئُ بھوجن میَں نیِرے ۔

ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ॥

میرےَ منِ تنِ پ٘ریمُ پِرنّم کا بِنُ درسن کِئُ منُ دھیِرے ۔ ۱۔

ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ॥੧॥

سُݨِ سجݨ میرے پ٘ریِتم بھائی میَں میلِہُ مِت٘رُ سُکھداتا ۔

ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ ॥

اوہُ جیئ کی میری سبھ بیدن جانَیَے نت سُݨاوَے ہر کیِیا باتا =
ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ॥
ہئو اِکُ کھنُ تسُ بنُ رہ ن سکا جئو چاترکُ جل کئو بلّلاتا =
ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ॥
ہئو کیا گُݨ تیرے سار سمالی میَے نرگُݨ کئو رکھ لیتا = ٢ =
ਹਉ ਕਿਆ ਗੁਣ ਤੇਰੇ ਸਾਰਿ ਸਮਾਲੀ ਮੈ ਨਿਰਗੁਣ ਕਉ ਰਖਿ ਲੇਤਾ ॥੨॥
ہئو بھئی اُڈِیݨی کنّت کئو انّمالی سو پرُ کد نیَݨی دیکھا =
ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ॥
سبھ رس بھوگݨ وسرے بنُ پر کتیَے ن لیکھا =
ਸਭਿ ਰਸ ਭੋਗਣ ਵਿਸਰੇ ਬਿਨੁ ਪਿਰ ਕਿਤੈ ਨ ਲੇਖਾ ॥
اِہُ کاپڑُ تن ن سُکھاوئی کر ن سکئو ہئو ویسا =
ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥
جنی سکھی لالُ راویا پیارا تن آگیَے ہم آدیسا = ٣ =
ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥੩॥
میَے سبھ سیگار بݨائیا انّمالی بنُ پر کام ن آئے =
ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ ॥
جا سہ بات ن پُچھیا انّمالی تا برتھا جوبنُ سبھُ جائے =
ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ ॥
دھنُ دھنُ تے سوہاگݨی انّمالی جن سہُ رہیا سمائے =
ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ ॥
ہئو واریا تن سوہاگݨی انّمالی تن کے دھووا سد پائے = ٤ =
ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ ॥੪॥
جچرُ دُوجا بھرمُ سا انّمالی تچرُ میَے جاݨیا پربھُ دُورے =
ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ ॥
جا ملیا پُورا ستگُرُو انّمالی تا آسا منسا سبھ پُورے =
ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ ॥
میَے سرب سکھا سکھ پائیا انّمالی پرُ سرب رہیا بھرپُورے =
ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ ॥
جن نانک ہر رنگُ ماݨیا انّمالی گُر ستگُر کیَے لگ پیَرے = ٥ = ١ = ٩ =
ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ ॥੫॥੧॥੯॥

وڈہنّسُ مہلا ۳ اسٹپدِیا
ਵਡਹੰਸੁ ਮਹਲਾ ੩ ਅਸਟਪਦੀਆ
اِکّ اۄنّکار سِتگُر پِرسادِ =
ੴ ਸਤਿਗੁਰ ਪ੍ਰਸਾਦਿ ॥
سچی بانٔی سچُ دھُنِ سچُ سبدُ وِیچارا =
ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ॥
انِدنُ سچُ سلاہنٔا دھنُ دھنُ وڈبھاگ ہمارا =۱=
ਅਨਦਿਨੁ ਸਚੁ ਸਲਾਹਣਾ ਧਨੁ ਧਨੁ ਵਡਭਾਗ ਹਮਾਰਾ ॥੧॥
من میرے ساچے نام وِٹہُ بلِ جائو =
ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ ॥
داسنِ داسا ہوئِ رہہِ تا پاوہِ سچا نائو =۱= رہائو =
ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ॥੧॥ ਰਹਾਉ ॥



جِہوا سچی سچِ رتی تنُ منُ سچا ہوئِ =
ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥
بِنُ ساچے ہورُ سالاہنٔا جاسہِ جنمُ سبھُ کھوئِ =۲=
ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ॥੨॥
سچُ کھیتی سچُ بیِجنٔا ساچا واپارا =
ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥
انِدنُ لاہا سچُ نامُ دھنُ بھگتِ بھرے بھنّڈارا =۳=
ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ॥੩॥
سچُ کھانٔا سچُ پیَننٔا سچُ ٹیک ہرِ نائو =
ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ॥
جِس نو بکھسے تِسُ مِلےَ مہلی پائے تھائو =۴=
ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ॥੪॥
آوہِ سچے جاوہِ سچے پھِرِ جوُنی موُلِ ن پاہِ =
ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ॥
گُرمُکھ درِ ساچےَ سچِیار ہہِ ساچے ماہِ سماہِ =۵=
ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ॥੫॥

انترُ سچا منُ سچا سچی سِپھتِ سنائے ॥
ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ॥
سچَیّے تھانِ سچُ سالاہنا ستِگُر بلِہارےَ جائو ॥٦॥
ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥੬॥
سچُ ویلا مؤرتُ سچُ جِتُ سچے نالِ پیارُ ॥
ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥
سچُ ویکھنا سچُ بولنا سچا سبھُ آکارُ ॥٧॥
ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ॥੭॥
نانک سچَیّے میلے تا مِلے آپے لئے مِلائے ॥
ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ॥
جِئو بھاوے تِئو رکھسی آپے کرے رجائے ॥٨॥١॥
ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ॥੮॥੧॥
وڈہنّسُ مہلا ٣ ॥
ਵਡਹੰਸੁ ਮਹਲਾ ੩ ॥
منؤیا دہ دِس دھاودا اوہُ کیَسے ہر گُن گاوے ॥
ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ॥
اِنّدری وِیاپ رہی اِدھکائی کامُ کرؤدھُ نِت سنّتاوے ॥١॥
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ॥੧॥
واہُ واہُ سہجے گُن رویِجیَیّے ॥
ਵਾਹੁ ਵਾਹੁ ਸਹਜੇ ਗੁਣ ਰਵੀਜੈ ॥
رام نامُ اِسُ جگ مہ دُلبھُ ہیَے گرمت ہر رسُ پیِجیَیّے ॥١॥ رہائو ॥
ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ॥੧॥ ਰਹਾਉ ॥
سبدُ چیِن منُ نِرملُ ہؤوے تا ہرکے گُن گاوے ॥
ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ ॥
گرمتی آپیَے آپُ پچھانیَے تا نِج گھر واسا پاوے ॥٢॥
ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ॥੨॥
اے من میرے سدا رنّگ راتے سدا ہرکے گُن گائو ॥
ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ॥
ہر نِرملُ سدا سکھدا تا من چِنّدیا پھلُ پائو ॥٣॥
ਹਰਿ ਨਿਰਮਲੁ ਸਦਾ ਸੁਖਦਾਤਾ ਮਨਿ ਚਿੰਦਿਆ ਫਲੁ ਪਾਉ ॥੩॥

ہم نیچ سے اُوتم بھئے ہر کی سرݨائی =
ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ॥
پاتھرُ ڈُبدا کاڑھ لِیا ساچی وڑیائی = ۴=
ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ॥੪॥
بِکھُ سے انّمرت بھئے گُرمت بُدھ پائی =
ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ॥
اکہُ پرمل بھئے انّترِ واسنا وسائی = ۵=
ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ॥੫॥
ماݨس جنمُ دُلنّبھُ ہیَے جگ مہ کھٹیا آئے =
ਮਾਣਸ ਜਨਮੁ ਦੁਲ ਭੁ ਹੈ ਜਗ ਮਹਿ ਖਟਿਆ ਆਇ ॥
پُوُرئے بھاگ ستِگرُ مِلیَے ہر نامُ دِھیائے = ٦=
ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ ॥੬॥
منمکھ بھوُلے بِکھُ لگے اہِلا جنمُ گوائیا =
ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ ॥
ہر کا نامُ سدا سکھ ساگرُ ساچا سبدُ ن بھائیا = ۷=
ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ॥੭॥
مکھہُ ہر ہر سبھُ کو کرئے وِرلیَے ہِردئے وسائیا =
ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥
نانک جِن کیَے ہِردئے وسیا موکھ مکت تِن پائیا = ۸= ۲=
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥੮॥੨॥
وڈہنّسُ مہلا ۱ چھنّت
ਵਡਹੰਸੁ ਮਹਲਾ ੧ ਛੰਤ
اِکّ اونکار ستِگر پرسادِ =
ੴ ਸਤਿਗੁਰ ਪ੍ਰਸਾਦਿ ॥
کائیا کوُڑ وِگاڑ کاہے نائییَے =
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥
ناتا سو پرواݨُ سچُ کمائییَے =
ਨਾਤਾ ਸੋ ਪਰਵਾਣੁ ਸਚੁ ਕਮਾਈਐ ॥
جب ساچ انّدر ہوئے ساچا تامِ ساچا پائییَے =
ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ॥

لِکھے باجھہُ سُرت ناہی بوٗل بوٗل گوائیِئیَے ॥
ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥
جِتھیَے جائے بہیِئیَے بھلا کہیِئیَے سُرت سبدُ لِکھائیِئیَے ॥
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥
کائِیا کوٗڑ وِگاڑ کاہے نائیِئیَے ॥۱॥
ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ॥੧॥
تا میَے کہِیا کہنُ جا تُجھیَے کہائِیا ॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥
انّمرتُ ہر کا نامُ میرئے مَن بھائِیا ॥
ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ॥
نامُ میِٹھا منہ لاگا دوٗکھ ڈیرا ڈھاہِیا ॥
ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ॥
سوٗکھُ من مہ آئے وسِیا جامِ تیَے پھُرمائِیا ॥
ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ॥
ندرِ تُدھُ اردازِس میری جِنّن آپُ اُپائِیا ॥
ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ॥
تا میَے کہِیا کہنُ جا تُجھیَے کہائِیا ॥۲॥
ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ॥੨॥
واری کھسمُ کڈھائے کِرتُ کماوݨا ॥
ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥
مںّدا کِسیَے ن آکھ جھگڑا پاوݨا ॥
ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥
نہ پائے جھگڑا سُیامِ سیتی آپ آپُ وڃاوݨا ॥
ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥
جِسُ نال سنّگت کر سریِکی جائے کِیا رُوٗیاوݨا ॥
ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥
جو دیئے سہݨا منہ کہݨا آکھ ناہی واوݨا ॥
ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ॥

وارى کھسمُ کڈھائے کِرتُ کماوݨا ॥۳॥
ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥੩॥
سبھ اُپائیئنُ آپِ آپے ندرِ کرے ॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥
کئُڑا کوئے ن ماگَے مِیٹھا سبھ ماگَے ॥
ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ॥
سبھُ کوئے مِیٹھا منّگِ دیکھَے کھسم بھاوَے سو کرے ॥
ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥
کِچھُ پُنّن دان انیک کرݨی نام تُلِ ن سمسرے ॥
ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥
نانکا جِن نامُ مِلِیا کرمُ ہویا دھُرِ کدے ॥
ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ॥
سبھ اُپائیئنُ آپِ آپے ندرِ کرے ॥۴॥۱॥
ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ॥੪॥੧॥
وڈہنّسُ مہلا ۱ ॥
ਵਡਹੰਸੁ ਮਹਲਾ ੧ ॥
کرہُ دئِیا تیرا نامُ وکھاݨا ॥
ਕਰਹੁ ਦਇਆ ਤੇਰਾ ਨਾਮੁ ਵਖਾਣਾ ॥
سبھ اُپائیئَے آپِ آپے سرب سماݨا ॥
ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ॥
سربے سماݨا آپِ توُہَے اُپائے دھنّدھَے لائیِیا ॥
ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥
اِکِ تُجھ ہی کیئے راجے اِکنا بھِکھ بھوائیِیا ॥
ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥
لوبھُ موہُ تُجھُ کیِیا مِیٹھا ایتُ بھرمِ بھُلاݨا ॥
ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ॥
سدا دئِیا کرہُ اپݨی تامِ نامُ وکھاݨا ॥۱॥
ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ॥੧॥
نامُ تیرا ہَے ساچا سدا مَے مںِ بھاݨا ॥
ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ ॥

دؕکھُ گئِیا سکھُ آئے سماݨا ॥
ਦੂਖੁ ਗਇਆ ਸੁਖੁ ਆਇ ਸਮਾਣਾ ॥
گاوِن سُرِ نر سگھڑ سُجاݨا ॥
ਗਾਵਨਿ ਸੁਰਿ ਨਰ ਸੁਘੜ ਸੁਜਾਣਾ ॥
سُرِ نر سگھڑ سُجاݨ گاوہِ جو تیرےَ مَنِ بھاوہے ॥
ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ॥
مائِیا موہے چیتہِ ناہی اہِلا جنمُ گواوہے ॥
ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ॥
اِکِ مؤڑ مگدھ ن چیتہِ مؤُلے جو آئِیا تِسُ جاݨا ॥
ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ॥
نامُ تیرا سدا ساچا سوئِ مےَ مَنِ بھاݨا ॥۲॥
ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ॥੨॥
تیرا وکھتُ سُہاوا انّمرِتُ تیری باݨی ॥
ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥
سیوک سیوہِ بھائُ کرِ لاگا سائُ پراݨی ॥
ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥
سائُ پراݨی تِنا لاگا جِنی انّمرِتُ پائِیا ॥
ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥
نامِ تیرےَ جوئِ راتے نِت چڑہِ سوائِیا ॥
ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥
اِکُ کرمُ دھرمُ ن ہوئِ سنّجمُ جامِ ن ایکُ پچھاݨی ॥
ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥
وکھتُ سُہاوا سدا تیرا انّمرت تیری باݨی ॥۳॥
ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥੩॥
ہئُ بلِہاری ساچے ناوےَ ॥
ਹਉ ਬਲਿਹਾਰੀ ਸਾਚੇ ਨਾਵੈ ॥



راجُ تیرا کبہُ ن جاوےَ ॥
ਰਾਜੁ ਤੇਰਾ ਕਬਹੁ ਨ ਜਾਵੈ ॥

راجوُ ت تیرا سدا نِہچلُ ایہُ کبہُ ن جاوئے =
ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ ॥
چاکرُ ت تیرا سوئے ہووئے جوئے سہج سماوئے =
ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ॥
دُسمنُ ت دوُکھُ ن لگئے موُلے پاپُ نیڑن آوئے =
ਦੁਸਮਨੁ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ॥
ہئو بلِہاری سدا ہووا ایک تیرے ناوئے =۴=
ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ॥੪॥
جگہ جگنّترِ بھگت تُمارے =
ਜੁਗਹ ਜੁਗੰਤਰਿ ਭਗਤ ਤੁਮਾਰੇ ॥
کیِرتِ کرہِ سُیامی تیرئے دُیارے =
ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ॥
جپہِ ت ساچا ایکُ مُرارے =
ਜਪਹਿ ਤ ਸਾਚਾ ਏਕੁ ਮੁਰਾਰੇ ॥
ساچا مُرارے تامِ جاپہِ جامِ منّنِ وساوہے =
ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ ॥
بھرمو بھلاوا تُجھہِ کیِیا جامِ ایہُ چکاوہے =
ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ॥
گُر پرسادی کرہُ کِرپا لیہُ جمہُ اُبارے =
ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ ॥
جگہ جگنّترِ بھگت تُمارے =۵=
ਜੁਗਹ ਜੁਗੰਤਰਿ ਭਗਤ ਤੁਮਾਰੇ ॥੫॥
وڈے میرے ساہِبا الکھ اپارا =
ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥
کِئو کرِ کرئو بینتّی ہئو آکھِ ن جاݨا =
ਕਿਉ ਕਰਿ ਕਰਉ ਬੇਨ ਤੀ ਹਉ ਆਖਿ ਨ ਜਾਣਾ ॥
ندرِ کرہِ تا ساچُ پچھاݨا =
ਨਦਰਿ ਕਰਹਿ ਤਾ ਸਾਚੁ ਪਛਾਣਾ ॥
ساچو پچھاݨا تامِ تیرا جامِ آپِ بُجھاوہے =
ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ ॥

دُوکھ بھُوکھ سنّسارِ کیِئے سہسا ایہُ چُکاوہے ॥
ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ॥
بِنونّت نانکُ جائِ سہسا بُجھیَے گر بیِچارا ॥
ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ॥
وڈا ساہِبُ ہیَے آپِ الکھ اپارا ॥٦॥
ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ॥੬॥
تیرے بنّکے لوئِن دنّت رِیسالا ॥
ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
سوہنے نک جِن لنّمڑے والا ॥
ਸੋਹਣੇ ਨਕ ਜਿਨ ਲ ਮੜੇ ਵਾਲਾ ॥
کنّچن کائِیا سُئِنے کی ڈھالا ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
سوونّ ڈھالا کِرسن مالا جپہُ تُسی سہیلیِہو ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
جم دُیارِ ن ہوہُ کھڑیِیا سِکھ سُنھہُ مہیلیِہو ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥
ہنّس ہنّسا بگ بگا لہیَے من کی جالا ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥
بنّکے لوئِن دنّت رِیسالا ॥٧॥
ਬੰਕੇ ਲੋਇਣ ਦੰਤ ਰੀਸਾਲਾ ॥੭॥
تیری چال سُہاوی مدھُراڑی بانھی ॥
ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥
کُہکنِ کوکِلا ترل جُیانھی ॥
ਕੁਹਕਨਿ ਕੋਕਿਲਾ ਤਰਲ ਜੁਆਣੀ ॥
ترلا جُیانھی آپِ بھانھی اِچھ من کی پوُریِئے ॥
ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ॥
سارنّگ جِئُ پگُ دھرےَ ٹھِمِ ٹھِمِ آپِ آپُ سنّدھوُرئے ॥
ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥
سریِرنّگ راتی پھِرےَ ماتی اُدکُ گنّگا وانھی ॥
ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ॥

بِنوَںتِ نانکُ داسُ ہرِ کا تیری چال سُہاوی مدھُراڑی بانٖی ॥۸॥۲॥
ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥੨॥

وڈہنّسُ مہلا ۳ چھنّت
ਵਡਹੰਸੁ ਮਹਲਾ ੩ ਛੰਤ

اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥

آپنٖے پِر کَیِ رنّگِ رتی مُئیِئے سوبھاوَںتی نارے ॥
ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ ॥

سچَیِ سبدِ مِلِ رہی مُئیِئے پِرُ راوے بھائے پِیارے ॥
ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ ॥

سچَیِ بھائے پِیاری کنّتِ سواری ہرِ ہرِ سِئو نیہُ رچائِیا ॥
ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ ॥

آپُ گوائِیا تا پِرُ پائِیا گُر کَیِ سبدِ سمائِیا ॥
ਆਪੁ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ ॥

سا دھن سبدِ سُہائی پ٘ریم کسائی انّترِ پ٘ریِتِ پِیاری ॥
ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ ॥

نانک سا دھن میلِ لئی پِرِ آپے ساچَیِ ساہِ سواری ॥۱॥
ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ ॥੧॥

نِرگُنٖونّتڑیِئے پِرُ دیکھِ ہدوُرے رام ॥
ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥

گُرمُکھِ جِنی راوِیا مُئیِئے پِرُ روِ رہِیا بھرپوُرے رام ॥
ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥

(Page 568) پنّنا ۵۶۸

پِرُ روِ رہِیا بھرپوُرے ویکھُ ہجوُرے جُگِ جُگِ ایکو جاتا ॥
ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ॥

دھن بالی بھولی پِرُ سہجِ راوَےَ مِلِیا کرم بِدھاتا ॥
ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ॥

جِنِ ہرِ رسُ چاکھِیا سبدِ سُبھاکھِیا ہرِ سرِ رہی بھرپوُرے ॥
ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥

نانک کامِن سا پِر بھاوئے سبدے رہیَے ہدوُرے ॥۲॥

ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥੨॥

سوہاگݨی جائے پوُچھہُ مُئیئے جِنی وِچہُ آپُ گوائِیا ॥

ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ॥

پِر کا ہُکمُ ن پائِئو مُئیئے جِنی وِچہُ آپُ ن گوائِیا ॥

ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ॥

جِنی آپُ گوائِیا تِنی پِرُ پائِیا رنگ سِئو رلیِیا مانیَے ॥

ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ ਰੰਗ ਸਿਉ ਰਲੀਆ ਮਾਣੈ ॥

سدا رنّگِ راتی سہجے ماتی انِدنُ نامُ وکھانیَے ॥

ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ॥

کامِن وڈ بھاگی انّترِ لِو لاگی ہرِ کا پریمُ سُبھائِیا ॥

ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁਭਾਇਆ ॥

نانک کامِن سہجے راتی جِن سچُ سیِگارُ بݨائِیا ॥۳॥

ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰੁ ਬਣਾਇਆ ॥੩॥

ہئُمیَے مارِ مُئیئے توُ چلُ گُر کیَے بھائے ॥

ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਏ ॥

ہرِ ورُ راوہِ سدا مُئیئے نِج گھرِ واسا پائے ॥

ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਏ ॥

نِج گھرِ واسا پائے سبدُ وجائے سدا سُہاگݨِ ناری ॥

ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ ॥

پِرُ رلیِیالا جوبنُ بالا انِدنُ کنّتِ سواری ॥

ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ॥

ہرِ ورُ سوہاگو مستکِ بھاگو سچیَے سبدِ سُہائے ॥

ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ॥

نانک کامِن ہرِ رنّگِ راتی جا چلیَے ستِگُر بھائے ॥۴॥۱॥

ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ॥੪॥੧॥

وڈہنّسُ مہلا ۳ ॥

ਵਡਹੰਸੁ ਮਹਲਾ ੩ ॥

گُرمُکھِ سبھُ واپارُ بھلا جے سہجے کیِجیَے رام ॥

ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ ॥

اندِنُ نامُ وکھانِئیَے لاہا ہر رسُ پیِجیَے رام =
ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ ॥
لاہا ہر رسُ لیِجیَے ہر راوِیجیَے اندِنُ نامُ وکھانَیے =
ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ਅਨਦਿਨੁ ਨਾਮੁ ਵਖਾਣੈ ॥
گُن سنّگرِہ اوگُن وِکنہِ آپیَے آپُ پچھانَیے =
ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ॥
گُرمِت پائی وڈی وڈِیائی سچیَے سبد رسُ پیِجیَے =
ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ॥
نانک ہر کی بھگتِ نِرالی گُرمُکھ وِرلیَے کیِجیَے = ا=
ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ॥੧॥
گُرمُکھ کھیتی ہر انّتر بیِجیِئیَے ہر لیِجیَے سریِر جمائے رام =
ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ ॥
آپنٹے گھر انّدر رسُ بھُنّچُ تُوٗ لاہا لیَے پرتھائے رام =
ਆਪਣੇ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ ॥
لاہا پرتھائے ہر منّن وسائے دھنُ کھیتی واپارا =
ਲਾਹਾ ਪਰਥਾਏ ਹਰਿ ਮੰਨਿ ਵਸਾਏ ਧਨੁ ਖੇਤੀ ਵਾਪਾਰਾ ॥
ہر نامُ دِھیائے منّن وسائے بُوٗجھیَے گُر بیِچارا =
ਹਰਿ ਨਾਮੁ ਧਿਆਏ ਮੰਨਿ ਵਸਾਏ ਬੂਝੈ ਗੁਰ ਬੀਚਾਰਾ ॥
منمُکھ کھیتی ونجُ کر تھاکے ترِسنا بھُکھ ن جائے =
ਮਨਮੁਖ ਖੇਤੀ ਵਣਜੁ ਕਰਿ ਥਾਕੇ ਤ੍ਰਿਸਨਾ ਭੁਖ ਨ ਜਾਏ ॥
نانک نامُ بیِج من انّدر سچیَے سبد سُبھائے = ۲=
ਨਾਨਕ ਨਾਮੁ ਬੀਜਿ ਮਨ ਅੰਦਰਿ ਸਚੈ ਸਬਦਿ ਸੁਭਾਏ ॥੨॥
ہر واپار سے جن لاگے جِنا مستک منٹی وڈ بھاگو رام =
ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ॥
گُرمتی منُ نِج گھر وسیا سچیَے سبد بیَراگو رام =
ਗੁਰਮਤੀ ਮਨੁ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ॥
مُکھ مستک بھاگو سچ بیَراگو ساچ رتے ویِچاری =
ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ॥
نام بِنا سبھُ جگُ بئُرانا سبدے ہئُمیَے ماری =
ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ॥

ساچیَے سبد لاگ مت اُپجیَے گُرمُکھ نامُ سوٗہاگو ॥
ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੋਹਾਗੋ ॥



نانک سبد مِلیَے بھئو بھنّجنُ ہر راوےَ مستک بھاگو ॥۳॥
ਨਾਨਕ ਸਬਦਿ ਮਿਲੈ ਭਉ ਭੰਜਨੁ ਹਰਿ ਰਾਵੈ ਮਸਤਕਿ ਭਾਗੋ ॥੩॥
کھیتی ونج سبھُ ہُکمُ ہیَے ہُکمے منّن وڈِیائی رام ॥
ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ॥
گُرمتی ہُکمُ بوُجھیِئیَے ہُکمے میل مِلائی رام ॥
ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥
ہُکم مِلائی سہج سمائی گُر کا سبدُ اپارا ॥
ਹੁਕਮਿ ਮਿਲਾਈ ਸਹਜਿ ਸਮਾਈ ਗੁਰ ਕਾ ਸਬਦੁ ਅਪਾਰਾ ॥
سچی وڈِیائی گُر تے پائی سچُ سوارنہارا ॥
ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ॥
بھئو بھنّجنُ پائِیا آپُ گوائِیا گُرمُکھ میل مِلائی ॥
ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ॥
کہُ نانک نامُ نرنّجنُ اگمُ اگوچرُ ہُکمے رہِیا سمائی ॥۴॥۲॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥੪॥੨॥
وڈہنّسُ مہلا ۳ ॥
ਵਡਹੰਸੁ ਮਹਲਾ ੩ ॥
من میرِیا توُ سدا سچُ سمال جیِئو ॥
ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ ॥
آپنیَے گھر توُ سُکھ وسہ پوہ ن سکیَے جمکالُ جیِئو ॥
ਆਪਣੈ ਘਰਿ ਤੂ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ॥
کالُ جالُ جمُ جوہ ن ساکیَے ساچیَے سبد لو لائے ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥
سدا سچ رتا منُ نرملُ آونُ جانُ رہائے ॥
ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ ॥
دوُجیَے بھائے بھرم وِگُتی منمُکھ موہی جمکال ॥
ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ॥

کہیَے نانکُ سُݨِ من میرے تۄُ سدا سچُ سمالِ ॥۱॥
ਕਹੈ ਨਾਨਕੁ ਸੁਣਿ ਮਨ ਮੇਰੇ ਤੂ ਸਦਾ ਸਚੁ ਸਮਾਲਿ ॥੧॥
من میریا انّترِ تیرےَ نِدھانُ ہیَے باہرِ وستُ ن بھالِ ॥
ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ॥
جۄ بھاوےَ سۄ بھُنّچِ تۄُ گُرمُکھِ ندرِ نِہالِ ॥
ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ॥
گُرمُکھِ ندرِ نِہالِ من میرے انّترِ ہرِ نامُ سکھائی ॥
ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ ਹਰਿ ਨਾਮੁ ਸਖਾਈ ॥
منمُکھ انّدھُلے گِیان وِہُوݨے دۄُجیَے بھائے کھُیائی ॥
ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ ॥
بِنُ ناوےَ کۄ چھۄُٹیَے ناہی سبھ بادھی جمکالِ ॥
ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ ॥
نانک انّترِ تیرےَ نِدھانُ ہیَے تۄُ باہرِ وستُ ن بھالِ ॥۲॥
ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥੨॥
من میریا جنمُ پدارتھُ پائے کیَے اِکِ سچِ لگے واپارا ॥
ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ॥
سِتگُرُ سیوِن آپݨا انّترِ سبدُ اپارا ॥
ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ ॥
انّترِ سبدُ اپارا ہرِ نامُ پِیارا نامے نئُ نِدھِ پائی ॥
ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ਨਾਮੇ ਨਉ ਨਿਧਿ ਪਾਈ ॥
منمُکھ مائِیا مۄہ وِیاپے دۄُکھِ سنّتاپے دۄُجیَے پتِ گوائی ॥
ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ ॥
ہئُمیَے مارِ سچِ سبدِ سماݨے سچِ رتے اَدھِکائی ॥
ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ ॥
نانک ماݨس جنمُ دُلبھُ ہیَے سِتگُرِ بۄُجھ بُجھائی ॥۳॥
ਨਾਨਕ ਮਾਣਸ ਜਨਮੁ ਦੁਲ ਭੁ ਹੈ ਸਤਿਗੁਰਿ ਬੂਝ ਬੁਝਾਈ ॥੩॥
من میرے سِتگُرُ سیوِن آپݨا سے جن وڈبھاگی رام ॥
ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ॥
جۄ منُ مارہِ آپݨا سے پُرکھ بیَراگی رام ॥
ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ॥

سے جن بیَراگی سچ لِو لاگی آپنا آپُ پچھانِیا =
ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ॥
مت نِہچل ات گوُڑی گُرمُکھ سہجے نامُ وکھانِیا =
ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ॥
اِک کامنِ ہِتکاری مائِیا مۄہ پیاری منمکھ سۄئے رہے ابھاگے =
ਇਕ ਕਾਮਣਿ ਹਿਤਕਾਰੀ ਮਾਇਆ ਮੋਹਿ ਪਿਆਰੀ ਮਨਮੁਖ ਸੋਇ ਰਹੇ ਅਭਾਗੇ ॥
نانک سہجے سیوہِ گُرُ اپنا سے پوُرے وڈبھاگے = ۴= ۳=
ਨਾਨਕ ਸਹਜੇ ਸੇਵਹਿ ਗੁਰੁ ਅਪਣਾ ਸੇ ਪੂਰੇ ਵਡਭਾਗੇ ॥੪॥੩॥
وڈہنّسُ مہلا ۳ =
ਵਡਹੰਸੁ ਮਹਲਾ ੩ ॥
رتن پدارتھ ونجیئہِ ستِگُرِ دییا بُجھائی رام =
ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ ॥
لاہا لابھُ ہرِ بھگت ہیَے گُن مہِ گُنی سمائی رام =
ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ ॥

پنّنا ۵۷۰ (Page 570)

گُن مہِ گُنی سمائے جِسُ آپِ بُجھائے لاہا بھگت سیَسارے =
ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ ॥
بِنُ بھگتی سُکھُ ن ہۄئی دوُجیَے پت کھۄئی گُرمت نامُ ادھارے =
ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ ॥
وکھرُ نامُ سدا لابھُ ہیَے جِس نۄ ایتُ واپارِ لائے =
ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ ॥
رتن پدارتھ ونجیئہِ جاں ستِگُرُ دیئے بُجھائے = ۱=
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ ॥੧॥
مائِیا مۄہُ سبھُ دُکھُ ہیَے کھۄٹا اِہُ واپارا رام =
ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ ॥
کوُڑُ بۄلِ بِکھُ کھاوݨی بہُ ودھہِ وِکارا رام =
ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ ॥
بہُ ودھہِ وِکارا سہسا اِہُ سنّسارا بِنُ ناوَے پت کھۄئی =
ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ ॥

پڑھ پڑھ پنّڈت وادُ وکھانہِ بِنُ بُوجھے سُکھُ ن ہوئی ॥
ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੇ ਸੁਖੁ ਨ ਹੋਈ ॥
آون جانا کدے ن چوُکیَے مائِیا موہ پِیارا ॥
ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ॥
مائِیا موہُ سبھُ دُکھُ ہیَے کھوٹا اِہُ واپارا ॥۲॥
ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ॥੨॥
کھوٹے کھرے سبھ پرکھیئنِ تِتُ سچے کیَے دربارا رام ॥
ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ॥
کھوٹے درگہ سُٹیئنِ اوُبھے کرنِ پُکارا رام ॥
ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ ॥
اوُبھے کرنِ پُکارا مُگدھ گوارا منمُکھ جنمُ گوائِیا ॥
ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ॥
بِکھیا مائِیا جِنِ جگتُ بھُلائِیا ساچا نامُ ن بھائِیا ॥
ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ ॥
منمُکھ سنّتا نالِ ویَرُ کرِ دُکھُ کھٹے سنّسارا ॥
ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ॥
کھوٹے کھرے پرکھیئنِ تِتُ سچیَے دروارا رام ॥۳॥
ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ ॥੩॥
آپِ کرے کِسُ آکھیئیَے ہورُ کرنا کِچھوُ ن جائی رام ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ॥
جِتُ بھاوےَ تِتُ لائِسی جِئو تِس دی وڈِیائی رام ॥
ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਦੀ ਵਡਿਆਈ ਰਾਮ ॥
جِئو تِس دی وڈِیائی آپِ کرائی وریِیامُ ن پھُسی کوئی ॥
ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ ॥
جگجیِونُ داتا کرمِ بِدھاتا آپے بکھسے سوئی ॥
ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ ॥
گُر پرسادی آپُ گوائیئیَے نانک نامِ پتِ پائی ॥
ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ॥
آپِ کرے کِسُ آکھیئیَے ہورُ کرنا کِچھوُ ن جائی ॥۴॥۴॥
ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ॥੪॥੪॥

وڈہنّسُ مہلا ۳ ॥
ਵਡਹੰਸੁ ਮਹਲਾ ੩ ॥
سچا سئُدا ہرِ نامُ ہَیے سچا واپارا رام ॥
ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥
گُرمتی ہرِ نامُ ونجیِئیَے اتِ مۄلُ اپھارا رام ॥
ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥
اتِ مۄلُ اپھارا سچ واپارا سچِ واپارِ لگے وڈبھاگی ॥
ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ॥
انّترِ باہرِ بھگتی راتے سچِ نامِ لِو لاگی ॥
ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ ॥
ندرِ کرے سۄئی سچُ پائے گُر کَیے سبدِ ویِچارا ॥
ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ ॥
نانک نامِ رتے تِن ہی سُکھُ پائِیا ساچیَے کے واپارا ॥۱॥
ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ ॥੧॥
ہنّئُمیَے مائِیا میَلُ ہَیے مائِیا میَلُ بھریِجیَے رام ॥
ਹੰਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ ॥
گُرمتی منُ نِرملا رسنا ہرِ رسُ پیِجیَے رام ॥
ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ ॥
رسنا ہرِ رسُ پیِجیَے انّترُ بھیِجیَے ساچ سبدِ بیِچاری ॥
ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ ॥
انّترِ کھۄُہٹا انّmرِت بھرِیا سبدے کاڈھِ پیِئیَے پنِہاری ॥
ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥
جِسُ ندرِ کرے سۄئی سچِ لاگیَے رسنا رامُ رویِجیَے ॥
ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ॥
نانک نامِ رتے سے نِرمل ہۄر ہئُمیَے میَلُ بھریِجیَے ॥۲॥
ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ॥੨॥
پنّڈِت جۄتکی سبھِ پڑ پڑ کۄُکدے کِسُ پہِ کرہِ پُکارا رام ॥
ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ ॥

مائِیا مۄہُ انّترِ ملُ لاگیَے مائِیا کے واپارا رام ॥
ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ ॥
مائِیا کے واپارا جگتِ پِیارا آونِ جانِ دُکھُ پائی ॥
ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ ॥
بِکھُ کا کیِڑا بِکھُ سِئو لاگا بِسٹا ماہِ سمائی ॥
ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸਟਾ ਮਾਹਿ ਸਮਾਈ ॥
جۄ دھُرِ لِکھِیا سۄئے کماوۓ کۄئے ن میٹنھہارا ॥
ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ ॥
نانک نامِ رتے تِن سدا سُکھُ پائِیا ہۄرِ مۄُرکھ کُوکِ مُئے گاوارا ॥ ۳॥
ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ ॥੩॥
مائِیا مۄہِ منُ رنّگِیا مۄہِ سُدھِ ن کائی رام ॥
ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ ॥
گُرمُکھِ اِہُ منُ رنّگیِئیَے دۄُجا رنّگُ جائی رام ॥
ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ ॥
دۄُجا رنّگُ جائی ساچِ سمائی سچِ بھرے بھنّڈارا ॥
ਦੂਜਾ ਰੰਗੁ ਜਾਈ ਸਾਚਿ ਸਮਾਈ ਸਚਿ ਭਰੇ ਭੰਡਾਰਾ ॥
گُرمُکھِ ہۄوۓ سۄئی بۄُجھیَے سچِ سوارنھہارا ॥
ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣਹਾਰਾ ॥
آپے میلے سۄ ہرِ مِلیَے ہۄرُ کہنھا کِچھُو ن جائے ॥
ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ ਜਾਏ ॥
نانک وِنُ ناوۓ بھرمِ بھُلائِیا اِکِ نامِ رتے رنّگُ لائے ॥ ۴॥ ۵॥
ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ ॥੪॥੫॥
وڈہنّسُ مہلا ۳ ॥
ਵਡਹੰਸੁ ਮਹਲਾ ੩ ॥
اے من میرِیا آوا گئُنُ سنّسارُ ہیَے انّتِ سچِ نِبیڑا رام ॥
ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ॥
آپے سچا بکھسِ لئے پھِرِ ہۄئے ن پھیرا رام ॥
ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ॥

پھِر ہوئِ ن پھیرا انّت سچ نِبیڑا گُرمُکھ مِلیَے وڈِیائی ॥
ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ ॥
ساچیَے رنّگ راتے سہجے ماتے سہجے رہے سمائی ॥
ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ ॥
سچا مِن بھائِیا سچُ وسائِیا سبد رتے انّت نِبیرا ॥
ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ ॥
نانک نامِ رتے سے سچ سمائے بہُڑ ن بھوجلِ پھیرا ॥۱॥
ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ ॥੧॥
مائِیا موہُ سبھُ برلُ ہیَے دوُجیَے بھائے کھُیائی رام ॥
ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ ॥
ماتا پِتا سبھُ ہیتُ ہیَے ہیتے پلچائی رام ॥
ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ ॥
ہیتے پلچائی پُرب کمائی میٹ ن سکیَے کوئی ॥
ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ ॥
جِن سِرسٹ ساجی سو کرِ ویکھیَے تِسُ جیوڈُ اورُ ن کوئی ॥
ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ ॥
منمُکھ انّدھا تپِ تپِ کھپیَے بِنُ سبدَے سانّت ن آئی ॥
ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ ॥
نانک بِنُ ناوَے سبھُ کوئی بھُلا مائِیا موہ کھُیائی ॥۲॥
ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ॥੨॥
ایہُ جگُ جلتا دیکھ کیَے بھج پئے ہرِ سرنائی رام ॥
ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ॥
ارداس کر-ی گُر پوُرے آگیَے رکھ لیوہُ دیہُ وڈائی رام ॥
ਅਰਦਾਸਿ ਕਰ□ੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ॥
رکھ لیوہُ سرنائی ہرِ نامُ وڈائی تُدھُ جیوڈُ اورُ ن داتا ॥
ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ ॥
سیوا لاگے سے وڈبھاگے جُگ جُگ ایکو جاتا ॥
ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥
جتُ ستُ سنّجمُ کرم کماوَے بِنُ گُر گت نہی پائی ॥
ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ ॥

نانک تِس نو سبدُ بُجھائے جو جائے پوَے ہرِ سرݨائی ۔۔۳۔۔
ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ॥੩॥
جو ہرِ مت دیئے سا اُوپجیَے ہور مت ن کائی رام ۔۔
ਜੋ ਹਰਿ ਮਤਿ ਦੇਇ ਸਾ ਊਪਜੈ ਹੋਰ ਮਤਿ ਨ ਕਾਈ ਰਾਮ ॥
انّترِ باہرِ ایکُ توُ آپے دیہِ بُجھائی رام ۔۔
ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥
آپے دیہِ بُجھائی اور ن بھائی گُرمُکھ ہرِ رسُ چاکھیا ۔۔
ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥
درِ ساچیَے سدا ہیَے ساچا ساچیَے سبدِ سُبھاکھیا ۔۔
ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥



گھر مہِ نِج گھرُ پائِیا ستِگُرُ دیئے وڈائی ۔۔
ਘਰ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ ॥
نانک جو نامِ رتے سیئی مہلُ پائِنِ مت پروانُ سچُ سائی ۔۔۴۔۔۶۔۔
ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ ॥੪॥੬॥
وڈہنّسُ مہلا ۴ چھنّت
ਵਡਹੰਸੁ ਮਹਲਾ ੪ ਛੰਤ
اِکّ اوئنکار ستِگُر پرسادِ ۔۔
ੴ ਸਤਿਗੁਰ ਪ੍ਰਸਾਦਿ ॥
میرَے منِ میرَے منِ ستِگُرِ پریت لگائی رام ۔۔
ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ॥
ہرِ ہرِ ہرِ ہرِ نامُ میرَے منّنِ وسائی رام ۔۔
ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ॥
ہرِ ہرِ نامُ میرَے منّنِ وسائی سبھِ دوُکھ وِسارݨہارا ۔۔
ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ॥
وڈبھاگی گُر درسنُ پائِیا دھنُ دھنُ ستِگُرُو ہمارا ۔۔
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ॥
اُوٹھت بیَٹھت ستِگُرُ سیوہ جِتُ سیوِئیَے ساںت پائی ۔۔
ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ॥

میرے مِن میرے مِن ستِگر پرِیت لگائی ॥۱॥
ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ॥੧॥

ہئو جیِوا ہئو جیِوا ستِگر دیکھ سرسے رام ॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ॥

ہر نامو ہر نامُ دِرڑائے جپ ہر ہر نامُ وِگسے رام ॥
ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ॥

جپ ہر ہر نامُ کمل پرگاسے ہر نامُ نوِ نِدھ پائی ॥
ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ ॥

ہئُمیَے رؤگُ گئِیا دُکھُ لاتھا ہر سہج سمادھ لگائی ॥
ਹਉਮੈ ਰੋਗੁ ਗਇਆ ਦੂਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ॥

ہر نامُ وڈائی ستِگر تے پائی سکھُ ستِگر دیو منُ پرسے ॥
ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ ॥

ہئو جیِوا ہئو جیِوا ستِگر دیکھ سرسے ॥۲॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ॥੨॥

کوئی آن کوئی آن مِلاوے میرا ستِگرُ پوُرا رام ॥
ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥

ہئو منُ تنُ ہئو منُ تنُ دیوا تِسُ کاٹ سرِیرا رام ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥

ہئو منُ تنُ کاٹ کاٹ تِسُ دیئی جو ستِگر بچن سنائے ॥
ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ ॥

میرے مِن بیَراگُ بھئِیا بیَراگی مِل گر درسن سکھُ پائے ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ ॥

ہر ہر کِرپا کرہُ سکھداتے دیہُ ستِگر چرن ہم دھوُرا ॥
ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ ॥

کوئی آن کوئی آن مِلاوے میرا ستِگرُ پوُرا ॥۳॥
ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥੩॥

گر جیوڈُ گر جیوڈُ داتا میَے اورُ ن کوئی رام ॥
ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ ॥

ہر دانو ہر دانُ دیوے ہر پُرکھُ نِرنّجنُ سوئی رام ॥
ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥

ہر ہر نامُ جنی آرادھیا تن کا دکھُ بھرمُ بھئو بھاگا ॥
ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ ॥
سیوک بھائے ملے وڈبھاگی جن گر چرنی منُ لاگا ॥
ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ ॥
کہُ نانک ہر آپ ملائے مل ستگر پرکھ سکھُ ہوئی ॥
ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥
گر جیوڈُ گر جیوڈُ داتا میَے اورُ ن کوئی ॥۴॥۱॥
ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥੪॥੧॥
وڈہنّسُ مہلا ۴ ॥
ਵਡਹੰਸੁ ਮਹਲਾ ੪ ॥
ہنّئو گر بنُ ہنّئو گر بنُ کھری نمانٖی رام ॥
ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ਰਾਮ ॥
جگجیونُ جگجیونُ داتا گر میل سمانٖی رام ॥
ਜਗਜੀਵਨੁ ਜਗਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ॥
ستگرُ میل ہر نام سمانٖی جپ ہر ہر نامُ دھیائیا ॥
ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ਜਪਿ ਹਰਿ ਹਰਿ ਨਾਮੁ ਧਿਆਇਆ ॥
جسُ کارن ہنّئو ڈھوُنّڈھ ڈھوُڈھیدی سو سجنُ ہر گھر پائیا ॥
ਜਿਸੁ ਕਾਰਣਿ ਹੰਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ ॥

پنّنا ۵۷۳ (Page 573)

ایک درسٹ ہر ایکو جاتا ہر آتم رامُ پچھانٖی ॥
ਏਕ ਦ੍ਰਿਸਿ ਹਰਿ ਏਕੋ ਜਾਤਾ ਹਰਿ ਆਤਮ ਰਾਮੁ ਪਛਾਣੀ ॥
ہنّئو گر بنُ ہنّئو گر بنُ کھری نمانٖی ॥۱॥
ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ॥੧॥
جنا ستگرُ جن ستگرُ پائیا تن ہر پربھُ میل ملائے رام ॥
ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ ॥
تن چرن تن چرن سریوہ ہم لاگہ تن کیَے پائے رام ॥
ਤਿਨ ਚਰਣ ਤਿਨ ਚਰਣ ਸਰੇਵਹ ਹਮ ਲਾਗਹ ਤਿਨ ਕੈ ਪਾਏ ਰਾਮ ॥
ہر ہر چرن سریوہ تن کے جن ستگرُ پرکھُ پربھُ دھیائیا ॥
ਹਰਿ ਹਰਿ ਚਰਣ ਸਰੇਵਹ ਤਿਨ ਕੇ ਜਿਨ ਸਤਿਗੁਰੁ ਪੁਰਖੁ ਪ੍ਰਭੁ ਧ ਇਆ ॥

تُو وڈداتا انّترجامی میری سردھا پوُرِ ہرِ رائِیا =
ਤੂ ਵਡਦਾਤਾ ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿ ਰਾਇਆ ॥
گُرسِکھ میلِ میری سردھا پوُری اندِنُ رام گُݨ گائے =
ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ ॥
جِن ستِگُرُ جِن ستِگُرُ پائِیا تِن ہرِ پربھُ میلِ مِلائے = ۲=
ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ॥੨॥
ہنّئُو واری ہنّئُو واری گُرسِکھ مِیت پِیارے رام =
ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ ॥
ہرِ نامو ہرِ نامُ سُݨائے میرا پرِیتمُ نامُ ادھارے رام =
ਹਰਿ ਨਾਮੋ ਹਰਿ ਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ॥
ہرِ ہرِ نامُ میرا پران سکھائی تِسُ بِنُ گھڑی نِمکھ نہی جیِواں =
ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ॥
ہرِ ہرِ کِرپا کرے سُکھداتا گُرمُکھِ انّمرِتُ پیِواں =
ਹਰਿ ਹਰਿ ਕਿ□ਪਾ ਕਰੇ ਸੁਖਦਾਤਾ ਗੁਰਮੁਖਿ ਅੰਮ੍ਰਿਤੁ ਪੀਵਾਂ ॥
ہرِ آپے سردھا لائے مِلائے ہرِ آپے آپِ سوارے =
ਹਰਿ ਆਪੇ ਸਰਧਾ ਲਾਇ ਮਿਲਾਏ ਹਰਿ ਆਪੇ ਆਪਿ ਸਵਾਰੇ ॥
ہنّئُو واری ہنّئُو واری گُرسِکھ مِیت پِیارے = ۳=
ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ॥੩॥
ہرِ آپے ہرِ آپے پُرکھُ نِرنّجنُ سوئی رام =
ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ ॥
ہرِ آپے ہرِ آپے میلیَے کرےَ سو ہوئی رام =
ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ॥
جو ہرِ پربھ بھاوےَ سوئی ہووےَ اورُ ن کرݨا جائی =
ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ॥
بہُتُ سِیاݨپ لئِیا ن جائی کرِ تھاکے سبھِ چتُرائی =
ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ ॥
گُر پرسادِ جن نانک دیکھِیا میَے ہرِ بِنُ اورُ ن کوئی =
ਗੁਰ ਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ॥
ہرِ آپے ہرِ آپے پُرکھُ نِرنّجنُ سوئی = ۴= ۲=
ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ॥੪॥੨॥

وڈہنّسُ مہلا ۴ ॥

ਵਡਹੰਸੁ ਮਹਲਾ ੪ ॥

ہر ستگر ہر ستگر میل ہر ستگر چرن ہم بھائیا رام ॥

ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ ॥

تمر اگیانُ گوائیا گر گیانُ انّجنُ گُر پائیا رام ॥

ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ ॥

گر گیان انّجنُ ستگُرُو پائیا اگیان انّدھیر بناسے ॥

ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥

ستگر سیو پرم پدُ پائیا ہر جپیا ساس گراسے ॥

ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥

جن کنّئو ہر پربھ کرپا دھاری تے ستگر سیوا لائیا ॥

ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ ॥

ہر ستگر ہر ستگر میل ہر ستگر چرن ہم بھائیا ॥۱॥

ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ॥੧॥

میرا ستگرُ میرا ستگرُ پیارا میں گر بن رہن ن جائی رام ॥

ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ ॥

ہر نامو ہر نامُ دیوے میرا انّت سکھائی رام ॥

ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ ॥

ہر ہر نامُ میرا انّت سکھائی گُر ستگُر نامُ درڑائیا ॥

ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ॥

جتھے پُتُ کلترُ کوئی بیلی ناہی تتھے ہر ہر نام چھڈائیا ॥

ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ॥

دھنُ دھنُ ستگرُ پُرکھُ نرنّجنُ جتُ مل ہر نامُ دھیائی ॥

ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ॥

میرا ستگرُ میرا ستگرُ پیارا میں گر بن رہن ن جائی ॥۲॥

ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ॥੨॥



جنی درسنُ جنی درسنُ ستگر پُرکھ ن پائیا رام ॥

ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ॥

تِن نِہپھلُ تِن نِہپھلُ جنمُ سبھُ بِرتھا گوائِیا رام =
ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ ॥
نِہپھلُ جنمُ تِن بِرتھا گوائِیا تے ساکت مُئے مر جھوُرے =
ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ ॥
گھر ہوْدئے رتن پدارتھ بھوُکھے بھاگہیِن ہر دوُرے =
ਘਰਿ ਹੋਂਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ॥
ہر ہر تِن کا درسُ ن کریئہُ جِنی ہر ہر نامُ ن دھِیائِیا =
ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹੁ ਜਿਨੀ ਹਰਿ ਹਰਿ ਨਾਮੁ ਨ ਧਿਆਇਆ ॥
جِنی درسنُ جِنی درسنُ ستِگُر پُرکھ ن پائِیا =۳=
ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ॥੩॥
ہم چاترک ہم چاترک دیِن ہر پاس بینںتی رام =
ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨ ਤੀ ਰਾਮ ॥
گُر مِل گُر میل میرا پیارا ہم ستِگُر کرہ بھگتی رام =
ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ ॥
ہر ہر ستِگُر کرہ بھگتی جاں ہر پربھُ کِرپا دھارے =
ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ॥
میَے گُر بِنُ اورُ ن کوئی بیلی گُرُ ستِگُرُ پران ہمارے =
ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮ੍ਾਰੇ ॥
کہُ نانک گُر نامُ دِرڑھائِیا ہر ہر نامُ ہر ستی =
ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ ਹਰਿ ਹਰਿ ਨਾਮੁ ਹਰਿ ਸਤੀ ॥
ہم چاترک ہم چاترک دیِن ہر پاس بینںتی =۴=۳=
ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨ ਤੀ ॥੪॥੩॥
وڈہںسُ مہلا ۴ =
ਵਡਹੰਸੁ ਮਹਲਾ ੪ ॥
ہر کِرپا ہر کِرپا کر ستِگُرُ میل سُکھداتا رام =
ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ ॥
ہم پوُچھہ ہم پوُچھہ ستِگُر پاس ہر باتا رام =
ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ ॥
ستِگُر پاس ہر بات پوُچھہ جِن نامُ پدارتھُ پائِیا =
ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ ॥

پائے لگہ نت کرہ بِنتی گُر ستگُر پنتھُ بتائیا ॥
ਪਾਇ ਲਗਹ ਨਿਤ ਕਰਹ ਬਿਨ ਤੀ ਗੁਰਿ ਸਤਿਗੁਰਿ ਪੰਥੁ ਬਤਾਇਆ ॥
سوئی بھگتُ دُکھُ سُکھُ سمتُ کر جانیے ہر ہر نام ہر راتا ॥
ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥
ہر کرپا ہر کرپا کر گُرُ ستگُرُ میل سُکھداتا ॥۱॥
ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥੧॥
سُن گُرمُکھ سُن گُرمُکھ نام سبھ بنسے ہئُمَیے پاپا رام ॥
ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮਿ ਸਭਿ ਬਿਨਸੇ ਹੰਉਮੈ ਪਾਪਾ ਰਾਮ ॥
جپ ہر ہر جپ ہر ہر نامُ لتھیئڑے جگ تاپا رام ॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ॥
ہر ہر نامُ جنی آرادھیا تن کے دُکھ پاپ نوارے ॥
ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ ॥
ستگُر گیان کھڑگُ ہتھ دینا جمکنّکر مار بدارے ॥
ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮਕੰਕਰ ਮਾਰਿ ਬਿਦਾਰੇ ॥
ہر پربھ کرپا دھاری سُکھداتے دُکھ لاتھے پاپ سنّتاپا ॥
ਹਰਿ ਪ੍ਰਭਿ ਕਿ੍ਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ ਸੰਤਾਪਾ ॥
سُن گُرمُکھ سُن گُرمُکھ نامُ سبھ بنسے ہئُمَیے پاپا ॥۲॥
ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥੨॥
جپ ہر ہر جپ ہر ہر نامُ میرے من بھائیا رام ॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ॥
مُکھ گُرمُکھ مُکھ گُرمُکھ جپ سبھ روگ گوائیا رام ॥
ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ॥
گُرمُکھ جپ سبھ روگ گوائیا اروگت بھئے سریرا ॥
ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ॥
اندِنُ سہج سمادھ ہر لاگی ہر جپیا گہر گنّبھیرا ॥
ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ॥
جات اجات نامُ جن دھیائیا تن پرم پدارتھُ پائیا ॥
ਜਾਤਿ ਅਜਾਤਿ ਨਾਮੁ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ ॥
جپ ہر ہر جپ ہر ہر نامُ میرے من بھائیا ॥۳॥
ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ॥੩॥

ہر دھارہُ ہر دھارہُ کِرپا کرِ کِرپا لیہُ اُبارے رام ॥
ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥
ہم پاپی ہم پاپی نِرگُن دین تُمارے رام ॥
ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮ੍ਹਾਰੇ ਰਾਮ ॥
ہم پاپی نِرگُن دین تُمارے ہر دیَیال سرنائیا ॥
ਹਮ ਪਾਪੀ ਨਿਰਗੁਣ ਦੀਨ ਤੁਮ੍ਹਾਰੇ ਹਰਿ ਦੈਆਲ ਸਰਣਾਇਆ ॥
تُوُ دُکھ بھنّجنُ سرب سُکھداتا ہم پاتھر ترے ترائیا ॥
ਤੂ ਦੁਖ ਭੰਜਨੁ ਸਰਬ ਸੁਖਦਾਤਾ ਹਮ ਪਾਥਰ ਤਰੇ ਤਰਾਇਆ ॥
ستِگُر بھیٹ رام رسُ پائیا جن نانک نامِ اُدھارے ॥
ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ ॥
ہر دھارہُ ہر دھارہُ کِرپا کرِ کِرپا لیہُ اُبارے رام ॥۴॥۴॥
ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥
وڈہنّسُ مہلا ۴ گھوڑیِیا
ਵਡਹੰਸੁ ਮਹਲਾ ੪ ਘੋੜੀਆ
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دیہ تیجنِ جی رامِ اُپائیِیا رام ॥
ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥
دھنّنُ مانس جنمُ پُنّنِ پائیِیا رام ॥
ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ॥
مانس جنمُ وڈ پُنّنے پائیا دیہ سُ کنّچن چنّگڑیِیا ॥
ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥
گُرمُکھ رنّگُ چلوُلا پاوَے ہر ہر ہر نو رنّگڑیِیا ॥
ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ ॥
ایہ دیہ سُ بانکی جِتُ ہر جاپی ہر ہر نامِ سُہاویِیا ॥
ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ॥
وڈبھاگی پائی نامُ سکھائی جن نانک رامِ اُپائیِیا ॥۱॥
ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥੧॥

دیہہ پاوئو جینُ بُجھ چنّگا رام ॥
ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ॥
چڑ لنّگھا جی بِکھمُ بھُئِئنّگا رام ॥
ਚੜਿ ਲ ਘਾ ਜੀ ਬਿਖਮੁ ਭੁਇਅੰਗਾ ਰਾਮ ॥
بِکھمُ بھُئِئنّگا انت ترنّگا گُرمُکھ پار لنّگھائے ॥
ਬਿਖਮੁ ਭੁਇਅੰਗਾ ਅਨਤ ਤਰੰਗਾ ਗੁਰਮੁਖਿ ਪਾਰਿ ਲ ਘਾਏ ॥
ہر بوہِتھ چڑ وڈبھاگی لنّگھیّے گُرُ کھیوٹُ سبد ترائے ॥
ਹਰਿ ਬੋਹਿਥਿ ਚੜਿ ਵਡਭਾਗੀ ਲ ਘੈ ਗੁਰੁ ਖੇਵਟੁ ਸਬਦਿ ਤਰਾਏ ॥
اندِنُ ہر رنّگ ہر گُن گاوئے ہر رنّگی ہر رنّگا ॥
ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ॥
جن نانک نِربان پدُ پائِیا ہر اُتمُ ہر پدُ چنّگا ॥۲॥
ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ॥੨॥
کڑِیالُ مُکھے گُر گِیانُ دِرڑائِیا رام ॥
ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ॥
تن پریمُ ہر چابکُ لائِیا رام ॥
ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ॥
تن پریمُ ہر ہر لائے چابکُ منُ جِنیّے گُرمُکھ جیِتِیا ॥
ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ॥
اگھڑو گھڑاوئے سبدُ پاوئے اپِئو ہر رسُ پیِتِیا ॥
ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ॥
سُن سرون بانی گُر وکھانی ہر رنّگُ تُری چڑائِیا ॥
ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ ॥
مہا مارگُ پنّتھُ بِکھڑا جن نانک پار لنّگھائِیا ॥۳॥
ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲ ਘਾਇਆ ॥੩॥
گھوڑی تیجن دیہہ رام اُپائِیا رام ॥
ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ ॥
جِتُ ہر پربھُ جاپیّے سا دھنُ دھنّنُ تُکھائِیا رام ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ ਰਾਮ ॥
جِتُ ہر پربھُ جاپیّے سا دھنّنُ ساباسیّے دھُر پائِیا کِرتُ جُڑنّدا ॥
ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥

چڑھ دیہڑ گھوڑی بِکھمُ لگھائے مِل گُرمُکھ پرمانّدا ॥
ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨ ਦਾ ॥
ہر ہر کاجُ رچائِیا پوُرےَ مِل سنّت جنا جنّز آئی ॥
ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ ॥
جن نانک ہر ورُ پائِیا منّگلُ مِل سنّت جنا وادھائی ॥۴॥۱॥۵॥
ਜਨ ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਾਧਾਈ ॥੪॥੧॥੫॥
وڈہنّسُ مہلا ۴ ॥
ਵਡਹੰਸੁ ਮਹਲਾ ੪ ॥
دیہ تیجنڑی ہر نو رنّگِیا رام ॥
ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮ ॥
گُر گِیانُ گُروُ ہر منّگِیا رام ॥
ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ॥

(Page 576) ٦٧٥ پنّنا

گِیان منّگی ہر کتھا چنّگی ہر نامُ گت مِت جانْیا ॥
ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ ॥
سبھُ جنمُ سپھلِئو کیِیا کرتےَ ہر رام نامِ وکھانْیا ॥
ਸਭੁ ਜਨਮੁ ਸਫਲਿਉ ਕੀਆ ਕਰਤੈ ਹਰਿ ਰਾਮ ਨਾਮਿ ਵਖਾਣੀਆ ॥
ہر رام نامُ سلاہِ ہر پربھ ہر بھگت ہر جن منّگِیا ॥
ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ॥
جنُ کہےَ نانکُ سُنہُ سنّتہُ ہر بھگت گوِوِنّد چنّگِیا ॥۱॥
ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ॥੧॥
دیہ کنّچن جینُ سُوِنا رام ॥
ਦੇਹ ਕੰਚਨ ਜੀਨੁ ਸੁਵਿਨਾ ਰਾਮ ॥
جڑ ہر ہر نامُ رتنّنا رام ॥
ਜੜਿ ਹਰਿ ਹਰਿ ਨਾਮੁ ਰਤੰਨਾ ਰਾਮ ॥
جڑ نام رتنُ گوِوِنّد پائِیا ہر مِلے ہر گُن سُکھ گھنْے ॥
ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ॥
گُر سبدُ پائِیا ہر نامُ دِھیائِیا وڈبھاگی ہر رنّگ ہر بنْے ॥
ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ ਵਡਭਾਗੀ ਹਰਿ ਰੰਗ ਹਰਿ ਬਣੇ ॥

ہِر مِلے سُیامی انّترجامی ہِر نوتن ہِر نو رنّگِیا ॥
ਹਰਿ ਮਿਲੇ ਸੁਆਮੀ ਅੰਤਰਜਾਮੀ ਹਰਿ ਨਵਤਨ ਹਰਿ ਨਵ ਰੰਗੀਆ ॥
نانکُ وکھانِیَے نامُ جانِیَے ہِر نامُ ہِر پ٘ربھ منّگِیا ॥۲॥
ਨਾਨਕੁ ਵਖਾਣੈ ਨਾਮੁ ਜਾਣੈ ਹਰਿ ਨਾਮੁ ਹਰਿ ਪ੍ਰਭ ਮੰਗੀਆ ॥੨॥
کڑِیالُ مُکھے گُرِ انّکسُ پائِیا رام ॥
ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ॥
منُ میَگلُ گُر سبدِ وسِ آئِیا رام ॥
ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥
منُ وسگتِ آئِیا پرم پدُ پائِیا سا دھن کنّتِ پِیاری ॥
ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ ॥
انّترِ پ٘ریمُ لگا ہِر سیتی گھرِ سوہَیَے ہِر پ٘ربھ ناری ॥
ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ॥
ہِر رنّگِ راتی سہجے ماتی ہِر پ٘ربھُ ہِر ہِر پائِیا ॥
ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ ॥
نانک جنُ ہِر داسُ کہتُ ہَیَے وڈبھاگی ہِر ہِر دھِیائِیا ॥۳॥
ਨਾਨਕ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ॥੩॥
دیہ گھوڑی جی جِتُ ہِر پائِیا رام ॥
ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ॥
مِلِ ستِگُر جی منّگلُ گائِیا رام ॥
ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ ॥
ہِر گائے منّگلُ رام ناما ہِر سیو سیوک سیوکی ॥
ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ ॥
پ٘ربھ جائے پاوَے رنّگ مہلی ہِر رنّگُ مانِیَے رنّگ کی ॥
ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੈ ਰੰਗ ਕੀ ॥
گُن رام گائے مِن سُبھائے ہِر گُرمتی مِن دھِیائِیا ॥
ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ ਧਿਆਇਆ ॥
جن نانک ہِر کِرپا دھاری دیہ گھوڑی چڑھِ ہِر پائِیا ॥۴॥۲॥۶॥
ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥
راگُ وڈہنّسُ مہلا ۵ چھنّت گھرُ ۴
ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪

اِکّ اوئنکار سَتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گُر مِلِ لدھا جی رامُ پیارا رام ॥
ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ॥
اِہُ تنُ منُ دِتڑا وارٗو وارا رام ॥
ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ॥
تنُ منُ دِتا بھوجلُ جِتا چوُکی کانِ جمانی ॥
ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ॥
استھِرُ تھیِیا انّمرِتُ پیِیا رہیا آون جانی ॥
ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ॥
سو گھرُ لدھا سہجِ سمدھا ہرِ کا نامُ ادھارا ॥
ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥
کہُ نانک سُکھِ مانے رلیِیاں گُر پوُرے کنّءُ نمسکارا ॥۱॥
ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥੧॥
سُنِ سجن جی میَڈڑے میِتا رام ॥
ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ॥
گُرِ منّترُ سبدُ سچُ دیِتا رام ॥
ਗੁਰਿ ਮੰਤ੍ਰ ਸਬਦੁ ਸਚੁ ਦੀਤਾ ਰਾਮ ॥
سچُ سبدُ دھِیائِیا منّگلُ گائِیا چوُکے منہُ ادیسا ॥
ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ ॥
سو پربھُ پائِیا کتہِ ن جائِیا سدا سدا سنّگِ بیَسا ॥
ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ ਸਦਾ ਸੰਗਿ ਬੈਸਾ ॥
پربھ جی بھانا سچا مانا پربھِ ہرِ دھنُ سہجے دیِتا ॥
ਪ੍ਰਭ ਜੀ ਭਾਣਾ ਸਚਾ ਮਾਣਾ ਪ੍ਰਭਿ ਹਰਿ ਧਨੁ ਸਹਜੇ ਦੀਤਾ ॥



کہُ نانک تِسُ جن بلِہاری تیرا دانُ سبھنی ہےَ لیِتا ॥۲॥
ਕਹੁ ਨਾਨਕ ਤਿਸੁ ਜਨ ਬਲਿਹਾਰੀ ਤੇਰਾ ਦਾਨੁ ਸਭਨੀ ਹੈ ਲੀਤਾ ॥੨॥
تءُ بھانا تاں ت٘رِپتِ اگھائے رام ॥
ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥

مَنُ تھِیا ٹھنّڈھا سبھ ترِسن بُجھائے رام ॥
ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ ॥
مَنُ تھِیا ٹھنّڈھا چُوکی ڈنّجھا پائِیا بہُتُ کھجانا ॥
ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ ਬਹੁਤੁ ਖਜਾਨਾ ॥
سِکھ سیوک سبھِ بھُنّچن لگے ہنّئُ ستگُر کَیِّے کُربانا ॥
ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ॥
نِربھئُ بھئے کھسم رنّگِ راتے جم کی تراس بُجھائے ॥
ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ ॥
نانک داسُ سدا سنّگِ سیوکُ تیری بھگتِ کرنّئُ لِو لائے ॥۳॥
ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ ॥੩॥
پُوری آسا جی منسا میرے رام ॥
ਪੂਰੀ ਆਸਾ ਜੀ ਮਨਸਾ ਮੇਰੇ ਰਾਮ ॥
موہِ نِرگُن جیِئُ سبھِ گُن تیرے رام ॥
ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ॥
سبھِ گُن تیرے ٹھاکُر میرے کِتُ مُکھِ تُدھُ سالاہی ॥
ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥
گُنُ اوگُنُ میرا کِچھُ ن بیِچارِیا بکھسِ لِیا کِھن ماہی ॥
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ॥
نئُ نِدھِ پائی وجی وادھائی واجے انہد تُورے ॥
ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ॥
کہُ نانک میَے ورُ گھرِ پائِیا میرے لاتھے جی سگل وِسُورے ॥۴॥۱॥
ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ॥੪॥੧॥
سلوکُ ॥
ਸਲੋਕੁ ॥
کِیا سُݨیدو کُوڑُ ونّڄنِ پوݨ جھُلارِیا ॥
ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ॥
نانک سُݨیِئر تے پرواݨُ جو سُݨیدے سچُ دھݨی ॥۱॥
ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ॥੧॥
چھنّتُ ॥
ਛੰਤੁ ॥

تِن گھولِ گھُمائی جِن پربھُ سروݨی سُݨِیا رام ॥
ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥
سے سہج سُہیلے جِن ہر ہر رسنا بھݨِیا رام ॥
ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥
سے سہج سُہیلے گݨہ اموٗلے جگت اُدھارݨ آئے ॥
ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥
بھیَے بوٗہِتھ ساگر پربھ چرݨا کیتے پارِ لگھائے ॥
ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲਘਾਏ ॥
جِن کنّئو کِرپا کری میرےَ ٹھاکُرِ تِن کا لیکھا ن گݨِیا ॥
ਜਿਨ ਕੰਉ ਕਿ□ਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥
کہُ نانک تِسُ گھولِ گھُمائی جِنِ پربھُ سروݨی سُݨِیا ॥۱॥
ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥੧॥
سلوٗکُ ॥
ਸਲੋਕੁ ॥
لوٗئِݨ لوئی ڈِٹھ پیاس ن بُجھیَے موٗ گھݨی ॥
ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥
نانک سے اکھڑیِیاں بِئنّنِ جِنی ڈِسنّدو ما پِری ॥۱॥
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥
چھنّتُ ॥
ਛੰਤੁ ॥
جِنی ہر پربھُ ڈِٹھا تِن کُربانݨے رام ॥
ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ ॥
سے ساچی درگہ بھاݨے رام ॥
ਸੇ ਸਾਚੀ ਦਰਗਹ ਭਾਣੇ ਰਾਮ ॥
ٹھاکُرِ مانے سے پردھانے ہر سیتی رنّگِ راتے ॥
ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ ॥
ہر رسہِ اگھائے سہج سمائے گھٹ گھٹ رمئِیا جاتے ॥
ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ ॥
سیئی سجݨ سنّت سے سُکھیئے ٹھاکُر اپݨے بھاݨے ॥
ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ ॥

کہُ نانک جِن ہر پربھُ ڈِٹھا تِن کیَے سد کُربانے ॥۲॥
ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ ॥੨॥
سلۄکُ ॥
ਸਲੋਕੁ ॥
دیہ انّدھاری انّدھ سُنّڑی نام وِہُوݨیِیا ॥
ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥
نانک سپھل جنمّمُ جیَے گھٹِ وُٹھا سچُ دھݨی ॥۱॥
ਨਾਨਕ ਸਫਲ ਜਨ ਮੁ ਜੈ ਘਟਿ ਵੁਠਾ ਸਚੁ ਧਣੀ ॥੧॥
چھنّتُ ॥
ਛੰਤੁ ॥
تِن کھنّنِیئیَے ونّڑاں جِن میرا ہر پربھُ ڈِیٹھا رام ॥
ਤਿਨ ਖੰਨੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥
جن چاکھِ اگھاݨے ہر ہر انّمرِتُ میِٹھا رام ॥
ਜਨ ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥
ہر منہ میِٹھا پربھُوُ توُٹھا اِمئو وُوٹھا سُکھ بھئے ॥
ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥
دُکھ ناس بھرم بِناس تن تے جپِ جگدِیس اِیسہ جیَے جئے ॥
ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ ॥
مۄہ رہت بِکار تھاکے پنّچ تے سنّگُ توُٹا ॥
ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ ॥



کہُ نانک تِن کھنّنِیئیَے ونّڑا جِن گھٹِ میرا ہر پربھُ وُوٹھا ॥۳॥
ਕਹੁ ਨਾਨਕ ਤਿਨ ਖੰਨੀਐ ਵੰਞਾ ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥੩॥
سلۄکُ ॥
ਸਲੋਕੁ ॥
جۄ لۄڑیِدے رام سیوک سیئی کانّڈھیا ॥
ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥
نانک جاݨے ستِ سانئی سنّت ن باہرا ॥۱॥
ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥੧॥

چھنّتُ ॥
ਛੰਤੁ ॥
مِلِ جلُ جلہِ کھٹانا رام ॥
ਮਿਲਿ ਜਲੁ ਜਲਹਿ ਖਟਾਨਾ ਰਾਮ ॥
سنّگِ جوتی جوتِ مِلانا رام ॥
ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥
سنّمائِ پوُرن پُرکھ کرتے آپِ آپہِ جانٔیئَے ॥
ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥
تہ سُنّن سہج سمادِھ لاگی ایکُ ایکُ وکھانٔیئَے ॥
ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥
آپِ گُپتا آپِ مُکتا آپِ آپُ وکھانا ॥
ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥
نانک بھرم بھَے گُݨ بِناسے مِلِ جلُ جلہِ کھٹانا ॥۴॥۲॥
ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥੪॥੨॥
وڈہنّسُ مہلا ۵ ॥
ਵਡਹੰਸੁ ਮਹਲਾ ੫ ॥
پربھ کرݨ کارݨ سمرتھا رام ॥
ਪ੍ਰਭ ਕਰਣ ਕਾਰਣ ਸਮਰਥਾ ਰਾਮ ॥
رکھُ جگتُ سگل دے ہتھا رام ॥
ਰਖੁ ਜਗਤੁ ਸਗਲ ਦੇ ਹਥਾ ਰਾਮ ॥
سمرتھ سرݨا جوگُ سُیامی کِرپا نِدھِ سُکھداتا ॥
ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖਦਾਤਾ ॥
ہنّئُو کُربانٔی داس تیرے جِنی ایکُ پچھاتا ॥
ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ ॥
ورنُ چِہنُ ن جائِ لِکھیا کتھن تے اکتھا ॥
ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ ॥
بِنونّت نانک سُݨہُ بِنتی پربھ کرݨ کارݨ سمرتھا ॥۱॥
ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ ॥੧॥
ایہِ جیئ تیرے توُ کرتا رام ॥
ਏਹਿ ਜੀਅ ਤੇਰੇ ਤੂ ਕਰਤਾ ਰਾਮ ॥

پربھ دُوکھ درد بھرم ہرتا رام ॥
ਪ੍ਰਭ ਦੂਖ ਦਰਦ ਭ੍ਰਮ ਹਰਤਾ ਰਾਮ ॥
بھرم دُوکھ درد نِوارِ کھِن مہ رکھ لیہُ دِین دئِیالا ॥
ਭ੍ਰਮ ਦੂਖ ਦਰਦ ਨਿਵਾਰਿ ਖਿਨ ਮਹਿ ਰਖਿ ਲੇਹੁ ਦੀਨ ਦੈਆਲਾ ॥
مات پِتا سُیامِ سجنُ سبھُ جگتُ بال گوپالا ॥
ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ ॥
جو سرنِ آوئے گُن نِدھان پاوئے سو بہُڑِ جنمِ ن مرتا ॥
ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ ॥
بِنوںتِ نانک داسُ تیرا سبھِ جیئ تیرے تُوکرتا ॥۲॥
ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ ॥੨॥
آٹھ پہر ہرِ دھِیائِیئَے رام ॥
ਆਠ ਪਹਰ ਹਰਿ ਧਿਆਈਐ ਰਾਮ ॥
من اِچھِئڑا پھلُ پائِیئَے رام ॥
ਮਨ ਇਛਿਅੜਾ ਫਲੁ ਪਾਈਐ ਰਾਮ ॥
من اِچھ پائِیئَے پربھُ دھِیائِیئَے مِٹہِ جم کے تراسا ॥
ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ ॥
گوبِدُ گائِیا سادھ سنّگائِیا بھئی پُورن آسا ॥
ਗੋਬਿਦੁ ਗਾਇਆ ਸਾਧ ਸੰਗਾਇਆ ਭਈ ਪੂਰਨ ਆਸਾ ॥
تج مانُ موہُ وِکار سگلے پربھُو کئَے منِ بھائِیئَے ॥
ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ॥
بِنوںتِ نانک دِنسُ ریَنی سدا ہرِ ہرِ دھِیائِیئَے ॥۳॥
ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ॥੩॥
درِ واجہِ انہت واجے رام ॥
ਦਰਿ ਵਾਜਹਿ ਅਨਹਤ ਵਾਜੇ ਰਾਮ ॥
گھٹِ گھٹِ ہرِ گوبِنّدُ گاجے رام ॥
ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥
گووِد گاجے سدا بِراجے اگم اگوچرُ اُوچا ॥
ਗੋਵਿਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ ॥
گُن بیئنّت کِچھُ کہنُ ن جائی کوئے ن سکئَے پہُوچا ॥
ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ ॥

آپ اُپائے آپ پرتپالے جیئ جنّت سبھ ساجے ॥
ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ ਸਾਜੇ ॥
بنوںت نانک سکھُ نامِ بھگتی درِ وجہ انہد واجے ॥۴॥۳॥
ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ ॥੪॥੩॥
راگُ وڈہنّسُ مہلا ۱ گھرُ ۵ الاہنیِیا
ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ
اِکّ اوئنکار ستگُر پرسادِ ॥
ੴ ਸਤਿਗੁਰ ਪ੍ਰਸਾਦਿ ॥
دھنُّ سرندا سچا پاتساہُ جِن جگُ دھندھیے لائیا ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥
مُہلت پُنی پائی بھری جانیئڑا گھت چلائیا ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥



جانی گھت چلائیا لِکھیا آئیا رُنّے ویر سبائے ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ॥
کانِئیا ہنّس تھیِیا ویچھوڑا جاں دِن پُنّے میری مائے ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ ॥
جیہا لِکھیا تیہا پائیا جیہا پُرب کمائیا ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ॥
دھنُّ سرندا سچا پاتساہُ جِن جگُ دھندھیے لائیا ॥۱॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥੧॥
ساہبُ سمرہُ میرے بھائیہو سبھنا ایہُ پئیانا ॥
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥
ایتھیَ دھندھا کُوڑا چار دِہا آگیَ سرپر جانا ॥
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ॥
آگیَ سرپر جانا جِئو مہماناں کاہے گاربُ کیجیَ ॥
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ॥
جِتُ سیوِئیَ درگہ سکھُ پائیِئیَ نامُ تِسیَ کا لیجیَ ॥
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ॥

آگیَے ہُکمُ ن چلیَے مؤُلے سِر سِر کِیا وِہاݨا ॥
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥
ساہِبُ سِمرِہُ میرے بھائیِہو سبھنا ایہُ پئِیاݨا ॥۲॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ॥੨॥
جو تِسُ بھاوےَ سنّمرتھ سو تھیِئیَے ہیِلڑا ایہُ سنّسارو ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥
جلِ تھلِ مہیِئلِ روِ رہِیا ساچڑا سِرجݨہارو ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥
ساچا سِرجݨہارو الکھ اپارو تا کا انّتُ ن پائِیا ॥
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ॥
آئِیا تِن کا سپھلُ بھئِیا ہےَ اِک منِ جِنی دھِیائِیا ॥
ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥
ڈھاہے ڈھاہِ اُسارے آپے ہُکمِ سوارݨہارو ॥
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥
جو تِسُ بھاوےَ سنّمرتھ سو تھیِئیَے ہیِلڑا ایہُ سنّسارو ॥۳॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥੩॥
نانک رُنّا بابا جاݨیِئیَے جے روۄےَ لائِ پِیارو ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥
والیوے کارݨِ بابا روئیِئیَے روۄݨُ سگل بِکارو ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥
روۄݨُ سگل بِکارو گاپھلُ سنّسارو مائِیا کارݨِ روۄےَ ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥
چنّگا منّدا کِچھُ سؤُجھیَے ناہی اِہُ تنُ ایوےَ کھوۄےَ ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥
ایَتھےَ آئِیا سبھُ کو جاسی کؤُڑِ کرہُ اہنّکارو ॥
ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ॥
نانک رُنّا بابا جاݨیِئیَے جے روۄےَ لائِ پِیارو ॥۴॥۱॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ॥੪॥੧॥
وڈہنّسُ مہلا ۱ ॥
ਵਡਹੰਸੁ ਮਹਲਾ ੧ ॥

آوہُ مِلہُ سہیلیہو سچڑا نامُ لئیہاں ॥
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥
رؤوہ بِرہا تن کا آپنا ساہِبُ سنّمالیہاں ॥
ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਾਲੇਹਾਂ ॥
ساہِبُ سمالِہ پنّتھُ نِہالِہ اسا بِھ اؤتھیَے جاݨا ॥
ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥
جِس کا کیِیا تِن ہی لیِیا ہۄیا تِسیَے کا بھاݨا ॥
ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥
جۄ تِنِ کرِ پائِیا سُ آگیَے آئِیا اسی کِ ہُکمُ کریہا ॥
ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ ॥
آوہُ مِلہُ سہیلیہو سچڑا نامُ لئیہا ॥ ا॥
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥੧॥
مرݨُ ن منّدا لۄکا آکھیِئیَے جے مرِ جاݨیَے ایَسا کۄئِ ॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥
سیوِہُ ساہِبُ سنّمرِتھُ آپنا پنّتھُ سُہیلا آگیَے ہۄئِ ॥
ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥
پنّتھِ سُہیلیَے جاوہُ تاں پھلُ پاوہُ آگیَے مِلیَے وڈائی ॥
ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥
بھیٹیَے سِئُ جاوہُ سچِ سماوہُ تاں پتِ لیکھیَے پائی ॥
ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥
مہلی جائِ پاوہُ کھسمیَے بھاوہُ رنّگ سِئُ رلیِیا ماݨیَے ॥
ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥
مرݨُ ن منّدا لۄکا آکھیِئیَے جے کۄئی مرِ جاݨیَے ॥ ۲॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥੨॥
مرݨُ مُݨسا سوُرِیا ہکُ ہیَے جۄ ہۄئِ مرݨِ پرواݨو ॥
ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥



سوُرے سیئی آگیَے آکھیِئہِ درگہ پاوہِ ساچی ماݨو ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥

درگہ مانُ پاوہِ پت سِئو جاوہِ آگیَے دؤُکھُ ن لاگیَے ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
کرِ ایکُ دھیاوہِ تاں پھلُ پاوہِ جِتُ سیوِئیَے بھئُ بھاگیَے ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥
اؤُچا نہی کہنا من مہِ رہنا آپے جانیَے جانو ॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥
مرنُ مُنسان سؤُریا ہکُ ہیَے جو ہوئے مرہِ پرواݨو ॥۳॥
ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥੩॥
نانک کِس نو بابا روئیِئیَے باجی ہیَے اِہُ سنّسارو ॥
ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥
کیِتا ویکھیَے ساہِبُ آپنا کُدرت کرے بیِچارو ॥
ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥
کُدرت بیِچارے دھارن دھارے جِن کیِیا سو جانیَے ॥
ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ ਜਾਣੈ ॥
آپے ویکھیَے آپے بؤُجھیَے آپے ہُکمُ پچھانیَے ॥
ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ॥
جِن کِچھُ کیِیا سوئی جانیَے تا کا رؤُپُ اپارو ॥
ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥
نانک کِس نو بابا روئیِئیَے باجی ہیَے اِہُ سنّسارو ॥۴॥۲॥
ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥੪॥੨॥
وڈہنّسُ مہلا ۱ دکھنی ॥
ਵਡਹੰਸੁ ਮਹਲਾ ੧ ਦਖਣੀ ॥
سچُ سِرنّدا سچا جانیِئیَے سچڑا پرودگارو ॥
ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥
جِن آپیِنیَے آپُ ساجیا سچڑا الکھ اپارو ॥
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥
دُئے پُڑ جوڑ وِچھوڑِئنُ گُر بِنُ گھورُ انّدھارو ॥
ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ॥
سؤُرجُ چنّدُ سِرجِئنُ اہِنِس چلتُ وِچارو ॥۱॥
ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥੧॥

سچڑا ساہبُ سچُ توُ سچڑا دیہہ پیارو = رہائو =

ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ॥ ਰਹਾਉ ॥

تدھُ سرجی میدنی دکھُ سکھُ دیوݨہارو =

ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥

ناری پُرکھ سرجئیے بکھُ مائیا موہُ پیارو =

ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥

کھاݨی باݨی تیریا دیہہ جییا آدھارو =

ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ॥

کُدرت تکھتُ رچائیا سچ نبیڑݨہارو = ۲=

ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ ॥੨॥

آواگوݨُ سرجیا توُ تھرُ کرݨیہارو =

ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ॥

جنّمݨُ مرݨا آئے گئیا بدھکُ جیئو بکارو =

ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥

بھوُڈڑئے نامُ وساریا بوُڈڑئے کیا تسُ چارو =

ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ॥

گݨ چھوڑ بکھُ لدیا اوگݨ کا وݨجارو = ۳=

ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ॥੩॥

سدڑے آئے تنا جانییا ہکم سچے کرتارو =

ਸਦੜੇ ਆਇ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥

ناری پُرکھ وچھُنّیا وچھُڑیا میلݨہارو =

ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥

روُپُ ن جاݨیے سوہݨیئیے ہکم بدھی سر کارو =

ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ ॥

بالک بردھ ن جاݨنی توڑن ہیتُ پیارو = ۴=

ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ॥੪॥

نئو در ٹھاکے ہکم سچیے ہنّسُ گئیا گیݨارے =

ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥

سا دھن چھٹی مٹھی جھوُٹھ ودھݨیا مرتکڑا انڈنڑے بارے =

ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ॥

سُرت مُئی مرُ مائیئے مہل رُنّنی در بارے ॥
ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰ ਬਾਰੇ ॥
رؤوہُ کنّت مہیلیہؤ سچے کے گݨ سارے ॥۵॥
ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ॥੫॥
جل مل جانی ناوالیا کپڑ پٹ انّبارے ॥
ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥
واجے وجے سچی بائیا پنّچ مُئے منُ مارے ॥
ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥
جانی وِچھُنّڑے میرا مرݨُ بھئِیا دھرگُ جیوݨُ سنّسارے ॥
ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ॥
جیوتُ مرۓ سُ جائیئیے پر سچڑۓ ہیت پیارے ॥۶॥
ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ ॥੬॥
تُسی رؤوہُ رؤوݨ آئیہؤ جھوُٹھ مُٹھی سنّسارے ॥
ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ॥

پنّنا ۱۸۵ (Page 581)

ہئؤ مُٹھڑی دھنّدھیۓ دھاوݨیا پر چھوڈِئڑی وِدھݨکارے ॥
ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ॥
گھر گھر کنّتُ مہیلیا رؤُڑۓ ہیت پیارے ॥
ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ ॥
میۓ پرُ سچُ سالاہݨا ہئؤ رہسئڑی نام بھتارے ॥۷॥
ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ ॥੭॥
گر ملِئیۓ ویسُ پلٹیا سا دھن سچُ سیگارؤ ॥
ਗੁਰਿ ਮਿਲਿਐ ਵੇਸੁ ਪਲਟਿਆ ਸਾ ਧਨ ਸਚੁ ਸੀਗਾਰੋ ॥
آوہُ ملہُ سہیلیہؤ سمرہُ سرجݨہارؤ ॥
ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ॥
بئیئر نام سؤہاگݨی سچُ سوارݨہارؤ ॥
ਬਈਅਰਿ ਨਾਮਿ ਸੋੁਹਾਗਣੀ ਸਚੁ ਸਵਾਰਣਹਾਰੋ ॥
گاوہُ گیتُ ن برہڑا نانک برہم بیچارؤ ॥۸॥۳॥
ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ॥੮॥੩॥

وڈہنّسُ مہلا ۱ ॥
ਵਡਹੰਸੁ ਮਹਲਾ ੧ ॥
جِن جگُ سِرِج سمائِیا سو ساہِبُ کُدرت جانٔووا ॥
ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥
سچڑا دوُرِ ن بھالِیئیَے گھٹِ گھٹِ سبدُ پچھانٔووا ॥
ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥
سچُ سبدُ پچھانٔہُ دوُرِ ن جانٔہُ جِن ایہ رچنا راچی ॥
ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ॥
نامُ دِھیائے تا سُکھُ پائے بِنُ ناوَے پِڑ کاچی ॥
ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ ॥
جِن تھاپی بِدھ جانٔیَے سوئی کِیا کو کہیَے وکھانٔو ॥
ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥
جِن جگُ تھاپِ وتائِیا جالوُ سو ساہِبُ پروانٔو ॥ ۱॥
ਜਿਨਿ ਜਗੁ ਥਾਪਿ ਵਤਾਇਆ ਜਾਲੋੁ ਸੋ ਸਾਹਿਬੁ ਪਰਵਾਣੋ ॥੧॥
بابا آئِیا ہیَے اُٹھ چلنٔا ادھ پنّدھیَے ہیَے سنّسارووا ॥
ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ ॥
سِر سِر سچڑے لِکھِیا دُکھُ سُکھُ پُرِب ویِچارووا ॥
ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ ॥
دُکھُ سُکھُ دِیا جیہا کِیا سو نِبہیَے جیِئ نالے ॥
ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ॥
جیہے کرم کرائے کرتا دوُجی کار ن بھالے ॥
ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ ॥
آپِ نِرالمُ دھنّدھیَے بادھی کرِ ہُکمُ چھڈاونٔہارو ॥
ਆਪਿ ਨਿਰਾਲਮੁ ਧੰਧੈ ਬਾਧੀ ਕਰਿ ਹੁਕਮੁ ਛਡਾਵਣਹਾਰੋ ॥
اجُ کلِ کردِیا کالُ بِیاپیَے دوُجیَے بھائے وِکارو ॥ ۲॥
ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ ॥੨॥
جم مارگ پنّتھُ ن سُجھئی اُجھڑُ انّدھ گُبارووا ॥
ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥
نا جلُ لیپھ تُلائِیا نا بھوجن پرکارووا ॥
ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥

بھوجن بھائو ن ٹھنّڈھا پانٖی ناکاپڑُ سیِگارۏ =

ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥

گلِ سنّگلُ سِرِ مارے اوُبھوَ نا دیِسےَ گھر بارۏ =

ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥

اِب کے راہے جنّمنِ ناہی پچھُتانٖے سِرِ بھارۏ =

ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥

بِنُ ساچے کۏ بیلی ناہی ساچا ایہُ بیِچارۏ = ٣=

ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥੩॥

بابا رۏوہِ روہِ سُ جانٖیِئہِ مِلِ رۏوےَ گُنٖ ساریوا =

ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ ॥

رۏوےَ مائِیا مُٹھڑی دھنّدھڑا رۏونٖہاریوا =

ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ ॥

دھنّدھا رۏوےَ میَلُ ن دھۏوےَ سُپننّترُ سنّسارۏ =

ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ ॥

جِئو باجیِگرُ بھرمےَ بھوُلےَ جھوُٹھِ مُٹھی اہنّکارۏ =

ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ॥

آپے مارگِ پاونٖہارا آپے کرم کمائے =

ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ ॥

نامِ رتے گُرِ پوُرےَ راکھے نانک سہجِ سُبھائے = ۴= ۴=

ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਜਿ ਸੁਭਾਏ ॥੪॥੪॥

وڈہنّسُ مہلا ١ =

ਵਡਹੰਸੁ ਮਹਲਾ ੧ ॥

بابا آئِیا ہےَ اُٹھِ چلنٖا اِہُ جگُ جھوُٹھُ پسارۏوا =

ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ॥

سچا گھرُ سچڑےَ سیویِئےَ سچُ کھرا سچِیارۏوا =

ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥

کوُڑِ لبِ جاں تھائے ن پاسی اگےَ لہےَ ن ٹھائو =

ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਉ ॥

انّترِ آئو ن بیَسہُ کہیِئےَ جِئو سُنّڄےَ گھرِ کائو =

ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਉ ॥

جنّمنُ مرنُ وڈا ویچھوڑا بنسیَے جگُ سبائے =
ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ॥
لِب دھنّدھیَے مائِیا جگتُ بھُلائِیا کالُ کھڑا رُوٓائے = ۱ =
ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ ॥੧॥



بابا آوہُ بھائیِہو گلِ مِلہ مِلِ مِلِ دیہ آسیِسا ہے =
ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥
بابا سچڑا میلُ نہ چُکئی پریِتم کیِیا دیہ اسیِسا ہے =
ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥
آسیِسا دیوہو بھگتِ کریوہو مِلیا کا کِیا میلو =
ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥
اِک بھُوٗلے ناوہُ تھیہہُ تھاوہُ گُر سبدی سچُ کھیلو =
ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ ॥
جم مارِگ نہی جانا سبدِ سمانا جُگِ جُگِ ساچیَے ویسے =
ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥
ساجن سیَن مِلہُ سنّجوگی گُر مِلِ کھوٗلے پھاسے = ۲ =
ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥੨॥
بابا نانگڑا آئِیا جگ مہ دُکھُ سُکھُ لیکھُ لِکھائِیا =
ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ ॥
لِکھئڑا ساہا نا ٹلیَے جیہڑا پُرب کمائِیا =
ਲਿਖਿਅੜਾ ਸਾਹਾ ਨਾ ਟਲੈ ਜੇਹੜਾ ਪੁਰਬਿ ਕਮਾਇਆ ॥
بہ ساچیَے لِکھیا انّمرتُ بِکھیا جِتُ لائِیا تِتُ لاگا =
ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ॥
کامنِیاری کامن پائے بہُ رنّگی گلِ تاگا =
ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ॥
ہوچھی مت بھئِیا منُ ہوچھا گُڑُ سا مکھی کھائِیا =
ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ॥
نا مرجادُ آئِیا کلِ بھیِترِ نانگو بنّدھ چلائِیا = ۳ =
ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ॥੩॥

بابا رؤوہُ جے کِسیَے رؤونا جانیئڑا بنّدھ پٹھائِیا ہیَے ॥
ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ॥
لِکھئڑا لیکھُ ن میٹیئیَے درِ ہاکارڑا آئِیا ہیَے ॥
ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ॥
ہاکارا آئِیا جا تِسُ بھائِیا رُنّنے رؤونہارے ॥
ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ॥
پُت بھائی بھاتیجے رؤوہِ پ٘رِیتم اتِ پِیارے ॥
ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ॥
بھیَے رؤوےَ گُن سارِ سمالے کؤ مرےَ ن مُئِیا نالے ॥
ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥
نانک جُگِ جُگِ جان سِجانا رؤوہِ سچُ سمالے ॥੪॥੫॥
ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ॥੪॥੫॥
وڈ٘ہنّسُ مہلا ੩ مہلا تیِجا
ਵਡਹੰਸੁ ਮਹਲਾ ੩ ਮਹਲਾ ਤੀਜਾ
اِکّ اۄنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
پ٘ربھُ سچڑا ہرِ سالاہیئیَے کارجُ سبھُ کِچھُ کرنیَے جوگُ ॥
ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ ॥
سا دھن رنّڈ ن کبہوُ بیَسئی نا کدے ہوۄےَ سوگُ ॥
ਸਾ ਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ ॥
نا کدے ہوۄےَ سوگُ اندِنُ رس بھوگ سا دھن مہلِ سمانی ॥
ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾ ਧਨ ਮਹਲਿ ਸਮਾਣੀ ॥
جِنِ پ٘رِئو جاتا کرم بِدھاتا بولے ا٘مرِت بانی ॥
ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ ॥
گُنونّتیِیا گُن سارہِ اپنے کنّت سمالہِ نا کدے لگیَے وِجوگو ॥
ਗੁਣਵੰਤੀਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ ॥
سچڑا پِرُ سالاہیئیَے سبھُ کِچھُ کرنیَے جوگو ॥੧॥
ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ ॥੧॥
سچڑا ساہِبُ سبدِ پچھانیئیَے آپے لئے مِلائے ॥
ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥

سا دھن پرِئ کیَے رنّگ رتی وِچہُ آپُ گوائے =
ਸਾ ਧਨ ਪ੍ਰਿਅ ਕੈ ਰੰਗਿ ਰਤੀ ਵਿਚਹੁ ਆਪੁ ਗਵਾਏ ॥
وِچہُ آپُ گوائے پھِر کالُ ن کھائے گُرمُکھ ایکو جاتا =
ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ ॥
کامݨ اِچھ پُنّنی انّترِ بھِنّنی مِلیا جگجیِونُ داتا =
ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗਜੀਵਨੁ ਦਾਤਾ ॥
سبد رنّگ راتی جوبن ماتی پر کیَے انّک سمائے =
ਸਬਦ ਰੰਗਿ ਰਾਤੀ ਜੋਬਨਿ ਮਾਤੀ ਪਿਰ ਕੈ ਅੰਕਿ ਸਮਾਏ ॥
سچڑا ساہبُ سبد پچھاݨیئیَے آپے لئے مِلائے = ۲=
ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ ॥੨॥
جِنی آپݨا کنّتُ پچھاݨِیا ہئو تِن پُوچھئو سنّتا جائے =
ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥

(Page 583) ۳۸۵ پنّنا

آپُ چھوڑ سیوا کری پِرُ سچڑا مِلیَے سہج سُبھائے =
ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ ॥
پِرُ سچا مِلیَے آئے ساچُ کمائے ساچ سبد دھن راتی =
ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ॥
کدے ن رانڈ سدا سوہاگݨ انّترِ سہج سمادھی =
ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ ॥
پِرُ رہیا بھرپوُرے ویکھُ ہدوُرے رنّگُ ماݨے سہج سُبھائے =
ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ ॥
جِنی آپݨا کنّتُ پچھاݨِیا ہئو تِن پُوچھئو سنّتا جائے = ۳=
ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ॥੩॥
پِرہُ وِچھُنّنِیا بھی مِلہ جے ستِگُر لاگہ ساچے پائے =
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥
ستِگُرُ سدا دئِیالُ ہیَے اوگݨ سبد جلائے =
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ॥
اَئُگݨ سبد جلائے دوُجا بھائو گوائے سچے ہی سچ راتی =
ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ ਸਚੇ ਹੀ ਸਚਿ ਰਾਤੀ ॥

سچیَے سبد سدا سکھُ پائِیا ہئُمیَے گئی بھراتی ॥
ਸਚੈ ਸਬਦਿ ਸਦਾ ਸੁਖੁ ਪਾਇਆ ਹਉਮੈ ਗਈ ਭਰਾਤੀ ॥
پرُ نِرمائِلُ سدا سکھداتا نانک سبد مِلائے ॥
ਪਿਰੁ ਨਿਰਮਾਇਲੁ ਸਦਾ ਸੁਖਦਾਤਾ ਨਾਨਕ ਸਬਦਿ ਮਿਲਾਏ ॥
پرہُ وِچھُنّنِیا بھی مِلہ جے ستِگُر لاگہ ساچے پائے ॥۴॥۱॥
ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ॥੪॥੧॥
وڈہنّسُ مہلا ۳ ॥
ਵਡਹੰਸੁ ਮਹਲਾ ੩ ॥
سُݨِئہُ کنّت مہیلِیہو پرُ سیوہُ سبد وِچار ॥
ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ ॥
اوگݨوَنّتی پرُ ن جاݨئی مُٹھی رووَے کنّت وِسار ॥
ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ ॥
رووَے کنّت سنّمال سدا گُݨ سار نا پرُ مرَے ن جائے ॥
ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ॥
گُرمُکھ جاتا سبد پچھاتا ساچیَے پریم سمائے ॥
ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥
جِن اپݨا پرُ نہی جاتا کرم بِدھاتا کوُڑ مُٹھی کوُڑیارے ॥
ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ ॥
سُݨِئہُ کنّت مہیلِیہو پرُ سیوہُ سبد وِچارے ॥۱॥
ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ ॥੧॥
سبھُ جگُ آپ اُپائِئونُ آونُ جاݨُ سنّسارا ॥
ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰਾ ॥
مائِیا موہُ کھُآئِئنُ مر جنّمیَے وارو وارا ॥
ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ॥
مر جنّمیَے وارو وارا ودھہِ بِکارا گِیان وِہوُݨی موُٹھی ॥
ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ॥
بِنُ سبدے پرُ ن پائِئو جنمُ گوائِئو رووَے اوگُݨِیاری جھوُٹھی ॥
ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ॥
پرُ جگجیِونُ کِس نو روئِیَے رووَے کنّتُ وِسارے ॥
ਪਿਰੁ ਜਗਜੀਵਨੁ ਕਿਸ ਨੋ ਰੋਈਐ ਰੋਵੈ ਕੰਤੁ ਵਿਸਾਰੇ ॥

سبھُ جگُ آپِ اُپائِئوُنُ آونُ جانُ سنّسارے ॥۲॥
ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰੇ ॥੨॥
سو پِرُ سچا سد ہی ساچا ہَیے نا اوہُ مرےَ ن جائے ॥
ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥
بھوُلی پھِرےَ دھن اِیاݨیِیا رنّڈ بیَٹھی دوُجیَے بھائے ॥
ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥
رنّڈ بیَٹھی دوُجیَے بھائے مائِیا موہِ دکھُ پائے آو گھٹیَے تنُ چھیِجیَے ॥
ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ॥
جو کِچھُ آئِیا سبھُ کِچھُ جاسی دکھُ لاگا بھائے دوُجیَے ॥
ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ ॥
جمکالُ ن سوُجھیَے مائِیا جگُ لوُجھیَے لِب لوبھِ چِتُ لائے ॥
ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ॥
سو پِرُ ساچا سد ہی ساچا نا اوہُ مرےَ ن جائے ॥۳॥
ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ॥੩॥
اِک روۄہِ پِرہِ وِچھُنّنِیا انّدھی نا جاݨیَے پِرُ نالے ॥
ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ ॥
گر پرسادی ساچا پِرُ مِلیَے انّترِ سدا سمالے ॥
ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ॥
پِرُ انّترِ سمالے سدا ہَیے نالے منمُکھ جاتا دوُرے ॥
ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ ॥
اِہُ تنُ رُلیَے رُلائِیا کامِ ن آئِیا جِنِ کھسمُ ن جاتا ہدوُرے ॥
ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ ॥



نانک سا دھن مِلیَے مِلائی پِرُ انّترِ سدا سمالے ॥
ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ ॥
اِک روۄہِ پِرہِ وِچھُنّنِیا انّدھی ن جاݨیَے پِرُ ہَیے نالے ॥۴॥۲॥
ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ॥੪॥੨॥
وڈہنّسُ م : ۳ ॥
ਵਡਹੰਸੁ ਮ ੩ ॥

رۇوہ پرہ وِچھُنّنِیا مَیَے پرُ سچڑا ہیَے سدا نالے =
ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥
جِنی چلنُ سہی جاݨِیا سِتگُرُ سیوہ نامُ سمالے =
ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ ॥
سدا نامُ سمالے سِتگُرُ ہیَے نالے سِتگُرُ سیو سُکھُ پائِیا =
ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ ॥
سبدے کالُ مارِ سچُ اُرِ دھارِ پھِر آوݨ جاݨُ ن ہۇئِیا =
ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ਫਿਰਿ ਆਵਣ ਜਾਣੁ ਨ ਹੋਇਆ ॥
سچا ساہِبُ سچی نائی ویکھیَے ندرِ نِہالے =
ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ ॥
رۇوہ پرہُ وِچھُنّنِیا مَیَے پرُ سچڑا ہیَے سدا نالے = ا=
ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ॥੧॥
پربھُ میرا ساہِبُ سبھ دۇُ اۇُچا ہیَے کِو مِلاں پریِتم پیارے =
ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ॥
سِتگُرِ میلی تاں سہج مِلی پرُ راکھِیا اُر دھارے =
ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰ ਧਾਰੇ ॥
سدا اُر دھارے نیہُ نالِ پیارے سِتگُر تے پرُ دِسیَے =
ਸਦਾ ਉਰ ਧਾਰੇ ਨੇਹੁ ਨਾਲਿ ਪਿਆਰੇ ਸਤਿਗੁਰ ਤੇ ਪਿਰੁ ਦਿਸੈ ॥
مائِیا مۇہ کا کچا چۇلا تِتُ پیَدھیَے پگُ کھِسیَے =
ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ ॥
پر رنّگِ راتا سۇ سچا چۇلا تِتُ پیَدھیَے تِکھا نِوارے =
ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ ॥
پربھُ میرا ساہِبُ سبھ دۇُ اۇُچا ہیَے کِئۇ مِلا پریِتم پیارے = ٢=
ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ ਕਿਉ ਮਿਲਾ ਪ੍ਰੀਤਮ ਪਿਆਰੇ ॥੨॥
مَیَے پربھُ سچُ پچھاݨِیا ہۇر بھۇُلی اوگݨِیارے =
ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥
مَیَے سدا راوے پرُ آپݨا سچڑَے سبدِ وِیچارے =
ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ ॥
سچَیَے سبدِ ویچارے رنّگِ راتی نارے مِلِ سِتگُر پریِتمُ پائِیا =
ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥

انتر رنگ راتی سہجے ماتی گئیا دُسمنُ دوُکھُ سبائیا ॥
ਅੰਤਰਿ ਰੰਗਿ ਰਾਤੀ ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ ॥
اپنے گُر کنئو تنُ منُ دیجیَے تاں منُ بھیِجیَے ترِسنا دوُکھ نِوارے ॥
ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾਂ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ ॥
میَے پرُ سچُ پچھانِیا ہور بھوُلی اوگنِیارے ॥۳॥
ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥੩॥
سچڑےَ آپِ جگتُ اُپائیا گُر بِنُ گھور اندھارو ॥
ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥
آپِ مِلائے آپِ مِلیَے آپے دیئے پیارو ॥
ਆਪਿ ਮਿਲਾਏ ਆਪਿ ਮਿਲੈ ਆਪੇ ਦੇਇ ਪਿਆਰੋ ॥
آپے دیئے پیارو سہجِ واپارو گُرمُکھِ جنمُ سوارے ॥
ਆਪੇ ਦੇਇ ਪਿਆਰੋ ਸਹਜਿ ਵਾਪਾਰੋ ਗੁਰਮੁਖਿ ਜਨਮੁ ਸਵਾਰੇ ॥
دھنُ جگ مہِ آئِیا آپُ گوائِیا درِ ساچیَے سچِیارو ॥
ਧਨੁ ਜਗ ਮਹਿ ਆਇਆ ਆਪੁ ਗਵਾਇਆ ਦਰਿ ਸਾਚੈ ਸਚਿਆਰੋ ॥
گِیانِ رتنِ گھٹِ چاننُ ہویا نانک نام پیارو ॥
ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ ॥
سچڑےَ آپِ جگتُ اُپائیا گُر بِنُ گھور اندھارو ॥۴॥۳॥
ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥੪॥੩॥
وڈہنّسُ مہلا ۳ ॥
ਵਡਹੰਸੁ ਮਹਲਾ ੩ ॥
اِہُ سریرُ ججری ہیَے اِس نو جرُ پہُچیَے آئے ॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ ॥
گُرِ راکھے سے اُبرے ہورُ مرِ جنّمیَے آوےَ جائے ॥
ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ ॥
ہورِ مرِ جنّمہِ آوہِ جاوہِ انّتِ گئے پچھُتاوہِ بِنُ ناوےَ سُکھُ ن ہوئی ॥
ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ ॥
ایَتھیَے کماوےَ سو پھلُ پاوےَ منمُکھِ ہیَے پتِ کھوئی ॥
ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ ॥
جم پُرِ گھور اندھارُ مہا گُبارُ نا تِتھیَے بھیَن ن بھائی ॥
ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥

اِہُ سریرُ ججری ہیَے اِس نو جرُ پہچیَے آئی ॥١॥
ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ ॥੧॥
کائِیا کنّچنُ تاں تھیِئیَے جاں ستِگُرُ لئے مِلائے ॥
ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥

(Page 585) ۵۸۵ پنّنا

بھرمُ مائِیا وِچہُ کٹیِئیَے سچڑےَ نامِ سمائے ॥
ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥
سچیَے نامِ سمائے ہرِ گُن گائے مِلِ پ٘ریِتم سُکھُ پائے ॥
ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥
سدا اننّدِ رہیَے دِنُ راتی وِچہُ ہنّئُمیَے جائے ॥
ਸਦਾ ਅਨ ਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ ਜਾਏ ॥
جِنی پُرکھی ہرِ نامِ چِتُ لائِیا تِن کیَے ہنّئُ لاگئُ پائے ॥
ਜਿਨੀ ਪੁਰਖੀ ਹਰਿ ਨਾਮਿ ਚਿਤੁ ਲਾਇਆ ਤਿਨ ਕੈ ਹੰਉ ਲਾਗਉ ਪਾਏ ॥
کانّئِیا کنّچنُ تاں تھیِئیَے جا ستِگُرُ لئے مِلائے ॥٢॥
ਕਾਂਇਆ ਕੰਚਨੁ ਤਾਂ ਥੀਐ ਜਾ ਸਤਿਗੁਰੁ ਲਏ ਮਿਲਾਏ ॥੨॥
سو سچا سچُ سلاہیِئیَے جے ستِگُرُ دیئِ بُجھائے ॥
ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥
بِنُ ستِگُر بھرمِ بھُلانھیِیا کِیا مُہُ دیسنِ آگیَے جائے ॥
ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ ਦੇਸਨਿ ਆਗੈ ਜਾਏ ॥
کِیا دینِ مُہُ جائے اوگُنھِ پچھُتائے دُکھو دُکھُ کمائے ॥
ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖੁ ਕਮਾਏ ॥
نامِ رتیِیا سے رنّگِ چلوُلا پِر کیَے انّکِ سمائے ॥
ਨਾਮਿ ਰਤੀਆ ਸੇ ਰੰਗਿ ਚਲੂਲਾ ਪਿਰ ਕੈ ਅੰਕਿ ਸਮਾਏ ॥
تِسُ جیوڈُ اورُ ن سوُجھئی کِسُ آگیَے کہیِئیَے جائے ॥
ਤਿਸੁ ਜੇਵਡੁ ਅਵਰੁ ਨ ਸੂਝਈ ਕਿਸੁ ਆਗੈ ਕਹੀਐ ਜਾਏ ॥
سو سچا سچُ سلاہیِئیَے جے ستِگُرُ دیئِ بُجھائے ॥٣॥
ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ॥੩॥
جِنی سچڑا سچُ سلاہِیا ہنّئُ تِن لاگئُ پائے ॥
ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ॥

سے جن سچے نِرملے تِن مِلیا مل ُ سبھ جائے ॥
ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ ॥
تِن مِلیا مل ُ سبھ جائے سچّیے سرِ نائے سچّیے سہج سُبھائے ॥
ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ ॥
نامُ نِرنّجن ُ اگم ُ اگوچر ُ ستِگُر دیِیا بُجھائے ॥
ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ॥
انِدن ُ بھگت کرہِ رنّگ راتے نانک سچ سمائے ॥
ਅਨਦਿਨੁ ਭਗਤਿ ਕਰਹਿ ਰੰਗਿ ਰਾਤੇ ਨਾਨਕ ਸਚਿ ਸਮਾਏ ॥
جِنی سچڑا سچ ُ دھیائِیا ہئُو تِن کیَے لاگئو پائے ॥ ۴॥ ۴॥
ਜਿਨੀ ਸਚੜਾ ਸਚੁ ਧਿਆਇਆ ਹੰਉ ਤਿਨ ਕੈ ਲਾਗਉ ਪਾਏ ॥੪॥੪॥
وڈہنّس کی وار مہلا ۴ للاں بہلیِما کی دھُن گاوݨی
ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سلوک م : ۳ ॥
ਸਲੋਕ ਮ ੩ ॥
سبد رتے وڈ ہنّس ہیَے سچ ُ نام ُ اُر دھارِ ॥
ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥
سچ ُ سنّگرہہِ سد سچ رہہِ سچّیے نامِ پیارِ ॥
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥
سدا نِرمل میَل ُ ن لگئی ندرِ کیِتی کرتارِ ॥
ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ॥
نانک ہئو تِن کیَے بلِہارنیَے جو انِدن ُ جپہِ مُرارِ ॥ ۱॥
ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ॥੧॥
م : ۳ ॥
ਮ ੩ ॥
میَے جانِیا وڈ ہنّس ُ ہیَے تا میَے کیِیا سنّگ ُ ॥
ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ॥
جے جاݨا بگ ُ بپُڑا ت جنمِ ن دیدی انگ ُ ॥ ۲॥
ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ॥੨॥

م : ۳ =
ਮ ੩ ॥
ہنّسا ویکھ ترنّدیا بگاں بھ آزا چائو =
ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥
ڈُب مئے بگ بپڑے ,سرُ تل اُپر پائو = ۳=
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥
پئڑی =
ਪਉੜੀ ॥
توُ آپے ہی آپ آپ ہیَے آپ کارنُ کیِیا =
ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ॥
توُ آپے آپ ,نرنّکارُ ہیَے کو اورُن بیِیا =
ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ॥
توُ کرن کارن سمرتھُ ہیَے توُ کرہ سُ تھیِیا =
ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥
توُ انمنّگیا دانُ دیوݨا سبھناہا جیِیا =
ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥
سبھ آکھہُ سِتگرُ واہُ واہُ ,جن دانُ ہر نامُ مکھ دیِیا = ا=
ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ॥੧॥

پنّنا ۵۸۶ (Page 586)

سلوکُ م : ۳ =
ਸਲੋਕੁ ਮ ੩ ॥
بھیَے وِچ سبھُ آکارُ ہیَے ,نربھئو ہر جیِئو سوئے =
ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ॥
سِتگر سیوئیَے ہر من وسیَے ,تتھیَے بھئو کدے ن ہوئے =
ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ॥
دُسمنُ دکھُ ,تس نو نیڑن آوَے پوہ ن سکیَے کوئے =
ਦੁਸਮਨੁ ਦੁਖੁ ਤਿਸ ਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ ॥
گرمکھ من وِیچاریا جو ,تسُ بھاوَے سُ ہوئے =
ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ॥

نانک آپے ہی پت رکھسی کارج سوارے سوئے ॥۱॥
ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ॥੧॥
م : ۳ ॥
ਮ ੩ ॥
اِک سجن چلے اِک چل گئے رہدے بھی پھن جاہ ॥
ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ॥
جنی ستگر ن سیوئو سے آئے گئے پچھتاہ ॥
ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ॥
نانک سچ رتے سے ن وچھڑہ ستگر سیو سماہ ॥۲॥
ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ ॥੨॥
پئوڑی ॥
ਪਉੜੀ ॥
تس ملیئیے ستگر سجنیے جس انتر ہر گنکاری ॥
ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ ॥
تس ملیئیے ستگر پریتمیے جن ہئنمیے وچہ ماری ॥
ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥
سو ستگر پورا دھن دھنّ ہیے جن ہر اپدیس دے سبھ سرسٹ سواری ॥
ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸਿ੍ਟ ਸਵਾਰੀ ॥
نت جپئہ سنتہ رام نام بھئوجل بکھ تاری ॥
ਨਿਤ ਜਪਿਅਹੁ ਸੰਤਹੁ ਰਾਮ ਨਾਮੁ ਭਉਜਲ ਬਿਖੁ ਤਾਰੀ ॥
گر پورئے ہر اپدیسیا گر وٹڑئہ ہنئو سد واری ॥۲॥
ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ ਹੰਉ ਸਦ ਵਾਰੀ ॥੨॥
سلوک م : ۳ ॥
ਸਲੋਕੁ ਮ ੩ ॥
ستگر کی سیوا چاکری سکھی ہوں سکھ سار ॥
ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥
ایتھیے ملن وڈیائیا درگہ موکھ دیار ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥
سچی کار کماونی سچ پینن سچ نام ادھار ॥
ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ ॥

سچی سنگت سچ ملیے سچیے نائے پیارُ ॥
ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ॥
سچیے سبد ہرکھُ سدا در سچیے سچیارُ ॥
ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ ॥
نانک ستگر کی سیوا سو کرئے جس نو ندر کرئے کرتارُ ॥ ا॥
ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ ॥੧॥
م : ٣ ॥
ਮ ੩ ॥
ہور وڈانی چاکری دھرگ جیون دھرگ واسُ ॥
ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
انّمرتُ چھوڑ بکھُ لگے بکھُ کھٹنا بکھُ راس ॥
ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ॥
بکھُ کھانا بکھُ پینا بکھُ کے مکھ گراس ॥
ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ ਗਿਰਾਸ ॥
ایتھیے دکھو دکھُ کماونا مئیا نرک نواسُ ॥
ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ॥
منمکھ مہ میلیے سبدُ ن جانی کام کرودھ وناسُ ॥
ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ ॥
ستگر کا بھئو چھوڑیا منہٹھ کنّمُ ن آوئے راس ॥
ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ ॥
جم پر بدھے ماریئہ کو ن سنے ارداس ॥
ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੇ ਅਰਦਾਸਿ ॥
نانک پورب لکھیا کماونا گرمکھ نام نواسُ ॥ ٢॥
ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ॥੨॥
پئُڑی ॥
ਪਉੜੀ ॥
سو ستگرُ سیوہُ سادھ جنُ جن ہر ہر نامُ درڑائیا ॥
ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥
سو ستگرُ پوجہُ دنسُ رات جن جگنّاتھُ جگدیسُ جپائیا ॥
ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥

سو ستِگُرُ دیکھہُ اِک نِمکھ نِمکھ جِنِ ہرِ کا ہرِ پنّتھُ بتائِیا ॥
ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥
تِسُ ستِگُر کی سبھ پگی پوہُ جِنِ موہ اںدھیرُ چُکائِیا ॥
ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ॥
سو ستگُرُ کہہُ سبھِ دھنّنُ دھنّنُ جِنِ ہرِ بھگتِ بھنّڈار لہائِیا ॥۳॥
ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥
سلوکُ م : ۳ ॥
ਸਲੋਕੁ ਮ: ੩ ॥
ستِگُرِ مِلِئِیَے بھُکھ گئی بھیکھی بھُکھ ن جائے ॥
ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ ॥



دُکھِ لگیَے گھرِ گھرِ پھرےَ اگیَے دوُنی مِلیَے سجائے ॥
ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ ॥
اںدرِ سہجُ ن آئِئو سہجے ہی لیَے کھائے ॥
ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ ॥
منہٹھِ جِس تے منّگنا لیَنا دُکھُ منائے ॥
ਮਨਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ ॥
اِسُ بھیکھیَے تھاوہُ گِرہو بھلا جِتھہُ کو ورسائے ॥
ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥
سبدِ رتے تِنا سوجھی پئی دوُجیَے بھرمِ بھُلائے ॥
ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ ॥
پئِئیَے کِرتِ کماونا کہنا کچھوُ ن جائے ॥
ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ ॥
نانک جو تِسُ بھاوہِ سے بھلے جِن کی پتِ پاوہِ تھائے ॥۱॥
ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ ਕੀ ਪਤਿ ਪਾਵਹਿ ਥਾਇ ॥੧॥
م : ۳ ॥
ਮ: ੩ ॥
ستِگُرِ سیوِئیَے سدا سُکھُ جنم مرن دُکھُ جائے ॥
ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ ॥

چِنّتا مۇُلِ ن ہۏوئی اچِنّتُ وسَیے مَنِ آئے =
ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ ॥
انّترِ تیِرتھُ گِیانُ ہَیے ستِگُرِ دیِیا بُجھائے =
ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ ॥
میَلُ گئی منُ نِرملُ ہۏیا انّمرِت سرِ تیِرتھِ نائے =
ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤ ਸਰਿ ਤੀਰਥਿ ਨਾਇ ॥
سجنْ مِلے سجنْا سچَیے سبدِ سُبھائے =
ਸਜਣ ਮਿਲੇ ਸਜਣਾ ਸਚੈ ਸਬਦਿ ਸੁਭਾਇ ॥
گھر ہی پرچا پائِیا جۏتی جۏتِ مِلائے =
ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ ॥
پاکھنّڈِ جمکالُ ن چھۏڈئی لیَیے جاسی پتِ گوائے =
ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ ਪਤਿ ਗਵਾਇ ॥
نانک نامِ رتے سے اُبرے سچے سِئۏ لِو لائے =۲=
ਨਾਨਕ ਨਾਮਿ ਰਤੇ ਸੇ ਉਬਰੇ ਸਚੇ ਸਿਉ ਲਿਵ ਲਾਇ ॥੨॥
پئُڑی =
ਪਉੜੀ ॥
تِتُ جائے بہہُ ستسنّگتی جِتھَیے ہرِ کا ہرِ نامُ بِلۏئیِئَیے =
ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥
سہجے ہی ہرِ نامُ لیہُ ہرِ تتُ ن کھۏئیِئَیے =
ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ॥
نِت جپِئہُ ہرِ ہرِ دِنسُ راتِ ہرِ درگہ ڈھۏئیِئَیے =
ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ ॥
سۏ پائے پۇُرا ستگُرۇُ جِسُ دھُرِ مستکِ لِلاٹِ لِکھۏئیِئَیے =
ਸੋ ਪਾਏ ਪੂਰਾ ਸਤਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ॥
تِسُ گُر کنّئُ سبھِ نمسکارُ کرہُ جِنِ ہرِ کی ہرِ گال گلۏئیِئَیے =۴=
ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ ਗਲੋਈਐ ॥੪॥
سلۏک م : ۳ =
ਸਲੋਕ ਮ ੩ ॥
سجنْ مِلے سجنْا جِن ستگُر نالِ پِیارُ =
ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥

مِل پرِیتم تِنی دھِیائِیا سچّیَے پریم پیارُ ॥
ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥
من ہی تے منُ مانِیا گُر کیَے سبدِ اپارِ ॥
ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥
ایہِ سجݨ مِلے ن وِچھُڑہِ جِ آپِ میلے کرتارِ ॥
ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥
اِکنا درسن کی پرتیِتِ ن آئِیا سبدِ ن کرہِ ویِچارُ ॥
ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ॥
وِچھُڑِیا کا کِیا وِچھُڑےَ جِنا دوُجیَے بھاءِ پیارُ ॥
ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ॥
منمُکھ سیتی دوستی تھوڑڑِیا دِن چارِ ॥
ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥
اِسُ پریِتی تُٹدی وِلمُ ن ہووئی اِتُ دوستی چلنِ وِکار ॥
ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ॥
جِنا انّدرِ سچے کا بھءُ ناہی نامِ ن کرہِ پیارُ ॥
ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ॥
نانک تِن سِءُ کِیا کیِچیَے دوستی جِ آپِ بھُلائے کرتارِ ॥۱॥
ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ॥੧॥
م:۳ ॥
ਮ ੩ ॥
اِکِ سدا اِکتیَے رنّگِ رہہِ تِن کیَے ہءُ سد بلِہاریَے جاءُ ॥
ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ ॥
تنُ منُ دھنُ ارپی تِن کءُ نِوِ نِوِ لاگءُ پاءِ ॥
ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ ॥
تِن مِلِیا منُ سنّتوکھیِئیَے ت٘رِسنا بھُکھ سبھ جاءِ ॥
ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥
نانک نامِ رتے سُکھیِئے سدا سچے سِءُ لِو لاءِ ॥۲॥
ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥੨॥
پئُڑی ॥
ਪਉੜੀ ॥

تِس ُگُر کئو ہئو واریا جِن ہر کی ہر کتھا سُنائی ॥
ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ॥



تِس ُگُر کئو سد بلِہارنَیّے جِن ہر سیوا بنت بنائی ॥
ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ॥
سو ستِگُر ُ پیارا میرۓ نالِ ہَیے جِتھَیے کِتھَیے میَنو لئے چھڈائی ॥
ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥
تِس ُگُر کئو ساباسِ ہَیے جِن ہر سوجھی پائی ॥
ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ॥
نانک ُگُر وِٹہ ُ واریا جِن ہر نام ُ دیِیا میرے من کی آس پُرائی ॥۵॥
ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ ॥੫॥
سلوک م : ۳ ॥
ਸਲੋਕ ਮ ੩ ॥
ترِسنا دادھی جلِ مُئی جلِ جلِ کرے پکار ॥
ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ ॥
ستِگُر سیِتل جے مِلیَے پھرِ جلیَے ن دوُجی وار ॥
ਸਤਿਗੁਰ ਸੀਤਲ ਜੇ ਮਿਲੈ ਫਿਰਿ ਜਲੈ ਨ ਦੂਜੀ ਵਾਰ ॥
نانک وِن ُ ناوۓ نِربھئو کو نہی جِچر ُ سبدِ ن کرے ویِچار ُ ॥۱॥
ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ ॥੧॥
م : ۳ ॥
ਮ ੩ ॥
بھیکھی اگن ن بُجھئی چِنّتا ہَیے من ماہِ ॥
ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ॥
ورمی ماری ساپ ُ ن مرۓ تِئو نِگُرے کرم کماہِ ॥
ਵਰਮੀ ਮਾਰੀ ਸਾਪੁ ਨ ਮਰੈ ਤਿਉ ਨਿਗੁਰੇ ਕਰਮ ਕਮਾਹਿ ॥
ستِگُر ُ داتا سیویِئیَے سبد ُ وسیَے من آئے ॥
ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ॥
من ُ تن ُ سیِتل ُ سانِت ہوئے ترِسنا اگن بُجھائے ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ॥

سکھا سِر سدا سکھُ ہوئے جا وِچہُ آپُ گوائے ॥

ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ॥

گُرمکھ اُداسی سوٗ کرے جِ سچ رہیَے لِو لائے ॥

ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ॥

چِنّتا موٗلِ ن ہوْوئی ہر نامِ رجا آگھائے ॥

ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ॥

نانک نام بِنا نہ چھوٗٹیئیے ہئُمیَے پچہِ پچائے ॥۲॥

ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ॥੨॥

پئُڑی ॥

ਪਉੜੀ ॥

جِنی ہر ہر نامُ دِھیائیا تِنی پائیئڑے سرب سکھا ॥

ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ ॥

سبھُ جنمُ تِنا کا سپھلُ ہیَے جِن ہر کے نام کی مَنِ لاگی بھکھا ॥

ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥

جِنی گُر کیَے بچنِ آرادھِیا تِن وِسر گئے سبھ دکھا ॥

ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ ॥

تے سنّت بھلے گُرسِکھ ہیَے جِن ناہی چِنّت پرائی چکھا ॥

ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ॥

دھنُ دھنّنُ تِنا کا گُروٗ ہیَے جِسُ اَنّمرت پھل ہر لاگے مکھا ॥۶॥

ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ॥੬॥

سلوک م : ۳ ॥

ਸਲੋਕ ਮ ੩ ॥

کلِ مہِ جمُ جنّدارُ ہیَے ہکمے کار کمائے ॥

ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ ॥

گُر راکھے سے اُبرے منمکھا دیئے سجائے ॥

ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ ॥

جمکالیَے وسِ جگُ باںدھِیا تِس دا پھروٗ ن کوئے ॥

ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ ॥

جِن جمُ کیِتا سوٗ سیویئیے گُرمکھ دکھُ ن ہوئے ॥

ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ ॥

نانک گُرمُکھ جمُ سیوا کرے جِن مَن سچا ہوئے ۔۔ ۱۔۔
ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ ॥੧॥
م : ۳ ۔۔
ਮ ੩ ॥
ایہا کائِیا رؤگ بھری بِنُ سبدے دُکھُ ہئُمیَے رؤگُ ن جائے ۔۔
ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ ॥
سِتگُرُ مِلیَے تا نِرمل ہووَے ہر نامو منّن وسائے ۔۔
ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿ ਨਾਮੋ ਮੰਨਿ ਵਸਾਇ ॥
نانک نامُ دِھیائِیا سُکھدا تا دُکھُ وِسرِیا سہج سُبھائے ۔۔ ۲۔۔
ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ ਸਹਜਿ ਸੁਭਾਇ ॥੨॥
پئُڑی ۔۔
ਪਉੜੀ ॥
جِن جگجیِونُ اُپدیسیا تِس گُر کئُو ہئُو سدا گھُمائِیا ۔۔
ਜਿਨਿ ਜਗਜੀਵਨੁ ਉਪਦੇਸਿਆ ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥
تِس گُر کئُو ہئُو کھنّنیئیَے جِن مدھسُوُدنُ ہر نامُ سُنائِیا ۔۔
ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥
تِس گُر کئُو ہئُو وارنیَے جِن ہئُمیَے بِکھُ سبھُ رؤگُ گوائِیا ۔۔
ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥
تِسُ سِتگُر کئُو وڈ پُنّنُ ہیَے جِن اوگن کٹ گُنی سمجھائِیا ۔۔
ਤਿਸੁ ਸਤਿਗੁਰ ਕਉ ਵਡ ਪੁੰਨੁ ਹੈ ਜਿਨਿ ਅਵਗਣ ਕਟਿ ਗੁਣੀ ਸਮਝਾਇਆ ॥



سو سِتگُرُ تِن کئُو بھیٹِیا جِن کیَے مُکھ مستک بھاگُ لِکھ پائِیا ۔۔ ۷۔۔
ਸੋ ਸਤਿਗੁਰੁ ਤਿਨ ਕਉ ਭੇਟਿਆ ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥੭॥
سلؤکُ م : ۳ ۔۔
ਸਲੋਕੁ ਮ ੩ ॥
بھگت کرہِ مرجیوڑے گُرمُکھ بھگت سدا ہوئے ۔۔
ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ ॥
اوُنا کئُو دھُر بھگت کھجانا بکھسِیا میٹ ن سکیَے کؤئے ۔۔
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ॥

گُن ِندھانُ مَنِ پائِیا ایکو سچا سوئِ ॥
ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ॥
نانک گُرمُکھِ مِلِ رہے پھِرِ وِچھوڑا کدے ن ہوئِ ॥੧॥
ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ॥੧॥
م : ੩ ॥
ਮ ੩ ॥
ستِگُر کی سیو ن کینیِیا کِیا اوہُ کرے ویِچارُ ॥
ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ ॥
سبدےَ سار ن جانئی بِکھُ بھوُلا گاوارُ ॥
ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ ॥
اِگیانی انّدھُ بہُ کرم کماوےَ دوُجےَ بھائِ پِیارُ ॥
ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ ॥
انہودا آپُ گنائِدے جمُ مارِ کرے تِن کھُیارُ ॥
ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ॥
نانک کِس نو آکھیِئےَ جا آپے بکھسنہارُ ॥੨॥
ਨਾਨਕ ਕਿਸ ਨੋ ਆਖੀਐ ਜਾ ਆਪੇ ਬਖਸਣਹਾਰੁ ॥੨॥
پئُڑی ॥
ਪਉੜੀ ॥
توُ کرتا سبھُ کِچھُ جاندا سبھِ جیِء تُمارے ॥
ਤੂ ਕਰਤਾ ਸਭੁ ਕਿਛੁ ਜਾਣਦਾ ਸਭਿ ਜੀਅ ਤੁਮਾਰੇ ॥
جِسُ توُ بھاوےَ تِسُ توُ میلِ لیَہِ کِیا جنّت وِچارے ॥
ਜਿਸੁ ਤੂ ਭਾਵੈ ਤਿਸੁ ਤੂ ਮੇਲਿ ਲੈਹਿ ਕਿਆ ਜੰਤ ਵਿਚਾਰੇ ॥
توُ کرن کارن سمرتھُ ہےَ سچُ سِرجنہارے ॥
ਤੂ ਕਰਣ ਕਾਰਣ ਸਮਰਥੁ ਹੈ ਸਚੁ ਸਿਰਜਣਹਾਰੇ ॥
جِسُ توُ میلہِ پِیارِیا سو تُدھُ مِلےَ گُرمُکھِ ویِچارے ॥
ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ॥
ہئُ بلِہاری ستِگُر آپنھے جِنِ میرا ہرِ الکھُ لکھارے ॥੮॥
ਹਉ ਬਲਿਹਾਰੀ ਸਤਿਗੁਰ ਆਪਣੇ ਜਿਨਿ ਮੇਰਾ ਹਰਿ ਅਲਖੁ ਲਖਾਰੇ ॥੮॥
سلوک م : ੩ ॥
ਸਲੋਕ ਮ ੩ ॥

رتنا پارکھُ جو ہووَے سُ رتنا کرے وِچارُ ॥
ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ॥
رتنا سار ن جانئی اگِیانی اندھُ اندھارُ ॥
ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ॥
رتنُ گُرُو کا سبدُ ہَے بُوجھَے بُوجھنہارُ ॥
ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ॥
مُورکھ آپُ گنائِدے مر جنّمہ ہوئِ کھُیارُ ॥
ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ ॥
نانک رتنا سو لہَے جِسُ گُرمُکھ لگَے پِیارُ ॥
ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ ॥
سدا سدا نامُ اُچرَے ہر نامو نِت بِئُہارُ ॥
ਸਦਾ ਸਦਾ ਨਾਮੁ ਉਚਰੈ ਹਰਿ ਨਾਮੋ ਨਿਤ ਬਿਉਹਾਰੁ ॥
کِرپا کرے جے آپنی تا ہر رکھا اُر دھارِ ॥۱॥
ਕਿ੍ਪਾ ਕਰੇ ਜੇ ਆਪਣੀ ਤਾ ਹਰਿ ਰਖਾ ਉਰ ਧਾਰਿ ॥੧॥
م : ۳ ॥
ਮ ੩ ॥
ستِگُر کی سیو ن کِینِیا ہر نامِ ن لگو پِیارُ ॥
ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥
مت تُم جانہُ اوئِ جِیودے اوئِ آپ مارے کرتارِ ॥
ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ॥
ہئُمَے وڈا روگُ ہَے بھائے دُوجَے کرم کمائے ॥
ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ॥
نانک منمُکھ جِیودِیا مُئے ہر وِسرِیا دُکھُ پائے ॥۲॥
ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ॥੨॥
پئُڑی ॥
ਪਉੜੀ ॥
جِسُ انترُ ہِردا سُدھُ ہَے تِسُ جن کئُ سبھ نمسکاری ॥
ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ॥
جِسُ اندر نامُ نِدھانُ ہَے تِسُ جن کئُ ہئُ بلِہاری ॥
ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ॥

جِسُ اَنّدرِ بُدھِ بِبیکُ ہیَے ہرِ نامُ مُراری ॥
ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ ॥
سوُ ستِگُرُ سبھنا کا مِتُ ہیَے سبھ تِسہِ پِیاری ॥
ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ॥
سبھُ آتم رامُ پسارِیا گُر بُدھِ بیِچاری ॥۹॥
ਸਭੁ ਆਤਮ ਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ॥੯॥
سلوُک م : ۳ ॥
ਸਲੋਕ ਮ ੩ ॥
بِنُ ستِگُر سیوے جیِءَ کے بنّدھنا وِچِ ہئُمیَے کرم کماہِ ॥
ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ॥
بِنُ ستِگُر سیوے ٹھئُر ن پاوہی مرِ جنّمہِ آوہِ جاہِ ॥
ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥
بِنُ ستِگُر سیوے پھِکا بوُلنھا نامُ ن وسیَے من ماہِ ॥
ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨ ਮਾਹਿ ॥



نانک بِنُ ستِگُر سیوے جم پُرِ بدھے مارِیئنِ مُہِ کالیَے اُٹھِ جاہِ ॥۱॥
ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ ॥੧॥
مہلا ۱ ॥
ਮਹਲਾ ੧ ॥
جالئُو ایَسی رِیت جِتُ میَے پِیارا وِیسرےَ ॥
ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ॥
نانک سائی بھلی پرِیت جِتُ ساہِب سیتی پت رہیَے ॥۲॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥੨॥
پئُڑی ॥
ਪਉੜੀ ॥
ہرِ اِکو داتا سیوِئیَے ہرِ اِکُ دھِیائیِئیَے ॥
ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥
ہرِ اِکو داتا منّگیِئیَے من چِنّدِیا پائیِئیَے ॥
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥

جے دوُجے پاسہُ منّگیئیَے تا لاج مرائیئیَے ॥
ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥
جِنِ سیوِیا تِنِ پھلُ پائِیا تِسُ جن کی سبھ بھُکھ گوائیئیَے ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ ॥
نانکُ تِن وِٹہُ وارِیا جِن انِدنُ ہِردئے ہرِ نامُ دھِیائیئیَے ॥۱۰॥
ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ ॥੧੦॥
سلوکُ م : ۳ ॥
ਸਲੋਕੁ ਮ ੩ ॥
بھگت جنا کنّئو آپِ تُٹھا میرا پِیارا آپے لئِئنُ جن لائِے ॥
ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ॥
پاتِساہی بھگت جنا کئو دِتیئنُ سِرِ چھتُ سچا ہرِ بݨائے ॥
ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥
سدا سُکھیئے نِرملے ستِگُر کی کار کمائے ॥
ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ॥
راجے اوئِ ن آکھیئہِ بھِڑِ مرہِ پھِرِ جوُنی پاہِ ॥
ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ॥
نانک وِݨُ ناوے نکٹی وڈھی پھِرہِ سوبھا موُلِ ن پاہِ ॥۱॥
ਨਾਨਕ ਵਿਣੁ ਨਾਵੈ ਨਕ□ੀ ਵਢ□ੀ ਫਿਰਹਿ ਸੋਭਾ ਮੂਲਿ ਨ ਪਾਹਿ ॥੧॥
م : ۳ ॥
ਮ ੩ ॥
سُݨِ سِکھئیَے سادُ ن آئِئو جِچرُ گُرمُکھِ سبدِ ن لاگیَے ॥
ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥
ستِگُرِ سیوِئیَے نامُ منِ وسیَے وِچہُ بھرمُ بھئو بھاگیَے ॥
ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ ॥
جیہا ستِگُر نو جاݨیَے تیہو ہووَے تا سچِ نامِ لِو لاگیَے ॥
ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ॥
نانک نامِ مِلیَے وڈِیائی ہرِ درِ سوہنِ آگیَے ॥۲॥
ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ ॥੨॥
پئُڑی ॥
ਪਉੜੀ ॥

گُرسِکھاں مَن ہر پریت ہیَے گُرُ پُوجن آوہ ॥
ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ॥
ہر نامُ وننجہہ رنگ سِئو لاہا ہر نامُ لیَے جاوہ ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ॥
گُرسِکھا کے مُکھ اُجلے ہر درگہ بھاوہ ॥
ਗੁਰਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ ॥
گُرُ سِتگُرُ بوہلُ ہر نام کا وڈبھاگی سِکھ گُن سانجھ کراوہ ॥
ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥
تِنا گُرسِکھا کنّئو ہئو وارِیا جو بہہدیا اُٹھہدیا ہر نامُ دِھیاوہ ॥۱۱॥
ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥੧੧॥
سلوک م : ۳ ॥
ਸਲੋਕ ਮ ੩ ॥
نانک نامُ نِدھانُ ہیَے گُرمُکھ پائِیا جائے ॥
ਨਾਨਕ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥
منمُکھ گھر ہودی وتھُ ن جاننی اندھے بھئُک مُئے بِللائے ॥۱॥
ਮਨਮੁਖ ਘਰਿ ਹੋਦੀ ਵਥੁ ਨ ਜਾਣਨੀ ਅੰਧੇ ਭਉਕਿ ਮੁਏ ਬਿਲਲਾਇ ॥੧॥
م : ۳ ॥
ਮ ੩ ॥
کنّچن کائِیا نِرملی جو سچ نامِ سچ لاگی ॥
ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ॥
نِرمل جوت نِرنّجنُ پائِیا گُرمُکھ بھرمُ بھئو بھاگی ॥
ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ॥
نانک گُرمُکھ سدا سُکھُ پاوہ انِدنُ ہر بیَراگی ॥۲॥
ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ॥੨॥
پئُڑی ॥
ਪਉੜੀ ॥
سے گُرسِکھ دھنُ دھنّنُ ہیَے جِنی گُر اُپدیسُ سُنِیا ہر کنّنی ॥
ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ॥
گُر سِتگُر نامُ دِرڑائِیا تِن ہنّئُمیَے دُبِدھا بھنّنی ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹੰਉਮੈ ਦੁਬਿਧਾ ਭੰਨੀ ॥

بِنُ ہر ناوَۓ کو مِترُ ناہی وِیچارِ ڈِٹھا ہر جنّنی ॥
ਬਿਨੁ ਹਰਿ ਨਾਵੈ ਕੋ ਮਿਤ੍ਰ ਨਾਹੀ ਵੀਚਾਰਿ ਡਿਠਾ ਹਰਿ ਜੰਨੀ ॥



جِناگُرسِکھا کئُو ہر سنّتُسٹُ ہیَے تِنی ستِگُر کی گل منّنی ॥
ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ॥
جو گُرمُکھ نامُ دھِیائِدے تِنی چڑی چوگُنِ ونّنی ॥۱۲॥
ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ॥੧੨॥
سلوٗک م : ۳ ॥
ਸਲੋਕ ਮ ੩ ॥
منمکھُ کائرُ کرُوٗپُ ہیَے بِنُ ناوَۓ نکُ ناہِ ॥
ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ॥
انِدنُ دھنّدھیَے وِیاپِیا سُپنیَے بھی سُکھُ ناہِ ॥
ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ॥
نانک گُرمُکھ ہوٗوہ تا اُبرہ ناہِ ت بدھے دُکھ سہاہِ ॥۱॥
ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ॥੧॥
م : ۳ ॥
ਮ ੩ ॥
گُرمُکھ سدا درِ سوٗہنے گُر کا سبدُ کماہِ ॥
ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ॥
انّترِ سانّت سدا سُکھُ درِ سچیَے سوٗبھا پاہِ ॥
ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ॥
نانک گُرمُکھ ہر نامُ پائِیا سہجے سچ سماہِ ॥۲॥
ਨਾਨਕ ਗੁਰਮੁਖਿ ਹਰਿ ਨਾਮੁ ਪਾਇਆ ਸਹਜੇ ਸਚਿ ਸਮਾਹਿ ॥੨॥
پئُڑی ॥
ਪਉੜੀ ॥
گُرمُکھ پرہلادِ جپ ہر گت پائی ॥
ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥
گُرمُکھ جنک ہر نامِ لِو لائی ॥
ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥

گُرمُکھ بسسٹ ہر اُپدیسُ سُݨائی ॥
ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ॥
بِنُ گُر ہر نامُ ن کِنئے پائِیا میرے بھائی ॥
ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ॥
گُرمُکھ ہر بھگت ہر آپ لہائی ॥۱۳॥
ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ॥੧੩॥
سلوکُ م : ۳ ॥
ਸਲੋਕੁ ਮ ੩ ॥
ستگُر کی پرتیِت ن آئِیا سبد ن لاگو بھائو ॥
ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ॥
اوس نو سکھُ ن اُپجئے بھاوئے سئو گیڑا آوئو جائو ॥
ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ॥
نانک گُرمُکھ سہج مِلئے سچے سِئو لِو لائو ॥۱॥
ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ ॥੧॥
م : ۳ ॥
ਮ ੩ ॥
اے من ایَسا ستگُرُ کھوج لہُ جِتُ سیوِئیے جنم مرݨ دُکھُ جائے ॥
ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ॥
سہسا موُل ن ہووئی ہئُمئے سبد جلائے ॥
ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ॥
کوُڑئے کی پال وِچہُ نِکلئے سچُ وسئے من آئے ॥
ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ॥
انّتر سانت من سُکھُ ہوئے سچ سنّجم کار کمائے ॥
ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ ॥
نانک پوُرئے کرم ستگُرُ مِلئے ہر جیِئو کِرپا کرے رجائے ॥۲॥
ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ ॥੨॥
پئُڑی ॥
ਪਉੜੀ ॥
جِس کئے گھر دیِبانُ ہر ہووئے تِس کی مُٹھی وِچ جگتُ سبھُ آئِیا ॥
ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥

تِس کئو تلکی کِسَیے دی ناہی ہر دیِبانِ سبھ آنِ پیَری پائِیا ॥
ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥

مانسا کِئہُ دیِبانہُ کوئی نسِ بھجِ نِکلیَے ہر دیِبانہُ کوئی کِتھیَے جائِیا ॥
ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥

سو ایَسا ہر دیِبانُ وسِیا بھگتا کیَے ہِردیَے تِن رہدے کھُہدے آنِ سبھ بھگتا اگیَے کھلوائِیا ॥
ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥

ہر ناوَیے کی وڈِیائی کرمِ پراپت ہوویَے گُرمُکھ وِرلیَے کِنیَے دھِیائِیا ॥۱۴॥
ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ ਗੁਰਮੁਖਿ ਵਿਰਲੈ ਕਿਨੈ ਧਿਆਇਆ ॥੧੪॥

سلوکُ م : ۳ ॥
ਸਲੋਕੁ ਮ ੩ ॥

بِنُ ستِگُر سیوے جگتُ مُیا بِرتھا جنمُ گوائے ॥
ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ॥

دوُجیَے بھائے اتِ دُکھُ لگا مرِ جنّمیَے آوے جائے ॥
ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ॥

وِسٹا اندرِ واسُ ہیَے پھِرِ پھِرِ جوُنی پائے ॥
ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ॥

نانک بِنُ ناوے جمُ مارسی انّت گئِیا پچھُتائے ॥۱॥
ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ॥੧॥

م : ۳ ॥
ਮ ੩ ॥

اِسُ جگ مہِ پُرکھُ ایکُ ہیَے ہور سگلی نارِ سبائی ॥
ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥

(Page 592) پنّا ۲۹۵

سبھ گھٹ بھوگوے اِلپتُ رہیَے الکھُ ن لکھنا جائی ॥
ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ॥

پوُریَے گُر ویکھالیا سبدے سوجھی پائی ॥
ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ॥

پُرکھیَے سیوہِ سے پُرکھ ہووہِ جِنی ہئُمیَے سبدِ جلائی ॥
ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ॥

ِتس کا سرِیکُ کۄ نہی ناکۄ کنّٹکُ ویَرائی ॥
ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ॥
ِنہچل راجُ ہیَے سدا ِتسُ کیرا نا آوےَ نا جائی ॥
ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ ॥
انِدنُ سیوکُ سیوا کرے ہرِ سچے کے گُنْ گائی ॥
ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ॥
نانکُ ویکھِ ِوگسیا ہرِ سچے کی وڈِیائی ॥۲॥
ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ॥੨॥
پئُڑی ॥
ਪਉੜੀ ॥
ِجن کےَ ہرِ نامُ وِسیا سد ہِردےَ ہرِ نامۄ ِتن کنّئُ رکھنْہارا ॥
ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ॥
ہرِ نامُ پِتا ہرِ نامۄ ماتا ہرِ نامُ سکھائی ِمترُ ہمارا ॥
ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ  ਹਮਾਰਾ ॥
ہرِ ناوےَ نالِ گلا ہرِ ناوےَ نالِ مسلِت ہرِ نامُ ہماری کردا ِنت سارا ॥
ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ॥
ہرِ نامُ ہماری سنّگِت اِت پِیاری ہرِ نامُ کُلُ ہرِ نامُ پرِوارا ॥
ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ॥
جن نانک کنّئُ ہرِ نامُ ہرِ گُرِ دیِیا ہرِ ہلِت پلِت سدا کرے ِنستارا ॥۱۵॥
ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ॥੧੫॥
سلۄکُ م : ۳ ॥
ਸਲੋਕੁ ਮ  ੩ ॥
ِجن کنّئُ ستِگُرُ بھیٹِیا سے ہرِ کیِرت سدا کماہِ ॥
ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ॥
اچِنّتُ ہرِ نامُ ِتن کےَ منِ وِسیا سچےَ سبدِ سماہِ ॥
ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ॥
کُلُ اُدھارہِ آپنْا مۄکھ پدوی آپے پاہِ ॥
ਕੁਲੁ ਉਧਾਰਹਿ ਆਪਣਾ ਮੋਖ ਪਦਵੀ ਆਪੇ ਪਾਹਿ ॥
پاربرہمُ ِتن کنّئُ سنّتُسٹُ بھئِیا جۄ گُر چرنی جن پاہِ ॥
ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ ॥

جنُ نانکُ ہر کا داسُ ہیَے کر کرپا ہر لاج رکھاہِ = ا =
ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ ॥੧॥
م : ٣ =
ਮ ੩ ॥
ہنّئُمیَے اندّر کھڑکُ ہیَے کھڑکے کھڑک وِہائے =
ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥
ہنّئُمیَے وڈّا روٗگُ ہیَے مر جنّمیَے آوےَ جائے =
ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥
جن کئو پوٗرب لکھیا تنا ستگرُ ملیا پربھُ آئے =
ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ॥
نانک گر پرسادی اُبرے ہئُمیَے سبد جلائے = ٢ =
ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥੨॥
پئُڑی =
ਪਉੜੀ ॥
ہر نامُ ہمارا پربھُ ابگتُ اگوٗچرُ ابناسی پُرکھُ بدھاتا =
ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥
ہر نامُ ہم سریوہ ہر نامُ ہم پوٗجہ ہر نامے ہی منُ راتا =
ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ ॥
ہر نامیَے جیوڈُ کوئی اورُ ن سوٗجھیَے ہر ناموٗ انّت چھڈّاتا =
ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ ॥
ہر نامُ دیا گر پرئُپکاری دھنُ دھنّنُ گروٗ کا پتا ماتا =
ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ॥
ہنّئو ستگر اپنے کنّئو سدا نمسکاری جتُ ملئیَے ہر نامُ میَے جاتا = ٦١ =
ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ ॥੧੬॥
سلوٗکُ م : ٣ =
ਸਲੋਕੁ ਮ ੩ ॥
گرمکھ سیو ن کینیا ہر نام ن لگوٗ پیارُ =
ਗੁਰਮੁਖਿ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ॥
سبدیَے سادُ ن آئِئو مر جنمیَے واروٗ وار =
ਸਬਦੈ ਸਾਦੁ ਨ ਆਇਓ ਮਰਿ ਜਨਮੈ ਵਾਰੋ ਵਾਰ ॥

منمکھ اندھُ ن چیتئی کِتُ آئِیا سیَسارِ ॥
ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈਸਾਰਿ ॥
نانک جِن کئُ ندرِ کرے سے گُرمکھِ لنّگھے پارِ ॥۱॥
ਨਾਨਕ ਜਿਨ ਕਉ ਨਦਰਿ ਕਰੇ ਸੇ ਗੁਰਮੁਖਿ ਲ ਘੇ ਪਾਰਿ ॥੧॥
م : ۳ ॥
ਮ ੩ ॥
اِکو ستِگُرُ جاگتا ہورُ جگُ سُوُتا موہِ پِیاسِ ॥
ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ॥
ستِگُرُ سیوِن جاگنّنِ سے جو رتے سچِ نامِ گُنّتاسِ ॥
ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ॥

## پنّنا ۵۹۳ (Page 593)

منمکھ اندھ ن چیتنی جنمِ مرِ ہوہِ بِناسِ ॥
ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ ॥
نانک گُرمکھِ تِنی نامُ دِھیائِیا جِن کنّئُ دھُرِ پوُربِ لِکھِیاسِ ॥۲॥
ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕੰਉ ਧੁਰਿ ਪੂਰਬਿ ਲਿਖਿਆਸਿ ॥੨॥
پئُڑی ॥
ਪਉੜੀ ॥
ہرِ نامُ ہمارا بھوجنُ چھتیِہ پرکار جِتُ کھائِئیِٔے ہم کئُ ترِپتِ بھئی ॥
ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥
ہرِ نامُ ہمارا پیَنّنُ جِتُ پھِرِ ننّگے ن ہوَوہ ہور پیَنّن کی ہماری سردھ گئی ॥
ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨ ਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ ॥
ہرِ نامُ ہمارا ونجُ ہرِ نامُ واپارُ ہرِ نامیَے کی ہم کنّئُ ستِگُرِ کارکُنی دیِئی ॥
ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ ॥
ہرِ نامیَے کا ہم لیکھا لِکھِیا سبھ جم کی اگلی کانِ گئی ॥
ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ ॥
ہرِ کا نامُ گُرمکھِ کِنیَے وِرلیَے دِھیائِیا جِن کنّئُ دھُرِ کرمِ پراپتِ لِکھتُ پئی ॥۱۸॥
ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ॥੧੮॥
سلوک م : ۳ ॥
ਸਲੋਕ ਮ ੩ ॥

جگتُ اگیانی اندھُ ہیَے دوُجیَے بھائے کرم کمائے ॥
ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ ॥
دوُجیَے بھائے جیتے کرم کرے دکھُ لگیَے تنِ دھائے ॥
ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ ॥
گر پرسادی سکھُ اوُپجیَے جا گر کا سبدُ کمائے ॥
ਗੁਰ ਪਰਸਾਦੀ ਸੁਖੁ ਊਪਜੈ ਜਾ ਗੁਰ ਕਾ ਸਬਦੁ ਕਮਾਇ ॥
سچی بانٖی کرم کرے انہدنُ نامُ دھیائے ॥
ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ ॥
نانک جتُ آپے لائے تتُ لگے کہنا کچھوُ ن جائے ॥۱॥
ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ ॥੧॥
م : ۳ ॥
ਮ ੩ ॥
ہم گھرِ نامُ کھجانا سدا ہیَے بھگتِ بھرے بھنڈارا ॥
ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ॥
ستگرُ داتا جیئِ کا سد جیوٖے دیونٖہارا ॥
ਸਤਗੁਰੁ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ ॥
انہدنُ کیرتنُ سدا کرہ گر کیَے سبدِ اپارا ॥
ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ॥
سبدُ گروُ کا سد اُچرہ جگُ جگُ ورتاونٖہارا ॥
ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ॥
اہُ منوُیا سدا سکھِ وسیَے سہجے کرے واپارا ॥
ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ ॥
انترِ گر گیانُ ہرِ رتنُ ہیَے مکتِ کراونٖہارا ॥
ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥
نانک جس نو ندرِ کرے سو پائے سو ہوٖوئے درِ سچیارا ॥۲॥
ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥੨॥
پئُڑی ॥
ਪਉੜੀ ॥
دھنُّ دھنُّ سو گرسکھُ کہیئیَے جو ستگر چرنٖی جائے پئیا ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ॥

دھنّن ُ دھنّن ُ سو گر ِسکھ ُکہیٔیے ِجن ہر ناما مکھ رام ُکہیا ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ॥
دھنّن ُ دھنّن ُ سو گر ِسکھ ُکہیٔیے ِجس ُ ہر نام سنٔیٔیے من اند ُ بھیٔیا ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ॥
دھنّن ُ دھنّن ُ سو گر ِسکھ ُکہیٔیے ِجن ستگر سیوا کر ہر نام ُ لیٔیا ॥
ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ॥
ِتس ُگر ِسکھ کنّئو ہنّئو سدا نمسکاری جو گر کیٔے بھانٔیے گر ِسکھ ُ چلیا ॥ ۱۸॥
ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥੧੮॥
سلوک ُ م : ۳ ॥
ਸਲੋਕੁ ਮ ੩ ॥
منہٹھ ِکنیٔے ن پائیو سبھ تھکے کرم کمائے ॥
ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥
منہٹھ بھیکھ کر بھرمدے دکھ ُ پائیا دوُجیٔے بھائے ॥
ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ॥
ِردھ ِسدھ سبھ ُ موہ ُ ہیٔے نام ُ ن وسیٔے من آئے ॥
ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥
گر سیوا تے من ُ ِنرمل ُ ہوؤے اگیان ُ انّدھیرا جائے ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥
نام ُ رتن ُ گھر پرگٹ ُ ہویا نانک سہج سمائے ॥ ۱॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ ॥੧॥
م : ۳ ॥
ਮ ੩ ॥



سبدٔے ساد ُ ن آئیو نام ن لگو پیار ُ ॥
ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥
رسنا پھکا بولنا ِنت ِنت ہوئے کھیار ُ ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥
نانک ِکرت پیٔیے کماونا کوئے ن میٹنہار ُ ॥ ۲॥
ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣਹਾਰੁ ॥੨॥

پئڑی ॥
ਪਉੜੀ ॥
دھنُ دھنُ ست پُرکھُ سِتگُرؤُ ہمارا جِتُ مِلِئیَے ہم کئو ساںت آئی ॥
ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥
دھنُ دھنُ ست پُرکھُ سِتگُرؤُ ہمارا جِتُ مِلِئیَے ہم ہر بھگت پائی ॥
ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥
دھنُ دھنُ ہر بھگتُ سِتگُرؤُ ہمارا جِس کی سیوا تے ہم ہر نامِ لِو لائی ॥
ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥
دھنُ دھنُ ہر گِیانی سِتگُرؤُ ہمارا جِن ویَری مِترُ ہم کئو سبھ سم دِر سٹ دِکھائی ॥
ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ॥
دھنُ دھنُ سِتگُرؤُ مِترُ ہمارا جِن ہر نام سِئو ہماری پریت بݨائی ॥۱۹॥
ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥੧੯॥
سلوکُ م : ۱ ॥
ਸਲੋਕੁ ਮ: ੧ ॥
گھر ہی مُندھ وِدیس پِرُ نِت جھوُرے سنّمھالے ॥
ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ ॥
مِلدِیا ڈِھل ن ہوئی جے نیِئت راس کرے ॥۱॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੧॥
م : ۱ ॥
ਮ: ੧ ॥
نانک گالی کوُڑِیا باجھُ پریت کریئے ॥
ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ॥
تِچرُ جاݨیَے بھلا کر جِچرُ لیوئے دیئے ॥۲॥
ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ॥੨॥
پئڑی ॥
ਪਉੜੀ ॥
جِن اُپائے جیئ تِن ہر راکھیا ॥
ਜਿਨਿ ਉਪਾਏ ਜੀਅ ਤਿਨਿ ਹਰਿ ਰਾਖਿਆ ॥
انّمرتُ سچا نائو بھوجنُ چاکھیا ॥
ਅੰਮ੍ਰਿਤੁ ਸਚਾ ਨਾਉ ਭੋਜਨੁ ਚਾਖਿਆ ॥

تِپت رہے آگھائے مِٹی بھبھاکِھیا ॥
ਤਿਪਤਿ ਰਹੇ ਆਘਾਇ ਮਿਟੀ ਭਭਾਖਿਆ ॥
سبھ انّدر اِکُ ورتیَے کِنیَے وِرلیَے لاکِھیا ॥
ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ ॥
جن نانک بھئے نِہالُ پربھ کی پاکِھیا ॥۲۰॥
ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ ॥੨੦॥
سلۄکُ م : ۳ ॥
ਸਲੋਕੁ ਮ ੩ ॥
سِتگُر نو سبھُ کو ویکھدا جیتا جگتُ سنّسارُ ॥
ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ڈِٹھیَے مُکِت ن ہوئی جِچرُ سبدِ ن کرے ویِچارُ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥
ہئُمیَے میَلُ ن چُکئی نامِ ن لگیَے پِیارُ ॥
ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥
اِک آپے بکھسِ مِلائِئنُ دُبِدھا تجِ وِکار ॥
ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥
نانک اِک درسنُ دیکھِ مرِ مِلے سِتگُر ہیتِ پِیارِ ॥۱॥
ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ॥੧॥
م : ۳ ॥
ਮ ੩ ॥
سِتگُرو ن سیوِئو موُرکھ انّدھ گوارِ ॥
ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ॥
دوُجیَے بھائے بہُتُ دُکھُ لاگا جلتا کرے پُکار ॥
ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ॥
جِن کارنِ گُروُ وِسارِیا سے ن اُپکرے انّتی وار ॥
ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ॥
نانک گُرمتی سُکھُ پائِیا بکھسے بکھسنھار ॥۲॥
ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ॥੨॥
پئُڑی ॥
ਪਉੜੀ ॥

تۇ آپے آپ آپ سبھ کرتا کوئی دوُجا ہوئے س اورو کہیئیے =
ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ ॥
ہر آپے بولیَے آپ بُلاوئے ہر آپے جل تھل رو رہیئیَے =
ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ ॥
ہر آپے مارئے ہر آپے چھوڈئے من ہر سرنی پڑ رہیئیَے =
ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ॥
ہر بن کوئی مار جیوال ن سکیَے من ہوئے نچنّد نسل ہوئے رہیئیَے =
ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥
اُٹھدیا بہدیا سُتیا سدا سدا ہر نام دھیائیئیَے جن نانک گُرمکھ ہر لہیئیَے = ۲۱= ۱= سدھ
ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ ਜਨ ਨਾਨਕ ਗੁਰਮੁਖਿ ਹਰਿ ਲਹੀਐ ॥੨੧॥੧॥ ਸੁਧੁ

پنّنا ੫੯੫ (Page 595)

اِکّ اونکار ست نام کرتا پُرکھ نربھئو نرویر اکال مۇرت اجۇنی سیَبھ گُر پرساد =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
سورٹھ مہلا ا گھر ا چئُپدے =
ਸੋਰਠਿ ਮਹਲਾ ੧ ਘਰੁ ੧ ਚਉਪਦੇ ॥
سبھنا مرنا آئیا ویچھوڑا سبھناہ =
ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥
پُچھہ جائے سیانیا آگیَے ملن کناہ =
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥
جن میرا ساہب ویسرئے وڈڑی ویدن تناہ = ا=
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥੧॥
بھی سالاہہ ساچا سوئے =
ਭੀ ਸਾਲਾਹਿਹੁ ਸਾਚਾ ਸੋਇ ॥
جا کی ندر سدا سکھ ہوئے = رہائو =
ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥
وڈا کر سالاہنا ہیَے بھی ہوسی سوئے =
ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ॥
سبھنا داتا ایک تۇ مانس دات ن ہوئے =
ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ ॥

جو تِسُ بھاوئے سو تھیئیَے رنّ کِ رُنّنیَے ہوئے ॥ ۲॥
ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥੨॥
دھرتی اُپرِ کوٹ گڑ کیتی گئی وجائے ॥
ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ॥
جو اسمانِ ن ماونی تِن نکِ نتھا پائے ॥
ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ॥
جے من جانہِ سُولِیا کاہے مِٹھا کھاہِ ॥ ۳॥
ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ॥੩॥
نانک اَئُگن جیتڑے تیتے گلی جنّجِیر ॥
ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥
جے گُن ہونِ ت کٹِیئنِ سے بھائی سے وِیر ॥
ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥
اگیَے گئے ن منّنِیئنِ مارِ کڈھہُ ویپِیر ॥ ۴॥ ۱॥
ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ॥੪॥੧॥
سورٹھِ مہلا ۱ گھرُ ۱ ॥
ਸੋਰਠਿ ਮਹਲਾ ੧ ਘਰੁ ੧ ॥
منُ ہالی کِرسانی کرنی سرمُ پانی تنُ کھیتُ ॥
ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
نامُ بِیجُ سنّتوکھُ سُہاگا رکھُ گرِیبی ویسُ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
بھائو کرم کرِ جنّمسی سے گھر بھاگٹھ دیکھُ ॥ ۱॥
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥
بابا مائِیا ساتھِ ن ہوئے ॥
ਬਾਬਾ ਮਾਇਆ ਸਾਥਿ ਨ ਹੋਇ ॥
اِنِ مائِیا جگُ موہِیا وِرلا بُوجھیَے کوئے ॥ رہائو ॥
ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥
ہانُ ہٹُ کرِ آرجا سچُ نامُ کرِ وتھُ ॥
ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥
سُرتِ سوچ کرِ بھانڈسال تِسُ وِچِ تِس نو رکھُ ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥

ونجاریا سئو ونج کر لیَے لاہا من ہس ॥۲॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ॥੨॥
سُن ساست سئُداگری ست گھوڑے لیَے چل ॥
ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥
کھرچ بنّ چنّگیائییا مت من جانہ کل ॥
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥
نرنّکار کیَے دیس جاہ تا سُکھ لہہ مہل ॥۳॥
ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥
لائے چت کر چاکری منّن نام کر کنّم ॥
ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ॥

پنّنا ۲۹۵ (Page 596)

بنّ بدییا کر دھاونی تا کو آکھیَے دھنّ ॥
ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ॥
نانک ویکھیَے ندر کر چڑھیَے چوگن ونّ ॥۴॥۲॥
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ॥੪॥੨॥
سورٹھ م : ۱ چئُتُکے ॥
ਸੋਰਠਿ ਮ ੧ ਚਉਤੁਕੇ ॥
مائے باپ کو بیٹا نیکا سسُریَے چتر جوائی ॥
ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥
بال کنّنیا کَو باپ پیارا بھائی کَو ات بھائی ॥
ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥
ہکم بھئیا باہر گھر چھوڈیا کھن مہ بھئی پرائی ॥
ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥
نام دان اسنان ن منمکھ تت تن دھوڑ دھمائی ॥۱॥
ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥੧॥
من مانیا نام سکھائی ॥
ਮਨੁ ਮਾਨਿਆ ਨਾਮੁ ਸਖਾਈ ॥
پائے پرئو گر کیَے بلہاریَے جن ساچی بوجھ بجھائی ॥ رہائو ॥
ਪਾਇ ਪਰਉ ਗੁਰ ਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥

جگ سِئو جھوُٹھ پرِیت منُ بیدھیا جن سِئو وادُ رچائی =

ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ॥

مائِیا مگنُ اہِنِس مگُ جوٗہیَے نامُ ن لیوَے مرَے بِکھُ کھائی =

ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ॥

گنّدھݨ ویَݨِ رتا ہِتکاری سبدَے سُرت ن آئی =

ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ॥

رنّگِ ن راتا رس نہی بیدھیا منمُکھ پت گوائی = ۲ =

ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ॥੨॥

سادھ سبھا مہِ سہجُ ن چاکھیا جِہبا رسُ نہی رائی =

ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥

منُ تنُ دھنُ اپُنا کر جانِیا در کی کھبرِ ن پائی =

ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥

اکھی میِٹ چلِیا انّدھیارا گھرُ درُ دِسیَے ن بھائی =

ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ॥

جم درِ بادھا ٹھئُر ن پاوَے اپُنا کیِیا کمائی = ۳ =

ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ॥੩॥

ندرِ کرے تا اکھی ویکھا کہݨا کتھنُ ن جائی =

ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥

کنّنی سُݨِ سُݨِ سبد سلاہی انّمرِتُ رِدےَ وسائی =

ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥

نِربھئُ نِرنّکارُ نِرویَرُ پوُرن جوتِ سمائی =

ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ॥

نانک گُر وِݨُ بھرمُ ن بھاگیَے سچ نامِ وڈِیائی = ۴ = ۳ =

ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ॥੪॥੩॥

سورٹھ مہلا ۱ دُتُکے =

ਸੋਰਠਿ ਮਹਲਾ ੧ ਦੁਤੁਕੇ ॥

پُڑُ دھرتی پُڑُ پاݨی آسݨُ چار کُنّٹ چئُبارا =

ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥

سگل بھوݨ کی موُرت ایکا مُکھِ تیرےَ ٹکسالا = ۱ =

ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥

میرے ساہبا تیرے چوج وِڈانا ॥
ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥
جلِ تھلِ مہیئلِ بھرِپُرِ لِینا آپے سرب سمانا ॥ رہائو ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥ ਰਹਾਉ ॥
جہ جہ دیکھا تہ جوتِ تُماری تیرا رُوپُ کِنیہا ॥
ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥
اِکتُ رُوپِ پھِرہِ پرچھنّنا کوئِ ن کِس ہی جیہا ॥۲॥
ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥੨॥
انّڈج جیرج اُتبھُج سیتج تیرے کیِتے جنّتا ॥
ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ॥
ایکُ پُربُ میَے تیرا دیکھِیا تُوٗ سبھنا ماہِ رونّتا ॥۳॥
ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ॥੩॥
تیرے گُݨ بہُتے میَے ایکُ ن جاݨِیا میَے مُوٗرکھ کِچھُ دیِجیَے ॥
ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥
پرݨوتِ نانک سُݨِ میرے ساہبا ڈُبدا پتھرُ لیِجیَے ॥۴॥۴॥
ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ॥੪॥੪॥
سورٹھِ مہلا ۱ ॥
ਸੋਰਠਿ ਮਹਲਾ ੧ ॥
ہئو پاپی پتِتُ پرم پاکھنّڈی تُوٗ نِرملُ نِرنّکاری ॥
ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥
انّمرِتُ چاکھِ پرم رسِ راتے ٹھاکُر سرݨِ تُماری ॥۱॥
ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੧॥
کرتا تُوٗ میَے ماݨُ نِمانے ॥
ਕਰਤਾ ਤੂ ਮੈ ਮਾਣੁ ਨਿਮਾਣੇ ॥
ماݨُ مہتُ نامُ دھنُ پلیَے ساچیَے سبدِ سمانے ॥ رہائو ॥
ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥
تُوٗ پُوٗرا ہم اُوٗرے ہوچھے تُوٗ گئُرا ہم ہئُرے ॥
ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥

تُجھ ہی من راتے اہِنِس پربھاتے ہر رسنا جپ من رے ॥۲॥
ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥੨॥

تُم ساچے ہم تُم ہی راچے سبد بھید پھُن ساچے ॥
ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥

اہِنِس نام رتے سے سُوچے مر جنمے سے کاچے ॥۳॥
ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥੩॥

اورُ ن دیسَے کِسُ سالاہی تِسہ سریکُ ن کوئی ॥
ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥

پرݨوت نانکُ داسن داسا گُرمت جانِیا سوئی ॥۴॥۵॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥੪॥੫॥

سورٹھ مہلا ۱ ॥
ਸੋਰਠਿ ਮਹਲਾ ੧ ॥

الکھ اپار اگمّ اگوچر نا تِسُ کالُ ن کرما ॥
ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥

جات اجات اجونی سنّبھئو نا تِسُ بھائو ن بھرما ॥۱॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥

ساچے سچِیار وِٹہُ کُربانُ ॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥

نا تِسُ رُوپ ورنُ نہی ریکھیا ساچَے سبد نیسانُ ॥ رہائو ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥

نا تِسُ مات پِتا سُت بنّدھپ نا تِسُ کامُ ن ناری ॥
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥

اکُل نِرنّجن اپر پرنّپرُ سگلی جوت تُماری ॥۲॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥

گھٹ گھٹ انّتر برہمُ لُکائِیا گھٹ گھٹ جوت سبائی ॥
ਘਟ ਘਟ ਅੰਤਰਿ ਬ੍ਰਹਮੁ ਲੁਕਾਇਆ ਘਟਿ ਘਟਿ ਜੋਤਿ ਸਬਾਈ ॥

بجر کپاٹ مُکتے گُرمتی نِربھیَے تاڑی لائی ॥۳॥
ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ॥੩॥

جنّت اُپائے کالُ سِر جنّتا وسگت جگت سبائی ॥
ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ॥
ستگرُ سیو پدارتھُ پاوہ چھوُٹہ سبدُ کمائی ॥۴॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ॥੪॥
سوُچیَے بھاڈۓ ساچُ سماوۓ وِرلے سوُچاچاری ॥
ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ॥
تنّتیَے کئو پرم تنّتُ مِلائِیا نانک سرنِ تُماری ॥۵॥۶॥
ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ॥੫॥੬॥
سورٹھ مہلا ۱ ॥
ਸੋਰਠਿ ਮਹਲਾ ੧ ॥
جِئو مِینا بِنُ پانِیئیَے تِئو ساکتُ مرۓ پِیاس ॥
ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥
تِئو ہر بِنُ مرِئیَے رے منا جو بِرتھا جاوۓ ساسُ ॥۱॥
ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥੧॥
من رے رام نام جسُ لیئے ॥
ਮਨ ਰੇ ਰਾਮ ਨਾਮ ਜਸੁ ਲੇਇ ॥
بِنُ گُر اِہُ رسُ کِئو لہئو گُرُ میلیَے ہر دیئے ॥ رہائو ॥
ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥
سنّت جنا مِلُ سنّگتی گُرمُکھ تِیرتھُ ہوئے ॥
ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ॥
اٹھسٹھ تِیرتھ مجنا گُر درسُ پراپت ہوئے ॥۲॥
ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ॥੨॥
جِئو جوگی جت باہرا تپُ ناہی ستُ سنّتوکھُ ॥
ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥
تِئو نامیَے بِنُ دیہُری جمُ مارۓ انّتر دوکھُ ॥۳॥
ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥੩॥
ساکت پریمُ ن پائِیئیَے ہر پائِیئیَے ستگر بھائے ॥
ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
سکھ دکھ داتا گُرُ مِلیَے کہُ نانک سِپھت سمائے ॥۴॥۷॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥੪॥੭॥

سۄرٹھ مہلا ۱ ॥

ਸੋਰਠਿ ਮਹਲਾ ੧ ॥

تۇُ پربھ داتا دانِ مت پۇُرا ہم تھارے بھیکھاری جیئو ॥

ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥

میَے کِیا ماگئو کِچھُ تھِرُ ن رہائی ہر دیِجیَے نامُ پیاری جیئو ॥۱॥

ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥੧॥

گھٹِ گھٹِ رو رہیا بنواری ॥

ਘਟਿ ਘਟਿ ਰਵਿ ਰਹਿਆ ਬਨਵਾਰੀ ॥

جلِ تھلِ مہیئلِ گُپتو ورتیَے گُر سبدی دیکھ نِہاری جیئو ॥ رہائو ॥

ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥

مرت پئیال اکاسُ دِکھائِئو گُرِ ستِگُرِ کِرپا دھاری جیئو ॥

ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥

سۄ برہمُ اجۄنی ہیَے بھی ہۄنی گھٹ بھیِترِ دیکھُ مُراری جیئو ॥۲॥

ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥੨॥

پنّنا ۸۹۵ (Page 598)

جنم مرن کئو اِہُ جگُ بپُڑۄ اِنِ دۇُجیَے بھگتِ وِساری جیئو ॥

ਜਨਮ ਮਰਨ ਕਉ ਇਹੁ ਜਗੁ ਬਪੁੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥

ستِگُرُ مِلیَے ت گُرمت پائیِئیَے ساکت باجی ہاری جیئو ॥۳॥

ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥੩॥

ستِگُر بنّدھن تۄڑِ نِرارے بہُڑِ ن گربھ مجھاری جیئو ॥

ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥

نانک گِیان رتنُ پرگاسِیا ہر من وسِیا نِرنّکاری جیئو ॥۴॥۸॥

ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥੪॥੮॥

سۄرٹھ مہلا ۱ ॥

ਸੋਰਠਿ ਮਹਲਾ ੧ ॥

جِسُ جل نِدھِ کارنِ تُم جگ آئے سۄ انّمرتُ گُر پاہی جیئو ॥

ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥

چھۄڈہُ ویسُ بھیکھ چترُائی دُبدھا اِہُ پھلُ ناہی جیئو ॥۱॥

ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥

مَن رے ِتھرُ رہُ متُ کت جاہی جیئو ॥
ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥
باہرِ ڈھوُڈھت بہُتُ دُکھُ پاوہِ گھرِ انّمرِتُ گھٹ ماہی جیئو ॥ رہائو ॥
ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥
اوگُن چھوڈِ گُنا کئو دھاوہُ کرِ اوگُن پچھُتاہی جیئو ॥
ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥
سر اپسر کی سار ن جانھہِ پھِرِ پھِرِ کیِچ بُڈاہی جیئو ॥۲॥
ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥੨॥
انّترِ میَلُ لوبھ بہُ جھوُٹھے باہرِ ناوہُ کاہی جیئو ॥
ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥
ِنرمل نامُ جپہُ سد گُرمُکھِ انّتر کی گِت تاہی جیئو ॥۳॥
ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥੩॥
پرہرِ لوبھُ ِنںّدا کوُڑُ ِتیاگہُ سچُ گُر بچنی پھلُ پاہی جیئو ॥
ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥
ِجئو بھاوےَ ِتئو راکھہُ ہرِ جیئو جن نانک سبدِ سلاہی جیئو ॥۴॥۹॥
ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ॥੪॥੯॥
سورِٹھ مہلا ۱ پنّچپدے ॥
ਸੋਰਠਿ ਮਹਲਾ ੧ ਪੰਚਪਦੇ ॥
اپنا گھرُ موُست راکھِ ن ساکہِ کی پر گھرُ جوہن لاگا ॥
ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ॥
گھرُ درُ راکھہِ جے رسُ چاکھہِ جو گُرمُکھِ سیوکُ لاگا ॥۱॥
ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ॥੧॥
مَن رے سمجھُ کون مِت لاگا ॥
ਮਨ ਰੇ ਸਮਝੁ ਕਵਨ ਮਤਿ ਲਾਗਾ ॥
نامُ ِوسارِ ان رس لوبھانے پھِرِ پچھُتاہِ ابھاگا ॥ رہائو ॥
ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ॥ ਰਹਾਉ ॥
آوت کئو ہرکھ جات کئو روۄہِ اِہُ دُکھُ سُکھُ نالے لاگا ॥
ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ ॥
آپے دُکھ سُکھ بھوگِ بھوگاوےَ گُرمُکھِ سو انراگا ॥۲॥
ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ॥੨॥

ہر رس اُوپر اورُ کیا کہیٔیٔے جِن پیِیا سو تِرپتاگا ॥
ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥
مائِیا موہت جِن اِہُ رسُ کھوئِیا جا ساکت دُرمت لاگا ॥ ۳॥
ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਾਕਤ ਦੁਰਮਤਿ ਲਾਗਾ ॥੩॥
من کا جیِئو پونپت دیہی دیہی مہ دیئو سماگا ॥
ਮਨ ਕਾ ਜੀਉ ਪਵਨਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥
جے توُ دیہ ت ہر رسُ گائی منُ ترپتیٔے ہر لو لاگا ॥ ۴॥
ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥੪॥
سادھسنّگت مہ ہر رسُ پائیٔیٔے گُر مِلئیٔے جم بھئو بھاگا ॥
ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ॥
نانک رام نامُ جپ گُرمُکھ ہر پائے مستک بھاگا ॥ ۵॥ ۱۰॥
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ॥੫॥੧੦॥
سورٹھ مہلا ۱ ॥
ਸੋਰਠਿ ਮਹਲਾ ੧ ॥
سرب جیِیا سِر لیکھُ دھُراہُو بِنُ لیکھیٔے نہی کوئی جیِئو ॥
ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥
آپ الیکھُ کُدرت کر دیکھیٔے ہکُم چلائے سوئی جیِئو ॥ ۱॥
ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥
من رے رام جپہُ سُکھُ ہوئی ॥
ਮਨ ਰੇ ਰਾਮ ਜਪਹੁ ਸੁਖੁ ਹੋਈ ॥
اہِنِس گُر کے چرن سریوہُ ہر داتا بھگتا سوئی ॥ رہائو ॥
ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ॥ ਰਹਾਉ ॥



جو انّتر سو باہر دیکھہُ اورُ ن دوُجا کوئی جیِئو ॥
ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥
گُرمُکھ ایک د٘رسٹ کر دیکھہُ گھٹ گھٹ جوت سموئی جیِئو ॥ ۲॥
ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥੨॥
چلتوَ ٹھاک رکھہُ گھر اپنیٔے گُر مِلئیٔے اِہ مت ہوئی جیِئو ॥
ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ॥

دیکھ اِدِرسٹُ رہئو بِسمادی دُکھُ بِسرۓ سُکھُ ہوئی جیئو ॥۳॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ॥੩॥
پیِوہُ اپِئو پرم سُکھُ پائیِئیَے نِج گھرِ واسا ہوئی جیئو ॥
ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ ਜੀਉ ॥
جنم مرݨ بھو بھنّجنُ گائیِئیَے پُنرِپ جنمُ ن ہوئی جیئو ॥۴॥
ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥
تتُ نِرنّجنُ جوتِ سبائی سوہنّ بھیدُ ن کوئی جیئو ॥
ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
اپرنّپر پار برہمُ پرمیسرُ نانک گُرُ مِلیا سوئی جیئو ॥۵॥۱۱॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥
سورِٹھ مہلا ۱ گھرُ ۳
ਸੋਰਠਿ ਮਹਲਾ ੧ ਘਰੁ ੩
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جا تِسُ بھاوا تد ہی گاوا ॥
ਜਾ ਤਿਸੁ ਭਾਵਾ ਤਦ ਹੀ ਗਾਵਾ ॥
تا گاوے کا پھلُ پاوا ॥
ਤਾ ਗਾਵੇ ਕਾ ਫਲੁ ਪਾਵਾ ॥
گاوے کا پھلُ ہوئی ॥
ਗਾਵੇ ਕਾ ਫਲੁ ਹੋਈ ॥
جا آپے دیوۓ سوئی ॥۱॥
ਜਾ ਆਪੇ ਦੇਵੈ ਸੋਈ ॥੧॥
من میرے گُر بچنی نِدھ پائی ॥
ਮਨ ਮੇਰੇ ਗੁਰ ਬਚਨੀ ਨਿਧਿ ਪਾਈ ॥
تا تے سچ مہِ رہِیا سمائی ॥ رہائو ॥
ਤਾ ਤੇ ਸਚ ਮਹਿ ਰਹਿਆ ਸਮਾਈ ॥ ਰਹਾਉ ॥
گُر ساکھی انّترِ جاگی ॥
ਗੁਰ ਸਾਖੀ ਅੰਤਰਿ ਜਾਗੀ ॥
تا چنّچل مت تِیاگی ॥
ਤਾ ਚੰਚਲ ਮਤਿ ਤਿਆਗੀ ॥

گُر ساکھی کا اُجِیارا ॥
ਗੁਰ ਸਾਖੀ ਕਾ ਉਜੀਆਰਾ ॥
تا مِٹِیا سگل انّدھئارا ॥۲॥
ਤਾ ਮਿਟਿਆ ਸਗਲ ਅੰਧ ਯਾਰਾ ॥੨॥
گُر چرنی منُ لاگا ॥
ਗੁਰ ਚਰਨੀ ਮਨੁ ਲਾਗਾ ॥
تا جم کا مارگُ بھاگا ॥
ਤਾ ਜਮ ਕਾ ਮਾਰਗੁ ਭਾਗਾ ॥
بھیَے وِچ نِربھئو پائِیا ॥
ਭੈ ਵਿਚਿ ਨਿਰਭਉ ਪਾਇਆ ॥
تا سہجیَے کیَے گھرِ آئِیا ॥۳॥
ਤਾ ਸਹਜੈ ਕੈ ਘਰਿ ਆਇਆ ॥੩॥
بھنِت نانکُ بُوجھیَے کؤ بِیچاری ॥
ਭਣਤਿ ਨਾਨਕੁ ਬੂਝੈ ਕੋ ਬੀਚਾਰੀ ॥
اِسُ جگ مہِ کرنْی ساری ॥
ਇਸੁ ਜਗ ਮਹਿ ਕਰਣੀ ਸਾਰੀ ॥
کرنْی کِیرِت ہؤئی ॥
ਕਰਣੀ ਕੀਰਤਿ ਹੋਈ ॥
جا آپے مِلِیا سؤئی ॥۴॥۱॥۱۲॥
ਜਾ ਆਪੇ ਮਿਲਿਆ ਸੋਈ ॥੪॥੧॥੧੨॥
سؤرِٹھ مہلا ۳ گھرُ ۱
ਸੋਰਠਿ ਮਹਲਾ ੩ ਘਰੁ ੧
اِکّ اؤنگکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سیوک سیو کرہِ سبھِ تیری جِن سبدیَے سادُ آئِیا ॥
ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ॥
گُر کِرپا تے نِرملُ ہؤیا جِنِ وِچہُ آپُ گوائِیا ॥
ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ॥
انِدنُ گُن گاوہِ نِت ساچے گُر کیَے سبدِ سُہائِیا ॥۱॥
ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ॥੧॥

میرے ٹھاکُر ہم بارِک سرنِ تُماری ॥
ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ॥
ایکو سچا سچُ توُ کیولُ آپِ مُراری ॥ رہائو ॥
ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ॥ ਰਹਾਉ ॥
جاگت رہے تِنی پربھُ پائِیا سبدے ہئُمَیے ماری ॥
ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ॥
گِرہی مہِ سدا ہرِ جن اُداسی گِیان تت بیِچاری ॥
ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ ॥
ستِگُرُ سیوِ سدا سُکھُ پائِیا ہرِ راکھِیا اُر دھاری ॥۲॥
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ॥੨॥
اِہُ منوُیا دہ دِسِ دھاودا دوُجیَے بھائے کھُیائِیا ॥
ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ ॥



منمُکھ مُگدھُ ہرِ نامُ ن چیتیَے بِرتھا جنمُ گوائِیا ॥
ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ॥
ستِگُرُ بھیٹے تا نائو پائے ہئُمَیے موہُ چُکائِیا ॥۳॥
ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ॥੩॥
ہرِ جن ساچے ساچُ کماوہِ گُر کیَے سبدِ ویِچاری ॥
ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ॥
آپے میلِ لئے پربھِ ساچیَے ساچُ رکھِیا اُر دھاری ॥
ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ ॥
نانک ناوہُ گتِ متِ پائی ایہا راسِ ہماری ॥۴॥۱॥
ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ॥੪॥੧॥
سورٹھِ مہلا ۳ ॥
ਸੋਰਠਿ ਮਹਲਾ ੩ ॥
بھگتِ کھجانا بھگتن کئو دیِیا نائو ہرِ دھنُ سچُ سوئے ॥
ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ॥
اکھُٹُ نام دھنُ کدے نِکھُٹیَے ناہی کِنیَے ن کیِمتِ ہوئے ॥
ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ॥

نام دھن مکھ اُجلے ہوئے ہر پائیا سچ ُ سوئے ॥ ا ॥
ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ॥੧॥
من میرے گر سبدی ہر پائیا جائے ॥
ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ॥
بِن ُ سبدے جگ ُ بھُلدا پھردا درگہ مِلیَے سجائے ॥ رہائو ॥
ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ॥ ਰਹਾਉ ॥
اِس ُ دیہی اںدر پنّچ چور وسہ کام ُ کرودھ ُ لوبھ ُ موہ ُ اہنّکارا ॥
ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥
انّمرت ُ لوُٹہ منمکھ نہی بوُجھہ کوئے ن سُنیَے پوُکارا ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ ॥
انّدھا جگت ُ انّدھ ُ ورتارا باجھ ُ گرُو گبارا ॥ ۲॥
ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ॥੨॥
ہئُمیَے میرا کر کر وِگتے کِہ ُ چلیَے ن چلدِیا نالِ ॥
ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ॥
گرمکھ ہووَے س ُ نام ُ دھیاوَے سدا ہر نام ُ سمالِ ॥
ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥
سچی بانی ہر گن گاوَے ندری ندر نِہالِ ॥ ۳॥
ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ॥੩॥
ستگر گیان ُ سدا گھٹ چانن ُ امر ُ سر بادِساہا ॥
ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ॥
اندِن ُ بھگت کرہ دِن ُ راتی رام نام ُ سچ ُ لاہا ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ॥
نانک رام نامِ نِستارا سبد رتے ہر پاہا ॥ ۴॥ ۲॥
ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ॥੪॥੨॥
سورٹھ م : ۳ ॥
ਸੋਰਠਿ ਮ ੩ ॥
داسن داس ُ ہووَے تا ہر پائے وِچہ ُ آپ ُ گوائی ॥
ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥
بھگتا کا کارج ُ ہر اننّد ُ ہیَے اندِن ُ ہر گن گائی ॥
ਭਗਤਾ ਕਾ ਕਾਰਜੁ ਹਰਿ ਅਨ ਦੁ ਹੈ ਅਨਦਿਨੁ ਹਰਿ ਗੁਣ ਗਾਈ ॥

سبد رتے سدا اِک رنگی ہر ِسئو رہے سمائی ॥۱॥
ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥੧॥
ہر جیئو ساچی ندر تُماری ॥
ਹਰਿ ਜੀਉ ਸਾਚੀ ਨਦਰਿ ਤੁਮਾਰੀ ॥
آپنِیا داسا نو ِکرپا کر پیارے راکھہُ پیَج ہماری ॥ رہائو ॥
ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ ਰਹਾਉ ॥
سبد سلاہی سدا ہئو جیِوا گُرمتی بھئو بھاگا ॥
ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ॥
میرا پربھُ ساچا اِت سُیالِئو گُرُ سیوِیا چِتُ لاگا ॥
ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ॥
ساچا سبدُ سچی سچُ بانٖی سو جنُ انِدنُ جاگا ॥۲॥
ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ॥੨॥
مہا گنّبھیرُ سدا سُکھداتا ِتس کا انّتُ ن پائِیا ॥
ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ॥
پوُرے گُر کی سیوا کیِنی اچِنّتُ ہر منّن وسائِیا ॥
ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ॥
منُ تنُ ِنرملُ سدا سُکھُ انّترِ وِچہُ بھرمُ چُکائِیا ॥۳॥
ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ॥੩॥
ہر کا مارگُ سدا پنّتھُ وِکھڑا کو پائے گُر ویِچارا ॥
ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ॥
ہر کیَے رنّگ راتا سبدے ماتا ہئُمیَے تجے وِکارا ॥
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ॥
نانک نامِ رتا اِک رنّگی سبد سوارنٖہارا ॥۴॥۳॥
ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ॥੪॥੩॥

پنّنا ۶۰۱ (Page 601)

سورِٹھ مہلا ۳ ॥
ਸੋਰਠਿ ਮਹਲਾ ੩ ॥
ہر جیئو تُدھُ نو سدا سالاہی پیارے ِجچرُ گھٹ انّترِ ہیَے ساسا ॥
ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥

اِکُ پلُ کِھنُ وِسرہِ توُ سُیامی جانٔئو برس پچاسا ॥
ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥
ہم موُڑ مُگدھ سدا سے بھائی گُر کَیَے سبدِ پرگاسا ॥۱॥
ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥੧॥
ہرِ جیِئو تُم آپے دیہُ بُجھائی ॥
ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ॥
ہرِ جیِئو تُدھُ وِٹہُ واریا سد ہی تیرے نام وِٹہُ بلِ جائی ॥ رہائو ॥
ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ॥ ਰਹਾਉ ॥
ہم سبدِ مُئے سبدِ مارِ جیِوالے بھائی سبدے ہی مُکتِ پائی ॥
ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥
سبدے منُ تنُ نِرملُ ہویا ہرِ وسِیا منِ آئی ॥
ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥
سبدُ گُر داتا جِتُ منُ راتا ہرِ سِئو رہِیا سمائی ॥۲॥
ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ॥੨॥
سبدُ ن جانٔہِ سے انّنے بولے سے کِتُ آئے سنّسارا ॥
ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ॥
ہرِ رسُ ن پائِیا بِرتھا جنمُ گوائِیا جنّمہِ وارو وارا ॥
ਹਰਿ ਰਸੁ ਨ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ॥
بِسٹا کے کیِڑے بِسٹا ماہِ سمانٔے منمُکھ مُگدھ گُبارا ॥۳॥
ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ॥੩॥
آپے کرِ ویکھَیَے مارگِ لائے بھائی تِسُ بِنُ اورُ ن کوئی ॥
ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ॥
جو دھُرِ لِکھِیا سُ کوئے ن میٹَیَے بھائی کرتا کرے سُ ہوئی ॥
ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ॥
نانک نامُ وسِیا من انّترِ بھائی اورُ ن دوُجا کوئی ॥۴॥۴॥
ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ॥੪॥੪॥
سورٹھِ مہلا ۳ ॥
ਸੋਰਠਿ ਮਹਲਾ ੩ ॥
گُرمُکھِ بھگتِ کرہِ پربھ بھاوہِ انِدنُ نامُ وکھانٔے ॥
ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ॥

بھگتا کی سار کرہِ آپِ راکھہِ جو تیرۓ منِ بھاݨے ॥
ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ॥
توُ گݨداتا سبدِ پچھاتا گݨ کہِ گݨی سماݨے ॥۱॥
ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣੇ ॥੧॥
من میرے ہرِ جیِئو سدا سمالِ ॥
ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥
انّت کالِ تیرا بیلی ہووۓ سدا نِبہۓ تیرۓ نالِ ॥ رہائو ॥
ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥ ਰਹਾਉ ॥
دُسٹ چئُکڑی سدا کوُڑُ کماوہِ نا بوُجھہِ ویِچارے ॥
ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਨਾ ਬੂਝਹਿ ਵੀਚਾਰੇ ॥
نِنّدا دُسٹی تے کِنِ پھلُ پائِیا ہرݨاکھس نکھہِ بِدارے ॥
ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ॥
پ٘رہِلادُ جنُ سد ہرِ گݨ گاوۓ ہرِ جیِئو لئے اُبارے ॥۲॥
ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ॥੨॥
آپس کئُ بہُ بھلا کرِ جاݨہِ منمُکھِ متِ ن کائی ॥
ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥
سادھوُ جن کی نِنّدا وِیاپے جاسنِ جنمُ گوائی ॥
ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ॥
رام نامُ کدے چیتہِ ناہی انّتِ گئے پچھُتائی ॥۳॥
ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ॥੩॥
سپھلُ جنمُ بھگتا کا کیِتا گر سیوا آپِ لائے ॥
ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ॥
سبدے راتے سہجے ماتے انِدنُ ہرِ گݨ گائے ॥
ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ॥
نانک داسُ کہۓ بیننّتی ہئُ لاگا تِن کۓ پائے ॥۴॥۵॥
ਨਾਨਕ ਦਾਸੁ ਕਹੈ ਬੇਨ ਤੀ ਹਉ ਲਾਗਾ ਤਿਨ ਕੈ ਪਾਏ ॥੪॥੫॥
سورٹھِ مہلا ۳ ॥
ਸੋਰਠਿ ਮਹਲਾ ੩ ॥
سو سِکھُ سکھا بنّدھپُ ہۓ بھائی جِ گر کے بھاݨے وِچِ آوۓ ॥
ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥

آپنٖیَے بھانٖیَے جو چلیَے بھائی وِچھڑِ چوٹا کھاوےَ =
ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥
بِنُ ستِگُر سُکھُ کدے ن پاوےَ بھائی پھِر پھِر پچھوتاوےَ = ١=
ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ॥੧॥
ہرِ کے داس سُہیلے بھائی =
ਹਰਿ ਕੇ ਦਾਸ ਸੁਹੇਲੇ ਭਾਈ ॥

پنّنا ۲۰٦ (Page 602)

جنم جنم کے کِلبِکھ دُکھ کاٹے آپے میلِ مِلائی = رہائو =
ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ॥ ਰਹਾਉ ॥
اِہُ کُٹنّبُ سبھُ جیِئ کے بنّدھن بھائی بھرمِ بھُلا سیَنّسارا =
ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ॥
بِنُ گُر بنّدھن ٹُوٹہِ ناہی گُرمُکھ موکھ دُیارا =
ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ॥
کرم کرہِ گُر سبدُ ن پچھانٖہِ مرِ جنمہِ وارو وارا = ۲=
ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ॥੨॥
ہئو میرا جگُ پلچِ رہِیا بھائی کوئِ ن کِس ہی کیرا =
ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ॥
گُرمُکھ مہلُ پائِنِ گُنٖ گاونِ نِج گھرِ ہوئِ بسیرا =
ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ॥
ایَتھیَے بُوجھیَے سُ آپُ پچھانٖیَے ہرِ پربھُ ہیَے تِسُ کیرا = ۳=
ਐਥੈ ਬੂਝੈ ਸੁ ਆਪੁ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ॥੩॥
ستِگُرُو سدا دئِیالُ ہیَے بھائی وِنُ بھاگا کِیا پائیِئیَے =
ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ॥
ایک ندرِ کرِ ویکھیَے سبھ اُوپرِ جیہا بھائو تیہا پھلُ پائیِئیَے =
ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ॥
نانک نامُ وسیَے من انّترِ وِچہُ آپُ گوائیِئیَے = ۴= ٦=
ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ॥੪॥੬॥
سورٹھِ مہلا ۳ چوتُکے =
ਸੋਰਠਿ ਮਹਲਾ ੩ ਚੌਤੁਕੇ ॥

سچی بھگت ستگُر تے ہووَے سچی ہردَے بانی =

ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ॥

ستگُرُ سیوے سدا سُکھُ پائے ہئُمیَے سبد سمانی =

ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ॥

بِنُ گُر ساچے بھگت ن ہووی ہور بھوُلی پھرَے اِیانی =

ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ॥

منمُکھ پھِرہِ سدا دُکھُ پاوہِ ڈوُب مُئے وِنُ پانی =۱=

ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ॥੧॥

بھائی رے سدا رہہُ سرنائی =

ਭਾਈ ਰੇ ਸਦਾ ਰਹਹੁ ਸਰਣਾਈ ॥

آپنی ندرِ کرے پت راکھیَے ہر نامو دے وڈِیائی = رہائو =

ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ॥ ਰਹਾਉ ॥

پوُرے گُر تے آپُ پچھاتا سبد سچیَے ویچارا =

ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ॥

ہردَے جگجیِونُ سد وسیا تج کامُ کرودھُ اہنّکارا =

ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ॥

سدا ہجوُر رویا سبھ ٹھائی ہردَے نامُ اپارا =

ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ॥

جگ جگ بانی سبد پچھانی نائو میِٹھا منہ پیارا =۲=

ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ॥੨॥

ستگُرُ سیو جِن نامُ پچھاتا سپھل جنمُ جگ آئِیا =

ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ ॥

ہر رسُ چاکھ سدا منُ ترپتیا گُن گاوَے گُنی اگھائِیا =

ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ॥

کملُ پرگاس سدا رنّگ راتا انہد سبدُ وجائِیا =

ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥

تنُ منُ نرملُ نرمل بانی سچے سچ سمائِیا =۳=

ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥੩॥

رام نام کی گت کوئے ن بوُجھیَے گُرمت ردَے سمائی =

ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ॥

گُرمُکھ ہوٗوئے سُ مگُ پچھانٔیَے ہر رس رسن رسائی =
ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ॥
جپُ تپُ سنّجمُ سبھُ گُر تے ہوٗوئے ہردئے نامُ وسائی =
ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ॥
نانک نامُ سمالہ سے جن سوٗہن در ساچیَے پت پائی = ۴= ۷=
ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ॥੪॥੭॥
سوٗرٹھ م : ۳ دُتُکے =
ਸੋਰਠਿ ਮ ੩ ਦੁਤੁਕੇ ॥
ستگُر ملئیَے اُلٹی بھئی بھائی جیوت مرئے تا بوٗجھ پائے =
ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ॥
سوٗ گُروٗ سوٗ سکھُ ہیَے بھائی جسُ جوٗتی جوٗت ملائے = ۱=
ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ॥੧॥
من رے ہر ہر سیتی لو لائے =
ਮਨ ਰੇ ਹਰਿ ਹਰਿ ਸੇਤੀ ਲਿਵ ਲਾਇ ॥
من ہر جپ میٹھا لاگیَے بھائی گُرمُکھ پائے ہر تھائے = رہائو =
ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ॥ ਰਹਾਉ ॥



بنُ گُر پریت ن اوٗپجیَے بھائی منمُکھ دوٗجیَے بھائے =
ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ॥
تُہ کُٹہ منمُکھ کرم کرہ بھائی پلیَے کچھوٗ ن پائے = ۲=
ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ॥੨॥
گُر ملئیَے نامُ من رویا بھائی ساچی پریت پیار =
ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ ॥
سدا ہر کے گُن روئے بھائی گُر کیَے ہیت اپار = ۳=
ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ॥੩॥
آئیا سوٗ پروانُ ہیَے بھائی ج گُر سیوا چتُ لائے =
ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ॥
نانک نامُ ہر پائیئیَے بھائی گُر سبدی میلائے = ۴= ۸=
ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ॥੪॥੮॥

سوٗرِٹھ مہلا ۳ گھرُ ۱ ॥
ਸੋਰਠਿ ਮਹਲਾ ੩ ਘਰੁ ੧ ॥
تِہی گنٖی تِربھون٘ ُوِیاپِیا بھائی گُرمُکھ بوٗجھ بُجھائے ॥
ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ॥
رام نامِ لگِ چھوٗٹِیٔیے بھائی پوٗچھہُ گِیانِیا جائے ॥۱॥
ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ॥੧॥
من رے ترۓ گن٘ چھوڑِ چئُتھیَے چِتُ لائے ॥
ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ॥
ہرِ جیِئو تیرۓ من٘ وسیَے بھائی سدا ہرِ کے گن٘ گائے ॥ رہائو ॥
ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ॥ ਰਹਾਉ ॥
نامیَے تے سبھ اوُپجے بھائی نائے وِسرِئیَے مر جائے ॥
ਨਾਮੈ ਤੇ ਸਭਿ ਊਪਜੇ ਭਾਈ ਨਾਇ ਵਿਸਰਿਐ ਮਰਿ ਜਾਇ ॥
اِگیانی جگتُ انّدھُ ہیَے بھائی سوٗتے گئے مُہائے ॥۲॥
ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ॥੨॥
گُرمُکھ جاگے سے اُبرے بھائی بھوجلُ پارِ اُتارِ ॥
ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ॥
جگ مہِ لاہا ہر نامُ ہیَے بھائی ہِردۓ رکھیا اُر دھارِ ॥۳॥
ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ॥੩॥
گُر سرنائی اُبرے بھائی رام نامِ لِو لائے ॥
ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ ॥
نانک نائو بیڑا نائو تُلہڑا بھائی جِتُ لگ پارِ جن پائے ॥۴॥۹॥
ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ ॥੪॥੯॥
سوٗرِٹھ مہلا ۳ گھرُ ۱ ॥
ਸੋਰਠਿ ਮਹਲਾ ੩ ਘਰੁ ੧ ॥
ستِگُرُ سُکھ ساگرُ جگ انّترِ ہوٗر تھیَے سُکھُ ناہی ॥
ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰ ਥੈ ਸੁਖੁ ਨਾਹੀ ॥
ہئُمیَے جگتُ دُکھ روٗگ وِیاپِیا مر جنمیَے روٗوۓ دھاہی ॥۱॥
ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ॥੧॥
پرانٖی ستِگُرُ سیو سُکھُ پائے ॥
ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ॥

سِتگُرُ سیوہِ تا سُکھُ پاوہِ ناہِ ت جاہِگا جنمُ گوائِے = رہائو =
ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ॥ ਰਹਾਉ ॥
ترےَ گُݨ دھاتُ بہُ کرم کماوہِ ہرِ رس سادُ ن آئِیا =
ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥
سنّدھِیا ترپݨُ کرہِ گائِتری بِنُ بُوُجھے دُکھُ پائِیا =۲=
ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥
سِتگُرُ سیوے سو وڈبھاگی جِس نو آپِ مِلائِے =
ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥
ہرِ رسُ پی جن سدا ترِپتاسے وِچہُ آپُ گوائِے =۳=
ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥
اِہُ جگُ انّدھا سبھُ انّدھُ کماوئے بِنُ گُر مگُ ن پائِے =
ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥
نانک سِتگُرُ مِلئِے ت اکھی ویکھئِے گھرےَ انّدرِ سچُ پائِے =۴=۱۰=
ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥
سورٹھِ مہلا ۳ =
ਸੋਰਠਿ ਮਹਲਾ ੩ ॥
بِنُ سِتگُر سیوے بہُتا دُکھُ لاگا جگ چارے بھرمائی =
ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥
ہم دیِن تُم جگُ جگُ داتے سبدے دیہ بُجھائی =۱=
ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥
ہرِ جیِئو کِرپا کرہُ تُم پِیارے =
ਹਰਿ ਜੀਉ ਕਿ□ਪਾ ਕਰਹੁ ਤੁਮ ਪਿਆਰੇ ॥
سِتگُرُ داتا میلِ مِلاوہُ ہرِ نامُ دیوہُ آدھارے = رہائو =
ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥
منسا مارِ دُبِدھا سہجِ سماݨی پائِیا نامُ اپارا =
ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥
ہرِ رسُ چاکھِ منُ نِرملُ ہوئِیا کِلبِکھ کاٹݨہارا =۲=
ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ॥੨॥

سبد مرہُ پھر جیوہُ سد ہی تا پھر مرنُ ن ہوئی ॥
ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥
انمرتُ نامُ سدا من میٹھا سبدے پاوے کوئی ॥۳॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥੩॥
داتیے دات رکھی ہتھ اپنیے جسُ بھاوے تسُ دیئی ॥
ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥
نانک نام رتے سکھُ پائیا درگہ جاپہ سیئی ॥۴॥۱۱॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ॥੪॥੧੧॥
سورٹھ مہلا ۳ ॥
ਸੋਰਠਿ ਮਹਲਾ ੩ ॥
ستگر سیوے تا سہج دھن اُپجیے گت مت تد ہی پائے ॥
ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ॥
ہر کا نامُ سچا من وسیا نامے نام سمائے ॥۱॥
ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ ॥੧॥
بنُ ستگر سبھُ جگُ بئُرانا ॥
ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ॥
منمکھ اندھا سبدُ ن جانیے جھوٹھیے بھرم بھلانا ॥ رہاؤ ॥
ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ॥ ਰਹਾਉ ॥
ترے گن مائیا بھرم بھلائیا ہئُمیے بندھن کمائے ॥
ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ॥
جنّمنُ مرنُ سر اُوپر اُوبھئو گربھ جون دکھُ پائے ॥۲॥
ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ ॥੨॥
ترے گن ورتہ سگل سنّسارا ہئُمیے وچ پت کھوئی ॥
ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥
گرمکھ ہووے چئُتھا پدُ چینیے رام نام سکھُ ہوئی ॥۳॥
ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥
ترے گن سبھ تیرے توُ آپے کرتا جو توُ کرہ سُ ہوئی ॥
ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ॥

نانک رام نامِ نِستارا سبدے ہئُمیَے کھوئی ॥ ۴ ॥ ۲۱ ॥
ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ ॥੪॥੧੨॥
سۄرٹھِ مہلا ۴ گھرُ ۱
ਸੋਰਠਿ ਮਹਲਾ ੪ ਘਰੁ ੧
اِکّ اۄنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
آپے آپِ ورتدا پیارا آپے آپِ اپاہُ ॥
ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥
ونجارا جگُ آپِ ہیَے پیارا آپے ساچا ساہُ ॥
ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ॥
آپے ونجُ واپاریِیا پیارا آپے سچُ ویساہُ ॥ ۱ ॥
ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ॥੧॥
جپِ من ہرِ ہرِ نامُ سلاہ ॥
ਜਪਿ ਮਨ ਹਰਿ ਹਰਿ ਨਾਮੁ ਸਲਾਹ ॥
گُر کِرپا تے پائیِئیَے پیارا انّمرتُ اگم اتھاہ ॥ رہائو ॥
ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ॥ ਰਹਾਉ ॥
آپے سُنِ سبھ ویکھدا پیارا مُکھِ بۄلے آپِ مُہاہُ ॥
ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ॥
آپے اُجھڑِ پائِدا پیارا آپِ وِکھالے راہُ ॥
ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ॥
آپے ہی سبھُ آپِ ہیَے پیارا آپے ویپرواہُ ॥ ۲ ॥
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ ॥੨॥
آپے آپِ اُپائِدا پیارا سِرِ آپے دھنّدھڑَے لاہُ ॥
ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥
آپِ کرائے ساکھتی پیارا آپِ مارے مرِ جاہُ ॥
ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥
آپے پتنُ پاتنی پیارا آپے پارِ لنّگھاہُ ॥ ۳ ॥
ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲ ਘਾਹੁ ॥੩॥
آپے ساگرُ بۄہِتھا پیارا گُرُ کھیوٹُ آپِ چلاہُ ॥
ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ॥

آپے ہی چڑ لنّگھدا پیارا کِر چوج ویکھیَے پاتساہُ ॥
ਆਪੇ ਹੀ ਚੜਿ ਲ ਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ॥
آپے آپ دئیالُ ہیَے پیارا جن نانک بکھس ملاہُ ॥۴॥۱॥
ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ॥੪॥੧॥
سوٗرٹھ مہلا ۴ چئُتھا ॥
ਸੋਰਠਿ ਮਹਲਾ ੪ ਚਉਥਾ ॥
آپے انڈّج جیرج سیتج اُتبھُج آپے کھنڈّ آپے سبھ لوئے ॥
ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ॥
آپے سوُتُ آپے بہُ منڑیا کِر سکتی جگتُ پروئے ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ॥



آپے ہی سوُتدھارُ ہیَے پیارا سوُتُ کھنّچے ڈھہ ڈھیری ہوئے ॥۱॥
ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ॥੧॥
میرے من میَے ہر بِنُ اورُ ن کوئے ॥
ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ ॥
ستِگُر وِچ نامُ ندھانُ ہیَے پیارا کِر دئیا انّمرتُ مُکھ چوئے ॥ رہائو ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ॥ ਰਹਾਉ ॥
آپے جل تھلِ سبھتُ ہیَے پیارا پربھُ آپے کرے سُ ہوئے ॥
ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ॥
سبھنا رجکُ سماہدا پیارا دوُجا اورُ ن کوئے ॥
ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥
آپے کھیل کھیلائِدا پیارا آپے کرے سُ ہوئے ॥۲॥
ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥੨॥
آپے ہی آپ نرملا پیارا آپے نرمل سوئے ॥
ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ ॥
آپے کیمت پائِدا پیارا آپے کرے سُ ہوئے ॥
ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ॥
آپے الکھُ ن لکھیئیَے پیارا آپ لکھاوۓ سوئے ॥۳॥
ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥੩॥

آپے گہر گنّبھیرُ ہیَے پیارا تِسُ جیوڈُ اورُ ن کوئِے =
ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ॥
سبھِ گھٹ آپے بھوگوئے پیارا وِچِ ناری پُرکھ سبھُ سوئِے =
ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ॥
نانک گُپتُ ورتدا پیارا گُرمُکھِ پرگٹُ ہوئِے =۴=۲=
ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ॥੪॥੨॥
سورٹھِ مہلا ۴ =
ਸੋਰਠਿ ਮਹਲਾ ੪ ॥
آپے ہی سبھُ آپِ ہیَے پیارا آپے تھاپِ اُتھاپیَے =
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ॥
آپے ویکھِ وِگسدا پیارا کرِ چوج ویکھیَے پربھُ آپیَے =
ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ॥
آپے وݨِ تِݨِ سبھتُ ہیَے پیارا آپے گُرمُکھِ جاپیَے =۱=
ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ॥੧॥
جپِ من ہرِ ہرِ نام رسِ دھراپیَے =
ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ॥
انّمرت نامُ مہا رسُ میٹھا گُر سبدی چکھِ جاپیَے = رہائو =
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ ॥ ਰਹਾਉ ॥
آپے تیرتھُ تُلہڑا پیارا آپِ ترئ پربھُ آپیَے =
ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ॥
آپے جالُ وتائِدا پیارا سبھُ جگُ مچھُلی ہرِ آپیَے =
ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ॥
آپِ ابھلُ ن بھُلئی پیارا اورُ ن دُوجا جاپیَے =۲=
ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ॥੨॥
آپے سِنّڈی نادُ ہیَے پیارا دھُنِ آپِ وجائے آپیَے =
ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ॥
آپے جوگی پُرکھُ ہیَے پیارا آپے ہی تپُ تاپیَے =
ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ॥
آپے ستِگُرُ آپِ ہیَے چیلا اُپدیسُ کرئ پربھُ آپیَے =۳=
ਆਪੇ ਸਤਿਗੁਰੁ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ॥੩॥

آپے نائو جپائِدا پیارا آپے ہی جپُ جاپیَے ॥
ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ॥
آپے انّمرِتُ آپِ ہیَے پیارا آپے ہی رسُ آپیَے ॥
ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥
آپے آپِ سلاہدا پیارا جن نانک ہرِ رسِ دھراپیَے ॥۴॥۳॥
ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥੪॥੩॥
سورٹھِ مہلا ۴ ॥
ਸੋਰਠਿ ਮਹਲਾ ੪ ॥
آپے کنّڈا آپِ تراجی پربھِ آپے تولِ تولائیا ॥
ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ॥
آپے ساہُ آپے ونجارا آپے ونجُ کرائیا ॥
ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ॥
آپے دھرتی ساجیئنُ پیارےَ پِچھیَے ٹنّکُ چڑائیا ॥۱॥
ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥੧॥
میرے من ہرِ ہرِ دھیائے سکھُ پائیا ॥
ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ॥
ہرِ ہرِ نامُ ندھانُ ہیَے پیارا گرِ پوُرےَ میٹھا لائیا ॥ رہائو ॥
ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ॥ ਰਹਾਉ ॥
آپے دھرتی آپِ جلُ پیارا آپے کرے کرائیا ॥
ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ॥
آپے ہکمِ ورتدا پیارا جلُ ماٹی بنّدھِ رکھائیا ॥
ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ॥
آپے ہی بھئو پائِدا پیارا بنّنِ بکری سیہُ ہڈھائیا ॥۲॥
ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ॥੨॥



آپے کاسٹ آپِ ہرِ پیارا وِچِ کاسٹ اگنِ رکھائیا ॥
ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ॥
آپے ہی آپِ ورتدا پیارا بھیَے اگنِ ن سکیَے جلائیا ॥
ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ॥

آپے مارِ جیوائِدا پیارا ساہ لیدے سبھ لوائیا = ٣ =

ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ॥੩॥

آپے تانُ دیبانُ ہیَے پیارا آپے کارۓ لائیا =

ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ॥

جِئو آپ چلائے تِئو چلیئیَے پیارے جِئو ہر پربھ میرے بھائیا =

ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ॥

آپے جنّتی جنّتُ ہیَے پیارا جن نانک وجہ وجائیا = ۴ = ۴ =

ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ ॥੪॥੪॥

سورٹھ مہلا ۴ =

ਸੋਰਠਿ ਮਹਲਾ ੪ ॥

آپے سرسٹ اُپائِدا پیارا کر سوُرجُ چنّدُ چانانُ =

ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ॥

آپ نتانیا تانُ ہیَے پیارا آپ نمانیا مانُ =

ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ॥

آپ دئیا کر رکھدا پیارا آپے سگھڑُ سجانُ = ١ =

ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ॥੧॥

میرے من جپ رام نامُ نیسانُ =

ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ॥

ستسنگت مل دھیائے توُ ہر ہر بہُڑ ن آون جانُ = رہائو =

ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ॥ ਰਹਾਉ ॥

آپے ہی گن ورتدا پیارا آپے ہی پروانُ =

ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ ॥

آپے بکھس کرائِدا پیارا آپے سچُ نیسانُ =

ਆਪੇ ਬਖਸ ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ॥

آپے ہکم ورتدا پیارا آپے ہی پھُرمانُ = ٢ =

ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ॥੨॥

آپے بھگت بھنڈار ہیَے پیارا آپے دیوۓ دانُ =

ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ॥

آپے سیو کرائِدا پیارا آپ دواوۓ مانُ =

ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ॥

آپے تاڑی لائِدا پیارا آپے گُنی نِدھانُ ॥۳॥
ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ॥੩॥
آپے وڈا آپِ ہَیے پیارا آپے ہی پردھانُ ॥
ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ॥
آپے کیِمتِ پائِدا پیارا آپے تُلُ پروانُ ॥
ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥
آپے اتُلُ تُلائِدا پیارا جن نانک سد کُربانُ ॥۴॥۵॥
ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ॥੪॥੫॥
سورٹھِ مہلا ۴ ॥
ਸੋਰਠਿ ਮਹਲਾ ੪ ॥
آپے سیوا لائِدا پیارا آپے بھگتِ اُماہا ॥
ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥
آپے گُن گاوائِدا پیارا آپے سبدِ سماہا ॥
ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥
آپے لیکھنِ آپِ لِکھاری آپے لیکھُ لِکھاہا ॥۱॥
ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ॥੧॥
میرے من جپِ رام نامُ اوماہا ॥
ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ॥
اندِنُ اندُ ہوۄےَ وڈبھاگی لَیے گُرِ پوُرےَ ہرِ لاہا ॥ رہاءُ ॥
ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ॥ ਰਹਾਉ ॥
آپے گوپی کانُ ہَیے پیارا بنِ آپے گئوُ چراہا ॥
ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥
آپے ساول سُںدرا پیارا آپے ۄنّسُ ۄجاہا ॥
ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥
کُولیِیا پیِڑُ آپِ مرائِدا پیارا کرِ بالک روُپِ پچاہا ॥۲॥
ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥
آپِ اکھاڑا پائِدا پیارا کرِ ویکھےَ آپِ چوجاہا ॥
ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥
کرِ بالک روُپ اُپائِدا پیارا چنّڈوُرُ کنّسُ کیسُ ماراہا ॥
ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ॥

آپے ہی بلُ آپ ہَیے پیارا بلُ بھنّیَے مؤُرکھ مگدھاہا ۔۳۔
ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ॥੩॥
سبھُ آپے جگتُ اُپائِدا پیارا وس آپے جگت ہتھاہا ۔
ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ॥



گل جیوڑی آپے پائِدا پیارا جِئو پربھُ کھِنّچیَے تِئو جاہا ۔
ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥
جو گربیَے سو پچسی پیارے جپ نانک بھگت سماہا ۔۴۔۶۔
ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੪॥੬॥
سوْرٹھ م : ۴ دُتُکے ۔
ਸੋਰਠਿ ਮ ੪ ਦੁਤੁਕੇ ॥
انِک جنم وِچھڑے دکھُ پائِیا منمکھ کرم کرئے اہنّکاری ۔
ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ ॥
سادھوُ پرست ہی پربھُ پائِیا گوْبد سرن تُماری ۔۱۔
ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ॥੧॥
گوْبد پریت لگی ات پیاری ۔
ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥
جب ستسنّگ بھئے سادھوُ جن ہِردئے مِلیا سانّت مُراری ۔ رہائو ۔
ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ॥ ਰਹਾਉ ॥
توُ ہِردئے گپتُ وسہِ دِنُ راتی تیرا بھائو ن بُجھہِ گواری ۔
ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥
ستِگرُ پُرکھُ مِلیا پربھُ پرگٹِیا گن گاوئے گن ویچاری ۔۲۔
ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ॥੨॥
گرمُکھ پرگاسُ بھئِیا سات آئی دُرمت بُدھ نِواری ۔
ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥
آتم برہمُ چیِن سکھُ پائِیا ستسنّگت پُرکھ تُماری ۔۳۔
ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥
پُرکھیَے پُرکھُ مِلیا گرُ پائِیا جِن کئُو کِرپا بھئی تُماری ۔
ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥

نانک اتُلُ سہج سُکھُ پائِیا انِدنُ جاگتُ رہیَے بنواری ॥ ۴ ॥۷॥
ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥੪॥੭॥
سۄرٹھِ مہلا ۴ ॥
ਸੋਰਠਿ ਮਹਲਾ ੪ ॥
ہرِ سِئو پریِت انّترُ منُ بیدھیا ہرِ بِنُ رہنُ ن جائی ॥
ਹਰਿ ਸਿਉ ਪ੍ਰੀਤਿ ਅੰਤਰੁ ਮਨੁ ਬੇਧਿਆ ਹਰਿ ਬਿਨੁ ਰਹਣੁ ਨ ਜਾਈ ॥
جِئو مچھُلی بِنُ نیِرےَ بِنسیَے تِئو نامیَے بِنُ مرِ جائی ॥ ۱॥
ਜਿਉ ਮਛੁਲੀ ਬਿਨੁ ਨੀਰੈ ਬਿਨਸੈ ਤਿਉ ਨਾਮੈ ਬਿਨੁ ਮਰਿ ਜਾਈ ॥੧॥
میرے پربھ کِرپا جلُ دیوہُ ہرِ نائی ॥
ਮੇਰੇ ਪ੍ਰਭ ਕਿਰਪਾ ਜਲੁ ਦੇਵਹੁ ਹਰਿ ਨਾਈ ॥
ہئو انّترِ نامُ منّگا دِنُ راتی نامے ہی سانّتِ پائی ॥ رہائو ॥
ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ ਨਾਮੇ ਹੀ ਸਾਂਤਿ ਪਾਈ ॥ ਰਹਾਉ ॥
جِئو چاتِرکُ جل بِنُ بِللاوےَ بِنُ جل پِیاس ن جائی ॥
ਜਿਉ ਚਾਤ੍ਰਿਕੁ ਜਲ ਬਿਨੁ ਬਿਲਲਾਵੈ ਬਿਨੁ ਜਲ ਪਿਆਸ ਨ ਜਾਈ ॥
گُرمُکھِ جلُ پاوےَ سُکھ سہجے ہرِیا بھائِ سُبھائی ॥ ۲॥
ਗੁਰਮੁਖਿ ਜਲੁ ਪਾਵੈ ਸੁਖ ਸਹਜੇ ਹਰਿਆ ਭਾਇ ਸੁਭਾਈ ॥੨॥
منمُکھ بھۄُکھے دہ دِس ڈۄلہِ بِنُ ناوےَ دُکھُ پائی ॥
ਮਨਮੁਖ ਭੂਖੇ ਦਹ ਦਿਸ ਡੋਲਹਿ ਬਿਨੁ ਨਾਵੈ ਦੁਖੁ ਪਾਈ ॥
جنمِ مرےَ پھِرِ جۄنی آوےَ درگہِ مِلیَے سجائی ॥ ۳॥
ਜਨਮਿ ਮਰੈ ਫਿਰਿ ਜੋਨੀ ਆਵੈ ਦਰਗਹਿ ਮਿਲੈ ਸਜਾਈ ॥੩॥
کِرپا کرہِ تا ہرِ گُن گاوہ ہرِ رسُ انّترِ پائی ॥
ਕਿ□ਪਾ ਕਰਹਿ ਤਾ ਹਰਿ ਗੁਣ ਗਾਵਹ ਹਰਿ ਰਸੁ ਅੰਤਰਿ ਪਾਈ ॥
نانک دیِن دئِیال بھئے ہیَے تِرسنا سبدِ بُجھائی ॥ ۴ ॥۸॥
ਨਾਨਕ ਦੀਨ ਦਇਆਲ ਭਏ ਹੈ ਤ੍ਰਿਸਨਾ ਸਬਦਿ ਬੁਝਾਈ ॥੪॥੮॥
سۄرٹھِ مہلا ۴ پنّچپدا ॥
ਸੋਰਠਿ ਮਹਲਾ ੪ ਪੰਚਪਦਾ ॥
اچرُ چرےَ تا سِدھِ ہۄئی سِدھی تے بُدھِ پائی ॥
ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥
پریم کے سر لاگے تن بھیِترِ تا بھرمُ کاٹِیا جائی ॥ ۱॥
ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥੧॥

میرے گوبِد اپُنے جن کئو دیہِ وڈِیائی ॥
ਮੇਰੇ ਗੋਬਿਦ ਅਪੁਨੇ ਜਨ ਕਉ ਦੇਹਿ ਵਡਿਆਈ ॥
گُرمت رام نامُ پرگاسہُ سدا رہہُ سرنائی ॥ رہائو ॥
ਗੁਰਮਤਿ ਰਾਮ ਨਾਮੁ ਪਰਗਾਸਹੁ ਸਦਾ ਰਹਹੁ ਸਰਣਾਈ ॥ ਰਹਾਉ ॥
اِہُ سنّسارُ سبھُ آون جانا من مؤُرکھ چیت اجانا ॥
ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥
ہر جیِئو کرِپا کرہُ گُرُ میلہُ تا ہر نامِ سمانا ॥۲॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ ॥੨॥
جِس کی وتھُ سوئی پربھُ جانَیے جِس نو دیئے سُ پائے ॥
ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਇ ਸੁ ਪਾਏ ॥
وستُ انوُپ اتِ اگم اگوچر گرُ پوُرا الکھُ لکھائے ॥۳॥
ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ ॥੩॥
جِن اِہ چاکھی سوئی جانَیے گوُنگے کی مِٹھیائی ॥
ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥



رتنُ لکائِیا لوُکیَے ناہی جے کو رکھیَے لکائی ॥۴॥
ਰਤਨੁ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥੪॥
سبھُ کِچھُ تیرا توُ انترجامی توُ سبھنا کا پربھُ سوئی ॥
ਸਭੁ ਕਿਛੁ ਤੇਰਾ ਤੂ ਅੰਤਰਜਾਮੀ ਤੂ ਸਭਨਾ ਕਾ ਪ੍ਰਭੁ ਸੋਈ ॥
جِس نو دات کرہِ سو پائے جن نانک اورُ ن کوئی ॥۵॥۹॥
ਜਿਸ ਨੋ ਦਾਤਿ ਕਰਹਿ ਸੋ ਪਾਏ ਜਨ ਨਾਨਕ ਅਵਰੁ ਨ ਕੋਈ ॥੫॥੯॥
سورٹھ مہلا ۵ گھرُ ۱ تِتکے
ਸੋਰਠਿ ਮਹਲਾ ੫ ਘਰੁ ੧ ਤਿਤੁਕੇ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کِس ہئو جاچی کِس آرادھی جا سبھُ کو کیِتا ہوسی ॥
ਕਿਸ ਹਉ ਜਾਚੀ ਕਿਸ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥
جو جو دیِسیَے وڈا وڈیرا سو سو کھاکوُ رلسی ॥
ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥

نِربھئو نِرنّکارُ بھو کھنڈّنُ سبھِ سُکھ نو نِدھ دیسی = ا=
ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵ ਨਿਧਿ ਦੇਸੀ ॥੧॥
ہرِ جیِئو تیری داتی راجا =
ਹਰਿ ਜੀਉ ਤੇਰੀ ਦਾਤੀ ਰਾਜਾ ॥
مانٔسُ بپُڑا کِیا سالاہی کِیا تِس کا مُہتاجا = رہائو =
ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥
جِن ہرِ دھِیائِیا سبھُ کِچھُ تِس کا تِس کی بھُوکھ گوائی =
ਜਿਨਿ ਹਰਿ ਧਿਆਇਆ ਸਭੁ ਕਿਛੁ ਤਿਸ ਕਾ ਤਿਸ ਕੀ ਭੂਖ ਗਵਾਈ ॥
ایَسا دھنُ دیِیا سُکھداتیَے نِکھُٹِ ن کب ہی جائی =
ਐਸਾ ਧਨੁ ਦੀਆ ਸੁਖਦਾਤੈ ਨਿਖੁਟਿ ਨ ਕਬ ਹੀ ਜਾਈ ॥
اندُ بھئِیا سُکھ سہج سمانٔے ستِگُرِ میلِ مِلائی = ۲=
ਅਨਦੁ ਭਇਆ ਸੁਖ ਸਹਜਿ ਸਮਾਣੇ ਸਤਿਗੁਰਿ ਮੇਲਿ ਮਿਲਾਈ ॥੨॥
من نامُ جپِ نامُ آرادھِ اندِنُ نامُ وکھانٔی =
ਮਨ ਨਾਮੁ ਜਪਿ ਨਾਮੁ ਆਰਾਧਿ ਅਨਦਿਨੁ ਨਾਮੁ ਵਖਾਣੀ ॥
اُپدیسُ سُنٔ سادھ سنّتن کا سبھ چُوکی کانٔ جمانٔی =
ਉਪਦੇਸੁ ਸੁਣਿ ਸਾਧ ਸੰਤਨ ਕਾ ਸਭ ਚੂਕੀ ਕਾਣਿ ਜਮਾਣੀ ॥
جِن کئو کِرپالُ ہوِیا پربھُ میرا سے لاگے گُر کی بانٔی = ۳=
ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ ਸੇ ਲਾਗੇ ਗੁਰ ਕੀ ਬਾਣੀ ॥੩॥
کیِمتِ کئُنُ کرےَ پربھ تیری تُوُ سرب جیِیا دئِیالا =
ਕੀਮਤਿ ਕਉਣੁ ਕਰੈ ਪ੍ਰਭ ਤੇਰੀ ਤੂ ਸਰਬ ਜੀਆ ਦਇਆਲਾ ॥
سبھُ کِچھُ کیِتا تیرا ورتیَے کِیا ہم بال گُپالا =
ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥
راکھِ لیہُ نانکُ جنُ تُمرا جِئو پِتا پوُت کِرپالا = ۴= ا=
ਰਾਖਿ ਲੇਹੁ ਨਾਨਕੁ ਜਨੁ ਤੁਮਰਾ ਜਿਉ ਪਿਤਾ ਪੂਤ ਕਿਰਪਾਲਾ ॥੪॥੧॥
سورٹھِ مہلا ۵ گھرُ ا چئوتُکے =
ਸੋਰਠਿ ਮਹਲਾ ੫ ਘਰੁ ੧ ਚੌਤੁਕੇ ॥
گُرُ گوِوِنّدُ سلاہیِئےَ بھائی منِ تنِ ہِردےَ دھار =
ਗੁਰੁ ਗੋਵਿੰਦੁ ਸਲਾਹੀਐ ਭਾਈ ਮਨਿ ਤਨਿ ਹਿਰਦੈ ਧਾਰ ॥
ساچا ساہِبُ منِ وسےَ بھائی ایہا کرنٔی سار =
ਸਾਚਾ ਸਾਹਿਬੁ ਮਨਿ ਵਸੈ ਭਾਈ ਏਹਾ ਕਰਣੀ ਸਾਰ ॥

ِجتُ تنِ نامُ ن اُوُپجیَے بھائی سے تن ہۄئے چھار ॥
ਜਿਤੁ ਤਨਿ ਨਾਮੁ ਨ ਊਪਜੈ ਭਾਈ ਸੇ ਤਨ ਹੋਏ ਛਾਰ ॥
سادھسنّگِت کئُ وارِیا بھائی ِجن ایکنّکار ادھار ॥۱॥
ਸਾਧਸੰਗਤਿ ਕਉ ਵਾਰਿਆ ਭਾਈ ਜਿਨ ਏਕੰਕਾਰ ਅਧਾਰ ॥੧॥
سۄئی سچُ ارادھنا بھائی ِجس تے سبھُ ِکچھُ ہۄئے ॥
ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥
گُرِ پۄُرےَ جاݨائِیا بھائی ِتسُ ِبنُ اورُ ن کۄئے ॥ رہائُ ॥
ਗੁਰਿ ਪੂਰੈ ਜਾਣਾਇਆ ਭਾਈ ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥
نام ِوہۄُݨے پچ مُئے بھائی گݨت ن جائے گݨی ॥
ਨਾਮ ਵਿਹੂਣੇ ਪਚਿ ਮੁਏ ਭਾਈ ਗਣਤ ਨ ਜਾਇ ਗਣੀ ॥
ِوݨُ سچ سۄچ ن پائیِئےَ بھائی ساچا اگم دھݨی ॥
ਵਿਣੁ ਸਚ ਸੋਚ ਨ ਪਾਈਐ ਭਾਈ ਸਾਚਾ ਅਗਮ ਧਣੀ ॥
آوݨ جاݨُ ن چُکئی بھائی جھۄُٹھی دُنی مݨی ॥
ਆਵਣ ਜਾਣੁ ਨ ਚੁਕਈ ਭਾਈ ਝੂਠੀ ਦੁਨੀ ਮਣੀ ॥
گُرمُکھ کۄٹِ اُدھاردا بھائی دے ناوےَ ایک کݨی ॥۲॥
ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥
ِسنّمِ٘رت ساست سۄدھِیا بھائی ِوݨُ ستِگُر بھرمُ ن جائے ॥
ਸਿੰਮ੍ਰਿਤਿ ਸਾਸਤ ਸੋਧਿਆ ਭਾਈ ਵਿਣੁ ਸਤਿਗੁਰ ਭਰਮੁ ਨ ਜਾਇ ॥
اِنک کرم کِر تھاِکیا بھائی ِپھِر ِپھِر بنّدھن پائے ॥
ਅਨਿਕ ਕਰਮ ਕਰਿ ਥਾਕਿਆ ਭਾਈ ਫਿਰਿ ਫਿਰਿ ਬੰਧਨ ਪਾਇ ॥
چارے کُنّڈا سۄدھیِیا بھائی ِوݨُ ستِگُر ناہی جائے ॥
ਚਾਰੇ ਕੁੰਡਾ ਸੋਧੀਆ ਭਾਈ ਵਿਣੁ ਸਤਿਗੁਰ ਨਾਹੀ ਜਾਇ ॥

(Page 609) پنّنا ٦٠٩

وڈبھاگی گُرُ پائِیا بھائی ہِر ہِر نامُ ِدھیائے ॥۳॥
ਵਡਭਾਗੀ ਗੁਰੁ ਪਾਇਆ ਭਾਈ ਹਰਿ ਹਰਿ ਨਾਮੁ ਧਿਆਇ ॥੩॥
سچُ سدا ہےَ ِنرملا بھائی ِنرمل ساچے سۄئے ॥
ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ ॥
ندِر کرے ِجسُ آپݨی بھائی ِتسُ پراپِت ہۄئے ॥
ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ ॥

کوٹ مدھے جنُ پائیئیے بھائی وِرلا کوئی کوئے ॥
ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ ॥
نانک رتا سچ نامِ بھائی سُنِ منُ تنُ نِرملُ ہوئے ॥۴॥۲॥
ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ ॥੪॥੨॥
سورِٹھ مہلا ۵ دُتکے ॥
ਸੋਰਠਿ ਮਹਲਾ ੫ ਦੁਤੁਕੇ ॥
جئو لئو بھائو ابھائو اِہُ مانیَے تئو لئو مِلنُ دوُرائی ॥
ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥
آن آپنا کرت بیِچارا تئو لئو بیچُ بِکھائی ॥۱॥
ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥੧॥
مادھوے ایَسی دیہُ بُجھائی ॥
ਮਾਧਵੇ ਐਸੀ ਦੇਹੁ ਬੁਝਾਈ ॥
سیوئو سادھ گہئو اوٹ چرنا نہ بِسرے مُہتُ چسائی ॥ رہائو ॥
ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ ॥ ਰਹਾਉ ॥
رے من مگدھ اچیت چنّچل چِت تُم ایَسی رِدے ن آئی ॥
ਰੇ ਮਨ ਮੁਗਧ ਅਚੇਤ ਚੰਚਲ ਚਿਤ ਤੁਮ ਐਸੀ ਰਿਦੈ ਨ ਆਈ ॥
پرانپت تِیاگ آن توُ رچیا اُرجھئو سنّگ بیَرائی ॥۲॥
ਪ੍ਰਾਨਪਤਿ ਤਿਆਗਿ ਆਨ ਤੂ ਰਚਿਆ ਉਰਝਿਓ ਸੰਗਿ ਬੈਰਾਈ ॥੨॥
سوگُ ن بِیاپیَے آپُ ن تھاپیَے سادھسنّگت بُدھ پائی ॥
ਸੋਗੁ ਨ ਬਿਆਪੈ ਆਪੁ ਨ ਥਾਪੈ ਸਾਧਸੰਗਤਿ ਬੁਧਿ ਪਾਈ ॥
ساکت کا بکنا اِئو جانئو جیَسے پونُ جھلائی ॥۳॥
ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥੩॥
کوٹ پرادھ اچھادِئو اِہُ منُ کہنا کچھوُ ن جائی ॥
ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥
جن نانک دین سرن آئِئو پربھ سبھُ لیکھا رکھہُ اُٹھائی ॥۴॥۳॥
ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥੪॥੩॥
سورِٹھ مہلا ۵ ॥
ਸੋਰਠਿ ਮਹਲਾ ੫ ॥
پُتر کلتر لوک گرِہ بنِتا مائِیا سنبنّدھیہی ॥
ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥

انت کی بار کو کھرا ن ہوسی سبھ مِتھیا اسنیہی ॥۱॥
ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥
رے نر کاہے پپوٗرہُ دیہی ॥
ਰੇ ਨਰ ਕਾਹੇ ਪਪੋਰਹੁ ਦੇਹੀ ॥
اوُڈِ جائِگو دھوُمُ بادرو اِکُ بھاجہُ رامُ سنیہی ॥ رہائو ॥
ਊਡਿ ਜਾਇਗੋ ਧੂਮੁ ਬਾਦਰੋ ਇਕੁ ਭਾਜਹੁ ਰਾਮੁ ਸਨੇਹੀ ॥ ਰਹਾਉ ॥
تینِ سنّڑیا کرِ دیہی کینی جل کوُکر بھسمیہی ॥
ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥
ہوئے آمرو گِرہ مہِ بیٹھا کرن کارن بِسروہی ॥۲॥
ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥
انِک بھاتِ کرِ مݨیئے ساجے کاچیَے تاگِ پروہی ॥
ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ ॥
توُٹِ جائِگو سوُتُ باپُرے پھرِ پاچھیَے پچھُتوہی ॥۳॥
ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ ॥੩॥
جِنِ تُم سِرجے سِرجِ سوارے تِسُ دھیاوہُ دِنُ ریَنیہی ॥
ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਨੇਹੀ ॥
جن نانک پربھ کِرپا دھاری میَے سِتگُر اوٹ گہیہی ॥۴॥۴॥
ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥੪॥੪॥
سورٹھِ مہلا ۵ ॥
ਸੋਰਠਿ ਮਹਲਾ ੫ ॥
گُرُ پوُرا بھیٹِئو وڈبھاگی منہِ بھئِیا پرگاسا ॥
ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥
کوئِ ن پہُچنہارا دوُجا اپُنے ساہِب کا بھرواسا ॥۱॥
ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥
اپُنے سِتگُر کیَے بلِہاریَے ॥
ਅਪੁਨੇ ਸਤਿਗੁਰ ਕੈ ਬਲਿਹਾਰੈ ॥
آگیَے سُکھُ پاچھیَے سُکھ سہجا گھرِ آننْدُ ہمارےَ ॥ رہائو ॥
ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥ ਰਹਾਉ ॥
انتر جامی کرݨیَہارا سوئی کھسمُ ہمارا ॥
ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥

نربھئو بھئے گر چرنی لاگے اِک رام نام آدھارا ۔۔۲۔۔
ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥
سپھل درسنُ اکال مؤُرت پربھُ ہیَے بھی ہوونہارا ۔۔
ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥
کنٹھ لگائے اپنے جن راکھے اپنی پریت پیارا ۔۔۳۔۔
ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥
وڈی وڈیائی اچرج سوبھا کارجُ آئیا راسے ۔۔
ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥



نانک کئو گرُ پؤُرا بھیٹئو سگلے دؤُکھ بناسے ۔۔۴۔۔۵۔۔
ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥
سورٹھ مہلا ۵ ۔۔
ਸੋਰਠਿ ਮਹਲਾ ੫ ॥
سکھیئے کئو پیکھیَے سبھ سکھیا رؤگی کیَے بھانیَے سبھ رؤگی ۔۔
ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥
کرن کراونہار سئامی آپن ہاتھ سنّجوگی ۔۔۱۔۔
ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥
من میرے جن اپنا بھرمُ گواتا ۔۔
ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥
تس کیَے بھانیَے کوئے ن بھؤُلا جن سگلو برہمُ پچھاتا ۔۔ رہائو ۔۔
ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥ ਰਹਾਉ ॥
سنّت سنّگ جا کا منُ سیِتلُ اوہُ جانیَے سگلی ٹھانڈھی ۔۔
ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥
ہئُمیَے رؤگ جا کا منُ بیاپت اوہُ جنم مرےَ بلّلاتی ۔۔۲۔۔
ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥
گیان انّجنُ جا کی نیتری پڑیا تا کئو سرب پرگاسا ۔۔
ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ॥
اگیان اندھیرےَ سؤُجھس ناہی بہُڑ بہُڑ بھرماتا ۔۔۳۔۔
ਅਗਿਆਨਿ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ॥੩॥

سُݨ بینتّی سُیامی اپُنے نانکُ اِہُ سُکھُ ماگَیے =
ਸੁਣਿ ਬੇਨ ਤੀ ਸੁਆਮੀ ਅਪੁਨੇ ਨਾਨਕੁ ਇਹੁ ਸੁਖੁ ਮਾਗੈ ॥
جہ کیِرتنُ تیرا سادھوُ گاوہِ تہ میرا منُ لاگَیے =۴=۶=
ਜਹ ਕੀਰਤਨੁ ਤੇਰਾ ਸਾਧੂ ਗਾਵਹਿ ਤਹ ਮੇਰਾ ਮਨੁ ਲਾਗੈ ॥੪॥੬॥
سورِٹھ مہلا ۵ =
ਸੋਰਠਿ ਮਹਲਾ ੫ ॥
تنُ سنّتن کا دھنُ سنّتن کا منُ سنّتن کا کیِیا =
ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥
سنّت پرسادِ ہرِ نامُ دھِیائِیا سرب کُسل تب تھیِیا =۱=
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ ॥੧॥
سنّتن بِنُ اورُ ن داتا بیِیا =
ਸੰਤਨ ਬਿਨੁ ਅਵਰੁ ਨ ਦਾਤਾ ਬੀਆ ॥
جو جو سرݨِ پرَے سادھوُ کی سو پارگرامی کیِیا = رہائو =
ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ ॥ ਰਹਾਉ ॥
کوٹِ پرادھ مِٹہِ جن سیوا ہرِ کیِرتنُ رسِ گائیِئَیے =
ਕੋਟਿ ਪਰਾਧ ਮਿਟਹਿ ਜਨ ਸੇਵਾ ਹਰਿ ਕੀਰਤਨੁ ਰਸਿ ਗਾਈਐ ॥
اِیہا سُکھُ آگَیے مُکھ اوُجل جن کا سنّگُ وڈبھاگی پائیِئَیے =۲=
ਈਹਾ ਸੁਖੁ ਆਗੈ ਮੁਖ ਊਜਲ ਜਨ ਕਾ ਸੰਗੁ ਵਡਭਾਗੀ ਪਾਈਐ ॥੨॥
رسنا ایک انیک گُݨ پوُرن جن کی کیتک اُپما کہیِئَیے =
ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ ॥
اگم اگوچر سد ابِناسی سرݨِ سنّتن کی لہیِئَیے =۳=
ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ ॥੩॥
نِرگُن نیِچ اناتھ اپرادھی اوٹ سنّتن کی آہی =
ਨਿਰਗੁਨ ਨੀਚ ਅਨਾਥ ਅਪਰਾਧੀ ਓਟ ਸੰਤਨ ਕੀ ਆਹੀ ॥
بوُڈت موہ گِرہ انّدھ کوُپ مہِ نانک لیہُ نِباہی =۴=۷=
ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ ਨਾਨਕ ਲੇਹੁ ਨਿਬਾਹੀ ॥੪॥੭॥
سورِٹھ مہلا ۵ گھرُ ۱ =
ਸੋਰਠਿ ਮਹਲਾ ੫ ਘਰੁ ੧ ॥
جا کَیے ہِردَیے وسِیا توُ کرتے تا کی تیَں آس پُجائی =
ਜਾ ਕੈ ਹਿਰਦੈ ਵਸਿਆ ਤੂ ਕਰਤੇ ਤਾ ਕੀ ਤੈਂ ਆਸ ਪੁਜਾਈ ॥

داس اپُنے کئو تۄُ وِسرہِ ناہی چرݨ دھۄُرِ منِ بھائی ॥۱॥
ਦਾਸ ਅਪੁਨੇ ਕਉ ਤੂ ਵਿਸਰਹਿ ਨਾਹੀ ਚਰਣ ਧੂਰਿ ਮਨਿ ਭਾਈ ॥੧॥
تیری اکتھ کتھا کتھنُ ن جائی ॥
ਤੇਰੀ ਅਕਥ ਕਥਾ ਕਥਨੁ ਨ ਜਾਈ ॥
گݨ نِدھان سکھداتے سُیامی سبھ تے اۄُچ بڈائی ॥ رہائو ॥
ਗੁਣ ਨਿਧਾਨ ਸੁਖਦਾਤੇ ਸੁਆਮੀ ਸਭ ਤੇ ਊਚ ਬਡਾਈ ॥ ਰਹਾਉ ॥
سۄ سۄ کرم کرت ہَیَے پ٘راݨی جیَسی تُم لِکھِ پائی ॥
ਸੋ ਸੋ ਕਰਮ ਕਰਤ ਹੈ ਪ੍ਰਾਣੀ ਜੈਸੀ ਤੁਮ ਲਿਖਿ ਪਾਈ ॥
سیوک کئو تُم سیوا دِینی درسنُ دیکھِ اگھائی ॥۲॥
ਸੇਵਕ ਕਉ ਤੁਮ ਸੇਵਾ ਦੀਨੀ ਦਰਸਨੁ ਦੇਖਿ ਅਘਾਈ ॥੨॥
سرب نِرنّترِ تُمہِ سمانے جا کئو تُدھُ آپِ بُجھائی ॥
ਸਰਬ ਨਿਰੰਤਰਿ ਤੁਮਹਿ ਸਮਾਨੇ ਜਾ ਕਉ ਤੁਧੁ ਆਪਿ ਬੁਝਾਈ ॥
گُر پرسادِ مِٹِئو اگِیانا پ٘رگٹ بھئے سبھ ٹھائی ॥۳॥
ਗੁਰ ਪਰਸਾਦਿ ਮਿਟਿਓ ਅਗਿਆਨਾ ਪ੍ਰਗਟ ਭਏ ਸਭ ਠਾਈ ॥੩॥
سۄئی گِیانی سۄئی دِھیانی سۄئی پُرکھُ سُبھائی ॥
ਸੋਈ ਗਿਆਨੀ ਸੋਈ ਧਿਆਨੀ ਸੋਈ ਪੁਰਖੁ ਸੁਭਾਈ ॥
کہُ نانک جِسُ بھئے دئِیالا تا کئو من تے بِسرِ ن جائی ॥۴॥۸॥
ਕਹੁ ਨਾਨਕ ਜਿਸੁ ਭਏ ਦਇਆਲਾ ਤਾ ਕਉ ਮਨ ਤੇ ਬਿਸਰਿ ਨ ਜਾਈ ॥੪॥੮॥
سۄرٹھِ مہلا ۵ ॥
ਸੋਰਠਿ ਮਹਲਾ ੫ ॥
سگل سمگ٘ری مۄہِ وِیاپی کب اۄُچے کب نیِچے ॥
ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥
سُدھُ ن ہۄئیِئَے کاہۄُ جتنا اۄڑکِ کۄ ن پہۄُچے ॥۱॥
ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥੧॥



میرے من سادھ سرݨِ چھُٹکارا ॥
ਮੇਰੇ ਮਨ ਸਾਧ ਸਰਣਿ ਛੁਟਕਾਰਾ ॥
بِنُ گُر پۄُرے جنم مرݨُ ن رہئی پھِرِ آوت بارۄ بارا ॥ رہائو ॥
ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ ॥ ਰਹਾਉ ॥

اوہُ جُ بھرمُ بھُلاوا کہیئت تِن مہِ اُرجھئو سگل سنّسارا ॥
ਓਹੁ ਜੁ ਭਰਮੁ ਭੁਲਾਵਾ ਕਹੀਅਤ ਤਿਨ ਮਹਿ ਉਰਝਿਓ ਸਗਲ ਸੰਸਾਰਾ ॥
پۄُرن بھگتُ پُرکھ سُیامی کا سرب تھۄک تے نِیارا ॥۲॥
ਪੂਰਨ ਭਗਤੁ ਪੁਰਖ ਸੁਆਮੀ ਕਾ ਸਰਬ ਥੋਕ ਤੇ ਨਿਆਰਾ ॥੨॥
نِنّدئو ناہی کاہُو باتیَے ایہُ کھسم کا کِیا ॥
ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥
جا کئو کِرپا کری پربھِ میرےَ مِلِ سادھسنّگتِ نائو لِیا ॥۳॥
ਜਾ ਕਉ ਕਿ□ਪਾ ਕਰੀ ਪ੍ਰਭਿ ਮੇਰੈ ਮਿਲਿ ਸਾਧਸੰਗਤਿ ਨਾਉ ਲੀਆ ॥੩॥
پاربرہم پرمیسُر ستِگُر سبھنا کرت اُدھارا ॥
ਪਾਰਬ੍ਰਹਮ ਪਰਮੇਸੁਰ ਸਤਿਗੁਰ ਸਭਨਾ ਕਰਤ ਉਧਾਰਾ ॥
کہُ نانک گُر بِنُ نہی تریئیَے اِہُ پۄُرن تتُ بیِچارا ॥۴॥۹॥
ਕਹੁ ਨਾਨਕ ਗੁਰ ਬਿਨੁ ਨਹੀ ਤਰੀਐ ਇਹੁ ਪੂਰਨ ਤਤੁ ਬੀਚਾਰਾ ॥੪॥੯॥
سۄرٹھِ مہلا ۵ ॥
ਸੋਰਠਿ ਮਹਲਾ ੫ ॥
کھۄجت کھۄجت کھۄجِ بیِچارِئو رام نامُ تتُ سارا ॥
ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥
کِلبِکھ کاٹے نِمکھ ارادھِیا گُرمُکھِ پارِ اُتارا ॥۱॥
ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥੧॥
ہرِ رسُ پیِوہُ پُرکھ گِیانی ॥
ਹਰਿ ਰਸੁ ਪੀਵਹੁ ਪੁਰਖ ਗਿਆਨੀ ॥
سُݨِ سُݨِ مہا ترِپتِ منُ پاوےَ سادھۄُ انّم٘رت بانی ॥ رہائو ॥
ਸੁਣਿ ਸੁਣਿ ਮਹਾ ਤ੍ਰਿਪਤਿ ਮਨੁ ਪਾਵੈ ਸਾਧੂ ਅੰਮ੍ਰਿਤ ਬਾਨੀ ॥ ਰਹਾਉ ॥
مُکتِ بھُگتِ جُگتِ سچُ پائیئیَے سرب سُکھا کا داتا ॥
ਮੁਕਤਿ ਭੁਗਤਿ ਜੁਗਤਿ ਸਚੁ ਪਾਈਐ ਸਰਬ ਸੁਖਾ ਕਾ ਦਾਤਾ ॥
اپُنے داس کئو بھگتِ دانُ دیوےَ پۄُرن پُرکھُ بِدھاتا ॥۲॥
ਅਪੁਨੇ ਦਾਸ ਕਉ ਭਗਤਿ ਦਾਨੁ ਦੇਵੈ ਪੂਰਨ ਪੁਰਖੁ ਬਿਧਾਤਾ ॥੨॥
س٘روݨی سُݨیئیَے رسنا گائیئیَے ہِردےَ دھِیائیئیَے سۄئی ॥
ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥
کرݨ کارݨ سمرتھ سُیامی جا تے ب٘رتھا ن کۄئی ॥۳॥
ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ ॥੩॥

وڈٖے بھاگِ رتن جنمُ پائِیا کرہُ کِرپا کِرپالا ॥
ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕਿ□ਪਾ ਕਿਰਪਾਲਾ ॥
سادھسنّگِ نانکُ گُݨ گاوٖے سِمرٖے سدا گوٗپالا ॥۴॥۱۰॥
ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੁੋਪਾਲਾ ॥੪॥੧੦॥
سوٗرٹھِ مہلا ۵ ॥
ਸੋਰਠਿ ਮਹਲਾ ੫ ॥
کرِ اِسنانُ سِمرِ پربھُ اپنا من تن بھئے اروٗگا ॥
ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥
کوٗٹِ بِگھن لاتھے پربھ سرݨا پرگٹے بھلے سنّجوٗگا ॥۱॥
ਕੋਟਿ ਬਿਘਨ ਲਾਥੇ ਪ੍ਰਭ ਸਰਣਾ ਪ੍ਰਗਟੇ ਭਲੇ ਸੰਜੋਗਾ ॥੧॥
پربھ باݨی سبدُ سُبھاکھِیا ॥
ਪ੍ਰਭ ਬਾਣੀ ਸਬਦੁ ਸੁਭਾਖਿਆ ॥
گاوہُ سُݨہُ پڑہُ نِت بھائی گُر پوٗرٖے توٗ راکھِیا ॥ رہائوُ ॥
ਗਾਵਹੁ ਸੁਣਹੁ ਪੜਹੁ ਨਿਤ ਭਾਈ ਗੁਰ ਪੂਰੈ ਤੂ ਰਾਖਿਆ ॥ ਰਹਾਉ ॥
ساچا ساہِبُ اَمِت وڈائی بھگتِ وچھل دئِیالا ॥
ਸਾਚਾ ਸਾਹਿਬੁ ਅਮਿਤਿ ਵਡਾਈ ਭਗਤਿ ਵਛਲ ਦਇਆਲਾ ॥
سنّتا کی پیَج رکھدا آئِیا آدِ بِردُ پرتِپالا ॥۲॥
ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ ॥੨॥
ہرِ انّمرت نامُ بھوٗجنُ نِت بھُنّچہُ سرب ویلا مُکھِ پاوہُ ॥
ਹਰਿ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹੁ ਸਰਬ ਵੇਲਾ ਮੁਖਿ ਪਾਵਹੁ ॥
جرا مرا تاپُ سبھُ ناٹھا گُݨ گوٗبِنّد نِت گاوہُ ॥۳॥
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ ॥੩॥
سُݨی ارداسِ سُیامی میرٖے سرب کلا بݨِ آئی ॥
ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ ॥
پرگٹ بھئی سگلے جُگ انّترِ گُر نانک کی وڈِیائی ॥۴॥۱۱॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ ॥੪॥੧੧॥
سوٗرٹھِ مہلا ۵ گھرُ ۲ چئُپدے
ਸੋਰਠਿ ਮਹਲਾ ੫ ਘਰੁ ੨ ਚਉਪਦੇ
اِکّ اوٗنّکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥

ایکُ پِتا ایکس کے ہم بارِک تۄُ میرا گُر ہائی =
ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥
سُݨِ مِیتا جیِئو ہمارا بلِ بلِ جاسی ہرِ درسنُ دیہُ دِکھائی = ا=
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ ॥੧॥

(Page 612) پنّنا ۲۱۶

سُݨِ مِیتا دھۄُری کئُو بلِ جائی =
ਸੁਣਿ ਮੀਤਾ ਧੂਰੀ ਕਉ ਬਲਿ ਜਾਈ ॥
اِہُ منُ تیرا بھائی = رہائُو =
ਇਹੁ ਮਨੁ ਤੇਰਾ ਭਾਈ ॥ ਰਹਾਉ ॥
پاو ملۄوا ملِ ملِ دھۄوا اِہُ منُ تیَے کۄُ دیسا =
ਪਾਵ ਮਲੋਵਾ ਮਲਿ ਮਲਿ ਧੋਵਾ ਇਹੁ ਮਨੁ ਤੈ ਕੂ ਦੇਸਾ ॥
سُݨِ مِیتا ہئُو تیری سرݨائی آئِیا پربھ مِلئُو دیہُ اُپدیسا = ۲=
ਸੁਣਿ ਮੀਤਾ ਹਉ ਤੇਰੀ ਸਰਣਾਈ ਆਇਆ ਪ੍ਰਭ ਮਿਲਉ ਦੇਹੁ ਉਪਦੇਸਾ ॥੨॥
مانُ ن کِیجَیے سرݨِ پریِجَیے کرَے سُ بھلا منائِیئَیے =
ਮਾਨੁ ਨ ਕੀਜੈ ਸਰਣਿ ਪਰੀਜੈ ਕਰੈ ਸੁ ਭਲਾ ਮਨਾਈਐ ॥
سُݨِ مِیتا جیِئو پِنّڈُ سبھُ تنُ ارپیِجَیے اِئُو درسنُ ہرِ جیِئو پائِیئَیے = ۳=
ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ ਇਉ ਦਰਸਨੁ ਹਰਿ ਜੀਉ ਪਾਈਐ ॥੩॥
بھِئِئو انُگرہُ پرسادِ سنّتن کَیے ہرِ ناما ہَیے مِیٹھا =
ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ ॥
جن نانک کئُو گُرِ کِرپا دھاری سبھُ اکُل نِرنّجنُ ڈِیٹھا = ۴= ا= ۱۲=
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ ॥੪॥੧॥੧੨॥
سۄرٹھِ مہلا ۵ =
ਸੋਰਠਿ ਮਹਲਾ ੫ ॥
کۄٹِ برہمنّڈ کۄ ٹھاکُرُ سُیامی سرب جیِیا کا داتا رے =
ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥
پرتِپالَیے نِت سارِ سمالَیے اِکُ گُنُ نہی مۄُرکھِ جاتا رے = ا=
ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥੧॥
ہرِ آرادھِ ن جانا رے =
ਹਰਿ ਆਰਾਧਿ ਨ ਜਾਨਾ ਰੇ ॥

ہر ہر گُرُ گُرُ کرتا رے =

ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥

ہر جیئو نامُ پرئو رامداسُ = رہائو =

ਹਰਿ ਜੀਉ ਨਾਮੁ ਪਰਿਓ ਰਾਮਦਾਸੁ ॥ ਰਹਾਉ ॥

دین دئیال کرپال سکھ ساگر سرب گھٹا بھرپوری رے =

ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ ॥

پیکھت سُنت سدا ہیَے سنّگے میَے مؤُرکھ جانیا دؤُری رے = ۲=

ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥੨॥

ہر بئنّتُ ہئو مت کر ورنئو کیا جانا ہؤئے کیَسؤ رے =

ਹਰਿ ਬਿਅੰਤੁ ਹਉ ਮਿਤਿ ਕਰਿ ਵਰਨਉ ਕਿਆ ਜਾਨਾ ਹੋਇ ਕੈਸੋ ਰੇ ॥

کرئو بینتی ستگر اپنے میَے مؤُرکھ دیہُ اُپدیسؤ رے = ۳=

ਕਰਉ ਬੇਨਤੀ ਸਤਿਗੁਰ ਅਪੁਨੇ ਮੈ ਮੂਰਖ ਦੇਹੁ ਉਪਦੇਸੋ ਰੇ ॥੩॥

میَے مؤُرکھ کی کیتک بات ہیَے کؤٹ پرادھی تریا رے =

ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥

گرُ نانکُ جن سنیا پیکھیا سے پھر گربھاس ن پریا رے = ۴= ۲= ۱۳=

ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥

سؤرٹھ مہلا ۵ =

ਸੋਰਠਿ ਮਹਲਾ ੫ ॥

جنا بات کؤ بہُتُ انّدیسرؤ تے مٹے سبھ گئیا =

ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥

سہج سیَن ارُ سکھمن ناری اؤُدھ کمل بگسئیا = ۱=

ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥੧॥

دیکھہُ اچرجُ بھئیا =

ਦੇਖਹੁ ਅਚਰਜੁ ਭਇਆ ॥

جہ ٹھاکُر کئو سُنت اگادھ بؤدھ سؤ ردئے گر دئیا = رہائو =

ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥ ਰਹਾਉ ॥

جؤئے دؤُت مؤہ بہُتُ سنّتاوت تے بھئیانک بھئیا =

ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥

کرہ بینتی راکھُ ٹھاکُر تے ہم تیری سرنئیا = ۲=

ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥

جہ بھنّڈار ُ گوبِنّد کا کھُلیا ,جہ پراپت ,تہ لئیا ॥
ਜਹ ਭੰਡਾਰੁ ਗੋਬਿੰਦ ਕਾ ਖੁਲਿਆ ਜਿਹ ਪ੍ਰਾਪਤਿ ਤਿਹ ਲਇਆ ॥
ایک ُ رتن ُ مو کئو گُر دِینا میرا من ُ تن ُ سیتل ُ ,تھیا ॥۳॥
ਏਕੁ ਰਤਨੁ ਮੋ ਕਉ ਗੁਰਿ ਦੀਨਾ ਮੇਰਾ ਮਨੁ ਤਨੁ ਸੀਤਲੁ ਥਿਆ ॥੩॥
ایک بوُنّد گُر انّمرت ُ دِینو تا اٹل ُ امر ُ ن مُیا ॥
ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥
بھگت بھنّڈار گُر نانک کئو سئُپے پھِر لیکھا موُل ن لئیا ॥۴॥۳॥۱۴॥
ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾ ਮੂਲਿ ਨ ਲਇਆ ॥੪॥੩॥੧੪॥
سورٹھ مہلا ۵ ॥
ਸੋਰਠਿ ਮਹਲਾ ੫ ॥
چرن کمل ,سئو جا کا من ُ لِینا سے جن ,ترپت اگھائی ॥
ਚਰਨ ਕਮਲ ਸਿਉ ਜਾ ਕਾ ਮਨੁ ਲੀਨਾ ਸੇ ਜਨ ਤ੍ਰਿਪਤਿ ਅਘਾਈ ॥
گُن اموُل ,جس ُ ,ردَے ن وسیا تے نر ,ترسن ,ترکھائی ॥۱॥
ਗੁਣ ਅਮੋਲ ਜਿਸੁ ਰਿਦੈ ਨ ਵਸਿਆ ਤੇ ਨਰ ਤ੍ਰਿਸਨ ਤ੍ਰਿਖਾਈ ॥੧॥
ہر آرادھے اروگ اندائی ॥
ਹਰਿ ਆਰਾਧੇ ਅਰੋਗ ਅਨਦਾਈ ॥
,جس نو وِسرَے میرا رام سنیہی ,تس ُ لاکھ بیدن جن ُ آئی ॥ رہائو ॥
ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥

پنّنا ۳۱۲ (Page 613)

,جہ جن اوٹ گہی پربھ تیری سے سکھیئے پربھ سرنے ॥
ਜਿਹ ਜਨ ਓਟ ਗਹੀ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ ॥
,جہ نر ,بسریا پُرکھ ُ ,بدھاتا تے دُکھیا مہ گننے ॥۲॥
ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ ॥੨॥
,جہ گر مان پربھوُ ,لو لائی ,تہ مہا انند رس ُ کریا ॥
ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨ ਦ ਰਸੁ ਕਰਿਆ ॥
,جہ پربھوُ ,بسار گُر تے بیمکھائی تے نرک گھور مہ پریا ॥۳॥
ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ ॥੩॥
,جت ُ کو لائیا ,تت ہی لاگا تیَسو ہی ور تارا ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥

نانک سہ پکری سنّتن کی ردئے بھئے مگن چرنارا ॥۴॥۴॥۱۵॥
ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥੪॥੧੫॥
سورٹھ مہلا ۵ ॥
ਸੋਰਠਿ ਮਹਲਾ ੫ ॥
راجن مہ راجا اُرجھائیئو مانن مہ ابھمانی ॥
ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ ॥
لوبھن مہ لوبھی لوبھائیئو تئو ہر رنگ رچے گیانی ॥۱॥
ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ ॥੧॥
ہر جن کئو اِہی سُہاوئے ॥
ਹਰਿ ਜਨ ਕਉ ਇਹੀ ਸੁਹਾਵੈ ॥
پیکھ نِکٹ کر سیوا ستگر ہر کیرتن ہی ترپتاوئے ॥ رہائو ॥
ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ ॥ ਰਹਾਉ ॥
املن سئو املی لپٹائیئو بھوُمن بھوُم پیاری ॥
ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥
کھیر سنّگ بارکُ ہیَے لینا پربھ سنّت ایَسے ہتکاری ॥۲॥
ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ ॥੨॥
بدیا مہ بدئنّسی رچیا نیَن دیکھ سکھُ پاوہ ॥
ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ ॥
جیَسے رسنا ساد لبھانی تئو ہر جن ہر گن گاوہ ॥۳॥
ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ ॥੩॥
جیَسی بھوُکھ تیَسی کا پوُرکُ سگل گھٹا کا سُیامی ॥
ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥
نانک پیاس لگی درسن کی پربھُ ملیا انّترجامی ॥۴॥۵॥۱۶॥
ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ ॥੪॥੫॥੧੬॥
سورٹھ مہلا ۵ ॥
ਸੋਰਠਿ ਮਹਲਾ ੫ ॥
ہم میَلے تُم اُوجل کرتے ہم نرگن توُ داتا ॥
ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥
ہم موُرکھ تُم چتُر سیانے توُ سرب کلا کا گیاتا ॥۱॥
ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥

مادھو ہم ایسے توٗ ایسا ॥
ਮਾਧੋ ਹਮ ਐਸੇ ਤੂ ਐਸਾ ॥
ہم پاپی تُم پاپ کھنڈن نیکو ٹھاکُر دیسا ॥ رہائو ॥
ਹਮ ਪਾਪੀ ਤੁਮ ਪਾਪ ਖੰਡਨ ਨੀਕੋ ਠਾਕੁਰ ਦੇਸਾ ॥ ਰਹਾਉ ॥
تُم سبھ ساجے ساجِ نِواجے جیئو پِنڈُ دے پرانا ॥
ਤੁਮ ਸਭ ਸਾਜੇ ਸਾਜਿ ਨਿਵਾਜੇ ਜੀਉ ਪਿੰਡੁ ਦੇ ਪ੍ਰਾਨਾ ॥
نِرگُنیارے گُنُ نہی کوئی تُم دانُ دیہُ مِہروانا ॥۲॥
ਨਿਰਗੁਨੀਆਰੇ ਗੁਨੁ ਨਹੀ ਕੋਈ ਤੁਮ ਦਾਨੁ ਦੇਹੁ ਮਿਹਰਵਾਨਾ ॥੨॥
تُم کرہُ بھلا ہم بھلو ن جانہ تُم سدا سدا دئیالا ॥
ਤੁਮ ਕਰਹੁ ਭਲਾ ਹਮ ਭਲੋ ਨ ਜਾਨਹ ਤੁਮ ਸਦਾ ਸਦਾ ਦਇਆਲਾ ॥
تُم سُکھدائی پُرکھ بِدھاتے تُم راکھہُ اپُنے بالا ॥۳॥
ਤੁਮ ਸੁਖਦਾਈ ਪੁਰਖ ਬਿਧਾਤੇ ਤੁਮ ਰਾਖਹੁ ਅਪੁਨੇ ਬਾਲਾ ॥੩॥
تُم نِدھان اٹل سُلِتان جیئ جنّت سبھِ جاچَیے ॥
ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ ॥
کہُ نانک ہم اِہیَے ہوالا راکھُ سنّتن کیَے پاچھیَے ॥۴॥۶॥۱۷॥
ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥੪॥੬॥੧੭॥
سورٹھِ مہلا ۵ گھرُ ۲ ॥
ਸੋਰਠਿ ਮਹਲਾ ੫ ਘਰੁ ੨ ॥
مات گربھ مہ آپن سِمرنُ دے تہ تُم راکھنہارے ॥
ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥
پاوک ساگر اتھاہ لہِر مہ تارہُ تارنہارے ॥۱॥
ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥੧॥
مادھوَ توٗ ٹھاکُرُ سِر موٗرا ॥
ਮਾਧੌ ਤੂ ਠਾਕੁਰੁ ਸਿਰਿ ਮੋਰਾ ॥
ایہا اوُہا تُہارو دھورا ॥ رہائو ॥
ਈਹਾ ਊਹਾ ਤੁਹਾਰੋ ਧੋਰਾ ॥ ਰਹਾਉ ॥
کیِتے کئو میرَے سنّمانَیے کرنہارُ تِرنُ جانَیے ॥
ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥
توٗ داتا ماگن کئو سگلی دانُ دیہ پربھ بھانَیے ॥۲॥
ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥

کِھن مہِ اورُ کِھنَیِے مہِ اورا اچرج چلت تُمارے =
ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥
رۄُڑۄ گۄُڑۄ گہِر گنّبھیِرۄ اۄُچۄَ اگم اپارے = ۳=
ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ ॥੩॥

(Page 614) پنّنا ۶۱۴

سادھسنّگِ جئُ تُمہِ مِلائِئُ تئُ سُنی تُماری بانْی =
ਸਾਧਸੰਗਿ ਜਉ ਤੁਮਹਿ ਮਿਲਾਇਓ ਤਉ ਸੁਨੀ ਤੁਮਾਰੀ ਬਾਣੀ ॥
اندُ بھئِیا پیکھت ہی نانک پ٘رتاپ پُرکھ نِربانْی = ۴= ۷= ۱۸=
ਅਨਦੁ ਭਇਆ ਪੇਖਤ ਹੀ ਨਾਨਕ ਪ੍ਰਤਾਪ ਪੁਰਖ ਨਿਰਬਾਣੀ ॥੪॥੭॥੧੮॥
سۄرٹھِ مہلا ۵ =
ਸੋਰਠਿ ਮਹਲਾ ੫ ॥
ہم سنّتن کی رینُ پِیارے ہم سنّتن کی سرنْا =
ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥
سنّت ہماری اۄٹ ستانْی سنّت ہمارا گہنْا = ۱=
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ ॥੧॥
ہم سنّتن سِئُ بنْ آئی =
ਹਮ ਸੰਤਨ ਸਿਉ ਬਣਿ ਆਈ ॥
پۄُربِ لِکھِیا پائی =
ਪੂਰਬਿ ਲਿਖਿਆ ਪਾਈ ॥
اِہُ منُ تیرا بھائی = رہائُ =
ਇਹੁ ਮਨੁ ਤੇਰਾ ਭਾਈ ॥ ਰਹਾਉ ॥
سنّتن سِئُ میری لیوا دیوی سنّتن سِئُ بِئُہارا =
ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥
سنّتن سِئُ ہم لاہا کھاٹِیا ہرِ بھگتِ بھرے بھنّڈارا = ۲=
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥੨॥
سنّتن مۄ کئُ پۄُنّجی سئُپی تئُ اُترِیا من کا دھۄکھا =
ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ ॥
دھرم رائِ اب کہا کریَگۄ جئُ پھاٹِئُ سگلۄ لیکھا = ۳=
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ ॥੩॥

مہا انّد بھئے سکھُ پائِیا سنّتن کیَے پرسادے ॥
ਮਹਾ ਅਨ ਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ ॥
کہُ نانک ہرِ سِئو منُ مانِیا رنّگِ رتے بِسمادے ॥۴॥۸॥۱۹॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ ॥੪॥੮॥੧੯॥
سۄرٹھِ م : ۵ ॥
ਸੋਰਠਿ ਮ ੫ ॥
جیتی سمگری دیکھہُ رے نر تیتی ہی چھڈِ جانی ॥
ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥
رام نام سنّگِ کرِ بِئُہارا پاوہِ پدُ نِربانی ॥۱॥
ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥੧॥
پیارے تۄُ میرۄ سکھداتا ॥
ਪਿਆਰੇ ਤੂ ਮੇਰੋ ਸੁਖਦਾਤਾ ॥
گُرِ پۄُرےَ دیِیا اُپدیسا تُم ہی سنّگِ پراتا ॥ رہائو ॥
ਗੁਰਿ ਪੂਰੈ ਦੀਆ ਉਪਦੇਸਾ ਤੁਮ ਹੀ ਸੰਗਿ ਪਰਾਤਾ ॥ ਰਹਾਉ ॥
کام کرۄدھ لۄبھ مۄہ اِبھمانا تا مہِ سکھُ نہی پائیِئےَ ॥
ਕਾਮ ਕ੍ਰੋਧ ਲੋਭ ਮੋਹ ਅਭਿਮਾਨਾ ਤਾ ਮਹਿ ਸੁਖੁ ਨਹੀ ਪਾਈਐ ॥
ہۄہُ رین تۄُ سگل کی میرے من تئو اند منّگل سکھُ پائیِئےَ ॥۲॥
ਹੋਹੁ ਰੇਨ ਤੂ ਸਗਲ ਕੀ ਮੇਰੇ ਮਨ ਤਉ ਅਨਦ ਮੰਗਲ ਸੁਖੁ ਪਾਈਐ ॥੨॥
گھال ن بھانیَے انّتر بِدھِ جانیَے تا کی کرِ من سیوا ॥
ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥
کرِ پۄُجا ہۄمِ اِہُ منۄُیا اکال مۄُرتِ گُردیوا ॥۳॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥੩॥
گۄبِد دامۄدر دئِیال مادھوے پاربرہم نِرنّکارا ॥
ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ ॥
نامُ ورتنِ نامۄ والیوا نامُ نانک پران ادھارا ॥۴॥۹॥۲۰॥
ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥੪॥੯॥੨੦॥
سۄرٹھِ مہلا ۵ ॥
ਸੋਰਠਿ ਮਹਲਾ ੫ ॥
مِرتک کئو پائِئو تنِ ساسا بِچھُرت آنِ مِلائِیا ॥
ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥

پسوُ پریت مگدھ بھئے سرُوتے ہر ناما مُکھ گائِیا ॥۱॥

ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥

پوُرے گُر کی دیکھُ وڈائی ॥

ਪੂਰੇ ਗੁਰ ਕੀ ਦੇਖੁ ਵਡਾਈ ॥

تا کی کیِمت کہنُ ن جائی ॥ رہائو ॥

ਤਾ ਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥

دوُکھ سوگ کا ڈھاہِئو ڈیرا اند منّگل بِسراما ॥

ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥

من بانچھت پھل مِلے اچِنّتا پوُرن ہوئے کاما ॥۲॥

ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥

ایِہا سُکھُ آگیَے مُکھ اوُجل مِٹ گئے آون جائے ॥

ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥

نِربھئو بھئے ہِردےَ نامُ وسِیا اپُنے ستِگُر کیَے منِ بھائے ॥۳॥

ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥

اوُٹھت بیَٹھت ہر گُن گاوےَ دوُکھُ دردُ بھرمُ بھاگا ॥

ਊਠਤ ਬੈਠਤ ਹਰਿ ਗੁਣ ਗਾਵੈ ਦੂਖੁ ਦਰਦੁ ਭ੍ਰਮੁ ਭਾਗਾ ॥

کہُ نانک تا کے پوُر کرنّما جا کا گُر چرنی منُ لاگا ॥۴॥۱۰॥۲۱॥

ਕਹੁ ਨਾਨਕ ਤਾ ਕੇ ਪੂਰ ਕਰੰਮਾ ਜਾ ਕਾ ਗੁਰ ਚਰਨੀ ਮਨੁ ਲਾਗਾ ॥੪॥੧੦॥੨੧॥

سورٹھ مہلا ۵ ॥

ਸੋਰਠਿ ਮਹਲਾ ੫ ॥

رتنُ چھاڈِ کئوڈی سنّگ لاگے جا تے کچھوُ ن پائیِئیَے ॥

ਰਤਨੁ ਛਾਡਿ ਕਉਡੀ ਸੰਗਿ ਲਾਗੇ ਜਾ ਤੇ ਕਛੂ ਨ ਪਾਈਐ ॥

پنّا ۶۱۵ (Page 615)

پوُرن پاربرہم پرمیسرُ میرے من سدا دھِیائیِئیَے ॥۱॥

ਪੂਰਨ ਪਾਰਬ੍ਰਹਮ ਪਰਮੇਸੁਰ ਮੇਰੇ ਮਨ ਸਦਾ ਧਿਆਈਐ ॥੧॥

سِمرہُ ہر ہر نامُ پرانی ॥

ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥

بِنسیَے کاچی دیہ اگِیانی ॥ رہائو ॥

ਬਿਨਸੈ ਕਾਚੀ ਦੇਹ ਅਗਿਆਨੀ ॥ ਰਹਾਉ ॥

مِرگ تِرسنا ارُ سُپن منوٚرتھ تا کی کچھُ ن وڈائی ॥
ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ ॥
رام بھجن بِنُ کامِ ن آوِس سنّگِ ن کاہوُ جائی ॥۲॥
ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ ॥੨॥
ہئُو ہئُو کرت بِہائِے اوردا جیِئ کوٚ کامُ ن کیِنا ॥
ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ ॥
دھاوت دھاوت نہ تِرپتاسِیا رام نامُ نہی چیِنا ॥۳॥
ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ ॥੩॥
ساد بِکار بِکھیَے رس ماتوٚ اسنّکھ کھتے کرِ پھیرے ॥
ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥
نانک کی پربھ پاہِ بِنّتی کاٹہُ اوگُن میرے ॥۴॥۱۱॥۲۲॥
ਨਾਨਕ ਕੀ ਪ੍ਰਭ ਪਾਹਿ ਬਿਨ ਤੀ ਕਾਟਹੁ ਅਵਗੁਣ ਮੇਰੇ ॥੪॥੧੧॥੨੨॥
سوٚرٹھِ مہلا ۵ ॥
ਸੋਰਠਿ ਮਹਲਾ ੫ ॥
گُن گاوہُ پوُرن ابِناسی کام کروٚدھ بِکھُ جارے ॥
ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥
مہا بِکھمُ اگنِ کوٚ ساگرُ سادھوُ سنّگِ اُدھارے ॥۱॥
ਮਹਾ ਬਿਖਮੁ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ ॥੧॥
پوُرَے گُرِ میٹِئُو بھرمُ انّدھیرا ॥
ਪੂਰੈ ਗੁਰਿ ਮੇਟਿਓ ਭਰਮੁ ਅੰਧੇਰਾ ॥
بھجُ پریم بھگتِ پربھُ نیرا ॥ رہائُو ॥
ਭਜੁ ਪ੍ਰੇਮ ਭਗਤਿ ਪ੍ਰਭੁ ਨੇਰਾ ॥ ਰਹਾਉ ॥
ہرِ ہرِ نامُ نِدھان رسُ پیِیا من تن رہے اگھائی ॥
ਹਰਿ ਹਰਿ ਨਾਮੁ ਨਿਧਾਨ ਰਸੁ ਪੀਆ ਮਨ ਤਨ ਰਹੇ ਅਘਾਈ ॥
جت کت پوُرِ رہِئُو پرمیسرُ کت آوَے کت جائی ॥۲॥
ਜਤ ਕਤ ਪੂਰਿ ਰਹਿਓ ਪਰਮੇਸਰੁ ਕਤ ਆਵੈ ਕਤ ਜਾਈ ॥੨॥
جپ تپ سنّجم گِیان تت بیتا جِسُ منِ وسَے گوٚپالا ॥
ਜਪ ਤਪ ਸੰਜਮ ਗਿਆਨ ਤਤ ਬੇਤਾ ਜਿਸੁ ਮਨਿ ਵਸੈ ਗੋਪਾਲਾ ॥
نامُ رتنُ جِنِ گُرمُکھِ پائِیا تا کی پوُرن گھالا ॥۳॥
ਨਾਮੁ ਰਤਨੁ ਜਿਨਿ ਗੁਰਮੁਖਿ ਪਾਇਆ ਤਾ ਕੀ ਪੂਰਨ ਘਾਲਾ ॥੩॥

کل کلیس مٹے دکھ سگلے کاٹی جم کی پھاسا ॥
ਕਲਿ ਕਲੇਸ ਮਿਟੇ ਦੁਖ ਸਗਲੇ ਕਾਟੀ ਜਮ ਕੀ ਫਾਸਾ ॥
کہُ نانک پربھ کرپا دھاری من تن بھئے بگاسا ॥ ۴ ॥ ۲۱ ॥ ۳۲ ॥
ਕਹੁ ਨਾਨਕ ਪ੍ਰਭਿ ਕਿਰਪਾ ਧਾਰੀ ਮਨ ਤਨ ਭਏ ਬਿਗਾਸਾ ॥੪॥੧੨॥੨੩॥
سؤرٹھ مہلا ۵ ॥
ਸੋਰਠਿ ਮਹਲਾ ੫ ॥
کرن کراونہار پربھُ داتا پار برہم پربھُ سُیامی ॥
ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ ॥
سگلے جیئ کیئے دئیالا سؤ پربھُ انّترجامی ॥ ۱ ॥
ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ ॥੧॥
میرا گرُ ہؤیا آپ سہائی ॥
ਮੇਰਾ ਗੁਰੁ ਹੋਆ ਆਪਿ ਸਹਾਈ ॥
سؤُکھ سہج آنّد منّگل رس اچرج بھئی بڈائی ॥ رہائؤ ॥
ਸੂਖ ਸਹਜ ਆਨ ਦ ਮੰਗਲ ਰਸ ਅਚਰਜ ਭਈ ਬਡਾਈ ॥ ਰਹਾਉ ॥
گُر کی سرن پئے بھئے ناسے ساچی درگہ مانے ॥
ਗੁਰ ਕੀ ਸਰਣਿ ਪਏ ਭੈ ਨਾਸੇ ਸਾਚੀ ਦਰਗਹ ਮਾਨੇ ॥
گُن گاوت آرادھ نامُ ہر آئے اپُنیے تھانے ॥ ۲ ॥
ਗੁਣ ਗਾਵਤ ਆਰਾਧਿ ਨਾਮੁ ਹਰਿ ਆਏ ਅਪੁਨੈ ਥਾਨੇ ॥੨॥
جیَے جیَے کارُ کرئے سبھ اُستت سنّگت سادھ پیاری ॥
ਜੈ ਜੈ ਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥
سد بلہار جائؤ پربھ اپُنے جن پؤُرن پیَج سواری ॥ ۳ ॥
ਸਦ ਬਲਿਹਾਰਿ ਜਾਉ ਪ੍ਰਭ ਅਪੁਨੇ ਜਿਨਿ ਪੂਰਨ ਪੈਜ ਸਵਾਰੀ ॥੩॥
گؤسٹ گیانُ نامُ سُن اُدھرے جن جن درسنُ پائیا ॥
ਗੋਸਟਿ ਗਿਆਨੁ ਨਾਮੁ ਸੁਣਿ ਉਧਰੇ ਜਿਨਿ ਜਿਨਿ ਦਰਸਨੁ ਪਾਇਆ ॥
بھئؤ کرپالُ نانک پربھُ اپُنا اند سیتی گھر آئیا ॥ ۴ ॥ ۳۱ ॥ ۴۲ ॥
ਭਇਓ ਕਿ□ਪਾਲੁ ਨਾਨਕ ਪ੍ਰਭੁ ਅਪੁਨਾ ਅਨਦ ਸੇਤੀ ਘਰਿ ਆਇਆ ॥੪॥੧੩॥੨੪॥
سؤرٹھ مہلا ۵ ॥
ਸੋਰਠਿ ਮਹਲਾ ੫ ॥
پربھ کی سرن سگل بھئے لاتھے دکھ بنسے سکھُ پائیا ॥
ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥

دئِیالُ ہۆیا پار برہمُ سُیامی پۄُرا ستِگُرُ دھِیائِیا = ا=
ਦਇਆਲੁ ਹੋਆ ਪਾਰਬ੍ਰਹਮੁ ਸੁਆਮੀ ਪੂਰਾ ਸਤਿਗੁਰੁ ਧਿਆਇਆ ॥੧॥
پربھ جیئو تۄُ میرو ساہِبُ داتا =
ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥
کرِ کِرپا پربھ دین دئِیالا گُݨ گاوئو رنّگِ راتا = رہائو =
ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥ ਰਹਾਉ ॥
ستِگُرِ نامُ نِدھانُ دِڑائِیا چِنّتا سگل بِناسی =
ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ਚਿੰਤਾ ਸਗਲ ਬਿਨਾਸੀ ॥



کرِ کِرپا اپُنۄ کرِ لینا منِ وسِیا اَبِناسی = ٢=
ਕਰਿ ਕਿਰਪਾ ਅਪੁਨੋ ਕਰਿ ਲੀਨਾ ਮਨਿ ਵਸਿਆ ਅਬਿਨਾਸੀ ॥੨॥
تا کئو بِگھنُ ن کۄئۄُ لاگَے جۄ ستِگُرِ اپُنَے راکھے =
ਤਾ ਕਉ ਬਿਘਨੁ ਨ ਕੋਊ ਲਾਗੈ ਜੋ ਸਤਿਗੁਰਿ ਅਪੁਨੈ ਰਾਖੇ ॥
چرن کمل بسے رِد انّترِ انّمرِت ہرِ رسُ چاکھے = ٣=
ਚਰਨ ਕਮਲ ਬਸੇ ਰਿਦ ਅੰਤਰਿ ਅੰਮ੍ਰਿਤ ਹਰਿ ਰਸੁ ਚਾਖੇ ॥੩॥
کرِ سیوا سیوک پربھ اپُنے جِنِ من کی اِچھ پُجائی =
ਕਰਿ ਸੇਵਾ ਸੇਵਕ ਪ੍ਰਭ ਅਪੁਨੇ ਜਿਨਿ ਮਨ ਕੀ ਇਛ ਪੁਜਾਈ ॥
نانک داس تا کَے بلِہارَے جِنِ پۄُرن پَیج رکھائی = ٤= ١٤= ٢٥=
ਨਾਨਕ ਦਾਸ ਤਾ ਕੈ ਬਲਿਹਾਰੈ ਜਿਨਿ ਪੂਰਨ ਪੈਜ ਰਖਾਈ ॥੪॥੧੪॥੨੫॥
سۄرٹھِ مہلا ٥ =
ਸੋਰਠਿ ਮਹਲਾ ੫ ॥
مائِیا مۄہ مگنُ انّدھِیارَے دیونہارُ ن جانَے =
ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ ॥
جیئو پِنّڈُ ساجِ جِنِ رچِیا بلُ اپُنۄ کرِ مانَے = ا=
ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ ॥੧॥
من مۄُڑے دیکھِ رہِئو پربھ سُیامی =
ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥
جۄ کِچھُ کرہِ سۄئی سۄئی جاݨَے رہَے ن کچھۄُئَے چھانی = رہائو =
ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥ ਰਹਾਉ ॥

جِہوا سُیاد لوٗبھ مد ماتو اُپجے انِک بِکارا ॥
ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ ॥
بہُتُ جوٗن بھرمت دُکھُ پائِیا ہئُمیَے بنّدھن کے بھارا ॥۲॥
ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ ॥੨॥
دیئے کِواڑ انِک پڑدے مہِ پر دارا سنّگ پھاکیَے ॥
ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥
چِتر گُپتُ جب لیکھا ماگہِ تب کئُنُ پڑدا تیرا ڈھاکیَے ॥۳॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥੩॥
دیِن دئِیال پوٗرن دُکھ بھنّجن تُم بِنُ اوٗٹ ن کائی ॥
ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ ॥
کاڈِھ لیہُ سنّسار ساگر مہِ نانک پربھ سرݨائی ॥۴॥۵۱॥۶۲॥
ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ ॥੪॥੧੫॥੨੬॥
سوٗرٹھِ مہلا ۵ ॥
ਸੋਰਠਿ ਮਹਲਾ ੫ ॥
پاربرہمُ ہوٗیا سہائی کتھا کیِرتنُ سُکھدائی ॥
ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ ॥
گُر پوٗرے کی باݨی جپِ اندُ کرہُ نِت پراݨی ॥۱॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ ॥੧॥
ہرِ ساچا سِمرہُ بھائی ॥
ਹਰਿ ਸਾਚਾ ਸਿਮਰਹੁ ਭਾਈ ॥
سادھسنّگِ سدا سُکھُ پائیِئَے ہرِ بِسرِ ن کبہوٗ جائی ॥ رہائو ॥
ਸਾਧਸੰਗਿ ਸਦਾ ਸੁਖੁ ਪਾਈਐ ਹਰਿ ਬਿਸਰਿ ਨ ਕਬਹੂ ਜਾਈ ॥ ਰਹਾਉ ॥
انّمرت نامُ پرمیسرُ تیرا جو سِمرےَ سو جیِوےَ ॥
ਅੰਮ੍ਰਿਤ ਨਾਮੁ ਪਰਮੇਸਰੁ ਤੇਰਾ ਜੋ ਸਿਮਰੈ ਸੋ ਜੀਵੈ ॥
جِس نو کرمِ پراپت ہوٗوےَ سو جنُ نِرملُ تھیِوےَ ॥۲॥
ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ ॥੨॥
بِگھن بِناسن سبھِ دُکھ ناسن گُر چرݨی منُ لاگا ॥
ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥
گُݨ گاوت اچُت ابِناسی اندِنُ ہرِ رنّگِ جاگا ॥۳॥
ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ ॥੩॥

مَن اِچھے سیئی پھل پائے ہرِ کی کتھا سُہیلی ॥
ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ ॥
آدِ انّت مدھ نانک کئُو سوٗ پربھُ ہوٗیا بیلی ॥۴॥۱۶॥۲۷॥
ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ ॥੪॥੧੬॥੨੭॥
سوٗرٹھِ مہلا ۵ پنّچپدا ॥
ਸੋਰਠਿ ਮਹਲਾ ੫ ਪੰਚਪਦਾ ॥
بِنسیَے موٗہُ میرا ارُ تیرا بِنسیَے اپنی دھاری ॥۱॥
ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ ॥੧॥
سنّتہُ اِہا بتاوہُ کاری ॥
ਸੰਤਹੁ ਇਹਾ ਬਤਾਵਹੁ ਕਾਰੀ ॥
جِتُ ہئُمیَے گربُ نِواری ॥۱॥ رہائو ॥
ਜਿਤੁ ਹਉਮੈ ਗਰਬੁ ਨਿਵਾਰੀ ॥੧॥ ਰਹਾਉ ॥
سرب بھوُت پاربرہمُ کرِ مانِیا ہوٗواں سگل ریناری ॥۲॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥੨॥
پیکھِئو پربھ جیِئو اپُنیَے سنّگے چوُکیَے بھیِت بھ٘رماری ॥۳॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥੩॥
اَئُکھدھُ نامُ نِرمل جلُ انّم٘رتُ پائیِئیَے گُروُ دُیاری ॥۴॥
ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ ॥੪॥
کہُ نانک جِسُ مستکِ لِکھِیا تِسُ گُر مِلِ روٗگ بِداری ॥۵॥۱۷॥۲۸॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ ॥੫॥੧੭॥੨੮॥

(Page 617) پنّنا ۶۱۷

سوٗرٹھِ مہلا ۵ گھرُ ۲ دُپدے
ਸੋਰਠਿ ਮਹਲਾ ੫ ਘਰੁ ੨ ਦੁਪਦੇ
اِکّ اوٗنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سگل بنسپتِ مہِ بیَسنّترُ سگل دوُدھ مہِ گھیِیا ॥
ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
اوُچ نیِچ مہِ جوٗتِ سمانی گھٹِ گھٹِ مادھئو جیِیا ॥۱॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥੧॥

سنّتہُ گھٹ گھٹ رہیا سماہئو ॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥
پُورن پُور رہئو سرب مہ جل تھل رمئییا آہئو ॥۱॥ رہائو ॥
ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ ॥੧॥ ਰਹਾਉ ॥
گُݨ ندھان نانکُ جسُ گاوئے ستگُر بھرمُ چُکائئو ॥
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥
سرب نواسی سدا الیپا سبھ مہ رہیا سمائئو ॥۲॥۱॥۹۲॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥੨॥੧॥੨੯॥
سوٗرٹھ مہلا ۵ ॥
ਸੋਰਠਿ ਮਹਲਾ ੫ ॥
جا کیَے سمرݨ ہوئے انّدا بنسیَے جنم مرݨ بھیَے دُکھی ॥
ਜਾ ਕੈ ਸਿਮਰਣਿ ਹੋਇ ਅਨ ਦਾ ਬਿਨਸੈ ਜਨਮ ਮਰਣ ਭੈ ਦੁਖੀ ॥
چار پدارتھ نو ندھ پاوہ بہُر ن ترسنا بھُکھی ॥۱॥
ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥੧॥
جا کوٗ نامُ لیَت توٗ سُکھی ॥
ਜਾ ਕੋ ਨਾਮੁ ਲੈਤ ਤੂ ਸੁਖੀ ॥
سās ساس دھیاوہُ ٹھاکُر کئو من تن جیئرے مُکھی ॥۱॥ رہائو ॥
ਸਾਸਿ ਸਾਸਿ ਧਿਆਵਹੁ ਠਾਕੁਰ ਕਉ ਮਨ ਤਨ ਜੀਅਰੇ ਮੁਖੀ ॥੧॥ ਰਹਾਉ ॥
سانت پاوہ ہوٗوہ من سیتل اگن ن انّتر دھُکھی ॥
ਸਾਂਤਿ ਪਾਵਹਿ ਹੋਵਹਿ ਮਨ ਸੀਤਲ ਅਗਨਿ ਨ ਅੰਤਰਿ ਧੁਖੀ ॥
گُر نانک کئو پربھوٗ دکھائیا جل تھل تربھوݨ رُکھی ॥۲॥۲॥۰۳॥
ਗੁਰ ਨਾਨਕ ਕਉ ਪ੍ਰਭੂ ਦਿਖਾਇਆ ਜਲਿ ਥਲਿ ਤ੍ਰਿਭਵਣਿ ਰੁਖੀ ॥੨॥੨॥੩੦॥
سوٗرٹھ مہلا ۵ ॥
ਸੋਰਠਿ ਮਹਲਾ ੫ ॥
کام کرودھ لوٗبھ جھوٗٹھ نندا ان تے آپ چھڈاوہُ ॥
ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥
اِہ بھیِتر تے ان کئو ڈارہُ آپن نکٹ بُلاوہُ ॥۱॥
ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥
اپُنی بدھ آپ جناوہُ ॥
ਅਪੁਨੀ ਬਿਧਿ ਆਪਿ ਜਨਾਵਹੁ ॥

ہر جن منّگل گاوہُ ॥۱॥ رہائو ॥
ਹਰਿ ਜਨ ਮੰਗਲ ਗਾਵਹੁ ॥੧॥ ਰਹਾਉ ॥
بسرُ ناہی کبہوُ ہیئے تے اِہ بِدھ من مہ پاوہُ ॥
ਬਿਸਰੁ ਨਾਹੀ ਕਬਹੂ ਹੀਏ ਤੇ ਇਹ ਬਿਧਿ ਮਨ ਮਹਿ ਪਾਵਹੁ ॥
گُرُ پوُرا بھیٹِئو وڈبھاگی جن نانک کتہِ ن دھاوہُ ॥۲॥۳॥۱۳॥
ਗੁਰੁ ਪੂਰਾ ਭੇਟਿਓ ਵਡਭਾਗੀ ਜਨ ਨਾਨਕ ਕਤਹਿ ਨ ਧਾਵਹੁ ॥੨॥੩॥੩੧॥
سۄرٹھ مہلا ۵ ॥
ਸੋਰਠਿ ਮਹਲਾ ੫ ॥
جا کیَے سِمرنِ سبھ کچھُ پائیِئیَے برتھی گھال ن جائی ॥
ਜਾ ਕੈ ਸਿਮਰਣਿ ਸਭੁ ਕਛੁ ਪਾਈਐ ਬਿਰਥੀ ਘਾਲ ਨ ਜਾਈ ॥
تسُ پربھ تیاگ اور کت راچہُ جۄ سبھ مہ رہیا سمائی ॥۱॥
ਤਿਸੁ ਪ੍ਰਭ ਤਿਆਗਿ ਅਵਰ ਕਤ ਰਾਚਹੁ ਜੋ ਸਭ ਮਹਿ ਰਹਿਆ ਸਮਾਈ ॥੧॥
ہر ہر سِمرہُ سنّت گۄپالا ॥
ਹਰਿ ਹਰਿ ਸਿਮਰਹੁ ਸੰਤ ਗੋਪਾਲਾ ॥
سادھسنّگ مِل نامُ دِھیاوہُ پوُرن ہۄوئے گھالا ॥۱॥ رہائو ॥
ਸਾਧਸੰਗਿ ਮਿਲਿ ਨਾਮੁ ਧਿਆਵਹੁ ਪੂਰਨ ਹੋਵੈ ਘਾਲਾ ॥੧॥ ਰਹਾਉ ॥
سار سمالیَے نِت پرتپالیَے پریم سہت گل لاوئے ॥
ਸਾਰਿ ਸਮਾਲੈ ਨਿਤਿ ਪ੍ਰਤਿਪਾਲੈ ਪ੍ਰੇਮ ਸਹਿਤ ਗਲਿ ਲਾਵੈ ॥
کہُ نانک پربھ تُمرے بسرت جگت جیِونُ کیَسے پاوئے ॥۲॥۴॥۲۳॥
ਕਹੁ ਨਾਨਕ ਪ੍ਰਭ ਤੁਮਰੇ ਬਿਸਰਤ ਜਗਤ ਜੀਵਨੁ ਕੈਸੇ ਪਾਵੈ ॥੨॥੪॥੩੨॥
سۄرٹھ مہلا ۵ ॥
ਸੋਰਠਿ ਮਹਲਾ ੫ ॥
ابناسی جیِئن کۄ داتا سِمرت سبھ ملُ کھۄئی ॥
ਅਬਿਨਾਸੀ ਜੀਅਨ ਕੋ ਦਾਤਾ ਸਿਮਰਤ ਸਭ ਮਲੁ ਖੋਈ ॥
گن ندھان بھگتن کئو برتنِ برلا پاوئے کۄئی ॥۱॥
ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥੧॥
میرے من جپ گر گۄپال پربھُ سۄئی ॥
ਮੇਰੇ ਮਨ ਜਪਿ ਗੁਰ ਗੋਪਾਲ ਪ੍ਰਭੁ ਸੋਈ ॥
جا کی سرنِ پئِیاں سکھُ پائیِئیَے باہُڑ دوُکھُ ن ہۄئی ॥۱॥ رہائو ॥
ਜਾ ਕੀ ਸਰਣਿ ਪਇਆਂ ਸੁਖੁ ਪਾਈਐ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ ॥

وڈبھاگی سادھسنّگُ پراپت تن بھیٹت دُرمت کھوئی ॥
ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥



تن کی دھوُر نانکُ داسُ باچھیَے جن ہر نامُ ردۓ پرؤئی ॥۲॥۵॥۳۳॥
ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥੨॥੫॥੩੩॥
سؤرٹھ مہلا ۵ ॥
ਸੋਰਠਿ ਮਹਲਾ ੫ ॥
جنم جنم کے دؤُکھ نوارۓ سؤُکا منُ سادھارۓ ॥
ਜਨਮ ਜਨਮ ਕੇ ਦੂਖ ਨਿਵਾਰੈ ਸੂਕਾ ਮਨੁ ਸਾਧਾਰੈ ॥
درسنُ بھیٹت ہؤت نہالا ہر کا نامُ بیچارۓ ॥۱॥
ਦਰਸਨੁ ਭੇਟਤ ਹੋਤ ਨਿਹਾਲਾ ਹਰਿ ਕਾ ਨਾਮੁ ਬੀਚਾਰੈ ॥੧॥
میرا بیَدُ گرُؤُ گوونّدا ॥
ਮੇਰਾ ਬੈਦੁ ਗੁਰੂ ਗੋਵਿੰਦਾ ॥
ہر ہر نامُ اؤکھدھُ مکھ دیوۓ کاٹیَے جم کی پھنّدھا ॥۱॥ رہائؤ ॥
ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ ॥੧॥ ਰਹਾਉ ॥
سمرتھ پُرکھ پؤُرن بدھاتے آپے کرنیَہارا ॥
ਸਮਰਥ ਪੁਰਖ ਪੂਰਨ ਬਿਧਾਤੇ ਆਪੇ ਕਰਣੈਹਾਰਾ ॥
اپُنا داسُ ہر آپ اُباریا نانک نام ادھارا ॥۲॥۶॥۳۴॥
ਅਪੁਨਾ ਦਾਸੁ ਹਰਿ ਆਪਿ ਉਬਾਰਿਆ ਨਾਨਕ ਨਾਮ ਅਧਾਰਾ ॥੨॥੬॥੩੪॥
سؤرٹھ مہلا ۵ ॥
ਸੋਰਠਿ ਮਹਲਾ ੫ ॥
انّتر کی گت تُم ہی جانی تُجھ ہی پاہ نبیرؤ ॥
ਅੰਤਰ ਕੀ ਗਤਿ ਤੁਮ ਹੀ ਜਾਨੀ ਤੁਝ ਹੀ ਪਾਹਿ ਨਿਬੇਰੋ ॥
بکھس لیَہُ ساہب پربھ اپنے لاکھ کھتے کر پھیرؤ ॥۱॥
ਬਖਸਿ ਲੈਹੁ ਸਾਹਿਬ ਪ੍ਰਭ ਅਪਨੇ ਲਾਖ ਖਤੇ ਕਰਿ ਫੇਰੋ ॥੧॥
پربھ جی تؤُ میرؤ ٹھاکُرُ نیرؤ ॥
ਪ੍ਰਭ ਜੀ ਤੂ ਮੇਰੋ ਠਾਕੁਰੁ ਨੇਰੋ ॥
ہر چرن سرن مؤہ چیرؤ ॥۱॥ رہائؤ ॥
ਹਰਿ ਚਰਣ ਸਰਣ ਮੋਹਿ ਚੇਰੋ ॥੧॥ ਰਹਾਉ ॥

بیسُمار بیئنّت سُیامی اوُچو گنی گہیرو ॥
ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥
کاٹِ سِلک کینو اپنو داسرو تئو نانک کہا نِہورو ॥۲॥۷॥۵۳॥
ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥੨॥੭॥੩੫॥
سورٹھ م : ۵ ॥
ਸੋਰਠਿ ਮ ੫ ॥
بھئے کِرپال گرُو گووِنّدا سگل منورتھ پائے ॥
ਭਏ ਕਿਪ੍ਰਾਲ ਗੁਰੂ ਗੋਵਿੰਦਾ ਸਗਲ ਮਨੋਰਥ ਪਾਏ ॥
استھر بھئے لاگِ ہرِ چرݨی گووِنّد کے گُݨ گائے ॥۱॥
ਅਸਥਿਰ ਭਏ ਲਾਗਿ ਹਰਿ ਚਰਣੀ ਗੋਵਿੰਦ ਕੇ ਗੁਣ ਗਾਏ ॥੧॥
بھلو سموُرتُ پوُرا ॥
ਭਲੋ ਸਮੂਰਤੁ ਪੂਰਾ ॥
ساںتِ سہج آننّد نامُ جپِ واجے انہد توُرا ॥۱॥ رہائو ॥
ਸਾਂਤਿ ਸਹਜ ਆਨ ਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ ਰਹਾਉ ॥
مِلے سُیامی پریتم اپُنے گھر منّدر سکھدائی ॥
ਮਿਲੇ ਸੁਆਮੀ ਪ੍ਰੀਤਮ ਅਪੁਨੇ ਘਰ ਮੰਦਰ ਸੁਖਦਾਈ ॥
ہرِ نامُ نِدھانُ نانک جن پائِیا سگلی اِچھ پُجائی ॥۲॥۸॥۲۳॥
ਹਰਿ ਨਾਮੁ ਨਿਧਾਨੁ ਨਾਨਕ ਜਨ ਪਾਇਆ ਸਗਲੀ ਇਛ ਪੁਜਾਈ ॥੨॥੮॥੩੬॥
سورٹھ مہلا ۵ ॥
ਸੋਰਠਿ ਮਹਲਾ ੫ ॥
گُر کے چرن بسے رِد بھیِترِ سُبھ لکھݨ پربھِ کینے ॥
ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ ॥
بھئے کِرپال پوُرن پرمیسر نام نِدھان مَنِ چینے ॥۱॥
ਭਏ ਕਿਪ੍ਰਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ ॥੧॥
میرو گُرُ رکھوارو میت ॥
ਮੇਰੋ ਗੁਰੁ ਰਖਵਾਰੋ ਮੀਤ ॥
دوُݨ چئوُݨی دے وڈِیائی سوبھا نیِتا نیِت ॥۱॥ رہائو ॥
ਦੂਣ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ ॥੧॥ ਰਹਾਉ ॥
جیِئ جنّت پربھِ سگل اُدھارے درسنُ دیکھݨہارے ॥
ਜੀਅ ਜੰਤ ਪ੍ਰਭਿ ਸਗਲ ਉਧਾਰੇ ਦਰਸਨੁ ਦੇਖਣਹਾਰੇ ॥

گر پؤُرے کی اچرج وڈِیائی نانک سد بلِہارے ॥۲॥۹॥۳۷॥
ਗੁਰ ਪੂਰੇ ਕੀ ਅਚਰਜ ਵਡਿਆਈ ਨਾਨਕ ਸਦ ਬਲਿਹਾਰੇ ॥੨॥੯॥੩੭॥

سۄرٹھِ مہلا ۵ ॥
ਸੋਰਠਿ ਮਹਲਾ ੫ ॥

سنّچنِ کرئُ نام دھنُ نِرمل تھاتی اگم اپار ॥
ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥
بِلچھِ بِنۄد آنند سُکھ مانہُ کھائے جیِوہُ سِکھ پروار ॥۱॥
ਬਿਲਛਿ ਬਿਨੋਦ ਆਨ ਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥
ہرِ کے چرن کمل آدھار ॥
ਹਰਿ ਕੇ ਚਰਨ ਕਮਲ ਆਧਾਰ ॥
سنّت پرسادِ پائِئو سچ بۄہِتھُ چڑ لنّگھئو بِکھُ سنّسار ॥۱॥ رہائو ॥
ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲ ਘਉ ਬਿਖੁ ਸੰਸਾਰ ॥੧॥ ਰਹਾਉ ॥
بھئے کِرپال پؤُرن ابِناسی آپہِ کیِنی سار ॥
ਭਏ ਕਿ□ਪਾਲ ਪੂਰਨ ਅਬਿਨਾਸੀ ਆਪਹਿ ਕੀਨੀ ਸਾਰ ॥
پیکھِ پیکھِ نانک بِگسانۄ نانک ناہی سُمار ॥۲॥۱۰॥۳۸॥
ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ ॥੨॥੧੦॥੩੮॥

سۄرٹھِ مہلا ۵ ॥
ਸੋਰਠਿ ਮਹਲਾ ੫ ॥

گُرِ پؤُرےَ اپنی کل دھاری سبھ گھٹ اُپجی دئِیا ॥
ਗੁਰਿ ਪੂਰੈ ਅਪਨੀ ਕਲ ਧਾਰੀ ਸਭ ਘਟ ਉਪਜੀ ਦਇਆ ॥
آپے میلِ وڈائی کیِنی کُسل کھیم سبھ بھئِیا ॥۱॥
ਆਪੇ ਮੇਲਿ ਵਡਾਈ ਕੀਨੀ ਕੁਸਲ ਖੇਮ ਸਭ ਭਇਆ ॥੧॥
ستِگُرُ پؤُرا میرےَ نالِ ॥
ਸਤਿਗੁਰੁ ਪੂਰਾ ਮੇਰੈ ਨਾਲਿ ॥

پنّنا ۶۱۹ (Page 619)

پاربرہمُ جپِ سدا نِہال ॥ رہائو ॥
ਪਾਰਬ੍ਰਹਮੁ ਜਪਿ ਸਦਾ ਨਿਹਾਲ ॥ ਰਹਾਉ ॥
انّترِ باہرِ تھان تھننّترِ جت کت پیکھئو سۄئی ॥
ਅੰਤਰਿ ਬਾਹਰਿ ਥਾਨ ਥਨ ਤਰਿ ਜਤ ਕਤ ਪੇਖਉ ਸੋਈ ॥

نانک گرُ پائِئو وڈ بھاگی تِسُ جیوڈُ اورُ ن کوئی = ۲ = ۱۱ = ۹۳ =
ਨਾਨਕ ਗੁਰੁ ਪਾਇਓ ਵਡਭਾਗੀ ਤਿਸੁ ਜੇਵਡੁ ਅਵਰੁ ਨ ਕੋਈ ॥੨॥੧੧॥੩੯॥

سوٗرٹھ مہلا ۵ =
ਸੋਰਠਿ ਮਹਲਾ ੫ ॥

سوٗکھ منّگل کلِیان سہج دھُنِ پربھ کے چرن نِہارِیا =
ਸੂਖ ਮੰਗਲ ਕਲਿਆਣ ਸਹਜ ਧੁਨਿ ਪ੍ਰਭ ਕੇ ਚਰਣ ਨਿਹਾਰਿਆ ॥

راکھنہارےٗ راکھِئو بارِکُ ستِگُرِ تاپُ اُتارِیا = ۱ =
ਰਾਖਨਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੧॥

اُبرے ستِگُر کی سرنائی =
ਉਬਰੇ ਸਤਿਗੁਰ ਕੀ ਸਰਣਾਈ ॥

جا کی سیو ن بِرتھی جائی = رہائُ =
ਜਾ ਕੀ ਸੇਵ ਨ ਬਿਰਥੀ ਜਾਈ ॥ ਰਹਾਉ ॥

گھر مہِ سوٗکھ باہرِ پھُنِ سوٗکھا پربھ اپُنے بھئے دئِیالا =
ਘਰ ਮਹਿ ਸੂਖ ਬਾਹਰਿ ਫੁਨਿ ਸੂਖਾ ਪ੍ਰਭ ਅਪੁਨੇ ਭਏ ਦਇਆਲਾ ॥

نانک بِگھنُ ن لاگےَ کوئوُ میرا پربھُ ہویا کِرپالا = ۲ = ۲۱ = ۰۴ =
ਨਾਨਕ ਬਿਘਨੁ ਨ ਲਾਗੈ ਕੋਊ ਮੇਰਾ ਪ੍ਰਭੁ ਹੋਆ ਕਿਰਪਾਲਾ ॥੨॥੧੨॥੪੦॥

سوٗرٹھ مہلا ۵ =
ਸੋਰਠਿ ਮਹਲਾ ੫ ॥

سادھوُ سنّگِ بھئِیا منِ اُدمُ نامُ رتنُ جسُ گائی =
ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥

مِٹِ گئی چِنّتا سِمرِ اننّتا ساگرُ تریا بھائی = ۱ =
ਮਿਟਿ ਗਈ ਚਿੰਤਾ ਸਿਮਰਿ ਅਨ ਤਾ ਸਾਗਰੁ ਤਰਿਆ ਭਾਈ ॥੧॥

ہِردےٗ ہرِ کے چرن وسائی =
ਹਿਰਦੈ ਹਰਿ ਕੇ ਚਰਣ ਵਸਾਈ ॥

سُکھُ پائِیا سہج دھُنِ اُپجی روگا گھانِ مِٹائی = رہائُ =
ਸੁਖੁ ਪਾਇਆ ਸਹਜ ਧੁਨਿ ਉਪਜੀ ਰੋਗਾ ਘਾਣਿ ਮਿਟਾਈ ॥ ਰਹਾਉ ॥

کِیا گُن تیرے آکھِ وکھانا کیِمتِ کہنُ ن جائی =
ਕਿਆ ਗੁਣ ਤੇਰੇ ਆਖਿ ਵਖਾਣਾ ਕੀਮਤਿ ਕਹਣੁ ਨ ਜਾਈ ॥

نانک بھگت بھئے اِبناسی اپُنا پربھُ بھئِیا سہائی = ۲ = ۳۱ = ۱۴ =
ਨਾਨਕ ਭਗਤ ਭਏ ਅਬਿਨਾਸੀ ਅਪੁਨਾ ਪ੍ਰਭੁ ਭਇਆ ਸਹਾਈ ॥੨॥੧੩॥੪੧॥

سوٗرٹھ م : ۵ ॥

ਸੋਰਠਿ ਮ ੫ ॥

گئے کلیس روٗگ سبھ ناسے پربھ اپُنَیَے کرپا دھاری ॥

ਗਏ ਕਲੇਸ ਰੋਗ ਸਭਿ ਨਾਸੇ ਪ੍ਰਭਿ ਅਪੁਨੈ ਕਿਰਪਾ ਧਾਰੀ ॥

آٹھ پہر آرادھہُ سُیامی پوٗرن گھال ہماری ॥۱॥

ਆਠ ਪਹਰ ਆਰਾਧਹੁ ਸੁਆਮੀ ਪੂਰਨ ਘਾਲ ਹਮਾਰੀ ॥੧॥

ہر جیِئو توٗ سُکھ سنّپت راس ॥

ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥

راکھ لیَہُ بھائی میرے کئو پربھ آگیَے ارداس ॥ رہائو ॥

ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ ਰਹਾਉ ॥

جو ماگئو سوئی سوئی پاوئو اپنے کھسم بھروٗسا ॥

ਜੋ ਮਾਗਉ ਸੋਈ ਸੋਈ ਪਾਵਉ ਅਪਨੇ ਖਸਮ ਭਰੋਸਾ ॥

کہُ نانک گُرُ پوٗرا بھیٹئو مِٹئو سگل انّدیسا ॥۲॥۱۴॥۴۲॥

ਕਹੁ ਨਾਨਕ ਗੁਰੁ ਪੂਰਾ ਭੇਟਿਓ ਮਿਟਿਓ ਸਗਲ ਅੰਦੇਸਾ ॥੨॥੧੪॥੪੨॥

سوٗرٹھ مہلا ۵ ॥

ਸੋਰਠਿ ਮਹਲਾ ੫ ॥

سمر سمر گُرُ ستِگُرُ اپنا سگلا دوٗکھُ مِٹائیا ॥

ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ ॥

تاپ روٗگ گئے گُر بچنی من اِچھے پھل پائیا ॥۱॥

ਤਾਪ ਰੋਗ ਗਏ ਗੁਰ ਬਚਨੀ ਮਨ ਇਛੇ ਫਲ ਪਾਇਆ ॥੧॥

میرا گُرُ پوٗرا سُکھداتا ॥

ਮੇਰਾ ਗੁਰੁ ਪੂਰਾ ਸੁਖਦਾਤਾ ॥

کرن کارن سمرتھ سُیامی پوٗرن پُرکھُ بِدھاتا ॥ رہائو ॥

ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ ॥ ਰਹਾਉ ॥

اننّد بنوٗد منّگل گُن گاوہُ گُر نانک بھئے دئیالا ॥

ਅਨ ਦ ਬਿਨੋਦ ਮੰਗਲ ਗੁਣ ਗਾਵਹੁ ਗੁਰ ਨਾਨਕ ਭਏ ਦਇਆਲਾ ॥

جیَے جیَے کار بھئے جگ بھیِتر ہوٗیا پار برہمُ رکھوالا ॥۲॥۱۵॥۴۳॥

ਜੈ ਜੈ ਕਾਰ ਭਏ ਜਗ ਭੀਤਰਿ ਹੋਆ ਪਾਰਬ੍ਰਹਮੁ ਰਖਵਾਲਾ ॥੨॥੧੫॥੪੩॥

سوٗرٹھ مہلا ۵ ॥

ਸੋਰਠਿ ਮਹਲਾ ੫ ॥

ہمری گنت ن گنِیا کائی اپنا بِردُ پچھانِ ॥
ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥
ہاتھ دیئِ راکھے کرِ اپُنے سدا سدا رنگُ مانِ ॥۱॥
ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ ॥੧॥
ساچا ساہِبُ سد مِہروان ॥
ਸਾਚਾ ਸਾਹਿਬੁ ਸਦ ਮਿਹਰਵਾਣ ॥
بنّدھُ پائِیا میرے ستِگُرِ پُوُرے ہوئی سرب کلِیان ॥ رہائُ ॥
ਬੰਧੁ ਪਾਇਆ ਮੇਰੈ ਸਤਿਗੁਰਿ ਪੂਰੈ ਹੋਈ ਸਰਬ ਕਲਿਆਣ ॥ ਰਹਾਉ ॥
جیِئُ پائے پِنّڈُ جِنِ ساجِیا دِتا پیَنن٘ کھانُ ॥
ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ॥
اپنے داس کی آپِ پیَج راکھی نانک سد کُربانُ ॥۲॥۱۶॥۴۴॥
ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥੨॥੧੬॥੪੪॥



سورٹھِ مہلا ۵ ॥
ਸੋਰਠਿ ਮਹਲਾ ੫ ॥
دُرتُ گوائِیا ہرِ پربھِ آپے سبھُ سنّسارُ اُبارِیا ॥
ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥
پاربرہم پربھِ کِرپا دھاری اپنا بِردُ سمارِیا ॥۱॥
ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥੧॥
ہوئی راجے رام کی رکھوالی ॥
ਹੋਈ ਰਾਜੇ ਰਾਮ ਕੀ ਰਖਵਾਲੀ ॥
سوُکھ سہج آنند گُن گاوہُ منُ تنُ دیہ سُکھالی ॥ رہائُ ॥
ਸੂਖ ਸਹਜ ਆਨਦ ਗੁਣ ਗਾਵਹੁ ਮਨੁ ਤਨੁ ਦੇਹ ਸੁਖਾਲੀ ॥ ਰਹਾਉ ॥
پتِت اُدھارنُ ستِگُرُ میرا موہِ تِس کا بھروَاسا ॥
ਪਤਿਤ ਉਧਾਰਣੁ ਸਤਿਗੁਰੁ ਮੇਰਾ ਮੋਹਿ ਤਿਸ ਕਾ ਭਰਵਾਸਾ ॥
بکھسِ لئے سبھِ سچّیَے ساہِبِ سُنِ نانک کی ارداسا ॥۲॥۱۷॥۴۵॥
ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ ॥੨॥੧੭॥੪੫॥
سورٹھِ مہلا ۵ ॥
ਸੋਰਠਿ ਮਹਲਾ ੫ ॥

بکھسِیا پار برہم پرمیسرِ سگلے رؤگ بِدارے ॥
ਬਖਸਿਆ ਪਾਰਬ੍ਰਹਮ ਪਰਮੇਸਰਿ ਸਗਲੇ ਰੋਗ ਬਿਦਾਰੇ ॥
گُر پئُورے کی سرݨی اُبرے کارج سگل سوارے ॥۱॥
ਗੁਰ ਪੂਰੇ ਕੀ ਸਰਣੀ ਉਬਰੇ ਕਾਰਜ ਸਗਲ ਸਵਾਰੇ ॥੧॥
ہرِ جنِ سِمرِیا نام ادھارِ ॥
ਹਰਿ ਜਨਿ ਸਿਮਰਿਆ ਨਾਮ ਅਧਾਰਿ ॥
تاپُ اُتارِیا ستِگُرِ پئُورَے اپݨی کِرپا دھارِ ॥ رہائو ॥
ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥
سدا اننّد کرہ میرے پِیارے ہرِ گوِںدُ گُرِ راکھِیا ॥
ਸਦਾ ਅਨ ਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥
وڈی وڈِیائی نانک کرتے کی ساچُ سبدُ ستِ بھاکھِیا ॥۲॥۱۸॥۴۶॥
ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ ॥੨॥੧੮॥੪੬॥
سؤرٹھِ مہلا ۵ ॥
ਸੋਰਠਿ ਮਹਲਾ ੫ ॥
بھئے کِرپال سُیامی میرے تِتُ ساچَے دربارِ ॥
ਭਏ ਕ੍ਰਿਪਾਲ ਸੁਆਮੀ ਮੇਰੇ ਤਿਤੁ ਸਾਚੈ ਦਰਬਾਰਿ ॥
ستِگُرِ تاپُ گوائِیا بھائی ٹھانّڈھِ پئی سنّسارِ ॥
ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥
اپݨے جیءَ جنّت آپے راکھے جمہِ کیِئو ہٹتارِ ॥۱॥
ਅਪਣੇ ਜੀਅ ਜੰਤ ਆਪੇ ਰਾਖੇ ਜਮਹਿ ਕੀਓ ਹਟਤਾਰਿ ॥੧॥
ہرِ کے چرݨ رِدَے اُرِ دھارِ ॥
ਹਰਿ ਕੇ ਚਰਣ ਰਿਦੈ ਉਰਿ ਧਾਰਿ ॥
سدا سدا پربھُ سِمریِئَے بھائی دُکھ کِلبِکھ کاٹݨہارُ ॥۱॥ رہائو ॥
ਸਦਾ ਸਦਾ ਪ੍ਰਭੁ ਸਿਮਰੀਐ ਭਾਈ ਦੁਖ ਕਿਲਬਿਖ ਕਾਟਣਹਾਰੁ ॥੧॥ ਰਹਾਉ ॥
تِس کی سرݨی اوُبرَے بھائی جِنِ رچِیا سبھُ کوئِ ॥
ਤਿਸ ਕੀ ਸਰਣੀ ਊਬਰੈ ਭਾਈ ਜਿਨਿ ਰਚਿਆ ਸਭੁ ਕੋਇ ॥
کرݨ کارݨ سمرتھُ سو بھائی سچَے سچی سوئِ ॥
ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ ॥
نانک پربھوُ دھِیائیِئَے بھائی منُ تنُ سیِتلُ ہوئِ ॥۲॥۱۹॥۴۷॥
ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ ॥੨॥੧੯॥੪੭॥

سۄرٹھ مہلا ۵ =
ਸੋਰਠਿ ਮਹਲਾ ੫ ॥
سنّتہُ ہرِ ہرِ نامُ دِھیائی =
ਸੰਤਹੁ ਹਰਿ ਹਰਿ ਨਾਮੁ ਧਿਆਈ ॥
سکّھ ساگر پربھُ وِسرئو ناہی من چِنّدِئڑا پھلُ پائی = ۱= رہائو =
ਸੁਖ ਸਾਗਰ ਪ੍ਰਭੁ ਵਿਸਰਉ ਨਾਹੀ ਮਨ ਚਿੰਦਿਅੜਾ ਫਲੁ ਪਾਈ ॥੧॥ ਰਹਾਉ ॥
سِتگُرِ پۄُرےَ تاپُ گوائِیا اپݨی کِرپا دھاری =
ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥
پار برہم پربھ بھئے دئِیالا دکّھُ مِٹِیا سبھ پرواری = ۱=
ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥੧॥
سرب نِدھان منّگل رس رۄُپا ہرِ کا نامُ ادھارۄ =
ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥
نانک پت راکھی پرمیسرِ اُدھرِیا سبھُ سنّسارۄ = ۲= ۲۰= ۴۸=
ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥੨॥੨੦॥੪੮॥
سۄرٹھ مہلا ۵ =
ਸੋਰਠਿ ਮਹਲਾ ੫ ॥
میرا سِتگُرُ رکھوالا ہۄیا =
ਮੇਰਾ ਸਤਿਗੁਰੁ ਰਖਵਾਲਾ ਹੋਆ ॥
دھارِ کِرپا پربھ ہاتھ دے راکھِیا ہرِ گۄوِدُ نوا نِرۄیا = ۱= رہائو =
ਧਾਰਿ ਕਿ□ਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥੧॥ ਰਹਾਉ ॥
تاپُ گئِیا پربھِ آپِ مِٹائِیا جن کی لاج رکھائی =
ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥
سادھسنّگتِ تے سبھ پھل پائے سِتگُر کیَے بلِ جانْئی = ۱=
ਸਾਧਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥
ہلتُ پلتُ پربھ دۄوےَ سوارے ہمرا گُݨُ اوگُݨُ ن بیِچارِیا =
ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥

(Page 621) ۱۲۶ پنّنا

اٹل بچنُ نانک گُر تیرا سپھل کرُ مستکِ دھارِیا = ۲= ۱۲= ۹۴=

ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥੨੧॥੪੯॥

سورٹھِ مہلا ۵ =

ਸੋਰਠਿ ਮਹਲਾ ੫ ॥

جیِء جنّتر سبھِ تِس کے کیِئے سوئی سنّت سہائی =

ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥

اپُنے سیوک کی آپے راکھےَ پۄُرن بھئی بڈائی = ا=

ਅਪੁਨੇ ਸੇਵਕ ਕੀ ਆਪੇ ਰਾਖੈ ਪੂਰਨ ਭਈ ਬਡਾਈ ॥੧॥

پار برہمُ پۄُرا میرےَ نالِ =

ਪਾਰਬ੍ਰਹਮੁ ਪੂਰਾ ਮੇਰੈ ਨਾਲਿ ॥

گُرِ پۄُرےَ پۄُری سبھ راکھی ہوئے سرب دئِیال = ا= رہائو =

ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ ॥੧॥ ਰਹਾਉ ॥

اندِنُ نانکُ نامُ دِھیائے جیِء پران کا داتا =

ਅਨਦਿਨੁ ਨਾਨਕੁ ਨਾਮੁ ਧਿਆਏ ਜੀਅ ਪ੍ਰਾਨ ਕਾ ਦਾਤਾ ॥

اپُنے داس کئو کنّٹھِ لائے راکھےَ جِئو بارِک پِت ماتا = ۲= ۲۲= ۵۰=

ਅਪੁਨੇ ਦਾਸ ਕਉ ਕੰਠਿ ਲਾਇ ਰਾਖੈ ਜਿਉ ਬਾਰਿਕ ਪਿਤ ਮਾਤਾ ॥੨॥੨੨॥੫੦॥

سورٹھِ مہلا ۵ گھرُ ۳ چئُپدے

ਸੋਰਠਿ ਮਹਲਾ ੫ ਘਰੁ ੩ ਚਉਪਦੇ

اِک اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

مِلِ پنّچہُ نہی سہسا چُکائِیا =

ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥

سِکدارہُ نہ پتیِیائِیا =

ਸਿਕਦਾਰਹੁ ਨਹ ਪਤੀਆਇਆ ॥

اُمراوہُ آگےَ جھیرا =

ਉਮਰਾਵਹੁ ਆਗੈ ਝੇਰਾ ॥

مِلِ راجن رام نِبیرا = ا=

ਮਿਲਿ ਰਾਜਨ ਰਾਮ ਨਿਬੇਰਾ ॥੧॥

اب ڈھۄُڈھن کتہُ ن جائی =

ਅਬ ਢੂਢਨ ਕਤਹੁ ਨ ਜਾਈ ॥

گوبِد بھیٹے گُر گوسائی = رہائو =

ਗੋਬਿਦ ਭੇਟੇ ਗੁਰ ਗੋਸਾਈ ॥ ਰਹਾਉ ॥

آئِیا پربھ دربارا ۔

ਆਇਆ ਪ੍ਰਭ ਦਰਬਾਰਾ ॥

تا سگلی مِٹی پوُکارا ۔

ਤਾ ਸਗਲੀ ਮਿਟੀ ਪੂਕਾਰਾ ॥

لبدھ آپنی پائی ۔

ਲਬਧਿ ਆਪਣੀ ਪਾਈ ॥

تا کت آوےَ کت جائی ۔ ۲۔

ਤਾ ਕਤ ਆਵੈ ਕਤ ਜਾਈ ॥੨॥

تہ ساچ نِیائے نِبیرا ۔

ਤਹ ਸਾਚ ਨਿਆਇ ਨਿਬੇਰਾ ॥

اوُہا سم ٹھاکُرُ سم چیرا ۔

ਊਹਾ ਸਮ ਠਾਕੁਰੁ ਸਮ ਚੇਰਾ ॥

انّترجامی جانیَے ۔

ਅੰਤਰਜਾਮੀ ਜਾਨੈ ॥

بِنُ بولت آپ پچھانیَے ۔ ۳۔

ਬਿਨੁ ਬੋਲਤ ਆਪਿ ਪਛਾਨੈ ॥੩॥

سرب تھان کو راجا ۔

ਸਰਬ ਥਾਨ ਕੋ ਰਾਜਾ ॥

تہ انہد سبد اگاجا ۔

ਤਹ ਅਨਹਦ ਸਬਦ ਅਗਾਜਾ ॥

تِسُ پہہ کِیا چتُرائی ۔

ਤਿਸੁ ਪਹਿ ਕਿਆ ਚਤੁਰਾਈ ॥

مِلُ نانک آپُ گوائی ۔ ۴۔ ۱۔ ۵۱۔

ਮਿਲੁ ਨਾਨਕ ਆਪੁ ਗਵਾਈ ॥੪॥੧॥੫੧॥

سۄرٹھ مہلا ۵ ۔

ਸੋਰਠਿ ਮਹਲਾ ੫ ॥

ہِردےَ نامُ وسائِہُ ۔

ਹਿਰਦੈ ਨਾਮੁ ਵਸਾਇਹੁ ॥

گھرِ بیَٹھے گُروُ دِھیائِہُ ۔

ਘਰਿ ਬੈਠੇ ਗੁਰੂ ਧਿਆਇਹੁ ॥

گُرِ پۄُرےٗ سچُ کہِیا ॥

ਗੁਰਿ ਪੂਰੈ ਸਚੁ ਕਹਿਆ ॥

سۄ سُکھُ ساچا لہِیا ॥۱॥

ਸੋ ਸੁਖੁ ਸਾਚਾ ਲਹਿਆ ॥੧॥

اپُنا ہۄئِئۄ گُرُ مِہروانا ॥

ਅਪੁਨਾ ਹੋਇਓ ਗੁਰੁ ਮਿਹਰਵਾਨਾ ॥

اند سۄُکھ کلِیان منّگل سِئۄ گھرِ آئے کرِ اِسنانا ॥ رہائۄ ॥

ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥ ਰਹਾਉ ॥

ساچی گُر وڈِیائی ॥

ਸਾਚੀ ਗੁਰ ਵਡਿਆਈ ॥

تا کی کیِمتِ کہنھُ ن جائی ॥

ਤਾ ਕੀ ਕੀਮਤਿ ਕਹਣੁ ਨ ਜਾਈ ॥

سِرِ ساہا پاتِساہا ॥

ਸਿਰਿ ਸਾਹਾ ਪਾਤਿਸਾਹਾ ॥

گُر بھیٹت منِ اۄماہا ॥۲॥

ਗੁਰ ਭੇਟਤ ਮਨਿ ਓਮਾਹਾ ॥੨॥

سگل پراچھت لاتھے ॥

ਸਗਲ ਪਰਾਛਤ ਲਾਥੇ ॥

مِلِ سادھسنّگتِ کیَے ساتھے ॥

ਮਿਲਿ ਸਾਧਸੰਗਤਿ ਕੈ ਸਾਥੇ ॥

گُنھ نِدھان ہرِ ناما ॥

ਗੁਣ ਨਿਧਾਨ ਹਰਿ ਨਾਮਾ ॥

جپِ پۄُرن ہۄئے کاما ॥۳॥

ਜਪਿ ਪੂਰਨ ਹੋਏ ਕਾਮਾ ॥੩॥

گُرِ کیِنۄ مُکتِ دُیارا ॥

ਗੁਰਿ ਕੀਨੋ ਮੁਕਤਿ ਦੁਆਰਾ ॥

سبھ سِرسٹِ کرےٗ جیَکارا ॥

ਸਭ ਸ੍ਰਿਸਟਿ ਕਰੈ ਜੈਕਾਰਾ ॥

نانک پربھُ میرےٗ ساتھے ॥

ਨਾਨਕ ਪ੍ਰਭੁ ਮੇਰੈ ਸਾਥੇ ॥

جنم مرن بھیَے لاتھے ۔ ۴۔ ۲۔ ۲۵۔

ਜਨਮ ਮਰਣ ਭੈ ਲਾਥੇ ॥੪॥੨॥੫੨॥

سورٹھ مہلا ۵ ۔

ਸੋਰਠਿ ਮਹਲਾ ੫ ॥

گُر پوُرےَ کِرپا دھاری ۔

ਗੁਰਿ ਪੂਰੈ ਕਿਰਪਾ ਧਾਰੀ ॥

پربھ پوُری لوچ ہماری ۔

ਪ੍ਰਭਿ ਪੂਰੀ ਲੋਚ ਹਮਾਰੀ ॥

کر اِسنانُ گِرہِ آئے ۔

ਕਰਿ ਇਸਨਾਨੁ ਗ੍ਰਿਹਿ ਆਏ ॥

اند منّگل سکھ پائے ۔ ا۔

ਅਨਦ ਮੰਗਲ ਸੁਖ ਪਾਏ ॥੧॥

سنّتہُ رام نامِ نِسترِیئیَے ۔

ਸੰਤਹੁ ਰਾਮ ਨਾਮਿ ਨਿਸਤਰੀਐ ॥

اوُٹھت بیَٹھت ہر ہر دِھیائِیئیَے اندِنُ سُکرتُ کرِیئیَے ۔ ا۔ رہائو ۔

ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧॥ ਰਹਾਉ ॥



سنّت کا مارگُ دھرم کی پئُڑی کو وڈ بھاگی پائے ۔

ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥

کوٹ جنم کے کِلبِکھ ناسے ہر چرنی چِتُ لائے ۔ ۲۔

ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨॥

اُستت کرہُ سدا پربھ اپنے جِن پوُری کل راکھی ۔

ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥

جیئ جنّت سبھ بھئے پوترا ستِگُر کی سچُ ساکھی ۔ ۳۔

ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩॥

بِگھن بِناسن سبھ دکھ ناسن ستِگُر نامُ دِرڑائِیا ۔

ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥

کھوئے پاپ بھئے سبھ پاون جن نانک سُکھ گھر آئِیا ۔ ۴۔ ۳۔ ۵۳۔

ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪॥੩॥੫੩॥

سۏرٹھ مہلا ۵ =

ਸੋਰਠਿ ਮਹਲਾ ੫ ॥

ساہِبُ گُنی گہیرا =

ਸਾਹਿਬੁ ਗੁਨੀ ਗਹੇਰਾ ॥

گھرُ لسکرُ سبھُ تیرا =

ਘਰੁ ਲਸਕਰੁ ਸਭੁ ਤੇਰਾ ॥

رکھوالے گُر گۏپالا =

ਰਖਵਾਲੇ ਗੁਰ ਗੋਪਾਲਾ ॥

سبھِ جیئ بھئے دئِیالا =١=

ਸਭਿ ਜੀਅ ਭਏ ਦਇਆਲਾ ॥੧॥

جپِ انِد رہئُ گُر چرݨا =

ਜਪਿ ਅਨਦਿ ਰਹਉ ਗੁਰ ਚਰਣਾ ॥

بھئُ کتہِ نہی پ٘ربھ سرݨا = رہائُ =

ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥

تیرِیا داسا رِدےَ مُراری =

ਤੇਰਿਆ ਦਾਸਾ ਰਿਦੈ ਮੁਰਾਰੀ ॥

پ٘ربھِ اَبِچل نیِو اُساری =

ਪ੍ਰਭਿ ਅਬਿਚਲ ਨੀਵ ਉਸਾਰੀ ॥

بلُ دھنُ تکِیا تیرا =

ਬਲੁ ਧਨੁ ਤਕੀਆ ਤੇਰਾ ॥

تۄُ بھارۏ ٹھاکُرُ میرا =٢=

ਤੂ ਭਾਰੋ ਠਾਕੁਰੁ ਮੇਰਾ ॥੨॥

جِنِ جِنِ سادھسنّگُ پائِیا =

ਜਿਨਿ ਜਿਨਿ ਸਾਧਸੰਗੁ ਪਾਇਆ ॥

سۏ پ٘ربھِ آپِ ترائِیا =

ਸੋ ਪ੍ਰਭਿ ਆਪਿ ਤਰਾਇਆ ॥

کرِ کِرپا نام رسُ دیِیا =

ਕਰਿ ਕਿਰਪਾ ਨਾਮ ਰਸੁ ਦੀਆ ॥

کُسل کھیم سبھ تھِیا =٣=

ਕੁਸਲ ਖੇਮ ਸਭ ਥੀਆ ॥੩॥

ہوئے پربھُو سہائی ॥

ਹੋਏ ਪ੍ਰਭੂ ਸਹਾਈ ॥

سبھ اُٹھ لاگی پائی ॥

ਸਭ ਉਠਿ ਲਾਗੀ ਪਾਈ ॥

سارِس سارِس پربھُ دِھیائیئیَے ॥

ਸਾਸਿ ਸਾਸਿ ਪ੍ਰਭੁ ਧਿਆਈਐ ॥

ہر منّگلُ نانک گائیئیَے ॥۴॥۴॥۴۵॥

ਹਰਿ ਮੰਗਲੁ ਨਾਨਕ ਗਾਈਐ ॥੪॥੪॥੫੪॥

سۆرٹھ مہلا ۵ ॥

ਸੋਰਠਿ ਮਹਲਾ ੫ ॥

سۇکھ سہج آننّدا ॥

ਸੂਖ ਸਹਜ ਆਨ ਦਾ ॥

پربھُ مِلئو من بھاونّدا ॥

ਪ੍ਰਭੁ ਮਿਲਿਓ ਮਨਿ ਭਾਵੰਦਾ ॥

پۇرئے گُر کِرپا دھاری ॥

ਪੂਰੈ ਗੁਰਿ ਕਿਰਪਾ ਧਾਰੀ ॥

تا گِت بھئی ہماری ॥۱॥

ਤਾ ਗਤਿ ਭਈ ਹਮਾਰੀ ॥੧॥

ہر کی پریم بھگت منُ لِینا ॥

ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥

نت باجے انہت بِینا ॥ رہائو ॥

ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥

ہر چرن کی اۆٹ ستانْی ॥

ਹਰਿ ਚਰਣ ਕੀ ਓਟ ਸਤਾਣੀ ॥

سبھ چۇکی کان لۆکانْی ॥

ਸਭ ਚੂਕੀ ਕਾਣਿ ਲੋਕਾਣੀ ॥

جگجِیونُ داتا پائِیا ॥

ਜਗਜੀਵਨੁ ਦਾਤਾ ਪਾਇਆ ॥

ہر رسِک گُن گائِیا ॥۲॥

ਹਰਿ ਰਸਕਿ ਰਸਕਿ ਗੁਣ ਗਾਇਆ ॥੨॥

پربھ کاٹِیا جم کا پھاسا ॥

ਪ੍ਰਭ ਕਾਟਿਆ ਜਮ ਕਾ ਫਾਸਾ ॥

من پۄُرن ہوئی آسا ॥

ਮਨ ਪੂਰਨ ਹੋਈ ਆਸਾ ॥

جہ پیکھا تہ سوئی ॥

ਜਹ ਪੇਖਾ ਤਹ ਸੋਈ ॥

ہر پربھ بِن اورُ ن کوئی ॥ ۳॥

ਹਰਿ ਪ੍ਰਭ ਬਿਨੁ ਅਵਰੁ ਨ ਕੋਈ ॥੩॥

کر کِرپا پربھ راکھے ॥

ਕਰਿ ਕਿਰਪਾ ਪ੍ਰਭਿ ਰਾਖੇ ॥

سبھ جنم جنم دُکھ لاتھے ॥

ਸਭਿ ਜਨਮ ਜਨਮ ਦੁਖ ਲਾਥੇ ॥

نِربھئو نامُ دھِیائِیا ॥

ਨਿਰਭਉ ਨਾਮੁ ਧਿਆਇਆ ॥

اٹل سُکھُ نانک پائِیا ॥ ۴॥ ۵॥ ۵۵॥

ਅਟਲ ਸੁਖੁ ਨਾਨਕ ਪਾਇਆ ॥੪॥੫॥੫੫॥

سورٹھِ مہلا ۵ ॥

ਸੋਰਠਿ ਮਹਲਾ ੫ ॥

ٹھاڈھ پائی کرتارے ॥

ਠਾਢਿ ਪਾਈ ਕਰਤਾਰੇ ॥

تاپُ چھوڈِ گئِیا پروارے ॥

ਤਾਪੁ ਛੋਡਿ ਗਇਆ ਪਰਵਾਰੇ ॥

گُر پۄُرئے ہیَے راکھی ॥

ਗੁਰਿ ਪੂਰੈ ਹੈ ਰਾਖੀ ॥

سرنِ سچے کی تاکی ॥ ۱॥

ਸਰਣਿ ਸਚੇ ਕੀ ਤਾਕੀ ॥੧॥

پرمیسرُ آپ ہوِیا رکھوالا ॥

ਪਰਮੇਸਰੁ ਆਪਿ ਹੋਆ ਰਖਵਾਲਾ ॥

ساںت سہج سُکھ کھِن مہ اُپجے منُ ہوِیا سدا سُکھالا ॥ رہائو ॥

ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥

ہِر ہِر نامُ دِیئو دارُوٗ ॥

ਹਰਿ ਹਰਿ ਨਾਮੁ ਦੀਓ ਦਾਰੂ ॥

تِنِ سگلا رۄگُ بِدارُوٗ ॥

ਤਿਨਿ ਸਗਲਾ ਰੋਗੁ ਬਿਦਾਰੂ ॥

اپݨی کِرپا دھاری ॥

ਅਪਣੀ ਕਿਰਪਾ ਧਾਰੀ ॥

تِنِ سگلی بات سواری ॥۲॥

ਤਿਨਿ ਸਗਲੀ ਬਾਤ ਸਵਾਰੀ ॥੨॥

پ٘رِبھِ اپنا بِردُ سمارِیا ॥

ਪ੍ਰਭਿ ਅਪਨਾ ਬਿਰਦੁ ਸਮਾਰਿਆ ॥

ہمرا گُنُ اوگُنُ ن بیِچارِیا ॥

ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥

گُر کا سبدُ بھِئئو ساکھی ॥

ਗੁਰ ਕਾ ਸਬਦੁ ਭਇਓ ਸਾਖੀ ॥



تِنِ سگلی لاج راکھی ॥۳॥

ਤਿਨਿ ਸਗਲੀ ਲਾਜ ਰਾਖੀ ॥੩॥

بۄلائِیا بۄلی تیرا ॥

ਬੋਲਾਇਆ ਬੋਲੀ ਤੇਰਾ ॥

توُ ساہِبُ گُݨی گہیرا ॥

ਤੂ ਸਾਹਿਬੁ ਗੁਣੀ ਗਹੇਰਾ ॥

جپِ نانک نامُ سچُ ساکھی ॥

ਜਪਿ ਨਾਨਕ ਨਾਮੁ ਸਚੁ ਸਾਖੀ ॥

اپُنے داس کی پیَج راکھی ॥۴॥٦॥۲۵॥

ਅਪੁਨੇ ਦਾਸ ਕੀ ਪੈਜ ਰਾਖੀ ॥੪॥੬॥੫੬॥

سۄرٹھِ مہلا ۵ ॥

ਸੋਰਠਿ ਮਹਲਾ ੫ ॥

وِچِ کرتا پُرکھُ کھلۄیا ॥

ਵਿਚਿ ਕਰਤਾ ਪੁਰਖੁ ਖਲੋਆ ॥
والُ ن ِونّگا ہوٗیا ॥
ਵਾਲੁ ਨ ਵਿੰਗਾ ਹੋਆ ॥
مجنُ گُر آںدا راسے ॥
ਮਜਨੁ ਗੁਰ ਆਂਦਾ ਰਾਸੇ ॥
جپ ہر ہر ِکلوِکھ ناسے ॥੧॥
ਜਪਿ ਹਰਿ ਹਰਿ ਕਿਲਵਿਖ ਨਾਸੇ ॥੧॥
سنّتہُ رامداس سروٗورُ نیِکا ॥
ਸੰਤਹੁ ਰਾਮਦਾਸ ਸਰੋਵਰੁ ਨੀਕਾ ॥
جو ناوےَ سو کُلُ تراوےَ اُدھارُ ہوٗیا ہےَ جی کا ॥੧॥ رہاءُ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੧॥ ਰਹਾਉ ॥
جےَ جےَ کارُ جگُ گاوےَ ॥
ਜੈ ਜੈ ਕਾਰੁ ਜਗੁ ਗਾਵੈ ॥
من ِچنّدِئڑے پھل پاوےَ ॥
ਮਨ ਚਿੰਦਿਅੜੇ ਫਲ ਪਾਵੈ ॥
سہی سلامِت نائے آئے ॥
ਸਹੀ ਸਲਾਮਤਿ ਨਾਇ ਆਏ ॥
اپنا پ٘ربھوُ دھِیائے ॥੨॥
ਅਪਣਾ ਪ੍ਰਭੂ ਧਿਆਏ ॥੨॥
سنّت سروٗور ناوےَ ॥
ਸੰਤ ਸਰੋਵਰ ਨਾਵੈ ॥
سو جنُ پرم گتِ پاوےَ ॥
ਸੋ ਜਨੁ ਪਰਮ ਗਤਿ ਪਾਵੈ ॥
مرےَ ن آوےَ جائی ॥
ਮਰੈ ਨ ਆਵੈ ਜਾਈ ॥
ہر ہر نامُ دھِیائی ॥੩॥
ਹਰਿ ਹਰਿ ਨਾਮੁ ਧਿਆਈ ॥੩॥
اِہُ ب٘رہم بِچارُ سُ جانےَ ॥
ਇਹੁ ਬ੍ਰਹਮ ਬਿਚਾਰੁ ਸੁ ਜਾਨੈ ॥
جِسُ دئِیالُ ہوئے بھگوانےَ ॥

ਜਿਸੁ ਦਇਆਲੁ ਹੋਇ ਭਗਵਾਨੈ ॥

بابا نانک پربھ سرݨائی ॥

ਬਾਬਾ ਨਾਨਕ ਪ੍ਰਭ ਸਰਣਾਈ ॥

سبھ چِنّتا گݨت مِٹائی ॥۴॥۷॥۵۷॥

ਸਭ ਚਿੰਤਾ ਗਣਤ ਮਿਟਾਈ ॥੪॥੭॥੫੭॥

سورٹھ مہلا ۵ ॥

ਸੋਰਠਿ ਮਹਲਾ ੫ ॥

پار برہم نِباہی پوُری ॥

ਪਾਰਬ੍ਰਹਮਿ ਨਿਬਾਹੀ ਪੂਰੀ ॥

کائی بات ن رہیِیا اوُری ॥

ਕਾਈ ਬਾਤ ਨ ਰਹੀਆ ਊਰੀ ॥

گُر چرن لائے نِستارے ॥

ਗੁਰਿ ਚਰਨ ਲਾਇ ਨਿਸਤਾਰੇ ॥

ہر ہر نامُ سمہارے ॥۱॥

ਹਰਿ ਹਰਿ ਨਾਮੁ ਸਮ੍ਾਰੇ ॥੧॥

اپنے داس کا سدا رکھوالا ॥

ਅਪਨੇ ਦਾਸ ਕਾ ਸਦਾ ਰਖਵਾਲਾ ॥

کر کِرپا اپُنے کر راکھے مات پِتا جِیُو پالا ॥۱॥ رہائو ॥

ਕਰਿ ਕਿਰਪਾ ਅਪੁਨੇ ਕਰਿ ਰਾਖੇ ਮਾਤ ਪਿਤਾ ਜਿਉ ਪਾਲਾ ॥੧॥ ਰਹਾਉ ॥

وڈبھاگی ستِگُرُ پائِیا ॥

ਵਡਭਾਗੀ ਸਤਿਗੁਰੁ ਪਾਇਆ ॥

جِن جم کا پنّتھُ مِٹائِیا ॥

ਜਿਨਿ ਜਮ ਕਾ ਪੰਥੁ ਮਿਟਾਇਆ ॥

ہر بھگت بھائے چِتُ لاگا ॥

ਹਰਿ ਭਗਤਿ ਭਾਇ ਚਿਤੁ ਲਾਗਾ ॥

جپ جیِوہ سے وڈبھاگا ॥۲॥

ਜਪਿ ਜੀਵਹਿ ਸੇ ਵਡਭਾਗਾ ॥੨॥

ہر انّمرت باݨی گاوئے ॥

ਹਰਿ ਅੰਮ੍ਰਿਤ ਬਾਣੀ ਗਾਵੈ ॥

سادھا کی دھوُری ناوئے ॥

ਸਾਧਾ ਕੀ ਧੂਰੀ ਨਾਵੈ ॥
اپُنا نامُ آپے دیِیا ॥
ਅਪੁਨਾ ਨਾਮੁ ਆਪੇ ਦੀਆ ॥
پربھ کرنٹہار رکھِ لیِیا ॥٣॥
ਪ੍ਰਭ ਕਰਣਹਾਰ ਰਖਿ ਲੀਆ ॥੩॥
ہرِ درسن پران ادھارا ॥
ਹਰਿ ਦਰਸਨ ਪ੍ਰਾਨ ਅਧਾਰਾ ॥
اِہُ پوُرن بِمل بیِچارا ॥
ਇਹੁ ਪੂਰਨ ਬਿਮਲ ਬੀਚਾਰਾ ॥
کرِ کِرپا انّترجامی ॥
ਕਰਿ ਕਿਰਪਾ ਅੰਤਰਜਾਮੀ ॥
داس نانک سرنِ سُیامی ॥٤॥٨॥٨٥॥
ਦਾਸ ਨਾਨਕ ਸਰਣਿ ਸੁਆਮੀ ॥੪॥੮॥੫੮॥
سورٹھِ مہلا ٥ ॥
ਸੋਰਠਿ ਮਹਲਾ ੫ ॥
گُرِ پوُرےَ چرنی لائِیا ॥
ਗੁਰਿ ਪੂਰੈ ਚਰਨੀ ਲਾਇਆ ॥
ہرِ سنّگِ سہائی پائِیا ॥
ਹਰਿ ਸੰਗਿ ਸਹਾਈ ਪਾਇਆ ॥
جہ جائیِئےَ تہا سُہیلے ॥
ਜਹ ਜਾਈਐ ਤਹਾ ਸੁਹੇਲੇ ॥
کرِ کِرپا پربھِ میلے ॥١॥
ਕਰਿ ਕਿਰਪਾ ਪ੍ਰਭਿ ਮੇਲੇ ॥੧॥
ہرِ گُن گاوہُ سدا سُبھائی ॥
ਹਰਿ ਗੁਣ ਗਾਵਹੁ ਸਦਾ ਸੁਭਾਈ ॥
من چِنّدے سگلے پھل پاوہُ جیِءَ کےَ سنّگِ سہائی ॥١॥ رہائُ ॥
ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ ਰਹਾਉ ॥
نارائِن پران ادھارا ॥
ਨਾਰਾਇਣ ਪ੍ਰਾਣ ਅਧਾਰਾ ॥
ہم سنّت جنا رینارا ॥

ਹਮ ਸੰਤ ਜਨਾਂ ਰੇਨਾਰਾ ॥
پتت پُنیت کر لینے ॥
ਪਤਿਤ ਪੁਨੀਤ ਕਰਿ ਲੀਨੇ ॥
کر کرپا ہر جسُ دینے ॥۲॥
ਕਰਿ ਕਿਰਪਾ ਹਰਿ ਜਸੁ ਦੀਨੇ ॥੨॥
پار برہم ُکرے پرتپالا ॥
ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥
سد جیئ سنگ رکھوالا ॥
ਸਦ ਜੀਅ ਸੰਗਿ ਰਖਵਾਲਾ ॥
ہر دِن رَین کیرتن ُگائیئیے ॥
ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥
بہُڑن جونی پائیئیے ॥۳॥
ਬਹੁੜਿ ਨ ਜੋਨੀ ਪਾਈਐ ॥੩॥
جسُ دیوئ پُرکھُ بِدھاتا ॥
ਜਿਸੁ ਦੇਵੈ ਪੁਰਖੁ ਬਿਧਾਤਾ ॥
ہر رسُ تِن ہی جاتا ॥
ਹਰਿ ਰਸੁ ਤਿਨ ਹੀ ਜਾਤਾ ॥
جمکنّکرُ نیڑن آئیا ॥
ਜਮਕੰਕਰੁ ਨੇੜਿ ਨ ਆਇਆ ॥
سکھُ نانک سرنی پائیا ॥۴॥۹॥۵۹॥
ਸੁਖੁ ਨਾਨਕ ਸਰਣੀ ਪਾਇਆ ॥੪॥੯॥੫੯॥

## (Page 624) پنّا ۶۲۴

سورٹھ مہلا ۵ ॥
ਸੋਰਠਿ ਮਹਲਾ ੫ ॥
گُر پوُرئ کیتی پوُری ॥
ਗੁਰਿ ਪੂਰੈ ਕੀਤੀ ਪੂਰੀ ॥
پربھُ رو رہیا بھرپوُری ॥
ਪ੍ਰਭੁ ਰਵਿ ਰਹਿਆ ਭਰਪੂਰੀ ॥
کھیم کُسل بھئِیا اِسنانا ॥

ਖੇਮ ਕੁਸਲ ਭਇਆ ਇਸਨਾਨਾ ॥
پار برہم وِٹہُ کُربانا ॥۱॥
ਪਾਰਬ੍ਰਹਮ ਵਿਟਹੁ ਕੁਰਬਾਨਾ ॥੧॥
گُر کے چرن کول رِد دھارے ॥
ਗੁਰ ਕੇ ਚਰਨ ਕਵਲ ਰਿਦ ਧਾਰੇ ॥
بِگھنُ نہ لاگیَے تِل کا کوئی کارج سگل سوارے ॥۱॥ رہائو ॥
ਬਿਘਨੁ ਨ ਲਾਗੈ ਤਿਲ ਕਾ ਕੋਈ ਕਾਰਜ ਸਗਲ ਸਵਾਰੇ ॥੧॥ ਰਹਾਉ ॥
مِل سادھوُ دُرمت کھوئے ॥
ਮਿਲਿ ਸਾਧੂ ਦੁਰਮਤਿ ਖੋਏ ॥
پتِت پُنیت سبھ ہوئے ॥
ਪਤਿਤ ਪੁਨੀਤ ਸਭ ਹੋਏ ॥
رامداس سرؤور ناتے ॥
ਰਾਮਦਾਸਿ ਸਰੋਵਰ ਨਾਤੇ ॥
سبھ لاتھے پاپ کماتے ॥۲॥
ਸਭ ਲਾਥੇ ਪਾਪ ਕਮਾਤੇ ॥੨॥
گُن گوبِند نِت گائیئیَے ॥
ਗੁਨ ਗੋਬਿੰਦ ਨਿਤ ਗਾਈਐ ॥
سادھسنّگ مِل دِھیائیئیَے ॥
ਸਾਧਸੰਗਿ ਮਿਲਿ ਧਿਆਈਐ ॥
من بانچھت پھل پائے ॥
ਮਨ ਬਾਂਛਤ ਫਲ ਪਾਏ ॥
گُرُ پوُرا رِدےَ دِھیائے ॥۳॥
ਗੁਰੁ ਪੂਰਾ ਰਿਦੈ ਧਿਆਏ ॥੩॥
گُر گوپال آنندا ॥
ਗੁਰ ਗੋਪਾਲ ਆਨ ਦਾ ॥
جپِ جپِ جیوےَ پرمانندا ॥
ਜਪਿ ਜਪਿ ਜੀਵੈ ਪਰਮਾਨ ਦਾ ॥
جن نانک نامُ دِھیائِیا ॥
ਜਨ ਨਾਨਕ ਨਾਮੁ ਧਿਆਇਆ ॥
پربھ اپنا بِردُ رکھائِیا ॥۴॥۱۰॥۶۰॥

ਪ੍ਰਭ ਅਪਨਾ ਬਿਰਦੁ ਰਖਾਇਆ ॥੪॥੧੦॥੬੦॥
راگُ سۄرٹھِ مہلا ۵ ॥
ਰਾਗੁ ਸੋਰਠਿ ਮਹਲਾ ੫ ॥
دہ دِس چھتر میگھ گھٹا گھٹ دامنِ چمک ڈرائِئو ॥
ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
سیج اِکیلی نید نہُ نیَنہ پِرُ پردیس سِدھائِئو ॥۱॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥
ہُنِ نہی سنّدیسرؤ مائِئو ॥
ਹੁਣਿ ਨਹੀ ਸੰਦੇਸਰੋ ਮਾਇਓ ॥
ایک کؤسرؤ سِدھ کرت لالُ تب چتُر پاترؤ آئِئو ॥ رہائو ॥
ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ ਰਹਾਉ ॥
کِئو بِسرےَ اِہُ لالُ پِیارؤ سرب گُنا سُکھدائِئو ॥
ਕਿਉ ਬਿਸਰੈ ਇਹੁ ਲਾਲੁ ਪਿਆਰੋ ਸਰਬ ਗੁਣਾ ਸੁਖਦਾਇਓ ॥
منّدرِ چرِ کےَ پنّتھُ نِہارئُ نیَن نیِرِ بھرِ آئِئو ॥۲॥
ਮੰਦਰਿ ਚਰਿ ਕੈ ਪੰਥੁ ਨਿਹਾਰਉ ਨੈਨ ਨੀਰਿ ਭਰਿ ਆਇਓ ॥੨॥
ہئُ ہئُ بھیِت بھئِئو ہےَ بیِچؤ سُنت دیس نِکٹائِئو ॥
ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ॥
بھانْبھیِری کے پات پردؤ بِنُ پیکھے دۄُرائِئو ॥۳॥
ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥੩॥
بھئِئو کِرپالُ سرب کؤ ٹھاکُرُ سگرؤ دۄُکھُ مِٹائِئو ॥
ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥
کہُ نانک ہئُمےَ بھیِت گُرِ کھۄئی تئُ دئِیارُ بیِٹھلؤ پائِئو ॥۴॥
ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥
سبھُ رہِئو انّدیسرؤ مائِئو ॥
ਸਭੁ ਰਹਿਓ ਅੰਦੇਸਰੋ ਮਾਇਓ ॥
جو چاہت سؤ گُرۄُ مِلائِئو ॥
ਜੋ ਚਾਹਤ ਸੋ ਗੁਰੂ ਮਿਲਾਇਓ ॥
سرب گُنا نِدھِ رائِئو ॥ رہائو دۄُجا ॥۱۱॥۱۶॥
ਸਰਬ ਗੁਨਾ ਨਿਧਿ ਰਾਇਓ ॥ ਰਹਾਉ ਦੂਜਾ ॥੧੧॥੬੧॥
سۄرٹھِ مہلا ۵ ॥

ਸੋਰਠਿ ਮਹਲਾ ੫ ॥

گئی بہوڑُ بنّدی چھوڑُ نِرنّکارُ دُکھداری ॥

ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥

کرمُ ن جاݨا دھرمُ ن جاݨا لوبھی مائِیادھاری ॥

ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ ॥

نامُ پرئِو بھگتُ گوِنّد کا اِہ راکھہُ پیَج تُماری ॥۱॥

ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ॥੧॥

ہرِ جیِئو نِمانِیا توُ مانُ ॥

ਹਰਿ ਜੀਉ ਨਿਮਾਣਿਆ ਤੂ ਮਾਣੁ ॥

نِچیِجِیا چیِج کرے میرا گوِنّدُ تیری کُدرت کئو کُربانُ ॥ رہائو ॥

ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥ ਰਹਾਉ ॥

جیَسا بالکُ بھائِ سُبھائی لکھ اپرادھ کماوےَ ॥

ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥

کرِ اُپدیسُ جھِڑکے بہُ بھاتی بہُڑِ پِتا گلِ لاوےَ ॥

ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥

پِچھلے اَئُگُݨ بکھسِ لئے پ٘ربھُ آگےَ مارگِ پاوےَ ॥۲॥

ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ॥੨॥

ہرِ انّترجامی سبھ بِدھِ جاݨےَ تا کِسُ پہِ آکھِ سُݨائیِئےَ ॥

ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ॥

کہݨےَ کتھنِ ن بھیِجےَ گوبِنّدُ ہرِ بھاوےَ پیَج رکھائیِئےَ ॥

ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ॥

اور اوٹ میَے سگلی دیکھی اِک تیری اوٹ رہائیِئےَ ॥۳॥

ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥

## (Page 625) پنّنا ۶۲۵

ہوئِ دئِیالُ کِرپالُ پ٘ربھُ ٹھاکُرُ آپے سُݨےَ بینتی ॥

ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰੁ ਆਪੇ ਸੁਣੈ ਬੇਨ ਤੀ ॥

پوُرا ستگُرُ میلِ مِلاوےَ سبھ چوُکےَ من کی چِنّتی ॥

ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥

ہرِ ہرِ نامُ اوکھدُ مُکھِ پائِیا جن نانک سُکھِ وسنّتی ॥۴॥۲۱॥۲۶॥

ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ ਜਨ ਨਾਨਕ ਸੁਖਿ ਵਸੰਤੀ ॥੪॥੧੨॥੬੨॥

سۄرٹھِ مہلا ۵ ॥

ਸੋਰਠਿ ਮਹਲਾ ੫ ॥

سِمرِ سِمرِ پ٘ربھ بھئے انّدا دُکھ کلیس سبھِ ناٹھے ॥

ਸਿਮਰਿ ਸਿਮਰਿ ਪ੍ਰਭ ਭਏ ਅਨ ਦਾ ਦੁਖ ਕਲੇਸ ਸਭਿ ਨਾਠੇ ॥

گُن گاوت دِھیاوت پ٘ربھُ اپنا کارج سگلے سانٹھے ॥۱॥

ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥੧॥

جگجیِون نامُ تُمارا ॥

ਜਗਜੀਵਨ ਨਾਮੁ ਤੁਮਾਰਾ ॥

گُر پۄُرے دِیئو اُپدیسا جپِ بھئُجلُ پارِ اُتارا ॥ رہائو ॥

ਗੁਰ ਪੂਰੇ ਦੀਓ ਉਪਦੇਸਾ ਜਪਿ ਭਉਜਲੁ ਪਾਰਿ ਉਤਾਰਾ ॥ ਰਹਾਉ ॥

تۄُہیَے منّت٘ری سُنہِ پ٘ربھ تۄُہیَے سبھُ کِچھُ کرنیَہارا ॥

ਤੂਹੈ ਮੰਤ੍ਰੀ ਸੁਨਹਿ ਪ੍ਰਭ ਤੂਹੈ ਸਭੁ ਕਿਛੁ ਕਰਣੈਹਾਰਾ ॥

تۄُ آپے داتا آپے بھُگتا کِیا اِہُ جنّتُ وِچارا ॥۲॥

ਤੂ ਆਪੇ ਦਾਤਾ ਆਪੇ ਭੁਗਤਾ ਕਿਆ ਇਹੁ ਜੰਤੁ ਵਿਚਾਰਾ ॥੨॥

کِیا گُنھ تیرے آکھِ وکھانھی کیِمتِ کہنھُ ن جائی ॥

ਕਿਆ ਗੁਣ ਤੇਰੇ ਆਖਿ ਵਖਾਣੀ ਕੀਮਤਿ ਕਹਣੁ ਨ ਜਾਈ ॥

پیکھِ پیکھِ جیِوَے پ٘ربھُ اپنا اچرجُ تُمہِ وڈائی ॥۳॥

ਪੇਖਿ ਪੇਖਿ ਜੀਵੈ ਪ੍ਰਭੁ ਅਪਨਾ ਅਚਰਜੁ ਤੁਮਹਿ ਵਡਾਈ ॥੩॥

دھارِ انُگ٘رہُ آپِ پ٘ربھ سوامی پتِ متِ کیِنی پۄُری ॥

ਧਾਰਿ ਅਨੁਗ੍ਰਹੁ ਆਪਿ ਪ੍ਰਭ ਸ ਾਮੀ ਪਤਿ ਮਤਿ ਕੀਨੀ ਪੂਰੀ ॥

سدا سدا نانک بلِہاری باچھئو سنّتا دھۄُری ॥۴॥۱۳॥۶۳॥

ਸਦਾ ਸਦਾ ਨਾਨਕ ਬਲਿਹਾਰੀ ਬਾਛਉ ਸੰਤਾ ਧੂਰੀ ॥੪॥੧੩॥੬੩॥

سۄرٹھِ م:۵ ॥

ਸੋਰਠਿ ਮ  ੫ ॥

گُرُ پۄُرا نمسکارے ॥

ਗੁਰੁ ਪੂਰਾ ਨਮਸਕਾਰੇ ॥

پ٘ربھِ سبھے کاج سوارے ॥

ਪ੍ਰਭਿ ਸਭੇ ਕਾਜ ਸਵਾਰੇ ॥

ہرِ اپنھی کِرپا دھاری ॥

ਹਰਿ ਅਪਣੀ ਕਿਰਪਾ ਧਾਰੀ ॥

پربھ پؤُرن پیَج سواری = ا=

ਪ੍ਰਭ ਪੂਰਨ ਪੈਜ ਸਵਾਰੀ ॥੧॥

اپنے داس کؤ بھِئِئو سہائی =

ਅਪਨੇ ਦਾਸ ਕੋ ਭਇਓ ਸਹਾਈ ॥

سگل منۄرتھ کینے کرتیَے اۇُنْی بات ن کائی = رہائو =

ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ ॥ ਰਹਾਉ ॥

کرتیَے پُرِکھ تالُ دِوائِیا =

ਕਰਤੈ ਪੁਰਖਿ ਤਾਲੁ ਦਿਵਾਇਆ ॥

پِچھیَے لِگ چلی مائِیا =

ਪਿਛੈ ਲਗਿ ਚਲੀ ਮਾਇਆ ॥

تۄٹِ ن کتہُو آوئے =

ਤੋਟਿ ਨ ਕਤਹੂ ਆਵੈ ॥

میرے پؤُرے ستگُر بھاوئے = ۲=

ਮੇਰੇ ਪੂਰੇ ਸਤਗੁਰ ਭਾਵੈ ॥੨॥

سِمر سِمر دئِیالا =

ਸਿਮਰਿ ਸਿਮਰਿ ਦਇਆਲਾ ॥

سبھ جیِئ بھئے کِرپالا =

ਸਭਿ ਜੀਅ ਭਏ ਕਿਰਪਾਲਾ ॥

جیَے جیَے کارُ گُسائی =

ਜੈ ਜੈ ਕਾਰੁ ਗੁਸਾਈ ॥

جِن پؤُری بݨت بݨائی = ۳=

ਜਿਨਿ ਪੂਰੀ ਬਣਤ ਬਣਾਈ ॥੩॥

تؤُ بھارۄ سُیامی مۄرا =

ਤੂ ਭਾਰੋ ਸੁਆਮੀ ਮੋਰਾ ॥

اِہُ پُنّنُ پدارتھُ تیرا =

ਇਹੁ ਪੁੰਨੁ ਪਦਾਰਥੁ ਤੇਰਾ ॥

جن نانک ایکُ دِھیائِیا =

ਜਨ ਨਾਨਕ ਏਕੁ ਧਿਆਇਆ ॥

سرب پھلا پُنّنُ پائِیا = ۴= ۴۱= ۴٦=

ਸਰਬ ਫਲਾ ਪੁੰਨੁ ਪਾਇਆ ॥੪॥੧੪॥੬੪॥
سوٗرٹھِ مہلا ۵ گھرُ ۳ دُپدے
ਸੋਰਠਿ ਮਹਲਾ ੫ ਘਰੁ ੩ ਦੁਪਦੇ
اِکّ اوُنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
رامداس سروۄرِ ناتے ॥
ਰਾਮਦਾਸ ਸਰੋਵਰਿ ਨਾਤੇ ॥
سبھِ اُترے پاپ کماتے ॥
ਸਭਿ ਉਤਰੇ ਪਾਪ ਕਮਾਤੇ ॥
نِرمل ہوئے کرِ اِسنانا ॥
ਨਿਰਮਲ ਹੋਏ ਕਰਿ ਇਸਨਾਨਾ ॥
گُرِ پوٗرےَ کیِنے دانا ॥۱॥
ਗੁਰਿ ਪੂਰੈ ਕੀਨੇ ਦਾਨਾ ॥੧॥
سبھِ کُسل کھیم پ٘ربھِ دھارے ॥
ਸਭਿ ਕੁਸਲ ਖੇਮ ਪ੍ਰਭਿ ਧਾਰੇ ॥
سہیِ سلامتِ سبھِ تھوک اُبارے گُر کا سبدُ ۄیِچارے ॥ رہاءُ ॥
ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥
سادھسنّگِ ملُ لاتھیِ ॥
ਸਾਧਸੰਗਿ ਮਲੁ ਲਾਥੀ ॥
پارب٘رہمُ بھئِئو ساتھیِ ॥
ਪਾਰਬ੍ਰਹਮੁ ਭਇਓ ਸਾਥੀ ॥
نانک نامُ دھِیائِیا ॥
ਨਾਨਕ ਨਾਮੁ ਧਿਆਇਆ ॥
آدِ پُرکھ پ٘ربھُ پائِیا ॥۲॥۱॥۶۵॥
ਆਦਿ ਪੁਰਖ ਪ੍ਰਭੁ ਪਾਇਆ ॥੨॥੧॥੬੫॥
سوٗرٹھِ مہلا ۵ ॥
ਸੋਰਠਿ ਮਹਲਾ ੫ ॥
جِتُ پارب٘رہمُ چِتِ آئِیا ॥
ਜਿਤੁ ਪਾਰਬ੍ਰਹਮੁ ਚਿਤਿ ਆਇਆ ॥
سو گھرُ دِز ۄسائِیا ॥

ਸੋ ਘਰੁ ਦਯਿ ਵਸਾਇਆ ॥



سکھ ساگرُ گرُ پائِیا ۔

ਸੁਖ ਸਾਗਰੁ ਗੁਰੁ ਪਾਇਆ ॥

تا سہسا سگل مِٹائِیا ۔ا۔

ਤਾ ਸਹਸਾ ਸਗਲ ਮਿਟਾਇਆ ॥੧॥

ہرِ کے نام کی وڈِیائی ۔

ਹਰਿ ਕੇ ਨਾਮ ਕੀ ਵਡਿਆਈ ॥

آٹھ پہر گُن گائی ۔

ਆਠ ਪਹਰ ਗੁਣ ਗਾਈ ॥

گر پوُرے تے پائی ۔ رہائو ۔

ਗੁਰ ਪੂਰੇ ਤੇ ਪਾਈ ॥ ਰਹਾਉ ॥

پربھ کی اکتھ کہانی ۔

ਪ੍ਰਭ ਕੀ ਅਕਥ ਕਹਾਣੀ ॥

جن بوُلہِ انّم٘رت بانی ۔

ਜਨ ਬੋਲਹਿ ਅੰਮ੍ਰਿਤ ਬਾਣੀ ॥

نانک داس وکھانی ۔

ਨਾਨਕ ਦਾਸ ਵਖਾਣੀ ॥

گر پوُرے تے جانی ۔ ۲۔ ۲۔ ۶۶۔

ਗੁਰ ਪੂਰੇ ਤੇ ਜਾਣੀ ॥੨॥੨॥੬੬॥

سورِٹھ مہلا ۵ ۔

ਸੋਰਠਿ ਮਹਲਾ ੫ ॥

آگیَے سکھُ گرِ دیِیا ۔

ਆਗੈ ਸੁਖੁ ਗੁਰਿ ਦੀਆ ॥

پاچھےَ کُسل کھیم گرِ کیِیا ۔

ਪਾਛੈ ਕੁਸਲ ਖੇਮ ਗੁਰਿ ਕੀਆ ॥

سرب نِدھان سکھ پائِیا ۔

ਸਰਬ ਨਿਧਾਨ ਸੁਖ ਪਾਇਆ ॥

گرُ اپنا رِدےَ دھِیائِیا ۔ا۔

ਗੁਰੁ ਅਪੁਨਾ ਰਿਦੈ ਧਿਆਇਆ ॥੧॥
اپنے ستِگُر کی وڈِیائی ॥
ਅਪਨੇ ਸਤਿਗੁਰ ਕੀ ਵਡਿਆਈ ॥
مَن اِچھے پھل پائی ॥
ਮਨ ਇਛੇ ਫਲ ਪਾਈ ॥
سنّتہُ دِنُ دِنُ چڑ‍ے سوائی ॥ رہائو ॥
ਸੰਤਹੁ ਦਿਨੁ ਦਿਨੁ ਚੜੈ ਸਵਾਈ ॥ ਰਹਾਉ ॥
جیئ جنّت سبھ بھئے دئِیالا پربھِ اپنے کرِ دینے ॥
ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥
سہج سُبھائے مِلے گوپالا نانک ساچِ پتینے ॥ ۲॥ ۳॥ ۸۲॥
ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥੨॥੩॥੬੭॥
سوٗرٹھِ مہلا ۵ ॥
ਸੋਰਠਿ ਮਹਲਾ ੫ ॥
گُر کا سبدُ رکھوارے ॥
ਗੁਰ ਕਾ ਸਬਦੁ ਰਖਵਾਰੇ ॥
چئُکی چئُگِرد ہمارے ॥
ਚਉਕੀ ਚਉਗਿਰਦ ਹਮਾਰੇ ॥
رام نامِ منُ لاگا ॥
ਰਾਮ ਨਾਮਿ ਮਨੁ ਲਾਗਾ ॥
جمُ لجائے کرِ بھاگا ॥ ۱॥
ਜਮੁ ਲਜਾਇ ਕਰਿ ਭਾਗਾ ॥੧॥
پربھ جی توُ میرو سکھداتا ॥
ਪ੍ਰਭ ਜੀ ਤੂ ਮੇਰੋ ਸੁਖਦਾਤਾ ॥
بنّدھن کاٹِ کرے منُ نِرملُ پوُرن پُرکھُ بِدھاتا ॥ رہائو ॥
ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥ ਰਹਾਉ ॥
نانک پربھُ اِبناسی ॥
ਨਾਨਕ ਪ੍ਰਭੁ ਅਬਿਨਾਸੀ ॥
تا کی سیو نہ بِرتھی جاسی ॥
ਤਾ ਕੀ ਸੇਵ ਨ ਬਿਰਥੀ ਜਾਸੀ ॥
اند کرہ تیرے داسا ॥

ਅਨਦ ਕਰਹਿ ਤੇਰੇ ਦਾਸਾ ॥

جپ پُورن ہوئی آسا = ۲= ۴= ۸۶=

ਜਪਿ ਪੂਰਨ ਹੋਈ ਆਸਾ ॥੨॥੪॥੬੮॥

سورٹھ مہلا ۵ =

ਸੋਰਠਿ ਮਹਲਾ ੫ ॥

گُر اپنُے بلہاری =

ਗੁਰ ਅਪੁਨੇ ਬਲਿਹਾਰੀ ॥

جِن پُورن پیّج سواری =

ਜਿਨਿ ਪੂਰਨ ਪੈਜ ਸਵਾਰੀ ॥

من چِنّدِیا پھلُ پائیا =

ਮਨ ਚਿੰਦਿਆ ਫਲੁ ਪਾਇਆ ॥

پربھُ اپنُا سدا دِھیائیا = ا=

ਪ੍ਰਭੁ ਅਪੁਨਾ ਸਦਾ ਧਿਆਇਆ ॥੧॥

سنّتہُ تِسُ بِنُ اورُ ن کوئی =

ਸੰਤਹੁ ਤਿਸੁ ਬਿਨੁ ਅਵਰੁ ਨ ਕੋਈ ॥

کرن کارن پربھُ سوئی = رہائو =

ਕਰਣ ਕਾਰਣ ਪ੍ਰਭੁ ਸੋਈ ॥ ਰਹਾਉ ॥

پربھِ اپنیَے ور دینے =

ਪ੍ਰਭਿ ਅਪਨੈ ਵਰ ਦੀਨੇ ॥

سگل جیئِ وس کینے =

ਸਗਲ ਜੀਅ ਵਸਿ ਕੀਨੇ ॥

جن نانک نامُ دِھیائیا =

ਜਨ ਨਾਨਕ ਨਾਮੁ ਧਿਆਇਆ ॥

تا سگلے دُوکھ مِٹائیا = ۲= ۵= ۹۶=

ਤਾ ਸਗਲੇ ਦੂਖ ਮਿਟਾਇਆ ॥੨॥੫॥੬੯॥

سورٹھ مہلا ۵ =

ਸੋਰਠਿ ਮਹਲਾ ੫ ॥

تاپُ گوائیا گُر پُورے =

ਤਾਪੁ ਗਵਾਇਆ ਗੁਰਿ ਪੂਰੇ ॥

واجے انہد تُورے =

ਵਾਜੇ ਅਨਹਦ ਤੂਰੇ ॥
سرب کلیان پربھ کینے ॥
ਸਰਬ ਕਲਿਆਣ ਪ੍ਰਭਿ ਕੀਨੇ ॥
کر کرپا آپ دینے ॥۱॥
ਕਰਿ ਕਿਰਪਾ ਆਪਿ ਦੀਨੇ ॥੧॥
بیدن ستگر آپ گوائی ॥
ਬੇਦਨ ਸਤਿਗੁਰਿ ਆਪਿ ਗਵਾਈ ॥
سکھ سنّت سبھ سرسے ہوئے ہر ہر نامُ دھیائی ॥ رہائو ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ਰਹਾਉ ॥
جو منّگہ سو لیوہ ॥
ਜੋ ਮੰਗਹਿ ਸੋ ਲੇਵਹਿ ॥
پربھ اپنیا سنّتا دیوہ ॥
ਪ੍ਰਭ ਅਪਣਿਆ ਸੰਤਾ ਦੇਵਹਿ ॥
ہر گووِدُ پربھ راکھیا ॥
ਹਰਿ ਗੋਵਿਦੁ ਪ੍ਰਭਿ ਰਾਖਿਆ ॥
جن نانک ساچُ سبھاکھیا ॥۲॥۶॥۷۰॥
ਜਨ ਨਾਨਕ ਸਾਚੁ ਸੁਭਾਖਿਆ ॥੨॥੬॥੭੦॥
سورٹھ مہلا ۵ ॥
ਸੋਰਠਿ ਮਹਲਾ ੫ ॥
سوئی کرائے جو تدھُ بھاوے ॥
ਸੋਈ ਕਰਾਇ ਜੋ ਤੁਧੁ ਭਾਵੈ ॥
موہ سیانپ کچھوُ ن آوے ॥
ਮੋਹਿ ਸਿਆਣਪ ਕਛੂ ਨ ਆਵੈ ॥
ہم بارک تئو سرنائی ॥
ਹਮ ਬਾਰਿਕ ਤਉ ਸਰਣਾਈ ॥
پربھ آپے پیج رکھائی ॥۱॥
ਪ੍ਰਭਿ ਆਪੇ ਪੈਜ ਰਖਾਈ ॥੧॥
میرا مات پتا ہر رائیا ॥
ਮੇਰਾ ਮਾਤ ਪਿਤਾ ਹਰਿ ਰਾਇਆ ॥
کر کرپا پرتپالن لاگا کرسی تیرا کرائیا ॥ رہائو ॥

ਕਰਿ ਕਿਰਪਾ ਪ੍ਰਤਿਪਾਲਣ ਲਾਗਾ ਕਰ੍ਹੀ ਤੇਰਾ ਕਰਾਇਆ ॥ ਰਹਾਉ ॥

جیئ جنّت تیرے دھارے ॥

ਜੀਅ ਜੰਤ ਤੇਰੇ ਧਾਰੇ ॥

پربھ ڈوری ہارتھ تُمارے ॥

ਪ੍ਰਭ ਡੋਰੀ ਹਾਥਿ ਤੁਮਾਰੇ ॥

(Page 627) پنّنا ٦٢٧

رج کراوئے سو کرنا ॥

ਜਿ ਕਰਾਵੈ ਸੋ ਕਰਣਾ ॥

نانک داس تیری سرنا ॥٢॥٧॥٧١॥

ਨਾਨਕ ਦਾਸ ਤੇਰੀ ਸਰਣਾ ॥੨॥੭॥੭੧॥

سورٹھ مہلا ٥ ॥

ਸੋਰਠਿ ਮਹਲਾ ੫ ॥

ہر نامُ ردئے پروئیا ॥

ਹਰਿ ਨਾਮੁ ਰਿਦੈ ਪਰੋਇਆ ॥

سبھُ کاجُ ہمارا ہوئیا ॥

ਸਭੁ ਕਾਜੁ ਹਮਾਰਾ ਹੋਇਆ ॥

پربھ چرنی منُ لاگا ॥

ਪ੍ਰਭ ਚਰਣੀ ਮਨੁ ਲਾਗਾ ॥

پوُرن جاکے بھاگا ॥١॥

ਪੂਰਨ ਜਾ ਕੇ ਭਾਗਾ ॥੧॥

مِل سادھسنّگ ہر دھیائیا ॥

ਮਿਲਿ ਸਾਧਸੰਗਿ ਹਰਿ ਧਿਆਇਆ ॥

آٹھ پہر ارادِھئو ہر ہر من چِنّدیا پھلُ پائیا ॥ رہائو ॥

ਆਠ ਪਹਰ ਅਰਾਧਿਓ ਹਰਿ ਹਰਿ ਮਨ ਚਿੰਦਿਆ ਫਲੁ ਪਾਇਆ ॥ ਰਹਾਉ ॥

پرا پوُربلا انکُرُ جاگیا ॥

ਪਰਾ ਪੂਰਬਲਾ ਅੰਕੁਰੁ ਜਾਗਿਆ ॥

رام نامِ منُ لاگیا ॥

ਰਾਮ ਨਾਮਿ ਮਨੁ ਲਾਗਿਆ ॥

من تن ہر درس سماوئے ॥

ਮਨਿ ਤਨਿ ਹਰਿ ਦਰਸਿ ਸਮਾਵੈ ॥
نانک داس سچے گن گاوئے ॥۲॥۸॥۲۷॥
ਨਾਨਕ ਦਾਸ ਸਚੇ ਗੁਣ ਗਾਵੈ ॥੨॥੮॥੭੨॥
سورٹھ مہلا ۵ ॥
ਸੋਰਠਿ ਮਹਲਾ ੫ ॥
گر مِل پربھوُ چتارِیا ॥
ਗੁਰ ਮਿਲਿ ਪ੍ਰਭੂ ਚਿਤਾਰਿਆ ॥
کارج سبھ سوارِیا ॥
ਕਾਰਜ ਸਭਿ ਸਵਾਰਿਆ ॥
منّدا کوُ ن الائے ॥
ਮੰਦਾ ਕੋ ਨ ਅਲਾਏ ॥
سبھ جیَے جیَے کارُ سنُائے ॥۱॥
ਸਭ ਜੈ ਜੈ ਕਾਰੁ ਸੁਣਾਏ ॥੧॥
سنّتہُ ساچی سرنِ سُیامی ॥
ਸੰਤਹੁ ਸਾਚੀ ਸਰਣਿ ਸੁਆਮੀ ॥
جیئ جنّت سبھ ہاتِھ تِسیَے کیَے سو پربھُ انّترجامی ॥ رہائو ॥
ਜੀਅ ਜੰਤ ਸਭਿ ਹਾਥਿ ਤਿਸੈ ਕੈ ਸੋ ਪ੍ਰਭੁ ਅੰਤਰਜਾਮੀ ॥ ਰਹਾਉ ॥
کرتب سبھ سوارے ॥
ਕਰਤਬ ਸਭਿ ਸਵਾਰੇ ॥
پربھِ اپُنا بِردُ سمارے ॥
ਪ੍ਰਭਿ ਅਪੁਨਾ ਬਿਰਦੁ ਸਮਾਰੇ ॥
پتِت پاون پربھ ناما ॥
ਪਤਿਤ ਪਾਵਨ ਪ੍ਰਭ ਨਾਮਾ ॥
جن نانک سد کُربانا ॥۲॥۹॥۷۳॥
ਜਨ ਨਾਨਕ ਸਦ ਕੁਰਬਾਨਾ ॥੨॥੯॥੭੩॥
سورٹھ مہلا ۵ ॥
ਸੋਰਠਿ ਮਹਲਾ ੫ ॥
پاربرہم ساجِ سوارِیا ॥
ਪਾਰਬ੍ਰਹਮਿ ਸਾਜਿ ਸਵਾਰਿਆ ॥
اِہُ لہُڑا گرُوُ اُبارِیا ॥

ਇਹੁ ਲਹੁੜਾ ਗੁਰੂ ਉਬਾਰਿਆ ॥

اند کرہُ پت ماتا ॥

ਅਨਦ ਕਰਹੁ ਪਿਤ ਮਾਤਾ ॥

پرمیسرُ جیئ کا داتا ॥۱॥

ਪਰਮੇਸਰੁ ਜੀਅ ਕਾ ਦਾਤਾ ॥੧॥

سُبھ چِتونِ داس تُمارے ॥

ਸੁਭ ਚਿਤਵਨਿ ਦਾਸ ਤੁਮਾਰੇ ॥

راکھہِ پیَج داس اپُنے کی کارج آپِ سوارے ॥ رہائو ॥

ਰਾਖਹਿ ਪੈਜ ਦਾਸ ਅਪੁਨੇ ਕੀ ਕਾਰਜ ਆਪਿ ਸਵਾਰੇ ॥ ਰਹਾਉ ॥

میرا پربھُ پرئُپکاری ॥

ਮੇਰਾ ਪ੍ਰਭੁ ਪਰਉਪਕਾਰੀ ॥

پوُرن کل جِنِ دھاری ॥

ਪੂਰਨ ਕਲ ਜਿਨਿ ਧਾਰੀ ॥

نانک سرنْی آئیا ॥

ਨਾਨਕ ਸਰਣੀ ਆਇਆ ॥

من چِنّدِیا پھلُ پائیا ॥۲॥۱۰॥۷۴॥

ਮਨ ਚਿੰਦਿਆ ਫਲੁ ਪਾਇਆ ॥੨॥੧੦॥੭੪॥

سورٹھِ مہلا ۵ ॥

ਸੋਰਠਿ ਮਹਲਾ ੫ ॥

سدا سدا ہرِ جاپے ॥

ਸਦਾ ਸਦਾ ਹਰਿ ਜਾਪੇ ॥

پربھ بالک راکھے آپے ॥

ਪ੍ਰਭ ਬਾਲਕ ਰਾਖੇ ਆਪੇ ॥

سیِتلا ٹھاکِ رہائی ॥

ਸੀਤਲਾ ਠਾਕਿ ਰਹਾਈ ॥

بِگھن گئے ہرِ نائی ॥۱॥

ਬਿਘਨ ਗਏ ਹਰਿ ਨਾਈ ॥੧॥

میرا پربھُ ہویا سدا دئیالا ॥

ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥

اردارِ سُنی بھگت اپُنے کی سبھ جیئ بھئِیا کِرپالا ॥ رہائو ॥

ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥

پربھ کرن کارن سمراتھا ॥

ਪ੍ਰਭ ਕਰਣ ਕਾਰਣ ਸਮਰਾਥਾ ॥

ہر سمرت سبھُ دُکھُ لاتھا ॥

ਹਰਿ ਸਿਮਰਤ ਸਭੁ ਦੁਖੁ ਲਾਥਾ ॥

اپݨے داس کی سُݨی بینتّی ॥

ਅਪਣੇ ਦਾਸ ਕੀ ਸੁਣੀ ਬੇਨ ਤੀ ॥

سبھ نانک سُکھ سونّتی ॥۲॥۱۱॥۷۵॥

ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥

سورٹھ مہلا ۵ ॥

ਸੋਰਠਿ ਮਹਲਾ ੫ ॥

اپنا گُرُوُ دھیائے ॥

ਅਪਨਾ ਗੁਰੂ ਧਿਆਏ ॥

مِل کُسل سیتی گھر آئے ॥

ਮਿਲਿ ਕੁਸਲ ਸੇਤੀ ਘਰਿ ਆਏ ॥

نامیَے کی وڈیائی ॥

ਨਾਮੈ ਕੀ ਵਡਿਆਈ ॥

تِسُ کیمت کہݨُ ن جائی ॥۱॥

ਤਿਸੁ ਕੀਮਤਿ ਕਹਣੁ ਨ ਜਾਈ ॥੧॥

سنّتہُ ہر ہر ہر آرادھہُ ॥

ਸੰਤਹੁ ਹਰਿ ਹਰਿ ਹਰਿ ਆਰਾਧਹੁ ॥

ہر آرادھ سبھو کِچھُ پائیئیَے کارج سگلے سادھہُ ॥ رہائو ॥

ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥

پریم بھگت پربھ لاگی ॥

ਪ੍ਰੇਮ ਭਗਤਿ ਪ੍ਰਭ ਲਾਗੀ ॥

سو پائے جِسُ وڈبھاگی ॥

ਸੋ ਪਾਏ ਜਿਸੁ ਵਡਭਾਗੀ ॥

جن نانک نامُ دھیائیا ॥

ਜਨ ਨਾਨਕ ਨਾਮੁ ਧਿਆਇਆ ॥

تِن سرب سُکھا پھل پائیا ॥۲॥۱۲॥۷۶॥

ਤਿਨਿ ਸਰਬ ਸੁਖਾ ਫਲ ਪਾਇਆ ॥੨॥੧੨॥੭੬॥

سۇرٹھ مہلا ۵ =

ਸੋਰਠਿ ਮਹਲਾ ੫ ॥

پرمیسرِ دِتا بنّنا =

ਪਰਮੇਸਰਿ ਦਿਤਾ ਬੰਨਾ ॥

دکھ رۇگ کا ڈیرا بھنّنا =

ਦੁਖ ਰੋਗ ਕਾ ਡੇਰਾ ਭੰਨਾ ॥

اند کرہِ نر ناری =

ਅਨਦ ਕਰਹਿ ਨਰ ਨਾਰੀ ॥

ہرِ ہرِ پربھِ کرپا دھاری = ا=

ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥



سنّتہُ سکھُ ہۇیا سبھ تھائی =

ਸੰਤਹੁ ਸੁਖੁ ਹੋਆ ਸਭ ਥਾਈ ॥

پار برہمُ پۇرن پرمیسرُ روِ رہیا سبھنی جائی = رہائو =

ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ ॥ ਰਹਾਉ ॥

دھُر کی بانٹی آئی =

ਧੁਰ ਕੀ ਬਾਣੀ ਆਈ ॥

تِن سگلی چِنّت مِٹائی =

ਤਿਨਿ ਸਗਲੀ ਚਿੰਤ ਮਿਟਾਈ ॥

دئِیال پُرکھ مِہروانا =

ਦਇਆਲ ਪੁਰਖ ਮਿਹਰਵਾਨਾ ॥

ہرِ نانک ساچُ وکھانا = ۲= ۳۱= ۷۷=

ਹਰਿ ਨਾਨਕ ਸਾਚੁ ਵਖਾਨਾ ॥੨॥੧੩॥੭੭॥

سۇرٹھ مہلا ۵ =

ਸੋਰਠਿ ਮਹਲਾ ੫ ॥

ایتھیَے اۇ تھیَے رکھوالا =

ਐਥੈ ਓਥੈ ਰਖਵਾਲਾ ॥

پربھ ستِگُر دیِن دئِیالا =

ਪ੍ਰਭ ਸਤਿਗੁਰ ਦੀਨ ਦਇਆਲਾ ॥
داس اپنے آپ راکھے ॥
ਦਾਸ ਅਪਨੇ ਆਪਿ ਰਾਖੇ ॥
گھٹ گھٹ سبدُ سُبھاکھے ॥۱॥
ਘਟਿ ਘਟਿ ਸਬਦੁ ਸੁਭਾਖੇ ॥੧॥
گرکے چرݨ اُوپر بل جائی ॥
ਗੁਰ ਕੇ ਚਰਣ ਊਪਰਿ ਬਲਿ ਜਾਈ ॥
دِنسُ رینِ سارِس سارِس سمالی پوُرنُ سبھنی تھائی ॥ رہائو ॥
ਦਿਨਸੁ ਰੈਨਿ ਸਾਸਿ ਸਾਸਿ ਸਮਾਲੀ ਪੂਰਨੁ ਸਭਨੀ ਥਾਈ ॥ ਰਹਾਉ ॥
آپ سہائی ہوٗیا ॥
ਆਪਿ ਸਹਾਈ ਹੋਆ ॥
سچے دا سچا ڈھوٗیا ॥
ਸਚੇ ਦਾ ਸਚਾ ਢੋਆ ॥
تیری بھگت وڈیائی ॥
ਤੇਰੀ ਭਗਤਿ ਵਡਿਆਈ ॥
پائی نانک پربھ سرݨائی ॥۲॥۱۴॥۷۸॥
ਪਾਈ ਨਾਨਕ ਪ੍ਰਭ ਸਰਣਾਈ ॥੨॥੧੪॥੭੮॥
سوٗرٹھ مہلا ۵ ॥
ਸੋਰਠਿ ਮਹਲਾ ੫ ॥
ستگُر پوُرے بھاݨا ॥
ਸਤਿਗੁਰ ਪੂਰੇ ਭਾਣਾ ॥
تا جپیا نامُ رماݨا ॥
ਤਾ ਜਪਿਆ ਨਾਮੁ ਰਮਾਣਾ ॥
گوٗبنّد کرپا دھاری ॥
ਗੋਬਿੰਦ ਕਿਰਪਾ ਧਾਰੀ ॥
پربھ راکھی پیج ہماری ॥۱॥
ਪ੍ਰਭਿ ਰਾਖੀ ਪੈਜ ਹਮਾਰੀ ॥੧॥
ہرکے چرن سدا سکھدائی ॥
ਹਰਿ ਕੇ ਚਰਨ ਸਦਾ ਸੁਖਦਾਈ ॥
جوٗ اِچھہِ سوئی پھلُ پاوہِ برتھی آس ن جائی ॥۱॥ رہائو ॥

ਜੋ ਇਛਹਿ ਸੋਈ ਫਲੁ ਪਾਵਹਿ ਬਿਰਥੀ ਆਸ ਨ ਜਾਈ ॥੧॥ ਰਹਾਉ ॥
کِرپا کرے جِسُ پرانپت داتا سوئی سنّتُ گُن گاوے ॥
ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ ਸੋਈ ਸੰਤੁ ਗੁਣ ਗਾਵੈ ॥
پریم بھگت تا کا منُ لینا پار برہم منِ بھاوے ॥۲॥
ਪ੍ਰੇਮ ਭਗਤਿ ਤਾ ਕਾ ਮਨੁ ਲੀਣਾ ਪਾਰਬ੍ਰਹਮ ਮਨਿ ਭਾਵੈ ॥੨॥
آٹھ پہر ہر کا جسُ رونا بِکھیے ٹھگئُری لاتھی ॥
ਆਠ ਪਹਰ ਹਰਿ ਕਾ ਜਸੁ ਰਵਣਾ ਬਿਖੈ ਠਗਉਰੀ ਲਾਥੀ ॥
سنّگ مِلائے لیا میرے کرتیے سنّت سادھ بھئے ساتھی ॥۳॥
ਸੰਗਿ ਮਿਲਾਇ ਲੀਆ ਮੇਰੈ ਕਰਤੈ ਸੰਤ ਸਾਧ ਭਏ ਸਾਥੀ ॥੩॥
کرُ گہِ لینے سربسُ دینے آپہِ آپُ مِلائیا ॥
ਕਰੁ ਗਹਿ ਲੀਨੇ ਸਰਬਸੁ ਦੀਨੇ ਆਪਹਿ ਆਪੁ ਮਿਲਾਇਆ ॥
کہُ نانک سرب تھوک پوُرن پوُرا ستگرُ پائیا ॥۴॥۱۵॥۷۹॥
ਕਹੁ ਨਾਨਕ ਸਰਬ ਥੋਕ ਪੂਰਨ ਪੂਰਾ ਸਤਿਗੁਰੁ ਪਾਇਆ ॥੪॥੧੫॥੭੯॥
سورٹھ مہلا ۵ ॥
ਸੋਰਠਿ ਮਹਲਾ ੫ ॥
گریبی گدا ہماری ॥
ਗਰੀਬੀ ਗਦਾ ਹਮਾਰੀ ॥
کھنّنا سگل رینُ چھاری ॥
ਖੰਨਾ ਸਗਲ ਰੇਨੁ ਛਾਰੀ ॥
اِسُ آگیے کو ن ٹکیے ویکاری ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥
گر پوُرے ایہ گل ساری ॥۱॥
ਗੁਰ ਪੂਰੇ ਏਹ ਗਲ ਸਾਰੀ ॥੧॥
ہر ہر نامُ سنّتن کی اوٹا ॥
ਹਰਿ ਹਰਿ ਨਾਮੁ ਸੰਤਨ ਕੀ ਓਟਾ ॥
جو سِمرے تِس کی گت ہووے اُدھرہ سگلے کوٹا ॥۱॥ رہائو ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥੧॥ ਰਹਾਉ ॥
سنّت سنّگ جسُ گائیا ॥
ਸੰਤ ਸੰਗਿ ਜਸੁ ਗਾਇਆ ॥
اِہُ پوُرن ہر دھنُ پائیا ॥

ਇਹੁ ਪੂਰਨ ਹਰਿ ਧਨੁ ਪਾਇਆ ॥

کہُ نانک آپُ مِٹائِیا =

ਕਹੁ ਨਾਨਕ ਆਪੁ ਮਿਟਾਇਆ ॥

سبھُ پار برہمُ ندری آئِیا = ٢= ٦١= ٨٠=

ਸਭੁ ਪਾਰਬ੍ਰਹਮੁ ਨਦਰੀ ਆਇਆ ॥੨॥੧੬॥੮੦॥

سۄرِٹھ مہلا ۵ =

ਸੋਰਠਿ ਮਹਲਾ ੫ ॥

گُرِ پۄُرےَ پۄُری کیِنی =

ਗੁਰਿ ਪੂਰੈ ਪੂਰੀ ਕੀਨੀ ॥

بکھس اپُنی کرِ دیِنی =

ਬਖਸ ਅਪੁਨੀ ਕਰਿ ਦੀਨੀ ॥

نِت اننّد سُکھ پائِیا =

ਨਿਤ ਅਨ ਦ ਸੁਖ ਪਾਇਆ ॥

تھاو سگلے سُکھی وسائِیا = ا=

ਥਾਵ ਸਗਲੇ ਸੁਖੀ ਵਸਾਇਆ ॥੧॥

ہرِ کی بھگتِ پھل داتی =

ਹਰਿ ਕੀ ਭਗਤਿ ਫਲ ਦਾਤੀ ॥

گُرِ پۄُرےَ کِرپا کرِ دیِنی وِرلےَ کِن ہی جاتی = رہائُ =

ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ ॥ ਰਹਾਉ ॥

گُرباݨی گاوہ بھائی =

ਗੁਰਬਾਣੀ ਗਾਵਹ ਭਾਈ ॥

اۄہ سپھل سدا سُکھدائی =

ਓਹ ਸਫਲ ਸਦਾ ਸੁਖਦਾਈ ॥

نانک نامُ دھِیائِیا =

ਨਾਨਕ ਨਾਮੁ ਧਿਆਇਆ ॥

پۄُربِ لِکھِیا پائِیا = ٢= ٧١= ١٨=

ਪੂਰਬਿ ਲਿਖਿਆ ਪਾਇਆ ॥੨॥੧੭॥੮੧॥

سۄرِٹھ مہلا ۵ =

ਸੋਰਠਿ ਮਹਲਾ ੫ ॥

گرُ پۄُرا آرادھے ॥
ਗੁਰੁ ਪੂਰਾ ਆਰਾਧੇ ॥
کارج سگلے سادھے ॥
ਕਾਰਜ ਸਗਲੇ ਸਾਧੇ ॥
سگل منۄرتھ پۄُرے ॥
ਸਗਲ ਮਨੋਰਥ ਪੂਰੇ ॥
باجے انہد تۄُرے ॥ ੧॥
ਬਾਜੇ ਅਨਹਦ ਤੂਰੇ ॥੧॥
سنّتہُ رامُ جپت سُکھُ پائِیا ॥
ਸੰਤਹੁ ਰਾਮੁ ਜਪਤ ਸੁਖੁ ਪਾਇਆ ॥
سنّت استھانِ بسے سُکھ سہجے سگلے دۄُکھ مِٹائِیا ॥ ੧॥ رہائو ॥
ਸੰਤ ਅਸਥਾਨਿ ਬਸੇ ਸੁਖ ਸਹਜੇ ਸਗਲੇ ਦੂਖ ਮਿਟਾਇਆ ॥੧॥ ਰਹਾਉ ॥
گر پۄُرے کی بانٖی ॥
ਗੁਰ ਪੂਰੇ ਕੀ ਬਾਣੀ ॥
پاربرہم منِ بھانٖی ॥
ਪਾਰਬ੍ਰਹਮ ਮਨਿ ਭਾਣੀ ॥
نانک داسِ وکھانٖی ॥
ਨਾਨਕ ਦਾਸਿ ਵਖਾਣੀ ॥
نِرمل اکتھ کہانٖی ॥ ੨॥ ੧੮॥ ੮੨॥
ਨਿਰਮਲ ਅਕਥ ਕਹਾਣੀ ॥੨॥੧੮॥੮੨॥
سۄرٹھِ مہلا ੫ ॥
ਸੋਰਠਿ ਮਹਲਾ ੫ ॥
بھۄُکھے کھاوت لاج ن آوےَ ॥
ਭੂਖੇ ਖਾਵਤ ਲਾਜ ਨ ਆਵੈ ॥
تِئُ ہرِ جنُ ہرِ گُنٖ گاوےَ ॥ ੧॥
ਤਿਉ ਹਰਿ ਜਨੁ ਹਰਿ ਗੁਣ ਗਾਵੈ ॥੧॥
اپنے کاج کئُ کِئُ الکائیِئےَ ॥
ਅਪਨੇ ਕਾਜ ਕਉ ਕਿਉ ਅਲਕਾਈਐ ॥

ِجتُ ِسمرِن درگہ مُکھُ اُوُجل سدا سدا سُکھُ پائیِئیَے ॥۱॥ رہائُ ॥
ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥੧॥ ਰਹਾਉ ॥
ِجئُ کامی کاِم لُبھاوَے ॥
ਜਿਉ ਕਾਮੀ ਕਾਮਿ ਲੁਭਾਵੈ ॥
ِتئُ ہرِ داس ہرِ جسُ بھاوَے ॥۲॥
ਤਿਉ ਹਰਿ ਦਾਸ ਹਰਿ ਜਸੁ ਭਾਵੈ ॥੨॥
ِجئُ ماتا باِل لپٹاوَے ॥
ਜਿਉ ਮਾਤਾ ਬਾਲਿ ਲਪਟਾਵੈ ॥
ِتئُ ِگیانی نامُ کماوَے ॥۳॥
ਤਿਉ ਗਿਆਨੀ ਨਾਮੁ ਕਮਾਵੈ ॥੩॥
گُر پُوُرے تے پاوَے ॥
ਗੁਰ ਪੂਰੇ ਤੇ ਪਾਵੈ ॥
جن نانک نامُ ِدھیاوَے ॥۴॥۱۹॥۸۳॥
ਜਨ ਨਾਨਕ ਨਾਮੁ ਧਿਆਵੈ ॥੪॥੧੯॥੮੩॥
سۄرِٹھ مہلا ۵ ॥
ਸੋਰਠਿ ਮਹਲਾ ੫ ॥
سُکھ ساںِد گھرِ آِئیا ॥
ਸੁਖ ਸਾਂਦਿ ਘਰਿ ਆਇਆ ॥
ِننّدک کےَ مُکھِ چھاِئیا ॥
ਨਿੰਦਕ ਕੈ ਮੁਖਿ ਛਾਇਆ ॥
پُوُرےَ گُرِ پہِراِئیا ॥
ਪੂਰੈ ਗੁਰਿ ਪਹਿਰਾਇਆ ॥
ِبنسے دُکھ سباِئیا ॥۱॥
ਬਿਨਸੇ ਦੂਖ ਸਬਾਇਆ ॥੧॥
سنّتہُ ساچے کی وڈِیائی ॥
ਸੰਤਹੁ ਸਾਚੇ ਕੀ ਵਡਿਆਈ ॥
ِجِن اچرج سۄبھ بنھائی ॥۱॥ رہائُ ॥
ਜਿਨਿ ਅਚਰਜ ਸੋਭ ਬਣਾਈ ॥੧॥ ਰਹਾਉ ॥
بۄلے ساِہب کےَ بھانھےَ ॥
ਬੋਲੇ ਸਾਹਿਬ ਕੈ ਭਾਣੈ ॥

داسُ بانٖی برہمُ وکھانٖیَے ॥
ਦਾਸੁ ਬਾਣੀ ਬ੍ਰਹਮੁ ਵਖਾਣੈ ॥
نانک پربھ سُکھدائی ॥
ਨਾਨਕ ਪ੍ਰਭ ਸੁਖਦਾਈ ॥
جِنِ پۄُری بنٖت بنٖائی ॥۲॥۲۰॥۸۴॥
ਜਿਨਿ ਪੂਰੀ ਬਣਤ ਬਣਾਈ ॥੨॥੨੦॥੮੪॥
سۄرٹھِ مہلا ۵ ॥
ਸੋਰਠਿ ਮਹਲਾ ੫ ॥
پربھُ اپُنا رِدَے دِھیائے ॥
ਪ੍ਰਭੁ ਅਪੁਨਾ ਰਿਦੈ ਧਿਆਏ ॥
گھرِ سہی سلامتِ آئے ॥
ਘਰਿ ਸਹੀ ਸਲਾਮਤਿ ਆਏ ॥
سنّتۄکھُ بھئِیا سنّسارے ॥
ਸੰਤੋਖੁ ਭਇਆ ਸੰਸਾਰੇ ॥
گُرِ پۄُرَے لیَے تارے ॥۱॥
ਗੁਰਿ ਪੂਰੈ ਲੈ ਤਾਰੇ ॥੧॥
سنّتہُ پربھُ میرا سدا دئِیالا ॥
ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ ॥
اپنے بھگت کی گنٖت ن گنٖئی راکھیَے بال گُپالا ॥۱॥ رہائُ ॥
ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ ॥੧॥ ਰਹਾਉ ॥
ہرِ نامُ رِدَے اُرِ دھارے ॥
ਹਰਿ ਨਾਮੁ ਰਿਦੈ ਉਰਿ ਧਾਰੇ ॥
تِنِ سبھے تھۄک سوارے ॥
ਤਿਨਿ ਸਭੇ ਥੋਕ ਸਵਾਰੇ ॥
گُرِ پۄُرَے تُسِ دیِیا ॥
ਗੁਰਿ ਪੂਰੈ ਤੁਸਿ ਦੀਆ ॥
پھِرِ نانک دۄُکھُ ن تھیِیا ॥۲॥۲۱॥۸۵॥
ਫਿਰਿ ਨਾਨਕ ਦੂਖੁ ਨ ਥੀਆ ॥੨॥੨੧॥੮੫॥
سۄرٹھِ مہلا ۵ ॥
ਸੋਰਠਿ ਮਹਲਾ ੫ ॥

ہرِ منِ تنِ وسیا سوئی =
ਹਰਿ ਮਨਿ ਤਨਿ ਵਸਿਆ ਸੋਈ ॥
جیَے جیَے کارُ کرے سبھُ کوئی =
ਜੈ ਜੈ ਕਾਰੁ ਕਰੇ ਸਭੁ ਕੋਈ ॥
گر پوُرے کی وڈیائی =
ਗੁਰ ਪੂਰੇ ਕੀ ਵਡਿਆਈ ॥
تا کی کیمتِ کہی ن جائی =۱=
ਤਾ ਕੀ ਕੀਮਤਿ ਕਹੀ ਨ ਜਾਈ ॥੧॥
ہئو کُربانُ جائی تیرے ناوَے =
ਹਉ ਕੁਰਬਾਨੁ ਜਾਈ ਤੇਰੇ ਨਾਵੈ ॥
جِس نو بکھسِ لیَہِ میرے پیارے سو جسُ تیرا گاوَے =۱= رہائو =
ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥੧॥ ਰਹਾਉ ॥
توُں بھارو سُیامی میرا =
ਤੂੰ ਭਾਰੋ ਸੁਆਮੀ ਮੇਰਾ ॥
سنّتاں بھرواسا تیرا =
ਸੰਤਾਂ ਭਰਵਾਸਾ ਤੇਰਾ ॥
نانک پربھ سرنائی =
ਨਾਨਕ ਪ੍ਰਭ ਸਰਣਾਈ ॥
مکھِ نِندک کیَے چھائی =۲=۲۲=۸۶=
ਮੁਖਿ ਨਿੰਦਕ ਕੈ ਛਾਈ ॥੨॥੨੨॥੮੬॥
سورٹھِ مہلا ۵ =
ਸੋਰਠਿ ਮਹਲਾ ੫ ॥
آگیَے سکھُ میرے میتا =
ਆਗੈ ਸੁਖੁ ਮੇਰੇ ਮੀਤਾ ॥
پاچھے آندُ پربھِ کیتا =
ਪਾਛੇ ਆਨਦੁ ਪ੍ਰਭਿ ਕੀਤਾ ॥
پرمیسرِ بنت بنائی =
ਪਰਮੇਸੁਰਿ ਬਣਤ ਬਣਾਈ ॥
پھرِ ڈولت کتہوُ ناہی =۱=
ਫਿਰਿ ਡੋਲਤ ਕਤਹੂ ਨਾਹੀ ॥੧॥

ساچے ساہب سئو منُ مانیا =
ਸਾਚੇ ਸਾਹਿਬ ਸਿਉ ਮਨੁ ਮਾਨਿਆ ॥
ہر سرب نرنّتر جانیا = ۱= رہائو =
ਹਰਿ ਸਰਬ ਨਿਰੰਤਰਿ ਜਾਨਿਆ ॥੧॥ ਰਹਾਉ ॥



سبھ جیئ تیرے دئیالا =
ਸਭ ਜੀਅ ਤੇਰੇ ਦਇਆਲਾ ॥
اپنے بھگت کرہ پرتپالا =
ਅਪਨੇ ਭਗਤ ਕਰਹਿ ਪ੍ਰਤਿਪਾਲਾ ॥
اچرجُ تیری وڈیائی =
ਅਚਰਜੁ ਤੇਰੀ ਵਡਿਆਈ ॥
نت نانک نامُ دھیائی = ۲= ۳۲= ۷۸=
ਨਿਤ ਨਾਨਕ ਨਾਮੁ ਧਿਆਈ ॥੨॥੨੩॥੮੭॥
سۄرٹھ مہلا ۵ =
ਸੋਰਠਿ ਮਹਲਾ ੫ ॥
نال نرائنُ میرئے =
ਨਾਲਿ ਨਰਾਇਣੁ ਮੇਰੈ ॥
جمدۄتُ ن آوئے نیرئے =
ਜਮਦੂਤੁ ਨ ਆਵੈ ਨੇਰੈ ॥
کنّٹھ لائے پربھ راکھیَے =
ਕੰਠਿ ਲਾਇ ਪ੍ਰਭ ਰਾਖੈ ॥
ستگر کی سچُ ساکھیَے = ۱=
ਸਤਿਗੁਰ ਕੀ ਸਚੁ ਸਾਖੈ ॥੧॥
گر پۄرئے پۄری کیتی =
ਗੁਰਿ ਪੂਰੈ ਪੂਰੀ ਕੀਤੀ ॥
دُسمن مار وڈارے سگلے داس کئو سُمت دیتی = ۱= رہائو =
ਦੁਸਮਨ ਮਾਰਿ ਵਿਡਾਰੇ ਸਗਲੇ ਦਾਸ ਕਉ ਸੁਮਤਿ ਦੀਤੀ ॥੧॥ ਰਹਾਉ ॥
پربھ سگلے تھان وسائے =
ਪ੍ਰਭਿ ਸਗਲੇ ਥਾਨ ਵਸਾਏ ॥

سُکھِ ساںدِ پھِرِ آئے ॥
ਸੁਖਿ ਸਾਂਦਿ ਫਿਰਿ ਆਏ ॥
نانک پربھ سرݨائے ॥
ਨਾਨਕ ਪ੍ਰਭ ਸਰਣਾਏ ॥
جِنِ سگلے رۄگ مِٹائے ॥۲॥۲۴॥۸۸॥
ਜਿਨਿ ਸਗਲੇ ਰੋਗ ਮਿਟਾਏ ॥੨॥੨੪॥੮੮॥
سۄرٹھِ مہلا ۵ ॥
ਸੋਰਠਿ ਮਹਲਾ ੫ ॥
سرب سُکھا کا داتا ستِگُرُ تا کی سرنی پائیِئَے ॥
ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ ॥
درسنُ بھیٹت ہۄت انّدا دوُکھُ گئِیا ہرِ گائیِئَے ॥۱॥
ਦਰਸਨੁ ਭੇਟਤ ਹੋਤ ਅਨ ਦਾ ਦੂਖੁ ਗਇਆ ਹਰਿ ਗਾਈਐ ॥੧॥
ہرِ رسُ پیِوہُ بھائی ॥
ਹਰਿ ਰਸੁ ਪੀਵਹੁ ਭਾਈ ॥
نامُ جپہُ نامۄ آرادھہُ گُر پوُرے کی سرنائی ॥ رہائُ ॥
ਨਾਮੁ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਨਾਈ ॥ ਰਹਾਉ ॥
تِسہِ پراپتِ جِسُ دھُرِ لِکھِیا سۄئی پوُرنُ بھائی ॥
ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ ॥
نانک کی بیننّتی پربھ جی نامِ رہا لِو لائی ॥۲॥۲۵॥۹۸॥
ਨਾਨਕ ਕੀ ਬੇਨ ਤੀ ਪ੍ਰਭ ਜੀ ਨਾਮਿ ਰਹਾ ਲਿਵ ਲਾਈ ॥੨॥੨੫॥੮੯॥
سۄرٹھِ مہلا ۵ ॥
ਸੋਰਠਿ ਮਹਲਾ ੫ ॥
کرن کراون ہرِ انّترجامی جن اپُنے کی راکھَیَے ॥
ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥
جیَے جیَے کارُ ہۄتُ جگ بھیِترِ سبدُ گُروُ رسُ چاکھَیَے ॥۱॥
ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ ॥੧॥
پربھ جی تیری اۄٹ گُسائی ॥
ਪ੍ਰਭ ਜੀ ਤੇਰੀ ਓਟ ਗੁਸਾਈ ॥
توُ سمرتھُ سرنِ کا داتا آٹھ پہر تُم دھِیائی ॥ رہائُ ॥
ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥

جو جنُ بھجنُ کرے پربھ تیرا تسیَے اندیسا ناہی ۔
ਜੋ ਜਨੁ ਭਜਨੁ ਕਰੇ ਪ੍ਰਭ ਤੇਰਾ ਤਿਸੈ ਅੰਦੇਸਾ ਨਾਹੀ ॥
ستگر چرن لگے بھئو مٹیا ہر گن گائے من ماہی ۔ ۲۔
ਸਤਿਗੁਰ ਚਰਨ ਲਗੇ ਭਉ ਮਿਟਿਆ ਹਰਿ ਗੁਨ ਗਾਏ ਮਨ ਮਾਹੀ ॥੨॥
سؤکھ سہج آنند گھنیرے ستگر دیا دلاسا ۔
ਸੂਖ ਸਹਜ ਆਨ ਦ ਘਨੇਰੇ ਸਤਿਗੁਰ ਦੀਆ ਦਿਲਾਸਾ ॥
جن گھر آئے سوبھا سیتی پؤرن ہوئی آسا ۔ ۳۔
ਜਿਣਿ ਘਰਿ ਆਏ ਸੋਭਾ ਸੇਤੀ ਪੂਰਨ ਹੋਈ ਆਸਾ ॥੩॥
پؤرا گرُ پؤری مت جا کی پؤرن پربھ کے کاما ۔
ਪੂਰਾ ਗੁਰੁ ਪੂਰੀ ਮਤਿ ਜਾ ਕੀ ਪੂਰਨ ਪ੍ਰਭ ਕੇ ਕਾਮਾ ॥
گر چرنی لاگ ترئو بھو ساگرُ جپ نانک ہر ہر ناما ۔ ۴۔ ۲۶۔ ۹۰۔
ਗੁਰ ਚਰਨੀ ਲਾਗਿ ਤਰਿਓ ਭਵ ਸਾਗਰੁ ਜਪਿ ਨਾਨਕ ਹਰਿ ਹਰਿ ਨਾਮਾ ॥੪॥੨੬॥੯੦॥
سورٹھ مہلا ۵ ۔
ਸੋਰਠਿ ਮਹਲਾ ੫ ॥
بھئیو کرپالُ دین دکھ بھنجنُ آپے سبھ بدھ تھاٹی ۔
ਭਇਓ ਕਿਰਪਾਲੁ ਦੀਨ ਦੁਖ ਭੰਜਨੁ ਆਪੇ ਸਭ ਬਿਧਿ ਥਾਟੀ ॥
کھن مہ راکھ لیئو جنُ اپنا گر پؤرے بیڑی کاٹی ۔ ۱۔
ਖਿਨ ਮਹਿ ਰਾਖਿ ਲੀਓ ਜਨੁ ਅਪੁਨਾ ਗੁਰ ਪੂਰੈ ਬੇੜੀ ਕਾਟੀ ॥੧॥
میرے من گر گووندُ سد دھیائیئیے ۔
ਮੇਰੇ ਮਨ ਗੁਰ ਗੋਵਿੰਦੁ ਸਦ ਧਿਆਈਐ ॥
سگل کلیس مٹہ اسُ تن تے من چندیا پھلُ پائیئیے ۔ رہائو ۔
ਸਗਲ ਕਲੇਸ ਮਿਟਹਿ ਇਸੁ ਤਨ ਤੇ ਮਨ ਚਿੰਦਿਆ ਫਲੁ ਪਾਈਐ ॥ ਰਹਾਉ ॥
جیئ جنت جا کے سبھ کینے پربھُ اؤچا اگم اپارا ۔
ਜੀਅ ਜੰਤ ਜਾ ਕੇ ਸਭਿ ਕੀਨੇ ਪ੍ਰਭੁ ਊਚਾ ਅਗਮ ਅਪਾਰਾ ॥
سادھسنگ نانک نامُ دھیائیا مکھ اؤجل بھئے دربارا ۔ ۲۔ ۲۷۔ ۹۱۔
ਸਾਧਸੰਗਿ ਨਾਨਕ ਨਾਮੁ ਧਿਆਇਆ ਮੁਖ ਊਜਲ ਭਏ ਦਰਬਾਰਾ ॥੨॥੨੭॥੯੧॥
سورٹھ مہلا ۵ ۔
ਸੋਰਠਿ ਮਹਲਾ ੫ ॥
سمرئو اپنا سائیں ۔
ਸਿਮਰਉ ਅਪੁਨਾ ਸਾਂਈ ॥

دِنسُ رَیَن سد دِھیائی ॥
ਦਿਨਸੁ ਰੈਨਿ ਸਦ ਧਿਆਈ ॥
ہاتھ دیئے جِن راکھے ॥
ਹਾਥ ਦੇਇ ਜਿਨਿ ਰਾਖੇ ॥
ہر نام مہا رس چاکھے ॥۱॥
ਹਰਿ ਨਾਮ ਮਹਾ ਰਸ ਚਾਖੇ ॥੧॥



اپنے گُر اوُپر کُربانُ ॥
ਅਪਨੇ ਗੁਰ ਊਪਰਿ ਕੁਰਬਾਨੁ ॥
بھئے کِرپال پوُرن پربھ داتے جیِئ ہوئے مِہروان ॥ رہائو ॥
ਭਏ ਕਿਰਪਾਲ ਪੂਰਨ ਪ੍ਰਭ ਦਾਤੇ ਜੀਅ ਹੋਏ ਮਿਹਰਵਾਨ ॥ ਰਹਾਉ ॥
نانک جن سرنائی ॥
ਨਾਨਕ ਜਨ ਸਰਨਾਈ ॥
جِن پوُرن پیَج رکھائی ॥
ਜਿਨਿ ਪੂਰਨ ਪੈਜ ਰਖਾਈ ॥
سگلے دوُکھ مِٹائی ॥
ਸਗਲੇ ਦੂਖ ਮਿਟਾਈ ॥
سُکھُ بھُنّچہُ میرے بھائی ॥۲॥۲۸॥۹۲॥
ਸੁਖੁ ਭੁੰਚਹੁ ਮੇਰੇ ਭਾਈ ॥੨॥੨੮॥੯੨॥
سۄرٹھ مہلا ۵ ॥
ਸੋਰਠਿ ਮਹਲਾ ੫ ॥
سُنہُ بِننّتی ٹھاکُر میرے جیِئ جنّت تیرے دھارے ॥
ਸੁਨਹੁ ਬਿਨ ਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥
راکھُ پیَج نام اپُنے کی کرن کراونہارے ॥۱॥
ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥੧॥
پربھ جیِئو کھسمانا کرِ پیارے ॥
ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥
بُرے بھلے ہم تھارے ॥ رہائو ॥
ਬੁਰੇ ਭਲੇ ਹਮ ਥਾਰੇ ॥ ਰਹਾਉ ॥

سُݨی پکار سمرتھ سُیامی بنّدھن کاٹ سوارے ॥
ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥
پہہِر سِرپائو سیوک جن میلے نانک پرگٹ پہارے ॥۲॥۲۹॥۹۳॥
ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥੨॥੨੯॥੯੩॥
سورٹھ مہلا ۵ ॥
ਸੋਰਠਿ ਮਹਲਾ ੫ ॥
جیئ جنّت سبھ وس کر دینے سیوک سبھ دربارے ॥
ਜੀਅ ਜੰਤ ਸਭਿ ਵਸਿ ਕਰਿ ਦੀਨੇ ਸੇਵਕ ਸਭਿ ਦਰਬਾਰੇ ॥
انگیکارُ کیئو پربھ اپُنے بھو نِدھ پار اُتارے ॥۱॥
ਅੰਗੀਕਾਰੁ ਕੀਓ ਪ੍ਰਭ ਅਪੁਨੇ ਭਵ ਨਿਧਿ ਪਾਰਿ ਉਤਾਰੇ ॥੧॥
سنّتن کے کارج سگل سوارے ॥
ਸੰਤਨ ਕੇ ਕਾਰਜ ਸਗਲ ਸਵਾਰੇ ॥
دین دئیال کِرپال کِرپا نِدھ پوُرن کھسم ہمارے ॥ رہائو ॥
ਦੀਨ ਦਇਆਲ ਕ੍ਰਿਪਾਲ ਕ੍ਰਿਪਾ ਨਿਧਿ ਪੂਰਨ ਖਸਮ ਹਮਾਰੇ ॥ ਰਹਾਉ ॥
آئو بیٹھُ آدرُ سبھ تھائی اوُن ن کتہوُں باتا ॥
ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥
بھگت سِرپائو دیئو جن اپُنے پرتاپُ نانک پربھ جاتا ॥۲॥۳۰॥۹۴॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥੩੦॥੯੪॥
سورٹھ مہلا ۹
ਸੋਰਠਿ ਮਹਲਾ ੯
اِک اونکار ستگُر پرسادِ ॥
ੴ ਸਤਿਗੁਰ ਪ੍ਰਸਾਦਿ ॥
رے من رام سِئو کر پریت ॥
ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
سروݨ گوبِند گنُ سُنئو ارُ گائو رسنا گیت ॥۱॥ رہائو ॥
ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ ॥੧॥ ਰਹਾਉ ॥
کر سادھسنّگت سِمرُ مادھو ہوہ پتت پُنیت ॥
ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ ॥
کالُ بیالُ جِئو پرئو ڈولیے مکھُ پسارے میت ॥۱॥
ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ ॥੧॥

آج کال پھُن توہِ گرس ہیَے سمجھ راکھئو چیِت ॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ ॥
کہیَے نانکُ رامُ بھج لیَے جاتُ ائُسرُ بیِت ॥ ۲॥ ۱॥
ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ ॥੨॥੧॥
سوٗرٹھ مہلا ۹ ॥
ਸੋਰਠਿ ਮਹਲਾ ੯ ॥
من کی من ہی ماہِ رہی ॥
ਮਨ ਕੀ ਮਨ ਹੀ ਮਾਹਿ ਰਹੀ ॥
نا ہر بھجے ن تیِرتھ سیوے چوٹی کال گہی ॥ ۱॥ رہائو ॥
ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ ॥੧॥ ਰਹਾਉ ॥
دارا میِت پوُت رتھ سنّپت دھن پوُرن سبھ مہی ॥
ਦਾਰਾ ਮੀਤ ਪੂਤ ਰਥ ਸੰਪਤਿ ਧਨ ਪੂਰਨ ਸਭ ਮਹੀ ॥
اور سگل متھِیاے جانئو بھجنُ رامُ کو سہی ॥ ۱॥
ਅਵਰ ਸਗਲ ਮਿਥਿਆ ਏ ਜਾਨਉ ਭਜਨੁ ਰਾਮੁ ਕੋ ਸਹੀ ॥੧॥
پھرت پھرت بہُتے جگ ہارئو مانس دیہ لہی ॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥
نانک کہت ملن کی بریِیا سمرت کہا نہی ॥ ۲॥ ۲॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥
سوٗرٹھ مہلا ۹ ॥
ਸੋਰਠਿ ਮਹਲਾ ੯ ॥
من رے کئُنُ کُمت تیَے لیِنی ॥
ਮਨ ਰੇ ਕਉਨੁ ਕੁਮਤਿ ਤੈ ਲੀਨੀ ॥
پر دارا نِنّدیا رس رچئو رام بھگت نہ کیِنی ॥ ۱॥ رہائو ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥
مکت پنّتھُ جانئو تیَے ناہن دھن جورن کئو دھائیا ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥



انّت سنّگ کاہوُ نہی دیِنا برتھا آپُ بنّدھائیا ॥ ۱॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥

نا ہر بھجِئو ن گُر جنُ سیوِئو نہ اُپجِئو کچھ گِیانا ॥
ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
گھٹ ہی ماہِ نِرنّجنُ تیرےَ تیَے کھوجت اُدِیانا ॥۲॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥੨॥
بہُتُ جنم بھرمت تیَے ہارِئو استھر مت نہی پائی ॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥
مانس دیہ پائے پد ہر بھجُ نانک بات بتائی ॥۳॥۳॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥੩॥੩॥
سورٹھ مہلا ۹ ॥
ਸੋਰਠਿ ਮਹਲਾ ੯ ॥
من رے پربھ کی سرن بِچارو ॥
ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
جِہ سِمرت گنکا سی اُدھری تا کو جسُ اُر دھارو ॥۱॥ رہائو ॥
ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥
اٹل بھئِئو دھرۂ جا کیَے سِمرن ارُ نِربھیَے پدُ پائِیا ॥
ਅਟਲ ਭਇਓ ਧ੍ਰ×ਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥
دُکھ ہرتا اِہ بِدھ کو سُیامی تیَے کاہے بِسرائِیا ॥۱॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ ॥੧॥
جب ہی سرن گہی کِرپا نِدھ گج گراہ تے چھوُٹا ॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ ॥
مہما نام کہا لئو برنئو رام کہت بنّدھن تِہ توُٹا ॥۲॥
ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥੨॥
اجاملُ پاپی جگُ جانے نِمکھ ماہِ نِستارا ॥
ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥
نانک کہت چیت چِنّتامن تیَے بھی اُترہ پارا ॥۳॥۴॥
ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥
سورٹھ مہلا ۹ ॥
ਸੋਰਠਿ ਮਹਲਾ ੯ ॥
پرانی کئُنُ اُپائو کرےَ ॥
ਪ੍ਰਾਨੀ ਕਉਨੁ ਉਪਾਉ ਕਰੈ ॥

جا تے بھگت رام کی پاوۓ جم کو تراسُ ہرۓ ॥۱॥ رہائو ॥
ਜਾ ਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥੧॥ ਰਹਾਉ ॥
کئُنُ کرم بِدیا کہُ کیَسی دھرمُ کئُنُ پھُنِ کرئی ॥
ਕਉਨੁ ਕਰਮ ਬਿਦਿਆ ਕਹੁ ਕੈਸੀ ਧਰਮੁ ਕਉਨੁ ਫੁਨਿ ਕਰਈ ॥
کئُنُ نامُ گُر جا کیَے سِمرۓ بھو ساگر کئو ترئی ॥۱॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ ਭਵ ਸਾਗਰ ਕਉ ਤਰਈ ॥੧॥
کل میَے ایکُ نامُ کِرپا نِدھ جاہِ جپیَے گت پاوۓ ॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ ॥
ائُر دھرم تا کیَے سم ناہن اِہ بِدھ بیدُ بتاوۓ ॥۲॥
ਅਉਰ ਧਰਮ ਤਾ ਕੈ ਸਮ ਨਾਹਨਿ ਇਹ ਬਿਧਿ ਬੇਦੁ ਬਤਾਵੈ ॥੨॥
سکھُ دکھُ رہت سدا نِرلیپی جا کئو کہت گسائی ॥
ਸੁਖੁ ਦੁਖੁ ਰਹਤ ਸਦਾ ਨਿਰਲੇਪੀ ਜਾ ਕਉ ਕਹਤ ਗੁਸਾਈ ॥
سو تُم ہی مہِ بسیَے نِرنّتر نانک درپن نِیائی ॥۳॥۵॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੩॥੫॥
سورٹھ مہلا ۹ ॥
ਸੋਰਠਿ ਮਹਲਾ ੯ ॥
مائی میَے کِہ بِدھ لکھئو گسائی ॥
ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥
مہا موہ اگیان تِمر مو منُ رہئو اُرجھائی ॥۱॥ رہائو ॥
ਮਹਾ ਮੋਹ ਅਗਿਆਨਿ ਤਿਮਰਿ ਮੋ ਮਨੁ ਰਹਿਓ ਉਰਝਾਈ ॥੧॥ ਰਹਾਉ ॥
سگل جنم بھرم ہی بھرم کھوئِئو نہ استھرُ مت پائی ॥
ਸਗਲ ਜਨਮ ਭਰਮ ਹੀ ਭਰਮ ਖੋਇਓ ਨਹ ਅਸਥਿਰੁ ਮਤਿ ਪਾਈ ॥
بِکھیاسکت رہئو نِس باسُر نہ چھوُٹی ادھمائی ॥۱॥
ਬਿਖਿਆਸਕਤ ਰਹਿਓ ਨਿਸ ਬਾਸੁਰ ਨਹ ਛੂਟੀ ਅਧਮਾਈ ॥੧॥
سادھسنّگُ کبہوُ نہی کینا نہ کیِرت پربھ گائی ॥
ਸਾਧਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥
جن نانک میَے ناہِ کوئوُ گنُ راکھ لیہُ سرنائی ॥۲॥۶॥
ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥੨॥੬॥
سورٹھ مہلا ۹ ॥
ਸੋਰਠਿ ਮਹਲਾ ੯ ॥

ماۓی منُ میرۆ بس ناہِ ॥
ਮਾਈ ਮਨੁ ਮੇਰੋ ਬਸਿ ਨਾਹਿ ॥
نِس باسُر بِکھِئن کئو دھاوت کِہِ بِدھِ رۆکئو تاہِ ॥۱॥ رہائو ॥
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ ॥੧॥ ਰਹਾਉ ॥
بید پُران سِمرِت کے مت سُنِ نِمکھ ن ہیئے بساوئے ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
پر دھن پر دارا سِئو رچِئو بِرتھا جنمُ سِراوئے ॥۱॥
ਪਰ ਧਨ ਪਰ ਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ ॥੧॥
مدِ مائِیا کئِے بھئِئو باورۆ سوُجھت نہ کچھُ گِیانا ॥
ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ ॥
گھٹ ہی بھیِترِ بست نِرنّجنُ تا کؤ مرمُ ن جانا ॥۲॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ ॥੨॥



جب ہی سرنِ سادھ کی آئِئو دُرمتِ سگل بِناسی ॥
ਜਬ ਹੀ ਸਰਨਿ ਸਾਧ ਕੀ ਆਇਓ ਦੁਰਮਤਿ ਸਗਲ ਬਿਨਾਸੀ ॥
تب نانک چیتِئو چِنّتامنِ کاٹی جم کی پھاسی ॥۳॥۷॥
ਤਬ ਨਾਨਕ ਚੇਤਿਓ ਚਿੰਤਾਮਨਿ ਕਾਟੀ ਜਮ ਕੀ ਫਾਸੀ ॥੩॥੭॥
سۆرٹھِ مہلا ۹ ॥
ਸੋਰਠਿ ਮਹਲਾ ੯ ॥
رے نر اِہ ساچی جیِء دھارِ ॥
ਰੇ ਨਰ ਇਹ ਸਾਚੀ ਜੀਅ ਧਾਰਿ ॥
سگل جگتُ ہئے جئِسے سُپنا بِنست لگت ن بار ॥۱॥ رہائو ॥
ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥੧॥ ਰਹਾਉ ॥
باروُ بھیِت بنائی رچِ پچِ رہت نہی دِن چارِ ॥
ਬਾਰੂ ਭੀਤਿ ਬਨਾਈ ਰਚਿ ਪਚਿ ਰਹਤ ਨਹੀ ਦਿਨ ਚਾਰਿ ॥
تئِسے ہی اِہ سُکھ مائِیا کے اُرجھِئو کہا گوار ॥۱॥
ਤੈਸੇ ਹੀ ਇਹ ਸੁਖ ਮਾਇਆ ਕੇ ਉਰਝਿਓ ਕਹਾ ਗਵਾਰ ॥੧॥
اجہوُ سمجھ کچھُ بِگرِئو ناہِنِ بھجِ لے نامُ مُرارِ ॥
ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥

کہُ نانک نِج متُ سادھن کئو بھاکھِئو توہِ پکارِ ॥۲॥۸॥
ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੨॥੮॥
سورٹھِ مہلا ۹ ॥
ਸੋਰਠਿ ਮਹਲਾ ੯ ॥
اِہ جگِ میِتُ ن دیکھِئو کوئی ॥
ਇਹ ਜਗਿ ਮੀਤੁ ਨ ਦੇਖਿਓ ਕੋਈ ॥
سگل جگتُ اپنَیے سُکھِ لاگِئو دُکھ میَے سنّگِ ن ہوئی ॥۱॥ رہائو ॥
ਸਗਲ ਜਗਤੁ ਅਪਨੈ ਸੁਖਿ ਲਾਗਿਓ ਦੁਖ ਮੈ ਸੰਗਿ ਨ ਹੋਈ ॥੧॥ ਰਹਾਉ ॥
دارا میِت پوُت سنبنّدھی سگرے دھن سِئو لاگے ॥
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥
جب ہی نِردھن دیکھِئو نر کئو سنّگُ چھاڈِ سبھ بھاگے ॥۱॥
ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥
کہئو کہا ئِیا من بئُرے کئو اِن سِئو نیہُ لگائِئو ॥
ਕਹ□ਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥
دیِنا ناتھ سکل بھَیے بھنّجن جسُ تا کو بِسرائِئو ॥۲॥
ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥
سُیان پوُچھ جِئو بھئِئو ن سوُدھئو بہُتُ جتنُ میَے کیِنئو ॥
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥
نانک لاج بِرد کی راکھہُ نامُ تُہارئو لیِنئو ॥۳॥۹॥
ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ ॥੩॥੯॥
سورٹھِ مہلا ۹ ॥
ਸੋਰਠਿ ਮਹਲਾ ੯ ॥
من رے گہِئو ن گر اُپدیسُ ॥
ਮਨ ਰੇ ਗਹਿਓ ਨ ਗੁਰ ਉਪਦੇਸੁ ॥
کہا بھئِئو جئو موُڈُ مُڈائِئو بھگوئو کیِنو بھیسُ ॥۱॥ رہائو ॥
ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥੧॥ ਰਹਾਉ ॥
ساچ چھاڈِ کیَے جھوُٹھہ لاگِئو جنمُ اکارتھُ کھوئِئو ॥
ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥
کرِ پرپنّچ اُدر نِج پوکھِئو پسُ کی نِیائی سوئِئو ॥۱॥
ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥੧॥

رام بھجن کی گت نہی جانی مائیا ہاتھ بکانا ॥
ਰਾਮ ਭਜਨ ਕੀ ਗਤਿ ਨਹੀ ਜਾਨੀ ਮਾਇਆ ਹਾਥਿ ਬਿਕਾਨਾ ॥
اُرجھ رہئو بکھئن سنگ بئُرا نامُ رتنُ بسرانا ॥۲॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ ਨਾਮੁ ਰਤਨੁ ਬਿਸਰਾਨਾ ॥੨॥
رہئو اچیتُ ن چیتئو گوبند برتھا اَودھ سرانی ॥
ਰਹਿਓ ਅਚੇਤੁ ਨ ਚੇਤਿਓ ਗੋਬਿੰਦ ਬਿਰਥਾ ਅਉਧ ਸਿਰਾਨੀ ॥
کہُ نانک ہر بردُ پچھانئو بھوُلے سدا پرانی ॥۳॥۱۰॥
ਕਹੁ ਨਾਨਕ ਹਰਿ ਬਿਰਦੁ ਪਛਾਨਉ ਭੂਲੇ ਸਦਾ ਪਰਾਨੀ ॥੩॥੧੦॥
سورٹھ مہلا ۹ ॥
ਸੋਰਠਿ ਮਹਲਾ ੯ ॥
جو نرُ دکھ میَے دکھُ نہی مانیَے ॥
ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
سکھ سنیہُ ارُ بھیَے نہی جا کیَے کنچن ماٹی مانیَے ॥۱॥ رہائو ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥
نہ ننّدیا نہ اُستت جا کیَے لوبھُ موہُ ابھمانا ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ہرکھ سوگ تے رہیَے نیارئو ناہِ مان اپمانا ॥۱॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥
آسا منسا سگل تیاگیَے جگ تے رہیَے نراسا ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
کامُ کرودھُ جہ پرسیَے ناہن تہ گھٹ برہمُ نواسا ॥۲॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
گر کرپا جہ نر کئو کینی تہ اِہ جگت پچھانی ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
نانک لین بھئیو گوبند سئو جئو پانی سنگ پانی ॥۳॥۱۱॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥

(Page 634) پنّنا ۶۳۴

سورٹھ مہلا ۹ ॥
ਸੋਰਠਿ ਮਹਲਾ ੯ ॥

پرِیتم جانِ لیہُ من ماہی =
ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
اپنے سُکھ ِسئو ہی جگُ پھاندھئو کو کاہوُ کو ناہی =۱= رہائو =
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧॥ ਰਹਾਉ ॥
سُکھ میَے آنِ بہُتُ مِلِ بیَٹھت رہت چہوُ دِسِ گھیرَے =
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ ॥
بِپت پری سبھ ہی سنّگُ چھاڑِت کوئوُ ن آوت نیرَے =۱=
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ ॥੧॥
گھر کی نارِ بہُتُ ہِتُ جا ِسئو سدا رہت سنّگ لاگی =
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥
جب ہی ہنّس تجی اِہ کانئِیا پریت پریت کرِ بھاگی =۲=
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥
اِہ بِدھ کو بِئُہارُ بنِئو ہیَے جا ِسئو نیہُ لگائِئو =
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ ਜਾ ਸਿਉ ਨੇਹੁ ਲਗਾਇਓ ॥
انّت بار نانک بِنُ ہرِ جی کوئوُ کامِ ن آئِئو =۳= ۲۱= ۹۳۱=
ਅੰਤ ਬਾਰ ਨਾਨਕ ਬਿਨੁ ਹਰਿ ਜੀ ਕੋਊ ਕਾਮਿ ਨ ਆਇਓ ॥੩॥੧੨॥੧੩੯॥
سورِٹھ مہلا ۱ گھرُ ۱ اسٹپدِیا چئُتُکی
ਸੋਰਠਿ ਮਹਲਾ ੧ ਘਰੁ ੧ ਅਸਟਪਦੀਆ ਚਉਤੁਕੀ
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
دُبِدھا ن پڑئو ہرِ بِنُ ہورُ ن پوُجئو مڑَے مسانِ ن جائی =
ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ ॥
ِترسنا راچِ ن پر گھرِ جاوا ِترسنا نامِ بُجھائی =
ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ ॥
گھر بھیِترِ گھرُ گُروُ دِکھائِیا سہجِ رتے من بھائی =
ਘਰ ਭੀਤਰਿ ਘਰੁ ਗੁਰੂ ਦਿਖਾਇਆ ਸਹਜਿ ਰਤੇ ਮਨ ਭਾਈ ॥
توُ آپے دانا آپے بِینا توُ دیوہِ مت سائی =۱=
ਤੂ ਆਪੇ ਦਾਨਾ ਆਪੇ ਬੀਨਾ ਤੂ ਦੇਵਹਿ ਮਤਿ ਸਾਈ ॥੧॥
منُ بیَراگِ رتئو بیَراگی سبدِ منُ بیدھِیا میری مائی =
ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ ॥

انتر جوت نرنتر بانی ساچے ساہب سئو لو لائی = رہائو =
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ ॥ ਰਹਾਉ ॥
اسنکھ بیراگی کہہ بیراگ سو بیراگی ج کھسمیے بھاوے =
ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ ॥
ہردے سبد سدا بھیے رچیا گر کی کار کماوے =
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ ॥
ایکو چیتیے منوُیا ن ڈولیے دھاوتُ ورج رہاوے =
ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ ॥
سہجے ماتا سدا رنگ راتا ساچے کے گن گاوے =۲=
ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ ॥੨॥
منوُیا پئُن بندُ سکھواسی نام وسیے سکھ بھائی =
ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ ॥
جہبا نیتر سوتر سچ راتے جل بُجھی تجھہ بجھائی =
ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ ॥
آس نراس رہیے بیراگی نج گھر تاڑی لائی =
ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ ॥
بھکھیا نام رجے سنتوکھی انمرتُ سہج پیائی =۳=
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ ॥੩॥
دبدھا وچ بیراگُ ن ہووی جب لگُ دوُجی رائی =
ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ ॥
سبھُ جگُ تیرا توُ ایکو داتا اورُ ن دوُجا بھائی =
ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ ॥
منمکھ جنت دکھ سدا نواسی گرمکھ دے وڈیائی =
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ ॥
اپر اپار اگنم اگوچر کہنیے کیم ن پائی =۴=
ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ ॥੪॥
سنّ سمادھ مہا پرمارتھ تین بھون پت نامں =
ਸੁੰਨ ਸਮਾਧਿ ਮਹਾ ਪਰਮਾਰਥੁ ਤੀਨਿ ਭਵਣ ਪਤਿ ਨਾਮੰ ॥
مستک لیکھُ جیا جگ جونی سر سر لیکھُ سہامں =
ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ॥

کرم سکرم کرائے آپے آپے بھگت دِڑاں =
ਕਰਮ ਸੁਕਰਮ ਕਰਾਏ ਆਪੇ ਆਪੇ ਭਗਤਿ ਦ੍ਰਿੜਾਮੰ ॥
مَن مُکھ جوُٹھ لہیَے بھیَے مان آپے گیان اگاں = ۵=
ਮਨਿ ਮੁਖਿ ਜੂਠਿ ਲਹੈ ਭੈ ਮਾਨ  ਆਪੇ ਗਿਆਨੁ ਅਗਾਮੰ ॥੫॥

(Page 635) ۵۳۲ پنّنا

جِن چاکھیا سیئی سادُ جانن جیؤ گنّگے مِٹھیائی =
ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥
اکتھیَے کا کِیا کتھیِئیَے بھائی چالئو سدا رجائی =
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥
گرُ داتا میلے تا مت ہووے نِگُرے مت ن کائی =
ਗੁਰੁ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥
جیؤ چلائے تیؤ چالہ بھائی ہور کِیا کو کرے چترُائی = ۲=
ਜਿਉ ਚਲਾਏ ਤਿਉ ਚਾਲਹ ਭਾਈ ਹੋਰ ਕਿਆ ਕੋ ਕਰੇ ਚਤੁਰਾਈ ॥੬॥
اِک بھرم بھُلائے اِک بھگتی راتے تیرا کھیلُ اپارا =
ਇਕਿ ਭਰਮਿ ਭੁਲਾਏ ਇਕਿ ਭਗਤੀ ਰਾਤੇ ਤੇਰਾ ਖੇਲੁ ਅਪਾਰਾ ॥
جِتُ تُدھُ لائے تیہا پھلُ پائِیا توُ ہُکم چلاوݨہارا =
ਜਿਤੁ ਤੁਧੁ ਲਾਏ ਤੇਹਾ ਫਲੁ ਪਾਇਆ ਤੂ ਹੁਕਮਿ ਚਲਾਵਣਹਾਰਾ ॥
سیوا کری جے کِچھُ ہووے اپݨا جیئو پنّڈُ تُمارا =
ਸੇਵਾ ਕਰੀ ਜੇ ਕਿਛੁ ਹੋਵੈ ਅਪਣਾ ਜੀਉ ਪਿੰਡੁ ਤੁਮਾਰਾ ॥
ستگُر مِلئیَے کرپا کِینی انّمرت نامُ ادھارا = ۷=
ਸਤਿਗੁਰਿ ਮਿਲਿਐ ਕਿਰਪਾ ਕੀਨੀ ਅੰਮ੍ਰਿਤ ਨਾਮੁ ਅਧਾਰਾ ॥੭॥
گگننّتر واسیا گُݨ پرگاسیا گُݨ مہ گیان دھیان =
ਗਗਨ ਤਰਿ ਵਾਸਿਆ ਗੁਣ ਪਰਗਾਸਿਆ ਗੁਣ ਮਹਿ ਗਿਆਨ ਧਿਆਨ  ॥
نامُ مَن بھاوے کہیَے کہاوے تتو تتُ وکھان =
ਨਾਮੁ ਮਨਿ ਭਾਵੈ ਕਹੈ ਕਹਾਵੈ ਤਤੋ ਤਤੁ ਵਖਾਨ  ॥
سبدُ گُر پیِرا گہِر گنّبھیِرا بِن سبدے جگُ بئُران =
ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨ  ॥
پوُرا بیَراگی سہج سُبھاگی سچُ نانک مَنُ مان = ۸= ا=
ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨ  ॥੮॥੧॥

سۄرٹھ مہلا ۱ تِتُکی ॥

ਸੋਰਠਿ ਮਹਲਾ ੧ ਤਿਤੁਕੀ ॥

آسا منسا بنّدھنی بھائی کرم دھرم بنّدھکاری ॥

ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥

پاپِ پُنِّ جگُ جائِیا بھائی بِنسیَے نامُ وِساری ॥

ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥

اِہ مائِیا جگِ مۄہݨی بھائی کرم سبھے ویکاری ॥۱॥

ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥੧॥

سُݨِ پنّڈِت کرما کاری ॥

ਸੁਣਿ ਪੰਡਿਤ ਕਰਮਾ ਕਾਰੀ ॥

جِتُ کرمِ سُکھُ اُوپجیَے بھائی سُ آتم تتُ بیِچاری ॥ رہائُو ॥

ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥

ساستُ بیدُ بکیَے کھڑۄ بھائی کرم کرہُ سنّساری ॥

ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥

پاکھنّڈِ میَلُ ن چُوکئی بھائی انّترِ میَلُ وِکاری ॥

ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥

اِن بِدھِ ڈُوبی ماکُری بھائی اُوںڈی سِر کیَے بھاری ॥۲॥

ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥

دُرمتِ گھݨی وِگُوتی بھائی دُوجیَے بھائِ کھُیائی ॥

ਦੁਰਮਤਿ ਘਣੀ ਵਿਗੂਤੀ ਭਾਈ ਦੂਜੈ ਭਾਇ ਖੁਆਈ ॥

بِنُ ستِگُر نامُ ن پائیِئیَے بھائی بِنُ نامیَے بھرمُ ن جائی ॥

ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ ਬਿਨੁ ਨਾਮੈ ਭਰਮੁ ਨ ਜਾਈ ॥

ستِگُرُ سیوے تا سُکھُ پائے بھائی آوݨُ جاݨُ رہائی ॥۳॥

ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ ਆਵਣੁ ਜਾਣੁ ਰਹਾਈ ॥੩॥

ساچُ سہجُ گُر تے اُوپجیَے بھائی منُ نِرملُ ساچِ سمائی ॥

ਸਾਚੁ ਸਹਜੁ ਗੁਰ ਤੇ ਊਪਜੈ ਭਾਈ ਮਨੁ ਨਿਰਮਲੁ ਸਾਚਿ ਸਮਾਈ ॥

گُرُ سیوے سۄ بُوجھیَے بھائی گُر بِنُ مگُ ن پائی ॥

ਗੁਰੁ ਸੇਵੇ ਸੋ ਬੂਝੈ ਭਾਈ ਗੁਰ ਬਿਨੁ ਮਗੁ ਨ ਪਾਈ ॥

جِسُ انّترِ لۄبھُ کِ کرم کماوئے بھائی کُوڑُ بۄلِ بِکھُ کھائی ॥۴॥

ਜਿਸੁ ਅੰਤਰਿ ਲੋਭੁ ਕਿ ਕਰਮ ਕਮਾਵੈ ਭਾਈ ਕੂੜੁ ਬੋਲਿ ਬਿਖੁ ਖਾਈ ॥੪॥

پنّڈِت دہی وِلوئیِئیَے بھائی وِچہُ نِکلیَے تتھُ =
ਪੰਡਿਤ ਦਹੀ ਵਿਲੋਈਐ ਭਾਈ ਵਿਚਹੁ ਨਿਕਲੈ ਤਥੁ ॥
جلُ متھیِئیَے جلُ دیکھیِئیَے بھائی اِہُ جگُ ایہا وتھُ =
ਜਲੁ ਮਥੀਐ ਜਲੁ ਦੇਖੀਐ ਭਾਈ ਇਹੁ ਜਗੁ ਏਹਾ ਵਥੁ ॥
گُر بِنُ بھرمِ وِگوُچیِئیَے بھائی گھٹِ گھٹِ دیئو الکھُ = ۵=
ਗੁਰ ਬਿਨੁ ਭਰਮਿ ਵਿਗੂਚੀਐ ਭਾਈ ਘਟਿ ਘਟਿ ਦੇਉ ਅਲਖੁ ॥੫॥
اِہُ جگُ تاگو سوُت کو بھائی دہ دِس بادھو مائے =
ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ ॥
بِنُ گُر گاٹھِ ن چھوُٹئی بھائی تھاکے کرم کمائے =
ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ ॥
اِہُ جگُ بھرمِ بھُلائِیا بھائی کہنا کِچھوُ ن جائے = ٦=
ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ ॥੬॥
گُر مِلِئیَے بھئو منِ وسیَے بھائی بھیَے مرنا سچُ لیکھُ =
ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ ॥
مجنُ دانُ چنّگِیائِیا بھائی درگہ نامُ وِسیکھُ =
ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ ॥

(Page 636) پنّنا ٦٣٦

گُرُ انّکسُ جِنِ نامُ دِرڑائِیا بھائی منِ وسِیا چوُکا بھیکھُ = ۷=
ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ ॥੭॥
اِہُ تنُ ہاٹُ سراپھ کو بھائی وکھرُ نامُ اپارُ =
ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥
اِہُ وکھرُ واپاری سو دِرڑئے بھائی گُر سبدِ کرے ویِچارُ =
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥
دھنُ واپاری نانکا بھائی میلِ کرے واپارُ = ۸= ۲=
ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥੮॥੨॥
سورِٹھ مہلا ۱ =
ਸੋਰਠਿ ਮਹਲਾ ੧ ॥
جِنھی ستِگُرُ سیوِیا پِیارے تِنھ کے ساتھ ترے =
ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ਹ ਕੇ ਸਾਥ ਤਰੇ ॥

تِنہا ٹھاک ن پائیئیَے پیارے انّمرت رسن ہرے ॥
ਤਿਨ੍ਹਾ ਠਾਕ ਨ ਪਾਈਐ ਪਿਆਰੇ ਅੰਮ੍ਰਿਤ ਰਸਨ ਹਰੇ ॥
بُوڈے بھارے بھیَے بِنا پیارے تارے ندرِ کرے ॥۱॥
ਬੂਡੇ ਭਾਰੇ ਭੈ ਬਿਨਾ ਪਿਆਰੇ ਤਾਰੇ ਨਦਰਿ ਕਰੇ ॥੧॥
بھی تُوہیَے سالاہنا پیارے بھی تیری سالاہ ॥
ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥
وِنُ بوہِتھ بھیَے ڈُبیئیَے پیارے کنّدھی پائِ کہاہ ॥۱॥ رہاؤ ॥
ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥੧॥ ਰਹਾਉ ॥
سالاہی سالاہنا پیارے دُوجا اورُ ن کوئِ ॥
ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ ॥
میرے پربھ سالاہنِ سے بھلے پیارے سبدِ رتے رنّگُ ہوئِ ॥
ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ ॥
تِس کی سنّگتِ جے مِلیَے پیارے رسُ لیَے تتُ وِلوئِ ॥۲॥
ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ ॥੨॥
پتِ پروانا ساچ کا پیارے نامُ سچا نیِسانُ ॥
ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ ॥
آئِیا لِکھِ لیَے جاونا پیارے ہُکمی ہُکمُ پچھانُ ॥
ਆਇਆ ਲਿਖਿ ਲੈ ਜਾਵਣਾ ਪਿਆਰੇ ਹੁਕਮੀ ਹੁਕਮੁ ਪਛਾਣੁ ॥
گُر بِنُ ہُکمُ ن بُوجھیئیَے پیارے ساچے ساچا تانُ ॥۳॥
ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ ॥੩॥
ہُکمیَے انّدرِ نِنّمیا پیارے ہُکمیَے اُدر مجھارِ ॥
ਹੁਕਮੈ ਅੰਦਰਿ ਨਿੰਮਿਆ ਪਿਆਰੇ ਹੁਕਮੈ ਉਦਰ ਮਝਾਰਿ ॥
ہُکمیَے انّدرِ جنّمیا پیارے اُوددھئو سِر کیَے بھارِ ॥
ਹੁਕਮੈ ਅੰਦਰਿ ਜੰਮਿਆ ਪਿਆਰੇ ਊਧਉ ਸਿਰ ਕੈ ਭਾਰਿ ॥
گُرمُکھِ درگہ جانیئیَے پیارے چلیَے کارج سارِ ॥۴॥
ਗੁਰਮੁਖਿ ਦਰਗਹ ਜਾਣੀਐ ਪਿਆਰੇ ਚਲੈ ਕਾਰਜ ਸਾਰਿ ॥੪॥
ہُکمیَے انّدرِ آئِیا پیارے ہُکمے جادو جائِ ॥
ਹੁਕਮੈ ਅੰਦਰਿ ਆਇਆ ਪਿਆਰੇ ਹੁਕਮੇ ਜਾਦੋ ਜਾਇ ॥
ہُکمے بنّھِ چلائیئیَے پیارے منمُکھ لہیَے سجائِ ॥
ਹੁਕਮੇ ਬੰਨ੍ਹਿ ਚਲਾਈਐ ਪਿਆਰੇ ਮਨਮੁਖਿ ਲਹੈ ਸਜਾਇ ॥

ہکمے سبد پچھانئیئیے پیارے درگہ پیدھا جائے = ۵ =

ਹੁਕਮੇ ਸਬਦਿ ਪਛਾਣੀਐ ਪਿਆਰੇ ਦਰਗਹ ਪੈਧਾ ਜਾਇ ॥੫॥

ہکمے گنت گنائییئیے پیارے ہکمے ہئُمیَے دوئے =

ਹੁਕਮੇ ਗਣਤ ਗਣਾਈਐ ਪਿਆਰੇ ਹੁਕਮੇ ਹਉਮੈ ਦੋਇ ॥

ہکمے بھوے بھوائییئیے پیارے اوگنِ مٹُھی روئے =

ਹੁਕਮੇ ਭਵੈ ਭਵਾਈਐ ਪਿਆਰੇ ਅਵਗਣਿ ਮੁਠੀ ਰੋਇ ॥

ہکمُ سِواپیَے ساہ کا پیارے سچُ مِلیَے وڈِیائی ہوئے = ۶ =

ਹੁਕਮੁ ਸਿਵਾਪੈ ਸਾਹ ਕਾ ਪਿਆਰੇ ਸਚੁ ਮਿਲੈ ਵਡਿਆਈ ਹੋਇ ॥੬॥

آکھنِ اؤکھا آکھیئیے پیارے کِئو سُنِئیے سچُ نائو =

ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥

جِنہی سو سالاہِیا پیارے ہئو تِنہ بلِہارئے جائو =

ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ਹ ਬਲਿਹਾਰੈ ਜਾਉ ॥

نائو مِلیَے سنّتوکھییِاں پیارے ندری میل مِلائو = ۷ =

ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥

کائِیا کاگدُ جے تھیئیے پیارے منُ مسوانی دھارِ =

ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ ॥

للتا لیکھنِ سچ کی پیارے ہرِ گنِ لِکھہُ وِچارِ =

ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ ॥

دھنُ لیکھاری نانکا پیارے ساچُ لِکھیَے اُرِ دھارِ = ۸ = ۳ =

ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ ॥੮॥੩॥

سورٹھِ مہلا ۱ پہِلا دُتُکی =

ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥

توُ گندا توَ نِرملو بھائی نِرملُ نا منُ ہوئے =

ਤੂ ਗੁਣਦਾਤੌ ਨਿਰਮਲੋ ਭਾਈ ਨਿਰਮਲੁ ਨਾ ਮਨੁ ਹੋਇ ॥

ہم اپرادھی نِرگنے بھائی تُجھ ہی تے گنُ سوئے = ۱ =

ਹਮ ਅਪਰਾਧੀ ਨਿਰਗੁਣੇ ਭਾਈ ਤੁਝ ਹੀ ਤੇ ਗੁਣੁ ਸੋਇ ॥੧॥

میرے پریتما توُ کرتا کرِ ویکھُ =

ਮੇਰੇ ਪ੍ਰੀਤਮਾ ਤੂ ਕਰਤਾ ਕਰਿ ਵੇਖੁ ॥

ہئو پاپی پاکھنڈیِیا بھائی منِ تنِ نام وِسیکھُ = رہائو =

ਹਉ ਪਾਪੀ ਪਾਖੰਡੀਆ ਭਾਈ ਮਨਿ ਤਨਿ ਨਾਮ ਵਿਸੇਖੁ ॥ ਰਹਾਉ ॥

بِکھُ مائِیا چِتُ مۏہِیا بھائی چتُرائی پت کھۏئِے =

ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ ॥

چِت مہِ ٹھاکُرُ سچ وسَے بھائی جے گُر گِیانُ سمۏئِے = ۲=

ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ ॥੨॥

رۏُڑۏَ رۏُڑۏَ آکھِیئَے بھائی رۏُڑۏَ لال چلۏُلُ =

ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ ॥

جے منُ ہر سِئو بیَراگیِئَے بھائی در گھر ساچُ ابھۏُلُ = ۳=

ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ ॥੩॥

پاتالی آکاس تۏُ بھائی گھر گھر تۏُ گُݨ گِیانُ =

ਪਾਤਾਲੀ ਆਕਾਸਿ ਤੂ ਭਾਈ ਘਰਿ ਘਰਿ ਤੂ ਗੁਣ ਗਿਆਨੁ ॥

گُر مِلِئِیَے سُکھُ پائِیا بھائی چۏُکا منہُ گُمانُ = ۴=

ਗੁਰ ਮਿਲਿਐ ਸੁਖੁ ਪਾਇਆ ਭਾਈ ਚੂਕਾ ਮਨਹੁ ਗੁਮਾਨੁ ॥੪॥

جل مل کائِیا ماجیِئَے بھائی بھی میَلا تنُ ہۏئِے =

ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥

گِیان مہا رس نائیِئَے بھائی منُ تنُ نِرملُ ہۏئِے = ۵=

ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥੫॥

دیوی دیوا پۏُجیِئَے بھائی کِیا ماگئو کِیا دیہِ =

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥

پاہݨُ نیِر پکھالیِئَے بھائی جل مہِ بۏُڈہِ تیہِ = ۶=

ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥

گُر بِنُ الکھُ ن لکھیِئَے بھائی جگُ بۏُڈَے پت کھۏئِے =

ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥

میرے ٹھاکُر ہاتھ وڈائیِیا بھائی جیَے بھاوَے تیَے دیئِے = ۷=

ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ ॥੭॥

بئیِئر بۏلیَے میِٹھُلی بھائی ساچُ کہیَے پِر بھائِے =

ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥

بِرہیَے بیدھی سچ وسی بھائی اِدھک رہی ہر نائِے = ۸=

ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥੮॥

سبھُ کوٗ آکھَیے آپنا بھائی گُرتے بُجھَیے سُجانُ ॥
ਸਭੁ ਕੋ ਆਖੈ ਆਪਣਾ ਭਾਈ ਗੁਰ ਤੇ ਬੁਝੈ ਸੁਜਾਨੁ ॥
جوٗ بِیدھے سے اوُبرے بھائی سبدُ سچا نِیسانُ ॥۹॥
ਜੋ ਬੀਧੇ ਸੇ ਊਬਰੇ ਭਾਈ ਸਬਦੁ ਸਚਾ ਨੀਸਾਨੁ ॥੯॥
اِیدھنُ اِدھک سکیلِیئَیے بھائی پاوکُ رنّچک پائے ॥
ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥
کِھنُ پلُ نامُ رِدئے وسَیے بھائی نانک مِلنُ سُبھائے ॥۱۰॥۴॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥੪॥
سوٗرٹھِ مہلا ۳ گھرُ ۱ تِتکّی
ਸੋਰਠਿ ਮਹਲਾ ੩ ਘਰੁ ੧ ਤਿਤੁਕੀ
اِکّ اوٗنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
بھگتا دی سدا توٗ رکھدا ہرِ جیِئوٗ دھُرِ توٗ رکھدا آئِیا ॥
ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥
پرہلاد جن تُدھُ راکھِ لئے ہرِ جیِئوٗ ہرنکھسُ مارِ پچائِیا ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥
گُرمُکھا نوٗ پرتیِت ہَیے ہرِ جیِئوٗ منمُکھ بھرمِ بھُلائِیا ॥۱॥
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥
ہرِ جی ایہ تیری وڈِیائی ॥
ਹਰਿ ਜੀ ਏਹ ਤੇਰੀ ਵਡਿਆਈ ॥
بھگتا کی پَیج رکھُ توٗ سُیامی بھگت تیری سرنائی ॥ رہائوٗ ॥
ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥
بھگتا نوٗ جمُ جوٗہِ ن ساکَیے کالُ ن نیڑَے جائی ॥
ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥
کیول رام نامُ منِ وسِیا نامے ہی مُکتِ پائی ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥
رِدھِ سِدھِ سبھ بھگتا چرݨی لاگی گُر کَیے سہجِ سُبھائی ॥۲॥
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ ॥੨॥
منمُکھا نوٗ پرتیِت ن آوی انّترِ لوٗبھ سُیائوٗ ॥
ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥

گُرمُکھ ہِردَے سبدُ ن بھیدِئو ہر نامِ ن لاگا بھائو ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥
کُوڑ کپٹ پاجُ لہِ جاسی منمُکھ پھِیکا الائو ॥ ۳॥
ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥
بھگتا وِچ آپ ورتدا پربھ جی بھگتی ہُوُ تُوُ جاتا ॥
ਭਗਤਾ ਵਿਚਿ ਆਪਿ ਵਰਤਦਾ ਪ੍ਰਭ ਜੀ ਭਗਤੀ ਹੂ ਤੂ ਜਾਤਾ ॥
مائِیا مۄہ سبھ لۄک ہَے تیری تُوُ ایکو پُرکھُ بِدھاتا ॥
ਮਾਇਆ ਮੋਹ ਸਭ ਲੋਕ ਹੈ ਤੇਰੀ ਤੂ ਏਕੋ ਪੁਰਖੁ ਬਿਧਾਤਾ ॥

(Page 638) پنّنا ۸۳۶

ہئُمَے مار منسا منہِ سمانْی گُر کَے سبد پچھاتا ॥ ۴॥
ਹਉਮੈ ਮਾਰਿ ਮਨਸਾ ਮਨਹਿ ਸਮਾਣੀ ਗੁਰ ਕੈ ਸਬਦਿ ਪਛਾਤਾ ॥੪॥
اچِنّت کنّم کرہِ پربھ تِن کے جِن ہر کا نامُ پیارا ॥
ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥
گُر پرسادِ سدا مَنِ وسِیا سبھِ کاج سوارنْہارا ॥
ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ ॥
اۄنا کی رِیس کرے سُ وِگُچَے جِن ہر پربھُ ہَے رکھوارا ॥ ۵॥
ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ ॥੫॥
بِنُ ستِگُر سیوے کِنَے ن پائِیا منمُکھ بھئُک مُئے بِللائی ॥
ਬਿਨੁ ਸਤਿਗੁਰ ਸੇਵੇ ਕਿਨੈ ਨ ਪਾਇਆ ਮਨਮੁਖਿ ਭਉਕਿ ਮੁਏ ਬਿਲਲਾਈ ॥
آوہِ جاوہِ ٹھئُر ن پاوہِ دُکھ مہِ دُکھ سمائی ॥
ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥
گُرمُکھ ہۄوَے سُ انّمرتُ پیوَے سہجے ساچ سمائی ॥ ۶॥
ਗੁਰਮੁਖਿ ਹੋਵੈ ਸੁ ਅੰਮ੍ਰਿਤੁ ਪੀਵੈ ਸਹਜੇ ਸਾਚਿ ਸਮਾਈ ॥੬॥
بِنُ ستِگُر سیوے جنمُ ن چھۄڈَے جے انیک کرم کرَے اِدھکائی ॥
ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥
وید پڑہِ تَے واد وکھانْہِ بِنُ ہر پت گوائی ॥
ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥
سچا ستِگُرُ ساچی جِسُ بانْی بھج چھُوٹہِ گُر سرنْائی ॥ ۷॥
ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥

ِجن ہر ِمن وِسیا سے دِر ساچے دِر ساچیَے سچِیارا ॥
ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥
اۄنا دی سۄبھا جُگِ جُگِ ہۄئی کۄئِے ن میٹݨہارا ॥
ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥
نانک ِتن کیَے سد بِلہارےَ ِجن ہر راِکھیا اُرِ دھارا ॥۸॥۱॥
ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿ ਧਾਰਾ ॥੮॥੧॥
سۄرِٹھ مہلا ۳ دُتُکی ॥
ਸੋਰਠਿ ਮਹਲਾ ੩ ਦੁਤੁਕੀ ॥
ِنگُݨیا نۄ آپے بکھِس لئے بھائی ستِگُر کی سیوا لائِے ॥
ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥
ستِگُر کی سیوا اُوتم ہیَے بھائی رام ناِم ِچتُ لائِے ॥۱॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥
ہر جیِئو آپے بکھِس ِملائِے ॥
ਹਰਿ ਜੀਉ ਆਪੇ ਬਖਸਿ ਮਿਲਾਇ ॥
گُݨہیِݨ ہم اپرادھی بھائی پُوِرےَ ستِگُرِ لئے رلائِے ॥ رہائُو ॥
ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥
کئُݨ کئُݨ اپرادھی بکھِسئنُ ِپیارے ساچیَے سبِد وِیچارِ ॥
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥
بھئُجلُ پارِ اُتارِئنُ بھائی ستِگُر بیڑےَ چاڑِ ॥۲॥
ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥
منُورےَ تے کنّچن بھئے بھائی گُرُ پارسُ میِل ِملائِے ॥
ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥
آپُ چھۄڈِ نائُو مِن وِسیا بھائی جۄتی جۄِت ِملائِے ॥۳॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥
ہئُو واری ہئُو وارݨیَے بھائی ستِگُر کئُو سد بِلہارےَ جائُو ॥
ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥
نامُ ِندھانُ ِجِن ِدتا بھائی گُرمِت سہِج سمائُو ॥۴॥
ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥
گُر ِبنُ سہجُ ن اُوپجیَے بھائی پُوچھہُ ِگیانِیا جائِے ॥
ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥

سِتگُر کی سیوا سدا کرِ بھائی وِچہُ آپُ گوائے = ۵=
ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥
گُرمتی بھئُو اُوپجیَے بھائی بھئُو کرݨی سچُ سارُ =
ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥
پریم پدارتھُ پائیِئیَے بھائی سچُ نامُ آدھارُ = ۶=
ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥
جو سِتگُرُ سیوہِ آپݨا بھائی تِن کیَے ہئُو لاگئُو پائے =
ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥
جنمُ سواری آپݨا بھائی کُلُ بھی لئی بکھسائے = ۷=
ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥
سچُ باݨی سچُ سبدُ ہیَے بھائی گُر کِرپا تے ہوئے =
ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥
نانک نامُ ہرِ منِ وسیَے بھائی تِسُ بِگھنُ ن لاگیَے کوئے = ۸= ۲=
ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥

(Page 639) پنّنا ۶۳۹

سورِٹھ مہلا ۳ =
ਸੋਰਠਿ ਮਹਲਾ ੩ ॥
ہرِ جیِئُو سبدے جاپدا بھائی پُورَے بھاگِ مِلائے =
ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥
سدا سُکھُ سوہاگݨی بھائی اندِنُ رتیِیا رنگُ لائے = ۱=
ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥੧॥
ہرِ جی تُوُ آپے رنگُ چڑائے =
ਹਰਿ ਜੀ ਤੂ ਆਪੇ ਰੰਗੁ ਚੜਾਇ ॥
گاوہُ گاوہُ رنگِ راتِہو بھائی ہرِ سیتی رنگُ لائے = رہائو =
ਗਾਵਹੁ ਗਾਵਹੁ ਰੰਗਿ ਰਾਤਿਹੋ ਭਾਈ ਹਰਿ ਸੇਤੀ ਰੰਗੁ ਲਾਇ ॥ ਰਹਾਉ ॥
گُر کی کار کماوݨی بھائی آپُ چھوڈِ چِتُ لائے =
ਗੁਰ ਕੀ ਕਾਰ ਕਮਾਵਣੀ ਭਾਈ ਆਪੁ ਛੋਡਿ ਚਿਤੁ ਲਾਇ ॥
سدا سہجُ پھِرِ دُکھُ ن لگئی بھائی ہرِ آپِ وسیَے منِ آئے = ۲=
ਸਦਾ ਸਹਜੁ ਫਿਰਿ ਦੁਖੁ ਨ ਲਗਈ ਭਾਈ ਹਰਿ ਆਪਿ ਵਸੈ ਮਨਿ ਆਇ ॥੨॥

پِر کا ہُکمُ ن جانٔئی بھائی سا کُلکھنٔی کُنارِ ॥
ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ॥
منہٹھِ کار کماوٕنی بھائی وِنُ ناوےَ کوُڑِیارِ ॥੩॥
ਮਨਹਠਿ ਕਾਰ ਕਮਾਵਣੀ ਭਾਈ ਵਿਣੁ ਨਾਵੈ ਕੂੜਿਆਰਿ ॥੩॥
سے گاوہِ جِن مستکِ بھاگُ ہےَ بھائی بھائے سچےَ بیَراگُ ॥
ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ ॥
اندِنُ راتے گُن روہِ بھائی نِربھئُو گُر لِو لاگُ ॥੪॥
ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ ॥੪॥
سبھنا مارِ جیِوالدا بھائی سو سیوہُ دِنُ راتِ ॥
ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ ॥
سو کِئُو منہُ وِساریِئےَ بھائی جِس دی وڈی ہےَ داتِ ॥੫॥
ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ ॥੫॥
منمُکھِ میَلی ڈُنّمنٔی بھائی درگہ ناہی تھائُو ॥
ਮਨਮੁਖਿ ਮੈਲੀ ਡੁੰਮਣੀ ਭਾਈ ਦਰਗਹ ਨਾਹੀ ਥਾਉ ॥
گُرمُکھِ ہووےَ ت گُن روےَ بھائی مِلِ پ٘ریِتم ساچِ سمائُو ॥੬॥
ਗੁਰਮੁਖਿ ਹੋਵੈ ਤ ਗੁਣ ਰਵੈ ਭਾਈ ਮਿਲਿ ਪ੍ਰੀਤਮ ਸਾਚਿ ਸਮਾਉ ॥੬॥
ایتُ جنمِ ہرِ ن چیتِئو بھائی کِیا مُہُ دیسی جائے ॥
ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ ॥
کِڑی پونّدی مُہائِئونُ بھائی بِکھِیا نو لوبھائے ॥੭॥
ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ ॥੭॥
نامُ سمالہِ سُکھِ وسہِ بھائی سدا سُکھُ سانّتِ سریِر ॥
ਨਾਮੁ ਸਮਾਲਹਿ ਸੁਖਿ ਵਸਹਿ ਭਾਈ ਸਦਾ ਸੁਖੁ ਸਾਂਤਿ ਸਰੀਰ ॥
نانک نامُ سمالِ توُ بھائی اپرنّپر گُنٔی گہیِر ॥੮॥੩॥
ਨਾਨਕ ਨਾਮੁ ਸਮਾਲਿ ਤੂ ਭਾਈ ਅਪਰੰਪਰ ਗੁਣੀ ਗਹੀਰ ॥੮॥੩॥
سورٹھِ مہلا ੫ گھرُ ੧ اسٹپدیِیا
ਸੋਰਠਿ ਮਹਲਾ ੫ ਘਰੁ ੧ ਅਸਟਪਦੀਆ
ੴ ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سبھُ جگُ جِنہِ اُپائِیا بھائی کرنٔ کارنٔ سمرتھُ ॥
ਸਭੁ ਜਗੁ ਜਿਨਹਿ ਉਪਾਇਆ ਭਾਈ ਕਰਣ ਕਾਰਣ ਸਮਰਥੁ ॥

جیئو پنڈُ جِن ساجِیا بھائی دے کر اپنی وتھُ ॥
ਜੀਉ ਪਿੰਡੁ ਜਿਨਿ ਸਾਜਿਆ ਭਾਈ ਦੇ ਕਰਿ ਅਪਣੀ ਵਥੁ ॥
کِن کہیئیَے کِئو دیکھیئیَے بھائی کرتا ایکُ اکتھُ ॥
ਕਿਨਿ ਕਹੀਐ ਕਿਉ ਦੇਖੀਐ ਭਾਈ ਕਰਤਾ ਏਕੁ ਅਕਥੁ ॥
گُرُ گوِوندُ سلاہیئیَے بھائی جِس تے جاپیَے تتھُ ॥۱॥
ਗੁਰੁ ਗੋਵਿੰਦੁ ਸਲਾਹੀਐ ਭਾਈ ਜਿਸ ਤੇ ਜਾਪੈ ਤਥੁ ॥੧॥
میرے من جپیئیَے ہر بھگونّتا ॥
ਮੇਰੇ ਮਨ ਜਪੀਐ ਹਰਿ ਭਗਵੰਤਾ ॥
نام دانُ دیئے جن اپنے دوُکھ درد کا ہنّتا ॥ رہائو ॥
ਨਾਮ ਦਾਨੁ ਦੇਇ ਜਨ ਅਪਨੇ ਦੂਖ ਦਰਦ ਕਾ ਹੰਤਾ ॥ ਰਹਾਉ ॥
جا کیَے گھر سبھُ کِچھُ ہیَے بھائی نئو نِدھ بھرے بھنڈّار ॥
ਜਾ ਕੈ ਘਰਿ ਸਭੁ ਕਿਛੁ ਹੈ ਭਾਈ ਨਉ ਨਿਧਿ ਭਰੇ ਭੰਡਾਰ ॥
تِس کی کیِمت نا پوَے بھائی اوُچا اگم اپار ॥
ਤਿਸ ਕੀ ਕੀਮਤਿ ਨਾ ਪਵੈ ਭਾਈ ਊਚਾ ਅਗਮ ਅਪਾਰ ॥
جیِئ جنّت پرِتپالدا بھائی نِت نِت کردا سار ॥
ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥
ستِگُرُ پوُرا بھیٹیئیَے بھائی سبد مِلاونہار ॥۲॥
ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥੨॥
سچے چرن سریویِئہ بھائی بھرمُ بھئو ہووَے ناسُ ॥
ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥
مِل سنّت سبھا منُ مانجیِئیَے بھائی ہر کیَے نام نِواسُ ॥
ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥
مِٹیَے انّدھیرا اگیانتا بھائی کمل ہووَے پرگاسُ ॥
ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ ॥
گر بچنی سکھُ اوُپجیَے بھائی سبھ پھل ستِگر پاس ॥۳॥
ਗੁਰ ਬਚਨੀ ਸੁਖੁ ਊਪਜੈ ਭਾਈ ਸਭਿ ਫਲ ਸਤਿਗੁਰ ਪਾਸਿ ॥੩॥

پنّنا ٦٤٠ (Page 640)

میرا تیرا چھوڈیِئیَے بھائی ہوئیِئیَے سبھ کی دھوُر ॥
ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ ॥

گھٹِ گھٹِ برہمُ پسارِیا بھائی پیکھیَے سُنیَے ہجُوُرِ ॥
ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ ॥
جِتُ دِنِ وِسرےَ پار برہمُ بھائی تِتُ دِنِ مریِئیَے جھُوُرِ ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥
کرن کراون سمرتھو بھائی سرب کلا بھرپُوُرِ ॥۴॥
ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥੪॥
پریم پدارتھُ نامُ ہےَ بھائی مائِیا موہ بِناسُ ॥
ਪ੍ਰੇਮ ਪਦਾਰਥੁ ਨਾਮੁ ਹੈ ਭਾਈ ਮਾਇਆ ਮੋਹ ਬਿਨਾਸੁ ॥
تِسُ بھاوےَ تا میلِ لئے بھائی ہِردےَ نام نِواسُ ॥
ਤਿਸੁ ਭਾਵੈ ਤਾ ਮੇਲਿ ਲਏ ਭਾਈ ਹਿਰਦੈ ਨਾਮ ਨਿਵਾਸੁ ॥
گُرمُکھِ کملُ پرگاسیِئیَے بھائی رِدےَ ہوۄےَ پرگاسُ ॥
ਗੁਰਮੁਖਿ ਕਮਲੁ ਪ੍ਰਗਾਸੀਐ ਭਾਈ ਰਿਦੈ ਹੋਵੈ ਪਰਗਾਸੁ ॥
پرگٹُ بھئِیا پرتاپُ پربھ بھائی مئُلِیا دھرتِ اکاسُ ॥۵॥
ਪ੍ਰਗਟੁ ਭਇਆ ਪਰਤਾਪੁ ਪ੍ਰਭ ਭਾਈ ਮਉਲਿਆ ਧਰਤਿ ਅਕਾਸੁ ॥੫॥
گُرِ پُوُرےَ سنّتوکھِیا بھائی اہِنِسِ لاگا بھائُو ॥
ਗੁਰਿ ਪੂਰੈ ਸੰਤੋਖਿਆ ਭਾਈ ਅਹਿਨਿਸਿ ਲਾਗਾ ਭਾਉ ॥
رسنا رامُ رۄےَ سدا بھائی ساچا سادُ سُیائُو ॥
ਰਸਨਾ ਰਾਮੁ ਰਵੈ ਸਦਾ ਭਾਈ ਸਾਚਾ ਸਾਦੁ ਸੁਆਉ ॥
کرنی سُݨِ سُݨِ جیِوِیا بھائی نِہچلُ پائِیا تھائُو ॥
ਕਰਨੀ ਸੁਣਿ ਸੁਣਿ ਜੀਵਿਆ ਭਾਈ ਨਿਹਚਲੁ ਪਾਇਆ ਥਾਉ ॥
جِسُ پرتیِتِ ن آوئی بھائی سو جیِئڑا جلِ جائُو ॥۶॥
ਜਿਸੁ ਪਰਤੀਤਿ ਨ ਆਵਈ ਭਾਈ ਸੋ ਜੀਅੜਾ ਜਲਿ ਜਾਉ ॥੬॥
بہُ گُݨ میرے ساہِبےَ بھائی ہئُو تِس کےَ بلِ جائُو ॥
ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ ॥
اوہُ نِرگُݨیِیارے پالدا بھائی دیئے نِتھاوے تھائُو ॥
ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ ॥
رِجکُ سنّباہے ساسِ ساسِ بھائی گُوُڑا جا کا نائُو ॥
ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ ॥
جِسُ گُرُ ساچا بھیٹیِئیَے بھائی پُوُرا تِسُ کرمائُو ॥۷॥
ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ ॥੭॥

تِسُ بِنُ گھڑی ن جیوِئیَے بھائی سرب کلا بھرپُوُر =

ਤਿਸੁ ਬਿਨੁ ਘੜੀ ਨ ਜੀਵੀਐ ਭਾਈ ਸਰਬ ਕਲਾ ਭਰਪੂਰਿ ॥

سارِس گِرارِس ن وِسرَے بھائی پیکھئو سدا ہجوُر =

ਸਾਸਿ ਗਿਰਾਸਿ ਨ ਵਿਸਰੈ ਭਾਈ ਪੇਖਉ ਸਦਾ ਹਜੂਰਿ ॥

سادھوُ سنّگ مِلائِیا بھائی سرب رہیا بھرپوُر =

ਸਾਧੂ ਸੰਗਿ ਮਿਲਾਇਆ ਭਾਈ ਸਰਬ ਰਹਿਆ ਭਰਪੂਰਿ ॥

جِنا پریِت ن لگیِیا بھائی سے نِت نِت مردے جھوُر = ۸ =

ਜਿਨਾ ਪ੍ਰੀਤਿ ਨ ਲਗੀਆ ਭਾਈ ਸੇ ਨਿਤ ਨਿਤ ਮਰਦੇ ਝੂਰਿ ॥੮॥

انّچل لائے ترائِیا بھائی بھئُجلُ دُکھُ سنّسارُ =

ਅੰਚਲਿ ਲਾਇ ਤਰਾਇਆ ਭਾਈ ਭਉਜਲੁ ਦੁਖੁ ਸੰਸਾਰੁ ॥

کرِ کِرپا ندرِ نِہالِیا بھائی کیِتوںُ انگُ اپارُ =

ਕਰਿ ਕਿਰਪਾ ਨਦਰਿ ਨਿਹਾਲਿਆ ਭਾਈ ਕੀਤੋਨੁ ਅੰਗੁ ਅਪਾਰੁ ॥

منُ تنُ سیِتلُ ہوئِیا بھائی بھوجنُ نام ادھارُ =

ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥

نانک تِسُ سرݨاگتی بھائی جِ کِلبِکھ کاٹݨہارُ = ۹ = ۱ =

ਨਾਨਕ ਤਿਸੁ ਸਰਣਾਗਤੀ ਭਾਈ ਜਿ ਕਿਲਬਿਖ ਕਾਟਣਹਾਰੁ ॥੯॥੧॥

سورٹھِ مہلا ۵ =

ਸੋਰਠਿ ਮਹਲਾ ੫ ॥

مات گربھ دُکھ ساگرو پیارے تہ اپݨا نامُ جپائِیا =

ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ ॥

باہرِ کاڈھِ بِکھُ پسرِیا پیارے مائِیا موہُ ودھائِیا =

ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ ॥

جِس نو کیِتو کرمُ آپِ پیارے تِسُ پوُرا گُروُ مِلائِیا =

ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥

سو آرادھے سارِس سارِس پیارے رام نام لِو لائِیا = ۱ =

ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥

منِ تنِ تیری ٹیک ہَے پیارے منِ تنِ تیری ٹیک =

ਮਨਿ ਤਨਿ ਤੇਰੀ ਟੇਕ ਹੈ ਪਿਆਰੇ ਮਨਿ ਤਨਿ ਤੇਰੀ ਟੇਕ ॥

تُدھُ بِنُ اورُ ن کرنہارُ پیارے انّترجامی ایک = رہائو =

ਤੁਧੁ ਬਿਨੁ ਅਵਰੁ ਨ ਕਰਨਹਾਰੁ ਪਿਆਰੇ ਅੰਤਰਜਾਮੀ ਏਕ ॥ ਰਹਾਉ ॥

کوٹ جنم بھرم آئیا پیارے انک جون دکھُ پائے ॥
ਕੋਟਿ ਜਨਮ ਭ੍ਰਮਿ ਆਇਆ ਪਿਆਰੇ ਅਨਿਕ ਜੋਨਿ ਦੁਖੁ ਪਾਇ ॥
ساچا ساہبُ وسریا پیارے بہتی ملیے سجائے ॥
ਸਾਚਾ ਸਾਹਿਬੁ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ ॥
جن بھیٹیے پؤرا ستگرؤ پیارے سے لاگے ساچیے نائے ॥
ਜਿਨ ਭੇਟੈ ਪੂਰਾ ਸਤਿਗੁਰੂ ਪਿਆਰੇ ਸੇ ਲਾਗੇ ਸਾਚੈ ਨਾਇ ॥



تنا پچھیے چھٹیئیے پیارے جو ساچی سرنائے ॥۲॥
ਤਿਨਾ ਪਿਛੈ ਛੁਟੀਐ ਪਿਆਰੇ ਜੋ ਸਾਚੀ ਸਰਣਾਇ ॥੨॥
مٹھا کر کیے کھائیا پیارے تن تن کیتا روگُ ॥
ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ॥
کئڑا ہوئے پتسٹیا پیارے تس تے اُپجیا سوگُ ॥
ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ ਸੋਗੁ ॥
بھوگ بھنّچائے بھلائئنُ پیارے اُترئ نہی وجوگُ ॥
ਭੋਗ ਭੁੰਚਾਇ ਭੁਲਾਇਅਨੁ ਪਿਆਰੇ ਉਤਰੈ ਨਹੀ ਵਿਜੋਗੁ ॥
جو گر میل اُدھاریا پیارے تن دھُرے پئیا سنجوگُ ॥۳॥
ਜੋ ਗੁਰ ਮੇਲਿ ਉਧਾਰਿਆ ਪਿਆਰੇ ਤਿਨ ਧੁਰੇ ਪਇਆ ਸੰਜੋਗੁ ॥੩॥
مائیا لالچ اٹیا پیارے چت ن آوہ مؤل ॥
ਮਾਇਆ ਲਾਲਚਿ ਅਟਿਆ ਪਿਆਰੇ ਚਿਤਿ ਨ ਆਵਹਿ ਮੂਲਿ ॥
جن تؤ وسرہ پاربرہم سئامی سے تن ہوئے دھوڑ ॥
ਜਿਨ ਤੂ ਵਿਸਰਹਿ ਪਾਰਬ੍ਰਹਮ ਸੁਆਮੀ ਸੇ ਤਨ ਹੋਏ ਧੂੜਿ ॥
بللاٹ کرہ بہتیریا پیارے اُترئ ناہی سؤلُ ॥
ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥
جو گر میل سواریا پیارے تن کا رہیا مؤلُ ॥۴॥
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥੪॥
ساکت سنگُ ن کیجئی پیارے جے کا پار وسائے ॥
ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ॥
جسُ ملئیے ہر وسرئ پیارے سؤ مُہ کالیے اُٹھ جائے ॥
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ਸੋੁ ਮੁਹਿ ਕਾਲੈ ਉਠਿ ਜਾਇ ॥

منمُکھ ڈھوئی نہ مِلیَے پیارے درگہ مِلیَے سجائے =
ਮਨਮੁਖਿ ਢੋਈ ਨਹ ਮਿਲੈ ਪਿਆਰੇ ਦਰਗਹ ਮਿਲੈ ਸਜਾਇ ॥
جو گُر میل سواریا پیارے تِنا پُوری پائے = ۵=
ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨਾ ਪੂਰੀ ਪਾਇ ॥੫॥
سنّجم سہس سِیاݨپا پیارے اِک ن چلی نالِ =
ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ ॥
جو بیمُکھ گوبِنّد تے پیارے تِن کُلِ لاگیَے گالِ =
ਜੋ ਬੇਮੁਖ ਗੋਬਿੰਦ ਤੇ ਪਿਆਰੇ ਤਿਨ ਕੁਲਿ ਲਾਗੈ ਗਾਲਿ ॥
ہودی وستُ ن جاتِیا پیارے کُوڑُ ن چلی نالِ =
ਹੋਦੀ ਵਸਤੁ ਨ ਜਾਤੀਆ ਪਿਆਰੇ ਕੂੜੁ ਨ ਚਲੀ ਨਾਲਿ ॥
ستِگُرُ جِنا مِلائِئونُ پیارے ساچا نامُ سمالِ = ٦=
ਸਤਿਗੁਰੁ ਜਿਨਾ ਮਿਲਾਇਓਨੁ ਪਿਆਰੇ ਸਾਚਾ ਨਾਮੁ ਸਮਾਲਿ ॥੬॥
ستُ سنّتوکھُ گِیانُ دِھیانُ پیارے جِس نو ندرِ کرے =
ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ ॥
اندِنُ کیِرتنُ گُݨ روئے پیارے انّمِرت پُور بھرے =
ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ ਅੰਮ੍ਰਿਤਿ ਪੂਰ ਭਰੇ ॥
دُکھ ساگرُ تِن لنّگھِیا پیارے بھوجلُ پارِ پرے =
ਦੁਖ ਸਾਗਰੁ ਤਿਨ ਲ ਘਿਆ ਪਿਆਰੇ ਭਵਜਲੁ ਪਾਰਿ ਪਰੇ ॥
جِسُ بھاوئے تِسُ میل لیَہِ پیارے سیئی سدا کھرے = ۷=
ਜਿਸੁ ਭਾਵੈ ਤਿਸੁ ਮੇਲਿ ਲੈਹਿ ਪਿਆਰੇ ਸੇਈ ਸਦਾ ਖਰੇ ॥੭॥
سنّمرتھ پُرکھُ دئِیال دیئو پیارے بھگتا تِس کا تاݨُ =
ਸੰਮ੍ਰਥ ਪੁਰਖੁ ਦਇਆਲ ਦੇਉ ਪਿਆਰੇ ਭਗਤਾ ਤਿਸ ਕਾ ਤਾਣੁ ॥
تِسُ سرݨائی ڈھہِ پئے پیارے جِ انّترجامی جاݨُ =
ਤਿਸੁ ਸਰਣਾਈ ਢਹਿ ਪਏ ਪਿਆਰੇ ਜਿ ਅੰਤਰਜਾਮੀ ਜਾਣੁ ॥
ہلتُ پلتُ سواریا پیارے مستکِ سچُ نیِساݨُ =
ਹਲਤੁ ਪਲਤੁ ਸਵਾਰਿਆ ਪਿਆਰੇ ਮਸਤਕਿ ਸਚੁ ਨੀਸਾਣੁ ॥
سو پربھُ کدے ن ویِسرئے پیارے نانک سد کُربانُ = ۸= ۲=
ਸੋ ਪ੍ਰਭੁ ਕਦੇ ਨ ਵੀਸਰੈ ਪਿਆਰੇ ਨਾਨਕ ਸਦ ਕੁਰਬਾਣੁ ॥੮॥੨॥
سورٹھِ مہلا ۵ گھرُ ۲ اسٹپدیِیا
ਸੋਰਠਿ ਮਹਲਾ ੫ ਘਰੁ ੨ ਅਸਟਪਦੀਆ

اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
پاٹھُ پڑِئو ارُ بیدُ بیِچارِئو نِوَلِ بھُئنّگم سادھے =
ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
پنّچ جنا سِئو سنگُ ن چھُٹکِئو اَدھک اہنّبُدھ بادھے =۱=
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥
پِیارے اِن بِدھ مِلنْ ن جائی مَیَے کیِئے کرم انیکا =
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥
ہارِ پرِئو سُیامی کیَے دُیارَے دیِجیَے بُدھ بِبیکا = رہائو =
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥
مؤنِ بھِئِئو کرپاتی رہِئو نگن پھِرِئو بن ماہی =
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
تٹ تیِرتھ سبھ دھرتی بھ٘رمِئو دُبِدھا چھُٹکیَے ناہی =۲=
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥

(Page 642) ۲۴۶ پنّنا

من کامنا تیِرتھ جائے بسِئو سِر کروت دھرائے =
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥
من کی میَلُ ن اُترَے اِہ بِدھ جے لکھ جتن کرائے =۳=
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥
کنِک کامِنی ہیَور گیَور بہُ بِدھ دانُ داتارا =
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
انّن بستر بھوُمِ بہُ ارپے نہ مِلیِئیَے ہر دُیارا =۴=
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥
پوُجا ارچا بنّدن ڈنّڈئُت کھٹُ کرما رتُ رہتا =
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ہئُو ہئُو کرت بنّدھن مہِ پرِیا نہ مِلیِئیَے اِہ جُگتا =۵=
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥
جوگ سِدھ آسنْ چئُراسیِہ اے بھی کرِ کرِ رہِیا =
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥

وڈی آرجا پھِر پھِر جنمیَے ہرِ سئو سنّگُ ن گہیا ॥٦॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥
راج لیِلا راجن کی رچنا کریا ہُکمُ اپھارا ॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
سیج سوہنی چنّدنُ چویا نرک گھور کا دُیارا ॥٧॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥
ہرِ کیِرتِ سادھسنّگتِ ہیَے سِرِ کرمن کیَے کرما ॥
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
کہُ نانک تِسُ بھئِئو پراپتِ جِسُ پُرب لِکھے کا لہنا ॥٨॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥
تیرو سیوکُ اِہ رنّگِ ماتا ॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
بھئِئو کِرپالُ دیِن دُکھ بھنّجنُ ہرِ ہرِ کیِرتنِ اِہُ منُ راتا ॥ رہائو دوُجا ॥١॥٣॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥
راگُ سورِٹھ وار مہلے ٤ کی
ਰਾਗੁ ਸੋਰਠਿ ਵਾਰ ਮਹਲੇ ੪ ਕੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سلوکُ م : ١ ॥
ਸਲੋਕੁ ਮ ੧ ॥
سورِٹھ سدا سُہاوݨی جے سچا منِ ہوئے ॥
ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ॥
دنّدی میَلُ ن کتُ منِ جیِبھیَے سچا سوئے ॥
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਸੋਇ ॥
سسُرےَ پیئیِئیَے بھیَے وسی ستِگُرُ سیوِ نِسنّگ ॥
ਸਸੁਰੈ ਪੇਈਐ ਭੈ ਵਸੀ ਸਤਿਗੁਰੁ ਸੇਵਿ ਨਿਸੰਗ ॥
پرہرِ کپڑُ جے پِر مِلیَے کھُسی راوےَ پِرُ سنّگِ ॥
ਪਰਹਰਿ ਕਪੜੁ ਜੇ ਪਿਰ ਮਿਲੈ ਖੁਸੀ ਰਾਵੈ ਪਿਰੁ ਸੰਗਿ ॥
سدا سیِگاری نائو منِ کدے ن میَلُ پتنّگُ ॥
ਸਦਾ ਸੀਗਾਰੀ ਨਾਉ ਮਨਿ ਕਦੇ ਨ ਮੈਲੁ ਪਤੰਗੁ ॥

دیور جیٹھ مُئے دُکھ سسوُ کا ڈر ُکس ُ ॥
ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥
جے پِر بھاوئے نانکا کرم منی سبھ ُ سچ ُ ॥۱॥
ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥੧॥
م : ۴ ॥
ਮ ੪ ॥
سورٹھ تامِ سُہاونی جا ہر نامُ ڈھنڈھولے ॥
ਸੋਰਠਿ ਤਾਮਿ ਸੁਹਾਵਣੀ ਜਾ ਹਰਿ ਨਾਮੁ ਢੰਢੋਲੇ ॥
گر پُرکھ ُ مناوئے آپنا گرمتی ہر ہر بولے ॥
ਗੁਰ ਪੁਰਖੁ ਮਨਾਵੈ ਆਪਣਾ ਗੁਰਮਤੀ ਹਰਿ ਹਰਿ ਬੋਲੇ ॥
ہر پریم کسائی دِنس ُ رات ہر رتی ہر رنگ چولے ॥
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥
ہر جیَسا پُرکھ ُ ن لبھئی سبھ ُ دیکھیا جگت ُ میَے ٹولے ॥
ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥
گر ستگر نامُ دِرڑائیا من ُ انت ن کاہوُ ڈولے ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ ॥
جن ُ نانک ُ ہر کا داس ُ ہیَے گر ستگر کے گول گولے ॥۲॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੋਲ ਗੋਲੇ ॥੨॥
پئُڑی ॥
ਪਉੜੀ ॥
توُ آپے سِسٹ کرتا سِرجنہاریا ॥
ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥
تُدھ ُ آپے کھیل ُ رچائے تُدھ ُ آپ سواریا ॥
ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥
داتا کرتا آپ آپ بھوگنہاریا ॥
ਦਾਤਾ ਕਰਤਾ ਆਪਿ ਆਪਿ ਭੋਗਣਹਾਰਿਆ ॥
سبھ ُ تیرا سبدُ ورتیَے اُپاونہاریا ॥
ਸਭੁ ਤੇਰਾ ਸਬਦੁ ਵਰਤੈ ਉਪਾਵਣਹਾਰਿਆ ॥
ہئو گرمکھ سدا سلاہی گر کئو واریا ॥۱॥
ਹਉ ਗੁਰਮੁਖਿ ਸਦਾ ਸਲਾਹੀ ਗੁਰ ਕਉ ਵਾਰਿਆ ॥੧॥

سلوٗکُ م : ۳ ॥
ਸਲੋਕੁ ਮ ੩ ॥
ہئُمَےَ جلتے جلِ مُئے بھ٘رمِ آئے دوُجےَ بھائے ॥
ਹਉਮੈ ਜਲਤੇ ਜਲਿ ਮੁਏ ਭ੍ਰਮਿ ਆਏ ਦੂਜੈ ਭਾਇ ॥
پوُرےَ ستِگُرِ راکھِ لیِئے آپھنَےَ پنّنَےَ پائے ॥
ਪੂਰੈ ਸਤਿਗੁਰਿ ਰਾਖਿ ਲੀਏ ਆਪਣੈ ਪੰਨੈ ਪਾਇ ॥
اِہُ جگُ جلتا ندری آئِیا گُر کےَ سبدِ سُبھائے ॥
ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥
سبدِ رتے سے سیِتل بھئے نانک سچُ کمائے ॥۱॥
ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ ॥੧॥
م : ۳ ॥
ਮ ੩ ॥
سپھلِئو ستِگُرُ سیوِیا دھنّنُ جنمُ پرواݨُ ॥
ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥
جِنا ستِگُرُ جیِوردِیا مُئِیا ن وِسرےَ سیئی پُرکھ سُجاݨ ॥
ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥
کُلُ اُدھارے آپھنا سو جنُ ہووَےَ پرواݨُ ॥
ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥
گُرمُکھ مُئے جیِودے پرواݨُ ہہِ منمُکھ جنمِ مراہِ ॥
ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥
نانک مُئے ن آکھیِئہِ جِ گُر کےَ سبدِ سماہِ ॥۲॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥੨॥
پئُڑی ॥
ਪਉੜੀ ॥
ہرِ پُرکھُ نِرنّجنُ سیوِ ہرِ نامُ دھِیائیِئےَ ॥
ਹਰਿ ਪੁਰਖੁ ਨਿਰੰਜਨੁ ਸੇਵਿ ਹਰਿ ਨਾਮੁ ਧਿਆਈਐ ॥
ستسنّگتِ سادھوُ لگِ ہرِ نامِ سمائیِئےَ ॥
ਸਤਸੰਗਤਿ ਸਾਧੂ ਲਗਿ ਹਰਿ ਨਾਮਿ ਸਮਾਈਐ ॥

ہر تیری وڈی کار میَے مۄُرکھ لائیئیَے ॥
ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ ॥
ہئو گولا لالا تُدھُ میَے ہُکمُ پھُرمائیئیَے ॥
ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ ॥
ہئو گُرمُکھِ کار کماوا جِ گُرِ سمجھائیئیَے ॥۲॥
ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ ॥੨॥
سلۄکُ م : ۳ ॥
ਸਲੋਕੁ ਮ ੩ ॥
پۄُربِ لِکھِیا کماوݨا جِ کرتیَے آپِ لِکھِیاسُ ॥
ਪੂਰਬਿ ਲਿਖਿਆ ਕਮਾਵਣਾ ਜਿ ਕਰਤੈ ਆਪਿ ਲਿਖਿਆਸੁ ॥
مۄہ ٹھگئُلی پائیئنُ وِسرِیا گُݨتاسُ ॥
ਮੋਹ ਠਗਉਲੀ ਪਾਈਅਨੁ ਵਿਸਰਿਆ ਗੁਣਤਾਸੁ ॥
متُ جانہُ جگُ جیِودا دۄُجیَے بھائے مُئِیاسُ ॥
ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ ॥
جِنی گُرمُکھِ نامُ ن چیتِئو سے بہݨِ ن مِلنی پاسِ ॥
ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ ॥
دُکھُ لاگا بہُ اتِ گھݨا پُتُ کلتُ ن ساتھِ کۄئی جاسِ ॥
ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ ॥
لۄکا وِچِ مُہُ کالا ہۄیا انّدرِ اُبھے ساس ॥
ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ ॥
منمُکھا نۄ کۄ ن وِسہی چُکِ گئِیا ویساسُ ॥
ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ ॥
نانک گُرمُکھا نۄ سُکھُ اگلا جِنا انّترِ نام نِواسُ ॥۱॥
ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ ॥੧॥
م : ۳ ॥
ਮ ੩ ॥
سے سیَݨ سے سجݨا جِ گُرمُکھِ مِلہِ سُبھائے ॥
ਸੇ ਸੈਣ ਸੇ ਸਜਣਾ ਜਿ ਗੁਰਮੁਖਿ ਮਿਲਹਿ ਸੁਭਾਇ ॥
ستِگُر کا بھاݨا انِدنُ کرہِ سے سچِ رہے سمائے ॥
ਸਤਿਗੁਰ ਕਾ ਭਾਣਾ ਅਨਦਿਨੁ ਕਰਹਿ ਸੇ ਸਚਿ ਰਹੇ ਸਮਾਇ ॥

دوُجیَے بھائے لگے سجݨ ن آکھیِئہہ جِ ابھِمانُ کرہ ویکار ॥
ਦੂਜੈ ਭਾਇ ਲਗੇ ਸਜਣ ਨ ਆਖੀਅਹਿ ਜਿ ਅਭਿਮਾਨੁ ਕਰਹਿ ਵੇਕਾਰ ॥
منمکھ آپ سُیار تھی کارجُ ن سکہہ سوارِ ॥
ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ ॥
نانک پوُرب لِکھیا کماوݨا کوئے ن میٹݨہارُ ॥۲॥
ਨਾਨਕ ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੨॥
پئُڑی ॥
ਪਉੜੀ ॥
تُدھُ آپے جگتُ اُپائے کیَے آپ کھیلُ رچائِیا ॥
ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥
ترےَ گُݨ آپ سِرِجیا مائِیا موہُ ودھائِیا ॥
ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥
وِچ ہئُمیَے لیکھا منّگیِئیَے پھِر آوۓ جائِیا ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ ॥
جِنا ہر آپ کِرپا کرے سے گُر سمجھائِیا ॥
ਜਿਨਾ ਹਰਿ ਆਪਿ ਕਿਰਪਾ ਕਰੇ ਸੇ ਗੁਰਿ ਸਮਝਾਇਆ ॥
بلِہاری گُر آپݨے سدا سدا گھُمائِیا ॥۳॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ ॥੩॥
سلوُکُ م : ۳ ॥
ਸਲੋਕੁ ਮ ੩ ॥
مائِیا ممتا موہݨی جِن وِݨُ دنّتا جگُ کھائِیا ॥
ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥
منمکھ کھادھے گُرمُکھ اُبرے جِنی سچ نامِ چِتُ لائِیا ॥
ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥
بِنُ ناوۓ جگُ کملا پھِرۓ گُرمُکھ ندری آئِیا ॥
ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥



دھنّدھا کرِتیا نِہپھلُ جنمُ گوائِیا سُکھداتا من ن وسائِیا ॥
ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ ਸੁਖਦਾਤਾ ਮਨਿ ਨ ਵਸਾਇਆ ॥

نانک نامُ ِتنا کئو ِملیا ِجن کئو دھُرِ ِلکھ پائیا =۱=
ਨਾਨਕ ਨਾਮੁ ਤਿਨਾ ਕਉ ਮਿਲਿਆ ਜਿਨ ਕਉ ਧੁਰਿ ਲਿਖਿ ਪਾਇਆ ॥੧॥

م : ۳ =
ਮ ੩ ॥

گھر ہی مہِ انّمرتُ بھرپوُرُ ہَیے منمکھا سادُ ن پائیا =
ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥

ِجئو کستوُری ِمرگُ ن جانَیے بھرمدا بھرِم بھُلائیا =
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥

انّمرتُ تجِ ِبکھُ سنّگرہَیے کرتَیے آپِ کھُیائیا =
ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥

گُرمُکھِ ِورلے سوجھی پئی ِتنا انّدرِ برہمُ ِدکھائیا =
ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥

تنُ منُ سیِتلُ ہوئیا رسنا ہرِ سادُ آئیا =
ਤਨੁ ਮਨੁ ਸੀਤਲੁ ਹੋਇਆ ਰਸਨਾ ਹਰਿ ਸਾਦੁ ਆਇਆ ॥

سبدے ہی نائو اوُپجَیے سبدے میلِ ِملائیا =
ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥

ِبنُ سبدَے سبھُ جگُ بئُرانا ِبرتھا جنمُ گوائیا =
ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥

انّمرتُ ایکو سبدُ ہَیے نانک گُرمُکھِ پائیا =۲=
ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥੨॥

پئُڑی =
ਪਉੜੀ ॥

سو ہرِ پُرکھُ اگنّمُ ہَیے کہُ ِکتُ ِبدھِ پائیئیَے =
ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥

ِتسُ روُپُ ن ریکھ اِدرسٹُ کہُ جن ِکئو دھِیائیئیَے =
ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ ॥

ِنرنّکارُ ِنرنّجنُ ہرِ اگمُ ِکیا کہِ گُن گائیئیَے =
ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ ॥

ِجسُ آپِ بُجھائے آپِ سُ ہرِ مارِگ پائیئیَے =
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ ॥

گُرِ پُوُرےَ ویکھالِیا گُر سیوا پائیِئےَ ॥۴॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪॥
سلوُکُ م : ۳ ॥
ਸਲੋਕੁ ਮ ੩ ॥
جِئُو تنُ کوُلوُ پیِڑیِئےَ رتُ ن بھوُری ڈیہہ ॥
ਜਿਉ ਤਨੁ ਕੋਲੂ ਪੀੜੀਐ ਰਤੁ ਨ ਭੋਰੀ ਡੇਹਿ ॥
جیِئُو وںّژیےَ چئُو کھنّنیِئےَ سچے سنّدڑےَ نیہہ ॥
ਜੀਉ ਵੰਞੈ ਚਉ ਖੰਨੀਐ ਸਚੇ ਸੰਦੜੈ ਨੇਹਿ ॥
نانک میلُ ن چُکئی راتی اتیَے ڈیہہ ॥۱॥
ਨਾਨਕ ਮੇਲੁ ਨ ਚੁਕਈ ਰਾਤੀ ਅਤੈ ਡੇਹ ॥੧॥
م : ۳ ॥
ਮ ੩ ॥
سجنٌ میَڈا رنّگُلا رنّگُ لائے منُ لیئے ॥
ਸਜਣੁ ਮੈਡਾ ਰੰਗੁਲਾ ਰੰਗੁ ਲਾਏ ਮਨੁ ਲੇਇ ॥
جِئُو ماجیِٹھےَ کپڑے رنّگے بھی پاہیہہ ॥
ਜਿਉ ਮਾਜੀਠੈ ਕਪੜੇ ਰੰਗੇ ਭੀ ਪਾਹੇਹਿ ॥
نانک رنّگُ ن اُترےَ بِیا ن لگےَ کیہہ ॥۲॥
ਨਾਨਕ ਰੰਗੁ ਨ ਉਤਰੈ ਬਿਆ ਨ ਲਗੈ ਕੇਹ ॥੨॥
پئُڑی ॥
ਪਉੜੀ ॥
ہرِ آپِ ورتےَ آپِ ہرِ آپِ بُلائِدا ॥
ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ ॥
ہرِ آپے سِرسٹِ سوارِ سِرِ دھنّدھےَ لائِدا ॥
ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ ॥
اِکنا بھگتی لائِ اِکِ آپِ کھُیائِدا ॥
ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥
اِکنا مارگِ پائِ اِکِ اُجھڑِ پائِدا ॥
ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ ॥
جنُ نانکُ نامُ دھِیائے گُرمُکھِ گُن گائِدا ॥۵॥
ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ ॥੫॥

سلۄکُ م : ۳ ॥
ਸਲੋਕੁ ਮ ੩ ॥
سِتگُر کی سیوا سپھلُ ہیَے جے کۄ کرے چِتُ لائِے ॥
ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥
مِن چِنّدِیا پھلُ پاوݨا ہئُمیَے وِچہُ جائِے ॥
ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥
بنّدھن تۄڑَے مُکِت ہۄئِے سچے رہیَے سمائِے ॥
ਬੰਧਨ ਤੋੜੈ ਮੁਕਤਿ ਹੋਇ ਸਚੇ ਰਹੈ ਸਮਾਇ ॥
اِسُ جگ مہِ نامُ البھُ ہیَے گُرمُکھ وسیَے مِن آئِے ॥
ਇਸੁ ਜਗ ਮਹਿ ਨਾਮੁ ਅਲਭੁ ਹੈ ਗੁਰਮੁਖਿ ਵਸੈ ਮਨਿ ਆਇ ॥
نانک جۄ گُرُ سیوہِ آپݨا ہئُو تِن بلِہارَے جائُو ॥۱॥
ਨਾਨਕ ਜੋ ਗੁਰੁ ਸੇਵਹਿ ਆਪਣਾ ਹਉ ਤਿਨ ਬਲਿਹਾਰੈ ਜਾਉ ॥੧॥
م : ۳ ॥
ਮ ੩ ॥
منمُکھ منّنُ اجِتُ ہیَے دۄُجیَے لگیَے جائِے ॥
ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥
تِس نۄ سُکھُ سُپنیَے نہی دُکھے دُکھِ وِہائِے ॥
ਤਿਸ ਨੋ ਸੁਖੁ ਸੁਪਨੈ ਨਹੀ ਦੂਖੇ ਦੂਖਿ ਵਿਹਾਇ ॥
گھرِ گھرِ پڑِ پڑِ پنّڈِت تھکے سِدھ سمادھِ لگائِے ॥
ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ ॥
اِہُ مِنُ وِسِ ن آوئی تھکے کرم کمائِے ॥
ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ ॥
بھیکھدھاری بھیکھ کِر تھکے اِٹھسٹھِ تیِرتھ نائِے ॥
ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥

(Page 645) پنّنا ۵۴۲

مِن کی سار ن جاݨنی ہئُمیَے بھرِم بھُلائِے ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥
گُر پرسادی بھئُو پئِیا وڈ بھاگِ وِسیا مِن آئِے ॥
ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ ॥

بھیَے پئیئیے من ُ ورس ہوٗیا ہئُمیَے سبد جلائے =
ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ ॥
سچ رتے سے ِنرملے جوٗتی جوٗرت ِملائے =
ਸਚਿ ਰਤੇ ਸੇ ਨਿਰਮਲੇ ਜੋਤੀ ਜੋਤਿ ਮਿਲਾਇ ॥
ستِگُرِ ِملئیَے نائوٗ پائِیا نانک سُکھ سمائے =٢=
ਸਤਿਗੁਰਿ ਮਿਲਿਐ ਨਾਉ ਪਾਇਆ ਨਾਨਕ ਸੁਖਿ ਸਮਾਇ ॥੨॥
پئُڑی =
ਪਉੜੀ ॥
ایہ بھوُپت رائے رنگ ِدن چارِ سُہاونا =
ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ ॥
ایہ ُ مائِیا رنگ ُ کسُنّبھ ِکھن مہ لہِ جاونا =
ਏਹੁ ਮਾਇਆ ਰੰਗੁ ਕਸੁੰਭ ਖਿਨ ਮਹਿ ਲਹਿ ਜਾਵਣਾ ॥
چلدِیا نالِ ن چلیَے ِسرِ پاپ لیَے جاونا =
ਚਲਦਿਆ ਨਾਲਿ ਨ ਚਲੈ ਸਿਰਿ ਪਾਪ ਲੈ ਜਾਵਣਾ ॥
جاں پکڑِ چلائِیا کالِ تاں کھرا ڈراونا =
ਜਾਂ ਪਕੜਿ ਚਲਾਇਆ ਕਾਲਿ ਤਾਂ ਖਰਾ ਡਰਾਵਣਾ ॥
اوہ ویلا ہتھِ ن آوئے پھِرِ پچھُتاونا =٦=
ਓਹ ਵੇਲਾ ਹਥਿ ਨ ਆਵੈ ਫਿਰਿ ਪਛੁਤਾਵਣਾ ॥੬॥
سلوٗک ُ م : ٣ =
ਸਲੋਕੁ ਮ ੩ ॥
ستِگُر تے جوٗ مُہ پھِرے سے بدھے دُکھ سہاہِ =
ਸਤਿਗੁਰ ਤੇ ਜੋ ਮੁਹ ਫਿਰੇ ਸੇ ਬਧੇ ਦੁਖ ਸਹਾਹਿ ॥
پھِرِ پھِرِ ِملنُ ن پائِنی جنّمہِ تیَے مرِ جاہِ =
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥
سہسا روٗگ ُ ن چھوڈئی دُکھ ہی مہ دُکھ پاہِ =
ਸਹਸਾ ਰੋਗੁ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ॥
نانک ندری بکھسِ لیہ سبدے میلِ ِملاہِ =١=
ਨਾਨਕ ਨਦਰੀ ਬਖਸਿ ਲੇਹਿ ਸਬਦੇ ਮੇਲਿ ਮਿਲਾਹਿ ॥੧॥
م : ٣ =
ਮ ੩ ॥

جو ستِگُر تے مُہ پھِرے تِنا ٹھئُر ن ٹھائو =
ਜੋ ਸਤਿਗੁਰ ਤੇ ਮੁਹ ਫਿਰੇ ਤਿਨਾ ਠਉਰ ਨ ਠਾਉ ॥
جِئو چھُٹڑ گھرِ گھرِ پھِرئ دُہچارݨ بدنائو =
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦਨਾਉ ॥
نانک گُرمُکھ بکھسیئہِ سے ستِگُر میلِ مِلائو = ۲=
ਨਾਨਕ ਗੁਰਮੁਖਿ ਬਖਸੀਅਹਿ ਸੇ ਸਤਿਗੁਰ ਮੇਲਿ ਮਿਲਾਉ ॥੨॥
پئُڑی =
ਪਉੜੀ ॥
جو سیوہِ ستِ مُرارِ سے بھوجل ترِ گئِیا =
ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥
جو بولہِ ہرِ ہرِ نائو تِن جمُ چھڈِ گئِیا =
ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ ॥
سے درگہ پیَدھے جاہِ جِنا ہرِ جپِ لئِیا =
ਸੇ ਦਰਗਹ ਪੈਧੇ ਜਾਹਿ ਜਿਨਾ ਹਰਿ ਜਪਿ ਲਇਆ ॥
ہرِ سیوہِ سیئی پُرکھ جِنا ہرِ تُدھُ مئِیا =
ਹਰਿ ਸੇਵਹਿ ਸੇਈ ਪੁਰਖ ਜਿਨਾ ਹਰਿ ਤੁਧੁ ਮਇਆ ॥
گُݨ گاوا پِیارے نِت گُرمُکھ بھ٘رم بھئو گئِیا = ۷=
ਗੁਣ ਗਾਵਾ ਪਿਆਰੇ ਨਿਤ ਗੁਰਮੁਖਿ ਭ੍ਰਮ ਭਉ ਗਇਆ ॥੭॥
سلوکُ م : ۳ =
ਸਲੋਕੁ ਮ ੩ ॥
تھالیَے وِچِ تیَے وستوُ پئیئو ہرِ بھوجنُ انّم٘رتُ سارُ =
ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ ॥
جِتُ کھادھیَے منُ ت٘رِپتیئیَے پائیئیَے موکھ دُیارُ =
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ ॥
اِہُ بھوجنُ البھُ ہیَے سنّتہُ لبھیَے گُر وِیچارِ =
ਇਹੁ ਭੋਜਨੁ ਅਲਭੁ ਹੈ ਸੰਤਹੁ ਲਭੈ ਗੁਰ ਵੀਚਾਰਿ ॥
ایہ مُداوݨی کِئو وِچہُ کڈھیئیَے سدا رکھیئیَے اُرِ دھارِ =
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥
ایہ مُداوݨی ستِگُروُ پائی گُرسِکھا لدھی بھالِ =
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥

نانک جِسُ بُجھائے سُ بُجھسی ہرِ پائِیا گُرمُکھ گھالِ ॥ ۱॥

ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ ॥੧॥

م : ۳ ॥

ਮ ੩ ॥

جو دھُرِ میلے سے مِل رہے ستِگُر سِئو چِتُ لائے ॥

ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ ॥

آپِ وِچھوڑین ُسے وِچھُڑے دوُجیَے بھائے کھُائے ॥

ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ ॥

نانک وِنُ کرما کِیا پائیئیَے پوُرب لِکھِیا کمائے ॥ ۲॥

ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ ॥੨॥

پئُڑی ॥

ਪਉੜੀ ॥

بہِ سکھِیا جسُ گاوہِ گاوݨہارِیا ॥

ਬਹਿ ਸਖੀਆ ਜਸੁ ਗਾਵਹਿ ਗਾਵਣਹਾਰੀਆ ॥

ہرِ نامُ سلاہِہُ نِت ہرِ کئُو بلِہارِیا ॥

ਹਰਿ ਨਾਮੁ ਸਲਾਹਿਹੁ ਨਿਤ ਹਰਿ ਕਉ ਬਲਿਹਾਰੀਆ ॥

جِنی سُݨِ منّنِیا ہرِ نائو تِنا ہئُو وارِیا ॥

ਜਿਨੀ ਸੁਣਿ ਮੰਨਿਆ ਹਰਿ ਨਾਉ ਤਿਨਾ ਹਉ ਵਾਰੀਆ ॥

گُرمُکھِیا ہرِ میلُ مِلاوݨہارِیا ॥

ਗੁਰਮੁਖੀਆ ਹਰਿ ਮੇਲੁ ਮਿਲਾਵਣਹਾਰੀਆ ॥

ہئُو بلِ جاوا دِنُ راتِ گُر دیکھݨہارِیا ॥ ۸॥

ਹਉ ਬਲਿ ਜਾਵਾ ਦਿਨੁ ਰਾਤਿ ਗੁਰ ਦੇਖਣਹਾਰੀਆ ॥੮॥

سلوُکُ م : ۳ ॥

ਸਲੋਕੁ ਮ ੩ ॥



وِنُ ناوئے سبھِ بھرمدے نِت جگِ توٹا سیَسارِ ॥

ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥

منمُکھ کرم کماوݨے ہئُمیَے انّدھُ گُبارُ ॥

ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥

گُرمُکھ انّمرتُ پیونا نانک سبدُ ویچارِ ॥۱॥
ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥
م : ۳ ॥
ਮ: ੩ ॥
سہجے جاگیے سہجے سۄوے ॥
ਸਹਜੇ ਜਾਗੈ ਸਹਜੇ ਸੋਵੈ ॥
گُرمُکھ انِدن اُستِت ہۄوے ॥
ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥
منمُکھ بھرمیے سہسا ہۄوے ॥
ਮਨਮੁਖ ਭਰਮੈ ਸਹਸਾ ਹੋਵੈ ॥
انّترِ چِنّتا نید ن سۄوے ॥
ਅੰਤਰਿ ਚਿੰਤਾ ਨੀਦ ਨ ਸੋਵੈ ॥
گِیانی جاگہِ سوہِ سُبھائے ॥
ਗਿਆਨੀ ਜਾਗਹਿ ਸਵਹਿ ਸੁਭਾਇ ॥
نانک نامِ رتیا بلِ جائو ॥۲॥
ਨਾਨਕ ਨਾਮਿ ਰਤਿਆ ਬਲਿ ਜਾਉ ॥੨॥
پئُڑی ॥
ਪਉੜੀ ॥
سے ہرِ نامُ دھیاوہِ جۄ ہرِ رتیا ॥
ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥
ہرِ اِکُ دھیاوہِ اِکُ اِکۄ ہرِ ستیا ॥
ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥
ہرِ اِکۄ ورتیے اِکُ اِکۄ اُتپتیا ॥
ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥
جۄ ہرِ نامُ دھیاوہِ تِن ڈرُ سٹ گھتیا ॥
ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥
گُرمتی دیوے آپ گُرمُکھ ہرِ جپیا ॥۹॥
ਗੁਰਮਤੀ ਦੇਵੈ ਆਪਿ ਗੁਰਮੁਖਿ ਹਰਿ ਜਪਿਆ ॥੯॥
سلۄک م : ۳ ॥
ਸਲੋਕ ਮ: ੩ ॥

انّترِ گِیانُ نہ آئِئو جِتُ کِچھُ سوجھی پائے =
ਅੰਤਰਿ ਗਿਆਨੁ ਨ ਆਇਓ ਜਿਤੁ ਕਿਛੁ ਸੋਝੀ ਪਾਇ ॥
وِنُ ڈِٹھا کِیا سالاہِیئیَے انّدھا انّدھُ کمائے =
ਵਿਣੁ ਡਿਠਾ ਕਿਆ ਸਾਲਾਹੀਐ ਅੰਧਾ ਅੰਧੁ ਕਮਾਇ ॥
نانک سبدُ پچھانِیئیَے نامُ وسیَے مَنِ آئے =۱=
ਨਾਨਕ ਸਬਦੁ ਪਛਾਣੀਐ ਨਾਮੁ ਵਸੈ ਮਨਿ ਆਇ ॥੧॥
م : ۳ =
ਮ ੩ ॥
اِکا بانی اِکُ گُرُ اِکو سبدُ وِیچارِ =
ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
سچا سئُدا ہٹُ سچُ رتنی بھرے بھنّڈار =
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥
گُر کِرپا تے پائیِئنِ جے دیوَے دیونہارُ =
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥
سچا سئُدا لابھُ سدا کھٹِیا نامُ اپارُ =
ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥
وِکھُ وِچِ انّمرتُ پرگٹِیا کرمِ پیِیاونہارُ =
ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ ॥
نانک سچُ سلاہِیئیَے دھنّنُ سوارنہارُ =۲=
ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ ॥੨॥
پئُڑی =
ਪਉੜੀ ॥
جِنا انّدرِ کوُڑُ ورتیَے سچُ نہ بھاوئی =
ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥
جے کو بولیَے سچُ کوُڑا جلِ جاوئی =
ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥
کوُڑِیاری رجیَے کوُڑِ جِئو وِسٹا کاگُ کھاوئی =
ਕੂੜਿਆਰੀ ਰਜੈ ਕੂੜਿ ਜਿਉ ਵਿਸਟਾ ਕਾਗੁ ਖਾਵਈ ॥
جِسُ ہرِ ہوئے کِرپالُ سو نامُ دھِیاوئی =
ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥

ہر گرمکھ نام ُارادھ کوُڑ ُپاپ ُ لہہ جاوئی ॥۱۰॥
ਹਰਿ ਗੁਰਮੁਖਿ ਨਾਮੁ ਅਰਾਧਿ ਕੂੜੁ ਪਾਪੁ ਲਹਿ ਜਾਵਈ ॥੧੦॥
سلوٗک ُم : ۳ ॥
ਸਲੋਕੁ ਮ ੩ ॥
سیکھا چئُچکِیا چئُواِئیا ایہُ من ُاِکت ُگھرِ آنِ ॥
ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥
ایہڑ تیہڑ چھڈِ توُ گر کا سبد ُپچھان ُ ॥
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥
ستِگر اگیَے ڈھہِ پئو سبھ ُکِچھ ُ جانیَے جان ُ ॥
ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥
آسا منسا جلائے توُ ہوئے رہ ُمِہمان ُ ॥
ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥
ستِگر کیَے بھانیَے بھی چلہِ تا درگہ پاوہِ مان ُ ॥
ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ ॥
نانک جِ نام ُن چیتنی تِن دھِگ ُپیَن ُ دھِگ ُکھان ُ ॥۱॥
ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ ॥੧॥
م : ۳ ॥
ਮ ੩ ॥
ہر گن توٹ ن آوئی کیِمت کہن ُن جائے ॥
ਹਰਿ ਗੁਣ ਤੋਟਿ ਨ ਆਵਈ ਕੀਮਤਿ ਕਹਣੁ ਨ ਜਾਇ ॥
نانک گرمکھ ہر گن روہ گن مہ رہیَے سمائے ॥۲॥
ਨਾਨਕ ਗੁਰਮੁਖਿ ਹਰਿ ਗੁਣ ਰਵਹਿ ਗੁਣ ਮਹਿ ਰਹੈ ਸਮਾਇ ॥੨॥
پئُڑی ॥
ਪਉੜੀ ॥
ہر چولی دیہ سواری کڈھ پیَدھی بھگت کر ॥
ਹਰਿ ਚੋਲੀ ਦੇਹ ਸਵਾਰੀ ਕਢਿ ਪੈਧੀ ਭਗਤਿ ਕਰਿ ॥
ہر پاٹ ُ لگا ادھکائی بہ ُ بہ ُ بِدھ بھات کر ॥
ਹਰਿ ਪਾਟੁ ਲਗਾ ਅਧਿਕਾਈ ਬਹੁ ਬਹੁ ਬਿਧਿ ਭਾਤਿ ਕਰਿ ॥
کوئی بوُجھیَے بوُجھنہارا انتر بِبیک ُکر ॥
ਕੋਈ ਬੂਝੈ ਬੂਝਣਹਾਰਾ ਅੰਤਰਿ ਬਿਬੇਕੁ ਕਰਿ ॥

سو بُوجھیَے ایہ ُ ببیک ُ جس ُ بُجھائے آپ ہر =
ਸੋ ਬੂਝੈ ਏਹੁ ਬਿਬੇਕੁ ਜਿਸੁ ਬੁਝਾਏ ਆਪਿ ਹਰਿ ॥
جن ُ نانک ُ کہیَے وِچارا گُرمُکھ ہر ست ہر = اا=
ਜਨੁ ਨਾਨਕੁ ਕਹੈ ਵਿਚਾਰਾ ਗੁਰਮੁਖਿ ਹਰਿ ਸਤਿ ਹਰਿ ॥੧੧॥

(Page 647) ٦٤٧ پنّنا

سلوک ُ م : ٣ =
ਸਲੋਕੁ ਮ ੩ ॥
پرتھائے ساکھی مہا پُرکھ بولدے ساجھی سگل جہانیَے =
ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥
گُرمُکھ ہوئے س ُ بھئو کرے آپنا آپ ُ پچھانیَے =
ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥
گُر پرسادی جیوت ُ مرئے تا من ہی تے من ُ مانیَے =
ਗੁਰ ਪਰਸਾਦੀ ਜੀਵਤੁ ਮਰੈ ਤਾ ਮਨ ਹੀ ਤੇ ਮਨੁ ਮਾਨੈ ॥
جن کئو من کی پرتیت ناہی نانک سے کیا کتھہ گیانیَے = ا=
ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ ॥੧॥
م : ٣ =
ਮ ੩ ॥
گُرمُکھ چت ُ ن لائئو انّت دُکھ ُ پہُتا آئے =
ਗੁਰਮੁਖਿ ਚਿਤੁ ਨ ਲਾਇਓ ਅੰਤਿ ਦੁਖੁ ਪਹੁਤਾ ਆਇ ॥
انّدرہ ُ باہرہ ُ انّدھیاں سُدھ ن کائی پائے =
ਅੰਦਰਹੁ ਬਾਹਰਹੁ ਅੰਧਿਆਂ ਸੁਧਿ ਨ ਕਾਈ ਪਾਇ ॥
پنّڈت تن کی برکتی سبھ ُ جگت ُ کھائے جو رتے ہر نائے =
ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ ॥
جن گُر کیَے سبد سلاہیا ہر سئو رہے سمائے =
ਜਿਨ ਗੁਰ ਕੈ ਸਬਦਿ ਸਲਾਹਿਆ ਹਰਿ ਸਿਉ ਰਹੇ ਸਮਾਇ ॥
پنّڈت دوُجیَے بھائے برکت ن ہووئی نا دھن ُ پلیَے پائے =
ਪੰਡਿਤ ਦੂਜੈ ਭਾਇ ਬਰਕਤਿ ਨ ਹੋਵਈ ਨਾ ਧਨੁ ਪਲੈ ਪਾਇ ॥
پڑ تھکے سنّتوکھ ُ ن آئئو اندن ُ جلت وہائے =
ਪੜਿ ਥਕੇ ਸੰਤੋਖੁ ਨ ਆਇਓ ਅਨਦਿਨੁ ਜਲਤ ਵਿਹਾਇ ॥

کُوک پُوکار ن چُکئی نا سنّسا وِچہُ جائے ॥
ਕੂਕ ਪੂਕਾਰ ਨ ਚੁਕਈ ਨਾ ਸੰਸਾ ਵਿਚਹੁ ਜਾਇ ॥
نانک نام وِہُوݨِیا مُہِ کالیَے اُٹھ جائے ॥ ۲॥
ਨਾਨਕ ਨਾਮ ਵਿਹੂਣਿਆ ਮੁਹਿ ਕਾਲੈ ਉਠਿ ਜਾਇ ॥੨॥
پئُڑی ॥
ਪਉੜੀ ॥
ہر سجݨ میل پیارے مِل پنّتھُ دسائی ॥
ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ ॥
جو ہر دسے مِتُ تِسُ ہئو بل جائی ॥
ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥
گُݨ ساجھی تِن سِئو کری ہر نامُ دھیائی ॥
ਗੁਣ ਸਾਝੀ ਤਿਨ ਸਿਉ ਕਰੀ ਹਰਿ ਨਾਮੁ ਧਿਆਈ ॥
ہر سیوی پیارا نت سیو ہر سکھُ پائی ॥
ਹਰਿ ਸੇਵੀ ਪਿਆਰਾ ਨਿਤ ਸੇਵਿ ਹਰਿ ਸੁਖੁ ਪਾਈ ॥
بلہاری ستگُر تِسُ جِن سوجھی پائی ॥ ۲۱॥
ਬਲਿਹਾਰੀ ਸਤਿਗੁਰ ਤਿਸੁ ਜਿਨਿ ਸੋਝੀ ਪਾਈ ॥੧੨॥
سلوکُ م : ۳ ॥
ਸਲੋਕੁ ਮ ੩ ॥
پنّڈت میَلُ ن چُکئی جے وید پڑ ئے جگ چار ॥
ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥
ترَے گُݨ مائِیا مُولُ ہیَے وِچ ہئُمیَے نامُ وِسار ॥
ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥
پنّڈت بھُولے دُوجیَے لاگے مائِیا کیَے واپار ॥
ਪੰਡਿਤ ਭੂਲੇ ਦੂਜੈ ਲਾਗੇ ਮਾਇਆ ਕੈ ਵਾਪਾਰਿ ॥
انّتر ترسنا بھُکھ ہیَے مُورکھ بھُکھِیا مُئے گوار ॥
ਅੰਤਰਿ ਤ੍ਰਿਸਨਾ ਭੁਖ ਹੈ ਮੂਰਖ ਭੁਖਿਆ ਮੁਏ ਗਵਾਰ ॥
ستگُر سیوِئیَے سکھُ پائِیا سچیَے سبد ویچار ॥
ਸਤਿਗੁਰਿ ਸੇਵਿਐ ਸੁਖੁ ਪਾਇਆ ਸਚੈ ਸਬਦਿ ਵੀਚਾਰਿ ॥
انّدرہُ ترسنا بھُکھ گئی سچیَے نائے پیار ॥
ਅੰਦਰਹੁ ਤ੍ਰਿਸਨਾ ਭੁਖ ਗਈ ਸਚੈ ਨਾਇ ਪਿਆਰਿ ॥

نانک نامِ رتے سہجے رجے جِنا ہرِ رکھیا اُرِ دھارِ ॥١॥
ਨਾਨਕ ਨਾਮਿ ਰਤੇ ਸਹਜੇ ਰਜੇ ਜਿਨਾ ਹਰਿ ਰਖਿਆ ਉਰਿ ਧਾਰਿ ॥੧॥
م : ٣ ॥
ਮ ੩ ॥
منمکھ ہرِ نامُ ن سیوِیا دکھُ لگا بہُتا آئِے ॥
ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ ॥
انّترِ اگیانُ انّدھیرُ ہیَے سُدھِ ن کائی پائِے ॥
ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ ॥
منہٹھِ سہجِ ن بیِجئو بھکھا کِ اگیَے کھائِے ॥
ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ ॥
نامُ ندھانُ وِساریا دوُجیَے لگا جائِے ॥
ਨਾਮੁ ਨਿਧਾਨੁ ਵਿਸਾਰਿਆ ਦੂਜੈ ਲਗਾ ਜਾਇ ॥
نانک گُرمُکھِ مِلہِ وڈِیائِیا جے آپے میلِ مِلائِے ॥٢॥
ਨਾਨਕ ਗੁਰਮੁਖਿ ਮਿਲਹਿ ਵਡਿਆਈਆ ਜੇ ਆਪੇ ਮੇਲਿ ਮਿਲਾਇ ॥੨॥
پئُڑی ॥
ਪਉੜੀ ॥
ہرِ رسنا ہرِ جسُ گاوئِے کھری سُہاوݨی ॥
ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ ॥
جو منِ تنِ مُکھِ ہرِ بولیَے سا ہرِ بھاوݨی ॥
ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ ॥
جو گُرمُکھِ چکھیَے سادُ سا ترِپتاوݨی ॥
ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ ॥
گُݨ گاوئِے پیارے نِت گُݨ گائِے گُݨی سمجھاوݨی ॥
ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥
جِسُ ہوئِے آپِ دئِیالُ سا ستِگُروُ گُروُ بُلاوݨی ॥١٣॥
ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥੧੩॥
سلوکُ م : ٣ ॥
ਸਲੋਕੁ ਮ ੩ ॥
ہستی سِرِ جِئو انّکسُ ہیَے اہرݨِ جِئو سِرُ دیئِے ॥
ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥

مَن ُ تَن ُ آگَیَے راکھ کَیَے اُوُبھی سیو کریئے ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥

(Page 648) پنّنا ۶۴۸

اِئو گُرمُکھ آپُ نِواریَئیَے سبھُ راجُ سِرسٹ کا لیئے ॥
ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥
نانک گُرمُکھ بُجھیئیَے جا آپے ندر کریئے ॥۱॥
ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥
م : ۳ ॥
ਮ ੩ ॥
جِن گُرمُکھ نامُ دھیائِیا آئے تے پروانُ ॥
ਜਿਨ ਗੁਰਮੁਖਿ ਨਾਮੁ ਧਿਆਇਆ ਆਏ ਤੇ ਪਰਵਾਣੁ ॥
نانک کُل اُدھارہِ آپنا درگہ پاوہِ مانُ ॥۲॥
ਨਾਨਕ ਕੁਲ ਉਧਾਰਹਿ ਆਪਣਾ ਦਰਗਹ ਪਾਵਹਿ ਮਾਣੁ ॥੨॥
پئُڑی ॥
ਪਉੜੀ ॥
گُرمُکھ سکھِیا سِکھ گُروُ میلائیِیا ॥
ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥
اِک سیوک گُر پاس اِک گُر کارئے لائیِیا ॥
ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥
جِنا گُرُ پیارا مَن چِت تِنا بھائو گُروُ دیوائیِیا ॥
ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ ॥
گُر سِکھا اِکو پیارُ گُر مِتا پُتا بھائیِیا ॥
ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ॥
گُرُ ستِگُرُ بولہُ سبھ گُرُ آکھ گُروُ جیِوائیِیا ॥۱۴॥
ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥੧੪॥
سلوکُ م : ۳ ॥
ਸਲੋਕੁ ਮ ੩ ॥
نانک نامُ ن چیتنی اگیانی اندھُلے اورے کرم کماہِ ॥
ਨਾਨਕ ਨਾਮੁ ਨ ਚੇਤਨੀ ਅਗਿਆਨੀ ਅੰਧੁਲੇ ਅਵਰੇ ਕਰਮ ਕਮਾਹਿ ॥

جم در بدھے ماریئہہ پھر وسٹا ماہہ پچاہہ ॥۱॥
ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ ॥੧॥
م : ۳ ॥
ਮ ੩ ॥
نانک ستگرُ سیوہہ آپݨا سے جن سچے پروانُ ॥
ਨਾਨਕ ਸਤਿਗੁਰੁ ਸੇਵਹਿ ਆਪਣਾ ਸੇ ਜਨ ਸਚੇ ਪਰਵਾਣੁ ॥
ہر کیَے نائے سمائے رہے چوُکا آونُ جانُ ॥۲॥
ਹਰਿ ਕੈ ਨਾਇ ਸਮਾਇ ਰਹੇ ਚੂਕਾ ਆਵਣੁ ਜਾਣੁ ॥੨॥
پئُڑی ॥
ਪਉੜੀ ॥
دھنُ سنّپیَے مائیا سنّچیئیَے انّتے دکھدائی ॥
ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥
گھر منّدر مہل سواریئہہ کِچھُ ساتھ ن جائی ॥
ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥
ہر رنّگی تُرے نت پالیئہہ کِتیَے کام ن آئی ॥
ਹਰ ਰੰਗੀ ਤੁਰੇ ਨਿਤ ਪਾਲੀਅਹਿ ਕਿਤੈ ਕਾਮਿ ਨ ਆਈ ॥
جن لاوہُ چتُ ہر نام سِئو انّت ہوئے سکھائی ॥
ਜਨ ਲਾਵਹੁ ਚਿਤੁ ਹਰਿ ਨਾਮ ਸਿਉ ਅੰਤਿ ਹੋਇ ਸਖਾਈ ॥
جن نانک نامُ دھیائیا گُرمکھ سکھُ پائی ॥۱۵॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਸੁਖੁ ਪਾਈ ॥੧੫॥
سلوکُ م : ۳ ॥
ਸਲੋਕੁ ਮ ੩ ॥
بِنُ کرمیَے نائو ن پائیئیَے پوُریَے کرم پائیا جائے ॥
ਬਿਨੁ ਕਰਮੈ ਨਾਉ ਨ ਪਾਈਐ ਪੂਰੈ ਕਰਮਿ ਪਾਇਆ ਜਾਇ ॥
نانک ندر کرے جے آپݨی تا گُرمت میل مِلائے ॥۱॥
ਨਾਨਕ ਨਦਰਿ ਕਰੇ ਜੇ ਆਪਣੀ ਤਾ ਗੁਰਮਤਿ ਮੇਲਿ ਮਿਲਾਇ ॥੧॥
م : ۱ ॥
ਮ ੧ ॥
اِک دجھہہ اِک دبیئہہ اِکنا کُتے کھاہہ ॥
ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥

اِک پانی وِچ اُسٹیئہہ اِک بھی پھر ہسن پاہِ ॥
ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥
نانک ایو ن جاپئی کِتھیَے جائے سماہِ ॥۲॥
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥੨॥
پئُڑی ॥
ਪਉੜੀ ॥
تِن کا کھادھا پیَدھا مائِیا سبھُ پوِتُ ہیَے جو نامِ ہر راتے ॥
ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥
تِن کے گھر مندّر مہل سرائی سبھ پوِتُ ہہ جِنی گُرمُکھ سیوک سِکھ ابھیاگت جائے ورساتے ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥
تِن کے تُرے جین کھُرگیر سبھ پوِتُ ہہ جِنی گُرمُکھ سِکھ سادھ سنّت چڑھ جاتے ॥
ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥
تِن کے کرم دھرم کارج سبھ پوِتُ ہہ جو بولہہ ہر ہر رام نامُ ہر ساتے ॥
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥
جِن کیَے پوتیَے پُنّنُ ہیَے سے گُرمُکھ سِکھ گُرُو پہہ جاتے ॥۱۹॥
ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥੧੯॥
سلوکُ م : ۳ ॥
ਸਲੋਕੁ ਮ ੩ ॥
نانک ناوہُ گھُتھیا ہلتُ پلتُ سبھُ جائے ॥
ਨਾਨਕ ਨਾਵਹੁ ਘੁਥਿਆ ਹਲਤੁ ਪਲਤੁ ਸਭੁ ਜਾਇ ॥
جپُ تپُ سنّجمُ سبھُ ہِر لئِیا مُٹھی دوُجیَے بھائے ॥
ਜਪੁ ਤਪੁ ਸੰਜਮੁ ਸਭੁ ਹਿਰਿ ਲਇਆ ਮੁਠੀ ਦੂਜੈ ਭਾਇ ॥
جم در بدھے ماریئہہ بہُتی مِلیَے سجائے ॥۱॥
ਜਮ ਦਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥੧॥



م : ۳ ॥
ਮ ੩ ॥
سنّتا نال ویَرُ کماودے دُسٹا نال موہُ پیارُ ॥
ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥

اگیَے پچھیَے سکھُ نہی مر جنّمہ وارو وار ॥
ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥
ترسنا کدے ن بُجھئی دُبدھا ہوئے کھُیارُ ॥
ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥
مُہ کالے تنا نندکا تتُ سچیَے دربار ॥
ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥
نانک نام وہوُنیا نا اُروار ن پار ॥۲॥
ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥
پئُڑی ॥
ਪਉੜੀ ॥
جو ہر نامُ دھیائدے سے ہر ہر نام رتے من ماہی ॥
ਜੋ ਹਰਿ ਨਾਮੁ ਧਿਆਇਦੇ ਸੇ ਹਰਿ ਹਰਿ ਨਾਮਿ ਰਤੇ ਮਨ ਮਾਹੀ ॥
جنا من چت اِکُ ارادھیا تنا اِکس بِنُ دوُجا کو ناہی ॥
ਜਿਨਾ ਮਨਿ ਚਿਤਿ ਇਕੁ ਅਰਾਧਿਆ ਤਿਨਾ ਇਕਸ ਬਿਨੁ ਦੂਜਾ ਕੋ ਨਾਹੀ ॥
سیئی پُرکھ ہر سیودے جن دھُر مستک لیکھُ لکھاہی ॥
ਸੇਈ ਪੁਰਖ ਹਰਿ ਸੇਵਦੇ ਜਿਨ ਧੁਰਿ ਮਸਤਕਿ ਲੇਖੁ ਲਿਖਾਹੀ ॥
ہر کے گُن نت گاودے ہر گُن گائے گُنی سمجھاہی ॥
ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥
وڈیائی وڈی گُرمکھا گُر پوُرئے ہر نام سماہی ॥۱۷॥
ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥੧੭॥
سلوکُ م : ۳ ॥
ਸਲੋਕੁ ਮ ੩ ॥
ستگُر کی سیوا گاکھڑی سرُ دیجیَے آپُ گوائے ॥
ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
سبد مرہ پھر نا مرہ تا سیوا پوئے سبھ تھائے ॥
ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥
پارس پرسئیَے پارسُ ہوُوئے سچ رہیَے لو لائے ॥
ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ ॥
جسُ پوُرب ہوُوئے لکھیا تسُ ستگُرُ ملیَے پربھُ آئے ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥

نانک گݨتیَے سیوکُ نا مِلیَے جِسُ بکھسے سؤ پوَے تھائے ॥۱॥
ਨਾਨਕ ਗਣਤੈ ਸੇਵਕੁ ਨਾ ਮਿਲੈ ਜਿਸੁ ਬਖਸੇ ਸੋ ਪਵੈ ਥਾਇ ॥੧॥
م : ۳ ॥
ਮ ੩ ॥
مہلُ کُمہلُ ن جاݨنی مۄُرکھ اپݨیَے سُائے ॥
ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ ॥
سبدُ چینہِ تا مہلُ لہہِ جؤتی جؤتِ سمائے ॥
ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ ॥
سدا سچے کا بھئُو مِن وسیَے تا سبھا سؤجھی پائے ॥
ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ ॥
سِتگُرُ اپݨیَے گھرِ ورتدا آپے لئے مِلائے ॥
ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ ॥
نانک سِتگُرِ مِلئیَے سبھ پۄُری پئی جِس نؤ کِرپا کرے رجائے ॥۲॥
ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ ਜਿਸ ਨੋ ਕਿਰਪਾ ਕਰੇ ਰਜਾਇ ॥੨॥
پئُڑی ॥
ਪਉੜੀ ॥
دھنّنُ دھنُ بھاگ تِنا بھگت جنا جؤ ہرِ ناما ہرِ مُکھِ کہتِیا ॥
ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥
دھنُ دھنُ بھاگ تِنا سنّت جنا جؤ ہرِ جسُ سروݨی سُݨتِیا ॥
ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥
دھنُ دھنُ بھاگ تِنا سادھ جنا ہرِ کیِرتنُ گائے گݨی جن بݨتِیا ॥
ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥
دھنُ دھنُ بھاگ تِنا گُرمُکھا جؤ گُرسِکھ لیَے منُ جِݨتِیا ॥
ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ ॥
سبھ دۄُ وڈے بھاگ گُرسِکھا کے جؤ گُر چرݨی سِکھ پڑتیا ॥۱۸॥
ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥੧੮॥
سلؤکُ م : ۳ ॥
ਸਲੋਕੁ ਮ ੩ ॥
برہمُ بِنّدے تِس دا برہمتُ رہیَے ایک سبدِ لِو لائے ॥
ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ ॥

نو ندھی اٹھارہ سدھی پچھیَے لگیا پھرہ جو ہر ہردئے سدا وسائے ॥
ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥
بن ستگر نائو ن پائییَے بُجھہ کر ویچار ॥
ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ ॥
نانک پوُرئے بھاگ ستگر ملیَے سکھ پائے جگ چار ॥۱॥
ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ ॥੧॥
م : ۳ ॥
ਮ ੩ ॥
کیا گبھروُ کیا بردھ ہیَے منمکھ ترسنا بھکھ ن جائے ॥
ਕਿਆ ਗਭਰੂ ਕਿਆ ਬਿਰਧਿ ਹੈ ਮਨਮੁਖ ਤ੍ਰਿਸਨਾ ਭੁਖ ਨ ਜਾਇ ॥
گرمکھ سبدے رتیا سیِتل ہوئے آپ گوائے ॥
ਗੁਰਮੁਖਿ ਸਬਦੇ ਰਤਿਆ ਸੀਤਲੁ ਹੋਏ ਆਪੁ ਗਵਾਇ ॥
اندر ترپت سنّتوکھیا پھر بھکھ ن لگیَے آئے ॥
ਅੰਦਰੁ ਤ੍ਰਿਪਤਿ ਸੰਤੋਖਿਆ ਫਿਰਿ ਭੁਖ ਨ ਲਗੈ ਆਇ ॥

(Page 650) ۰۵۲ پنّنا

نانک ج گرمکھ کرہ سو پروان ہیَے جو نام رہے لو لائے ॥۲॥
ਨਾਨਕ ਜਿ ਗੁਰਮੁਖਿ ਕਰਹਿ ਸੋ ਪਰਵਾਣੁ ਹੈ ਜੋ ਨਾਮਿ ਰਹੇ ਲਿਵ ਲਾਇ ॥੨॥
پئُڑی ॥
ਪਉੜੀ ॥
ہئو بلہاری تنّ کنّئو جو گرمکھ سکھا ॥
ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ ॥
جو ہر نام دھیائدے تن درسن پکھا ॥
ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ ॥
سن کیِرتن ہر گن روا ہر جس من لکھا ॥
ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ ॥
ہر نام سلاہی رنگ سئو سبھ کلوکھ کرکھا ॥
ਹਰਿ ਨਾਮੁ ਸਲਾਹੀ ਰੰਗ ਸਿਉ ਸਭਿ ਕਿਲਵਿਖ ਕਿ□ਖਾ ॥
دھن دھنّ سُہاوا سو سریر تھان ہیَے جتھیَے میرا گر دھرے وکھا ॥۱۹॥
ਧਨੁ ਧੰਨੁ ਸੁਹਾਵਾ ਸੋ ਸਰੀਰੁ ਥਾਨੁ ਹੈ ਜਿਥੈ ਮੇਰਾ ਗੁਰੁ ਧਰੇ ਵਿਖਾ ॥੧੯॥

سلوکُ م : ۳ ॥
ਸਲੋਕੁ ਮ ੩ ॥
گُر بِنُ گِیانُ ن ہوئی نا سُکھُ وسیَے مَنِ آئے ॥
ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ॥
نانک نام وِہُوݨے منمُکھی جاسنِ جنمُ گوائے ॥۱॥
ਨਾਨਕ ਨਾਮ ਵਿਹੂਣੇ ਮਨਮੁਖੀ ਜਾਸਨਿ ਜਨਮੁ ਗਵਾਇ ॥੧॥
م : ۳ ॥
ਮ ੩ ॥
سِدھ سادِھک ناوئے نو سبھِ کھوجدے تھک رہے لِو لائے ॥
ਸਿਧ ਸਾਧਿਕ ਨਾਵੈ ਨੋ ਸਭਿ ਖੋਜਦੇ ਥਕਿ ਰਹੇ ਲਿਵ ਲਾਇ ॥
بِنُ ستِگُر کِنیَے ن پائِئو گُرمُکھ مِلیَے مِلائے ॥
ਬਿਨੁ ਸਤਿਗੁਰ ਕਿਨੈ ਨ ਪਾਇਓ ਗੁਰਮੁਖਿ ਮਿਲੈ ਮਿਲਾਇ ॥
بِنُ ناوئے پیَنݨُ کھاݨُ سبھُ بادِ ہیَے دِھگُ سِدھی دِھگُ کرماتِ ॥
ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥
سا سِدھ سا کرماتِ ہیَے اچِنّتُ کرے جِسُ داتِ ॥
ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥
نانک گُرمُکھ ہر نامُ مَنِ وسیَے ایہا سِدھ ایہا کرماتِ ॥۲॥
ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਮਾਤਿ ॥੨॥
پئُڑی ॥
ਪਉੜੀ ॥
ہم ڈھاڈھی ہر پربھ کھسم کے نِت گاوہ ہر گُݨ چھنّتا ॥
ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ ॥
ہر کیِرتنُ کرہ ہر جسُ سُݨہ تِسُ کولا کنّتا ॥
ਹਰਿ ਕੀਰਤਨੁ ਕਰਹ ਹਰਿ ਜਸੁ ਸੁਣਹ ਤਿਸੁ ਕਵਲਾ ਕੰਤਾ ॥
ہر داتا سبھُ جگتُ بِھکھاریا منّگت جن جنّتا ॥
ਹਰਿ ਦਾਤਾ ਸਭੁ ਜਗਤੁ ਭਿਖਾਰੀਆ ਮੰਗਤ ਜਨ ਜੰਤਾ ॥
ہر دیوہُ دانُ دئیال ہوئے وِچ پاتھر کِرم جنّتا ॥
ਹਰਿ ਦੇਵਹੁ ਦਾਨੁ ਦਇਆਲ ਹੋਇ ਵਿਚਿ ਪਾਥਰ ਕਿਮ ਜੰਤਾ ॥
جن نانک نامُ دِھیائِیا گُرمُکھ دھنونّتا ॥۲۰॥
ਜਨ ਨਾਨਕ ਨਾਮੁ ਧਿਆਇਆ ਗੁਰਮੁਖਿ ਧਨਵੰਤਾ ॥੨੦॥

سلوکُ م : ٣ =

ਸਲੋਕੁ ਮਃ ੩ ॥

پڑنا گڑنا سنّسار کی کار ہیَے اندرِ ترسنا وِکارُ =

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥

ہئُمیَے وِچ سبھ پڑ تھکے دوُجیَے بھائے کھُیارُ =

ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥

سو پڑیا سو پنڈِتُ بینا گر سبد کرے ویچارُ =

ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ॥

اندرُ کھوجیَے تتُ لہیَے پائے موکھ دُیارُ =

ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥

گُن ندھانُ ہر پائیا سہج کرے ویچارُ =

ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥

دھنّنُ واپاری نانکا جِسُ گُرمُکھ نامُ ادھارُ =١=

ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥੧॥

م : ٣ =

ਮਃ ੩ ॥

وِنُ منُ مارے کوئے ن سِجھئی ویکھہُ کو لِو لائے =

ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥

بھیکھدھاری تیرتھی بھوِ تھکے نا ایہُ منُ ماریا جائے =

ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥

گرمُکھ ایہُ منُ جیوتُ مرے سچ رہیَے لِو لائے =

ਗੁਰਮੁਖਿ ਏਹੁ ਮਨੁ ਜੀਵਤੁ ਮਰੈ ਸਚਿ ਰਹੈ ਲਿਵ ਲਾਇ ॥

نانک اِسُ من کی ملُ اِئو اُترےَ ہئُمیَے سبد جلائے =٢=

ਨਾਨਕ ਇਸੁ ਮਨ ਕੀ ਮਲੁ ਇਉ ਉਤਰੈ ਹਉਮੈ ਸਬਦਿ ਜਲਾਇ ॥੨॥

پئُڑی =

ਪਉੜੀ ॥

ہر ہر سنّت مِلہُ میرے بھائی ہر نامُ درڑاوہُ اِک کِنکا =

ਹਰਿ ਹਰਿ ਸੰਤ ਮਿਲਹੁ ਮੇਰੇ ਭਾਈ ਹਰਿ ਨਾਮੁ ਦ੍ਰਿੜਾਵਹੁ ਇਕ ਕਿਨਕਾ ॥

ہر ہر سیگارُ بناوہُ ہر جن ہر کاپڑُ پہرہُ کھم کا =

ਹਰਿ ਹਰਿ ਸੀਗਾਰੁ ਬਨਾਵਹੁ ਹਰਿ ਜਨ ਹਰਿ ਕਾਪੜੁ ਪਹਿਰਹੁ ਖਿਮ ਕਾ ॥

ایَسا سِیگارُ میرے پربھ بھاوئے ہر لاگیَے پیارا پرم کا ॥
ਐਸਾ ਸੀਗਾਰੁ ਮੇਰੇ ਪ੍ਰਭ ਭਾਵੈ ਹਰਿ ਲਾਗੈ ਪਿਆਰਾ ਪ੍ਰਿਮ ਕਾ ॥
ہر ہر نامُ بولہُ دِنُ راتی سبھ کِلبِکھ کاٹیَے اِک پلکا ॥
ਹਰਿ ਹਰਿ ਨਾਮੁ ਬੋਲਹੁ ਦਿਨੁ ਰਾਤੀ ਸਭਿ ਕਿਲਬਿਖ ਕਾਟੈ ਇਕ ਪਲਕਾ ॥
ہر ہر دئیالُ ہووئے جِسُ اُپر سو گُرمُکھ ہر جپ جِنکا ॥۱۲॥
ਹਰਿ ਹਰਿ ਦਇਆਲੁ ਹੋਵੈ ਜਿਸੁ ਉਪਰਿ ਸੋ ਗੁਰਮੁਖਿ ਹਰਿ ਜਪਿ ਜਿਣਕਾ ॥੨੧॥



سلوکُ م : ۳ ॥
ਸਲੋਕੁ ਮ ੩ ॥
جنم جنم کی اِسُ من کئو ملُ لاگی کالا ہویا سیاہُ ॥
ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥
کھنّلی دھوتی اُجلی ن ہووئی جے سئو دھوون پاہُ ॥
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥
گُر پرسادی جیِوتُ مرئے اُلٹی ہووئے مت بدلاہُ ॥
ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥
نانک میَلُ ن لگئی نا پھِر جونی پاہُ ॥۱॥
ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥
م : ۳ ॥
ਮ ੩ ॥
چہُ جُگی کلِ کالی کانڈھی اِک اُتم پدوی اِسُ جگ ماہِ ॥
ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ॥
گُرمُکھ ہر کیِرت پھلُ پائیِئیَے جِن کئو ہر لِکھ پاہِ ॥
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ ਜਿਨ ਕਉ ਹਰਿ ਲਿਖਿ ਪਾਹਿ ॥
نانک گُر پرسادی انِدنُ بھگت ہر اُچرہِ ہر بھگتی ماہِ سماہِ ॥۲॥
ਨਾਨਕ ਗੁਰ ਪਰਸਾਦੀ ਅਨਦਿਨੁ ਭਗਤਿ ਹਰਿ ਉਚਰਹਿ ਹਰਿ ਭਗਤੀ ਮਾਹਿ ਸਮਾਹਿ ॥੨॥
پئُڑی ॥
ਪਉੜੀ ॥
ہر ہر میل سادھ جن سنّگت مُکھ بولی ہر ہر بھلی بان ॥
ਹਰਿ ਹਰਿ ਮੇਲਿ ਸਾਧ ਜਨ ਸੰਗਤਿ ਮੁਖਿ ਬੋਲੀ ਹਰਿ ਹਰਿ ਭਲੀ ਬਾਣਿ ॥

ہرِ گُن گاوا ہرِ نِت چوا گُرمتی ہرِ رنگُ سدا مانِ ॥
ਹਰਿ ਗੁਣ ਗਾਵਾ ਹਰਿ ਨਿਤ ਚਵਾ ਗੁਰਮਤੀ ਹਰਿ ਰੰਗੁ ਸਦਾ ਮਾਣਿ ॥
ہرِ جپِ جپِ اؤکھدھ کھادھِیا سبھِ روگ گواتے دُکھا گھانِ ॥
ਹਰਿ ਜਪਿ ਜਪਿ ਅਉਖਧ ਖਾਧਿਆ ਸਭਿ ਰੋਗ ਗਵਾਤੇ ਦੁਖਾ ਘਾਣਿ ॥
جِنا ساسِ گِراسِ ن وِسرئے سے ہرِ جن پُورے سہی جانِ ॥
ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥
جو گُرمُکھِ ہرِ آرادھدے تِن چُوکی جم کی جگت کانِ ॥۲۲॥
ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥੨੨॥
سلوکُ م : ۳ ॥
ਸਲੋਕੁ ਮ ੩ ॥
رے جن اُتھارئے دبِئوہُ سُتِیا گئی وِہائے ॥
ਰੇ ਜਨ ਉਥਾਰੈ ਦਬਿਓਹੁ ਸੁਤਿਆ ਗਈ ਵਿਹਾਇ ॥
ستِگُر کا سبدُ سُنِ ن جاگِئو انّترِ ن اُپجِئو چائو ॥
ਸਤਿਗੁਰ ਕਾ ਸਬਦੁ ਸੁਣਿ ਨ ਜਾਗਿਓ ਅੰਤਰਿ ਨ ਉਪਜਿਓ ਚਾਉ ॥
سرِیرُ جلئو گُن باہرا جو گُر کار ن کمائے ॥
ਸਰੀਰੁ ਜਲਉ ਗੁਣ ਬਾਹਰਾ ਜੋ ਗੁਰ ਕਾਰ ਨ ਕਮਾਇ ॥
جگتُ جلنّدا ڈِٹھُ میَے ہئُمیَے دُوجیَے بھائے ॥
ਜਗਤੁ ਜਲ ਦਾ ਡਿਠੁ ਮੈ ਹਉਮੈ ਦੂਜੈ ਭਾਇ ॥
نانک گُر سرنائی اُبرے سچُ منِ سبدِ دِھیائے ॥۱॥
ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥੧॥
م : ۳ ॥
ਮ ੩ ॥
سبدِ رتے ہئُمیَے گئی سوبھاونّتی نارِ ॥
ਸਬਦਿ ਰਤੇ ਹਉਮੈ ਗਈ ਸੋਭਾਵੰਤੀ ਨਾਰਿ ॥
پِر کیَے بھانیَے سدا چلیَے تا بنِیا سِیگارُ ॥
ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰੁ ॥
سیج سُہاوی سدا پِرُ راوئے ہرِ ورُ پائِیا نارِ ॥
ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ॥
نا ہرِ مرئے ن کدے دُکھُ لاگیَے سدا سُہاگنِ نارِ ॥
ਨਾ ਹਰਿ ਮਰੈ ਨ ਕਦੇ ਦੁਖੁ ਲਾਗੈ ਸਦਾ ਸੁਹਾਗਣਿ ਨਾਰਿ ॥

نانک ہر پربھ میل لئی گر کیَے ہیت پیار = ۲=

ਨਾਨਕ ਹਰਿ ਪ੍ਰਭ ਮੇਲਿ ਲਈ ਗੁਰ ਕੈ ਹੇਤਿ ਪਿਆਰਿ ॥੨॥

پئُڑی =

ਪਉੜੀ ॥

جنا گُرُ گوپیا آپنا تے نر بُریاری =

ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ ॥

ہر جیئو تن کا درسنُ نا کرہُ پاپِسٹ ہتیاری =

ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ॥

اوہ گھر گھر پھرہ کُسُدھ من جیئو دھرکٹ ناری =

ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ॥

وڈبھاگی سنّگت ملے گرمکھ سواری =

ਵਡਭਾਗੀ ਸੰਗਤਿ ਮਿਲੇ ਗੁਰਮੁਖਿ ਸਵਾਰੀ ॥

ہر میلہُ ستگر دئیا کر گر کئو بلہاری = ۳۲=

ਹਰਿ ਮੇਲਹੁ ਸਤਿਗੁਰ ਦਇਆ ਕਰਿ ਗੁਰ ਕਉ ਬਲਿਹਾਰੀ ॥੨੩॥

سلوکُ م : ۳ =

ਸਲੋਕੁ ਮ ੩ ॥

گر سیوا تے سکھُ اوُپجیَے پھر دکھُ ن لگیَے آئے =

ਗੁਰ ਸੇਵਾ ਤੇ ਸੁਖੁ ਊਪਜੈ ਫਿਰਿ ਦੁਖੁ ਨ ਲਗੈ ਆਇ ॥

جنّمنُ مرنا مٹ گئیا کالیَے کا کچھُ ن بسائے =

ਜੰਮਣੁ ਮਰਣਾ ਮਿਟਿ ਗਇਆ ਕਾਲੈ ਕਾ ਕਿਛੁ ਨ ਬਸਾਇ ॥

ہر سیتی منُ رو رہیا سچے رہیا سمائے =

ਹਰਿ ਸੇਤੀ ਮਨੁ ਰਵਿ ਰਹਿਆ ਸਚੇ ਰਹਿਆ ਸਮਾਇ ॥

نانک ہئو بلہاری تنّ کئو جو چلن ستگر بھائے = ۱=

ਨਾਨਕ ਹਉ ਬਲਿਹਾਰੀ ਤਿੰਨ ਕਉ ਜੋ ਚਲਨਿ ਸਤਿਗੁਰ ਭਾਇ ॥੧॥

م : ۳ =

ਮ ੩ ॥

بنُ سبدے سدھُ ن ہوئی جے انیک کرے سیگار =

ਬਿਨੁ ਸਬਦੈ ਸੁਧੁ ਨ ਹੋਵਈ ਜੇ ਅਨੇਕ ਕਰੈ ਸੀਗਾਰ ॥

پر کی سار ن جانئی دوُجیَے بھائے پیارُ ۔
ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ ॥
سا کُسُدھ سا کُلکھنی نانک ناری وِچ کُنارِ ۔ ۲۔
ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰੀ ਵਿਚਿ ਕੁਨਾਰਿ ॥੨॥
پئُڑی ۔
ਪਉੜੀ ॥
ہر ہر اپنی دئِیا کر ہر بولی بیَنی ۔
ਹਰਿ ਹਰਿ ਅਪਣੀ ਦਇਆ ਕਰਿ ਹਰਿ ਬੋਲੀ ਬੈਣੀ ॥
ہر نامُ دھیائی ہر اُچرا ہر لاہا لیَنی ۔
ਹਰਿ ਨਾਮੁ ਧਿਆਈ ਹਰਿ ਉਚਰਾ ਹਰਿ ਲਾਹਾ ਲੈਣੀ ॥
جو جپدے ہر ہر دِنسُ رات تِن ہئو کُربیَنی ۔
ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ ॥
جِنا ستِگرُ میرا پیارا ارادھیا تِن جن دیکھا نیَنی ۔
ਜਿਨਾ ਸਤਿਗੁਰੁ ਮੇਰਾ ਪਿਆਰਾ ਅਰਾਧਿਆ ਤਿਨ ਜਨ ਦੇਖਾ ਨੈਣੀ ॥
ہئو واریا اپنے گرُوُ کئو جِن میرا ہر سجنُ میلیا سیَنی ۔ ۲۴۔
ਹਉ ਵਾਰਿਆ ਅਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੈਣੀ ॥੨੪॥
سلوکُ م : ۴ ۔
ਸਲੋਕੁ ਮਃ ੪ ॥
ہر داسن سِئو پریت ہیَے ہر داسن کو مِتُ ۔
ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥
ہر داسن کیَے وس ہیَے جِئو جنّتی کیَے وس جنّتُ ۔
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥
ہر کے داس ہر دھیائِدے کر پریتم سِئو نیہُ ۔
ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥
کِرپا کر کیَے سُنہُ پربھ سبھ جگ مہ ورسیَے میہُ ۔
ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥
جو ہر داسن کی اُستت ہیَے سا ہر کی وڈیائی ۔
ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥

ہر آپنی وڈیائی بھاودی جن کا جیکارُ کرائی ॥
ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥
سو ہر جنُ نامُ دھیائِدا ہر ہر جنُ اِک سمانِ ॥
ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥
جنُ نانکُ ہر کا داسُ ہَیے ہر پیَج رکھہُ بھگوان ॥۱॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥੧॥
م : ۴ ॥
ਮ ੪ ॥
نانک پریت لائی تِن ساچیَے تِسُ بِنُ رہنُ ن جائی ॥
ਨਾਨਕ ਪ੍ਰੀਤਿ ਲਾਈ ਤਿਨਿ ਸਾਚੈ ਤਿਸੁ ਬਿਨੁ ਰਹਣੁ ਨ ਜਾਈ ॥
ستِگرُ مِلیَے ت پوُرا پائیئیَے ہر رس رسن رسائی ॥۲॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥
پئُڑی ॥
ਪਉੜੀ ॥
ریَن دِنسُ پربھات توُہیَے ہی گاونا ॥
ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥
جیئ جنّت سربت نائو تیرا دھیاونا ॥
ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥
توُ داتا داتارُ تیرا دِتا کھاونا ॥
ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥
بھگت جنا کییَے سنّگ پاپ گواونا ॥
ਭਗਤ ਜਨਾ ਕੈ ਸੰਗਿ ਪਾਪ ਗਵਾਵਣਾ ॥
جن نانک سد بلِہارئے بل بل جاونا ॥۲۵॥
ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ ॥੨੫॥
سلوکُ م : ۴ ॥
ਸਲੋਕੁ ਮ ੪ ॥
انّتر اگیانُ بھئی مت مدھم ستِگر کی پرتیِت ناہی ॥
ਅੰਤਰਿ ਅਗਿਆਨੁ ਭਈ ਮਤਿ ਮਧਿਮ ਸਤਿਗੁਰ ਕੀ ਪਰਤੀਤਿ ਨਾਹੀ ॥
انّدر کپٹُ سبھُ کپٹو کر جانیَے کپٹے کھپہ کھپاہی ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ ਕਪਟੇ ਖਪਹਿ ਖਪਾਹੀ ॥

سِتگُر کا بھاݨا چِت ن آوئے آپݨیَے سُائے پھراہی ॥
ਸਤਿਗੁਰ ਕਾ ਭਾਣਾ ਚਿਤਿ ਨ ਆਵੈ ਆਪਣੈ ਸੁਆਇ ਫਿਰਾਹੀ ॥
کِرپا کرے جے آپݨی تا نانک سبد سماہی ॥۱॥
ਕਿਰਪਾ ਕਰੇ ਜੇ ਆਪਣੀ ਤਾ ਨਾਨਕ ਸਬਦਿ ਸਮਾਹੀ ॥੧॥
م : ۴ ॥
ਮ ੪ ॥
منمُکھ مائِیا موہ وِیاپے دوُجیَے بھائے منوُیا تِھرُ ناہ ॥
ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ ॥
انِدِنُ جلت رہہ دِنُ راتی ہئُمیَے کھپہ کھپاہ ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ ॥
انّتِر لوٗبھُ مہا گُبارا تِن کیَے نِکٹ ن کوئی جاہ ॥
ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ ॥
اوِئے آپ دُکھی سُکھُ کبہوُ ن پاوہ جنم مرہ مر جاہ ॥
ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ ॥
نانک بکھسِ لئے پربھُ ساچا جِ گُر چرنی چِتُ لاہ ॥۲॥
ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ ॥੨॥
پئُڑی ॥
ਪਉੜੀ ॥
سنّت بھگت پرواݨُ جو پربھِ بھائِیا ॥
ਸੰਤ ਭਗਤ ਪਰਵਾਣੁ ਜੋ ਪ੍ਰਭਿ ਭਾਇਆ ॥
سیئی بِچکھݨ جنّت جِنی ہر دِھیائِیا ॥
ਸੇਈ ਬਿਚਖਣ ਜੰਤ ਜਿਨੀ ਹਰਿ ਧਿਆਇਆ ॥
انّمرتُ نامُ نِدھانُ بھوجنُ کھائِیا ॥
ਅੰਮ੍ਰਿਤੁ ਨਾਮੁ ਨਿਧਾਨੁ ਭੋਜਨੁ ਖਾਇਆ ॥
سنّت جنا کی دھوُر مستک لائِیا ॥
ਸੰਤ ਜਨਾ ਕੀ ਧੂਰਿ ਮਸਤਕਿ ਲਾਇਆ ॥



نانک بھئے پُنیت ہر تیِرتھ نائِیا ॥۲۶॥
ਨਾਨਕ ਭਏ ਪੁਨੀਤ ਹਰਿ ਤੀਰਥਿ ਨਾਇਆ ॥੨੬॥

سلوکُ م : ۴ =

ਸਲੋਕੁ ਮ ੪ ॥

گُرمُکھِ انّترِ ساںتِ ہَیَے مَنِ تَنِ نامِ سمائے =

ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥

نامو چِتوۓ نامُ پڑۓ نامِ رہیَے لِو لائے =

ਨਾਮੋ ਚਿਤਵੈ ਨਾਮੁ ਪੜੈ ਨਾਮਿ ਰਹੈ ਲਿਵ ਲਾਇ ॥

نامُ پدارتھُ پائِیا چِنّتا گئی بِلائے =

ਨਾਮੁ ਪਦਾਰਥੁ ਪਾਇਆ ਚਿੰਤਾ ਗਈ ਬਿਲਾਇ ॥

ستِگُرِ مِلِئِیَے نامُ اُوپجیَے تِسنا بھکھ سبھ جائے =

ਸਤਿਗੁਰਿ ਮਿਲਿਐ ਨਾਮੁ ਊਪਜੈ ਤਿਸਨਾ ਭੁਖ ਸਭ ਜਾਇ ॥

نانک نامے رتِیا نامو پلیَے پائے =۱=

ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੧॥

م : ۴ =

ਮ ੪ ॥

ستِگُر پُرکھِ جِ مارِیا بھرمِ بھرمِیا گھرُ چھوڑِ گئِیا =

ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥

اوسُ پِچھیَے وجیَے پھکڑی مُہُ کالا آگیَے بھئِیا =

ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ॥

اوسُ ارلُ برلُ مُہہُ نِکلیَے نِت جھگُو سُٹدا مُیا =

ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ॥

کِیا ہوۓ کِسیَے ہی دَے کیتیَے جاں دھُرِ کِرتُ اوس دا ایہو جیہا پئِیا =

ਕਿਆ ਹੋਵੈ ਕਿਸੈ ਹੀ ਦੈ ਕੀਤੈ ਜਾਂ ਧੁਰਿ ਕਿਰਤੁ ਓਸ ਦਾ ਏਹੋ ਜੇਹਾ ਪਇਆ ॥

جِتھیَے اوہُ جائے تِتھیَے اوہُ جھوٗٹھا کوٗڑُ بولے کِسیَے ن بھاوۓ =

ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ ॥

ویکھہُ بھائی وڈِیائی ہرِ سنّتہُ سُیامی اپُنے کی جیَسا کوئی کرَے تیَسا کوئی پاوۓ =

ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥

ایہُ برہم بیچارُ ہوۓ درِ ساچیَے اگو دے جنُ نانکُ آکھِ سُݨاوۓ =۲=

ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥੨॥

پئُڑی =

ਪਉੜੀ ॥

گُر سچِّیَے بدھا تھیہُ رکھوالے گُر دِتے ॥
ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥
پوُرن ہوئی آس گُر چرݨی من رتے ॥
ਪੂਰਨ ਹੋਈ ਆਸ ਗੁਰ ਚਰਣੀ ਮਨ ਰਤੇ ॥
گُر کِرپال بیئنّت اوگݨ سبھ ہتے ॥
ਗੁਰਿ ਕ੍ਰਿਪਾਲਿ ਬੇਅੰਤਿ ਅਵਗੁਣ ਸਭਿ ਹਤੇ ॥
گُر اپݨی کِرپا دھار اپݨے کر لِتے ॥
ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ ॥
نانک سد بلِہار جِسُ گُر کے گݨ اِتے ॥ ۲۷॥
ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ ॥੨੭॥
سلوک م : ١ ॥
ਸਲੋਕ ਮ ੧ ॥
تا کی رجائے لیکھیا پائے اب کِیا کیِجیَے پانڈے ॥
ਤਾ ਕੀ ਰਜਾਇ ਲੇਖਿਆ ਪਾਇ ਅਬ ਕਿਆ ਕੀਜੈ ਪਾਂਡੇ ॥
ہکمُ ہویا ہاسلُ تدے ہوئے نِبڑیا ہنڈھہ جیئ کماندے ॥ ١॥
ਹੁਕਮੁ ਹੋਆ ਹਾਸਲੁ ਤਦੇ ਹੋਇ ਨਿਬੜਿਆ ਹੰਢਹਿ ਜੀਅ ਕਮਾਂਦੇ ॥੧॥
م : ۲ ॥
ਮ ੨ ॥
نک نتھ کھسم ہتھ کِرتُ دھکے دے ॥
ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
جہا داݨے تہاں کھاݨے نانکا سچُ ہے ॥ ۲॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥
پئُڑی ॥
ਪਉੜੀ ॥
سبھے گلا آپ تھاٹ بہالیئونُ ॥
ਸਭੇ ਗਲਾ ਆਪਿ ਥਾਟਿ ਬਹਾਲੀਓਨੁ ॥
آپے رچنُ رچائے آپے ہی گھالِئونُ ॥
ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ ॥
آپے جنّت اُپائے آپ پرتپالِئونُ ॥
ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ ॥

داس رکھے کنّٹھ لائے ندر ِنہالِئون ُ =
ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ ॥
نانک بھگتا سدا انند ُ بھائو دوُجا جالِئون ُ = ۸۲=
ਨਾਨਕ ਭਗਤਾ ਸਦਾ ਅਨ ਦੁ ਭਾਉ ਦੂਜਾ ਜਾਲਿਓਨੁ ॥੨੮॥
سلوک ُ م : ۳ =
ਸਲੋਕੁ ਮ ੩ ॥
اے من ہر جی ِدھیائے توُ اِک من اِک چِت بھائے =
ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥
ہر کیِیا سدا سدا وڈِیائِیا دیئے ن پچھوتائے =
ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥
ہئو ہر کیَے سد بلِہارنیَے ِجت ُ سیوِئیَے سکھ ُ پائے =
ਹਉ ਹਰਿ ਕੈ ਸਦ ਬਲਿਹਾਰਣੈ ਜਿਤੁ ਸੇਵਿਐ ਸੁਖੁ ਪਾਇ ॥
نانک گرمکھ ِمل رہیَے ہئُمیَے سبد جلائے = ۱=
ਨਾਨਕ ਗੁਰਮੁਖਿ ਮਿਲਿ ਰਹੈ ਹਉਮੈ ਸਬਦਿ ਜਲਾਇ ॥੧॥
م : ۳ =
ਮ ੩ ॥
آپے سیوا لائِئن ُ آپے بکھس کریئے =
ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥
سبھنا کا ما پِئو آپ ہیَے آپے سار کریئے =
ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥
نانک نام ُ ِدھیائِن ِتن ِنج گھر واس ُ ہیَے جگ ُ جگ ُ سوبھا ہوئے = ۲=
ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ ਜੁਗੁ ਜੁਗੁ ਸੋਭਾ ਹੋਇ ॥੨॥
پئُڑی =
ਪਉੜੀ ॥
توُ کرن کارن سمرتھ ُ ہہ کرتے میَے تُجھ ِبن ُ اور ُ ن کوئی =
ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥



تُدھ ُ آپے ِسسٹ ِسرجیِیا آپے پھُن گوئی =
ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥

سبھُ اِکو سبدُ ورتدا جو کرے سُ ہوئی ॥
ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥
وڈِیائی گُرمُکھ دیئے پربھُ ہر پاوۓ سوئی ॥
ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥
گُرمُکھ نانک آرادھیا سبھ آکھہُ دھنّنُ دھنّنُ دھنّنُ گُرُ سوئی ॥۲۹॥۱॥ سُدھُ
ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥੧॥ ਸੁਧੁ
راگُ سورٹھ بانی بھگت کبیر جی کی گھرُ ۱
ਰਾਗੁ ਸੋਰਠਿ ਬਾਣੀ ਭਗਤ ਕਬੀਰ ਜੀ ਕੀ ਘਰੁ ੧
اِکّ اونکار ستگُر پرسادِ ॥
ੴ ਸਤਿਗੁਰ ਪ੍ਰਸਾਦਿ ॥
بُت پوُج پوُج ہِندوُ موُئے تُرک موُئے سِرُ نائی ॥
ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
اوئے لے جارے اوئے لے گاڈے تیری گت دُہوُ ن پائی ॥۱॥
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥
من رے سنّسارُ انّدھ گہیرا ॥
ਮਨ ਰੇ ਸੰਸਾਰੁ ਅੰਧ ਗਹੇਰਾ ॥
چہُ دِس پسرِئو ہیَے جم جیورا ॥۱॥ رہائو ॥
ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥੧॥ ਰਹਾਉ ॥
کبِت پڑے پڑ کبِتا موُئے کپڑ کیدارئے جائی ॥
ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ॥
جٹا دھار دھار جوگی موُئے تیری گت اِنہ ن پائی ॥۲॥
ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ॥੨॥
دربُ سنّچ سنّچ راجے موُئے گڈ لے کنّچن بھاری ॥
ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ॥
بید پڑے پڑ پنّڈت موُئے روُپُ دیکھ دیکھ ناری ॥۳॥
ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ॥੩॥
رام نام بِنُ سبھیَے بِگوُتے دیکھہُ نِرکھ سریرا ॥
ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ॥
ہر کے نام بِنُ کِن گت پائی کہ اُپدیسُ کبیرا ॥۴॥۱॥
ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥੪॥੧॥

جب جرِیئیَے تب ہوئِے بھسم تنُ رہیَے کِرم دل کھائی =
ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ ॥
کاچی گاگرِ نیِرُ پرتُ ہیَے اِیا تن کی اِہیَے بڈائی = ا=
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥੧॥
کاہے بھئیِیا پھِرتوَ پھوُلِیا پھوُلِیا =
ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥
جب دس ماس اُردھ مکھ رہتا سو دِنُ کیَسے بھوُلِیا = ا= رہائو =
ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥੧॥ ਰਹਾਉ ॥
جِئو مدھُ ماکھی تِئو سٹھورِ رسُ جورِ جورِ دھنُ کیِیا =
ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ ॥
مرتی بار لیہُ لیہُ کریئیَے بھوُتُ رہن کِئو دِیِیا = ۲=
ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥੨॥
دیہُری لئو بری نارِ سنّگِ بھئی آگیَے سجن سُہیلا =
ਦੇਹੁਰੀ ਲਉ ਬਰੀ ਨਾਰਿ ਸੰਗਿ ਭਈ ਆਗੈ ਸਜਨ ਸੁਹੇਲਾ ॥
مرگھٹ لئو سبھُ لوگُ کُٹنّبُ بھئِئو آگیَے ہنّسُ اکیلا = ۳=
ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥੩॥
کہتُ کبِیر سُنہُ رے پرانی پرے کال گرس کوُیا =
ਕਹਤੁ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲ ਗ੍ਰਸ ਕੂਆ ॥
جھوُٹھی مائِیا آپُ بنّدھائِیا جِئو نلنی بھرِم سوُیا = ۴= ۲=
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ ॥੪॥੨॥
بید پُران سبھیَے مت سُنِ کیَے کری کرم کی آسا =
ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥
کال گرست سبھ لوگ سِیانے اُٹھِ پنّڈت پیَے چلے نِراسا = ا=
ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥੧॥
من رے سرِئو ن ایکیَے کاجا =
ਮਨ ਰੇ ਸਰਿਓ ਨ ਏਕੈ ਕਾਜਾ ॥
بھجِئو ن رگھُپتِ راجا = ا= رہائو =
ਭਜਿਓ ਨ ਰਘੁਪਤਿ ਰਾਜਾ ॥੧॥ ਰਹਾਉ ॥
بن کھنّڈ جائے جوگُ تپُ کیِنو کنّد موُلُ چُنِ کھائِیا =
ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥

نادی بیدی سبدی مؤنی جم کے پٹیّے لِکھائِیا ॥ ۲ ॥
ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥੨॥
بھگت ناردی رِدےَ ن آئی کاچھ کوُچھ تنُ دِینا ॥
ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ ॥
راگ راگنی ڈِنّبھ ہوئے بیَٹھا اُن ہر پہ کِیا لِینا ॥ ۳ ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ ॥੩॥
پرِئو کالُ سبھیَے جگ اوُپر ماہِ لِکھے بھرم گِیانی ॥
ਪਰਿਓ ਕਾਲੁ ਸਭੈ ਜਗ ਊਪਰ ਮਾਹਿ ਲਿਖੇ ਭ੍ਰਮ ਗਿਆਨੀ ॥

(Page 655) پنّنا ۶۵۵

کہُ کبیِر جن بھئے کھالسے پریم بھگت جِہ جانی ॥ ۴ ॥ ۳ ॥
ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥੪॥੩॥
گھرُ ۲ ॥
ਘਰੁ ੨ ॥
دُئے دُئے لؤچن پیکھا ॥
ਦੁਇ ਦੁਇ ਲੋਚਨ ਪੇਖਾ ॥
ہئو ہر بِنُ اؤرُ ن دیکھا ॥
ਹਉ ਹਰਿ ਬਿਨੁ ਅਉਰੁ ਨ ਦੇਖਾ ॥
نیَن رہے رنگُ لائی ॥
ਨੈਨ ਰਹੇ ਰੰਗੁ ਲਾਈ ॥
اب بے گل کہنُ ن جائی ॥ ۱ ॥
ਅਬ ਬੇ ਗਲ ਕਹਨੁ ਨ ਜਾਈ ॥੧॥
ہمرا بھرمُ گئِیا بھئو بھاگا ॥
ਹਮਰਾ ਭਰਮੁ ਗਇਆ ਭਉ ਭਾਗਾ ॥
جب رام نام چِتُ لاگا ॥ ۱ ॥ رہائو ॥
ਜਬ ਰਾਮ ਨਾਮ ਚਿਤੁ ਲਾਗਾ ॥੧॥ ਰਹਾਉ ॥
باجیِگر ڈنک بجائی ॥
ਬਾਜੀਗਰ ਡੰਕ ਬਜਾਈ ॥
سبھ کھلک تماسے آئی ॥
ਸਭ ਖਲਕ ਤਮਾਸੇ ਆਈ ॥

باجیگر سوانگُ سکیلا ॥
ਬਾਜੀਗਰ ਸ ਂਗੁ ਸਕੇਲਾ ॥
اپنے رنگ روئے اکیلا ॥۲॥
ਅਪਨੇ ਰੰਗ ਰਵੈ ਅਕੇਲਾ ॥੨॥
کتھنی کہِ بھرمُ ن جائی ॥
ਕਥਨੀ ਕਹਿ ਭਰਮੁ ਨ ਜਾਈ ॥
سبھ کتھِ کتھِ رہی لکائی ॥
ਸਭ ਕਥਿ ਕਥਿ ਰਹੀ ਲੁਕਾਈ ॥
جا کئو گرمکھِ آپِ بجھائی ॥
ਜਾ ਕਉ ਗੁਰਮੁਖਿ ਆਪਿ ਬੁਝਾਈ ॥
تا کے ہِردئے رہیا سمائی ॥۳॥
ਤਾ ਕੇ ਹਿਰਦੈ ਰਹਿਆ ਸਮਾਈ ॥੩॥
گر کِنّچت کِرپا کینی ॥
ਗੁਰ ਕਿੰਚਤ ਕਿਰਪਾ ਕੀਨੀ ॥
سبھُ تنُ منُ دیہ ہرِ لینی ॥
ਸਭੁ ਤਨੁ ਮਨੁ ਦੇਹ ਹਰਿ ਲੀਨੀ ॥
کہِ کبیر رنگِ راتا ॥
ਕਹਿ ਕਬੀਰ ਰੰਗਿ ਰਾਤਾ ॥
مِلِئو جگجیون داتا ॥۴॥۴॥
ਮਿਲਿਓ ਜਗਜੀਵਨ ਦਾਤਾ ॥੪॥੪॥
جا کے نِگم دوُدھ کے ٹھاٹا ॥
ਜਾ ਕੇ ਨਿਗਮ ਦੂਧ ਕੇ ਠਾਟਾ ॥
سمنّدُ بِلوون کئو ماٹا ॥
ਸਮੁੰਦੁ ਬਿਲੋਵਨ ਕਉ ਮਾਟਾ ॥
تا کی ہوہُ بِلوونہاری ॥
ਤਾ ਕੀ ਹੋਹੁ ਬਿਲੋਵਨਹਾਰੀ ॥
کِئو میٹیَے گو چھاچھِ تُہاری ॥۱॥
ਕਿਉ ਮੇਟੈ ਗੋ ਛਾਛਿ ਤੁਹਾਰੀ ॥੧॥
چیری توُ رامُ ن کرسِ بھتارا ॥
ਚੇਰੀ ਤੂ ਰਾਮੁ ਨ ਕਰਸਿ ਭਤਾਰਾ ॥

جگجیون پران ادھارا ॥۱॥ رہائو ॥
ਜਗਜੀਵਨ ਪ੍ਰਾਨ ਅਧਾਰਾ ॥੧॥ ਰਹਾਉ ॥
تیرے گلہِ تئکُ پگ بیری ॥
ਤੇਰੇ ਗਲਹਿ ਤਉਕੁ ਪਗ ਬੇਰੀ ॥
توُ گھر گھر رمئیئیے پھیری ॥
ਤੂ ਘਰ ਘਰ ਰਮਈਐ ਫੇਰੀ ॥
توُ اجہُ ن چیتسِ چیری ॥
ਤੂ ਅਜਹੁ ਨ ਚੇਤਸਿ ਚੇਰੀ ॥
توُ جمِ بپُری ہیَے ہیری ॥۲॥
ਤੂ ਜਮਿ ਬਪੁਰੀ ਹੈ ਹੇਰੀ ॥੨॥
پربھ کرن کراونہاری ॥
ਪ੍ਰਭ ਕਰਨ ਕਰਾਵਨਹਾਰੀ ॥
کِیا چیری ہاتھ بِچاری ॥
ਕਿਆ ਚੇਰੀ ਹਾਥ ਬਿਚਾਰੀ ॥
سوئی سوئی جاگی ॥
ਸੋਈ ਸੋਈ ਜਾਗੀ ॥
جِتُ لائی تِتُ لاگی ॥۳॥
ਜਿਤੁ ਲਾਈ ਤਿਤੁ ਲਾਗੀ ॥੩॥
چیری تیَے سُمتِ کہاں تے پائی ॥
ਚੇਰੀ ਤੈ ਸੁਮਤਿ ਕਹਾਂ ਤੇ ਪਾਈ ॥
جا تے بھرم کی لیِک مِٹائی ॥
ਜਾ ਤੇ ਭ੍ਰਮ ਕੀ ਲੀਕ ਮਿਟਾਈ ॥
سُ رسُ کبیِرَے جانِیا ॥
ਸੁ ਰਸੁ ਕਬੀਰੈ ਜਾਨਿਆ ॥
میرو گُر پرسادِ منُ مانِیا ॥۴॥۵॥
ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥੪॥੫॥
جِہ باجھُ ن جیِیا جائی ॥
ਜਿਹ ਬਾਝੁ ਨ ਜੀਆ ਜਾਈ ॥
جئو مِلیَے ت گھال اگھائی ॥
ਜਉ ਮਿਲੈ ਤ ਘਾਲ ਅਘਾਈ ॥

سد جیِون بھلو کہانہی ॥
ਸਦ ਜੀਵਨੁ ਭਲੋ ਕਹਾਂਹੀ ॥
مؤُئے بِن جیِون ناہی ॥۱॥
ਮੂਏ ਬਿਨੁ ਜੀਵਨੁ ਨਾਹੀ ॥੧॥
اب کِیا کتھیِئیَے گِیان بیِچارا ॥
ਅਬ ਕਿਆ ਕਥੀਐ ਗਿਆਨੁ ਬੀਚਾਰਾ ॥
نِج نِرکھت گت بِئُہارا ॥۱॥ رہائو ॥
ਨਿਜ ਨਿਰਖਤ ਗਤ ਬਿਉਹਾਰਾ ॥੧॥ ਰਹਾਉ ॥
گھسِ کُنّکم چنّدن گارِیا ॥
ਘਸਿ ਕੁੰਕਮ ਚੰਦਨੁ ਗਾਰਿਆ ॥
بِن نیَنہ جگت نِہارِیا ॥
ਬਿਨੁ ਨੈਨਹੁ ਜਗਤੁ ਨਿਹਾਰਿਆ ॥
پؤُتِ پِتا اِک جائِیا ॥
ਪੂਤਿ ਪਿਤਾ ਇਕੁ ਜਾਇਆ ॥
بِن ٹھاہر نگر بسائِیا ॥۲॥
ਬਿਨੁ ਠਾਹਰ ਨਗਰੁ ਬਸਾਇਆ ॥੨॥
جاچک جن داتا پائِیا ॥
ਜਾਚਕ ਜਨ ਦਾਤਾ ਪਾਇਆ ॥
سو دیِیا ن جائی کھائِیا ॥
ਸੋ ਦੀਆ ਨ ਜਾਈ ਖਾਇਆ ॥
چھوڈِیا جائے ن مؤُکا ॥
ਛੋਡਿਆ ਜਾਇ ਨ ਮੂਕਾ ॥
ائُرن پہِ جانا چؤُکا ॥۳॥
ਅਉਰਨ ਪਹਿ ਜਾਨਾ ਚੂਕਾ ॥੩॥
جو جیِون مرنا جانیَے ॥
ਜੋ ਜੀਵਨ ਮਰਨਾ ਜਾਨੈ ॥
سو پنّچ سیَل سُکھ مانیَے ॥
ਸੋ ਪੰਚ ਸੈਲ ਸੁਖ ਮਾਨੈ ॥
کبیِرے سو دھن پائِیا ॥
ਕਬੀਰੈ ਸੋ ਧਨੁ ਪਾਇਆ ॥

تُم سِئو توڑ کون سِئو جوڑہ ॥۱॥ رہائو ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥
جئو تُم دِیورا تئو ہم باتی ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
جئو تُم تِیرتھ تئو ہم جاتی ॥۲॥
ਜਉ ਤੁਮ ਤੀਰਥ ਤਉ ਹਮ ਜਾਤੀ ॥੨॥



ساچی پرِیت ہم تُم سِئو جوری ॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
تُم سِئو جوڑ اور سنّگ توری ॥۳॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
جہ جہ جائو تہا تیری سیوا ॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
تُم سو ٹھاکُر ائُرُ ن دیوا ॥۴॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥
تُمرے بھجن کٹہِ جم پھانسا ॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
بھگتِ ہیت گاوۓ روِداسا ॥۵॥۵॥
ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥
جل کی بھیِت پون کا تھنّبھا رکت بُنّد کا گارا ॥
ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ہاڈ ماس ناڑی کو پِنّجرُ پنّکھی بسیٔے بِچارا ॥۱॥
ਹਾਡ ਮਾਸ ਨਾੜ꠰ੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
پرانی کِیا میرا کِیا تیرا ॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
جیَسے ترور پنّکھ بسیرا ॥۱॥ رہائو ॥
ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥
راکھہُ کنّدھ اُسارہُ نیِواں ॥
ਰਾਖਹੁ ਕੰਧ ਉਸਾਰਹੁ ਨੀਵਾਂ ॥

ساڈھے تِین ہاتھ تیری سِیواں ॥۲॥
ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
بنّکے بال پاگ سِر ڈیری ॥
ਬੰਕੇ ਬਾਲ ਪਾਗ ਸਿਰਿ ਡੇਰੀ ॥
اِہُ تنُ ہوئِگو بھسم کی ڈھیری ॥۳॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥
اُوُچے منّدر سُنّدر ناری ॥
ਊਚੇ ਮੰਦਰ ਸੁੰਦਰ ਨਾਰੀ ॥
رام نام بِنُ باجی ہاری ॥۴॥
ਰਾਮ ਨਾਮ ਬਿਨੁ ਬਾਜੀ ਹਾਰੀ ॥੪॥
میری جاتِ کمِینی پانّتِ کمِینی اوچھا جنمُ ہمارا ॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
تُم سرناگتِ راجا رام چنّد کہِ روِداس چمارا ॥۵॥۶॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥
چمرٹا گانّٹھِ ن جنئی ॥
ਚਮਰਟਾ ਗਾਂਠਿ ਨ ਜਨਈ ॥
لوگُ گٹھاوَے پنہی ॥۱॥ رہائو ॥
ਲੋਗੁ ਗਠਾਵੈ ਪਨਹੀ ॥੧॥ ਰਹਾਉ ॥
آر نہی جِہ توپئو ॥
ਆਰ ਨਹੀ ਜਿਹ ਤੋਪਉ ॥
نہی رانّبی ٹھائو روپئو ॥۱॥
ਨਹੀ ਰਾਂਬੀ ਠਾਉ ਰੋਪਉ ॥੧॥
لوگُ گنّٹھِ گنّٹھِ کھرا بِگوُچا ॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥
ہئو بِنُ گانّٹھے جائے پہوُچا ॥۲॥
ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥
روِداسُ جپَے رام ناما ॥
ਰਵਿਦਾਸੁ ਜਪੈ ਰਾਮ ਨਾਮਾ ॥
موہِ جم سِئو ناہی کاما ॥۳॥۷॥
ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥

راگُ سوٗرٹھِ بانٖی بھگت بھیٖکھن کی
ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
نیَنہُ نیٖرُ بہیَے تنُ کھیٖنا بھئے کیس دُدھ وانی ॥
ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
رۄُدھا کنّٹھُ سبدُ نہی اُچرےَ اب کِیا کرہِ پرانی ॥۱॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥
رام رائِ ہوٗہِ بیَد بنواری ॥
ਰਾਮ ਰਾਇ ਹੋਹਿ ਬੈਦ ਬਨਵਾਰੀ ॥
اپنے سنّتہ لیہُ اُباری ॥۱॥ رہائو ॥
ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥
ماتھے پیٖر سریٖرِ جلنِ ہےَ کرک کریجے ماہی ॥
ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥
ایَسی بیدن اُپجِ کھری بھئی وا کا ائُکھدھُ ناہی ॥۲॥
ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨॥
ہرِ کا نامُ انّم٘رت جلُ نِرملُ اِہُ ائُکھدھُ جگِ سارا ॥
ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥
گُر پرسادِ کہےَ جنُ بھیٖکھنُ پاوئُ موٗکھ دُیارا ॥۳॥۱॥
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩॥੧॥
ایَسا نامُ رتنُ نِرموٗلکُ پُنّنِ پدارتھُ پائِیا ॥
ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥
انِک جتن کرِ ہِردےَ راکھِیا رتنُ ن چھپےَ چھپائِیا ॥۱॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥
ہرِ گُن کہتے کہنُ ن جائی ॥
ਹਰਿ ਗੁਨ ਕਹਤੇ ਕਹਨੁ ਨ ਜਾਈ ॥
جیَسے گوٗنّگے کی مِٹھِیائی ॥۱॥ رہائو ॥
ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥
رسنا رمت سُنت سُکھُ س٘رونا چِت چیتے سُکھُ ہوئی ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥

کہُ بھیِکھن دُئے نیَن سنّتوکھے جہ دیکھاں تہ سوئی ॥۲॥۲॥
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨॥੨॥

## (Page 660) پنّنا ٦٦٠

دھناسری مہلا ۱گھرُ ۱ چئُپدے
ਧਨਾਸਰੀ ਮਹਲਾ ੧ ਘਰੁ ੧ ਚਉਪਦੇ
اِکّ اوئنکار سِت نامُ کرتا پُرکھُ نِربھئو نِرویَرُ اکال مۄُرتِ اجۄُنی سیَبھں گُر پ٘رسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
جیِئو ڈرتُ ہےَ آپݨا کےَ سِئو کری پُکار ॥
ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥
دۄُکھ وِسارݨُ سیۄِیا سدا سدا داتارُ ॥۱॥
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥੧॥
ساہِبُ میرا نیِت نوا سدا سدا داتارُ ॥۱॥ رہائو ॥
ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ ਰਹਾਉ ॥
اندِنُ ساہِبُ سیویِئےَ انّتِ چھڈائے سوئِ ॥
ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥
سُݨِ سُݨِ میری کامݨی پارِ اُتارا ہوئِ ॥۲॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥੨॥
دئِیال تیرےَ نامِ ترا ॥
ਦਇਆਲ ਤੇਰੈ ਨਾਮਿ ਤਰਾ ॥
سد کُرباݨےَ جائو ॥۱॥ رہائو ॥
ਸਦ ਕੁਰਬਾਣੈ ਜਾਉ ॥੧॥ ਰਹਾਉ ॥
سربں ساچا ایکُ ہےَ دۄُجا ناہی کوئِ ॥
ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥
تا کی سیوا سو کرے جا کئُ ندرِ کرے ॥۳॥
ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥੩॥
تُدھُ باجھُ پِیارے کیو رہا ॥
ਤੁਧੁ ਬਾਝੁ ਪਿਆਰੇ ਕੇਵ ਰਹਾ ॥
سا وڈِیائی دیہِ جِتُ نامِ تیرے لاگِ رہاں ॥
ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥

دؤُجا ناہی کوئِ جِسُ آگیَے پیارے جائِ کہا ॥۱॥ رہائُو ॥
ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ ॥
سیوی ساہِبُ آپنھا اورُ ن جاچنّئُو کوئِ ॥
ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥
نانکُ تا کا داسُ ہیَے بِنّد بِنّد چُکھ چُکھ ہوئِ ॥۴॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥੪॥
ساہِب تیرے نام وِٹہُ بِنّد بِنّد چُکھ چُکھ ہوئِ ॥۱॥ رہائُو ॥۴॥۱॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥੧॥ ਰਹਾਉ ॥੪॥੧॥
دھناسری مہلا ۱ ॥
ਧਨਾਸਰੀ ਮਹਲਾ ੧ ॥
ہم آدمی ہاں اِک دمی مُہلتِ مُہتُ ن جانھا ॥
ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥
نانکُ بِنوَے تِسیَے سریوہُ جا کے جیِء پرانھا ॥۱॥
ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥
انّدھے جیِونا وِیچارِ دیکھِ کیتے کے دِنا ॥۱॥ رہائُو ॥
ਅੰਧੇ ਜੀਵਨਾ ਵੀਚਾਰਿ ਦੇਖਿ ਕੇਤੇ ਕੇ ਦਿਨਾ ॥੧॥ ਰਹਾਉ ॥
ساسُ ماسُ سبھُ جیِئُو تُمارا تؤُ میَے کھرا پیارا ॥
ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥
نانکُ سائِرُ ایو کہتُ ہیَے سچے پروردگارا ॥۲॥
ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥੨॥
جے تؤُ کِسیَے ن دیہی میرے ساہِبا کِیا کو کڈھیَے گہنھا ॥
ਜੇ ਤੂ ਕਿਸੈ ਨ ਦੇਹੀ ਮੇਰੇ ਸਾਹਿਬਾ ਕਿਆ ਕੋ ਕਢੈ ਗਹਣਾ ॥
نانکُ بِنوَے سو کِچھُ پائیِئیَے پُربِ لِکھے کا لہنھا ॥۳॥
ਨਾਨਕੁ ਬਿਨਵੈ ਸੋ ਕਿਛੁ ਪਾਈਐ ਪੁਰਬਿ ਲਿਖੇ ਕਾ ਲਹਣਾ ॥੩॥
نامُ کھسم کا چِتِ ن کیِیا کپٹی کپٹُ کمانھا ॥
ਨਾਮੁ ਖਸਮ ਕਾ ਚਿਤਿ ਨ ਕੀਆ ਕਪਟੀ ਕਪਟੁ ਕਮਾਣਾ ॥
جم دُیارِ جا پکڑِ چلائِیا تا چلدا پچھُتانھا ॥۴॥
ਜਮ ਦੁਆਰਿ ਜਾ ਪਕੜਿ ਚਲਾਇਆ ਤਾ ਚਲਦਾ ਪਛੁਤਾਣਾ ॥੪॥

جب لگُ دُنیا رہیِئیَے نانک کِچھُ سُنیِئیَے کِچھُ کہیِئیَے ॥
ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥
بھالِ رہے ہم رہنھُ ن پائِیا جیِوتِیا مرِ رہیِئیَے ॥۵॥۲॥
ਭਾਲਿ ਰਹੇ ਹਮ ਰਹਣੁ ਨ ਪਾਇਆ ਜੀਵਤਿਆ ਮਰਿ ਰਹੀਐ ॥੫॥੨॥
دھناسری مہلا ۱ گھرُ دوُجا
ਧਨਾਸਰੀ ਮਹਲਾ ੧ ਘਰੁ ਦੂਜਾ
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
کِئُ سِمری سِورِیا نہی جائے ॥
ਕਿਉ ਸਿਮਰੀ ਸਿਵਰਿਆ ਨਹੀ ਜਾਇ ॥
تپےَ ہِیائُ جیِئڑا بِللائے ॥
ਤਪੈ ਹਿਆਉ ਜੀਅੜਾ ਬਿਲਲਾਇ ॥
سِرجِ سوارے ساچا سوئِ ॥
ਸਿਰਜਿ ਸਵਾਰੇ ਸਾਚਾ ਸੋਇ ॥
تِسُ وِسریِئیَے چنّگا کِئُ ہوئِ ॥۱॥
ਤਿਸੁ ਵਿਸਰਿਐ ਚੰਗਾ ਕਿਉ ਹੋਇ ॥੧॥
ہِکمتِ ہُکمِ ن پائِیا جائے ॥
ਹਿਕਮਤਿ ਹੁਕਮਿ ਨ ਪਾਇਆ ਜਾਇ ॥
کِئُ کرِ ساچِ مِلئُ میری مائے ॥۱॥ رہائُ ॥
ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥੧॥ ਰਹਾਉ ॥
وکھرُ نامُ دیکھنھ کوئی جائے ॥
ਵਖਰੁ ਨਾਮੁ ਦੇਖਣ ਕੋਈ ਜਾਇ ॥
ناکو چاکھےَ ناکو کھائے ॥
ਨਾ ਕੋ ਚਾਖੈ ਨਾ ਕੋ ਖਾਇ ॥
لوکِ پتیِنھےَ نا پتِ ہوئِ ॥
ਲੋਕਿ ਪਤੀਣੈ ਨਾ ਪਤਿ ਹੋਇ ॥
تا پتِ رہےَ راکھےَ جا سوئِ ॥۲॥
ਤਾ ਪਤਿ ਰਹੈ ਰਾਖੈ ਜਾ ਸੋਇ ॥੨॥

جہ دیکھا تہ رہیا سمائے ॥
ਜਹ ਦੇਖਾ ਤਹ ਰਹਿਆ ਸਮਾਇ ॥
تُدھُ بِنُ دوُجی ناہی جائے ॥
ਤੁਧੁ ਬਿਨੁ ਦੂਜੀ ਨਾਹੀ ਜਾਇ ॥
جے کوٗ کرے کیِتیَے کِیا ہوٗئے ॥
ਜੇ ਕੋ ਕਰੇ ਕੀਤੈ ਕਿਆ ਹੋਇ ॥
جِس نوٗ بکھسے ساچا سوٗئے ॥३॥
ਜਿਸ ਨੋ ਬਖਸੇ ਸਾਚਾ ਸੋਇ ॥੩॥
ہُنِ اُٹھ چلنا مُہت کِ تالِ ॥
ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ ॥
کِیا مُہُ دیسا گُن نہی نالِ ॥
ਕਿਆ ਮੁਹੁ ਦੇਸਾ ਗੁਣ ਨਹੀ ਨਾਲਿ ॥
جیَسی ندرِ کرے تیَسا ہوٗئے ॥
ਜੈਸੀ ਨਦਰਿ ਕਰੇ ਤੈਸਾ ਹੋਇ ॥
وِنُ ندری نانک نہی کوٗئے ॥۴॥۱॥३॥
ਵਿਣੁ ਨਦਰੀ ਨਾਨਕ ਨਹੀ ਕੋਇ ॥੪॥੧॥੩॥
دھناسری مہلا ۱ ॥
ਧਨਾਸਰੀ ਮਹਲਾ ੧ ॥
ندرِ کرے تا سِمرِیا جائے ॥
ਨਦਰਿ ਕਰੇ ਤਾ ਸਿਮਰਿਆ ਜਾਇ ॥
آتما دروئے رہیَے لِو لائے ॥
ਆਤਮਾ ਦ੍ਰਵੈ ਰਹੈ ਲਿਵ ਲਾਇ ॥
آتما پراتما ایکوٗ کرئے ॥
ਆਤਮਾ ਪਰਾਤਮਾ ਏਕੋ ਕਰੈ ॥
انتر کی دُبِدھا انترِ مرئے ॥۱॥
ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥
گُر پرسادی پائِیا جائے ॥
ਗੁਰ ਪਰਸਾਦੀ ਪਾਇਆ ਜਾਇ ॥
ہرِ سِئو چِتُ لاگیَے پھِرِ کالُ ن کھائے ॥۱॥ رہائو ॥
ਹਰਿ ਸਿਉ ਚਿਤੁ ਲਾਗੈ ਫਿਰਿ ਕਾਲੁ ਨ ਖਾਇ ॥੧॥ ਰਹਾਉ ॥

سچ سمرئیے ہوئے پرگاسُ =
ਸਚਿ ਸਿਮਰਿਐ ਹੋਵੈ ਪਰਗਾਸੁ ॥
تا تے بکھیا مہ رہیَے اُداسُ =
ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥
ستگُر کی ایَسی وڈیائی =
ਸਤਿਗੁਰ ਕੀ ਐਸੀ ਵਡਿਆਈ ॥
پُتر کلتر وچے گت پائی = ۲=
ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥
ایَسی سیوکُ سیوا کرئے =
ਐਸੀ ਸੇਵਕੁ ਸੇਵਾ ਕਰੈ ॥
جس کا جیئو تسُ آگیَے دھرئے =
ਜਿਸ ਕਾ ਜੀਉ ਤਿਸੁ ਆਗੈ ਧਰੈ ॥
ساہب بھاوئے سؤ پروانُ =
ਸਾਹਿਬ ਭਾਵੈ ਸੋ ਪਰਵਾਣੁ ॥
سؤ سیوکُ درگہ پاوئے مانُ = ۳=
ਸੋ ਸੇਵਕੁ ਦਰਗਹ ਪਾਵੈ ਮਾਣੁ ॥੩॥
ستگُر کی مؤُرت ہردئے وسائے =
ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥
جؤ اچھیَے سؤئی پھلُ پائے =
ਜੋ ਇਛੈ ਸੋਈ ਫਲੁ ਪਾਏ ॥
ساچا ساہبُ کرپا کرئے =
ਸਾਚਾ ਸਾਹਿਬੁ ਕਿਰਪਾ ਕਰੈ ॥
سؤ سیوکُ جم تے کیَسا ڈرئے = ۴=
ਸੋ ਸੇਵਕੁ ਜਮ ਤੇ ਕੈਸਾ ਡਰੈ ॥੪॥
بھنت نانکُ کرے ویچارُ =
ਭਨਤਿ ਨਾਨਕੁ ਕਰੇ ਵੀਚਾਰੁ ॥
ساچی بانی سئؤ دھرے پیارُ =
ਸਾਚੀ ਬਾਣੀ ਸਿਉ ਧਰੇ ਪਿਆਰੁ ॥
تا کؤ پاوئے مؤکھ دُیارُ =
ਤਾ ਕੋ ਪਾਵੈ ਮੋਖ ਦੁਆਰੁ ॥

جپُ تپُ سبھُ اِہُ سبدُ ہیَے سارُ ॥ ۵॥ ۲॥ ۴॥
ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰੁ ॥੫॥੨॥੪॥

دھناسری مہلا ١ ॥
ਧਨਾਸਰੀ ਮਹਲਾ ੧ ॥

جیِئو تپتُ ہیَے بارۄ بار ॥
ਜੀਉ ਤਪਤੁ ਹੈ ਬਾਰੋ ਬਾਰ ॥

تپِ تپِ کھپیَے بہُتُ بیکار ॥
ਤਪਿ ਤਪਿ ਖਪੈ ਬਹੁਤੁ ਬੇਕਾਰ ॥

جیَے تن بانٔی وِسر جائے ॥
ਜੈ ਤਨਿ ਬਾਣੀ ਵਿਸਰਿ ਜਾਇ ॥

جِئو پکا رۄگی وِللائے ॥ ١॥
ਜਿਉ ਪਕਾ ਰੋਗੀ ਵਿਲਲਾਇ ॥੧॥

بہُتا بۄلنُ جھکھنُ ہۄئے ॥
ਬਹੁਤਾ ਬੋਲਣੁ ਝਖਣੁ ਹੋਇ ॥

وِنُ بۄلے جانٔیَے سبھُ سۄئے ॥ ١॥ رہائۄ ॥
ਵਿਣੁ ਬੋਲੇ ਜਾਣੈ ਸਭੁ ਸੋਇ ॥੧॥ ਰਹਾਉ ॥

جِن کن کیِتے اکھی ناکُ ॥
ਜਿਨਿ ਕਨ ਕੀਤੇ ਅਖੀ ਨਾਕੁ ॥

جِن جِہوا دِتی بۄلے تاتُ ॥
ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥

(Page 662) پنّنا ۲۶۶

جِن منُ راکھِیا اگنی پائے ॥
ਜਿਨਿ ਮਨੁ ਰਾਖਿਆ ਅਗਨੀ ਪਾਇ ॥

واجیَے پونُ آکھیَے سبھ جائے ॥ ۲॥
ਵਾਜੈ ਪਵਣੁ ਆਖੈ ਸਭ ਜਾਇ ॥੨॥

جیتا مۄہُ پریِت سُیاد ॥
ਜੇਤਾ ਮੋਹੁ ਪਰੀਤਿ ਸੁਆਦ ॥

سبھا کالکھ داگا داگ ॥
ਸਭਾ ਕਾਲਖ ਦਾਗਾ ਦਾਗ ॥

داگ دوٗس مُہِ چلِیا لائِ ॥
ਦਾਗ ਦੋਸ ਮੁਹਿ ਚਲਿਆ ਲਾਇ ॥
درگہ بیَسݨ ناہی جائِ ॥۳॥
ਦਰਗਹ ਬੈਸਣ ਨਾਹੀ ਜਾਇ ॥੩॥
کرمِ مِلیَے آکھݨُ تیرا نائُو ॥
ਕਰਮਿ ਮਿਲੈ ਆਖਣੁ ਤੇਰਾ ਨਾਉ ॥
جِتُ لگِ ترݨا ہوٗرُ نہی تھائُو ॥
ਜਿਤੁ ਲਗਿ ਤਰਣਾ ਹੋਰੁ ਨਹੀ ਥਾਉ ॥
جے کوٗ ڈُوٗبیَے پھِرِ ہوٗوےَ سار ॥
ਜੇ ਕੋ ਡੂਬੈ ਫਿਰਿ ਹੋਵੈ ਸਾਰ ॥
نانک ساچا سرب داتار ॥۴॥۳॥۵॥
ਨਾਨਕ ਸਾਚਾ ਸਰਬ ਦਾਤਾਰ ॥੪॥੩॥੫॥
دھناسری مہلا ۱ ॥
ਧਨਾਸਰੀ ਮਹਲਾ ੧ ॥
چوٗرُ سلاہے چیِتُ ن بھیِجیَے ॥
ਚੋਰੁ ਸਲਾਹੇ ਚੀਤੁ ਨ ਭੀਜੈ ॥
جے بدی کرے تا تسوُ ن چھیِجیَے ॥
ਜੇ ਬਦੀ ਕਰੇ ਤਾ ਤਸੂ ਨ ਛੀਜੈ ॥
چوٗر کی ہاما بھرے ن کوٗئِ ॥
ਚੋਰ ਕੀ ਹਾਮਾ ਭਰੇ ਨ ਕੋਇ ॥
چوٗرُ کیِیا چنّگا کِئُو ہوٗئِ ॥۱॥
ਚੋਰੁ ਕੀਆ ਚੰਗਾ ਕਿਉ ਹੋਇ ॥੧॥
سُݨِ من انّدھے کُتے کوُڑِیار ॥
ਸੁਣਿ ਮਨ ਅੰਧੇ ਕੁਤੇ ਕੂੜਿਆਰ ॥
بِنُ بوٗلے بوُجھیِئیَے سچِیار ॥۱॥ رہائُو ॥
ਬਿਨੁ ਬੋਲੇ ਬੂਝੀਐ ਸਚਿਆਰ ॥੧॥ ਰਹਾਉ ॥
چوٗرُ سُیالِئُو چوٗرُ سِیاݨا ॥
ਚੋਰੁ ਸੁਆਲਿਉ ਚੋਰੁ ਸਿਆਣਾ ॥
کھوٗٹے کا مُلُ ایکُ دُگاݨا ॥
ਖੋਟੇ ਕਾ ਮੁਲੁ ਏਕੁ ਦੁਗਾਣਾ ॥

جے ساتھ رکھیئیے دیجیَیے رلائے ॥
ਜੇ ਸਾਥਿ ਰਖੀਐ ਦੀਜੈ ਰਲਾਇ ॥
جا پرکھیئیے کھوٹا ہوئے جائے ॥۲॥
ਜਾ ਪਰਖੀਐ ਖੋਟਾ ਹੋਇ ਜਾਇ ॥੨॥
جیَسا کرے سُ تیَسا پاوئے ॥
ਜੈਸਾ ਕਰੇ ਸੁ ਤੈਸਾ ਪਾਵੈ ॥
آپِ بیِج آپے ہی کھاوئے ॥
ਆਪਿ ਬੀਜਿ ਆਪੇ ਹੀ ਖਾਵੈ ॥
جے وڈِیائیِیا آپے کھائے ॥
ਜੇ ਵਡਿਆਈਆ ਆਪੇ ਖਾਇ ॥
جیہی سُرت تیہیَے راہِ جائے ॥۳॥
ਜੇਹੀ ਸੁਰਤਿ ਤੇਹੈ ਰਾਹਿ ਜਾਇ ॥੩॥
جے سئو کوُڑِیا کوُڑُ کباڑُ ॥
ਜੇ ਸਉ ਕੂੜੀਆ ਕੂੜੁ ਕਬਾੜੁ ॥
بھاوئے سبھُ آکھئو سنّسارُ ॥
ਭਾਵੈ ਸਭੁ ਆਖਉ ਸੰਸਾਰੁ ॥
تُدھُ بھاوئے ادھی پروانُ ॥
ਤੁਧੁ ਭਾਵੈ ਅਧੀ ਪਰਵਾਣੁ ॥
نانک جانیَے جانُ سُجانُ ॥۴॥۴॥۶॥
ਨਾਨਕ ਜਾਣੈ ਜਾਣੁ ਸੁਜਾਣੁ ॥੪॥੪॥੬॥
دھناسری مہلا ۱ ॥
ਧਨਾਸਰੀ ਮਹਲਾ ੧ ॥
کائِیا کاگدُ منُ پروانا ॥
ਕਾਇਆ ਕਾਗਦੁ ਮਨੁ ਪਰਵਾਣਾ ॥
سِر کے لیکھ ن پڑئے اِیانا ॥
ਸਿਰ ਕੇ ਲੇਖ ਨ ਪੜੈ ਇਆਣਾ ॥
درگہ گھڑِیئہِ تینے لیکھ ॥
ਦਰਗਹ ਘੜੀਅਹਿ ਤੀਨੇ ਲੇਖ ॥
کھوٹا کامِ ن آوئے ویکھُ ॥۱॥
ਖੋਟਾ ਕਾਮਿ ਨ ਆਵੈ ਵੇਖੁ ॥੧॥

نانک جے وِچ رُپا ہوئِے ॥
ਨਾਨਕ ਜੇ ਵਿਚਿ ਰੁਪਾ ਹੋਇ ॥
کھرا کھرا آکھیَے سبھ ُکوئِے ॥١॥ رہائو ॥
ਖਰਾ ਖਰਾ ਆਖੈ ਸਭੁ ਕੋਇ ॥੧॥ ਰਹਾਉ ॥
کادی کوُڑ ُ بوِل مل ُکھائِے ॥
ਕਾਦੀ ਕੂੜੁ ਬੋਲਿ ਮਲੁ ਖਾਇ ॥
براہمن ُ ناوےَ جیِیا گھائِے ॥
ਬ੍ਰਾਹਮਣੁ ਨਾਵੈ ਜੀਆ ਘਾਇ ॥
جوگی جگتِ ن جانٹیَے اںّدھ ُ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
تیِنے اوُجاڑے کا بںّدھ ُ ॥٢॥
ਤੀਨੇ ਓਜਾੜੇ ਕਾ ਬੰਧੁ ॥੨॥
سوْ جوگی جوْ جگتِ پچھانٹیَے ॥
ਸੋ ਜੋਗੀ ਜੋ ਜੁਗਤਿ ਪਛਾਣੈ ॥
گرُ پرسادی ایکوْ جانٹیَے ॥
ਗੁਰ ਪਰਸਾਦੀ ਏਕੋ ਜਾਣੈ ॥
کاجی سوْ جوْ اُلٹی کرےَ ॥
ਕਾਜੀ ਸੋ ਜੋ ਉਲਟੀ ਕਰੈ ॥
گرُ پرسادی جیِوت ُ مرےَ ॥
ਗੁਰ ਪਰਸਾਦੀ ਜੀਵਤੁ ਮਰੈ ॥
سوْ براہمن ُ جوْ برہم ُ بیِچارےَ ॥
ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ ॥
آپِ ترےَ سگلے کُل تارےَ ॥٣॥
ਆਪਿ ਤਰੈ ਸਗਲੇ ਕੁਲ ਤਾਰੈ ॥੩॥
دانسبںّد ُ سوئی دِل دھووےَ ॥
ਦਾਨਸਬੰਦੁ ਸੋਈ ਦਿਲਿ ਧੋਵੈ ॥
مُسلمان ُ سوئی مل ُکھووےَ ॥
ਮੁਸਲਮਾਣੁ ਸੋਈ ਮਲੁ ਖੋਵੈ ॥
پڑِیا بوُجھیَے سوْ پروان ُ ॥
ਪੜਿਆ ਬੂਝੈ ਸੋ ਪਰਵਾਣੁ ॥

جِسُ سِرِ درگہ کا نِیسانُ ॥۴॥۵॥۷॥
ਜਿਸੁ ਸਿਰਿ ਦਰਗਹ ਕਾ ਨੀਸਾਣੁ ॥੪॥੫॥੭॥
دھناسری مہلا ۱ گھرُ ۳
ਧਨਾਸਰੀ ਮਹਲਾ ੧ ਘਰੁ ੩
اِک اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کالُ ناہی جوگُ ناہی ناہی ست کا ڈھبُ ॥
ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥
تھانسٹ جگ بھرسٹ ہوئے ڈوُبتا اِو جگُ ॥۱॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥
کل مہِ رام نامُ سارُ ॥
ਕਲ ਮਹਿ ਰਾਮ ਨਾਮੁ ਸਾਰੁ ॥
اکھی ت میٹہِ ناک پکڑہِ ٹھگن کئو سنّسارُ ॥۱॥ رہائو ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥
آنٹ سیتی ناکُ پکڑہِ سوُجھتے تِنِ لوئ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥



مگر پاچھیَے کچھُ ن سوُجھیَے ایہُ پدمُ الوئ ॥۲॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥
کھتریا ت دھرمُ چھوڑِیا ملیچھ بھاکھیا گہی ॥
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥
سرسٹِ سبھ اِک ورن ہوئی دھرم کی گتِ رہی ॥۳॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥
اسٹ ساج ساجِ پُران سودھہِ کرہِ بید ابھیاسُ ॥
ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
بِنُ نام ہرِ کے مُکتِ ناہی کہیَے نانکُ داسُ ॥۴॥۱॥۶॥۸॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥੧॥੬॥੮॥
دھناسری مہلا ۱ آرتی
ਧਨਾਸਰੀ ਮਹਲਾ ੧ ਆਰਤੀ

اِکّ اوئنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

گگن میَے تھالُ روِ چندُ دیپک بنے تارِکا منڈل جنک موتی ॥

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥

دھوُپُ ملیانلو پونُ چورو کرے سگل بنرائے پھوُلنت جوتی ॥۱॥

ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲ ਤ ਜੋਤੀ ॥੧॥

کیَسی آرتی ہوئے بھو کھنڈنا تیری آرتی ॥

ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥

انہتا سبد واجنّت بھیری ॥۱॥ رہائو ॥

ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥

سہس تو نیَن نن نیَن ہیَے توہِ کئو سہس موُرت ننا ایک توہی ॥

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥

سہس پد بِمل نن ایک پد گندھ بِنُ سہس تو گندھ اِو چلت موہی ॥۲॥

ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥

سبھ مہِ جوت جوت ہیَے سوئے ॥

ਸਭ ਮਹਿ ਜੋਤਿ ਜੋਤਿ ਹੈ ਸੋਇ ॥

تِس کیَے چاننِ سبھ مہِ چاننُ ہوئے ॥

ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥

گُر ساکھی جوت پرگٹُ ہوئے ॥

ਗੁਰ ਸਾਖੀ ਜੋਤਿ ਪਰਗਟੁ ਹੋਇ ॥

جو تِسُ بھاوئے سُ آرتی ہوئے ॥۳॥

ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥

ہرِ چرن کمل مکرند لوبھت منو اندِنو موہِ آہی پیاسا ॥

ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥

کِرپا جلُ دیہہ نانک سارِنگ کئو ہوئے جا تے تیرئے نامِ واسا ॥۴॥۱॥۷॥۹॥

ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

دھناسری مہلا ۳ گھرُ ۲ چئُپدے

ਧਨਾਸਰੀ ਮਹਲਾ ੩ ਘਰੁ ੨ ਚਉਪਦੇ

اِکّ اوئنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

اِہُ دھنُ اکھُٹُ ن نِکھُٹَیِے ن جائے =
ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥
پوُرےَ ستِگُرِ دیِیا دِکھائے =
ਪੂਰੈ ਸਤਿਗੁਰਿ ਦੀਆ ਦਿਖਾਇ ॥
اپُنے ستِگُر کئو سد بلِ جائی =
ਅਪੁਨੇ ਸਤਿਗੁਰ ਕਉ ਸਦ ਬਲਿ ਜਾਈ ॥
گُر کِرپا تے ہرِ منّنِ وسائی =۱=
ਗੁਰ ਕਿਰਪਾ ਤੇ ਹਰਿ ਮੰਨਿ ਵਸਾਈ ॥੧॥
سے دھنونّت ہرِ نامِ لِو لائے =
ਸੇ ਧਨਵੰਤ ਹਰਿ ਨਾਮਿ ਲਿਵ ਲਾਇ ॥
گُرِ پوُرےَ ہرِ دھنُ پرگاسِیا ہرِ کِرپا تے وسےَ منِ آئے = رہائو =
ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ ॥ ਰਹਾਉ ॥
اوگُنْ کاٹِ گُنْ رِدےَ سمائے =
ਅਵਗੁਣ ਕਾਟਿ ਗੁਣ ਰਿਦੈ ਸਮਾਇ ॥
پوُرے گُر کےَ سہجِ سُبھائے =
ਪੂਰੇ ਗੁਰ ਕੈ ਸਹਜਿ ਸੁਭਾਇ ॥
پوُرے گُر کی ساچی بانْی =
ਪੂਰੇ ਗੁਰ ਕੀ ਸਾਚੀ ਬਾਣੀ ॥
سُکھ من انّترِ سہجِ سمانْی =۲=
ਸੁਖ ਮਨ ਅੰਤਰਿ ਸਹਜਿ ਸਮਾਣੀ ॥੨॥
ایکُ اچرجُ جن دیکھہُ بھائی =
ਏਕੁ ਅਚਰਜੁ ਜਨ ਦੇਖਹੁ ਭਾਈ ॥
دُبِدھا مارِ ہرِ منّنِ وسائی =
ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥
نامُ اموٗلکُ ن پائِیا جائے =
ਨਾਮੁ ਅਮੋਲਕੁ ਨ ਪਾਇਆ ਜਾਇ ॥
گُر پرسادِ وسےَ منِ آئے =۳=
ਗੁਰ ਪਰਸਾਦਿ ਵਸੈ ਮਨਿ ਆਇ ॥੩॥
سبھ مہِ وسےَ پربھُ ایکو سوئے =
ਸਭ ਮਹਿ ਵਸੈ ਪ੍ਰਭੁ ਏਕੋ ਸੋਇ ॥

گُرمتی گھٹِ پرگٹُ ہوئِ ॥
ਗੁਰਮਤੀ ਘਟਿ ਪਰਗਟੁ ਹੋਇ ॥
سہجے جِنِ پربھُ جانِ پچھانِیا ॥
ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥

(Page 664) پنّنا ۶۶۴

نانک نامُ مِلےَ منُ مانِیا ॥۴॥۱॥
ਨਾਨਕ ਨਾਮੁ ਮਿਲੈ ਮਨੁ ਮਾਨਿਆ ॥੪॥੧॥
دھناسری مہلا ۳ ॥
ਧਨਾਸਰੀ ਮਹਲਾ ੩ ॥
ہرِ نامُ دھنُ نِرملُ اتِ اپارا ॥
ਹਰਿ ਨਾਮੁ ਧਨੁ ਨਿਰਮਲੁ ਅਤਿ ਅਪਾਰਾ ॥
گُر کےَ سبدِ بھرے بھنّڈارا ॥
ਗੁਰ ਕੈ ਸਬਦਿ ਭਰੇ ਭੰਡਾਰਾ ॥
نام دھن بِنُ ہور سبھ بِکھُ جانُ ॥
ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥
مائِیا موہِ جلےَ ابھِمانُ ॥۱॥
ਮਾਇਆ ਮੋਹਿ ਜਲੈ ਅਭਿਮਾਨੁ ॥੧॥
گُرمُکھِ ہرِ رسُ چاکھےَ کوئِ ॥
ਗੁਰਮੁਖਿ ਹਰਿ ਰਸੁ ਚਾਖੈ ਕੋਇ ॥
تِسُ سدا اننّدُ ہووےَ دِنُ راتی پوُرےَ بھاگِ پراپتِ ہوئِ ॥ رہاءُ ॥
ਤਿਸੁ ਸਦਾ ਅਨਦੁ ਹੋਵੈ ਦਿਨੁ ਰਾਤੀ ਪੂਰੈ ਭਾਗਿ ਪਰਾਪਤਿ ਹੋਇ ॥ ਰਹਾਉ ॥
سبدُ دیِپکُ ورتےَ تِہُ لوئِ ॥
ਸਬਦੁ ਦੀਪਕੁ ਵਰਤੈ ਤਿਹੁ ਲੋਇ ॥
جو چاکھےَ سو نِرملُ ہوئِ ॥
ਜੋ ਚਾਖੈ ਸੋ ਨਿਰਮਲੁ ਹੋਇ ॥
نِرمل نامِ ہئُمےَ ملُ دھوئِ ॥
ਨਿਰਮਲ ਨਾਮਿ ਹਉਮੈ ਮਲੁ ਧੋਇ ॥
ساچی بھگتِ سدا سُکھُ ہوئِ ॥۲॥
ਸਾਚੀ ਭਗਤਿ ਸਦਾ ਸੁਖੁ ਹੋਇ ॥੨॥

جِن ہر رسُ چاکھیا سو ہر جنُ لوگُ ॥
ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥
تِسُ سدا ہرکھُ ناہی کدے سوگُ ॥
ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ ॥
آپ مکتُ اورا مکتُ کراوئ ॥
ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥
ہر نامُ جپیَے ہر تے سکھُ پاوئ ॥۳॥
ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥੩॥
بِن سِتگر سبھ مُئی بِللائے ॥
ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥
انِدنُ داجھہِ سات ن پائے ॥
ਅਨਦਿਨੁ ਦਾਝਹਿ ਸਾਤਿ ਨ ਪਾਇ ॥
سِتگرُ مِلیَے سبھ تِرسن بُجھائے ॥
ਸਤਿਗੁਰੁ ਮਿਲੈ ਸਭੁ ਤ੍ਰਿਸਨ ਬੁਝਾਏ ॥
نانک نامِ سانِت سکھُ پائے ॥۴॥۲॥
ਨਾਨਕ ਨਾਮਿ ਸਾਂਤਿ ਸੁਖੁ ਪਾਏ ॥੪॥੨॥
دھناسری مہلا ۳ ॥
ਧਨਾਸਰੀ ਮਹਲਾ ੩ ॥
سدا دھنُ انّترِ نامُ سمالے ॥
ਸਦਾ ਧਨੁ ਅੰਤਰਿ ਨਾਮੁ ਸਮਾਲੇ ॥
جیئ جنّت جِنہِ پرِتپالے ॥
ਜੀਅ ਜੰਤ ਜਿਨਹਿ ਪ੍ਰਤਿਪਾਲੇ ॥
مکِت پدارتھُ تِن کئو پائے ॥
ਮੁਕਤਿ ਪਦਾਰਥੁ ਤਿਨ ਕਉ ਪਾਏ ॥
ہر کییَے نامِ رتے لِو لائے ॥۱॥
ਹਰਿ ਕੈ ਨਾਮਿ ਰਤੇ ਲਿਵ ਲਾਏ ॥੧॥
گر سیوا تے ہر نامُ دھنُ پاوئ ॥
ਗੁਰ ਸੇਵਾ ਤੇ ਹਰਿ ਨਾਮੁ ਧਨੁ ਪਾਵੈ ॥
انّترِ پرگاسُ ہر نامُ دھیاوئ ॥ رہائو ॥
ਅੰਤਰਿ ਪਰਗਾਸੁ ਹਰਿ ਨਾਮੁ ਧਿਆਵੈ ॥ ਰਹਾਉ ॥

اِہُ ہرِ رنّگُ گوُڑا دھن پِر ہوئِ =
ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ ॥
سانّت سیِگارُ راوے پ٘ربھُ سوئِ =
ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥
ہئُمےَ وِچِ پ٘ربھُ کوئِ ن پائے =
ਹਉਮੈ ਵਿਚਿ ਪ੍ਰਭੁ ਕੋਇ ਨ ਪਾਏ ॥
موُلہُ بھُلا جنمُ گوائے = ۲=
ਮੂਲਹੁ ਭੁਲਾ ਜਨਮੁ ਗਵਾਏ ॥੨॥
گُر تے سانّت سہج سُکھُ بانْی =
ਗੁਰ ਤੇ ਸਾਤਿ ਸਹਜ ਸੁਖੁ ਬਾਣੀ ॥
سیوا ساچی نامِ سمانْی =
ਸੇਵਾ ਸਾਚੀ ਨਾਮਿ ਸਮਾਣੀ ॥
سبدِ مِلےَ پ٘ریِتمُ سدا دِھیائے =
ਸਬਦਿ ਮਿਲੈ ਪ੍ਰੀਤਮੁ ਸਦਾ ਧਿਆਏ ॥
ساچ نامِ وڈِیائی پائے = ۳=
ਸਾਚ ਨਾਮਿ ਵਡਿਆਈ ਪਾਏ ॥੩॥
آپے کرتا جُگِ جُگِ سوئِ =
ਆਪੇ ਕਰਤਾ ਜੁਗਿ ਜੁਗਿ ਸੋਇ ॥
ندرِ کرے میلاوا ہوئِ =
ਨਦਰਿ ਕਰੇ ਮੇਲਾਵਾ ਹੋਇ ॥
گُربانْی تے ہرِ منّنِ وسائے =
ਗੁਰਬਾਣੀ ਤੇ ਹਰਿ ਮੰਨਿ ਵਸਾਏ ॥
نانک ساچِ رتے پ٘ربھِ آپِ مِلائے = ۴= ۳=
ਨਾਨਕ ਸਾਚਿ ਰਤੇ ਪ੍ਰਭਿ ਆਪਿ ਮਿਲਾਏ ॥੪॥੩॥
دھناسری مہلا ۳ تیِجا =
ਧਨਾਸਰੀ ਮਹਲਾ ੩ ਤੀਜਾ ॥
جگُ میَلا میَلو ہوئِ جائے =
ਜਗੁ ਮੈਲਾ ਮੈਲੋ ਹੋਇ ਜਾਇ ॥
آوےَ جائے دوُجےَ لوبھائے =
ਆਵੈ ਜਾਇ ਦੂਜੈ ਲੋਭਾਇ ॥

دُوجیَے بھائِے سبھ پرج وِگوئی ॥
ਦੂਜੈ ਭਾਇ ਸਭ ਪਰਜ ਵਿਗੋਈ ॥
منمُکھ چوٹا کھائِے اپُنی پت کھوئی ॥۱॥
ਮਨਮੁਖਿ ਚੋਟਾ ਖਾਇ ਅਪੁਨੀ ਪਤਿ ਖੋਈ ॥੧॥
گُر سیوا تے جنُ نِرملُ ہوئِے ॥
ਗੁਰ ਸੇਵਾ ਤੇ ਜਨੁ ਨਿਰਮਲੁ ਹੋਇ ॥
انّترِ نامُ وسیَے پت اُوتم ہوئِے ॥ رہائُو ॥
ਅੰਤਰਿ ਨਾਮੁ ਵਸੈ ਪਤਿ ਊਤਮ ਹੋਇ ॥ ਰਹਾਉ ॥
گُرمُکھ اُبرے ہر سرݨائی ॥
ਗੁਰਮੁਖਿ ਉਬਰੇ ਹਰਿ ਸਰਣਾਈ ॥
رام نامِ راتے بھگت دِرڑائی ॥
ਰਾਮ ਨਾਮਿ ਰਾਤੇ ਭਗਤਿ ਦ੍ਰਿੜਾਈ ॥
بھگت کرے جنُ وڈیائی پائے ॥
ਭਗਤਿ ਕਰੇ ਜਨੁ ਵਡਿਆਈ ਪਾਏ ॥
ساچِ رتے سُکھ سہج سمائے ॥۲॥
ਸਾਚਿ ਰਤੇ ਸੁਖ ਸਹਜਿ ਸਮਾਏ ॥੨॥
ساچے کا گاہکُ وِرلا کو جاݨُ ॥
ਸਾਚੇ ਕਾ ਗਾਹਕੁ ਵਿਰਲਾ ਕੋ ਜਾਣੁ ॥
گُر کیَے سبد آپُ پچھاݨُ ॥
ਗੁਰ ਕੈ ਸਬਦਿ ਆਪੁ ਪਛਾਣੁ ॥
ساچی راس ساچا واپارُ ॥
ਸਾਚੀ ਰਾਸਿ ਸਾਚਾ ਵਾਪਾਰੁ ॥
سو دھنّنُ پُرکھُ جِسُ نامِ پیارُ ॥۳॥
ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ ॥੩॥
تِن پربھ ساچیَے اِک سچ لائے ॥
ਤਿਨਿ ਪ੍ਰਭਿ ਸਾਚੈ ਇਕਿ ਸਚਿ ਲਾਏ ॥
اُوتم باݨی سبدُ سُݨائے ॥
ਊਤਮ ਬਾਣੀ ਸਬਦੁ ਸੁਣਾਏ ॥

پربھ ساچے کی ساچی کار ۔
ਪ੍ਰਭ ਸਾਚੇ ਕੀ ਸਾਚੀ ਕਾਰ ॥
نانک نامِ سوارݨہار ۔۴۔۴۔
ਨਾਨਕ ਨਾਮਿ ਸਵਾਰਣਹਾਰ ॥੪॥੪॥
دھناسری مہلا ۳ ۔
ਧਨਾਸਰੀ ਮਹਲਾ ੩ ॥
جو ہرِ سیوہِ تِن بلِ جائئو ۔
ਜੋ ਹਰਿ ਸੇਵਹਿ ਤਿਨ ਬਲਿ ਜਾਉ ॥
تِن ہِردےَ ساچُ سچا مُکھِ نائئو ۔
ਤਿਨ ਹਿਰਦੈ ਸਾਚੁ ਸਚਾ ਮੁਖਿ ਨਾਉ ॥
ساچو ساچُ سمالِہُ دُکھُ جائے ۔
ਸਾਚੋ ਸਾਚੁ ਸਮਾਲਿਹੁ ਦੁਖੁ ਜਾਇ ॥
ساچےَ سبدِ وسےَ منِ آئے ۔۱۔
ਸਾਚੈ ਸਬਦਿ ਵਸੈ ਮਨਿ ਆਇ ॥੧॥
گُربانی سُنِ میَلُ گوائے ۔
ਗੁਰਬਾਣੀ ਸੁਣਿ ਮੈਲੁ ਗਵਾਏ ॥
سہجے ہرِ نامُ منّنِ وسائے ۔۱۔ رہائو ۔
ਸਹਜੇ ਹਰਿ ਨਾਮੁ ਮੰਨਿ ਵਸਾਏ ॥੧॥ ਰਹਾਉ ॥
کوُڑُ کُستُ ترِسنا اگنِ بُجھائے ۔
ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ ॥
انّترِ سانّتِ سہجِ سُکھُ پائے ۔
ਅੰਤਰਿ ਸਾਂਤਿ ਸਹਜਿ ਸੁਖੁ ਪਾਏ ॥
گُر کےَ بھاݨےَ چلےَ تا آپُ جائے ۔
ਗੁਰ ਕੈ ਭਾਣੈ ਚਲੈ ਤਾ ਆਪੁ ਜਾਇ ॥
ساچُ مہلُ پائے ہرِ گُن گائے ۔۲۔
ਸਾਚੁ ਮਹਲੁ ਪਾਏ ਹਰਿ ਗੁਣ ਗਾਇ ॥੨॥
ن سبدُ بوُجھےَ ن جاݨےَ بانی ۔
ਨ ਸਬਦੁ ਬੂਝੈ ਨ ਜਾਣੈ ਬਾਣੀ ॥

منمُکھ انّدھے دُکھ وِہانٖی ॥
ਮਨਮੁਖਿ ਅੰਧੇ ਦੁਖਿ ਵਿਹਾਣੀ ॥
ستِگُرُ بھیٹے تا سُکھُ پائے ॥
ਸਤਿਗੁਰੁ ਭੇਟੇ ਤਾ ਸੁਖੁ ਪਾਏ ॥
ہئُمَیے وِچہُ ٹھاکِ رہائے ॥۳॥
ਹਉਮੈ ਵਿਚਹੁ ਠਾਕਿ ਰਹਾਏ ॥੩॥
کِس نوٗ کہیِئَیے داتا اِکُ سوئے ॥
ਕਿਸ ਨੋ ਕਹੀਐ ਦਾਤਾ ਇਕੁ ਸੋਇ ॥
کِرپا کرے سبدِ مِلاوا ہوئے ॥
ਕਿਰਪਾ ਕਰੇ ਸਬਦਿ ਮਿਲਾਵਾ ਹੋਇ ॥
مِلِ پ٘ریِتم ساچے گُنٛ گاوا ॥
ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥
نانک ساچے ساچا بھاوا ॥۴॥۵॥
ਨਾਨਕ ਸਾਚੇ ਸਾਚਾ ਭਾਵਾ ॥੪॥੫॥
دھناسری مہلا ۳ ॥
ਧਨਾਸਰੀ ਮਹਲਾ ੩ ॥
منُ مرَے دھاتُ مرِ جائے ॥
ਮਨੁ ਮਰੈ ਧਾਤੁ ਮਰਿ ਜਾਇ ॥
بِنُ من مۄُئے کَیَسے ہرِ پائے ॥
ਬਿਨੁ ਮਨ ਮੂਏ ਕੈਸੇ ਹਰਿ ਪਾਇ ॥
اِہُ منُ مرَے دارۄُ جانٖیَے کوئے ॥
ਇਹੁ ਮਨੁ ਮਰੈ ਦਾਰੂ ਜਾਣੈ ਕੋਇ ॥
منُ سبدِ مرَے بۄُجھیَے جنُ سوئے ॥۱॥
ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
جِس نوٗ بکھسے ہرِ دے وڈِیائی ॥
ਜਿਸ ਨੋ ਬਖਸੇ ਹਰਿ ਦੇ ਵਡਿਆਈ ॥
گُر پرسادِ وسَیے منِ آئی ॥ رہائو ॥
ਗੁਰ ਪਰਸਾਦਿ ਵਸੈ ਮਨਿ ਆਈ ॥ ਰਹਾਉ ॥
گُرمُکھ کرنٖی کار کماوَے ॥
ਗੁਰਮੁਖਿ ਕਰਣੀ ਕਾਰ ਕਮਾਵੈ ॥

تا اِسُ من کی سوٗجھی پاوےَ ۔۔
ਤਾ ਇਸੁ ਮਨ ਕੀ ਸੋਝੀ ਪਾਵੈ ॥
منُ میَے متُ میَگل مِکدارا ۔۔
ਮਨੁ ਮੈ ਮਤੁ ਮੈਗਲ ਮਿਕਦਾਰਾ ॥
گرُ انّکسُ مارِ جیِوالݨہارا ۔۔۲۔۔
ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
منُ اسادھُ سادھیَے جنُ کوئی ۔۔
ਮਨੁ ਅਸਾਧੁ ਸਾਧੈ ਜਨੁ ਕੋਈ ॥
اچرُ چرےَ تا نِرملُ ہوئی ۔۔
ਅਚਰੁ ਚਰੈ ਤਾ ਨਿਰਮਲੁ ਹੋਈ ॥
گُرمُکھِ اِہُ منُ لئِیا سوارِ ۔۔
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥
ہئُمیَے وِچہُ تجیَے وِکار ۔۔۳۔۔
ਹਉਮੈ ਵਿਚਹੁ ਤਜੈ ਵਿਕਾਰ ॥੩॥
جو دھُرِ رکھِئنُ میلِ مِلائے ۔۔
ਜੋ ਧੁਰਿ ਰਖਿਅਨੁ ਮੇਲਿ ਮਿਲਾਇ ॥
کدے ن وِچھُڑہِ سبدِ سمائے ۔۔
ਕਦੇ ਨ ਵਿਛੁੜਹਿ ਸਬਦਿ ਸਮਾਇ ॥
آپݨی کلا آپے پ٘ربھُ جاݨیَے ۔۔
ਆਪਣੀ ਕਲਾ ਆਪੇ ਪ੍ਰਭੁ ਜਾਣੈ ॥
نانک گُرمُکھِ نامُ پچھاݨیَے ۔۔۴۔۔۶۔۔
ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੬॥
دھناسری مہلا ۳ ۔۔
ਧਨਾਸਰੀ ਮਹਲਾ ੩ ॥
کاچا دھنُ سنّچہِ موُرکھ گاوار ۔۔
ਕਾਚਾ ਧਨੁ ਸੰਚਹਿ ਮੂਰਖ ਗਾਵਾਰ ॥
منمُکھ بھوُلے انّدھ گاوار ۔۔
ਮਨਮੁਖ ਭੂਲੇ ਅੰਧ ਗਾਵਾਰ ॥
بِکھِیا کیَے دھنِ سدا دُکھُ ہوئے ۔۔
ਬਿਖਿਆ ਕੈ ਧਨਿ ਸਦਾ ਦੁਖੁ ਹੋਇ ॥

نا ساتھ جائے ن پراپت ہوئے ॥۱॥
ਨਾ ਸਾਥਿ ਜਾਇ ਨ ਪਰਾਪਤਿ ਹੋਇ ॥੧॥
ساچا دھن گُرمتی پائے ॥
ਸਾਚਾ ਧਨੁ ਗੁਰਮਤੀ ਪਾਏ ॥
کاچا دھن پھن آوے جائے ॥ رہائو ॥
ਕਾਚਾ ਧਨੁ ਫੁਨਿ ਆਵੈ ਜਾਏ ॥ ਰਹਾਉ ॥
منمکھ بھُولے سبھ مرہ گوار ॥
ਮਨਮੁਖਿ ਭੂਲੇ ਸਭਿ ਮਰਹਿ ਗਵਾਰ ॥
بھوجل ڈُوبے ن اُروار ن پار ॥
ਭਵਜਲਿ ਡੂਬੇ ਨ ਉਰਵਾਰਿ ਨ ਪਾਰਿ ॥
ستگُر بھیٹے پُورے بھاگ ॥
ਸਤਿਗੁਰੁ ਭੇਟੇ ਪੂਰੈ ਭਾਗਿ ॥
ساچ رتے اہنس بیراگ ॥۲॥
ਸਾਚਿ ਰਤੇ ਅਹਿਨਿਸਿ ਬੈਰਾਗਿ ॥੨॥
چہُ جُگ مہ انمرت ساچی بانی ॥
ਚਹੁ ਜੁਗ ਮਹਿ ਅੰਮ੍ਰਿਤੁ ਸਾਚੀ ਬਾਣੀ ॥
پُورے بھاگ ہر نام سمانی ॥
ਪੂਰੈ ਭਾਗਿ ਹਰਿ ਨਾਮਿ ਸਮਾਣੀ ॥
سدھ سادھک ترسہ سبھ لوئے ॥
ਸਿਧ ਸਾਧਿਕ ਤਰਸਹਿ ਸਭਿ ਲੋਇ ॥
پُورے بھاگ پراپت ہوئے ॥۳॥
ਪੂਰੈ ਭਾਗਿ ਪਰਾਪਤਿ ਹੋਇ ॥੩॥
سبھ کچھ ساچا ساچا ہیے سوئے ॥
ਸਭੁ ਕਿਛੁ ਸਾਚਾ ਸਾਚਾ ਹੈ ਸੋਇ ॥
اُوتم برہم پچھانیے کوئے ॥
ਊਤਮ ਬ੍ਰਹਮੁ ਪਛਾਣੈ ਕੋਇ ॥
سچ ساچا سچ آپ درڑائے ॥
ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥

نانک آپے ویکھیَے آپے سچ لائے ॥٤॥٨॥
ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥੪॥੭॥
دھناسری مہلا ٣ ॥
ਧਨਾਸਰੀ ਮਹਲਾ ੩ ॥
ناوئے کی کیِمت مِت کہی ن جائے ॥
ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥
سے جن دھنّ ُ جِن اِک نامِ لِو لائے ॥
ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ ॥
گرمت ساچی ساچا ویِچار ُ ॥
ਗੁਰਮਤਿ ਸਾਚੀ ਸਾਚਾ ਵੀਚਾਰੁ ॥
آپے بکھسے دے ویِچار ُ ॥١॥
ਆਪੇ ਬਖਸੇ ਦੇ ਵੀਚਾਰੁ ॥੧॥
ہر نام ُ اچرج ُ پربھ ُ آپ سُنائے ॥
ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥
کلی کال وِچ گرمکھ پائے ॥١॥ رہائو ॥
ਕਲੀ ਕਾਲ ਵਿਚਿ ਗੁਰਮੁਖਿ ਪਾਏ ॥੧॥ ਰਹਾਉ ॥
ہم مؤُرکھ مؤُرکھ من ماہِ ॥
ਹਮ ਮੂਰਖ ਮੂਰਖ ਮਨ ਮਾਹਿ ॥
ہئُمیَے وِچ سبھ کار کماہِ ॥
ਹਉਮੈ ਵਿਚਿ ਸਭ ਕਾਰ ਕਮਾਹਿ ॥
گر پرسادی ہنئُمیَے جائے ॥
ਗੁਰ ਪਰਸਾਦੀ ਹੰਉਮੈ ਜਾਇ ॥
آپے بکھسے لئے مِلائے ॥٢॥
ਆਪੇ ਬਖਸੇ ਲਏ ਮਿਲਾਇ ॥੨॥
بِکھیا کا دھن ُ بہُت ُ ابھمان ُ ॥
ਬਿਖਿਆ ਕਾ ਧਨੁ ਬਹੁਤੁ ਅਭਿਮਾਨੁ ॥
اہنّکارِ ڈؤُبیَے ن پاوئے مان ُ ॥
ਅਹੰਕਾਰਿ ਡੂਬੈ ਨ ਪਾਵੈ ਮਾਨੁ ॥

آپُ چھوڈِ سدا سکھُ ہوئی ॥
ਆਪੁ ਛੋਡਿ ਸਦਾ ਸੁਖੁ ਹੋਈ ॥
گُرمت سالاہی سچُ سوئی ॥۳॥
ਗੁਰਮਤਿ ਸਾਲਾਹੀ ਸਚੁ ਸੋਈ ॥੩॥
آپے ساجے کرتا سوئے ॥
ਆਪੇ ਸਾਜੇ ਕਰਤਾ ਸੋਇ ॥
تِسُ بِنُ دوُجا اورُ ن کوئے ॥
ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥
جِسُ سچ لائے سوئی لاگیَے ॥
ਜਿਸੁ ਸਚਿ ਲਾਏ ਸੋਈ ਲਾਗੈ ॥
نانک نامِ سدا سکھُ آگیَے ॥۴॥۸॥
ਨਾਨਕ ਨਾਮਿ ਸਦਾ ਸੁਖੁ ਆਗੈ ॥੪॥੮॥
راگُ دھناسِری مہلا ۳ گھرُ ۴
ਰਾਗੁ ਧਨਾਸਿਰੀ ਮਹਲਾ ੩ ਘਰੁ ੪
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہم بھیِکھک بھیکھاری تیرے توُ نِج پت ہیَے داتا ॥
ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥
ہوہُ دیَیال نامُ دیہُ منّگت جن کنّئو سدا رہئو رنّگ راتا ॥۱॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥
ہنّئو بلِہارے جائو ساچے تیرے نام وِٹہُ ॥
ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥
کرن کارن سبھنا کا ایکو اورُ ن دوُجا کوئی ॥۱॥ رہائو ॥
ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥੧॥ ਰਹਾਉ ॥
بہُتے پھیر پئے کِرپن کئو اب کِچھُ کِرپا کیِجیَے ॥
ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ہوہُ دئیال درسنُ دیہُ اپُنا ایَسی بکھس کریِجیَے ॥۲॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥੨॥
بھنت نانک بھرم پٹ کھوُلھے گُر پرسادی جانِیا ॥
ਭਨਤਿ ਨਾਨਕ ਭਰਮ ਪਟ ਖੂਲ੍ਹੇ ਗੁਰ ਪਰਸਾਦੀ ਜਾਨਿਆ ॥

ساچی لِو لاگی ہِیَے بھِیتر ستِگُر سِئو منُ مانِیا ॥۳॥۱॥۹॥
ਸਾਚੀ ਲਿਵ ਲਾਗੀ ਹੈ ਭੀਤਰਿ ਸਤਿਗੁਰ ਸਿਉ ਮਨੁ ਮਾਨਿਆ ॥੩॥੧॥੯॥

دھناسری مہلا ۴ گھرُ ۱ چئُپدے
ਧਨਾਸਰੀ ਮਹਲਾ ੪ ਘਰੁ ੧ ਚਉਪਦੇ

اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

جو ہرِ سیوہِ سنّت بھگت تِن کے سبھِ پاپ نِواری ॥
ਜੋ ਹਰਿ ਸੇਵਹਿ ਸੰਤ ਭਗਤ ਤਿਨ ਕੇ ਸਭਿ ਪਾਪ ਨਿਵਾਰੀ ॥
ہم اوُپرِ کِرپا کرِ سُیامی رکھُ سنّگتِ تُم جُ پِیاری ॥۱॥
ਹਮ ਊਪਰਿ ਕਿਰਪਾ ਕਰਿ ਸੁਆਮੀ ਰਖੁ ਸੰਗਤਿ ਤੁਮ ਜੁ ਪਿਆਰੀ ॥੧॥
ہرِ گُݨ کہِ ن سکئُو بنواری ॥
ਹਰਿ ਗੁਣ ਕਹਿ ਨ ਸਕਉ ਬਨਵਾਰੀ ॥
ہم پاپی پاتھر نیِرِ ڈُبت کرِ کِرپا پاکھݨ ہم تاری ॥ رہائُو ॥
ਹਮ ਪਾਪੀ ਪਾਥਰ ਨੀਰਿ ਡੁਬਤ ਕਰਿ ਕਿਰਪਾ ਪਾਖਣ ਹਮ ਤਾਰੀ ॥ ਰਹਾਉ ॥
جنم جنم کے لاگے بِکھُ مورچا لگِ سنّگتِ سادھ سواری ॥
ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥
جِئُو کنّچنُ بیَسنّترِ تائِئُو ملُ کاٹی کٹِت اُتاری ॥۲॥
ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥੨॥
ہرِ ہرِ جپنُ جپئُو دِنُ راتی جپِ ہرِ ہرِ ہرِ اُرِ دھاری ॥
ਹਰਿ ਹਰਿ ਜਪਨੁ ਜਪਉ ਦਿਨੁ ਰਾਤੀ ਜਪਿ ਹਰਿ ਹਰਿ ਹਰਿ ਉਰਿ ਧਾਰੀ ॥
ہرِ ہرِ ہرِ اَئُکھدھُ جگِ پوُرا جپِ ہرِ ہرِ ہئُمیَے ماری ॥۳॥
ਹਰਿ ਹਰਿ ਹਰਿ ਅਉਖਧੁ ਜਗਿ ਪੂਰਾ ਜਪਿ ਹਰਿ ਹਰਿ ਹਉਮੈ ਮਾਰੀ ॥੩॥

(Page 667) پنّنا ۷۶۶

ہرِ ہرِ اگم اگادھِ بودھِ اپرنّپر پُرکھ اپاری ॥
ਹਰਿ ਹਰਿ ਅਗਮ ਅਗਾਧਿ ਬੋਧਿ ਅਪਰੰਪਰ ਪੁਰਖ ਅਪਾਰੀ ॥
جن کئُو کِرپا کرہُ جگجیِون جن نانک پیَج سواری ॥۴॥۱॥
ਜਨ ਕਉ ਕਿ□ਪਾ ਕਰਹੁ ਜਗਜੀਵਨ ਜਨ ਨਾਨਕ ਪੈਜ ਸਵਾਰੀ ॥੪॥੧॥

دھناسری مہلا ۴ ॥
ਧਨਾਸਰੀ ਮਹਲਾ ੪ ॥

ہر کے سنّت جنا ہر جپِئو تِن کا دُوکھُ بھرمُ بھئو بھاگی ॥
ਹਰਿ ਕੇ ਸੰਤ ਜਨਾ ਹਰਿ ਜਪਿਓ ਤਿਨ ਕਾ ਦੂਖੁ ਭਰਮੁ ਭਉ ਭਾਗੀ ॥
اپنی سیوا آپِ کرائی گُرمت انّترِ جاگی ॥۱॥
ਅਪਨੀ ਸੇਵਾ ਆਪਿ ਕਰਾਈ ਗੁਰਮਤਿ ਅੰਤਰਿ ਜਾਗੀ ॥੧॥
ہر کیَے نامِ رتا بیَراگی ॥
ਹਰਿ ਕੈ ਨਾਮਿ ਰਤਾ ਬੈਰਾਗੀ ॥
ہر ہر کتھا سُنی مَن بھائی گُرمت ہر لِو لاگی ॥۱॥ رہائو ॥
ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ ॥੧॥ ਰਹਾਉ ॥
سنّت جنا کی جاتِ ہر سُیامی تُم ٹھاکُر ہم سانگی ॥
ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ ਠਾਕੁਰ ਹਮ ਸਾਂਗੀ ॥
جیَسی مت دیوہُ ہر سُیامی ہم تیَسے بُلگ بُلاگی ॥۲॥
ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ ॥੨॥
کِیا ہم کِرم نانہ نِک کیِرے تُم وڈ پُرکھ وڈاگی ॥
ਕਿਆ ਹਮ ਕਿਰਮ ਨਾਨ੍ ਨਿਕ ਕੀਰੇ ਤੁਮ੍ ਵਡ ਪੁਰਖ ਵਡਾਗੀ ॥
تُمری گت مِت کہِ ن سکہ پربھ ہم کِئو کر مِلہ ابھاگی ॥۳॥
ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ ॥੩॥
ہر پربھ سُیامی کِرپا دھارہُ ہم ہر ہر سیوا لاگی ॥
ਹਰਿ ਪ੍ਰਭ ਸੁਆਮੀ ਕਿਰਪਾ ਧਾਰਹੁ ਹਮ ਹਰਿ ਹਰਿ ਸੇਵਾ ਲਾਗੀ ॥
نانک داسنِ داسُ کرہُ پربھ ہم ہر کتھا کتھاگی ॥۴॥۲॥
ਨਾਨਕ ਦਾਸਨਿ ਦਾਸੁ ਕਰਹੁ ਪ੍ਰਭ ਹਮ ਹਰਿ ਕਥਾ ਕਥਾਗੀ ॥੪॥੨॥
دھناسری مہلا ۴ ॥
ਧਨਾਸਰੀ ਮਹਲਾ ੪ ॥
ہر کا سنّتُ ستگُرُ ست پُرکھا جو بولیَے ہر ہر بانی ॥
ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥
جو جو کہیَے سُنیَے سو مُکتا ہم تِس کیَے سد کُربانی ॥۱॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥੧॥
ہر کے سنّت سُنہُ جسُ کانی ॥
ਹਰਿ ਕੇ ਸੰਤ ਸੁਨਹੁ ਜਸੁ ਕਾਨੀ ॥
ہر ہر کتھا سُنہُ اِک نِمکھ پل سبھ کِلوِکھ پاپ لہِ جانی ॥۱॥ رہائو ॥
ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲਵਿਖ ਪਾਪ ਲਹਿ ਜਾਨੀ ॥੧॥ ਰਹਾਉ ॥

ایَسا سنّتُ سادھُ ,جن پائِیاتے وڈ پُرکھ وڈانی ॥
ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ ॥
,تن کی دھوُر منّگہ پربھ سُیامی ہم ہر لوچ لُچانی ॥۲॥
ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ ॥੨॥
ہر ہر سپھلِئو ,برکھُ پربھ سُیامی ,جن جپِئو سے ,ترپتانی ॥
ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ ॥
ہر ہر انّمرتُ پی ,ترپتاسے سبھ لاتھی بھوُکھ بھکھانی ॥۳॥
ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ ਭੂਖ ਭੁਖਾਨੀ ॥੩॥
,جن کے وڈے بھاگ وڈ اوُچے ,تن ہر جپِئو جپانی ॥
ਜਿਨ ਕੇ ਵਡੇ ਭਾਗ ਵਡ ਊਚੇ ਤਿਨ ਹਰਿ ਜਪਿਓ ਜਪਾਨੀ ॥
,تن ہر سنّگت میل پربھ سُیامی جن نانک داس دسانی ॥۴॥۳॥
ਤਿਨ ਹਰਿ ਸੰਗਤਿ ਮੇਲਿ ਪ੍ਰਭ ਸੁਆਮੀ ਜਨ ਨਾਨਕ ਦਾਸ ਦਸਾਨੀ ॥੪॥੩॥
دھناسری مہلا ۴ ॥
ਧਨਾਸਰੀ ਮਹਲਾ ੪ ॥
ہم انّدھُلے انّدھ ,بکھیَے ,بکھُ راتے ,کئو چالہ گُر چالی ॥
ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥
ستگُرُ دئِیا کرے سکھداتا ہم لاوےَ آپن پالی ॥۱॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ ॥੧॥
گُر,سکھ میِت چلہُ گُر چالی ॥
ਗੁਰਸਿਖ ਮੀਤ ਚਲਹੁ ਗੁਰ ਚਾਲੀ ॥
جو گُرُ کہیَے سوئی بھل مانہُ ہر ہر کتھا ,نرالی ॥۱॥ رہائو ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੧॥ ਰਹਾਉ ॥
ہر کے سنّت سُنہُ جن بھائی گُرُ سیوہُ بیگ بیگالی ॥
ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ ॥
ستگُرُ سیو کھرچُ ہر بادھہُ مت جانہُ آجُ ,ک کالہی ॥۲॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ ॥੨॥
ہر کے سنّت جپہُ ہر جپنا ہر سنّتُ چلیَے ہر نالی ॥
ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ ॥
,جن ہر جپِیا سے ہر ہوئے ہر ,ملِیا کیل کیلالی ॥۳॥
ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ ॥੩॥

ہر ہر جپن ُ جپ لوچ لوُچانی ہر ِکرپا کر بنوالی ॥
ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ ॥
جن نانک سنگت سادھ ہر میلہ ُ ہم سادھ جنا پگ رالی ॥۴॥۴॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ ॥੪॥੪॥

## (Page 668) پنّا ۶۶۸

دھناسری مہلا ۴ ॥
ਧਨਾਸਰੀ ਮਹਲਾ ੪ ॥
ہر ہر بوُند بھئے ہر سُیامی ہم چاترک بلل بللاتی ॥
ਹਰਿ ਹਰਿ ਬੂੰਦ ਭਏ ਹਰਿ ਸੁਆਮੀ ਹਮ ਚਾਤ੍ਰਿਕ ਬਿਲਲ ਬਿਲਲਾਤੀ ॥
ہر ہر کرپا کرہ ُ پربھ اپنی مکھ دیوہ ُ ہر نمکھاتی ॥۱॥
ਹਰਿ ਹਰਿ ਕ੍ਰਿਪਾ ਕਰਹੁ ਪ੍ਰਭ ਅਪਨੀ ਮੁਖਿ ਦੇਵਹੁ ਹਰਿ ਨਿਮਖਾਤੀ ॥੧॥
ہر بن ُ رہ ن سکئو اِک راتی ॥
ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥
جِئو بن ُ املیَے املی مر جائی ہِیَے تِئو ہر بن ُ ہم مر جاتی ॥ رہائو ॥
ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥
تُم ہر سرور اِت اگاہ ہم لہ ن سکہ انت ُ ماتی ॥
ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥
توُ پرئے پرئے اپرنّپر ُ سُیامی مت جانہ ُ آپن گاتی ॥۲॥
ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥੨॥
ہر کے سنّت جنا ہر جپئو گر رنگ چلوُلیَے راتی ॥
ਹਰਿ ਕੇ ਸੰਤ ਜਨਾ ਹਰਿ ਜਪਿਓ ਗੁਰ ਰੰਗਿ ਚਲੂਲੈ ਰਾਤੀ ॥
ہر ہر بھگت بنی اِت سوبھا ہر جپئو اُتم پاتی ॥۳॥
ਹਰਿ ਹਰਿ ਭਗਤਿ ਬਨੀ ਅਤਿ ਸੋਭਾ ਹਰਿ ਜਪਿਓ ਊਤਮ ਪਾਤੀ ॥੩॥
آپے ٹھاکر ُ آپے سیوک ُ آپ بناوئے بھاتی ॥
ਆਪੇ ਠਾਕੁਰੁ ਆਪੇ ਸੇਵਕੁ ਆਪਿ ਬਨਾਵੈ ਭਾਤੀ ॥
نانک ُ جن ُ تُمری سرنائی ہر راکھہ ُ لاج بھگاتی ॥۴॥۵॥
ਨਾਨਕੁ ਜਨੁ ਤੁਮਰੀ ਸਰਣਾਈ ਹਰਿ ਰਾਖਹੁ ਲਾਜ ਭਗਾਤੀ ॥੪॥੫॥
دھناسری مہلا ۴ ॥
ਧਨਾਸਰੀ ਮਹਲਾ ੪ ॥

اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دھناسری مہلا ۹ ॥
ਧਨਾਸਰੀ ਮਹਲਾ ੯ ॥
کاہے رے بن کھوجن جائی ॥
ਕਾਹੇ ਰੇ ਬਨ ਖੋਜਨ ਜਾਈ ॥
سرب نِواسی سدا الیپا توہی سنّگ سمائی ॥۱॥ رہائو ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥
پُہپ مدھ جِئو باسُ بستُ ہیَے مکر ماہِ جیَسے چھائی ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
تیَسے ہی ہر بسے نِرنّتر گھٹ ہی کھوجہُ بھائی ॥۱॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥
باہر بھیِتر ایکو جانہُ اِہُ گُر گِیانُ بتائی ॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥
جن نانک بِنُ آپا چیِنیَے مِٹیَے ن بھرم کی کائی ॥۲॥۱॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥
دھناسری مہلا ۹ ॥
ਧਨਾਸਰੀ ਮਹਲਾ ੯ ॥
سادھو اِہُ جگُ بھرم بھُلانا ॥
ਸਾਧੋ ਇਹੁ ਜਗੁ ਭਰਮ ਭੁਲਾਨਾ ॥
رام نام کا سِمرنُ چھوڑِیا مائِیا ہاتھ بِکانا ॥۱॥ رہائو ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ ॥੧॥ ਰਹਾਉ ॥
مات پِتا بھائی سُت بنِتا تا کیَے رس لپٹانا ॥
ਮਾਤ ਪਿਤਾ ਭਾਈ ਸੁਤ ਬਨਿਤਾ ਤਾ ਕੈ ਰਸਿ ਲਪਟਾਨਾ ॥



جوبنُ دھنُ پربھتا کیَے مد میَے اہِنِس رہیَے دِوانا ॥۱॥
ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ ॥੧॥
دیِن دئِیال سدا دُکھ بھنّجن تا سِئو منُ ن لگانا ॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ ॥

جن نانک کوٹن میَے کنہوُ گرمکھ ہوئے پچھانا ॥۲॥۲॥

जन नानक कोटन मै किनहू गुरमुखि होइ पछाना ॥२॥२॥

دھناسری مہلا ۹ ॥

धनासरी महला ९ ॥

تہ جوگی کئو جگت ن جانئو ॥

तिह जोगी कउ जुगति न जानउ ॥

لوبھ موہ مائیا ممتا پھن جہ گھٹ ماہ پچھانئو ॥۱॥ رہائو ॥

लोभ मोह माइआ ममता फुनि जिह घटि माहि पछानउ ॥१॥ रहाउ ॥

پر نندا اُستت نہ جا کیَے کنّچن لوہ سمانو ॥

पर निंदा उसतति नह जा कै कंचन लोह समानो ॥

ہرکھ سوگ تے رہیَے اتیتا جوگی تاہ بکھانو ॥۱॥

हरख सोग ते रहै अतीता जोगी ताहि बखानो ॥१॥

چنّچل منُ دہ دس کئو دھاوت اچل جاہ ٹھہرانو ॥

चंचल मनु दह दिसि कउ धावत अचल जाहि ठहरानो ॥

کہُ نانک اِہ بدھ کو جو نرُ مکت تاہ تُم مانو ॥۲॥۳॥

कहु नानक इह बिधि को जो नरु मुकति ताहि तुम मानो ॥२॥३॥

دھناسری مہلا ۹ ॥

धनासरी महला ९ ॥

اب میَے کئُنُ اُپائو کرئو ॥

अब मै कउनु उपाउ करउ ॥

جہ بدھ من کو سنّسا چوُکیَے بھئو ندھ پار پرئو ॥۱॥ رہائو ॥

जिह बिधि मन को संसा चूकै भउ निधि पारि परउ ॥१॥ रहाउ ॥

جنمُ پائے کچھُ بھلو ن کینو تا تے اِدھک ڈرئو ॥

जनमु पाइ कछु भलो न कीनो ता ते अधिक डरउ ॥

من بچ کرم ہر گن نہی گائے زہ جیئ سوچ دھرئو ॥۱॥

मन बच कऱम हरि गुन नही गाए यह जीअ सोच धरउ ॥१॥

گرمت سُن کچھُ گیانُ ن اُپجئو پسُ جئو اُدرُ بھرئو ॥

गुरमति सुनि कछु गिआनु न उपजिओ पसु जिउ उदरु भरउ ॥

کہُ نانک پربھ بردُ پچھانئو تب ہئو پتت ترئو ॥۲॥۴॥۹॥۹॥۳۱॥۸۵॥۴॥۳۹॥

कहु नानक प्रभ बिरदु पछानउ तब हउ पतित तरउ ॥२॥४॥९॥९॥१३॥५८॥४॥९३॥

دھناسری مہلا ۱ گھرُ ۲ اسٹپدیِیا

ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ

اِکّ اؤنکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

گُرُ ساگرُ رتنی بھرپؤُرے ॥

ਗੁਰੁ ਸਾਗਰੁ ਰਤਨੀ ਭਰਪੂਰੇ ॥

انّمرتُ سنّت چُگہِ نہی دؤُرے ॥

ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥

ہرِ رسُ چوگ چُگہِ پربھ بھاوۓ ॥

ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥

سرور مہِ ہنّسُ پرانپتِ پاوۓ ॥۱॥

ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥੧॥

کِیا بگُ بپُڑا چھپڑی نائے ॥

ਕਿਆ ਬਗੁ ਬਪੁੜਾ ਛਪੜੀ ਨਾਇ ॥

کیِچڑِ ڈؤُبےَ میَلُ ن جائے ॥۱॥ رہائُ ॥

ਕੀਚੜਿ ਡੂਬੈ ਮੈਲੁ ਨ ਜਾਇ ॥੧॥ ਰਹਾਉ ॥

رکھِ رکھِ چرن دھرے ویِچاری ॥

ਰਖਿ ਰਖਿ ਚਰਨ ਧਰੇ ਵੀਚਾਰੀ ॥

دُبِدھا چھوڈِ بھۓ نِرنّکاری ॥

ਦੁਬਿਧਾ ਛੋਡਿ ਭਏ ਨਿਰੰਕਾਰੀ ॥

مُکتِ پدارتھُ ہرِ رس چاکھے ॥

ਮੁਕਤਿ ਪਦਾਰਥੁ ਹਰਿ ਰਸ ਚਾਖੇ ॥

آون جان رہے گُرِ راکھے ॥۲॥

ਆਵਣ ਜਾਣ ਰਹੇ ਗੁਰਿ ਰਾਖੇ ॥੨॥

سرور ہنّسا چھوڈِ ن جائے ॥

ਸਰਵਰ ਹੰਸਾ ਛੋਡਿ ਨ ਜਾਇ ॥

پریم بھگتِ کرِ سہجِ سمائے ॥

ਪ੍ਰੇਮ ਭਗਤਿ ਕਰਿ ਸਹਜਿ ਸਮਾਇ ॥

سرور مہِ ہنّسُ ہنّس مہِ ساگرُ ॥

ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥

اکتھ کتھا گر بچنی آدرُ ॥ ۳॥
ਅਕਥ ਕਥਾ ਗੁਰ ਬਚਨੀ ਆਦਰੁ ॥੩॥
سُنّن منڈل اِکُ جوگی بیَسے ॥
ਸੁੰਨ ਮੰਡਲ ਇਕੁ ਜੋਗੀ ਬੈਸੇ ॥
نارِ ن پُرکھُ کہہُ کوئُو کیَسے ॥
ਨਾਰਿ ਨ ਪੁਰਖੁ ਕਹਹੁ ਕੋਊ ਕੈਸੇ ॥
ترِبھون جوت رہے لِو لائی ॥
ਤ੍ਰਿਭਵਣ ਜੋਤਿ ਰਹੇ ਲਿਵ ਲਾਈ ॥
سُرِ نر ناتھ سچے سرنائی ॥ ۴॥
ਸੁਰਿ ਨਰ ਨਾਥ ਸਚੇ ਸਰਣਾਈ ॥੪॥
آنند مؤلُ اناتھ ادھاری ॥
ਆਨ ਦ ਮੂਲੁ ਅਨਾਥ ਅਧਾਰੀ ॥
گُرمُکھِ بھگت سہج بیچاری ॥
ਗੁਰਮੁਖਿ ਭਗਤਿ ਸਹਜਿ ਬੀਚਾਰੀ ॥
بھگت وچھل بھیَے کاٹنہارے ॥
ਭਗਤਿ ਵਛਲ ਭੈ ਕਾਟਣਹਾਰੇ ॥
ہئُمیَے مارِ مِلے پگُ دھارے ॥ ۵॥
ਹਉਮੈ ਮਾਰਿ ਮਿਲੇ ਪਗੁ ਧਾਰੇ ॥੫॥
انِک جتن کرِ کالُ سنّتائے ॥
ਅਨਿਕ ਜਤਨ ਕਰਿ ਕਾਲੁ ਸੰਤਾਏ ॥
مرنُ لِکھائے منڈل مہِ آئے ॥
ਮਰਣੁ ਲਿਖਾਇ ਮੰਡਲ ਮਹਿ ਆਏ ॥

(Page 686) پنّنا ٦٨٦

جنمُ پدارتھُ دُبِدھا کھووَے ॥
ਜਨਮੁ ਪਦਾਰਥੁ ਦੁਬਿਧਾ ਖੋਵੈ ॥
آپُ ن چینس بھرم بھرم روۓ ॥ ٦॥
ਆਪੁ ਨ ਚੀਨਸਿ ਭ੍ਰਮਿ ਭ੍ਰਮਿ ਰੋਵੈ ॥੬॥
کہتئو پڑتئو سُنتئو ایک ॥
ਕਹਤਉ ਪੜਤਉ ਸੁਣਤਉ ਏਕ ॥

دھیِرج دھرمُ دھرنھیِدھر ٹیک ॥
ਧੀਰਜ ਧਰਮੁ ਧਰਣੀਧਰ ਟੇਕ ॥
جتُ ستُ سنّجمُ رِدےَ سمائے ॥
ਜਤੁ ਸਤੁ ਸੰਜਮੁ ਰਿਦੈ ਸਮਾਏ ॥
چئُتھے پد کئُو جے منُ پتیِیائے ॥੭॥
ਚਉਥੇ ਪਦ ਕਉ ਜੇ ਮਨੁ ਪਤੀਆਏ ॥੭॥
ساچے نِرمل میَلُ ن لاگےَ ॥
ਸਾਚੇ ਨਿਰਮਲ ਮੈਲੁ ਨ ਲਾਗੈ ॥
گُر کےَ سبدِ بھرم بھئُو بھاگےَ ॥
ਗੁਰ ਕੈ ਸਬਦਿ ਭਰਮ ਭਉ ਭਾਗੈ ॥
سوُرتِ موُرتِ آدِ انوُپُ ॥
ਸੂਰਤਿ ਮੂਰਤਿ ਆਦਿ ਅਨੂਪੁ ॥
نانکُ جاچےَ ساچُ سروُپُ ॥੮॥੧॥
ਨਾਨਕੁ ਜਾਚੈ ਸਾਚੁ ਸਰੂਪੁ ॥੮॥੧॥
دھناسری مہلا ੧ ॥
ਧਨਾਸਰੀ ਮਹਲਾ ੧ ॥
سہجِ مِلےَ مِلِیا پروانھُ ॥
ਸਹਜਿ ਮਿਲੈ ਮਿਲਿਆ ਪਰਵਾਣੁ ॥
نا تِسُ مرنھُ ن آونھُ جانھُ ॥
ਨਾ ਤਿਸੁ ਮਰਣੁ ਨ ਆਵਣੁ ਜਾਣੁ ॥
ٹھاکُر مہِ داسُ داس مہِ سوئِ ॥
ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥
جہ دیکھا تہ اورُ ن کوئِ ॥੧॥
ਜਹ ਦੇਖਾ ਤਹ ਅਵਰੁ ਨ ਕੋਇ ॥੧॥
گُرمُکھِ بھگتِ سہج گھرُ پائیِئےَ ॥
ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥
بِنُ گُر بھیٹے مرِ آئیِئےَ جائیِئےَ ॥੧॥ رہائُ ॥
ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ ਰਹਾਉ ॥
سو گُرُ کرئُ جِ ساچُ دِڑاوےَ ॥
ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥

اکتھُ کتھاوئے سبدِ مِلاوئے ॥
ਅਕਥੁ ਕਥਾਵੈ ਸਬਦਿ ਮਿਲਾਵੈ ॥
ہرِ کے لوگ اور نہی کارا ॥
ਹਰਿ ਕੇ ਲੋਗ ਅਵਰ ਨਹੀ ਕਾਰਾ ॥
ساچئو ٹھاکُرُ ساچُ پیارا ॥۲॥
ਸਾਚਉ ਠਾਕੁਰੁ ਸਾਚੁ ਪਿਆਰਾ ॥੨॥
تن مہِ منُویا من مہِ ساچا ॥
ਤਨ ਮਹਿ ਮਨੂਆ ਮਨ ਮਹਿ ਸਾਚਾ ॥
سو ساچا مِلِ ساچے راچا ॥
ਸੋ ਸਾਚਾ ਮਿਲਿ ਸਾਚੇ ਰਾਚਾ ॥
سیوکُ پربھ کیَے لاگیَے پائے ॥
ਸੇਵਕੁ ਪ੍ਰਭ ਕੈ ਲਾਗੈ ਪਾਇ ॥
ستِگُرُ پوُرا مِلیَے مِلائے ॥۳॥
ਸਤਿਗੁਰੁ ਪੂਰਾ ਮਿਲੈ ਮਿਲਾਇ ॥੩॥
آپِ دِکھاوئے آپے دیکھیَے ॥
ਆਪਿ ਦਿਖਾਵੈ ਆਪੇ ਦੇਖੈ ॥
ہٹھِ ن پتیِجیَے نا بہُ بھیکھیَے ॥
ਹਠਿ ਨ ਪਤੀਜੈ ਨਾ ਬਹੁ ਭੇਖੈ ॥
گھڑِ بھاڈے جِنِ انّمرتُ پائِیا ॥
ਘੜਿ ਭਾਡੇ ਜਿਨਿ ਅੰਮ੍ਰਿਤੁ ਪਾਇਆ ॥
پریم بھگتِ پربھِ منُ پتیِیائِیا ॥۴॥
ਪ੍ਰੇਮ ਭਗਤਿ ਪ੍ਰਭਿ ਮਨੁ ਪਤੀਆਇਆ ॥੪॥
پڑِ پڑِ بھوُلہِ چوٹا کھاہِ ॥
ਪੜਿ ਪੜਿ ਭੂਲਹਿ ਚੋਟਾ ਖਾਹਿ ॥
بہُتُ سِیانپ آوہِ جاہِ ॥
ਬਹੁਤੁ ਸਿਆਣਪ ਆਵਹਿ ਜਾਹਿ ॥
نامُ جپیَے بھئو بھوجنُ کھائے ॥
ਨਾਮੁ ਜਪੈ ਭਉ ਭੋਜਨੁ ਖਾਇ ॥
گُرمُکھ سیوک رہے سمائے ॥۵॥
ਗੁਰਮੁਖਿ ਸੇਵਕ ਰਹੇ ਸਮਾਇ ॥੫॥

پوُجِ سِلا تیِرتھ بن واسا ॥
ਪੂਜਿ ਸਿਲਾ ਤੀਰਥ ਬਨ ਵਾਸਾ ॥
بھرمت ڈولت بھئے اُداسا ॥
ਭਰਮਤ ਡੋਲਤ ਭਏ ਉਦਾਸਾ ॥
مِن میَلیَے سوُچا کِئُو ہوئِ ॥
ਮਨਿ ਮੈਲੈ ਸੂਚਾ ਕਿਉ ਹੋਇ ॥
ساچِ مِلیَے پاوےَ پتِ سوئِ ॥੬॥
ਸਾਚਿ ਮਿਲੈ ਪਾਵੈ ਪਤਿ ਸੋਇ ॥੬॥
آچارا ویِچارُ سریِرِ ॥
ਆਚਾਰਾ ਵੀਚਾਰੁ ਸਰੀਰਿ ॥
آدِ جُگادِ سہجِ منُ دھیِرِ ॥
ਆਦਿ ਜੁਗਾਦਿ ਸਹਜਿ ਮਨੁ ਧੀਰਿ ॥
پل پنّکج مہِ کوٹِ اُدھارے ॥
ਪਲ ਪੰਕਜ ਮਹਿ ਕੋਟਿ ਉਧਾਰੇ ॥
کرِ کِرپا گُرُ میلِ پیارے ॥੭॥
ਕਰਿ ਕਿਰਪਾ ਗੁਰੁ ਮੇਲਿ ਪਿਆਰੇ ॥੭॥
کِسُ آگیَے پ٘ربھ تُدھُ سالاہی ॥
ਕਿਸੁ ਆਗੈ ਪ੍ਰਭ ਤੁਧੁ ਸਾਲਾਹੀ ॥
تُدھُ بِنُ دوُجا میَے کو ناہی ॥
ਤੁਧੁ ਬਿਨੁ ਦੂਜਾ ਮੈ ਕੋ ਨਾਹੀ ॥
جِئُو تُدھُ بھاوےَ تِئُو راکھُ رجائِ ॥
ਜਿਉ ਤੁਧੁ ਭਾਵੈ ਤਿਉ ਰਾਖੁ ਰਜਾਇ ॥
نانک سہجِ بھائِ گُݨ گائِ ॥੮॥੨॥
ਨਾਨਕ ਸਹਜਿ ਭਾਇ ਗੁਣ ਗਾਇ ॥੮॥੨॥
دھناسری م : ۵ گھرُ ۶ اسٹپدی
ਧਨਾਸਰੀ ਮ ੫ ਘਰੁ ੬ ਅਸਟਪਦੀ
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جو جو جوُنی آئِئو تِہ تِہ اُرجھائِئو مانس جنمُ سنّجوگِ پائِیا ॥
ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ ਮਾਣਸ ਜਨਮੁ ਸੰਜੋਗਿ ਪਾਇਆ ॥

تاکی ہیَے اوٹ سادھ راکھہُ دے کر ہاتھ کر کرپا میلہُ ہر رائیا =ا=

ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ ਕਰਿ ਕਿਰਪਾ ਮੇਲਹੁ ਹਰਿ ਰਾਇਆ ॥੧॥

انِک جنم بھرم تھِت نہی پائی =

ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ ॥

کرئو سیوا گُر لاگئو چرن گوۄند جی کا مارگُ دیہُ جی بتائی =ا= رہائو =

ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥੧॥ ਰਹਾਉ ॥

انِک اُپاو کرئو مائیا کئو بچِت دھرئو میری میری کرت سد ہی وِہاوۓ =

ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ ॥

پنّا ٦٨٧ (Page 687)

کوئی ایَسو رے بھیٹیَے سنّتُ میری لاہیَے سگل چِنّت ٹھاکُر سِئو میرا رنّگُ لاوۓ =٢=

ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ ॥੨॥

پڑے رے سگل بید نہ چوُکیَے من بھید اِکُ کھِنُ ن دھیرہِ میرے گھر کے پنّچا =

ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥

کوئی ایَسو رے بھگتُ جُ مائیا تے رہتُ اِکُ انّمرت نامُ میرۓ رِدۓ سنّچا =٣=

ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥੩॥

جیتے رے تیرتھ نائے اہنّبُدھ میَلُ لائے گھر کو ٹھاکُرُ اِکُ تِلُ ن مانیَے =

ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥

کد پاوئو سادھسنّگُ ہر ہر سدا آنندُ گیان انّجن میرا منُ اِسنانیَے =٤=

ਕਦਿ ਪਾਵਉ ਸਾਧਸੰਗੁ ਹਰਿ ਹਰਿ ਸਦਾ ਆਨ ਦੁ ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥

سگل اسرم کینے منوُیا نہ پتینے بِبیکہین دیہی دھوئے =

ਸਗਲ ਅਸ੍ਰਮ ਕੀਨੇ ਮਨੂਆ ਨਹ ਪਤੀਨੇ ਬਿਬੇਕਹੀਨ ਦੇਹੀ ਧੋਏ ॥

کوئی پائیئیَے رے پُرکھُ بِدھاتا پاربرہم کیَے رنّگ راتا میرے من کی دُرمت ملُ کھوئے =٥=

ਕੋਈ ਪਾਈਐ ਰੇ ਪੁਰਖੁ ਬਿਧਾਤਾ ਪਾਰਬ੍ਰਹਮ ਕੈ ਰੰਗਿ ਰਾਤਾ ਮੇਰੇ ਮਨ ਕੀ ਦੁਰਮਤਿ ਮਲੁ ਖੋਏ ॥੫॥

کرم دھرم جُگتا نِمکھ ن ہیتُ کرتا گرب گرب پڑۓ کہی ن لیکھیَے =

ਕਰਮ ਧਰਮ ਜੁਗਤਾ ਨਿਮਖ ਨ ਹੇਤੁ ਕਰਤਾ ਗਰਬਿ ਗਰਬਿ ਪੜੈ ਕਹੀ ਨ ਲੇਖੈ ॥

جِسُ بھیٹیئیَے سپھل موُرت کرۓ سدا کیرت گُر پرسادِ کوئوُ نیترہُ پیکھیَے =٦=

ਜਿਸੁ ਭੇਟੀਐ ਸਫਲ ਮੂਰਤਿ ਕਰੈ ਸਦਾ ਕੀਰਤਿ ਗੁਰ ਪਰਸਾਦਿ ਕੋਊ ਨੇਤ੍ਰਹੁ ਪੇਖੈ ॥੬॥

منہٹھ جو کماوۓ تِلُ ن لیکھیَے پاوۓ بگُل جِئو دھِیانُ لاوۓ مائیا رے دھاری =

ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥

کوئی ایَسوُ رے سُکھہ دائی پربھ کی کتھا سُنائی ِتسُ بھیٹے گِت ہوِئے ہماری =۷=
ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ ॥੭॥
سُپرسنّن گوُپال رائے کاٹیَے رے بنّدھن مائے گُر کیَے سبِد میرا منُ راتا =
ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ ॥
سدا سدا آننّدُ بھیٹِئو ِنربھیَے گوُبِنّدُ سُکھ نانک لادھے ہرِ چرن پراتا =۸=
ਸਦਾ ਸਦਾ ਆਨ ਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ ॥੮॥
سپھل سپھل بھئی سپھل جاترا =
ਸਫਲ ਸਫਲ ਭਈ ਸਫਲ ਜਾਤ੍ਰਾ ॥
آوݨ جاݨ رہے ِملے سادھا =۱= رہائو دوُجا =۱=۳==
ਆਵਣ ਜਾਣ ਰਹੇ ਮਿਲੇ ਸਾਧਾ ॥੧॥ ਰਹਾਉ ਦੂਜਾ ॥੧॥੩॥॥
دھناسری مہلا ۱ چھنّت
ਧਨਾਸਰੀ ਮਹਲਾ ੧ ਛੰਤ
اِکّ اوُنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
تیِرتھِ ناوݨ جائو تیِرتھُ نامُ ہیَے =
ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
تیِرتھُ سبد بیِچارُ انّترِ ِگیانُ ہیَے =
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
گُر ِگیانُ ساچا تھانُ تیِرتھُ دس پُرب سدا دساہرا =
ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥
ہئُو نامُ ہرِ کا سدا جاچئُو دیہُ پربھ دھرݨیِدھرا =
ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥
سنّسارُ روُگی نامُ دارُوُ میَلُ لاگیَے سچ ِبنا =
ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥
گُر واکُ ِنرملُ سدا چانݨُ ِنت ساچُ تیِرتھُ مجنا =۱=
ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥੧॥
ساچِ ن لاگیَے میَلُ ِکیا ملُ دھوئیِئیَے =
ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥
گُݨہِ ہارُ پروِئے ِکس کئُو روئیِئیَے =
ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥

وِچار مارۓ ترۓ تارۓ اُلٹ جوݨ ن آوئے ॥
ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥
آپ پارسُ پرم دِھیانی ساچُ ساچے بھاوئے ॥
ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥
آننّدُ انِدِنُ ہرکھُ ساچا دُوکھ کِلوِکھ پرہرے ॥
ਆਨ ਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥
سچُ نامُ پائِیا گُرِ دِکھائِیا میَلُ ناہی سچ منے ॥۲॥
ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥
سنّگِت مِیت مِلاپُ پُوُرا ناوݨو ॥
ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥



گاوۓ گاوݨہارُ سبدِ سُہاوݨو ॥
ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥
سالاہِ ساچے منّنِ ستِگُرُ پُنّن دان دئِیا متے ॥
ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥
پِر سنّگِ بھاوۓ سہج ناوۓ بیݨی ت سنّگمُ ست ستے ॥
ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥
آرادِھ ایکنّکارُ ساچا نِت دیئے چڑۓ سوائِیا ॥
ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥
گتِ سنّگِ مِیتا سنّتسنّگتِ کرِ ندرِ میلِ مِلائِیا ॥۳॥
ਗਤਿ ਸੰਗਿ ਮੀਤਾ ਸੰਤਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥
کہݨُ کہیَے سبھُ کوئِ کیوڈُ آکھیِئیَے ॥
ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥
ہئُو مُورکھُ نِیچُ اجاݨُ سمجھا ساکھیِئیَے ॥
ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥
سچُ گُر کی ساکھی انّمرت بھاکھی تِتُ منُ مانِیا میرا ॥
ਸਚੁ ਗੁਰ ਕੀ ਸਾਖੀ ਅੰਮ੍ਰਿਤ ਭਾਖੀ ਤਿਤੁ ਮਨੁ ਮਾਨਿਆ ਮੇਰਾ ॥
کوُچُ کرِہ آوِہ بِکھُ لادے سبدِ سچیَے گُرُ میرا ॥
ਕੂਚੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ ॥

آکھݨِ توٹِ ن بھگتِ بھنّڈاری بھرِپُرِ رہِیا سوئی ॥
ਆਖਣਿ ਤੋਟਿ ਨ ਭਗਤਿ ਭੰਡਾਰੀ ਭਰਿਪੁਰਿ ਰਹਿਆ ਸੋਈ ॥
نانک ساچُ کہَیَے بینتّی منُ ماںجَیَے سچُ سوئی ॥۴॥۱॥
ਨਾਨਕ ਸਾਚੁ ਕਹੈ ਬੇਨ ਤੀ ਮਨੁ ਮਾਂਜੈ ਸਚੁ ਸੋਈ ॥੪॥੧॥
دھناسری مہلا ۱ ॥
ਧਨਾਸਰੀ ਮਹਲਾ ੧ ॥
جِیوا تیرےَ نائے منِ آننّدُ ہےَ جیِئو ॥
ਜੀਵਾ ਤੇਰੈ ਨਾਇ ਮਨਿ ਆਨ ਦੁ ਹੈ ਜੀਉ ॥
ساچو ساچا نائو گُݨ گوِوِںدُ ہےَ جیِئو ॥
ਸਾਚੋ ਸਾਚਾ ਨਾਉ ਗੁਣ ਗੋਵਿੰਦੁ ਹੈ ਜੀਉ ॥
گُر گِیانُ اپارا سِرجݨہارا جِنِ سِرجی تِنِ گوئی ॥
ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥
پروانا آئِیا ہُکمِ پٹھائِیا پھیرِ ن سکےَ کوئی ॥
ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥
آپے کرِ ویکھےَ سِرِ سِرِ لیکھےَ آپے سُرتِ بُجھائی ॥
ਆਪੇ ਕਰਿ ਵੇਖੈ ਸਿਰਿ ਸਿਰਿ ਲੇਖੈ ਆਪੇ ਸੁਰਤਿ ਬੁਝਾਈ ॥
نانک ساہِبُ اگم اگوچرُ جِیوا سچی نائی ॥۱॥
ਨਾਨਕ ਸਾਹਿਬੁ ਅਗਮ ਅਗੋਚਰੁ ਜੀਵਾ ਸਚੀ ਨਾਈ ॥੧॥
تُم سرِ اورُ ن کوئے آئِیا جائِسی جیِئو ॥
ਤੁਮ ਸਰਿ ਅਵਰੁ ਨ ਕੋਇ ਆਇਆ ਜਾਇਸੀ ਜੀਉ ॥
ہُکمی ہوئے نِبیڑُ بھرمُ چُکائِسی جیِئو ॥
ਹੁਕਮੀ ਹੋਇ ਨਿਬੇੜੁ ਭਰਮੁ ਚੁਕਾਇਸੀ ਜੀਉ ॥
گُرُ بھرمُ چُکائے اکتھُ کہائے سچ مہِ ساچُ سمانا ॥
ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥
آپِ اُپائے آپِ سمائے ہُکمی ہُکمُ پچھانا ॥
ਆਪਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ॥
سچی وڈِیائی گُر تے پائی تُو منِ انّتِ سکھائی ॥
ਸਚੀ ਵਡਿਆਈ ਗੁਰ ਤੇ ਪਾਈ ਤੂ ਮਨਿ ਅੰਤਿ ਸਖਾਈ ॥
نانک ساہِبُ اورُ ن دُوجا نامِ تیرےَ وڈِیائی ॥۲॥
ਨਾਨਕ ਸਾਹਿਬੁ ਅਵਰੁ ਨ ਦੂਜਾ ਨਾਮਿ ਤੇਰੈ ਵਡਿਆਈ ॥੨॥

تُوں سچا سِرجنھارُ الکھ سِرنّدِیا جیِئو ॥
ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ॥
ایکُ ساہبُ دُئِے راہ واد ودھنّدِیا جیِئو ॥
ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥
دُئِے راہ چلائے ہُکمِ سبائے جنمِ مُیا سنّسارا ॥
ਦੁਇ ਰਾਹ ਚਲਾਏ ਹੁਕਮਿ ਸਬਾਏ ਜਨਮਿ ਮੁਆ ਸੰਸਾਰਾ ॥
نام بِنا ناہی کو بیلی بِکھُ لادی سِرِ بھارا ॥
ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ ॥
ہُکمی آئِیا ہُکمُ ن بُوجھےَ ہُکمِ سوارنھارا ॥
ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥
نانک ساہبُ سبدِ سِنْاپےَ ساچا سِرجنھارا ॥۳॥
ਨਾਨਕ ਸਾਹਿਬੁ ਸਬਦਿ ਸਿਵਾਪੈ ਸਾਚਾ ਸਿਰਜਣਹਾਰਾ ॥੩॥
بھگت سوہہِ دروارِ سبدِ سُہائِیا جیِئو ॥
ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ ॥
بولہِ انّم٘رت بانھِ رسن رسائِیا جیِئو ॥
ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ ॥
رسن رسائے نامِ تِسائے گُر کےَ سبدِ وِکانھے ॥
ਰਸਨ ਰਸਾਏ ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ ॥
پارسِ پرسِئےَ پارسُ ہوئے جا تیرےَ منِ بھانھے ॥
ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ ॥
امرا پدُ پائِیا آپُ گوائِیا وِرلا گِیان ویِچاری ॥
ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ ॥
نانک بھگت سوہنِ درِ ساچےَ ساچے کے واپاری ॥۴॥
ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ ॥੪॥
بھُوکھ پِیاسو آتھِ کِئُ درِ جائِسا جیِئو ॥
ਭੂਖ ਪਿਆਸੋ ਆਥਿ ਕਿਉ ਦਰਿ ਜਾਇਸਾ ਜੀਉ ॥



ستِگُر پُوچھئُ جائے نامُ دھِیائِسا جیِئو ॥
ਸਤਿਗੁਰ ਪੂਛਉ ਜਾਇ ਨਾਮੁ ਧਿਆਇਸਾ ਜੀਉ ॥

سچُ نامُ دھیائی ساچُ چوائی گُرمُکھ ساچُ پچھانا ۔۔
ਸਚੁ ਨਾਮੁ ਧਿਆਈ ਸਾਚੁ ਚਵਾਈ ਗੁਰਮੁਖਿ ਸਾਚੁ ਪਛਾਣਾ ॥
دینا ناتھُ دئیالُ نِرنّجنُ اندِنُ نامُ وکھانا ۔۔
ਦੀਨਾ ਨਾਥੁ ਦਇਆਲੁ ਨਿਰੰਜਨੁ ਅਨਦਿਨੁ ਨਾਮੁ ਵਖਾਣਾ ॥
کرݨی کار دھُرہُ پھُرمائی آپ مُیا منُ ماری ۔۔
ਕਰਣੀ ਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ॥
نانک نامُ مہا رسُ میٹھا ترِسنا نامِ نِواری ۔۔ ۵ ۔۔ ۲ ۔۔
ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ ॥੫॥੨॥
دھناسری چھنّت مہلا ا ۔۔
ਧਨਾਸਰੀ ਛੰਤ ਮਹਲਾ ੧ ॥
پِر سنّگ مُوٹھڑیئے کھبرِ ن پائیا جیئو ۔۔
ਪਿਰ ਸੰਗਿ ਮੂਠੜੀਏ ਖਬਰਿ ਨ ਪਾਈਆ ਜੀਉ ॥
مستکِ لِکھئڑا لیکھُ پُربِ کمائِیا جیئو ۔۔
ਮਸਤਕਿ ਲਿਖਿਅੜਾ ਲੇਖੁ ਪੁਰਬਿ ਕਮਾਇਆ ਜੀਉ ॥
لیکھُ ن مِٹئی پُربِ کمائِیا کِیا جاݨا کِیا ہوسی ۔۔
ਲੇਖੁ ਨ ਮਿਟਈ ਪੁਰਬਿ ਕਮਾਇਆ ਕਿਆ ਜਾਣਾ ਕਿਆ ਹੋਸੀ ॥
گُݨی اچارِ نہی رنّگ راتی اوگُݨ بہِ بہِ روسی ۔۔
ਗੁਣੀ ਅਚਾਰਿ ਨਹੀ ਰੰਗਿ ਰਾਤੀ ਅਵਗੁਣ ਬਹਿ ਬਹਿ ਰੋਸੀ ॥
دھنُ جوبنُ آک کی چھائِیا بِردھِ بھئے دِن پُنّنِیا ۔۔
ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥
نانک نام بِنا دوہاگݨِ چھُوٹی جھُوٹھِ وِچھُنّنِیا ۔۔ ا ۔۔
ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥
بُوڈی گھرُ گھالِئو گُر کیَے بھائے چلو ۔۔
ਬੂਡੀ ਘਰੁ ਘਾਲਿਓ ਗੁਰ ਕੈ ਭਾਇ ਚਲੋ ॥
ساچا نامُ دھیائے پاوہِ سُکھ مہلو ۔۔
ਸਾਚਾ ਨਾਮੁ ਧਿਆਇ ਪਾਵਹਿ ਸੁਖਿ ਮਹਲੋ ॥
ہرِ نامُ دھیائے تا سُکھُ پائے پیئیئڑے دِن چارے ۔۔
ਹਰਿ ਨਾਮੁ ਧਿਆਏ ਤਾ ਸੁਖੁ ਪਾਏ ਪੇਈਅੜੈ ਦਿਨ ਚਾਰੇ ॥
نِج گھرِ جائے بہیَے سچُ پائے اندِنُ نالِ پیارے ۔۔
ਨਿਜ ਘਰਿ ਜਾਇ ਬਹੈ ਸਚੁ ਪਾਏ ਅਨਦਿਨੁ ਨਾਲਿ ਪਿਆਰੇ ॥

وِنُ بھگتی گھرِ واسُ ن ہووی سُݨئہُ لوک سبائے ॥
ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ ॥
نانک سرسی تا پِرُ پائے راتی ساچَیے نائے ॥۲॥
ਨਾਨਕ ਸਰਸੀ ਤਾ ਪਿਰੁ ਪਾਏ ਰਾਤੀ ਸਾਚੈ ਨਾਏ ॥੨॥
پِرُ دھن بھاوے تا پِر بھاوے ناری جیئو ॥
ਪਿਰੁ ਧਨ ਭਾਵੈ ਤਾ ਪਿਰ ਭਾਵੈ ਨਾਰੀ ਜੀਉ ॥
رنّگِ پریتم راتی گُر کَیے سبدِ ویِچاری جیئو ॥
ਰੰਗਿ ਪ੍ਰੀਤਮ ਰਾਤੀ ਗੁਰ ਕੈ ਸਬਦਿ ਵੀਚਾਰੀ ਜੀਉ ॥
گُر سبدِ ویِچاری ناہ پِیاری نِوِ نِوِ بھگتِ کریئی ॥
ਗੁਰ ਸਬਦਿ ਵੀਚਾਰੀ ਨਾਹ ਪਿਆਰੀ ਨਿਵਿ ਨਿਵਿ ਭਗਤਿ ਕਰੇਈ ॥
مائِیا موہُ جلائے پریتمُ رس مہِ رنّگُ کریئی ॥
ਮਾਇਆ ਮੋਹੁ ਜਲਾਏ ਪ੍ਰੀਤਮੁ ਰਸ ਮਹਿ ਰੰਗੁ ਕਰੇਈ ॥
پربھ ساچے سیتی رنّگِ رنّگیتی لال بھئی منُ ماری ॥
ਪ੍ਰਭ ਸਾਚੇ ਸੇਤੀ ਰੰਗਿ ਰੰਗੇਤੀ ਲਾਲ ਭਈ ਮਨੁ ਮਾਰੀ ॥
نانک ساچِ وسی سوہاگݨِ پِر سِئو پریِت پِیاری ॥۳॥
ਨਾਨਕ ਸਾਚਿ ਵਸੀ ਸੋਹਾਗਣਿ ਪਿਰ ਸਿਉ ਪ੍ਰੀਤਿ ਪਿਆਰੀ ॥੩॥
پِر گھرِ سوہَیے نارِ جے پِر بھاوئے جیئو ॥
ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥
جھوُٹھے وَیݨ چوے کامِ ن آوئے جیئو ॥
ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥
جھوُٹھُ الاوے کامِ ن آوے نا پِرُ دیکھَیے نَیݨی ॥
ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥
اوگُݨِیاری کنّتِ وِساری چھوُٹی وِدھݨ رَیݨی ॥
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ॥
گُر سبدُ ن مانَیے پھاہی پھاتھی سا دھن مہلُ ن پائے ॥
ਗੁਰ ਸਬਦੁ ਨ ਮਾਨੈ ਫਾਹੀ ਫਾਥੀ ਸਾ ਧਨ ਮਹਲੁ ਨ ਪਾਏ ॥
نانک آپے آپُ پچھاݨَیے گُرمُکھِ سہجِ سمائے ॥۴॥
ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥੪॥
دھن سوہاگݨِ نارِ جِنِ پِرُ جاݨِیا جیئو ॥
ਧਨ ਸੋਹਾਗਣਿ ਨਾਰਿ ਜਿਨਿ ਪਿਰੁ ਜਾਣਿਆ ਜੀਉ ॥

نام بِنا کوُڑِیارِ کوُڑُ کمائِیا جیِئُو ॥
ਨਾਮ ਬਿਨਾ ਕੂੜਿਆਰਿ ਕੂੜੁ ਕਮਾਣਿਆ ਜੀਉ ॥
ہرِ بھگتِ سُہاوی ساچے بھاوی بھائے بھگتِ پ٘ربھ راتی ॥
ਹਰਿ ਭਗਤਿ ਸੁਹਾਵੀ ਸਾਚੇ ਭਾਵੀ ਭਾਇ ਭਗਤਿ ਪ੍ਰਭ ਰਾਤੀ ॥
پِرُ رلیِیالا جوبنِ بالا تِسُ راوے رنّگِ راتی ॥
ਪਿਰੁ ਰਲੀਆਲਾ ਜੋਬਨਿ ਬਾਲਾ ਤਿਸੁ ਰਾਵੇ ਰੰਗਿ ਰਾਤੀ ॥
گُر سبدِ وِگاسی سہُ راواسی پھلُ پائِیا گُنکاری ॥
ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ ॥
نانک ساچُ مِلےَ وڈِیائی پِر گھرِ سوہےَ ناری ॥੫॥੩॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ ॥੫॥੩॥

پنّنا ۶۹۰ (Page 690)

دھناسری چھنّت مہلا ۴ گھرُ ۱
ਧਨਾਸਰੀ ਛੰਤ ਮਹਲਾ ੪ ਘਰੁ ੧
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ہرِ جیِئُو کِرپا کرے تا نامُ دھِیائیِئےَ جیِئُو ॥
ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥
ستِگُرُ مِلےَ سُبھائے سہجِ گُن گائیِئےَ جیِئُو ॥
ਸਤਿਗੁਰੁ ਮਿਲੈ ਸੁਭਾਇ ਸਹਜਿ ਗੁਣ ਗਾਈਐ ਜੀਉ ॥
گُن گائے وِگسےَ سدا اندِنُ جا آپِ ساچے بھاوئے ॥
ਗੁਣ ਗਾਇ ਵਿਗਸੈ ਸਦਾ ਅਨਦਿਨੁ ਜਾ ਆਪਿ ਸਾਚੇ ਭਾਵਏ ॥
اہنّکارُ ہئُمےَ تجےَ مائِیا سہجِ نامِ سماوئے ॥
ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ ॥
آپِ کرتا کرے سوئی آپِ دیئِ ت پائیِئےَ ॥
ਆਪਿ ਕਰਤਾ ਕਰੇ ਸੋਈ ਆਪਿ ਦੇਇ ਤ ਪਾਈਐ ॥
ہرِ جیِئُو کِرپا کرے تا نامُ دھِیائیِئےَ جیِئُو ॥੧॥
ਹਰਿ ਜੀਉ ਕ੍ਰਿਪਾ ਕਰੇ ਤਾ ਨਾਮੁ ਧਿਆਈਐ ਜੀਉ ॥੧॥
انّدرِ ساچا نیہُ پوُرے ستِگُرےَ جیِئُو ॥
ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ਜੀਉ ॥

ہئو تِسُ سیوی دِنُ رات میَے کدے ن ویِسرۓ جیِئو =

ਹਉ ਤਿਸੁ ਸੇਵੀ ਦਿਨੁ ਰਾਤਿ ਮੈ ਕਦੇ ਨ ਵੀਸਰੈ ਜੀਉ ॥

کدے ن وِساری انِدنُ سمارِی جا نامُ لئی تا جیِوا =

ਕਦੇ ਨ ਵਿਸਾਰੀ ਅਨਦਿਨੁ ਸਮ੍ਾਰੀ ਜਾ ਨਾਮੁ ਲਈ ਤਾ ਜੀਵਾ ॥

سروݨی سُݨی ت اِہُ منُ تِرپتیَے گُرمُکھ انّمرتُ پیِوا =

ਸ੍ਰਵਣੀ ਸੁਣੀ ਤ ਇਹੁ ਮਨੁ ਤ੍ਰਿਪਤੈ ਗੁਰਮੁਖਿ ਅੰਮ੍ਰਿਤੁ ਪੀਵਾ ॥

ندرِ کرے تا ستِگُرُ میلے انِدنُ ببیک بُدھ بِچرۓ =

ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ ॥

انّدرِ ساچا نیہُ پوُرے ستِگُرۓ = ۲ =

ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ॥੨॥

ستسنّگت مِلیَے وڈ بھاگ تا ہرِ رسُ آوئے جیِئو =

ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥

انِدنُ رہیَے لِو لائے ت سہج سماوئے جیِئو =

ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥

سہج سماوۓ تا ہرِ منِ بھاوۓ سدا اتیِتُ بیَراگی =

ਸਹਜਿ ਸਮਾਵੈ ਤਾ ਹਰਿ ਮਨਿ ਭਾਵੈ ਸਦਾ ਅਤੀਤੁ ਬੈਰਾਗੀ ॥

ہلِت پلِت سوبھا جگ انّترِ رام نامِ لِو لاگی =

ਹਲਤਿ ਪਲਤਿ ਸੋਭਾ ਜਗ ਅੰਤਰਿ ਰਾਮ ਨਾਮਿ ਲਿਵ ਲਾਗੀ ॥

ہرکھ سوگ دُہا تے مُکتا جو پربھُ کرے سُ بھاوئے =

ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥

ستسنّگت مِلیَے وڈ بھاگ تا ہرِ رسُ آوئے جیِئو = ۳ =

ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥੩॥

دوُجیَے بھائے دُکھُ ہوئے منمُکھ جمِ جوہِیا جیِئو =

ਦੂਜੈ ਭਾਇ ਦੁਖੁ ਹੋਇ ਮਨਮੁਖ ਜਮਿ ਜੋਹਿਆ ਜੀਉ ॥

ہائے ہائے کرے دِنُ رات مائِیا دُکھ موہِیا جیِئو =

ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ ॥

مائِیا دُکھ موہِیا ہئُمیَے روہِیا میری میری کرت وِہاوئے =

ਮਾਇਆ ਦੁਖਿ ਮੋਹਿਆ ਹਉਮੈ ਰੋਹਿਆ ਮੇਰੀ ਮੇਰੀ ਕਰਤ ਵਿਹਾਵਏ ॥

جو پربھُ دیئے تِسُ چیتیَے ناہی انّت گئِیا پچھتاوئے =

ਜੋ ਪ੍ਰਭੁ ਦੇਇ ਤਿਸੁ ਚੇਤੈ ਨਾਹੀ ਅੰਤਿ ਗਇਆ ਪਛੁਤਾਵਏ ॥

بِن ُ ناوَے کو ساتھ ن چالَیَے پُتر کلتر مائِیا دھوہِیا =
ਬਿਨੁ ਨਾਵੈ ਕੋ ਸਾਥਿ ਨ ਚਾਲੈ ਪੁਤ੍ਰ ਕਲਤ੍ਰ ਮਾਇਆ ਧੋਹਿਆ ॥
دُوجَیَے بھائے دُکھ ُ ہوئے منمُکھ جم جوہِیا جیِئو = ۴=
ਦੂਜੈ ਭਾਇ ਦੁਖੁ ਹੋਇ ਮਨਮੁਖਿ ਜਮਿ ਜੋਹਿਆ ਜੀਉ ॥੪॥
کر کرپا لیہ ُ مِلائے مہل ُ ہر پائِیا جیِئو =
ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਇਆ ਜੀਉ ॥
سدا رہَیَے کر جوڑ پربھ ُ من بھائِیا جیِئو =
ਸਦਾ ਰਹੈ ਕਰ ਜੋੜਿ ਪ੍ਰਭੁ ਮਨਿ ਭਾਇਆ ਜੀਉ ॥
پربھ ُ من بھاوَے تا ہُکم سماوَے ہُکم ُ منّ سُکھ ُ پائِیا =
ਪ੍ਰਭੁ ਮਨਿ ਭਾਵੈ ਤਾ ਹੁਕਮਿ ਸਮਾਵੈ ਹੁਕਮੁ ਮੰਨਿ ਸੁਖੁ ਪਾਇਆ ॥
اندِن ُ جپت رہَیَے دِن ُ راتی سہجے نام ُ دھِیائِیا =
ਅਨਦਿਨੁ ਜਪਤ ਰਹੈ ਦਿਨੁ ਰਾਤੀ ਸਹਜੇ ਨਾਮੁ ਧਿਆਇਆ ॥
نامو نام ُ مِلی وڈِیائی نانک نام ُ من بھاوئے =
ਨਾਮੋ ਨਾਮੁ ਮਿਲੀ ਵਡਿਆਈ ਨਾਨਕ ਨਾਮੁ ਮਨਿ ਭਾਵਏ ॥
کر کرپا لیہ ُ مِلائے مہل ُ ہر پاوئے جیِئو = ۵= ا=
ਕਰਿ ਕਿਰਪਾ ਲੇਹੁ ਮਿਲਾਇ ਮਹਲੁ ਹਰਿ ਪਾਵਏ ਜੀਉ ॥੫॥੧॥



دھناسری مہلا ۵ چھنّت
ਧਨਾਸਰੀ ਮਹਲਾ ੫ ਛੰਤ
اِکّ اوئنکار ستِگُر پرساد =
ੴ ਸਤਿਗੁਰ ਪ੍ਰਸਾਦਿ ॥
ستِگُر دین دئِیال جِس ُ سنّگ ہر گاوِیَیَے جیِئو =
ਸਤਿਗੁਰ ਦੀਨ ਦਇਆਲ ਜਿਸੁ ਸੰਗਿ ਹਰਿ ਗਾਵੀਐ ਜੀਉ ॥
انّمرت ُ ہر کا نام ُ سادھسنّگ راوِیَیَے جیِئو =
ਅੰਮ੍ਰਿਤੁ ਹਰਿ ਕਾ ਨਾਮੁ ਸਾਧਸੰਗਿ ਰਾਵੀਐ ਜੀਉ ॥
بھج ُ سنّگ سادھُو اِک ُ ارادھُو جنم مرن دُکھ ناسئے =
ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥
دھُر کرم ُ لِکھِیا ساچ ُ سِکھِیا کٹی جم کی پھاسئے =
ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥

بھیَے بھرم ناٹھے چھٹّی گاٹھے جم پنّتھ مؤُل ن آویِئیَے =
ਭੈ ਭਰਮ ਨਾਠੇ ਛੂਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥
بنوںّت نانک دھار کرپا سدا ہر گنْ گاویِئیَے = ا=
ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥੧॥
ندھریا دھر ایکُ نامُ نرنّجنو جیِئو =
ਨਿਧਰਿਆ ਧਰ ਏਕੁ ਨਾਮੁ ਨਿਰੰਜਨੋ ਜੀਉ ॥
تؤُ داتا داتارُ سرب دکھ بھنّجنو جیِئو =
ਤੂ ਦਾਤਾ ਦਾਤਾਰੁ ਸਰਬ ਦੁਖ ਭੰਜਨੋ ਜੀਉ ॥
دکھ ہرت کرتا سکھہ سُیامی سرنْ سادھؤُ آئِیا =
ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥
سنّسارُ ساگرُ مہا بکھڑا پل ایک ماہ ترائِیا =
ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥
پؤُر رہیا سرب تھائی گر گیانُ نیتری انّجنو =
ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ ॥
بنوںّت نانک سدا سمری سرب دکھ بھیَے بھنّجنو = ٢=
ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ ॥੨॥
آپ لیِئے لڑ لائے کرپا دھاریِیا جیِئو =
ਆਪਿ ਲੀਏ ਲੜਿ ਲਾਇ ਕਿਰਪਾ ਧਾਰੀਆ ਜੀਉ ॥
مؤہ نرگنْ نیچُ اناتھُ پربھ اگم اپاریِیا جیِئو =
ਮੋਹਿ ਨਿਰਗੁਣੁ ਨੀਚੁ ਅਨਾਥੁ ਪ੍ਰਭ ਅਗਮ ਅਪਾਰੀਆ ਜੀਉ ॥
دئِیال سدا کرپال سُیامی نیچ تھاپنْہاریا =
ਦਇਆਲ ਸਦਾ ਕਿ□ਪਾਲ ਸੁਆਮੀ ਨੀਚ ਥਾਪਣਹਾਰਿਆ ॥
جیِئ جنّت سبھ وس تیرئے سگل تیری ساریا =
ਜੀਅ ਜੰਤ ਸਭਿ ਵਸਿ ਤੇਰੈ ਸਗਲ ਤੇਰੀ ਸਾਰਿਆ ॥
آپ کرتا آپ بھگتا آپ سگل بیِچاریِیا =
ਆਪਿ ਕਰਤਾ ਆਪਿ ਭੁਗਤਾ ਆਪਿ ਸਗਲ ਬੀਚਾਰੀਆ ॥
بنونّت نانک گنْ گائے جیِوا ہر جپُ جپِئو بنواریِیا = ٣=
ਬਿਨਵੰਤ ਨਾਨਕ ਗੁਣ ਗਾਇ ਜੀਵਾ ਹਰਿ ਜਪੁ ਜਪਉ ਬਨਵਾਰੀਆ ॥੩॥
تیرا درسُ اپارُ نامُ امؤلئی جیِئو =
ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥

نِت جپہِ تیرے داس پُرکھ اتولئی جیئو ॥
ਨਿਤਿ ਜਪਹਿ ਤੇਰੇ ਦਾਸ ਪੁਰਖ ਅਤੋਲਈ ਜੀਉ ॥
سنّت رسن وُٹھا آپِ تُوٹھا ہرِ رسہِ سیئی ماتیا ॥
ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ॥
گُر چرن لاگے مہا بھاگے سدا اندِنُ جاگیا ॥
ਗੁਰ ਚਰਨ ਲਾਗੇ ਮਹਾ ਭਾਗੇ ਸਦਾ ਅਨਦਿਨੁ ਜਾਗਿਆ ॥
سد سدا سِنّمرتبے سُیامی ساسِ ساسِ گُݨ بولئی ॥
ਸਦ ਸਦਾ ਸਿੰਮ੍ਰਤਬ  ਸੁਆਮੀ ਸਾਸਿ ਸਾਸਿ ਗੁਣ ਬੋਲਈ ॥
بِنونّت نانک دھوُرِ سادھوُ نامُ پربھوُ امولئی ॥۴॥۱॥
ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥੪॥੧॥
راگُ دھناسری بانٖی بھگت کبیر جی کی
ਰਾਗੁ ਧਨਾਸਰੀ ਬਾਣੀ ਭਗਤ ਕਬੀਰ ਜੀ ਕੀ
اِکّ اوُنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سنک سنند مہیس سمانا ॥
ਸਨਕ ਸਨ ਦ ਮਹੇਸ ਸਮਾਨਾਂ ॥
سیکھناگِ تیرو مرمُ ن جانا ॥۱॥
ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥੧॥
سنّتسنّگتِ رامُ رِدےَ بسائی ॥۱॥ رہائو ॥
ਸੰਤਸੰਗਤਿ ਰਾਮੁ ਰਿਦੈ ਬਸਾਈ ॥੧॥ ਰਹਾਉ ॥
ہنوُمان سرِ گرُڑ سمانا ॥
ਹਨੂਮਾਨ ਸਰਿ ਗਰੁੜ ਸਮਾਨਾਂ ॥
سُرپتِ نرپتِ نہی گُن جانا ॥۲॥
ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥੨॥
چارِ بید ارُ سِنّمرِت پُرانا ॥
ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ ॥
کملاپتِ کولا نہی جانا ॥۳॥
ਕਮਲਾਪਤਿ ਕਵਲਾ ਨਹੀ ਜਾਨਾਂ ॥੩॥
کہِ کبیر سو بھرمےَ ناہی ॥
ਕਹਿ ਕਬੀਰ ਸੋ ਭਰਮੈ ਨਾਹੀ ॥

پگ لگ رام رہیَے سرنانہی ॥۴॥۱॥
ਪਗ ਲਗਿ ਰਾਮ ਰਹੈ ਸਰਨਾਂਹੀ ॥੪॥੧॥

## پنّا ۶۹۲ (Page 692)

دِن تے پہر پہر تے گھریِیں آو گھٹیَے تن چھیِجیَے ॥
ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥
کال اہیری پھریَے بِدھک جِئو کہہُ کون بِدھ کیِجیَے ॥۱॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥੧॥
سو دِن آون لاگا ॥
ਸੋ ਦਿਨੁ ਆਵਨ ਲਾਗਾ ॥
مات پِتا بھائی سُت بنِتا کہہُ کوئُو ہیَے کا کا ॥۱॥ رہائو ॥
ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ ਰਹਾਉ ॥
جب لگ جوت کائِیا مہ برتیَے آپا پسو ن بوجھیَے ॥
ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ॥
لالچ کریَے جیِون پد کارن لوچن کچھو ن سوجھیَے ॥۲॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥੨॥
کہت کبیر سُنہُ رے پرانی چھوڈہُ من کے بھرما ॥
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥
کیول نام جپہُ رے پرانی پرہُ ایک کی سرناں ॥۳॥۲॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥੩॥੨॥
جو جن بھائو بھگت کچھ جانیَے تا کئو اچرج کاہو ॥
ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ ॥
جِئو جل جل مہ پیَس ن نِکسیَے تِئو ڈھُر مِلِئو جُلاہو ॥۱॥
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥੧॥
ہر کے لوگا میَے تئو مت کا بھورا ॥
ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ ॥
جئو تن کاسی تجہ کبیرا رمئییَے کہا نِہورا ॥۱॥ رہائو ॥
ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ ॥੧॥ ਰਹਾਉ ॥
کہت کبیر سُنہُ رے لوئی بھرم ن بھولہُ کوئی ॥
ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ ॥

کِیا کاسی کِیا اوُکھرُ مگہرُ رامُ رِدےَ جئو ہوئی ॥۲॥۳॥
ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥੨॥੩॥
اِنّدر لوک سِو لوکہِ جیَبو ॥
ਇੰਦ੍ਰ ਲੋਕ ਸਿਵ ਲੋਕਹਿ ਜੈਬੋ ॥
اوچھے تپ کرِ باہُرِ ایَبو ॥۱॥
ਓਛੇ ਤਪ ਕਰਿ ਬਾਹੁਰਿ ਐਬੋ ॥੧॥
کِیا مانگئو کِچھُ تھِرُ ناہی ॥
ਕਿਆ ਮਾਂਗਉ ਕਿਛੁ ਥਿਰੁ ਨਾਹੀ ॥
رام نام رکھُ من ماہی ॥۱॥ رہائو ॥
ਰਾਮ ਨਾਮ ਰਖੁ ਮਨ ਮਾਹੀ ॥੧॥ ਰਹਾਉ ॥
سوبھا راج بِبھیَے بڈِیائی ॥
ਸੋਭਾ ਰਾਜ ਬਿਭੈ ਬਡਿਆਈ ॥
انّتِ ن کاہوُ سنّگ سہائی ॥۲॥
ਅੰਤਿ ਨ ਕਾਹੂ ਸੰਗ ਸਹਾਈ ॥੨॥
پُتر کلتر لچھمی مائِیا ॥
ਪੁਤ੍ਰ ਕਲਤ੍ਰ ਲਛਮੀ ਮਾਇਆ ॥
اِن تے کہُ کونیَے سُکھُ پائِیا ॥۳॥
ਇਨ ਤੇ ਕਹੁ ਕਵਨੈ ਸੁਖੁ ਪਾਇਆ ॥੩॥
کہت کبیِر اور نہی کاما ॥
ਕਹਤ ਕਬੀਰ ਅਵਰ ਨਹੀ ਕਾਮਾ ॥
ہمرےَ من دھن رام کو ناما ॥۴॥۴॥
ਹਮਰੈ ਮਨ ਧਨ ਰਾਮ ਕੋ ਨਾਮਾ ॥੪॥੪॥
رام سِمرِ رام سِمرِ رام سِمرِ بھائی ॥
ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥
رام نام سِمرن بِنُ بوُڈتے ادھکائی ॥۱॥ رہائو ॥
ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ ॥੧॥ ਰਹਾਉ ॥
بنِتا سُت دیہ گریہ سنّپتِ سُکھدائی ॥
ਬਨਿਤਾ ਸੁਤ ਦੇਹ ਗ੍ਰੇਹ ਸੰਪਤਿ ਸੁਖਦਾਈ ॥
اِن میَے کچھُ ناہِ تیرو کال اودھ آئی ॥۱॥
ਇਨ੍ਹ ਮੈ ਕਛੁ ਨਾਹਿ ਤੇਰੋ ਕਾਲ ਅਵਧ ਆਈ ॥੧॥

اجامل گج گنِکا پتِت کرم کینے ॥
ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥
تیئوُ اُترِ پارِ پرے رام نام لینے ॥۲॥
ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥੨॥
سوُکر کوُکر جونِ بھرمے تئوُ لاج ن آئی ॥
ਸੂਕਰ ਕੂਕਰ ਜੋਨਿ ਭ੍ਰਮੇ ਤਊ ਲਾਜ ਨ ਆਈ ॥
رام نام چھاڈِ انّمرت کاہے بِکھُ کھائی ॥۳॥
ਰਾਮ ਨਾਮ ਛਾਡਿ ਅੰਮ੍ਰਿਤ ਕਾਹੇ ਬਿਖੁ ਖਾਈ ॥੩॥
تج بھرم کرم بِدھ نِکھیدھ رام نامُ لیہی ॥
ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ ॥
گر پرسادِ جن کبیِر رامُ کرِ سنیہی ॥۴॥۵॥
ਗੁਰ ਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ ॥੪॥੫॥
دھناسری بانی بھگت نامدیو جی کی
ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گہری کرِ کےَ نیِو کھُدائی اوُپرِ منڈپ چھائے ॥
ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
مارکنڈے تے کو ادھکائی جِنِ ترِن دھرِ موُنّڈ بلائے ॥۱॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥
ہمرو کرتا رامُ سنیہی ॥
ਹਮਰੋ ਕਰਤਾ ਰਾਮੁ ਸਨੇਹੀ ॥
کاہے رے نر گربُ کرت ہہُ بِنسِ جائے جھوُٹھی دیہی ॥۱॥ رہائو ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥

(Page 693) پنّنا ۳۹۲

میری میری کیَرئو کرتے دُرجودھن سے بھائی ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥
بارہ جوجن چھترُ چلیَے تھا دیہی گِرجھن کھائی ॥۲॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥

سرب سُوٗئِن کی لنّکا ہوٗتی راون سے اِدھکائی ॥
ਸਰਬ ਸੋੁਇਨ ਕੀ ਲ ਕਾ ਹੋਤੀ ਰਾਵਨ ਸੇ ਅਧਿਕਾਈ ॥
کہا بھئِئو دِر باںدھے ہاتھی کِھن مہِ بھئی پرائی ॥۳॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥
دُرباسا سِئو کرت ٹھگئُری جادوا ے پھل پائے ॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥
کِرپا کری جن اپُنے اوُپر نامدیئو ہرِ گُن گائے ॥۴॥۱॥
ਕਿ□ਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥੧॥
دس بیَراگن موہِ بس کیِنۍ پنّچہُ کا مِٹ ناوئو ॥
ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥
سترِ دوئے بھرے انّمرت سرِ بِکھُ کئو مارِ کڈھاوئو ॥۱॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥੧॥
پاچھیَے بہُرِ ن آونُ پاوئو ॥
ਪਾਛੈ ਬਹੁਰਿ ਨ ਆਵਨੁ ਪਾਵਉ ॥
انّمرت بانٔی گھٹ تے اُچرئو آتم کئو سمجھاوئو ॥۱॥ رہائو ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ ਰਹਾਉ ॥
بجر کُٹھارُ موہِ ہیَے چھیِناں کرِ مِنّنت لگِ پاوئو ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥
سنّتن کے ہم اُلٹے سیوک بھگتن تے ڈرپاوئو ॥۲॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥
اِہ سنّسار تے تب ہی چھوٗٹئو جئو مائِیا نہ لپٹاوئو ॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
مائِیا نامُ گربھ جوٗنِ کا تِہ تجِ درسنُ پاوئو ॥۳॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥
اِتُ کرِ بھگتِ کرہِ جو جن تِن بھئو سگل چُکائیِئیَے ॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥
کہت نامدیئو باہرِ کِیا بھرمہُ اِہ سنّجم ہرِ پائیِئیَے ॥۴॥۲॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥
مارواڑِ جیَسے نیِرُ بالہا بیلِ بالہا کرہلا ॥
ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥

جِئُو کُرنّک نِس نادُ بالہا تِئُو میرے مَن رامئِیا = ۱ =
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
تیرا نامُ رُوڑُو رُوپُ رُوڑُو اِت رنگ رُوڑُو میرو رامئِیا = ۱ = رہائو =
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ ਰਹਾਉ ॥
جِئُو دھرنی کئُو اِنّدرُ بالہا کُسم باسُ جیَسے بھورلا =
ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥
جِئُو کوکِل کئُو انّبُ بالہا تِئُو میرے مَن رامئِیا = ۲ =
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥
چکوی کئُو جیَسے سُورُ بالہا مان سروور ہنّسُلا =
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥
جِئُو ترنی کئُو کنّتُ بالہا تِئُو میرے مَن رامئِیا = ۳ =
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥
بارِک کئُو جیَسے کھیِرُ بالہا چاتِرک مکھ جیَسے جلدھرا =
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥
مچھُلی کئُو جیَسے نیِرُ بالہا تِئُو میرے مَن رامئِیا = ۴ =
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥
سادِھک سِدھ سگل مُن چاہہِ بِرلے کاہُوُ ڈیِٹھُلا =
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥
سگل بھون تیرو نامُ بالہا تِئُو نامے مَن بیِٹھُلا = ۵ = ۳ =
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥
پہِل پُریئے پُنّڈرک ونا =
ਪਹਿਲ ਪੁਰੀਏ ਪੁੰਡਰਕ ਵਨਾ ॥
تا چے ہنّسا سگلے جناں =
ਤਾ ਚੇ ਹੰਸਾ ਸਗਲੇ ਜਨਾਂ ॥
کِرسنا تے جانئُوُ ہر ہر ناچنّتی ناچنا = ۱ =
ਕਿ□ਸ□ਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥
پہِل پُرسابِرا =
ਪਹਿਲ ਪੁਰਸਾਬਿਰਾ ॥
اتھوَن پُرسادمرا =
ਅਥੋਨ ਪੁਰਸਾਦਮਰਾ ॥

اسگا اس اُسگا ॥
ਅਸਗਾ ਅਸ ਉਸਗਾ ॥
ہر کا باگرا ناچیَے پنّدھی مہ ساگرا ॥١॥ رہائو ॥
ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ ਰਹਾਉ ॥
ناچنّتی گوپی جنّنا ॥
ਨਾਚੰਤੀ ਗੋਪੀ ਜੰਨਾ ॥
نئیِیا تے بیَرے کنّنا ॥
ਨਈਆ ਤੇ ਬੈਰੇ ਕੰਨਾ ॥
ترکُ ن چا ॥
ਤਰਕੁ ਨ ਚਾ ॥
بھرمیِیا چا ॥
ਭ੍ਰਮੀਆ ਚਾ ॥
کیسوا بچئُنی ائیِئے مئیِئے ایک آن جیِئو ॥٢॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥



پنّدھی اُبھکلے سنّسارا ॥
ਪਿੰਧੀ ਉਭਕਲੇ ਸੰਸਾਰਾ ॥
بھرم بھرم آئے تُم چے دُیارا ॥
ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥
تۄُ کُنُ رے ॥
ਤੂ ਕੁਨੁ ਰੇ ॥
میَے جی ॥
ਮੈ ਜੀ ॥
ناما ॥
ਨਾਮਾ ॥
ہو جی ॥
ਹੋ ਜੀ ॥
آلا تے نِوارنا جم کارنا ॥٣॥٤॥
ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥

پتِت پاون مادھئو بِردُ تیرا ॥
ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
دھنّن تے وئے مُن جن جِن دھیائِئو ہر پربھُ میرا ॥۱॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ ॥੧॥
میرۓ ماتھیَے لاگی لے دھوُر گوبِنّد چرنن کی ॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ ॥
سُر نر مُن جن تِنہوُ تے دوُر ॥۱॥ رہائو ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ ਰਹਾਉ ॥
دین کا دئِیالُ مادھوَ گرب پرہاری ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ ॥
چرن سرن ناما بل تِہاری ॥۲॥۵॥
ਚਰਨ ਸਰਨ ਨਾਮਾ ਬਲਿ ਤਿਹਾਰੀ ॥੨॥੫॥
دھناسری بھگت روداس جی کی
ਧਨਾਸਰੀ ਭਗਤ ਰਵਿਦਾਸ ਜੀ ਕੀ
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہم سر دینُ دئِیالُ ن تُم سر اب پتیِیارُ کِیا کیِجیَے ॥
ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
بچنی توَر موَر منُ مانیَے جن کئو پوُرنُ دیِجیَے ॥۱॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥
ہئو بل بل جائو رمئیِیا کارنے ॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥
کارن کون ابوَل ॥ رہائو ॥
ਕਾਰਨ ਕਵਨ ਅਬੋਲ ॥ ਰਹਾਉ ॥
بہُت جنم بِچھُرے تھے مادھئو اِہُ جنمُ تُمارے لیکھے ॥
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
کہِ روداس آس لگ جیِوئو چر بھئِئو درسنُ دیکھے ॥۲॥۱॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥
چِت سِمرنُ کرئو نیَن اولوکنو سرون بانی سُجسُ پوُر راکھئو ॥
ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥

مَن ُس ُ مدھکر ُکرئو چرن ہِردے دھرئو رسن انّمرت رام نام بھاکھئو ॥۱॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
میری پریِت گوبِنّد ِسئو ِجن گھٹَیے ॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
میَے تئو موِل مہگی لئی جیِئ سٹَیے ॥۱॥ رہائو ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
سادھسنّگِت ِبنا بھائو نہی اوُپجَیے بھاو ِبن ُ بھگِت نہی ہوِئے تیری ॥
ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
کہَیے رِوداس ُاِک بینتی ہِر ِسئو پیَج راکھہ ُراجا رام میری ॥۲॥۲॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥
نام ُ تیروٗ آرتی مجن ُ مُرارے ॥
ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ہِر کے نام ِبن ُ جھوُٹھے سگل پاسارے ॥۱॥ رہائو ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
نام ُ تیروٗ آسنوٗ نام ُ تیروٗ اُرسا نام ُ تیرا کیسروٗ لے ِچھٹکارے ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
نام ُ تیرا انّبھُلا نام ُ تیروٗ چنّدنوٗ گھِس جپے نام ُلے تُجھِہ کئو چارے ॥۱॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
نام ُ تیرا دیِوا نام ُ تیروٗ باتی نام ُ تیروٗ تیلُ لے ماِہ پسارے ॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
نام تیرے کی جوِت لگائی بھِئئو اُجیاروٗ بھون سگلارے ॥۲॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
نام ُ تیروٗ تاگا نام ُ پھوُل مالا بھار اٹھارہ سگل جوُٹھارے ॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
تیروٗ کیِیا تُجھِہ ِکیا ارپئو نام ُ تیرا تُہی چور ڈھولارے ॥۳॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
دس اٹھا اٹھسٹھے چارے کھانی اِہَیے ورتِن ہَیے سگل سنّسارے ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
کہَیے رِوداس ُ نام ُ تیروٗ آرتی سِت نام ُ ہَیے ہِر بھوگ تُہارے ॥۴॥۳॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

دھناسری بانٖی بھگتاں کی ترلوچن
ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
نارائِنٖ نِنّدِس کائے بھوُلی گواری =
ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
دِکّرتُ سکّرتُ تھارؤ کرمُ ری = ۱= رہائؤ =
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥
سنّکرا مستِک بستا سُرسری اِسنان رے =
ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥
کُل جن مدھے مِلِئؤ سارگ پان رے =
ਕੁਲ ਜਨ ਮਧੇ ਮਿਲ੍ਯ੍ਯਿੋ ਸਾਰਗ ਪਾਨ ਰੇ ॥
کرم کرِ کلنّکُ مپھیٹِس ری = ۱=
ਕਰਮ ਕਰਿ ਕਲ ਕੁ ਮਫੀਟਸਿ ਰੀ ॥੧॥
بِسو کا دیِپکُ سوامی تا چے رے سُیارتھی پنّکھی رائے گرُڑ تا چے بادھوا =
ਬਿਸ  ਕਾ ਦੀਪਕੁ ਸ ਾਮੀ ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥
کرم کرِ ارُنٖ پِنگّلا ری = ۲=
ਕਰਮ ਕਰਿ ਅਰੁਣ ਪਿੰਗੁਲਾ ਰੀ ॥੨॥
انِک پاتِک ہرتا ترِبھونٖ ناتھُ ری تیِرتھِ تیِرتھِ بھرمتا لہیَے ن پارُ ری =
ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥
کرم کرِ کپالُ مپھیٹِس ری = ۳=
ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥
انّمرت سسیِئ دھین لچھمی کلپتر سِکھرِ سُناگر ندی چے ناتھں =
ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥
کرم کرِ کھارُ مپھیٹِس ری = ۴=
ਕਰਮ ਕਰਿ ਖਾਰੁ ਮਫੀਟਸਿ ਰੀ ॥੪॥
دادھیلے لنّکا گڑُ اُپاڑیلے راونٖ بنُٖ سلِ بسلِ آنِ تؤکھیلے ہری =
ਦਾਧੀਲੇ ਲ ਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥

کرم کر کچھئٹی مپھیٹس ری ॥۵॥
ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥
پۇربلو کِرت کرمُ ن مِٹیَے ری گھر گیہنِ تا چے موہ جاپیئلے رام چے نامں ॥
ਪੂਰਬਲੋ ਕਿ□ਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥
بدت ترلوچن رام جی ॥٦॥١॥
ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥
سری سیَنُ ॥
ਸ੍ਰੀ ਸੈਣੁ ॥
دھۇپ دیِپ گھرت ساج آرتی ॥
ਧੂਪ ਦੀਪ ਘ੍ਰਿਤ ਸਾਜਿ ਆਰਤੀ ॥
وارنے جائو کملا پتی ॥١॥
ਵਾਰਨੇ ਜਾਉ ਕਮਲਾ ਪਤੀ ॥੧॥
منّگلا ہر منّگلا ॥
ਮੰਗਲਾ ਹਰਿ ਮੰਗਲਾ ॥
نت منّگلُ راجا رام رائے کو ॥١॥ رہائو ॥
ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ ਰਹਾਉ ॥
اۇتمُ دیِئرا نرمل باتی ॥
ਊਤਮੁ ਦੀਅਰਾ ਨਿਰਮਲ ਬਾਤੀ ॥
تہـی نرنّجنُ کملا پاتی ॥٢॥
ਤੁਹ□ੀ ਨਿਰੰਜਨੁ ਕਮਲਾ ਪਾਤੀ ॥੨॥
راما بھگت رامانّدُ جانیَے ॥
ਰਾਮਾ ਭਗਤਿ ਰਾਮਾਨ ਦੁ ਜਾਨੈ ॥
پۇرن پرمانّدُ بکھانیَے ॥٣॥
ਪੂਰਨ ਪਰਮਾਨ ਦੁ ਬਖਾਨੈ ॥੩॥
مدن مۇرت بھیَے تار گوبنّدے ॥
ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥
سیَنُ بھنیَے بھجُ پرمانّدے ॥۴॥٢॥
ਸੈਨੁ ਭਣੈ ਭਜੁ ਪਰਮਾਨ ਦੇ ॥੪॥੨॥
پیِپا ॥
ਪੀਪਾ ॥

کائِئو دیوا کائِئئو دیول کائِئئو جنّگم جاتی ॥
ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥
کائِئئو دھوُپ دیِپ نئیِبیدا کائِئئو پوُجئو پاتی ॥۱॥
ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥
کائِیا بہُ کھنڈ کھوجتے نو نِدھ پائی ॥
ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥
نا کچھُ آئِبو نا کچھُ جائِبو رام کی دُہائی ॥۱॥ رہائو ॥
ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥
جو برہمنّڈے سوئی پِنّڈے جو کھوجیَے سو پاوےَ ॥
ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥
پیِپا پرنوےَ پرم تتُ ہےَ ستِگُرُ ہوئِ لکھاوےَ ॥۲॥۳॥
ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥
دھنّنا ॥
ਧੰਨਾ ॥
گوپال تیرا آرتا ॥
ਗੋਪਾਲ ਤੇਰਾ ਆਰਤਾ ॥
جو جن تُمری بھگتِ کرنّتے تِن کے کاج سوارتا ॥۱॥ رہائو ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ ਰਹਾਉ ॥
دالِ سیِدھا ماگئو گھیِئو ॥
ਦਾਲਿ ਸੀਧਾ ਮਾਗਉ ਘੀਉ ॥
ہمرا کھُسی کرےَ نِت جیِئو ॥
ਹਮਰਾ ਖੁਸੀ ਕਰੈ ਨਿਤ ਜੀਉ ॥
پنِیا چھادنُ نیِکا ॥
ਪਨ੍ਹੀਆ ਛਾਦਨੁ ਨੀਕਾ ॥
اناجُ مگئو ست سی کا ॥۱॥
ਅਨਾਜੁ ਮਗਉ ਸਤ ਸੀ ਕਾ ॥੧॥
گئوُ بھیَس مگئو لاویری ॥
ਗਊ ਭੈਸ ਮਗਉ ਲਾਵੇਰੀ ॥
اِک تاجنِ تُری چنّگیری ॥
ਇਕ ਤਾਜਨਿ ਤੁਰੀ ਚੰਗੇਰੀ ॥

گھر کی گیہن چنّگی ॥
ਘਰ ਕੀ ਗੀਹਨਿ ਚੰਗੀ ॥
جنُ دھنّنا لیوۓ منّگی ॥۲॥۴॥
ਜਨੁ ਧੰਨਾ ਲੇਵੈ ਮੰਗੀ ॥੨॥੪॥

(Page 696) ٦٩٦ پنّنا

جیَتسری مہلا ۴ گھرُ ۱ چئُپدے
ਜੈਤਸਰੀ ਮਹਲਾ ੪ ਘਰੁ ੧ ਚਉਪਦੇ
ِاکّ اوُنکار ستِگُر پر سادِ ॥
ੴ ਸਤਿਗੁਰ ਪ੍ਰਸਾਦਿ ॥
میرۓ ہیِئرۓ رتنُ نامُ ہر بسیا گُر ہاتھُ دھرِئو میرۓ ماتھا ॥
ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥
جنم جنم کے کِلبِکھ دکھ اُترے گُر نامُ دیِئو رِنُ لاتھا ॥۱॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ ॥੧॥
میرے من بھجُ رام نامُ سبھِ ارتھا ॥
ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥
گُر پوُرۓ ہر نامُ دِرڑائِیا بِنُ ناوۓ جیِونُ بِرتھا ॥ رہائو ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥
بِنُ گُر موُڑ بھئے ہیَے منمُکھ تے موہ مائِیا نِت پھاتھا ॥
ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥
تِن سادھوُ چرن ن سیوے کبہوُ تِن سبھُ جنمُ اکاتھا ॥۲॥
ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥੨॥
جِن سادھوُ چرن سادھ پگ سیوے تِن سپھلِئو جنمُ سناتھا ॥
ਜਿਨ ਸਾਧੂ ਚਰਣ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥
مو کئُو کیِجیَے داسُ داس داسن کو ہر دئِیا دھارِ جگنّناتھا ॥۳॥
ਮੋ ਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥
ہم انّدھُلے گِیانہیِن اگِیانی کِئُو چالہ مارِگ پنّتھا ॥
ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ ॥
ہم انّدھُلے کئُو گُر انّچلُ دیِجیَے جن نانک چلہ مِلنّتھا ॥۴॥۱॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲ ਥਾ ॥੪॥੧॥

جیَتسری مہلا ۴ ॥
ਜੈਤਸਰੀ ਮਹਲਾ ੪ ॥
ہیِرا لالُ امولکُ ہےَ بھاری بِنُ گاہک میِکا کاکھا ॥
ਹੀਰਾ ਲਾਲੁ ਅਮੋਲਕੁ ਹੈ ਭਾਰੀ ਬਿਨੁ ਗਾਹਕ ਮੀਕਾ ਕਾਖਾ ॥
رتن گاہکُ گُرُ سادھوُ دیکھِئو تب رتنُ بِکانو لاکھا ॥۱॥
ਰਤਨ ਗਾਹਕੁ ਗੁਰੁ ਸਾਧੂ ਦੇਖਿਓ ਤਬ ਰਤਨੁ ਬਿਕਾਨੋ ਲਾਖਾ ॥੧॥
میرےَ منِ گُپت ہیِرُ ہرِ راکھا ॥
ਮੇਰੈ ਮਨਿ ਗੁਪਤ ਹੀਰੁ ਹਰਿ ਰਾਖਾ ॥
دیِن دئِیالِ مِلائِئو گُرُ سادھوُ گُرِ مِلِئےَ ہیِرُ پراکھا ॥ رہائو ॥
ਦੀਨ ਦਇਆਲਿ ਮਿਲਾਇਓ ਗੁਰੁ ਸਾਧੂ ਗੁਰਿ ਮਿਲਿਐ ਹੀਰੁ ਪਰਾਖਾ ॥ ਰਹਾਉ ॥
منمُکھ کوٹھی اگِیانُ انّدھیرا تِن گھرِ رتنُ ن لاکھا ॥
ਮਨਮੁਖ ਕੋਠੀ ਅਗਿਆਨੁ ਅੰਧੇਰਾ ਤਿਨ ਘਰਿ ਰਤਨੁ ਨ ਲਾਖਾ ॥
تے اوُجھڑِ بھرمِ مُئے گاواری مائِیا بھُئنّگ بِکھُ چاکھا ॥۲॥
ਤੇ ਊਝੜਿ ਭਰਮਿ ਮੁਏ ਗਾਵਾਰੀ ਮਾਇਆ ਭੁਅੰਗ ਬਿਖੁ ਚਾਖਾ ॥੨॥
ہرِ ہرِ سادھ میلہُ جن نیِکے ہرِ سادھوُ سرنھِ ہم راکھا ॥
ਹਰਿ ਹਰਿ ਸਾਧ ਮੇਲਹੁ ਜਨ ਨੀਕੇ ਹਰਿ ਸਾਧੂ ਸਰਣਿ ਹਮ ਰਾਖਾ ॥
ہرِ انّگیِکارُ کرہُ پ٘ربھ سُیامی ہم پرے بھاگِ تُم پاکھا ॥۳॥
ਹਰਿ ਅੰਗੀਕਾਰੁ ਕਰਹੁ ਪ੍ਰਭ ਸੁਆਮੀ ਹਮ ਪਰੇ ਭਾਗਿ ਤੁਮ ਪਾਖਾ ॥੩॥
جِہوا کِیا گُنھ آکھِ وکھانھہ تُم وڈ اگم وڈ پُرکھا ॥
ਜਿਹਵਾ ਕਿਆ ਗੁਣ ਆਖਿ ਵਖਾਣਹ ਤੁਮ ਵਡ ਅਗਮ ਵਡ ਪੁਰਖਾ ॥
جن نانک ہرِ کِرپا دھاری پاکھانھُ ڈُبت ہرِ راکھا ॥۴॥۲॥
ਜਨ ਨਾਨਕ ਹਰਿ ਕਿਰਪਾ ਧਾਰੀ ਪਾਖਾਣੁ ਡੁਬਤ ਹਰਿ ਰਾਖਾ ॥੪॥੨॥

پنّنا ۶۹۷ (Page 697)

جیَتسری م : ۴ ॥
ਜੈਤਸਰੀ ਮ ੪ ॥
ہم بارِک کچھوُئ ن جانہ گتِ مِتِ تیرے موُرکھ مُگدھ اِیانا ॥
ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ ਤੇਰੇ ਮੂਰਖ ਮੁਗਧ ਇਆਨਾ ॥
ہرِ کِرپا دھارِ دیِجےَ متِ اوُتم کرِ لیِجےَ مُگدھُ سِیانا ॥۱॥
ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ ਕਰਿ ਲੀਜੈ ਮੁਗਧੁ ਸਿਆਨਾ ॥੧॥

میرا منُ آلسیِیا اُگھلانا ॥
ਮੇਰਾ ਮਨੁ ਆਲਸੀਆ ਉਘਲਾਨਾ ॥
ہرِ ہرِ آنِ مِلائِئو گُرُ سادھوُ مِلِ سادھوُ کپٹ کھُلانا ॥ رہائو ॥
ਹਰਿ ਹਰਿ ਆਨਿ ਮਿਲਾਇਓ ਗੁਰੁ ਸਾਧੂ ਮਿਲਿ ਸਾਧੂ ਕਪਟ ਖੁਲਾਨਾ ॥ ਰਹਾਉ ॥
گُر کھِنُ کھِنُ پ٘ریِتِ لگاوہُ میرےَ ہیِئرےَ میرے پ٘ریِتم نامُ پرانا ॥
ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ ॥
بِنُ ناوےَ مرِ جائیِئےَ میرے ٹھاکُر جِئُ املی املِ لُبھانا ॥੨॥
ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ ॥੨॥
جِن منِ پ٘ریِتِ لگی ہرِ کیری تِن دھُرِ بھاگ پُرانا ॥
ਜਿਨ ਮਨਿ ਪ੍ਰੀਤਿ ਲਗੀ ਹਰਿ ਕੇਰੀ ਤਿਨ ਧੁਰਿ ਭਾਗ ਪੁਰਾਨਾ ॥
تِن ہم چرن سریوہ کھِنُ کھِنُ جِن ہرِ میِٹھ لگانا ॥੩॥
ਤਿਨ ਹਮ ਚਰਣ ਸਰੇਵਹ ਖਿਨੁ ਖਿਨੁ ਜਿਨ ਹਰਿ ਮੀਠ ਲਗਾਨਾ ॥੩॥
ہرِ ہرِ کِرپا دھاری میرےَ ٹھاکُرِ جنُ بِچھُریا چِری مِلانا ॥
ਹਰਿ ਹਰਿ ਕਿਰਪਾ ਧਾਰੀ ਮੇਰੈ ਠਾਕੁਰਿ ਜਨੁ ਬਿਛੁਰਿਆ ਚਿਰੀ ਮਿਲਾਨਾ ॥
دھنُ دھنُ ستِگُرُ جِنِ نامُ دِرڑائِیا جنُ نانکُ تِسُ کُربانا ॥੪॥੩॥
ਧਨੁ ਧਨੁ ਸਤਿਗੁਰੁ ਜਿਨਿ ਨਾਮੁ ਦ੍ਰਿੜਾਇਆ ਜਨੁ ਨਾਨਕੁ ਤਿਸੁ ਕੁਰਬਾਨਾ ॥੪॥੩॥
جیَتسری مہلا ੪ ॥
ਜੈਤਸਰੀ ਮਹਲਾ ੪ ॥
ستِگُرُ ساجنُ پُرکھُ وڈ پائِیا ہرِ رسکِ رسکِ پھل لاگِبا ॥
ਸਤਿਗੁਰੁ ਸਾਜਨੁ ਪੁਰਖੁ ਵਡ ਪਾਇਆ ਹਰਿ ਰਸਕਿ ਰਸਕਿ ਫਲ ਲਾਗਿਬਾ ॥
مائِیا بھُئِئنّگ گ٘رسِئو ہےَ پ٘رانھی گُر بچنی بِسُ ہرِ کاڑ٘ھِبا ॥੧॥
ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ ਗੁਰ ਬਚਨੀ ਬਿਸੁ ਹਰਿ ਕਾਢਿਬਾ ॥੧॥
میرا منُ رام نام رسِ لاگِبا ॥
ਮੇਰਾ ਮਨੁ ਰਾਮ ਨਾਮ ਰਸਿ ਲਾਗਿਬਾ ॥
ہرِ کیِئے پتِت پوِت٘ر مِلِ سادھ گُر ہرِ نامےَ ہرِ رسُ چاکھِبا ॥ رہائو ॥
ਹਰਿ ਕੀਏ ਪਤਿਤ ਪਵਿਤ੍ਰ ਮਿਲਿ ਸਾਧ ਗੁਰ ਹਰਿ ਨਾਮੈ ਹਰਿ ਰਸੁ ਚਾਖਿਬਾ ॥ ਰਹਾਉ ॥
دھنُ دھنُ وڈبھاگ مِلِئو گُرُ سادھوُ مِلِ سادھوُ لِو اُنمنِ لاگِبا ॥
ਧਨੁ ਧਨੁ ਵਡਭਾਗ ਮਿਲਿਓ ਗੁਰੁ ਸਾਧੂ ਮਿਲਿ ਸਾਧੂ ਲਿਵ ਉਨਮਨਿ ਲਾਗਿਬਾ ॥
ت٘رِسنا اگنِ بُجھی سانّتِ پائی ہرِ نِرمل نِرمل گُن گائِبا ॥੨॥
ਤ੍ਰਿਸਨਾ ਅਗਨਿ ਬੁਝੀ ਸਾਂਤਿ ਪਾਈ ਹਰਿ ਨਿਰਮਲ ਨਿਰਮਲ ਗੁਨ ਗਾਇਬਾ ॥੨॥

تِن کے بھاگ کھین دھُرِ پائے جِن ستِگُر درسُ ن پائِبا ॥
ਤਿਨ ਕੇ ਭਾਗ ਖੀਨ ਧੁਰਿ ਪਾਏ ਜਿਨ ਸਤਿਗੁਰ ਦਰਸੁ ਨ ਪਾਇਬਾ ॥
تے دوُجیَے بھائے پوہِ گربھ جوُنی سبھُ بِرتھا جنمُ تِن جائِبا ॥۳॥
ਤੇ ਦੂਜੈ ਭਾਇ ਪਵਹਿ ਗ੍ਰਭ ਜੋਨੀ ਸਭੁ ਬਿਰਥਾ ਜਨਮੁ ਤਿਨ ਜਾਇਬਾ ॥੩॥
ہرِ دیہُ بِمل مت گُر سادھ پگ سیوہ ہم ہرِ میٹھ لگائِبا ॥
ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ ॥
جنُ نانکُ رین سادھ پگ ماگیَے ہرِ ہوئے دئِیالُ دِوائِبا ॥۴॥۴॥
ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ ॥੪॥੪॥
جیَتسری مہلا ۴ ॥
ਜੈਤਸਰੀ ਮਹਲਾ ੪ ॥
جِن ہرِ ہِردےَ نامُ ن بسِئو تِن مات کیِجیَے ہرِ بانجھا ॥
ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥
تِن سُنّجی دیہ پھِرہِ بِنُ ناوےَ اوئے کھپِ کھپِ مُئے کرانجھا ॥۱॥
ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥
میرے من جپِ رام نامُ ہرِ ماجھا ॥
ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥
ہرِ ہرِ کِرپالِ کِرپا پربھِ دھاری گُرِ گِیانُ دیئو منُ سمجھا ॥ رہائو ॥
ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥
ہرِ کیِرتِ کلجُگِ پدُ اوُتمُ ہرِ پائیِئیَے ستِگُر ماجھا ॥
ਹਰਿ ਕੀਰਤਿ ਕਲਜੁਗਿ ਪਦੁ ਊਤਮੁ ਹਰਿ ਪਾਈਐ ਸਤਿਗੁਰ ਮਾਝਾ ॥
ہئو بلِہاری ستِگُر اپُنے جِنِ گُپتُ نامُ پرگاجھا ॥۲॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥
درسنُ سادھ مِلِئو وڈبھاگی سبھِ کِلبِکھ گئے گواجھا ॥
ਦਰਸਨੁ ਸਾਧ ਮਿਲਿਓ ਵਡਭਾਗੀ ਸਭਿ ਕਿਲਬਿਖ ਗਏ ਗਵਾਝਾ ॥
ستِگُرُ ساہُ پائِیا وڈ دانا ہرِ کیِئے بہُ گُن ساجھا ॥۳॥
ਸਤਿਗੁਰੁ ਸਾਹੁ ਪਾਇਆ ਵਡ ਦਾਣਾ ਹਰਿ ਕੀਏ ਬਹੁ ਗੁਣ ਸਾਝਾ ॥੩॥

(Page 698) ۸۹۶ پنّنا

جِن کئو کِرپا کری جگجیِونِ ہرِ اُرِ دھارِئو من ماجھا ॥
ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿ ਧਾਰਿਓ ਮਨ ਮਾਝਾ ॥

دھرم رائے در کاگد پھارے جن نانک لیکھا سمجھا ॥۴॥۵॥
ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥
جیتسری مہلا ۴ ॥
ਜੈਤਸਰੀ ਮਹਲਾ ੪ ॥
ستسنگت سادھ پائی وڈ بھاگی منُ چلتوَ بھئیو ارُوڑا ॥
ਸਤਸੰਗਤਿ ਸਾਧ ਪਾਈ ਵਡਭਾਗੀ ਮਨੁ ਚਲਤੌ ਭਇਓ ਅਰੂੜਾ ॥
انہت دھُنِ واجہِ نت واجے ہر انّمرت دھار رس لیڑا ॥۱॥
ਅਨਹਤ ਧੁਨਿ ਵਾਜਹਿ ਨਿਤ ਵਾਜੇ ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥੧॥
میرے من جپ رام نامُ ہر رُوڑا ॥
ਮੇਰੇ ਮਨ ਜਪਿ ਰਾਮ ਨਾਮੁ ਹਰਿ ਰੂੜਾ ॥
میرےَ منِ تنِ پریت لگائی ستگُر ہر مِلئو لائے جھپیڑا ॥ رہائو ॥
ਮੇਰੈ ਮਨਿ ਤਨਿ ਪ੍ਰੀਤਿ ਲਗਾਈ ਸਤਿਗੁਰਿ ਹਰਿ ਮਿਲਿਓ ਲਾਇ ਝਪੀੜਾ ॥ ਰਹਾਉ ॥
ساکت بنّدھ بھئے ہیَے مائِیا بِکھُ سنّچہ لائے جکیڑا ॥
ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥
ہر کیَے ارتھ کھرچ نہ ساکہ جمکالُ سہہ سِر پیڑا ॥۲॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੨॥
جن ہر ارتھ سریرُ لگائِیا گر سادھوُ بہُ سردھا لائے مُکھ دھُوڑا ॥
ਜਿਨ ਹਰਿ ਅਰਥਿ ਸਰੀਰੁ ਲਗਾਇਆ ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥
ہلت پلت ہر سوبھا پاوہ ہر رنگُ لگا من گُوڑا ॥۳॥
ਹਲਤਿ ਪਲਤਿ ਹਰਿ ਸੋਭਾ ਪਾਵਹਿ ਹਰਿ ਰੰਗੁ ਲਗਾ ਮਨਿ ਗੂੜਾ ॥੩॥
ہر ہر میل میل جن سادھوُ ہم سادھ جنا کا کیڑا ॥
ਹਰਿ ਹਰਿ ਮੇਲਿ ਮੇਲਿ ਜਨ ਸਾਧੂ ਹਮ ਸਾਧ ਜਨਾ ਕਾ ਕੀੜਾ ॥
جن نانک پریت لگی پگ سادھ گر مِل سادھوُ پاکھانُ ہرِئو منُ مُوڑا ॥۴॥۶॥
ਜਨ ਨਾਨਕ ਪ੍ਰੀਤਿ ਲਗੀ ਪਗ ਸਾਧ ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥੪॥੬॥
جیتسری مہلا ۴ گھرُ ۲
ਜੈਤਸਰੀ ਮਹਲਾ ੪ ਘਰੁ ੨
اِکّ اوُنکار ستگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہر ہر سمرہُ اگم اپارا ॥
ਹਰਿ ਹਰਿ ਸਿਮਰਹੁ ਅਗਮ ਅਪਾਰਾ ॥

جِسُ سِمرت دُکھُ مِٹےَ ہمارا ॥
ਜਿਸੁ ਸਿਮਰਤ ਦੁਖੁ ਮਿਟੈ ਹਮਾਰਾ ॥
ہر ہر ستِگُرُ پُرکھُ مِلاوہُ گُرِ مِلِئِیےَ سُکھُ ہوئی رام ॥۱॥
ਹਰਿ ਹਰਿ ਸਤਿਗੁਰੁ ਪੁਰਖੁ ਮਿਲਾਵਹੁ ਗੁਰਿ ਮਿਲਿਐ ਸੁਖੁ ਹੋਈ ਰਾਮ ॥੧॥
ہر گُن گاوہُ مِیت ہمارے ॥
ਹਰਿ ਗੁਣ ਗਾਵਹੁ ਮੀਤ ਹਮਾਰੇ ॥
ہر ہر نامُ رکھہُ اُر دھارے ॥
ਹਰਿ ਹਰਿ ਨਾਮੁ ਰਖਹੁ ਉਰ ਧਾਰੇ ॥
ہر ہر انّمرت بچن سُناوہُ گُر مِلِئِیےَ پرگٹُ ہوئی رام ॥۲॥
ਹਰਿ ਹਰਿ ਅੰਮ੍ਰਿਤ ਬਚਨ ਸੁਣਾਵਹੁ ਗੁਰ ਮਿਲਿਐ ਪਰਗਟੁ ਹੋਈ ਰਾਮ ॥੨॥
مدھُسُوُدن ہر مادھَو پرانا ॥
ਮਧੁਸੂਦਨ ਹਰਿ ਮਾਧੋ ਪ੍ਰਾਨਾ ॥
میرےَ مَن تَن انّمرت مِیٹھ لگانا ॥
ਮੇਰੈ ਮਨਿ ਤਨਿ ਅੰਮ੍ਰਿਤ ਮੀਠ ਲਗਾਨਾ ॥
ہر ہر دئِیا کرہُ گُرُ میلہُ پُرکھُ نِرنّجنُ سوئی رام ॥۳॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਪੁਰਖੁ ਨਿਰੰਜਨੁ ਸੋਈ ਰਾਮ ॥੩॥
ہر ہر نامُ سدا سُکھداتا ॥
ਹਰਿ ਹਰਿ ਨਾਮੁ ਸਦਾ ਸੁਖਦਾਤਾ ॥
ہر کےَ رنّگ میرا مَنُ راتا ॥
ਹਰਿ ਕੈ ਰੰਗਿ ਮੇਰਾ ਮਨੁ ਰਾਤਾ ॥
ہر ہر مہا پُرکھُ گُرُ میلہُ گُر نانک نامِ سُکھُ ہوئی رام ॥۴॥۱॥۷॥
ਹਰਿ ਹਰਿ ਮਹਾ ਪੁਰਖੁ ਗੁਰੁ ਮੇਲਹੁ ਗੁਰ ਨਾਨਕ ਨਾਮਿ ਸੁਖੁ ਹੋਈ ਰਾਮ ॥੪॥੧॥੭॥
جیَتسری م : ۴ ॥
ਜੈਤਸਰੀ ਮ ੪ ॥
ہر ہر ہر ہر نامُ جپاہا ॥
ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥
گُرمُکھ نامُ سدا لیَے لاہا ॥
ਗੁਰਮੁਖਿ ਨਾਮੁ ਸਦਾ ਲੈ ਲਾਹਾ ॥
ہر ہر ہر ہر بھگت دِرڑاوہُ ہر ہر نامُ اوُماہا رام ॥۱॥
ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਉਮਾਹਾ ਰਾਮ ॥੧॥

ہر ہر نامُ دئیالُ دھیاہا ॥
ਹਰਿ ਹਰਿ ਨਾਮੁ ਦਇਆਲੁ ਧਿਆਹਾ ॥
ہر کیَے رنّگ سدا گُن گاہا ॥
ਹਰਿ ਕੈ ਰੰਗਿ ਸਦਾ ਗੁਣ ਗਾਹਾ ॥
ہر ہر ہر جسُ گھوُمر پاوہُ مِل ستسنّگ اوُماہا رام ॥۲॥
ਹਰਿ ਹਰਿ ਹਰਿ ਜਸੁ ਘੂਮਰਿ ਪਾਵਹੁ ਮਿਲਿ ਸਤਸੰਗਿ ਉਮਾਹਾ ਰਾਮ ॥੨॥
آئو سکھی ہر میل مِلاہا ॥
ਆਉ ਸਖੀ ਹਰਿ ਮੇਲਿ ਮਿਲਾਹਾ ॥
سُن ہر کتھا نامُ لیَے لاہا ॥
ਸੁਣਿ ਹਰਿ ਕਥਾ ਨਾਮੁ ਲੈ ਲਾਹਾ ॥

پنّنا ۶۹۹ (Page 699)

ہر ہر کِرپا دھار گُر میلہُ گُر مِلئیَے ہر اوُماہا رام ॥۳॥
ਹਰਿ ਹਰਿ ਕਿਰਪਾ ਧਾਰਿ ਗੁਰ ਮੇਲਹੁ ਗੁਰਿ ਮਿਲਿਐ ਹਰਿ ਉਮਾਹਾ ਰਾਮ ॥੩॥
کر کیِرت جسُ اگم اتھاہا ॥
ਕਰਿ ਕੀਰਤਿ ਜਸੁ ਅਗਮ ਅਥਾਹਾ ॥
کِھن کِھنُ رام نامُ گاواہا ॥
ਖਿਨੁ ਖਿਨੁ ਰਾਮ ਨਾਮੁ ਗਾਵਾਹਾ ॥
مو کئو دھار کِرپا مِلیِئیَے گُر داتے ہر نانک بھگت اوُماہا رام ॥۴॥۲॥۸॥
ਮੋ ਕਉ ਧਾਰਿ ਕਿਰਪਾ ਮਿਲੀਐ ਗੁਰ ਦਾਤੇ ਹਰਿ ਨਾਨਕ ਭਗਤਿ ਉਮਾਹਾ ਰਾਮ ॥੪॥੨॥੮॥
جیَتسری م : ۴ ॥
ਜੈਤਸਰੀ ਮ ੪ ॥
رس رس رامُ رسالُ سلاہا ॥
ਰਸਿ ਰਸਿ ਰਾਮੁ ਰਸਾਲੁ ਸਲਾਹਾ ॥
منُ رام نامِ بھیِنا لیَے لاہا ॥
ਮਨੁ ਰਾਮ ਨਾਮਿ ਭੀਨਾ ਲੈ ਲਾਹਾ ॥
کِھن کِھنُ بھگت کرہ دِنُ راتی گُرمت بھگت اوُماہا رام ॥۱॥
ਖਿਨੁ ਖਿਨੁ ਭਗਤਿ ਕਰਹ ਦਿਨੁ ਰਾਤੀ ਗੁਰਮਤਿ ਭਗਤਿ ਉਮਾਹਾ ਰਾਮ ॥੧॥
ہر ہر گُن گوِونّد جپاہا ॥
ਹਰਿ ਹਰਿ ਗੁਣ ਗੋਵਿੰਦ ਜਪਾਹਾ ॥

من ُ تن ُ جیت سبد ُ لیَے لاہا ॥
ਮਨੁ ਤਨੁ ਜੀਤਿ ਸਬਦੁ ਲੈ ਲਾਹਾ ॥
گرمت پنّچ دوُت ورس آوہ من تن ہر اوماہا رام ॥۲॥
ਗੁਰਮਤਿ ਪੰਚ ਦੂਤ ਵਸਿ ਆਵਹਿ ਮਨਿ ਤਨਿ ਹਰਿ ਓਮਾਹਾ ਰਾਮ ॥੨॥
نام ُ رتن ُ ہر نام ُ جپاہا ॥
ਨਾਮੁ ਰਤਨੁ ਹਰਿ ਨਾਮੁ ਜਪਾਹਾ ॥
ہر گُن گائے سدا لیَے لاہا ॥
ਹਰਿ ਗੁਣ ਗਾਇ ਸਦਾ ਲੈ ਲਾਹਾ ॥
دین دئیال کرپا کر مادھو ہر ہر نام ُ اوُماہا رام ॥۳॥
ਦੀਨ ਦਇਆਲ ਕਿ੍ਪਾ ਕਰਿ ਮਾਧੋ ਹਰਿ ਹਰਿ ਨਾਮੁ ਉਮਾਹਾ ਰਾਮ ॥੩॥
جپ جگدیس ُ جپئو من ماہا ॥
ਜਪਿ ਜਗਦੀਸੁ ਜਪਉ ਮਨ ਮਾਹਾ ॥
ہر ہر جگنّاتھ ُ جگ لاہا ॥
ਹਰਿ ਹਰਿ ਜਗੰਨਾਥੁ ਜਗਿ ਲਾਹਾ ॥
دھن ُ دھن ُ وڈے ٹھاکر پربھ میرے جپ نانک بھگت اوماہا رام ॥۴॥۳॥۹॥
ਧਨੁ ਧਨੁ ਵਡੇ ਠਾਕੁਰ ਪ੍ਰਭ ਮੇਰੇ ਜਪਿ ਨਾਨਕ ਭਗਤਿ ਓਮਾਹਾ ਰਾਮ ॥੪॥੩॥੯॥
جیَتسری مہلا ۴ ॥
ਜੈਤਸਰੀ ਮਹਲਾ ੪ ॥
آپے جوگی جگت جگاہا ॥
ਆਪੇ ਜੋਗੀ ਜੁਗਤਿ ਜੁਗਾਹਾ ॥
آپے نربھئو تاڑی لاہا ॥
ਆਪੇ ਨਿਰਭਉ ਤਾੜੀ ਲਾਹਾ ॥
آپے ہی آپ آپ ورتیَے آپے نام اوُماہا رام ॥۱॥
ਆਪੇ ਹੀ ਆਪਿ ਆਪਿ ਵਰਤੈ ਆਪੇ ਨਾਮਿ ਉਮਾਹਾ ਰਾਮ ॥੧॥
آپے دیپ لوئ دیپاہا ॥
ਆਪੇ ਦੀਪ ਲੋਅ ਦੀਪਾਹਾ ॥
آپے ستگر ُ سمنّد ُ متھاہا ॥
ਆਪੇ ਸਤਿਗੁਰੁ ਸਮੁੰਦੁ ਮਥਾਹਾ ॥
آپے متھ متھ تت ُ کڈھائے جپ نام ُ رتن ُ اوُماہا رام ॥۲॥
ਆਪੇ ਮਥਿ ਮਥਿ ਤਤੁ ਕਢਾਏ ਜਪਿ ਨਾਮੁ ਰਤਨੁ ਉਮਾਹਾ ਰਾਮ ॥੨॥

سکھی مِلہُ مِل گُݨ گاواہا ॥
ਸਖੀ ਮਿਲਹੁ ਮਿਲਿ ਗੁਣ ਗਾਵਾਹਾ ॥
گُرمُکھ نامُ جپہُ ہر لاہا ॥
ਗੁਰਮੁਖਿ ਨਾਮੁ ਜਪਹੁ ਹਰਿ ਲਾਹਾ ॥
ہر ہر بھگت دِرڑی مَن بھائی ہر ہر نامُ اؤُماہا رام ॥ ۳॥
ਹਰਿ ਹਰਿ ਭਗਤਿ ਦ੍ਰਿੜੀ ਮਨਿ ਭਾਈ ਹਰਿ ਹਰਿ ਨਾਮੁ ਉਮਾਹਾ ਰਾਮ ॥੩॥
آپے وڈ داݨا وڈ ساہا ॥
ਆਪੇ ਵਡ ਦਾਣਾ ਵਡ ਸਾਹਾ ॥
گُرمُکھ پوُنّجی نامُ وِساہا ॥
ਗੁਰਮੁਖਿ ਪੂੰਜੀ ਨਾਮੁ ਵਿਸਾਹਾ ॥
ہر ہر دات کرہُ پربھ بھاوے گُݨ نانک نامُ اؤُماہا رام ॥ ۴॥ ۴॥ ۱۰॥
ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ ॥੪॥੪॥੧੦॥
جیَتسری مہلا ۴ ॥
ਜੈਤਸਰੀ ਮਹਲਾ ੪ ॥
مِل ستسنّگت سنّگ گُراہا ॥
ਮਿਲਿ ਸਤਸੰਗਤਿ ਸੰਗਿ ਗੁਰਾਹਾ ॥
پوُنّجی نامُ گُرمُکھ ویساہا ॥
ਪੂੰਜੀ ਨਾਮੁ ਗੁਰਮੁਖਿ ਵੇਸਾਹਾ ॥
ہر ہر کِرپا دھار مدھُسوُدن مِل ستسنّگ اؤُماہا رام ॥ ۱॥
ਹਰਿ ਹਰਿ ਕਿ੍ਪਾ ਧਾਰਿ ਮਧੁਸੂਦਨ ਮਿਲਿ ਸਤਸੰਗਿ ਉਮਾਹਾ ਰਾਮ ॥੧॥
ہر گُݨ باݨی سروݨ سُݨاہا ॥
ਹਰਿ ਗੁਣ ਬਾਣੀ ਸ੍ਰਵਣਿ ਸੁਣਾਹਾ ॥
کر کِرپا ستِگُروُ مِلاہا ॥
ਕਰਿ ਕਿਰਪਾ ਸਤਿਗੁਰੂ ਮਿਲਾਹਾ ॥
گُݨ گاوہ گُݨ بولہ باݨی ہر گُݨ جپ اؤُماہا رام ॥ ۲॥
ਗੁਣ ਗਾਵਹ ਗੁਣ ਬੋਲਹ ਬਾਣੀ ਹਰਿ ਗੁਣ ਜਪਿ ਉਮਾਹਾ ਰਾਮ ॥੨॥
سبھ تیِرتھ ورت جگ پُنّن تُولاہا ॥
ਸਭਿ ਤੀਰਥ ਵਰਤ ਜਗ ਪੁੰਨ ਤੋੁਲਾਹਾ ॥
ہر ہر نام ن پُجہِ پُجاہا ॥
ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥

ہر ہر اتُلُ تولُ اَت بھاری گُرمت جپ اوُماہا رام ॥੩॥
ਹਰਿ ਹਰਿ ਅਤੁਲੁ ਤੋਲੁ ਅਤਿ ਭਾਰੀ ਗੁਰਮਤਿ ਜਪਿ ਓੁਮਾਹਾ ਰਾਮ ॥੩॥
سبھ کرم دھرم ہر نامُ جپاہا ॥
ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥
کِلوِکھ میَلُ پاپ دھوَواہا ॥
ਕਿਲਵਿਖ ਮੈਲੁ ਪਾਪ ਧੋਵਾਹਾ ॥
دین دئِیال ہوہُ جن اوُپر دیہُ نانک نامُ اوماہا رام ॥੪॥੫॥੧੧॥
ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ ਰਾਮ ॥੪॥੫॥੧੧॥



جیَتسری مہلا ۵ گھرُ ۳
ਜੈਤਸਰੀ ਮਹਲਾ ੫ ਘਰੁ ੩
اِکّ اوئنکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
کوئی جانیَے کونُ ایِہا جگ میتُ ॥
ਕੋਈ ਜਾਨੈ ਕਵਨੁ ਈਹਾ ਜਗਿ ਮੀਤੁ ॥
جِسُ ہوئے کِرپالُ سوئی بِدھ بُوجھیَے تا کی نِرمل ریِت ॥੧॥ رہائو ॥
ਜਿਸੁ ਹੋਇ ਕਿ੍ਰਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ ॥੧॥ ਰਹਾਉ ॥
مات پِتا بنِتا سُت بنّدھپ اِسٹ میت ارُ بھائی ॥
ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥
پوُرب جنم کے مِلے سنّجوگی انّتہ کو ن سہائی ॥੧॥
ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥
مکُت مال کنِک لال ہیِرا من رنّجن کی مائِیا ॥
ਮੁਕਤਿ ਮਾਲ ਕਨਿਕ ਲਾਲ ਹੀਰਾ ਮਨ ਰੰਜਨ ਕੀ ਮਾਇਆ ॥
ہا ہا کرت بِہانی اودھہِ تا مہِ سنّتوکھُ ن پائِیا ॥੨॥
ਹਾ ਹਾ ਕਰਤ ਬਿਹਾਨੀ ਅਵਧਹਿ ਤਾ ਮਹਿ ਸੰਤੋਖੁ ਨ ਪਾਇਆ ॥੨॥
ہست رتھ اسو پون تیج دھنی بھوُمن چترُانگا ॥
ਹਸਤਿ ਰਥ ਅਸ  ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥
سنّگ ن چالِئو اِن مہِ کچھوُئِیَے اوُٹھ سِدھائِئو نانگا ॥੩॥
ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥੩॥

ہر کے سنّت پریٔ پریتم پربھ کے تا کیَے ہر ہر گائیٔیَے ॥
ਹਰਿ ਕੇ ਸੰਤ ਪ੍ਰਿਅ ਪ੍ਰੀਤਮ ਪ੍ਰਭ ਕੇ ਤਾ ਕੈ ਹਰਿ ਹਰਿ ਗਾਈਐ ॥
نانک ایہا سکھُ آگیَے مکھ اُوجل سنّگ سنّتن کیَے پائیٔیَے ॥۴॥۱॥
ਨਾਨਕ ਈਹਾ ਸੁਖੁ ਆਗੈ ਮੁਖ ਊਜਲ ਸੰਗਿ ਸੰਤਨ ਕੈ ਪਾਈਐ ॥੪॥੧॥
جیَتسری مہلا ۵ گھرُ ۳ دُپدے
ਜੈਤਸਰੀ ਮਹਲਾ ੫ ਘਰੁ ੩ ਦੁਪਦੇ
اِکّ اوٴنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دیہُ سنّدیسرو کہیئو پریٔ کہیئو ॥
ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥
بِسمُ بھئی میَے بہُ بِدھ سُنتے کہہُ سُہاگن سہیئو ॥۱॥ رہائو ॥
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਹੀਅਉ ॥੧॥ ਰਹਾਉ ॥
کو کہتو سبھ باہر باہر کو کہتو سبھ مہیئو ॥
ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥
برنُ ن دیسیَے چِہنُ ن لکھیئیَے سُہاگن سات بُجھیئو ॥۱॥
ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥
سرب نِواسی گھٹ گھٹ واسی لیپُ نہی الپہیئو ॥
ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥
نانکُ کہت سُنہُ رے لوگا سنّت رسن کو بسہیئو ॥۲॥۱॥۲॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ ॥੨॥੧॥੨॥
جیَتسری م : ۵ ॥
ਜੈਤਸਰੀ ਮ ੫ ॥
دھیِرئو سُن دھیِرئو پربھ کئو ॥۱॥ رہائو ॥
ਧੀਰਉ ਸੁਨਿ ਧੀਰਉ ਪ੍ਰਭ ਕਉ ॥੧॥ ਰਹਾਉ ॥
جیِۓ پران منُ تنُ سبھُ ارپئو نیِرئو پیکھ پربھ کئو نیِرئو ॥۱॥
ਜੀਅ ਪ੍ਰਾਨ ਮਨੁ ਤਨੁ ਸਭੁ ਅਰਪਉ ਨੀਰਉ ਪੇਖਿ ਪ੍ਰਭ ਕਉ ਨੀਰਉ ॥੧॥
بیسُمار بیئنّتُ بڈ داتا منہ گہیِرئو پیکھ پربھ کئو ॥۲॥
ਬੇਸੁਮਾਰ ਬੇਅੰਤੁ ਬਡ ਦਾਤਾ ਮਨਹਿ ਗਹੀਰਉ ਪੇਖਿ ਪ੍ਰਭ ਕਉ ॥੨॥
جو چاہئو سوئی سوئی پاوئو آسا منسا پوُرئو جپ پربھ کئو ॥۳॥
ਜੋ ਚਾਹਉ ਸੋਈ ਸੋਈ ਪਾਵਉ ਆਸਾ ਮਨਸਾ ਪੂਰਉ ਜਪਿ ਪ੍ਰਭ ਕਉ ॥੩॥

گُر پر سادِ نانک مِن وسِیا دُوکھ ن کبہُو جھُورئو بُجھ پربھ کئو ॥۴॥۲॥۳॥

ਗੁਰ ਪ੍ਰਸਾਦਿ ਨਾਨਕ ਮਨਿ ਵਸਿਆ ਦੂਖਿ ਨ ਕਬਹੂ ਝੂਰਉ ਬੁਝਿ ਪ੍ਰਭ ਕਉ ॥੪॥੨॥੩॥

تِن کَیَے سنّگ نانک نِستریئیَے جِن رَس رَس ہر گُن گائی = ۲= ۳= ۷=
ਤਿਨ ਕੈ ਸੰਗਿ ਨਾਨਕ ਨਿਸਤਰੀਐ ਜਿਨ ਰਸਿ ਰਸਿ ਹਰਿ ਗੁਨ ਗਾਈ ॥੨॥੩॥੭॥

جیَتسری مہلا ۵ =
ਜੈਤਸਰੀ ਮਹਲਾ ੫ ॥

گوبِنّد جیِون پران دھن رُوپ =
ਗੋਬਿੰਦ ਜੀਵਨ ਪ੍ਰਾਨ ਧਨ ਰੂਪ ॥

اگیان موہ مگن مہا پرانی اندھیارے مہ دیِپ = ۱= رہائو =
ਅਗਿਆਨ ਮੋਹ ਮਗਨ ਮਹਾ ਪ੍ਰਾਨੀ ਅੰਧਿਆਰੇ ਮਹਿ ਦੀਪ ॥੧॥ ਰਹਾਉ ॥

سپھل درسنُ تُمرا پربھ پریِتم چرن کمل آنُوپ =
ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥

انِک بار کرئو تِہ بنّدن منہِ چرھاوئو دھُوپ = ۱=
ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥੧॥

ہارِ پرِئو تُمرَے پربھ دُیارَے دِرڑھُ کرِ گہی تُمہاری لُوک =
ਹਾਰਿ ਪਰਿਓ ਤੁਮ੍ਰੈ ਪ੍ਰਭ ਦੁਆਰੈ ਦ੍ਰਿੜ੍ਹ ਕਰਿ ਗਹੀ ਤੁਮ੍ਹਾਰੀ ਲੂਕ ॥

کاڑھ لیہُ نانک اپُنے کئو سنّسار پاوک کے کُوپ = ۲= ۴= ۸=
ਕਾਢਿ ਲੇਹੁ ਨਾਨਕ ਅਪੁਨੇ ਕਉ ਸੰਸਾਰ ਪਾਵਕ ਕੇ ਕੂਪ ॥੨॥੪॥੮॥

جیَتسری مہلا ۵ =
ਜੈਤਸਰੀ ਮਹਲਾ ੫ ॥

کوئی جنُ ہر سِئو دیوَے جوڑ =
ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥

چرن گہئو بکئو سُبھ رسنا دیِجہِ پران اکور = ۱= رہائو =
ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥

منُ تنُ نِرمل کرت کیارو ہر سِنّچیَے سُدھا سنّجور =
ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥

اِیا رس مہ مگنُ ہوت کرپا تے مہا بِکھیا تے تور = ۱=
ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥

آئِئو سرن دیِن دُکھ بھنّجن چِتوئو تُمہری اور =
ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥

ابھیَے پدُ دانُ سمرنُ سُیامی کؤ پربھ نانک بنّدھن چھوڑ ॥ ۲ ॥ ۵ ॥ ۹ ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥

جیَتسری مہلا ۵ ॥
ਜੈਤਸਰੀ ਮਹਲਾ ੫ ॥

چاترِک چتوت برست میںہ ॥
ਚਾਤ੍ਰਿਕ ਚਿਤਵਤ ਬਰਸਤ ਮੇਂਹ ॥

کرپا سندھُ کرُنا پربھ دھارہُ ہر پریم بھگت کؤ نینہ ॥ ۱ ॥ رہائو ॥
ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ ਰਹਾਉ ॥

انِک سؤُکھ چکوی نہی چاہت اند پؤُرن پیکھ دینہ ॥
ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥

آن اُپاو ن جیوت مینا بنُ جل مرنا تینہ ॥ ۱ ॥
ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥੧॥

ہم اناتھ ناتھ ہر سرنی اپنُی کرپا کرینہ ॥
ਹਮ ਅਨਾਥ ਨਾਥ ਹਰਿ ਸਰਣੀ ਅਪੁਨੀ ਕ੍ਰਿਪਾ ਕਰੇਂਹ ॥

چرن کمل نانکُ آرادھیَے تسُ بنُ آن ن کینہ ॥ ۲ ॥ ۶ ॥ ۱۰ ॥
ਚਰਣ ਕਮਲ ਨਾਨਕੁ ਆਰਾਧੈ ਤਿਸੁ ਬਿਨੁ ਆਨ ਨ ਕੇਂਹ ॥੨॥੬॥੧੦॥

جیَتسری مہلا ۵ ॥
ਜੈਤਸਰੀ ਮਹਲਾ ੫ ॥

من تن بس رہے میرے پران ॥
ਮਨਿ ਤਨਿ ਬਸਿ ਰਹੇ ਮੇਰੇ ਪ੍ਰਾਨ ॥

کر کرپا سادھؤُ سنّگ بھیٹے پؤُرن پُرکھ سُجان ॥ ۱ ॥ رہائو ॥
ਕਰਿ ਕਿਰਪਾ ਸਾਧੂ ਸੰਗਿ ਭੇਟੇ ਪੂਰਨ ਪੁਰਖ ਸੁਜਾਨ ॥੧॥ ਰਹਾਉ ॥

پریم ٹھگئُری جن کئُ پائی تن رسُ پیئُو بھاری ॥
ਪ੍ਰੇਮ ਠਗਉਰੀ ਜਿਨ ਕਉ ਪਾਈ ਤਿਨ ਰਸੁ ਪੀਅਉ ਭਾਰੀ ॥

تا کی کیمت کہنُ ن جائی کُدرت کون ہمہاری ॥ ۱ ॥
ਤਾ ਕੀ ਕੀਮਤਿ ਕਹਣੁ ਨ ਜਾਈ ਕੁਦਰਤਿ ਕਵਨ ਹਮ੍ਹਾਰੀ ॥੧॥

لائے لئے لڑ داس جن اپُنے اُدھرے اُدھرنہارے ॥
ਲਾਇ ਲਏ ਲੜਿ ਦਾਸ ਜਨ ਅਪੁਨੇ ਉਧਰੇ ਉਧਰਨਹਾਰੇ ॥

پربھُ سمر سمر سمر سکھُ پائیئو نانک سرن دُیارے ॥ ۲॥ ۷॥ ۱۱॥
ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ ਨਾਨਕ ਸਰਣਿ ਦੁਆਰੇ ॥੨॥੭॥੧੧॥
جیَتسری مہلا ۵ ॥
ਜੈਤਸਰੀ ਮਹਲਾ ੫ ॥
آئے انِک جنم بھرم سرنی ॥
ਆਏ ਅਨਿਕ ਜਨਮ ਭ੍ਰਮਿ ਸਰਣੀ ॥
اُدھرُ دیہ انّدھ کوُپ تے لاوہُ اپُنی چرنی ॥ ۱॥ رہائو ॥
ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥੧॥ ਰਹਾਉ ॥
گیانُ دھیانُ کِچھُ کرمُ ن جانا ناہن نرمل کرنی ॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਨਾ ਨਾਹਿਨ ਨਿਰਮਲ ਕਰਣੀ ॥
سادھسنّگت کَیَ انّچل لاوہُ بِکھم ندی جائے ترنی ॥ ۱॥
ਸਾਧਸੰਗਤਿ ਕੈ ਅੰਚਲਿ ਲਾਵਹੁ ਬਿਖਮ ਨਦੀ ਜਾਇ ਤਰਣੀ ॥੧॥
سکھ سنّپت مائیا رس میٹھے اِہ نہی من مہ دھرنی ॥
ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥
ہر درسن ترپت نانک داس پاوت ہر نام رنگ آبھرنی ॥ ۲॥ ۸॥ ۱۲॥
ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ ॥੨॥੮॥੧੨॥
جیَتسری مہلا ۵ ॥
ਜੈਤਸਰੀ ਮਹਲਾ ੫ ॥
ہر جن سمرہُ ہردےَ رام ॥
ਹਰਿ ਜਨ ਸਿਮਰਹੁ ਹਿਰਦੈ ਰਾਮ ॥
ہر جن کئو اپدا نِکٹ ن آوےَ پوُرن داس کے کام ॥ ۱॥ رہائو ॥
ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੧॥ ਰਹਾਉ ॥
کوٹ بگھن بنسہ ہر سیوا نہچلُ گوِود دھام ॥
ਕੋਟਿ ਬਿਘਨ ਬਿਨਸਹਿ ਹਰਿ ਸੇਵਾ ਨਿਹਚਲੁ ਗੋਵਿਦ ਧਾਮ ॥
بھگونّت بھگت کئو بھئو کِچھُ ناہی آدرُ دیوت جام ॥ ۱॥
ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥੧॥
تج گوپال آن جو کرنی سوئی سوئی بنست کھام ॥
ਤਜਿ ਗੋਪਾਲ ਆਨ ਜੋ ਕਰਣੀ ਸੋਈ ਸੋਈ ਬਿਨਸਤ ਖਾਮ ॥
چرن کمل ہردےَ گہُ نانک سکھ سموُہ بسرام ॥ ۲॥ ۹॥ ۱۳॥
ਚਰਨ ਕਮਲ ਹਿਰਦੈ ਗਹੁ ਨਾਨਕ ਸੁਖ ਸਮੂਹ ਬਿਸਰਾਮ ॥੨॥੯॥੧੩॥

جیَتسری مہلا ۹
ਜੈਤਸਰੀ ਮਹਲਾ ੯
اِکّ اوُنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
بھوُلِئو منُ مائِیا اُرجھائِئو =
ਭੂਲਿਓ ਮਨੁ ਮਾਇਆ ਉਰਝਾਇਓ ॥
جو جو کرم کیِئو لالچ لِگ تِہ تِہ آپُ بنّدھائِئو =۱= رہائو =
ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ ਰਹਾਉ ॥
سمجھ ن پری بِکھیَے رس رچِئو جسُ ہرِ کو بِسرائِئو =
ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥
سنّگِ سُیامی سو جانِئو ناہِن بنُ کھوجن کئُ دھائِئو =۱=
ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥੧॥

پنّنا ۳۰۷ (Page 703)

رتنُ رامُ گھٹ ہی کے بھیِترِ تا کو گِیانُ ن پائِئو =
ਰਤਨੁ ਰਾਮੁ ਘਟ ਹੀ ਕੇ ਭੀਤਰਿ ਤਾ ਕੋ ਗਿਆਨੁ ਨ ਪਾਇਓ ॥
جن نانک بھگونّت بھجن بِنُ بِرتھا جنمُ گوائِئو =۲=۱=
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮੁ ਗਵਾਇਓ ॥੨॥੧॥
جیَتسری مہلا ۹ =
ਜੈਤਸਰੀ ਮਹਲਾ ੯ ॥
ہرِ جوُ راکھِ لیہُ پتِ میری =
ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥
جم کو تراس بھئِئو اُر انّترِ سرنِ گہی کِرپا نِدھِ تیری =۱= رہائو =
ਜਮ ਕੋ ਤ੍ਰਾਸ ਭਇਓ ਉਰ ਅੰਤਰਿ ਸਰਨਿ ਗਹੀ ਕਿਰਪਾ ਨਿਧਿ ਤੇਰੀ ॥੧॥ ਰਹਾਉ ॥
مہا پتِت مُگدھ لوبھی پھُنِ کرت پاپ اب ہارا =
ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ ॥
بھیَے مربے کو بِسرت ناہِن تِہ چِنّتا تنُ جارا =۱=
ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ ॥੧॥
کیِئے اُپاو مُکتِ کے کارنِ دہ دِسِ کئُ اُٹھِ دھائِیا =
ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥

گھٹ ہی بھیِتر بسیَے نِرنّجنُ تا کَو مرمُ ن پائِیا =۲=

ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੨॥

ناہِن گُنُ ناہِن کچھُ جپُ تپُ کئُنُ کرمُ اب کیِجیَے =

ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥

نانک ہارِ پرِئو سرناگتِ ابھیَے دانُ پربھ دیِجیَے =۳=۲=

ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥੩॥੨॥

جیَتسری مہلا ۹ =

ਜੈਤਸਰੀ ਮਹਲਾ ੯ ॥

من رے ساچا گہو بِچارا =

ਮਨ ਰੇ ਸਾਚਾ ਗਹੋ ਬਿਚਾਰਾ ॥

رام نام بِنُ مِتھِیا مانو سگرو اِہُ سنّسارا =۱= رہائو =

ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ ॥੧॥ ਰਹਾਉ ॥

جا کئُو جوگی کھوجت ہارے پائِئو ناہِ تِہ پارا =

ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ ॥

سو سُیامی تُم نِکٹِ پچھانو رُوپ ریکھ تے نِیارا =۱=

ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ ॥੧॥

پاون نامُ جگت میَے ہرِ کو کبہُو ناہِ سنّبھارا =

ਪਾਵਨ ਨਾਮੁ ਜਗਤ ਮੈ ਹਰਿ ਕੋ ਕਬਹੂ ਨਾਹਿ ਸੰਭਾਰਾ ॥

نانک سرنِ پرِئو جگ بنّدن راکھہُ بِردُ تُہارا =۲=۳=

ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥੩॥

جیَتسری مہلا ۵ چھنّت گھرُ ۱

ਜੈਤਸਰੀ ਮਹਲਾ ੫ ਛੰਤ ਘਰੁ ੧

اِکّ اوئنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

سلوک =

ਸਲੋਕ ॥

درسن پِیاسی دِنسُ راتِ چِتوئو اندِنُ نیِت =

ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥

کھولِ کپٹ گُرِ میلیِیا نانک ہرِ سنّگِ میِت =۱=

ਖੋਲਿ੍ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥੧॥

چھنّت ॥
ਛੰਤ ॥
سُݨ زار ہمارے سجݨ اِک کرئو بینتّیِیا ॥
ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨ ਤੀਆ ॥
تِسُ موہن لال پیارے ہئو پھرئو کھوجنّتیِیا ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥
تِسُ دِس پیارے سِرُ دھری اُتارے اِک بھوری درسنُ دیجیَے ॥
ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ ॥
نیَن ہمارے پرِء رنگ رنگّارے اِکُ تِلُ بھی نا دھیِریجیَے ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ ॥
پربھ سِئو منُ لینا جِئو جل مینا چاترِک جِوےَ تِسنّتیِیا ॥
ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ ॥
جن نانک گُرُ پوُرا پائِیا سگلی تِکھا بُجھنّتیِیا ॥۱॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ ॥੧॥
زار وے پرِء ہبھے سکھیِیا موُ کہی ن جیہیِیا ॥
ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ ॥
زار وے ہِک ڈُوُں ہِک چاڑےَ ہئو کِسُ چِتیہیِیا ॥
ਯਾਰ ਵੇ ਹਿਕ ਡੂੰ ਹਿਕ ਚਾੜੈ ਹਉ ਕਿਸੁ ਚਿਤੇਹੀਆ ॥
ہِک دوُں ہِک چاڑے اِنک پیارے نِت کردے بھوگ بِلاسا ॥
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ ॥
تِنا دیکھ مِن چائو اُٹھنّدا ہئو کِد پائی گُݨتاسا ॥
ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ ॥
جِنی میَڈا لالُ رِیجھائِیا ہئو تِسُ آگیَے منُ ڈیَنہیِیا ॥
ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ ॥
نانکُ کہیَے سُݨ بِنئو سُہاگݨ موُ دِس ڈِکھا پِرُ کیہیِیا ॥۲॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ ॥੨॥
زار وے پِرُ آپݨ بھاݨا کِچھُ نیِسی چھنّدا ॥
ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ ॥

زار وے تیَے راوِیا لالنُ مۄُ درِس دسنّدا =
ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ ॥
لالنُ تیَے پائِیا آپُ گوائِیا جیَے دھن بھاگ متھائے =
ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ ॥
بانہ پکڑِ ٹھاکُرِ ہئو گھدھی گُݨ اوگݨ ن پچھائے =
ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ ॥
گُݨ ہارُ تیَے پائِیا رنّگُ لالُ بݨائِیا تِسُ ہبھو کِچھُ سُہنّدا =
ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ ॥
جن نانک دھنّنِ سُہاگݨِ سائی جِسُ سنّگِ بھتارُ وسنّدا = ٣=
ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ ॥੩॥
زار وے نِت سُکھ سُکھیدی سا میَے پائی =
ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥
ورُ لۄڑِیدا آئِیا وجی وادھائی =
ਵਰੁ ਲੋੜੀਦਾ ਆਇਆ ਵਜੀ ਵਾਧਾਈ ॥
مہا منّگلُ رہسُ تھِیا پِرُ دئِیالُ سد نو رنّگِیا =
ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ ॥
وڈ بھاگِ پائِیا گُرِ مِلائِیا سادھ کیَے ستسنّگِیا =
ਵਡ ਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥
آسا منسا سگل پۄُری پ٘رِء انّکِ انّکُ مِلائی =
ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ ॥
بِنونّتِ نانکُ سُکھ سُکھیدی سا میَے گُر مِلِ پائی = ٤= ١=
ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ ॥੪॥੧॥
جیَتسری مہلا ٥ گھرُ ٢ چھنّت
ਜੈਤਸਰੀ ਮਹਲਾ ੫ ਘਰੁ ੨ ਛੰਤ
اِکّ اۄنّکار ستِگُر پ٘رسادِ =
ੴ ਸਤਿਗੁਰ ਪ੍ਰਸਾਦਿ ॥
سلۄکُ =
ਸਲੋਕੁ ॥

اؤُچا اگم اپار پربھُ کتھنُ ن جائے اکتھُ ॥
ਊਚਾ ਅਗਮ ਅਪਾਰ ਪ੍ਰਭੁ ਕਥਨੁ ਨ ਜਾਇ ਅਕਥੁ ॥
نانک پربھ سرݨاگتی راکھن کئُ سمرتھُ ॥١॥
ਨਾਨਕ ਪ੍ਰਭ ਸਰਣਾਗਤੀ ਰਾਖਨ ਕਉ ਸਮਰਥੁ ॥੧॥
چھنّتُ ॥
ਛੰਤੁ ॥
جِئُ جانہُ تِئُ راکھُ ہرِ پربھ تیریا ॥
ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ ॥
کیتے گنئُ اسنّکھ اوگݨ میریا ॥
ਕੇਤੇ ਗਨਉ ਅਸੰਖ ਅਵਗਣ ਮੇਰਿਆ ॥
اسنّکھ اوگݨ کھتے پھیرے نِتپ٘رتِ سد بھۄُلیئیَے ॥
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ ॥
مۄہ مگن بِکرال مائِیا تئُ پرسادی گھۄُلیئیَے ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ ॥
لؤُک کرت بِکار بِکھڑے پربھ نیر ہۄُ تے نیریا ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ ॥
بِنوَنّتِ نانک دئِیا دھارہُ کاڈِھ بھوجل پھیریا ॥١॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥੧॥
سلۄکُ ॥
ਸਲੋਕੁ ॥
نِرتِ ن پوَے اسنّکھ گݨ اؤُچا پربھ کا نائُ ॥
ਨਿਰਤਿ ਨ ਪਵੈ ਅਸੰਖ ਗੁਣ ਊਚਾ ਪ੍ਰਭ ਕਾ ਨਾਉ ॥
نانک کی بینتّیِیا مِلیَے نِتھاوے تھائُ ॥٢॥
ਨਾਨਕ ਕੀ ਬੇਨ ਤੀਆ ਮਿਲੈ ਨਿਥਾਵੇ ਥਾਉ ॥੨॥
چھنّتُ ॥
ਛੰਤੁ ॥
دؤُسر ناہی ٹھائُ کا پہِ جائِیئیَے ॥
ਦੂਸਰ ਨਾਹੀ ਠਾਉ ਕਾ ਪਹਿ ਜਾਈਐ ॥
آٹھ پہر کر جۄڑِ سۄ پربھُ دھیائِیئیَے ॥
ਆਠ ਪਹਰ ਕਰ ਜੋੜਿ ਸੋ ਪ੍ਰਭੁ ਧਿਆਈਐ ॥

دِھیائِے سو پربھُ سدا اپُنا منہِ چِنّدیا پائیِئیَے ॥
ਧਿਆਇ ਸੋ ਪ੍ਰਭੁ ਸਦਾ ਅਪੁਨਾ ਮਨਹਿ ਚਿੰਦਿਆ ਪਾਈਐ ॥
تجِ مان موہُ وِکارُ دوُجا ایک سِئو لِو لائیِئیَے ॥
ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ ॥
اَرپِ منُ تنُ پربھوُ آگیَے آپُ سگل مِٹائیِئیَے ॥
ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ ॥
بِنوںّتِ نانکُ دھارِ کِرپا ساچِ نامِ سمائیِئیَے ॥۲॥
ਬਿਨਵੰਤਿ ਨਾਨਕੁ ਧਾਰਿ ਕਿਰਪਾ ਸਾਚਿ ਨਾਮਿ ਸਮਾਈਐ ॥੨॥
سلوکُ ॥
ਸਲੋਕੁ ॥
رے من تا کئُو دھیائیِئیَے سبھ بِدھِ جا کیَے ہاتھِ ॥
ਰੇ ਮਨ ਤਾ ਕਉ ਧਿਆਈਐ ਸਭ ਬਿਧਿ ਜਾ ਕੈ ਹਾਥਿ ॥
رام نام دھنُ سنّچیِئیَے نانک نِبہیَے ساتھِ ॥۳॥
ਰਾਮ ਨਾਮ ਧਨੁ ਸੰਚੀਐ ਨਾਨਕ ਨਿਬਹੈ ਸਾਥਿ ॥੩॥
چھنّتُ ॥
ਛੰਤੁ ॥
ساتھیِئڑا پربھُ ایکُ دوُسر ناہِ کوئِے ॥
ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥
تھان تھننّترِ آپِ جلِ تھلِ پوُر سوئِے ॥
ਥਾਨ ਥਨ ਤਰਿ ਆਪਿ ਜਲਿ ਥਲਿ ਪੂਰ ਸੋਇ ॥
جلِ تھلِ مہیِئلِ پوُرِ رہیا سرب داتا پربھُ دھنی ॥
ਜਲਿ ਥਲਿ ਮਹੀਅਲਿ ਪੂਰਿ ਰਹਿਆ ਸਰਬ ਦਾਤਾ ਪ੍ਰਭੁ ਧਨੀ ॥
گوپال گوبِنّد انّتُ ناہی بیئنّت گُن تا کے کِیا گنی ॥
ਗੋਪਾਲ ਗੋਬਿੰਦ ਅੰਤੁ ਨਾਹੀ ਬੇਅੰਤ ਗੁਣ ਤਾ ਕੇ ਕਿਆ ਗਨੀ ॥
بھجُ سرنِ سُیامی سُکھہ گامی تِسُ بِنا ان ناہِ کوئِے ॥
ਭਜੁ ਸਰਣਿ ਸੁਆਮੀ ਸੁਖਹ ਗਾਮੀ ਤਿਸੁ ਬਿਨਾ ਅਨ ਨਾਹਿ ਕੋਇ ॥
بِنوںّتِ نانک دئِیا دھارہُ تِسُ پراپتِ نامُ ہوئِے ॥۳॥
ਬਿਨਵੰਤਿ ਨਾਨਕ ਦਇਆ ਧਾਰਹੁ ਤਿਸੁ ਪਰਾਪਤਿ ਨਾਮੁ ਹੋਇ ॥੩॥

سلوکُ ॥
ਸਲੋਕੁ ॥
چِت جِ چِتوِیا سو مَیَے پائِیا ॥
ਚਿਤਿ ਜਿ ਚਿਤਵਿਆ ਸੋ ਮੈ ਪਾਇਆ ॥
نانک نامُ دِھیائے سُکھ سبائِیا ॥۴॥
ਨਾਨਕ ਨਾਮੁ ਧਿਆਇ ਸੁਖ ਸਬਾਇਆ ॥੪॥
چھنّتُ ॥
ਛੰਤੁ ॥
اب منُ چھُوٗٹِ گئِیا سادھوٗ سنّگِ مِلے ॥
ਅਬ ਮਨੁ ਛੂਟਿ ਗਇਆ ਸਾਧੂ ਸੰਗਿ ਮਿਲੇ ॥
گُرمُکھِ نامُ لئِیا جوتی جوتِ رلے ॥
ਗੁਰਮੁਖਿ ਨਾਮੁ ਲਇਆ ਜੋਤੀ ਜੋਤਿ ਰਲੇ ॥
ہرِ نامُ سِمرت مِٹے کِلبِکھ بُجھی تپتِ اگھانِیا ॥
ਹਰਿ ਨਾਮੁ ਸਿਮਰਤ ਮਿਟੇ ਕਿਲਬਿਖ ਬੁਝੀ ਤਪਤਿ ਅਘਾਨਿਆ ॥
گہِ بھُجا لینے دئِیا کینے آپنے کرِ مانِیا ॥
ਗਹਿ ਭੁਜਾ ਲੀਨੇ ਦਇਆ ਕੀਨੇ ਆਪਨੇ ਕਰਿ ਮਾਨਿਆ ॥
لَے انّکِ لائے ہرِ مِلائے جنم مرنا دُکھ جلے ॥
ਲੈ ਅੰਕਿ ਲਾਇ ਹਰਿ ਮਿਲਾਏ ਜਨਮ ਮਰਣਾ ਦੁਖ ਜਲੇ ॥
بِنونّتِ نانک دئِیا دھاری میلِ لینے اِک پلے ॥۴॥۲॥
ਬਿਨਵੰਤਿ ਨਾਨਕ ਦਇਆ ਧਾਰੀ ਮੇਲਿ ਲੀਨੇ ਇਕ ਪਲੇ ॥੪॥੨॥
جیَتسری چھنّت م : ۵ ॥
ਜੈਤਸਰੀ ਛੰਤ ਮ ੫ ॥
پادھانوٗ سنّسارُ گارِب اٹِیا ॥
ਪਾਧਾਣੂ ਸੰਸਾਰੁ ਗਾਰਬਿ ਅਟਿਆ ॥
کرتے پاپ انیک مائِیا رنّگ رٹِیا ॥
ਕਰਤੇ ਪਾਪ ਅਨੇਕ ਮਾਇਆ ਰੰਗ ਰਟਿਆ ॥
لوبھِ موہِ ابھمانِ بوٗڈے مرنُ چیِت ن آوئے ॥
ਲੋਭਿ ਮੋਹਿ ਅਭਿਮਾਨਿ ਬੂਡੇ ਮਰਣੁ ਚੀਤਿ ਨ ਆਵਏ ॥

پُتر مِتر بِئُہار بنِتا ایہ کرت بِہاوِئے =
ਪੁਤ੍ਰ ਮਿਤ੍ਰ ਬਿਉਹਾਰ ਬਨਿਤਾ ਏਹ ਕਰਤ ਬਿਹਾਵਏ ॥
پُج دِوس آئے لِکھے مائے دُکھُ دھرم دوُتہ ڈِٹھیا =
ਪੁਜਿ ਦਿਵਸ ਆਏ ਲਿਖੇ ਮਾਏ ਦੁਖੁ ਧਰਮ ਦੂਤਹ ਡਿਠਿਆ ॥
کِرت کرم ن مِٹیَے نانک ہر نام دھنُ نہی کھٹیا =۱=
ਕਿਰਤ ਕਰਮ ਨ ਮਿਟੈ ਨਾਨਕ ਹਰਿ ਨਾਮ ਧਨੁ ਨਹੀ ਖਟਿਆ ॥੧॥
اُدم کرہِ انیک ہر نامُ ن گاوہی =
ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥
بھرمہِ جوُن اسنّکھ مر جنمہِ آوہی =
ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀ ॥
پسوُ پنّکھی سیَل ترور گنت کچھوُ ن آوِئے =
ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥
بیجُ بوِوس بھوگ بھوگہِ کیِیا اپنا پاوِئے =
ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ ॥
رتن جنمُ ہارنّت جوُئیَے پربھوُ آپ ن بھاوہی =
ਰਤਨ ਜਨਮੁ ਹਾਰੰਤ ਜੂਐ ਪ੍ਰਭੂ ਆਪਿ ਨ ਭਾਵਹੀ ॥
بِنوَنّت نانک بھرمہِ بھرمائے کھِنُ ایکُ ٹِکنُ ن پاوہی =۲=
ਬਿਨਵੰਤਿ ਨਾਨਕ ਭਰਮਹਿ ਭ੍ਰਮਾਏ ਖਿਨੁ ਏਕੁ ਟਿਕਣੁ ਨ ਪਾਵਹੀ ॥੨॥
جوبنُ گئِیا بِتیِت جرُ مل بیَٹھیِیا =
ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥
کر کنّپہِ سِرُ ڈول نیَن ن ڈیِٹھیا =
ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥
نہ نیَن دیِسیَے بِنُ بھجن ایِسیَے چھوڑ مائِیا چالِیا =
ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥
کہِیا ن مانہِ سِر کھاکُ چھانہِ جِن سنّگ منُ تنُ جالِیا =
ਕਹਿਆ ਨ ਮਾਨਹਿ ਸਿਰਿ ਖਾਕੁ ਛਾਨਹਿ ਜਿਨ ਸੰਗਿ ਮਨੁ ਤਨੁ ਜਾਲਿਆ ॥
سرِیرام رنگ اپار پوُرن نہ نِمکھ من مہِ ووُٹھیا =
ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥
بِنوَنّت نانک کوٹ کاگر بِنس بار ن جھوُٹھیا =۳=
ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥੩॥

چرن کمل سرݨائے نانکُ آئیا ॥
ਚਰਨ ਕਮਲ ਸਰਣਾਇ ਨਾਨਕੁ ਆਇਆ ॥
دُترُ بھَے سنّسارُ پربھ آپ ترائیا ॥
ਦੁਤਰੁ ਭੈ ਸੰਸਾਰੁ ਪ੍ਰਭਿ ਆਪਿ ਤਰਾਇਆ ॥
مِل سادھسنّگے بھجے سرِیدھر کر انگُ پربھ جی تاریا ॥
ਮਿਲਿ ਸਾਧਸੰਗੇ ਭਜੇ ਸ੍ਰੀਧਰ ਕਰਿ ਅੰਗੁ ਪ੍ਰਭ ਜੀ ਤਾਰਿਆ ॥
ہر مانِ لیئے نام دیئے اورُ کچھُ ن بیچاریا ॥
ਹਰਿ ਮਾਨਿ ਲੀਏ ਨਾਮ ਦੀਏ ਅਵਰੁ ਕਛੁ ਨ ਬੀਚਾਰਿਆ ॥
گݨ ندھان اپار ٹھاکُر من لوڑیدا پائیا ॥
ਗੁਣ ਨਿਧਾਨ ਅਪਾਰ ਠਾਕੁਰ ਮਨਿ ਲੋੜੀਦਾ ਪਾਇਆ ॥
بنونّت نانکُ سدا ترپتے ہر نامُ بھوجنُ کھائیا ॥۴॥۲॥۳॥
ਬਿਨਵੰਤਿ ਨਾਨਕੁ ਸਦਾ ਤ੍ਰਿਪਤੇ ਹਰਿ ਨਾਮੁ ਭੋਜਨੁ ਖਾਇਆ ॥੪॥੨॥੩॥
جیَتسری مہلا ۵ وار سلوکا نالِ
ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سلوک ॥
ਸਲੋਕ ॥
آدِ پوُرن مدھ پوُرن انّت پوُرن پرمیسُرہ ॥
ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥
سمرنّت سنّت سربتر رمݨ نانک اگھناسن جگدیِسُرہ ॥۱॥
ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥੧॥

(Page 706) ۷۰٦ پنّنا

پیکھن سُنن سُناونو من مہ درڑیئیَے ساچُ ॥
ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥
پوُر رہئو سربتر میَے نانک ہر رنّگ راچُ ॥۲॥
ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥
پئُڑی ॥
ਪਉੜੀ ॥

ہر ایکُ نرنّجنُ گائیئیے سبھ انّترِ سوئی ॥
ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥
کرن کارن سمرتھ پربھُ جو کرے سُ ہوئی ॥
ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥
کھن مہ تھاپ اُتھاپدا تسُ بنُ نہی کوئی ॥
ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥
کھنڈ برہمنّڈ پاتال دیپ رویا سبھ لوئی ॥
ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭ ਲੋਈ ॥
جسُ آپ بُجھائے سو بُجھسی نرمل جنُ سوئی ॥۱॥
ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥
سلوک ॥
ਸਲੋਕ ॥
رچنّت جیئ رچنا مات گربھ استھاپن ॥
ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨ ॥
سارس سارس سمرنّت نانک مہا اگن ن بناسن ॥۱॥
ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨ ॥੧॥
مکھُ تلیَے پیَر اُپرے وسنّدو کُہتھڑے تھائے ॥
ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥
نانک سو دھنی کئو وسارئو اُدھرہ جس دَے نائے ॥۲॥
ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥
پئُڑی ॥
ਪਉੜੀ ॥
رکتُ بنّدُ کر ننّمیا اگن اُدر مجھار ॥
ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥
اُردھ مکھُ کُچیِل بکلُ نرک گھور گبار ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ ॥
ہر سمرت توُ نا جلہ من تن اُر دھار ॥
ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ ॥
بکھم تھانہُ جن رکھیا تسُ تلُ ن وسار ॥
ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ ॥

پربھ بسرت سکھُ کدے ناہِ جاسہِ جنمُ ہارِ ॥۲॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ ॥੨॥
سلوک ॥
ਸਲੋਕ ॥
من اِچھا دان کرݨں سربتر آسا پوُرنہ ॥
ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥
کھنڈݨں کلِ کلیسہ پربھ سمر نانک نہ دوُرݨہ ॥۱॥
ਖੰਡਣੰ ਕਲਿ ਕਲੇਸਹ ਪ੍ਰਭ ਸਿਮਰਿ ਨਾਨਕ ਨਹ ਦੂਰਣਹ ॥੧॥
ہبھ رنگ ماݨہ جسُ سنگِ تیَ سِئو لائیئیَ نیہُ ॥
ਹਭਿ ਰੰਗ ਮਾਣਹਿ ਜਿਸੁ ਸੰਗਿ ਤੈ ਸਿਉ ਲਾਈਐ ਨੇਹੁ ॥
سو سہُ بنّد ن وِسرئو نانک جِن سُنّدرُ رچیا دیہُ ॥۲॥
ਸੋ ਸਹੁ ਬਿੰਦ ਨ ਵਿਸਰਉ ਨਾਨਕ ਜਿਨਿ ਸੁੰਦਰੁ ਰਚਿਆ ਦੇਹੁ ॥੨॥
پئُڑی ॥
ਪਉੜੀ ॥
جیِئو پران تنُ دھنُ دیِیا دیِنے رس بھوگ ॥
ਜੀਉ ਪ੍ਰਾਨ ਤਨੁ ਧਨੁ ਦੀਆ ਦੀਨੇ ਰਸ ਭੋਗ ॥
گرِہ منّدر رتھ اسُ دیِئے رچ بھلے سنّجوگ ॥
ਗ੍ਰਿਹ ਮੰਦਰ ਰਥ ਅਸੁ ਦੀਏ ਰਚਿ ਭਲੇ ਸੰਜੋਗ ॥
سُت بنِتا ساجن سیوک دیِئے پربھ دیون جوگ ॥
ਸੁਤ ਬਨਿਤਾ ਸਾਜਨ ਸੇਵਕ ਦੀਏ ਪ੍ਰਭ ਦੇਵਨ ਜੋਗ ॥
ہر سمرت تنُ منُ ہریا لہِ جاہِ وِجوگ ॥
ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ ॥
سادھسنگِ ہر گݨ رمہُ بنسے سبھ روگ ॥۳॥
ਸਾਧਸੰਗਿ ਹਰਿ ਗੁਣ ਰਮਹੁ ਬਿਨਸੇ ਸਭਿ ਰੋਗ ॥੩॥
سلوک ॥
ਸਲੋਕ ॥
کُٹنّب جتن کرݨں مائِیا انیک اُدمہ ॥
ਕੁਟੰਬ ਜਤਨ ਕਰਣੰ ਮਾਇਆ ਅਨੇਕ ਉਦਮਹ ॥
ہر بھگت بھاو ہیݨں نانک پربھ بسرت تے پریتتہ ॥۱॥
ਹਰਿ ਭਗਤਿ ਭਾਵ ਹੀਣੰ ਨਾਨਕ ਪ੍ਰਭ ਬਿਸਰਤ ਤੇ ਪ੍ਰੇਤਤਹ ॥੧॥

ٹُٹڑِیا سا پ٘رِیت جو لائی بِئنّن سِئو ॥
ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ ॥
نانک سچی رِیت سائئی سیتی رتِیا ॥੨॥
ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ ॥੨॥
پئُڑی ॥
ਪਉੜੀ ॥
جِسُ بِسرت تنُ بھسم ہوئے کہتے سبھ پ٘ریتُ ॥
ਜਿਸੁ ਬਿਸਰਤ ਤਨੁ ਭਸਮ ਹੋਇ ਕਹਤੇ ਸਭਿ ਪ੍ਰੇਤੁ ॥
کھِنُ گ٘رِہ مہ بسن ن دیوہی جِن سِئو سوئی ہیتُ ॥
ਖਿਨੁ ਗ੍ਰਿਹ ਮਹਿ ਬਸਨ ਨ ਦੇਵਹੀ ਜਿਨ ਸਿਉ ਸੋਈ ਹੇਤੁ ॥
کرِ انرتھ دربُ سنّچِیا سو کارجِ کیتُ ॥
ਕਰਿ ਅਨਰਥ ਦਰਬੁ ਸੰਚਿਆ ਸੋ ਕਾਰਜਿ ਕੇਤੁ ॥
جیَسا بِیجیَے سو لُنیَے کرم اِہُ کھیتُ ॥
ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ ॥
اکِرتگھنا ہرِ وِسرِیا جونی بھرمیتُ ॥੪॥
ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥੪॥
سلوک ॥
ਸਲੋਕ ॥
کوٹِ دان اِسنان انِک سودھن پوِت٘رتہ ॥
ਕੋਟਿ ਦਾਨ ਇਸਨਾਨ  ਅਨਿਕ ਸੋਧਨ ਪਵਿਤ੍ਰਤਹ ॥
اُچرنّتِ نانک ہرِ ہرِ رسنا سرب پاپ بِمُچتے ॥੧॥
ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥੧॥
اِیدھنُ کیِتومُو گھنا بھوری دِتیِمُ بھاہِ ॥
ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥



منِ وسنّدڑو سچُ سہُ نانک ہبھے ڈُکھڑے اُلاہِ ॥੨॥
ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨॥
پئُڑی ॥
ਪਉੜੀ ॥

کوٹ اگھا سبھ ناس ہوہ سمرت ہر نائو ॥
ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥
من چندے پھل پائیئہ ہر کے گن گائو ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥
جنم مرن بھیے کٹیئہ نہچل سچ تھائو ॥
ਜਨਮ ਮਰਣ ਭੈ ਕਟੀਅਹਿ ਨਿਹਚਲ ਸਚੁ ਥਾਉ ॥
پوُرب ہووے لکھیا ہر چرن سمائو ॥
ਪੂਰਬਿ ਹੋਵੈ ਲਿਖਿਆ ਹਰਿ ਚਰਣ ਸਮਾਉ ॥
کر کرپا پربھ راکھ لیہُ نانک بل جائو ॥۵॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਨਾਨਕ ਬਲਿ ਜਾਉ ॥੫॥
سلوک ॥
ਸਲੋਕ ॥
گرہ رچنا اپارں من بلاس سیٗادں رسہ ॥
ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥
کداںچ نہ سمرنّت نانک تے جنّت بسٹا کرمہ ॥۱॥
ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕਿ□ਮਹ ॥੧॥
مُچُ اڈنّبرُ ہبھُ کہُ منّجھ مُہبت نیہ ॥
ਮੁਚੁ ਅਡੰਬਰੁ ਹਭੁ ਕਿਹੁ ਮੰਝਿ ਮੁਹਬਤਿ ਨੇਹ ॥
سو سانئی جیں وسرے نانک سو تنُ کھیہ ॥۲॥
ਸੋ ਸਾਂਈ ਜੈਂ ਵਿਸਰੈ ਨਾਨਕ ਸੋ ਤਨੁ ਖੇਹ ॥੨॥
پئوڑی ॥
ਪਉੜੀ ॥
سنّدر سیج انیک سکھ رس بھوگن پوُرے ॥
ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥
گرہ سوئن چنّدن سگنّدھ لائے موتی ہیرے ॥
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥
من اچھے سکھ ماندا کچھُ ناہ وسوُرے ॥
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥
سو پربھُ چت ن آوئی وسٹا کے کیرے ॥
ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥

بِنُ ہر نام ن سانِت ہوئے کِتُ بِدھ منُ دھیرے ॥੬॥
ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ ॥੬॥
سلوک ॥
ਸਲੋਕ ॥
چرن کمل بِرہں کھوجنّت بیراگی دہ دِسہ ॥
ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥
تِیاگنّت کپٹ روُپ مائِیا نانک آنند روُپ سادھ سنّگمہ ॥੧॥
ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨ ਦ ਰੂਪ ਸਾਧ ਸੰਗਮਹ ॥੧॥
من سانئی مُکھ اُچرا وتا ہبھے لوئ ॥
ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥
نانک ہبھ اڈنّبر کوُڑِیا سُنِ جیِوا سچی سوئے ॥੨॥
ਨਾਨਕ ਹਭਿ ਅਡੰਬਰ ਕੂੜਿਆ ਸੁਣਿ ਜੀਵਾ ਸਚੀ ਸੋਇ ॥੨॥
پئُڑی ॥
ਪਉੜੀ ॥
بستا توُٹی جھُنّپڑی چیِر سبھ چھِنّنا ॥
ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥
جاتِ ن پت ن آدرو اُدِیان بھ٘رمِنّنا ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥
مِتر ن اِٹھ دھن روُپہیِن کِچھُ ساکُ ن سِنّنا ॥
ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥
راجا سگلی سِرسٹ کا ہر نامِ منُ بِھنّنا ॥
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥
تِس کی دھوُڑ منُ اُدھرے پربھُ ہوئے سُپرسنّنا ॥੭॥
ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ ॥੭॥
سلوک ॥
ਸਲੋਕ ॥
انِک لیِلا راج رس روُپں چھتر چمر تکھت آسن ॥
ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨ ॥
رچنّت موُڑ اگیان انّدھہ نانک سُپن منورتھ مائِیا ॥੧॥
ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥੧॥

سُپنیَے ہبھ رنّگ مانِیا مِٹھا لگڑا مۄہُ ॥
ਸੁਪਨੈ ਹਭਿ ਰੰਗ ਮਾਣਿਆ ਮਿਠਾ ਲਗੜਾ ਮੋਹੁ ॥
نانک نام وِہُونِیا سُنّدرِ مائِیا دھرۄہُ ॥۲॥
ਨਾਨਕ ਨਾਮ ਵਿਹੂਣੀਆ ਸੁੰਦਰਿ ਮਾਇਆ ਧ੍ਰੋਹੁ ॥੨॥
پئُڑی ॥
ਪਉੜੀ ॥
سُپنے سیتی چِتُ مۄُرکھِ لائِیا ॥
ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥
بِسرے راج رس بھۄگ جاگت بھکھلائِیا ॥
ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ ॥
آرجا گئی وِہائے دھنّدھیَے دھائِیا ॥
ਆਰਜਾ ਗਈ ਵਿਹਾਇ ਧੰਧੈ ਧਾਇਆ ॥
پۄُرن بھئے ن کام مۄہِیا مائِیا ॥
ਪੂਰਨ ਭਏ ਨ ਕਾਮ ਮੋਹਿਆ ਮਾਇਆ ॥
کِیا ویچارا جنّتُ جا آپِ بھُلائِیا ॥۸॥
ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥੮॥
سلۄک ॥
ਸਲੋਕ ॥
بسنّتِ سورگ لۄکہ جِتتے پ٘رتھوی نو کھنّڈنہ ॥
ਬਸੰਤਿ ਸ ਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥
بِسرنّت ہرِ گۄپالہ نانک تے پ٘رانی اُدِیان بھرمنہ ॥۱॥
ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥੧॥
کئُتک کۄڈ تماسِیا چِتِ ن آوسُ نائُ ॥
ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥
نانک کۄڑی نرک برابرے اُجڑُ سۄئی تھائُ ॥۲॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥
پئُڑی ॥
ਪਉੜੀ ॥
مہا بھئِیان اُدِیان نگر کرِ مانِیا ॥
ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥

جھوُٹھ سمگری پیکھ سچ ُکر جانِیا ॥
ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥

(Page 708) پنّنا ۷۰۸

کام کرۄدھ اہنّکارِ پھرہِ دیوانِیا ॥
ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥
سِرِ لگا جم ڈنّڈُ تا پچھُتانِیا ॥
ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥
بِنُ پوُرے گُردیو پھِرےَ سیَتانِیا ॥੯॥
ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ ॥੯॥
سلۄک ॥
ਸਲੋਕ ॥
راج کپٹں روُپ کپٹں دھن کپٹں کُل گربتہ ॥
ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥
سنّچنّتِ بِکھِیا چھلں چھِدنّ نانک بِنُ ہرِ سنّگِ ن چالتے ॥੧॥
ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥੧॥
پیکھنّدڑۄ کی بھُلُ تُنّما دِسمُ سۄہنا ॥
ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥
اڈھُن لہنّدڑۄ مُلُ نانک ساتھِ ن جُلئی مائِیا ॥੨॥
ਅਢੁ ਨ ਲਹੰਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥੨॥
پئُڑی ॥
ਪਉੜੀ ॥
چلدِیا نالِ ن چلےَ سۄ کِئُ سنّجیِئیَ ॥
ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥
تِس کا کہُ کِیا جتنُ جِس تے ونّجیِئیَ ॥
ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥
ہرِ بِسرِئیَ کِئُ ت٘رِپتاوےَ نا منُ رنّجیِئیَ ॥
ਹਰਿ ਬਿਸਰਿਐ ਕਿਉ ਤ੍ਰਿਪਤਾਵੈ ਨਾ ਮਨੁ ਰੰਜੀਐ ॥
پ٘ربھوُ چھۄڈِ ان لاگےَ نرکِ سمنّجیِئیَ ॥
ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥

ہوہُ کرپال دئِیال نانک بھئو بھنّجیئِیے ॥۱۰॥
ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥੧੦॥
سلوک ॥
ਸਲੋਕ ॥
نچ راج سکھ مِسٹڑ نچ بھوگ رس مِسٹڑ نچ مِسٹڑ سکھ مائِیا ॥
ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ ॥
مِسٹڑ سادھسنّگ ہرِ نانک داس مِسٹڑ پربھ درسن ॥۱॥
ਮਿਸਟੰ ਸਾਧਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨ ॥੧॥
لگڑا سو نیہُ منّن مجھاہوُ رتِیا ॥
ਲਗੜਾ ਸੋ ਨੇਹੁ ਮੰਨ ਮਝਾਹੂ ਰਤਿਆ ॥
وِدھڑو سچ تھوکِ نانک مِٹھڑا سو دھݨی ॥۲॥
ਵਿਧੜੋ ਸਚ ਥੋਕਿ ਨਾਨਕ ਮਿਠੜਾ ਸੋ ਧਣੀ ॥੨॥
پئُڑی ॥
ਪਉੜੀ ॥
ہرِ بِنُ کچھوُ ن لاگئی بھگتن کئو میِٹھا ॥
ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥
آن سُیاد سبھِ پھیِکِیا کرِ نِرنئو ڈیِٹھا ॥
ਆਨ ਸੁਆਦ ਸਭਿ ਫੀਕਿਆ ਕਰਿ ਨਿਰਨਉ ਡੀਠਾ ॥
اگِیانُ بھرمُ دُکھُ کٹِیا گُر بھئے بسیِٹھا ॥
ਅਗਿਆਨੁ ਭਰਮੁ ਦੁਖੁ ਕਟਿਆ ਗੁਰ ਭਏ ਬਸੀਠਾ ॥
چرن کمل منُ بیدھِیا جِئو رنّگُ مجیِٹھا ॥
ਚਰਨ ਕਮਲ ਮਨੁ ਬੇਧਿਆ ਜਿਉ ਰੰਗੁ ਮਜੀਠਾ ॥
جیِئو پران تنُ منُ پربھوُ بِنسے سبھِ جھوُٹھا ॥۱۱॥
ਜੀਉ ਪ੍ਰਾਣ ਤਨੁ ਮਨੁ ਪ੍ਰਭੂ ਬਿਨਸੇ ਸਭਿ ਝੂਠਾ ॥੧੧॥
سلوک ॥
ਸਲੋਕ ॥
تِئکت جل نہ جیِو میِن نہ تِیاگِ چاتِرک میگھ منّڈلہ ॥
ਤਿਅਕਤ ਜਲ ਨਹ ਜੀਵ ਮੀਨ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥
باݨ بیدھنّچ کُرنّک نادں الِ بنّدھن کُسم باسنہ ॥
ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥

چرن کمل رچنّت سنّتہ نانک آن ن رُچتے ॥۱॥
ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥੧॥
مکھُ ڈیکھائوُ پلک چھڈِ آن ن ڈیئوُ چِتُ ॥
ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ ॥
جیِون سنّگمُ تِسُ دھݨی ہر نانک سنّتاں مِتُ ॥۲॥
ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ ॥੨॥
پئُڑی ॥
ਪਉੜੀ ॥
جِئو مچھُلی بِنُ پاݨیئیَے کِئو جیِوݨُ پاوئے ॥
ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥
بوُنّد وِہوُݨا چاتِرکو کِئو کر ترِپتاوئے ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ناد کُرنّکہِ بیدھیا سنمکھ اُٹھِ دھاوئے ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥
بھورُ لوبھی کُسم باسُ کا مِل آپُ بنّدھاوئے ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
تِئو سنّت جنا ہر پریِت ہیَے دیکھ درسُ اگھاوئے ॥۱۲॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧੨॥
سلوک ॥
ਸਲੋਕ ॥
چِتونّت چرن کمل ساسِ ساسِ ارادھنہ ॥
ਚਿਤਵੰਤਿ ਚਰਨ ਕਮਲ  ਸਾਸਿ ਸਾਸਿ ਅਰਾਧਨਹ ॥
نہ بِسرنّت نام اچُت نانک آس پوُرن پرمیسُرہ ॥۱॥
ਨਹ ਬਿਸਰੰਤਿ ਨਾਮ ਅਚੁਤ ਨਾਨਕ ਆਸ ਪੂਰਨ ਪਰਮੇਸੁਰਹ ॥੧॥
سیِتڑا منّن منّجھاہِ پلک ن تھیِوئے باہرا ॥
ਸੀਤੜਾ ਮੰਨ ਮੰਝਾਹਿ ਪਲਕ ਨ ਥੀਵੈ ਬਾਹਰਾ ॥
نانک آسڑی نِباہِ سدا پیکھنّدو سچُ دھݨی ॥۲॥
ਨਾਨਕ ਆਸੜੀ ਨਿਬਾਹਿ ਸਦਾ ਪੇਖੰਦੋ ਸਚੁ ਧਣੀ ॥੨॥
پئُڑی ॥
ਪਉੜੀ ॥

آساونتی آس گسائی پۄُریئیے ॥
ਆਸਾਵੰਤੀ ਆਸ ਗੁਸਾਈ ਪੂਰੀਐ ॥
مِل گوپال گوبِند ن کبہوُ جھوُریئیے ॥
ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥
دیہُ درسُ مِن چائو لہِ جاہِ وِسوُریئیے ॥
ਦੇਹੁ ਦਰਸੁ ਮਨਿ ਚਾਉ ਲਹਿ ਜਾਹਿ ਵਿਸੂਰੀਐ ॥

پنّا ۷۰۹ (Page 709)

ہوئے پوِتر سریرُ چرنا دھوُریئیے ॥
ਹੋਇ ਪਵਿਤ੍ਰ ਸਰੀਰੁ ਚਰਨਾ ਧੂਰੀਐ ॥
پار برہم گُردیو سدا ہجوُریئیے ॥۱۳॥
ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥੧੩॥
سلوک ॥
ਸਲੋਕ ॥
رسنا اُچرنّت نامں سرونْ سُننّت سبد انّمرتہ ॥
ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨ ਤਿ ਸਬਦ ਅੰਮ੍ਰਿਤਹ ॥
نانک تِن سد بلہارں جِنا دھیانُ پار برہمنہ ॥۱॥
ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥੧॥
ہبھِ کوُڑاوے کنّم اِکسُ سائی باہرے ॥
ਹਭਿ ਕੂੜਾਵੇ ਕੰਮ ਇਕਸੁ ਸਾਈ ਬਾਹਰੇ ॥
نانک سیئی دھنّنُ جِنا پِرہڑی سچ سِئو ॥۲॥
ਨਾਨਕ ਸੇਈ ਧੰਨੁ ਜਿਨਾ ਪਿਰਹੜੀ ਸਚ ਸਿਉ ॥੨॥
پئُڑی ॥
ਪਉੜੀ ॥
سد بلہاری تِنا جِ سُنتے ہر کتھا ॥
ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ ॥
پوُرے تے پردھان نِواوہِ پربھ متھا ॥
ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ ॥
ہر جسُ لِکھہِ بیئنّت سوہہِ سے ہتھا ॥
ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥

چرن پُنِیت پوِتر چالہِ پربھ پتھا ॥
ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ ॥
سنّتاں سنّگِ اُدھارُ سگلا دُکھُ لتھا ॥੧੪॥
ਸੰਤਾਂ ਸੰਗਿ ਉਧਾਰੁ ਸਗਲਾ ਦੁਖੁ ਲਥਾ ॥੧੪॥
سلوکُ ॥
ਸਲੋਕੁ ॥
بھاوی اُدوت کرݨں ہرِ رمݨں سنّجوگ پوُرنہ ॥
ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥
گوپال درس بھیٹں سپھل نانک سو مہوُرتہ ॥੧॥
ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥੧॥
کیِم ن سکا پائے سُکھ مِتی ہوُ باہرے ॥
ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ ॥
نانک سا ویلڑی پروانُ جِتُ مِلندڑو ما پِری ॥੨॥
ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲ ਦੜੋ ਮਾ ਪਿਰੀ ॥੨॥
پئُڑی ॥
ਪਉੜੀ ॥
سا ویلا کہُ کئُنُ ہےَ جِتُ پربھ کئُ پائی ॥
ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ ॥
سو موُرتُ بھلا سنّجوگُ ہےَ جِتُ مِلےَ گُسائی ॥
ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ ॥
آٹھ پہر ہرِ دھِیائے کےَ من اِچھ پُجائی ॥
ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ ॥
وڈےَ بھاگِ ستسنّگُ ہوئے نِوِ لاگا پائی ॥
ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ ॥
منِ درسن کی پِیاس ہےَ نانک بلِ جائی ॥੧੫॥
ਮਨਿ ਦਰਸਨ ਕੀ ਪਿਆਸ ਹੈ ਨਾਨਕ ਬਲਿ ਜਾਈ ॥੧੫॥
سلوک ॥
ਸਲੋਕ ॥
پتِت پُنِیت گوبِنّدہ سرب دوکھ نِوارنہ ॥
ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥

سرݨ سُوُر بھگوانہ جپنّت نانک ہر ہر ہرے ॥١॥
ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥੧॥
چھڈِئو ہبھُ آپُ لگڑو چرنا پاس ॥
ਛਡਿਓ ਹਭੁ ਆਪੁ ਲਗੜੋ ਚਰਣਾ ਪਾਸਿ ॥
نٹھڑو دُکھ تاپُ نانک پربھُ پیکھنّدیا ॥٢॥
ਨਠੜੋ ਦੁਖ ਤਾਪੁ ਨਾਨਕ ਪ੍ਰਭੁ ਪੇਖੰਦਿਆ ॥੨॥
پئُڑی ॥
ਪਉੜੀ ॥
میل لیہُ دئِیال ڈھہِ پئے دُیارِیا ॥
ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥
رکھ لیوہُ دین دئِیال بھرمت بہُ ہارِیا ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ ॥
بھگت وچھلُ تیرا بِردُ ہر پتت اُدھارِیا ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ ॥
تُجھ بِنُ ناہی کوئے بِنئو موہِ سارِیا ॥
ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥
کرُ گہِ لیہُ دئِیال ساگر سنّسارِیا ॥١٦॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥੧੬॥
سلوک ॥
ਸਲੋਕ ॥
سنّت اُدھرݨ دئِیالں آسرں گوپال کیرتنہ ॥
ਸੰਤ ਉਧਰਣ ਦਇਆਲ  ਆਸਰੰ ਗੋਪਾਲ ਕੀਰਤਨਹ ॥
نِرمل سنّت سنّگیݨ اوٹ نانک پرمیسُرہ ॥١॥
ਨਿਰਮਲ  ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥੧॥
چنّدن چنّدُ ن سرد رُت مُوُل ن مِٹئی گھاںم ॥
ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
سیِتلُ تھیوَے نانکا جپنّدڑو ہر نامُ ॥٢॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥੨॥
پئُڑی ॥
ਪਉੜੀ ॥

چرن کمل کی اوٹ اُدھرے سگل جن ॥
ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥
سُݨ پرتاپُ گووِنّد نِربھئو بھئے من ॥
ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ ॥
توٹ ن آوئے مؤُل سنّچیا نامُ دھن ॥
ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥
سنّت جنا سِئو سنّگُ پائیئیے وڈّئے پُن ॥
ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ ॥
آٹھ پہر ہر دھیائے ہر جسُ نت سُن ॥۱۷॥
ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ ॥੧੭॥
سلوک ॥
ਸਲੋਕ ॥
دئیا کرݨ دکھ ہرݨ اُچرݨ نام کیرتنہ ॥
ਦਇਆ ਕਰਣੰ ਦੁਖ ਹਰਣੰ ਉਚਰਣੰ ਨਾਮ ਕੀਰਤਨਹ ॥
دئیال پُرکھ بھگوانہ نانک لِپت ن مائیا ॥۱॥
ਦਇਆਲ ਪੁਰਖ ਭਗਵਾਨਹ ਨਾਨਕ ਲਿਪਤ ਨ ਮਾਇਆ ॥੧॥

(Page 710) پنّنا ۷۱۰

بھاہ بلدڑی بُجھ گئی رکھنّدڑو پربھُ آپ ॥
ਭਾਹਿ ਬਲ ਦੜੀ ਬੁਝਿ ਗਈ ਰਖੰਦੜੋ ਪ੍ਰਭੁ ਆਪਿ ॥
جِن اُپائی میدنی نانک سو پربھُ جاپ ॥۲॥
ਜਿਨਿ ਉਪਾਈ ਮੇਦਨੀ ਨਾਨਕ ਸੋ ਪ੍ਰਭੁ ਜਾਪਿ ॥੨॥
پئُڑی ॥
ਪਉੜੀ ॥
جا پربھ بھئے دئیال ن بیاپیے مائیا ॥
ਜਾ ਪ੍ਰਭ ਭਏ ਦਇਆਲ ਨ ਬਿਆਪੈ ਮਾਇਆ ॥
کوٹ اگھا گئے ناس ہر اِکُ دھیائیا ॥
ਕੋਟਿ ਅਘਾ ਗਏ ਨਾਸ ਹਰਿ ਇਕੁ ਧਿਆਇਆ ॥
نرمل بھئے سریر جن دھوُری نائیا ॥
ਨਿਰਮਲ ਭਏ ਸਰੀਰ ਜਨ ਧੂਰੀ ਨਾਇਆ ॥

من تن بھئے سنّتوکھ پوُرن پربھُ پائیا ॥
ਮਨ ਤਨ ਭਏ ਸੰਤੋਖ ਪੂਰਨ ਪ੍ਰਭੁ ਪਾਇਆ ॥
ترے کُٹنّب سنِّگ لوگ کُل سبائیا ॥۱۸॥
ਤਰੇ ਕੁਟੰਬ ਸੰਗਿ ਲੋਗ ਕੁਲ ਸਬਾਇਆ ॥੧੮॥
سلوک ॥
ਸਲੋਕ ॥
گُر گوبِنّد گوپال گُر گُر پوُرن نارائنہ ॥
ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
گُر دئِیال سمرتھ گُر گُر نانک پتِت اُدھارنہ ॥۱॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥੧॥
بھئُجلُ بِکھمُ اسگاہُ گُرِ بوہِتھیَے تارِئمُ ॥
ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥
نانک پوُر کرنّم ستِگُر چرنی لگِیا ॥۲॥
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥੨॥
پئُڑی ॥
ਪਉੜੀ ॥
دھنّنُ دھنّنُ گُردیو جِسُ سنّگ ہرِ جپے ॥
ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥
گُر کِرپال جب بھئے ت اوگُن سبھ چھپے ॥
ਗੁਰ ਕਿ੍ਰਪਾਲ ਜਬ ਭਏ ਤ ਅਵਗੁਣ ਸਭਿ ਛਪੇ ॥
پار برہم گُردیو نیِچہُ اُچ تھپے ॥
ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥
کاٹِ سِلک دُکھ مائیا کرِ لینے اپ دسے ॥
ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥
گُن گائے بیئنّت رسنا ہرِ جسے ॥۱۹॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥
سلوک ॥
ਸਲੋਕ ॥
دِرسٹنّت ایکو سُنیِئنّت ایکو ورتنّت ایکو نرہرہ ॥
ਦ੍ਰਿਸਟੰਤ ਏਕੋ ਸੁਨੀਅੰਤ ਏਕੋ ਵਰਤੰਤ ਏਕੋ ਨਰਹਰਹ ॥

نام دانُ جاچنّت نانک دئیال پُرکھ کِرپا کرہ ॥ ۱ ॥
ਨਾਮ ਦਾਨੁ ਜਾਚੰਤਿ ਨਾਨਕ ਦਇਆਲ ਪੁਰਖ ਕ੍ਰਿਪਾ ਕਰਹ ॥੧॥
ہِکُ سیوی ہِکُ سنّملا ہرِ اِکسُ پہِ ارداسِ ॥
ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥
نام وکھرُ دھنُ سنّچِیا نانک سچی راسِ ॥ ۲ ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥੨॥
پئُڑی ॥
ਪਉੜੀ ॥
پربھ دئیال بیئنّت پوُرن اِکُ ایہُ ॥
ਪ੍ਰਭ ਦਇਆਲ ਬੇਅੰਤ ਪੂਰਨ ਇਕੁ ਏਹੁ ॥
سبھُ کِچھُ آپے آپِ دوُجا کہا کیہُ ॥
ਸਭੁ ਕਿਛੁ ਆਪੇ ਆਪਿ ਦੂਜਾ ਕਹਾ ਕੇਹੁ ॥
آپِ کرہُ پربھ دانُ آپے آپِ لیہُ ॥
ਆਪਿ ਕਰਹੁ ਪ੍ਰਭ ਦਾਨੁ ਆਪੇ ਆਪਿ ਲੇਹੁ ॥
آون جانا ہُکمُ سبھُ نِہچلُ تُدھُ تھیہُ ॥
ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥
نانکُ منّگیے دانُ کرِ کِرپا نامُ دیہُ ॥ ۲۰ ॥ ۱ ॥
ਨਾਨਕੁ ਮੰਗੈ ਦਾਨੁ ਕਰਿ ਕਿਰਪਾ ਨਾਮੁ ਦੇਹੁ ॥੨੦॥੧॥
جیَتسری بانی بھگتا کی
ਜੈਤਸਰੀ ਬਾਣੀ ਭਗਤਾ ਕੀ
اِکّ اوئنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ناتھ کچھوُئ ن جانئو ॥
ਨਾਥ ਕਛੂਅ ਨ ਜਾਨਉ ॥
منُ مائِیا کیَے ہاتھِ بِکانئو ॥ ۱ ॥ رہائو ॥
ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥
تُم کہیئت ہوَ جگت گُر سُیامی ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥
ہم کہیئت کلِجُگ کے کامی ॥ ۱ ॥
ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥

اِن پنّچن میرو من ُ ج ُ بِگارِئو =
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥
پل ُ پل ُ ہر جی تے انّتر ُ پارِئو = ۲=
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥
جت دیکھئو تت دکھ کی راسی =
ਜਤ ਦੇਖਉ ਤਤ ਦੁਖ ਕੀ ਰਾਸੀ ॥
اجوَن پتئائے نِگم بھئے ساکھی = ۳=
ਅਜੌਂ ਨ ਪਤ ਾਇ ਨਿਗਮ ਭਏ ਸਾਖੀ ॥੩॥
گوتم نارِ اُماپت سوامی =
ਗੋਤਮ ਨਾਰਿ ਉਮਾਪਤਿ ਸ ਾਮੀ ॥
سیس ُ دھرن سہس بھگ گانّمی = ۴=
ਸੀਸੁ ਧਰਨਿ ਸਹਸ ਭਗ ਗਾਂਮੀ ॥੪॥
اِن دؤتن کھل ُ بدھ ُ کرِ مارِئو =
ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥
بڈو نِلاج ُ اجہؤ نہی ہارِئو = ۵=
ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥
کہِ روداس کہا کیَسے کیِجیَے =
ਕਹਿ ਰਵਿਦਾਸ ਕਹਾ ਕੈਸੇ ਕੀਜੈ ॥
بِن ُ رگھناتھ سرن کا کی لیِجیَے = ۶= ۱=
ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥

پنّنا ۸۱۱ (Page 711)

اِکّ اوئنکار ستِ نام ُ کرتا پُرکھ ُ نربھئو نِروَیر ُ اکال مؤرت اجؤنی سیَبھں گر پرسادِ =
੧ੳ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگ ُ ٹوڈی مہلا ۴ گھر ُ ۱ =
ਰਾਗੁ ਟੋਡੀ ਮਹਲਾ ੪ ਘਰੁ ੧ ॥
ہر بِن ُ رہ ن سکیَے من ُ میرا =
ਹਰਿ ਬਿਨੁ ਰਹਿ ਨ ਸਕੈ ਮਨੁ ਮੇਰਾ ॥
میرے پریتم پران ہر پربھ ُ گر ُ میلے بہُرِ ن بھوجل پھیرا = ۱= رہائو =
ਮੇਰੇ ਪ੍ਰੀਤਮ ਪ੍ਰਾਨ ਹਰਿ ਪ੍ਰਭੁ ਗੁਰੁ ਮੇਲੇ ਬਹੁਰਿ ਨ ਭਵਜਲਿ ਫੇਰਾ ॥੧॥ ਰਹਾਉ ॥

میرۓ ہیئرۓ لوچ لگی پربھ کیری ہر نینہُ ہر پربھ ہیرا ॥
ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭ ਹੇਰਾ ॥
ستِگُر دئیالِ ہر نامُ دِرڑائیا ہر پادھرُ ہر پربھ کیرا ॥۱॥
ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ ॥੧॥
ہر رنّگی ہر نامُ پربھ پائیا ہر گووِنّد ہر پربھ کیرا ॥
ਹਰਿ ਰੰਗੀ ਹਰਿ ਨਾਮੁ ਪ੍ਰਭ ਪਾਇਆ ਹਰਿ ਗੋਵਿੰਦ ਹਰਿ ਪ੍ਰਭ ਕੇਰਾ ॥
ہر ہِردۓ مِن تِن میٹھا لاگا مُکھِ مستِک بھاگُ چنّگیرا ॥۲॥
ਹਰਿ ਹਿਰਦੈ ਮਨਿ ਤਨਿ ਮੀਠਾ ਲਾਗਾ ਮੁਖਿ ਮਸਤਕਿ ਭਾਗੁ ਚੰਗੇਰਾ ॥੨॥
لوبھ وِکار جِنا منُ لاگا ہر وِسریا پُرکھُ چنّگیرا ॥
ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ ॥
اوئِ منمُکھ مُوڑ اگیانی کہیئہِ تِن مستِک بھاگُ منّدیرا ॥۳॥
ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ ॥੩॥
بِبیک بُدھ ستِگُر تے پائی گُر گِیانُ گُرُو پربھ کیرا ॥
ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥
جن نانک نامُ گُرُو تے پائیا دھُرِ مستِک بھاگُ لِکھیرا ॥۴॥۱॥
ਜਨ ਨਾਨਕ ਨਾਮੁ ਗੁਰੂ ਤੇ ਪਾਇਆ ਧੁਰਿ ਮਸਤਕਿ ਭਾਗੁ ਲਿਖੇਰਾ ॥੪॥੧॥
ٹوڈی مہلا ۵ گھرُ ۱ دُپدے
ਟੋਡੀ ਮਹਲਾ ੫ ਘਰੁ ੧ ਦੁਪਦੇ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سنّتن اور ن کاہُو جانی ॥
ਸੰਤਨ ਅਵਰ ਨ ਕਾਹੂ ਜਾਨੀ ॥
بیپرواہ سدا رنّگ ہر کیۓ جا کو پاکھُ سُیامی ॥ رہائو ॥
ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥ ਰਹਾਉ ॥
اوُچ سمانا ٹھاکُر تیرو اور ن کاہُو تانی ॥
ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ ॥
ایَسو امرُ مِلیئو بھگتن کئو راچ رہے رنّگ گیانی ॥۱॥
ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ ॥੧॥
روگ سوگ دُکھ جرا مرا ہر جنہہ نہی نِکٹانی ॥
ਰੋਗ ਸੋਗ ਦੁਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ ॥

نِربھئو ہوئِ رہے لِو ایکیَے نانک ہر منُ مانی ॥۲॥۱॥
ਨਿਰਭਉ ਹੋਇ ਰਹੇ ਲਿਵ ਏਕੈ ਨਾਨਕ ਹਰਿ ਮਨੁ ਮਾਨੀ ॥੨॥੧॥
ٹوڈی مہلا ۵ ॥
ਟੋਡੀ ਮਹਲਾ ੫ ॥
ہر بِسرت سدا کھُیاری ॥
ਹਰਿ ਬਿਸਰਤ ਸਦਾ ਖੁਆਰੀ ॥
تا کئو دھوکھا کہا بِیاپیَے جا کئو اوٹ تُہاری ॥ رہائو ॥
ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ ॥ ਰਹਾਉ ॥

پنّنا ۲۱۷ (Page 712)

بِنُ سِمرن جو جیِونُ بلنا سرپ جیَسے ارجاری ॥
ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥
نو کھنڈّن کو راجُ کماوےَ انّت چلیَگو ہاری ॥۱॥
ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥੧॥
گُن نِدھان گُن تِن ہی گائے جا کئو کِرپا دھاری ॥
ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥
سو سُکھیِیا دھنّنُ اُسُ جنما نانک تِسُ بلِہاری ॥۲॥۲॥
ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥੨॥੨॥
ٹوڈی مہلا ۵ گھرُ ۲ چئُپدے
ਟੋਡੀ ਮਹਲਾ ੫ ਘਰੁ ੨ ਚਉਪਦੇ
اِکّ اونکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
دھائِئو رے من دہ دِس دھائِئو ॥
ਧਾਇਓ ਰੇ ਮਨ ਦਹ ਦਿਸ ਧਾਇਓ ॥
مائِیا مگن سُیادِ لوبھِ موہِئو تِنِ پربھِ آپِ بھُلائِئو ॥ رہائو ॥
ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ ॥ ਰਹਾਉ ॥
ہر کتھا ہر جس سادھسنّگتِ سِئو اِکُ مُہتُ ن اِہُ منُ لائِئو ॥
ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ ॥
بِگسِئو پیکھِ رنّگُ کسُنّبھ کو پر گرہ جوہنِ جائِئو ॥۱॥
ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ ॥੧॥

چرن کمل سِئو بھائو ن کینو نہ ست پُرکھُ منائِئو ॥
ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤ ਪੁਰਖੁ ਮਨਾਇਓ ॥
دھاوت کئو دھاوہِ بہُ بھاتی جِئو تیلی بلدُ بھرمائِئو ॥۲॥
ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ ॥੨॥
نام دانُ اِسنانُ ن کیئو اِک نِمکھ ن کیِرت گائِئو ॥
ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ ॥
نانا جھوُٹھِ لائِ منُ توکھِئو نہ بوُجھِئو اپنائِئو ॥۳॥
ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ ॥੩॥
پرئُپکار ن کبہوُ کیئے نہی ستِگُرُ سیوِ دھیائِئو ॥
ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ ॥
پنّچ دوُت رچِ سنّگت گوسٹِ متوارو مد مائِئو ॥۴॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ ॥੪॥
کرئو بینتی سادھسنّگت ہرِ بھگت وچھل سُنِ آئِئو ॥
ਕਰਉ ਬੇਨਤੀ ਸਾਧਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ ॥
نانک بھاگِ پرِئو ہرِ پاچھیَے راکھُ لاج اپُنائِئو ॥۵॥۱॥۳॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ ॥੫॥੧॥੩॥
ٹوڈی مہلا ۵ ॥
ਟੋਡੀ ਮਹਲਾ ੫ ॥
مانکھُ بِنُ بوُجھے بِرتھا آئِیا ॥
ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥
اَنِک ساج سیِگار بہُ کرتا جِئو مِرتکُ اوڈھائِیا ॥ رہائو ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥
دھائے دھائے کِرپن سرمُ کینو اِکتر کری ہیَے مائِیا ॥
ਧਾਇ ਧਾਇ ਕਿ□ਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ ॥
دانُ پُنّنُ نہی سنّتن سیوا کِت ہی کاجِ ن آئِیا ॥۱॥
ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥੧॥
کرِ آبھرن سواری سیجا کامنِ تھاٹُ بنائِیا ॥
ਕਰਿ ਆਭਰਣ ਸਵਾਰੀ ਸੇਜਾ ਕਾਮਨਿ ਥਾਟੁ ਬਨਾਇਆ ॥
سنّگُ ن پائِئو اپُنے بھرتے پیکھ پیکھ دکھُ پائِیا ॥۲॥
ਸੰਗੁ ਨ ਪਾਇਓ ਅਪੁਨੇ ਭਰਤੇ ਪੇਖਿ ਪੇਖਿ ਦੁਖੁ ਪਾਇਆ ॥੨॥

سارو دنسُ مجوُری کرتا تُہُ مؤُسلہِ چھرائِیا ॥
ਸਾਰੋ ਦਿਨਸੁ ਮਜੂਰੀ ਕਰਤਾ ਤੁਹੁ ਮੂਸਲਹਿ ਛਰਾਇਆ ॥
کھیدُ بھئِئو بیگاری نِیائی گھر کیَے کامِ ن آئِیا ॥۳॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੩॥
بھئِئو انگرہُ جا کئُو پربھ کو تِسُ ہِردئے نامُ وسائِیا ॥
ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ ਤਿਸੁ ਹਿਰਦੈ ਨਾਮੁ ਵਸਾਇਆ ॥
سادھسنّگت کیَے پاچھیَے پرِئئو جن نانک ہرِ رسُ پائِیا ॥۴॥۲॥۴॥
ਸਾਧਸੰਗਤਿ ਕੈ ਪਾਛੈ ਪਰਿਅਉ ਜਨ ਨਾਨਕ ਹਰਿ ਰਸੁ ਪਾਇਆ ॥੪॥੨॥੪॥
ٹوڈی مہلا ۵ ॥
ਟੋਡੀ ਮਹਲਾ ੫ ॥
کِرپا نِدھ بسہُ رِدئے ہرِ نیِت ॥
ਕਿ੍ਪਾ ਨਿਧਿ ਬਸਹੁ ਰਿਦੈ ਹਰਿ ਨੀਤ ॥
تیَسی بُدھ کرہُ پرگاسا لاگیَے پربھ سنّگ پریِت ॥ رہائُو ॥
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥
داس تُمارے کی پاوئُو دھوُرا مستک لے لے لاوئُو ॥
ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ ॥
مہا پتت تے ہوت پُنیِتا ہرِ کیِرتن گُن گاوئُو ॥۱॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ ॥੧॥



آگیا تُمری میِٹھی لاگئُو کیِئو تُہارو بھاوئُو ॥
ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ ॥
جو توُ دیہِ تہی اِہُ ترِپتیَے آن ن کتہوُ دھاوئُو ॥۲॥
ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥੨॥
سد ہی نِکٹ جانئُو پربھ سُیامی سگل رین ہوئِ رہیِئیَے ॥
ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥
سادھوُ سنّگت ہوئِ پراپت تا پربھُ اپُنا لہیِئیَے ॥۳॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥੩॥
سدا سدا ہم چھوہرے تُمرے توُ پربھ ہمرو میِرا ॥
ਸਦਾ ਸਦਾ ਹਮ ਛੋਹਰੇ ਤੁਮਰੇ ਤੂ ਪ੍ਰਭ ਹਮਰੋ ਮੀਰਾ ॥

نانک بارِک تُم مات پِتا مُکھِ نامُ تُمارو کھیِرا ॥۴॥۳॥۵॥
ਨਾਨਕ ਬਾਰਿਕ ਤੁਮ ਮਾਤ ਪਿਤਾ ਮੁਖਿ ਨਾਮੁ ਤੁਮਾਰੋ ਖੀਰਾ ॥੪॥੩॥੫॥
ٹوڈی مہلا ۵ گھرُ ۲ دُپدے
ਟੋਡੀ ਮਹਲਾ ੫ ਘਰੁ ੨ ਦੁਪਦੇ
اِکّ اوٗنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ماگئُو دانُ ٹھاکُر نام ॥
ਮਾਗਉ ਦਾਨੁ ਠਾਕੁਰ ਨਾਮ ॥
اورُ کچھوُ میرےَ سنّگِ ن چالےَ مِلےَ ک٘رِپا گُن گام ॥۱॥ رہاءُ ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ ਮਿਲੈ ਕ੍ਰਿਪਾ ਗੁਣ ਗਾਮ ॥੧॥ ਰਹਾਉ ॥
راجُ مالُ انیک بھوگ رس سگل تروَر کی چھام ॥
ਰਾਜੁ ਮਾਲੁ ਅਨੇਕ ਭੋਗ ਰਸ ਸਗਲ ਤਰਵਰ ਕੀ ਛਾਮ ॥
دھاءِ دھاءِ بہُ بِدھِ کئُو دھاوےَ سگل نِرارتھ کام ॥۱॥
ਧਾਇ ਧਾਇ ਬਹੁ ਬਿਧਿ ਕਉ ਧਾਵੈ ਸਗਲ ਨਿਰਾਰਥ ਕਾਮ ॥੧॥
بِنُ گوۄِنّد اورُ جے چاہئُو دیِسےَ سگل بات ہےَ کھام ॥
ਬਿਨੁ ਗੋਵਿੰਦ ਅਵਰੁ ਜੇ ਚਾਹਉ ਦੀਸੈ ਸਗਲ ਬਾਤ ਹੈ ਖਾਮ ॥
کہُ نانک سنّت رین ماگئُو میرو منُ پاوےَ بِس٘رام ॥۲॥۱॥۶॥
ਕਹੁ ਨਾਨਕ ਸੰਤ ਰੇਨ ਮਾਗਉ ਮੇਰੋ ਮਨੁ ਪਾਵੈ ਬਿਸ੍ਰਾਮ ॥੨॥੧॥੬॥
ٹوڈی مہلا ۵ ॥
ਟੋਡੀ ਮਹਲਾ ੫ ॥
پ٘ربھ جی کو نامُ منہِ سادھارےَ ॥
ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥
جیِء پ٘ران سوُکھ اِسُ من کئُو برتنِ ایہ ہمارےَ ॥۱॥ رہاءُ ॥
ਜੀਅ ਪ੍ਰਾਨ ਸੂਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥੧॥ ਰਹਾਉ ॥
نامُ جاتِ نامُ میری پتِ ہےَ نامُ میرےَ پرۄارےَ ॥
ਨਾਮੁ ਜਾਤਿ ਨਾਮੁ ਮੇਰੀ ਪਤਿ ਹੈ ਨਾਮੁ ਮੇਰੈ ਪਰਵਾਰੈ ॥
نامُ سکھائی سدا میرےَ سنّگِ ہرِ نامُ مو کئُو نِستارےَ ॥۱॥
ਨਾਮੁ ਸਖਾਈ ਸਦਾ ਮੇਰੈ ਸੰਗਿ ਹਰਿ ਨਾਮੁ ਮੋ ਕਉ ਨਿਸਤਾਰੈ ॥੧॥
بِکھےَ بِلاس کہیِئت بہُتیرے چلت ن کچھوُ سنّگارےَ ॥
ਬਿਖੈ ਬਿਲਾਸ ਕਹੀਅਤ ਬਹੁਤੇਰੇ ਚਲਤ ਨ ਕਛੂ ਸੰਗਾਰੈ ॥

اِسٹُ میِتُ نامُ نانک کؤ ہرِ نامُ میرےَ بھنّڈارےَ ॥۲॥۲॥۷॥

ਇਸਟੁ ਮੀਤੁ ਨਾਮੁ ਨਾਨਕ ਕੋ ਹਰਿ ਨਾਮੁ ਮੇਰੈ ਭੰਡਾਰੈ ॥੨॥੨॥੭॥

ٹوڈی م: ۵ ॥

ਟੋਡੀ ਮ ੫ ॥

نیِکے گُنھ گائءُ مِٹہی روگ ॥

ਨੀਕੇ ਗੁਣ ਗਾਉ ਮਿਟਹੀ ਰੋਗ ॥

مُکھ اوُجل منُ نِرمل ہوئی ہےَ تیرو رہےَ ایِہا اوُہا لوگُ ॥۱॥ رہاءُ ॥

ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ ॥੧॥ ਰਹਾਉ ॥

چرن پکھارِ کرءُ گُر سیوا منہِ چراوءُ بھوگ ॥

ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ ॥

چھوڈِ آپتُ بادُ اہنّکارا مانُ سوئی جو ہوگُ ॥۱॥

ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ ॥੧॥

سنّت ٹہل سوئی ہےَ لاگا جِسُ مستکِ لِکھِیا لِکھوگُ ॥

ਸੰਤ ਟਹਲ ਸੋਈ ਹੈ ਲਾਗਾ ਜਿਸੁ ਮਸਤਕਿ ਲਿਖਿਆ ਲਿਖੋਗੁ ॥

کہُ نانک ایک بِنُ دوُجا اورُ ن کرنھےَ جوگُ ॥۲॥۳॥۸॥

ਕਹੁ ਨਾਨਕ ਏਕ ਬਿਨੁ ਦੂਜਾ ਅਵਰੁ ਨ ਕਰਣੈ ਜੋਗੁ ॥੨॥੩॥੮॥

ٹوڈی مہلا ۵ ॥

ਟੋਡੀ ਮਹਲਾ ੫ ॥

ستِگُر آئِئو سرنھِ تُہاری ॥

ਸਤਿਗੁਰ ਆਇਓ ਸਰਣਿ ਤੁਹਾਰੀ ॥

مِلےَ سوُکھُ نامُ ہرِ سوبھا چِنّتا لاہِ ہماری ॥۱॥ رہاءُ ॥

ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ ਰਹਾਉ ॥

اور ن سوُجھےَ دوُجی ٹھاہر ہارِ پرِئو تءُ دُیاری ॥

ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥

لیکھا چھوڈِ الیکھےَ چھوُٹہ ہم نِرگُن لیہُ اُباری ॥۱॥

ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥

سد بکھسِنّدُ سدا مِہروانا سبھنا دیئِ ادھاری ॥

ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥

نانک داس سنّت پاچھےَ پرِئو راکھِ لیہُ اِہ باری ॥۲॥۴॥۹॥

ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥੪॥੯॥

ٹوڈی مہلا ۵ ॥

ਟੋਡੀ ਮਹਲਾ ੫ ॥

رسنا گُݨ گوپال نِدھ گائِݨ ॥

ਰਸਨਾ ਗੁਣ ਗੋਪਾਲ ਨਿਧਿ ਗਾਇਣ ॥

سانْت سہجُ رہسُ مَن اُپجِئو سگلے دُوکھ پلائِݨ ॥۱॥ رہائو ॥

ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ ਰਹਾਉ ॥

(Page 714) پنّنا ۷۱۴

جو ماگہِ سوئی سوئی پاوہِ سیو ہر کے چرݨ رسائِݨ ॥

ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ ॥

جنم مرݨ دُہہُوں تے چھُوٹہِ بھوجلُ جگتُ ترائِݨ ॥۱॥

ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ ॥੧॥

کھوجت کھوجت تتُ بیِچارِئو داس گوِوںد پرائِݨ ॥

ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥

اِبناسی کھیم چاہہِ جے نانک سدا سِمرِ نارائِݨ ॥۲॥۵॥۱۰॥

ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ ॥੨॥੫॥੧੦॥

ٹوڈی مہلا ۵ ॥

ਟੋਡੀ ਮਹਲਾ ੫ ॥

نِںدکُ گُر کِرپا تے ہاٹِئو ॥

ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥

پار برہم پربھ بھئے دئِیالا سِو کَیَے بانِ سِرُ کاٹِئو ॥۱॥ رہائو ॥

ਪਾਰਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ ॥੧॥ ਰਹਾਉ ॥

کالُ جالُ جمُ جوہِ ن ساکَیَے سچ کا پںتھا تھاٹِئو ॥

ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਚ ਕਾ ਪੰਥਾ ਥਾਟਿਓ ॥

کھات کھرچت کِچھُ نِکھُٹت ناہی رام رتنُ دھنُ کھاٹِئو ॥۱॥

ਖਾਤ ਖਰਚਤ ਕਿਛੁ ਨਿਖੁਟਤ ਨਾਹੀ ਰਾਮ ਰਤਨੁ ਧਨੁ ਖਾਟਿਓ ॥੧॥

بھسما بھُوت ہویا کِھن بھیِترِ اپنا کیِیا پائِیا ॥

ਭਸਮਾ ਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥

آگم نِگمُ کہَیَے جنُ نانکُ سبھُ دیکھَیَے لوکُ سبائِیا ॥۲॥۶॥۱۱॥

ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥੨॥੬॥੧੧॥

ٹوڈی م : ۵ ॥
ਟੋਡੀ ਮ ੫ ॥
کِرپن تن من کِلوِکھ بھرے ॥
ਕਿਰਪਨ ਤਨ ਮਨ ਕਿਲਵਿਖ ਭਰੇ ॥
سادھسنّگ بھجنُ کرِ سُیامی ڈھاکن کئو اِکُ ہرے ॥۱॥ رہائو ॥
ਸਾਧਸੰਗਿ ਭਜਨੁ ਕਰਿ ਸੁਆਮੀ ਢਾਕਨ ਕਉ ਇਕੁ ਹਰੇ ॥੧॥ ਰਹਾਉ ॥
انِک چھدر بوہِتھ کے چھٹکت تھام ن جاہی کرے ॥
ਅਨਿਕ ਛਿਦ੍ਰ ਬੋਹਿਥ ਕੇ ਛੁਟਕਤ ਥਾਮ ਨ ਜਾਹੀ ਕਰੇ ॥
جِس کا بوہِتھُ تِسُ آرادھے کھوٹے سنّگ کھرے ॥۱॥
ਜਿਸ ਕਾ ਬੋਹਿਥੁ ਤਿਸੁ ਆਰਾਧੇ ਖੋਟੇ ਸੰਗਿ ਖਰੇ ॥੧॥
گلی سیَل اُٹھاوت چاہیَے اوئے اوُہا ہی ہیَے دھرے ॥
ਗਲੀ ਸੈਲ ਉਠਾਵਤ ਚਾਹੈ ਓਇ ਊਹਾ ਹੀ ਹੈ ਧਰੇ ॥
جورُ سکتِ نانک کِچھُ ناہی پربھ راکھہُ سرنِ پرے ॥۲॥۷॥۱۲॥
ਜੋਰੁ ਸਕਤਿ ਨਾਨਕ ਕਿਛੁ ਨਾਹੀ ਪ੍ਰਭ ਰਾਖਹੁ ਸਰਣਿ ਪਰੇ ॥੨॥੭॥੧੨॥
ٹوڈی مہلا ۵ ॥
ਟੋਡੀ ਮਹਲਾ ੫ ॥
ہرِ کے چرن کمل منِ دھیائو ॥
ਹਰਿ ਕੇ ਚਰਨ ਕਮਲ ਮਨਿ ਧਿਆਉ ॥
کاڑھِ کٹھارُ پِت بات ہنّتا اَئکھدھُ ہرِ کو نائو ॥۱॥ رہائو ॥
ਕਾਢਿ ਕੁਠਾਰੁ ਪਿਤ ਬਾਤ ਹੰਤਾ ਅਉਖਧੁ ਹਰਿ ਕੋ ਨਾਉ ॥੧॥ ਰਹਾਉ ॥
تینے تاپ نِوارݨہارا دُکھ ہنّتا سُکھ راسِ ॥
ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥
تا کئو بِگھنُ ن کوئوُ لاگیَے جا کی پربھ آگیَے اردارِس ॥۱॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥
سنّت پرسادِ بیَد نارائݨ کرݨ کارݨ پربھ ایک ॥
ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ ॥
بال بُدھ پوُرن سُکھدا تا نانک ہرِ ہرِ ٹیک ॥۲॥۸॥۱۳॥
ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ ॥੨॥੮॥੧੩॥
ٹوڈی مہلا ۵ ॥
ਟੋਡੀ ਮਹਲਾ ੫ ॥

ہر ہر نامُ سدا سد جاپ =
ਹਰਿ ਹਰਿ ਨਾਮੁ ਸਦਾ ਸਦ ਜਾਪਿ ॥
دھار انگرہُ پار برہم سُیامی وسدی کینی آپ =ا= رہائو =
ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ ਵਸਦੀ ਕੀਨੀ ਆਪਿ ॥੧॥ ਰਹਾਉ ॥
جس کے سے پھر تن ہی سمہالے بنسے سوگ سنّتاپ =
ਜਿਸ ਕੇ ਸੇ ਫਿਰਿ ਤਿਨ ਹੀ ਸਮੑਾਲੇ ਬਿਨਸੇ ਸੋਗ ਸੰਤਾਪ ॥
ہاتھ دیئے راکھے جن اپنے ہر ہوئے مائی باپ =ا=
ਹਾਥ ਦੇਇ ਰਾਖੇ ਜਨ ਅਪਨੇ ਹਰਿ ਹੋਏ ਮਾਈ ਬਾਪ ॥੧॥
جیئ جنّت ہوئے مہروانا دزا دھاری ہر ناتھ =
ਜੀਅ ਜੰਤ ਹੋਏ ਮਿਹਰਵਾਨਾ ਦਯਾ ਧਾਰੀ ਹਰਿ ਨਾਥ ॥
نانک سرن پرے دکھ بھنّجن جا کا بڈ پرتاپ =۲= ۹= ۱۴=
ਨਾਨਕ ਸਰਨਿ ਪਰੇ ਦੁਖ ਭੰਜਨ ਜਾ ਕਾ ਬਡ ਪਰਤਾਪ ॥੨॥੯॥੧੪॥
ٹوڈی مہلا ۵ =
ਟੋਡੀ ਮਹਲਾ ੫ ॥
سوامی سرن پرئو دربارے =
ਸ ਾਮੀ ਸਰਨਿ ਪਰਿਓ ਦਰਬਾਰੇ ॥
کوٹ اپرادھ کھنڈن کے داتے تجھ بن کئُن اُدھارے =ا= رہائو =
ਕੋਟਿ ਅਪਰਾਧ ਖੰਡਨ ਕੇ ਦਾਤੇ ਤੁਝ ਬਿਨੁ ਕਉਨੁ ਉਧਾਰੇ ॥੧॥ ਰਹਾਉ ॥
کھوجت کھوجت بہُ پرکارے سرب ارتھ بیچارے =
ਖੋਜਤ ਖੋਜਤ ਬਹੁ ਪਰਕਾਰੇ ਸਰਬ ਅਰਥ ਬੀਚਾਰੇ ॥
سادھسنّگ پرم گت پائیئیے مائیا رچ بنّدھ ہارے =ا=
ਸਾਧਸੰਗਿ ਪਰਮ ਗਤਿ ਪਾਈਐ ਮਾਇਆ ਰਚਿ ਬੰਧਿ ਹਾਰੇ ॥੧॥



چرن کمل سنّگ پریت من لاگی سر جن ملے پیارے =
ਚਰਨ ਕਮਲ ਸੰਗਿ ਪ੍ਰੀਤਿ ਮਨਿ ਲਾਗੀ ਸੁਰਿ ਜਨ ਮਿਲੇ ਪਿਆਰੇ ॥
نانک اند کرے ہر جپ جپ سگلے روگ نوارے =۲= ۱۰= ۱۵=
ਨਾਨਕ ਅਨਦ ਕਰੇ ਹਰਿ ਜਪਿ ਜਪਿ ਸਗਲੇ ਰੋਗ ਨਿਵਾਰੇ ॥੨॥੧੦॥੧੫॥
ٹوڈی مہلا ۵ گھرُ ۳ چئُپدے
ਟੋਡੀ ਮਹਲਾ ੫ ਘਰੁ ੩ ਚਉਪਦੇ

اِکّ اوٗنکار سِتگُر پرسادِ ॥
੧ੴ ਸਤਿਗੁਰ ਪ੍ਰਸਾਦਿ ॥
ہاں ہاں لپٹِئو رے موٗڑھے کچھوٗ ن تھوری ॥
ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ ॥
تیرو نہی سُ جانی موری ॥ رہائو ॥
ਤੇਰੋ ਨਹੀ ਸੁ ਜਾਨੀ ਮੋਰੀ ॥ ਰਹਾਉ ॥
آپن رامُ ن چینو کھِنوٗیا ॥
ਆਪਨ ਰਾਮੁ ਨ ਚੀਨੋ ਖਿਨੂਆ ॥
جو پرائی سُ اپنی منوٗیا ॥۱॥
ਜੋ ਪਰਾਈ ਸੁ ਅਪਨੀ ਮਨੂਆ ॥੧॥
نامُ سنّگی سو منِ ن بسائِئو ॥
ਨਾਮੁ ਸੰਗੀ ਸੋ ਮਨਿ ਨ ਬਸਾਇਓ ॥
چھوڈِ جاہِ واہوٗ چِتُ لائِئو ॥۲॥
ਛੋਡਿ ਜਾਹਿ ਵਾਹੂ ਚਿਤੁ ਲਾਇਓ ॥੨॥
سو سنّچِئو جِتُ بھوٗکھ تِسائِئو ॥
ਸੋ ਸੰਚਿਓ ਜਿਤੁ ਭੂਖ ਤਿਸਾਇਓ ॥
انّم٘رِت نامُ توسا نہی پائِئو ॥۳॥
ਅੰਮ੍ਰਿਤ ਨਾਮੁ ਤੋਸਾ ਨਹੀ ਪਾਇਓ ॥੩॥
کام کرودھِ موہ کوٗپِ پریا ॥
ਕਾਮ ਕ੍ਰੋਧਿ ਮੋਹ ਕੂਪਿ ਪਰਿਆ ॥
گُر پرسادِ نانک کو تریا ॥۴॥۱॥۱٦॥
ਗੁਰ ਪ੍ਰਸਾਦਿ ਨਾਨਕ ਕੋ ਤਰਿਆ ॥੪॥੧॥੧੬॥
ٹوڈی مہلا ۵ ॥
ਟੋਡੀ ਮਹਲਾ ੫ ॥
ہمارےَ ایکےَ ہری ہری ॥
ਹਮਾਰੈ ਏਕੈ ਹਰੀ ਹਰੀ ॥
آن اور سِواݨِ ن کری ॥ رہائو ॥
ਆਨ ਅਵਰ ਸਿਵਾਣਿ ਨ ਕਰੀ ॥ ਰਹਾਉ ॥
وڈےَ بھاگِ گُرُ اپُنا پائِئو ॥
ਵਡੈ ਭਾਗਿ ਗੁਰੁ ਅਪੁਨਾ ਪਾਇਓ ॥

گُر مو کئو ہر نامُ دِرڑائئو ॥۱॥
ਗੁਰਿ ਮੋ ਕਉ ਹਰਿ ਨਾਮੁ ਦ੍ਰਿੜਾਇਓ ॥੧॥
ہر ہر جاپ تاپ برت نیما ॥
ਹਰਿ ਹਰਿ ਜਾਪ ਤਾਪ ਬ੍ਰਤ ਨੇਮਾ ॥
ہر ہر دھیائے کُسل سبھ کھیما ॥۲॥
ਹਰਿ ਹਰਿ ਧਿਆਇ ਕੁਸਲ ਸਭਿ ਖੇਮਾ ॥੨॥
آچار بئُہار جات ہر گنِیا ॥
ਆਚਾਰ ਬਿਉਹਾਰ ਜਾਤਿ ਹਰਿ ਗੁਨੀਆ ॥
مہا انند کیرتن ہر سُنِیا ॥۳॥
ਮਹਾ ਅਨ ਦ ਕੀਰਤਨ ਹਰਿ ਸੁਨੀਆ ॥੩॥
کہُ نانک جِن ٹھاکُرُ پائیا ॥
ਕਹੁ ਨਾਨਕ ਜਿਨਿ ਠਾਕੁਰੁ ਪਾਇਆ ॥
سبھُ کِچھُ تِس کے گِرہ مہ آئیا ॥۴॥۲॥۱۷॥
ਸਭੁ ਕਿਛੁ ਤਿਸ ਕੇ ਗ੍ਰਿਹ ਮਹਿ ਆਇਆ ॥੪॥੨॥੧੭॥
ٹوڈی مہلا ۵ گھرُ ۴ دُپدے
ਟੋਡੀ ਮਹਲਾ ੫ ਘਰੁ ੪ ਦੁਪਦੇ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
رۄڑو منُ ہر رنگو لوڑئے ॥
ਰੂੜੋ ਮਨੁ ਹਰਿ ਰੰਗੋ ਲੋੜੈ ॥
گالی ہر نیہُ ن ہوئے ॥ رہائو ॥
ਗਾਲੀ ਹਰਿ ਨੀਹੁ ਨ ਹੋਇ ॥ ਰਹਾਉ ॥
ہئو ڈھوُڈھیدی درسن کارن بیِتھی بیِتھی پیکھا ॥
ਹਉ ਢੂਢੇਦੀ ਦਰਸਨ ਕਾਰਣਿ ਬੀਥੀ ਬੀਥੀ ਪੇਖਾ ॥
گر مِل بھرمُ گوائیا ہے ॥۱॥
ਗੁਰ ਮਿਲਿ ਭਰਮੁ ਗਵਾਇਆ ਹੇ ॥੧॥
اِہ بُدھ پائی میَے سادھوُ کنّنہُ لیکھُ لِکھئو دھُر ماتھیَے ॥
ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ ॥
اِہ بِدھ نانک ہر نیَن الوئے ॥۲॥۱॥۱۸॥
ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥੨॥੧॥੧੮॥

ٹوڈی مہلا ۵ =

ਟੋਡੀ ਮਹਲਾ ੫ ॥

گرب گہِلڑو مُوڑڑو ہیِئو رے =

ਗਰਬਿ ਗਹਿਲੜੋ ਮੂੜੜੋ ਹੀਓ ਰੇ ॥

ہیِئو مہراج رِی مائِئو =

ਹੀਓ ਮਹਰਾਜ ਰੀ ਮਾਇਓ ॥

ڈیِہر نِیائی موہِ پھاکِئو رے = رہائو =

ਡੀਹਰ ਨਿਆਈ ਮੋਹਿ ਫਾਕਿਓ ਰੇ ॥ ਰਹਾਉ ॥

گھݨو گھݨو گھݨو سد لوڑئے بِن ُ لہݨے کیَٹھئیے پائِئو رے =

ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ ॥

مہراج رو گاتھ ُ واہُو ِسئو لُبھڑِئو نِہبھاگڑو بھاہِ سنّجوئِئو رے = ا=

ਮਹਰਾਜ ਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥

سُݨ من سیِکھ سادھُو جن سگلو تھارے سگلے پراچھت مِٹِئو رے =

ਸੁਣਿ ਮਨ ਸੀਖ ਸਾਧੂ ਜਨ ਸਗਲੋ ਥਾਰੇ ਸਗਲੇ ਪ੍ਰਾਛਤ ਮਿਟਿਓ ਰੇ ॥

جا کو لہݨو مہراج رِی گاٹھڑیِئو جن نانک گربھاسِ ن پئُڑِئو رے = ۲= ۲= ۹۱=

ਜਾ ਕੋ ਲਹਣੋ ਮਹਰਾਜ ਰੀ ਗਾਠੜੀਓ ਜਨ ਨਾਨਕ ਗਰਭਾਸਿ ਨ ਪਉੜਿਓ ਰੇ ॥੨॥੨॥੧੯॥

پنّا ۷۱۶ (Page 716)

ٹوڈی مہلا ۵ گھر ُ ۵ دُپدے

ਟੋਡੀ ਮਹਲਾ ੫ ਘਰੁ ੫ ਦੁਪਦੇ

اِکّ اونکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

ایَسو گُن ُ میرو پربھ جی کیِن =

ਐਸੋ ਗੁਨੁ ਮੇਰੋ ਪ੍ਰਭ ਜੀ ਕੀਨ ॥

پنّچ دوکھ ار ُاہں روگ اِہ تن تے سگل دُور کیِن = رہائو =

ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ ॥ ਰਹਾਉ ॥

بنّدھن تور چھور بِکھیا تے گُر کو سبد ُ میرئے ہیِئرئے دیِن =

ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥

رُوپ ُ انرُوپ ُ مورو کچھ ُ ن بیِچارِئو پریم گہِئو موہِ ہر رنگ بھیِن = ا=

ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ ॥੧॥

پیکھئو لالنُ پاٹ بیچ کھوئے اند چِتا ہرکھے پتین ॥
ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥
تِس ہی کو گِرِہُ سوئی پربھُ نانک سو ٹھاکُرُ تِس ہی کو دھین ॥۲॥۱॥۲۰॥
ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ ॥੨॥੧॥੨੦॥
ٹوڈی مہلا ۵ ॥
ਟੋਡੀ ਮਹਲਾ ੫ ॥
مائی میرے من کی پریت ॥
ਮਾਈ ਮੇਰੇ ਮਨ ਕੀ ਪ੍ਰੀਤਿ ॥
ایہی کرم دھرم جپ ایہی رام نام نِرمل ہیَے ریت ॥ رہائو ॥
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ ਰਹਾਉ ॥
پران ادھار جیون دھن مورے دیکھن کئو درسن پربھ نیت ॥
ਪ੍ਰਾਨ ਅਧਾਰ ਜੀਵਨ ਧਨ ਮੋਰੈ ਦੇਖਨ ਕਉ ਦਰਸਨ ਪ੍ਰਭ ਨੀਤਿ ॥
باٹ گھاٹ توسا سنگ مورے من اپنے کئو میَے ہر سکھا کیت ॥۱॥
ਬਾਟ ਘਾਟ ਤੋਸਾ ਸੰਗਿ ਮੋਰੈ ਮਨ ਅਪੁਨੇ ਕਉ ਮੈ ਹਰਿ ਸਖਾ ਕੀਤ ॥੧॥
سنّت پرسادِ بھئے من نِرمل کر کِرپا اپنے کر لیت ॥
ਸੰਤ ਪ੍ਰਸਾਦਿ ਭਏ ਮਨ ਨਿਰਮਲ ਕਰਿ ਕਿਰਪਾ ਅਪੁਨੇ ਕਰਿ ਲੀਤ ॥
سِمر سِمر نانک سکھُ پائیا آدِ جگادِ بھگتن کے میت ॥۲॥۲॥۲۱॥
ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ਆਦਿ ਜੁਗਾਦਿ ਭਗਤਨ ਕੇ ਮੀਤ ॥੨॥੨॥੨੧॥
ٹوڈی مہلا ۵ ॥
ਟੋਡੀ ਮਹਲਾ ੫ ॥
پربھ جی مِلُ میرے پران ॥
ਪ੍ਰਭ ਜੀ ਮਿਲੁ ਮੇਰੇ ਪ੍ਰਾਨ ॥
بِسرُ نہی نِمکھ ہیئرے تے اپنے بھگت کئو پوُرن دان ॥ رہائو ॥
ਬਿਸਰੁ ਨਹੀ ਨਿਮਖ ਹੀਅਰੇ ਤੇ ਅਪਨੇ ਭਗਤ ਕਉ ਪੂਰਨ ਦਾਨ ॥ ਰਹਾਉ ॥
کھووہُ بھرمُ راکھُ میرے پریتم انترجامی سگھڑ سُجان ॥
ਖੋਵਹੁ ਭਰਮੁ ਰਾਖੁ ਮੇਰੇ ਪ੍ਰੀਤਮ ਅੰਤਰਜਾਮੀ ਸੁਘੜ ਸੁਜਾਨ ॥
کوٹ راج نام دھنُ میرے انمرت درِسٹ دھارہُ پربھ مان ॥۱॥
ਕੋਟਿ ਰਾਜ ਨਾਮ ਧਨੁ ਮੇਰੈ ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ ॥੧॥
آٹھ پہر رسنا گن گاوے جسُ پوُر اگھاوہِ سمرتھ کان ॥
ਆਠ ਪਹਰ ਰਸਨਾ ਗੁਨ ਗਾਵੈ ਜਸੁ ਪੂਰਿ ਅਘਾਵਹਿ ਸਮਰਥ ਕਾਨ ॥

تیری سرنِ جیئن کے داتے سدا سدا نانک کُربان ॥ ۲ ॥ ۳ ॥ ۲۲ ॥
ਤੇਰੀ ਸਰਣਿ ਜੀਅਨ ਕੇ ਦਾਤੇ ਸਦਾ ਸਦਾ ਨਾਨਕ ਕੁਰਬਾਨ ॥੨॥੩॥੨੨॥

ٹوڈی مہلا ۵ ॥
ਟੋਡੀ ਮਹਲਾ ੫ ॥

پربھ تیرے پگ کی دھوُرِ ॥
ਪ੍ਰਭ ਤੇਰੇ ਪਗ ਕੀ ਧੂਰਿ ॥

دیِن دئِیال پریِتم منموہن کرِ کِرپا میری لوچا پوُرِ ॥ رہائو ॥
ਦੀਨ ਦਇਆਲ ਪ੍ਰੀਤਮ ਮਨਮੋਹਨ ਕਰਿ ਕਿਰਪਾ ਮੇਰੀ ਲੋਚਾ ਪੂਰਿ ॥ ਰਹਾਉ ॥

دہ دِس روِ رہِیا جسُ تُمرا انّترجامی سدا ہجوُرِ ॥
ਦਹ ਦਿਸ ਰਵਿ ਰਹਿਆ ਜਸੁ ਤੁਮਰਾ ਅੰਤਰਜਾਮੀ ਸਦਾ ਹਜੂਰਿ ॥

جو تُمرا جسُ گاوہِ کرتے سے جن کبہُ ن مرتے جھوُرِ ॥ ۱ ॥
ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ ॥੧॥

دھنّدھ بنّدھ بِنسے مائِیا کے سادھوُ سنّگتِ مِٹے بِسوُر ॥
ਧੰਧ ਬੰਧ ਬਿਨਸੇ ਮਾਇਆ ਕੇ ਸਾਧੂ ਸੰਗਤਿ ਮਿਟੇ ਬਿਸੂਰ ॥

سُکھ سنّپتِ بھوگ اِسُ جیِء کے بِنُ ہرِ نانک جانے کوُر ॥ ۲ ॥ ۴ ॥ ۲۳ ॥
ਸੁਖ ਸੰਪਤਿ ਭੋਗ ਇਸੁ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ॥੨॥੪॥੨੩॥

ٹوڈی م : ۵ ॥
ਟੋਡੀ ਮ ੫ ॥

مائی میرے من کی پِیاس ॥
ਮਾਈ ਮੇਰੇ ਮਨ ਕੀ ਪਿਆਸ ॥

اِکُ کھِنُ رہِ ن سکئو بِنُ پریِتم درسن دیکھن کئو دھاری منِ آس ॥ رہائو ॥
ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ ਰਹਾਉ ॥

سِمرئو نامُ نِرنّجن کرتے من تن تے سبھِ کِلوِکھ ناس ॥
ਸਿਮਰਉ ਨਾਮੁ ਨਿਰੰਜਨ ਕਰਤੇ ਮਨ ਤਨ ਤੇ ਸਭਿ ਕਿਲਵਿਖ ਨਾਸ ॥

پوُرن پاربرہم سُکھداتے ابِناسی بِمل جا کو جاس ॥ ۱ ॥
ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ ਬਿਮਲ ਜਾ ਕੋ ਜਾਸ ॥੧॥

سنّت پرسادِ میرے پوُر منورتھ کرِ کِرپا بھیٹے گُنتاس ॥
ਸੰਤ ਪ੍ਰਸਾਦਿ ਮੇਰੇ ਪੂਰ ਮਨੋਰਥ ਕਰਿ ਕਿਰਪਾ ਭੇਟੇ ਗੁਣਤਾਸ ॥

ساںت سہج سۇکھ من اُپجئو کوٹ سۇر نانک پرگاس ॥۲॥۵॥۲۴॥
ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥੨॥੫॥੨੪॥

ٹوڈی مہلا ۵ ॥
ਟੋਡੀ ਮਹਲਾ ੫ ॥

ہر ہر پتت پاون ॥
ਹਰਿ ਹਰਿ ਪਤਿਤ ਪਾਵਨ ॥

جیئ پران مان سکھداتا انترجامی من کو بھاون ॥ رہائو ॥
ਜੀਅ ਪ੍ਰਾਨ ਮਾਨ ਸੁਖਦਾਤਾ ਅੰਤਰਜਾਮੀ ਮਨ ਕੋ ਭਾਵਨ ॥ ਰਹਾਉ ॥

سُندرُ سگھڑُ چترُ سبھ بیتا رد داس نواس بھگت گن گاون ॥
ਸੁੰਦਰੁ ਸੁਘੜੁ ਚਤੁਰੁ ਸਭ ਬੇਤਾ ਰਿਦ ਦਾਸ ਨਿਵਾਸ ਭਗਤ ਗੁਨ ਗਾਵਨ ॥

نرمل رۇپ انۇپ سئامی کرم بھۇم بیجن سو کھاون ॥۱॥
ਨਿਰਮਲ ਰੂਪ ਅਨੂਪ ਸੁਆਮੀ ਕਰਮ ਭੂਮਿ ਬੀਜਨ ਸੋ ਖਾਵਨ ॥੧॥

بسمن بسم بھئے بسمادا آن ن بیئو دۇسر لاون ॥
ਬਿਸਮਨ ਬਿਸਮ ਭਏ ਬਿਸਮਾਦਾ ਆਨ ਨ ਬੀਓ ਦੂਸਰ ਲਾਵਨ ॥

رسنا سمر سمر جسُ جیوا نانک داس سدا بل جاون ॥۲॥۶॥۲۵॥
ਰਸਨਾ ਸਿਮਰਿ ਸਿਮਰਿ ਜਸੁ ਜੀਵਾ ਨਾਨਕ ਦਾਸ ਸਦਾ ਬਲਿ ਜਾਵਨ ॥੨॥੬॥੨੫॥

ٹوڈی مہلا ۵ ॥
ਟੋਡੀ ਮਹਲਾ ੫ ॥

مائی مائیا چھلُ ॥
ਮਾਈ ਮਾਇਆ ਛਲੁ ॥

ترن کی اگن میگھ کی چھائیا گوبد بھجن بنُ ہڑ کا جلُ ॥ رہائو ॥
ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥

چھوڑ سیانپ بہُ چترائی دُئے کر جوڑ سادھ مگ چلُ ॥
ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥

سمر سئامی انترجامی مانکھ دیہ کا اِہُ اۇتم پھلُ ॥۱॥
ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥੧॥

بید بکھیان کرت سادھۇ جن بھاگہین سمجھت نہی کھلُ ॥
ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ ਖਲੁ ॥

پریم بھگت راچے جن نانک ہر سمرن دہن بھئے مل = ۲ = ۷ = ۲۶ =
ਪ੍ਰੇਮ ਭਗਤਿ ਰਾਚੇ ਜਨ ਨਾਨਕ ਹਰਿ ਸਿਮਰਨਿ ਦਹਨ ਭਏ ਮਲ ॥੨॥੭॥੨੬॥

ٹوڈی مہلا ۵ =
ਟੋਡੀ ਮਹਲਾ ੫ ॥

مائی چرن گر میٹھے =
ਮਾਈ ਚਰਨ ਗੁਰ ਮੀਠੇ ॥

وڈے بھاگ دیوے پرمیسر کوٹ پھلا درسن گر ڈیٹھے = رہائو =
ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ਰਹਾਉ ॥

گن گاوت اچت ابناسی کام کرودھ بنسے مد ڈھیٹھے =
ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥

استھر بھئے ساچ رنگ راتے جنم مرن باہر نہی پیٹھے = ۱ =
ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥੧॥

بن ہر بھجن رنگ رس جیتے سنّت دئیال جانے سبھ جھوٹھے =
ਬਿਨੁ ਹਰਿ ਭਜਨ ਰੰਗ ਰਸ ਜੇਤੇ ਸੰਤ ਦਇਆਲ ਜਾਨੇ ਸਭਿ ਝੂਠੇ ॥

نام رتن پائیو جن نانک نام بہوُن چلے سبھ موٹھے = ۲ = ۸ = ۲۷ =
ਨਾਮ ਰਤਨੁ ਪਾਇਓ ਜਨ ਨਾਨਕ ਨਾਮ ਬਿਹੂਨ ਚਲੇ ਸਭਿ ਮੂਠੇ ॥੨॥੮॥੨੭॥

ٹوڈی مہلا ۵ =
ਟੋਡੀ ਮਹਲਾ ੫ ॥

سادھسنّگ ہر ہر نام چتارا =
ਸਾਧਸੰਗਿ ਹਰਿ ਹਰਿ ਨਾਮੁ ਚਿਤਾਰਾ ॥

سہج اننّد ہووے دن راتی انکر بھلو ہمارا = رہائو =
ਸਹਜਿ ਅਨ ਦੁ ਹੋਵੈ ਦਿਨੁ ਰਾਤੀ ਅੰਕੁਰੁ ਭਲੋ ਹਮਾਰਾ ॥ ਰਹਾਉ ॥

گر پورا بھیٹئو بڈبھاگی جا کو انّت ن پاراوارا =
ਗੁਰੁ ਪੂਰਾ ਭੇਟਿਓ ਬਡਭਾਗੀ ਜਾ ਕੋ ਅੰਤੁ ਨ ਪਾਰਾਵਾਰਾ ॥

کر گہ کاڈھ لیئو جن اپنا بکھ ساگر سنّسارا = ۱ =
ਕਰੁ ਗਹਿ ਕਾਢਿ ਲੀਓ ਜਨੁ ਅਪੁਨਾ ਬਿਖੁ ਸਾਗਰ ਸੰਸਾਰਾ ॥੧॥

جنم مرن کاٹے گر بچنی بہڑ ن سنّکٹ دیارا =
ਜਨਮ ਮਰਨ ਕਾਟੇ ਗੁਰ ਬਚਨੀ ਬਹੁੜਿ ਨ ਸੰਕਟ ਦੁਆਰਾ ॥

نانک سرن گہی سیامی کی پنہ پنہ نمسکارا = ۲ = ۹ = ۲۸ =
ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥੨॥੯॥੨੮॥

ٹوڈی مہلا ۵ ॥
ਟੋਡੀ ਮਹਲਾ ੫ ॥
مائی میرے من کؤ سکھُ ॥
ਮਾਈ ਮੇਰੇ ਮਨ ਕੋ ਸੁਖੁ ॥
کوٹِ اننْد راج سکھُ بھگوۓ ہرِ سِمرت بِنسےَ سبھ دکھُ ॥۱॥ رہائؤ ॥
ਕੋਟਿ ਅਨ ਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥੧॥ ਰਹਾਉ ॥
کوٹِ جنم کے کِلبِکھ ناسہِ سِمرت پاون تن من سکھ ॥
ਕੋਟਿ ਜਨਮ ਕੇ ਕਿਲਬਿਖ ਨਾਸਹਿ ਸਿਮਰਤ ਪਾਵਨ ਤਨ ਮਨ ਸੁਖ ॥
دیکھِ سرۄُپُ پۄُرنُ بھئی آسا درسنُ بھیٹت اُتری بھکھ ॥۱॥
ਦੇਖਿ ਸਰੂਪੁ ਪੂਰਨੁ ਭਈ ਆਸਾ ਦਰਸਨੁ ਭੇਟਤ ਉਤਰੀ ਭੁਖ ॥੧॥
چارِ پدارتھ اسٹ مہا سِدھِ کامدھینُ پارجات ہرِ ہرِ رکھُ ॥
ਚਾਰਿ ਪਦਾਰਥ ਅਸਟ ਮਹਾ ਸਿਧਿ ਕਾਮਧੇਨੁ ਪਾਰਜਾਤ ਹਰਿ ਹਰਿ ਰੁਖੁ ॥
نانک سرنِ گہی سکھ ساگر جنم مرن پھِرِ گربھ ن دھکھُ ॥۲॥۱۰॥۲۹॥
ਨਾਨਕ ਸਰਨਿ ਗਹੀ ਸੁਖ ਸਾਗਰ ਜਨਮ ਮਰਨ ਫਿਰਿ ਗਰਭ ਨ ਧੁਖੁ ॥੨॥੧੦॥੨੯॥

## (Page 718) پنّا ۷۱۸

ٹوڈی مہلا ۵ ॥
ਟੋਡੀ ਮਹਲਾ ੫ ॥
ہرِ ہرِ چرن رِدےَ اُر دھارے ॥
ਹਰਿ ਹਰਿ ਚਰਨ ਰਿਦੈ ਉਰ ਧਾਰੇ ॥
سِمرِ سُیامی ستِگُرُ اپُنا کارج سپھل ہمارے ॥۱॥ رہائؤ ॥
ਸਿਮਰਿ ਸੁਆਮੀ ਸਤਿਗੁਰੁ ਅਪੁਨਾ ਕਾਰਜ ਸਫਲ ਹਮਾਰੇ ॥੧॥ ਰਹਾਉ ॥
پُنّن دان پۄُجا پرمیسُر ہرِ کیِرتِ تتُ بیِچارے ॥
ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥
گُن گاوت اتُل سکھُ پائِیا ٹھاکُر اگم اپارے ॥۱॥
ਗੁਨ ਗਾਵਤ ਅਤੁਲ ਸੁਖੁ ਪਾਇਆ ਠਾਕੁਰ ਅਗਮ ਅਪਾਰੇ ॥੧॥
جو جن پاربرہم اپنے کینے تِن کا باہُرِ کچھُ ن بیِچارے ॥
ਜੋ ਜਨ ਪਾਰਬ੍ਰਹਮਿ ਅਪਨੇ ਕੀਨੇ ਤਿਨ ਕਾ ਬਾਹੁਰਿ ਕਛੁ ਨ ਬੀਚਾਰੇ ॥
نام رتنُ سُنِ جپِ جپِ جیِوا ہرِ نانک کنّٹھ مجھارے ॥۲॥۱۱॥۳۰॥
ਨਾਮ ਰਤਨੁ ਸੁਨਿ ਜਪਿ ਜਪਿ ਜੀਵਾ ਹਰਿ ਨਾਨਕ ਕੰਠ ਮਝਾਰੇ ॥੨॥੧੧॥੩੦॥

ٹوڈی مہلا ۹
ਟੋਡੀ ਮਹਲਾ ੯
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
کہئو کہا اپنی ادھمائی ॥
ਕਹਉ ਕਹਾ ਅਪਨੀ ਅਧਮਾਈ ॥
اُرجھئو کنک کامنی کے رس نہ کیِرتِ پربھ گائی ॥۱॥ رہائو ॥
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੧॥ ਰਹਾਉ ॥
جگ جھوُٹھے کئو ساچُ جانِ کیَے تا سِئو رُچ اُپجائی ॥
ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥
دیِن بنّدھ سِمرِئو نہی کبہوُ ہوت جُ سنّگِ سہائی ॥۱॥
ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥
مگن رہِئو مائِیا میَے نِس دِنِ چھُٹی ن من کی کائی ॥
ਮਗਨ ਰਹਿਓ ਮਾਇਆ ਮੈ ਨਿਸ ਦਿਨਿ ਛੁਟੀ ਨ ਮਨ ਕੀ ਕਾਈ ॥
کہِ نانک اب ناہِ انت گتِ بِنُ ہرِ کی سرنائی ॥۲॥۱॥۳۱॥
ਕਹਿ ਨਾਨਕ ਅਬ ਨਾਹਿ ਅਨਤ ਗਤਿ ਬਿਨੁ ਹਰਿ ਕੀ ਸਰਨਾਈ ॥੨॥੧॥੩੧॥
ٹوڈی بانٖی بھگتاں کی
ਟੋਡੀ ਬਾਣੀ ਭਗਤਾਂ ਕੀ
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
کوئی بولَیے نِروا کوئی بولَیے دوُرِ ॥
ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥
جل کی ماچھُلی چرَے کھجوُرِ ॥۱॥
ਜਲ ਕੀ ਮਾਛੁਲੀ ਚਰੈ ਖਜੂਰਿ ॥੧॥
کاںئِ رے بکبادُ لائِئو ॥
ਕਾਂਇ ਰੇ ਬਕਬਾਦੁ ਲਾਇਓ ॥
جِنِ ہرِ پائِئو تِنہِ چھپائِئو ॥۱॥ رہائو ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥
پنّڈِتُ ہوئِ کیَے بیدُ بکھانَیے ॥
ਪੰਡਿਤੁ ਹੋਇ ਕੈ ਬੇਦੁ ਬਖਾਨੈ ॥

مۄُرکھُ نامدیئو رامہِ جانیَے = ۲= ۱=
ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥
کئُن کو کلنّکُ رہِئو رام نامُ لیت ہی =
ਕਉਨ ਕੋ ਕਲ ਕੁ ਰਹਿਓ ਰਾਮ ਨਾਮੁ ਲੇਤ ਹੀ ॥
پتِت پوِت بھئے رامُ کہت ہی = ۱= رہائو =
ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ ਰਹਾਉ ॥
رام سنّگِ نامدیو جن کئو پ٘رتِگیا آئی =
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ ॥
ایکادسی برتُ رہیَے کاہے کئو تیِرتھ جائِ-ی = ۱=
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਇ□ੀ ॥੧॥
بھنت نامدیئو سُکِرت سُمت بھئے =
ਭਨਤਿ ਨਾਮਦੇਉ ਸੁਕਿ□ਤ ਸੁਮਤਿ ਭਏ ॥
گُرمت رامُ کہِ کو کو ن بیَکُنّٹھِ گئے = ۲= ۲=
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥
تیِن چھنّدے کھیلُ آچھیَے = ۱= رہائو =
ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ ॥
کُنّبھار کے گھر ہانڈی آچھیَے راجا کے گھر سانڈی گو =
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥
بامن کے گھر رانڈی آچھیَے رانڈی سانڈی ہانڈی گو = ۱=
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥
بانِئے کے گھر ہینّگُ آچھیَے بھیَسر ماتھیَے سینّگُ گو =
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥
دیول مدھے لیِگُ آچھیَے لیِگُ سیِگُ ہیِگُ گو = ۲=
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥
تیلی کیَے گھر تیلُ آچھیَے جنّگل مدھے بیل گو =
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥
مالی کے گھر کیل آچھیَے کیل بیل تیل گو = ۳=
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
سنّتاں مدھے گوبِنّدُ آچھیَے گوکل مدھے سِیام گو =
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥

نامے مدھے رامُ آچھیے رام سیام گوبِنّد گو ॥۴॥۳॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥



راگُ بیَراڑی مہلا ۴ گھرُ ۱ دُپدے
ਰਾਗੁ ਬੈਰਾੜੀ ਮਹਲਾ ੪ ਘਰੁ ੧ ਦੁਪਦੇ
اِکّ اۆنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سُنِ من اکتھ کتھا ہرِ نام ॥
ਸੁਨਿ ਮਨ ਅਕਥ ਕਥਾ ਹਰਿ ਨਾਮ ॥
رِدھِ بُدھِ سِدھِ سُکھ پاوہِ بھجُ گُرمتِ ہرِ رام رام ॥۱॥ رہائو ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ ॥੧॥ ਰਹਾਉ ॥
نانا کھِیان پُران جسُ اۄُتم کھٹ درسن گاوہِ رام ॥
ਨਾਨਾ ਖਿਆਨ ਪੁਰਾਨ ਜਸੁ ਊਤਮ ਖਟ ਦਰਸਨ ਗਾਵਹਿ ਰਾਮ ॥
سنّکر کروڑِ تیتیِس دھِیائِئو نہی جانِئو ہرِ مرمام ॥۱॥
ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀ ਜਾਨਿਓ ਹਰਿ ਮਰਮਾਮ ॥੧॥
سُرِ نر گݨ گنّدھرب جسُ گاوہِ سبھ گاوت جیت اُپام ॥
ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ ॥
نانک کِرپا کری ہرِ جِن کئُ تے سنّت بھلے ہرِ رام ॥۲॥۱॥
ਨਾਨਕ ਕ੍ਰਿਪਾ ਕਰੀ ਹਰਿ ਜਿਨ ਕਉ ਤੇ ਸੰਤ ਭਲੇ ਹਰਿ ਰਾਮ ॥੨॥੧॥
بیَراڑی مہلا ۴ ॥
ਬੈਰਾੜੀ ਮਹਲਾ ੪ ॥
من مِلِ سنّت جنا جسُ گائِئو ॥
ਮਨ ਮਿਲਿ ਸੰਤ ਜਨਾ ਜਸੁ ਗਾਇਓ ॥
ہرِ ہرِ رتنُ رتنُ ہرِ نیِکو گُرِ ستِگُرِ دانُ دِوائِئو ॥۱॥ رہائو ॥
ਹਰਿ ਹਰਿ ਰਤਨੁ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥ ਰਹਾਉ ॥
تِسُ جن کئُ منُ تنُ سبھُ دیوئُ جِنِ ہرِ ہرِ نامُ سُنائِئو ॥
ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਹਰਿ ਨਾਮੁ ਸੁਨਾਇਓ ॥
دھنُ مائِیا سنّپےَ تِسُ دیوئُ جِنِ ہرِ میِتُ مِلائِئو ॥۱॥
ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰਿ ਮੀਤੁ ਮਿਲਾਇਓ ॥੧॥

کِھن ُکِنّچت کِرپا کری جگدیِسر تب ہر ہر ہر جس ُدِھیائِئو ॥
ਖਿਨੁ ਕਿੰਚਿਤ ਕਿ□ਪਾ ਕਰੀ ਜਗਦੀਸਰਿ ਤਬ ਹਰਿ ਹਰਿ ਹਰਿ ਜਸੁ ਧਿਆਇਓ ॥
جن نانک کئو ہر بھیٹے سُیامی دُکھ ُ ہئُمیَے رؤگ ُگوائِئو ॥ ۲॥ ۲॥
ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥੨॥੨॥
بیَراڑی مہلا ۴ ॥
ਬੈਰਾੜੀ ਮਹਲਾ ੪ ॥
ہر جن ُرام نام گُن گاوۓ ॥
ਹਰਿ ਜਨੁ ਰਾਮ ਨਾਮ ਗੁਨ ਗਾਵੈ ॥
جے کوئی نِنّد کرے ہر جن کی اپُنا گُن ُن گواوۓ ॥ ۱॥ رہائو ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧॥ ਰਹਾਉ ॥
جو کِچھ ُکرے س ُ آپے سُیامی ہر آپے کار کماوۓ ॥
ਜੋ ਕਿਛੁ ਕਰੇ ਸੁ ਆਪੇ ਸੁਆਮੀ ਹਰਿ ਆਪੇ ਕਾਰ ਕਮਾਵੈ ॥
ہر آپے ہی مت دیوۓ سُیامی ہر آپے بوِل بُلاوۓ ॥ ۱॥
ਹਰਿ ਆਪੇ ਹੀ ਮਤਿ ਦੇਵੈ ਸੁਆਮੀ ਹਰਿ ਆਪੇ ਬੋਲਿ ਬੁਲਾਵੈ ॥੧॥

پنّنا ۷۲۰ (Page 720)

ہر آپے پنّچ تت ُبِستھارا وِچ دھاتُو پنّچ آپ پاوۓ ॥
ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥
جن نانک ستِگُر ُمیلے آپے ہر آپے جھگر ُچُکاوۓ ॥ ۲॥ ۳॥
ਜਨ ਨਾਨਕ ਸਤਿਗੁਰੁ ਮੇਲੇ ਆਪੇ ਹਰਿ ਆਪੇ ਝਗਰੁ ਚੁਕਾਵੈ ॥੨॥੩॥
بیَراڑی مہلا ۴ ॥
ਬੈਰਾੜੀ ਮਹਲਾ ੪ ॥
جپ من رام نام ُنِستارا ॥
ਜਪਿ ਮਨ ਰਾਮ ਨਾਮੁ ਨਿਸਤਾਰਾ ॥
کوٹ کوٹنّتر کے پاپ سبھ کھووۓ ہر بھوجل ُپار اُتارا ॥ ۱॥ رہائو ॥
ਕੋਟ ਕੋਟੰਤਰ ਕੇ ਪਾਪ ਸਭਿ ਖੋਵੈ ਹਰਿ ਭਵਜਲੁ ਪਾਰਿ ਉਤਾਰਾ ॥੧॥ ਰਹਾਉ ॥
کائِیا نگر بست ہر سُیامی ہر نِربھئو نِرویَر ُنِرنّکارا ॥
ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ ॥
ہر نِکٹ بست کچھ ُندر ن آوۓ ہر لادھا گُر وِیچارا ॥ ۱॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ ॥੧॥

ہرِ آپے ساہُ سراپھُ رتنُ ہیِرا ہرِ آپِ کیِیا پاسارا ॥
ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ ॥
نانک جِسُ کِرپا کرے سُ ہرِ نامُ وِہاجھے سو ساہُ سچا ونجارا ॥۲॥۴॥
ਨਾਨਕ ਜਿਸੁ ਕਿ□ਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ ॥੨॥੪॥
بیَراڑی مہلا ۴ ॥
ਬੈਰਾੜੀ ਮਹਲਾ ੪ ॥
جپِ من ہرِ نِرنّجنُ نِرنکارا ॥
ਜਪਿ ਮਨ ਹਰਿ ਨਿਰੰਜਨੁ ਨਿਰੰਕਾਰਾ ॥
سدا سدا ہرِ دھِیائیِئےَ سُکھداتا جا کا انّتُ ن پاراوارا ॥۱॥ رہائو ॥
ਸਦਾ ਸਦਾ ਹਰਿ ਧਿਆਈਐ ਸੁਖਦਾਤਾ ਜਾ ਕਾ ਅੰਤੁ ਨ ਪਾਰਾਵਾਰਾ ॥੧॥ ਰਹਾਉ ॥
اگنِ کُنّٹ مہِ اُردھ لِو لاگا ہرِ راکھےَ اُدر منّجھارا ॥
ਅਗਨਿ ਕੁੰਟ ਮਹਿ ਉਰਧ ਲਿਵ ਲਾਗਾ ਹਰਿ ਰਾਖੈ ਉਦਰ ਮੰਝਾਰਾ ॥
سو ایَسا ہرِ سیوہُ میرے من ہرِ انّتِ چھڈاونہارا ॥۱॥
ਸੋ ਐਸਾ ਹਰਿ ਸੇਵਹੁ ਮੇਰੇ ਮਨ ਹਰਿ ਅੰਤਿ ਛਡਾਵਣਹਾਰਾ ॥੧॥
جا کےَ ہِردےَ بسِیا میرا ہرِ ہرِ تِسُ جن کئو کرہُ نمسکارا ॥
ਜਾ ਕੈ ਹਿਰਦੈ ਬਸਿਆ ਮੇਰਾ ਹਰਿ ਹਰਿ ਤਿਸੁ ਜਨ ਕਉ ਕਰਹੁ ਨਮਸਕਾਰਾ ॥
ہرِ کِرپا تے پائیِئےَ ہرِ جپُ نانک نامُ ادھارا ॥۲॥۵॥
ਹਰਿ ਕਿਰਪਾ ਤੇ ਪਾਈਐ ਹਰਿ ਜਪੁ ਨਾਨਕ ਨਾਮੁ ਅਧਾਰਾ ॥੨॥੫॥
بیَراڑی مہلا ۴ ॥
ਬੈਰਾੜੀ ਮਹਲਾ ੪ ॥
جپِ من ہرِ ہرِ نامُ نِت دھِیائے ॥
ਜਪਿ ਮਨ ਹਰਿ ਹਰਿ ਨਾਮੁ ਨਿਤ ਧਿਆਇ ॥
جو اِچھہِ سوئی پھلُ پاوہِ پھِرِ دوُکھُ ن لاگےَ آئے ॥۱॥ رہائو ॥
ਜੋ ਇਛਹਿ ਸੋਈ ਫਲੁ ਪਾਵਹਿ ਫਿਰਿ ਦੂਖੁ ਨ ਲਾਗੈ ਆਇ ॥੧॥ ਰਹਾਉ ॥
سو جپُ سو تپُ سا برت پوُجا جِتُ ہرِ سِئو پ٘ریِتِ لگائے ॥
ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥
بِنُ ہرِ پ٘ریِتِ ہور پ٘ریِتِ سبھ جھوُٹھی اِک کھِن مہِ بِسرِ سبھ جائے ॥۱॥
ਬਿਨੁ ਹਰਿ ਪ੍ਰੀਤਿ ਹੋਰ ਪ੍ਰੀਤਿ ਸਭ ਝੂਠੀ ਇਕ ਖਿਨ ਮਹਿ ਬਿਸਰਿ ਸਭ ਜਾਇ ॥੧॥
توُ بیئنّتُ سرب کل پوُرا کِچھُ کیِمتِ کہی ن جائے ॥
ਤੂ ਬੇਅੰਤੁ ਸਰਬ ਕਲ ਪੂਰਾ ਕਿਛੁ ਕੀਮਤਿ ਕਹੀ ਨ ਜਾਇ ॥

نانک سرݨ تُمہاری ہر جیئو بھاوئے تِوئے چھڈائے ॥ ۲॥ ۶॥
ਨਾਨਕ ਸਰਣਿ ਤੁਮ੍ਹਾਰੀ ਹਰਿ ਜੀਉ ਭਾਵੈ ਤਿਵੈ ਛਡਾਇ ॥੨॥੬॥
راگُ بیَراڑی مہلا ۵ گھرُ ۱
ਰਾਗੁ ਬੈਰਾੜੀ ਮਹਲਾ ੫ ਘਰੁ ੧
اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سنّت جنا مِلِ ہر جسُ گائِئو ॥
ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥
کوٹ جنم کے دوُکھ گوائِئو ॥ ۱॥ رہائو ॥
ਕੋਟਿ ਜਨਮ ਕੇ ਦੂਖ ਗਵਾਇਓ ॥੧॥ ਰਹਾਉ ॥
جو چاہت سوئی مَن پائِئو ॥
ਜੋ ਚਾਹਤ ਸੋਈ ਮਨਿ ਪਾਇਓ ॥
کِر کِرپا ہر نامُ دِوائِئو ॥ ۱॥
ਕਰਿ ਕਿਰਪਾ ਹਰਿ ਨਾਮੁ ਦਿਵਾਇਓ ॥੧॥
سرب سوُکھ ہر نامِ وڈائی ॥
ਸਰਬ ਸੂਖ ਹਰਿ ਨਾਮਿ ਵਡਾਈ ॥
گُر پرسادِ نانک مت پائی ॥ ۲॥ ۱॥ ۷॥
ਗੁਰ ਪ੍ਰਸਾਦਿ ਨਾਨਕ ਮਤਿ ਪਾਈ ॥੨॥੧॥੭॥



راگُ تِلنگ مہلا ۱ گھرُ ۱
ਰਾਗੁ ਤਿਲ ਗ ਮਹਲਾ ੧ ਘਰੁ ੧
اِکّ اوئنکار سِت نامُ کرتا پُرکھُ نِربھئو نِرویَرُ اکال موُرت اجوُنی سیَبھں گُر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
زک ارج گُپھتم پیس تو در گوس کُن کرتار ॥
ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥
ہکا کبیر کریم توُ بیئیب پرودگار ॥ ۱॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥
دُنیا مکامے پھانی تہکیک دِل دانی ॥
ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥

مم سر مؤُئے اجرائِیل ِگرپھتہ ِدل ہیچ ن دانی = ا= رہائو =
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥
جن ِپسر پدر ِبرادرا٘ں کس نیس دستنّگیِر =
ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥
آِکھر ِبئپھتم کس ن دارد چوُں سود تکبیِر = ٢=
ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥
سب رۏج گستم در ہوا کردیم بدی ِکھیال =
ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥
گاہے ن نیکی کار کردم مم اـی ِچنی اہوال = ٣=
ਗਾਹੇ ਨ ਨੇਕੀ ਕਾਰ ਕਰਦਮ ਮਮ ਇ□ੀ ਚਿਨੀ ਅਹਵਾਲ ॥੩॥
بدبکھت ہم چ ُبکھیِل گاپھل بینجر بیباک =
ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥
نانک بگۏزد جن ُتُرا تیرے چاکرا٘ں پا کھاک = ٤= ا=
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥
ِتلنّگ مہلا ا گھر ُ ٢
ਤਿਲ ਗ ਮਹਲਾ ੧ ਘਰੁ ੨
ِاکّ اۏنکار سِتگُر پرسادِ =
੧ਓ ਸਤਿਗੁਰ ਪ੍ਰਸਾਦਿ ॥
بھئو تیرا بھانگ کھلڑی میرا چیِت ُ=
ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥
میَے دیوانا بھِئیا اتیِت ُ=
ਮੈ ਦੇਵਾਨਾ ਭਇਆ ਅਤੀਤੁ ॥
کر کاسا درسن کی بھۏُکھ =
ਕਰ ਕਾਸਾ ਦਰਸਨ ਕੀ ਭੂਖ ॥
میَے دِر ماگئو نِیتا نِیت = ا=
ਮੈ ਦਰਿ ਮਾਗਉ ਨੀਤਾ ਨੀਤ ॥੧॥
تئو درسن کی کرئو سمائے =
ਤਉ ਦਰਸਨ ਕੀ ਕਰਉ ਸਮਾਇ ॥
میَے دِر ماگت ُبھیِکھیا پائے = ا= رہائو =
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥

کیسرِ کُسم مِرگمَیے ہرنا سرب سریِری چڑھنا ॥
ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥
چنّدن بھگتا جوِت اِنیہی سربے پرملُ کرنا ॥۲॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥
گِھئ پٹ بھانڈا کہیَے ن کوئِ ॥
ਘਿਅ ਪਟ ਭਾਂਡਾ ਕਹੈ ਨ ਕੋਇ ॥
ایَسا بھگتُ ورن مہِ ہوئِ ॥
ਐਸਾ ਭਗਤੁ ਵਰਨ ਮਹਿ ਹੋਇ ॥
تیرَے نامِ نِوے رہے لِو لائِ ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥
نانک تِن درِ بھیِکھیا پائِ ॥۳॥۱॥۲॥
ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥
تِلنّگ مہلا ۱ گھرُ ۳
ਤਿਲ ਗ ਮਹਲਾ ੧ ਘਰੁ ੩
اِکّ اوُنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
اِہُ تنُ مائِیا پاہِیا پِیارے لیِتڑا لبِ رنّگائے ॥
ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥



میرَے کنّت ن بھاوَے چولڑا پِیارے کِئُ دھن سیجَیَے جائے ॥۱॥
ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥
ہنّئُ کُربانَیَے جائُ مِہروانا ہنّئُ کُربانَیَے جائُ ॥
ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥
ہنّئُ کُربانَیَے جائُ تِنا کَیَے لیَنِ جو تیرا نائُ ॥
ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥
لیَنِ جو تیرا نائُ تِنا کَیَے ہنّئُ سد کُربانَیَے جائُ ॥۱॥ رہائُ ॥
ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥
کائِیا رنّڈنِ جے تھیِئیَے پِیارے پائیِئیَے نائُ مجیِٹھ ॥
ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥

رنّڈن والا جے رنّڈیَے ساہبُ ایَسا رنگُ ن ڈیِٹھ ॥۲॥
ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥

جِن کے چولے رتڑے پیارے کنّتُ تِنا کیَے پاسِ ॥
ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥

دھوُڑِ تِنا کی جے مِلیَے جی کہُ نانک کی ارداسِ ॥۳॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥

آپے ساجے آپے رنّگے آپے ندرِ کریئے ॥
ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥

نانک کامنِ کنّتیَے بھاوئے آپے ہی راویئے ॥۴॥۱॥۳॥
ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥੧॥੩॥

تِلنّگ م : ۱ ॥
ਤਿਲ ਗ ਮ ੧ ॥

اِیانڑیئے مانڑا کائے کریہِ ॥
ਇਆਨੜੀਏ ਮਾਨੜਾ ਕਾਇ ਕਰੇਹਿ ॥

آپنڑئے گھرِ ہرِ رنّگو کی ن مانْیہِ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥

سہُ نیڑئے دھن کنّملیئے باہرُ کِیا ڈھوُڈھیہِ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥

بھیَے کِیا دیہِ سلائِیا نیَنْی بھاو کا کرِ سیِگارو ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥

تا سوہاگنِ جانْیِئیَے لاگی جا سہُ دھرے پیارو ॥۱॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥

اِیانْی بالی کِیا کرے جا دھن کنّت ن بھاوئے ॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥

کرن پلاہ کرے بہُتیرے سا دھن مہلُ ن پاوئے ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥

وِنُ کرما کِچھُ پائِیئیَے ناہی جے بہُتیرا دھاوئے ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥

لب لوبھ اہنّکار کی ماتی مائِیا ماہِ سمانْی ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥

اِنی باتی سہُ پائیِئیَے ناہی بھئی کامݨِ اِیاݨی ॥ ۲॥

ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥

جائے پُچّھہُ سوہاگݨی واہیَے کِنی باتی سہُ پائیِئیَے ॥

ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥

جو کِچھُ کرے سو بھلا کرِ مانیِئیَے ہِکمتِ ہُکمُ چُکائیِئیَے ॥

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥

جا کَیَے پریمِ پدارتھُ پائیِئیَے تئو چرݨی چِتُ لائیِئیَے ॥

ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥

سہُ کہیَے سو کیِجیَے تنُ منو دیِجیَے ایَسا پرملُ لائیِئیَے ॥

ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥

ایو کہہِ سوہاگݨی بھیَݨے اِنی باتی سہُ پائیِئیَے ॥ ۳॥

ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥

آپُ گوائیِئیَے تا سہُ پائیِئیَے ائُرُ کیَسی چتُرائی ॥

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥

سہُ ندرِ کرِ دیکھیَے سو دِنُ لیکھیَے کامݨِ نئو نِدھِ پائی ॥

ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥

آپݨے کنّت پِیاری سا سوہاگݨِ نانک سا سبھرائی ॥

ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥

ایَسے رنّگِ راتی سہج کی ماتی اہِنِسِ بھائے سماݨی ॥

ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥

سُنّدرِ سائے سرُوپ بِچکھݨِ کہیِئیَے سا سِیاݨی ॥ ۴॥ ۲॥ ۴॥

ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥

تِلنّگ مہلا ۱ ॥

ਤਿਲ ਗ ਮਹਲਾ ੧ ॥

جیَسی میَے آوَے کھسم کی باݨی تیَسڑا کری گِیانُ وے لالو ॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥

پاپ کی جنّز لیَے کابلہُ دھائِیا جوری منّگیَے دانُ وے لالو ॥

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥

سرمُ دھرمُ دُئے چھپِ کھلوئے کوُڑُ پھِرے پردھانُ وے لالو ॥

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥

کاجِیا بامݨا کی گل تھکی اگدُ پڑۓ سیَتانُ وے لالو =
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
مُسلمانِیا پڑھ کتیبا کسٹ مہ کرہ کھُدائے وے لالو =
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
جاتِ سناتی ہورِ ہِدوانِیا ایہ بھی لیکھیَے لائے وے لالو =
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥

## پنّنا ۳۲۷ (Page 723)

کھُوُن کے سوہِلے گاوِیئہ نانک رتُ کا کُنّگوُ پائے وے لالو = ۱=
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥
ساہِب کے گُݨ نانکُ گاوۓ ماس پُری وِچ آکھُ مسولا =
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥
جِن اُپائی رنّگ روائی بیَٹھا ویکھیَے وکھ اِکیلا =
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
سچا سو ساہِبُ سچُ تپاوسُ سچڑا نِیائو کریگُ مسولا =
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
کائِیا کپڑُ ٹُکُ ٹُکُ ہوسی ہِدُستانُ سمالسی بولا =
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥
آوِن اٹھترۓ جانِ ستانوۓ ہورُ بھی اُٹھسی مرد کا چیلا =
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
سچ کی باݨی نانکُ آکھیَے سچُ سُݨائِسی سچ کی بیلا = ۲= ۳= ۵=
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥
تِلنّگ مہلا ۴ گھرُ ۲
ਤਿਲ ਗ ਮਹਲਾ ੪ ਘਰੁ ੨
اِکّ اوٴنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
سبھ آئے ہُکم کھسماہُ ہُکم سبھ ورتنی =
ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥
سچُ ساہِبُ ساچا کھیلُ سبھُ ہر دھنی = ۱=
ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥੧॥

سالاہِہُ سچُ سبھ اُوپر ہر دھنی ॥
ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥
جِسُ ناہی کوئے سریکُ کِسُ لیکھیَے ہئو گنی ॥ رہائو ॥
ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥
پئُݨ پاݨی دھرتی آکاسُ گھر منّدر ہر بنی ॥
ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ ॥
وِچ ورتیَے نانک آپ جھوُٹھُ کہُ کِیا گنی ॥۲॥۱॥
ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ ॥੨॥੧॥
تِلنّگ مہلا ۴ ॥
ਤਿਲ ਗ ਮਹਲਾ ੪ ॥
نِت نِہپھل کرم کمائے بپھاوئے دُرمتیِیا ॥
ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥
جب آݨیَے ولونّچ کر جھوُٹھُ تب جاݨیَے جگُ جِتیِیا ॥۱॥
ਜਬ ਆਣੈ ਵਲਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥੧॥
ایَسا باجی سیَسارُ ن چیتیَے ہر ناما ॥
ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥
کھِن مہِ بِنسیَے سبھُ جھوُٹھُ میرے من دھِیائے راما ॥ رہائو ॥
ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥
سا ویلا چِت ن آوئے جِتُ آئے کنّٹکُ کالُ گرسیَے ॥
ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥
تِسُ نانک لئے چھڈائے جِسُ کِرپا کر ہِردئے وسیَے ॥۲॥۲॥
ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥
تِلنّگ مہلا ۵ گھرُ ۱
ਤਿਲ ਗ ਮਹਲਾ ੫ ਘਰੁ ੧
اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
کھاک نوُر کردں آلم دُنیِیائے ॥
ਖਾਕ ਨੂਰ ਕਰਦੰ ਆਲਮ ਦੁਨੀਆਇ ॥
اسمان جِمی درکھت آب پیَداائِس کھُدائے ॥۱॥
ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥

بندے چسم دیدں پھنائے ॥
ਬੰਦੇ ਚਸਮ ਦੀਦੰ ਫਨਾਇ ॥
دُن-ییا مُردار کھُردنی گاپھل ہوائے ॥ رہائو ॥
ਦੁਨ੍ਹੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥
گیبان ہیوان ہرام کُستنی مُردار بکھوٗرائے ॥
ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥
دِل کبج کبجا کادروٗ دوٗجک سجائے ॥۲॥
ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥
ولی نِیامت بِرادرا دربار مِلک کھانائے ॥
ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥
جب اجرائیلُ بستنی تب چِ کارے بِدائے ॥۳॥
ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥
ہوال مالوٗمُ کردں پاک الاہ ॥
ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
بگوٗ نانک اردازِ پیسِ درویس بنداہ ॥۴॥۱॥
ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥
تِلنّگ گھرُ ۲ مہلا ۵ ॥
ਤਿਲ ਗ ਘਰੁ ੨ ਮਹਲਾ ੫ ॥
تدھُ بِنُ دوٗجا ناہی کوئے ॥
ਤੁਧੁ ਬਿਨੁ ਦੂਜਾ ਨਾਹੀ ਕੋਇ ॥
توٗ کرتارُ کرہِ سوٗ ہوئے ॥
ਤੂ ਕਰਤਾਰੁ ਕਰਹਿ ਸੋ ਹੋਇ ॥
تیرا جوٗرُ تیری منِ ٹیک ॥
ਤੇਰਾ ਜੋਰੁ ਤੇਰੀ ਮਨਿ ਟੇਕ ॥
سدا سدا جپِ نانک ایک ॥۱॥
ਸਦਾ ਸਦਾ ਜਪਿ ਨਾਨਕ ਏਕ ॥੧॥
سبھ اوُپرِ پاربرہمُ داتارُ ॥
ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥
تیری ٹیک تیرا آدھارُ ॥ رہائو ॥
ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥

ہیَے توُہیَے توُ ہوونہار ॥
ਹੈ ਤੂਹੈ ਤੂ ਹੋਵਨਹਾਰ ॥
اگم اگادھِ اوُچ آپار ॥
ਅਗਮ ਅਗਾਧਿ ਊਚ ਆਪਾਰ ॥
جو تُدھُ سیوہِ تِن بھئُ دُکھُ ناہِ ॥
ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥
گُر پرسادِ نانک گُن گاہِ ॥۲॥
ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥
جو دیِسیَے سوٗ تیرا روُپُ ॥
ਜੋ ਦੀਸੈ ਸੋ ਤੇਰਾ ਰੂਪੁ ॥
گُن نِدھان گوۄِنّد انوُپ ॥
ਗੁਣ ਨਿਧਾਨ ਗੋਵਿੰਦ ਅਨੂਪ ॥
سِمرِ سِمرِ سِمرِ جن سوئِے ॥
ਸਿਮਰਿ ਸਿਮਰਿ ਸਿਮਰਿ ਜਨ ਸੋਇ ॥
نانک کرمِ پراپت ہوئِے ॥۳॥
ਨਾਨਕ ਕਰਮਿ ਪਰਾਪਤਿ ਹੋਇ ॥੩॥
جِنِ جپِیا تِس کئُ بلِہار ॥
ਜਿਨਿ ਜਪਿਆ ਤਿਸ ਕਉ ਬਲਿਹਾਰ ॥
تِس کیَے سنّگِ ترےَ سنّسار ॥
ਤਿਸ ਕੈ ਸੰਗਿ ਤਰੈ ਸੰਸਾਰ ॥
کہُ نانک پربھ لوچا پوُرِ ॥
ਕਹੁ ਨਾਨਕ ਪ੍ਰਭ ਲੋਚਾ ਪੂਰਿ ॥
سنّت جنا کی باچھئُ دھوُرِ ॥۴॥۲॥
ਸੰਤ ਜਨਾ ਕੀ ਬਾਛਉ ਧੂਰਿ ॥੪॥੨॥
تِلنّگ مہلا ۵ گھرُ ۳ ॥
ਤਿਲ ਗ ਮਹਲਾ ੫ ਘਰੁ ੩ ॥
مِہروانُ ساہِبُ مِہروانُ ॥
ਮਿਹਰਵਾਨੁ ਸਾਹਿਬੁ ਮਿਹਰਵਾਨੁ ॥

ساہبُ میرا مِہروانُ ॥
ਸਾਹਿਬੁ ਮੇਰਾ ਮਿਹਰਵਾਨੁ ॥
جیئ سگل کئو دیئے دانُ ॥ رہائو ॥
ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥
تۄُ کاہے ڈۄلہِ پرانھیِیا تُدھُ راکھیگا سِرجنھہارُ ॥
ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥
جِنِ پیَدائِسِ تۄُ کیِیا سۄئی دیئے آدھارُ ॥۱॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥੧॥
جِنِ اُپائی میدنی سۄئی کردا سار ॥
ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥
گھٹِ گھٹِ مالکُ دِلا کا سچا پرودگارُ ॥۲॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥
کُدرتِ کیِم ن جانھیِئیَ وڈا ویپرواہُ ॥
ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥
کرِ بنّدے تۄُ بنّدگی جِچرُ گھٹ مہِ ساہُ ॥۳॥
ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥
تۄُ سمرتھُ اکتھُ اگۄچرُ جیِئُ پِنّڈُ تیری راسِ ॥
ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥
رہم تیری سُکھُ پائِیا سدا نانک کی اردانِس ॥۴॥۳॥
ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥
تِلنّگ مہلا ۵ گھرُ ۳ ॥
ਤਿਲ ਗ ਮਹਲਾ ੫ ਘਰੁ ੩ ॥
کرتے کُدرتی مُستاکُ ॥
ਕਰਤੇ ਕੁਦਰਤੀ ਮੁਸਤਾਕੁ ॥
دیِن دُنیِیا ایک تۄُہی سبھ کھلک ہی تے پاکُ ॥ رہائو ॥
ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥
کھِن ماہِ تھاپِ اُتھاپدا آچرج تیرے رۄُپ ॥
ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥
کئُنُ جانھےَ چلت تیرے انّدھِیارے مہِ دیِپ ॥۱॥
ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥

کھُدِ کھسم کھلک جہان الہ مِہروان کھُدائے ॥
ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥
دِنسُ ریَݨِ جِ تُدھُ ارادھے سو کِئو دوجکِ جائے ॥۲॥
ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥੨॥
اجرائیِلُ یارُ بنّدے جِسُ تیرا آدھارُ ॥
ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥
گُنہ اُس کے سگل آپھوُ تیرے جن دیکھہِ دیِدارُ ॥۳॥
ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥
دُنیِیا چیِج پھِلہال سگلے سچُ سُکھُ تیرا نائو ॥
ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥
گُر مِلِ نانک بوُجھِیا سدا ایکسُ گائو ॥۴॥۴॥
ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥੪॥੪॥
تِلنّگ مہلا ۵ ॥
ਤਿਲ ਗ ਮਹਲਾ ੫ ॥
میِراں داناں دِل سوچ ॥
ਮੀਰਾਂ ਦਾਨਾਂ ਦਿਲ ਸੋਚ ॥
مُہبتے منِ تنِ بسَیے سچُ ساہ بنّدی موچ ॥۱॥ رہائو ॥
ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥੧॥ ਰਹਾਉ ॥
دیِدنے دیِدار ساہِب کچھُ نہی اِس کا مولُ ॥
ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥
پاک پرودگار توُ کھُدِ کھسمُ وڈا اتولُ ॥۱॥
ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥
دستگیِری دیہِ دِلاور توُہی توُہی ایک ॥
ਦਸ£ਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥
کرتار کُدرتِ کرݨ کھالک نانک تیری ٹیک ॥۲॥۵॥
ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥
تِلنّگ مہلا ۱ گھرُ ۲
ਤਿਲ ਗ ਮਹਲਾ ੧ ਘਰੁ ੨
اِکّ اوئنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

جِن کیِیا تِن دیکھیا کِیا کہیِئیَے رے بھائی ॥
ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥

(Page 725) ۵۲۷ پنّنا

آپے جانَیَے کرے آپ جِن واڑی ہیَے لائی ॥۱॥
ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥
رائِسا پِیارے کا رائِسا جِتُ سدا سُکھُ ہوئی ॥ رہاؤ ॥
ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥
جِن رنگِ کنّتُ ن راوِیا سا پچھو رے تانی ॥
ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥
ہاتھ پچھوڑئے سِرُ دھُنَیَے جب ریَن وِہانی ॥۲॥
ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥
پچھوتاوا نا مِلیَے جب چوُکیَگی ساری ॥
ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥
تا پھِر پِیارا راویِئیَے جب آویَگی واری ॥۳॥
ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥
کنّتُ لیِیا سوہاگݨی میَے تے ودھوی ایہ ॥
ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥
سے گُݨ مُجھیَے ن آونی کیَے جی دوسُ دھریہ ॥۴॥
ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪॥
جِنی سکھی سہُ راوِیا تِن پوُچھئُگی جائے ॥
ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥
پائے لگئُو بینتی کرئُو لیئُگی پنّتھُ بتائے ॥۵॥
ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫॥
ہُکمُ پچھانَیَے نانکا بھئُو چنّدنُ لاوَے ॥
ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥
گُݨ کامݨ کامݨِ کرَے تئُو پِیارے کئُو پاوَے ॥۶॥
ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥
جو دِل مِلیا سُ مِل رہیا مِلیا کہیِئیَے رے سوئی ॥
ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥

جے بہُتیرا لوٗچیئیَے باتی میلُ ن ہوئی =۷=
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭॥
دھاتُ مِلیَے پھُنِ دھاتُ کئُو لِو لِوَے کئُو دھاوَے =
ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥
گُر پرسادی جانیِئیَے تئُو انبھئُو پاوَے =۸=
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥
پانا واڑی ہوئے گھرِ کھرُ سار ن جانیَے =
ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥
رسیِیا ہووَے مُسک کا تب پھوٗلُ پچھانیَے =۹=
ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥
اپِئُو پیِوَے جو نانکا بھرمُ بھرِم سماوَے =
ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥
سہجے سہجے مِل رہیَے امرا پدُ پاوَے =۱۰=۱=
ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥
تِلنّگ مہلا ۴ =
ਤਿਲ ਗ ਮਹਲਾ ੪ ॥
ہرِ کیِیا کتھا کہانیِیا گُرِ میِت سُنائیِیا =
ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥
بلِہاری گُر آپنے گُر کئُو بلِ جائیِیا =۱=
ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥
آئے مِلُ گُرسِکھ آئے مِلُ توٗ میرے گُروٗ کے پیارے = رہائُو =
ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥
ہرِ کے گُن ہرِ بھاودے سے گُروٗ تے پائے =
ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥
جِن گُر کا بھانا منّنِیا تِن گھُمِ گھُمِ جائے =۲=
ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥੨॥
جِن ستِگُرُ پیارا دیکھیا تِن کئُو ہئُو واری =
ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥
جِن گُر کی کیِتی چاکری تِن سد بلِہاری =۳=
ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥

ہر ہر تیرا نامُ ہیَے دکھ میٹنڑہارا ॥
ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥
گر سیوا تے پائیئیے گرمکھ نِستارا ॥۴॥
ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥੪॥
جو ہر نامُ دِھیائدے تے جن پروانا ॥
ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥
تِن وِٹہُ نانکُ واریا سدا سدا کُربانا ॥۵॥
ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥੫॥
سا ہر تیری اُستت ہیَے جو ہر پربھ بھاوۓ ॥
ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ ॥
جو گرمکھ پیارا سیودے تِن ہر پھلُ پاوۓ ॥۶॥
ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ ॥੬॥
جِنا ہر سیتی پِرہڑی تِنا جیئ پربھ نالے ॥
ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ ॥
اوئے جپ جپ پیارا جیودے ہر نامُ سمالے ॥۷॥
ਓਇ ਜਪਿ ਜਪਿ ਪਿਆਰਾ ਜੀਵਦੇ ਹਰਿ ਨਾਮੁ ਸਮਾਲੇ ॥੭॥
جِن گرمکھ پیارا سیویا تِن کئو گھُم جائیا ॥
ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥
اوئے آپ چھٹّے پروار سِئو سبھُ جگتُ چھڈائیا ॥۸॥
ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥੮॥
گُر پیارۓ ہر سیویا گُرُ دھنّ گُرُ دھنّو ॥
ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ ॥
گُر ہر مارگُ دسیا گر پنّ وڈ پنّو ॥۹॥
ਗੁਰਿ ਹਰਿ ਮਾਰਗੁ ਦਸਿਆ ਗੁਰ ਪੁੰਨੁ ਵਡ ਪੁੰਨੋ ॥੯॥



جو گرسِکھ گرُ سیودے سے پنّ پرانی ॥
ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ ॥
جنُ نانکُ تِن کئو واریا سدا سدا کُربانی ॥۱۰॥
ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ ॥੧੦॥

گُرمُکھ سکھی سہیلیِیا سے آپ ہر بھائیِیا =
ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥
ہر درگہ پیَنائیِیا ہر آپ گل لائیِیا = ۱۱=
ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ ॥੧੧॥
جو گُرمُکھ نامُ دھیائِدے تن درسنُ دیِجیَے =
ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥
ہم تن کے چرن پکھالدے دھوُڑ گھول گھول پیِجیَے = ۲۱=
ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥
پان سُپاری کھاتیِیا مُکھ بیِڑیِیا لائیِیا =
ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥
ہر ہر کدے ن چیتِئو جم پکڑ چلائیِیا = ۳۱=
ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥
جن ہر ناما ہر چیتیا ہردےَ اُر دھارے =
ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿ ਧਾਰੇ ॥
تن جمُ نیڑ ن آوئی گُرسکھ گُر پیارے = ۴۱=
ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ ॥੧੪॥
ہر کا نامُ ندھانُ ہےَ کوئی گُرمُکھ جانیَے =
ਹਰਿ ਕਾ ਨਾਮੁ ਨਿਧਾਨੁ ਹੈ ਕੋਈ ਗੁਰਮੁਖਿ ਜਾਣੈ ॥
نانک جن ستگُرُ بھیٹیا رنگ رلیِیا مانیَے = ۵۱=
ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ ॥੧੫॥
ستگُرُ داتا آکھیِئیَے تُس کرے پسائو =
ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥
ہئو گُر وِٹہُ سد واریا جن دِتڑا نائو = ٦۱=
ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥
سو دھنّ گُروُ ساباس ہےَ ہر دیئے سنیہا =
ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥
ہئو ویکھ ویکھ گُروُ وِگسیا گُر ستگُر دیہا = ۷۱=
ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥੧੭॥
گُر رسنا انّمرتُ بولدی ہر نام سُہاوی =
ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥

جِن سُݨ سِکھا گُرُ منّنیا تِنا بھُکھ سبھ جاوی = ۸۱ =
ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥੧੮॥
ہرِ کا مارگُ آکھیئیے کہُ کِتُ بِدھ جائییے =
ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ ॥
ہرِ ہرِ تیرا نامُ ہیَے ہرِ کھرچُ لیَے جائییے = ۹۱ =
ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ ॥੧੯॥
جِن گُرمُکھ ہرِ آرادھیا سے ساہ وڈ دانڑے =
ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ ॥
ہئؤ ستِگُر کئؤ سد واریا گُر بچنِ سمانڑے = ۰۲ =
ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ ॥੨੦॥
تُوٗ ٹھاکُرُ تُوٗ ساہِبو تُوٗہیَے میرا میِرا =
ਤੂ ਠਾਕੁਰੁ ਤੂ ਸਾਹਿਬੋ ਤੂਹੈ ਮੇਰਾ ਮੀਰਾ ॥
تُدھُ بھاوۓ تیری بنّدگی تُوٗ گُݨی گہیِرا = ۱۲ =
ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥੨੧॥
آپے ہرِ اِک رنگُ ہیَے آپے بہُ رنّگی =
ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥
جو تِسُ بھاوۓ نانکا سائی گل چنّگی = ۲۲ = ۲ =
ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥
تِلنّگ مہلا ۹ کاپھی
ਤਿਲ ਗ ਮਹਲਾ ੯ ਕਾਫੀ
اِکّ اوٗنکار ستِگُر پرسادِ =
੧ਓ ਸਤਿਗੁਰ ਪ੍ਰਸਾਦਿ ॥
چیتنا ہیَے تئؤ چیت لیَے نِس دِن میَے پرانی =
ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥
چھِنُ چھِنُ اَئُدھ بِہاتُ ہیَے پھوٗٹیَے گھٹ جِئؤ پانی = ۱ = رہائؤ =
ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥
ہرِ گُن کاہِ ن گاوہی موٗرکھ اگیانا =
ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥
جھوٗٹھیَے لالچ لاگ کیَے نہِ مرنُ پچھانا = ۱ =
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥

اجہوٗ کچھُ بِگرِئو نہی جو پربھ گُن گاوےَ ॥
ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
کہُ نانک تِہ بھجن تے نِربھےَ پدُ پاوےَ ॥۲॥۱॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥
تِلنّگ مہلا ۹ ॥
ਤਿਲ ਗ ਮਹਲਾ ੯ ॥
جاگ لیہُ رے منا جاگ لیہُ کہا گاپھل سوئِیا ॥
ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥
جو تنُ اُپجِیا سنّگ ہی سو بھی سنّگِ ن ہوئِیا ॥۱॥ رہائو ॥
ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥
مات پِتا سُت بنّدھ جن ہِتُ جا سِئو کینا ॥
ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥
جیِئو چھوٗٹِئو جب دیہ تے ڈارِ اگنِ میَے دینا ॥۱॥
ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥



جیِوت لئو بِئُہارُ ہےَ جگ کئو تُم جانئو ॥
ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥
نانک ہرِ گُن گائِ لےَ سبھ سُپھن سمانئو ॥۲॥۲॥
ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥੨॥੨॥
تِلنّگ مہلا ۹ ॥
ਤਿਲ ਗ ਮਹਲਾ ੯ ॥
ہرِ جسُ رے منا گائِ لےَ جو سنّگی ہےَ تیرو ॥
ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥
ائُسرُ بیِتِئو جاتُ ہےَ کہِئو مان لےَ میرو ॥۱॥ رہائو ॥
ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ ਰਹਾਉ ॥
سنّپتِ رتھ دھن راج سِئو اتِ نیہُ لگائِئو ॥
ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥
کال پھاس جب گلِ پری سبھ بھئِئو پرائِئو ॥۱॥
ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥

جانِ بُوجھ کیَے باورے تیَے کاجُ بِگارِئو ॥
ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥
پاپ کرت سُکچِئو نہی نہ گربُ نِوارِئو ॥۲॥
ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥
جِہ بِدھِ گُر اُپدیسِیا سو سُنُ رے بھائی ॥
ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥
نانک کہت پُکارِ کیَے گہُ پربھ سرنائی ॥۳॥۳॥
ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥
تِلنّگ بانْی بھگتا کی کبیِر جی
ਤਿਲ ਗ ਬਾਣੀ ਭਗਤਾ ਕੀ ਕਬੀਰ ਜੀ
اِکّ اوَنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
بید کتیب اِپھترا بھائی دِل کا پھکرُ ن جائے ॥
ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥
ٹُکُ دمُ کراری جئو کرہُ ہاجر ہجوُرِ کھُدائے ॥۱॥
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥
بنّدے کھوجُ دِل ہر روج نا پھِرُ پریسانی ماہِ ॥
ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥
اِہ جُ دُنِیا سِہرُ میلا دستگیِری ناہِ ॥۱॥ رہائو ॥
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥
دروگُ پڑ پڑ کھُسی ہوئے بیکھبر بادُ بکاہِ ॥
ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥
ہکُ سچُ کھالکُ کھلک مِیانے سِیام موُرتِ ناہِ ॥۲॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥
اسمان مِئانے لہنّگ درِیا گُسل کردن بوُد ॥
ਅਸਮਾਨ ਮਿ ਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥
کرِ پھکرُ دائِم لائے چسمے جہ تہا مئُجوُدُ ॥۳॥
ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥
الاہ پاکں پاک ہیَے سک کرئو جے دوُسر ہوئے ॥
ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥

کبِیر کرمُ کرِیم کا اُہُ کرےَ جانیَے سوئِے ॥۴॥۱॥
ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥੪॥੧॥
نامدیو جی ॥
ਨਾਮਦੇਵ ਜੀ ॥
میَے انّدھُلے کی ٹیک تیرا نامُ کھُنّدکارا ॥
ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
میَے گرِیب میَے مسکِین تیرا نامُ ہیَے ادھارا ॥۱॥ رہائو ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥
کرِیماں رہِیماں الاہ توُ گن-ی ॥
ਕਰੀਮਾਂ ਰਹੀਮਾਂ ਅਲਾਹ ਤੂ ਗਨ□ੀ ॥
ہاجرا ہجوُرِ درِ پیسِ توُں من-ی ॥۱॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨ□ੀ ॥੧॥
درِیائو توُ دِہنّد توُ بِسیِیار توُ دھنی ॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
دیہِ لیہِ ایکُ توُں دِگر کو نہی ॥۲॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
توُں داناں توُں بِیناں میَے بِیچارُ کِیا کری ॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
نامے چے سُیامی بکھسنّد توُں ہری ॥۳॥۱॥۲॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥
ہلے زاراں ہلے زاراں کھُسِکھبری ॥
ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥
بلِ بلِ جاںئو ہئو بلِ بلِ جاںئو ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
نیِکی تیری بِگاری آلے تیرا نائو ॥۱॥ رہائو ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥
کُجا آمد کُجا رپھتی کُجا مے روی ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥
دوارِکا نگری راسِ بُگوئی ॥۱॥
ਦ ਾਰਿਕਾ ਨਗਰੀ ਰਾਸਿ ਬੁਗੋਈ ॥੧॥

کھوُبُ تیری پگری میٹھے تیرے بوٗل ॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
دوارِکا نگری کاہے کے مگوٗل ॥۲॥
ਦ ਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
چنّدسی ہجار آلم ایکل کھاناں ॥
ਚੰਦ੍ਰੀ ਹਜਾਰ ਆਲਮ ਏਕਲ ਖਾਨਾਂ ॥
ہم چِنی پاتِساہ ساںولے برناں ॥۳॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
اسپت گجپت نرہ نرِنّد ॥
ਅਸਪਤਿ ਗਜਪਤਿ ਨਰਹ ਨਰਿੰਦ ॥
نامے کے سوامی میر مکنّد ॥۴॥۲॥۳॥
ਨਾਮੇ ਕੇ ਸ ਾਮੀ ਮੀਰ ਮੁਕੰਦ ॥੪॥੨॥੩॥

پنّنا ۷۲۸ (Page 728)

اِکّ اوئنکار سِت نامُ کرتا پُرکھُ نِربھئو نِرویَرُ اکال موٗرت اجوٗنی سیَبھں گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ سوٗہی مہلا ۱ چئُپدے گھرُ ۱
ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧
بھانّڈا دھوئے بیَسِ دھوٗپُ دیوہُ تئو دوٗدھےَ کئو جاوہُ ॥
ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
دوٗدھُ کرم پھُنِ سُرت سمائِنُ ہوئے نِراس جماوہُ ॥۱॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥
جپہُ ت ایکو ناما ॥
ਜਪਹੁ ਤ ਏਕੋ ਨਾਮਾ ॥
اورِ نِراپھل کاما ॥۱॥ رہائو ॥
ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥
اِہُ منُ ایِٹی ہاتھِ کرہُ پھُنِ نیترئو نیِد ن آوےَ ॥
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥
رسنا نامُ جپہُ تب متھیِئےَ اِن بِدھ انّمرتُ پاوہُ ॥۲॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥

منُ سنّپٹُ جِتُ ست سرِ ناونھُ بھاون پاتی ترِپت کرے ॥
ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
پوُجا پرانھ سیوکُ جے سیوے اِن٘ہ بِدھ ساہِبُ روتُ رہیَے ॥۳॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥
کہدے کہہِ کہے کہِ جاوہِ تُم سرِ اورُ ن کوئی ॥
ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥
بھگتِ ہینھُ نانکُ جنُ جنّپیَے ہئو سالاہی سچا سوئی ॥۴॥۱॥
ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥
سوُہی مہلا ۱ گھرُ ۲
ਸੂਹੀ ਮਹਲਾ ੧ ਘਰੁ ੨
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
انّترِ وسیَے ن باہرِ جائے ॥
ਅੰਤਰਿ ਵਸੈ ਨ ਬਾਹਰਿ ਜਾਇ ॥
انّم٘رِتُ چھوڈِ کاہے بِکھُ کھائے ॥۱॥
ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥
ایَسا گِیانُ جپہُ من میرے ॥
ਐਸਾ ਗਿਆਨੁ ਜਪਹੁ ਮਨ ਮੇਰੇ ॥
ہوۄہُ چاکر ساچے کیرے ॥۱॥ رہائو ॥
ਹੋਵਹੁ ਚਾਕਰ ਸਾਚੇ ਕੇਰੇ ॥੧॥ ਰਹਾਉ ॥
گِیانُ دھِیانُ سبھُ کوئی روَے ॥
ਗਿਆਨੁ ਧਿਆਨੁ ਸਭੁ ਕੋਈ ਰਵੈ ॥
بانّدھنِ بانّدھِیا سبھُ جگُ بھوَے ॥۲॥
ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥
سیوا کرے سُ چاکرُ ہوئے ॥
ਸੇਵਾ ਕਰੇ ਸੁ ਚਾਕਰੁ ਹੋਇ ॥
جلِ تھلِ مہیئلِ روِ رہِیا سوئے ॥۳॥
ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥
ہم نہی چنّگے بُرا نہی کوئے ॥
ਹਮ ਨਹੀ ਚੰਗੇ ਬੁਰਾ ਨਹੀ ਕੋਇ ॥

پرنوت نانکُ تارے سوئے ۔ ۴۔ ۱۔ ۲۔
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥



سوُہی مہلا ۱ گھرُ ٦
ਸੂਹੀ ਮਹਲਾ ੧ ਘਰੁ ੬
اِکّ اونکار ستِگُر پرسادِ ۔
ੴ ਸਤਿਗੁਰ ਪ੍ਰਸਾਦਿ ॥
اُجلُ کیہا چِلکنا گھوٹم کالڑی مسُ ۔
ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
دھوتیا جوُٹھِ ن اُترےَ جے سئُ دھووا تِسُ ۔ ۱۔
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥
سجنْ سیئی نالِ میَے چلدِیا نالِ چلنِ ۔
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
جِتھےَ لیکھا منّگیئےَ تِتھےَ کھڑے دِسنّنِ ۔ ۱۔ رہائو ۔
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥
کوٹھے منّڈپ ماڑِیا پاسہُ چِتوِیاہا ۔
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ڈھٹھِیا کنّمِ ن آونہی وِچہُ سکھنْیاہا ۔ ۲۔
ਢਠੀਆ ਕੰਮਿ ਨ ਆਵਨ੍ਹ੍ਹੀ ਵਿਚਹੁ ਸਖਣੀਆਹਾ ॥੨॥
بگا بگے کپڑے تیِرتھ منّجھِ وسنّنِ ۔
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥
گھُٹِ گھُٹِ جیِیا کھاوݨے بگے نا کہیئنِ ۔ ۳۔
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥੩॥
سِنّمل رُکھُ سریِرُ میَے میَجن دیکھِ بھُلنّنِ ۔
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ ॥
سے پھل کنّمِ ن آونہی تے گُنْ میَے تنِ ہنّنِ ۔ ۴۔
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ ॥੪॥
انّدھُلےَ بھارُ اُٹھائِیا ڈوُگر واٹ بہُتُ ۔
ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥

اکھی لوڑی نا لہا ہئو چڑ لنّگھا کِتُ ॥۵॥
ਅਖੀ ਲੋੜੀ ਨਾ ਲਹਾ ਹਉ ਚੜਿ ਲ ਘਾ ਕਿਤੁ ॥੫॥
چاکریا چنّگیائیا اور سیانپ کِتُ ॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
نانک نامُ سمالِ تُوں بدھا چھٹہِ جِتُ ॥۶॥۱॥۳॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥
سوُہی مہلا ۱ ॥
ਸੂਹੀ ਮਹਲਾ ੧ ॥
جپ تپ کا بنّدھُ بیڑُلا جِتُ لنّگھہِ وہیلا ॥
ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲ ਘਹਿ ਵਹੇਲਾ ॥
نا سرورُ نا اوُچھلےَ ایَسا پنّتھُ سُہیلا ॥۱॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥
تیرا ایکو نامُ منّجیٹھڑا رتا میرا چولا سد رنّگ ڈھولا ॥۱॥ رہائو ॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ ॥
ساجن چلے پیارِیا کِئو میلا ہوئی ॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥
جے گُن ہوورہ گنّٹھڑیئیَے میلیگا سوئی ॥۲॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥
مِلِیا ہوئے ن ویِچھُڑےَ جے مِلِیا ہوئی ॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥
آوا گئُنُ نِوارِیا ہےَ ساچا سوئی ॥۳॥
ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥
ہئُمےَ مارِ نِوارِیا سیِتا ہےَ چولا ॥
ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥
گر بچنی پھلُ پائِیا سہ کے انّم٘رت بولا ॥۴॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥
نانکُ کہےَ سہیلیہو سہُ کھرا پیارا ॥
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥
ہم سہ کیریا داسیِیا ساچا کھسمُ ہمارا ॥۵॥۲॥۴॥
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥੨॥੪॥

سوُہی مہلا ۱ ॥
ਸੂਹੀ ਮਹਲਾ ੧ ॥
جِن کئو بھانڈےَ بھائو تِنا سوارسی ॥
ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
سوُکھی کرےَ پسائو دوُکھ وِسارسی ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥
سہسا موُلے ناہِ سرپر تارسی ॥۱॥
ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥
تِنھا مِلِیا گُرُ آئے جِن کئو لیِکھِیا ॥
ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥
انّم٘رِتُ ہرِ کا نائو دیوےَ دیِکھِیا ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥
چالہِ ستِگُر بھائے بھوہِ ن بھیِکھِیا ॥۲॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥
جا کئو مہلُ ہجوُرِ دوُجے نِوےَ کِسُ ॥
ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
درِ دروانھی ناہِ موُلے پُچھ تِسُ ॥
ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥
چھُٹےَ تا کےَ بولِ ساہِب ندرِ جِسُ ॥۳॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥
گھلے آنھے آپِ جِسُ ناہی دوُجا متےَ کوئے ॥
ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥
ڈھاہِ اُسارے ساجِ جانھےَ سبھ سوئے ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥
نائو نانک بکھسیِس ندری کرمُ ہوئے ॥۴॥۳॥۵॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥



سوُہی مہلا ۱ ॥
ਸੂਹੀ ਮਹਲਾ ੧ ॥

بھانڈا ہچھا سوئے جو تِس بھاوسی ॥
ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥
بھانڈا اِت ملینُ دھوتا ہچھا ن ہوئِسی ॥
ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥
گُرُو دُیارے ہوئے سوجھی پائِسی ॥
ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥
ایتُ دُیارے دھوئے ہچھا ہوئِسی ॥
ਏਤੁ ਦੁਆਰੈ ਧੋਇ ਹਛਾ ਹੋਇਸੀ ॥
میَلے ہچھے کا ویچارُ آپ ورتائِسی ॥
ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥
متُ کو جانیَے جائے اگیَے پائِسی ॥
ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥
جیہے کرم کمائے تیہا ہوئِسی ॥
ਜੇਹੇ ਕਰਮ ਕਮਾਇ ਤੇਹਾ ਹੋਇਸੀ ॥
انّمرتُ ہرِ کا نائو آپ ورتائِسی ॥
ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥
چلِیا پت سِئو جنمُ سوارِ واجا وائِسی ॥
ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥
مانسُ کیا ویچارا تِہُ لوک سُنائِسی ॥
ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥
نانک آپ نِہال سبھ کُل تارسی ॥۱॥۴॥٦॥
ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥
سُوہی مہلا ۱ ॥
ਸੂਹੀ ਮਹਲਾ ੧ ॥
جوگی ہووے جوگوے بھوگی ہووے کھائے ॥
ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥
تپیا ہووے تپُ کرے تیرتھ مل مل نائے ॥۱॥
ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥
تیرا سدڑا سُنیجیَے بھائی جے کو بہیَے الائے ॥۱॥ رہائو ॥
ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ ਰਹਾਉ ॥

جیَسا بِیجیَے سو لُنّے جو کھٹے سُو کھائے ॥
ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁੋ ਖਾਇ ॥
اگیَے پُچھ ن ہووئی جے سنُ نِیساݨیَے جائے ॥۲॥
ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ ॥੨॥
تیَسو جیَسا کاڈھِیئیَے جیَسی کار کمائے ॥
ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥
جو دمُ چِتِ ن آوئی سو دمُ بِرتھا جائے ॥۳॥
ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥੩॥
اِہُ تنُ ویچی بیَے کری جے کو لئے وِکائے ॥
ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ ॥
نانک کنّمِ ن آوئی جِتُ تنِ ناہی سچا نائو ॥۴॥۵॥۷॥
ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥
سُوہی مہلا ۱ گھرُ ۷
ਸੂਹੀ ਮਹਲਾ ੧ ਘਰੁ ੭
اِکّ اونکار سِتگُر پر سادِ ॥
ੴ ਸਤਿਗੁਰ ਪ੍ਰਸਾਦਿ ॥
جوگُ ن کھِنّتھا جوگُ ن ڈنّڈئے جوگُ ن بھسم چڑائیِئیَے ॥
ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥
جوگُ ن مُنّدی مُوُنّڈِ مُڈائِئیَے جوگُ ن سِنّڈی وائیِئیَے ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥
انّجن ماہِ نِرنّجنِ رہیِئیَے جوگ جُگتِ اِو پائیِئیَے ॥۱॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥
گلی جوگُ ن ہوئی ॥
ਗਲੀ ਜੋਗੁ ਨ ਹੋਈ ॥
ایک دِرسِٹ کرِ سمسرِ جاݨیَے جوگی کہیِئیَے سوئی ॥۱॥ رہائو ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥
جوگُ ن باہرِ مڑی مساݨی جوگُ ن تاڑی لائیِئیَے ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
جوگُ ن دیسِ دِسنّترِ بھوِئیَے جوگُ ن تیِرتھِ نائیِئیَے ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥

انّجن ماہِ نِرنّجنِ رہیِئیَے جوگ جُگتِ اِو پائیِئیَے =۲=
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥
ستِگُرُ بھیٹیَے تا سہسا توُٹیَے دھاوتُ ورجِ رہائیِئیَے =
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
نِجھرُ جھرےَ سہج دھُنِ لاگیَے گھر ہی پرچا پائیِئیَے =
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
انّجن ماہِ نِرنّجنِ رہیِئیَے جوگ جُگتِ اِو پائیِئیَے =۳=
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥
نانک جیِوتِیا مرِ رہیِئیَے ایَسا جوگُ کمائیِئیَے =
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
واجے باجھہُ سِنّڈی واجیَے تئُ نِربھئُ پدُ پائیِئیَے =
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
انّجن ماہِ نِرنّجنِ رہیِئیَے جوگ جُگتِ تئُ پائیِئیَے =۴= ۱= ۸=
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥
سوُہی مہلا ۱ =
ਸੂਹੀ ਮਹਲਾ ੧ ॥
کئُن ترازی کونُ تُلا تیرا کونُ سراپھُ بُلاوا =
ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥
کئُنُ گُروُ کیَے پہِ دیِکھِیا لیوا کیَے پہِ مُلُ کراوا =۱=
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧॥

پنّنا ۱۳۷ (Page 731)

میرے لال جیِئُ تیرا انّتُ ن جانا =
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥
توُں جلِ تھلِ مہیِئلِ بھرِپُرِ لیِنا توُں آپے سرب سمانا =۱= رہائُ =
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥
منُ تارازی چِتُ تُلا تیری سیو سراپھُ کماوا =
ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥
گھٹ ہی بھیِترِ سو سہُ تولی اِن بِدھِ چِتُ رہاوا =۲=
ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ॥੨॥

آپے کنّڈا توٗلُ تراجی آپے توٗلݨہارا ॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥
آپے دیکھَیَے آپے بوُجھَیَے آپے ہیَے وݨجارا ॥۳॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥
اںّدھُلا نیِچ جاتِ پردیسی کھِنُ آوَے تِلُ جاوَے ॥
ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥
تا کی سنّگتِ نانکُ رہدا کِئو کرِ موُڑا پاوَے ॥۴॥۲॥۹॥
ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯॥
راگُ سوُہی مہلا ۴ گھرُ ۱
ਰਾਗੁ ਸੂਹੀ ਮਹਲਾ ੪ ਘਰੁ ੧
اِکّ اوَنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
منِ رام نامُ آرادھِیا گُر سبدِ گُروُ گُر کے ॥
ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥
سبھِ اِچھا منِ تنِ پوُرِیا سبھُ چوُکا ڈرُ جم کے ॥۱॥
ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥੧॥
میرے من گُݨ گاوہُ رام نام ہرِ کے ॥
ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥
گُرِ تُٹھَیَے منُ پربودھِیا ہرِ پیِیا رسُ گٹکے ॥۱॥ رہائو ॥
ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ ਰਹਾਉ ॥
ستسنّگتِ اوُتم ستِگُر کیری گُن گاوَے ہرِ پربھ کے ॥
ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥
ہرِ کِرپا دھارِ میلہُ ستسنّگتِ ہم دھوَوہ پگ جن کے ॥۲॥
ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ ॥੨॥
رام نامُ سبھُ ہیَے رام ناما رسُ گُرمتِ رسُ رسکے ॥
ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥
ہرِ انّمرتُ ہرِ جلُ پائِیا سبھ لاتھی تِس تِس کے ॥۳॥
ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥੩॥
ہمری جاتِ پاتِ گُرُ ستِگُرُ ہم ویچِئو سِرُ گُر کے ॥
ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥

جن نانک نامُ پرِئو گر چیلا گر راکھہُ لاج جن کے ॥۴॥۱॥
ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥
سوُہی مہلا ۴ ॥
ਸੂਹੀ ਮਹਲਾ ੪ ॥
ہرِ ہرِ نامُ بھجِئو پُرکھوتمُ سبھِ بِنسے دالد دلگھا ॥
ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥
بھئو جنم مرنا میٹِئو گر سبدی ہرِ استھرُ سیوِ سُکھِ سمگھا ॥۱॥
ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥
میرے من بھجُ رام نام اتِ پِرگھا ॥
ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥
میَے منُ تنُ ارپِ دھرِئو گر آگیَے سِرُ ویچِ لیِئو مُلِ مہگھا ॥۱॥ رہائو ॥
ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ ਰਹਾਉ ॥
نرپت راجے رنگ رس مانہِ بِنُ ناوَے پکڑِ کھڑے سبھِ کلگھا ॥
ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥
دھرم رائے سِرِ ڈنڈُ لگانا پھرِ پچھُتانے ہتھ پھلگھا ॥۲॥
ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ ॥੨॥
ہرِ راکھُ راکھُ جن کِرم تُمارے سرناگت پُرکھ پرتِپلگھا ॥
ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਘਾ ॥
درسنُ سنّت دیہُ سُکھُ پاوَے پربھ لوچ پوُرِ جنُ تُمگھا ॥۳॥
ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ ॥੩॥
تُم سمرتھ پُرکھ وڈے پربھ سُیامی مو کئو کیِجیَے دانُ ہرِ نِمگھا ॥
ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਘਾ ॥
جن نانک نامُ مِلیَے سُکھُ پاوَے ہم نام وِٹہُ سد گھُمگھا ॥۴॥۲॥
ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥੪॥੨॥
سوُہی مہلا ۴ ॥
ਸੂਹੀ ਮਹਲਾ ੪ ॥
ہرِ ناما ہرِ رنّڈُ ہیَے ہرِ رنّڈُ مجیِٹھیَے رنّڈُ ॥
ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥
گرِ تُٹھیَے ہرِ رنگُ چاڑِیا پھرِ بہُڑِ ن ہووی بھنّڈُ ॥۱॥
ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥

میرے من ہر رام نام کر رنّڑُ ॥
ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥
گر تٹھیَے ہر اُپدیسیا ہر بھیٹیا رائو نسنّڑُ ॥۱॥ رہائو ॥
ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ ਰਹਾਉ ॥
مُندھ ایانی منمکھی پھر آون جانا انّڑُ ॥
ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥
ہر پربھُ چت ن آئیو من دوُجا بھائو سہلنّڑُ ॥۲॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲ ਙੁ ॥੨॥
ہم میَلُ بھرے دُہچاریا ہر راکھہُ انگی انّڑُ ॥
ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥
گر انّمرت سر نولائیا سبھ لاتھے کلوکھ پنّڑُ ॥۳॥
ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ ॥੩॥
ہر دینا دین دئیال پربھُ ستسنّگت میلہُ سنّڑُ ॥
ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ ॥
مل سنّگت ہر رنگُ پائیا جن نانک من تن رنّڑُ ॥۴॥۳॥
ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ ॥੪॥੩॥
سوُہی مہلا ۴ ॥
ਸੂਹੀ ਮਹਲਾ ੪ ॥
ہر ہر کرہ نت کپٹُ کماوہ ہردا سدھُ ن ہوئی ॥
ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥
اندنُ کرم کرہ بہتیرے سُپنیَے سکھُ ن ہوئی ॥۱॥
ਅਨਦਿਨੁ ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ ॥੧॥
گیانی گر بنُ بھگت ن ہوئی ॥
ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥
کورئے رنگُ کدے ن چڑئے جے لوچیَے سبھُ کوئی ॥۱॥ رہائو ॥
ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ ਰਹਾਉ ॥
جپُ تپ سنّجم ورت کرے پوُجا منمکھ روگُ ن جائی ॥
ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥

اںٔتِر روٗگُ مہا اِبھماناں دوٗجیَے بھاۓ کھُیائی = ۲ =
ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥੨॥
باہِر بھیکھ بہُتُ چتُرائی منوٗیا دہ دِس دھاوۓ =
ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ ॥
ہئُمیَے بِیاپِیا سبدُ ن چینہۓ پھِر پھِر جوٗنی آوۓ = ۳ =
ਹਉਮੈ ਬਿਆਪਿਆ ਸਬਦੁ ਨ ਚੀਨ੍ਹੈ ਫਿਰਿ ਫਿਰਿ ਜੂਨੀ ਆਵੈ ॥੩॥
نانک ندرِ کرے سو بوٗجھیَے سو جنُ نامُ دِھیائے =
ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥
گُر پرسادی ایکو بوٗجھیَے ایکسُ ماہِ سمائے = ۴ = ۴ =
ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥
سوٗہی مہلا ۴ گھرُ ۲
ਸੂਹੀ ਮਹਲਾ ੪ ਘਰੁ ੨
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
گُرمِت نگری کھوٗجِ کھوجائی =
ਗੁਰਮਤਿ ਨਗਰੀ ਖੋਜਿ ਖੋਜਾਈ ॥
ہِر ہِر نامُ پدارتھُ پائی = ۱ =
ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥
میرۓ مِن ہِر ہِر سانِت وسائی =
ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥
تِسنا اگِن بُجھی کِھن اںٔتِر گُرِ مِلئیَے سبھ بھُکھ گوائی = ۱ = رہائو =
ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ ॥
ہِر گُن گاوا جِیوا میری مائی =
ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥
سِتگُرِ دئِیالِ گُن نامُ دِرڑائی = ۲ =
ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥
ہئو ہِر پربھُ پیارا ڈھوٗڈِھ ڈھوٗڈھائی =
ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥
ستسنّگِت مِل ہِر رسُ پائی = ۳ =
ਸਤਸੰਗਤਿ ਮਿਲਿ ਹਰਿ ਰਸੁ ਪਾਈ ॥੩॥

دھُرِ مستکِ لیکھ لِکھے ہرِ پائی ॥
ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥
گُرُ نانکُ تُٹھا میلیَے ہرِ بھائی ॥۴॥۱॥۵॥
ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥
سوُہی مہلا ۴ ॥
ਸੂਹੀ ਮਹਲਾ ੪ ॥
ہرِ کِرپا کرے منِ ہرِ رنّگُ لائے ॥
ਹਰਿ ਕਿ੍ਪਾ ਕਰੇ ਮਨਿ ਹਰਿ ਰੰਗੁ ਲਾਏ ॥
گُرمُکھِ ہرِ ہرِ نامِ سمائے ॥۱॥
ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥੧॥
ہرِ رنّگِ راتا منُ رنّگ مانے ॥
ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥
سدا اننّدِ رہیَے دِن راتی پوُرے گُر کےَ سبدِ سمائے ॥۱॥ رہاءُ ॥
ਸਦਾ ਅਨ ਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ ਰਹਾਉ ॥
ہرِ رنّگ کءُ لوچیَے سبھُ کوئی ॥
ਹਰਿ ਰੰਗ ਕਉ ਲੋਚੈ ਸਭੁ ਕੋਈ ॥
گُرمُکھِ رنّگُ چلوُلا ہوئی ॥۲॥
ਗੁਰਮੁਖਿ ਰੰਗੁ ਚਲੂਲਾ ਹੋਈ ॥੨॥
منمُکھِ مُگدھُ نرُ کورا ہوئے ॥
ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥

(Page 733) پنّنا ۷۳۳

جے سءُ لوچیَے رنّگُ ن ہوۄےَ کوئے ॥۳॥
ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥੩॥
ندرِ کرے تا ستِگُرُ پاۄےَ ॥
ਨਦਰਿ ਕਰੇ ਤਾ ਸਤਿਗੁਰੁ ਪਾਵੈ ॥
نانک ہرِ رسِ ہرِ رنّگِ سماۄےَ ॥۴॥۲॥۶॥
ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥
سوُہی مہلا ۴ ॥
ਸੂਹੀ ਮਹਲਾ ੪ ॥

ِجہوا ہِر رِس رہی اگھائے ॥
ਜਿਹਵਾ ਹਰਿ ਰਸਿ ਰਹੀ ਅਘਾਇ ॥
گُرمُکھ پیِوےَ سہج سمائے ॥۱॥
ਗੁਰਮੁਖਿ ਪੀਵੈ ਸਹਜਿ ਸਮਾਇ ॥੧॥
ہِر رسُ جن چاکھہُ جے بھائی ॥
ਹਰਿ ਰਸੁ ਜਨ ਚਾਖਹੁ ਜੇ ਭਾਈ ॥
تئُو کت انت سادِ لوٗبھائی ॥۱॥ رہائُو ॥
ਤਉ ਕਤ ਅਨਤ ਸਾਦਿ ਲੋਭਾਈ ॥੧॥ ਰਹਾਉ ॥
گُرمِت رسُ راکھہُ اُر دھاِر ॥
ਗੁਰਮਤਿ ਰਸੁ ਰਾਖਹੁ ਉਰ ਧਾਰਿ ॥
ہِر رِس راتے رنّگ مُراِر ॥۲॥
ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥
منمُکھ ہِر رسُ چاکھِیا ن جائے ॥
ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥
ہئُمےَ کرےَ بہُتی ِملےَ سجائے ॥۳॥
ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥
ندِر کرے تا ہِر رسُ پاوےَ ॥
ਨਦਰਿ ਕਰੇ ਤਾ ਹਰਿ ਰਸੁ ਪਾਵੈ ॥
نانک ہِر رِس ہِر گُن گاوےَ ॥۴॥۳॥۷॥
ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥
سوُہی مہلا ۴ گھرُ ۶
ਸੂਹੀ ਮਹਲਾ ੪ ਘਰੁ ੬
ِاک اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
نیِچ جاِت ہِر جپتِیا اُتم پدوی پائے ॥
ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
پوُچھہُ ِبدر داسی سُتےَ ِکسنُ اُترِیا گھِر ِجسُ جائے ॥۱॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥
ہِر کی اکتھ کتھا سُنہُ جن بھائی ِجتُ سہسا دوُکھ بھوُکھ سبھ لہِ جائے ॥۱॥ رہائُو ॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ ਰਹਾਉ ॥

رِوداسُ چمارُ اُستتِ کرے ہرِ کیِرتِ نِمکھ اِک گائے =
ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥

پتِت جاتِ اُتمُ بھئِیا چارِ ورن پئے پگِ آئے = ۲=
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥

نامدیئ پریِت لگی ہرِ سیتی لوٗکُ چھیِپا کہےَ بُلائے =
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥

کھتری براہمن پِٹھِ دے چھوڈے ہرِ نامدیئو لیِیا مُکھِ لائے = ۳=
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥

جِتنے بھگت ہرِ سیوکا مُکھِ اٹھسٹھِ تیِرتھ تِن تِلکُ کڈھائے =
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥

جنُ نانکُ تِن کئُو اندِنُ پرسے جے کِرپا کرے ہرِ رائے = ۴= ا= ۸=
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕਿ੍ਪਾ ਕਰੇ ਹਰਿ ਰਾਇ ॥੪॥੧॥੮॥

سوٗہی مہلا ۴ =
ਸੂਹੀ ਮਹਲਾ ੪ ॥

تِنھیِ انّترِ ہرِ آرادھِیا جِن کئُو دھُرِ لِکھِیا لِکھتُ لِلارا =
ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥

تِن کی بکھیِلی کوئی کِیا کرے جِن کا انگُ کرے میرا ہرِ کرتارا = ا=
ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥

ہرِ ہرِ دھِیائے من میرے من دھِیائے ہرِ جنم جنم کے سبھِ دوٗکھ نِوارنھہارا = ا= رہائو =
ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥

دھُرِ بھگت جنا کئُو بکھسِیا ہرِ انّمرت بھگتِ بھنڈّارا =
ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥

موٗرکھُ ہوٗوےَ سُ اُن کی ریِس کرے تِسُ ہلتِ پلتِ مُہُ کارا = ۲=
ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥

سے بھگت سے سیوکا جِنا ہرِ نامُ پِیارا =
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥

تِن کی سیوا تے ہرِ پائیِئےَ سِرِ نِنّدک کےَ پوےَ چھارا = ۳=
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥੩॥

جِسُ گھرِ وِرتی سوئی جانھےَ جگت گُر نانک پوٗچھِ کرہُ بیِچارا =
ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥

چہُ پیِڑی آدِ جگادِ بکھیِلی کِنیَے ن پائِئو ہرِ سیوک بھائِ نِستارا ॥۴॥۲॥۹॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥੪॥੨॥੯॥
سُوہی مہلا ۴ ॥
ਸੂਹੀ ਮਹਲਾ ੪ ॥
جِتھیَے ہرِ آرادھیِئیَے تِتھیَے ہرِ مِتُ سہائی ॥
ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥



گُر کِرپا تے ہرِ منِ وسیَے ہورتُ بِدھِ لئِیا ن جائی ॥۱॥
ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥
ہرِ دھنُ سنّچیِئیَے بھائی ॥
ਹਰਿ ਧਨੁ ਸੰਚੀਐ ਭਾਈ ॥
جِ ہلتِ پلتِ ہرِ ہوئِ سکھائی ॥۱॥ رہائو ॥
ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥
ستسنّگتی سنّگِ ہرِ دھنُ کھٹیِئیَے ہور تھیَے ہورتُ اُپائِ ہرِ دھنُ کِتیَے ن پائی ॥
ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥
ہرِ رتنیَے کا واپارِیا ہرِ رتن دھنُ وِہاجھے کچیَے کے واپارِیئے واکِ ہرِ دھنُ لئِیا ن جائی ॥۲॥
ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥
ہرِ دھنُ رتنُ جویہرُ مانکُ ہرِ دھنیَے نالِ انّمرت ویلیَے وتیَے ہرِ بھگتی ہرِ لِو لائی ॥
ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥
ہرِ دھنُ انّمرت ویلیَے وتیَے کا بیِجِیا بھگت کھائِ کھرچِ رہے نِکھُٹیَے ناہی ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ہلتِ پلتِ ہرِ دھنیَے کی بھگتا کئُ مِلی وڈِیائی ॥۳॥
ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥
ہرِ دھنُ نِربھئُ سدا سدا استھِرُ ہیَے ساچا اِہُ ہرِ دھنُ اگنی تسکریَے پانھیِئیَے جمدُوتیَے کِسیَے کا گوائِیا ن جائی ॥
ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥
ہرِ دھن کئُ اُچکا نیڑِ ن آوئی جمُ جاگاتی ڈنّڈُ ن لگائی ॥۴॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥

ساکتی پاپ کرِ کَیِ بِکھیا دھنُ سنّچیا تِنا اِک وِکھ نالِ ن جائی =
ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ ॥
وِچ ساکت دُہیلے بھئے ہتھہُ چھُڑک گئِیا اگَیِ پلتِ ساکتُ ہرِ درگہ ڈھوئی ن پائی = ۵=
ہلتَیِ
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥
اِسُ ہرِ دھن کا ساہُ ہرِ آپِ ہَیِ سنّتہُ جِس نو دیئِ سُ ہرِ دھنُ لدِ چلائی =
ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥
اِسُ ہرِ دھنَیِ کا توٹا کدے ن آوئی جن نانک کئُ گُرِ سوجھی پائی = ۶= ۳= ۱۰=
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥
سوُہی مہلا ۴ =
ਸੂਹੀ ਮਹਲਾ ੪ ॥
جِس نو ہرِ سُپرسنّنُ ہوئِ سو ہرِ گُنا روَےَ سو بھگتُ سو پروانُ =
ਜਿਸ ਨੋ ਹਰਿ ਸੁਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥
تِس کی مہِما کِیا ورنیئَیِ جِس کَیِ ہِردَےَ وسِیا ہرِ پُرکھُ بھگوانُ = ۱=
ਤਿਸ ਕੀ ਮਹਿਮਾ ਕਿਆ ਵਰਨੀਐ ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥੧॥
گووِنّد گُݨ گائیئَیِ جیِءُ لائِ ستِگُروُ نالِ دھِیانُ = ۱= رہاءُ =
ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥੧॥ ਰਹਾਉ ॥
سو ستِگُروُ سا سیوا ستِگُر کی سپھل ہَیِ جِس تے پائیئَیِ پرم نِدھانُ =
ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥
جو دوُجَیِ بھائِ ساکت کامنا ارتھِ دُرگنّدھ سریودے سو نِہپھل سبھُ اگِیانُ = ۲=
ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ ॥੨॥
جِس نو پرتیِتِ ہووَےَ تِس کا گاوِیا تھائِ پوَےَ سو پاوَےَ درگہ مانُ =
ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥
جو بِنُ پرتیِتی کپٹی کوُڑی کوُڑی اکھی میِٹدے اُن کا اُترِ جائِگا جھوُٹھُ گُمانُ = ۳=
ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥
جیتا جیِءُ پِنّڈُ سبھُ تیرا توُں انّترجامی پُرکھُ بھگوانُ =
ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥
داسنِ داسُ کہَےَ جنُ نانکُ جیہا توُں کرائِہِ تیہا ہءُ کری وکھِیانُ = ۴= ۴= ۱۱=
ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥੪॥੧੧॥

سوُہی مہلا ۴ گھرُ ۷

ਸੂਹੀ ਮਹਲਾ ੪ ਘਰੁ ੭

اِکّ اوئنکار ستِگُر پ٘رسادِ ॥

ੴ ਸਤਿਗੁਰ ਪ੍ਰਸਾਦਿ ॥

تیرے کون کون گُن کہِ کہِ گاوا توُ ساہِب گُنی نِدھانا ॥

ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥

تُمری مہِما برنِ ن ساکئو توُں ٹھاکُر اوُچ بھگوانا ॥۱॥

ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥

میَے ہرِ ہرِ نامُ دھر سوئی ॥

ਮੈ ਹਰਿ ਹਰਿ ਨਾਮੁ ਧਰ ਸੋਈ ॥

جِئو بھاوےَ تِئو راکھُ میرے ساہِب میَے تُجھ بِنُ اورُ ن کوئی ॥۱॥ رہائو ॥

ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥੧॥ ਰਹਾਉ ॥

میَے تانُ دیِبانُ توُہےَ میرے سُیامی میَے تُدھُ آگےَ ارداسِ ॥

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥

میَے ہورُ تھائو ناہی جِسُ پہِ کرئو بینںتی میرا دُکھُ سُکھُ تُجھ ہی پاسِ ॥۲॥

ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨ ਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥

وِچے دھرتی وِچے پانی وِچِ کاسٹ اگنِ دھریِجےَ ॥

ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥

بکری سِنّگھُ اِکتےَ تھائے راکھے من ہرِ جپِ بھرمُ بھئو دوُرِ کیِجےَ ॥۳॥

ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥

ہرِ کی وڈِیائی دیکھہُ سنّتہُ ہرِ نِمانِیا مانُ دیوائے ॥

ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥

جِئو دھرتی چرن تلے تے اوُپرِ آوےَ تِئو نانک سادھ جنا جگتُ آنِ سبھُ پیَری پائے ॥۴॥۱॥۱۲॥

ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਏ ॥੪॥੧॥੧੨॥

سوُہی مہلا ۴ ॥

ਸੂਹੀ ਮਹਲਾ ੪ ॥

توُں کرتا سبھُ کِچھُ آپے جانہِ کِیا تُدھُ پہِ آکھِ سُنائیِئےَ ॥

ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥

بُرا بھلا تُدھُ سبھُ کِچھُ سُوُجھیَے جیہا کوٗ کرے تیہا کوٗ پائیئیَے =۱=
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥
میرے ساہِب توٗن انّتر کی بِدھ جانٔہِ =
ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥
بُرا بھلا تُدھُ سبھُ کِچھُ سُوُجھیَے تُدھُ بھاوےَ تِوےَ بُلاوہِ =۱= رہائوُ =
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥
سبھُ موہُ مائِیا سریِرُ ہرِ کیِیا وِچ دیہی مانُکھ بھگت کرائی =
ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥
اِکنا سِتگُرُ میل سُکھُ دیوہِ اِک منمُکھ دھنّدھُ پِٹائی =۲=
ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥
سبھُ کوٗ تیرا توٗن سبھنا کا میرے کرتے تُدھُ سبھنا سِر لِکھِیا لیکھُ =
ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥
جیہی توٗن ندر کرہِ تیہا کوٗ ہوٗوےَ بِنُ ندری ناہی کوٗ بھیکھُ =۳=
ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥
تیری وڈِیائی توٗنّہیَے جانٔہِ سبھ تُدھنوٗ نِت دھِیائے =
ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥
جِس نوٗ تُدھُ بھاوےَ تِس نوٗ توٗن میلہِ جن نانک سوٗ تھائے پائے =۴=۲=۱۳=
ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥
سوٗہی مہلا ۴ =
ਸੂਹੀ ਮਹਲਾ ੪ ॥
جِن کیَے انّترِ وسِیا میرا ہرِ ہرِ تِن کے سبھِ روٗگ گوائے =
ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ ॥
تے مُکت بھئے جِن ہرِ نامُ دِھیائِیا تِن پوِتُ پرم پدُ پائے =۱=
ਤੇ ਮੁਕਤ ਭਏ ਜਿਨ ਹਰਿ ਨਾਮੁ ਧਿਆਇਆ ਤਿਨ ਪਵਿਤੁ ਪਰਮ ਪਦੁ ਪਾਏ ॥੧॥
میرے رام ہرِ جن آروٗگ بھئے =
ਮੇਰੇ ਰਾਮ ਹਰਿ ਜਨ ਆਰੋਗ ਭਏ ॥
گُر بچنی جِنا جپِیا میرا ہرِ ہرِ تِن کے ہئُمیَے روٗگ گئے =۱= رہائوُ =
ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥੧॥ ਰਹਾਉ ॥
برہما بِسنُ مہادیئوُ ترےَ گُن روٗگی وِچ ہئُمیَے کار کمائی =
ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥

جِن کیِئے تِسہِ ن چیتہِ بپُڑے ہر گُرمُکھ سوجھی پائی = ۲=
ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥
ہئُمَیے روگ سبھُ جگتُ بِیاپِیا تِن کئُ جنم مرن دُکھُ بھاری =
ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥

## (Page 736) ۷۳۶ پنّنا

گُر پرسادی کو وِرلا چھوُٹَیے تِسُ جن کئُ ہئُ بلِہاری = ۳=
ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥੩॥
جِن سِسٹِ ساجی سوئی ہر جانَیے تا کا روُپُ اپارو =
ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾ ਕਾ ਰੂਪੁ ਅਪਾਰੋ ॥
نانک آپے ویکھ ہر بِگسَیے گُرمُکھ برہم بیِچارو = ۴= ۳= ۱۴=
ਨਾਨਕ ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥
سوُہی مہلا ۴ =
ਸੂਹੀ ਮਹਲਾ ੪ ॥
کیِتا کرنا سرب رجائی کِچھُ کیِچَیے جے کر سکیِئَیے =
ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥
آپنا کیِتا کِچھوُ ن ہووَے جِئُ ہر بھاوَے تِئُ رکھیِئَیے = ۱=
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥
میرے ہر جیِئُ سبھُ کو تیرَے وسِ =
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥
اسا جورُ ناہی جے کِچھُ کر ہم ساکہ جِئُ بھاوَے تِوَے بکھسِ = ۱= رہائُ =
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥
سبھُ جیِئُ پِنّڈُ دیِیا تُدھُ آپے تُدھُ آپے کارَے لائِیا =
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
جیہا توُن ہُکمُ کرہِ تیہے کو کرم کماوَے جیہا تُدھُ دھُر لِکھ پائِیا = ۲=
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥
پنّچ تتُ کر تُدھُ سرِسٹ سبھ ساجی کوئی چھیوا کرِئُ جے کِچھُ کیِتا ہووَے =
ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥
اِکنا ستِگُرُ میل توُن بُجھاوہِ اِک منمُکھ کرہِ سِ رووَے = ۳=
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥

ہرِ کی وڈِیائی ہئُو آکھِ ن ساکا ہئُو مۄُرکھُ مُگدھُ نیِچانھُ ॥
ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥
جن نانک کئُو ہرِ بکھسِ لیَے میرے سُیامی سرنھاگتِ پئِیا اجانھُ ॥੪॥੪॥੧੫॥੨੪॥
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ ॥੪॥੪॥੧੫॥੨੪॥
راگُ سۄُہی مہلا ੫ گھرُ ੧
ਰਾਗੁ ਸੂਹੀ ਮਹਲਾ ੫ ਘਰੁ ੧
اِک اۄنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
باجیِگرِ جیَسے باجی پائی ॥
ਬਾਜੀਗਰਿ ਜੈਸੇ ਬਾਜੀ ਪਾਈ ॥
نانا رۄُپ بھیکھ دِکھلائی ॥
ਨਾਨਾ ਰੂਪ ਭੇਖ ਦਿਖਲਾਈ ॥
سانْگُ اُتارِ تھنّم٘ھِئو پاسارا ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥
تب ایکو ایکنّکارا ॥੧॥
ਤਬ ਏਕੋ ਏਕੰਕਾਰਾ ॥੧॥
کۄن رۄُپ د٘رِسٹِئو بِنساِئِئو ॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥
کتہِ گئِئو اُہُ کت تے آئِئو ॥੧॥ رہائُ ॥
ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥
جل تے اۄُٹھہِ انِک ترنّگا ॥
ਜਲ ਤੇ ਊਠਹਿ ਅਨਿਕ ਤਰੰਗਾ ॥
کنِک بھۄُکھن کیِنے بہُ رنّگا ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥
بیِجُ بیِجِ دیکھِئو بہُ پرکارا ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥
پھل پاکے تے ایکنّکارا ॥੨॥
ਫਲ ਪਾਕੇ ਤੇ ਏਕੰਕਾਰਾ ॥੨॥
سہس گھٹا مہِ ایکُ آکاسُ ॥
ਸਹਸ ਘਟਾ ਮਹਿ ਏਕੁ ਆਕਾਸੁ ॥

گھٹ پھُوٹے تے اوہی پرگاسُ ॥
ਘਟ ਫੂਟੇ ਤੇ ਓਹੀ ਪ੍ਰਗਾਸੁ ॥
بھرم لوبھ موہ مائِیا وِکار ॥
ਭਰਮ ਲੋਭ ਮੋਹ ਮਾਇਆ ਵਿਕਾਰ ॥
بھرم چھُوٹے تے ایکنّکار ॥۳॥
ਭ੍ਰਮ ਛੂਟੇ ਤੇ ਏਕੰਕਾਰ ॥੩॥
اوہُ اِبناسی بِنست ناہی ॥
ਓਹੁ ਅਬਿਨਾਸੀ ਬਿਨਸਤ ਨਾਹੀ ॥
ناکو آوۓ ناکو جاہی ॥
ਨਾ ਕੋ ਆਵੈ ਨਾ ਕੋ ਜਾਹੀ ॥
گُرِ پُورۓ ہئُمیَے ملُ دھوئی ॥
ਗੁਰਿ ਪੂਰੈ ਹਉਮੈ ਮਲੁ ਧੋਈ ॥
کہُ نانک میری پرم گِت ہوئی ॥۴॥۱॥
ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥
سُوہی مہلا ۵ ॥
ਸੂਹੀ ਮਹਲਾ ੫ ॥
کِیتا لوڑہ سو پربھ ہوئے ॥
ਕੀਤਾ ਲੋੜਹਿ ਸੋ ਪ੍ਰਭ ਹੋਇ ॥
تُجھ بِنُ دُوجا ناہی کوئے ॥
ਤੁਝ ਬਿਨੁ ਦੂਜਾ ਨਾਹੀ ਕੋਇ ॥
جو جنُ سیوے تِسُ پُورن کاج ॥
ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥
داس اپُنے کی راکھہُ لاج ॥۱॥
ਦਾਸ ਅਪੁਨੇ ਕੀ ਰਾਖਹੁ ਲਾਜ ॥੧॥
تیری سرنِ پُورن دئِیالا ॥
ਤੇਰੀ ਸਰਣਿ ਪੂਰਨ ਦਇਆਲਾ ॥
تُجھ بِنُ کونُ کرے پرِتپالا ॥۱॥ رہائو ॥
ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ ਰਹਾਉ ॥
جلِ تھلِ مہیئلِ رہِیا بھرپُورِ ॥
ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥

نِکٹ وسیَے ناہی پربھُ دوُر ॥
ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥
لوٗک پتیِیارےَ کچھوُ ن پائیِئیَے ॥
ਲੋਕ ਪਤੀਆਰੈ ਕਛੂ ਨ ਪਾਈਐ ॥
ساچِ لگیَے تا ہئُمیَے جائیِئیَے ॥۲॥
ਸਾਚਿ ਲਗੈ ਤਾ ਹਉਮੈ ਜਾਈਐ ॥੨॥

(Page 737) پنّنا ۷۳۷

جِس نوٗ لائے لئے سوٗ لاگیَے ॥
ਜਿਸ ਨੋ ਲਾਇ ਲਏ ਸੋ ਲਾਗੈ ॥
گِیان رتنُ انّترِ تِسُ جاگیَے ॥
ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥
دُرمتِ جائے پرم پدُ پائے ॥
ਦੁਰਮਤਿ ਜਾਇ ਪਰਮ ਪਦੁ ਪਾਏ ॥
گر پرسادی نامُ دھِیائے ॥۳॥
ਗੁਰ ਪਰਸਾਦੀ ਨਾਮੁ ਧਿਆਏ ॥੩॥
دُئے کر جوڑِ کرئُ ارداسِ ॥
ਦੁਇ ਕਰ ਜੋੜਿ ਕਰਉ ਅਰਦਾਸਿ ॥
تُدھُ بھاوےَ تا آنہِ راسِ ॥
ਤੁਧੁ ਭਾਵੈ ਤਾ ਆਣਹਿ ਰਾਸਿ ॥
کرِ کِرپا اپنی بھگتی لائے ॥
ਕਰਿ ਕਿਰਪਾ ਅਪਨੀ ਭਗਤੀ ਲਾਇ ॥
جن نانک پربھُ سدا دھِیائے ॥۴॥۲॥
ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥
سوٗہی مہلا ۵ ॥
ਸੂਹੀ ਮਹਲਾ ੫ ॥
دھنُ سوہاگنِ جو پربھوُ پچھانیَے ॥
ਧਨੁ ਸੋਹਾਗਨਿ ਜੋ ਪ੍ਰਭੂ ਪਛਾਣੈ ॥
مانیَے ہکمُ تجیَے ابھمانیَے ॥
ਮਾਨੈ ਹੁਕਮੁ ਤਜੈ ਅਭਿਮਾਨੈ ॥

پِرِءَ سِئُو راتی رلِیا مانِیَے ॥۱॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥
سُنِ سکھیئے پربھ مِلݨ نِیسانی ॥
ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥
منُ تنُ اَرِپ تجِ لاج لوکانی ॥۱॥ رہائو ॥
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ ॥
سکھی سہیلی کئُو سمجھاوَے ॥
ਸਖੀ ਸਹੇਲੀ ਕਉ ਸਮਝਾਵੈ ॥
سوئی کماوَے جو پربھ بھاوَے ॥
ਸੋਈ ਕਮਾਵੈ ਜੋ ਪ੍ਰਭ ਭਾਵੈ ॥
سا سوہاگݨِ اَنّک سماوَے ॥۲॥
ਸਾ ਸੋਹਾਗਣਿ ਅੰਕਿ ਸਮਾਵੈ ॥੨॥
گَرِب گہیلی مہلُ ن پاوَے ॥
ਗਰਬਿ ਗਹੇਲੀ ਮਹਲੁ ਨ ਪਾਵੈ ॥
پھِرِ پچھُتاوَے جب رَیݨِ بِہاوَے ॥
ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥
کرمہیݨِ منمُکھ دُکھُ پاوَے ॥۳॥
ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥
بِنئُو کری جے جاݨا دُورِ ॥
ਬਿਨਉ ਕਰੀ ਜੇ ਜਾਣਾ ਦੂਰਿ ॥
پربھُ اَبِناسی رہیا بھرپُورِ ॥
ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥
جنُ نانکُ گاوَے دیکھ ہدُورِ ॥۴॥۳॥
ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥
سُوہی مہلا ۵ ॥
ਸੂਹੀ ਮਹਲਾ ੫ ॥
گِرہُ وسِ گُرِ کِینا ہئُو گھر کی نارِ ॥
ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥
دس داسی کرِ دِینی بھتارِ ॥
ਦਸ ਦਾਸੀ ਕਰਿ ਦੀਨੀ ਭਤਾਰਿ ॥

سگل سمگری میَے گھر کی جوڑی ॥
ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥
آس پیاسی پِر کئو لوڑی ॥١॥
ਆਸ ਪਿਆਸੀ ਪਿਰ ਕਉ ਲੋੜੀ ॥੧॥
کوَن کہا گُن کنّت پیارے ॥
ਕਵਨ ਕਹਾ ਗੁਨ ਕੰਤ ਪਿਆਰੇ ॥
سگھڑ سروُپ دئِیال مُرارے ॥١॥ رہائو ॥
ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥
ستُ سیِگارُ بھئو انّجنُ پائِیا ॥
ਸਤੁ ਸੀਗਾਰੁ ਭਉ ਅੰਜਨੁ ਪਾਇਆ ॥
انّمرت نامُ تنّبولُ مُکھ کھائِیا ॥
ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥
کنّگن بستر گہنے بنے سُہاوے ॥
ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥
دھن سبھ سکھ پاوئے جاں پِرُ گھرِ آوئے ॥٢॥
ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥
گُن کامن کرِ کنّتُ ریِجھائِیا ॥
ਗੁਣ ਕਾਮਣ ਕਰਿ ਕੰਤੁ ਰੀਝਾਇਆ ॥
وسِ کرِ لینا گُرِ بھرمُ چُکائِیا ॥
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥
سبھ تے اوُچا منّدرُ میرا ॥
ਸਭ ਤੇ ਊਚਾ ਮੰਦਰੁ ਮੇਰਾ ॥
سبھ کامنِ تِیاگی پرِئو پریِتمُ میرا ॥٣॥
ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥
پرگٹِیا سوُرُ جوتِ اُجیِیارا ॥
ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥
سیج وِچھائی سردھ اپارا ॥
ਸੇਜ ਵਿਛਾਈ ਸਰਧ ਅਪਾਰਾ ॥
نو رنگ لالُ سیج راون آئِیا ॥
ਨਵ ਰੰਗ ਲਾਲੁ ਸੇਜ ਰਾਵਣ ਆਇਆ ॥

جن نانک پِر دھن مِل سُکھُ پائِیا ॥۴॥۴॥
ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥
سوُہی مہلا ۵ ॥
ਸੂਹੀ ਮਹਲਾ ੫ ॥
اُمکِئو ہیِئو مِلن پربھ تائی ॥
ਉਮਕਿਓ ਹੀਉ ਮਿਲਨ ਪ੍ਰਭ ਤਾਈ ॥
کھوجت چرِئو دیکھئو پرِئ جائی ॥
ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥
سُنت سدیسرو پرِئ گرِہ سیج وِچھائی ॥
ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥
بھرِم بھرِم آئِئو تئو ندرِ ن پائی ॥۱॥
ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥
کِن بِدھ ہیِئرو دھیِرے نِمانو ॥
ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥
مِلُ ساجن ہئو تُجھُ کُربانو ॥۱॥ رہائو ॥
ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥
ایکا سیج وِچھی دھن کنّتا ॥
ਏਕਾ ਸੇਜ ਵਿਛੀ ਧਨ ਕੰਤਾ ॥
دھن سوُتی پرِ ُسد جاگنّتا ॥
ਧਨ ਸੂਤੀ ਪਿਰੁ ਸਦ ਜਾਗੰਤਾ ॥
پیِئو مدرو دھن متونّتا ॥
ਪੀਓ ਮਦਰੋ ਧਨ ਮਤਵੰਤਾ ॥
دھن جاگیَے جے پرِ ُبولنّتا ॥۲॥
ਧਨ ਜਾਗੈ ਜੇ ਪਿਰੁ ਬੋਲ ਤਾ ॥੨॥
بھئی نِراسی بہُتُ دِن لاگے ॥
ਭਈ ਨਿਰਾਸੀ ਬਹੁਤੁ ਦਿਨ ਲਾਗੇ ॥
دیس دِسنّتر میَے سگلے جھاگے ॥
ਦੇਸ ਦਿਸੰਤਰ ਮੈ ਸਗਲੇ ਝਾਗੇ ॥

کِھن رہن ن پاوئو بِن پگ پاگے =

ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥

ہوئے کِرپالُ پربھ مِلہ سبھاگے = ۳=

ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥

بھئِئو کِرپالُ ستسنّگ مِلائِیا =

ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥

بُوجھی تپت گھرہِ پرُ پائِیا =

ਬੂਝੀ ਤਪਤਿ ਘਰਹਿ ਪਿਰੁ ਪਾਇਆ ॥

سگل سیِگار ہُنِ مُجھہِ سُہائِیا =

ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥

کہُ نانک گُرِ بھرمُ چُکائِیا = ۴=

ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥

جہ دیکھا تہ پرُ ہیَے بھائی =

ਜਹ ਦੇਖਾ ਤਹ ਪਿਰੁ ਹੈ ਭਾਈ ॥

کھولِ‌چیِنہےئو کپاٹُ تا منُ ٹھہرائی = ۱= رہائو دُوجا = ۵=

ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥

سُوہی مہلا ۵ =

ਸੂਹੀ ਮਹਲਾ ੫ ॥

کِیا گُݨ تیرے سارِ سم‌چیِنہےالی موہِ نِرگُن کے داتارے =

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ ਮੋਹਿ ਨਿਰਗੁਨ ਕੇ ਦਾਤਾਰੇ ॥

بیَے کھرِیدُ کِیا کرے چترُائی اِہُ جیِئو پِنڈُ سبھُ تھارے = ۱=

ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥

لال رنّگیِلے پریِتم منموہن تیرے درسن کئو ہم بارے = ۱= رہائو =

ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥

پربھُ داتا موہِ دیِنُ بھیکھاری تُم‌چیِنہے سدا سدا اُپکارے =

ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ੍ਹ ਸਦਾ ਸਦਾ ਉਪਕਾਰੇ ॥

سو کِچھُ ناہی جِ میَے تے ہوَوَے میرے ٹھاکُر اگم اپارے = ۲=

ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥

کِیا سیو کماوئو کِیا کہِ رِیجھاوئو بِدھ کِتُ پاوئو درسارے ॥
ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥
مِت نہی پائیئیے انتُ ن لہیئیے منُ ترسیے چرنارے ॥۳॥
ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥
پاوئو دانُ ڈھیٹھُ ہوئے ماگئو مُکھ لاگیے سنّت رینارے ॥
ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥
جن نانک کئو گُر کِرپا دھاری پربھ ہاتھ دیئے نِستارے ॥۴॥۶॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥
سُوہی مہلا ۵ گھرُ ۳
ਸੂਹੀ ਮਹਲਾ ੫ ਘਰੁ ੩
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سیوا تھوری ماگنُ بہُتا ॥
ਸੇਵਾ ਥੋਰੀ ਮਾਗਨੁ ਬਹੁਤਾ ॥
مہلُ ن پاوے کہتو پہُتا ॥۱॥
ਮਹਲੁ ਨ ਪਾਵੈ ਕਹਤੋ ਪਹੁਤਾ ॥੧॥
جو پرئ مانے تِن کی رِیسا ॥
ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥
کُوڑے مُورکھ کی ہاٹھیسا ॥۱॥ رہائو ॥
ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥
بھیکھ دِکھاوے سچُ ن کماوے ॥
ਭੇਖ ਦਿਖਾਵੈ ਸਚੁ ਨ ਕਮਾਵੈ ॥
کہتو مہلی نِکٹ ن آوے ॥۲॥
ਕਹਤੋ ਮਹਲੀ ਨਿਕਟਿ ਨ ਆਵੈ ॥੨॥
اتیتُ سدائے مائِیا کا ماتا ॥
ਅਤੀਤੁ ਸਦਾਏ ਮਾਇਆ ਕਾ ਮਾਤਾ ॥
من نہی پریت کہیے مُکھ راتا ॥۳॥
ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥੩॥
کہُ نانک پربھ بِنئو سُنِیجیے ॥
ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥

کُچل کٹھور کامی مُکت کیجیَے ॥۴॥
ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥
درسن دیکھے کی وڈِیائی ॥
ਦਰਸਨ ਦੇਖੇ ਕੀ ਵਡਿਆਈ ॥
تُم سُکھداتے پُرکھ سُبھائی ॥۱॥ رہائو دُوجا ॥۱॥۸॥
ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੮॥
سُوہی مہلا ۵ ॥
ਸੂਹੀ ਮਹਲਾ ੫ ॥
بُرے کام کئو اُوٹھ کھلوئیا ॥
ਬੁਰੇ ਕਾਮ ਕਉ ਊਠਿ ਖਲੋਇਆ ॥
نام کی بیلا پیَے پیَے سوئیا ॥۱॥
ਨਾਮ ਕੀ ਬੇਲਾ ਪੈ ਪੈ ਸੋਇਆ ॥੧॥
ائُسر اپنا بُوجھیَے ن اِیانا ॥
ਅਉਸਰੁ ਅਪਨਾ ਬੂਝੈ ਨ ਇਆਨਾ ॥
مائِیا موہ رنّگ لپٹانا ॥۱॥ رہائو ॥
ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ ॥
لوبھ لہر کئو بِگس پھُول بیَٹھا ॥
ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥
سادھ جنا کا درس ن ڈِیٹھا ॥۲॥
ਸਾਧ ਜਨਾ ਕਾ ਦਰਸੁ ਨ ਡੀਠਾ ॥੨॥
کبہُوں ن سمجھیَے اگیان گوارا ॥
ਕਬਹੂ ਨ ਸਮਝੈ ਅਗਿਆਨੁ ਗਵਾਰਾ ॥
بہُر بہُر لپٹِئو جنّجارا ॥۱॥ رہائو ॥
ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ ਰਹਾਉ ॥
بِکھیَے ناد کرن سُن بھِینا ॥
ਬਿਖੈ ਨਾਦ ਕਰਨ ਸੁਣਿ ਭੀਨਾ ॥
ہر جس سُنت آلس من کِینا ॥۳॥
ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥
دِرسٹ ناہی رے پیکھت انّدھے ॥
ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥

چھوڑ جاہ جھوُٹھے سبھ دھںدھے ॥ ۱॥ رہائو ॥
ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥
کہُ نانک پربھ بکھس کریِجےَ ॥
ਕਹੁ ਨਾਨਕ ਪ੍ਰਭ ਬਖਸ ਕਰੀਜੈ ॥



کرِ کرِپا موہِ سادھسنّگُ دیِجےَ ॥ ۴॥
ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ ॥੪॥
تئو کِچھُ پائیِئےَ جئو ہوئیِئےَ رینا ॥
ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥
جِسہِ بُجھائے تِسُ نامُ لیَنا ॥ ۱॥ رہائو ॥ ۲॥ ۸॥
ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥
سوُہی مہلا ۵ ॥
ਸੂਹੀ ਮਹਲਾ ੫ ॥
گھر مہِ ٹھاکرُ ندرِ ن آوےَ ॥
ਘਰ ਮਹਿ ਠਾਕੁਰੁ ਨਦਰਿ ਨ ਆਵੈ ॥
گل مہِ پاہنھُ لےَ لٹکاوےَ ॥ ۱॥
ਗਲ ਮਹਿ ਪਾਹਣੁ ਲੈ ਲਟਕਾਵੈ ॥੧॥
بھرمے بھوُلا ساکتُ پھِرتا ॥
ਭਰਮੇ ਭੂਲਾ ਸਾਕਤੁ ਫਿਰਤਾ ॥
نیِرُ بِرولےَ کھپِ کھپِ مرتا ॥ ۱॥ رہائو ॥
ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥
جِسُ پاہنھ کئو ٹھاکرُ کہتا ॥
ਜਿਸੁ ਪਾਹਣ ਕਉ ਠਾਕੁਰੁ ਕਹਤਾ ॥
اوہُ پاہنھُ لےَ اُس کئو ڈُبتا ॥ ۲॥
ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥
گنُہگار لوُنھ ہرامی ॥
ਗੁਨਹਗਾਰ ਲੂਣ ਹਰਾਮੀ ॥
پاہنھ ناو ن پارگِرامی ॥ ۳॥
ਪਾਹਣ ਨਾਵ ਨ ਪਾਰਗਿਰਾਮੀ ॥੩॥

گر مِل نانک ٹھاکرُ جاتا ॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥
جل تھل مہیئل پوُرن بِدھاتا ॥۴॥۳॥۹॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥
سوُہی مہلا ۵ ॥
ਸੂਹੀ ਮਹਲਾ ੫ ॥
لالنُ راوِیا کون گتی ری ॥
ਲਾਲਨੁ ਰਾਵਿਆ ਕਵਨ ਗਤੀ ਰੀ ॥
سکھی بتاوہُ مُجھہِ متی ری ॥۱॥
ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥
سوُہب سوُہب سوُہوی ॥
ਸੂਹਬ ਸੂਹਬ ਸੂਹਵੀ ॥
اپنے پ٘ریتم کیَے رنّگ رتی ॥۱॥ رہائو ॥
ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ ਰਹਾਉ ॥
پاو ملوئو سنّگ نیَن بھتیِری ॥
ਪਾਵ ਮਲੋਵਉ ਸੰਗਿ ਨੈਨ ਭਤੀਰੀ ॥
جہا پٹھاوہُ جائںئو تتی ری ॥۲॥
ਜਹਾ ਪਠਾਵਹੁ ਜਾਂਉ ਤਤੀ ਰੀ ॥੨॥
جپ تپ سنّجم دیئو جتی ری ॥
ਜਪ ਤਪ ਸੰਜਮ ਦੇਉ ਜਤੀ ਰੀ ॥
اِک نِمکھ مِلاوہُ موہِ پ٘رانپتی ری ॥۳॥
ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥
مانُ تانُ اہنّبُدھ ہتی ری ॥
ਮਾਣੁ ਤਾਣੁ ਅਹੰਬੁਧਿ ਹਤੀ ਰੀ ॥
سا نانک سوہاگوتی ری ॥۴॥۴॥۱۰॥
ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥
سوُہی مہلا ۵ ॥
ਸੂਹੀ ਮਹਲਾ ੫ ॥
توُ جیِونُ توُ پ٘ران ادھارا ॥
ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥

تُجھ ہی پیکھ پیکھ منُ سادھارا ॥۱॥
ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥
تُوں ساجنُ تُوں پ٘ریتمُ میرا ॥
ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥
چِتہِ ن بِسرہِ کاہُوں بیرا ॥۱॥ رہائو ॥
ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ ਰਹਾਉ ॥
بیَے کھریدُ ہئو داسرو تیرا ॥
ਬੈ ਖਰੀਦੁ ਹਉ ਦਾਸਰੋ ਤੇਰਾ ॥
تُوں بھارو ٹھاکُرُ گُݨی گہیرا ॥۲॥
ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥
کوٹ داس جا کیَے دربارے ॥
ਕੋਟਿ ਦਾਸ ਜਾ ਕੈ ਦਰਬਾਰੇ ॥
نِمکھ نِمکھ وسیَے تِن٘ہ نالے ॥۳॥
ਨਿਮਖ ਨਿਮਖ ਵਸੈ ਤਿਨ੍ਹ ਨਾਲੇ ॥੩॥
ہئو کِچھُ ناہی سبھُ کِچھُ تیرا ॥
ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥
اوت پوت نانک سنّگ بسیرا ॥۴॥۵॥۱۱॥
ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥
سُوہی مہلا ۵ ॥
ਸੂਹੀ ਮਹਲਾ ੫ ॥
سُوکھ مہل جا کے اُوچ دُیارے ॥
ਸੂਖ ਮਹਲ ਜਾ ਕੇ ਊਚ ਦੁਆਰੇ ॥
تا مہِ واسہِ بھگت پِیارے ॥۱॥
ਤਾ ਮਹਿ ਵਾਸਹਿ ਭਗਤ ਪਿਆਰੇ ॥੧॥
سہج کتھا پ٘ربھ کی اَت میٹھی ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥
وِرلیَے کاہُوں نیترہُ ڈیٹھی ॥۱॥ رہائو ॥
ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ ॥
تہ گیِت ناد اکھارے سنّگا ॥
ਤਹ ਗੀਤ ਨਾਦ ਅਖਾਰੇ ਸੰਗਾ ॥

اؤُہا سنّت کرہہ ہر رنّگا ॥੨॥
ਊਹਾ ਸੰਤ ਕਰਹਿ ਹਰਿ ਰੰਗਾ ॥੨॥
تہ مرنُ ن جیِونُ سوگُ ن ہرکھا ॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥
ساچ نام کی انّم٘رت ورکھا ॥੩॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥
گُہج کتھا اِہ گُر تے جانی ॥
ਗੁਹਜ ਕਥਾ ਇਹ ਗੁਰ ਤੇ ਜਾਣੀ ॥
نانکُ بولیَے ہر ہر بانی ॥੪॥੬॥੧੨॥
ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥
سوُہی مہلا ۵ ॥
ਸੂਹੀ ਮਹਲਾ ੫ ॥
جا کیَے درس پاپ کوٹ اُتارے ॥
ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥
بھیٹت سنّگ اِہُ بھوجلُ تارے ॥੧॥
ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥
اوئے ساجن اوئے میِت پیارے ॥
ਓਇ ਸਾਜਨ ਓਇ ਮੀਤ ਪਿਆਰੇ ॥
جو ہم کئو ہر نامُ چِتارے ॥੧॥ رہائو ॥
ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥
جا کا سبدُ سُنت سُکھ سارے ॥
ਜਾ ਕਾ ਸਬਦੁ ਸੁਨਤ ਸੁਖ ਸਾਰੇ ॥
جا کی ٹہل جمدوُت بِدارے ॥੨॥
ਜਾ ਕੀ ਟਹਲ ਜਮਦੂਤ ਬਿਦਾਰੇ ॥੨॥
جا کی دھیِرک اِسُ منہہ سدھارے ॥
ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥
جا کیَے سِمرن مُکھ اُجلارے ॥੩॥
ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥
پ٘ربھ کے سیوک پ٘ربھ آپ سوارے ॥
ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥

سرنِ نانک تِن چھینہے سد بلِہارے ॥۴॥۷॥۱۳॥
ਸਰਣਿ ਨਾਨਕ ਤਿਨ੍ ਸਦ ਬਲਿਹਾਰੇ ॥੪॥੭॥੧੩॥

پنّا ۷۴۰ (Page 740)

سوُہی مہلا ۵ ॥
ਸੂਹੀ ਮਹਲਾ ੫ ॥
رہنُ ن پاوہِ سُرِ نر دیوا ॥
ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥
اوُٹھِ سِدھارے کرِ مُنِ جن سیوا ॥۱॥
ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥
جیِوت پیکھے جِن چھینہےی ہرِ ہرِ دھِیائِیا ॥
ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥
سادھسنّگِ تِن چھینہےی درسنُ پائِیا ॥۱॥ رہائو ॥
ਸਾਧਸੰਗਿ ਤਿਨ੍ਹੀ ਦਰਸਨੁ ਪਾਇਆ ॥੧॥ ਰਹਾਉ ॥
بادِساہ ساہ واپاری مرنا ॥
ਬਾਦਿਸਾਹ ਸਾਹ ਵਾਪਾਰੀ ਮਰਨਾ ॥
جو دیِسےَ سو کالہِ کھرنا ॥۲॥
ਜੋ ਦੀਸੈ ਸੋ ਕਾਲਹਿ ਖਰਨਾ ॥੨॥
کوُڑےَ موہِ لپٹِ لپٹانا ॥
ਕੂੜੈ ਮੋਹਿ ਲਪਟਿ ਲਪਟਾਨਾ ॥
چھوڈِ چلِیا تا پھِرِ پچھُتانا ॥۳॥
ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥
کِرپا نِدھان نانک کئُ کرہُ داتِ ॥
ਕਿ੍ਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥
نامُ تیرا جپی دِنُ راتِ ॥۴॥۸॥۱۴॥
ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥
سوُہی مہلا ۵ ॥
ਸੂਹੀ ਮਹਲਾ ੫ ॥
گھٹ گھٹ انّترِ تُمہِ بسارے ॥
ਘਟ ਘਟ ਅੰਤਰਿ ਤੁਮਹਿ ਬਸਾਰੇ ॥

سگل سمگری سُورت تُمارے ۔ ۱۔
ਸਗਲ ਸਮਗ੍ਰੀ ਸੂਤਿ ਤੁਮਾਰੇ ॥੧॥
تُوں پریتم تُوں پران ادھارے ۔
ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥
تُم ہی پیکھ پیکھ منُ بگسارے ۔ ۱۔ رہائو ۔
ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ ਰਹਾਉ ॥
انک جوُن بھرم بھرم بھرم ہارے ۔
ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥
اوٹ گہی اب سادھ سنّگارے ۔ ۲۔
ਓਟ ਗਹੀ ਅਬ ਸਾਧ ਸੰਗਾਰੇ ॥੨॥
اگم اگوچرُ الکھ اپارے ۔
ਅਗਮ ਅਗੋਚਰੁ ਅਲਖ ਅਪਾਰੇ ॥
نانکُ سمرۓ دِنُ رینارے ۔ ۳۔ ۹۔ ۱۵۔
ਨਾਨਕੁ ਸਿਮਰੈ ਦਿਨੁ ਰੈਨਾਰੇ ॥੩॥੯॥੧੫॥
سوُہی مہلا ۵ ۔
ਸੂਹੀ ਮਹਲਾ ੫ ॥
کون کاج مائیا وڈیائی ۔
ਕਵਨ ਕਾਜ ਮਾਇਆ ਵਡਿਆਈ ॥
جا کئو بنست بار ن کائی ۔ ۱۔
ਜਾ ਕਉ ਬਿਨਸਤ ਬਾਰ ਨ ਕਾਈ ॥੧॥
اِہُ سُپنا سوُوت نہی جانیٔے ۔
ਇਹੁ ਸੁਪਨਾ ਸੋਵਤ ਨਹੀ ਜਾਨੈ ॥
اچیت بوستھا مہِ لپٹانیٔے ۔ ۱۔ رہائو ۔
ਅਚੇਤ ਬਿਵਸਥਾ ਮਹਿ ਲਪਟਾਨੈ ॥੧॥ ਰਹਾਉ ॥
مہا موُہ موُہئو گاوارا ۔
ਮਹਾ ਮੋਹਿ ਮੋਹਿਓ ਗਾਵਾਰਾ ॥
پیکھت پیکھت اوُٹھ سدھارا ۔ ۲۔
ਪੇਖਤ ਪੇਖਤ ਊਠਿ ਸਿਧਾਰਾ ॥੨॥
اوُچ تے اوُچ تا کا دربارا ۔
ਊਚ ਤੇ ਊਚ ਤਾ ਕਾ ਦਰਬਾਰਾ ॥

کئی جنّت بناہِ اُپارا ॥۳॥
ਕਈ ਜੰਤ ਬਿਨਾਹਿ ਉਪਾਰਾ ॥੩॥
دؤُسر ہؤیا ناکؤ ہؤئی ॥
ਦੂਸਰ ਹੋਆ ਨਾ ਕੋ ਹੋਈ ॥
جپِ نانک پربھ ایکؤ سؤئی ॥۴॥۱۰॥۱۶॥
ਜਪਿ ਨਾਨਕ ਪ੍ਰਭ ਏਕੋ ਸੋਈ ॥੪॥੧੦॥੧੬॥
سؤُہی مہلا ۵ ॥
ਸੂਹੀ ਮਹਲਾ ੫ ॥
سمر سمر تاکئؤ ہئؤ جیِوا ॥
ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥
چرن کمل تیرے دھؤئے دھؤئے پیِوا ॥۱॥
ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥੧॥
سؤ ہر میرا انّترجامی ॥
ਸੋ ਹਰਿ ਮੇਰਾ ਅੰਤਰਜਾਮੀ ॥
بھگت جناکیَے سنّگِ سُیامی ॥۱॥ رہائؤ ॥
ਭਗਤ ਜਨਾ ਕੈ ਸੰਗਿ ਸੁਆਮੀ ॥੧॥ ਰਹਾਉ ॥
سُنِ سُنِ انّمرت نامُ دھیاوا ॥
ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥
آٹھ پہر تیرے گُن گاوا ॥۲॥
ਆਠ ਪਹਰ ਤੇਰੇ ਗੁਣ ਗਾਵਾ ॥੨॥
پیکھ پیکھ لیِلا منِ آنّدا ॥
ਪੇਖਿ ਪੇਖਿ ਲੀਲਾ ਮਨਿ ਆਨ ਦਾ ॥
گن اپار پربھ پرمانّدا ॥۳॥
ਗੁਣ ਅਪਾਰ ਪ੍ਰਭ ਪਰਮਾਨ ਦਾ ॥੩॥
جاکیَے سمرن کچھُ بھئؤ ن بیاپیَے ॥
ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ ॥
سدا سدا نانک ہر جاپیَے ॥۴॥۱۱॥۱۷॥
ਸਦਾ ਸਦਾ ਨਾਨਕ ਹਰਿ ਜਾਪੈ ॥੪॥੧੧॥੧੭॥
سؤُہی مہلا ۵ ॥
ਸੂਹੀ ਮਹਲਾ ੫ ॥

گر کیَے بچن رِدئے دھیانُ دھاری ۔
ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥
رسنا جاپُ جپئُو بنواری ۔۔1۔۔
ਰਸਨਾ ਜਾਪੁ ਜਪਉ ਬਨਵਾਰੀ ॥੧॥
سپھل مۄُرت درسن بلِہاری ۔
ਸਫਲ ਮੂਰਤਿ ਦਰਸਨ ਬਲਿਹਾਰੀ ॥
چرن کمل من پران ادھاری ۔۔1۔۔ رہائو ۔
ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ ਰਹਾਉ ॥
سادھسنّگ جنم مرن نِواری ۔
ਸਾਧਸੰਗਿ ਜਨਮ ਮਰਣ ਨਿਵਾਰੀ ॥
انّمرت کتھا سُن کرن ادھاری ۔۔2۔۔
ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥੨॥
کام کرۄدھ لۄبھ مۄہ تجاری ۔
ਕਾਮ ਕ੍ਰੋਧ ਲੋਭ ਮੋਹ ਤਜਾਰੀ ॥
دِرڑ نام دانُ اِسنانُ سُچاری ۔۔3۔۔
ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥
کہُ نانک اِہُ تتُ بیِچاری ۔
ਕਹੁ ਨਾਨਕ ਇਹੁ ਤਤੁ ਬੀਚਾਰੀ ॥
رام نام جپ پار اُتاری ۔۔4۔۔12۔۔18۔۔
ਰਾਮ ਨਾਮ ਜਪਿ ਪਾਰਿ ਉਤਾਰੀ ॥੪॥੧੨॥੧੮॥
سۄُہی مہلا 5 ۔
ਸੂਹੀ ਮਹਲਾ ੫ ॥
لۄبھ مۄہ مگن اپرادھی ۔
ਲੋਭਿ ਮੋਹਿ ਮਗਨ ਅਪਰਾਧੀ ॥

پنّنا 741 (Page 741)

کرنہار کی سیو ن سادھی ۔۔1۔۔
ਕਰਣਹਾਰ ਕੀ ਸੇਵ ਨ ਸਾਧੀ ॥੧॥
پتِت پاون پربھ نام تُمارے ۔
ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥

راکھ لیہُ موہِ نرگُنیارے ॥١॥ رہائو ॥

ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ ਰਹਾਉ ॥

تُوں داتا پربھ انّترجامی ॥

ਤੂੰ ਦਾਤਾ ਪ੍ਰਭ ਅੰਤਰਜਾਮੀ ॥

کاچی دیہ مانکھ ابھمانی ॥٢॥

ਕਾਚੀ ਦੇਹ ਮਾਨੁਖ ਅਭਿਮਾਨੀ ॥੨॥

سُیاد باد ایِرکھ مد مائِیا ॥

ਸੁਆਦ ਬਾਦ ਈਰਖ ਮਦ ਮਾਇਆ ॥

اِن سنّگِ لاگِ رتن جنمُ گوائِیا ॥٣॥

ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥

دُکھ بھنّجن جگجیِون ہر رائِیا ॥

ਦੁਖ ਭੰਜਨ ਜਗਜੀਵਨ ਹਰਿ ਰਾਇਆ ॥

سگل تیاگِ نانکُ سرنائِیا ॥٤॥٣١॥٩١॥

ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥

سُوہی مہلا ٥ ॥

ਸੂਹੀ ਮਹਲਾ ੫ ॥

پیکھت چاکھت کہیِئت انّدھا سُنیِئت سُنیِئےَ ناہی ॥

ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥

نِکٹ وستُ کئُ جانھےَ دوُرے پاپی پاپ کماہی ॥١॥

ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥੧॥

سو کِچھُ کرِ جِتُ چھُٹہِ پرانی ॥

ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥

ہرِ ہرِ نامُ جپِ انّمرت بانی ॥١॥ رہائو ॥

ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥੧॥ ਰਹਾਉ ॥

گھور مہل سدا رنّگِ راتا ॥

ਘੋਰ ਮਹਲ ਸਦਾ ਰੰਗਿ ਰਾਤਾ ॥

سنّگِ تُمھارےَ کچھوُ ن جاتا ॥٢॥

ਸੰਗਿ ਤੁਮ੍ਹ੍ਹਾਰੈ ਕਛੂ ਨ ਜਾਤਾ ॥੨॥

رکھہِ پوچارِ ماٹی کا بھانّڈا ॥

ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥

اِت کُچِیل مِلیَے جم ڈانڈا ॥ ۳॥
ਅਤਿ ਕੁਚੀਲ ਮਿਲੈ ਜਮ ਡਾਂਡਾ ॥੩॥
کام کرۏدھ لۏبھِ مۏہِ بادھا ॥
ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥
مہا گرت مہِ نِگھرت جاتا ॥ ۴॥
ਮਹਾ ਗਰਤ ਮਹਿ ਨਿਘਰਤ ਜਾਤਾ ॥੪॥
نانک کی ارداسِ سُݨیجیَے ॥
ਨਾਨਕ ਕੀ ਅਰਦਾਸਿ ਸੁਣੀਜੈ ॥
ڈۄُبت پاہن پربھ میرے لیِجیَے ॥ ۵॥ ۱۴॥ ۲۰॥
ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥੫॥੧੪॥੨੦॥
سۄُہی مہلا ۵ ॥
ਸੂਹੀ ਮਹਲਾ ੫ ॥
جیِوت مرَے بُجھَیے پربھُ سۏئے ॥
ਜੀਵਤ ਮਰੈ ਬੁਝੈ ਪ੍ਰਭੁ ਸੋਇ ॥
تِسُ جن کرمِ پراپتِ ہۏئے ॥ ۱॥
ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥
سُݨِ ساجن اِئو دُترُ تریِئیَے ॥
ਸੁਣਿ ਸਾਜਨ ਇਉ ਦੁਤਰੁ ਤਰੀਐ ॥
مِلِ سادھۄُ ہرِ نامُ اُچریِئیَے ॥ ۱॥ رہائو ॥
ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ ਰਹਾਉ ॥
ایک بِنا دۄُجا نہی جانیَے ॥
ਏਕ ਬਿਨਾ ਦੂਜਾ ਨਹੀ ਜਾਨੈ ॥
گھٹ گھٹ انّترِ پار برہمُ پچھانیَے ॥ ۲॥
ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ ॥੨॥
جۏ کِچھُ کرَے سۏئی بھل مانیَے ॥
ਜੋ ਕਿਛੁ ਕਰੈ ਸੋਈ ਭਲ ਮਾਨੈ ॥
آدِ انّت کی کیِمتِ جانیَے ॥ ۳॥
ਆਦਿ ਅੰਤ ਕੀ ਕੀਮਤਿ ਜਾਨੈ ॥੩॥
کہُ نانک تِسُ جن بلِہاری ॥
ਕਹੁ ਨਾਨਕ ਤਿਸੁ ਜਨ ਬਲਿਹਾਰੀ ॥

جا کیَے ہِردےَ وسہِ مُراری = ۴= ۱۵= ۲۱=
ਜਾ ਕੈ ਹਿਰਦੈ ਵਸਹਿ ਮੁਰਾਰੀ ॥੪॥੧੫॥੨੧॥
سوُہی مہلا ۵ =
ਸੂਹੀ ਮਹਲਾ ੫ ॥
گُرُ پرمیسرُ کرنھیَہارُ =
ਗੁਰੁ ਪਰਮੇਸਰੁ ਕਰਣੈਹਾਰੁ ॥
سگل س٘رسٹِ کئُ دے آدھارُ = ۱=
ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥
گُر کے چرن کمل من دھِیائے =
ਗੁਰ ਕੇ ਚਰਣ ਕਮਲ ਮਨ ਧਿਆਇ ॥
دوُکھُ دردُ اِسُ تن تے جائے = ۱= رہائُ =
ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥
بھوجلِ ڈوُبت ستِگُرُ کاڈھیَے =
ਭਵਜਲਿ ਡੂਬਤ ਸਤਿਗੁਰੁ ਕਾਢੈ ॥
جنم جنم کا ٹوُٹا گاڈھیَے = ۲=
ਜਨਮ ਜਨਮ ਕਾ ਟੂਟਾ ਗਾਢੈ ॥੨॥
گُر کی سیوا کرہُ دِنُ راتِ =
ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥
سوُکھ سہج منِ آوےَ سانْتِ = ۳=
ਸੂਖ ਸਹਜ ਮਨਿ ਆਵੈ ਸਾਂਤਿ ॥੩॥
ستِگُر کی رینُ وڈبھاگی پاوےَ =
ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥
نانک گُر کئُ سد بلِ جاوےَ = ۴= ۱۶= ۲۲=
ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥
سوُہی مہلا ۵ =
ਸੂਹੀ ਮਹਲਾ ੫ ॥
گُر اپُنے اوُپرِ بلِ جائیِئےَ =
ਗੁਰ ਅਪੁਨੇ ਊਪਰਿ ਬਲਿ ਜਾਈਐ ॥
آٹھ پہر ہرِ ہرِ جسُ گائیِئےَ = ۱=
ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥

سمرئو سو پربھُ اپنا سُیامی ॥
ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥
سگل گھٹا کا انّترجامی ॥۱॥ رہائو ॥
ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ ॥
چرن کمل سئو لاگی پریت ॥
ਚਰਣ ਕਮਲ ਸਿਉ ਲਾਗੀ ਪ੍ਰੀਤਿ ॥
ساچی پوُرن نرمل ریت ॥۲॥
ਸਾਚੀ ਪੂਰਨ ਨਿਰਮਲ ਰੀਤਿ ॥੨॥
سنّت پرسادِ وسیَے من ماہی ॥
ਸੰਤ ਪ੍ਰਸਾਦਿ ਵਸੈ ਮਨ ਮਾਹੀ ॥
جنم جنم کے کلوِکھ جاہی ॥۳॥
ਜਨਮ ਜਨਮ ਕੇ ਕਿਲਵਿਖ ਜਾਹੀ ॥੩॥
کر کرپا پربھ دین دئیالا ॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
نانکُ ماگیَے سنّت روالا ॥۴॥۱۷॥۳۲॥
ਨਾਨਕੁ ਮਾਗੈ ਸੰਤ ਰਵਾਲਾ ॥੪॥੧੭॥੨੩॥

پنّنا ۷۴۲ (Page 742)

سوُہی مہلا ۵ ॥
ਸੂਹੀ ਮਹਲਾ ੫ ॥
درسنُ دیکھ جیِواگر تیرا ॥
ਦਰਸਨੁ ਦੇਖਿ ਜੀਵਾ ਗੁਰ ਤੇਰਾ ॥
پوُرن کرمُ ہوئے پربھ میرا ॥۱॥
ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥
اِہ بینتّی سُن پربھ میرے ॥
ਇਹ ਬੇਨ ਤੀ ਸੁਣਿ ਪ੍ਰਭ ਮੇਰੇ ॥
دیہ نامُ کر اپنے چیرے ॥۱॥ رہائو ॥
ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥
اپنی سرن راکھُ پربھ داتے ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥

گر پرسادِ کنیَے ورلیَے جاتے ॥ ۲॥

ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥

سُنہُ بنئوُ پربھ میرے مِیتا ॥

ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥

چرن کمل وسہِ میرےَ چِیتا ॥ ۳॥

ਚਰਣ ਕਮਲ ਵਸਹਿ ਮੇਰੈ ਚੀਤਾ ॥੩॥

نانکُ ایک کرےَ ارداسِ ॥

ਨਾਨਕੁ ਏਕ ਕਰੈ ਅਰਦਾਸਿ ॥

وِسرُ ناہی پوُرن گنّتاسِ ॥ ۴॥ ۸۱॥ ۴۲॥

ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥੧੯॥੨੪॥

سوُہی مہلا ۵ ॥

ਸੂਹੀ ਮਹਲਾ ੫ ॥

مِیتُ ساجنُ سُت بنّدھپ بھائی ॥

ਮੀਤੁ ਸਾਜਨੁ ਸੁਤ ਬੰਧਪ ਭਾਈ ॥

جت کت پیکھئو ہرِ سنّگ سہائی ॥ ۱॥

ਜਤ ਕਤ ਪੇਖਉ ਹਰਿ ਸੰਗਿ ਸਹਾਈ ॥੧॥

جتِ میری پتِ میری دھنُ ہرِ نامُ ॥

ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥

سوُکھ سہج آننّد بسرام ॥ ۱॥ رہائو ॥

ਸੂਖ ਸਹਜ ਆਨ ਦ ਬਿਸਰਾਮ ॥੧॥ ਰਹਾਉ ॥

پاربرہمُ جپِ پہرِ سناہ ॥

ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥

کوٹِ آودھ تسُ بیدھت ناہِ ॥ ۲॥

ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥

ہرِ چرن سرن گڑ کوٹ ہمارےَ ॥

ਹਰਿ ਚਰਨ ਸਰਣ ਗੜ ਕੋਟ ਹਮਾਰੈ ॥

کالُ کنّٹکُ جمُ تسُ ن بدارےَ ॥ ۳॥

ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩॥

نانک داس سدا بلہاری ॥

ਨਾਨਕ ਦਾਸ ਸਦਾ ਬਲਿਹਾਰੀ ॥

سیوک سنّت راجا رام مُراری ॥۴॥۱۹॥۵۲॥
ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥੨੫॥
سوُہی مہلا ۵ ॥
ਸੂਹੀ ਮਹਲਾ ੫ ॥
گُن گوپال پربھ کے نِت گاہا ॥
ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ ॥
اند بِنود منّگل سکّھ تاہا ॥۱॥
ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥
چلُ سکھیئے پربھُ راون جاہا ॥
ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥
سادھ جنا کی چرنی پاہا ॥۱॥ رہائو ॥
ਸਾਧ ਜਨਾ ਕੀ ਚਰਣੀ ਪਾਹਾ ॥੧॥ ਰਹਾਉ ॥
کرِ بینتی جن دھوُرِ باچھاہا ॥
ਕਰਿ ਬੇਨਤੀ ਜਨ ਧੂਰਿ ਬਾਛਾਹਾ ॥
جنم جنم کے کِلوِکھ لاہاں ॥۲॥
ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥
منُ تنُ پران جیئو ارپاہا ॥
ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥
ہرِ سِمرِ سِمرِ مانُ موہُ کٹاہاں ॥۳॥
ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥
دین دئیال کرہُ اُتساہا ॥
ਦੀਨ ਦਇਆਲ ਕਰਹੁ ਉਤਸਾਹਾ ॥
نانک داس ہرِ سرنِ سماہا ॥۴॥۲۰॥۲۶॥
ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥
سوُہی مہلا ۵ ॥
ਸੂਹੀ ਮਹਲਾ ੫ ॥
بیکُنّٹھ نگرُ جہا سنّت واسا ॥
ਬੈਕੁੰਠ ਨਗਰੁ ਜਹਾ ਸੰਤ ਵਾਸਾ ॥
پربھ چرن کمل رِد ماہِ نِواسا ॥۱॥
ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥

سُنِ من تن تُجھُ سُکھُ دِکھلاوئو ॥
ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥
ہرِ اِنک بِنّجن تُجھُ بھوگ بھُنّچاوئو ॥۱॥ رہائو ॥
ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ ਰਹਾਉ ॥
انّمرت نامُ بھُنّچُ من ماہی ॥
ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥
اچرج ساد تاکے برنے ن جاہی ॥۲॥
ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥
لوبھُ مؤیا ترِسنا بُجھ تھاکی ॥
ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥
پاربرہم کی سرنِ جن تاکی ॥۳॥
ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੩॥
جنم جنم کے بھیَے موہ نِوارے ॥
ਜਨਮ ਜਨਮ ਕੇ ਭੈ ਮੋਹ ਨਿਵਾਰੇ ॥
نانک داس پربھ کِرپا دھارے ॥۴॥۲۱॥۲۷॥
ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥
سؤُہی مہلا ۵ ॥
ਸੂਹੀ ਮਹਲਾ ੫ ॥
اِنک بِینّگ داس کے پرہریا ॥
ਅਨਿਕ ਬੀਂਗ ਦਾਸ ਕੇ ਪਰਹਰਿਆ ॥
کرِ کِرپا پربھِ اپنا کریا ॥۱॥
ਕਰਿ ਕਿਰਪਾ ਪ੍ਰਭਿ ਅਪਨਾ ਕਰਿਆ ॥੧॥
تُمہِ چھڈائے لیئو جنُ اپنا ॥
ਤੁਮਹਿ ਛਡਾਇ ਲੀਓ ਜਨੁ ਅਪਨਾ ॥
اُرجھِ پرئو جالُ جگُ سُپنا ॥۱॥ رہائو ॥
ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ ਰਹਾਉ ॥
پربت دوکھ مہا بِکرالا ॥
ਪਰਬਤ ਦੋਖ ਮਹਾ ਬਿਕਰਾਲਾ ॥
کِھن مہِ دؤُرِ کیئے دئیالا ॥۲॥
ਖਿਨ ਮਹਿ ਦੂਰਿ ਕੀਏ ਦਇਆਲਾ ॥੨॥

سوٗگ روٗگ بِپت اَت بھاری ॥
ਸੋਗ ਰੋਗ ਬਿਪਤਿ ਅਤਿ ਭਾਰੀ ॥
دوٗر بھئی جپ نامُ مُراری ॥۳॥
ਦੂਰਿ ਭਈ ਜਪਿ ਨਾਮੁ ਮੁਰਾਰੀ ॥੩॥
دِرسٹ دھار لینوٗ لڑ لائے ॥
ਦ੍ਰਿਸਟਿ ਧਾਰਿ ਲੀਨੋ ਲੜਿ ਲਾਇ ॥

پنّا ۳۴۷ (Page 743)

ہر چرن گہے نانک سرنائے ॥۴॥۲۲॥۲۸॥
ਹਰਿ ਚਰਣ ਗਹੇ ਨਾਨਕ ਸਰਣਾਇ ॥੪॥੨੨॥੨੮॥
سوٗہی مہلا ۵ ॥
ਸੂਹੀ ਮਹਲਾ ੫ ॥
دینُ چھڈائے دُنی جو لائے ॥
ਦੀਨੁ ਛਡਾਇ ਦੁਨੀ ਜੋ ਲਾਏ ॥
دُہی سرائی کھُنامی کہائے ॥۱॥
ਦੁਹੀ ਸਰਾਈ ਖੁਨਾਮੀ ਕਹਾਏ ॥੧॥
جو تِسُ بھاوے سو پروانُ ॥
ਜੋ ਤਿਸੁ ਭਾਵੈ ਸੋ ਪਰਵਾਣੁ ॥
آپنی کُدرت آپے جانُ ॥۱॥ رہائو ॥
ਆਪਣੀ ਕੁਦਰਤਿ ਆਪੇ ਜਾਣੁ ॥੧॥ ਰਹਾਉ ॥
سچا دھرمُ پُنّنُ بھلا کرائے ॥
ਸਚਾ ਧਰਮੁ ਪੁੰਨੁ ਭਲਾ ਕਰਾਏ ॥
دین کیے توسیے دُنی ن جائے ॥۲॥
ਦੀਨ ਕੈ ਤੋਸੈ ਦੁਨੀ ਨ ਜਾਏ ॥੨॥
سرب نِرنّتر ایکو جاگیے ॥
ਸਰਬ ਨਿਰੰਤਰਿ ਏਕੋ ਜਾਗੈ ॥
جِتُ جِتُ لائیا تِتُ تِتُ کو لاگیے ॥۳॥
ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥੩॥
اگم اگوچرُ سچُ ساہبُ میرا ॥
ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥

نانکُ بۄلیَے بۄلائِیا تیرا = ۴= ۳۲= ۹۲=
ਨਾਨਕੁ ਬੋਲੈ ਬੋਲਾਇਆ ਤੇਰਾ ॥੪॥੨੩॥੨੯॥
سۄُہی مہلا ۵ =
ਸੂਹੀ ਮਹਲਾ ੫ ॥
پراتہکالِ ہرِ نامُ اُچاری =
ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥
اِیت اۄُت کی اوٹ سواری = ا=
ਈਤ ਊਤ ਕੀ ਓਟ ਸਵਾਰੀ ॥੧॥
سدا سدا جپیِئیَے ہرِ نام =
ਸਦਾ ਸਦਾ ਜਪੀਐ ਹਰਿ ਨਾਮ ॥
پۄُرن ہۄوہِ من کے کام = ا= رہائۄ =
ਪੂਰਨ ਹੋਵਹਿ ਮਨ ਕੇ ਕਾਮ ॥੧॥ ਰਹਾਉ ॥
پربھُ ابِناسی ریَنِ دِنُ گائۄ =
ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥
جیِوت مرت نِہچلُ پاوہِ تھائۄ = ۲=
ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥
سۄ ساہُ سیوِ جِتُ تۄٹِ ن آوَے =
ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥
کھات کھرچت سُکھِ انَدِ وِہاوَے = ۳=
ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥੩॥
جگجیِون پُرکھُ سادھسنّگِ پائِیا =
ਜਗਜੀਵਨ ਪੁਰਖੁ ਸਾਧਸੰਗਿ ਪਾਇਆ ॥
گر پرسادِ نانک نامُ دھِیائِیا = ۴= ۴۲= ۰۳=
ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥
سۄُہی مہلا ۵ =
ਸੂਹੀ ਮਹਲਾ ੫ ॥
گر پۄُرے جب بھئے دئِیال =
ਗੁਰ ਪੂਰੇ ਜਬ ਭਏ ਦਇਆਲ ॥
دُکھ بِنسے پۄُرن بھئی گھال = ا=
ਦੁਖ ਬਿਨਸੇ ਪੂਰਨ ਭਈ ਘਾਲ ॥੧॥

پیکھ پیکھ جیوا درسُ تُم٘ہارا =
ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥
چرنِ کمل جائی بلِہارا =
ਚਰਣ ਕਮਲ ਜਾਈ ਬਲਿਹਾਰਾ ॥
تُجھ بِنُ ٹھاکُر کونُ ہمارا = ۱= رہائو =
ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ ਰਹਾਉ ॥
سادھسنّگت سِئو پریت بنِ آئی =
ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ ॥
پُورب کرمِ لِکھت دھُرِ پائی = ۲=
ਪੂਰਬ ਕਰਮਿ ਲਿਖਤ ਧੁਰਿ ਪਾਈ ॥੨॥
جپِ ہرِ ہرِ نامُ اچرجُ پرتاپ =
ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥
جالِ ن ساکہِ تینے تاپ = ۳=
ਜਾਲਿ ਨ ਸਾਕਹਿ ਤੀਨੇ ਤਾਪ ॥੩॥
نِمکھ ن بِسرہِ ہرِ چرنِ تُم٘ہارے =
ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ ॥
نانکُ ماگَیے دانُ پِیارے = ۴= ۲۵= ۳۱=
ਨਾਨਕੁ ਮਾਗੈ ਦਾਨੁ ਪਿਆਰੇ ॥੪॥੨੫॥੩੧॥
سُوہی مہلا ۵ =
ਸੂਹੀ ਮਹਲਾ ੫ ॥
سے سنّجوگ کرہُ میرے پِیارے =
ਸੇ ਸੰਜੋਗ ਕਰਹੁ ਮੇਰੇ ਪਿਆਰੇ ॥
جِتُ رسنا ہرِ نامُ اُچارے = ۱=
ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥
سُنِ بینتی پربھ دین دئِیالا =
ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥
سادھ گاوہِ گُنِ سدا رسالا = ۱= رہائو =
ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ ਰਹਾਉ ॥
جیِون رُوپُ سِمرنُ پربھ تیرا =
ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥

جِس ُکِرپا کرہِ بسہِ تِس ُ نیرا ॥ ۲॥
ਜਿਸੁ ਕਿਪਾ ਕਰਹਿ ਬਸਹਿ ਤਿਸੁ ਨੇਰਾ ॥੨॥
جن کی بھوُکھ تیرا نام ُ اہار ُ ॥
ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥
توُن داتا پربھ دیونھہار ُ ॥ ۳॥
ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥
رام رمت سنّتن سُکھ ُ مانا ॥
ਰਾਮ ਰਮਤ ਸੰਤਨ ਸੁਖੁ ਮਾਨਾ ॥
نانک دیونہار سُجانا ॥ ۴॥ ۲۶॥ ۳۲॥
ਨਾਨਕ ਦੇਵਨਹਾਰ ਸੁਜਾਨਾ ॥੪॥੨੬॥੩੨॥
سوُہی مہلا ۵ ॥
ਸੂਹੀ ਮਹਲਾ ੫ ॥
بہتی جات کدے دِرسٹِ ن دھارت ॥
ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥
مِتھِیا مۄہ بنّدھہِ نِت پارچ ॥ ۱॥
ਮਿਥਿਆ ਮੋਹ ਬੰਧਹਿ ਨਿਤ ਪਾਰਚ ॥੧॥
مادھوے بھج ُ دِن نِت ریݨی ॥
ਮਾਧਵੇ ਭਜੁ ਦਿਨ ਨਿਤ ਰੈਣੀ ॥
جنم ُ پدارتھ ُ جیِت ہرِ سرݨی ॥ ۱॥ رہائو ॥
ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ ਰਹਾਉ ॥
کرت بِکار دۄئوُ کر جھارت ॥
ਕਰਤ ਬਿਕਾਰ ਦੋਊ ਕਰ ਝਾਰਤ ॥
رام رتن ُ رِد تِل ُ نہی دھارت ॥ ۲॥
ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥੨॥
بھرݨ پۄکھݨ سنّگ ائُدھ بِہاݨی ॥
ਭਰਣ ਪੋਖਣ ਸੰਗਿ ਅਉਧ ਬਿਹਾਣੀ ॥



جیَے جگدیِس کی گت نہی جاݨی ॥ ۳॥
ਜੈ ਜਗਦੀਸ ਕੀ ਗਤਿ ਨਹੀ ਜਾਣੀ ॥੩॥

سرن سمرتھ اگوچر سُیامی ॥
ਸਰਣਿ ਸਮਰਥ ਅਗੋਚਰ ਸੁਆਮੀ ॥
اُدھرُ نانک پربھ انٹترجامی ॥۴॥۲۷॥۳۳॥
ਉਧਰੁ ਨਾਨਕ ਪ੍ਰਭ ਅੰਤਰਜਾਮੀ ॥੪॥੨੭॥੩੩॥
سُوہی مہلا ۵ ॥
ਸੂਹੀ ਮਹਲਾ ੫ ॥
سادھسنّگ ترَے بھےَ ساگرُ ॥
ਸਾਧਸੰਗਿ ਤਰੈ ਭੈ ਸਾਗਰੁ ॥
ہر ہر نامُ سمر رتناگرُ ॥۱॥
ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥
سمر سمر جیِوا نارائن ॥
ਸਿਮਰਿ ਸਿਮਰਿ ਜੀਵਾ ਨਾਰਾਇਣ ॥
دُوکھ روگ سوگ سبھ بنسے گر پُورے مل پاپ تجائن ॥۱॥ رہائو ॥
ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ ਰਹਾਉ ॥
جیِون پدوی ہر کا نائو ॥
ਜੀਵਨ ਪਦਵੀ ਹਰਿ ਕਾ ਨਾਉ ॥
منُ تنُ نرملُ ساچُ سُیائو ॥۲॥
ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥
آٹھ پہر پاربرہمُ دھیائیِئےَ ॥
ਆਠ ਪਹਰ ਪਾਰਬ੍ਰਹਮੁ ਧਿਆਈਐ ॥
پُورب لکھتُ ہوئے تا پائیِئےَ ॥۳॥
ਪੂਰਬਿ ਲਿਖਤੁ ਹੋਇ ਤਾ ਪਾਈਐ ॥੩॥
سرن پئے جپ دین دئیالا ॥
ਸਰਣਿ ਪਏ ਜਪਿ ਦੀਨ ਦਇਆਲਾ ॥
نانکُ جاچےَ سنّت روالا ॥۴॥۲۸॥۳۴॥
ਨਾਨਕੁ ਜਾਚੈ ਸੰਤ ਰਵਾਲਾ ॥੪॥੨੮॥੩੪॥
سُوہی مہلا ۵ ॥
ਸੂਹੀ ਮਹਲਾ ੫ ॥
گھر کا کاجُ ن جانی رُوڑا ॥
ਘਰ ਕਾ ਕਾਜੁ ਨ ਜਾਣੀ ਰੂੜਾ ॥

جھوُٹھیَے دھنّدھیَے رچِئو موُڑا ۔۔۱۔۔
ਝੂਠੈ ਧੰਧੈ ਰਚਿਓ ਮੂੜਾ ॥੧॥
جِتُ توُں لاوہِ تِتُ تِتُ لگنا ۔۔
ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥
جا توُں دیہِ تیرا نائو جپنا ۔۔۱۔۔ رہائو ۔۔
ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ ਰਹਾਉ ॥
ہرِ کے داس ہرِ سیتی راتے ۔۔
ਹਰਿ ਕੇ ਦਾਸ ਹਰਿ ਸੇਤੀ ਰਾਤੇ ॥
رام رسائِنِ انِدنُ ماتے ۔۔۲۔۔
ਰਾਮ ਰਸਾਇਣਿ ਅਨਦਿਨੁ ਮਾਤੇ ॥੨॥
باہ پکڑِ پ٘ربھِ آپے کاڈھے ۔۔
ਬਾਹ ਪਕਰਿ ਪ੍ਰਭਿ ਆਪੇ ਕਾਢੇ ॥
جنم جنم کے ٹوُٹے گاڈھے ۔۔۳۔۔
ਜਨਮ ਜਨਮ ਕੇ ਟੂਟੇ ਗਾਢੇ ॥੩॥
اُدھرُ سُیامی پ٘ربھ کِرپا دھارے ۔۔
ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥
نانک داس ہرِ سرنِ دُیارے ۔۔۴۔۔۲۹۔۔۳۵۔۔
ਨਾਨਕ ਦਾਸ ਹਰਿ ਸਰਣਿ ਦੁਆਰੇ ॥੪॥੨੯॥੩੫॥
سوُہی مہلا ۵ ۔۔
ਸੂਹੀ ਮਹਲਾ ੫ ॥
سنّت پ٘رسادِ نِہچلُ گھرُ پائِیا ۔۔
ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ ॥
سرب سوُکھ پھِرِ نہی ڈۄُلائِیا ۔۔۱۔۔
ਸਰਬ ਸੂਖ ਫਿਰਿ ਨਹੀ ਡੋੁਲਾਇਆ ॥੧॥
گُروُ دھِیائے ہرِ چرن منِ چیِن٘ہے ۔۔
ਗੁਰੂ ਧਿਆਇ ਹਰਿ ਚਰਨ ਮਨਿ ਚੀਨ੍ਹ੍ਹੇ ॥
تا تے کرتیَے استھِرُ کیِن٘ہے ۔۔۱۔۔ رہائو ۔۔
ਤਾ ਤੇ ਕਰਤੈ ਅਸਥਿਰੁ ਕੀਨ੍ਹ੍ਹੇ ॥੧॥ ਰਹਾਉ ॥
گُن گاوت اچُت ابِناسی ۔۔
ਗੁਣ ਗਾਵਤ ਅਚੁਤ ਅਬਿਨਾਸੀ ॥

تا تے کاٹی جم کی پھاسی ॥۲॥
ਤਾ ਤੇ ਕਾਟੀ ਜਮ ਕੀ ਫਾਸੀ ॥੨॥
کر کرپا لینے لڑ لائے ॥
ਕਰਿ ਕਿਰਪਾ ਲੀਨੇ ਲੜਿ ਲਾਏ ॥
سدا اندُ نانک گن گائے ॥۳॥۳۰॥۳۶॥
ਸਦਾ ਅਨਦੁ ਨਾਨਕ ਗੁਣ ਗਾਏ ॥੩॥੩੦॥੩੬॥
سوُہی مہلا ۵ ॥
ਸੂਹੀ ਮਹਲਾ ੫ ॥
انّمرت بچن سادھ کی بانی ॥
ਅੰਮ੍ਰਿਤ ਬਚਨ ਸਾਧ ਕੀ ਬਾਣੀ ॥
جو جو جپیے تس کی گت ہووے ہر ہر نامُ نت رسن بکھانی ॥۱॥ رہائو ॥
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ ਰਹਾਉ ॥
کلی کال کے مٹے کلیسا ॥
ਕਲੀ ਕਾਲ ਕੇ ਮਿਟੇ ਕਲੇਸਾ ॥
ایکو نامُ من مہ پرویسا ॥۱॥
ਏਕੋ ਨਾਮੁ ਮਨ ਮਹਿ ਪਰਵੇਸਾ ॥੧॥
سادھوُ دھوُر مکھ مستک لائی ॥
ਸਾਧੂ ਧੂਰਿ ਮੁਖਿ ਮਸਤਕਿ ਲਾਈ ॥
نانک اُدھرے ہر گر سرنائی ॥۲॥۳۱॥۳۷॥
ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥
سوُہی مہلا ۵ گھرُ ۳ ॥
ਸੂਹੀ ਮਹਲਾ ੫ ਘਰੁ ੩ ॥
گوبندا گن گائو دئیالا ॥
ਗੋਬਿੰਦਾ ਗੁਣ ਗਾਉ ਦਇਆਲਾ ॥
درسنُ دیہُ پوُرن کرپالا ॥ رہائو ॥
ਦਰਸਨੁ ਦੇਹੁ ਪੂਰਨ ਕਿਰਪਾਲਾ ॥ ਰਹਾਉ ॥
کر کرپا تُم ہی پرتپالا ॥
ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥
جیئو پنڈُ سبھُ تُمرا مالا ॥۱॥
ਜੀਉ ਪਿੰਡੁ ਸਭੁ ਤੁਮਰਾ ਮਾਲਾ ॥੧॥

اںٖمرت نامُ چلیَے جپِ نالا ۔
ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥
نانکُ جاچیَے سنّت روالا ۔۲۔ ۳۲۔ ۳۸۔
ਨਾਨਕੁ ਜਾਚੈ ਸੰਤ ਰਵਾਲਾ ॥੨॥੩੨॥੩੮॥
سوُہی مہلا ۵ ۔
ਸੂਹੀ ਮਹਲਾ ੫ ॥
تِسُ بِنُ دوُجا اورُ ن کوئی ۔
ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
آپے تھنّمیَے سچا سوئی ۔۱۔
ਆਪੇ ਥੰਮੈ ਸਚਾ ਸੋਈ ॥੧॥
ہرِ ہرِ نامُ میرا آدھارُ ۔
ਹਰਿ ਹਰਿ ਨਾਮੁ ਮੇਰਾ ਆਧਾਰੁ ॥
کرن کارن سمرتھُ اپارُ ۔۱۔ رہائو ۔
ਕਰਣ ਕਾਰਣ ਸਮਰਥੁ ਅਪਾਰੁ ॥੧॥ ਰਹਾਉ ॥
سبھ روگ مِٹاوے نوا نِرویا ۔
ਸਭ ਰੋਗ ਮਿਟਾਵੇ ਨਵਾ ਨਿਰੋਆ ॥
نانک رکھا آپے ہویا ۔۲۔ ۳۳۔ ۳۹۔
ਨਾਨਕ ਰਖਾ ਆਪੇ ਹੋਆ ॥੨॥੩੩॥੩੯॥

(Page 745) پنّنا ۷۴۵

سوُہی مہلا ۵ ۔
ਸੂਹੀ ਮਹਲਾ ੫ ॥
درسن کئُ لوچیَے سبھُ کوئی ۔
ਦਰਸਨ ਕਉ ਲੋਚੈ ਸਭੁ ਕੋਈ ॥
پوُرےَ بھاگِ پراپتِ ہوئی ۔ رہائو ۔
ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥
سِیام سُنّدر تجِ نیِد کِئُ آئی ۔
ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥
مہا موہنی دوُتا لائی ۔۱۔
ਮਹਾ ਮੋਹਨੀ ਦੂਤਾ ਲਾਈ ॥੧॥

پریم بِچھوہا کرت کسائی =
ਪ੍ਰੇਮ ਬਿਛੋਹਾ ਕਰਤ ਕਸਾਈ ॥
نِردئے جنّتُ تِسُ دئِیا ن پائی = ۲=
ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥
انِک جنم بِیتیئن بھرمائی =
ਅਨਿਕ ਜਨਮ ਬੀਤੀਅਨ ਭਰਮਾਈ ॥
گھرِ واسُ ن دیوئے دُتر مائی = ۳=
ਘਰਿ ਵਾਸੁ ਨ ਦੇਵੈ ਦੂਤਰ ਮਾਈ ॥੩॥
دِنُ رَیَن اپنا کِیا پائی =
ਦਿਨੁ ਰੈਨਿ ਅਪਨਾ ਕੀਆ ਪਾਈ ॥
کِسُ دوسُ ن دِیجَیے کِرتُ بھوائی = ۴=
ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥
سُݨ ساجن سنّت جن بھائی =
ਸੁਣਿ ਸਾਜਨ ਸੰਤ ਜਨ ਭਾਈ ॥
چرݨ سرݨ نانک گتِ پائی = ۵= ۳۴= ۴۰=
ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥
راگُ سُوہی مہلا ۵ گھرُ ۴
ਰਾਗੁ ਸੂਹੀ ਮਹਲਾ ੫ ਘਰੁ ੪
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
بھلی سُہاوی چھاپری جا مہِ گُن گائے =
ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥
کِت ہی کامِ ن دھئُلہر جِتُ ہرِ بِسرائے = ۱= رہائو =
ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥
اندُ گرِیبی سادھسنّگ جِتُ پربھ چِتِ آئے =
ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥
جلِ جائو ایہُ بڈپنا مائِیا لپٹائے = ۱=
ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥
پِیسنُ پِیسِ اوڈھِ کامری سُکھُ منُ سنّتوکھائے =
ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥

ایَسو راجُ ن کِتیَے کاجِ جِتُ نہ تِرپتائے ॥۲॥
ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥
نگن پھرت رنّگِ ایک کےَ اوہُ سوبھا پائے ॥
ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥
پاٹ پٹنّبر بِرتھِیا جِہ رچِ لوبھائے ॥۳॥
ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥
سبھُ کِچھُ تُمرےَ ہاتھِ پربھ آپِ کرے کرائے ॥
ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥
ساسِ ساسِ سِمرت رہا نانک دانُ پائے ॥۴॥۱॥۴۱॥
ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥
سوُہی مہلا ۵ ॥
ਸੂਹੀ ਮਹਲਾ ੫ ॥
ہرِ کا سنّتُ پران دھن تِس کا پنِہارا ॥
ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥
بھائی میِت سُت سگل تے جیِء ہوُں تے پِیارا ॥۱॥ رہاءُ ॥
ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ ਰਹਾਉ ॥
کیسا کا کرِ بیِجنا سنّت چئُرُ ڈھُلاوئُ ॥
ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥
سیِسُ نِہارئُ چرن تلِ دھوُرِ مُکھِ لاوئُ ॥۱॥
ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥
مِسٹ بچن بینتی کرئُ دیِن کی نِیائی ॥
ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥
تجِ ابھمانُ سرنی پرئُ ہرِ گُن نِدھِ پائی ॥۲॥
ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥
اولوکن پُنہ پُنہ کرئُ جن کا درسارُ ॥
ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥
انّم٘رت بچن من مہِ سِنّچئُ بنّدئُ بار بار ॥۳॥
ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥੩॥
چِتوئُ منِ آسا کرئُ جن کا سنّگُ ماگئُ ॥
ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ॥

نانک کئو پربھ دِئیا کرِ داس چرݨی لاگئو ॥۴॥۲॥۴۲॥
ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥੪॥੨॥੪੨॥
سوُہی مہلا ۵ ॥
ਸੂਹੀ ਮਹਲਾ ੫ ॥
جِنِ موہے برہمنّڈ کھنّڈ تاہوُ مہِ پائئو ॥
ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ ॥
راکھِ لیہُ اِہُ بِکھئی جیِئو دیہُ اپُنا نائئو ॥۱॥ رہائئو ॥
ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ ਰਹਾਉ ॥
جا تے ناہی کو سُکھی تا کیَے پاچھیَے جائئو ॥
ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥
چھوڈِ جاہِ جو سگل کئو پھِرِ پھِرِ لپٹائئو ॥۱॥
ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥੧॥
کرہُ کِرپا کرُݨاپتے تیرے ہرِ گُݨ گائئو ॥
ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥
نانک کی پربھ بینتی سادھسنّگِ سمائئو ॥۲॥۳॥۴۳॥
ਨਾਨਕ ਕੀ ਪ੍ਰਭ ਬੇਨਤੀ ਸਾਧਸੰਗਿ ਸਮਾਉ ॥੨॥੩॥੪੩॥

## (Page 746) پنّنا ۷۴۶

راگُ سوُہی مہلا ۵ گھرُ ۵ پڑتال
ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ
اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
پریِت پریِت گُرِیا موہن لالنا ॥
ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥
جپِ من گوبِنّد ایکیَے اورُ نہی کو لیکھیَے سنّت لاگُ منہِ چھاڈُ دُبِدھا کی کُرِیا ॥۱॥ رہائئو ॥
ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ ਰਹਾਉ ॥
نِرگُن ہرِیا سرگُن دھرِیا انِک کوٹھرِیا بِھنّن بِھنّن بِھنّن بِھن کرِیا ॥
ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥
وِچِ من کوٹورِیا ॥
ਵਿਚਿ ਮਨ ਕੋਟਵਰੀਆ ॥

ِنج منّدِر پِرِیا =
ਨਿਜ ਮੰਦਰਿ ਪਿਰੀਆ ॥
تہا آند کرِیا =
ਤਹਾ ਆਨਦ ਕਰੀਆ ॥
نہ مرِیا نہ جرِیا = ا=
ਨਹ ਮਰੀਆ ਨਹ ਜਰੀਆ ॥੧॥
ِکرتِن جُرِیا بہُ ِبِدھ پِھرِیا پر کئو ِہرِیا =
ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥
ِبکھنا ِگھرِیا =
ਬਿਖਨਾ ਘਿਰੀਆ ॥
اب سادھوُ سنّگِ پرِیا =
ਅਬ ਸਾਧੂ ਸੰਗਿ ਪਰੀਆ ॥
ہِر دُیارےَ کھرِیا =
ਹਰਿ ਦੁਆਰੈ ਖਰੀਆ ॥
درسنُ کرِیا =
ਦਰਸਨੁ ਕਰੀਆ ॥
نانک گُر ِمرِیا =
ਨਾਨਕ ਗੁਰ ਮਿਰੀਆ ॥
بہُِر ن پِھرِیا = ۲= ا= ۴۴=
ਬਹੁਰਿ ਨ ਫਿਰੀਆ ॥੨॥੧॥੪੪॥
سوُہی مہلا ۵ =
ਸੂਹੀ ਮਹਲਾ ੫ ॥
راِس منّڈلُ کیِنو آکھارا =
ਰਾਸਿ ਮੰਡਲੁ ਕੀਨੋ ਆਖਾਰਾ ॥
سگلو ساِج ِرکھئو پاسارا = ا= رہائو =
ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ ॥
بہُ ِبِدھ روُپ رنّگ آپارا =
ਬਹੁ ਬਿਧਿ ਰੂਪ ਰੰਗ ਆਪਾਰਾ ॥
پیکھےَ کھُسی بھوگ نہی ہارا =
ਪੇਖੈ ਖੁਸੀ ਭੋਗ ਨਹੀ ਹਾਰਾ ॥

سبھ رس لیَت بست نِرارا =ا=
ਸਭਿ ਰਸ ਲੈਤ ਬਸਤ ਨਿਰਾਰਾ ॥੧॥
برن ُچہن ُناہی مکھ ُن ماسارا =
ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥
کہن ُن جائی کھیل ُ تُہارا =
ਕਹਨੁ ਨ ਜਾਈ ਖੇਲੁ ਤੁਹਾਰਾ ॥
نانک رین سنّت چرنارا =۲=۲=۴۵=
ਨਾਨਕ ਰੇਣ ਸੰਤ ਚਰਨਾਰਾ ॥੨॥੨॥੪੫॥
سوُہی مہلا ۵ =
ਸੂਹੀ ਮਹਲਾ ੫ ॥
تئو میَے آئیا سرنی آئیا =
ਤਉ ਮੈ ਆਇਆ ਸਰਨੀ ਆਇਆ ॥
بھرۄسیَے آئیا کِرپا آئیا =
ਭਰੋਸੈ ਆਇਆ ਕਿਰਪਾ ਆਇਆ ॥
جِئو بھاوۓ تِئو راکھہ ُ سُیامی مارگ ُگُرہ پٹھائیا =ا= رہائو =
ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ ਰਹਾਉ ॥
مہا دُتر ُ مائیا =
ਮਹਾ ਦੁਤਰੁ ਮਾਇਆ ॥
جیَسے پون ُ جھُلائیا =ا=
ਜੈਸੇ ਪਵਨੁ ਝੁਲਾਇਆ ॥੧॥
سُن سُن ہی ڈرائیا =
ਸੁਨਿ ਸੁਨਿ ਹੀ ਡਰਾਇਆ ॥
کررۄ دھرمرائیا =۲=
ਕਰਰੋ ਧ੍ਰਮਰਾਇਆ ॥੨॥
گِرہ انّدھ کوُپائیا =
ਗ੍ਰਿਹ ਅੰਧ ਕੂਪਾਇਆ ॥
پاوک ُ سگرائیا =۳=
ਪਾਵਕੁ ਸਗਰਾਇਆ ॥੩॥
گہی اوٹ سادھائیا =
ਗਹੀ ਓਟ ਸਾਧਾਇਆ ॥

نانک ہر دِھیائِیا ॥

ਨਾਨਕ ਹਰਿ ਧਿਆਇਆ ॥

اب میَے پوُرا پائِیا ॥۴॥۳॥۴۶॥

ਅਬ ਮੈ ਪੂਰਾ ਪਾਇਆ ॥੪॥੩॥੪੬॥

راگُ سوُہی مہلا ۵ گھرُ ۶

ਰਾਗੁ ਸੂਹੀ ਮਹਲਾ ੫ ਘਰੁ ੬

اِکّ اوئنکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

سِتگُر پاسِ بینںتیِیا مِلیَے نامُ آدھارا ॥

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥

تُٹھا سچا پاتِساہُ تاپُ گئِیا سنّسارا ॥۱॥

ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥

بھگتا کی ٹیک توُن سنّتا کی اوٹ توُن سچا سِرجنہارا ॥۱॥ رہائو ॥

ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥

سچُ تیری سامگری سچُ تیرا دربارا ॥

ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥

سچُ تیرے کھاجیِنیا سچُ تیرا پاسارا ॥۲॥

ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥

تیرا روُپُ اگنّمُ ہےَ انوُپُ تیرا درسارا ॥

ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥

ہئُ کُربانی تیرِیا سیوکا جِن٘ہ ہر نامُ پِیارا ॥۳॥

ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ਹ ਹਰਿ ਨਾਮੁ ਪਿਆਰਾ ॥੩॥

## پنّنا ۷۴۷ (Page 747)

سبھے اِچھا پوُرِیا جا پائِیا اگم اپارا ॥

ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥

گُرُ نانکُ مِلِیا پاربرہمُ تیرِیا چرنا کئُ بلِہارا ॥۴॥۱॥۴۷॥

ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥੪੭॥

راگُ سوُہی مہلا ۵ گھرُ ۷

ਰਾਗੁ ਸੂਹੀ ਮਹਲਾ ੫ ਘਰੁ ੭

اِکّ اۄنکار سَتِگُر پْرسادِ ॥
ੴ ਸਤਿਗੁਰ ਪ੍ਰਸਾਦਿ ॥
تیرا بھانا تۄُہیَے مناىِٔہِ جِس نۄ ہۄہِ دَئِیالا ॥
ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥
سائی بھگتِ جۄ تُدھُ بھاوَے تۄُں سرب جیِیا پْرتِپالا ॥١॥
ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥
میرے رام رائِے سنّتا ٹیک تُمھاری ॥
ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਹਾਰੀ ॥
جۄ تُدھُ بھاوَے سۄ پرواݨُ مَنِ تَنِ تۄُہیَے ادھاری ॥١॥ رہائۄ ॥
ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ ਰਹਾਉ ॥
تۄُں دَئِیالُ کِرپالُ کِرپا نِدھِ منسا پۄُرݨہارا ॥
ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ ॥
بھگت تیرے سبھِ پْراݨپتِ پْریتم تۄُں بھگتن کا پِیارا ॥٢॥
ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥
تۄُ اتھاہُ اپارُ اتِ اۄُچا کۄئی اورُ ن تیری بھاتے ॥
ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥
اِہ ارداسِ ہماری سُیامی وِسرُ ناہی سُکھداتے ॥٣॥
ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥੩॥
دِنُ رَیݨِ سازِ سازِ گُݨ گاوا جے سُیامی تُدھُ بھاوا ॥
ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥
نامُ تیرا سُکھُ نانکُ ماگَیے ساہِب تُٹھَیے پاوا ॥۴॥١॥۴۸॥
ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥
سۄُہی مہلا ۵ ॥
ਸੂਹੀ ਮਹਲਾ ੫ ॥
وِسرہِ ناہی جِتُ تۄُ کبہۄُ سۄ تھانُ تیرا کیہا ॥
ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥
آٹھ پہر جِتُ تُدھُ دِھیائی نِرمل ہۄوَے دیہا ॥١॥
ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥
میرے رام ہئۄ سۄ تھانُ بھالݨ آئِیا ॥
ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥

کھوجت کھوجت بھئِیا سادھسنگُ تِن سرنائی پائِیا ॥۱॥ رہائو ॥
ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ ॥੧॥ ਰਹਾਉ ॥
بید پڑے پڑھ برہمے ہارے اِکُ تِلُ نہی کیمت پائی ॥
ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥
سادِھک سِدھ پھِرہِ بِللاتے تے بھی موہے مائی ॥۲॥
ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥
دس اؤتار راجے ہوئے ورتے مہادیو اؤدھوُتا ॥
ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥
تِن بھی انّتُ ن پائِئو تیرا لائے تھکے بِبھوُتا ॥۳॥
ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥
سہج سوُکھ آننّد نام رس ہر سنّتی منّگلُ گائِیا ॥
ਸਹਜ ਸੂਖ ਆਨ ਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥
سپھل درسنُ بھیٹِئو گر نانک تا من تن ہر ہر دھِیائِیا ॥۴॥۲॥۴۹॥
ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥੨॥੪੯॥
سوُہی مہلا ۵ ॥
ਸੂਹੀ ਮਹਲਾ ੫ ॥
کرم دھرم پاکھنڈ جو دیسہِ تِن جمُ جاگاتی لوُٹیے ॥
ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
نِربان کیرتنُ گاوہُ کرتے کا نِمکھ سِمرت جِتُ چھوُٹیے ॥۱॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥
سنّتہُ ساگرُ پار اُترئِیے ॥
ਸੰਤਹੁ ਸਾਗਰੁ ਪਾਰਿ ਉਤਰੀਐ ॥
جے کو بچنُ کماوئے سنّتن کا سو گر پرسادی ترئِیے ॥۱॥ رہائو ॥
ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥
کوٹ تیرتھ مجن اِسنانا اِسُ کل مہ میَلُ بھریجیَے ॥
ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥
سادھسنّگ جو ہر گن گاوئے سو نِرملُ کر لیجیَے ॥۲॥
ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥
بید کتیب سِمرت سبھ ساست اِن پڑیا مکت ن ہوئی ॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥

ایکُ اکھرُ جو گرمُکھ جاپیَے ,تس کی ,نرمل سوئی = ٣=

ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥

کھتری براہمݨ سوُد ویَس اُپدیسُ چہُ ورنا کئو ساجھا =

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥



گُرمُکھ نامُ جپیَے اُدھرےَ سو کِل مہ گھٹِ گھٹِ نانک ماجھا = ۴= ٣= ۵۰=

ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥

سوُہی مہلا ۵ =

ਸੂਹੀ ਮਹਲਾ ੫ ॥

جو ,کچھُ کرےَ سوئی پربھ مانہ اوئے رام نام رنگ راتے =

ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥

,تن چینہے کی سوبھا سبھنی تھائی ,جن چینہے پربھ کے چرݨ پراتے = ١=

ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥

میرے رام ہر سنّتا جیوڈُن کوئی =

ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥

بھگتا بݨ آئی پربھ اپنے ,سئو جل تھل مہیئل سوئی = ١= رہائو =

ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥

کوٹ اپرادھی سنّتسنّگ اُدھرےَ جمُ تا کیَے نیڑن آوےَ =

ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥

جنم جنم کا ,بچھڑیا ہووےَ ,تن چینہے ہر ,سئو آݨ ,ملاوےَ = ٢=

ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥

مائیا موہ بھرمُ بھئو کاٹیَے سنّت سرݨ جو آوےَ =

ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥

جیہا منور تھُ کر آرادھے سو سنّتن تے پاوےَ = ٣=

ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥

جن کی مہما کیتک برنئو جو پربھ اپنے بھاݨے =

ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥

کہُ نانک ,جن ستگرُ بھیٹیا سے سبھ تے بھئے ,نکاݨے = ۴= ۴= ۵١=

ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥

سؤُہی مہلا ۵ =
ਸੂਹੀ ਮਹਲਾ ੫ ॥
مہا اگن تے تُدھُ ہاتھ دے راکھے پئے تیری سرنائی =
ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥
تیرا مانُ تانُ رِد انّترِ ہور دؤُجی آس چکائی = ا=
ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥
میرے رام رائے تُدھُ چِت آئیَے اُبرے =
ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥
تیری ٹیک بھرواسا تُمچِہنہےرا جپ نامُ تُمچِہنہےارا اُدھرے = ا= رہائو =
ਤੇਰੀ ਟੇਕ ਭਰਵਾਸਾ ਤੁਮ੍ਹਰਾ ਜਪਿ ਨਾਮੁ ਤੁਮ੍ਹਾਰਾ ਉਧਰੇ ॥੧॥ ਰਹਾਉ ॥
انّدھ کؤُپ تے کاڑھ لیئے تُمچِہنہے آپ بھئے کِرپالا =
ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ ॥
سارِ سمچِہنہےاِل سرب سُکھ دیئے آپ کرے پرِتپالا = ۲=
ਸਾਰਿ ਸਮ੍ਹਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥੨॥
آپنی ندرِ کرے پرمیسرُ بنّدھن کاٹ چھڈائے =
ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥
آپنی بھگت پرِبھ آپ کرائی آپے سیوا لائے = ۳=
ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥੩॥
بھرمُ گئِیا بھیَے موہ بِناسے مِٹِیا سگل وِسؤُرا =
ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥
نانک دئِیا کری سُکھداتیَے بھیٹِیا ستِگرُ پؤُرا = ۴= ۵= ۲۵=
ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥
سؤُہی مہلا ۵ =
ਸੂਹੀ ਮਹਲਾ ੫ ॥
جب کچھُ ن سیِئو تب کِیا کرتا کون کرم کرِ آئِیا =
ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥
اپنا کھیلُ آپ کرِ دیکھیَے ٹھاکُرِ رچنُ رچائِیا = ا=
ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥
میرے رام رائے مُجھ تے کچھؤُ ن ہوئی =
ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥

آپے کرتا آپ کرائے سرب نِرنّترِ سوئی = ا= رہائو =
ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥
گنتی گنی ن چھوُٹیَے کتہوُ کاچی دیہ اِیانی =
ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥
کِرپا کرہُ پربھ کرنیَہارے تیری بکھس نِرالی = ۲=
ਕਿ੍ਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥੨॥
جیِئ جنّت سبھ تیرے کیِتے گھٹِ گھٹِ تُہی دِھیائیِئَے =
ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥
تیری گتِ مِتِ توُہیَے جانہِ کُدرتِ کیِم ن پائیِئَے = ۳=
ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥
نِرگُنُ مُگدھُ اجانُ اگِیانی کرم دھرم نہی جانا =
ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥
دئِیا کرہُ نانکُ گُن گاوۓ مِٹھا لگیَے تیرا بھانا = ۴= ۶= ۵۳=
ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥
سوُہی مہلا ۵ =
ਸੂਹੀ ਮਹਲਾ ੫ ॥



بھاگٹھڑے ہرِ سنّت تُمھارے جِن گھرِ دھنُ ہرِ ناما =
ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥
پروانُ گنی سیئی اِہ آئے سپھل تِنا کے کاما = ا=
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥
میرے رام ہرِ جن کیَے ہئو بلِ جائی =
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥
کیسا کا کرِ چورُ ڈھُلاوا چرن دھوُڑِ مُکھِ لائی = ا= رہائو =
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥
جنم مرن دُہہوُ مہِ ناہی جن پرئُپکاری آئے =
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
جیِئ دانُ دے بھگتی لائِن ہرِ سِئو لیَن مِلائے = ۲=
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥

سچا امرُ سچی پاتِساہی سچے سیتی راتے =

ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥

سچا سُکھُ سچی وڈِیائی جِس کے سے تِن جاتے = ۳=

ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥

پکھا پھیری پانی ڈھوُوا ہرِ جن کیَے پیِسنُ پیِس کماوا =

ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥

نانک کی پربھ پاسِ بینتّی تیرے جن دیکھنُ پاوا = ۴= ۷= ۵۴=

ਨਾਨਕ ਕੀ ਪ੍ਰਭ ਪਾਸਿ ਬੇਨ ਤੀ ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

سوُہی مہلا ۵ =

ਸੂਹੀ ਮਹਲਾ ੫ ॥

پاربرہم پرمیسر ستِگُر آپے کرنَیہارا =

ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥

چرن دھوُڑِ تیری سیوکُ ماگیَے تیرے درسن کئُ بلِہارا = ۱=

ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥

میرے رام رائِے جِئُ راکھہِ تِئُ رہیِئیَے =

ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥

تُدھُ بھاوےَ تا نامُ جپاوہِ سُکھُ تیرا دِتا لہیِئیَے = ۱= رہائُ =

ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥

مُکتِ بھگتِ جُگتِ تیری سیوا جِسُ توُں آپِ کرائِہِ =

ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥

تہا بیَکُنّٹھُ جہ کیِرتنُ تیرا توُں آپے سردھا لائِہِ = ۲=

ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥

سِمرِ سِمرِ سِمرِ نامُ جیِوا تنُ منُ ہوئِے نِہالا =

ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥

چرن کمل تیرے دھوئِے دھوئِے پیِوا میرے ستِگُر دیِن دئِیالا = ۳=

ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥

کُربانُ جائی اُسُ ویلا سُہاوی جِتُ تُمرےَ دُیارےَ آئِیا =

ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥

نانک کئُ پربھ بھئِے کِرپالا ستِگُرُ پوُرا پائِیا = ۴= ۸= ۵۵=

ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥

سوُہی مہلا ۵ ॥
ਸੂਹੀ ਮਹਲਾ ੫ ॥
تُدھُ چِت آئے مہا اننّدا جِسُ وِسرہِ سو مر جائے ॥
ਤੁਧੁ ਚਿਤਿ ਆਏ ਮਹਾ ਅਨ ਦਾ ਜਿਸੁ ਵਿਸਰਹਿ ਸੋ ਮਰਿ ਜਾਏ ॥
دئِیالُ ہوورہ جِسُ اُوُپر کرتے سو تُدھُ سدا دِھیائے ॥۱॥
ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥
میرے ساہِب توُں میَے مانُ نِمانْی ॥
ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥
ارداس کری پربھ اپنے آگیَے سُنِ سُنِ جیِوا تیری بانْی ॥۱॥ رہائو ॥
ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ ਰਹਾਉ ॥
چرنْ دھوُڑِ تیرے جن کی ہوْوا تیرے درسن کئو بلِ جائی ॥
ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥
انّمرت بچن رِدےَ اُرِ دھاری تئو کِرپا تے سنّگُ پائی ॥۲॥
ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ ॥੨॥
انّتر کی گتِ تُدھُ پہِ ساری تُدھُ جیوڈُ اورُ ن کوئی ॥
ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ ॥
جِس نو لائے لیَہِ سو لاگیَے بھگتُ تُہارا سوئی ॥۳॥
ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥੩॥
دُئے کر جوڑِ ماگئو اِکُ دانا ساہِب تُٹھیَے پاوا ॥
ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥
ساسِ ساسِ نانکُ آرادھے آٹھ پہر گُنْ گاوا ॥۴॥۹॥۲۵॥
ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥੯॥੫੬॥
سوُہی مہلا ۵ ॥
ਸੂਹੀ ਮਹਲਾ ੫ ॥
جِس کے سِر اوُپر توُں سُیامی سو دُکھُ کیَسا پاوےَ ॥
ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥
بولِ ن جانْیَے مائِیا مدِ ماتا مرنْا چیِت ن آوےَ ॥۱॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥
میرے رام رائے توُں سنّتا کا سنّت تیرے ॥
ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥

تیرے سیوک کئو بھئو کِچھُ ناہی جمُ نہی آوۓ نیرے ॥۱॥ رہائو ॥
ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥
جو تیرۓ رنّگ راتے سُیامی تِن چِہنھے کا جنم مرݨ دکھُ ناسا ॥
ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥
تیری بکھس ن میٹیَے کوئی ستِگُر کا دِلاسا ॥۲॥
ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥
نامُ دِھیائِن سُکھ پھل پائِن آٹھ پہر آرادھہِ ॥
ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥
تیری سرݨ تیرۓ بھرواسیَے پنّچ دُسٹ لیَے سادھہِ ॥۳॥
ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥
گِیانُ دِھیانُ کِچھُ کرمُ ن جاݨا سار ن جاݨا تیری ॥
ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥
سبھ تے وڈا ستِگُرُ نانکُ جِن کل راکھی میری ॥۴॥۱۰॥۵۷॥
ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥
سوُہی مہلا ۵ ॥
ਸੂਹੀ ਮਹਲਾ ੫ ॥
سگل تِیاگ گُر سرݨی آئِیا راکھہُ راکھنہارے ॥
ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥
جِتُ توُ لاوہِ تِتُ ہم لاگہ کِیا ایہ جنّت وِچارے ॥۱॥
ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥
میرے رام جی توُں پربھ انّترجامی ॥
ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥
کر کِرپا گُردیو دئِیالا گُݨ گاوا نِت سُیامی ॥۱॥ رہائو ॥
ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ ਰਹਾਉ ॥
آٹھ پہر پربھُ اپنا دِھیائیِئیَے گُر پرسادِ بھئو تریِئیَے ॥
ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥
آپُ تِیاگ ہوئیِئیَے سبھ ریݨا جیِوتِیا اِئو مریِئیَے ॥۲॥
ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥

سپھل جنمُ تِس کا جگ بھیِترِ سادھسنّگِ نائو جاپے ॥
ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ ॥
سگل منؤرتھ تِس کے پؤُرن جِسُ دئِیا کرے پربھُ آپے ॥٣॥
ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥
دیِن دئِیال کِرپال پربھ سُیامی تیری سرنِ دئِیالا ॥
ਦੀਨ ਦਇਆਲ ਕਿਰਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥
کرِ کِرپا اپنا نامُ دیِجیَیے نانک سادھ روالا ॥٤॥١١॥٥٨॥
ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥੪॥੧੧॥੫੮॥
راگُ سؤُہی اسٹپدیِیا مہلا ١ گھرُ ١
ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سبھِ اوگنھ میَیے گنھُ نہی کوئی ॥
ਸਭਿ ਅਵਗਣ ਮੈ ਗੁਣੁ ਨਹੀ ਕੋਈ ॥
کِئو کرِ کنّت مِلاوا ہوئی ॥١॥
ਕਿਉ ਕਰਿ ਕੰਤ ਮਿਲਾਵਾ ਹੋਈ ॥੧॥
نا میَیے رؤُپُ ن بنّکے نیَنا ॥
ਨਾ ਮੈ ਰੂਪੁ ਨ ਬੰਕੇ ਨੈਣਾ ॥
نا کُل ڈھنگُ ن میِٹھے بیَنا ॥١॥ رہائو ॥
ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥
سہجِ سیِگار کامنھِ کرِ آوئے ॥
ਸਹਜਿ ਸੀਗਾਰ ਕਾਮਣਿ ਕਰਿ ਆਵੈ ॥
تا سئوہاگنھِ جا کنّتیَیے بھاوئے ॥٢॥
ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥
نا تِسُ رؤُپُ ن ریکھِیا کائی ॥
ਨਾ ਤਿਸੁ ਰੂਪੁ ਨ ਰੇਖਿਆ ਕਾਈ ॥
انّتِ ن ساہِبُ سِمرِیا جائی ॥٣॥
ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥
سُرتِ متِ ناہی چتُرائی ॥
ਸੁਰਤਿ ਮਤਿ ਨਾਹੀ ਚਤੁਰਾਈ ॥

کرِ کِرپا پربھ لاوہُ پائی = ۴=
ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥
کھری سِیانٖی کنّت ن بھانٖی =
ਖਰੀ ਸਿਆਣੀ ਕੰਤ ਨ ਭਾਣੀ ॥
مائِیا لاگی بھرمِ بھُلانٖی = ۵=
ਮਾਇਆ ਲਾਗੀ ਭਰਮਿ ਭੁਲਾਣੀ ॥੫॥
ہئُمیَے جائی تا کنّت سمائی =
ਹਉਮੈ ਜਾਈ ਤਾ ਕੰਤ ਸਮਾਈ ॥
تئُو کامنٖ پِیارے نو نِدھ پائی = ٦=
ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥੬॥
اِنک جنم بِچھُرت دُکھُ پائِیا =
ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥
کرُ گہِ لیہُ پریِتم پربھ رائِیا = ۷=
ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥
بھنٖت نانکُ سہُ ہیَے بھی ہوٗسی =
ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥
جیَے بھاوئے پِیارا تیَے راویسی = ۸= ۱=
ਜੈ ਭਾਵੈ ਪਿਆਰਾ ਤੈ ਰਾਵੇਸੀ ॥੮॥੧॥

(Page 751) پنّنا ۱۵۷

سوٗہی مہلا ۱ گھرُ ۹
ਸੂਹੀ ਮਹਲਾ ੧ ਘਰੁ ੯
اِکّ اوٗنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
کچا رنگُ کسُنّبھ کا تھوڑڑِیا دِن چارِ جیِئُو =
ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥
وِنُٖ ناوئے بھرمِ بھُلِیا ٹھگِ مُٹھی کوٗڑِیارِ جیِئُو =
ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥
سچے سیتی رتِیا جنمُ ن دوٗجی وار جیِئُو = ۱=
ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥੧॥

رنّگے کا کِیا رنّگیئیَے جو رتے رنّگُ لائے جیئو ॥
ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥
رنّگݨ والا سیوِیئیَے سچے سِئو چِتُ لائے جیئو ॥۱॥ رہائو ॥
ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥੧॥ ਰਹਾਉ ॥
چارے کُنّڈا جے بھوہِ بِنُ بھاگا دھنُ ناہِ جیئو ॥
ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥
اوگݨِ مُٹھی جے پھِرہِ بدھک تھائے ن پاہِ جیئو ॥
ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ ॥
گُرِ راکھے سے اُبرے سبدِ رتے من ماہِ جیئو ॥۲॥
ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥੨॥
چِٹے جِن کے کپڑے میَلے چِت کٹھور جیئو ॥
ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥
تِن مُکھِ نامُ ن اُوپجیَے دُوجیَے وِیاپے چور جیئو ॥
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥
مُولُ ن بُوجھہِ آپݨا سے پسُویا سے ڈھور جیئو ॥۳॥
ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥
نِت نِت کھُسِیا منُ کرے نِت نِت منّگیَے سُکھ جیئو ॥
ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥
کرتا چِتِ ن آوئی پھِرِ پھِرِ لگہِ دُکھ جیئو ॥
ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥
سُکھ دُکھ داتا منِ وسیَے تِتُ تنِ کیَسی بھُکھ جیئو ॥۴॥
ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥
باکی والا تلبِیئیَے سِرِ مارے جنّدارُ جیئو ॥
ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥
لیکھا منّگیَے دیوݨا پُچھیَے کرِ بِیچارُ جیئو ॥
ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥
سچے کی لِو اُبرۓ بکھسے بکھسݨہارُ جیئو ॥۵॥
ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥੫॥
ان کو کِیجیَے مِتڑا کھاکُ رلیَے مرِ جائے جیئو ॥
ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ ॥

بہُ رنگ دیکھ بھُلائِیا بھُل بھُل آوَے جائے جیِئو ۔

ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥

ندر پربھوُ تے چھُٹیِئیَے ندری میل مِلائے جیِئو ۔ ٦۔

ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥੬॥

گاپھل گِیان وِہوُنْیا گُر بِنُ گِیانُ ن بھال جیِئو ۔

ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥

کھِںچوتانِ وِگُچیِئیَے بُرا بھلا دُئے نال جیِئو ۔

ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥

بِنُ سبدَے بھَے رتیا سبھ جوہی جمکال جیِئو ۔ ٧۔

ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ ॥੭॥

جِن کر کارنُ دھاریا سبھسَے دیئے آدھارُ جیِئو ۔

ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥

سو کِئو منہُ وِساریِئیَے سدا سدا داتارُ جیِئو ۔

ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥

نانک نامُ ن وِیسرَے نِدھارا آدھارُ جیِئو ۔ ٨۔ ١۔ ٢۔

ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥੮॥੧॥੨॥

سوُہی مہلا ١ کاپھی گھرُ ١٠

ਸੂਹੀ ਮਹਲਾ ੧ ਕਾਫੀ ਘਰੁ ੧੦

اِکّ اوئنکار ستِگُر پرسادِ ۔

ੴ ਸਤਿਗੁਰ ਪ੍ਰਸਾਦਿ ॥

مانٔس جنمُ دُلنّبھُ گُرمُکھ پائِیا ۔

ਮਾਣਸ ਜਨਮੁ ਦੁਲ ਭੁ ਗੁਰਮੁਖਿ ਪਾਇਆ ॥

منُ تنُ ہوئے چُلنّبھُ جے ستِگُر بھائِیا ۔ ١۔

ਮਨੁ ਤਨੁ ਹੋਇ ਚੁਲ ਭੁ ਜੇ ਸਤਿਗੁਰ ਭਾਇਆ ॥੧॥

چلیَے جنمُ سوار وکھرُ سچُ لیَے ۔

ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥

پت پائے دربار ستِگُر سبد بھَیَے ۔ ١۔ رہائو ۔

ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ ਰਹਾਉ ॥

من تن سچُ سلاہِ ساچے من بھائِیا ۔

ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥

لالِ رتا منُ مانِیا گُرُ پوُرا پائِیا ॥۲॥
ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥੨॥
ہئُو جیِوا گُنھ سارِ انّترِ توُ وسےَ ॥
ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ॥
توُں وسہِ من ماہِ سہجے رسِ رسےَ ॥۳॥
ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ ॥੩॥
موُرکھ من سمجھائِ آکھئُ کیتڑا ॥
ਮੂਰਖ ਮਨ ਸਮਝਾਇ ਆਖਉ ਕੇਤੜਾ ॥
گُرمُکھِ ہرِ گُنھ گائِ رنّگِ رنّگیتڑا ॥۴॥
ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ ॥੪॥
نِت نِت رِدےَ سمالِ پ٘ریِتمُ آپنھا ॥
ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥
جے چلہِ گُنھ نالِ ناہیِ دُکھُ سنّتاپنھا ॥۵॥
ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥
منمُکھ بھرمِ بھُلانھا نا تِسُ رنّگُ ہےَ ॥
ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥
مرسیِ ہوئِ وِڈانھا منِ تنِ بھنّگُ ہےَ ॥۶॥
ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥
گُر کیِ کار کمائِ لاہا گھرِ آنِیا ॥
ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥
گُربانھیِ نِربانھُ سبدِ پچھانِیا ॥۷॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥
اِک نانک کیِ اردانسِ جے تُدھُ بھاوسیِ ॥
ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥
مےَ دیِجےَ نام نِواسُ ہرِ گُنھ گاوسیِ ॥۸॥۱॥۳॥
ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥
سوُہیِ مہلا ۱ ॥
ਸੂਹੀ ਮਹਲਾ ੧ ॥

جِئُو آرنِ لوہا پائے بھنّن گھڑائیئیَے ॥
ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥
تِئُو ساکتُ جونی پائے بھوئے بھوائیئیَے ॥۱॥
ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧॥
بِنُ بُوجھے سبھُ دُکھُ دُکھُ کماوݨا ॥
ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ ॥
ہئُمیَے آوئے جائے بھرمِ بھُلاوݨا ॥۱॥ رہائُو ॥
ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥
تُوں گُرمُکھِ رکھݨہارُ ہرِ نامُ دِھیائیئیَے ॥
ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥
میلہِ تُجھہِ رجائے سبدُ کمائیئیَے ॥۲॥
ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ ॥੨॥
تُوں کرِ کرِ ویکھہِ آپِ دیہِ سُ پائیئیَے ॥
ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥
تُو دیکھہِ تھاپِ اُتھاپِ درِ بیِنائیئیَے ॥۳॥
ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥੩॥
دیہی ہووِگ کھاکُ پوݨُ اُڈائیئیَے ॥
ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥
اِہُ کِتھیَے گھرُ اَئُتاکُ مہلُ ن پائیئیَے ॥۴॥
ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥੪॥
دِہُ دیِوی اںدھ گھورُ گھبُ مُہائیئیَے ॥
ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥
گربِ مُسیَے گھرُ چورُ کِسُ رُوآئیئیَے ॥۵॥
ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥੫॥
گُرمُکھِ چورُ ن لاگِ ہرِ نامِ جگائیئیَے ॥
ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥
سبدِ نِواری آگِ جوتِ دیِپائیئیَے ॥۶॥
ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥
لالُ رتنُ ہرِ نامُ گُرِ سُرتِ بُجھائیئیَے ॥
ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥

سدا رہیَے ِنہکامُ جے گرمِت پائیِئیَے ॥٧॥
ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥੭॥
راِت ِدہیَے ہِر نائو منّ ِن وسائیِئیَے ॥
ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥
نانک میلِ ِملائے جے تُدھُ بھائیِئیَے ॥٨॥٢॥٤॥
ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥੮॥੨॥੪॥
سوُہی مہلا ١ ॥
ਸੂਹੀ ਮਹਲਾ ੧ ॥
منہُ ن نامُ ِوساِر اہِنِس ِدھیائیِئیَے ॥
ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥
ِجئُو راکھِہ ِکرپا دھاِر ِتوَے سُکھُ پائیِئیَے ॥١॥
ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥
میَے انّدھُلے ہِر نامُ لکُٹی ٹوہݨی ॥
ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥
رہئُو ساِہب کی ٹیک ن موہیَے موہݨی ॥١॥ رہائُو ॥
ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧॥ ਰਹਾਉ ॥
جہ دیکھئُو تہ ناِل گُِر دیکھاِلیا ॥
ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥
انّتِر باہِر بھاِل سبِد ِنہاِلیا ॥٢॥
ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ ॥੨॥
سیوی ستِگُر بھائے نامُ ِنرنّجنا ॥
ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥
تُدھُ بھاوےَ ِتوَے رجائے بھرمُ بھئُو بھنّجنا ॥٣॥
ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥੩॥
جنمت ہی دُکھُ لاگیَے مرݨا آئے کیَے ॥
ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥
جنمُ مرݨُ پرواݨُ ہِر گُݨ گائے کیَے ॥٤॥
ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥੪॥
ہئُو ناہی توُ ہوۄہ تُدھ ہی ساِجیا ॥
ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ॥

آپے تھاپِ اُتھاپِ سبدِ نِواجِیا ॥۵॥
ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ ॥੫॥
دیہی بھسم رُلائے ن جاپی کہ گئِیا ॥
ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ ॥
آپے رہِیا سمائے سو وِسمادُ بھئِیا ॥۶॥
ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ ॥੬॥
تُوں ناہی پربھ دوُرِ جاݨہِ سبھ توُ ہیَے ॥
ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥
گُرمُکھ ویکھ ہدوُرِ انّترِ بھی توُ ہیَے ॥۷॥
ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ ॥੭॥
میَے دیِجیَے نام نِواسُ انّترِ سانّتِ ہوئے ॥
ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥
گُن گاوےَ نانک داسُ ستِگُرُ مِت دیئے ॥۸॥۳॥۵॥
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥੩॥੫॥
راگُ سوُہی مہلا ۳ گھرُ ۱ اسٹپدیِیا
ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ
اِکّ اوئنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
نامیَے ہی تے سبھُ کِچھُ ہویا بِنُ ستِگُر نامُ ن جاپیَے ॥
ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥
گُر کا سبدُ مہا رسُ میِٹھا بِنُ چاکھے سادُ ن جاپیَے ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥
کئُڈی بدلیَے جنمُ گوائِیا چیِنسِ ناہی آپیَے ॥
ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ ॥
گُرمُکھ ہووےَ تا ایکو جاݨیَے ہئُمیَے دکھُ ن سنّتاپیَے ॥۱॥
ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥
بلِہاری گُر اپݨے وِٹہُ جِنِ ساچے سِئو لِو لائی ॥
ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥

سبدُ چینِ چینِہے آتمُ پرگاسِیا سہجے رہیا سمائی ॥۱॥ رہائو ॥
ਸਬਦੁ ਚੀਨਿ੍ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ ਰਹਾਉ ॥
گُرمُکھ گاوۓ گُرمُکھ بُوجھیَے گُرمُکھ سبدُ بیِچارے ॥
ਗੁਰਮੁਖਿ ਗਾਵੈ ਗੁਰਮੁਖਿ ਬੂਝੈ ਗੁਰਮੁਖਿ ਸਬਦੁ ਬੀਚਾਰੇ ॥
جیِئو پِنّڈُ سبھُ گُرتے اُپجیَے گُرمُکھ کارج سوارے ॥
ਜੀਉ ਪਿੰਡੁ ਸਭੁ ਗੁਰ ਤੇ ਉਪਜੈ ਗੁਰਮੁਖਿ ਕਾਰਜ ਸਵਾਰੇ ॥
منمُکھ انّدھا انّدھُ کماوۓ بِکھُ کھٹے سنّسارے ॥
ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ ॥
مائِیا موہِ سدا دُکھُ پائے بِنُ گُر اتِ پیِارے ॥۲॥
ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ ॥੨॥
سوئی سیوکُ جے سِتگُر سیوے چالیَے سِتگُر بھائے ॥
ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥
ساچا سبدُ سِپھتِ ہیَے ساچی ساچا منّنِ وسائے ॥
ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥
سچی بانٖی گُرمُکھ آکھیَے ہئُمیَے وِچہُ جائے ॥
ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥
آپے داتا کرمُ ہیَے ساچا ساچا سبدُ سُنٖائے ॥۳॥
ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ ॥੩॥
گُرمُکھ گھالے گُرمُکھ کھٹے گُرمُکھ نامُ جپائے ॥
ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ ॥
سدا اِلپتُ ساچیَے رنّگ راتا گُر کیَے سہج سُبھائے ॥
ਸਦਾ ਅਲਿਪਤੁ ਸਾਚੈ ਰੰਗਿ ਰਾਤਾ ਗੁਰ ਕੈ ਸਹਜਿ ਸੁਭਾਏ ॥
منمُکھُ سد ہی کوُڑو بولیَے بِکھُ بیِجیَے بِکھُ کھائے ॥
ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ ॥
جمکالِ بادھا تِرسنا دادھا بِنُ گُر کونُٖ چھڈائے ॥۴॥
ਜਮਕਾਲਿ ਬਾਧਾ ਤ੍ਰਿਸਨਾ ਦਾਧਾ ਬਿਨੁ ਗੁਰ ਕਵਣੁ ਛਡਾਏ ॥੪॥
سچا تیِرتھُ جِتُ ست سرِ ناونُٖ گُرمُکھ آپ بُجھائے ॥
ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥
اٹھسٹھ تیِرتھ گُر سبدِ دِکھائے تِتُ ناتیَے ملُ جائے ॥
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥

سچا سبدُ سچا ہَیَے نِرملُ نا ملُ لگَیَے ن لائے =
ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ ॥
سچی سِپھتِ سچی سالاہ پوُرے گُرتے پائے = ۵=
ਸਚੀ ਸਿਫਤਿ ਸਚੀ ਸਾਲਾਹ ਪੂਰੇ ਗੁਰ ਤੇ ਪਾਏ ॥੫॥
تنُ منُ سبھُ کِچھُ ہرِ تِسُ کیرا دُرمتِ کہݨُ ن جائے =
ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ ॥
ہُکمُ ہووَے تا نِرملُ ہووَے ہئُمَیَے وِچہُ جائے =
ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ ॥
گُر کی ساکھی سہجے چاکھی تِرسنا اگنِ بُجھائے =
ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ ॥
گُر کَیَے سبدِ راتا سہجے ماتا سہجے رہِیا سمائے = ۶=
ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥

(Page 754) پنّنا ۷۵۴

ہرِ کا نامُ سِت کرِ جاݨَیَے گُر کَیَے بھائے پِیارے =
ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ ॥
سچی وڈِیائی گُرتے پائی سچَیَے نائے پِیارے =
ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥
ایکو سچا سبھ مہِ ورتَیَے وِرلا کو ویِچارے =
ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ ॥
آپے میلِ لئے تا بکھسے سچی بھگتِ سوارے = ۷=
ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ ॥੭॥
سبھو سچُ سچُ سچُ ورتَیَے گُرمُکھ کوئی جاݨَیَے =
ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥
جنّمݨ مرݨا ہُکمو ورتَیَے گُرمُکھ آپُ پچھاݨَیَے =
ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥
نامُ دِھیائے تا سِتگُرُ بھائے جو اِچھَیَے سو پھلُ پائے =
ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ ॥
نانک تِس دا سبھُ کِچھُ ہووَے جِ وِچہُ آپُ گوائے = ۸= ۱=
ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥

سۏُہی مہلا ۳ =
ਸੂਹੀ ਮਹਲਾ ੩ ॥
کائِیا کامݨِ اتِ سُیالِؤ پِرُ وسےَ جِسُ نالے =
ਕਾਇਆ ਕਾਮਣਿ ਅਤਿ ਸੁਆਲਿ੍ਉ ਪਿਰੁ ਵਸੈ ਜਿਸੁ ਨਾਲੇ ॥
پِر سچے تے سدا سُہاگݨِ گُر کا سبدُ سمالے =
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਾਲੇ ॥
ہرِ کی بھگتِ سدا رنّگِ راتا ہئُمےَ وِچہُ جالے =۱=
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥
واہُ واہُ پۏُرے گُر کی باݨی =
ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥
پۏُرے گُر تے اُپجی ساچِ سماݨی =۱= رہائُ =
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥
کائِیا انّدرِ سبھُ کِچھُ وسےَ کھنّڈ منّڈل پاتالا =
ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
کائِیا انّدرِ جگجیِون داتا وسےَ سبھنا کرے پ٘رتِپالا =
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
کائِیا کامݨِ سدا سُہیلی گُرمُکھِ نامُ سمالا =۲=
ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਾਲਾ ॥੨॥
کائِیا انّدرِ آپے وسےَ الکھُ ن لکھِیا جائی =
ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥
منمُکھُ مُگدھُ بۏُجھےَ ناہی باہرِ بھالݨِ جائی =
ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥
ستِگُرُ سیوے سدا سُکھُ پائے ستِگُرِ الکھُ دِتا لکھائی =۳=
ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥
کائِیا انّدرِ رتن پدارتھ بھگتِ بھرے بھنّڈارا =
ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
اِسُ کائِیا انّدرِ نئُکھنّڈ پ٘رتھمی ہاٹ پٹݨ باجارا =
ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
اِسُ کائِیا انّدرِ نامُ نئُ نِدھِ پائیِئےَ گُر کےَ سبدِ وِچارا =۴=
ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥

کائِیا اںّدرِ توٗلِ تُلاوےَ آپے توٗلݨہارا =
ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥
اِہُ منُ رتنُ جواہر مانکُ تِس کا موٗلُ اپھارا =
ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥
موٗلِ کِت ہی نامُ پائیِئےَ ناہی نامُ پائیِئےَ گُر بیِچارا =۵=
ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥
گُرمُکھِ ہوٗوےَ سُ کائِیا کھوٗجےَ ہور سبھ بھرمِ بھُلائی =
ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥
جِس نوٗ دیئِ سوٗئی جنُ پاوےَ ہور کِیا کوٗ کرے چتُرائی =
ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥
کائِیا اںّدرِ بھئُ بھائُ وسےَ گُر پرسادی پائی =٦=
ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥
کائِیا اںّدرِ برہما بِسنُ مہیسا سبھ اوٗپتِ جِتُ سںّسارا =
ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥
سچےَ آپݨا کھیلُ رچائِیا آوا گئُݨُ پاسارا =
ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣੁ ਪਾਸਾਰਾ ॥
پوٗرےَ ستِگُرِ آپِ دِکھائِیا سچِ نامِ نِستارا =٧=
ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥
سا کائِیا جوٗ ستِگُرُ سیوےَ سچےَ آپِ سواری =
ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
وِݨُ ناوےَ درِ ڈھوٗئی ناہی تا جمُ کرے کھُیاری =
ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥
نانک سچُ وڈِیائی پائے جِس نوٗ ہرِ کِرپا دھاری =٨=٢=
ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

پنّنا ۵۵۷ (Page 755)

راگُ سوٗہی مہلا ٣ گھرُ ١٠
ਰਾਗੁ ਸੂਹੀ ਮਹਲਾ ੩ ਘਰੁ ੧੦
اِکّ اوٗنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥

دُنِیاں سالاہِ جۄ مرِ وںنّسی =
ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥
لۄکاں سالاہِ جۄ مرِ کھاکُ تھیِئی =ا=
ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥
واہُ میرے ساہِبا واہُ =
ਵਾਹੁ ਮੇਰੇ ਸਾਹਿਬਾ ਵਾਹੁ ॥
گُرمُکھِ سدا سلاہِیِئَے سچا ویپرواہُ =ا= رہائۄ =
ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥
دُنِیا کیری دۄستی منمُکھ دجھِ مرنّنِ =
ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥
جم پُرِ بدھے مارِیِئہِ ویلا ن لاہنّنِ =۲=
ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥
گُرمُکھِ جنمُ سکارتھا سچَیے سبدِ لگنّنِ =
ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥
آتم رامُ پرگاسِیا سہجے سُکھِ رہنّنِ =۳=
ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥੩॥
گُر کا سبدُ وِسارِیا دُوجَیے بھائے رچنّنِ =
ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥
تِسنا بھکھ ن اُترَے اندِنُ جلت پھرنّنِ =۴=
ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥
دُسٹا نالِ دۄستی نالِ سنّتا ویَرُ کرنّنِ =
ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥
آپِ ڈُبے کُٹنّب سِئۄ سگلے کُل ڈۄبنّنِ =۵=
ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥੫॥
نِنّدا بھلی کِسَیے کی ناہی منمُکھ مُگدھ کرنّنِ =
ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
مُہ کالے تِن نِنّدکا نرکے گھۄرِ پونّنِ =٦=
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥
اے من جیَسا سیوہِ تیَسا ہۄوہِ تیہے کرم کمائے =
ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥

آپ بیج آپے ہی کھاونا کہنا کِچھُو ن جائے = ۷=
ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੭॥
مہا پُرکھا کا بوٗلنا ہوٗوئے کِتیَے پر تھائے =
ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥
اوٗئے انّمرت بھرے بھرپوٗر ہہ اوٗنا تِل ُن تمائے = ۸=
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥
گُنکاری گُن سنّگھرےٗ اورا اُپدیسین =
ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥
سے وڈبھاگی جِ اوٗنا مِل رہے اندِن ُ نام ُ لئین = ۹=
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥੯॥
دیسی رِجک ُ سنّباہِ جِن اُپائی میدنی =
ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥
ایکو ہیَے داتار ُ سچا آپ دھنی = ۰۱=
ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥੧੦॥
سوٗ سچ ُ تیرےٗ نال ہیَے گُرمُکھ ندر نِہال =
ਸੋ ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥
آپے بکھسے میل لئے سوٗ پربھ ُ سدا سمال = ۱۱=
ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥੧੧॥
من ُ میَلا سچ ُ نِرملا کِئوٗ کر مِلیا جائے =
ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ॥
پربھ ُ میلے تا مِل رہیَے ہئُمیَے سبد جلائے = ۲۱=
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ ॥੧੨॥
سوٗ سہ ُ سچا وِیسرےٗ دھرگ ُ جیون ُ سنّسار =
ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥
ندر کرے نا وِیسرےٗ گُرمتی وِیچار = ۳۱=
ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥੧੩॥
ستِگُر ُ میلے تا مِل رہا ساچ ُ رکھا اُر دھار =
ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰ ਧਾਰਿ ॥
مِلیا ہوٗئے ن وِیچھڑےٗ گُر کیَے ہیت پیار = ۴۱=
ਮਿਲਿਆ ਹੋਇ ਨ ਵੀਛੁੜੈ ਗੁਰ ਕੈ ਹੇਤਿ ਪਿਆਰਿ ॥੧੪॥

پِرُ سالاہی آپنا گُر کیَے سبد وِچارِ =
ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥
مِلِ پ٘ریتم سُکھُ پائِیا سوبھاوںتی نارِ =۵۱=
ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥੧੫॥
منمُکھ منُ ن بھِجئی اتِ میَلے چِتِ کٹھور =
ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥
سپیَے دُدھُ پیِیائیِئیَے انّدرِ وِسُ نِکور =۶۱=
ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥
آپِ کرے کِسُ آکھیِئیَے آپے بکھسنھہارُ =
ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ ॥
گُر سبدی میَلُ اُترےَ تا سچُ بنھِیا سیِگارُ =۷۱=
ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥੧੭॥



سچا ساہُ سچے ونھجارے اوتھےَ کوُڑے ن ٹِکنّنِ =
ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨ ਟਿਕੰਨਿ ॥
اونا سچُ ن بھاوئی دُکھ ہی ماہِ پچنّنِ =۸۱=
ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥੧੮॥
ہئُمےَ میَلا جگُ پھِرےَ مرِ جنّمےَ وارو وار =
ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥
پئِئیَے کِرتِ کماونھا کوئِ ن میٹنھہار =۹۱=
ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥੧੯॥
سنّتا سنّگتِ مِلِ رہےَ تا سچِ لگےَ پِیارُ =
ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥
سچُ سلاہی سچُ منِ درِ سچےَ سچِیارُ =۰۲=
ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥੨੦॥
گُر پوُرے پوُری متِ ہےَ اہِنِسِ نامُ دھِیائے =
ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥
ہئُمےَ میرا وڈ روگُ ہےَ وِچہُ ٹھاکِ رہائے =۱۲=
ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥੨੧॥

گُرُ سالاہی آپنا نِوِ نِوِ لاگا پائِۓ =
ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥
تنُ منُ سئُپی آگیَے دھری وِچہُ آپُ گوائِۓ = ۲۲=
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥੨੨॥
کِھنّچوٗ تانِ وِگُچیِئیَے ایکسُ سِئوٗ لِو لائِۓ =
ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥
ہئُمیَے میرا چھڈِ توٗ تا سچِ رہیَے سمائِۓ = ۳۲=
ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥੨੩॥
ستِگُر نوٗ مِلے سِ بھائِرا سچیَے سبدِ لگنّنِ =
ਸਤਿਗੁਰ ਨੋ ਮਿਲੇ ਸਿ ਭਾਇਰਾ ਸਚੈ ਸਬਦਿ ਲਗੰਨਿ ॥
سچِ مِلے سے ن وِچھُڑہِ درِ سچیَے دِسنّنِ = ۴۲=
ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥੨੪॥
سے بھائی سے سجنا جوٗ سچا سیونّنِ =
ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥
اوگنِ وِکنِ پلہِرنِ گنِ کی ساجھ کرنّنِ = ۵۲=
ਅਵਗਣ ਵਿਕਣਿ ਪਲ੍ਰਨਿ ਗੁਣ ਕੀ ਸਾਝ ਕਰੰਨਿ੍ ॥੨੫॥
گنِ کی ساجھ سُکھُ اُوٗپجیَے سچی بھگتِ کرینِ =
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥
سچُ ونّجہِ گُر سبد سِئوٗ لاہا نامُ لئینِ = ۶۲=
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥
سُئِنا رُپا پاپ کرِ کرِ سنّچیِئیَے چلیَے ن چلدِیا نالِ =
ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥
وِنُ ناوۓ نالِ ن چلسی سبھ مُٹھی جمکالِ = ۷۲=
ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥੨੭॥
من کا توٗسا ہرِ نامُ ہیَے ہِردۓ رکھہُ سمہالِ =
ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਾਲਿ ॥
ایہُ کھرچُ اکھُٹُ ہیَے گُرمُکھِ نِبہیَے نالِ = ۸۲=
ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥੨੮॥
اے من موٗلہُ بھُلِیا جاسہِ پتِ گوائِۓ =
ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥

اِہُ جگتُ مۄہِ دوُجیَے وِیاپِیا گُرمتی سچُ دِھیائے ॥۹۲॥
ਇਹੁ ਜਗਤੁ ਮੋਹਿ ਦੂਜੈ ਵਿਆਪਿਆ ਗੁਰਮਤੀ ਸਚੁ ਧਿਆਇ ॥੨੯॥
ہرِ کی کیِمتِ ن پوَے ہرِ جسُ لِکھݨُ ن جائے ॥
ਹਰਿ ਕੀ ਕੀਮਤਿ ਨ ਪਵੈ ਹਰਿ ਜਸੁ ਲਿਖਣੁ ਨ ਜਾਇ ॥
گُر کیَے سبدِ منُ تنُ رپیَے ہرِ سِئو رہیَے سمائے ॥۰۳॥
ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ ॥੩੦॥
سۄ سہُ میرا رنّگُلا رنّگے سہجِ سُبھائے ॥
ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥
کامݨِ رنّگُ تا چڑھَے جا پِر کیَے انّکِ سمائے ॥۱۳॥
ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥੩੧॥
چِری وِچھُنّنے بھی مِلنِ جۄ ستِگُرُ سیونّنِ ॥
ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥
انّترِ نو نِدھِ نامُ ہیَے کھانِ کھرچنِ ن نِکھُٹئی ہرِ گُݨ سہجِ رونّنِ ॥۲۳॥
ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ ॥੩੨॥
نا اۄئے جنمہِ نا مرہِ نا اۄئے دُکھ سہنّنِ ॥
ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥
گُرِ راکھے سے اُبرے ہرِ سِئو کیل کرنّنِ ॥۳۳॥
ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥੩੩॥
سجݨ مِلے ن وِچھُڑہِ جِ انِدنُ مِلے رہنّنِ ॥
ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ ॥
اِسُ جگ مہِ وِرلے جاݨیِئہِ نانک سچُ لہنّنِ ॥۴۳॥۱॥۳॥
ਇਸੁ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ ॥੩੪॥੧॥੩॥
سوُہی مہلا ۳ ॥
ਸੂਹੀ ਮਹਲਾ ੩ ॥
ہرِ جی سوُکھمُ اگمُ ہیَے کِتُ بِدھِ مِلِیا جائے ॥
ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥
گُر کیَے سبدِ بھرمُ کٹیِئیَے اچِنّتُ وسیَے منِ آئے ॥۱॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥੧॥
گُرمُکھِ ہرِ ہرِ نامُ جپنّنِ ॥
ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥

ہئو ,تن کیَے بلِہارنٔیَے مِن ہر گُن سدا رونّن = ا= رہائو =
ਹਉ ਤਿਨ ਕੈ ਬਲਿਹਾਰਣੈ ਮਨਿ ਹਰਿ ਗੁਣ ਸਦਾ ਰਵੰਨਿ ॥੧॥ ਰਹਾਉ ॥

گُرُ سرورُ مان سرۏورُ ہیَے وڈ بھاگی پُرکھ لہنّن چِہنہے =
ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥

سیوک گُرمُکھ کھۏجیا سے ہنّسُلے نامُ لہنّن = ۲=
ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥੨॥

نامُ دھیائِن چِہنہے رنّگ سئو گُرمُکھ نامِ لگنّن چِہنہے =
ਨਾਮੁ ਧਿਆਇਨਿ੍ ਰੰਗ ਸਿਉ ਗੁਰਮੁਖਿ ਨਾਮਿ ਲਗੰਨਿ੍ ॥

دھُر پۏُرب ہۏوۓ لِکھیا گُر بھانا منّن لئین چِہنہے = ۳=
ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨਿ੍ ॥੩॥

وڈ بھاگی گھرُ کھۏجیا پائِیا نامُ ندھانُ =
ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥

گُر پۏُرۓ ویکھالیا پربھُ آتم رامُ پچھانُ = ۴=
ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥੪॥

سبھنا کا پربھُ ایکُ ہیَے دۏُجا اورُ ن کۏئے =
ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥

گُر پرسادی مِن وسیَے ,تتُ گھٹ پرگٹُ ہۏئے = ۵=
ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥੫॥

سبھُ انّترجامی برہمُ ہیَے برہمُ وسیَے سبھ تھائے =
ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥

منّدا کِس نۏ آکھیئیَے سبد ویکھہُ لِو لائے = ٦=
ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥

بُرا بھلا ,تچرُ آکھدا ,جچرُ ہیَے دۏُہُ ماہ =
ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥

گُرمُکھ ایکۏ بُجھیا ایکسُ ماہِ سمائے = ۷=
ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥

سیوا سا پربھ بھاوسی جۏ پربھُ پائے تھائے =
ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ ॥

جن نانک ہر آرادھیا گُر چرݨی چِتُ لائے = ۸ = ۲ = ۴ = ۹ =

ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥

راگُ سُوہی اسٹپدِیا مہلا ۴ گھرُ ۲

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨

اِکّ اؤنکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

کوئی آݨ مِلاوے میرا پریتمُ پیارا ہئو تِسُ پہ آپُ ویچائی = ا =

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥

درسنُ ہر دیکھݨ کیَے تائی =

ਦਰਸਨੁ ਹਰਿ ਦੇਖਣ ਕੈ ਤਾਈ ॥

کِرپا کرہ تا سِتگُرُ میلہ ہر ہر نامُ دِھیائی = ا = رہائو =

ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥

جے سُکھُ دیہ ت تُجھہ ارادھی دُکھ بھی تُجھیَے دِھیائی = ۲ =

ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥

جے بھُکھ دیہ ت اِت ہی راجا دُکھ وِچ سُوکھ منائی = ۳ =

ਜੇ ਭੁਖ ਦੇਹਿ ਤ ਇਤ ਹੀ ਰਾਜਾ ਦੂਖ ਵਿਚਿ ਸੂਖ ਮਨਾਈ ॥੩॥

تنُ منُ کاٹ کاٹ سبھُ ارپی وِچ اگنی آپُ جلائی = ۴ =

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥

پکھا پھیری پاݨی ڈھووا جو دیوہ سو کھائی = ۵ =

ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥੫॥

نانکُ گریبُ ڈھہ پئیا دُیارے ہر میل لیَہُ وڈیائی = ۶ =

ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥

اکھی کاڑھ دھری چرنا تل سبھ دھرتی پھر مت پائی = ۷ =

ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥੭॥

جے پاس بہالہ تا تُجھہ ارادھی جے مار کڈھہ بھی دِھیائی = ۸ =

ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥

جے لوکُ سلاہے تا تیری اُپما جے نِنّدے ت چھوڑ ن جائی = ۹ =

ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥

جے تُدھُ ول رہیَے تا کوئی کِہُ آکھئو تُدھُ وِسرئیَے مر جائی = ۱۰ =

ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ ॥੧੦॥

وار وار جائی گر اُوپر پیَے پیَری سنّت منائی = ١١=

ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥੧੧॥

نانکُ وِچارا بھئِیا دِوانا ہر تئو درسن کیَے تائی = ١٢=

ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥੧੨॥

جھکھڑُ جھاگی میہُ ورسیَے بھی گرُ دیکھن جائی = ١٣=

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥

سمُنّدُ ساگرُ ہوَوےَ بہُ کھارا گرسِکھُ لنّگھ گر پہہ جائی = ١٤=

ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲ ਘਿ ਗੁਰ ਪਹਿ ਜਾਈ ॥੧੪॥

جِئو پرانی جل بِنُ ہیَے مرتا تِئو سِکھُ گر بِنُ مر جائی = ١٥=

ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥

## (Page 758) پنّنا ٧٥٨

جِئو دھرتی سوبھ کرے جلُ برسیَے تِئو سِکھُ گر مِل بِگسائی = ١٦=

ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥

سیوک کا ہوئِے سیوکُ ورتا کر کر بِنئو بُلائی = ١٧=

ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥੧੭॥

نانک کی بینتّی ہر پہہ گر مِل گر سکھُ پائی = ١٨=

ਨਾਨਕ ਕੀ ਬੇਨ ਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥੧੮॥

توُ آپے گرُ چیلا ہیَے آپے گر وِچُ دے تُجھہ دِھیائی = ١٩=

ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥

جو تُدھُ سیوہ سو توُہیَے ہووہ تُدھُ سیوک پیَج رکھائی = ٢٠=

ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥੨੦॥

بھنڈّار بھرے بھگتی ہر تیرے جِسُ بھاوےَ تِسُ دیوائی = ٢١=

ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥੨੧॥

جِسُ توُں دیہہ سوئی جنُ پائے ہور نِہپھل سبھ چترُائی = ٢٢=

ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥੨੨॥

سِمر سِمر سِمر گرُ اپنا سوئِیا منُ جاگائی = ٢٣=

ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥੨੩॥

اِکُ دانُ منّگیَے نانکُ ویچارا ہر داسن داسُ کرائی = ٢٤=

ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥੨੪॥

جے گُر ُجھڑکے ت مِیٹھا لاگیَے جے بکھسے ت گُر وڈِیائی = ۵۲=

ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥੨੫॥

گُرمُکھ بولہِ سو تھائے پائے منمُکھ کِچھ ُ تھائے ن پائی = ۶۲=

ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥੨੬॥

پالا ککر ُورپھ ورسیَے گُرسِکھ ُگُر دیکھن جائی = ۷۲=

ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥੨੭॥

سبھ ُدِنس ُریَن دیکھئو گُر ُاپُنا وِچ اکھی گُر پیَر دھرائی = ۸۲=

ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥੨੮॥

انیک اُپاو کری گُر کارن گُر بھاوئے سو تھائے پائی = ۹۲=

ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥੨੯॥

ریَن دِنس ُگُر چرن ارادھی دئِیا کرہ ُمیرے سائی = ۰۳=

ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥੩੦॥

نانک کا جیِئو پِنڈ ُگُرو ُ ہیَے گُر مِل تِرپت اگھائی = ۱۳=

ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥

نانک کا پربھ ُپوُر رہئو ہیَے جت کت تت گوسائی = ۲۳= ۱=

ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥੩੨॥੧॥

راگ ُسوُہی مہلا ۴ اسٹپدِیا گھر ُ ۰۱

ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦

اِکّ اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

اندر سچا نیہ ُ لائِیا پرِیتم آپنیَے =

ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥

تن ُمن ُ ہوئے نِہال ُ جا گُر ُ دیکھا سامھنے = ۱=

ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥੧॥

میَے ہر ہر نام ُوِساہ ُ=

ਮੈ ਹਰਿ ਹਰਿ ਨਾਮੁ ਵਿਸਾਹੁ ॥

گُر پوُرے تے پائِیا انّمرت ُاگم اتھاہ ُ= ۱= رہائو =

ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥੧॥ ਰਹਾਉ ॥

ہئو ستِگُر ُویکھ وِگسِیا ہر نامے لگا پیار ُ=

ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥

ِکرپا کرِ کیَے میلِئنُ پائِیا مۄکھ دُیارُ = ۲=
ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥੨॥
سِتگُرُ ِبرہی نام کا جے ِملیَے ت تنُ منُ دیئۄ =
ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥
جے پۄُرِب ہۄوَۓ ِلکھِیا تا انّم٘رتُ سہجِ پیِئیئۄ = ۳=
ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥੩॥
سُتِیا گُرُ سالاہیِئیَے اُٹھدِیا بھی گُرُ آلائۄ =
ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥
کۄئی ایَسا گُرمُکھِ جے ِملیَے ہئۄ تا کے دھۄوا پائۄ = ۴=
ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥੪॥
کۄئی ایَسا سجنْ لۄڑِ لہُ میَے پ٘ریِتمُ دیئِ ِملائِ =
ਕੋਈ ਐਸਾ ਸਜਣੁ ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ ॥
سِتگُرِ ِملِئیَے ہرِ پائِیا ِملِیا سہجِ سُبھائِ = ۵=
ਸਤਿਗੁਰਿ ਮਿਲਿਐ ਹਰਿ ਪਾਇਆ ਮਿਲਿਆ ਸਹਜਿ ਸੁਭਾਇ ॥੫॥



سِتگُرُ ساگرُ گُنْ نام کا میَے ِتسُ دیکھنْ کا چائۄ =
ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥
ہئۄ ِتسُ ِبنُ گھڑی ن جیِوئۄُ ِبنُ دیکھے مرِ جائۄ = ٦=
ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥੬॥
ِجئۄ مچھُلی ِونْ پانْیِئیَے رہیَے ن ِکتیَے اُپائِ =
ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥
ِتئۄ ہرِ ِبنُ سنّتُ ن جیِوئی ِبنُ ہرِ نامیَے مرِ جائِ = ۷=
ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥
میَے سِتگُر سیتی پِرہڑی ِکئۄ گُر ِبنُ جیِوا مائۄ =
ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥
میَے گُربانْی آدھارُ ہیَے گُربانْی لاِگ رہائۄ = ۸=
ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥
ہرِ ہرِ نامُ رتنّنُ ہیَے گُرُ تُٹھا دیوَۓ مائِ =
ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ ॥

میَے دھر سچے نام کی ہر نامِ رہا لو لائے ॥੯॥
ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ ॥੯॥
گر گیانُ پدارتھُ نامُ ہیَے ہر نامو دیئے درڑائے ॥
ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ ॥
جسُ پراپت سو لہیَے گر چرݨی لاگیَے آئے ॥੧੦॥
ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥੧੦॥
اکتھ کہاݨی پریم کی کو پریتمُ آکھیَے آئے ॥
ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥
تسُ دیوا منُ آپݨا نو نو لاگا پائے ॥੧੧॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥੧੧॥
سجݨُ میرا ایکُ توُں کرتا پُرکھُ سُجاݨُ ॥
ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ ॥
ستگر میت ملائیا میَے سدا سدا تیرا تاݨُ ॥੧੨॥
ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ ॥੧੨॥
ستگرُ میرا سدا سدا نا آوےَ ن جائے ॥
ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
اوہُ ابناسی پُرکھُ ہیَے سبھ مہ رہیا سمائے ॥੧੩॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥
رام نام دھنُ سنّچیا سابتُ پوُنّجی راس ॥
ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥
نانک درگہ منّنیا گر پوُرے ساباس ॥੧੪॥੧॥੨॥੧੧॥
ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥
راگُ سوُہی اسٹپدییا مہلا ۵ گھرُ ۱
ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧
اِکّ اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
اُرجھ رہئو بکھیا کیَے سنّگا ॥
ਉਰਝਿ ਰਹਿਓ ਬਿਖਿਆ ਕੈ ਸੰਗਾ ॥
منہ بیاپت انک ترنّگا ॥੧॥
ਮਨਹਿ ਬਿਆਪਤ ਅਨਿਕ ਤਰੰਗਾ ॥੧॥

میرے من اگم اگوچر ॥
ਮੇਰੇ ਮਨ ਅਗਮ ਅਗੋਚਰ ॥
کت پائیئیے پوُرن پرمیسر ॥۱॥ رہائو ॥
ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥
موہ مگن مہ رہیا بیاپے ॥
ਮੋਹ ਮਗਨ ਮਹਿ ਰਹਿਆ ਬਿਆਪੇ ॥
ات ترسنا کبہوُ نہی دھراپے ॥۲॥
ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥
بسئے کروُدھ سریر چنڈارا ॥
ਬਸਇ ਕਰੋਧੁ ਸਰੀਰਿ ਚੰਡਾਰਾ ॥
اگیان ن سوُجھیِے مہا گبارا ॥۳॥
ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥
بھرمت بیاپت جرے کوارا ॥
ਭ੍ਰਮਤ ਬਿਆਪਤ ਜਰੇ ਕਿਵਾਰਾ ॥
جان ن پائیئیے پربھ دربارا ॥۴॥
ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥
آسا اندیسا بندھ پرانا ॥
ਆਸਾ ਅੰਦੇਸਾ ਬੰਧਿ ਪਰਾਨਾ ॥
مہل ن پاوئے پھرت بگانا ॥۵॥
ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥
سگل بیادھ کیِے وس کر دینا ॥
ਸਗਲ ਬਿਆਧਿ ਕੈ ਵਸਿ ਕਰਿ ਦੀਨਾ ॥
پھرت پیاس جئو جل بن مینا ॥۶॥
ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥੬॥
کچھوُ سیانپ اکت ن موری ॥
ਕਛੂ ਸਿਆਨਪ ਉਕਤਿ ਨ ਮੋਰੀ ॥
ایک آس ٹھاکر پربھ توری ॥۷॥
ਏਕ ਆਸ ਠਾਕੁਰ ਪ੍ਰਭ ਤੋਰੀ ॥੭॥
کرئو بینتی سنتن پاسے ॥
ਕਰਉ ਬੇਨਤੀ ਸੰਤਨ ਪਾਸੇ ॥

میلِ لیہُ نانک اَرداسے ॥۸॥
ਮੇਲਿ ਲੈਹੁ ਨਾਨਕ ਅਰਦਾਸੇ ॥੮॥
بھئِئو کِرپالُ سادھسنّگُ پائِیا ॥
ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥
نانک ترِپتے پوُرا پائِیا ॥۱॥ رہائُ دوُجا ॥۱॥
ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥

پنّنا ۷۶۰ (Page 760)

راگُ سوُہی مہلا ۵ گھرُ ۳
ਰਾਗੁ ਸੂਹੀ ਮਹਲਾ ੫ ਘਰੁ ੩
اِک اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
مِتھن موہ اگنِ سوک ساگر ॥
ਮਿਥਨ ਮੋਹ ਅਗਨਿ ਸੋਕ ਸਾਗਰ ॥
کرِ کِرپا اُدھرُ ہرِ ناگر ॥۱॥
ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥
چرن کمل سرنائِ نرائِن ॥
ਚਰਣ ਕਮਲ ਸਰਣਾਇ ਨਰਾਇਣ ॥
دیِنا ناتھ بھگت پرائِن ॥۱॥ رہاءُ ॥
ਦੀਨਾ ਨਾਥ ਭਗਤ ਪਰਾਇਣ ॥੧॥ ਰਹਾਉ ॥
اناتھا ناتھ بھگت بھےَ میٹن ॥
ਅਨਾਥਾ ਨਾਥ ਭਗਤ ਭੈ ਮੇਟਨ ॥
سادھسنّگِ جمدوُت ن بھیٹن ॥۲॥
ਸਾਧਸੰਗਿ ਜਮਦੂਤ ਨ ਭੇਟਨ ॥੨॥
جیِون روُپ انوُپ د‍ئِیالا ॥
ਜੀਵਨ ਰੂਪ ਅਨੂਪ ਦਇਆਲਾ ॥
رون گُنا کٹیِئےَ جم جالا ॥۳॥
ਰਵਣ ਗੁਣਾ ਕਟੀਐ ਜਮ ਜਾਲਾ ॥੩॥
انّم٘رت نامُ رسن نِت جاپےَ ॥
ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥

رۄگ رۄُپ ماِئیا ن ِبیاپِیَے = ۴=
ਰੋਗ ਰੂਪ ਮਾਇਆ ਨ ਬਿਆਪੈ ॥੪॥
جِپ گۄِبنّد سنّگی سبھ تارے =
ਜਪਿ ਗੋਬਿੰਦ ਸੰਗੀ ਸਭਿ ਤਾਰੇ ॥
پۄہت ناہی پنّچ بٹوارے = ۵=
ਪੋਹਤ ਨਾਹੀ ਪੰਚ ਬਟਵਾਰੇ ॥੫॥
من بچ کرم پربھُ ایکُ دِھیائے =
ਮਨ ਬਚ ਕ□ਮ ਪ੍ਰਭੁ ਏਕੁ ਧਿਆਏ ॥
سرب پھلا سۄئی جنُ پائے = ۶=
ਸਰਬ ਫਲਾ ਸੋਈ ਜਨੁ ਪਾਏ ॥੬॥
دھاِر انُگرہُ اپنا پربِھ کینا =
ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥
کیول نامُ بھگِت رسُ دینا = ۷=
ਕੇਵਲ ਨਾਮੁ ਭਗਤਿ ਰਸੁ ਦੀਨਾ ॥੭॥
آدِ مدھِ انّت پربھُ سۄئی =
ਆਦਿ ਮਧਿ ਅੰਤਿ ਪ੍ਰਭੁ ਸੋਈ ॥
نانک ِتسُ ِبنُ اورُ ن کۄئی = ۸= ۱= ۲=
ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥੮॥੧॥੨॥
راگُ سۄُہی مہلا ۵ اسٹپدیِیا گھرُ ۹
ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯
ِاکّ اۄنّکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
ِجن ڈِٹھیا منُ رہسیِئیَے ِکئُ پائیِئیَے ِتن٘ چنّگُ جیِئُ =
ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥
سنّت سجن من ِمتر سے لائِن پربھ ِسئُ رنّگُ جیِئُ =
ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥
ِتن٘ ِسئُ پرِیت ن ٹُٹئی کبہُ ن ہۄوَے بھنّگُ جیِئُ = ۱=
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥੧॥
پار برہم پربھ کِر دِئیا گُݨ گاوا تیرے ِنت جیِئُ =
ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥

آئے مِلہُ سنّت سجنا نامُ جپہ من مِت جیئو ॥۱॥ رہائو ॥
ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥੧॥ ਰਹਾਉ ॥
دیکھیَے سُنے ن جانئی مائِیا موہِیا انّدھُ جیئو ॥
ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥
کاچی دیہا وِنسنی کوُڑُ کماوئے دھنّدھُ جیئو ॥
ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥
نامُ دھیاوہِ سے جِن چلے گر پوُرے سنبنّدھُ جیئو ॥۲॥
ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥੨॥
ہکمے جگ مہِ آئِیا چلنُ ہکمِ سنّجوگ جیئو ॥
ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥
ہکمے پرپنّچُ پسرِیا ہکمِ کرے رس بھوگ جیئو ॥
ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥
جِس نو کرتا وِسرے تِسہِ وِچھوڑا سوگُ جیئو ॥۳॥
ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥੩॥
آپنڑے پربھ بھانِیا درگہ پیَدھا جائے جیئو ॥
ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ ॥
ایَتھیَے سکھُ مکھُ اُجلا اِکو نامُ دھِیائے جیئو ॥
ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥
آدرُ دِتا پار برہم گرُ سیوِیا ست بھائے جیئو ॥۴॥
ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ ॥੪॥
تھان تھننتر رو رہِیا سرب جیِیا پرتپال جیئو ॥
ਥਾਨ ਥਨ ਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ ਜੀਉ ॥
سچُ کھجانا سنّچِیا ایکُ نامُ دھنُ مال جیئو ॥
ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲ ਜੀਉ ॥
من تے کبہُ ن ویسرے جا آپے ہوئے دئِیال جیئو ॥۵॥
ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥੫॥



آونُ جانا رہ گئے من وُٹھا نِرنّکارُ جیئو ॥
ਆਵਣੁ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰੁ ਜੀਉ ॥

تا کا انّتُ ن پائیِئیَے اوُچا اگم اپارُ جیِئو ॥
ਤਾ ਕਾ ਅੰਤੁ ਨ ਪਾਈਐ ਊਚਾ ਅਗਮ ਅਪਾਰੁ ਜੀਉ ॥
جِسُ پ٘ربھُ اپنا وِسرےَ سو مرِ جنّمیَے لکھ وار جیِئو ॥੬॥
ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ ॥੬॥
ساچُ نیہُ تِن پ٘ریِتما جِن منِ وُٹھا آپِ جیِئو ॥
ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ ਆਪਿ ਜੀਉ ॥
گُݨ ساجھی تِن سنّگِ بسے آٹھ پہر پ٘ربھ جاپِ جیِئو ॥
ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ ॥
رنّگِ رتے پرمیسرےَ بِنسے سگل سنّتاپ جیِئو ॥੭॥
ਰੰਗਿ ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ ਜੀਉ ॥੭॥
توُنّ کرتا توُنّ کرݨہارُ توُہیَے ایکُ انیک جیِئو ॥
ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥
توُ سمرتھُ توُ سرب میَے توُہیَے بُدھِ بِبیک جیِئو ॥
ਤੂ ਸਮਰਥੁ ਤੂ ਸਰਬ ਮੈ ਤੂਹੈ ਬੁਧਿ ਬਿਬੇਕ ਜੀਉ ॥
نانک نامُ سدا جپی بھگت جنا کی ٹیک جیِئو ॥੮॥੧॥੩॥
ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ ॥੮॥੧॥੩॥
راگُ سوُہی مہلا ۵ اسٹپدیِیا گھرُ ۱۰ کاپھی
ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جے بھُلی جے چُکی سائیِں بھی تہنّجی کاڈھیِیا ॥
ਜੇ ਭੁਲੀ ਜੇ ਚੁਕੀ ਸਾਇ□ੀ ਭੀ ਤਹਿੰਜੀ ਕਾਢੀਆ ॥
جِن٘ہا نیہُ دوُجانْے لگا جھوُرِ مرہُ سے واڈھیِیا ॥੧॥
ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥
ہئو نا چھوڈئو کنّت پاسرا ॥
ਹਉ ਨਾ ਛੋਡਉ ਕੰਤ ਪਾਸਰਾ ॥
سدا رنّگیِلا لالُ پِیارا ایہُ مہِنّجا آسرا ॥੧॥ رہائو ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ ਰਹਾਉ ॥
سجنُ توُہیَے سیَنُ توُ میَے تُجھ اُپرِ بہُ مانْیِیا ॥
ਸਜਣੁ ਤੂਹੈ ਸੈਣੁ ਤੂ ਮੈ ਤੁਝ ਊਪਰਿ ਬਹੁ ਮਾਣੀਆ ॥

جا تُوٗ اںدرِ تا سُکھے تُوٗں نِماݨی ماݨِیا ॥۲॥

ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥

جے تُوٗ تُٹھا کِرپا نِدھان نا دُوٗجا ویکھالِ ॥

ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥

ایہا پائی مُوٗ داتڑی نِت ہِردےٗ رکھا سمالِ ॥۳॥

ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥

پاو جُلائی پںدھ تئُو نَیݨی درسُ دِکھالِ ॥

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥

سرونی سُݨی کہاݨِیا جے گُرُ تھیوےٗ کِرپالِ ॥۴॥

ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥

کِتی لکھ کروڑِ پِریئے روم ن پُجنِ تیریا ॥

ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥

تُوٗ ساہی ہُوٗ ساہُ ہئُو کہِ ن سکا گُݨ تیریا ॥۵॥

ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥

سہِیا تئُو اسںکھ مںوہُ ہبھِ ودھاݨِیا ॥

ਸਹੀਆ ਤਊ ਅਸੰਖ ਮੰਞਹੁ ਹਭਿ ਵਧਾਣੀਆ ॥

ہِک بھوری ندرِ نِہالِ دیہِ درسُ رںگُ ماݨِیا ॥۶॥

ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥

جَے ڈِٹھے منُ دھیرِیئَے کِلوِکھ وںّنِ دُوٗرے ॥

ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨ੍ਹਿ ਦੂਰੇ ॥

سو کِئُو وِسرےٗ مائُو مَیَے جو رہِیا بھرپُوٗرے ॥۷॥

ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥

ہوئِ نِماݨی ڈھہِ پئی مِلِیا سہجِ سُبھائے ॥

ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥

پُوٗربِ لِکھِیا پائِیا نانک سںت سہائے ॥۸॥۱॥۴॥

ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥੪॥

سُوٗہی مہلا ۵ ॥

ਸੂਹੀ ਮਹਲਾ ੫ ॥

سِمرِتِ بید پُراݨ پُکارنِ پوتھِیا ॥

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥

نام بنا سبھ کوڑُ گال چینہی ہوچھیا ॥۱॥
ਨਾਮ ਬਿਨਾ ਸਭਿ ਕੂੜੁ ਗਾਲੑੀ ਹੋਛੀਆ ॥੧॥
نامُ ندھانُ اپارُ بھگتا من وسیَے ॥
ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥
جنم مرن موہُ دکھُ سادھوُ سنگ نسیَے ॥۱॥ رہائو ॥
ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥
موہ باد اہنکار سرپر رُنّیا ॥
ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥
سکھُ ن پائن چینہے مُول نام وچھُنّیا ॥۲॥
ਸੁਖੁ ਨ ਪਾਇਨਿੑ ਮੂਲਿ ਨਾਮ ਵਿਛੁੰਨਿਆ ॥੨॥
میری میری دھار بنّدھن بنّدھیا ॥
ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥
نرک سُرگ او تار مائیا دھنّدھیا ॥۳॥
ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥
سودھت سودھت سودھ تتُ بیچاریا ॥
ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥
نام بنا سکھُ ناہ سرپر ہاریا ॥۴॥
ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥



آوہ جاہ انیک مر مر جنمتے ॥
ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥
بنُ بُوجھے سبھُ واد جونی بھرمتے ॥۵॥
ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥
جن چینہے کئو بھئے دئیال تن چینہے سادھوُ سنگُ بھئیا ॥
ਜਿਨੑ ਕਉ ਭਏ ਦਇਆਲ ਤਿਨੑ ਸਾਧੂ ਸੰਗੁ ਭਇਆ ॥
انّمرتُ ہر کا نامُ تن چینہی جنی جپ لئیا ॥۶॥
ਅੰਮ੍ਰਿਤੁ ਹਰਿ ਕਾ ਨਾਮੁ ਤਿਨੑੀ ਜਨੀ ਜਪਿ ਲਇਆ ॥੬॥
کھوجہ کوٹ اسنّکھ بہُتُ انت کے ॥
ਖੋਜਹਿ ਕੋਟਿ ਅਸੰਖ ਬਹੁਤੁ ਅਨ ਤ ਕੇ ॥

جِسُ بُجھائے آپِ نیڑا تِسُ ہے ॥۲॥
ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥
وِسرُ ناہی داتار آپنا نامُ دیہُ ॥
ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥
گُن گاوا دِنُ راتِ نانک چائو ایہُ ॥۸॥۲॥۵॥۱۲॥
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥
راگُ سوُہی مہلا ۱ کُچجی
ਰਾਗੁ ਸੂਹੀ ਮਹਲਾ ੧ ਕੁਚਜੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
منّوُ کُچجی انّماونِ ڈوسڑے ہئو کِئو سہُ راونِ جائو جیِئو ॥
ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥
اِک دوُ اِکِ چڑنّدیا کئُنُ جانھے میرا نائو جیِئو ॥
ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥
جِنی سکھی سہُ راوِیا سے انّبی چھاوڑیئیہِ جیِئو ॥
ਜਿਨ੍ਹ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ ਜੀਉ ॥
سے گُن منّوُ ن آونی ہئو کَے جی دوس دھریئو جیِئو ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥
کِیا گُن تیرے وِتھرا ہئو کِیا کِیا گھِنا تیرا نائو جیِئو ॥
ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥
اِکتُ ٹولِ ن انّبڑا ہئو سد کُربانھے تیرے جائو جیِئو ॥
ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
سُئِنا رُپا رنّگُلا موتی تے مانِکُ جیِئو ॥
ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
سے وستوُ سہِ دِتیِیا میَے تِن سِئو لائِیا چِتُ جیِئو ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ਹ੍ਹ ਸਿਉ ਲਾਇਆ ਚਿਤੁ ਜੀਉ ॥
منّدر مِٹی سنّدڑے پتھر کیِتے راسِ جیِئو ॥
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥
ہئو اینی ٹولی بھُلیِئسُ تِسُ کنّت ن بیَٹھی پاسِ جیِئو ॥
ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥

انّبر کوُنّجا کُرلِیا بگ بہِٹھے آئے جیِئو =
ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥
سا دھن چلی ساہُرۓ کِیا مُہُ دیسی اگیَے جائے جیِئو =
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
سُتی سُتی جھالُ تھِیا بھُلی واٹڑِیاسُ جیِئو =
ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥
تیَے سہ نالہُ مُتیِئسُ دُکھا کوُں دھرِیاسُ جیِئو =
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥
تُدھُ گُن میَے سبھِ اوگنا اِک نانک کی ارداِس جیِئو =
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥
سبھِ راتی سوہاگنی میَے ڈوہاگنِ کائی راِت جیِئو = ا=
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥
سوُہی مہلا ا سُچجی =
ਸੂਹੀ ਮਹਲਾ ੧ ਸੁਚਜੀ ॥
جا توُ تا میَے سبھُ کو توُ ساہِبُ میری راِس جیِئو =
ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥
تُدھُ انّترِ ہئو سُکھِ وسا توُں انّترِ ساباِس جیِئو =
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥
بھانیَے تکھتِ وڈائِیا بھانیَے بھیِکھ اُداِس جیِئو =
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥
بھانیَے تھل سِرِ سرُ وہیَے کملُ پھُلیَے آکاِس جیِئو =
ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥
بھانیَے بھوجلُ لنّگھیِئیَے بھانیَے منّجھ بھرِیاِس جیِئو =
ਭਾਣੈ ਭਵਜਲੁ ਲ ਘੀਐ ਭਾਣੈ ਮੰਝਿ ਭਰੀਆਸਿ ਜੀਉ ॥
بھانیَے سو سہُ رنّگُلا سِپھتِ رتا گُنتاِس جیِئو =
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥
بھانیَے سہُ بھیِہاولا ہئو آونِ جانِ مُئیِاِس جیِئو =
ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥
توُ سہُ اگمُ اتولوا ہئو کہِ کہِ ڈھہِ پئیِاِس جیِئو =
ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥

کِیا ماگئو کِیا کہِ سُݨی میَے درسن بھُوکھ پِیاسِ جیِئو =
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥
گُر سبدی سہُ پائِیا سچُ نانک کی ارداسِ جیِئو = ۲=
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥੨॥

## (Page 763) ۳۶۷ پنّنا

سُوہی مہلا ۵ گُݨوَنّتی =
ਸੂਹੀ ਮਹਲਾ ੫ ਗੁਣਵੰਤੀ ॥
جو دِیسیَے گُرسِکھڑا تِسُ نِوِ نِوِ لاگئو پائے جیِئو =
ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥
آکھا بِرتھا جیِئ کی گُرُ سجݨُ دیہِ مِلائے جیِئو =
ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥
سوئی دسِ اُپدیسڑا میرا منُ انت ن کاہُو جائے جیِئو =
ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥
اِہُ منُ تیَے کُوں ڈیوسا میَے مارگُ دیہُ بتائے جیِئو =
ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥
ہئو آئِیا دُورہُ چلِ کیَے میَے تکی تئو سرݨائے جیِئو =
ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥
میَے آسا رکھی چِتِ مہِ میرا سبھو دُکھُ گوائے جیِئو =
ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥
اِتُ مارگِ چلے بھائیِئڑے گُرُ کہیَے سُ کار کمائے جیِئو =
ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥
تِیاگیں من کی متڑی وِساریں دُوجا بھائو جیِئو =
ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥
اِئو پاوہِ ہرِ درساوڑا نہ لگیَے تتی وائو جیِئو =
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥
ہئو آپہُ بولِ ن جاݨدا میَے کہِیا سبھُ ہُکمائو جیِئو =
ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥
ہرِ بھگتِ کھجانا بکھسِیا گُرِ نانکِ کیِیا پسائو جیِئو =
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥

مَیَے بہُڑ ن ترِسنا بھُکھڑی ہئُو رجا ترِپت اگھائے جیِئُو ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥
جۄ گُر دِیسیَے سِکھڑا تِسُ نِو نِو لاگئُو پائے جیِئُو ॥۳॥
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥
راگُ سۄُہی چھنّت مہلا ۱ گھرُ ۱
ਰਾਗੁ ਸੂਹੀ ਛੰਤ ਮਹਲਾ ੧ ਘਰੁ ੧
اِکّ اۄُنّکار سِتگُر پْرسادِ ॥
ੴ ਸਤਿਗੁਰ ਪ੍ਰਸਾਦਿ ॥
بھرِ جۄبنِ مَیَے مت پیئیِئڑے گھرِ پاہُنھی بلِ رام جیِئُو ॥
ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥
مَیَلی اوگنھِ چِت بِنُ گُر گنھ ن سماونی بلِ رام جیِئُو ॥
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥
گنھ سار ن جانھی بھرمِ بھُلانھی جۄبنُ بادِ گوائِیا ॥
ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥
ورُ گھرُ درُ درسنُ نہی جاتا پِر کا سہجُ ن بھائِیا ॥
ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥
سِتگُر پۄُچھِ ن مارِگ چالی سۄُتی ریَنھِ وِہانھی ॥
ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ॥
نانک بالتنھِ راڈیپا بِنُ پِر دھن کُملانھی ॥۱॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥੧॥
بابا مَیَے ورُ دیہِ مَیَے ہرِ ورُ بھاوَے تِس کی بلِ رام جیِئُو ॥
ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥
روِ رہِیا جُگ چارِ ترِبھونھ بانھی جِس کی بلِ رام جیِئُو ॥
ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥
ترِبھونھ کنّتُ روَے سۄہاگنھِ اوگنھونّتی دۄُرے ॥
ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥
جیَسی آسا تیَسی منسا پۄُرِ رہِیا بھرپۄُرے ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥
ہرِ کی نارِ سُ سرب سُہاگنھِ رانڈ ن مَیَلیَے ویسے ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥

نانک میَے ورُ ساچا بھاوۓ جُگ جُگ پریِتم تیَسے ॥۲॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥੨॥
بابا لگنُ گݨائے ہںٛ بھی ونّڈا ساہُرۓ بلِ رام جیِئو ॥
ਬਾਬਾ ਲਗਨੁ ਗਣਾਇ ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥
ساہا ہُکمُ رجائے سوٗ ن ٹلیَے جوٗ پربھُ کرۓ بلِ رام جیِئو ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥
کِرتُ پئِیا کرتیَے کرِ پائِیا میٹِ ن سکیَے کوئی ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥
جاوی ناؤ نرہ نِہکیولُ روِ رہِیا تِہُ لوئی ॥
ਜਾਵੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ॥
مائے نِراسی روئے وِچھُنّنی بالی بالیَے ہیتے ॥
ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥
نانک ساچ سبدِ سُکھ مہلی گُر چرݨی پربھُ چیتے ॥۳॥
ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥੩॥

(Page 764) پنّنا ۷۶۴

بابُلِ دِتڑی دوٗرِ نا آوۓ گھرِ پیئیئیَے بلِ رام جیِئو ॥
ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥
رہسی ویکھِ ہدوٗرِ پِرِ راوی گھرِ سوہیئیَے بلِ رام جیِئو ॥
ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥
ساچے پِر لوڑی پریِتم جوڑی مت پوٗری پردھانے ॥
ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥
سنّجوگی میلا تھانِ سُہیلا گݨونّتی گُر گِیانے ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥
ستُ سنّتوکھُ سدا سچُ پلیَے سچُ بولیَے پِر بھائے ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
نانک وِچھُڑِ نا دُکھُ پائے گُرمت انّک سمائے ॥۴॥۱॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥੪॥੧॥
راگُ سوٗہی مہلا ۱ چھنّتُ گھرُ ۲
ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨

اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہم گھرِ ساجن آئے ॥
ਹਮ ਘਰਿ ਸਾਜਨ ਆਏ ॥
ساچیَے میلِ مِلائے ॥
ਸਾਚੈ ਮੇਲਿ ਮਿਲਾਏ ॥
سہجِ مِلائے ہرِ منِ بھائے پنّچ مِلے سُکھُ پائِیا ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
سائی وستُ پراپتِ ہوئی جِسُ سیتی منُ لائِیا ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
اندِنُ میلُ بھئِیا منُ مانِیا گھر منّدر سوہائے ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
پنّچ سبد دھُنِ انہد واجے ہم گھرِ ساجن آئے ॥۱॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥
آوہُ میِت پِیارے ॥
ਆਵਹੁ ਮੀਤ ਪਿਆਰੇ ॥
منّگل گاوہُ نارے ॥
ਮੰਗਲ ਗਾਵਹੁ ਨਾਰੇ ॥
سچُ منّگلُ گاوہُ تا پربھ بھاوہُ سوہِلڑا جُگ چارے ॥
ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥
اپنیَے گھرِ آئِیا تھانِ سُہائِیا کارج سبدِ سوارے ॥
ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥
گِیان مہا رسُ نیتری انّجنُ ت٘ربھوݨ روُپُ دِکھائِیا ॥
ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥
سکھی مِلہُ رسِ منّگلُ گاوہُ ہم گھرِ ساجنُ آئِیا ॥۲॥
ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ ॥੨॥
منُ تنُ انّم٘رِت بھِنّنا ॥
ਮਨੁ ਤਨੁ ਅੰਮ੍ਰਿਤਿ ਭਿੰਨਾ ॥
انّترِ پریمُ رتنّنا ॥
ਅੰਤਰਿ ਪ੍ਰੇਮੁ ਰਤੰਨਾ ॥

اَنّترِ رتنُ پدارتھُ میرےٗ پرم تتُ وِچارو ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥
جنّت بھیکھ توُ سپھلِئو داتا سِرِ سِرِ دیونٹہارو ॥
ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ॥
توُ جانُ گِیانی اَنّترجامی آپے کارنُ کینا ॥
ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥
سُنہُ سکھی منُ موہنِ موہِیا تنُ منُ اَنّمرِت بھِینا ॥۳॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥੩॥
آتم رامُ سنّسارا ॥
ਆਤਮ ਰਾਮੁ ਸੰਸਾਰਾ ॥
ساچا کھیلُ تُمھارا ॥
ਸਾਚਾ ਖੇਲੁ ਤੁਮ੍ਹਾਰਾ ॥
سچُ کھیلُ تُمھارا اگم اپارا تُدھُ بِنُ کئُنُ بُجھائے ॥
ਸਚੁ ਖੇਲੁ ਤੁਮ੍ਹਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥
سِدھ سادھِک سِیانے کیتے تُجھ بِنُ کونُ کہائے ॥
ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥
کالُ بِکالُ بھئے دیوانے منُ راکھِیا گُرِ ٹھائے ॥
ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥
نانک اوگن سبدِ جلائے گُن سنّگمِ پربھُ پائے ॥۴॥۱॥۲॥
ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥
راگُ سوُہی مہلا ۱ گھرُ ۳
ਰਾਗੁ ਸੂਹੀ ਮਹਲਾ ੧ ਘਰੁ ੩
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
آوہُ سجنا ہئُو دیکھا درسنُ تیرا رام ॥
ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥
گھرِ آپنڑےٗ کھڑی تکا مَیَں منِ چائو گھنیرا رام ॥
ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥
منِ چائو گھنیرا سُنِ پربھ میرا مَیَں تیرا بھروسا ॥
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥

درسنُ دیکھ بھئی نِہکیول جنم مرن دکھُ ناسا ॥
ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥



سگلی جوت جاتا توُ سوئی مِلیا بھائے سُبھائے ॥
ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ॥
نانک ساجن کئو بل جائییَے ساچ مِلے گھر آئے ॥۱॥
ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ॥੧॥
گھر آئیڑے ساجنا تا دھن کھری سرسی رام ॥
ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥
ہر موہِئڑی ساچ سبد ٹھاکُر دیکھ رہنّسی رام ॥
ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥
گن سنّگ رہنّسی کھری سرسی جا راوی رنّگ راتیَے ॥
ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ॥
اوگن مار گنی گھرُ چھائیا پوُرےَ پُرکھ بِدھاتیَے ॥
ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥
تسکر مار وسی پنّچائِن ادلُ کرے ویچارے ॥
ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥
نانک رام نام نِستارا گرمت مِلہِ پیارے ॥۲॥
ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥੨॥
ورُ پائئڑا بالڑیئے آسا منسا پوُری رام ॥
ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ॥
پِر راوئڑی سبد رلی رو رہیا نہ دوُری رام ॥
ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥
پربھُ دوُر ن ہوئی گھٹ گھٹ سوئی تِس کی نار سبائی ॥
ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥
آپے رسیا آپے راوے جِئو تِس دی وڈِیائی ॥
ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥
امر اڈولُ امولُ اپارا گر پوُرےَ سچُ پائییَے ॥
ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥

نانک آپے جوگ سجوگی ندرِ کرے لِو لائیئیے = ۳=
ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥੩॥
پرُ اُچڑیئیے ماڑڑیئیے تہُ لویا سرتاجا رام =
ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥
ہئو بسم بھئی دیکھ گنا انہد سبد اگاجا رام =
ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥
سبدُ ویچاری کرنی ساری رام نامُ نیساݨو =
ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥
نام بنا کھوٹے نہی ٹھاہر نامُ رتنُ پرواݨو =
ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥
پت مت پوُری پوُرا پروانا نا آوَے نا جاسی =
ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥
نانک گرمکھ آپُ پچھاݨیے پربھ جیَسے اوناسی = ۴= ۱= ۳=
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥੪॥੧॥੩॥
اِکّ اونکار ستگر پرساد =
ੴ ਸਤਿਗੁਰ ਪ੍ਰਸਾਦਿ ॥
راگُ سوُہی چھنّت مہلا ۱ گھرُ ۴ =
ਰਾਗੁ ਸੂਹੀ ਛੰਤ ਮਹਲਾ ੧ ਘਰੁ ੪ ॥
جن کیِیا تن دیکھیا جگُ دھنّدھڑے لائیا =
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥
دان تیرے گھٹ چاننا تن چنّدُ دیپائیا =
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥
چنّدو دیپائیا دان ہر کیَے دکھُ انّدھیرا اُٹھ گئیا =
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥
گن جنّو لاڑے نال سوہیے پرکھ موہݨیئیے لئیا =
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥
ویواہُ ہویا سوبھ سیتی پنّچ سبدی آئیا =
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥
جن کیِیا تن دیکھیا جگُ دھنّدھڑے لائیا = ۱=
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥੧॥

ہئو بلہاری ساجنا میِتا اورِیتا ॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥
اِہُ تنُ جِن سِئو گاڑِیا منُ لیِئڑا دیِتا ॥
ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ॥
لیِیا ت دیِیا مانُ جِن٘ہ سِئو سے سجن کِئو ویِسرہِ ॥
ਲੀਆ ਤ ਦੀਆ ਮਾਨੁ ਜਿਨ੍ਹ੍ਹ ਸਿਉ ਸੇ ਸਜਨ ਕਿਉ ਵੀਸਰਹਿ ॥
جِن٘ہ دِسِ آئِیا ہوہِ رلیِیا جیِء سیتی گہِ رہہِ ॥
ਜਿਨ੍ਹ੍ਹ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥
سگل گُݨ اوگُݨُ ن کوئی ہوہِ نیِتا نیِتا ॥
ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥
ہئو بلہاری ساجنا میِتا اورِیتا ॥۲॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥
گُݨا کا ہووَے واسُلا کڈھِ واسُ لئیِجَے ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
جے گُݨ ہووِن٘ہ ساجنا مِلِ ساجھ کریِجَے ॥
ਜੇ ਗੁਣ ਹੋਵਨ੍ਹ੍ਹਿ ਸਾਜਨਾ ਮਿਲਿ ਸਾਝ ਕਰੀਜੈ ॥

پنّا ٧٦٦ (Page 766)

ساجھ کریِجَے گُݨہ کیری چھوڈِ اوگُݨ چلیِئَے ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
پہِرے پٹنّبر کرِ اڈنّبر آپݨا پِڑُ ملیِئَے ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥
جِتھَے جاءِ بہیِئَے بھلا کہیِئَے جھولِ انّم٘رِتُ پیِجَے ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥
گُݨا کا ہووَے واسُلا کڈھِ واسُ لئیِجَے ॥۳॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥
آپِ کرے کِسُ آکھیِئَے ہورُ کرے ن کوئی ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥
آکھݨ تا کئو جائیِئَے جے بھوُلڑا ہوئی ॥
ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ ॥

جے ہوئے بھُولا جائے کہیئیے آپ کرتا کِئو بھُلیَے ॥
ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥
سُݨے دیکھے باجھُ کہئیَے دانُ انمنّگیا دِوئے ॥
ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ॥
دانُ دیئے داتا جگِ بِدھاتا نانکا سچُ سوئی ॥
ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ ॥
آپِ کرے کِسُ آکھیئیَے ہورُ کرے ن کوئی ॥۴॥۱॥۴॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥੪॥੧॥੪॥
سُوہی مہلا ۱ ॥
ਸੂਹੀ ਮਹਲਾ ੧ ॥
میرا منُ راتا گُݨ روئے منِ بھاوئے سوئی ॥
ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥
گُر کی پئُڑی ساچ کی ساچا سُکھُ ہوئی ॥
ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥
سُکھِ سہجِ آوئے ساچ بھاوئے ساچ کی متِ کِئو ٹلیَے ॥
ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥
اِسنانُ دانُ سُگِیانُ مجنُ آپِ اچھلِئو کِئو چھلیَے ॥
ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥
پرپنّچ موہ بِکار تھاکے کُوڑُ کپٹُ ن دوئی ॥
ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ ॥
میرا منُ راتا گُݨ روئے منِ بھاوئے سوئی ॥۱॥
ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥੧॥
ساہِبُ سو سالاہیئیَے جِنِ کارݨُ کِیا ॥
ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥
میَلُ لاگی منِ میَلِئیَے کِنیَے انّمرتُ پِیا ॥
ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ ॥
متھِ انّمرتُ پِیا اِہُ منُ دِیا گُر پہِ مولُ کرائِیا ॥
ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ ਕਰਾਇਆ ॥
آپنڑا پربھُ سہجِ پچھاتا جا منُ ساچیَے لائِیا ॥
ਆਪਨੜਾ ਪ੍ਰਭੁ ਸਹਜਿ ਪਛਾਤਾ ਜਾ ਮਨੁ ਸਾਚੈ ਲਾਇਆ ॥

تِسُ نالِ گُݨ گاوا جے تِسُ بھاوا کِئُو مِلَیّے ہوئِ پرائِیا ॥
ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ ਮਿਲੈ ਹੋਇ ਪਰਾਇਆ ॥
ساہِبُ سو سالاہِیئَیے جِنِ جگتُ اُپائِیا ॥۲॥
ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥੨॥
آئے گئِیا کی ن آئِئو کِئُو آوَے جاتا ॥
ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥
پ٘رِیتم سِئُو منُ مانِیا ہرِ سیتی راتا ॥
ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥
ساہِب رنّگِ راتا سچ کی باتا جِنِ بِنّب کا کوٹُ اُسارِیا ॥
ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ॥
پنّچ بھوُ نائِکو آپِ سِرنّدا جِنِ سچ کا پِنّڈُ سوارِیا ॥
ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥
ہم اوگݨِیارے توُ سُݨِ پِیارے تُدھُ بھاوَے سچُ سوئی ॥
ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ ॥
آوݨ جاݨا نا تھیِئَیے ساچی مت ہوئی ॥۳॥
ਆਵਣ ਜਾਣਾ ਨਾ ਥੀਐ ਸਾਚੀ ਮਤਿ ਹੋਈ ॥੩॥
انّجنُ تَیسا انّجیِئَیے جَیسا پِر بھاوَے ॥
ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ॥
سمجھَیے سوُجھَیے جاݨیِئَیے جے آپِ جاݨاوَے ॥
ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥
آپِ جاݨاوَے مارِگ پاوَے آپے منوُیا لیوئے ॥
ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ॥
کرم سُکرم کرائے آپے کیِمتِ کئُݨ ابھیوئے ॥
ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ ॥
تنّتُ منّتُ پاکھنّڈُ ن جاݨا رامُ رِدَے منُ مانِیا ॥
ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥
انّجنُ نامُ تِسَیے تے سوُجھَیے گُر سبدی سچُ جانِیا ॥۴॥
ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ ॥੪॥
ساجن ہووݨ آپݨے کِئُو پر گھر جاہی ॥
ਸਾਜਨ ਹੋਵਨਿ ਆਪਣੇ ਕਿਉ ਪਰ ਘਰ ਜਾਹੀ ॥

ساجن راتے سچ کے سنّگے من ماہی ॥
ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ॥
من ماہِ ساجن کرہِ رلییا کرم دھرم سبائِیا ॥
ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ ॥

## پنّنا ۷۶۷ (Page 767)

اٹھسٹھِ تیرتھ پُنّن پوُجا نامُ ساچا بھائِیا ॥
ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥
آپِ ساجے تھاپِ ویکھیے ,تسیے بھانا بھائِیا ॥
ਆਪਿ ਸਾਜੇ ਥਾਪਿ ਵੇਖੈ ਤਿਸੈ ਭਾਣਾ ਭਾਇਆ ॥
ساجن رانگِ رنّگیلڑے رنّگُ لالُ بنائِیا ॥۵॥
ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ ॥੫॥
انّدھا آگوُ جے تھیئیِے ,کِئو پادھرُ جانیِے ॥
ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥
آپِ مُسیے مت ہوچھیئیِے ,کِئو راہُ پچھانیِے ॥
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥
,کِئو راہِ جاوے مہلُ پاوے انّدھ کی مت انّدھلی ॥
ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥
,وِنُ نام ہرِ کے کچھُ ن سوُجھیے انّدھُ بوُڈوَ دھنّدھلی ॥
ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ॥
,دِنُ رات چاننُ چائِو اُپجیے سبدُ گُر کا منِ وسیے ॥
ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥
کر جوڑِ گُر پہِ کرِ ,بنّتی راہُ پادھرُ گُرُ دسیے ॥۶॥
ਕਰ ਜੋੜਿ ਗੁਰ ਪਹਿ ਕਰਿ ਬਿਨ ਤੀ ਰਾਹੁ ਪਾਧਰੁ ਗੁਰੁ ਦਸੈ ॥੬॥
منُ پردیسی جے تھیئیِے سبھُ دیسُ پرائِیا ॥
ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥
,کِسُ پہِ کھولھِئو گنّٹھڑی دوُکھی بھرِ آئِیا ॥
ਕਿਸੁ ਪਹਿ ਖੋਲ੍ਉ ਗੰਠੜੀ ਦੂਖੀ ਭਰਿ ਆਇਆ ॥
دوُکھی بھرِ آئِیا جگتُ سبائِیا کئُنُ جانیِے ,بِدھ میرییا ॥
ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ॥

آونے جاونے کھرے ڈراونے توٹ ن آوے پھیریا ॥
ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ ॥
نام وِہُونے اُونے جھُونے نا گُر سبدُ سُنائیا ॥
ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ ॥
منُ پردیسی جے تھیئیے سبھُ دیسُ پرائیا ॥ ۷॥
ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥੭॥
گر مہلی گھر آپنیے سو بھرپُر لینا ॥
ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ॥
سیوکُ سیوا تاں کرے سچ سبد پتینا ॥
ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ ॥
سبدے پتیجیے انکُ بھیجیے سُ مہلُ مہلا انترے ॥
ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥
آپ کرتا کرے سوئی پربھُ آپ انت نرنترے ॥
ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ॥
گر سبد میلا تاں سُہیلا باجنت انہد بینا ॥
ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ॥
گر مہلی گھر آپنیے سو بھرپُر لینا ॥ ۸॥
ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ ॥੮॥
کیتا کِیا سالاہیئیے کر ویکھیے سوئی ॥
ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ ॥
تا کی کیمت ن پوے جے لوچیے کوئی ॥
ਤਾ ਕੀ ਕੀਮਤਿ ਨ ਪਵੈ ਜੇ ਲੋਚੈ ਕੋਈ ॥
کیمت سو پاوے آپ جاناوے آپ ابھلُ ن بھلئے ॥
ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ॥
جیے جیے کارُ کرہ تدھُ بھاوہ گر کیے سبد امُلئے ॥
ਜੈ ਜੈ ਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥
ہیݨئو نیچ کرئو بینتی ساچُ ن چھوڈئو بھائی ॥
ਹੀਣਉ ਨੀਚੁ ਕਰਉ ਬੇਨਤੀ ਸਾਚੁ ਨ ਛੋਡਉ ਭਾਈ ॥
نانک جن کر دیکھیا دیوے مت سائی ॥ ۹॥ ۲॥ ۵॥
ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ ॥੯॥੨॥੫॥

راگُ سوُہی چھنّت مہلا ۳ گھرُ ۲

ਰਾਗੁ ਸੂਹੀ ਛੰਤ ਮਹਲਾ ੩ ਘਰੁ ੨

اِکّ اوُنّکار ستِگُر پ٘رسادِ ॥

ੴ ਸਤਿਗੁਰ ਪ੍ਰਸਾਦਿ ॥

سُکھ سوہِلڑا ہرِ دھِیاوہُ ॥

ਸੁਖ ਸੋਹਿਲੜਾ ਹਰਿ ਧਿਆਵਹੁ ॥

گُرمُکھِ ہرِ پھلُ پاوہُ ॥

ਗੁਰਮੁਖਿ ਹਰਿ ਫਲੁ ਪਾਵਹੁ ॥

گُرمُکھِ پھلُ پاوہُ ہرِ نامُ دھِیاوہُ جنم جنم کے دوُکھ نِوارے ॥

ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ ਜਨਮ ਜਨਮ ਕੇ ਦੂਖ ਨਿਵਾਰੇ ॥

بلِہاری گُر اپنھے وِٹہُ جِنِ کارج سبھِ سوارے ॥

ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ ॥

ہرِ پ٘ربھُ ک٘رِپا کرے ہرِ جاپہُ سُکھ پھل ہرِ جن پاوہُ ॥

ਹਰਿ ਪ੍ਰਭੁ ਕਿ੍ਰਪਾ ਕਰੇ ਹਰਿ ਜਾਪਹੁ ਸੁਖ ਫਲ ਹਰਿ ਜਨ ਪਾਵਹੁ ॥

نانکُ کہےَ سُنھہُ جن بھائی سُکھ سوہِلڑا ہرِ دھِیاوہُ ॥۱॥

ਨਾਨਕੁ ਕਹੈ ਸੁਣਹੁ ਜਨ ਭਾਈ ਸੁਖ ਸੋਹਿਲੜਾ ਹਰਿ ਧਿਆਵਹੁ ॥੧॥

سُنھِ ہرِ گُنھ بھیِنے سہجِ سُبھائے ॥

ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥

گُرمتِ سہجے نامُ دھِیائے ॥

ਗੁਰਮਤਿ ਸਹਜੇ ਨਾਮੁ ਧਿਆਏ ॥

جِن کئُ دھُرِ لِکھِیا تِن گُرُ مِلِیا تِن جنم مرنھ بھئُ بھاگا ॥

ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ ਤਿਨ ਜਨਮ ਮਰਣ ਭਉ ਭਾਗਾ ॥

پنّنا ۸۶۷ (Page 768)

انّدرہُ دُرمتِ دوُجی کھوئی سو جنُ ہرِ لِو لاگا ॥

ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ ॥

جِن کئُ ک٘رِپا کیِنی میرےَ سُیامی تِن اندِنُ ہرِ گُنھ گائے ॥

ਜਿਨ ਕਉ ਕਿ੍ਰਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥

سُنھِ من بھیِنے سہجِ سُبھائے ॥۲॥

ਸੁਣਿ ਮਨ ਭੀਨੇ ਸਹਜਿ ਸੁਭਾਏ ॥੨॥

جگ مہِ رام نامُ نِستارا ॥
ਜੁਗ ਮਹਿ ਰਾਮ ਨਾਮੁ ਨਿਸਤਾਰਾ ॥
گُر تے اُپجَے سبدُ وِیچارا ॥
ਗੁਰ ਤੇ ਉਪਜੈ ਸਬਦੁ ਵੀਚਾਰਾ ॥
گُر سبدُ وِیچارا رام نامُ پِیارا جِسُ کِرپا کرے سُ پائے ॥
ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ ॥
سہجے گُن گاوَے دِنُ راتی کِلوِکھ سبھِ گوائے ॥
ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥
سبھُ کو تیرا توُ سبھنا کا ہئُ تیرا توُ ہمارا ॥
ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥
جگ مہِ رام نامُ نِستارا ॥ ۳॥
ਜੁਗ ਮਹਿ ਰਾਮ ਨਾਮੁ ਨਿਸਤਾਰਾ ॥੩॥
ساجن آئے وُٹھے گھر ماہی ॥
ਸਾਜਨ ਆਇ ਵੁਠੇ ਘਰ ਮਾਹੀ ॥
ہرِ گُن گاوہِ ت٘رِپتِ اگھاہی ॥
ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥
ہرِ گُن گائے سدا ت٘رِپتاسی پھِرِ بھوُکھ ن لاگَے آئے ॥
ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥
دہ دِسِ پوُج ہوۄَے ہرِ جن کی جو ہرِ ہرِ نامُ دھِیائے ॥
ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥
نانک ہرِ آپے جوڑِ وِچھوڑے ہرِ بِنُ کو دوُجا ناہی ॥
ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥
ساجن آئے وُٹھے گھر ماہی ॥ ۴॥ ۱॥
ਸਾਜਨ ਆਇ ਵੁਠੇ ਘਰ ਮਾਹੀ ॥੪॥੧॥
اِک اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
راگُ سوُہی مہلا ۳ گھرُ ۳ ॥
ਰਾਗੁ ਸੂਹੀ ਮਹਲਾ ੩ ਘਰੁ ੩ ॥
بھگت جنا کی ہرِ جیِئُ راکھَے جُگِ جُگِ رکھدا آئِیا رام ॥
ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥

سۄ بھگتُ جۄ گُرمُکھ ہۄوَے ہئُمَیَے سبد جلائِیا رام ॥
ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥
ہئُمَیَے سبد جلائِیا میرے ہرِ بھائِیا جِس دی ساچی بانٖی ॥
ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥
سچی بھگِت کرہِ دِنُ راتی گُرمُکھ آکھ وکھانٖی ॥
ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥
بھگتا کی چال سچی اتِ نِرمل نامُ سچا مِن بھائِیا ॥
ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥
نانک بھگت سۄہہِ درِ ساچَیَے جِنی سچۄ سچُ کمائِیا ॥۱॥
ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥
ہرِ بھگتا کی جاتِ پتِ ہَیَے بھگت ہرِ کَیَے نامِ سمانٖے رام ॥
ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥
ہرِ بھگِت کرہِ وِچہُ آپُ گواوہِ جِن گُنٖ اوگنٖ پچھانٖے رام ॥
ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ ॥
گُنٖ اَئُگنٖ پچھانٖیَے ہرِ نامُ وکھانٖیَے بھَیَے بھگِت میٹھی لاگی ॥
ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥
انِدنُ بھگِت کرہِ دِنُ راتی گھر ہی مہِ بیَراگی ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥
بھگتی راتے سدا منُ نِرملُ ہرِ جیِئُ ویکھہِ سدا نالے ॥
ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥
نانک سے بھگت ہرِ کَیَے درِ ساچے انِدنُ نامُ سمھالے ॥۲॥
ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ ॥੨॥
منمُکھ بھگِت کرہِ بِنُ ستِگُر وِنُٖ ستِگُر بھگِت ن ہۄئی رام ॥
ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥
ہئُمَیَے مائِیا رۄگِ وِیاپے مرِ جنمہِ دُکھُ ہۄئی رام ॥
ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥
مرِ جنمہِ دُکھُ ہۄئی دۄُجَیَے بھائے پرج وِگۄئی وِنُٖ گُر تتُ ن جانِیا ॥
ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ ॥
بھگِت وِہۄُنا سبھُ جگُ بھرمِیا انّتِ گئِیا پچھُتانِیا ॥
ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥

کوٹ مدھے کِنَیے پچھاݨِیا ہر ناما سچُ سوئی ॥
ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ ॥
نانک نامِ مِلیَے وڈِیائی دوُجیَے بھائے پت کھوئی ॥۳॥
ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ ॥੩॥
بھگتا کیَے گھرِ کارجُ ساچا ہر گُݨ سدا وکھاݨے رام ॥
ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥
بھگت کھجانا آپے دِیا کالُ کنٹکُ مارِ سماݨے رام ॥
ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥
کالُ کنٹکُ مارِ سماݨے ہر مِن بھاݨے نامُ نِدھانُ سچُ پائِیا ॥
ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥
سدا اکھٹُ کدے ن نِکھٹَیے ہر دیِا سہج سُبھائِیا ॥
ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ ॥
ہر جن اوُچے سد ہی اوُچے گر کیَے سبد سُہائِیا ॥
ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥
نانک آپے بکھسِ مِلائے جگِ جگِ سوبھا پائِیا ॥۴॥۱॥۲॥
ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥
سوُہی مہلا ۳ ॥
ਸੂਹੀ ਮਹਲਾ ੩ ॥
سبد سچیَے سچُ سوہِلا جِتھیَے سچے کا ہوئے ویچارو رام ॥
ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥
ہئُمیَے سبھ کِلوِکھ کاٹے ساچُ رکھیا اُر دھارے رام ॥
ਹਉਮੈ ਸਭਿ ਕਿਲਵਿਖ ਕਾਟੇ ਸਾਚੁ ਰਖਿਆ ਉਰਿ ਧਾਰੇ ਰਾਮ ॥
سچُ رکھیا اُر دھارے دُترُ تارے پھِر بھوجلُ ترݨُ ن ہوئی ॥
ਸਚੁ ਰਖਿਆ ਉਰ ਧਾਰੇ ਦੁਤਰੁ ਤਾਰੇ ਫਿਰਿ ਭਵਜਲੁ ਤਰਣੁ ਨ ਹੋਈ ॥
سچا سِتگرُ سچی بانی جِن سچُ وِکھالِیا سوئی ॥
ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ ॥
ساچے گُݨ گاوے سچ سماوے سچُ ویکھیَے سبھُ سوئی ॥
ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ ॥

نانک ساچا ساہبُ ساچی نائی سچُ نِستارا ہوئی ॥۱॥
ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ ॥੧॥
ساچیَے ستِگُرِ ساچُ بُجھائِیا پت راکھیَے سچُ سوئی رام ॥
ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥
سچا بھوجنُ بھائو سچا ہیَے سچیَے نامِ سکھُ ہوئی رام ॥
ਸਚਾ ਭੋਜਨੁ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ ॥
ساچیَے نامِ سکھُ ہوئی مرَے ن کوئی گربھِ ن جوُنی واسا ॥
ਸਾਚੈ ਨਾਮਿ ਸੁਖੁ ਹੋਈ ਮਰੈ ਨ ਕੋਈ ਗਰਭਿ ਨ ਜੂਨੀ ਵਾਸਾ ॥
جوتی جوتِ مِلائی سچ سمائی سچ نائے پرگاسا ॥
ਜੋਤੀ ਜੋਤਿ ਮਿਲਾਈ ਸਚਿ ਸਮਾਈ ਸਚਿ ਨਾਇ ਪਰਗਾਸਾ ॥
جِنی سچُ جاتا سے سچے ہوئے اندِنُ سچُ دھیائِنِ ॥
ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ ਸਚੁ ਧਿਆਇਨਿ ॥
نانک سچُ نامُ جِن ہردَے وسِیا نا ویِچھُڑِ دُکھُ پائِنِ ॥۲॥
ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ ॥੨॥
سچی بانٹی سچے گُݨ گاوہِ تِتُ گھرِ سوہِلا ہوئی رام ॥
ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ ॥
نِرمل گُݨ ساچے تنُ منُ ساچا وِچ ساچا پُرکھُ پربھُ سوئی رام ॥
ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥
سبھُ سچُ ورتیَے سچو بولیَے جو سچُ کرَے سُ ہوئی ॥
ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ ॥
جہ دیکھا تہ سچُ پسرِیا اورُ ن دوُجا کوئی ॥
ਜਹ ਦੇਖਾ ਤਹ ਸਚੁ ਪਸਰਿਆ ਅਵਰੁ ਨ ਦੂਜਾ ਕੋਈ ॥
سچے اُپجیَے سچ سماوَے مر جنمیَے دوُجا ہوئی ॥
ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ ॥
نانک سبھُ کِچھُ آپے کرتا آپ کراوَے سوئی ॥۳॥
ਨਾਨਕ ਸਭੁ ਕਿਛੁ ਆਪੇ ਕਰਤਾ ਆਪਿ ਕਰਾਵੈ ਸੋਈ ॥੩॥
سچے بھگت سوہہِ دروارے سچو سچُ وکھاݨے رام ॥
ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥
گھٹ انّترے ساچی باݨی ساچو آپ پچھاݨے رام ॥
ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥

آپُ پچھانڑہِ تا سچُ جانڑہِ ساچے سۄجھی ہۄئی ॥
ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ ॥
سچا سبدُ سچی ہَیَے سۄبھا ساچے ہی سُکھُ ہۄئی ॥
ਸਚਾ ਸਬਦੁ ਸਚੀ ਹੈ ਸੋਭਾ ਸਾਚੇ ਹੀ ਸੁਖੁ ਹੋਈ ॥
ساچِ رتے بھگت اِک رنّگی دۄُجا رنّگُ ن کۄئی ॥
ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥
نانک جِس کئُ مستکِ لِکھِیا تِسُ سچُ پراپتِ ہۄئی ॥ ۴॥ ۲॥ ۳॥
ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥
سۄُہی مہلا ۳ ॥
ਸੂਹੀ ਮਹਲਾ ੩ ॥
جگ چارے دھن جے بھوۓ بِنُ ستِگر سۄہاگُ ن ہۄئی رام ॥
ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ ॥

پنّنا ۰۷۷ (Page 770)

نِہچلُ راجُ سدا ہرِ کیرا تِسُ بِنُ اورُ ن کۄئی رام ॥
ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥
تِسُ بِنُ اورُ ن کۄئی سدا سچُ سۄئی گُرمُکھ ایکۄ جانڑِیا ॥
ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ ॥
دھن پِر میلاوا ہۄیا گُرمتی منُ مانِیا ॥
ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥
ستِگُرُ مِلِیا تا ہرِ پائِیا بِنُ ہرِ ناوۓ مُکتِ ن ہۄئی ॥
ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥
نانک کامنڑِ کنّتَیَے راوے منِ مانِئیَے سُکھُ ہۄئی ॥ ۱॥
ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥੧॥
ستِگُرُ سیوِ دھن بالڑیئے ہرِ ورُ پاوہِ سۄئی رام ॥
ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥
سدا ہۄوہِ سۄہاگنڑی پھِرِ مَیلا ویسُ ن ہۄئی رام ॥
ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ ॥
پھِرِ مَیلا ویسُ ن ہۄئی گُرمُکھ بۄُجھیَے کۄئی ہئُمیَے مارِ پچھانڑِیا ॥
ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ ॥

کرݨی کار کماوئے سبد سماوئے انّتر ایکو جاݨیا ॥
ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ ॥
گُرمُکھ پربھُ راوے دِنُ راتی آپݨا ساچی سوبھا ہوئی ॥
ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ ॥
نانک کامݨ پِرُ راوے آپݨا رو رہیا پربھُ سوئی ॥۲॥
ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ ॥੨॥
گُر کی کار کرے دھن بالڑیئے ہر ورُ دیئے مِلائے رام ॥
ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥
ہر کیَے رنّگ رتی ہیَے کامݨ مِل پریتم سُکھُ پائے رام ॥
ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥
مِل پریتم سُکھُ پائے سچ سمائے سچُ ورتیَے سبھ تھائی ॥
ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥
سچا سیِگارُ کرے دِنُ راتی کامݨ سچ سمائی ॥
ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥
ہر سُکھدا تا سبد پچھاتا کامݨ لئیا کنّٹھ لائے ॥
ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ ॥
نانک مہلی مہلُ پچھاݨیَے گُرمتی ہر پائے ॥۳॥
ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ ॥੩॥
سا دھن بالی دھُر میلی میرئے پربھ آپ مِلائی رام ॥
ਸਾ ਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥
گُرمتی گھٹ چانݨُ ہویا پربھُ رو رہیا سبھ تھائی رام ॥
ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥
پربھُ رو رہیا سبھ تھائی منّن وسائی پوُرب لِکھیا پائیا ॥
ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ ॥
سیج سُکھالی میرے پربھ بھاݨی سچُ سیِگارُ بݨائیا ॥
ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ ॥
کامݨ نِرمل ہئُمیَے ملُ کھوئی گُرمت سچ سمائی ॥
ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ ॥
نانک آپ مِلائی کرتیَے نامُ نوئے نِدھ پائی ॥۴॥۳॥۴॥
ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ ॥੪॥੩॥੪॥

سوُہی مہلا ۳ =
ਸੂਹੀ ਮਹਲਾ ੩ ॥
ہر ہرے ہر گنݨ گاوہُ ہر گرمکھے پائے رام =
ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥
انِدنو سبِد روہُ انہد سبد وجائے رام =
ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥
انہد سبد وجائے ہر جیئو گھرِ آئے ہر گنݨ گاوہُ ناری =
ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ ॥
انِدنُ بھگتِ کرہِ گر آگیَے سا دھن کنّت پیاری =
ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾ ਧਨ ਕੰਤ ਪਿਆਰੀ ॥
گر کا سبدُ وِسیا گھٹ انّترِ سے جن سبِد سُہائے =
ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ ਸਬਦਿ ਸੁਹਾਏ ॥
نانک تِن گھرِ سد ہی سوہِلا ہر کرِ کِرپا گھرِ آئے =۱=
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਹਰਿ ਕਰਿ ਕਿਰਪਾ ਘਰਿ ਆਏ ॥੧॥
بھگتا منِ آننّدُ بھئِیا ہر نامِ رہے لِو لائے رام =
ਭਗਤਾ ਮਨਿ ਆਨ ਦੁ ਭਇਆ ਹਰਿ ਨਾਮਿ ਰਹੇ ਲਿਵ ਲਾਏ ਰਾਮ ॥
گرمکھے منُ نِرملُ ہویا نِرمل ہر گنݨ گائے رام =
ਗੁਰਮੁਖੇ ਮਨੁ ਨਿਰਮਲੁ ਹੋਆ ਨਿਰਮਲ ਹਰਿ ਗੁਣ ਗਾਏ ਰਾਮ ॥
نِرمل گنݨ گائے نامُ منّنِ وسائے ہر کی انّمرت بانٔی =
ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ ਹਰਿ ਕੀ ਅੰਮ੍ਰਿਤ ਬਾਣੀ ॥
جِن چِینھے منِ وسِیا سیئی جن نِسترے گھٹِ گھٹِ سبِد سمانٔی =
ਜਿਨ੍ ਮਨਿ ਵਸਿਆ ਸੇਈ ਜਨ ਨਿਸਤਰੇ ਘਟਿ ਘਟਿ ਸਬਦਿ ਸਮਾਣੀ ॥

پنّنا ۱۷۷ (Page 771)

تیرے گنݨ گاوہِ سہج سماوہِ سبدے میلِ مِلائے =
ਤੇਰੇ ਗੁਣ ਗਾਵਹਿ ਸਹਜਿ ਸਮਾਵਹਿ ਸਬਦੇ ਮੇਲਿ ਮਿਲਾਏ ॥
نانک سپھل جنمُ تِن کیرا ِج ستِگُرِ ہر مارِگ پائے =۲=
ਨਾਨਕ ਸਫਲ ਜਨਮੁ ਤਿਨ ਕੇਰਾ ਜਿ ਸਤਿਗੁਰਿ ਹਰਿ ਮਾਰਗਿ ਪਾਏ ॥੨॥
سنّتسنّگتِ سِئو میلُ بھئِیا ہر ہر نامِ سمائے رام =
ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥

گُر کیَیے سبِد سد جیِون مُکت بھئے ہر کیَیے نامِ لِو لائے رام ॥
ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥
ہر نامِ چِتُ لائے گُر میلِ مِلائے منُوٗیا رتا ہر نالے ॥
ਹਰਿ ਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ ਨਾਲੇ ॥
سکھداتا پائِیا مۄہُ چُکائِیا انِدنُ نامُ سمہالے ॥
ਸੁਖਦਾਤਾ ਪਾਇਆ ਮੋਹੁ ਚੁਕਾਇਆ ਅਨਦਿਨੁ ਨਾਮੁ ਸਮ੍ਹਾਲੇ ॥
گُر سبدے راتا سہجے ماتا نامُ منِ وسائے ॥
ਗੁਰ ਸਬਦੇ ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ ॥
نانک تِن گھرِ سد ہی سۄہِلا جِ ستِگُر سیوِ سمائے ॥۳॥
ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ ॥੩॥
بِنُ ستِگُر جگُ بھرمِ بھُلائِیا ہر کا مہلُ ن پائِیا رام ॥
ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ ॥
گُرمُکھے اِک میلِ مِلائِیا تِن کے دوٗکھ گوائِیا رام ॥
ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥
تِن کے دوٗکھ گوائِیا جا ہر منِ بھائِیا سدا گاوہِ رنّگِ راتے ॥
ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ ਸਦਾ ਗਾਵਹਿ ਰੰਗਿ ਰਾਤੇ ॥
ہر کے بھگت سدا جن نِرمل جُگِ جُگِ سد ہی جاتے ॥
ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ ਜਾਤੇ ॥
ساچی بھگتِ کرہِ درِ جاپہِ گھرِ درِ سچا سۄئی ॥
ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥
نانک سچا سۄہِلا سچی سچُ بانْی سبدے ہی سُکھُ ہۄئی ॥۴॥۴॥۵॥
ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥੪॥੪॥੫॥
سوُہی مہلا ۳ ॥
ਸੂਹੀ ਮਹਲਾ ੩ ॥
جے لۄڑہِ ورُ بالڑیئے تا گُر چرنْی چِتُ لائے رام ॥
ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ ॥
سدا ہۄوہِ سۄہاگنْی ہر جیِئُ مرےَ ن جائے رام ॥
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥
ہر جیِئُ مرےَ ن جائے گُر کیَیے سہجِ سُبھائے سا دھن کنّت پِیاری ॥
ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾ ਧਨ ਕੰਤ ਪਿਆਰੀ ॥

سچ سنّجم سدا ہیَے نِرمل گُر کیَے سبد سیِگاری ॥
ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥
میرا پربھُ ساچا سد ہی ساچا جِن آپے آپُ اُپائِیا ॥
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥
نانک سدا پِرُ راوے آپنا جِن گُر چرنی چِتُ لائِیا ॥۱॥
ਨਾਨਕ ਸਦਾ ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥
پِرُ پائِئڑا بالڑیئے اندِنُ سہجے ماتی رام ॥
ਪਿਰੁ ਪਾਇਅੜਾ ਬਾਲੜੀਏ ਅਨਦਿਨੁ ਸਹਜੇ ਮਾਤੀ ਰਾਮ ॥
گُرمتی مِن اندُ بھئِیا تِتُ تِن میَلُ ن راتی رام ॥
ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ ਰਾਮ ॥
تِتُ تِن میَلُ ن راتی ہر پربھ راتی میرا پربھُ میلِ مِلائے ॥
ਤਿਤੁ ਤਨਿ ਮੈਲੁ ਨ ਰਾਤੀ ਹਰਿ ਪ੍ਰਭਿ ਰਾਤੀ ਮੇਰਾ ਪ੍ਰਭੁ ਮੇਲਿ ਮਿਲਾਏ ॥
اندِنُ راوے ہر پربھُ اپنا وِچہُ آپُ گوائے ॥
ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ ਵਿਚਹੁ ਆਪੁ ਗਵਾਏ ॥
گُرمِت پائِیا سہج مِلائِیا اپنے پریتم راتی ॥
ਗੁਰਮਤਿ ਪਾਇਆ ਸਹਜਿ ਮਿਲਾਇਆ ਅਪਣੇ ਪ੍ਰੀਤਮ ਰਾਤੀ ॥
نانک نامُ مِلیَے وڈیائی پربھُ راوے رنّگ راتی ॥۲॥
ਨਾਨਕ ਨਾਮੁ ਮਿਲੈ ਵਡਿਆਈ ਪ੍ਰਭੁ ਰਾਵੇ ਰੰਗਿ ਰਾਤੀ ॥੨॥
پِرُ راوے رنّگ راتڑیئے پِر کا مہلُ تِن پائِیا رام ॥
ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ ॥
سو سہو اِت نِرملُ داتا جِن وِچہُ آپُ گوائِیا رام ॥
ਸੋ ਸਹੋ ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥
وِچہُ موہُ چُکائِیا جا ہر بھائِیا ہر کامنِ مِن بھانی ॥
ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ ਹਰਿ ਕਾਮਣਿ ਮਨਿ ਭਾਣੀ ॥
اندِنُ گُن گاوے نِت ساچے کتھے اکتھ کہانی ॥
ਅਨਦਿਨੁ ਗੁਣ ਗਾਵੈ ਨਿਤ ਸਾਚੇ ਕਥੇ ਅਕਥ ਕਹਾਣੀ ॥
جگ چارے ساچا ایکو ورتیَے بِن گُر کِنیَے ن پائِیا ॥
ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥

نانک رنگ روئے رنگ راتی جن ہر سیتی چت لائیا ۔۔۳۔۔
ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥
کامن من سوہلڑا ساجن ملے پیارے رام ۔۔
ਕਾਮਣਿ ਮਨਿ ਸੋਹਿਲੜਾ ਸਾਜਨ ਮਿਲੇ ਪਿਆਰੇ ਰਾਮ ॥
گرمتی من نرمل ہوئیا ہر راکھیا اُر دھارے رام ۔۔
ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿ ਧਾਰੇ ਰਾਮ ॥
ہر راکھیا اُر دھارے اپنا کارج سوارے گرمتی ہر جاتا ۔۔
ਹਰਿ ਰਾਖਿਆ ਉਰਿ ਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥
پریتم موہ لئیا من میرا پائیا کرم بدھاتا ۔۔
ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ ਕਰਮ ਬਿਧਾਤਾ ॥
ستگر سیو سدا سکھ پائیا ہر وسیا منّن مرارے ۔۔
ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ ॥
نانک میل لئی گر اپنیے گر کیے سبد سوارے ۔۔۴۔۔۵۔۔۲۔۔
ਨਾਨਕ ਮੇਲਿ ਲਈ ਗੁਰਿ ਅਪੁਨੈ ਗੁਰ ਕੈ ਸਬਦਿ ਸਵਾਰੇ ॥੪॥੫॥੬॥
سوُہی مہلا ۳ ۔۔
ਸੂਹੀ ਮਹਲਾ ੩ ॥
سوہلڑا ہر رام نام گر سبدی ویچارے رام ۔۔
ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ਰਾਮ ॥
ہر من تنو گرمکھ بھیجیے رام نام پیارے رام ۔۔
ਹਰਿ ਮਨੁ ਤਨੋ ਗੁਰਮੁਖਿ ਭੀਜੈ ਰਾਮ ਨਾਮੁ ਪਿਆਰੇ ਰਾਮ ॥
رام نام پیارے سبھ کل اُدھارے رام نام مکھ بائی ۔۔
ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥
آون جان رہے سکھ پائیا گھر انہد سُرت سمائی ۔۔
ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥
ہر ہر ایکو پائیا ہر پربھ نانک کرپا دھارے ۔۔
ਹਰਿ ਹਰਿ ਏਕੋ ਪਾਇਆ ਹਰਿ ਪ੍ਰਭੁ ਨਾਨਕ ਕਿਰਪਾ ਧਾਰੇ ॥
سوہلڑا ہر رام نام گر سبدی ویچارے ۔۔۱۔۔
ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ॥੧॥

ہم نیِوی پربھُ اِت اوُچا کِئو کر مِلیا جائے رام =
ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥
گُر میلی بہُ کِرپا دھاری ہر کیَے سبد سُبھائے رام =
ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ ਰਾਮ ॥
مِلُ سبد سُبھائے آپُ گوائے رنگ سِئو رلییا مانڑے =
ਮਿਲੁ ਸਬਦਿ ਸੁਭਾਏ ਆਪੁ ਗਵਾਏ ਰੰਗ ਸਿਉ ਰਲੀਆ ਮਾਣੇ ॥
سیج سُکھالی جا پربھُ بھائیا ہر ہر نام سمانڑے =
ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥
نانک سوہاگنڑ سا وڈبھاگی جے چلیَے ستگُر بھائے =
ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਏ ॥
ہم نیِوی پربھُ اِت اوُچا کِئو کر مِلیا جائے رام = ۲=
ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥੨॥
گھٹ گھٹے سبھنا وِچ ایکو ایکو رام بھتارو رام =
ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥
اِکنا پربھُ دوُر وسیَے اِکنا من آدھارو رام =
ਇਕਨਾ ਪ੍ਰਭੁ ਦੂਰਿ ਵਸੈ ਇਕਨਾ ਮਨਿ ਆਧਾਰੋ ਰਾਮ ॥
اِکنا من آدھارو سِرجنڑہارو وڈبھاگی گُرُ پائیا =
ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥
گھٹ گھٹ ہر پربھُ ایکو سُیامی گُرمُکھ الکھُ لکھائیا =
ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥
سہجے اندُ ہویا منُ مانیا نانک برہم بیچارو =
ਸਹਜੇ ਅਨਦੁ ਹੋਆ ਮਨੁ ਮਾਨਿਆ ਨਾਨਕ ਬ੍ਰਹਮ ਬੀਚਾਰੋ ॥
گھٹ گھٹے سبھنا وِچ ایکو ایکو رام بھتارو رام = ۳=
ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥੩॥
گُرُ سیون ستگُرُ داتا ہر ہر نام سمائیا رام =
ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ ॥
ہر دھوُڑ دیوہُ میَے پوُرے گُر کی ہم پاپی مُکتُ کرائیا رام =
ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ ॥
پاپی مُکتُ کرائے آپُ گوائے نِج گھر پائیا واسا =
ਪਾਪੀ ਮੁਕਤੁ ਕਰਾਏ ਆਪੁ ਗਵਾਏ ਨਿਜ ਘਰਿ ਪਾਇਆ ਵਾਸਾ ॥

ببیک بُدھی سُکھ ریَنِ وِہانی گُرمت نامِ پرگاسا ॥
ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ ॥
ہر ہر اندُ بھئیا دِنُ راتی نانک ہر میٹھ لگائے ॥
ਹਰਿ ਹਰਿ ਅਨਦੁ ਭਇਆ ਦਿਨੁ ਰਾਤੀ ਨਾਨਕ ਹਰਿ ਮੀਠ ਲਗਾਏ ॥
گُرُ سیوِن ستگُرُ داتا ہر ہر نامِ سمائے ॥۴॥۶॥۸॥۵॥۸॥۱۲॥
ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਏ ॥੪॥੬॥੮॥੫॥੮॥੧੨॥

## پنّا ۷۷۳ (Page 773)

راگُ سُوہی مہلا ۴ چھنّت گھرُ ۱
ਰਾਗੁ ਸੂਹੀ ਮਹਲਾ ੪ ਛੰਤ ਘਰੁ ੧
اِکّ اوُنکار ستگُر پرسادِ ॥
ੴ ਸਤਿਗੁਰ ਪ੍ਰਸਾਦਿ ॥
ستگُرُ پُرکھُ مِلائے اوگن وِکنا گن روا بل رام جیئو ॥
ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ ॥
ہر ہر نامُ دِھیائے گُربانی نِت نِت چوا بل رام جیئو ॥
ਹਰਿ ਹਰਿ ਨਾਮੁ ਧਿਆਇ ਗੁਰਬਾਣੀ ਨਿਤ ਨਿਤ ਚਵਾ ਬਲਿ ਰਾਮ ਜੀਉ ॥
گُربانی سد میٹھی لاگی پاپ وِکار گوائیا ॥
ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥
ہئُمیَے روگُ گئیا بھئو بھاگا سہجے سہج مِلائیا ॥
ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥
کائیا سیج گُر سبد سُکھالی گیان تت کر بھوگو ॥
ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥
اندِنُ سُکھ مانے نِت رلیِیا نانک دھُر سنّجوگو ॥۱॥
ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ ॥੧॥
ستُ سنّتوکھُ کر بھائو کُڑمُ کُڑمائی آئیا بل رام جیئو ॥
ਸਤੁ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿ ਰਾਮ ਜੀਉ ॥
سنّت جنا کر میلُ گُربانی گاوائیِیا بل رام جیئو ॥
ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥
بانی گُر گائی پرم گت پائی پنّچ مِلے سوہائیا ॥
ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ ॥

گئِیا کرۄدھُ ممتا تنِ ناٹھی پاکھنّڈُ بھرمُ گوائِیا ॥
ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥
ہئُمیَے پیِر گئی سُکھُ پائِیا آرۄگت بھئے سریِرا ॥
ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥
گُر پرسادی برہمُ پچھاتا نانک گُݨی گہیِرا ॥۲॥
ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨॥
منمُکھِ وِچھُڑی دوُرِ مہلُ ن پائے بلِ گئی بلِ رام جیِئُ ॥
ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿ ਰਾਮ ਜੀਉ ॥
انّترِ ممتا کوُرِ کوُڑُ وِہاجھے کوُڑِ لئی بلِ رام جیِئُ ॥
ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ ਕੂੜਿ ਲਈ ਬਲਿ ਰਾਮ ਜੀਉ ॥
کوُڑُ کپٹُ کماوےَ مہا دُکھُ پاوےَ وِݨُ ستِگُر مگُ ن پائِیا ॥
ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ ॥
اُجھڑ پنّتھِ بھرمیَے گاواری کھِنُ کھِنُ دھکے کھائِیا ॥
ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ ॥
آپے دئِیا کرے پربھُ داتا ستِگُرُ پُرکھُ مِلائے ॥
ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ ॥
جنم جنم کے وِچھُڑے جن میلے نانک سہجِ سُبھائے ॥۳॥
ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ ॥੩॥
آئِیا لگنُ گݨائے ہِردےَ دھن اۄماہیِیا بلِ رام جیِئُ ॥
ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿ ਰਾਮ ਜੀਉ ॥
پنّڈِت پادھے آݨِ پتی بہِ واچائیِیا بلِ رام جیِئُ ॥
ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿ ਰਾਮ ਜੀਉ ॥
پتی واچائی منِ وجی ودھائی جب ساجن سُݨے گھرِ آئے ॥
ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥
گُݨی گِیانی بہِ متا پکائِیا پھیرے تتُ دِوائے ॥
ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥
ورُ پائِیا پُرکھُ اگنّمُ اگۄچرُ سد نوتنُ بال سکھائی ॥
ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥
نانک کِرپا کرِ کےَ میلے وِچھُڑِ کدے ن جائی ॥۴॥۱॥
ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥੪॥੧॥

سۄہی مہلا ۴ ॥
ਸੂਹੀ ਮਹਲਾ ੪ ॥
ہر پہلڑی لاو پرورتی کرم درڑائیا بل رام جیئو ॥
ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥
بانی برہما ویدُ دھرمُ درڑہُ پاپ تجائیا بل رام جیئو ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥
دھرمُ درڑہُ ہر نامُ دھیاوہُ سمرت نامُ درڑائیا ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ستگرُ گرُ پۄرا آرادھہُ سبھ کلوکھ پاپ گوائیا ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥
سہج انندُ ہویا وڈبھاگی من ہر ہر میٹھا لائیا ॥
ਸਹਜ ਅਨ ਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥

پنّنا ۴۷۷ (Page 774)

جن کہیَے نانکُ لاو پہلی آرنّبھُ کاجُ رچائیا ॥ ا॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥
ہر دۄجڑی لاو ستگرُ پُرکھُ ملائیا بل رام جیئو ॥
ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥
نربھئو بھیَے منُ ہوئے ہئُمیَے میَلُ گوائیا بل رام جیئو ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥
نرملُ بھئو پائیا ہر گُن گائیا ہر ویکھیَے رامُ ہدۄرے ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥
ہر آتم رامُ پساریا سُیامی سرب رہیا بھرپۄرے ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥
انّتر باہر ہر پربھُ ایکو مل ہر جن منّگل گائے ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥
جن نانک دۄجی لاو چلائی انہد سبد وجائے ॥ ۲॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥
ہر تیجڑی لاو من چائو بھئیا بیَراگیا بل رام جیئو ॥
ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥

سنّت جنا ہرِ میلُ ہرِ پائِیا وڈ بھاگِیا بلِ رام جیئو ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥
نِرملُ ہرِ پائِیا ہرِ گُن گائِیا مُکھ بولی ہرِ بانٖی ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
سنّت جنا وڈ بھاگی پائِیا ہرِ کتھیِئیَے اکتھ کہانٖی ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ہِردئے ہرِ ہرِ ہرِ دھُنِ اُپجی ہرِ جپیِئیَے مستکِ بھاگُ جیئو ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥
جنُ نانکُ بولے تیِجی لاوئے ہرِ اُپجیَے منِ بیَراگُ جیئو ॥۳॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥
ہرِ چئُتھڑی لاو منِ سہجُ بھئِیا ہرِ پائِیا بلِ رام جیئو ॥
ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥
گُرمُکھ مِلیا سُبھائے ہرِ منِ تنِ میِٹھا لائِیا بلِ رام جیئو ॥
ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥
ہرِ میِٹھا لائِیا میرے پربھ بھائِیا اندِنُ ہرِ لِو لائی ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥
من چِنّدِیا پھلُ پائِیا سُیامی ہرِ نامِ وجی وادھائی ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥
ہرِ پربھِ ٹھاکُرِ کاجُ رچائِیا دھن ہِردئے نامِ وِگاسی ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥
جنُ نانکُ بولے چئُتھی لاوئے ہرِ پائِیا پربھُ اوِناسی ॥۴॥۲॥
ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ سوُہی چھنّت مہلا ۴ گھرُ ۲ ॥
ਰਾਗੁ ਸੂਹੀ ਛੰਤ ਮਹਲਾ ੪ ਘਰੁ ੨ ॥
گُرمُکھ ہرِ گُن گائے ॥
ਗੁਰਮੁਖਿ ਹਰਿ ਗੁਣ ਗਾਏ ॥
ہِردئے رسن رسائے ॥
ਹਿਰਦੈ ਰਸਨ ਰਸਾਏ ॥

ہر رسن رسائے میرے پربھ بھائے ملیا سہج سُبھائے =
ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ ਮਿਲਿਆ ਸਹਜਿ ਸੁਭਾਏ ॥
اندِنُ بھوگ بھوگے سُکھ سووَے سبد رہیَے لِو لائے =
ਅਨਦਿਨੁ ਭੋਗ ਭੋਗੇ ਸੁਖਿ ਸੋਵੈ ਸਬਦਿ ਰਹੈ ਲਿਵ ਲਾਏ ॥
وڈےَ بھاگ گرُ پوُرا پائیئیَے اندِنُ نامُ دھیائے =
ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥
سہجے سہج ملیا جگجیِونُ نانک سُنّن سمائے = ۱=
ਸਹਜੇ ਸਹਜਿ ਮਿਲਿਆ ਜਗਜੀਵਨੁ ਨਾਨਕ ਸੁੰਨਿ ਸਮਾਏ ॥੧॥
سنّگت سنّت ملائے =
ਸੰਗਤਿ ਸੰਤ ਮਿਲਾਏ ॥
ہر سر نرمل نائے =
ਹਰਿ ਸਰਿ ਨਿਰਮਲਿ ਨਾਏ ॥
نرمل جل نائے میَلُ گوائے بھئے پوِتُ سریِرا =
ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ ॥
دُرمت میَلُ گئی بھرمُ بھاگا ہئُمیَے بنٹھی پیِرا =
ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ ॥
ندر پربھوُ ستسنّگت پائی نج گھر ہویا واسا =
ਨਦਰਿ ਪ੍ਰਭੂ ਸਤਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥

پنّنا ۷۷۵ (Page 775)

ہر منّگل رس رسن رسائے نانک نامُ پرگاسا = ۲=
ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥੨॥
انّتر رتنُ بیِچارے =
ਅੰਤਰਿ ਰਤਨੁ ਬੀਚਾਰੇ ॥
گرمکھ نامُ پیارے =
ਗੁਰਮੁਖਿ ਨਾਮੁ ਪਿਆਰੇ ॥
ہر نامُ پیارے سبد نستارے اگیانُ ادھیرُ گوائیا =
ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥
گیانُ پرچنّڈُ بلیا گھٹ چاننُ گھر منّدر سوہائیا =
ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥

تن ُ من ُ ارپ سیِگار بݨائے ہر پربھ ساچے بھائِیا =
ਤਨੁ ਮਨੁ ਅਰਪਿ ਸੀਗਾਰ ਬਣਾਏ ਹਰਿ ਪ੍ਰਭ ਸਾਚੇ ਭਾਇਆ ॥
جو پربھ ُ کہیَے سوئی پر ُ کیِجیَے نانک انّک سمائِیا = ٣=
ਜੋ ਪ੍ਰਭੁ ਕਹੈ ਸੋਈ ਪਰੁ ਕੀਜੈ ਨਾਨਕ ਅੰਕਿ ਸਮਾਇਆ ॥੩॥
ہر پربھ کاج ُ رچائِیا =
ਹਰਿ ਪ੍ਰਭਿ ਕਾਜੁ ਰਚਾਇਆ ॥
گُرمُکھ ویِیاہن آئِیا =
ਗੁਰਮੁਖਿ ਵੀਆਹਣਿ ਆਇਆ ॥
ویِیاہن آئِیا گُرمُکھ ہر پائِیا سا دھن کنّت پیاری =
ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ ॥
سنّت جنا مِل منّگل گائے ہر جیِئو آپ سواری =
ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥
سُر نر گݨ گنّدھرب مِل آئے اپُورب جنّو بݨائی =
ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥
نانک پربھ ُ پائِیا میَے ساچا نا کدے مرےَ ن جائی = ٤= ١= ٣=
ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥੪॥੧॥੩॥
راگ ُ سُوہی چھنّت مہلا ٤ گھر ُ ٣
ਰਾਗੁ ਸੂਹੀ ਛੰਤ ਮਹਲਾ ੪ ਘਰੁ ੩
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
آوہو سنّت جنہ ُ گݨ گاوہ گوِوِنّد کیرے رام =
ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥
گُرمُکھ مِل رہیِئیَے گھر واجہ سبد گھنیرے رام =
ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥
سبد گھنیرے ہر پربھ تیرے تُو کرتا سبھ تھائی =
ਸਬਦ ਘਨੇਰੇ ਹਰਿ ਪ੍ਰਭ ਤੇਰੇ ਤੂ ਕਰਤਾ ਸਭ ਥਾਈ ॥
اہِنِس جپی سدا سالاہی ساچ سبدِ لِو لائی =
ਅਹਿਨਿਸਿ ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵ ਲਾਈ ॥
اندِن ُ سہج رہیَے رنّگ راتا رام نام ُ رِد پُوجا =
ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥

نانک گُرمُکھ ایکُ پچھانَیے اورُ ن جانَیے دوُجا ॥۱॥
ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥੧॥
سبھ مہِ روِ رہِیا سو پربھُ انّترجامی رام ॥
ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥
گُر سبدِ رویَے روِ رہِیا سو پربھُ میرا سُیامی رام ॥
ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥
پربھُ میرا سُیامی انّترجامی گھٹِ گھٹِ رویا سوئی ॥
ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥
گُرمتِ سچُ پائیئیَے سہجِ سمائیئیَے تِسُ بِنُ اورُ ن کوئی ॥
ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥
سہجے گُݨ گاوا جے پربھ بھاوا آپے لئے مِلائے ॥
ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥
نانک سو پربھُ سبدے جاپَیے اہِنِس نامُ دھِیائے ॥۲॥
ਨਾਨਕ ਸੋ ਪ੍ਰਭੁ ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥੨॥
اِہُ جگو دُترُ منمُکھُ پارِ ن پائی رام ॥
ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ ॥
انّترے ہئُمَیے ممتا کامُ کرودھُ چتُرائی رام ॥
ਅੰਤਰੇ ਹਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ ॥
انّترِ چتُرائی تھائے ن پائی بِرتھا جنمُ گوائِیا ॥
ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ ਜਨਮੁ ਗਵਾਇਆ ॥
جم مگِ دُکھُ پاوَے چوٹا کھاوَے انّتِ گئِیا پچھُتائِیا ॥
ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ ॥
بِنُ ناوَے کو بیلی ناہی پُتُ کُٹنّبُ سُتُ بھائی ॥
ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ ॥
نانک مائِیا موہُ پسارا آگیَے ساتھِ ن جائی ॥۳॥
ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ ॥੩॥
ہئُو پوُچھئُو اپنا ستِگُرُ داتا کِن بِدھِ دُترُ تریئیَے رام ॥
ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ ॥
ستِگُر بھائے چلہُ جیوتِیا اِو مریئیَے رام ॥
ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ ॥

جیوِتیا مریئیَے بھئُجلُ تریئیَے گُرمُکھ نامِ سماوۓ ॥
ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ ॥



پۄُرا پُرکھُ پائِیا وڈبھاگی سچ نامِ لِو لاوۓ ॥
ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥
مِت پرگاسُ بھئی منُ مانِیا رام نامِ وڈِیائی ॥
ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ ॥
نانک پربھُ پائِیا سبدِ مِلائِیا جۄتی جۄتِ مِلائی ॥۴॥۱॥۴॥
ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ ਜੋਤੀ ਜੋਤਿ ਮਿਲਾਈ ॥੪॥੧॥੪॥
سۄُہی مہلا ۴ گھرُ ۵
ਸੂਹੀ ਮਹਲਾ ੪ ਘਰੁ ੫
اِکّ اۄنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گُرُ سنّت جنۄ پیارا میَے مِلِیا میری ترِسنا بُجھ گئیِیاسے ॥
ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥
ہئۄ منُ تنُ دیوا ستِگُرۓ میَے میلے پربھ گُنّتاسے ॥
ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ ॥
دھنُ دھنّنُ گُرۄُ وڈ پُرکھُ ہیَے میَے دسے ہرِ ساباسے ॥
ਧਨੁ ਧੰਨੁ ਗੁਰੂ ਵਡ ਪੁਰਖੁ ਹੈ ਮੈ ਦਸੇ ਹਰਿ ਸਾਬਾਸੇ ॥
وڈبھاگی ہرِ پائِیا جن نانک نامِ وِگاسے ॥۱॥
ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ ॥੧॥
گُرُ سجنُ پیارا میَے مِلِیا ہرِ مارگُ پنّتھُ دساہا ॥
ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥
گھرِ آوہُ چِری وِچھُنّنِیا مِلُ سبدِ گُرۄُ پربھ ناہا ॥
ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥
ہئۄ تُجھُ باجھہُ کھری اُڈِیِنیا جِئۄ جل بِنُ مینُ مراہا ॥
ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ ॥
وڈبھاگی ہرِ دھِیائِیا جن نانک نامِ سماہا ॥۲॥
ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ ॥੨॥

مَنُ دہ دِسِ چلِ چلِ بھرمِیا منمُکھُ بھرمِ بھُلائِیا ॥
ਮਨੁ ਦਹ ਦਿਸਿ ਚਲਿ ਚਲਿ ਭਰਮਿਆ ਮਨਮੁਖੁ ਭਰਮਿ ਭੁਲਾਇਆ ॥

نِت آسا منِ چِتوۓ من ت٘رِسنا بھُکھ لگائِیا ॥
ਨਿਤ ਆਸਾ ਮਨਿ ਚਿਤਵੈ ਮਨ ਤ੍ਰਿਸਨਾ ਭੁਖ ਲਗਾਇਆ ॥

انتا دھنُ دھرِ دبِیا پھِرِ بِکھُ بھالݨ گئِیا ॥
ਅਨਤਾ ਧਨੁ ਧਰਿ ਦਬਿਆ ਫਿਰਿ ਬਿਖੁ ਭਾਲਣ ਗਇਆ ॥

جن نانک نامُ سلاہِ توُ بِنُ ناوۓ پچِ پچِ مُئِیا ॥۳॥
ਜਨ ਨਾਨਕ ਨਾਮੁ ਸਲਾਹਿ ਤੂ ਬਿਨੁ ਨਾਵੈ ਪਚਿ ਪਚਿ ਮੁਇਆ ॥੩॥

گُرُ سُنّدرُ موہنُ پائِ کرے ہرِ پ٘ریم باݨی منُ مارِیا ॥
ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥

میرۓ ہِردۓ سُدھِ بُدھِ وِسرِ گئی من آسا چِنّت وِسارِیا ॥
ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥

مَیَے انّترِ ویدن پ٘ریم کی گُر دیکھت منُ سادھارِیا ॥
ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥

وڈ بھاگی پ٘ربھ آئِ مِلُ جنُ نانکُ کھِنُ کھِنُ وارِیا ॥۴॥۱॥۵॥
ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥

سوُہی چھنّت مہلا ۴ ॥
ਸੂਹੀ ਛੰਤ ਮਹਲਾ ੪ ॥

مارےہِسُ وے جن ہئُمَیَے بِکھِیا جِنِ ہرِ پ٘ربھ مِلݨ ن دِتِیا ॥
ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥

دیہ کنّچن وے ونّنِیا اِنِ ہئُمَیَے مارِ وِگُتِیا ॥
ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ ॥

موہُ مائِیا وے سبھ کالکھا اِنِ منمُکھِ موُڑِ سجُتِیا ॥
ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥

جن نانک گُرمُکھِ اُبرے گُر سبدی ہئُمَیَے چھُٹِیا ॥۱॥
ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ ॥੧॥

وسِ آݨہُ وے جن اِسُ من کئُ منُ باسے جِئُ نِت بھئُدِیا ॥
ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥

دُکھِ ریݨِ وے وِہاݨِیا نِت آسا آس کریدِیا ॥
ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ॥

گرُ پائِیا وے سنّت جنو منِ آس پوُری ہرِ چئُدِیا ॥
ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ ॥
جن نانک پربھ دیہُ متی چھڈِ آسا نِت سُکھِ سئُدِیا ॥۲॥
ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥੨॥
سا دھن آسا چِت کرے رام راجِیا ہرِ پربھ سیجڑیئیَے آئی ॥
ਸਾ ਧਨ ਆਸਾ ਚਿਤਿ ਕਰੇ ਰਾਮ ਰਾਜਿਆ ਹਰਿ ਪ੍ਰਭ ਸੇਜੜੀਐ ਆਈ ॥
میرا ٹھاکرُ اگم دئِیالُ ہیَے رام راجِیا کرِ کِرپا لیہُ مِلائی ॥
ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ ਕਰਿ ਕਿਰਪਾ ਲੇਹੁ ਮਿਲਾਈ ॥

پنّنا ۷۷۷ (Page 777)

میرےَ منِ تنِ لوچا گرمُکھے رام راجِیا ہرِ سردھا سیج وِچھائی ॥
ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥
جن نانک ہرِ پربھ بھاݨیا رام راجِیا مِلیا سہج سُبھائی ॥۳॥
ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ ਮਿਲਿਆ ਸਹਜਿ ਸੁਭਾਈ ॥੩॥
اِکتُ سیجےَ ہرِ پربھو رام راجِیا گرُ دسے ہرِ میلیئی ॥
ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ ॥
میَے منِ تنِ پریم بیَراگُ ہیَے رام راجِیا گرُ میلے کِرپا کریئی ॥
ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮ ਰਾਜਿਆ ਗੁਰੁ ਮੇਲੇ ਕਿਰਪਾ ਕਰੇਈ ॥
ہئو گر وِٹہُ گھولِ گھُمائِیا رام راجِیا جیِئو ستِگر آگیَے دیئی ॥
ਹਉ ਗੁਰ ਵਿਟਹੁ ਘੋਲਿ ਘੁਮਾਇਆ ਰਾਮ ਰਾਜਿਆ ਜੀਉ ਸਤਿਗੁਰ ਆਗੈ ਦੇਈ ॥
گرُ تُٹھا جیِئو رام راجِیا جن نانک ہرِ میلیئی ॥۴॥۲॥۶॥۵॥۷॥۶॥۱۸॥
ਗੁਰੁ ਤੁਠਾ ਜੀਉ ਰਾਮ ਰਾਜਿਆ ਜਨ ਨਾਨਕ ਹਰਿ ਮੇਲੇਈ ॥੪॥੨॥੬॥੫॥੭॥੬॥੧੮॥
راگُ سوُہی چھنّت مہلا ۵ گھرُ ۱
ਰਾਗੁ ਸੂਹੀ ਛੰਤ ਮਹਲਾ ੫ ਘਰੁ ੧
اِکّ اوُنکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
سُنِ باورے توُ کائے دیکھِ بھُلانا ॥
ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ ॥
سُنِ باورے نیہُ کوُڑا لائِئو کُسنّبھ رنّگانا ॥
ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥

کوُڑی ڈیکھ بھلُو اڈھُ لہیَے ن مُلُو گوِود نامُ مجیٹھا ॥

ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ ॥

تھیوہ لالا ات گلالا سبدُ چین گر میٹھا ॥

ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ ॥

متھیا موہ مگنُ تھی رہیا جھوُٹھ سنگ لپٹانا ॥

ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥

نانک دین سرن کرپا ندھ راکھُ لاج بھگتانا ॥۱॥

ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥੧॥

سُن باورے سیو ٹھاکرُ ناتھُ پرانا ॥

ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ ॥

سُن باورے جو آئیا تسُ جانا ॥

ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥

نہچلُ ہبھ ویَسی سُن پردیسی سنّتسنّگ مل رہیئیَے ॥

ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤਸੰਗਿ ਮਿਲਿ ਰਹੀਐ ॥

ہر پائیئیَے بھاگی سُن بیَراگی چرن پربھوُ گہ رہیئیَے ॥

ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥

ایہُ منُ دیجیَے سنک ن کیجیَے گرمکھ تج بہُ مانا ॥

ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥

نانک دین بھگت بھو تارن تیرے کیا گن آکھ وکھانا ॥۲॥

ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥

سُن باورے کیا کیچیَے کوُڑا مانو ॥

ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥

سُن باورے ہبھُ ویَسی گربُ گمانو ॥

ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥

نہچلُ ہبھ جانا متھیا مانا سنّت پربھوُ ہوئے داسا ॥

ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥

جیوت مریئیَے بھئُجلُ تریئیَے جے تھیوَے کرم لکھیاسا ॥

ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥

گرُ سیویجیَے انّمرتُ پیجیَے جسُ لاوہ سہج دھیانو ॥

ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥

نانکُ سرنِ پئِیا ہرِ دُیارےَ ہئُو بلِ بلِ سد کُربانو ॥੩॥
ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥੩॥
سُنِ باورے متُ جانہِ پربھُ میَے پائِیا ॥
ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥
سُنِ باورے تھیِئو رینُ جِنی پربھُ دھیائِیا ॥
ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥
جِنِ پربھُ دھیائِیا تِنِ سکھُ پائِیا وڈبھاگی درسنُ پائیِئیَے ॥
ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ ਵਡਭਾਗੀ ਦਰਸਨੁ ਪਾਈਐ ॥
تھیِئو نِماݨا سد کُرباݨا سگلا آپُ مِٹائیِئیَے ॥
ਥੀਉ ਨਿਮਾਣਾ ਸਦ ਕੁਰਬਾਣਾ ਸਗਲਾ ਆਪੁ ਮਿਟਾਈਐ ॥
اوہُ دھنُ بھاگ سُدھا جِنِ پربھُ لدھا ہم تِسُ پہِ آپُ ویچائِیا ॥
ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ ॥
نانک دین سرنِ سکھ ساگر راکھُ لاج اپنائِیا ॥੪॥੧॥
ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ ॥੪॥੧॥
سوُہی مہلا ੫ ॥
ਸੂਹੀ ਮਹਲਾ ੫ ॥
ہرِ چرن کمل کی ٹیک ستِگُرِ دِتی تُسِ کےَ بلِ رام جیِئو ॥
ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ ॥

## پنّا ۷۷۸ (Page 778)

ہرِ انّمرِت بھرے بھنڈار سبھُ کِچھُ ہےَ گھرِ تِس کےَ بلِ رام جیِئو ॥
ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ ॥
بابُلُ میرا وڈ سمرتھا کرن کارن پربھُ ہارا ॥
ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥
جِسُ سِمرت دُکھُ کوئی ن لاگےَ بھئُجلُ پارِ اُتارا ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥
آدِ جُگادِ بھگتن کا راکھا اُستتِ کرِ کرِ جیِوا ॥
ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥
نانک نامُ مہا رسُ میِٹھا انِدنُ منِ تنِ پیِوا ॥੧॥
ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥੧॥

ہر آپے لئے مِلائے کِئو ویچھوڑا تھیوئی بل رام جیئو ॥
ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ ਬਲਿ ਰਾਮ ਜੀਉ ॥
جِس نو تیری ٹیک سو سدا سد جیوئی بل رام جیئو ॥
ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿ ਰਾਮ ਜੀਉ ॥
تیری ٹیک تُجھیَے تے پائی ساچے سِرجنھہارا ॥
ਤੇਰੀ ਟੇਕ ਤੁਝੈ ਤੇ ਪਾਈ ਸਾਚੇ ਸਿਰਜਣਹਾਰਾ ॥
جِس تے کھالی کوئی ناہی ایَسا پربھوُ ہمارا ॥
ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥
سنّت جنا مِل منّگلُ گائِیا دِنُ ریَن آس تُمہاری ॥
ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ ਆਸ ਤੁਮ੍ਹਾਰੀ ॥
سپھلُ درسُ بھیٹِیا گُرُ پوُرا نانک سد بلِہاری ॥۲॥
ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥੨॥
سنّمِھلِیا سچُ تھانُ مانُ مہتُ سچُ پائِیا بل رام جیئو ॥
ਸੰਮ੍ਹਲਿਆ ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿ ਰਾਮ ਜੀਉ ॥
ستِگُرُ مِلِیا دئِیالُ گُن ابناسی گائِیا بل رام جیئو ॥
ਸਤਿਗੁਰੁ ਮਿਲਿਆ ਦਇਆਲੁ ਗੁਣ ਅਬਿਨਾਸੀ ਗਾਇਆ ਬਲਿ ਰਾਮ ਜੀਉ ॥
گُن گووِنّد گائو نِت نِت پران پریتم سُیامیِیا ॥
ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥
سُبھ دِوس آئے گہِ کنّٹھ لائے مِلے انّترجامیِیا ॥
ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥
ستُ سنّتوکھُ وجہِ واجے انہدا جھنُکارے ॥
ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥
سُن بھیَے بِناسے سگل نانک پربھ پُرکھ کرنیَہارے ॥۳॥
ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥੩॥
اُپجِیا تتُ گِیانُ ساہُرَے پیئیِیَے اِکُ ہر بل رام جیئو ॥
ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥
برہمیَے برہمُ مِلِیا کوئے ن ساکیَے بھِنّن کر بل رام جیئو ॥
ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥
بِسمُ پیکھیَے بِسمُ سُنئیَے بِسمادُ ندری آئِیا ॥
ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥

جِل تھلِ مہیئلِ پۄُرن سُیامی گھٹِ گھٹِ رہِیا سمائِیا ॥
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥
جِس تے اُپجِیا تِسُ ماہِ سمائِیا کیِمت کہنُ ن جائے ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥
جِس کے چلت ن جاہی لکھنٹے نانک تِسہِ دِھیائے ॥۴॥۲॥
ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥
راگُ سۄُہی چھنّت مہلا ۵ گھرُ ۲
ਰਾਗੁ ਸੂਹੀ ਛੰਤ ਮਹਲਾ ੫ ਘਰੁ ੨
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
گۄبِنّد گُن گاوݨ لاگے ॥
ਗੋਬਿੰਦ ਗੁਣ ਗਾਵਣ ਲਾਗੇ ॥
ہرِ رنّگِ اندِنُ جاگے ॥
ਹਰਿ ਰੰਗਿ ਅਨਦਿਨੁ ਜਾਗੇ ॥
ہرِ رنّگِ جاگے پاپ بھاگے مِلے سنّت پِیارِیا ॥
ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥
گُر چرݨ لاگے بھرم بھاگے کاج سگل سوارِیا ॥
ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥
سُݨِ س٘روݨ بانْی سہجِ جانْی ہرِ نامُ جپِ وڈبھاگیَے ॥
ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥
بِنونّتِ نانک سرݨِ سُیامی جیِئُ پِنّڈُ پ٘ربھ آگیَے ॥۱॥
ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥
انہت سبدُ سُہاوا ॥
ਅਨਹਤ ਸਬਦੁ ਸੁਹਾਵਾ ॥
سچُ منّگلُ ہرِ جسُ گاوا ॥
ਸਚੁ ਮੰਗਲੁ ਹਰਿ ਜਸੁ ਗਾਵਾ ॥
گُن گائے ہرِ ہرِ دۄُکھ ناسے رہسُ اُپجیَے منِ گھݨا ॥
ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥
منُ تنّنُ نِرملُ دیکھِ درسنُ نامُ پ٘ربھ کا مُکھِ بھݨا ॥
ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥

ہوئِ رین سادھوُ پربھ ارادھوُ آپنڑے پربھ بھاوا =
ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥
بِنونّت نانک دئِیا دھارہُ سدا ہر گُن گاوا = ۲=
ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥੨॥
گُر مِل ساگرُ ترِیا =
ਗੁਰ ਮਿਲਿ ਸਾਗਰੁ ਤਰਿਆ ॥
ہر چرن جپت نِستریا =
ਹਰਿ ਚਰਣ ਜਪਤ ਨਿਸਤਰਿਆ ॥
ہر چرن دِھیائے سبھ پھل پائے مِٹے آون جاݨا =
ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥
بھائے بھگت سُبھائے ہر جپ آپنڑے پربھ بھاوا =
ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥
جپ ایکُ الکھ اپار پوُرن تِسُ بِنا نہی کوئی =
ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥
بِنونّت نانک گُر بھرمُ کھوئِیا جت دیکھا تت سوئی = ۳=
ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ ਦੇਖਾ ਤਤ ਸੋਈ ॥੩॥
پتِت پاون ہر ناما =
ਪਤਿਤ ਪਾਵਨ ਹਰਿ ਨਾਮਾ ॥
پوُرن سنّت جنا کے کاما =
ਪੂਰਨ ਸੰਤ ਜਨਾ ਕੇ ਕਾਮਾ ॥
گُرُ سنّتُ پائِیا پربھُ دِھیائِیا سگل اِچھا پُنّنِیا =
ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥
ہئُو تاپ بِنسے سدا سرسے پربھ مِلے چِری وِچھُنّنِیا =
ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ ॥
من سات آئی وجی ودھائی منہُ کدے ن ویسرئِ =
ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥
بِنونّت نانک ستِگُر دِرڑائِیا سدا بھجُ جگدیسرئِ = ۴= ۱= ۳=
ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥

راگُ سُوہی چھنّت مہلا ۵ گھرُ ۳
ਰਾਗੁ ਸੂਹੀ ਛੰਤ ਮਹਲਾ ੫ ਘਰੁ ੩
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
تُو ٹھاکُرو بیَراگرو میَے جیہی گھݨ چیری رام ॥
ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥
تُوں ساگرو رتناگرو ہئو سار ن جاݨا تیری رام ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥
سار ن جاݨا تُو وڈ داݨا کرِ مِہرنّمت سائیں ॥
ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥
کِرپا کیِجیَے سا مت دیِجیَے آٹھ پہر تُدھُ دِھیائی ॥
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥
گربُ ن کیِجیَے ریݨ ہوویِجیَے تا گتِ جیِئرے تیری ॥
ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥
سبھ اُوپر نانک کا ٹھاکُرُ میَے جیہی گھݨ چیری رام ॥۱॥
ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥
تُم گئُہر اتِ گہر گنّبھیِرا تُم پر ہم بہُریِیا رام ॥
ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥
تُم وڈے وڈے وڈ اُوچے ہئو اِتنیِک لہُریِیا رام ॥
ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥
ہئو کِچھُ ناہی ایکو تُوہیَے آپے آپِ سُجانا ॥
ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ ॥
انّمرت دِرسٹِ نِمکھ پربھ جیِوا سرب رنگ رس مانا ॥
ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥
چرݨہ سرنی داسہ داسی من مئُلیَے تنُ ہریِیا ॥
ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥
نانک ٹھاکُرُ سرب سماݨا آپن بھاون کریِیا ॥۲॥
ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੨॥
تُجھُ اُوپر میرا ہیَے ماݨا تُوہیَے میرا تاݨا رام ॥
ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ ॥

سُرت مت چترُائی تیری توُ جانائِہ جانا رام ॥
ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ ॥
سوئی جانیَے سوئی پچھانیَے جا کئو ندر سرنّدے ॥
ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ ॥
منمکھ بھوُلی بہُتی راہی پھاتھی مائیا پھنّدے ॥
ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥
ٹھاکُر بھانی سا گنونّتی تن ہی سبھ رنّگ مانا ॥
ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ ॥
نانک کی دھر توُہیَے ٹھاکُر توُ نانک کا مانا ॥ ۳॥
ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ ॥੩॥
ہئو واری ونّذا گھولی ونّذا توُ پربتُ میرا اؤلچیِنہے ا رام ॥
ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥
ہئو بل جائی لکھ لکھ لکھ بریا جن بھرمُ پردا کھولچیِنہے ا رام ॥
ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥

پنّا ۰۸۷ (Page 780)

مٹے انّدھارے تجے بکارے ٹھاکُر سئو منُ مانا ॥
ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥
پربھ جی بھانی بھئی نکانی سپھل جنمُ پروانا ॥
ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥
بھئی امولی بھارا تولی مکت جگت درُ کھولچیِنہے ا ॥
ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥
کہُ نانک ہئو نربھئو ہوئی سو پربھُ میرا اؤلچیِنہے ا ॥ ۴॥ ۱॥ ۴॥
ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥
سوُہی مہلا ۵ ॥
ਸੂਹੀ ਮਹਲਾ ੫ ॥
ساجنُ پُرکھُ ستگرُ میرا پوُرا تسُ بنُ اورُ ن جانا رام ॥
ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥
مات پتا بھائی سُت بنّدھپ جیئ پران من بھانا رام ॥
ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ ॥

جیئو پنڈُ سبھُ تِس کا دیِیا سرب گُنا بھرپوُرے ॥
ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ ॥
اںترجامی سو پربھُ میرا سرب رہِیا بھرپوُرے ॥
ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ ॥
تا کی سرنِ سرب سُکھ پائے ہوئے سرب کلِیانا ॥
ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ ॥
سدا سدا پربھ کئو بلِہارےَ نانک سد کُربانا ॥۱॥
ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ ॥੧॥
ایَسا گُرُ وڈبھاگی پائیئیَے جِتُ مِلِئیَے پربھُ جاپیَے رام ॥
ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥
جنم جنم کے کِلوِکھ اُترہِ ہرِ سںت دھوُڑی نِت ناپیَے رام ॥
ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥
ہرِ دھوُڑی نائیئیَے پربھوُ دھِیائیئیَے باہُڑِ جونِ ن آئیئیَے ॥
ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ ॥
گُر چرنی لاگے بھرم بھئو بھاگے منِ چِںدِیا پھلُ پائیئیَے ॥
ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥
ہرِ گُن نِت گائے نامُ دھِیائے پھِرِ سوگُ ناہی سںتاپیَے ॥
ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ ॥
نانک سو پربھُ جیِء کا داتا پوُرا جِسُ پرتاپیَے ॥۲॥
ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥੨॥
ہرِ ہرے ہرِ گُن نِدھے ہرِ سںتن کیَے وسِ آئے رام ॥
ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥
سںت چرن گُر سیوا لاگے تِنی پرم پد پائے رام ॥
ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ ॥
پرم پدُ پائِیا آپُ مِٹائِیا ہرِ پوُرن کِرپا دھاری ॥
ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥
سپھل جنمُ ہویا بھئو بھاگا ہرِ بھیٹِیا ایکُ مُراری ॥
ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ ॥
جِس کا سا تِن ہی میلِ لیِیا جوتی جوتِ سمائِیا ॥
ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥

نانک نامُ نِرنّجن جپیئیے مِل ستِگُر سکھُ پائِیا ۔ ۳ ۔
ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥੩॥
گائو منّگلو نِت ہر جنہُ پُنّنی اِچھ سبائی رام ۔
ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥
رنّگ رتے اپُنے سُیامی سیتی مرےَ ن آوےَ جائی رام ۔
ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥
ابناسی پائِیا نامُ دھیائِیا سگل منۄرتھ پائے ۔
ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ ॥
سانّت سہج آننّد گھنیرے گُر چرݨی منُ لائے ۔
ਸਾਂਤਿ ਸਹਜ ਆਨ ਦ ਘਨੇਰੇ ਗੁਰ ਚਰਣੀ ਮਨੁ ਲਾਏ ॥
پۄُر رہیا گھٹ گھٹ ابناسی تھان تھننتر سائی ۔
ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨ ਤਰਿ ਸਾਈ ॥
کہُ نانک کارج سگلے پۄُرے گُر چرݨی منُ لائی ۔ ۴ ۔ ۲ ۔ ۵ ۔
ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ ॥੪॥੨॥੫॥
سۄُہی مہلا ۵ ۔
ਸੂਹੀ ਮਹਲਾ ੫ ॥
کر کرپا میرے پریتم سُیامی نیتر دیکھہِ درسُ تیرا رام ۔
ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥
لاکھ جِہوا دیہُ میرے پیارے مُکھُ ہر آرادھے میرا رام ۔
ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥
ہر آرادھے جم پنّتھُ سادھے دۄُکھُ ن ویاپےَ کوئی ۔
ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥
جل تھل مہیئل پۄُرن سُیامی جت دیکھا تت سوئی ۔
ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥
بھرم موہ بکار ناٹھے پربھُ نیر ہۄُ تے نیرا ۔
ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰ ਹੂ ਤੇ ਨੇਰਾ ॥



نانک کئو پربھ کرپا کیجیَے نیتر دیکھہِ درسُ تیرا ۔ ۱ ۔
ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥

کوٹ کرن دیجہ پربھ پریتم ہر گن سُنیئہہ ابناسی رام ॥
ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥
سُن سُن اِہُ منُ نرملُ ہوَوے کٹیئیے کال کی پھاسی رام ॥
ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥
کٹیئیے جم پھاسی سمر ابناسی سگل منّگل سُگیانا ॥
ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥
ہر ہر جپُ جپیئیے دنُ راتی لاگیَے سہج دھیانا ॥
ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥
کلمل دُکھ جارے پربھوُ چتارے من کی دُرمت ناسی ॥
ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ ॥
کہُ نانک پربھ کرپا کیجیَے ہر گن سُنیئہہ اوناسی ॥۲॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥
کروڑ ہست تیری ٹہل کماوہ چرن چلہہ پربھ مارگ رام ॥
ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥
بھو ساگر ناو ہر سیوا جو چڑھے تسُ تارگ رام ॥
ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥
بھوجلُ تریا ہر ہر سمریا سگل منوَرتھ پوُرے ॥
ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥
مہا بکار گئے سکھ اُپجے باجے انہد توُرے ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥
من بانچھت پھل پائے سگلے کُدرت کیم اپارگ ॥
ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥
کہُ نانک پربھ کرپا کیجیَے منُ سدا چلیَے تیرَے مارگ ॥۳॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥
ایہو ورُ ایہا وڈیائی اِہُ دھنُ ہوئے وڈبھاگا رام ॥
ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥
ایہو رنگُ ایہو رس بھوگا ہر چرنی منُ لاگا رام ॥
ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥
منُ لاگا چرنے پربھ کی سرنے کرن کارن گوپالا ॥
ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥

سبھُ کِچھُ تیرا تُوٗ پ٘ربھُ میرا میرے ٹھاکُر دیِن دئِیالا ॥
ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥
مۄہِ نِرگُنھ پ٘ریِتم سُکھ ساگر سنّتسنّگِ منُ جاگا ॥
ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ ॥
کہُ نانک پ٘ربھِ کِرپا کیِنیِ چرنھ کمل منُ لاگا ॥੪॥੩॥੬॥
ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ ॥੪॥੩॥੬॥
سوٗہی مہلا ੫ ॥
ਸੂਹੀ ਮਹਲਾ ੫ ॥
ہرِ جپے ہرِ منّدرُ ساجِیا سنّت بھگت گُنھ گاۄہِ رام ॥
ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥
سِمرِ سِمرِ سُیامیِ پ٘ربھُ اپنا سگلے پاپ تجاۄہِ رام ॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥
ہرِ گُنھ گائِ پرم پدُ پائِیا پ٘ربھ کیِ اُتم بانھیِ ॥
ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥
سہج کتھا پ٘ربھ کیِ اتِ میِٹھیِ کتھیِ اکتھ کہانھیِ ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥
بھلا سنّجۄگُ موٗرتُ پلُ ساچا ابِچل نیِو رکھائیِ ॥
ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥
جن نانک پ٘ربھ بھئے دئِیالا سرب کلا بنھِ آئیِ ॥੧॥
ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥
آننّدا وجہِ نِت واجے پارب٘رہمُ منِ ۄوٗٹھا رام ॥
ਆਨ ਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥
گُرمُکھے سچُ کرنھیِ ساریِ بِنسے بھ٘رم بھseptِے جھوٗٹھا رام ॥
ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥
انہد بانھیِ گُرمُکھِ ۄکھانھیِ جسُ سُنھِ سُنھِ منُ تنُ ہرِیا ॥
ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥
سرب سُکھا تِس ہیِ بنھِ آئے جۄ پ٘ربھِ اپنا کرِیا ॥
ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥
گھر مہِ نو نِدھِ بھرے بھنّڈارا رام نامِ رنّگُ لاگا ॥
ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥

نانک جن پربھُ کدے ن وِسرئ پوُرن جا کے بھاگا ॥۲॥
ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥੨॥
چھائِیا پربھِ چھترپت کیِنھیِ سگلی تپت بِناسی رام ॥
ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥
دوُکھ پاپ کا ڈیرا ڈھاٹھا کارجُ آئِیا راسی رام ॥
ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥
ہر پربھِ پھُرمائِیا مِٹی بلائِیا ساچُ دھرمُ پُنّنُ پھلِیا ॥
ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ ॥



سو پربھُ اپُنا سدا دِھیائیِئےَ سووت بیَست کھلِیا ॥
ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥
گُن نِدھان سُکھ ساگر سُیامی جلِ تھلِ مہیِئلِ سوئی ॥
ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥
جن نانک پربھ کی سرنائی تِسُ بِنُ اورُ ن کوئی ॥۳॥
ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥੩॥
میرا گھرُ بنِیا بنُ تالُ بنِیا پربھ پرسے ہر رائِیا رام ॥
ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥
میرا منُ سوہِیا میِت ساجن سرسے گُن منّگل ہر گائِیا رام ॥
ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ॥
گُن گائے پربھوُ دِھیائے ساچا سگل اِچھا پائیِیا ॥
ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥
گُر چرن لاگے سدا جاگے منِ وجیِیا وادھائیِیا ॥
ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥
کری ندرِ سُیامی سُکھہ گامی ہلتُ پلتُ سوارِیا ॥
ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥
بِنونّت نانک نِت نامُ جپیِئےَ جیِءُ پِنّڈُ جِنِ دھارِیا ॥۴॥۴॥۸॥
ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥
سوُہی مہلا ۵ ॥
ਸੂਹੀ ਮਹਲਾ ੫ ॥

بھیَے ساگرؤ بھیَے ساگرُ تریا ہر ہر نامُ دِھائے رام =
ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥
بۄہتھڑا ہر چرن ارادھے مِل ستگر پار لگھائے رام =
ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥
گر سبدی تریئیے بہڑُن مریئیے چۄکیے آون جانا =
ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ ॥
جۄ کِچھُ کرے سوئی بھل مانئو تا منُ سہج سماݨا =
ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ ॥
دۄکھ ن بھۄکھ ن رۄگُ ن بیاپیے سکھ ساگر سرݨی پائے =
ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥
ہر سمر سمر نانک رنگ راتا من کی چنّت مٹائے =۱=
ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥੧॥
سنّت جنا ہر منّترُ درڑائیا ہر ساجن وسگت کینے رام =
ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥
آپنڑا منُ آگیے دھریا سربسُ ٹھاکُر دینے رام =
ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥
کر اپنی داسی مٹی اُداسی ہر منّدر تھت پائی =
ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥
اند بنۄد سمرہُ پربھُ ساچا وچھڑُ کبہۄُ ن جائی =
ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥
سا وڈبھاگݨ سدا سوہاگݨ رام نام گݨ چینہے =
ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨ੍ਹੇ ॥
کہُ نانک روہ رنگ راتے پریم مہا رس بھینے =۲=
ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ ॥੨॥
اند بنۄد بھئے نت سکھیئے منّگل سدا ہمارے رام =
ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ ॥
آپنڑے پربھ آپ سیگاری سۄبھاونّتی نارے رام =
ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ ॥
سہج سُبھائے بھئے کرپالا گݨ اوگݨ ن بیچاریا =
ਸਹਜ ਸੁਭਾਇ ਭਏ ਕਿਰਪਾਲਾ ਗੁਣ ਅਵਗਣ ਨ ਬੀਚਾਰਿਆ ॥

کنّٹھ لگائے لیئے جن اپُنے رام نام اُر دھاریا =
ਕੰਠਿ ਲਗਾਇ ਲੀਏ ਜਨ ਅਪੁਨੇ ਰਾਮ ਨਾਮ ਉਰਿ ਧਾਰਿਆ ॥
مان مؤہ مد سگل ببیاپی کر کرپا آپ نوارے =
ਮਾਨ ਮੋਹ ਮਦ ਸਗਲ ਬਿਆਪੀ ਕਰਿ ਕਿਰਪਾ ਆਪਿ ਨਿਵਾਰੇ ॥
کہُ نانک بھیَے ساگرُ تریا پوُرن کاج ہمارے = ۳=
ਕਹੁ ਨਾਨਕ ਭੈ ਸਾਗਰੁ ਤਰਿਆ ਪੂਰਨ ਕਾਜ ਹਮਾਰੇ ॥੩॥
گُن گوٗپال گاوہُ نت سکھیِہو سگل منؤرتھ پائے رام =
ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥
سپھل جنمُ ہؤیا مِل سادھوُ ایکنّکارُ دِھیائے رام =
ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥
جپ ایک پربھوُ انیک رویا سرب منّڈل چھائیا =
ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥
برہمؤ پسارا برہمُ پسریا سبھُ برہمُ درِسٹی آئیا =
ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥
جل تھل مہیئل پوُر پوُرن تسُ بنا نہی جائے =
ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ ॥

(Page 783) ۳۸۷ پنّنا

پیکھ درسنُ نانک بگسے آپ لئے ملائے = ۴= ۵= ۸=
ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ ॥੪॥੫॥੮॥
سوُہی مہلا ۵ =
ਸੂਹੀ ਮਹਲਾ ੫ ॥
ابچل نگرُ گوٗبنّد گُروُ کا نامُ جپت سُکھُ پائیا رام =
ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥
من اِچھے سیئی پھل پائے کرتیَے آپ وسائیا رام =
ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥
کرتیَے آپ وسائیا سرب سُکھ پائیا پُت بھائی سکھ بگاسے =
ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥
گُن گاوہ پوُرن پرمیسُر کارجُ آئیا راسے =
ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥

پربھُ آپ سُیامی آپے رکھا آپ پِتا آپ مائِیا ॥
ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥
کہُ نانک ستِگُر بلِہاری جِنِ ایہُ تھانُ سُہائِیا ॥۱॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥੧॥
گھر مںّدر ہٹنالے سوہے جِسُ وِچ نامُ نِواسی رام ॥
ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥
سنّت بھگت ہر نامُ ارادھہِ کٹیِئیَے جم کی پھاسی رام ॥
ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥
کاٹی جم پھاسی پربھِ ابناسی ہر ہر نامُ دِھیائے ॥
ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥
سگل سمگری پوُرن ہوئی من اِچھے پھل پائے ॥
ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ ॥
سنّت سجن سُکھِ مانھہِ رلیِیا دوُکھ درد بھرم ناسی ॥
ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥
سبدِ سوارے ستِگُرِ پوُرےَ نانک سد بلِ جاسی ॥۲॥
ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥੨॥
داتِ کھسم کی پوُری ہوئی نِت نِت چڑےَ سوائی رام ॥
ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ ॥
پاربرہمِ کھسمانا کیِیا جِس دی وڈی وڈِیائی رام ॥
ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ ॥
آدِ جُگادِ بھگتن کا راکھا سو پربھُ بھئِیا دئِیالا ॥
ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ ॥
جیِء جنّت سبھِ سُکھی وسائے پربھِ آپے کرِ پرتِپالا ॥
ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥
دہ دِس پوُرِ رہِیا جسُ سُیامی کیِمتِ کہنھُ ن جائی ॥
ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥
کہُ نانک ستِگُر بلِہاری جِنِ ابِچل نیِو رکھائی ॥۳॥
ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥੩॥
گِیان دِھیان پوُرن پرمیسُر ہر ہر کتھا نِت سُنھیِئیَے رام ॥
ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥

انہد چوج بھگت بھو بھنّجن انہد واجے دھُنیئیے رام =
ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥
انہد جھنُکارے تتُ بیچارے سنّت گوسٹ نِت ہوُوئے =
ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥
ہر نامُ ارادھہِ میلُ سبھ کاٹہِ کِلوِکھ سگلے کھوُوئے =
ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥
تہ جنم ن مرنا آون جانا بہُڑِ ن پائیئیے جوُنیئیے =
ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋਨੀਐ ॥
نانک گرُ پرمیسرُ پائِیا جِسُ پرسادِ اِچھ پُنیئیے = ۴ = ۶ = ۹ =
ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥
سوُہی مہلا ۵ =
ਸੂਹੀ ਮਹਲਾ ੫ ॥
سنّتا کے کارج آپ کھلوئیا ہر کنّمُ کراون آئیا رام =
ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥
دھرت سُہاوی تالُ سُہاوا وِچ انّمرت جلُ چھائیا رام =
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥
انّمرت جلُ چھائیا پوُرن ساجُ کرائیا سگل منورتھ پوُرے =
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥
جیَے جیَے کارُ بھئیا جگ انتر لاتھے سگل وِسوُرے =
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥
پوُرن پُرکھ اچُت ابناسی جسُ وید پُرانی گائیا =
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
اپنا بِردُ رکھیا پرمیسر نانک نامُ دھیائیا = ۱ =
ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥
نو نِدھ سِدھ رِدھ دینے کرتے توٹ ن آوئے کائی رام =
ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥

(Page 784) پنّنا ۷۸۴

کھات کھرچت بِلچھت سُکھُ پائیا کرتے کی دات سوائی رام =
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥

داِت سوائی ِنکھُٹ ن جائی انّترجامی پائِیا ॥
ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥
کوٹ ِبگھن سگلے اُٹھ ناٹھے دوُکھ ُن نیڑےَ آئِیا ॥
ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥
ساںِت سہج آننّد گھنیرے ِبنسی بھوُکھ سبائی ॥
ਸਾਂਤਿ ਸਹਜ ਆਨ ਦ ਘਨੇਰੇ ਬਿਨਸੀ ਭੂਖ ਸਬਾਈ ॥
نانک گُن گاوِہ سُیامی کے اچرجُ ِجسُ وڈِیائی رام ॥۲॥
ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥
ِجس کا کارجُ ِتن ہی کیِیا مانٔسُ ِکیا ویچارا رام ॥
ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥
بھگت سوہن ہرِ کے گُن گاوِہ سدا کرِہ جیَکارا رام ॥
ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥
گُن گائے گوِبنّد اند اُپجے سادھسنّگِت سنّگ بنی ॥
ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥
ِجن اُدمُ کیِیا تال کیرا ِتس کی اُپما ِکیا گنی ॥
ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥
اٹھسٹھِ تیِرتھ پُنّن ِکرِیا مہا ِنرمل چارا ॥
ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥
پِتت پاونُ ِبردُ سُیامی نانک سبد ادھارا ॥۳॥
ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥
گُن ِندھان میرا پربھُ کرتا اُستِت کئُنُ کریِجیَے رام ॥
ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥
سنّتا کی بیننّتی سُیامی نامُ مہا رسُ دیِجیَے رام ॥
ਸੰਤਾ ਕੀ ਬੇਨ ਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥
نامُ دیِجیَے دانُ کیِجیَے ِبسرُ ناہی ِاک ِکھنو ॥
ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥
گُن گوپال اُچرُ رسنا سدا گائیِئیَے اِندنو ॥
ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥
ِجسُ پریِت لاگی نام سیتی منُ تنُ انّمرت بھیِجیَے ॥
ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥

بِنوَنت نانک اِچھ پُنّی پیکھ درسنُ جیجیَے =۴=۷=۱۰=
ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪॥੭॥੧੦॥
راگُ سوُہی مہلا ۵ چھنّت
ਰਾਗੁ ਸੂਹੀ ਮਹਲਾ ੫ ਛੰਤ
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
مِٹھ بولڑا جی ہرِ سجنُ سُیامی مورا =
ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ہئو سنّمل تھکی جی اوہُ کدے ن بولیَے کئُرا =
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
کئُڑا بولِ ن جانیَے پوُرن بھگوانیَے اؤگنُ کو ن چِتارے =
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥
پتِت پاونُ ہرِ بِردُ سدائے اِکُ تِلُ نہی بھنّنیَے گھالے =
ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥
گھٹ گھٹ واسی سرب نِواسی نیرَے ہی تے نیرا =
ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥
نانک داسُ سدا سرناگتِ ہرِ انّمرت سجنُ میرا =۱=
ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥੧॥
ہئو بِسمُ بھئی جی ہرِ درسنُ دیکھ اپارا =
ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥
میرا سنُّدرُ سُیامی جی ہئو چرن کمل پگ چھارا =
ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ ॥
پربھ پیکھت جیوا ٹھنڈھی تھیوا تِسُ جیوڈُ اورُ ن کوئی =
ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ ॥
آدِ انّت مدھ پربھُ رویا جل تھل مہیئل سوئی =
ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥
چرن کمل جپ ساگرُ تریا بھوجل اُترے پارا =
ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥
نانک سرن پوُرن پرمیسرُ تیرا انّتُ ن پاراوارا =۲=
ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥੨॥

ہئو نمکھ ن چھوڈا جی ہر پریتم پران ادھارو ॥
ਹਉ ਨਿਮਖ ਨ ਛੋਡਾ ਜੀ ਹਰਿ ਪ੍ਰੀਤਮ ਪ੍ਰਾਨ ਅਧਾਰੋ ॥
گر ستگر کہیا جی ساچا اگم بیچارو ॥
ਗੁਰਿ ਸਤਿਗੁਰ ਕਹਿਆ ਜੀ ਸਾਚਾ ਅਗਮ ਬੀਚਾਰੋ ॥
مل سادھو دینا تا نامُ لینا جنم مرن دکھ ناٹھے ॥
ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ ਜਨਮ ਮਰਣ ਦੁਖ ਨਾਠੇ ॥
سہج سوکھ آنند گھنیرے ہئومیے بنٹھی گاٹھے ॥
ਸਹਜ ਸੂਖ ਆਨ ਦ ਘਨੇਰੇ ਹਉਮੈ ਬਿਨਠੀ ਗਾਠੇ ॥



سبھ کیے مدھ سبھ ہو تے باہر راگ دوکھ تے نیارو ॥
ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥
نانک داس گوبند سرنائی ہر پریتمُ منہ سدھارو ॥۳॥
ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥
میے کھوجت کھوجت جی ہر نہچلُ سُ گھرُ پائیا ॥
ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥
سبھ ادھرو ڈٹھے جیئو تا چرن کمل چتُ لائیا ॥
ਸਭਿ ਅਧ੍ਰੁ ਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ॥
پربھُ ابناسی ہئو تس کی داسی مریے ن آوے جائے ॥
ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥
دھرم ارتھ کام سبھ پورن من چندی اچھ پجائے ॥
ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥
سرت سمرت گن گاوہ کرتے سدھ سادھک من جن دھیائیا ॥
ਸ੍ਰੁ ਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ ॥
نانک سرن کرپا ندھ سیامی وڈبھاگی ہر ہر گائیا ॥۴॥۱॥۱۱॥
ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥
اکّ اونکار ستگر پرساد ॥
ੴ ਸਤਿਗੁਰ ਪ੍ਰਸਾਦਿ ॥
وار سوہی کی سلوکا نال مہلا ۳ ॥
ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥

سلۏکُ م : ٣ =

ਸਲੋਕੁ ਮ ੩ ॥

سۏُہیَے ویِس دۏہاگݨی پر پِرُ راوݨ جائے =

ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥

پِرُ چھۏڑِیا گھرِ آپݨیَے مۏہی دۏُجیَے بھائے =

ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥

مِٹھا کرِ کیَے کھائِیا بہُ سادہُ ودھِیا رۏگُ =

ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥

سُدھُ بھتارُ ہرِ چھۏڑِیا پھِرِ لگا جائے وِجۏگُ =

ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥

گُرمُکھِ ہۏوَے سُ پلٹِیا ہرِ راتی ساجِ سیِگارِ =

ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ ॥

سہجِ سچُ پِرُ راوِیا ہرِ ناما اُر دھارِ =

ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ ॥

آگِیاکاری سدا سۏہاگݨِ آپِ میلی کرتارِ =

ਆਗਿਆਕਾਰੀ ਸਦਾ ਸੋਹਾਗਣਿ ਆਪਿ ਮੇਲੀ ਕਰਤਾਰਿ ॥

نانک پِرُ پائِیا ہرِ ساچا سدا سۏہاگݨِ نارِ =١=

ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋਹਾਗਣਿ ਨਾਰਿ ॥੧॥

م : ٣ =

ਮ ੩ ॥

سۏُہوِئِے نِماݨیِئے سۏ سہُ سدا سمھالِ =

ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਾਲਿ ॥

نانک جنمُ سوارہِ آپݨا کُلُ بھی چھُٹی نالِ =٢=

ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥੨॥

پئُڑی =

ਪਉੜੀ ॥

آپے تکھتُ رچائِئۏنُ آکاس پتالا =

ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥

ہُکمے دھرتی ساجیِئنُ سچی دھرم سالا =

ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ॥

آپ اُپائے کھپائِدا سچے دیِن دئِیالا ॥
ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥
سبھنا رِجکُ سنّباہِدا تیرا ہُکمُ نِرالا ॥
ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥
آپے آپِ ورتدا آپے پ٘رتِپالا ॥੧॥
ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥
سلۄکُ م:۳ ॥
ਸਲੋਕੁ ਮਃ ੩ ॥
سوُہب تا سۄہاگݨی جا منّنِ لیَہِ سچُ نائُ ॥
ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥
ستِگُرُ اپݨا منائے لےَ روُپُ چڑی تا اگلا دوُجا ناہی تھائُ ॥
ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥
ایَسا سیِگارُ بݨائے توُ میَلا کدے ن ہۄوئی اہِنِسِ لاگےَ بھائُ ॥
ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥
نانک سۄہاگݨِ کا کِیا چِہنُ ہےَ انّدرِ سچُ مُکھُ اُجلا کھسمےَ ماہِ سمائے ॥੧॥
ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥੧॥
م:۳ ॥
ਮਃ ੩ ॥
لۄکا وے ہئُ سوُہوی سوُہا ویسُ کری ॥
ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥
ویسی سہُ ن پائیِئےَ کرِ کرِ ویس رہی ॥
ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥
نانک تِنی سہُ پائِیا جِنی گُر کی سِکھ سُݨی ॥
ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥
جۄ تِسُ بھاوےَ سۄ تھیِئےَ اِن بِدھِ کنّت مِلی ॥੨॥
ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ ॥੨॥



پئُڑی ॥
ਪਉੜੀ ॥

ہُکمی سِرسٹِ ساجیئنُ بہُ بِھتِ سنّسارا ॥
ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥
تیرا ہُکمُ ن جاپی کیتڑا سچے الکھ اپارا ॥
ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥
اِکنا نو تُو میلِ لیَہِ گُر سبدِ بیِچارا ॥
ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ ॥
سچِ رتے سے نِرملے ہئُمیَے تجِ وِکارا ॥
ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥
جِسُ تُو میلہِ سو تُدھُ مِلیَے سوئی سچِیارا ॥۲॥
ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥੨॥
سلوکُ م : ۳ ॥
ਸਲੋਕੁ ਮ ੩ ॥
سوُہویئے سوُہا سبھُ سنّسارُ ہیَے جِن دُرمتِ دوُجا بھائو ॥
ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥
کِھن مہِ جھوُٹھُ سبھُ بِنسِ جائے جِئو ٹِکیَے ن بِرکھ کی چھائو ॥
ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥
گُرمُکھ لالو لالُ ہیَے جِئو رنّگِ مجیِٹھ سچڑائو ॥
ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥
اُلٹی سکتِ سِوئے گھرِ آئی منِ وسِیا ہرِ انّمرِت نائو ॥
ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥
نانک بلِہاری گُر آپݨے جِتُ مِلئِیَے ہرِ گُݨ گائو ॥۱॥
ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥
م : ۳ ॥
ਮ ੩ ॥
سوُہا رنّگُ وِکارُ ہیَے کنّتُ ن پائِیا جائے ॥
ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥
اِسُ لہدے بِلم ن ہووئی رنّڈ بیَٹھی دوُجیَے بھائے ॥
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥
مُنّدھ اِیاݨی دُنّمݨی سوُہیَے ویسِ لوُبھائے ॥
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥

سبد سچیَے رنگُ لالُ کر بھیَے بھائے سیگارُ بݨائے ॥
ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥
نانک سدا سوہاگݨی ج چلن ستگر بھائے ॥۲॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥
پئُڑی ॥
ਪਉੜੀ ॥
آپے آپ اُپائئنُ آپ کیمت پائی ॥
ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ ॥
تس دا انّتُ ن جاپئی گر سبد بُجھائی ॥
ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ ॥
مائیا موہُ گبارُ ہیَے دوُجیَے بھرمائی ॥
ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ ॥
منمکھ ٹھئُر ن پائن پھر آوے جائی ॥
ਮਨਮੁਖ ਠਉਰ ਨ ਪਾਇਨੑੀ ਫਿਰਿ ਆਵੈ ਜਾਈ ॥
جو تسُ بھاوے سو تھیئیَے سبھ چلیَے رجائی ॥۳॥
ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥੩॥
سلوکُ م : ۳ ॥
ਸਲੋਕੁ ਮ ੩ ॥
سوُہیَے ویس کامݨ کُلکھݨی جو پربھ چھوڈ پر پُرکھ دھرے پیارُ ॥
ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥
اوسُ سیلُ ن سنّجمُ سدا جھوُٹھُ بولیَے منمکھ کرم کھیارُ ॥
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥
جسُ پوُرب ہووے لکھیا تسُ ستگرُ ملیَے بھتارُ ॥
ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥
سوُہا ویسُ سبھُ اُتار دھرے گل پہرے کھما سیگارُ ॥
ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥
پیئیئیَے ساہُرے بہُ سوبھا پائے تسُ پوُج کرے سبھُ سیَسارُ ॥
ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥
اوہ رلائی کسیَے دی نا رلیَے جسُ راوے سرجنہارُ ॥
ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥

نانک گُرمُکھ سدا سُہاگݨی جِس اوِناسی پُرکھ بھرتار ॥۱॥
ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥
م : ۱ ॥
ਮ ੧ ॥
سوُہا رنّگ سُپنیَے نِسی بِن تاگے گل ہار ॥
ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥
سچا رنّگ مجیٹھ کا گُرمُکھ برہم بیِچار ॥
ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥
نانک پریم مہا رسی سبھ بُریائیِیا چھار ॥۲॥
ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥
پئُڑی ॥
ਪਉੜੀ ॥
اِہُ جگ آپ اُپائِئونُ کر چوج وِڈان ॥
ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥
پنّچ دھات وِچ پائیِئن موہُ جھوُٹھ گُمان ॥
ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥
آوےَ جائے بھوائیِئےَ منمُکھ اگیان ॥
ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥
اِکنا آپ بُجھائِئونُ گُرمُکھ ہر گِیان ॥
ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥
بھگت کھجانا بکھشِئونُ ہر نامُ نِدھان ॥۴॥
ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥੪॥
سلوک م : ۳ ॥
ਸਲੋਕੁ ਮ ੩ ॥
سوُہوِئے سوُہا ویس چھڈ توُ تا پِر لگی پیار ॥
ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥

پنّنا ۷۸۷ (Page 787)

سوُہےَ ویس پِر کِنےَ ن پائِئو منمُکھ دجھ مُئی گاوار ॥
ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥

سِتگُرِ مِلِئیَے سوُہا ویسُ گئِیا ہئُمیَے وِچہُ مارِ ॥
ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥
منُ تنُ رتا لالُ ہوِیا رسنا رتی گݨ سارِ ॥
ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ ॥
سدا سوہاگݨِ سبدُ منِ بھیَے بھائِ کرے سیِگارُ ॥
ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥
نانک کرمی مہلُ پائِیا پِرُ راکھِیا اُر دھارِ ॥۱॥
ਨਾਨਕ ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰ ਧਾਰਿ ॥੧॥
م : ۳ ॥
ਮ ੩ ॥
مُنّدھے سوُہا پرہرہُ لالُ کرہُ سیِگارُ ॥
ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ ॥
آوݨ جاݨا وِیسرےَ گُر سبدی وِیچارُ ॥
ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ ॥
مُنّدھ سُہاوی سوہݨی جِسُ گھرِ سہجِ بھتارُ ॥
ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ ॥
نانک سا دھن راوِیئیَے راوے راوݨہارُ ॥۲॥
ਨਾਨਕ ਸਾ ਧਨ ਰਾਵੀਐ ਰਾਵੇ ਰਾਵਣਹਾਰੁ ॥੨॥
پئُڑی ॥
ਪਉੜੀ ॥
موہُ کوُڑُ کُٹنّبُ ہیَے منمُکھُ مُگدھُ رتا ॥
ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ ॥
ہئُمیَے میرا کرِ مُئے کِچھُ ساتھِ ن لِتا ॥
ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥
سِر اُپرِ جمکالُ ن سُجھئی دوُجیَے بھرمِتا ॥
ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥
پھِرِ ویلا ہتھِ ن آوئی جمکالِ وسِ کِتا ॥
ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥
جیہا دھُرِ لِکھِ پائِئونُ سے کرم کمِتا ॥۵॥
ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥੫॥

سلوکُ م : ۳ ॥
ਸਲੋਕੁ ਮ ੩ ॥
ستِیا ایہِ ن آکھیئن جو مڑیا لگ جلنّ چھینہے ॥
ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲ ਨ੍ਹਿ ॥
نانک ستِیا جانئیِن چھینہے رِج بِرہے چوٹ مرنّ چھینہے ॥۱॥
ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ ॥੧॥
م : ۳ ॥
ਮ ੩ ॥
بھی سو ستِیا جانئیِن سِیل سنّتوکھ رہنّ چھینہے ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ ॥
سیون سائی آپنا رِنت اُٹھ سنّم چھینہے النّ چھینہے ॥۲॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲ ਨ੍ਹਿ ॥੨॥
م : ۳ ॥
ਮ ੩ ॥
کنّتا نال مہیلِیا سیتی اگ جلاہِ ॥
ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥
جے جانہِ پِرُ آپنا تا تن دکھ سہاہِ ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥
نانک کنّت ن جانئی سے رکِئو اگ جلاہِ ॥
ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥
بھاوے جیوئو کیے مرئو دوُرہُ ہی بھج جاہِ ॥۳॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥
پئُڑی ॥
ਪਉੜੀ ॥
تُدھُ دکھُ سکھُ نال اُپائیا لیکھُ کرتیے رلِکھیا ॥
ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ ॥
ناوے جیوڈ ہور دات ناہی تِسُ روُپُ ن رِکھیا ॥
ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ ॥
نامُ اکھٹُ رندھانُ ہیَے گرمکھ من وسیا ॥
ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥

کِرِ کِرپا نامُ دیوسی پھِرِ لیکھُ ن لِکھِیا ॥
ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥
سیوک بھائِے سے جن مِلے جِن ہرِ جپُ جپِیا ॥٦॥
ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥੬॥
سلوٗکُ م : ۲ ॥
ਸਲੋਕੁ ਮ ੨ ॥
جِنی چلنُ جانِیا سے کِئُو کرہِ وتھار ॥
ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥
چلن سار ن جانݨی کاج سوارݨہار ॥١॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥
م : ۲ ॥
ਮ ੨ ॥
راتِ کارنِ دھنُ سنّچیِئیے بھلکے چلنُ ہوئِے ॥
ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥
نانک نالِ ن چلئی پھِرِ پچھُتاوا ہوئِے ॥۲॥
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥
م : ۲ ॥
ਮ ੨ ॥
بدھا چٹی جو بھرے نا گُنُ نا اُپکارُ ॥
ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥
سیتی کھُسی سواریِئیے نانک کارجُ سارُ ॥۳॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥
م : ۲ ॥
ਮ ੨ ॥
منہٹھِ ترپھ ن جِپئی جے بہُتا گھالے ॥
ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥
ترپھ جِنَیَے ست بھائُو دے جن نانک سبدُ ویِچارے ॥۴॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥
پئُڑی ॥
ਪਉੜੀ ॥

کرتیے کارݨُ جِن کیِیا سوٗ جاݨیَے سوئی ॥
ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ ॥
آپے سِرسٹ اُپائیئنُ آپے پھُن گوئی ॥
ਆਪੇ ਸ੍ਰਿਸਟਿ ਉਪਾਈਅਨੁ ਆਪੇ ਫੁਨਿ ਗੋਈ ॥



جُگ چارے سبھ بھوِ تھکی کِن کیِمت ہوئی ॥
ਜੁਗ ਚਾਰੇ ਸਭ ਭਵਿ ਥਕੀ ਕਿਨਿ ਕੀਮਤਿ ਹੋਈ ॥
ستِگُر ایکُ وِکھالیا مَن تن سُکھُ ہوئی ॥
ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ ॥
گُرمُکھ سدا سلاہیِئیَے کرتا کرے سُ ہوئی ॥ ۷॥
ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥
سلوٗک مہلا ۲ ॥
ਸਲੋਕ ਮਹਲਾ ੨ ॥
جِنا بھئُ تِن چھینہے ناہِ بھئُ مُچُ بھئُ نِبھوِیاہ ॥
ਜਿਨਾ ਭਉ ਤਿਨ੍ਹ ਨਾਹਿ ਭਉ ਮੁਚੁ ਭਉ ਨਿਭਵਿਆਹ ॥
نانک ایہُ پٹنّترا تِتُ دیِبانِ گئِیاہ ॥ ۱॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥
م : ۲ ॥
ਮ ੨ ॥
تُردے کئُ تُردا مِلیَے اُڈتے کئُ اُڈتا ॥
ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥
جیِوتے کئُ جیِوتا مِلیَے مُوئے کئُ مُوا ॥
ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥
نانک سوٗ سالاہیِئیَے جِن کارݨُ کیِیا ॥ ۲॥
ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥੨॥
پئُڑی ॥
ਪਉੜੀ ॥
سچُ دھِیائِن سے سچے گُر سبد ویِچاری ॥
ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥

ہئُمیَے مارِ منُ نِرملا ہرِ نامُ اُرِ دھاری ؀
ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥
کوٹھے منّڈپ ماڑِیا لگِ پئے گاواری ؀
ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥
جِنِ کیِئے تِسہِ ن جانٹنی منمُکھ گُباری ؀
ਜਿਨਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥
جِسُ بُجھائِہِ سو بُجھسی سچِیا کِیا جنّت وِچاری ؀ ۸؀
ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ ॥੮॥
سلوک م : ۳ ؀
ਸਲੋਕ ਮ ੩ ॥
کامنِ تئو سیِگارُ کرِ جا پہِلاں کنّتُ منائے ؀
ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥
متُ سیجَیَے کنّتُ ن آوئی ایوئے بِرتھا جائے ؀
ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥
کامنِ پِر منُ مانِیا تئو بنِیا سیِگارُ ؀
ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥
کیِیا تئو پروانٔ ہیَے جا سہُ دھرے پِیارُ ؀
ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ॥
بھئو سیِگارُ تبول رسُ بھوجنُ بھائو کریئے ؀
ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥
تنُ منُ سئُپے کنّت کئو تئو نانک بھوگُ کریئے ؀ ۱؀
ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥
م : ۳ ؀
ਮ ੩ ॥
کاجل پھُول تنّبول رسُ لے دھن کیِیا سیِگارُ ؀
ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥
سیجَیَے کنّتُ ن آئِئو ایوئے بھئِیا وِکارُ ؀ ۲؀
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ ॥੨॥
م : ۳ ؀
ਮ ੩ ॥

دھن پِر ُایہہ ن آکھیِئن بہِن اِکٹھے ہوئِے ॥
ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ایک جوت دُئِے مُورتی دھن پِر ُکہیِئِے سوئِے ॥۳॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥੩॥
پئُڑی ॥
ਪਉੜੀ ॥
بھیَے بِن ُ بھگت ن ہوَوئی نامِ ن لگیَے پیار ُ ॥
ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
ستِگُرِ مِلئیَے بھئُو اُوپجیَے بھیَے بھائِے رنگ ُ سوارِ ॥
ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥
تن ُ من ُ رتا رنگ سِئُو ہئُمیَے تِرسنا مارِ ॥
ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥
من ُ تن ُ نِرمل ُ اِت سوہنا بھیٹیا کِرسن مُرارِ ॥
ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕਿ੍ਸਨ ਮੁਰਾਰਿ ॥
بھئُو بھائُو سبھ ُ تِس دا سو سچ ُ ورتیَے سنّسارِ ॥۹॥
ਭਉ ਭਾਉ ਸਭੁ ਤਿਸ ਦਾ ਸੋ ਸਚੁ ਵਰਤੈ ਸੰਸਾਰਿ ॥੯॥
سلوک م : ۱ ॥
ਸਲੋਕ ਮ ੧ ॥
واہ ُ کھسم توُ واہ ُ جِن رچِ رچنا ہم کیئِے ॥
ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥
ساگر لہہرِ سمُنّد سر ویلِ ورس وراہ ُ ॥
ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥
آپِ کھڑوورِہ آپِ کرِ آپیِنَیے آپاہ ُ ॥
ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥
گُرمُکھ سیوا تھائِے پوَے اُنمنِ تت ُ کماہ ُ ॥
ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥
مسکتِ لہہ ُ مجوُریا منّگِ منّگِ کھسم دراہ ُ ॥
ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥
نانک پُر در ویپرواہ تئُو درِ اُونا ناہِ کو سچا ویپرواہ ُ ॥۱॥
ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥੧॥

مہلا ۱ ॥

ਮਹਲਾ ੧ ॥

اُجل مؤتی سؤہݨے رتنا نالِ جُڑنّن ॥

ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥

تِن جرُ ویری نانکا جِ بُڈھے تھیئے مرنّن ॥۲॥

ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥੨॥

پنّنا ۷۸۹ (Page 789)

پئُڑی ॥

ਪਉੜੀ ॥

ہرِ سالاہی سدا سدا تنُ منُ سئُپِ سریرُ ॥

ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥

گُر سبدی سچُ پائِیا سچا گہِر گنّبھیرُ ॥

ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥

مِن تنِ ہِردَے روِ رہِیا ہرِ ہیرا ہیرُ ॥

ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ ॥

جنم مرݨ کا دُکھُ گئِیا پھِرِ پوَے ن پھیرُ ॥

ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥

نانک نامُ سلاہِ تُوُ ہرِ گُݨی گہیرُ ॥۱۰॥

ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥

سلۄک م : ۱ ॥

ਸਲੋਕ ਮ ੧ ॥

نانک اِہُ تنُ جالِ جِنِ جلِئیَے نامُ وِساریا ॥

ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥

پئُدی جائے پرالِ پِچھیَے ہتھُ ن انّبڑَے تِتُ نِونّدھیَے تالِ ॥۱॥

ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥

م : ۱ ॥

ਮ ੧ ॥

نانک مِن کے کنّم پھِٹِیا گݨت ن آوہی ॥

ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥

کِتی لہا سہنّم جا بکھسے تا دھکا نہی ॥۲॥
ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ ॥੨॥
پئُڑی ॥
ਪਉੜੀ ॥
سچا امرُ چلائِئوُنِ کرِ سچُ پھُرمانُ ॥
ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ ॥
سدا نِہچلُ رو رہیا سو پُرکھُ سُجانُ ॥
ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ ॥
گر پرسادی سیوِئیَے سچُ سبد نیِسانُ ॥
ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ ॥
پوُرا تھاٹُ بنائِیا رنگُ گرمتِ مانُ ॥
ਪੂਰਾ ਥਾਟੁ ਬਣਾਇਆ ਰੰਗੁ ਗੁਰਮਤਿ ਮਾਣੁ ॥
اگم اگوچرُ الکھُ ہیَے گرمکھِ ہرِ جانُ ॥۱۱॥
ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ ॥੧੧॥
سلوک م : ۱ ॥
ਸਲੋਕ ਮਃ ੧ ॥
نانک بدرا مال کا بھیِترِ دھریا آنِ ॥
ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥
کھوٹے کھرے پرکھیئِن ساہِب کیَے دیِبانِ ॥۱॥
ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ ॥੧॥
م : ۱ ॥
ਮਃ ੧ ॥
ناوِن چلے تیِرتھی مِن کھوٹیَے تِن چور ॥
ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
اِکُ بھائو لتھی ناتِیا دُئِے بھا چڑیئِسُ ہور ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
باہرِ دھوتی توُمڑی اندرِ وِسُ نِکور ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
سادھ بھلے ائناتِیا چور سِ چورا چور ॥۲॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥

پئُڑی ॥
ਪਉੜੀ ॥
آپے ہکمُ چلائِدا جگُ دھنّدھیَے لائِیا ॥
ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥
اِک آپے ہی آپِ لائِئنُ گُرتے سکھُ پائِیا ॥
ਇਕਿ ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥
دہ دِس اِہُ منُ دھاودا گُرِ ٹھاکِ رہائِیا ॥
ਦਹ ਦਿਸ ਇਹੁ ਮਨੁ ਧਾਵਦਾ ਗੁਰਿ ਠਾਕਿ ਰਹਾਇਆ ॥
ناوَے نو سبھ لوچدی گُرمتی پائِیا ॥
ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥
دھُرِ لِکھِیا میٹ ن سکیِئیَے جو ہرِ لِکھِ پائِیا ॥۲۱॥
ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥੧੨॥
سلوک م : ۱ ॥
ਸਲੋਕ ਮ ੧ ॥
دُئِ دیِوے چئُدہ ہٹنالے ॥
ਦੁਇ ਦੀਵੇ ਚਉਦਹ ਹਟਨਾਲੇ ॥
جیتے جیِئ تیتے ونجارے ॥
ਜੇਤੇ ਜੀਅ ਤੇਤੇ ਵਣਜਾਰੇ ॥
کھُلے ہٹ ہویا واپارُ ॥
ਖੁਲ੍ਹੇ ਹਟ ਹੋਆ ਵਾਪਾਰੁ ॥
جو پہُچےَ سو چلݨہارُ ॥
ਜੋ ਪਹੁਚੈ ਸੋ ਚਲਣਹਾਰੁ ॥
دھرمُ دلالُ پائے نیِسانݨُ ॥
ਧਰਮੁ ਦਲਾਲੁ ਪਾਏ ਨੀਸਾਣੁ ॥
نانک نامُ لاہا پرواݨُ ॥
ਨਾਨਕ ਨਾਮੁ ਲਾਹਾ ਪਰਵਾਣੁ ॥
گھرِ آئے وجی وادھائی ॥
ਘਰਿ ਆਏ ਵਜੀ ਵਾਧਾਈ ॥
سچ نام کی مِلی وڈِیائی ॥۱॥
ਸਚ ਨਾਮ ਕੀ ਮਿਲੀ ਵਡਿਆਈ ॥੧॥

م : ۱ =
ਮ ੧ ॥
راتی ہوون کالِیا سُپیدا سے وَنّ =
ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥
دِہُ بگا تپیَے گھݨا کالِیا کالے وَنّ =
ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥
انّدھے اکلی باہرے مُورکھ انّدھ گِیانُ =
ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥
نانک ندری باہرے کبہِ ن پاوہِ مانُ = ۲ =
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥੨॥
پئُڑی =
ਪਉੜੀ ॥
کائِیا کوٹُ رچائِیا ہرِ سچیَے آپے =
ਕਾਇਆ ਕੋਟੁ ਰਚਾਇਆ ਹਰਿ ਸਚੈ ਆਪੇ ॥
اِک دُوجیَے بھائے کھُیائِئنُ ہئُمیَے وِچ وِیاپے =
ਇਕਿ ਦੂਜੈ ਭਾਇ ਖੁਆਇਅਨੁ ਹਉਮੈ ਵਿਚਿ ਵਿਆਪੇ ॥
اِہُ مانس جنمُ دُلبھُ سا منمکھ سنّتاپے =
ਇਹੁ ਮਾਨਸ ਜਨਮੁ ਦੁਲ ਭੁ ਸਾ ਮਨਮੁਖ ਸੰਤਾਪੇ ॥
جِسُ آپِ بُجھائے سو بُجھسی جِسُ ستِگُرُ تھاپے =
ਜਿਸੁ ਆਪਿ ਬੁਝਾਏ ਸੋ ਬੁਝਸੀ ਜਿਸੁ ਸਤਿਗੁਰੁ ਥਾਪੇ ॥
سبھُ جگُ کھیلُ رچائِئونُ سبھ ورتیَے آپے = ۳۱ =
ਸਭੁ ਜਗੁ ਖੇਲੁ ਰਚਾਇਓਨੁ ਸਭ ਵਰਤੈ ਆਪੇ ॥੧੩॥

پنّنا ۰۹۷ (Page 790)

سلوک م : ۱ =
ਸਲੋਕ ਮ ੧ ॥
چورا جارا رنّڈِیا کُٹݨِیا دِیباݨُ =
ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥
ویدِینا کی دوستی ویدِینا کا کھاݨُ =
ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥

سِپھتی سار ن جانݨی سدا وسَیے سیَتانُ ॥
ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥
گدہُ چنّدنِ کھئُلیِئیَے بھی ساہوُ سِئو پانُ ॥
ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥
نانک کوُڑَے کتِئیَے کوُڑا تݨیِئیَے تانُ ॥
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥
کوُڑا کپڑُ کچھیِئیَے کوُڑا پیَنݨُ مانُ ॥۱॥
ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥
م : ۱ ॥
ਮ ੧ ॥
بانگا بُرگوُ سنّڈِیا نالے مِلی کلان ॥
ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ ॥
اِک داتے اِک منّگتے نامُ تیرا پرواݨُ ॥
ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥
نانک جِن٘ہی سُݨِ کیَے منّنِیا ہئُو تِنا وِٹہُ کُربانُ ॥۲॥
ਨਾਨਕ ਜਿਨ੍ਹੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥੨॥
پئُڑی ॥
ਪਉੜੀ ॥
مائِیا موہُ سبھُ کوُڑُ ہیَے کوُڑو ہوئِ گئِیا ॥
ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ ॥
ہئُمیَے جھگڑا پائِئونُ جھگڑَے جگُ مُئِیا ॥
ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ ॥
گُرمُکھِ جھگڑُ چُکائِئونُ اِکو رو رہِیا ॥
ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ ॥
سبھُ آتم رامُ پچھاݨِیا بھئُجلُ ترِ گئِیا ॥
ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥
جوت سماݨی جوت وِچ ہر نام سمئِیا ॥۱۴॥
ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥੧੪॥
سلوک م : ۱ ॥
ਸਲੋਕ ਮ ੧ ॥

سِتگُر بھیِکھیا دیہِ میَے تۄُ سنّمر تھُ داتارُ =
ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥
ہئُمیَے گربُ نِواریِئیَے کامُ کرۄدھُ اہنّکارُ =
ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥
لبُ لۄبھُ پرجالیِئیَے نامُ مِلیَے آدھارُ =
ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ ॥
اہِنِس نوتن نِرملا میَلا کبہۄُن ہۄئے =
ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥
نانک اِہ بِدھِ چھُٹیِئیَے ندرِ تیری سُکھُ ہۄئے = ۱=
ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥
م : ۱ =
ਮ ੧ ॥
اِکۄ کنّتُ سبائیِیا جِتی درِ کھڑیِیاہ =
ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ ॥
نانک کنّتیَے رتیِیا پُچھہِ باتڑیِیاہ = ۲=
ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ ॥੨॥
م : ۱ =
ਮ ੧ ॥
سبھے کنّتیَے رتیِیا میَے دۄہاگݨِ کِتُ =
ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥
میَے تنِ اوگݨ ایتڑے کھسمُ ن پھیرے چِتُ = ۳=
ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥੩॥
م : ۱ =
ਮ ੧ ॥
ہئُ بلِہاری تِن کئُ سِپھتِ جِنا دَے واتِ =
ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ ॥
سبھِ راتی سۄہاگݨی اِک میَے دۄہاگݨِ راتِ = ۴=
ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥੪॥
پئُڑی =
ਪਉੜੀ ॥

درِ منّگتُ جاچےَ دانُ ہرِ دیِجےَ کِرپا کرِ =
ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥
گُرمُکھِ لیہُ مِلائے جنُ پاوےَ نامُ ہرِ =
ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥
انہد سبدُ وجائے جوتی جوتِ دھرِ =
ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥
ہِردےَ ہرِ گُن گائے جےَ جےَ سبدُ ہرِ =
ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥
جگ مہِ ورتےَ آپِ ہرِ سیتی پ٘ریِت کرِ =١٥=
ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥੧੫॥
سلوک م : ١ =
ਸਲੋਕ ਮ ੧ ॥
جِنی ن پائِئو پ٘ریم رسُ کنّت ن پائِئو سائو =
ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
سُنّئے گھر کا پاہُنا جِئو آئِیا تِئو جائو =١=
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥
م : ١ =
ਮ ੧ ॥
سئو اولام٘ہے دِنےَ کے راتی مِلنِ٘ سہنّس =
ਸਉ ਓਲਾਮ੍ਹ੍ਹੇ ਦਿਨੈ ਕੇ ਰਾਤੀ ਮਿਲਨ੍ਹ੍ਹਿ ਸਹੰਸ ॥
سِپھتِ سلاہنُ چھڈِ کےَ کرنّگی لگا ہنّسُ =
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥
پھِٹُ اِویہا جیِوِیا جِتُ کھائے ودھائِیا پیٹُ =
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
نانک سچے نام وِنُ سبھو دُسمنُ ہیتُ =٢=
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥
پئُڑی =
ਪਉੜੀ ॥
ڈھاڈھی گُن گاوےَ نِت جنمُ سوارِیا =
ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥

گرمکھ سیو سلاہ سچا اُر دھاریا ॥
ਗੁਰਮੁਖਿ ਸੇਵਿ ਸਲਾਹਿ ਸਚਾ ਉਰ ਧਾਰਿਆ ॥



گھرُ درُ پاوئے مہلُ نامُ پیاریا ॥
ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ ॥
گرمکھ پائیا نامُ ہئو گر کئو واریا ॥
ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ ॥
تُوُ آپ سوارہ آپ سرجنہاریا ॥۲۱॥
ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥੧੬॥
سلوک م : ۱ ॥
ਸਲੋਕ ਮ ੧ ॥
دیوا بلیَے انّدھیرا جائے ॥
ਦੀਵਾ ਬਲੈ ਅੰਧੇਰਾ ਜਾਇ ॥
بید پاٹھ مت پاپا کھائے ॥
ਬੇਦ ਪਾਠ ਮਤਿ ਪਾਪਾ ਖਾਇ ॥
اگوئے سوُرُ ن جاپیَے چنّدُ ॥
ਉਗਵੈ ਸੂਰੁ ਨ ਜਾਪੈ ਚੰਦੁ ॥
جہ گیان پرگاسُ اگیانُ مٹنّتُ ॥
ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥
بید پاٹھ سنّسار کی کار ॥
ਬੇਦ ਪਾਠ ਸੰਸਾਰ ਕੀ ਕਾਰ ॥
پڑھ پڑھ پنّڈت کرہ بیچار ॥
ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥
بنُ بوُجھے سبھ ہوئے کھُیار ॥
ਬਿਨੁ ਬੂਝੇ ਸਭ ਹੋਇ ਖੁਆਰ ॥
نانک گرمکھ اُترس پار ॥۱॥
ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥
م : ۱ ॥
ਮ ੧ ॥

سبدئے سادُ ن آئِئو نامِ ن لگو پیارُ ॥
ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥
رسنا پھکا بولنا نِت نِت ہوئے کھُیارُ ॥
ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥
نانک پئیئے کِرت کماونا کوئے ن میٹنہارُ ॥۲॥
ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ॥੨॥
پئُڑی ॥
ਪਉੜੀ ॥
جِ پربھُ سالاہے آپنا سو سوبھا پائے ॥
ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥
ہئُمیَے وِچہُ دوُرِ کرِ سچُ منّن وسائے ॥
ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥
سچُ بانی گُن اُچرۓ سچا سکھُ پائے ॥
ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥
میلُ بھئِیا چِری وِچھُنِّیا گُر پُرکھِ مِلائے ॥
ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ ॥
منُ میَلا اِو سدھُ ہیَے ہرِ نامُ دھیائے ॥۱۷॥
ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥੧੭॥
سلوک م : ۱ ॥
ਸਲੋਕ ਮ ੧ ॥
کائِیا کوُمل پھُل گُن نانک گُپس مال ॥
ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ ॥
اینی پھُلی رئو کرے اور کِ چُنیِئہِ ڈال ॥۱॥
ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥੧॥
مہلا ۲ ॥
ਮਹਲਾ ੨ ॥
نانک تِنا بسنّتُ ہیَے جِن چِہنہے گھرِ وسِیا کنّتُ ॥
ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥
جِن کے کنّت دِساپُری سے اہِنِس پھرہِ جلنّت ॥۲॥
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲ ਤ ॥੨॥

پئُڑی =

ਪਉੜੀ ॥

آپے بکھسے دئِیا کرِ گُر ستِگُر بچنی =

ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥

انِدِنُ سیوی گُݨ روا منُ سچّیَے رچنی =

ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ ॥

پربھُ میرا بیئنّتُ ہیَے انّتُ کِنیَے ن لکھنی =

ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥

ستِگُر چرݨی لِگیا ہرِ نامُ نِت جپنی =

ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ ॥

جو اِچھیَے سو پھلُ پائِسی سبھ گھریَے وِچِ جچنی = ۸۱=

ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ ॥੧੯॥

سلوک م : ۱ =

ਸਲੋਕ ਮ ੧ ॥

پہِل بسنّتیَے آگمنِ پہِلا مئُلِئو سوئِ =

ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥

جِتُ مئُلِئیَے سبھ مئُلیِئیَے تِسہِ ن مئُلِہُ کوئِ = ۱=

ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥੧॥

م : ۲ =

ਮ ੨ ॥

پہِل بسنّتیَے آگمنِ تِس کا کرہُ بیِچارُ =

ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥

نانک سو سالاہیِئیَے جِ سبھسیَے دے آدھارُ = ۲=

ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥੨॥

م : ۲ =

ਮ ੨ ॥

مِلِئیَے مِلِیا نا مِلیَے مِلیَے مِلِیا جے ہوئِ =

ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥

انّتر آتمیَے جو مِلیَے مِلِیا کہیِئیَے سوئِ = ۳=

ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥

پئڑی ॥
ਪਉੜੀ ॥
ہر ہر نامُ سلاہیئیے سچُ کار کماوئے ॥
ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ ॥
دوُجی کارئے لگیا پھر جوُنی پاوئے ॥
ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ ॥
نام رتیا نامُ پائیئیے نامے گُن گاوئے ॥
ਨਾਮਿ ਰਤਿਆ ਨਾਮੁ ਪਾਈਐ ਨਾਮੇ ਗੁਣ ਗਾਵੈ ॥
گُر کیَے سبد سلاہیئیے ہر نام سماوئے ॥
ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ ॥
ستگُر سیوا سپھل ہیَے سیوئیے پھل پاوئے ॥۱۹॥
ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥੧੯॥
سلوک م : ۲ ॥
ਸਲੋਕ ਮ ੨ ॥
کِس ہی کوئی کوئے منّ‍ژُ نمانی اِکُ توُ ॥
ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥



کِئوں ن مریجیَے روئے جا لگُ چِت ن آوہی ॥۱॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥੧॥
م : ۲ ॥
ਮ ੨ ॥
جاں سکھُ تا سہُ راوِئو دُکھ بھی سنّمھالِئوئے ॥
ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥
نانکُ کہیَے سیانیئے اِئو کنّت مِلاوا ہوئے ॥۲॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥
پئڑی ॥
ਪਉੜੀ ॥
ہئو کِیا سالاہی کِرم جنّتُ وڈی تیری وڈِیائی ॥
ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ ॥

تُوُ اگم دِئیالُ اگنّمُ ہیَے آپِ لیَہِ مِلائی =
ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ ॥
میَے تُجھ بِنُ بیلی کو نہی تُوُ انّتِ سکھائی =
ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ ॥
جو تیری سرناگتی تِن لیَہِ چھڈائی =
ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ ॥
نانک ویپرواہُ ہیَے تِسُ تِلُ ن تمائی = ۲۰ = ۱ =
ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥੨੦॥੧॥
راگُ سوُہی بانْی سری کبیِر جیِئو تتھا سبھنا بھگتا کی =
ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ ॥
کبیِر کے
ਕਬੀਰ ਕੇ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
اوتر آئے کہا تُم کیِنا =
ਅਵਤਰਿ ਆਇ ਕਹਾ ਤੁਮ ਕੀਨਾ ॥
رام کو نامُ ن کبہوُ لیِنا = ۱ =
ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥
رام ن جپہُ کون مت لاگے =
ਰਾਮ ਨ ਜਪਹੁ ਕਵਨ ਮਤਿ ਲਾਗੇ ॥
مرِ جئِبے کئو کِیا کرہُ ابھاگے = ۱ = رہائو =
ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ ਰਹਾਉ ॥
دُکھ سُکھ کرِ کیَے کُٹنّبُ جیِوائِیا =
ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥
مرتی بار اِکسر دُکھُ پائِیا = ۲ =
ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥
کنّٹھ گہن تب کرن پُکارا =
ਕੰਠ ਗਹਨ ਤਬ ਕਰਨ ਪੁਕਾਰਾ ॥
کہِ کبیِر آگے تے ن سنّمھارا = ۳ = ۱ =
ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ ॥੩॥੧॥

سؤُہی کبِیر جی ॥
ਸੂਹੀ ਕਬੀਰ ਜੀ ॥
تھرہر کنّپیَے بالا جِیئو ॥
ਥਰਹਰ ਕੰਪੈ ਬਾਲਾ ਜੀਉ ॥
نا جانئو کِیا کرسی پِیئو ॥۱॥
ਨਾ ਜਾਨਉ ਕਿਆ ਕਰਸੀ ਪੀਉ ॥੧॥
ریَنِ گئی مت دِنُ بھی جائے ॥
ਰੈਨਿ ਗਈ ਮਤ ਦਿਨੁ ਭੀ ਜਾਇ ॥
بھور گئے بگ بیَٹھے آئے ॥۱॥ رہائو ॥
ਭਵਰ ਗਏ ਬਗ ਬੈਠੇ ਆਇ ॥੧॥ ਰਹਾਉ ॥
کاچیَے کروےَ رہیَے ن پانی ॥
ਕਾਚੈ ਕਰਵੈ ਰਹੈ ਨ ਪਾਨੀ ॥
ہنّسُ چلِیا کائِیا کُملانی ॥۲॥
ਹੰਸੁ ਚਲਿਆ ਕਾਇਆ ਕੁਮਲਾਨੀ ॥੨॥
کُیار کنّنِیا جیَسے کرت سِیگارا ॥
ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥
کِئو رلِیا مانیَے باجھُ بھتارا ॥۳॥
ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥
کاگ اُڈاوت بھُجا پِرانی ॥
ਕਾਗ ਉਡਾਵਤ ਭੁਜਾ ਪਿਰਾਨੀ ॥
کہِ کبِیر اِہ کتھا سِرانی ॥۴॥۲॥
ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥
سؤُہی کبِیر جِیئو ॥
ਸੂਹੀ ਕਬੀਰ ਜੀਉ ॥
املُ سِرانو لیکھا دینا ॥
ਅਮਲੁ ਸਿਰਾਨੋ ਲੇਖਾ ਦੇਨਾ ॥
آئے کٹھِن دؤُت جم لینا ॥
ਆਏ ਕਠਿਨ ਦੂਤ ਜਮ ਲੇਨਾ ॥
کِیا تیَے کھٹِیا کہا گوائِیا ॥
ਕਿਆ ਤੈ ਖਟਿਆ ਕਹਾ ਗਵਾਇਆ ॥

چلہُ ستاب دیبانِ بُلائِیا ॥۱॥
ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥
چلُ درہالُ دیوانِ بُلائِیا ॥
ਚਲੁ ਦਰਹਾਲੁ ਦੀਵਾਨਿ ਬੁਲਾਇਆ ॥
ہرِ پھُرمانُ درگہ کا آئِیا ॥۱॥ رہائُو ॥
ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ ॥
کرئُو ارداسِ گاو کِچھُ باکی ॥
ਕਰਉ ਅਰਦਾਸਿ ਗਾਵ ਕਿਛੁ ਬਾਕੀ ॥
لیئُو نِبیرِ آجُ کی راتی ॥
ਲੇਉ ਨਿਬੇਰਿ ਆਜੁ ਕੀ ਰਾਤੀ ॥
کِچھُ بھی کھرچُ تُمھارا سارئُو ॥
ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥
سُبہ نِواج سرائِ گُجارئُو ॥۲॥
ਸੁਬਹ ਨਿਵਾਜ ਸਰਾਇ ਗੁਜਾਰਉ ॥੨॥
سادھسنّگِ جا کئُو ہرِ رنّگُ لاگا ॥
ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥
دھنُ دھنُ سو جنُ پُرکھُ سبھاگا ॥
ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥
اِیت اُوت جن سدا سُہیلے ॥
ਈਤ ਊਤ ਜਨ ਸਦਾ ਸੁਹੇਲੇ ॥
جنمُ پدارتھُ جیِت اموٗلے ॥۳॥
ਜਨਮੁ ਪਦਾਰਥੁ ਜੀਤਿ ਅਮੋਲੇ ॥੩॥
جاگتُ سوئِیا جنمُ گوائِیا ॥
ਜਾਗਤੁ ਸੋਇਆ ਜਨਮੁ ਗਵਾਇਆ ॥
مالُ دھنُ جوڑیا بھئِیا پرائِیا ॥
ਮਾਲੁ ਧਨੁ ਜੋਰਿਆ ਭਇਆ ਪਰਾਇਆ ॥
کہُ کبیِر تیئی نر بھوُلے ॥
ਕਹੁ ਕਬੀਰ ਤੇਈ ਨਰ ਭੂਲੇ ॥
کھسمُ بِسارِ ماٹی سنّگِ رُولے ॥۴॥۳॥
ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥

سوُہی کبیِر جیِءُ لِلت ॥
ਸੂਹੀ ਕਬੀਰ ਜੀਉ ਲਲਿਤ ॥
تھاکے نیَن سرون سُنِ تھاکے تھاکی سُنّدرِ کائِیا ॥
ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥
جرا ہاک دی سبھ مِت تھاکی ایک ن تھاکسِ مائِیا ॥۱॥
ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥੧॥
باورے تیَے گِیان بیِچارُ ن پائِیا ॥
ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥
بِرتھا جنمُ گوائِیا ॥۱॥ رہائُ ॥
ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥
تب لگُ پ٘رانی تِسیَے سریوہُ جب لگُ گھٹ مہِ ساسا ॥
ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥
جے گھٹُ جائِ ت بھائُ ن جاسی ہرِ کے چرن نِواسا ॥۲॥
ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥੨॥
جِس کءُ سبدُ بساوےَ انّترِ چوُکےَ تِسہِ پِیاسا ॥
ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥
ہُکمےَ بوُجھےَ چئُپڑِ کھیلےَ منُ جِنِ ڈھالے پاسا ॥۳॥
ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਨਿ ਢਾਲੇ ਪਾਸਾ ॥੩॥
جو جن جانِ بھجہِ ابِگت کءُ تِن کا کچھوُ ن ناسا ॥
ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥
کہُ کبیِر تے جن کبہُ ن ہارہِ ڈھالِ جُ جانہِ پاسا ॥۴॥۴॥
ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ ॥੪॥੪॥
سوُہی لِلت کبیِر جیِءُ ॥
ਸੂਹੀ ਲਲਿਤ ਕਬੀਰ ਜੀਉ ॥
ایکُ کوٹُ پنّچ سِکدارا پنّچے ماگہِ ہالا ॥
ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥
جِمی ناہی میَے کِسی کی بوئی ایَسا دینُ دُکھالا ॥۱॥
ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥੧॥

ہرِ کے لوٗگا موٗ کئو نیِت ڈسیَے پٹواری =

ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ ॥

اوُپرِ بھُجا کرِ میَے گُر پہِ پُکارِیا تِنِ ہئو لیِیا اُباری =۱= رہائو =

ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥੧॥ ਰਹਾਉ ॥

نئو ڈاڈی دس مُنّسپھ دھاوہِ رئیئتِ بسن ن دیہی =

ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ ॥

ڈوٗری پوُری ماپہِ ناہی بہُ بِسٹالا لیہی =۲=

ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥੨॥

بہترِ گھر اِکُ پُرکھُ سمائِیا اُنِ دیِیا نامُ لِکھائی =

ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥

دھرم رائے کا دپھترُ سوٗدھِیا باکی رِجم ن کائی =۳=

ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥੩॥

سنّتا کئو مت کوٗئی نِنّدہُ سنّت رامُ ہیَے ایکوٗ =

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ ॥

کہُ کبیِر میَے سوٗ گُرُ پائِیا جا کا نائو بِبیکوٗ =۴=۵=

ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋ ॥੪॥੫॥

راگُ سوٗہی بانْی سری رِوداس جیِئو کی

ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

اِکّ اوٗنّکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

سہ کی سار سُہاگنِ جانیَے =

ਸਹ ਕੀ ਸਾਰ ਸੁਹਾਗਨਿ ਜਾਨੈ ॥

تجِ ابھِمانُ سُکھ رلیِیا مانیَے =

ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥

تنُ منُ دیئے ن انّترُ راکھیَے =

ਤਨੁ ਮਨੁ ਦੇਇ ਨ ਅੰਤਰੁ ਰਾਖੈ ॥

اورا دیکھِ ن سُنیَے ابھاکھیَے =۱=

ਅਵਰਾ ਦੇਖਿ ਨ ਸੁਨੈ ਅਭਾਖੈ ॥੧॥

سوٗ کت جانیَے پیِر پرائی =

ਸੋ ਕਤ ਜਾਨੈ ਪੀਰ ਪਰਾਈ ॥

جا کَیےَ انّترِ دردُ ن پائی ॥۱॥ رہائو ॥
ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥
دُکھی دُہاگنِ دُئے پکھ ہینی ॥
ਦੁਖੀ ਦੁਹਾਗਨਿ ਦੁਇ ਪਖ ਹੀਨੀ ॥
جِنِ ناہ نِرنّترِ بھگتِ ن کینی ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥
پُر سلات کا پنّتھُ دُہیلا ॥
ਪੁਰ ਸਲਾਤ ਕਾ ਪੰਥੁ ਦੁਹੇਲਾ ॥
سنّگِ ن ساتھی گونُ اِکیلا ॥۲॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥
دُکھیِیا دردونّدُ درِ آئِیا ॥
ਦੁਖੀਆ ਦਰਦਵੰਦੁ ਦਰਿ ਆਇਆ ॥
بہُتُ پِیاس جبابُ ن پائِیا ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
کہِ رِوداس سرنِ پربھ تیری ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
جِئو جانہُ تِئو کرُ گتِ میری ॥۳॥۱॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥
سوُہی ॥
ਸੂਹੀ ॥
جو دِن آوہِ سو دِن جاہی ॥
ਜੋ ਦਿਨ ਆਵਹਿ ਸੋ ਦਿਨ ਜਾਹੀ ॥
کرنا کوُچُ رہنُ تھِرُ ناہی ॥
ਕਰਨਾ ਕੂਚੁ ਰਹਨੁ ਥਿਰੁ ਨਾਹੀ ॥
سنّگُ چلت ہےَ ہم بھی چلنا ॥
ਸੰਗੁ ਚਲਤ ਹੈ ਹਮ ਭੀ ਚਲਨਾ ॥
دوُرِ گونُ سِر اوُپرِ مرنا ॥۱॥
ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥

کِیا توُ سوئِیا جاگُ اِیانا ॥
ਕਿਆ ਤੂ ਸੋਇਆ ਜਾਗੁ ਇਆਨਾ ॥
تَیَے جیِونُ جگ سچُ کرِ جانا ॥۱॥ رہائو ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥
جِن جیِئو دیِیا سُ رِجکُ انبراوئے ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥
سبھ گھٹ بھیِترِ ہاٹُ چلاوئے ॥
ਸਭ ਘਟ ਭੀਤਰਿ ਹਾਟੁ ਚਲਾਵੈ ॥
کرِ بنّدگی چھاڑِ میَے میرا ॥
ਕਰਿ ਬੰਦਿਗੀ ਛਾਡਿ ਮੈ ਮੇਰਾ ॥
ہِردئے نامُ سمھارِ سویرا ॥۲॥
ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥
جنمُ سِرانو پنّتھُ ن سوارا ॥
ਜਨਮੁ ਸਿਰਾਨੋ ਪੰਥੁ ਨ ਸਵਾਰਾ ॥
سانجھ پری دہ دِس انّدھیارا ॥
ਸਾਂਝ ਪਰੀ ਦਹ ਦਿਸ ਅੰਧਿਆਰਾ ॥
کہِ رودِاس نِدانِ دِوانے ॥
ਕਹਿ ਰਵਿਦਾਸ ਨਿਦਾਨਿ ਦਿਵਾਨੇ ॥
چیتسِ ناہی دُنیِیا پھن کھانے ॥۳॥۲॥
ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥
سوُہی ॥
ਸੂਹੀ ॥
اوُچے منّدر سال رسوئی ॥
ਊਚੇ ਮੰਦਰ ਸਾਲ ਰਸੋਈ ॥
ایک گھری پھُنِ رہنُ ن ہوئی ॥۱॥
ਏਕ ਘਰੀ ਫੁਨਿ ਰਹਨੁ ਨ ਹੋਈ ॥੧॥
اِہُ تنُ ایَسا جیَسے گھاس کی ٹاٹی ॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥

جلِ گئِئو گھاسُ رلِ گئِئو ماٹی = ۱= رہائو =
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥
بھائی بنّدھ کُٹنّب سہیرا =
ਭਾਈ ਬੰਧ ਕੁਟੰਬ ਸਹੇਰਾ ॥
اوئِ بھی لاگے کاڈھُ سویرا = ۲=
ਓਇ ਭੀ ਲਾਗੇ ਕਾਢੁ ਸਵੇਰਾ ॥੨॥
گھر کی نارِ اُرہِ تن لاگی =
ਘਰ ਕੀ ਨਾਰਿ ਉਰਹਿ ਤਨ ਲਾਗੀ ॥
اُہ تئو بھوُتُ بھوُتُ کرِ بھاگی = ۳=
ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥
کہِ رودِاس سبھیَے جگُ لوُٹیا =
ਕਹਿ ਰਵਿਦਾਸ ਸਭੈ ਜਗੁ ਲੂਟਿਆ ॥
ہم تئو ایک رامُ کہِ چھوُٹیا = ۴= ۳=
ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥
اِکّ اوَنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
راگُ سوُہی بانٖی سیکھ پھرید جی کی =
ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥
تپِ تپِ لُہِ لُہِ ہاتھ مروَرئو =
ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥
باوِل ہوئی سو سہُ لورئو =
ਬਾਵਲਿ ਹੋਈ ਸੋ ਸਹੁ ਲੋਰਉ ॥
تیَے سہِ من مہِ کیِیا روسُ =
ਤੈ ਸਹਿ ਮਨ ਮਹਿ ਕੀਆ ਰੋਸੁ ॥
مُجھُ اوگن سہ ناہی دوسُ = ۱=
ਮੁਝੁ ਅਵਗਨ ਸਹ ਨਾਹੀ ਦੋਸੁ ॥੧॥
تیَے ساہِب کی میَے سار ن جانی =
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥
جوبنُ کھوئِ پاچھیَے پچھُتانی = ۱= رہائو =
ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥

کالی کوئِل تؤُ کِت گُن کالی ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥
اپنے پ٘ریتم کے ہئُ بِرہےَ جالی ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
پِرہِ بِہوُن کتہِ سُکھُ پائے ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥
جا ہوئے کِرپالُ تا پ٘ربھوُ مِلائے ॥੨॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥
وِدھنھ کھوُہی مُنّدھ اِکیلی ॥
ਵਿਧਣ ਖੂਹੀ ਮੁੰਧ ਇਕੇਲੀ ॥
ناکو ساتھی ناکو بیلی ॥
ਨਾ ਕੋ ਸਾਥੀ ਨਾ ਕੋ ਬੇਲੀ ॥
کرِ کِرپا پ٘ربھِ سادھسنّگِ میلی ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥
جا پھِرِ دیکھا تا میرا الہُ بیلی ॥੩॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥
واٹ ہماری کھری اُڈیِنھی ॥
ਵਾਟ ਹਮਾਰੀ ਖਰੀ ਉਡੀਣੀ ॥
کھنّنِئہُ تِکھی بہُتُ پِئیِنھی ॥
ਖੰਨਿਅਹੁ ਤਿਖੀ ਬਹੁਤੁ ਪਿਈਣੀ ॥
اُسُ اوُپرِ ہےَ مارگُ میرا ॥
ਉਸੁ ਊਪਰਿ ਹੈ ਮਾਰਗੁ ਮੇਰਾ ॥
سیکھ پھریِدا پنّتھُ سم٘ہارِ سویرا ॥੪॥੧॥
ਸੇਖ ਫਰੀਦਾ ਪੰਥੁ ਸਮ੍ਹ੍ਹਾਰਿ ਸਵੇਰਾ ॥੪॥੧॥
سوُہی لِلت ॥
ਸੂਹੀ ਲਲਿਤ ॥
بیڑا بنّدھِ ن سکِئو بنّدھن کی ویلا ॥
ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥
بھرِ سرورُ جب اوُچھلےَ تب ترنھُ دُہیلا ॥੧॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥

ہتھُ ن لائے کسُنّبھڑےَ جل جاسی ڈھولا ۔۔ ۱۔۔ رہائو ۔۔
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥
اِک آپینِ پتلی سہ کیرے بولا ۔۔
ਇਕ ਆਪੀਨੑੈ ਪਤਲੀ ਸਹ ਕੇਰੇ ਬੋਲਾ ॥
دُدھا تھنی ن آوئی پھرِ ہوئے ن میلا ۔۔ ۲۔۔
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥
کہیَے پھریدُ سہیلیہو سہُ الائیسی ۔۔
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥
ہنّسُ چلسی ڈُنّمنا اہِ تنُ ڈھیری تھیِسی ۔۔ ۳۔۔ ۲۔۔
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥

## پنّنا ۵۹۷ (Page 795)

اِکّ اوئنکار ستِ نامُ کرتا پُرکھُ نربھئو نرویَرُ اکال مؤُرتِ اجوُنی سیَبھں گُر پرسادِ ۔۔
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ بِلاولُ مہلا ۱ چئُپدے گھرُ ۱ ۔۔
ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥
توُ سُلتانُ کہا ہئو میِیا تیری کون وڈائی ۔۔
ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥
جو توُ دیہِ سُ کہا سُیامی میَے مؤُرکھ کہنُ ن جائی ۔۔ ۱۔۔
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥
تیرے گُن گاوا دیہِ بُجھائی ۔۔
ਤੇਰੇ ਗੁਣ ਗਾਵਾ ਦੇਹਿ ਬੁਝਾਈ ॥
جیَسے سچ مہِ رہئو رجائی ۔۔ ۱۔۔ رہائو ۔۔
ਜੈਸੇ ਸਚ ਮਹਿ ਰਹਉ ਰਜਾਈ ॥੧॥ ਰਹਾਉ ॥
جو کِچھُ ہویا سبھُ کِچھُ تُجھ تے تیری سبھ اسنائی ۔۔
ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥
تیرا انّتُ ن جانا میرے ساہب میَے انّدھلے کِیا چترُائی ۔۔ ۲۔۔
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ ॥੨॥
کِیا ہئو کتھی کتھے کتھِ دیکھا میَے اکتھُ ن کتھنا جائی ۔۔
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ ॥

جوٗ تُدھُ بھاوئے سوئی آکھا تِلُ تیری وڈیائی =۳=
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ ॥੩॥
ایتے کوٗکر ہئو بیگانا بھئُکا اِسُ تن تائی =
ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥
بھگتِ ہیِنُ نانکُ جے ہوئِگا تا کھسمَے نائو ن جائی =۴=۱=
ਭਗਤਿ ਹੀਣੁ ਨਾਨਕੁ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥੪॥੧॥
بِلاولُ مہلا ۱ =
ਬਿਲਾਵਲੁ ਮਹਲਾ ੧ ॥
منُ منّدرُ تنُ ویس کلنّدرُ گھٹ ہی تیِرتھِ ناوا =
ਮਨੁ ਮੰਦਰੁ ਤਨੁ ਵੇਸ ਕਲ ਦਰੁ ਘਟ ਹੀ ਤੀਰਥਿ ਨਾਵਾ ॥
ایکُ سبدُ میرئے پرانِ بستُ ہَیے باہُڑِ جنمِ ن آوا =۱=
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥
منُ بیدھیا دئِیال سیتی میری مائی =
ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥
کئُنُ جانئَیے پیِر پرائی =
ਕਉਣੁ ਜਾਣੈ ਪੀਰ ਪਰਾਈ ॥
ہم ناہی چِنّت پرائی =۱= رہائو =
ਹਮ ਨਾਹੀ ਚਿੰਤ ਪਰਾਈ ॥੧॥ ਰਹਾਉ ॥
اگم اگوٗچر الکھ اپارا چِنّتا کرہُ ہماری =
ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥
جلِ تھلِ مہیئلِ بھرِپُرِ لیِنا گھٹِ گھٹِ جوٗتِ تُمھاری =۲=
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ ॥੨॥
سِکھ مِت سبھ بُدھ تُمھاری منّدِر چھاوا تیرے =
ਸਿਖ ਮਤਿ ਸਭ ਬੁਧਿ ਤੁਮ੍ਹਾਰੀ ਮੰਦਿਰ ਛਾਵਾ ਤੇਰੇ ॥
تُجھ بِنُ اورُ ن جانا میرے ساہِبا گُنْ گاوا نِت تیرے =۳=
ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥੩॥
جیِئ جنّت سبھِ سرنِ تُمھاری سرب چِنّت تُدھُ پاسے =
ਜੀਅ ਜੰਤ ਸਭਿ ਸਰਣਿ ਤੁਮ੍ਹਾਰੀ ਸਰਬ ਚਿੰਤ ਤੁਧੁ ਪਾਸੇ ॥
جوٗ تُدھُ بھاوئے سوئی چنّگا اِک نانک کی ارداسے =۴=۲=
ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥੪॥੨॥

بِلاولُ مہلا ۱ ॥
ਬਿਲਾਵਲੁ ਮਹਲਾ ੧ ॥
آپے سبدُ آپے نیِسانُ ॥
ਆਪੇ ਸਬਦੁ ਆਪੇ ਨੀਸਾਨੁ ॥
آپے سُرتا آپے جانُ ॥
ਆਪੇ ਸੁਰਤਾ ਆਪੇ ਜਾਨੁ ॥
آپے کرِ کرِ ویکھےَ تانُ ॥
ਆਪੇ ਕਰਿ ਕਰਿ ਵੇਖੈ ਤਾਣੁ ॥
توُ داتا نامُ پرواݨُ ॥۱॥
ਤੂ ਦਾਤਾ ਨਾਮੁ ਪਰਵਾਣੁ ॥੧॥

(Page 796) پنّا ۷۹۶

ایَسا نامُ نِرنّجن دیئو ॥
ਐਸਾ ਨਾਮੁ ਨਿਰੰਜਨ ਦੇਉ ॥
ہئو جاچِکُ توُ الکھ ابھیئو ॥۱॥ رہائو ॥
ਹਉ ਜਾਚਿਕੁ ਤੂ ਅਲਖ ਅਭੇਉ ॥੧॥ ਰਹਾਉ ॥
مائِیا موہُ دھرکٹی نارِ ॥
ਮਾਇਆ ਮੋਹੁ ਧਰਕਟੀ ਨਾਰਿ ॥
بھوُنّڈی کامݨِ کامݨِیارِ ॥
ਭੂੰਡੀ ਕਾਮਣਿ ਕਾਮਣਿਆਰਿ ॥
راجُ روُپُ جھوُٹھا دِن چارِ ॥
ਰਾਜੁ ਰੂਪੁ ਝੂਠਾ ਦਿਨ ਚਾਰਿ ॥
نامُ مِلےَ چانݨُ انّدھیارِ ॥۲॥
ਨਾਮੁ ਮਿਲੈ ਚਾਨਣੁ ਅੰਧਿਆਰਿ ॥੨॥
چکھِ چھوڈی سہسا نہی کوئے ॥
ਚਖਿ ਛੋਡੀ ਸਹਸਾ ਨਹੀ ਕੋਇ ॥
باپُ دِسےَ ویجاتِ ن ہوئے ॥
ਬਾਪੁ ਦਿਸੈ ਵੇਜਾਤਿ ਨ ਹੋਇ ॥
ایکے کئو ناہی بھئو کوئے ॥
ਏਕੇ ਕਉ ਨਾਹੀ ਭਉ ਕੋਇ ॥

کرتا کرے کراوئے سوئے ॥۳॥
ਕਰਤਾ ਕਰੇ ਕਰਾਵੈ ਸੋਇ ॥੩॥
سبد مُئے منُ من تے ماریا ॥
ਸਬਦਿ ਮੁਏ ਮਨੁ ਮਨ ਤੇ ਮਾਰਿਆ ॥
ٹھاک رہے منُ ساچیَے دھاریا ॥
ਠਾਕਿ ਰਹੇ ਮਨੁ ਸਾਚੈ ਧਾਰਿਆ ॥
اورُ ن سوُجھیَے گر کئو واریا ॥
ਅਵਰੁ ਨ ਸੂਝੈ ਗੁਰ ਕਉ ਵਾਰਿਆ ॥
نانک نام رتے نِستاریا ॥۴॥۳॥
ਨਾਨਕ ਨਾਮਿ ਰਤੇ ਨਿਸਤਾਰਿਆ ॥੪॥੩॥
بِلاولُ مہلا ۱ ॥
ਬਿਲਾਵਲੁ ਮਹਲਾ ੧ ॥
گر بچنی منُ سہج دِھیانے ॥
ਗੁਰ ਬਚਨੀ ਮਨੁ ਸਹਜ ਧਿਆਨੇ ॥
ہر کیَے رنّگ رتا منُ مانے ॥
ਹਰਿ ਕੈ ਰੰਗਿ ਰਤਾ ਮਨੁ ਮਾਨੇ ॥
منمکھ بھرم بھُلے بئُرانے ॥
ਮਨਮੁਖ ਭਰਮਿ ਭੁਲੇ ਬਉਰਾਨੇ ॥
ہر بِنُ کِئو رہیئیَے گر سبد پچھانے ॥۱॥
ਹਰਿ ਬਿਨੁ ਕਿਉ ਰਹੀਐ ਗੁਰ ਸਬਦਿ ਪਛਾਨੇ ॥੧॥
بِنُ درسن کیَسے جیِوئو میری مائی ॥
ਬਿਨੁ ਦਰਸਨ ਕੈਸੇ ਜੀਵਉ ਮੇਰੀ ਮਾਈ ॥
ہر بِنُ جیِئرا رہ ن سکیَے کِھنُ ستِگر بوُجھ بُجھائی ॥۱॥ رہائو ॥
ਹਰਿ ਬਿਨੁ ਜੀਅਰਾ ਰਹਿ ਨ ਸਕੈ ਖਿਨੁ ਸਤਿਗੁਰਿ ਬੂਝ ਬੁਝਾਈ ॥੧॥ ਰਹਾਉ ॥
میرا پربھُ بِسرئے ہئو مرئو دکھالی ॥
ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ ॥
سارس گِراس جپئو اپُنے ہر بھالی ॥
ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ ॥
سد بیَراگن ہر نامُ نِہالی ॥
ਸਦ ਬੈਰਾਗਨਿ ਹਰਿ ਨਾਮੁ ਨਿਹਾਲੀ ॥

اب جانے گرمکھ ہر نالی ॥۲॥
ਅਬ ਜਾਨੇ ਗੁਰਮੁਖਿ ਹਰਿ ਨਾਲੀ ॥੨॥
اکتھ کتھا کہیئیے گر بھائے ॥
ਅਕਥ ਕਥਾ ਕਹੀਐ ਗੁਰ ਭਾਇ ॥
پربھ اگم اگوچر دیئے دکھائے ॥
ਪ੍ਰਭੁ ਅਗਮ ਅਗੋਚਰੁ ਦੇਇ ਦਿਖਾਇ ॥
بن گر کرنی کیا کار کمائے ॥
ਬਿਨੁ ਗੁਰ ਕਰਣੀ ਕਿਆ ਕਾਰ ਕਮਾਇ ॥
ہئُمیے میٹ چلیے گر سبد سمائے ॥۳॥
ਹਉਮੈ ਮੇਟਿ ਚਲੈ ਗੁਰ ਸਬਦਿ ਸਮਾਇ ॥੩॥
منمکھ وچھڑئے کھوٹی راس ॥
ਮਨਮੁਖੁ ਵਿਛੁੜੈ ਖੋਟੀ ਰਾਸਿ ॥
گرمکھ نام ملیے ساباس ॥
ਗੁਰਮੁਖਿ ਨਾਮਿ ਮਿਲੈ ਸਾਬਾਸਿ ॥
ہر کرپا دھاری داسن داس ॥
ਹਰਿ ਕਿਰਪਾ ਧਾਰੀ ਦਾਸਨਿ ਦਾਸ ॥
جن نانک ہر نام دھن راس ॥۴॥۴॥
ਜਨ ਨਾਨਕ ਹਰਿ ਨਾਮ ਧਨੁ ਰਾਸਿ ॥੪॥੪॥
بلاول مہلا ۳ گھر ۱
ਬਿਲਾਵਲੁ ਮਹਲਾ ੩ ਘਰੁ ੧
اِکّ اونکار ستگر پرساد ॥
ੴ ਸਤਿਗੁਰ ਪ੍ਰਸਾਦਿ ॥
دھرگ دھرگ کھائیا دھرگ دھرگ سوئیا دھرگ دھرگ کاپڑ انگ چڑائیا ॥
ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ॥
دھرگ سریر کٹنب سہت سئو جت ہن کھسم ن پائیا ॥
ਧ੍ਰਿਗੁ ਸਰੀਰੁ ਕੁਟੰਬ ਸਹਿਤ ਸਿਉ ਜਿਤੁ ਹੁਣਿ ਖਸਮੁ ਨ ਪਾਇਆ ॥
پئُڑی چھڑکی پھر ہاتھ ن آوئے اہلا جنم گوائیا ॥۱॥
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥੧॥
دوُجا بھائو ن دیئی لو لاگن جن ہر کے چرن وسارے ॥
ਦੂਜਾ ਭਾਉ ਨ ਦੇਈ ਲਿਵ ਲਾਗਣਿ ਜਿਨਿ ਹਰਿ ਕੇ ਚਰਣ ਵਿਸਾਰੇ ॥

جگجیِون داتا جن سیوک تیرے ِتن کے تیَے دؤُکھ ِنوارے ॥ ا॥ رہائو ॥
ਜਗਜੀਵਨ ਦਾਤਾ ਜਨ ਸੇਵਕ ਤੇਰੇ ਤਿਨ ਕੇ ਤੈ ਦੂਖ ਨਿਵਾਰੇ ॥੧॥ ਰਹਾਉ ॥
توُ دِئیالُ دِئیاپِت داتا ِکیا ایہ جنّت وِچارے ॥
ਤੂ ਦਇਆਲੁ ਦਇਆਪਤਿ ਦਾਤਾ ਕਿਆ ਏਹਿ ਜੰਤ ਵਿਚਾਰੇ ॥
مُکت بنّدھ سبھ تُجھ تے ہوئے ایَسا آکھ وکھانْے ॥
ਮੁਕਤ ਬੰਧ ਸਭਿ ਤੁਝ ਤੇ ਹੋਏ ਐਸਾ ਆਖਿ ਵਖਾਣੇ ॥
گُرمُکھ ہووےَ سو مُکتُ کہیِئیَے منمُکھ بنّدھ وِچارے ॥ ۲॥
ਗੁਰਮੁਖਿ ਹੋਵੈ ਸੋ ਮੁਕਤੁ ਕਹੀਐ ਮਨਮੁਖ ਬੰਧ ਵਿਚਾਰੇ ॥੨॥
سو جنُ مُکتُ ِجسُ ایک ِلو لاگی سدا رہیَے ہرِ نالے ॥
ਸੋ ਜਨੁ ਮੁਕਤੁ ਜਿਸੁ ਏਕ ਲਿਵ ਲਾਗੀ ਸਦਾ ਰਹੈ ਹਰਿ ਨਾਲੇ ॥
ِتن کی گہنْ گِت کہی ن جائی سچیَے آپ سوارے ॥
ਤਿਨ ਕੀ ਗਹਣ ਗਤਿ ਕਹੀ ਨ ਜਾਈ ਸਚੈ ਆਪਿ ਸਵਾਰੇ ॥

(Page 797) ۷۹۷ پنّنا

بھرِم بھُلانْے ِس منمُکھ کہیِئہِ نا اُروارِ ن پارے ॥ ۳॥
ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ ਨਾ ਉਰਵਾਰਿ ਨ ਪਾਰੇ ॥੩॥
ِجس نو ندرِ کرے سوئی جنُ پائے گُر کا سبدُ سمہالے ॥
ਜਿਸ ਨੋ ਨਦਰਿ ਕਰੇ ਸੋਈ ਜਨੁ ਪਾਏ ਗੁਰ ਕਾ ਸਬਦੁ ਸਮ੍ਹਾਲੇ ॥
ہرِ جن مائِیا ماہِ ِنستارے ॥
ਹਰਿ ਜਨ ਮਾਇਆ ਮਾਹਿ ਨਿਸਤਾਰੇ ॥
نانک بھاگُ ہووےَ ِجسُ مستکِ کالہِ مارِ ِبدارے ॥ ۴॥ ا॥
ਨਾਨਕ ਭਾਗੁ ਹੋਵੈ ਜਿਸੁ ਮਸਤਕਿ ਕਾਲਹਿ ਮਾਰਿ ਬਿਦਾਰੇ ॥੪॥੧॥
ِبلاولُ مہلا ۳ ॥
ਬਿਲਾਵਲੁ ਮਹਲਾ ੩ ॥
اتُلُ ِکئو تولِیا جائے ॥
ਅਤੁਲੁ ਕਿਉ ਤੋਲਿਆ ਜਾਇ ॥
دوُجا ہوئے ت سوجھی پائے ॥
ਦੂਜਾ ਹੋਇ ਤ ਸੋਝੀ ਪਾਇ ॥
ِتس تے دوُجا ناہی کوئے ॥
ਤਿਸ ਤੇ ਦੂਜਾ ਨਾਹੀ ਕੋਇ ॥

ِتس دی کیِمت ِککُو ہوئِے ॥۱॥
ਤਿਸ ਦੀ ਕੀਮਤਿ ਕਿਕੁ ਹੋਇ ॥੧॥
گُر پرسادِ وسَیے مِن آئِے ॥
ਗੁਰ ਪਰਸਾਦਿ ਵਸੈ ਮਨਿ ਆਇ ॥
تا کۄ جانَیے دُبِدھا جائِے ॥۱॥ رہائۄ ॥
ਤਾ ਕੋ ਜਾਣੈ ਦੁਬਿਧਾ ਜਾਇ ॥੧॥ ਰਹਾਉ ॥
آپِ سراپھُ کسوٹی لائِے ॥
ਆਪਿ ਸਰਾਫੁ ਕਸਵਟੀ ਲਾਏ ॥
آپے پرکھے آپِ چلائِے ॥
ਆਪੇ ਪਰਖੇ ਆਪਿ ਚਲਾਏ ॥
آپے تۄلے پۄُرا ہوئِے ॥
ਆਪੇ ਤੋਲੇ ਪੂਰਾ ਹੋਇ ॥
آپے جانَیے ایکۄ سوئِے ॥۲॥
ਆਪੇ ਜਾਣੈ ਏਕੋ ਸੋਇ ॥੨॥
مائِیا کا رۄُپُ سبھُ ِتس تے ہوئِے ॥
ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ ॥
ِجس نۄ میلے سُ ِنرملُ ہوئِے ॥
ਜਿਸ ਨੋ ਮੇਲੇ ਸੁ ਨਿਰਮਲੁ ਹੋਇ ॥
ِجس نۄ لائِے لگَیے ِتسُ آئِے ॥
ਜਿਸ ਨੋ ਲਾਏ ਲਗੈ ਤਿਸੁ ਆਇ ॥
سبھُ سچُ ِدکھالے تا سچِ سمائِے ॥۳॥
ਸਭੁ ਸਚੁ ਦਿਖਾਲੇ ਤਾ ਸਚਿ ਸਮਾਇ ॥੩॥
آپے ِلو دھاتُ ہَیے آپے ॥
ਆਪੇ ਲਿਵ ਧਾਤੁ ਹੈ ਆਪੇ ॥
آپِ بُجھائِے آپے جاپے ॥
ਆਪਿ ਬੁਝਾਏ ਆਪੇ ਜਾਪੇ ॥
آپے ستِگُرُ سبدُ ہَیے آپے ॥
ਆਪੇ ਸਤਿਗੁਰੁ ਸਬਦੁ ਹੈ ਆਪੇ ॥
نانک آکھِ سُݨائِے آپے ॥۴॥۲॥
ਨਾਨਕ ਆਖਿ ਸੁਣਾਏ ਆਪੇ ॥੪॥੨॥

بِلاولُ مہلا ۳ ॥
ਬਿਲਾਵਲੁ ਮਹਲਾ ੩ ॥
ساہِب تے سیوکُ سیو ساہِب تے کِیا کو کہیَے بہانا ॥
ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ ॥
ایَسا اِکُ تیرا کھیلُ بنِیا ہیَے سبھ مہِ ایکُ سمانا ॥۱॥
ਐਸਾ ਇਕੁ ਤੇਰਾ ਖੇਲੁ ਬਨਿਆ ਹੈ ਸਭ ਮਹਿ ਏਕੁ ਸਮਾਨਾ ॥੧॥
ستِگُرِ پرچیَے ہرِ نامِ سمانا ॥
ਸਤਿਗੁਰਿ ਪਰਚੈ ਹਰਿ ਨਾਮਿ ਸਮਾਨਾ ॥
جِسُ کرمُ ہووَے سو ستِگُرُ پائے اندِنُ لاگیَے سہج دِھیانا ॥۱॥ رہائو ॥
ਜਿਸੁ ਕਰਮੁ ਹੋਵੈ ਸੋ ਸਤਿਗੁਰੁ ਪਾਏ ਅਨਦਿਨੁ ਲਾਗੈ ਸਹਜ ਧਿਆਨਾ ॥੧॥ ਰਹਾਉ ॥
کِیا کوئی تیری سیوا کرے کِیا کو کرے ابھِمانا ॥
ਕਿਆ ਕੋਈ ਤੇਰੀ ਸੇਵਾ ਕਰੇ ਕਿਆ ਕੋ ਕਰੇ ਅਭਿਮਾਨਾ ॥
جب اپُنی جوتِ کھِںّچہِ توُ سُیامی تب کوئی کرئُ دِکھا وکھِیانا ॥۲॥
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥੨॥
آپے گُرُ چیلا ہیَے آپے آپے گُنی نِدھانا ॥
ਆਪੇ ਗੁਰੁ ਚੇਲਾ ਹੈ ਆਪੇ ਆਪੇ ਗੁਣੀ ਨਿਧਾਨਾ ॥
جِئُ آپِ چلائے تِوَے کوئی چالیَے جِئُ ہرِ بھاوَے بھگوانا ॥۳॥
ਜਿਉ ਆਪਿ ਚਲਾਏ ਤਿਵੈ ਕੋਈ ਚਾਲੈ ਜਿਉ ਹਰਿ ਭਾਵੈ ਭਗਵਾਨਾ ॥੩॥
کہت نانکُ توُ ساچا ساہِبُ کئُنُ جانَیے تیرے کاماں ॥
ਕਹਤ ਨਾਨਕੁ ਤੂ ਸਾਚਾ ਸਾਹਿਬੁ ਕਉਣੁ ਜਾਣੈ ਤੇਰੇ ਕਾਮਾਂ ॥
اِکنا گھر مہِ دے وڈِیائی اِکِ بھرمِ بھوہِ ابھِمانا ॥۴॥۳॥
ਇਕਨਾ ਘਰ ਮਹਿ ਦੇ ਵਡਿਆਈ ਇਕਿ ਭਰਮਿ ਭਵਹਿ ਅਭਿਮਾਨਾ ॥੪॥੩॥
بِلاولُ مہلا ۳ ॥
ਬਿਲਾਵਲੁ ਮਹਲਾ ੩ ॥
پوُرا تھاٹُ بنائِیا پوُرَے ویکھہُ ایک سمانا ॥
ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥
اِسُ پرپنّچ مہِ ساچے نام کی وڈِیائی متُ کو دھرہُ گُمانا ॥۱॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥
ستِگُر کی جِس نو متِ آوَے سو ستِگُر ماہِ سمانا ॥
ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥

اِہ بانٔی جو جیئہُ جانٔییَے ,تس ُانّتر روئے ہر ناما ॥۱॥ رہائو ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ ਰਹਾਉ ॥
چہُ جگا کا ہُنِ ,نبیڑا نر منکھا نو ایکُ ,ندھانا ॥
ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
جتُ سنّجم تیِرتھ اوُنا جگا کا دھرمُ ہیَے کِل مہِ کیِرت ہر ناما ॥۲॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥
جگِ جگِ آپو آپنٔا دھرمُ ہیَے سوُدھ دیکھہُ بید پرُانا ॥
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥
گرُمکھِ ,جنی ,دھیائِیا ہر ہر جگِ تے پوُرے پروانا ॥۳॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥



کہت نانکُ سچے ,سئو پریِت لائے چوُکیَے منِ ابھمانا ॥
ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥
کہت سُنت سبھے سکھ پاوہِ مانت پاہِ ,ندھانا ॥۴॥۴॥
ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੪॥
,بلاولُ مہلا ۳ ॥
ਬਿਲਾਵਲੁ ਮਹਲਾ ੩ ॥
گرُمکھِ پریِت ,جس نو آپے لائے ॥
ਗੁਰਮੁਖਿ ਪ੍ਰੀਤਿ ਜਿਸ ਨੋ ਆਪੇ ਲਾਏ ॥
,تتُ گھرِ ,بلاولُ گر سبد سُہائے ॥
ਤਿਤੁ ਘਰਿ ਬਿਲਾਵਲੁ ਗੁਰ ਸਬਦਿ ਸੁਹਾਏ ॥
منّگلُ ناری گاوہِ آئے ॥
ਮੰਗਲੁ ਨਾਰੀ ਗਾਵਹਿ ਆਏ ॥
,مل پریِتم سدا سکھُ پائے ॥۱॥
ਮਿਲਿ ਪ੍ਰੀਤਮ ਸਦਾ ਸੁਖੁ ਪਾਏ ॥੧॥
ہئو ,تن بلہارےَ ,جن چیِنہے ہر منّن وسائے ॥
ਹਉ ਤਿਨ ਬਲਿਹਾਰੈ ਜਿਨ੍ਹ ਹਰਿ ਮੰਨਿ ਵਸਾਏ ॥
ہر جن کئو ,ملیا سکھُ پائیِئیَے ہر گنٔ گاوےَ سہج سُبھائے ॥۱॥ رہائو ॥
ਹਰਿ ਜਨ ਕਉ ਮਿਲਿਆ ਸੁਖੁ ਪਾਈਐ ਹਰਿ ਗੁਣ ਗਾਵੈ ਸਹਜਿ ਸੁਭਾਏ ॥੧॥ ਰਹਾਉ ॥

سدا رنگ راتے تیرےٰ چائے ॥
ਸਦਾ ਰੰਗਿ ਰਾਤੇ ਤੇਰੈ ਚਾਏ ॥
ہر جیئو آپ وسیَے مَن آئے ॥
ਹਰਿ ਜੀਉ ਆਪਿ ਵਸੈ ਮਨਿ ਆਏ ॥
آپے سوبھا سد ہی پائے ॥
ਆਪੇ ਸੋਭਾ ਸਦ ਹੀ ਪਾਏ ॥
گرمُکھ میلیَے میل مِلائے ॥۲॥
ਗੁਰਮੁਖਿ ਮੇਲੈ ਮੇਲਿ ਮਿਲਾਏ ॥੨॥
گرمُکھ راتے سبد رنگائے ॥
ਗੁਰਮੁਖਿ ਰਾਤੇ ਸਬਦਿ ਰੰਗਾਏ ॥
نِج گھر واسا ہر گُن گائے ॥
ਨਿਜ ਘਰਿ ਵਾਸਾ ਹਰਿ ਗੁਣ ਗਾਏ ॥
رنگ چلوُلیَے ہر رس بھائے ॥
ਰੰਗਿ ਚਲੂਲੈ ਹਰਿ ਰਸਿ ਭਾਏ ॥
اِہُ رنگُ کدے ن اُترئے ساچ سمائے ॥۳॥
ਇਹੁ ਰੰਗੁ ਕਦੇ ਨ ਉਤਰੈ ਸਾਚਿ ਸਮਾਏ ॥੩॥
انّتر سبدُ مِٹیا اگیانُ انّدھیرا ॥
ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ ॥
ستگُر گیانُ مِلیا پریتمُ میرا ॥
ਸਤਿਗੁਰ ਗਿਆਨੁ ਮਿਲਿਆ ਪ੍ਰੀਤਮੁ ਮੇਰਾ ॥
جو سچ راتے تِن بہُڑ ن پھیرا ॥
ਜੋ ਸਚਿ ਰਾਤੇ ਤਿਨ ਬਹੁੜਿ ਨ ਫੇਰਾ ॥
نانک نامُ درڑائے پوُرا گُرُ میرا ॥۴॥۵॥
ਨਾਨਕ ਨਾਮੁ ਦ੍ਰਿੜਾਏ ਪੂਰਾ ਗੁਰੁ ਮੇਰਾ ॥੪॥੫॥
بِلاولُ مہلا ۳ ॥
ਬਿਲਾਵਲੁ ਮਹਲਾ ੩ ॥
پوُرے گُر تے وڈیائی پائی ॥
ਪੂਰੇ ਗੁਰ ਤੇ ਵਡਿਆਈ ਪਾਈ ॥
اچِنّت نامُ وسیا مَن آئی ॥
ਅਚਿੰਤ ਨਾਮੁ ਵਸਿਆ ਮਨਿ ਆਈ ॥

ہئُمیَے مائِیا سبد جلائی ॥
ਹਉਮੈ ਮਾਇਆ ਸਬਦਿ ਜਲਾਈ ॥
در ساچیَے گُر تے سوبھا پائی ॥۱॥
ਦਰਿ ਸਾਚੈ ਗੁਰ ਤੇ ਸੋਭਾ ਪਾਈ ॥੧॥
جگدیِس سیوئُ میَے اورُ ن کاجا ॥
ਜਗਦੀਸ ਸੇਵਉ ਮੈ ਅਵਰੁ ਨ ਕਾਜਾ ॥
اندِنُ اندُ ہوۄےَ من میرےَ گُرمُکھ ماگئُ تیرا نامُ نِواجا ॥۱॥ رہائُ ॥
ਅਨਦਿਨੁ ਅਨਦੁ ਹੋਵੈ ਮਨਿ ਮੇਰੈ ਗੁਰਮੁਖਿ ਮਾਗਉ ਤੇਰਾ ਨਾਮੁ ਨਿਵਾਜਾ ॥੧॥ ਰਹਾਉ ॥
من کی پرتیِت من تے پائی ॥
ਮਨ ਕੀ ਪਰਤੀਤਿ ਮਨ ਤੇ ਪਾਈ ॥
پۄُرے گُر تے سبد بُجھائی ॥
ਪੂਰੇ ਗੁਰ ਤੇ ਸਬਦਿ ਬੁਝਾਈ ॥
جیِون مرنُ کو سمسر ویکھیَے ॥
ਜੀਵਣ ਮਰਣੁ ਕੋ ਸਮਸਰਿ ਵੇਖੈ ॥
بہُڑِ ن مرےَ نا جمُ پیکھیَے ॥۲॥
ਬਹੁੜਿ ਨ ਮਰੈ ਨਾ ਜਮੁ ਪੇਖੈ ॥੨॥
گھر ہی مہِ سبھِ کوٹ نِدھان ॥
ਘਰ ਹੀ ਮਹਿ ਸਭਿ ਕੋਟ ਨਿਧਾਨ ॥
ستِگُرِ دِکھائے گئِیا ابھِمانُ ॥
ਸਤਿਗੁਰਿ ਦਿਖਾਏ ਗਇਆ ਅਭਿਮਾਨੁ ॥
سد ہی لاگا سہجِ دھِیان ॥
ਸਦ ਹੀ ਲਾਗਾ ਸਹਜਿ ਧਿਆਨ ॥
اندِنُ گاۄےَ ایکو نام ॥۳॥
ਅਨਦਿਨੁ ਗਾਵੈ ਏਕੋ ਨਾਮ ॥੩॥
اِسُ جُگ مہِ وڈِیائی پائی ॥
ਇਸੁ ਜੁਗ ਮਹਿ ਵਡਿਆਈ ਪਾਈ ॥
پۄُرے گُر تے نامُ دھِیائی ॥
ਪੂਰੇ ਗੁਰ ਤੇ ਨਾਮੁ ਧਿਆਈ ॥
جہ دیکھا تہ رہِیا سمائی ॥
ਜਹ ਦੇਖਾ ਤਹ ਰਹਿਆ ਸਮਾਈ ॥

سدا سکھداتا کیِمت نہی پائی ॥4॥
ਸਦਾ ਸੁਖਦਾਤਾ ਕੀਮਤਿ ਨਹੀ ਪਾਈ ॥੪॥
پۄُرےَ بھاگِ گُرُ پۄُرا پائِیا ॥
ਪੂਰੈ ਭਾਗਿ ਗੁਰੁ ਪੂਰਾ ਪਾਇਆ ॥
انّترِ نامُ نِدھانُ دِکھائِیا ॥
ਅੰਤਰਿ ਨਾਮੁ ਨਿਧਾਨੁ ਦਿਖਾਇਆ ॥
گُر کا سبدُ اتِ میِٹھا لائِیا ॥
ਗੁਰ ਕਾ ਸਬਦੁ ਅਤਿ ਮੀਠਾ ਲਾਇਆ ॥
نانک ت٘رِسن بُجھی منِ تنِ سُکھُ پائِیا ॥5॥6॥4॥6॥10॥
ਨਾਨਕ ਤ੍ਰਿਸਨ ਬੁਝੀ ਮਨਿ ਤਨਿ ਸੁਖੁ ਪਾਇਆ ॥੫॥੬॥੪॥੬॥੧੦॥
راگُ بِلاولُ مہلا 4 گھرُ 3
ਰਾਗੁ ਬਿਲਾਵਲੁ ਮਹਲਾ ੪ ਘਰੁ ੩
اِکّ اونّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
اُدم متِ پ٘ربھ انّترجامی جِئُ پ٘ریرے تِئُ کرنا ॥
ਉਦਮ ਮਤਿ ਪ੍ਰਭ ਅੰਤਰਜਾਮੀ ਜਿਉ ਪ੍ਰੇਰੇ ਤਿਉ ਕਰਨਾ ॥
جِئُ نٹوُیا تنّتُ وجائے تنّتی تِئُ واجہِ جنّت جنا ॥1॥
ਜਿਉ ਨਟੂਆ ਤੰਤੁ ਵਜਾਏ ਤੰਤੀ ਤਿਉ ਵਾਜਹਿ ਜੰਤ ਜਨਾ ॥੧॥



جپِ من رام نامُ رسنا ॥
ਜਪਿ ਮਨ ਰਾਮ ਨਾਮੁ ਰਸਨਾ ॥
مستکِ لِکھت لِکھے گُرُ پائِیا ہرِ ہِردےَ ہرِ بسنا ॥1॥ رہائُ ॥
ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ ॥੧॥ ਰਹਾਉ ॥
مائِیا گِرستِ بھ٘رمتُ ہےَ پ٘رانی رکھِ لیوہُ جنُ اپنا ॥
ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ ॥
جِئُ پ٘رہِلادُ ہرناکھسِ گ٘رسِئو ہرِ راکھِئو ہرِ سرنا ॥2॥
ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ ॥੨॥
کون کون کی گتِ مِتِ کہیِئےَ ہرِ کیِئے پتت پونّنا ॥
ਕਵਨ ਕਵਨ ਕੀ ਗਤਿ ਮਿਤਿ ਕਹੀਐ ਹਰਿ ਕੀਏ ਪਤਿਤ ਪਵੰਨਾ ॥

اۇہُ ڈھۏوۓ ڈھۏر ہاتھ چمُ چمرے ہر اُدھرئو پرئو سرنا = ۳ =
ਓਹੁ ਢੋਵੈ ਢੋਰ ਹਾਥਿ ਚਮੁ ਚਮਰੇ ਹਰਿ ਉਧਰਿਓ ਪਰਿਓ ਸਰਨਾ ॥੩॥
پربھ دین دئیال بھگت بھو تارن ہم پاپی راکھُ پپنا =
ਪ੍ਰਭ ਦੀਨ ਦਇਆਲ ਭਗਤ ਭਵ ਤਾਰਨ ਹਮ ਪਾਪੀ ਰਾਖੁ ਪਪਨਾ ॥
ہر داسن داس داس ہم کریٔہُ جن نانک داس داسنّنا = ۴ = ۱ =
ਹਰਿ ਦਾਸਨ ਦਾਸ ਦਾਸ ਹਮ ਕਰੀਅਹੁ ਜਨ ਨਾਨਕ ਦਾਸ ਦਾਸੰਨਾ ॥੪॥੧॥
بلاولُ مہلا ۴ =
ਬਿਲਾਵਲੁ ਮਹਲਾ ੪ ॥
ہم مۇرکھ مگدھ اگیان متی سرݨاگت پُرکھ اجنما =
ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ ॥
کر کرپا رکھ لیوہُ میرے ٹھاکُر ہم پاتھر ہین اکرما = ۱ =
ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ ॥੧॥
میرے من بھجُ رام نامیَے راما =
ਮੇਰੇ ਮਨ ਭਜੁ ਰਾਮ ਨਾਮੈ ਰਾਮਾ ॥
گُرمت ہر رسُ پائیئیَے ہۏر تیاگہُ نہپھل کاما = ۱ = رہائو =
ਗੁਰਮਤਿ ਹਰਿ ਰਸੁ ਪਾਈਐ ਹੋਰਿ ਤਿਆਗਹੁ ਨਿਹਫਲ ਕਾਮਾ ॥੧॥ ਰਹਾਉ ॥
ہر جن سیوک سے ہر تارے ہم نرگن راکھُ اُپما =
ਹਰਿ ਜਨ ਸੇਵਕ ਸੇ ਹਰਿ ਤਾਰੇ ਹਮ ਨਿਰਗੁਨ ਰਾਖੁ ਉਪਮਾ ॥
تُجھ بنُ اورُ ن کۏئی میرے ٹھاکُر ہر جپیئیَے وڈے کرنّما = ۲ =
ਤੁਝ ਬਿਨੁ ਅਵਰੁ ਨ ਕੋਈ ਮੇਰੇ ਠਾਕੁਰ ਹਰਿ ਜਪੀਐ ਵਡੇ ਕਰੰਮਾ ॥੨॥
نامہین دھرگُ جیوتے تن وڈ دۇکھ سہنّما =
ਨਾਮਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ ॥
اۇئے پھر پھر جۏن بھوائیٔہ منّدبھاگی مۇڑ اکرما = ۳ =
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ ॥੩॥
ہر جن نامُ ادھارُ ہیَے دھُر پۇرب لکھے وڈ کرما =
ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ ॥
گُر ستگُر نامُ درڑائیا جن نانک سپھلُ جننّما = ۴ = ۲ =
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨ ਮਾ ॥੪॥੨॥
بلاولُ مہلا ۴ =
ਬਿਲਾਵਲੁ ਮਹਲਾ ੪ ॥

ہمرا چِتُ لُبھت موہِ بِکھیا بہُ دُرمت میَلُ بھرا ॥
ਹਮਰਾ ਚਿਤੁ ਲੁਭਤ ਮੋਹਿ ਬਿਖਿਆ ਬਹੁ ਦੁਰਮਤਿ ਮੈਲੁ ਭਰਾ ॥
تُمچھیِنھےری سیوا کرِ ن سکہ پربھ ہم کِئُ کرِ مُگدھ ترا ॥۱॥
ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ ਹਮ ਕਿਉ ਕਰਿ ਮੁਗਧ ਤਰਾ ॥੧॥
میرے من جپِ نرہر نامُ نرہرا ॥
ਮੇਰੇ ਮਨ ਜਪਿ ਨਰਹਰ ਨਾਮੁ ਨਰਹਰਾ ॥
جن اوُپرِ کِرپا پربھِ دھاری مِلِ ستِگُر پارِ پرا ॥۱॥ رہائُ ॥
ਜਨ ਊਪਰਿ ਕਿਰਪਾ ਪ੍ਰਭਿ ਧਾਰੀ ਮਿਲਿ ਸਤਿਗੁਰ ਪਾਰਿ ਪਰਾ ॥੧॥ ਰਹਾਉ ॥
ہمرے پِتا ٹھاکُر پربھ سُیامی ہرِ دیہُ متی جسُ کرا ॥
ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ ਕਰਾ ॥
تُمچھیِنھےرےَ سنّگِ لگے سے اُدھرے جِئُ سنّگِ کاسٹ لوہ ترا ॥۲॥
ਤੁਮ੍ਰੈ ਸੰਗਿ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ ॥੨॥
ساکت نر ہوچھی مت مدھم جِن چھیِنھے ہرِ ہرِ سیو ن کرا ॥
ਸਾਕਤ ਨਰ ਹੋਛੀ ਮਤਿ ਮਧਿਮ ਜਿਨ੍ ਹਰਿ ਹਰਿ ਸੇਵ ਨ ਕਰਾ ॥
تے نر بھاگہیِن دُہچاری اوِءِ جنمِ مُئے پھِرِ مرا ॥۳॥
ਤੇ ਨਰ ਭਾਗਹੀਨ ਦੁਹਚਾਰੀ ਓਇ ਜਨਮਿ ਮੁਏ ਫਿਰਿ ਮਰਾ ॥੩॥
جِن کئُ تُمچھیِنھے ہرِ میلہُ سُیامی تے نچھیِنھےائِے سنّتوکھ گُر سرا ॥
ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਾਏ ਸੰਤੋਖ ਗੁਰ ਸਰਾ ॥
دُرمت میَلُ گئی ہرِ بھجِیا جن نانک پارِ پرا ॥۴॥۳॥
ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥੪॥੩॥
بِلاولُ مہلا ۴ ॥
ਬਿਲਾਵਲੁ ਮਹਲਾ ੪ ॥
آوہُ سنّت مِلہُ میرے بھائی مِلِ ہرِ ہرِ کتھا کرہُ ॥
ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥
ہرِ ہرِ نامُ بوہِتھُ ہےَ کلجُگِ کھیوٹُ گُر سبدِ ترہُ ॥۱॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥
میرے من ہرِ گُن ہرِ اُچرہُ ॥
ਮੇਰੇ ਮਨ ਹਰਿ ਗੁਣ ਹਰਿ ਉਚਰਹੁ ॥
مستکِ لِکھت لِکھے گُن گائے مِلِ سنّگتِ پارِ پرہُ ॥۱॥ رہائُ ॥
ਮਸਤਕਿ ਲਿਖਤ ਲਿਖੇ ਗੁਨ ਗਾਏ ਮਿਲਿ ਸੰਗਤਿ ਪਾਰਿ ਪਰਹੁ ॥੧॥ ਰਹਾਉ ॥

کائِیا نگر مہِ رام رسُ اُوتمُ کِئو پائیِئیَے اُپدیسُ جن کرہُ ॥
ਕਾਇਆ ਨਗਰ ਮਹਿ ਰਾਮ ਰਸੁ ਊਤਮੁ ਕਿਉ ਪਾਈਐ ਉਪਦੇਸੁ ਜਨ ਕਰਹੁ ॥
ستِگُرُ سیوِ سپھل ہرِ درسنُ مِلِ انّمرِتُ ہرِ رسُ پیئہُ ॥۲॥
ਸਤਿਗੁਰੁ ਸੇਵਿ ਸਫਲ ਹਰਿ ਦਰਸਨੁ ਮਿਲਿ ਅੰਮ੍ਰਿਤੁ ਹਰਿ ਰਸੁ ਪੀਅਹੁ ॥੨॥
ہرِ ہرِ نامُ انّمرِتُ ہرِ میِٹھا ہرِ سنّتہُ چاکھِ دِکھہُ ॥
ਹਰਿ ਹਰਿ ਨਾਮੁ ਅੰਮ੍ਰਿਤੁ ਹਰਿ ਮੀਠਾ ਹਰਿ ਸੰਤਹੁ ਚਾਖਿ ਦਿਖਹੁ ॥
گُرمتِ ہرِ رسُ میِٹھا لاگا تِن بِسرے سبھِ بِکھ رسہُ ॥۳॥
ਗੁਰਮਤਿ ਹਰਿ ਰਸੁ ਮੀਠਾ ਲਾਗਾ ਤਿਨ ਬਿਸਰੇ ਸਭਿ ਬਿਖ ਰਸਹੁ ॥੩॥
رام نامُ رسُ رام رسائِنُ ہرِ سیوہُ سنّت جنہُ ॥
ਰਾਮ ਨਾਮੁ ਰਸੁ ਰਾਮ ਰਸਾਇਣੁ ਹਰਿ ਸੇਵਹੁ ਸੰਤ ਜਨਹੁ ॥
چارِ پدارتھ چارے پائے گُرمتِ نانک ہرِ بھجہُ ॥۴॥۴॥
ਚਾਰਿ ਪਦਾਰਥ ਚਾਰੇ ਪਾਏ ਗੁਰਮਤਿ ਨਾਨਕ ਹਰਿ ਭਜਹੁ ॥੪॥੪॥
بِلاولُ مہلا ۴ ॥
ਬਿਲਾਵਲੁ ਮਹਲਾ ੪ ॥
کھتری براہمنُ سوُدُ ویَسُ کو جاپےَ ہرِ منّترُ جپیَنی ॥
ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ  ਜਪੈਨੀ ॥
گُرُ ستِگُرُ پارب٘رہمُ کرِ پوُجہُ نِت سیوہُ دِنسُ سبھ ریَنی ॥۱॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ ॥੧॥
ہرِ جن دیکھہُ ستِگُرُ نیَنی ॥
ਹਰਿ ਜਨ ਦੇਖਹੁ ਸਤਿਗੁਰੁ ਨੈਨੀ ॥
جو اِچھہُ سوئی پھلُ پاوہُ ہرِ بولہُ گُرمتِ بیَنی ॥۱॥ رہاءُ ॥
ਜੋ ਇਛਹੁ ਸੋਈ ਫਲੁ ਪਾਵਹੁ ਹਰਿ ਬੋਲਹੁ ਗੁਰਮਤਿ ਬੈਨੀ ॥੧॥ ਰਹਾਉ ॥
انِک اُپاو چِتوِیئہِ بہُتیرے سا ہوۄےَ جِ بات ہوۄیَنی ॥
ਅਨਿਕ ਉਪਾਵ ਚਿਤਵੀਅਹਿ ਬਹੁਤੇਰੇ ਸਾ ਹੋਵੈ ਜਿ ਬਾਤ ਹੋਵੈਨੀ ॥
اپنا بھلا سبھُ کوئی باچھےَ سو کرے جِ میرےَ چِتِ ن چِتیَنی ॥۲॥
ਅਪਨਾ ਭਲਾ ਸਭੁ ਕੋਈ ਬਾਛੈ ਸੋ ਕਰੇ ਜਿ ਮੇਰੈ ਚਿਤਿ ਨ ਚਿਤੈਨੀ ॥੨॥
من کی متِ تِیاگہُ ہرِ جن ایہا بات کٹھیَنی ॥
ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ ॥

انِدنُ ہرِ ہرِ نامُ دھیاوہُ گر ستِگُر کی متِ لیَنی ॥۳॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ ॥੩॥
متِ سُمتِ تیرےَ وسِ سُیامی ہم جنّت توُ پُرکھُ جنّتیَنی ॥
ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ ॥
جن نانک کے پربھ کرتے سُیامی جِئُ بھاوےَ تِوےَ بُلیَنی ॥۴॥۵॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ ॥੪॥੫॥
بِلاولُ مہلا ۴ ॥
ਬਿਲਾਵਲੁ ਮਹਲਾ ੪ ॥
اند موُلُ دِھیائِئُ پُرکھوتمُ انِدنُ اند انّدے ॥
ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨ ਦੇ ॥
دھرم رائِ کی کانِ چُکائی سبھِ چوُکے جم کے چھنّدے ॥۱॥
ਧਰਮ ਰਾਇ ਕੀ ਕਾਨਿ ਚੁਕਾਈ ਸਭਿ ਚੂਕੇ ਜਮ ਕੇ ਛੰਦੇ ॥੧॥
جپِ من ہرِ ہرِ نامُ گوبِنّدے ॥
ਜਪਿ ਮਨ ਹਰਿ ਹਰਿ ਨਾਮੁ ਗੋਬਿੰਦੇ ॥
وڈبھاگی گُرُ ستِگُرُ پائِیا گُن گائے پرماننّدے ॥۱॥ رہائُ ॥
ਵਡਭਾਗੀ ਗੁਰੁ ਸਤਿਗੁਰੁ ਪਾਇਆ ਗੁਣ ਗਾਏ ਪਰਮਾਨ ਦੇ ॥੧॥ ਰਹਾਉ ॥
ساکت موُڑ مائِیا کے بدھِک وِچِ مائِیا پھِرہِ پھِرنّدے ॥
ਸਾਕਤ ਮੂੜ ਮਾਇਆ ਕੇ ਬਧਿਕ ਵਿਚਿ ਮਾਇਆ ਫਿਰਹਿ ਫਿਰੰਦੇ ॥
ترِسنا جلت کِرت کے بادھے جِئُ تیلی بلد بھونّدے ॥۲॥
ਤ੍ਰਿਸਨਾ ਜਲਤ ਕਿਰਤ ਕੇ ਬਾਧੇ ਜਿਉ ਤੇਲੀ ਬਲਦ ਭਵੰਦੇ ॥੨॥
گُرمُکھِ سیو لگے سے اُدھرے وڈبھاگی سیو کرنّدے ॥
ਗੁਰਮੁਖਿ ਸੇਵ ਲਗੇ ਸੇ ਉਧਰੇ ਵਡਭਾਗੀ ਸੇਵ ਕਰੰਦੇ ॥
جِن ہرِ جپِیا تِن پھلُ پائِیا سبھِ توُٹے مائِیا پھنّدے ॥۳॥
ਜਿਨ ਹਰਿ ਜਪਿਆ ਤਿਨ ਫਲੁ ਪਾਇਆ ਸਭਿ ਤੂਟੇ ਮਾਇਆ ਫੰਦੇ ॥੩॥
آپے ٹھاکُرُ آپے سیوکُ سبھُ آپے آپِ گووِنّدے ॥
ਆਪੇ ਠਾਕੁਰੁ ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥
جن نانک آپے آپِ سبھُ ورتےَ جِئُ راکھےَ تِوےَ رہنّدے ॥۴॥۶॥
ਜਨ ਨਾਨਕ ਆਪੇ ਆਪਿ ਸਭੁ ਵਰਤੈ ਜਿਉ ਰਾਖੈ ਤਿਵੈ ਰਹੰਦੇ ॥੪॥੬॥
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

راگُ بِلاولُ مہلا ۴ پڑتال گھرُ ۳۱ ॥

ਰਾਗੁ ਬਿਲਾਵਲੁ ਮਹਲਾ ੪ ਪੜਤਾਲ ਘਰੁ ੧੩ ॥

بۄلہُ بھئِیا رام نامُ پتِت پاونۄ ॥

ਬੋਲਹੁ ਭਈਆ ਰਾਮ ਨਾਮੁ ਪਤਿਤ ਪਾਵਨੋ ॥

ہرِ سنّت بھگت تارنۄ ॥

ਹਰਿ ਸੰਤ ਭਗਤ ਤਾਰਨੋ ॥



ہرِ بھرِپُرے رہِیا ॥

ਹਰਿ ਭਰਿਪੁਰੇ ਰਹਿਆ ॥

جلِ تھلے رام نامُ ॥

ਜਲਿ ਥਲੇ ਰਾਮ ਨਾਮੁ ॥

نِت گائِئِیَے ہرِ دۄُکھ بِسارنۄ ॥١॥ رہائۄ ॥

ਨਿਤ ਗਾਈਐ ਹਰਿ ਦੂਖ ਬਿਸਾਰਨੋ ॥੧॥ ਰਹਾਉ ॥

ہرِ کِیا ہَیَے سپھل جنمُ ہمارا ॥

ਹਰਿ ਕੀਆ ਹੈ ਸਫਲ ਜਨਮੁ ਹਮਾਰਾ ॥

ہرِ جپِیا ہرِ دۄُکھ بِسارنہارا ॥

ਹਰਿ ਜਪਿਆ ਹਰਿ ਦੂਖ ਬਿਸਾਰਨਹਾਰਾ ॥

گُرُ بھیٹِیا ہَیَے مُکتِ داتا ॥

ਗੁਰੁ ਭੇਟਿਆ ਹੈ ਮੁਕਤਿ ਦਾਤਾ ॥

ہرِ کِیئی ہماری سپھل جاتا ॥

ਹਰਿ ਕੀਈ ਹਮਾਰੀ ਸਫਲ ਜਾਤਾ ॥

مِلِ سنّگتی گُن گاونۄ ॥١॥

ਮਿਲਿ ਸੰਗਤੀ ਗੁਨ ਗਾਵਨੋ ॥੧॥

من رام نام کرِ آسا ॥

ਮਨ ਰਾਮ ਨਾਮ ਕਰਿ ਆਸਾ ॥

بھائۄ دۄُجا بِنسِ بِناسا ॥

ਭਾਉ ਦੂਜਾ ਬਿਨਸਿ ਬਿਨਾਸਾ ॥

وِچ آسا ہۄئے نِراسی ॥

ਵਿਚਿ ਆਸਾ ਹੋਇ ਨਿਰਾਸੀ ॥

سو جنُ مِلیا ہرِ پاسی ॥

ਸੋ ਜਨੁ ਮਿਲਿਆ ਹਰਿ ਪਾਸੀ ॥

کوئی رام نام گن گاونو ॥

ਕੋਈ ਰਾਮ ਨਾਮ ਗੁਨ ਗਾਵਨੋ ॥

جنُ نانکُ تِسُ پگِ لاونو ॥۲॥۱॥۸॥۴॥۶॥۸॥۱۸॥

ਜਨੁ ਨਾਨਕੁ ਤਿਸੁ ਪਗਿ ਲਾਵਨੋ ॥੨॥੧॥੭॥੪॥੬॥੭॥੧੭॥

راگُ بِلاولُ مہلا ۵ چئُپدے گھرُ ۱

ਰਾਗੁ ਬਿਲਾਵਲੁ ਮਹਲਾ ੫ ਚਉਪਦੇ ਘਰੁ ੧

اِکّ اؤنکار سَتِگُر پرسادِ ॥

ੴ ਸਤਿਗੁਰ ਪ੍ਰਸਾਦਿ ॥

ندری آوے تِسُ سِئو موہُ ॥

ਨਦਰੀ ਆਵੈ ਤਿਸੁ ਸਿਉ ਮੋਹੁ ॥

کِئو مِلیئیے پربھ ابناسی توہِ ॥

ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥

کرِ کِرپا موہِ مارگِ پاوہُ ॥

ਕਰਿ ਕਿਰਪਾ ਮੋਹਿ ਮਾਰਗਿ ਪਾਵਹੁ ॥

سادھسنّگتِ کیے انّچلِ لاوہُ ॥۱॥

ਸਾਧਸੰਗਤਿ ਕੈ ਅੰਚਲਿ ਲਾਵਹੁ ॥੧॥

کِئو تریئیے بِکھیا سنّسارُ ॥

ਕਿਉ ਤਰੀਐ ਬਿਖਿਆ ਸੰਸਾਰੁ ॥

سَتِگُرُ بوہِتھُ پاوے پارِ ॥۱॥ رہائو ॥

ਸਤਿਗੁਰੁ ਬੋਹਿਥੁ ਪਾਵੈ ਪਾਰਿ ॥੧॥ ਰਹਾਉ ॥

پون جھُلارے مائیا دیئے ॥

ਪਵਨ ਝੁਲਾਰੇ ਮਾਇਆ ਦੇਇ ॥

ہرِ کے بھگت سدا تِھرُ سیئے ॥

ਹਰਿ ਕੇ ਭਗਤ ਸਦਾ ਥਿਰੁ ਸੇਇ ॥

ہرکھ سوگ تے رہہِ نِرارا ॥

ਹਰਖ ਸੋਗ ਤੇ ਰਹਹਿ ਨਿਰਾਰਾ ॥

سِر اوُپرِ آپِ گُرو رکھوارا ॥۲॥

ਸਿਰ ਊਪਰਿ ਆਪਿ ਗੁਰੂ ਰਖਵਾਰਾ ॥੨॥

پائِیا ویڑُ مائِیا سرب بھُئِئنّگا =

ਪਾਇਆ ਵੇੜੁ ਮਾਇਆ ਸਰਬ ਭੁਇਅੰਗਾ ॥

ہئُمیَے پچے دِیپک دیکھِ پتنّگا =

ਹਉਮੈ ਪਚੇ ਦੀਪਕ ਦੇਖਿ ਪਤੰਗਾ ॥

سگل سِیگار کرے نہی پاوئے =

ਸਗਲ ਸੀਗਾਰ ਕਰੇ ਨਹੀ ਪਾਵੈ ॥

جا ہوئِے کِرپالُ تا گُرُوُ مِلاوئے = ۳=

ਜਾ ਹੋਇ ਕਿ□ਪਾਲੁ ਤਾ ਗੁਰੂ ਮਿਲਾਵੈ ॥੩॥

ہئُو پھِرئُو اُداسی میَے اِکُ رتنُ دسائِیا =

ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ ॥

نِرمؤلکُ ہیِرا مِلیَے ن اُپائِیا =

ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥

ہرِ کا منّدرُ تِسُ مہِ لالُ =

ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥

گُرِ کھولِیا پڑدا دیکھِ بھئی نِہالُ = ۴=

ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪॥

جِنِ چاکھِیا تِسُ آئِیا سادُ =

ਜਿਨਿ ਚਾਖਿਆ ਤਿਸੁ ਆਇਆ ਸਾਦੁ ॥

جِئُو گُوُنّگا من مہِ بِسمادُ =

ਜਿਉ ਗੂੰਗਾ ਮਨ ਮਹਿ ਬਿਸਮਾਦੁ ॥

آند رُوُپُ سبھُ ندری آئِیا =

ਆਨਦ ਰੂਪੁ ਸਭੁ ਨਦਰੀ ਆਇਆ ॥

جن نانک ہرِ گُنْ آکھِ سمائِیا = ۵= ۱=

ਜਨ ਨਾਨਕ ਹਰਿ ਗੁਣ ਆਖਿ ਸਮਾਇਆ ॥੫॥੧॥

بِلاولُ مہلا ۵ =

ਬਿਲਾਵਲੁ ਮਹਲਾ ੫ ॥

سرب کلِیانْ کیِئے گُردیو =

ਸਰਬ ਕਲਿਆਣ ਕੀਏ ਗੁਰਦੇਵ ॥

سیوکُ اپنی لائِئو سیو =

ਸੇਵਕੁ ਅਪਨੀ ਲਾਇਓ ਸੇਵ ॥

بِگھن ُن لاگَیے جِپ الکھ ابھیو ॥۱॥

ਬਿਘਨੁ ਨ ਲਾਗੈ ਜਪਿ ਅਲਖ ਅਭੇਵ ॥੧॥

دھرِت پُنیِت بھئی گُن گائے ॥

ਧਰਤਿ ਪੁਨੀਤ ਭਈ ਗੁਨ ਗਾਏ ॥

دُرت ُگئِیا ہرِ نام ُدِھیائے ॥۱॥ رہائو ॥

ਦੁਰਤੁ ਗਇਆ ਹਰਿ ਨਾਮੁ ਧਿਆਏ ॥੧॥ ਰਹਾਉ ॥

سبھنی تھاںئی روِیا آپِ ॥

ਸਭਨੀ ਥਾਂਈ ਰਵਿਆ ਆਪਿ ॥

آدِ جُگادِ جا کا وڈ پرتاپ ُ ॥

ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥

گُر پرسادِ ن ہوِئے سنّتاپ ُ ॥۲॥

ਗੁਰ ਪਰਸਾਦਿ ਨ ਹੋਇ ਸੰਤਾਪੁ ॥੨॥

گُر کے چرن لگے مِن میِٹھے ॥

ਗੁਰ ਕੇ ਚਰਨ ਲਗੇ ਮਨਿ ਮੀਠੇ ॥

نِربِگھن ہوِئے سبھ تھاںئی وُوٹھے ॥

ਨਿਰਬਿਘਨ ਹੋਇ ਸਭ ਥਾਂਈ ਵੂਠੇ ॥

سبھِ سُکھ پائے سِتگُر تُوٹھے ॥۳॥

ਸਭਿ ਸੁਖ ਪਾਏ ਸਤਿਗੁਰ ਤੂਠੇ ॥੩॥

پار برہم پربھ بھئے رکھوالے ॥

ਪਾਰਬ੍ਰਹਮ ਪ੍ਰਭ ਭਏ ਰਖਵਾਲੇ ॥

جِتھیَے کِتھیَے دیِسہِ نالے ॥

ਜਿਥੈ ਕਿਥੈ ਦੀਸਹਿ ਨਾਲੇ ॥

نانک داس کھسِم پرِتپالے ॥۴॥۲॥

ਨਾਨਕ ਦਾਸ ਖਸਮਿ ਪ੍ਰਤਿਪਾਲੇ ॥੪॥੨॥

بِلاول ُ مہلا ۵ ॥

ਬਿਲਾਵਲੁ ਮਹਲਾ ੫ ॥

سُکھ نِدھان پرِیتم پربھ میرے ॥

ਸੁਖ ਨਿਧਾਨ ਪ੍ਰੀਤਮ ਪ੍ਰਭ ਮੇਰੇ ॥

اگنت گݨ ٹھاکُر پربھ تیرے ॥
ਅਗਨਤ ਗੁਣ ਠਾਕੁਰ ਪ੍ਰਭ ਤੇਰੇ ॥
موہ اناتھ تُمری سرݨائی ॥
ਮੋਹਿ ਅਨਾਥ ਤੁਮਰੀ ਸਰਣਾਈ ॥
کر کرپا ہر چرن دھیائی ॥۱॥
ਕਰਿ ਕਿਰਪਾ ਹਰਿ ਚਰਨ ਧਿਆਈ ॥੧॥
دئیا کرہُ بسہُ من آئے ॥
ਦਇਆ ਕਰਹੁ ਬਸਹੁ ਮਨਿ ਆਇ ॥
موہ نرگن لیجیَے لڑ لائے ॥ رہاؤ ॥
ਮੋਹਿ ਨਿਰਗੁਨ ਲੀਜੈ ਲੜਿ ਲਾਇ ॥ ਰਹਾਉ ॥
پربھُ چت آوےَ تا کیَسی بھیڑ ॥
ਪ੍ਰਭੁ ਚਿਤਿ ਆਵੈ ਤਾ ਕੈਸੀ ਭੀੜ ॥
ہر سیوک ناہی جم پیڑ ॥
ਹਰਿ ਸੇਵਕ ਨਾਹੀ ਜਮ ਪੀੜ ॥
سرب دؤُکھ ہر سمرت نسے ॥
ਸਰਬ ਦੂਖ ਹਰਿ ਸਿਮਰਤ ਨਸੇ ॥
جا کیَے سنّگ سدا پربھُ بسیَے ॥۲॥
ਜਾ ਕੈ ਸੰਗਿ ਸਦਾ ਪ੍ਰਭੁ ਬਸੈ ॥੨॥
پربھ کا نامُ من تن آدھارُ ॥
ਪ੍ਰਭ ਕਾ ਨਾਮੁ ਮਨਿ ਤਨਿ ਆਧਾਰੁ ॥
بسرت نامُ ہوٗوت تنُ چھارُ ॥
ਬਿਸਰਤ ਨਾਮੁ ਹੋਵਤ ਤਨੁ ਛਾਰੁ ॥
پربھ چت آئے پؤُرن سبھ کاج ॥
ਪ੍ਰਭ ਚਿਤਿ ਆਏ ਪੂਰਨ ਸਭ ਕਾਜ ॥
ہر بسرت سبھ کا مُہتاج ॥۳॥
ਹਰਿ ਬਿਸਰਤ ਸਭ ਕਾ ਮੁਹਤਾਜ ॥੩॥
چرن کمل سنّگ لاگی پریت ॥
ਚਰਨ ਕਮਲ ਸੰਗਿ ਲਾਗੀ ਪ੍ਰੀਤਿ ॥

بِسرِ گئی سبھ دُرمت رِیت ॥
ਬਿਸਰਿ ਗਈ ਸਭ ਦੁਰਮਤਿ ਰੀਤਿ ॥
من تن انّترِ ہرِ ہرِ منّت ॥
ਮਨ ਤਨ ਅੰਤਰਿ ਹਰਿ ਹਰਿ ਮੰਤ ॥
نانک بھگتن کیَے گھرِ سدا انند ॥۴॥۳॥
ਨਾਨਕ ਭਗਤਨ ਕੈ ਘਰਿ ਸਦਾ ਅਨ ਦ ॥੪॥੩॥
راگُ بِلاولُ مہلا ۵ گھرُ ۲ زانڑیئے کیَے گھرِ گاوݨا
ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ ਗਾਵਣਾ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
میَے منِ تیری ٹیک میرے پیارے میَے منِ تیری ٹیک ॥
ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥
اور سِیاݨپا بِرتھِیا پیارے راکھن کئو تُم ایک ॥۱॥ رہائو ॥
ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥੧॥ ਰਹਾਉ ॥
ستِگُرُ پوُرا جے مِلیَے پیارے سو جنُ ہوت نِہالا ॥
ਸਤਿਗੁਰੁ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ ॥
گُر کی سیوا سو کرے پیارے جِس نو ہوئے دئِیالا ॥
ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ ॥
سپھل موُرت گُردیئو سُیامی سرب کلا بھرپوُرے ॥
ਸਫਲ ਮੂਰਤਿ ਗੁਰਦੇਉ ਸੁਆਮੀ ਸਰਬ ਕਲਾ ਭਰਪੂਰੇ ॥
نانک گُرُ پاربرہمُ پرمیسرُ سدا سدا ہجوُرے ॥۱॥
ਨਾਨਕ ਗੁਰੁ ਪਾਰਬ੍ਰਹਮੁ ਪਰਮੇਸਰੁ ਸਦਾ ਸਦਾ ਹਜੂਰੇ ॥੧॥
سُنِ سُنِ جیِوا سوئے تِنا کی جِن اپُنا پربھُ جاتا ॥
ਸੁਣਿ ਸੁਣਿ ਜੀਵਾ ਸੋਇ ਤਿਨਾ ਕੀ ਜਿਨ੍ ਅਪੁਨਾ ਪ੍ਰਭੁ ਜਾਤਾ ॥
ہرِ نامُ ارادھہِ نامُ وکھاݨہِ ہرِ نامے ہی منُ راتا ॥
ਹਰਿ ਨਾਮੁ ਅਰਾਧਹਿ ਨਾਮੁ ਵਖਾਣਹਿ ਹਰਿ ਨਾਮੇ ਹੀ ਮਨੁ ਰਾਤਾ ॥
سیوکُ جن کی سیوا ماگیَے پوُرئے کرم کماوا ॥
ਸੇਵਕੁ ਜਨ ਕੀ ਸੇਵਾ ਮਾਗੈ ਪੂਰੈ ਕਰਮਿ ਕਮਾਵਾ ॥
نانک کی بینّتی سُیامی تیرے جن دیکھݨُ پاوا ॥۲॥
ਨਾਨਕ ਕੀ ਬੇਨ ਤੀ ਸੁਆਮੀ ਤੇਰੇ ਜਨ ਦੇਖਣੁ ਪਾਵਾ ॥੨॥

وڈبھاگی سے کاڈھیِئہِ پیارے سنّتسنّگتِ جِنا واسو ॥
ਵਡਭਾਗੀ ਸੇ ਕਾਢੀਅਹਿ ਪਿਆਰੇ ਸੰਤਸੰਗਤਿ ਜਿਨਾ ਵਾਸੋ ॥
انّمرت نامُارادھیِئیَے نِرملُ منیَے ہووےَ پرگاسو ॥
ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ ਮਨੈ ਹੋਵੈ ਪਰਗਾਸੋ ॥
جنم مرن دُکھُ کاٹیِئیَے پیارے چوُکیَے جم کی کانْے ॥
ਜਨਮ ਮਰਣ ਦੁਖੁ ਕਾਟੀਐ ਪਿਆਰੇ ਚੂਕੈ ਜਮ ਕੀ ਕਾਣੇ ॥
تِنا پراپتِ درسنُ نانک جو پربھ اپنْے بھانْے ॥۳॥
ਤਿਨਾ ਪਰਾਪਤਿ ਦਰਸਨੁ ਨਾਨਕ ਜੋ ਪ੍ਰਭ ਅਪਣੇ ਭਾਣੇ ॥੩॥
اوُچ اپار بیئنّت سُیامی کئُنْ جانْیَے گُنْ تیرے ॥
ਊਚ ਅਪਾਰ ਬੇਅੰਤ ਸੁਆਮੀ ਕਉਣੁ ਜਾਣੈ ਗੁਣ ਤੇਰੇ ॥
گاوتے اُدھرہِ سُنْتے اُدھرہِ بِنسہِ پاپ گھنیرے ॥
ਗਾਵਤੇ ਉਧਰਹਿ ਸੁਣਤੇ ਉਧਰਹਿ ਬਿਨਸਹਿ ਪਾਪ ਘਨੇਰੇ ॥
پسوُ پریت مُگدھ کئو تارے پاہن پارِ اُتارےَ ॥
ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥
نانک داس تیری سرنْائی سدا سدا بلِہارےَ ॥۴॥۱॥۴॥
ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥੪॥੧॥੪॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
بِکھیَے بنُ پھیِکا تِیاگِ ری سکھیِئے نامُ مہا رسُ پیِئو ॥
ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥
بِنُ رس چاکھے بُڈِ گئی سگلی سُکھی ن ہووت جیِئو ॥
ਬਿਨੁ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ॥
مانُ مہتُ ن سکتِ ہی کائی سادھا داسی تھیِئو ॥
ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥

پنّنا ۳۰۸ (Page 803)

نانک سے درِ سوبھاونّتے جو پربھِ اپُنیَے کیِئو ॥۱॥
ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥੧॥
ہرِچنّدئُری چِت بھرمُ سکھیِئے مِرگ تِرسنا درُم چھائِیا ॥
ਹਰਿਚੰਦਉਰੀ ਚਿਤ ਭ੍ਰਮੁ ਸਖੀਏ ਮ੍ਰਿਗ ਤ੍ਰਿਸਨਾ ਦ੍ਰੁਮ ਛਾਇਆ ॥

چنّچل سنّگ ن چالتی سکھیئے انّت تج جاوت مائِیا =
ਚੰਚਲਿ ਸੰਗਿ ਨ ਚਾਲਤੀ ਸਖੀਏ ਅੰਤਿ ਤਜਿ ਜਾਵਤ ਮਾਇਆ ॥
رس بھوگن ات رُوپ رس ماتے اِن سنّگ سُوکھُ ن پائِیا =
ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ॥
دھنّن دھنّن ہر سادھ جن سکھیئے نانک جنی نامُ دھیائِیا =۲=
ਧੰਨਿ ਧੰਨਿ ਹਰਿ ਸਾਧ ਜਨ ਸਖੀਏ ਨਾਨਕ ਜਿਨੀ ਨਾਮੁ ਧਿਆਇਆ ॥੨॥
جائے بسہُ وڈبھاگنی سکھیئے سنّتا سنّگ سمائیئیَے =
ਜਾਇ ਬਸਹੁ ਵਡਭਾਗਣੀ ਸਖੀਏ ਸੰਤਾ ਸੰਗਿ ਸਮਾਈਐ ॥
تہ دُوکھ ن بھُوکھ ن روگُ بیاپیَے چرن کمل لو لائیئیَے =
ਤਹ ਦੂਖ ਨ ਭੂਖ ਨ ਰੋਗੁ ਬਿਆਪੈ ਚਰਨ ਕਮਲ ਲਿਵ ਲਾਈਐ ॥
تہ جنم ن مرنُ ن آون جانا نہچلُ سرنی پائیئیَے =
ਤਹ ਜਨਮ ਨ ਮਰਣੁ ਨ ਆਵਣ ਜਾਣਾ ਨਿਹਚਲੁ ਸਰਣੀ ਪਾਈਐ ॥
پریم بچھوہُ ن موہُ بیاپیَے نانک ہر ایکُ دھیائیئیَے =۳=
ਪ੍ਰੇਮ ਬਿਛੋਹੁ ਨ ਮੋਹੁ ਬਿਆਪੈ ਨਾਨਕ ਹਰਿ ਏਕੁ ਧਿਆਈਐ ॥੩॥
درسٹ دھار منُ بیدھیا پیارے رتڑے سہج سُبھائے =
ਦ੍ਰਿਸਟਿ ਧਾਰਿ ਮਨੁ ਬੇਧਿਆ ਪਿਆਰੇ ਰਤੜੇ ਸਹਜਿ ਸੁਭਾਏ ॥
سیج سُہاوی سنّگ مل پریتم اند منّگل گن گائے =
ਸੇਜ ਸੁਹਾਵੀ ਸੰਗਿ ਮਿਲਿ ਪ੍ਰੀਤਮ ਅਨਦ ਮੰਗਲ ਗੁਣ ਗਾਏ ॥
سکھی سہیلی رام رنّگ راتی من تن اچھ پُجائے =
ਸਖੀ ਸਹੇਲੀ ਰਾਮ ਰੰਗਿ ਰਾਤੀ ਮਨ ਤਨ ਇਛ ਪੁਜਾਏ ॥
نانک اچرجُ اچرج سئو ملیا کہنا کچھُو ن جائے =۴=۲=۵=
ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥੪॥੨॥੫॥
راگُ بلاولُ مہلا ۵ گھرُ ۴
ਰਾਗੁ ਬਿਲਾਵਲੁ ਮਹਲਾ ੫ ਘਰੁ ੪
اِکّ اوئنکار ستگر پرساد =
ੴ ਸਤਿਗੁਰ ਪ੍ਰਸਾਦਿ ॥
ایک رُوپ سگلو پاسارا =
ਏਕ ਰੂਪ ਸਗਲੋ ਪਾਸਾਰਾ ॥
آپے بنجُ آپ بئُہارا =۱=
ਆਪੇ ਬਨਜੁ ਆਪਿ ਬਿਉਹਾਰਾ ॥੧॥

ایَسو گیانُ بِرلو ای پائے ॥
ਐਸੋ ਗਿਆਨੁ ਬਿਰਲੋ ਈ ਪਾਏ ॥
جت جت جائیِئےَ تت دِرسٹائے ॥۱॥ رہائو ॥
ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ ਰਹਾਉ ॥
انِک رنگ نِرگُن اِک رنّگا ॥
ਅਨਿਕ ਰੰਗ ਨਿਰਗੁਨ ਇਕ ਰੰਗਾ ॥
آپے جلُ آپ ہی ترنّگا ॥۲॥
ਆਪੇ ਜਲੁ ਆਪ ਹੀ ਤਰੰਗਾ ॥੨॥
آپ ہی منّدرُ آپہِ سیوا ॥
ਆਪ ਹੀ ਮੰਦਰੁ ਆਪਹਿ ਸੇਵਾ ॥
آپ ہی پوُجاری آپ ہی دیوا ॥۳॥
ਆਪ ਹੀ ਪੂਜਾਰੀ ਆਪ ਹੀ ਦੇਵਾ ॥੩॥
آپہِ جوگ آپ ہی جُگتا ॥
ਆਪਹਿ ਜੋਗ ਆਪ ਹੀ ਜੁਗਤਾ ॥
نانک کے پربھ سد ہی مُکتا ॥۴॥۱॥۶॥
ਨਾਨਕ ਕੇ ਪ੍ਰਭ ਸਦ ਹੀ ਮੁਕਤਾ ॥੪॥੧॥੬॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
آپِ اُپاون آپِ سدھرنا ॥
ਆਪਿ ਉਪਾਵਨ ਆਪਿ ਸਧਰਨਾ ॥
آپِ کراون دوسُ ن لیَنا ॥۱॥
ਆਪਿ ਕਰਾਵਨ ਦੋਸੁ ਨ ਲੈਨਾ ॥੧॥
آپن بچنُ آپ ہی کرنا ॥
ਆਪਨ ਬਚਨੁ ਆਪ ਹੀ ਕਰਨਾ ॥
آپن بِبھئو آپ ہی جرنا ॥۱॥ رہائو ॥
ਆਪਨ ਬਿਭਉ ਆਪ ਹੀ ਜਰਨਾ ॥੧॥ ਰਹਾਉ ॥
آپ ہی مسٹِ آپ ہی بُلنا ॥
ਆਪ ਹੀ ਮਸਟਿ ਆਪ ਹੀ ਬੁਲਨਾ ॥
آپ ہی اچھلُ ن جائی چھلنا ॥۲॥
ਆਪ ਹੀ ਅਛਲੁ ਨ ਜਾਈ ਛਲਨਾ ॥੨॥

آپ ہی گُپت آپ پرگٹنا ॥
ਆਪ ਹੀ ਗੁਪਤ ਆਪਿ ਪਰਗਟਨਾ ॥
آپ ہی گھٹ گھٹ آپ اَلپنا ॥۳॥
ਆਪ ਹੀ ਘਟਿ ਘਟਿ ਆਪਿ ਅਲਿਪਨਾ ॥੩॥
آپے اوِگتُ آپ سنگ رچنا ॥
ਆਪੇ ਅਵਿਗਤੁ ਆਪ ਸੰਗਿ ਰਚਨਾ ॥
کہُ نانک پربھ کے سبھ جچنا ॥۴॥۲॥۷॥
ਕਹੁ ਨਾਨਕ ਪ੍ਰਭ ਕੇ ਸਭਿ ਜਚਨਾ ॥੪॥੨॥੭॥
بلاولُ مہلا ۵ ॥
ਬਿਲਾਵਲੁ ਮਹਲਾ ੫ ॥
بھُولے مارگُ جنہِ بتائِیا ॥
ਭੂਲੇ ਮਾਰਗੁ ਜਿਨਹਿ ਬਤਾਇਆ ॥
ایَسا گُرُ وڈبھاگی پائِیا ॥۱॥
ਐਸਾ ਗੁਰੁ ਵਡਭਾਗੀ ਪਾਇਆ ॥੧॥
سمر منا رام نامُ چِتارے ॥
ਸਿਮਰਿ ਮਨਾ ਰਾਮ ਨਾਮੁ ਚਿਤਾਰੇ ॥
بس رہے ہردےَ گر چرن پیارے ॥۱॥ رہائو ॥
ਬਸਿ ਰਹੇ ਹਿਰਦੈ ਗੁਰ ਚਰਨ ਪਿਆਰੇ ॥੧॥ ਰਹਾਉ ॥

## پنّا ۸۰۴ (Page 804)

کام کرودھ لوبھ موہ منُ لینا ॥
ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨਾ ॥
بنّدھن کاٹ مکت گر کینا ॥۲॥
ਬੰਧਨ ਕਾਟਿ ਮੁਕਤਿ ਗੁਰਿ ਕੀਨਾ ॥੨॥
دکھ سکھ کرت جنم پھن موُیا ॥
ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥
چرن کمل گر آسرمُ دیِیا ॥۳॥
ਚਰਨ ਕਮਲ ਗੁਰਿ ਆਸ੍ਰਮੁ ਦੀਆ ॥੩॥
اگن ساگر بوُڈت سنّسارا ॥
ਅਗਨਿ ਸਾਗਰ ਬੂਡਤ ਸੰਸਾਰਾ ॥

نانک باہ پکڑِ سِتگُرِ نِستارا ॥ ۴॥ ۳॥ ۸॥

ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥੪॥੩॥੮॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

تنُ منُ دھنُ ارپئو سبھُ اپنا ॥

ਤਨੁ ਮਨੁ ਧਨੁ ਅਰਪਉ ਸਭੁ ਅਪਨਾ ॥

کون سُ مِت جِتُ ہرِ ہرِ جپنا ॥ ۱॥

ਕਵਨ ਸੁ ਮਤਿ ਜਿਤੁ ਹਰਿ ਹਰਿ ਜਪਨਾ ॥੧॥

کرِ آسا آئِئو پربھ ماگنِ ॥

ਕਰਿ ਆਸਾ ਆਇਓ ਪ੍ਰਭ ਮਾਗਨਿ ॥

تُم پیکھت سوبھا میرےَ آگنِ ॥ ۱॥ رہائو ॥

ਤੁਮ੍ ਪੇਖਤ ਸੋਭਾ ਮੇਰੈ ਆਗਨਿ ॥੧॥ ਰਹਾਉ ॥

اِنک جُگتِ کرِ بہُتُ بیِچارئو ॥

ਅਨਿਕ ਜੁਗਤਿ ਕਰਿ ਬਹੁਤੁ ਬੀਚਾਰਉ ॥

سادھسنّگِ اِسُ منہِ اُدھارئو ॥ ۲॥

ਸਾਧਸੰਗਿ ਇਸੁ ਮਨਹਿ ਉਧਾਰਉ ॥੨॥

مِت بُدھ سُرِت ناہی چتُرائی ॥

ਮਤਿ ਬੁਧਿ ਸੁਰਤਿ ਨਾਹੀ ਚਤੁਰਾਈ ॥

تا مِلیِئیَے جا لئے مِلائی ॥ ۳॥

ਤਾ ਮਿਲੀਐ ਜਾ ਲਏ ਮਿਲਾਈ ॥੩॥

نیَن سنّتوکھے پربھ درسنُ پائِیا ॥

ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ ॥

کہُ نانک سپھلُ سو آئِیا ॥ ۴॥ ۴॥ ۹॥

ਕਹੁ ਨਾਨਕ ਸਫਲੁ ਸੋ ਆਇਆ ॥੪॥੪॥੯॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

مات پِتا سُت سارِتھ ن مائِیا ॥

ਮਾਤ ਪਿਤਾ ਸੁਤ ਸਾਥਿ ਨ ਮਾਇਆ ॥

سادھسنّگِ سبھُ دوُکھُ مِٹائِیا ॥ ۱॥

ਸਾਧਸੰਗਿ ਸਭੁ ਦੂਖੁ ਮਿਟਾਇਆ ॥੧॥

رو رہیا پربھُ سبھ مہ آپے ॥
ਰਵਿ ਰਹਿਆ ਪ੍ਰਭੁ ਸਭ ਮਹਿ ਆਪੇ ॥
ہر جپُ رسنا دکھُ ن ویاپے ॥۱॥ رہائو ॥
ਹਰਿ ਜਪੁ ਰਸਨਾ ਦੁਖੁ ਨ ਵਿਆਪੇ ॥੧॥ ਰਹਾਉ ॥
تکھا بھوُکھ بہُ تپت ویاپیا ॥
ਤਿਖਾ ਭੂਖ ਬਹੁ ਤਪਤਿ ਵਿਆਪਿਆ ॥
سیِتل بھئے ہر ہر جسُ جاپیا ॥۲॥
ਸੀਤਲ ਭਏ ਹਰਿ ਹਰਿ ਜਸੁ ਜਾਪਿਆ ॥੨॥
کوٹ جتن سنّتوکھُ ن پائیا ॥
ਕੋਟਿ ਜਤਨ ਸੰਤੋਖੁ ਨ ਪਾਇਆ ॥
منُ ترپتانا ہر گنھ گائیا ॥۳॥
ਮਨੁ ਤ੍ਰਿਪਤਾਨਾ ਹਰਿ ਗੁਣ ਗਾਇਆ ॥੩॥
دیہُ بھگت پربھ انّترجامی ॥
ਦੇਹੁ ਭਗਤਿ ਪ੍ਰਭ ਅੰਤਰਜਾਮੀ ॥
نانک کی بینتّی سُیامی ॥۴॥۵॥۱۰॥
ਨਾਨਕ ਕੀ ਬੇਨ ਤੀ ਸੁਆਮੀ ॥੪॥੫॥੧੦॥
بلاولُ مہلا ۵ ॥
ਬਿਲਾਵਲੁ ਮਹਲਾ ੫ ॥
گرُ پوُرا وڈبھاگی پائیئیے ॥
ਗੁਰੁ ਪੂਰਾ ਵਡਭਾਗੀ ਪਾਈਐ ॥
مل سادھوُ ہر نامُ دھیائیئیے ॥۱॥
ਮਿਲਿ ਸਾਧੂ ਹਰਿ ਨਾਮੁ ਧਿਆਈਐ ॥੧॥
پاربرہم پربھ تیری سرنا ॥
ਪਾਰਬ੍ਰਹਮ ਪ੍ਰਭ ਤੇਰੀ ਸਰਨਾ ॥
کلبکھ کاٹیَے بھجُ گرکے چرنا ॥۱॥ رہائو ॥
ਕਿਲਬਿਖ ਕਾਟੈ ਭਜੁ ਗੁਰ ਕੇ ਚਰਨਾ ॥੧॥ ਰਹਾਉ ॥
اور کرم سبھ لوکاچار ॥
ਅਵਰਿ ਕਰਮ ਸਭਿ ਲੋਕਾਚਾਰ ॥
مل سادھوُ سنّگ ہوئے اُدھار ॥۲॥
ਮਿਲਿ ਸਾਧੂ ਸੰਗਿ ਹੋਇ ਉਧਾਰ ॥੨॥

سِنّمرِت ساست بید بِیچارے ॥
ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥
جپِیئیَے نامُ جِتُ پارِ اُتارے ॥۳॥
ਜਪੀਐ ਨਾਮੁ ਜਿਤੁ ਪਾਰਿ ਉਤਾਰੇ ॥੩॥
جن نانک کئُو پربھ کِرپا کرِیئیَے ॥
ਜਨ ਨਾਨਕ ਕਉ ਪ੍ਰਭ ਕਿਰਪਾ ਕਰੀਐ ॥
سادھوُ دھوُرِ مِلیَے نِسترِیئیَے ॥۴॥۶॥۱۱॥
ਸਾਧੂ ਧੂਰਿ ਮਿਲੈ ਨਿਸਤਰੀਐ ॥੪॥੬॥੧੧॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
گُر کا سبدُ رِدے مہِ چِینا ॥
ਗੁਰ ਕਾ ਸਬਦੁ ਰਿਦੇ ਮਹਿ ਚੀਨਾ ॥
سگل منۄرتھ پوُرن آسِینا ॥۱॥
ਸਗਲ ਮਨੋਰਥ ਪੂਰਨ ਆਸੀਨਾ ॥੧॥
سنّت جنا کا مُکھُ اوُجلُ کِینا ॥
ਸੰਤ ਜਨਾ ਕਾ ਮੁਖੁ ਊਜਲੁ ਕੀਨਾ ॥
کرِ کِرپا اپُنا نامُ دِینا ॥۱॥ رہائو ॥
ਕਰਿ ਕਿਰਪਾ ਅਪੁਨਾ ਨਾਮੁ ਦੀਨਾ ॥੧॥ ਰਹਾਉ ॥
انّدھ کوُپ تے کرُ گہِ لِینا ॥
ਅੰਧ ਕੂਪ ਤੇ ਕਰੁ ਗਹਿ ਲੀਨਾ ॥
جیَے جیَے کارُ جگتِ پرگٹِینا ॥۲॥
ਜੈ ਜੈ ਕਾਰੁ ਜਗਤਿ ਪ੍ਰਗਟੀਨਾ ॥੨॥
نِیچا تے اوُچ اوُن پوُرِینا ॥
ਨੀਚਾ ਤੇ ਊਚ ਊਨ ਪੂਰੀਨਾ ॥
انّمرت نامُ مہا رسُ لِینا ॥۳॥
ਅੰਮ੍ਰਿਤ ਨਾਮੁ ਮਹਾ ਰਸੁ ਲੀਨਾ ॥੩॥
من تن نِرمل پاپ جلِ کھِینا ॥
ਮਨ ਤਨ ਨਿਰਮਲ ਪਾਪ ਜਲਿ ਖੀਨਾ ॥
کہُ نانک پربھ بھئے پرسِینا ॥۴॥۸॥۲۱॥
ਕਹੁ ਨਾਨਕ ਪ੍ਰਭ ਭਏ ਪ੍ਰਸੀਨਾ ॥੪॥੮॥੧੨॥

بِلاولُ مہلا ۵ ॥
ਬਿਲਾਵਲੁ ਮਹਲਾ ੫ ॥
سگل منۄرتھ پائیِئہِ میِتا ॥
ਸਗਲ ਮਨੋਰਥ ਪਾਈਅਹਿ ਮੀਤਾ ॥

## پنّنا ۵۰۸ (Page 805)

چرن کمل سِئُ لائیِئےَ چیِتا ॥۱॥
ਚਰਨ ਕਮਲ ਸਿਉ ਲਾਈਐ ਚੀਤਾ ॥੧॥
ہئُ بلِہاری جو پ٘ربھوُ دھِیاوت ॥
ਹਉ ਬਲਿਹਾਰੀ ਜੋ ਪ੍ਰਭੂ ਧਿਆਵਤ ॥
جلنِ بُجھےَ ہرِ ہرِ گُن گاوت ॥۱॥ رہائُ ॥
ਜਲਨਿ ਬੁਝੈ ਹਰਿ ਹਰਿ ਗੁਨ ਗਾਵਤ ॥੧॥ ਰਹਾਉ ॥
سپھل جنمُ ہۄوت وڈبھاگی ॥
ਸਫਲ ਜਨਮੁ ਹੋਵਤ ਵਡਭਾਗੀ ॥
سادھسنّگِ رامہِ لِو لاگی ॥۲॥
ਸਾਧਸੰਗਿ ਰਾਮਹਿ ਲਿਵ ਲਾਗੀ ॥੨॥
متِ پتِ دھنُ سُکھ سہج انّدا ॥
ਮਤਿ ਪਤਿ ਧਨੁ ਸੁਖ ਸਹਜ ਅਨ ਦਾ ॥
اِک نِمکھ ن وِسرہُ پرمانّدا ॥۳॥
ਇਕ ਨਿਮਖ ਨ ਵਿਸਰਹੁ ਪਰਮਾਨ ਦਾ ॥੩॥
ہرِ درسن کی منِ پِیاس گھنیری ॥
ਹਰਿ ਦਰਸਨ ਕੀ ਮਨਿ ਪਿਆਸ ਘਨੇਰੀ ॥
بھنتِ نانک سرنِ پ٘ربھ تیری ॥۴॥۸॥۳۱॥
ਭਨਤਿ ਨਾਨਕ ਸਰਣਿ ਪ੍ਰਭ ਤੇਰੀ ॥੪॥੮॥੧੩॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
مۄہِ نِرگُن سبھ گُنھ بِہوُنا ॥
ਮੋਹਿ ਨਿਰਗੁਨ ਸਭ ਗੁਣਹ ਬਿਹੂਨਾ ॥
دئِیا دھارِ اپُنا کرِ لیِنا ॥۱॥
ਦਇਆ ਧਾਰਿ ਅਪੁਨਾ ਕਰਿ ਲੀਨਾ ॥੧॥

میرا منُ تنُ ہرِ گوپالِ سُہائیا ॥
ਮੇਰਾ ਮਨੁ ਤਨੁ ਹਰਿ ਗੋਪਾਲਿ ਸੁਹਾਇਆ ॥
کرِ کِرپا پربھُ گھر مہِ آئیا ॥۱॥ رہائو ॥
ਕਰਿ ਕਿਰਪਾ ਪ੍ਰਭੁ ਘਰ ਮਹਿ ਆਇਆ ॥੧॥ ਰਹਾਉ ॥
بھگتِ وچھل بھَے کاٹنہارے ॥
ਭਗਤਿ ਵਛਲ ਭੈ ਕਾਟਨਹਾਰੇ ॥
سنّسار ساگر اب اُترے پارے ॥۲॥
ਸੰਸਾਰ ਸਾਗਰ ਅਬ ਉਤਰੇ ਪਾਰੇ ॥੨॥
پتِت پاون پربھ بِردُ بیدِ لیکھیا ॥
ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ ॥
پار برہمُ سو نیَنہُ پیکھیا ॥۳॥
ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥੩॥
سادھسنّگِ پرگٹے نارائِن ॥
ਸਾਧਸੰਗਿ ਪ੍ਰਗਟੇ ਨਾਰਾਇਣ ॥
نانک داس سبھِ دوُکھ پلائِن ॥۴॥۹॥۱۴॥
ਨਾਨਕ ਦਾਸ ਸਭਿ ਦੂਖ ਪਲਾਇਣ ॥੪॥੯॥੧੪॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
کونُ جانَیے پربھ تُمھری سیوا ॥
ਕਵਨੁ ਜਾਨੈ ਪ੍ਰਭ ਤੁਮ੍ਹਰੀ ਸੇਵਾ ॥
پربھ اوِناسی الکھ ابھیوا ॥۱॥
ਪ੍ਰਭ ਅਵਿਨਾਸੀ ਅਲਖ ਅਭੇਵਾ ॥੧॥
گُن بیئنّت پربھ گہِر گنّبھیرے ॥
ਗੁਣ ਬੇਅੰਤ ਪ੍ਰਭ ਗਹਿਰ ਗੰਭੀਰੇ ॥
اوُچ مہل سُیامی پربھ میرے ॥
ਊਚ ਮਹਲ ਸੁਆਮੀ ਪ੍ਰਭ ਮੇਰੇ ॥
توُ اپرنّپر ٹھاکُر میرے ॥۱॥ رہائو ॥
ਤੂ ਅਪਰੰਪਰ ਠਾਕੁਰ ਮੇਰੇ ॥੧॥ ਰਹਾਉ ॥
ایکس بِنُ ناہی کو دوُجا ॥
ਏਕਸ ਬਿਨੁ ਨਾਹੀ ਕੋ ਦੂਜਾ ॥

تُم ہی جانہُ اپنی پوُجا ॥ ۲॥
ਤੁਮ੍ ਹੀ ਜਾਨਹੁ ਅਪਨੀ ਪੂਜਾ ॥੨॥
آپہُ کچھوُ ن ہوٚوت بھائی ॥
ਆਪਹੁ ਕਛੂ ਨ ਹੋਵਤ ਭਾਈ ॥
جِسُ پ٘ربھُ دیوےَ سو نامُ پائی ॥ ۳॥
ਜਿਸੁ ਪ੍ਰਭੁ ਦੇਵੈ ਸੋ ਨਾਮੁ ਪਾਈ ॥੩॥
کہُ نانک جو جنُ پ٘ربھ بھائِیا ॥
ਕਹੁ ਨਾਨਕ ਜੋ ਜਨੁ ਪ੍ਰਭ ਭਾਇਆ ॥
گُݨ نِدھان پ٘ربھُ تِن ہی پائِیا ॥ ۴॥ ۱۰॥ ۱۵॥
ਗੁਣ ਨਿਧਾਨ ਪ੍ਰਭੁ ਤਿਨ ਹੀ ਪਾਇਆ ॥੪॥੧੦॥੧੫॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
مات گربھ مہِ ہاتھ دے راکھِیا ॥
ਮਾਤ ਗਰਭ ਮਹਿ ਹਾਥ ਦੇ ਰਾਖਿਆ ॥
ہرِ رسُ چھوڈِ بِکھِیا پھلُ چاکھِیا ॥ ۱॥
ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ ॥੧॥
بھجُ گوبِد سبھ چھوڈِ جنّجال ॥
ਭਜੁ ਗੋਬਿਦ ਸਭ ਛੋਡਿ ਜੰਜਾਲ ॥
جب جمُ آئِ سنّگھارےَ موُڑے تب تنُ بِنسِ جائِ بیہال ॥ ۱॥ رہاءُ ॥
ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥੧॥ ਰਹਾਉ ॥
تنُ منُ دھنُ اپنا کرِ تھاپِیا ॥
ਤਨੁ ਮਨੁ ਧਨੁ ਅਪਨਾ ਕਰਿ ਥਾਪਿਆ ॥
کرنہارُ اِک نِمکھ ن جاپِیا ॥ ۲॥
ਕਰਨਹਾਰੁ ਇਕ ਨਿਮਖ ਨ ਜਾਪਿਆ ॥੨॥
مہا موہ انّدھ کوُپ پرِیا ॥
ਮਹਾ ਮੋਹ ਅੰਧ ਕੂਪ ਪਰਿਆ ॥
پارب٘رہمُ مائِیا پٹلِ بِسرِیا ॥ ۳॥
ਪਾਰਬ੍ਰਹਮੁ ਮਾਇਆ ਪਟਲਿ ਬਿਸਰਿਆ ॥੩॥
وڈےَ بھاگِ پ٘ربھ کیِرتنُ گائِیا ॥
ਵਡੈ ਭਾਗਿ ਪ੍ਰਭ ਕੀਰਤਨੁ ਗਾਇਆ ॥

سنّتسنّگ نانک پربھُ پائِیا ॥۴॥۱۱॥۱۶॥
ਸੰਤਸੰਗਿ ਨਾਨਕ ਪ੍ਰਭੁ ਪਾਇਆ ॥੪॥੧੧॥੧੬॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
مات پِتا سُت بنّدھپ بھائی ॥
ਮਾਤ ਪਿਤਾ ਸੁਤ ਬੰਧਪ ਭਾਈ ॥
نانک ہوِیا پار برہمُ سہائی ॥۱॥
ਨਾਨਕ ਹੋਆ ਪਾਰਬ੍ਰਹਮੁ ਸਹਾਈ ॥੧॥
سوُکھ سہج آننّد گھنے ॥
ਸੂਖ ਸਹਜ ਆਨਦ ਘਣੇ ॥
گرُ پوُرا پوُری جا کی بانی اِنک گُنا جا کے جاہِ ن گنے ॥۱॥ رہائُ ॥
ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥੧॥ ਰਹਾਉ ॥
سگل سرنّجام کرے پربھُ آپے ॥
ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥
بھئے منوَرتھ سو پربھُ جاپے ॥۲॥
ਭਏ ਮਨੋਰਥ ਸੋ ਪ੍ਰਭੁ ਜਾਪੇ ॥੨॥
ارتھ دھرم کام موکھ کا داتا ॥
ਅਰਥ ਧਰਮ ਕਾਮ ਮੋਖ ਕਾ ਦਾਤਾ ॥



پوُری بھئی سِمرِ سِمرِ بِدھاتا ॥۳॥
ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥੩॥
سادھسنّگِ نانکِ رنّگُ مانِیا ॥
ਸਾਧਸੰਗਿ ਨਾਨਕਿ ਰੰਗੁ ਮਾਣਿਆ ॥
گھرِ آئِیا پوُرےَ گُرِ آنِیا ॥۴॥۱۲॥۱۷॥
ਘਰਿ ਆਇਆ ਪੂਰੈ ਗੁਰਿ ਆਣਿਆ ॥੪॥੧੨॥੧੭॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
سرب نِدھان پوُرن گُردیو ॥۱॥ رہائُ ॥
ਸ੍ਰਬ ਨਿਧਾਨ ਪੂਰਨ ਗੁਰਦੇਵ ॥੧॥ ਰਹਾਉ ॥

ہِر ہِر نامُ جپت نر جیِوے =
ਹਰਿ ਹਰਿ ਨਾਮੁ ਜਪਤ ਨਰ ਜੀਵੇ ॥
مِر کھُیارُ ساکت نر تھیِوے = ۱=
ਮਰਿ ਖੁਆਰੁ ਸਾਕਤ ਨਰ ਥੀਵੇ ॥੧॥
رام نامُ ہۄیا رکھوارا =
ਰਾਮ ਨਾਮੁ ਹੋਆ ਰਖਵਾਰਾ ॥
جھکھ مارئُو ساکتُ ویچارا = ۲=
ਝਖ ਮਾਰਉ ਸਾਕਤੁ ਵੇਚਾਰਾ ॥੨॥
ِننّدا کِر کِر پچہِ گھنیرے =
ਨਿੰਦਾ ਕਰਿ ਕਰਿ ਪਚਹਿ ਘਨੇਰੇ ॥
ِمرتک پھاس گلےَ ِسِر پیَرے = ۳=
ਮਿਰਤਕ ਫਾਸ ਗਲੈ ਸਿਰਿ ਪੈਰੇ ॥੩॥
کہُ نانک جپہِ جن نام =
ਕਹੁ ਨਾਨਕ ਜਪਹਿ ਜਨ ਨਾਮ ॥
تا کے ِنکِٹ ن آوےَ جام = ۴= ۳۱= ۸۱=
ਤਾ ਕੇ ਨਿਕਟਿ ਨ ਆਵੈ ਜਾਮ ॥੪॥੧੩॥੧੮॥
راگُ ِبلاولُ مہلا ۵ گھرُ ۴ دُپدے
ਰਾਗੁ ਬਿਲਾਵਲੁ ਮਹਲਾ ੫ ਘਰੁ ੪ ਦੁਪਦੇ
ِاکّ اۄنّکار ستِگُر پ٘رسادِ =
ੴ ਸਤਿਗੁਰ ਪ੍ਰਸਾਦਿ ॥
کون سنّجۄگ ِملئُو پ٘ربھ اپنے =
ਕਵਨ ਸੰਜੋਗ ਮਿਲਉ ਪ੍ਰਭ ਅਪਨੇ ॥
پلُ پلُ ِنمکھ سدا ہِر جپنے = ۱=
ਪਲੁ ਪਲੁ ਨਿਮਖ ਸਦਾ ਹਰਿ ਜਪਨੇ ॥੧॥
چرن کمل پ٘ربھ کے ِنت دِھیاوئُو =
ਚਰਨ ਕਮਲ ਪ੍ਰਭ ਕੇ ਨਿਤ ਧਿਆਵਉ ॥
کون سُ مِت ِجتُ پ٘ریِتمُ پاوئُو = ۱= رہائُو =
ਕਵਨ ਸੁ ਮਤਿ ਜਿਤੁ ਪ੍ਰੀਤਮੁ ਪਾਵਉ ॥੧॥ ਰਹਾਉ ॥
ایَسی ِک٘رپا کرہُ پ٘ربھ میرے =
ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ ॥

ہر نانک بِسرُن کاہوُ بیرے ॥۲॥۱॥۱۹॥
ਹਰਿ ਨਾਨਕ ਬਿਸਰੁ ਨ ਕਾਹੂ ਬੇਰੇ ॥੨॥੧॥੧੯॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
چرن کمل پربھ ہِردۓ دھِیائے ॥
ਚਰਨ ਕਮਲ ਪ੍ਰਭ ਹਿਰਦੈ ਧਿਆਏ ॥
روٗگ گئے سگلے سکھ پائے ॥۱॥
ਰੋਗ ਗਏ ਸਗਲੇ ਸੁਖ ਪਾਏ ॥੧॥
گُر دکھُ کاٹیا دِینو دانُ ॥
ਗੁਰਿ ਦੁਖੁ ਕਾਟਿਆ ਦੀਨੋ ਦਾਨੁ ॥
سپھل جنمُ جیِون پروانُ ॥۱॥ رہائو ॥
ਸਫਲ ਜਨਮੁ ਜੀਵਨ ਪਰਵਾਨੁ ॥੧॥ ਰਹਾਉ ॥
اکتھ کتھا انّمرت پربھ بانی ॥
ਅਕਥ ਕਥਾ ਅੰਮ੍ਰਿਤ ਪ੍ਰਭ ਬਾਨੀ ॥
کہُ نانک جپ جیِوے گِیانی ॥۲॥۲॥۲۰॥
ਕਹੁ ਨਾਨਕ ਜਪਿ ਜੀਵੇ ਗਿਆਨੀ ॥੨॥੨॥੨੦॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
ساںت پائی گُر ستِگُر پوُرے ॥
ਸਾਂਤਿ ਪਾਈ ਗੁਰਿ ਸਤਿਗੁਰਿ ਪੂਰੇ ॥
سکھ اُپجے باجے انہد توُرے ॥۱॥ رہائو ॥
ਸੁਖ ਉਪਜੇ ਬਾਜੇ ਅਨਹਦ ਤੂਰੇ ॥੧॥ ਰਹਾਉ ॥
تاپ پاپ سنّتاپ بِناسے ॥
ਤਾਪ ਪਾਪ ਸੰਤਾਪ ਬਿਨਾਸੇ ॥
ہر سِمرت کِلوِکھ سبھ ناسے ॥۱॥
ਹਰਿ ਸਿਮਰਤ ਕਿਲਵਿਖ ਸਭਿ ਨਾਸੇ ॥੧॥
اندُ کرہُ مِل سُندر ناری ॥
ਅਨਦੁ ਕਰਹੁ ਮਿਲਿ ਸੁੰਦਰ ਨਾਰੀ ॥
گُر نانِک میری پیَج سواری ॥۲॥۳॥۲۱॥
ਗੁਰਿ ਨਾਨਕਿ ਮੇਰੀ ਪੈਜ ਸਵਾਰੀ ॥੨॥੩॥੨੧॥

ِبلاولُ مہلا ۵ ॥

ਬਿਲਾਵਲੁ ਮਹਲਾ ੫ ॥

ممتا مۆہ دھرۆہ مِد ماتا بنّدھنِ بادِھیا اتِ بِکرال ॥

ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ ॥

دِنُ دِنُ چھِجت بِکار کرت ائُدھ پھاہی پھاتھا جم کَیِ جال ॥۱॥

ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ ॥੧॥

تیری سرنِ پربھ دین دئِیالا ॥

ਤੇਰੀ ਸਰਣਿ ਪ੍ਰਭ ਦੀਨ ਦਇਆਲਾ ॥

مہا بِکھم ساگرُ اتِ بھاری اُدھرہُ سادھوُ سنّگِ روالا ॥۱॥ رہائُ ॥

ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ ॥੧॥ ਰਹਾਉ ॥

پربھ سُکھداتے سمرتھ سُیامی جیِئُ پِنّڈُ سبھُ تُمرا مال ॥

ਪ੍ਰਭ ਸੁਖਦਾਤੇ ਸਮਰਥ ਸੁਆਮੀ ਜੀਉ ਪਿੰਡੁ ਸਭੁ ਤੁਮਰਾ ਮਾਲ ॥

بھرم کے بنّدھن کاٹہُ پرمیسر نانک کے پربھ سدا کِرپال ॥۲॥۴॥۲۲॥

ਭ੍ਰਮ ਕੇ ਬੰਧਨ ਕਾਟਹੁ ਪਰਮੇਸਰ ਨਾਨਕ ਕੇ ਪ੍ਰਭ ਸਦਾ ਕਿ□ਪਾਲ ॥੨॥੪॥੨੨॥

ِبلاولُ مہلا ۵ ॥

ਬਿਲਾਵਲੁ ਮਹਲਾ ੫ ॥

سگل انند کیِیا پرمیسرِ اپنا بِردُ سمہارِیا ॥

ਸਗਲ ਅਨ ਦੁ ਕੀਆ ਪਰਮੇਸਰਿ ਅਪਣਾ ਬਿਰਦੁ ਸਮ੍ਾਰਿਆ ॥

سادھ جنا ہۆئے کِرپالا بِگسے سبھِ پروارِیا ॥۱॥

ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥੧॥

کارجُ ستِگُرِ آپِ سوارِیا ॥

ਕਾਰਜੁ ਸਤਿਗੁਰਿ ਆਪਿ ਸਵਾਰਿਆ ॥



وڈی آرجا ہرِ گۆبِنّد کی سوُکھ منّگل کلِیان بیِچارِیا ॥۱॥ رہائُ ॥

ਵਡੀ ਆਰਜਾ ਹਰਿ ਗੋਬਿੰਦ ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ ॥

ون ترِن ترِبھون ہرِیا ہۆئے سگلے جیِئ سادھارِیا ॥

ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ ॥

من اِچھے نانک پھل پائے پوُرن اِچھ پُجارِیا ॥۲॥۵॥۲۳॥

ਮਨ ਇਛੇ ਨਾਨਕ ਫਲ ਪਾਏ ਪੂਰਨ ਇਛ ਪੁਜਾਰਿਆ ॥੨॥੫॥੨੩॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

جِسُ اُوُپرِ ہوَوت دئِیالُ ॥

ਜਿਸੁ ਊਪਰਿ ਹੋਵਤ ਦਇਆਲੁ ॥

ہرِ سِمرت کاٹیَے سو کالُ ॥۱॥ رہائو ॥

ਹਰਿ ਸਿਮਰਤ ਕਾਟੈ ਸੋ ਕਾਲੁ ॥੧॥ ਰਹਾਉ ॥

سادھسنّگِ بھجیِئیَے گوپالُ ॥

ਸਾਧਸੰਗਿ ਭਜੀਐ ਗੋਪਾਲੁ ॥

گُن گاوت تُوٹیَے جم جالُ ॥۱॥

ਗੁਨ ਗਾਵਤ ਤੂਟੈ ਜਮ ਜਾਲੁ ॥੧॥

آپے سِتگُرُ آپے پرِتپال ॥

ਆਪੇ ਸਤਿਗੁਰੁ ਆਪੇ ਪ੍ਰਤਿਪਾਲ ॥

نانکُ جاچیَے سادھ روال ॥۲॥۶॥۲۴॥

ਨਾਨਕੁ ਜਾਚੈ ਸਾਧ ਰਵਾਲ ॥੨॥੬॥੨੪॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

من مہِ سِنّچہُ ہرِ ہرِ نام ॥

ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥

اندِنُ کیِرتنُ ہرِ گُݨ گام ॥۱॥

ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥੧॥

ایَسی پریِت کرہُ من میرے ॥

ਐਸੀ ਪ੍ਰੀਤਿ ਕਰਹੁ ਮਨ ਮੇਰੇ ॥

آٹھ پہر پربھ جانہُ نیرے ॥۱॥ رہائو ॥

ਆਠ ਪਹਰ ਪ੍ਰਭ ਜਾਨਹੁ ਨੇਰੇ ॥੧॥ ਰਹਾਉ ॥

کہُ نانک جاکے نِرمل بھاگ ॥

ਕਹੁ ਨਾਨਕ ਜਾ ਕੇ ਨਿਰਮਲ ਭਾਗ ॥

ہرِ چرنی تاکا منُ لاگ ॥۲॥۷॥۲۵॥

ਹਰਿ ਚਰਨੀ ਤਾ ਕਾ ਮਨੁ ਲਾਗ ॥੨॥੭॥੨੫॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

روگُ گئیا پربھِ آپِ گوائیا ॥
ਰੋਗੁ ਗਇਆ ਪ੍ਰਭਿ ਆਪਿ ਗਵਾਇਆ ॥
نیند پئی سُکھ سہج گھرُ آئیا ॥۱॥ رہائو ॥
ਨੀਦ ਪਈ ਸੁਖ ਸਹਜ ਘਰੁ ਆਇਆ ॥੧॥ ਰਹਾਉ ॥
رجِ رجِ بھوجنُ کھاوہُ میرے بھائی ॥
ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥
انّمرت نامُ رِد ماہِ دھیائی ॥۱॥
ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥੧॥
نانک گُر پوُرے سرنائی ॥
ਨਾਨਕ ਗੁਰ ਪੂਰੇ ਸਰਨਾਈ ॥
جِن اپنے نام کی پَیج رکھائی ॥۲॥۸॥۲۶॥
ਜਿਨਿ ਅਪਨੇ ਨਾਮ ਕੀ ਪੈਜ ਰਖਾਈ ॥੨॥੮॥੨੬॥
بِلاولُ محلا ۵ ॥
ਬਿਲਾਵਲੁ ਮਹਲਾ ੫ ॥
ستِگُر کرِ دینے استِھر گھر بار ॥ رہائو ॥
ਸਤਿਗੁਰ ਕਰਿ ਦੀਨੇ ਅਸਥਿਰ ਘਰ ਬਾਰ ॥ ਰਹਾਉ ॥
جو جو نِند کرئے اِن گرِہن کی تِسُ آگیے ہی مارئے کرتار ॥۱॥
ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ ॥੧॥
نانک داس تا کی سرنائی جا کو سبدُ اکھنّڈ اپار ॥۲॥۹॥۲۷॥
ਨਾਨਕ ਦਾਸ ਤਾ ਕੀ ਸਰਨਾਈ ਜਾ ਕੋ ਸਬਦੁ ਅਖੰਡ ਅਪਾਰ ॥੨॥੯॥੨੭॥
بِلاولُ محلا ۵ ॥
ਬਿਲਾਵਲੁ ਮਹਲਾ ੫ ॥
تاپ سنّتاپ سگلے گئے بِنسے تے روگ ॥
ਤਾਪ ਸੰਤਾਪ ਸਗਲੇ ਗਏ ਬਿਨਸੇ ਤੇ ਰੋਗ ॥
پاربرہمِ توُ بکھسِیا سنّتن رس بھوگ ॥ رہائو ॥
ਪਾਰਬ੍ਰਹਮਿ ਤੂ ਬਖਸਿਆ ਸੰਤਨ ਰਸ ਭੋਗ ॥ ਰਹਾਉ ॥
سرب سُکھا تیری منّڈلی تیرا منُ تنُ آروگ ॥
ਸਰਬ ਸੁਖਾ ਤੇਰੀ ਮੰਡਲੀ ਤੇਰਾ ਮਨੁ ਤਨੁ ਆਰੋਗ ॥
گُن گاوہُ نِت رام کے اِہ اوکھد جوگ ॥۱॥
ਗੁਨ ਗਾਵਹੁ ਨਿਤ ਰਾਮ ਕੇ ਇਹ ਅਵਖਦ ਜੋਗ ॥੧॥

آئے بسہُ گھر دیس مہ اِہ بھلے سنّجوگ =

ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ ॥

نانک پربھ سُپرسنّن بھئے لہِ گئے بِئوگ = ۲ = ۱۰ = ۲۸ =

ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ ॥੨॥੧੦॥੨੮॥

بِلاولُ مہلا ۵ =

ਬਿਲਾਵਲੁ ਮਹਲਾ ੫ ॥

کاہوُ سنّگِ ن چالہی مائِیا جنّجال =

ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ ॥

اُوٹھِ سِدھارے چھترپت سنّتن کیَے کھیال = رہائو =

ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ ॥ ਰਹਾਉ ॥

اہنّبُدھ کئو بِنسنا اِہ دھُر کی ڈھال =

ਅਹੰਬੁਧਿ ਕਉ ਬਿਨਸਨਾ ਇਹ ਧੁਰ ਕੀ ਢਾਲ ॥

بہُ جوُنی جنمہ مرہ بِکھیا بِکرال = ۱ =

ਬਹੁ ਜੋਨੀ ਜਨਮਹਿ ਮਰਹਿ ਬਿਖਿਆ ਬਿਕਰਾਲ ॥੧॥

ست بچن سادھوُ کہہ نت جپہ گپال =

ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ ॥

سِمر سِمر نانک ترے ہر کے رنّگ لال = ۲ = ۱۱ = ۲۹ =

ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ ॥੨॥੧੧॥੨੯॥

بِلاولُ مہلا ۵ =

ਬਿਲਾਵਲੁ ਮਹਲਾ ੫ ॥

سہج سمادھ اننّد سوُکھ پوُرے گُر دِین =

ਸਹਜ ਸਮਾਧਿ ਅਨ ਦ ਸੂਖ ਪੂਰੇ ਗੁਰਿ ਦੀਨ ॥

سدا سہائی سنّگ پربھ انّمرت گُن چِین = رہائو =

ਸਦਾ ਸਹਾਈ ਸੰਗਿ ਪ੍ਰਭ ਅੰਮ੍ਰਿਤ ਗੁਣ ਚੀਨ ॥ ਰਹਾਉ ॥



جیَے جیَے کارُ جگتر مہ لوچہہ سبھ جیِیا =

ਜੈ ਜੈ ਕਾਰੁ ਜਗਤ੍ਰ ਮਹਿ ਲੋਚਹਿ ਸਭਿ ਜੀਆ ॥

سُپرسنّن بھئے ستِگُر پربھوُ کچھُ بِگھنُ ن تھیِیا = ۱ =

ਸੁਪ੍ਰਸੰਨ ਭਏ ਸਤਿਗੁਰ ਪ੍ਰਭੂ ਕਛੁ ਬਿਘਨੁ ਨ ਥੀਆ ॥੧॥

جا کا انگُ دئیال پربھ تاکے سبھ داس ॥
ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ ॥
سدا سدا وڈیائیِیا نانک گر پاسِ ॥۲॥۱۲॥۳۰॥
ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ ॥੨॥੧੨॥੩੦॥
راگُ بِلاولُ مہلا ۵ گھرُ ۵ چئُپدے
ਰਾਗੁ ਬਿਲਾਵਲੁ ਮਹਲਾ ੫ ਘਰੁ ੫ ਚਉਪਦੇ
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مِرت منّڈل جگُ ساجِیا جِئو بالوُ گھر بار ॥
ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ ॥
بِنست بار ن لاگئی جِئو کاگد بوُنّدار ॥۱॥
ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ ॥੧॥
سُنِ میری منسا منَیے ماہِ ستِ دیکھُ بیِچارِ ॥
ਸੁਨਿ ਮੇਰੀ ਮਨਸਾ ਮਨੈ ਮਾਹਿ ਸਤਿ ਦੇਖੁ ਬੀਚਾਰਿ ॥
سِدھ سادھِک گِرہی جوگی تجِ گئے گھر بار ॥۱॥ رہاءُ ॥
ਸਿਧ ਸਾਧਿਕ ਗਿਰਹੀ ਜੋਗੀ ਤਜਿ ਗਏ ਘਰ ਬਾਰ ॥੧॥ ਰਹਾਉ ॥
جیَسا سُپنا ریَنِ کا تیَسا سنّسار ॥
ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥
دِرسٹِمان سبھُ بِنسیِئَیے کِیا لگہِ گوار ॥۲॥
ਦ੍ਰਿਸਟਿਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ ॥੨॥
کہا سُ بھائی میِت ہَیے دیکھُ نیَن پسارِ ॥
ਕਹਾ ਸੁ ਭਾਈ ਮੀਤ ਹੈ ਦੇਖੁ ਨੈਨ ਪਸਾਰਿ ॥
اِکِ چالے اِکِ چالسہِ سبھِ اپنی وار ॥۳॥
ਇਕਿ ਚਾਲੇ ਇਕਿ ਚਾਲਸਹਿ ਸਭਿ ਅਪਨੀ ਵਾਰ ॥੩॥
جِن پوُرا ستِگُرُ سیوِیا سے استھِرُ ہرِ دُیارِ ॥
ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ ਹਰਿ ਦੁਆਰਿ ॥
جنُ نانکُ ہرِ کا داسُ ہَیے راکھُ پیَج مُرارِ ॥۴॥۱॥۳۱॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਰਾਖੁ ਪੈਜ ਮੁਰਾਰਿ ॥੪॥੧॥੩੧॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥

لۄکن کیِیا وڈِیائیِیا بیَسنّتر٘ پاگئُو ॥
ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ ॥
جِئُو مِلیَے پِیارا آپنا تے بۄل کراگئُو ॥੧॥
ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ ॥੧॥
جئُو پ٘ربھ جیِئُو د‏ئِیال ہۄئِ تئُو بھگتی لاگئُو ॥
ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ ॥
لپٹِ رہِئو منُ باسنا گُر مِلِ اِہ تِیاگئُو ॥੧॥ رہاءُ ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ ॥੧॥ ਰਹਾਉ ॥
کرئُو بینتی اتِ گھنی اِہُ جیِئُو ہۄماگئُو ॥
ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥
ارتھ آن سبھِ وارِیا پ٘رِء نِمکھ سۄہاگئُو ॥੨॥
ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥੨॥
پنّچ سنّگُ گُر تے چھُٹے دۄکھ ارُ راگئُو ॥
ਪੰਚ ਸੰਗੁ ਗੁਰ ਤੇ ਛੁਟੇ ਦੋਖ ਅਰੁ ਰਾਗਉ ॥
رِدےَ پ٘رگاسُ پ٘رگٹ بھئِیا نِسِ باسُر جاگئُو ॥੩॥
ਰਿਦੈ ਪ੍ਰਗਾਸੁ ਪ੍ਰਗਟ ਭਇਆ ਨਿਸਿ ਬਾਸੁਰ ਜਾਗਉ ॥੩॥
سرنھِ سۄہاگنِ آئِیا جِسُ مستکِ بھاگئُو ॥
ਸਰਣਿ ਸੋਹਾਗਨਿ ਆਇਆ ਜਿਸੁ ਮਸਤਕਿ ਭਾਗਉ ॥
کہُ نانک تِنِ پائِیا تنُ منُ سیِتلاگئُو ॥੪॥੨॥੩੨॥
ਕਹੁ ਨਾਨਕ ਤਿਨਿ ਪਾਇਆ ਤਨੁ ਮਨੁ ਸੀਤਲਾਗਉ ॥੪॥੨॥੩੨॥
بِلاولُ مہلا ੫ ॥
ਬਿਲਾਵਲੁ ਮਹਲਾ ੫ ॥
لال رنّگُ تِس کئُو لگا جِس کے وڈ بھاگا ॥
ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥
میَلا کدے ن ہۄوئی نہ لاگےَ داگا ॥੧॥
ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥
پ٘ربھُ پائِیا سُکھدائیِیا مِلِیا سُکھ بھاءِ ॥
ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥
سہجِ سمانا بھیِترے چھۄڈِیا نہ جاءِ ॥੧॥ رہاءُ ॥
ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥੧॥ ਰਹਾਉ ॥

جرا مرا نہ وِیاپئی پھِر دُوکھُ ن پائِیا ॥
ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥
پی انّمرتُ آگھانِیا گُرِ امرُ کرائِیا ॥۲॥
ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥
سو جانیَے جِنِ چاکھِیا ہرِ نامُ اموُلا ॥
ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ ॥
کیِمتِ کہی ن جائیِئیَے کِیا کہِ مُکھِ بولا ॥۳॥
ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ ॥੩॥
سپھل درسُ تیرا پاربرہم گُݨ نِدھِ تیری بانْی ॥
ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ ॥



پاوئُو دھوُرِ تیرے داس کی نانک کُربانْی ॥۴॥۳॥۳۳॥
ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ ॥੪॥੩॥੩੩॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
راکھہُ اپنی سرݨِ پ٘ربھ موہِ کِرپا دھارے ॥
ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ॥
سیوا کچھوُ ن جانئُو نیِچُ موُرکھارے ॥۱॥
ਸੇਵਾ ਕਛੂ ਨ ਜਾਨਉ ਨੀਚੁ ਮੂਰਖਾਰੇ ॥੧॥
مانُ کرئُو تُدھُ اوُپرے میرے پ٘ریِتم پِیارے ॥
ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥
ہم اپرادھی سد بھوُلتے تُم بکھسنہارے ॥۱॥ رہائُو ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ ॥੧॥ ਰਹਾਉ ॥
ہم اوگن کرہ اسنّکھ نیِتِ تُم نِرگُن داتارے ॥
ਹਮ ਅਵਗਨ ਕਰਹ ਅਸੰਖ ਨੀਤਿ ਤੁਮ੍ ਨਿਰਗੁਨ ਦਾਤਾਰੇ ॥
داسی سنّگتِ پ٘ربھوُ تِیاگِ اے کرم ہمارے ॥۲॥
ਦਾਸੀ ਸੰਗਤਿ ਪ੍ਰਭੂ ਤਿਆਗਿ ਏ ਕਰਮ ਹਮਾਰੇ ॥੨॥
تُم دیوہُ سبھُ کِچھُ دئِیا دھارِ ہم اکِرتگھنارے ॥
ਤੁਮ੍ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ ॥

لاگ پرے تیرے دان ,سئو نہ چِت کھسمارے ॥۳॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ ॥੩॥
تُجھ تے باہر ,کچھُ نہی بھو کاٹنہارے ॥
ਤੁਝ ਤੇ ਬਾਹਰਿ ਕਿਛੁ ਨਹੀ ਭਵ ਕਾਟਨਹਾਰੇ ॥
کہُ نانک سرن دئیال گُر لیہُ مُگدھ اُدھارے ॥۴॥۴॥۳۴॥
ਕਹੁ ਨਾਨਕ ਸਰਣਿ ਦਇਆਲ ਗੁਰ ਲੇਹੁ ਮੁਗਧ ਉਧਾਰੇ ॥੪॥੪॥੩੪॥
,بلاولُ مہلا ۵ ॥
ਬਿਲਾਵਲੁ ਮਹਲਾ ੫ ॥
دوٗسُ ن کاہوٗ دیِجیِئیَے پربھُ اپنا دھیائیِئیَے ॥
ਦੋਸੁ ਨ ਕਾਹੂ ਦੀਜੀਐ ਪ੍ਰਭੁ ਅਪਨਾ ਧਿਆਈਐ ॥
,جتُ سیوِئیَے سُکھُ ہوئے گھنا من سوئی گائیِئیَے ॥۱॥
ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ ॥੧॥
کہیِئیَے کائے پیارے تُجھُ ,بنا ॥
ਕਹੀਐ ਕਾਇ ਪਿਆਰੇ ਤੁਝੁ ਬਿਨਾ ॥
تُم دئیال سُیامی سبھ اوگن ہما ॥۱॥ رہائو ॥
ਤੁਮ੍ ਦਇਆਲ ਸੁਆਮੀ ਸਭ ਅਵਗਨ ਹਮਾ ॥੧॥ ਰਹਾਉ ॥
,جئو تُم راکھہُ ,تئو رہا اورُ نہی چارا ॥
ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ ॥
نیدھریا دھر تیریا اِک نام ادھارا ॥۲॥
ਨੀਧਰਿਆ ਧਰ ਤੇਰੀਆ ਇਕ ਨਾਮ ਅਧਾਰਾ ॥੨॥
جو تُم کرہُ سوئی بھلا من لیتا مُکتا ॥
ਜੋ ਤੁਮ੍ ਕਰਹੁ ਸੋਈ ਭਲਾ ਮਨਿ ਲੇਤਾ ਮੁਕਤਾ ॥
سگل سمگری تیریا سبھ تیری جُگتا ॥۳॥
ਸਗਲ ਸਮਗ੍ਰੀ ਤੇਰੀਆ ਸਭ ਤੇਰੀ ਜੁਗਤਾ ॥੩॥
چرن پکھارئو کر سیوا جے ٹھاکُر بھاوے ॥
ਚਰਨ ਪਖਾਰਉ ਕਰਿ ਸੇਵਾ ਜੇ ਠਾਕੁਰ ਭਾਵੈ ॥
ہوہُ ,کرپال دئیال پربھ نانکُ گُن گاوے ॥۴॥۵॥۳۵॥
ਹੋਹੁ ਕ੍ਰਿਪਾਲ ਦਇਆਲ ਪ੍ਰਭ ਨਾਨਕੁ ਗੁਣ ਗਾਵੈ ॥੪॥੫॥੩੫॥
,بلاولُ مہلا ۵ ॥
ਬਿਲਾਵਲੁ ਮਹਲਾ ੫ ॥

مِرتُ ہسیَے سِر اُوپرے پسوُیا نہی بوُجھیَے ॥
ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥
باد ساد اہنّکار مہ مرنا نہی سوُجھیَے ॥۱॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥
سِتگُرُ سیوہُ آپنا کاہے پھرہُ ابھاگے ॥
ਸਤਿਗੁਰੁ ਸੇਵਹੁ ਆਪਨਾ ਕਾਹੇ ਫਿਰਹੁ ਅਭਾਗੇ ॥
دیکھ کسُنّبھا رنّگُلا کاہے بھوُلِ لاگے ॥۱॥ رہائو ॥
ਦੇਖਿ ਕਸੁੰਭਾ ਰੰਗੁਲਾ ਕਾਹੇ ਭੂਲਿ ਲਾਗੇ ॥੧॥ ਰਹਾਉ ॥
کرِ کرِ پاپ دربُ کیِیا ورتن کیَے تائی ॥
ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ ॥
ماٹی سِئو ماٹی رلی ناگا اُٹھ جائی ॥۲॥
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥੨॥
جا کیَے کیِئیَے سرمُ کریَے تے بیَر بِروُدھی ॥
ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ ॥
انّت کالِ بھجِ جاہِگے کاہے جلہُ کروُدھی ॥۳॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ ॥੩॥
داس رینُ سوئی ہوِیا جِسُ مستک کرما ॥
ਦਾਸ ਰੇਣੁ ਸੋਈ ਹੋਆ ਜਿਸੁ ਮਸਤਕਿ ਕਰਮਾ ॥
کہُ نانک بنّدھن چھٹُے سِتگُر کی سرنا ॥۴॥۶॥۳۶॥
ਕਹੁ ਨਾਨਕ ਬੰਧਨ ਛੁਟੇ ਸਤਿਗੁਰ ਕੀ ਸਰਨਾ ॥੪॥੬॥੩੬॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
پِنّگُل پربت پارِ پرے کھل چتُر بکیِتا ॥
ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ ॥
انّدھُلے تربھوݨ سوُجھیا گُر بھیٹ پُنیِتا ॥۱॥
ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ ॥੧॥
مہِما سادھوُ سنّگ کی سُنہُ میرے میِتا ॥
ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥
میَلُ کھوئی کوٹ اگھ ہرے نِرمل بھئے چیِتا ॥۱॥ رہائو ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥੧॥ ਰਹਾਉ ॥

ایَسی بھگت گوِوںّد کی کیٹ ہستی جیِتا ॥
ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥
جو جو کیِنو آپنو تِس ابھےَ دانُ دیِتا ॥۲॥
ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥
سِنّگھُ بِلائی ہوئِ گئِئو ت٘رِنُ میرُ دِکھیِتا ॥
ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥

## پنّنا ۸۱۰ (Page 810)

س٘رمُ کرتے دم آڈھ کئُ تے گنی دھنیِتا ॥۳॥
ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥੩॥
کون وڈائی کہِ سکئُ بیئنّت گنیِتا ॥
ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥
کرِ کِرپا موہِ نامُ دیہُ نانک در سریِتا ॥۴॥۷॥۳۷॥
ਕਰਿ ਕਿਰਪਾ ਮੋਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥੪॥੭॥੩੭॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
اہنّبُدھِ پرباد نیِت لوبھ رسنا سادِ ॥
ਅਹੰਬੁਧਿ ਪਰਬਾਦ ਨੀਤ ਲੋਭ ਰਸਨਾ ਸਾਦਿ ॥
لپٹِ کپٹِ گ٘رِہِ بیدھیا مِتھیا بِکھیادِ ॥۱॥
ਲਪਟਿ ਕਪਟਿ ਗ੍ਰਿਹਿ ਬੇਧਿਆ ਮਿਥਿਆ ਬਿਖਿਆਦਿ ॥੧॥
ایَسی پیکھی نیت٘ر مہِ پوُرے گُر پرسادِ ॥
ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ॥
راج مِلکھ دھن جوبنا نامےَ بِنُ بادِ ॥۱॥ رہائو ॥
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ ॥੧॥ ਰਹਾਉ ॥
روُپ دھوُپ سوگنّدھتا کاپر بھوگادِ ॥
ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ ॥
مِلت سنّگِ پاپِسٹ تن ہوئے دُرگادِ ॥۲॥
ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ ॥੨॥
پھِرت پھِرت مانُکھُ بھئِیا کھِن بھنّگن دیہادِ ॥
ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ ॥

اِہ اؤُسر تے چوُکیا بہُ جوݨ بھ٘رمادِ ॥٣॥
ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ ॥੩॥
پ٘ربھ ِکرپا تے گُر مِلے ہرِ ہرِ ِبسماد ॥
ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ ॥
سوُکھ سہج نانک اننّد تاکےَ پوُرن ناد ॥٤॥٨॥٣٨॥
ਸੂਖ ਸਹਜ ਨਾਨਕ ਅਨ ਦ ਤਾ ਕੈ ਪੂਰਨ ਨਾਦ ॥੪॥੮॥੩੮॥
ِبلاولُ مہلا ٥ ॥
ਬਿਲਾਵਲੁ ਮਹਲਾ ੫ ॥
چرن بھئے سنّت بوہِتھا ترے ساگرُ جیت ॥
ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ ॥
مارگ پائے اُدِیان مہِ گُرِ دسے بھیت ॥١॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ ॥੧॥
ہرِ ہرِ ہرِ ہرِ ہرِ ہرے ہرِ ہرِ ہرِ ہیت ॥
ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ ॥
اوُٹھت بیَٹھت سوۄتے ہرِ ہرِ ہرِ چیت ॥١॥ رہاءُ ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ ॥੧॥ ਰਹਾਉ ॥
پنّچ چور آگےَ بھگے جب سادھسنّگیت ॥
ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ ॥
پوُنّجی سابتُ گھنھو لابھُ ِگ٘رہِ سوبھا سیت ॥٢॥
ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥੨॥
ِنہچل آسنھُ ِمٹی ِچنّت ناہی ڈولیت ॥
ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ ॥
بھرمُ بھُلاوا ِمٹِ گئِیا پ٘ربھ پیکھت نیت ॥٣॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ ॥੩॥
گُݨ گبھیِر گُن نائِکا گُݨ کہیِئہِ کیت ॥
ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ ॥
نانک پائِیا سادھسنّگِ ہرِ ہرِ انّم٘ریت ॥٤॥٩॥٣٩॥
ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰੇਤ ॥੪॥੯॥੩੯॥
ِبلاولُ مہلا ٥ ॥
ਬਿਲਾਵਲੁ ਮਹਲਾ ੫ ॥

بِنُ سادھوُ جو جیِونا تیتو بِرتھاری ॥
ਬਿਨੁ ਸਾਧੂ ਜੋ ਜੀਵਨਾ ਤੇਤੋ ਬਿਰਥਾਰੀ ॥
مِلت سنّگ سبھ بھرم مِٹے گت بھئی ہماری ॥۱॥
ਮਿਲਤ ਸੰਗਿ ਸਭਿ ਭ੍ਰਮ ਮਿਟੇ ਗਤਿ ਭਈ ਹਮਾਰੀ ॥੧॥
جا دِن بھیٹے سادھ موہِ اُیا دِن بلِہاری ॥
ਜਾ ਦਿਨ ਭੇਟੇ ਸਾਧ ਮੋਹਿ ਉਆ ਦਿਨ ਬਲਿਹਾਰੀ ॥
تنُ منُ اپنو جیئرا پھِر پھِر ہئو واری ॥۱॥ رہائو ॥
ਤਨੁ ਮਨੁ ਅਪਨੋ ਜੀਅਰਾ ਫਿਰਿ ਫਿਰਿ ਹਉ ਵਾਰੀ ॥੧॥ ਰਹਾਉ ॥
ایت چھڈائی موہِ تے اِتنی دِرڑ تاری ॥
ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥
سگل رین اِہُ منُ بھئِیا بِنسی اپدھاری ॥۲॥
ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥੨॥
نِنّد چِنّد پر دوُکھنا اے کھِن مہِ جاری ॥
ਨਿੰਦ ਚਿੰਦ ਪਰ ਦੂਖਨਾ ਏ ਖਿਨ ਮਹਿ ਜਾਰੀ ॥
دئِیا مئِیا ارُ نِکٹ پیکھُ ناہی دوُراری ॥۳॥
ਦਇਆ ਮਇਆ ਅਰੁ ਨਿਕਟਿ ਪੇਖੁ ਨਾਹੀ ਦੂਰਾਰੀ ॥੩॥
تن من سیِتل بھئے اب مُکتے سنّساری ॥
ਤਨ ਮਨ ਸੀਤਲ ਭਏ ਅਬ ਮੁਕਤੇ ਸੰਸਾਰੀ ॥
ہیِت چیِت سبھ پران دھن نانک درساری ॥۴॥۱۰॥۴۰॥
ਹੀਤ ਚੀਤ ਸਭ ਪ੍ਰਾਨ ਧਨ ਨਾਨਕ ਦਰਸਾਰੀ ॥੪॥੧੦॥੪੦॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
ٹہل کرئو تیرے داس کی پگ جھارئو بال ॥
ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥
مستکُ اپنا بھیٹ دیئو گُن سُنئو رسال ॥۱॥
ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥੧॥
تُم مِلتے میرا منُ جیِئو تُم مِلہُ دئِیال ॥
ਤੁਮ੍ ਮਿਲਤੇ ਮੇਰਾ ਮਨੁ ਜੀਓ ਤੁਮ੍ ਮਿਲਹੁ ਦਇਆਲ ॥
نِس باسُر منِ اندُ ہوت چِتوت کِرپال ॥۱॥ رہائو ॥
ਨਿਸਿ ਬਾਸੁਰ ਮਨਿ ਅਨਦੁ ਹੋਤ ਚਿਤਵਤ ਕਿਰਪਾਲ ॥੧॥ ਰਹਾਉ ॥

جگت اُدھارن سادھ پربھ تِن لاگہُ پال ॥
ਜਗਤ ਉਧਾਰਨ ਸਾਧ ਪ੍ਰਭ ਤਿਨ੍ ਲਾਗਹੁ ਪਾਲ ॥
مو کئو دیِجیَے دانُ پربھ سنّتن پگ رال ॥۲॥
ਮੋ ਕਉ ਦੀਜੈ ਦਾਨੁ ਪ੍ਰਭ ਸੰਤਨ ਪਗ ਰਾਲ ॥੨॥
اُکتِ سِیانپ کچھُ نہی ناہی کچھُ گھال ॥
ਉਕਤਿ ਸਿਆਨਪ ਕਛੁ ਨਹੀ ਨਾਹੀ ਕਛੁ ਘਾਲ ॥
بھرم بھَیَے راکھہُ موہ تے کاٹہُ جم جال ॥۳॥
ਭ੍ਰਮ ਭੈ ਰਾਖਹੁ ਮੋਹ ਤੇ ਕਾਟਹੁ ਜਮ ਜਾਲ ॥੩॥
بِنئُو کرئُو کرُناپتے پِتا پرتِپال ॥
ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥
گُن گاوئُو تیرے سادھسنّگِ نانک سُکھ سال ॥۴॥۱۱॥۴۱॥
ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ ॥੪॥੧੧॥੪੧॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
کیِتا لوڑہِ سو کرہِ تُجھ بِنُ کچھُ ناہِ ॥
ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ ॥
پرتاپُ تُمہارا دیکھِ کیَے جمدوُت چھڈِ جاہِ ॥۱॥
ਪਰਤਾਪੁ ਤੁਮ੍ਹ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ ॥੧॥
تُمہری کِرپا تے چھوُٹیِئیَے بِنسیَے اہنّمیو ॥
ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥
سرب کلا سمرتھ پربھ پوُرے گُردیو ॥۱॥ رہائُو ॥
ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥੧॥ ਰਹਾਉ ॥
کھوجت کھوجت کھوجِیا نامیَے بِنُ کوُرُ ॥
ਖੋਜਤ ਖੋਜਤ ਖੋਜਿਆ ਨਾਮੈ ਬਿਨੁ ਕੂਰੁ ॥
جیِون سُکھُ سبھُ سادھسنّگِ پربھ منسا پوُرُ ॥۲॥
ਜੀਵਨ ਸੁਖੁ ਸਭੁ ਸਾਧਸੰਗਿ ਪ੍ਰਭ ਮਨਸਾ ਪੂਰੁ ॥੨॥
جِتُ جِتُ لاوہُ تِتُ تِتُ لگہِ سِیانپ سبھ جالی ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਸਿਆਨਪ ਸਭ ਜਾਲੀ ॥

جت کت تُم بھرپُور ہہُ میرے دیِن دئِیالی =۳=

ਜਤ ਕਤ ਤੁਮ੍ ਭਰਪੂਰ ਹਹੁ ਮੇਰੇ ਦੀਨ ਦਇਆਲੀ ॥੩॥

سبھُ کِچھُ تُم تے ماگنا وڈبھاگی پائے =

ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ ॥

نانک کی ارداسِ پربھ جیِوا گُن گائے =۴=۱۲=۴۲=

ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ ॥੪॥੧੨॥੪੨॥

بِلاولُ مہلا ۵ =

ਬਿਲਾਵਲੁ ਮਹਲਾ ੫ ॥

سادھسنّگتِ کَیَ باسبَیَ کلمل سبھِ نسنا =

ਸਾਧਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ ॥

پربھ سیتی رنّگِ راتِیا تا تے گربھِ ن گ٘رسنا =۱=

ਪ੍ਰਭ ਸੇਤੀ ਰੰਗਿ ਰਾਤਿਆ ਤਾ ਤੇ ਗਰਭਿ ਨ ਗ੍ਰਸਨਾ ॥੧॥

نامُ کہت گوۄِنّد کا سوُچی بھئی رسنا =

ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ ॥

منِ تنِ نِرمل ہوئی ہَے گُر کا جپُ جپنا =۱= رہائُ =

ਮਨ ਤਨ ਨਿਰਮਲ ਹੋਈ ਹੈ ਗੁਰ ਕਾ ਜਪੁ ਜਪਨਾ ॥੧॥ ਰਹਾਉ ॥

ہرِ رسُ چاکھت دھ٘راپِیا منِ رسُ لَے ہسنا =

ਹਰਿ ਰਸੁ ਚਾਖਤ ਧ੍ਰਾਪਿਆ ਮਨਿ ਰਸੁ ਲੈ ਹਸਨਾ ॥

بُدھِ پ٘رگاس پ٘رگٹ بھئی اُلٹِ کملُ بِگسنا =۲=

ਬੁਧਿ ਪ੍ਰਗਾਸ ਪ੍ਰਗਟ ਭਈ ਉਲਟਿ ਕਮਲੁ ਬਿਗਸਨਾ ॥੨॥

سیِتل ساںتِ سنّتوکھُ ہوءِ سبھ بوُجھی ت٘رِسنا =

ਸੀਤਲ ਸਾਂਤਿ ਸੰਤੋਖੁ ਹੋਇ ਸਭ ਬੂਝੀ ਤ੍ਰਿਸਨਾ ॥

دہ دِس دھاوت مِٹِ گئے نِرمل تھانِ بسنا =۳=

ਦਹ ਦਿਸ ਧਾਵਤ ਮਿਟਿ ਗਏ ਨਿਰਮਲ ਥਾਨਿ ਬਸਨਾ ॥੩॥

راکھنہارَے راکھِیا بھئے بھ٘رم بھسنا =

ਰਾਖਨਹਾਰੈ ਰਾਖਿਆ ਭਏ ਭ੍ਰਮ ਭਸਨਾ ॥

نامُ نِدھان نانک سُکھی پیکھِ سادھ درسنا =۴=۱۳=۴۳=

ਨਾਮੁ ਨਿਧਾਨ ਨਾਨਕ ਸੁਖੀ ਪੇਖਿ ਸਾਧ ਦਰਸਨਾ ॥੪॥੧੩॥੪੩॥

بِلاولُ مہلا ۵ =

ਬਿਲਾਵਲੁ ਮਹਲਾ ੫ ॥

پاݨی پکھا پِیسُ داس کیَے تب ہوِہ ِنہالُ ॥
ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥
راج ِملکھ ِسکداریِیا اگنی مہِ جالُ ॥۱॥
ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥੧॥
سنّت جنا کا چھوہرا ِتسُ چرݨی لاِگ ॥
ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ ॥
ماِئیادھاری چھترپِت ِتن چھوڈئو ِتیاِگ ॥۱॥ رہائو ॥
ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ ॥੧॥ ਰਹਾਉ ॥
سنّتن کا دانا رُوکھا سو سرب ِندھان ॥
ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ ॥
ِگرِہ ساکت چھتیِہ پ٘رکار تے ِبکھُو سمان ॥۲॥
ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥
بھگت جنا کا لُوگرا اوِڈھ نگن ن ہوئی ॥
ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥
ساکت ِسرپائو ریسمی پِہرت پِت کھوئی ॥۳॥
ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥੩॥
ساکت ِسئو مُکھِ جوِرئیَے ادھ ویِچہُ ٹُوٹیَے ॥
ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥
ہِر جن کی سیوا جو کرے اِت اُوِتہ چھُوٹیَے ॥۴॥
ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥੪॥
سبھ ِکچھُ تُم ہی تے ہویا آِپ بݨت بݨائی ॥
ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ ॥
درسنُ بھیٹت سادھ کا نانک گُݨ گائی ॥۵॥۱۴॥۴۴॥
ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ ॥੫॥੧੪॥੪੪॥

پنّنا ۲۱۸ (Page 812)

ِبلاولُ مہلا ۵ ॥
ਬਿਲਾਵਲੁ ਮਹਲਾ ੫ ॥
سرونی سُنئو ہِر ہِر ہرے ٹھاکُر جسُ گاوئو ॥
ਸ੍ਰਵਨੀ ਸੁਨਉ ਹਰਿ ਹਰਿ ਹਰੇ ਠਾਕੁਰ ਜਸੁ ਗਾਵਉ ॥

ستّت چرن کر سیِس ُ دھر ہر نام ُ دِھیاوئو ॥۱॥
ਸੰਤ ਚਰਣ ਕਰ ਸੀਸੁ ਧਰਿ ਹਰਿ ਨਾਮੁ ਧਿਆਵਉ ॥੧॥
کِر کِرپا دِئیال پربھ اِہ نِدھ سِدھ پاوئو ॥
ਕਰਿ ਕਿਰਪਾ ਦਇਆਲ ਪ੍ਰਭ ਇਹ ਨਿਧਿ ਸਿਧਿ ਪਾਵਉ ॥
ستّت جنا کی ریݨکا لیَے ماتھیَے لاوئو ॥۱॥ رہائو ॥
ਸੰਤ ਜਨਾ ਕੀ ਰੇਣੁਕਾ ਲੈ ਮਾਥੈ ਲਾਵਉ ॥੧॥ ਰਹਾਉ ॥
نِیچ تے نِیچ ُ اِت نِیچ ُ ہوئے کِر بِنئو بُلاوئو ॥
ਨੀਚ ਤੇ ਨੀਚੁ ਅਤਿ ਨੀਚੁ ਹੋਇ ਕਰਿ ਬਿਨਉ ਬੁਲਾਵਉ ॥
پاو ملؤوا آپ ُ تِیاِگ ستّتسنّگ سماوئو ॥۲॥
ਪਾਵ ਮਲੋਵਾ ਆਪੁ ਤਿਆਗਿ ਸੰਤਸੰਗਿ ਸਮਾਵਉ ॥੨॥
سارِس سارِس نہ وِیسرَے اَن کتہِ ن دھاوئو ॥
ਸਾਸਿ ਸਾਸਿ ਨਹ ਵੀਸਰੈ ਅਨ ਕਤਹਿ ਨ ਧਾਵਉ ॥
سپھل درسن گُر ُ بھیٹِیئیَے مان ُ موہ ُ مِٹاوئو ॥۳॥
ਸਫਲ ਦਰਸਨ ਗੁਰੁ ਭੇਟੀਐ ਮਾਨੁ ਮੋਹੁ ਮਿਟਾਵਉ ॥੩॥
ست ُ ستّوکھ ُ دِئیا دھرم ُ سیِگار ُ بناوئو ॥
ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ ॥
سپھل سُہاگݨِ نانکا اپُنے پربھ بھاوئو ॥۴॥۱۵॥۴۵॥
ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ ॥੪॥੧੫॥੪੫॥
بِلاول ُ مہلا ۵ ॥
ਬਿਲਾਵਲੁ ਮਹਲਾ ੫ ॥
اٹل بچن سادھوُ جنا سبھ مہِ پرگٹائِیا ॥
ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥
جِس ُ جن ہوِیا سادھسنّگ ُ تِس ُ بھیٹیَے ہر رائِیا ॥۱॥
ਜਿਸੁ ਜਨ ਹੋਆ ਸਾਧਸੰਗੁ ਤਿਸੁ ਭੇਟੈ ਹਰਿ ਰਾਇਆ ॥੧॥
اِہ پرتیِت گوِوںّد کی جپ ہر سُکھ ُ پائِیا ॥
ਇਹ ਪਰਤੀਤਿ ਗੋਵਿੰਦ ਕੀ ਜਪਿ ਹਰਿ ਸੁਖੁ ਪਾਇਆ ॥
اِنک باتا سبھ کِر رہے گُر ُ گھر لیَے آئِیا ॥۱॥ رہائو ॥
ਅਨਿਕ ਬਾਤਾ ਸਭਿ ਕਰਿ ਰਹੇ ਗੁਰੁ ਘਰਿ ਲੈ ਆਇਆ ॥੧॥ ਰਹਾਉ ॥
سرݨِ پرے کی راکھتا ناہی سہسائِیا ॥
ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ ॥

کرم بھوُم ہر نامُ بوئے اؤسرُ دُلبھائِیا = ۲ =
ਕਰਮ ਭੂਮਿ ਹਰਿ ਨਾਮੁ ਬੋਇ ਅਉਸਰੁ ਦੁਲਭਾਇਆ ॥੨॥
انّترجامی آپ پربھُ سبھ کرے کرائِیا =
ਅੰਤਰਜਾਮੀ ਆਪਿ ਪ੍ਰਭੁ ਸਭ ਕਰੇ ਕਰਾਇਆ ॥
پتِت پُنیت گھنٹے کرے ٹھاکُر برِدائِیا = ۳ =
ਪਤਿਤ ਪੁਨੀਤ ਘਣੇ ਕਰੇ ਠਾਕੁਰ ਬਿਰਦਾਇਆ ॥੩॥
مت بھوُلہُ مانکھ جن مائِیا بھرمائِیا =
ਮਤ ਭੂਲਹੁ ਮਾਨੁਖ ਜਨ ਮਾਇਆ ਭਰਮਾਇਆ ॥
نانک تِسُ پت راکھسی جو پربھِ پہِرائِیا = ۴ = ۱۶ = ۴۶ =
ਨਾਨਕ ਤਿਸੁ ਪਤਿ ਰਾਖਸੀ ਜੋ ਪ੍ਰਭਿ ਪਹਿਰਾਇਆ ॥੪॥੧੬॥੪੬॥
بِلاولُ مہلا ۵ =
ਬਿਲਾਵਲੁ ਮਹਲਾ ੫ ॥
ماٹی تے جِن ساجِیا کر دُرلبھ دیہ =
ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥
انِک چھِدر من مہ ڈھکے نِرمل درِسٹیہ = ۱ =
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ ॥੧॥
کِئو بِسرئے پربھُ منئیے تے جِس کے گُن ایہ =
ਕਿਉ ਬਿਸਰੈ ਪ੍ਰਭੁ ਮਨੈ ਤੇ ਜਿਸ ਕੇ ਗੁਣ ਏਹ ॥
پربھ تج رچے جِ آن سِئو سو رلیئیے کھیہ = ۱ = رہائو =
ਪ੍ਰਭ ਤਜਿ ਰਚੇ ਜਿ ਆਨ ਸਿਉ ਸੋ ਰਲੀਐ ਖੇਹ ॥੧॥ ਰਹਾਉ ॥
سِمرہُ سِمرہُ ساس ساس مت بِلم کریہ =
ਸਿਮਰਹੁ ਸਿਮਰਹੁ ਸਾਸਿ ਸਾਸਿ ਮਤ ਬਿਲਮ ਕਰੇਹ ॥
چھوڈ پرپنّچُ پربھ سِئو رچہُ تج کوُڑے نیہ = ۲ =
ਛੋਡਿ ਪ੍ਰਪੰਚੁ ਪ੍ਰਭ ਸਿਉ ਰਚਹੁ ਤਜਿ ਕੂੜੇ ਨੇਹ ॥੨॥
جِن انِک ایک بہُ رنگ کیئے ہیَے ہوسی ایہ =
ਜਿਨਿ ਅਨਿਕ ਏਕ ਬਹੁ ਰੰਗ ਕੀਏ ਹੈ ਹੋਸੀ ਏਹ ॥
کر سیوا تِسُ پاربرہم گُر تے مت لیہ = ۳ =
ਕਰਿ ਸੇਵਾ ਤਿਸੁ ਪਾਰਬ੍ਰਹਮ ਗੁਰ ਤੇ ਮਤਿ ਲੇਹ ॥੩॥
اوُچے تے اوُچا وڈا سبھ سنّگ برنیہ =
ਊਚੇ ਤੇ ਊਚਾ ਵਡਾ ਸਭ ਸੰਗਿ ਬਰਨੇਹ ॥

داس داس کؤ داسرا نانک کر لیہ ॥4॥17॥47॥
ਦਾਸ ਦਾਸ ਕੋ ਦਾਸਰਾ ਨਾਨਕ ਕਰਿ ਲੇਹ ॥੪॥੧੭॥੪੭॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
ایک ٹیک گوۄِںد کی تِیاگی اَن آس ॥
ਏਕ ਟੇਕ ਗੋਵਿੰਦ ਕੀ ਤਿਆਗੀ ਅਨ ਆਸ ॥
سبھ اۄُپر سمرتھ پربھ پۄُرن گݨتاس ॥1॥
ਸਭ ਊਪਰਿ ਸਮਰਥ ਪ੍ਰਭ ਪੂਰਨ ਗੁਣਤਾਸ ॥੧॥
جن کا نامُ ادھارُ ہےَ پربھ سرݨی پاہِ ॥
ਜਨ ਕਾ ਨਾਮੁ ਅਧਾਰੁ ਹੈ ਪ੍ਰਭ ਸਰਣੀ ਪਾਹਿ ॥
پرمیسر کا آسرا سنّتن من ماہِ ॥1॥ رہاءُ ॥
ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧॥ ਰਹਾਉ ॥
آپِ رکھےَ آپِ دیوسی آپے پ٘رتِپارےَ ॥
ਆਪਿ ਰਖੈ ਆਪਿ ਦੇਵਸੀ ਆਪੇ ਪ੍ਰਤਿਪਾਰੈ ॥

## پنّا ۳۱۸ (Page 813)

دیِن دئِیال ک٘رپا نِدھے ساسِ ساسِ سمارےَ ॥2॥
ਦੀਨ ਦਇਆਲ ਕਿ੍ਪਾ ਨਿਧੇ ਸਾਸਿ ਸਾਸਿ ਸਮ੍ਹਾਰੈ ॥੨॥
کرݨہارُ جو کرِ رہِیا سائیِ وڈِیائی ॥
ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ ॥
گُرِ پۄُرےَ اُپدیسِیا سُکھُ کھسم رجائی ॥3॥
ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ ॥੩॥
چِنّت انّدیسا گݨت تجِ جنِ ہُکمُ پچھاتا ॥
ਚਿੰਤ ਅੰਦੇਸਾ ਗਣਤ ਤਜਿ ਜਨਿ ਹੁਕਮੁ ਪਛਾਤਾ ॥
نہ بِنسےَ نہ چھوڈِ جاءِ نانک رنّگِ راتا ॥4॥18॥48॥
ਨਹ ਬਿਨਸੈ ਨਹ ਛੋਡਿ ਜਾਇ ਨਾਨਕ ਰੰਗਿ ਰਾਤਾ ॥੪॥੧੮॥੪੮॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
مہا تپتِ تے بھئی ساںتِ پرست پاپ ناٹھے ॥
ਮਹਾ ਤਪਤਿ ਤੇ ਭਈ ਸਾਂਤਿ ਪਰਸਤ ਪਾਪ ਨਾਠੇ ॥

اندھ کوُپ مہ گلت تھے کاڑھے دے ہاتھے ॥۱॥
ਅੰਧ ਕੂਪ ਮਹਿ ਗਲਤ ਥੇ ਕਾਢੇ ਦੇ ਹਾਥੇ ॥੧॥
اوئے ہمارے ساجنا ہم اُن کی رین ॥
ਓਇ ਹਮਾਰੇ ਸਾਜਨਾ ਹਮ ਉਨ ਕੀ ਰੇਨ ॥
جِن بھیٹٹ ہووت سکھی جیئ دانُ دین ॥۱॥ رہائو ॥
ਜਿਨ ਭੇਟਤ ਹੋਵਤ ਸੁਖੀ ਜੀਅ ਦਾਨੁ ਦੇਨ ॥੧॥ ਰਹਾਉ ॥
پرا پوُربلا لیِکھیا مِلیا اب آئے ॥
ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ ॥
بست سنّگ ہر سادھ کیَے پوُرن آسائے ॥۲॥
ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ ॥੨॥
بھیَے بِنسے تِہُ لوک کے پائے سکھ تھان ॥
ਭੈ ਬਿਨਸੇ ਤਿਹੁ ਲੋਕ ਕੇ ਪਾਏ ਸੁਖ ਥਾਨ ॥
دئِیا کری سمرتھ گُر بسیا مَن نام ॥۳॥
ਦਇਆ ਕਰੀ ਸਮਰਥ ਗੁਰਿ ਬਸਿਆ ਮਨਿ ਨਾਮ ॥੩॥
نانک کی توُ ٹیک پربھ تیرا آدھار ॥
ਨਾਨਕ ਕੀ ਤੂ ਟੇਕ ਪ੍ਰਭ ਤੇਰਾ ਆਧਾਰ ॥
کرن کارن سمرتھ پربھ ہر اگم اپار ॥۴॥۱۹॥۴۹॥
ਕਰਣ ਕਾਰਣ ਸਮਰਥ ਪ੍ਰਭ ਹਰਿ ਅਗਮ ਅਪਾਰ ॥੪॥੧੯॥੪੯॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
سوئی ملینُ دینُ ہینُ جسُ پربھُ بِسرانا ॥
ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ॥
کرنیَہارُ ن بوُجھئی آپُ گنیَے بِگانا ॥۱॥
ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ ॥੧॥
دوُکھُ تدے جد ویِسرےَ سکھُ پربھ چِت آئے ॥
ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ ॥
سنّتن کیَے آنندُ ایہُ نِت ہر گُن گائے ॥۱॥ رہائو ॥
ਸੰਤਨ ਕੈ ਆਨ ਦੁ ਏਹੁ ਨਿਤ ਹਰਿ ਗੁਣ ਗਾਏ ॥੧॥ ਰਹਾਉ ॥
اوُچے تے نیِچا کرےَ نیِچ کھِن مہ تھاپیَے ॥
ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ ॥

کیمت کہی ن جائیئیے ٹھاکُر پرتاپیے = ۲=

ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥੨॥

پیکھت لیِلا رنگ روُپ چلنیَے دِن آئِیا =

ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ ॥

سُپنے کا سُپنا بھئِیا سنّگ چلِیا کمائِیا = ۳=

ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ ॥੩॥

کرن کارن سمرتھ پربھ تیری سرنائی =

ਕਰਣ ਕਾਰਣ ਸਮਰਥ ਪ੍ਰਭ ਤੇਰੀ ਸਰਣਾਈ ॥

ہر دِنس رینِ نانک جپیَے سد سد بلِ جائی = ۴= ۲۰= ۵۰=

ਹਰਿ ਦਿਨਸੁ ਰੈਣਿ ਨਾਨਕੁ ਜਪੈ ਸਦ ਸਦ ਬਲਿ ਜਾਈ ॥੪॥੨੦॥੫੦॥

بلاوَل مہلا ۵ =

ਬਿਲਾਵਲੁ ਮਹਲਾ ੫ ॥

جل ڈھوئیو اِہ سیِس کر کر پگ پکھلاوئیو =

ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ ॥

بار جائیو لکھ بیریا درس پیکھ جیِواوئیو = ۱=

ਬਾਰਿ ਜਾਉ ਲਖ ਬੇਰੀਆ ਦਰਸੁ ਪੇਖਿ ਜੀਵਾਵਉ ॥੧॥

کرئیو منورتھ منیَے ماہِ اپنے پربھ تے پاوئیو =

ਕਰਉ ਮਨੋਰਥ ਮਨੈ ਮਾਹਿ ਅਪਨੇ ਪ੍ਰਭ ਤੇ ਪਾਵਉ ॥

دیئیو سوُہنی سادھ کیَے بیِجن ڈھولاوئیو = ۱= رہائیو =

ਦੇਉ ਸੂਹਨੀ ਸਾਧ ਕੈ ਬੀਜਨੁ ਢੋਲਾਵਉ ॥੧॥ ਰਹਾਉ ॥

انّمرت گُن سنّت بولتے سُن منہ پیِلاوئیو =

ਅੰਮ੍ਰਿਤ ਗੁਣ ਸੰਤ ਬੋਲਤੇ ਸੁਣਿ ਮਨਹਿ ਪੀਲਾਵਉ ॥

اُیا رس مہ سانت ترپت ہوئے بکھیَے جلن بُجھاوئیو = ۲=

ਉਆ ਰਸ ਮਹਿ ਸਾਂਤਿ ਤ੍ਰਿਪਤਿ ਹੋਇ ਬਿਖੈ ਜਲਨਿ ਬੁਝਾਵਉ ॥੨॥

جب بھگت کرہ سنّت منڈلی تن مِل ہر گاوئیو =

ਜਬ ਭਗਤਿ ਕਰਹਿ ਸੰਤ ਮੰਡਲੀ ਤਿਨ੍ ਮਿਲਿ ਹਰਿ ਗਾਵਉ ॥

کرئیو نمسکار بھگت جن دھوُر مکھ لاوئیو = ۳=

ਕਰਉ ਨਮਸਕਾਰ ਭਗਤ ਜਨ ਧੂਰਿ ਮੁਖਿ ਲਾਵਉ ॥੩॥

اوُٹھت بیٹھت جپئیو نام اِہ کرم کماوئیو =

ਊਠਤ ਬੈਠਤ ਜਪਉ ਨਾਮੁ ਇਹੁ ਕਰਮੁ ਕਮਾਵਉ ॥

نانک کی پربھ بینتی ہر سرن سماوئو = ۴= ۱۲= ۱۵=
ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨਿ ਸਮਾਵਉ ॥੪॥੨੧॥੫੧॥
بِلاولُ مہلا ۵ =
ਬਿਲਾਵਲੁ ਮਹਲਾ ੫ ॥
اِہُ ساگرُ سوئی ترئے جو ہر گُن گائے =
ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ ॥
سادھسنّگِت کیَے سنّگ وسیَے وڈبھاگی پائے = ۱=
ਸਾਧਸੰਗਤਿ ਕੈ ਸੰਗਿ ਵਸੈ ਵਡਭਾਗੀ ਪਾਏ ॥੧॥

پنّنا ۸۱۴ (Page 814)

سُن سُن جیوئے داسُ تُم بانی جن آکھی =
ਸੁਣਿ ਸੁਣਿ ਜੀਵੈ ਦਾਸੁ ਤੁਮ੍ ਬਾਣੀ ਜਨ ਆਖੀ ॥
پرگٹ بھئی سبھ لوئ مہ سیوک کی راکھی = ۱= رہائو =
ਪ੍ਰਗਟ ਭਈ ਸਭ ਲੋਅ ਮਹਿ ਸੇਵਕ ਕੀ ਰਾਖੀ ॥੧॥ ਰਹਾਉ ॥
اگن ساگر تے کاڈھیا پربھ جلن بُجھائی =
ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ ॥
انّمرت نامُ جلُ سنّچیا گُر بھئے سہائی = ۲=
ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ ॥੨॥
جنم مرن دُکھ کاٹیا سُکھ کا تھانُ پائیا =
ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ ॥
کاٹی سِلک بھرم موہ کی اپنے پربھ بھائیا = ۳=
ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥੩॥
مت کوئی جانہُ اورُ کچھُ سبھ پربھ کیَے ہاتھ =
ਮਤ ਕੋਈ ਜਾਣਹੁ ਅਵਰੁ ਕਛੁ ਸਭ ਪ੍ਰਭ ਕੈ ਹਾਥਿ ॥
سرب سُوکھ نانک پائے سنّگ سنّتن ساتھ = ۴= ۲۲= ۲۵=
ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ ॥੪॥੨੨॥੫੨॥
بِلاولُ مہلا ۵ =
ਬਿਲਾਵਲੁ ਮਹਲਾ ੫ ॥
بنّدھن کاٹے آپ پربھ ہویا کرپال =
ਬੰਧਨ ਕਾਟੇ ਆਪਿ ਪ੍ਰਭਿ ਹੋਆ ਕਿਰਪਾਲ ॥

دین دئیال پربھ پار برہم تا کی ندر نہال ॥۱॥
ਦੀਨ ਦਇਆਲ ਪ੍ਰਭ ਪਾਰਬ੍ਰਹਮ ਤਾ ਕੀ ਨਦਰਿ ਨਿਹਾਲ ॥੧॥
گر پورے کرپا کری کاٹیا دکھ روگ ॥
ਗੁਰਿ ਪੂਰੈ ਕਿਰਪਾ ਕਰੀ ਕਾਟਿਆ ਦੁਖੁ ਰੋਗੁ ॥
من تن سیتل سکھی بھئیا پربھ دھیاون جوگ ॥۱॥ رہائو ॥
ਮਨੁ ਤਨੁ ਸੀਤਲੁ ਸੁਖੀ ਭਇਆ ਪ੍ਰਭ ਧਿਆਵਨ ਜੋਗੁ ॥੧॥ ਰਹਾਉ ॥
اؤکھدھ ہر کا نام ہیے جت روگ ن ویاپیے ॥
ਅਉਖਧੁ ਹਰਿ ਕਾ ਨਾਮੁ ਹੈ ਜਿਤੁ ਰੋਗੁ ਨ ਵਿਆਪੈ ॥
سادھسنگ من تن ہتیے پھر دوکھ ن جاپیے ॥۲॥
ਸਾਧਸੰਗਿ ਮਨਿ ਤਨਿ ਹਿਤੈ ਫਿਰਿ ਦੂਖੁ ਨ ਜਾਪੈ ॥੨॥
ہر ہر ہر ہر جاپیئیے انتر لو لائی ॥
ਹਰਿ ਹਰਿ ਹਰਿ ਹਰਿ ਜਾਪੀਐ ਅੰਤਰਿ ਲਿਵ ਲਾਈ ॥
کلوکھ اُترہ سدھ ہوئے سادھو سرنائی ॥۳॥
ਕਿਲਵਿਖ ਉਤਰਹਿ ਸੁਧੁ ਹੋਇ ਸਾਧੂ ਸਰਣਾਈ ॥੩॥
سنت جپت ہر نام جس تا کی دور بلائی ॥
ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ ॥
مہا منتر نانک کتھیے ہر کے گن گائی ॥۴॥۳۲॥۳۵॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥੪॥੨੩॥੫੩॥
بلاول مہلا ۵ ॥
ਬਿਲਾਵਲੁ ਮਹਲਾ ੫ ॥
بھیے تے اُپجیے بھگت پربھ انتر ہوئے سانت ॥
ਭੈ ਤੇ ਉਪਜੈ ਭਗਤਿ ਪ੍ਰਭ ਅੰਤਰਿ ਹੋਇ ਸਾਂਤਿ ॥
نام جپت گووند کا بنسیے بھرم بھرانت ॥۱॥
ਨਾਮੁ ਜਪਤ ਗੋਵਿੰਦ ਕਾ ਬਿਨਸੈ ਭ੍ਰਮ ਭ੍ਰਾਂਤਿ ॥੧॥
گر پورا جس بھیٹیا تا کیے سکھ پرویس ॥
ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ ॥
من کی مت تیاگیئیے سنیئیے اُپدیس ॥۱॥ رہائو ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ ॥੧॥ ਰਹਾਉ ॥
سمرت سمرت سمریئیے سو پرکھ داتار ॥
ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ ॥

من تے کبہُ ن وِیسرےَ سو پُرکھُ اپارُ ॥۲॥
ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ ॥੨॥
چرن کمل ِسئو رنگُ لگا اچرج گُردیو ॥
ਚਰਨ ਕਮਲ ਸਿਉ ਰੰਗੁ ਲਗਾ ਅਚਰਜ ਗੁਰਦੇਵ ॥
جا کئو ِکرپا کرہُ پربھ تا کئو لاوہُ سیو ॥۳॥
ਜਾ ਕਉ ਕਿਰਪਾ ਕਰਹੁ ਪ੍ਰਭ ਤਾ ਕਉ ਲਾਵਹੁ ਸੇਵ ॥੩॥
ِندھ ِندھان انّمرتُ پیِیا منِ تنِ آننّد ॥
ਨਿਧਿ ਨਿਧਾਨ ਅੰਮ੍ਰਿਤੁ ਪੀਆ ਮਨਿ ਤਨਿ ਆਨ ਦ ॥
نانک کبہُ ن وِیسرےَ پربھ پرماننّد ॥۴॥۲۴॥۵۴॥
ਨਾਨਕ ਕਬਹੁ ਨ ਵੀਸਰੈ ਪ੍ਰਭ ਪਰਮਾਨ ਦ ॥੪॥੨੪॥੫੪॥
ِبلاولُ مہلا ۵ ॥
ਬਿਲਾਵਲੁ ਮਹਲਾ ੫ ॥
ِترسن بُجھی ممتا گئی ناٹھے بھےَ بھرما ॥
ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ ॥
ِتھِت پائی آندُ بھئِیا گُرِ کیِنے دھرما ॥۱॥
ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ ॥੧॥
گُرُ پوُرا آرادھِیا ِبنسی میری پیِر ॥
ਗੁਰੁ ਪੂਰਾ ਆਰਾਧਿਆ ਬਿਨਸੀ ਮੇਰੀ ਪੀਰ ॥
تنُ منُ سبھُ سیِتلُ بھئِیا پائِیا سُکھُ بیِر ॥۱॥ رہائُ ॥
ਤਨੁ ਮਨੁ ਸਭੁ ਸੀਤਲੁ ਭਇਆ ਪਾਇਆ ਸੁਖੁ ਬੀਰ ॥੧॥ ਰਹਾਉ ॥
سوَوت ہرِ جپِ جاگِیا پیکھِیا ِبسمادُ ॥
ਸੋਵਤ ਹਰਿ ਜਪਿ ਜਾਗਿਆ ਪੇਖਿਆ ਬਿਸਮਾਦੁ ॥
پی انّمرتُ ِترپتاِسیا تا کا اچرج سُیادُ ॥۲॥
ਪੀ ਅੰਮ੍ਰਿਤੁ ਤ੍ਰਿਪਤਾਸਿਆ ਤਾ ਕਾ ਅਚਰਜ ਸੁਆਦੁ ॥੨॥
آپِ مُکتُ سنّگی ترے کُل کُٹنّب اُدھارے ॥
ਆਪਿ ਮੁਕਤੁ ਸੰਗੀ ਤਰੇ ਕੁਲ ਕੁਟੰਬ ਉਧਾਰੇ ॥
سپھل سیوا گُردیو کی ِنرمل دربارے ॥۳॥
ਸਫਲ ਸੇਵਾ ਗੁਰਦੇਵ ਕੀ ਨਿਰਮਲ ਦਰਬਾਰੇ ॥੩॥
نیِچُ اناتھُ اجانُ میَں ِنرگُنُ گُنھہیِنُ ॥
ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ ॥

نانک کئو کرپا بھئی داس اپنا کین ॥۴॥۵۲॥۵۵॥
ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥੪॥੨੫॥੫੫॥
بلاول محلا ۵ ॥
ਬਿਲਾਵਲੁ ਮਹਲਾ ੫ ॥
ہر بھگتا کا آسرا ان ناہی ٹھائو ॥
ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ ॥
تان دیبان پروار دھن پربھ تیرا نائو ॥۱॥
ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ ॥੧॥
کر کرپا پربھ آپنی اپنے داس رکھ لیئے ॥
ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥
نندک نندا کر پچے جمکال گرسیئے ॥۱॥ رہائو ॥
ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ ॥੧॥ ਰਹਾਉ ॥
سنّتا ایک دھیاونا دوٗسر کو ناہ ॥
ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ ॥
ایکس آگیَے بینتی رویا سرب تھائے ॥۲॥
ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ ॥੨॥
کتھا پُراتن ائو سنی بھگتن کی بانی ॥
ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥
سگل دُسٹ کھنڈ کھنڈ کیئے جن لیئے مانی ॥۳॥
ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥
ست بچن نانک کہیَے پرگٹ سبھ ماہ ॥
ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ ॥
پربھ کے سیوک سرن پربھ تن کئو بھئو ناہ ॥۴॥۶۲॥۶۵॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥੨੬॥੫੬॥
بلاول محلا ۵ ॥
ਬਿਲਾਵਲੁ ਮਹਲਾ ੫ ॥
بنّدھن کاٹیَے سو پربھوٗ جا کیَے کل ہاتھ ॥
ਬੰਧਨ ਕਾਟੈ ਸੋ ਪ੍ਰਭੂ ਜਾ ਕੈ ਕਲ ਹਾਥ ॥

اور کرم نہی چھُوٹیئیَے راکھہُ ہر ناتھ ॥۱॥
ਅਵਰ ਕਰਮ ਨਹੀ ਛੂਟੀਐ ਰਾਖਹੁ ਹਰਿ ਨਾਥ ॥੧॥
تئو سرݨاگت مادھوے پوُرن دئیال ॥
ਤਉ ਸਰਣਾਗਤਿ ਮਾਧਵੇ ਪੂਰਨ ਦਇਆਲ ॥
چھوُٹ جائے سنّسار تے راکھیَے گوپال ॥۱॥ رہائو ॥
ਛੂਟਿ ਜਾਇ ਸੰਸਾਰ ਤੇ ਰਾਖੈ ਗੋਪਾਲ ॥੧॥ ਰਹਾਉ ॥
آسا بھرم بکار موہ اِن مہ لوبھانا ॥
ਆਸਾ ਭਰਮ ਬਿਕਾਰ ਮੋਹ ਇਨ ਮਹਿ ਲੋਭਾਨਾ ॥
جھوُٹھُ سمگری مِن وسی پار برہمُ ن جانا ॥۲॥
ਝੂਠੁ ਸਮਗ੍ਰੀ ਮਨਿ ਵਸੀ ਪਾਰਬ੍ਰਹਮੁ ਨ ਜਾਨਾ ॥੨॥
پرم جوت پوُرن پُرکھ سبھ جیئ تُمہارے ॥
ਪਰਮ ਜੋਤਿ ਪੂਰਨ ਪੁਰਖ ਸਭਿ ਜੀਅ ਤੁਮ੍ਹ੍ਹਾਰੇ ॥
جِئو توُ راکھہِ تِئو رہا پربھ اگم اپارے ॥۳॥
ਜਿਉ ਤੂ ਰਾਖਹਿ ਤਿਉ ਰਹਾ ਪ੍ਰਭ ਅਗਮ ਅਪਾਰੇ ॥੩॥
کرݨ کارݨ سمرتھ پربھ دیہ اپنا نائو ॥
ਕਰਣ ਕਾਰਣ ਸਮਰਥ ਪ੍ਰਭ ਦੇਹਿ ਅਪਨਾ ਨਾਉ ॥
نانک تریئیَے سادھسنّگ ہر ہر گݨ گائو ॥۴॥۲۷॥۵۷॥
ਨਾਨਕ ਤਰੀਐ ਸਾਧਸੰਗਿ ਹਰਿ ਹਰਿ ਗੁਣ ਗਾਉ ॥੪॥੨੭॥੫੭॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
کونُ کونُ نہی پتریا تُمہری پرتیت ॥
ਕਵਨੁ ਕਵਨੁ ਨਹੀ ਪਤਰਿਆ ਤੁਮ੍ਹ੍ਹਰੀ ਪਰਤੀਤਿ ॥
مہا موہنی موہیا نرک کی ریت ॥۱॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥੧॥
من کھٹہر تیرا نہی بِساسُ توُ مہا اُدمادا ॥
ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥
کھر کا پیَکھرُ تئو چھٹیَے جئو اوُپر لادا ॥۱॥ رہائو ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥ ਰਹਾਉ ॥
جپ تپ سنّجم تُم کھنڈے جم کے دکھ ڈانڈ ॥
ਜਪ ਤਪ ਸੰਜਮ ਤੁਮ੍ਹ੍ਹ ਖੰਡੇ ਜਮ ਕੇ ਦੁਖ ਡਾਂਡ ॥

سمرہ ناہی جۄن دکھ نرلجے بھانڈ ॥۲॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ॥੨॥
ہر سنّگ سہائی مہا میتُ تس سئو تیرا بھیدُ ॥
ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ ॥
بیدھا پنّچ بٹوارئی اُپجئو مہا کھیدُ ॥۳॥
ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ ॥੩॥
نانک تن سنّتن سرݨاگتی جن منُ وس کینا ॥
ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ ॥
تنُ دھنُ سربسُ آپݨا پربھ جن کئو دینہا ॥۴॥۲۸॥۵۸॥
ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਹਾ ॥੪॥੨੮॥੫੮॥
بلاولُ مہلا ۵ ॥
ਬਿਲਾਵਲੁ ਮਹਲਾ ੫ ॥
اُدمُ کرت آندُ بھئیا سمرت سکھ سارُ ॥
ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥
جپ جپ نامُ گوبنّد کا پۄُرن بیچارُ ॥۱॥
ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ ॥੧॥
چرن کمل گر کے جپت ہر جپ ہئو جیوا ॥
ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥
پاربرہمُ آرادھتے مکھ انّمرتُ پیوا ॥۱॥ رہائو ॥
ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧॥ ਰਹਾਉ ॥
جیئ جنّت سبھ سکھ بسے سبھ کَے من لوچ ॥
ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ ॥
پرئُپکارُ نت چتوتے ناہی کچھُ پوچ ॥۲॥
ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥੨॥



دھنّ س تھانُ بسنّت دھنّ جہ جپیئیَ نامُ ॥
ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ ॥
کتھا کیرتنُ ہر ات گھنا سکھ سہج بسرامُ ॥۳॥
ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ ॥੩॥

من تے کدے ن وِسرےَ اناتھ کو ناتھ ॥
ਮਨ ਤੇ ਕਦੇ ਨ ਵੀਸਰੈ ਅਨਾਥ ਕੋ ਨਾਥ ॥
نانک پربھ سرݨاگتی جا کیَے سبھُ کِچھُ ہاتھ ॥۴॥۹۲॥۹۵॥
ਨਾਨਕ ਪ੍ਰਭ ਸਰਣਾਗਤੀ ਜਾ ਕੈ ਸਭੁ ਕਿਛੁ ਹਾਥ ॥੪॥੨੯॥੫੯॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
جِن توُ بنّدھ کر چھوڑِیا پھُن سکھ مہ پائِیا ॥
ਜਿਨਿ ਤੂ ਬੰਧਿ ਕਰਿ ਛੋਡਿਆ ਫੁਨਿ ਸੁਖ ਮਹਿ ਪਾਇਆ ॥
سدا سِمر چرݨارِبنّد سیِتل ہوتائِیا ॥۱॥
ਸਦਾ ਸਿਮਰਿ ਚਰਣਾਰਬਿੰਦ ਸੀਤਲ ਹੋਤਾਇਆ ॥੧॥
جیِوتِیا اتھوا مُئِیا کِچھُ کامِ ن آوےَ ॥
ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥
جِن ایہُ رچنُ رچائِیا کوئوُ تِس سِئو رنگُ لاوےَ ॥۱॥ رہائو ॥
ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ ॥੧॥ ਰਹਾਉ ॥
رے پراݨی اُسن سیِت کرتا کرےَ گھام تے کاڈھیَے ॥
ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ ॥
کیِری تے ہستی کرےَ ٹوُٹا لے گاڈھیَے ॥۲॥
ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ ॥੨॥
انّڈج جیرج سیتج اُتبھُجا پربھ کی اِہ کِرت ॥
ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ ॥
کِرت کماون سرب پھل رویِئیَے ہر نِرت ॥۳॥
ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ ॥੩॥
ہم تے کچھوُ ن ہوونا سرݨ پربھ سادھ ॥
ਹਮ ਤੇ ਕਛੂ ਨ ਹੋਵਨਾ ਸਰਣਿ ਪ੍ਰਭ ਸਾਧ ॥
موہ مگن کوُپ انّدھ تے نانک گُر کاڈھ ॥۴॥۰۳॥۰٦॥
ਮੋਹ ਮਗਨ ਕੂਪ ਅੰਧ ਤੇ ਨਾਨਕ ਗੁਰ ਕਾਢ ॥੪॥੩੦॥੬੦॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
کھوجت کھوجت میَے پھِرا کھوجِئو بن تھان ॥
ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥

اچھل اچھید ابھید پربھ ایَسے بھگوان = ۱=
ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥੧॥
کب دیکھئو پربھُ آپنا آتم کیَے رنّگ =
ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥
جاگن تے سُپنا بھلا بسیئیَے پربھ سنّگ = ۱= رہائو =
ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥੧॥ ਰਹਾਉ ॥
برن آسرم ساستر سُنئو درسن کی پیاس =
ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥
رُوپُ ن ریکھ ن پنّچ تت ٹھاکُر ابناس = ۲=
ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥੨॥
اوہُ سرُوپُ سنّتن کہہ ورلے جوگیسُر =
ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥
کر کرپا جا کئو ملے دھن دھن تے ایسُر = ۳=
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ ॥੩॥
سو انّتر سو باہرے بنسے تہ بھرما =
ਸੋ ਅੰਤਰਿ ਸੋ ਬਾਹਰੇ ਬਿਨਸੇ ਤਹ ਭਰਮਾ ॥
نانک تسُ پربھُ بھیٹیا جا کے پُورن کرما = ۴= ۳۱= ۶۱=
ਨਾਨਕ ਤਿਸੁ ਪ੍ਰਭੁ ਭੇਟਿਆ ਜਾ ਕੇ ਪੂਰਨ ਕਰਮਾ ॥੪॥੩੧॥੬੧॥
بلاولُ مہلا ۵ =
ਬਿਲਾਵਲੁ ਮਹਲਾ ੫ ॥
جیئ جنّت سُپرسنّن بھئے دیکھ پربھ پرتاپ =
ਜੀਅ ਜੰਤ ਸੁਪ੍ਰਸੰਨ ਭਏ ਦੇਖਿ ਪ੍ਰਭ ਪਰਤਾਪ ॥
کرجُ اُتاریا ستگرُوُ کر آہرُ آپ = ۱=
ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ ॥੧॥
کھات کھرچت نبہت رہیَے گر سبدُ اکھوُٹ =
ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ ॥
پُورن بھئی سمگری کبہوُ نہی توُٹ = ۱= رہائو =
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥੧॥ ਰਹਾਉ ॥
سادھسنّگ آرادھنا ہر ندھ آپار =
ਸਾਧਸੰਗਿ ਆਰਾਧਨਾ ਹਰਿ ਨਿਧਿ ਆਪਾਰ ॥

دھرم ارتھ ارُ کام مؤکھ دیتے نہی بار ॥۲॥
ਧਰਮ ਅਰਥ ਅਰੁ ਕਾਮ ਮੋਖ ਦੇਤੇ ਨਹੀ ਬਾਰ ॥੨॥
بھگت ارادھہِ ایک رنّگ گوبِنّد گپال ॥
ਭਗਤ ਅਰਾਧਹਿ ਏਕ ਰੰਗਿ ਗੋਬਿੰਦ ਗੁਪਾਲ ॥
رام نام دھنُ سنّچیا جا کا نہی سُمارُ ॥۳॥
ਰਾਮ ਨਾਮ ਧਨੁ ਸੰਚਿਆ ਜਾ ਕਾ ਨਹੀ ਸੁਮਾਰੁ ॥੩॥
سرنِ پرے پربھ تیریا پربھ کی وڈِیائی ॥
ਸਰਨਿ ਪਰੇ ਪ੍ਰਭ ਤੇਰੀਆ ਪ੍ਰਭ ਕੀ ਵਡਿਆਈ ॥
نانک انّتُ ن پائیِئےَ بیئنّت گسائی ॥۴॥۳۲॥۶۲॥
ਨਾਨਕ ਅੰਤੁ ਨ ਪਾਈਐ ਬੇਅੰਤ ਗੁਸਾਈ ॥੪॥੩੨॥੬੨॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
سِمرِ سِمرِ پوُرن پربھوُ کارج بھئے راسِ ॥
ਸਿਮਰਿ ਸਿਮਰਿ ਪੂਰਨ ਪ੍ਰਭੂ ਕਾਰਜ ਭਏ ਰਾਸਿ ॥
کرتار پُرِ کرتا وسےَ سنّتن کےَ پاسِ ॥۱॥ رہائو ॥
ਕਰਤਾਰ ਪੁਰਿ ਕਰਤਾ ਵਸੈ ਸੰਤਨ ਕੈ ਪਾਸਿ ॥੧॥ ਰਹਾਉ ॥
بِگھنُ ن کوئوُ لاگتا گر پہِ ارداسِ ॥
ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥
رکھوالا گوبِنّد رائِ بھگتن کی راسِ ॥۱॥
ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥੧॥

پنّنا ۸۱۷ (Page 817)

توٹِ ن آوےَ کدے موُلِ پوُرن بھنّڈار ॥
ਤੋਟਿ ਨ ਆਵੈ ਕਦੇ ਮੂਲਿ ਪੂਰਨ ਭੰਡਾਰ ॥
چرن کمل منِ تنِ بسے پربھ اگم اپار ॥۲॥
ਚਰਨ ਕਮਲ ਮਨਿ ਤਨਿ ਬਸੇ ਪ੍ਰਭ ਅਗਮ ਅਪਾਰ ॥੨॥
بست کماوت سبھِ سکھی کِچھُ اوُن ن دیِسےَ ॥
ਬਸਤ ਕਮਾਵਤ ਸਭਿ ਸੁਖੀ ਕਿਛੁ ਊਨ ਨ ਦੀਸੈ ॥
سنّت پرسادِ بھیٹے پربھوُ پوُرن جگدیِسےَ ॥۳॥
ਸੰਤ ਪ੍ਰਸਾਦਿ ਭੇਟੇ ਪ੍ਰਭੂ ਪੂਰਨ ਜਗਦੀਸੈ ॥੩॥

جیَے جیَے کارُ سبھیَے کرہِ سچُ تھانُ سُہائِیا ॥
ਜੈ ਜੈ ਕਾਰੁ ਸਭੈ ਕਰਹਿ ਸਚੁ ਥਾਨੁ ਸੁਹਾਇਆ ॥
جپِ نانک نامُ ندھان سُکھ پۄُرا گُرُ پائِیا ॥۴॥۳۳॥۶۳॥
ਜਪਿ ਨਾਨਕ ਨਾਮੁ ਨਿਧਾਨ ਸੁਖ ਪੂਰਾ ਗੁਰੁ ਪਾਇਆ ॥੪॥੩੩॥੬੩॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
ہرِ ہرِ ہرِ آرادھیِئیَے ہۄئیِئیَے آرۄگ ॥
ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ ॥
رامچنّد کی لسٹِکا جِنِ مارِیا رۄگُ ॥۱॥ رہائُ ॥
ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ ॥੧॥ ਰਹਾਉ ॥
گُرُ پۄُرا ہرِ جاپیِئیَے نِت کیِچیَے بھۄگُ ॥
ਗੁਰੁ ਪੂਰਾ ਹਰਿ ਜਾਪੀਐ ਨਿਤ ਕੀਚੈ ਭੋਗੁ ॥
سادھسنّگتِ کیَے وارݨیَے مِلِیا سنّجۄگُ ॥۱॥
ਸਾਧਸੰਗਤਿ ਕੈ ਵਾਰਣੈ ਮਿਲਿਆ ਸੰਜੋਗੁ ॥੧॥
جِسُ سِمرت سُکھُ پائیِئیَے بِنسیَے بِئۄگُ ॥
ਜਿਸੁ ਸਿਮਰਤ ਸੁਖੁ ਪਾਈਐ ਬਿਨਸੈ ਬਿਓਗੁ ॥
نانک پ٘ربھ سرݨاگتی کرݨ کارݨ جۄگُ ॥۲॥۳۴॥۶۴॥
ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ ॥੨॥੩੪॥੬੪॥
راگُ بِلاولُ مہلا ۵ دُپدے گھرُ ۵
ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੫
اِکّ اۄنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
اورِ اُپاو سبھِ تِیاگِیا دارۄُ نامُ لئِیا ॥
ਅਵਰਿ ਉਪਾਵ ਸਭਿ ਤਿਆਗਿਆ ਦਾਰੂ ਨਾਮੁ ਲਇਆ ॥
تاپ پاپ سبھِ مِٹے رۄگ سیِتل منُ بھئِیا ॥۱॥
ਤਾਪ ਪਾਪ ਸਭਿ ਮਿਟੇ ਰੋਗ ਸੀਤਲ ਮਨੁ ਭਇਆ ॥੧॥
گُرُ پۄُرا آرادھِیا سگلا دُکھُ گئِیا ॥
ਗੁਰੁ ਪੂਰਾ ਆਰਾਧਿਆ ਸਗਲਾ ਦੁਖੁ ਗਇਆ ॥
راکھنہارَے راکھِیا اپنی کرِ مئِیا ॥۱॥ رہائُ ॥
ਰਾਖਨਹਾਰੈ ਰਾਖਿਆ ਅਪਨੀ ਕਰਿ ਮਇਆ ॥੧॥ ਰਹਾਉ ॥

باہ پکڑ پربھ کاڑھیا کینا اپنئیا ॥
ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ ॥
سمر سمر من تن سکھی نانک نربھئیا ॥۲॥۱॥۵٦॥
ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ ॥੨॥੧॥੬੫॥
بلاول محلا ۵ ॥
ਬਿਲਾਵਲੁ ਮਹਲਾ ੫ ॥
کرُ دھر مستک تھاپیا نامُ دینو دان ॥
ਕਰੁ ਧਰਿ ਮਸਤਕਿ ਥਾਪਿਆ ਨਾਮੁ ਦੀਨੋ ਦਾਨਿ ॥
سپھل سیوا پاربرہم کی تا کی نہی ہان ॥۱॥
ਸਫਲ ਸੇਵਾ ਪਾਰਬ੍ਰਹਮ ਕੀ ਤਾ ਕੀ ਨਹੀ ਹਾਨਿ ॥੧॥
آپے ہی پربھُ راکھتا بھگتن کی آن ॥
ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥
جو جو چتوہ ساودھ جن سو لیتا مان ॥۱॥ رہائو ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ ਰਹਾਉ ॥
سرن پرے چرناربند جن پربھ کے پران ॥
ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ ॥
سہج سبھائے نانک ملے جوتی جوت سمان ॥۲॥۲॥٦٦॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥੨॥੨॥੬੬॥
بلاول محلا ۵ ॥
ਬਿਲਾਵਲੁ ਮਹਲਾ ੫ ॥
چرن کمل کا آسرا دینو پربھ آپ ॥
ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ ॥
پربھ سرناگت جن پرے تا کا سد پرتاپُ ॥۱॥
ਪ੍ਰਭ ਸਰਣਾਗਤਿ ਜਨ ਪਰੇ ਤਾ ਕਾ ਸਦ ਪਰਤਾਪੁ ॥੧॥
راکھنہار اپار پربھ تا کی نرمل سیو ॥
ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ ॥
رام راج رامداس پر کینہے گردیو ॥۱॥ رہائو ॥
ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥੧॥ ਰਹਾਉ ॥
سدا سدا ہر دھیائیئیے کچھُ بگھنُ ن لاگیے ॥
ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ ॥

نانک نامُ سلاہِیئیَے بھئے دُسمن بھاگیَے = ۲= ۳= ۷۶=
ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ ॥੨॥੩॥੬੭॥
بِلاولُ مہلا ۵ =
ਬਿਲਾਵਲੁ ਮਹਲਾ ੫ ॥
مِن تِن پربھُ آرادھِیئیَے مِل سادھ سماگیَے =
ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥
اُچرت گُن گوٗپال جسُ دوٗر تے جمُ بھاگیَے = ا=
ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥੧॥
رام نامُ جوٗ جنُ جپیَے انِدنُ سد جاگیَے =
ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥

(Page 818) ۸۱۸ پنّنا

تنّتُ منّتُ نہ جوٗہئی ِتتُ چاکھُ ن لاگیَے = ا= رہائوٗ =
ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥੧॥ ਰਹਾਉ ॥
کام کروٗدھ مد مان موٗہ بِنسے انراگیَے =
ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥
آننّد مگن رِس رام رنِگ نانک سرناگیَے = ۲= ۴= ۸۶=
ਆਨ ਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥੨॥੪॥੬੮॥
بِلاولُ مہلا ۵ =
ਬਿਲਾਵਲੁ ਮਹਲਾ ੫ ॥
جیِئ جگِت وِس پربھوٗ کیَے جوٗ کہیَے سُ کرنا =
ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ ॥
بھئے پرسنّن گوٗپال رائے بھئوٗ ِکچھُ نہی کرنا = ا=
ਭਏ ਪ੍ਰਸੰਨ ਗੋਪਾਲ ਰਾਇ ਭਉ ਕਿਛੁ ਨਹੀ ਕਰਨਾ ॥੧॥
دوٗکھُ ن لاگیَے کدے تُدھُ پار برہمُ ِچتارے =
ਦੂਖੁ ਨ ਲਾਗੈ ਕਦੇ ਤੁਧੁ ਪਾਰਬ੍ਰਹਮੁ ਚਿਤਾਰੇ ॥
جمکنّکرُ نیڑن آوئی گُرِسکھ ِپیارے = ا= رہائوٗ =
ਜਮਕੰਕਰੁ ਨੇੜਿ ਨ ਆਵਈ ਗੁਰਸਿਖ ਪਿਆਰੇ ॥੧॥ ਰਹਾਉ ॥
کرن کارن سمرتھُ ہیَے ِتسُ ِبنُ نہی ہوٗرُ =
ਕਰਣ ਕਾਰਣ ਸਮਰਥੁ ਹੈ ਤਿਸੁ ਬਿਨੁ ਨਹੀ ਹੋਰੁ ॥

نانک پربھ سرݨاگتی ساچا مِن جوُرُ =۲=۵=۹۶=

ਨਾਨਕ ਪ੍ਰਭ ਸਰਣਾਗਤੀ ਸਾਚਾ ਮਨਿ ਜੋਰੁ ॥੨॥੫॥੬੯॥

بِلاولُ مہلا ۵ =

ਬਿਲਾਵਲੁ ਮਹਲਾ ੫ ॥

سِمرِ سِمرِ پربھُ آپنا ناٹھا دُکھ ٹھائو =

ਸਿਮਰਿ ਸਿਮਰਿ ਪ੍ਰਭੁ ਆਪਨਾ ਨਾਠਾ ਦੁਖ ਠਾਉ ॥

بِسرام پائے مِل سادھسنّگ تا تے بہُڑِن دھائو =۱=

ਬਿਸ੍ਰਾਮ ਪਾਏ ਮਿਲਿ ਸਾਧਸੰਗਿ ਤਾ ਤੇ ਬਹੁੜਿ ਨ ਧਾਉ ॥੧॥

بِلہاری گُر آپنے چرنن بِل جائو =

ਬਲਿਹਾਰੀ ਗੁਰ ਆਪਨੇ ਚਰਨਨੑ ਬਲਿ ਜਾਉ ॥

اند سوُکھ منّگل بنے پیکھت گُن گائو =۱= رہائو =

ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ ਰਹਾਉ ॥

کتھا کیِرتنُ راگ ناد دھُنِ اِہُ بنِئو سُیائو =

ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ ॥

نانک پربھ سُپرسنّن بھئے بانچھت پھل پائو =۲=۶=۷۰=

ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ ॥੨॥੬॥੭੦॥

بِلاولُ مہلا ۵ =

ਬਿਲਾਵਲੁ ਮਹਲਾ ੫ ॥

داس تیرے کی بینتی رِد کرِ پرگاسُ =

ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥

تُمہری کِرپا تے پار برہم دوکھن کو ناسُ =۱=

ਤੁਮ੍ਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥੧॥

چرن کمل کا آسرا پربھ پُرکھ گُݨتاسُ =

ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ॥

کیِرتن نامُ سِمرت رہئو جب لگُ گھٹِ ساسُ =۱= رہائو =

ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥੧॥ ਰਹਾਉ ॥

مات پِتا بنّدھپ توُہَیے توُ سرب نِواسُ =

ਮਾਤ ਪਿਤਾ ਬੰਧਪ ਤੂਹੈ ਤੂ ਸਰਬ ਨਿਵਾਸੁ ॥

نانک پربھ سرݨاگتی جا کو نِرمل جاسُ =۲=۷=۷۱=

ਨਾਨਕ ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ ॥੨॥੭॥੭੧॥

بلاولُ مہلا ۵ ॥
ਬਿਲਾਵਲੁ ਮਹਲਾ ੫ ॥
سرب سِدھ ہر گائیئیے سبھ بھلا مناوہ ॥
ਸਰਬ ਸਿਧਿ ਹਰਿ ਗਾਈਐ ਸਭਿ ਭਲਾ ਮਨਾਵਹਿ ॥
سادھُ سادھُ مکّھ تے کہہ سُن داس مِلاوہ ॥۱॥
ਸਾਧੁ ਸਾਧੁ ਮੁਖ ਤੇ ਕਹਹਿ ਸੁਣਿ ਦਾਸ ਮਿਲਾਵਹਿ ॥੧॥
سوُکھ سہج کلِیان رس پوُرے گُر کین ॥
ਸੂਖ ਸਹਜ ਕਲਿਆਣ ਰਸ ਪੂਰੈ ਗੁਰਿ ਕੀਨ੍ ॥
جیئ سگل دئِیال بھئے ہر ہر نامُ چین ॥۱॥ رہائو ॥
ਜੀਅ ਸਗਲ ਦਇਆਲ ਭਏ ਹਰਿ ਹਰਿ ਨਾਮੁ ਚੀਨ੍ ॥੧॥ ਰਹਾਉ ॥
پوُر رہئو سربتر مہ پربھ گنی گہیر ॥
ਪੂਰਿ ਰਹਿਓ ਸਰਬਤ੍ਰ ਮਹਿ ਪ੍ਰਭ ਗੁਣੀ ਗਹੀਰ ॥
نانک بھگت آنند میَے پیکھ پربھ کی دھیر ॥۲॥۸॥۲۷॥
ਨਾਨਕ ਭਗਤ ਆਨੰਦ ਮੈ ਪੇਖਿ ਪ੍ਰਭ ਕੀ ਧੀਰ ॥੨॥੮॥੭੨॥
بلاولُ مہلا ۵ ॥
ਬਿਲਾਵਲੁ ਮਹਲਾ ੫ ॥
ارداس سنی داتار پربھ ہوئے کِرپال ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਹੋਏ ਕਿਰਪਾਲ ॥
راکھ لییا اپنا سیوکو مکّھ نِندک چھارُ ॥۱॥
ਰਾਖਿ ਲੀਆ ਅਪਨਾ ਸੇਵਕੋ ਮੁਖਿ ਨਿੰਦਕ ਛਾਰੁ ॥੧॥
تُجھہ ن جوہیَے کو میت جن توُں گر کا داس ॥
ਤੁਝਹਿ ਨ ਜੋਹੈ ਕੋ ਮੀਤ ਜਨ ਤੂੰ ਗੁਰ ਕਾ ਦਾਸ ॥
پار برہم توُ راکھیا دے اپنے ہاتھ ॥۱॥ رہائو ॥
ਪਾਰਬ੍ਰਹਮਿ ਤੂ ਰਾਖਿਆ ਦੇ ਅਪਨੇ ਹਾਥ ॥੧॥ ਰਹਾਉ ॥
جیئن کا داتا ایکُ ہیَے بییا نہی ہورُ ॥
ਜੀਅਨ ਕਾ ਦਾਤਾ ਏਕੁ ਹੈ ਬੀਆ ਨਹੀ ਹੋਰੁ ॥
نانک کی بیننتییا میَے تیرا جورُ ॥۲॥۹॥۳۷॥
ਨਾਨਕ ਕੀ ਬੇਨੰਤੀਆ ਮੈ ਤੇਰਾ ਜੋਰੁ ॥੨॥੯॥੭੩॥
بلاولُ مہلا ۵ ॥
ਬਿਲਾਵਲੁ ਮਹਲਾ ੫ ॥

مِیت ہمارے ساجنا راکھے گوِونّد ॥
ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ ॥
ِنںّدک ِمرتک ہوئِے گئِے تُم ہوہُ ِنچِںّد ॥۱॥ رہائُ ॥
ਨਿੰਦਕ ਮਿਰਤਕ ਹੋਇ ਗਏ ਤੁਮ੍ ਹੋਹੁ ਨਿਚਿੰਦ ॥੧॥ ਰਹਾਉ ॥
سگل منورتھ پ٘ربھِ کیِئے بھیٹے گُردیو ॥
ਸਗਲ ਮਨੋਰਥ ਪ੍ਰਭਿ ਕੀਏ ਭੇਟੇ ਗੁਰਦੇਵ ॥

(Page 819) ۹۱۸ پنّنا

جےَ جےَ کارُ جگت مہِ سپھل جا کی سیو ॥۱॥
ਜੈ ਜੈ ਕਾਰੁ ਜਗਤ ਮਹਿ ਸਫਲ ਜਾ ਕੀ ਸੇਵ ॥੧॥
اوُچ اپار اگنت ہرِ سبھِ جیِء ِجسُ ہاتھِ ॥
ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ ॥
نانک پ٘ربھ سرݨاگتی جت کت میرےَ ساتھِ ॥۲॥۱۰॥۷۴॥
ਨਾਨਕ ਪ੍ਰਭ ਸਰਣਾਗਤੀ ਜਤ ਕਤ ਮੇਰੈ ਸਾਥਿ ॥੨॥੧੦॥੭੪॥
ِبلاولُ مہلا ۵ ॥
ਬਿਲਾਵਲੁ ਮਹਲਾ ੫ ॥
گُرُ پوُرا آرادھِیا ہوئِے ِکرپال ॥
ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ ॥
مارگُ سنّتِ بتائِیا توُٹے جم جال ॥۱॥
ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ ॥੧॥
دوُکھ بھوُکھ سنّسا ِمٹِیا گاوت پ٘ربھ نام ॥
ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ ॥
سہج سوُکھ آننّد رس پوُرن سبھِ کام ॥۱॥ رہائُ ॥
ਸਹਜ ਸੂਖ ਆਨ ਦ ਰਸ ਪੂਰਨ ਸਭਿ ਕਾਮ ॥੧॥ ਰਹਾਉ ॥
جلنِ بُجھی سیِتل بھئے راکھے پ٘ربھِ آپ ॥
ਜਲਨਿ ਬੁਝੀ ਸੀਤਲ ਭਏ ਰਾਖੇ ਪ੍ਰਭਿ ਆਪ ॥
نانک پ٘ربھ سرݨاگتی جا کا وڈ پرتاپ ॥۲॥۱۱॥۷۵॥
ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥੨॥੧੧॥੭੫॥
ِبلاولُ مہلا ۵ ॥
ਬਿਲਾਵਲੁ ਮਹਲਾ ੫ ॥

دھرت سُہاوی سپھل تھانُ پوُرن بھئے کام ॥
ਧਰਤਿ ਸੁਹਾਵੀ ਸਫਲ ਥਾਨੁ ਪੂਰਨ ਭਏ ਕਾਮ ॥
بھئو ناٹھا بھرمُ مِٹ گئِیا روِیا نِت رام ॥۱॥
ਭਉ ਨਾਠਾ ਭ੍ਰਮੁ ਮਿਟਿ ਗਇਆ ਰਵਿਆ ਨਿਤ ਰਾਮ ॥੧॥
سادھ جنا کَیِے سنّگ بست سُکھ سہج بِسرام ॥
ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥
سائی گھڑی سُلکھنی سِمرت ہر نام ॥۱॥ رہائو ॥
ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥੧॥ ਰਹਾਉ ॥
پرگٹ بھئے سنّسار مہ پھرتے پہنام ॥
ਪ੍ਰਗਟ ਭਏ ਸੰਸਾਰ ਮਹਿ ਫਿਰਤੇ ਪਹਨਾਮ ॥
نانک تِسُ سرناگتی گھٹ گھٹ سبھ جان ॥۲॥۱۲॥۷۶॥
ਨਾਨਕ ਤਿਸੁ ਸਰਣਾਗਤੀ ਘਟ ਘਟ ਸਭ ਜਾਨ ॥੨॥੧੨॥੭੬॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
روگُ مِٹائِیا آپ پربھ اُپجِیا سُکھُ سانت ॥
ਰੋਗੁ ਮਿਟਾਇਆ ਆਪਿ ਪ੍ਰਭਿ ਉਪਜਿਆ ਸੁਖੁ ਸਾਂਤਿ ॥
وڈ پرتاپُ اچرج روُپُ ہر کینہی دات ॥۱॥
ਵਡ ਪਰਤਾਪੁ ਅਚਰਜ ਰੂਪੁ ਹਰਿ ਕੀਨ੍ਹੀ ਦਾਤਿ ॥੧॥
گُر گوِوِنّد کِرپا کری راکھِیا میرا بھائی ॥
ਗੁਰਿ ਗੋਵਿੰਦਿ ਕ੍ਰਿਪਾ ਕਰੀ ਰਾਖਿਆ ਮੇਰਾ ਭਾਈ ॥
ہم تِس کی سرناگتی جو سدا سہائی ॥۱॥ رہائو ॥
ਹਮ ਤਿਸ ਕੀ ਸਰਣਾਗਤੀ ਜੋ ਸਦਾ ਸਹਾਈ ॥੧॥ ਰਹਾਉ ॥
بِرتھی کدے ن ہوئی جن کی ارداس ॥
ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥
نانک جورُ گوِوِنّد کا پوُرن گُنتاس ॥۲॥۱۳॥۷۷॥
ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥੨॥੧੩॥੭੭॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
مر مر جنمے جِن بِسرِیا جیِون کا داتا ॥
ਮਰਿ ਮਰਿ ਜਨਮੇ ਜਿਨ ਬਿਸਰਿਆ ਜੀਵਨ ਕਾ ਦਾਤਾ ॥

پار برہمُ جنِ سیوِیا انِدنُ رنّگِ راتا ॥۱॥
ਪਾਰਬ੍ਰਹਮੁ ਜਨਿ ਸੇਵਿਆ ਅਨਦਿਨੁ ਰੰਗਿ ਰਾਤਾ ॥੧॥
ساںتِ سہجُ آندُ گھنا پوُرن بھئی آس ॥
ਸਾਂਤਿ ਸਹਜੁ ਆਨਦੁ ਘਨਾ ਪੂਰਨ ਭਈ ਆਸ ॥
سُکھُ پائِیا ہرِ سادھسنّگِ سِمرت گُنّتاس ॥۱॥ رہائُو ॥
ਸੁਖੁ ਪਾਇਆ ਹਰਿ ਸਾਧਸੰਗਿ ਸਿਮਰਤ ਗੁਣਤਾਸ ॥੧॥ ਰਹਾਉ ॥
سُنِ سُیامی اردائِس جن تُم انّترجامی ॥
ਸੁਣਿ ਸੁਆਮੀ ਅਰਦਾਸਿ ਜਨ ਤੁਮ੍ ਅੰਤਰਜਾਮੀ ॥
تھان تھننّترِ روِ رہے نانک کے سُیامی ॥۲॥۱۴॥۷۸॥
ਥਾਨ ਥਨ ਤਰਿ ਰਵਿ ਰਹੇ ਨਾਨਕ ਕੇ ਸੁਆਮੀ ॥੨॥੧੪॥੭੮॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
تاتی وائُو ن لگئی پار برہم سرنائی ॥
ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
چئُگِرد ہمارےَ رام کار دُکھُ لگےَ ن بھائی ॥۱॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥
ستِگُرُ پوُرا بھیٹِیا جِنِ بنّت بنائی ॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
رام نامُ ائُکھدھُ دیِیا ایکا لِو لائی ॥۱॥ رہائُو ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੧॥ ਰਹਾਉ ॥
راکھِ لیئے تِنِ رکھنہارِ سبھ بِیادھِ مِٹائی ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
کہُ نانک کِرپا بھئی پ٘ربھ بھئے سہائی ॥۲॥۱۵॥۷۹॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨॥੧੫॥੭੯॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
اپنے بالک آپِ رکھِئنُ پار برہم گُردیو ॥
ਅਪਣੇ ਬਾਲਕ ਆਪਿ ਰਖਿਅਨੁ ਪਾਰਬ੍ਰਹਮ ਗੁਰਦੇਵ ॥
سُکھ ساںتِ سہج آند بھئے پوُرن بھئی سیو ॥۱॥ رہائُو ॥
ਸੁਖ ਸਾਂਤਿ ਸਹਜ ਆਨਦ ਭਏ ਪੂਰਨ ਭਈ ਸੇਵ ॥੧॥ ਰਹਾਉ ॥

بھگت جنا کی بینتی سُݨی پربھ آپ =
ਭਗਤ ਜਨਾ ਕੀ ਬੇਨਤੀ ਸੁਣੀ ਪ੍ਰਭਿ ਆਪਿ ॥

رۏگ مِٹائے جیِوالِئنُ جا کا وڈ پرتاپُ =۱=
ਰੋਗ ਮਿਟਾਇ ਜੀਵਾਲਿਅਨੁ ਜਾ ਕਾ ਵਡ ਪਰਤਾਪੁ ॥੧॥

دۏکھ ہمارے بکھسِئنُ اپݨی کل دھاری =
ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ ॥

من بانچھت پھل دِتئنُ نانک بلِہاری = ۲= ۱٦= ۸۰=
ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ ॥੨॥੧੬॥੮੦॥

راگُ بِلاولُ مہلا ۵ چئُپدے دُپدے گھرُ ٦
ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੬

اِکّ اۏنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥

میرے مۏہن سرونی اِہ ن سُنائے =
ਮੇਰੇ ਮੋਹਨ ਸ੍ਰਵਨੀ ਇਹ ਨ ਸੁਣਾਏ ॥

ساکت گیِت ناد دھُن گاوت بۏلت بۏل اجائے = ۱= رہائو =
ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ ॥੧॥ ਰਹਾਉ ॥

سیوت سیوِ سیوِ سادھ سیوئو سدا کرئو کِرتائے =
ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ ॥

ابھیَے دانُ پاوئو پُرکھ داتے مِل سنّگت ہر گُݨ گائے = ۱=
ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥੧॥

رسنا اگہ اگہ گُن راتی نیَن درس رنگُ لائے =
ਰਸਨਾ ਅਗਹ ਅਗਹ ਗੁਨ ਰਾਤੀ ਨੈਨ ਦਰਸ ਰੰਗੁ ਲਾਏ ॥

ہۏہُ کِرپال دین دُکھ بھنّجن مۏہ چرن رِدئے وسائے = ۲=
ਹੋਹੁ ਕਿ□ਪਾਲ ਦੀਨ ਦੁਖ ਭੰਜਨ ਮੋਹਿ ਚਰਣ ਰਿਦੈ ਵਸਾਏ ॥੨॥

سبھہُو تلیَے تلیَے سبھ اُوپر ایہ دِرسٹ دِرسٹائے =
ਸਭਹੂ ਤਲੈ ਤਲੈ ਸਭ ਊਪਰਿ ਏਹ ਦ੍ਰਿਸਟਿ ਦ੍ਰਿਸਟਾਏ ॥

ابھمانُ کھۏئے کھۏئے کھۏئے کھۏئی ہئو مۏ کئو ستِگُر منّترُ دِرڑائے = ۳=
ਅਭਿਮਾਨੁ ਖੋਇ ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰ ਦ੍ਰਿੜਾਏ ॥੩॥

اتلُ اتلُ اتلُ نہ تُلیئیَے بھگت وچھلُ کرپائے =
ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ ॥
جۄ جۄ سرنِ پرئو گُر نانک ابھیَے دانُ سکھ پائے =۴= =۱= =۱۸=
ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈ ਦਾਨੁ ਸੁਖ ਪਾਏ ॥੪॥੧॥੯੧॥
بلاولُ مہلا ۵ =
ਬਿਲਾਵਲੁ ਮਹਲਾ ੫ ॥
پربھ جی تۄُ میرے پران ادھارےَ =
ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
نمسکار ڈنّڈئُت بنّدنا انِک بار جائو بارےَ =۱= رہائو =
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥੧॥ ਰਹਾਉ ॥
اۄُٹھت بیَٹھت سۄوت جاگت اِہُ منُ تُجھہِ چتارےَ =
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
سۄُکھ دۄُکھ اِسُ من کی برتھا تُجھ ہی آگیَے سارےَ =۱=
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥੧॥
تۄُ میری اۄٹ بل بُدھ دھنُ تُم ہی تُمہِ میرےَ پرورےَ =
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥
جۄ تُم کرہُ سۄئی بھل ہمرےَ پیکھ نانک سکھ چرنارےَ =۲= =۲= =۲۸=
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥੨॥੨॥੯੨॥
بلاولُ مہلا ۵ =
ਬਿਲਾਵਲੁ ਮਹਲਾ ੫ ॥
سُنِیئت پربھ تئو سگل اُدھارن =
ਸੁਨੀਅਤ ਪ੍ਰਭ ਤਉ ਸਗਲ ਉਧਾਰਨ ॥
مۄہ مگن پتت سنّگ پرانی ایَسے منہِ بسارن =۱= رہائو =
ਮੋਹ ਮਗਨ ਪਤਿਤ ਸੰਗਿ ਪ੍ਰਾਨੀ ਐਸੇ ਮਨਹਿ ਬਿਸਾਰਨ ॥੧॥ ਰਹਾਉ ॥
سنّچ بکھیا لے گراہجُ کینی انّمرتُ من تے ڈارن =
ਸੰਚਿ ਬਿਖਿਆ ਲੇ ਗ੍ਰਾਹਜੁ ਕੀਨੀ ਅੰਮ੍ਰਿਤੁ ਮਨ ਤੇ ਡਾਰਨ ॥
کام کرۄدھ لۄبھ رتُ نِنّدا ستُ سنّتۄکھُ بدارن =۱=
ਕਾਮ ਕਓਧ ਲੋਭ ਰਤੁ ਨਿੰਦਾ ਸਤੁ ਸੰਤੋਖੁ ਬਿਦਾਰਨ ॥੧॥
اِن تے کاڈھ لیہُ میرے سُیامی ہار پرے تُم سارن =
ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥

نانک کی بینتّی پربھ پہہ سادھسنّگ رنّک تارن ॥ ۲॥ ۳॥ ۸۳॥
ਨਾਨਕ ਕੀ ਬੇਨ ਤੀ ਪ੍ਰਭ ਪਹਿ ਸਾਧਸੰਗਿ ਰੰਕ ਤਾਰਨ ॥੨॥੩॥੮੩॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
سنّتن کیَے سُنِیئت پربھ کی بات ॥
ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥
کتھا کیِرتنُ آننّد منّگل دھُنِ پوُرِ رہی دِنسُ ارُ راتِ ॥ ۱॥ رہائو ॥
ਕਥਾ ਕੀਰਤਨੁ ਆਨ ਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ ॥੧॥ ਰਹਾਉ ॥
کرِ کرپا اپنے پربھِ کینے نام اپُنے کی کینی داتِ ॥
ਕਰਿ ਕਿਰਪਾ ਅਪਨੇ ਪ੍ਰਭਿ ਕੀਨੇ ਨਾਮ ਅਪੁਨੇ ਕੀ ਕੀਨੀ ਦਾਤਿ ॥
آٹھ پہر گُن گاوت پربھ کے کام کرؤدھ اِسُ تن تے جات ॥ ۱॥
ਆਠ ਪਹਰ ਗੁਨ ਗਾਵਤ ਪ੍ਰਭ ਕੇ ਕਾਮ ਕ੍ਰੋਧ ਇਸੁ ਤਨ ਤੇ ਜਾਤ ॥੧॥



تِرپت اگھائے پیکھ پربھ درسنُ انّمرت ہر رسُ بھوجنُ کھات ॥
ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ ਅੰਮ੍ਰਿਤ ਹਰਿ ਰਸੁ ਭੋਜਨੁ ਖਾਤ ॥
چرن سرن نانک پربھ تیری کرِ کرپا سنّتسنّگ مِلات ॥ ۲॥ ۴॥ ۸۴॥
ਚਰਨ ਸਰਨ ਨਾਨਕ ਪ੍ਰਭ ਤੇਰੀ ਕਰਿ ਕਿਰਪਾ ਸੰਤਸੰਗਿ ਮਿਲਾਤ ॥੨॥੪॥੮੪॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
راکھ لیئے اپنے جن آپ ॥
ਰਾਖਿ ਲੀਏ ਅਪਨੇ ਜਨ ਆਪ ॥
کرِ کرپا ہر ہر نامُ دِینو بِنس گئے سبھ سوگ سنّتاپ ॥ ۱॥ رہائو ॥
ਕਰਿ ਕਿਰਪਾ ਹਰਿ ਹਰਿ ਨਾਮੁ ਦੀਨੋ ਬਿਨਸਿ ਗਏ ਸਭ ਸੋਗ ਸੰਤਾਪ ॥੧॥ ਰਹਾਉ ॥
گُن گوِونّد گاوہُ سبھ ہر جن راگ رتن رسنا آلاپ ॥
ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥
کوٹ جنم کی ترِسنا نِوری رام رسائِنِ آتم دھراپ ॥ ۱॥
ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ ॥੧॥
چرن گہے سرنِ سکھداتے گُر کیَے بچنِ جپے ہر جاپ ॥
ਚਰਣ ਗਹੇ ਸਰਣਿ ਸੁਖਦਾਤੇ ਗੁਰ ਕੈ ਬਚਨਿ ਜਪੇ ਹਰਿ ਜਾਪ ॥

ساگر ترے بھرم بھیَے بِنسے کہُ نانک ٹھاکُر پرتاپ ॥۲॥۵॥۵۸॥
ਸਾਗਰ ਤਰੇ ਭਰਮ ਭੈ ਬਿਨਸੇ ਕਹੁ ਨਾਨਕ ਠਾਕੁਰ ਪਰਤਾਪ ॥੨॥੫॥੮੫॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
تاپُ لاہِیا گُر سِرجنہارِ ॥
ਤਾਪੁ ਲਾਹਿਆ ਗੁਰ ਸਿਰਜਨਹਾਰਿ ॥
ستِگُر اپنے کئُو بلِ جائی جِنِ پیَج رکھی سارےَ سنّسارِ ॥۱॥ رہائو ॥
ਸਤਿਗੁਰ ਅਪਨੇ ਕਉ ਬਲਿ ਜਾਈ ਜਿਨਿ ਪੈਜ ਰਖੀ ਸਾਰੈ ਸੰਸਾਰਿ ॥੧॥ ਰਹਾਉ ॥
کرُ مستکِ دھارِ بالِکُ رکھِ لیِنو ॥
ਕਰੁ ਮਸਤਕਿ ਧਾਰਿ ਬਾਲਿਕੁ ਰਖਿ ਲੀਨੋ ॥
پربھِ انّمرت نامُ مہا رسُ دیِنو ॥۱॥
ਪ੍ਰਭਿ ਅੰਮ੍ਰਿਤ ਨਾਮੁ ਮਹਾ ਰਸੁ ਦੀਨੋ ॥੧॥
داس کی لاج رکھیَے مِہروانُ ॥
ਦਾਸ ਕੀ ਲਾਜ ਰਖੈ ਮਿਹਰਵਾਨੁ ॥
گُرُ نانکُ بولیَے درگہ پروانُ ॥۲॥۶॥۶۸॥
ਗੁਰੁ ਨਾਨਕੁ ਬੋਲੈ ਦਰਗਹ ਪਰਵਾਨੁ ॥੨॥੬॥੮੬॥
راگُ بِلاولُ مہلا ۵ چئُپدے دُپدے گھرُ ۷
ਰਾਗੁ ਬਿਲਾਵਲੁ ਮਹਲਾ ੫ ਚਉਪਦੇ ਦੁਪਦੇ ਘਰੁ ੭
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ستِگُر سبدِ اُجارو دیِپا ॥
ਸਤਿਗੁਰ ਸਬਦਿ ਉਜਾਰੋ ਦੀਪਾ ॥
بِنسِئو انّدھکار تِہ منّدرِ رتن کوٹھڑی کھُلھی انوُپا ॥۱॥ رہائو ॥
ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ ॥
بِسمن بِسم بھئے جئُو پیکھِئو کہنُ ن جائے وڈِیائی ॥
ਬਿਸਮਨ ਬਿਸਮ ਭਏ ਜਉ ਪੇਖਿਓ ਕਹਨੁ ਨ ਜਾਇ ਵਡਿਆਈ ॥
مگن بھئے اوُہا سنّگِ ماتے اوتِ پوتِ لپٹائی ॥۱॥
ਮਗਨ ਭਏ ਊਹਾ ਸੰਗਿ ਮਾਤੇ ਓਤਿ ਪੋਤਿ ਲਪਟਾਈ ॥੧॥
آل جال نہی کچھوُ جنّجارا اہنّبُدھ نہی بھورا ॥
ਆਲ ਜਾਲ ਨਹੀ ਕਛੂ ਜੰਜਾਰਾ ਅਹੰਬੁਧਿ ਨਹੀ ਭੋਰਾ ॥

اوُچن اوُچا بیِچ ُن کھیِچا ہئِو تیرا توُں موُرا ॥੨॥
ਊਚਨ ਊਚਾ ਬੀਚੁ ਨ ਖੀਚਾ ਹਉ ਤੇਰਾ ਤੂੰ ਮੋਰਾ ॥੨॥
ایکنّکار ُایک ُپاسارا ایکیَے اپر اپارا ॥
ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥
ایک ُ ِبستھیِرن ُایک ُ سنّپوُرن ُایکیَے پ٘ران ادھارا ॥੩॥
ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥
ِنرمل ِنرمل سوُچا سوُچو سوُچا سوُچو سوُچا ॥
ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥
انّت ن انّتا سدا بیئنّتا کہُ نانک اوُچو اوُچا ॥੪॥੧॥੮੭॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥੪॥੧॥੮੭॥
ِبلاول ُمہلا ੫ ॥
ਬਿਲਾਵਲੁ ਮਹਲਾ ੫ ॥
ِبن ُ ہرِ کامِ ن آوت ہے ॥
ਬਿਨੁ ਹਰਿ ਕਾਮਿ ਨ ਆਵਤ ਹੇ ॥
جا ِسئُ راچِ ماچِ تُم لاگے اوہ موہنی موہاوت ہے ॥੧॥ رہائُ ॥
ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ ਰਹਾਉ ॥
کنِک کامِنی سیج سوہنی چھوڈِ ِکھنیَے مہِ جاوت ہے ॥
ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥
اُرجھِ رہِئو اِنّد٘ری رس پ٘ریرِئو ِبکھیَے ٹھگئُری کھاوت ہے ॥੧॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥੧॥
ت٘رِن کو منّدر ُساجِ سوارِئو پاوک ُتلیَے جراوت ہے ॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥
ایَسے گڑ مہِ ایَٹھِ ہٹھیِلو پھوُلِ پھوُلِ کِیا پاوت ہے ॥੨॥
ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥
پنّچ دوُت موُڈ پرِ ٹھاڈھے کیس گہے پھیراوت ہے ॥
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥



د٘رِسٹِ ن آوہِ انّدھ اگِیانی سوئِ رہِئو مد ماوت ہے ॥੩॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥੩॥

جالُ پسارِ چوگ بِستھاری پنّکھی جِئو پھاہاوت ہے =
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥
کہُ نانک بنّدھن کاٹن کئو میَے سِتگرُ پُرکھُ دھیاوت ہے = ۴= ۲= ۸۸=
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥੨॥੮੮॥
بِلاولُ مہلا ۵ =
ਬਿਲਾਵਲੁ ਮਹਲਾ ੫ ॥
ہر ہر نامُ اپار اموٗلی =
ਹਰਿ ਹਰਿ ਨਾਮੁ ਅਪਾਰ ਅਮੋਲੀ ॥
پران پیارو منہ ادھارو چیِت چِتوئو جیَسے پان تنّبوٗلی = ۱= رہائو =
ਪ੍ਰਾਨ ਪਿਆਰੋ ਮਨਹਿ ਅਧਾਰੋ ਚੀਤਿ ਚਿਤਵਉ ਜੈਸੇ ਪਾਨ ਤੰਬੋਲੀ ॥੧॥ ਰਹਾਉ ॥
سہج سمائِئو گُرہ بتائِئو رنّگ رنّگی میرے تن کی چوٗلی =
ਸਹਜਿ ਸਮਾਇਓ ਗੁਰਹਿ ਬਤਾਇਓ ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥
پرِئ مُکھ لاگو جئو وڈبھاگو سُہاگُ ہمارو کتہُ ن ڈوٗلی = ۱=
ਪ੍ਰਿਅ ਮੁਖਿ ਲਾਗੋ ਜਉ ਵਡਭਾਗੋ ਸੁਹਾਗੁ ਹਮਾਰੋ ਕਤਹੁ ਨ ਡੋਲੀ ॥੧॥
روٗپ ن دھوٗپ ن گنّدھ ن دیِپا اوت پوت انّگ انّگ سنّگ مئُلی =
ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥
کہُ نانک پرِئ روی سُہاگن اتِ نیِکی میری بنی کھٹوٗلی = ۲= ۳= ۹۸=
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ॥੨॥੩॥੮੯॥
بِلاولُ مہلا ۵ =
ਬਿਲਾਵਲੁ ਮਹਲਾ ੫ ॥
گوبنّد گوبنّد گوبنّد مئی =
ਗੋਬਿੰਦ ਗੋਬਿੰਦ ਗੋਬਿੰਦ ਮਈ ॥
جب تے بھیٹے سادھ دئِیارا تب تے دُرمت دوٗر بھئی = ۱= رہائو =
ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰਿ ਭਈ ॥੧॥ ਰਹਾਉ ॥
پوٗرن پوٗر رہئو سنّپوٗرن سیِتل سانت دئِیال دئی =
ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ ॥
کام کرودھ ترسنا اہنّکارا تن تے ہوئے سگل کھئی = ۱=
ਕਾਮ ਕ੍ਰੋਧ ਤ੍ਰਿਸਨਾ ਅਹੰਕਾਰਾ ਤਨ ਤੇ ਹੋਏ ਸਗਲ ਖਈ ॥੧॥
ستُ سنّتوکھُ دئِیا دھرمُ سُچ سنّتن تے اہُ منّتُ لئی =
ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ ॥

کہُ نانک جِنِ منہُ پچھانِیا تِن کئو سگلی سوجھ پئی ॥۲॥۴॥۹۰॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ ॥੨॥੪॥੯੦॥

بِلاولُ مہلا ۵ ॥
ਬਿਲਾਵਲੁ ਮਹਲਾ ੫ ॥

کِیا ہم جیئ جنّت بیچارے برنِ ن ساکہ ایک رۏمائی ॥
ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ ॥

برہم مہیس سِدھ مُنِ اِنّدرا بیئنّت ٹھاکُر تیری گتِ نہی پائی ॥۱॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ ॥੧॥

کِیا کتھیِئیے کِچھُ کتھنُ ن جائی ॥
ਕਿਆ ਕਥੀਐ ਕਿਛੁ ਕਥਨੁ ਨ ਜਾਈ ॥

جہ جہ دیکھا تہ رہِیا سمائی ॥۱॥ رہائو ॥
ਜਹ ਜਹ ਦੇਖਾ ਤਹ ਰਹਿਆ ਸਮਾਈ ॥੧॥ ਰਹਾਉ ॥

جہ مہا بھئِیان دۏُکھ جم سُنیِئیے تہ میرے پربھ تۏُہیَے سہائی ॥
ਜਹ ਮਹਾ ਭਇਆਨ ਦੂਖ ਜਮ ਸੁਨੀਐ ਤਹ ਮੇਰੇ ਪ੍ਰਭ ਤੂਹੈ ਸਹਾਈ ॥

سرنِ پرِئو ہرِ چرن گہے پربھ گُرِ نانک کئو بۏُجھ بُجھائی ॥۲॥۵॥۹۱॥
ਸਰਨਿ ਪਰਿਓ ਹਰਿ ਚਰਨ ਗਹੇ ਪ੍ਰਭ ਗੁਰਿ ਨਾਨਕ ਕਉ ਬੂਝ ਬੁਝਾਈ ॥੨॥੫॥੯੧॥

بِلاولُ مہلا ۵ ॥
ਬਿਲਾਵਲੁ ਮਹਲਾ ੫ ॥

اگم رۏُپ ابِناسی کرتا پتِت پوِت اِک نِمکھ جپائیِئیے ॥
ਅਗਮ ਰੂਪ ਅਬਿਨਾਸੀ ਕਰਤਾ ਪਤਿਤ ਪਵਿਤ ਇਕ ਨਿਮਖ ਜਪਾਈਐ ॥

اچرجُ سُنِئو پراپتِ بھیٹُلے سنّت چرن چرن منُ لائیِئیے ॥۱॥
ਅਚਰਜੁ ਸੁਨਿਓ ਪਰਾਪਤਿ ਭੇਟੁਲੇ ਸੰਤ ਚਰਨ ਚਰਨ ਮਨੁ ਲਾਈਐ ॥੧॥

کِتُ بِدھیِئیے کِتُ سنّجمِ پائیِئیے ॥
ਕਿਤੁ ਬਿਧੀਐ ਕਿਤੁ ਸੰਜਮਿ ਪਾਈਐ ॥

کہُ سُرجن کِتُ جُگتی دھِیائیِئیے ॥۱॥ رہائو ॥
ਕਹੁ ਸੁਰਜਨ ਕਿਤੁ ਜੁਗਤੀ ਧਿਆਈਐ ॥੧॥ ਰਹਾਉ ॥

جو مانکھُ مانکھ کی سیوا اوہُ تِس کی لئی لئی پھنِ جائیِئیے ॥
ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸ ਕੀ ਲਈ ਲਈ ਫੁਨਿ ਜਾਈਐ ॥

نانک سرنِ سرنِ سکھ ساگر مۏہِ ٹیک تیرۏ اِک نائیِئیے ॥۲॥۶॥۹۲॥
ਨਾਨਕ ਸਰਨਿ ਸਰਣਿ ਸੁਖ ਸਾਗਰ ਮੋਹਿ ਟੇਕ ਤੇਰੋ ਇਕ ਨਾਈਐ ॥੨॥੬॥੯੨॥

ِبلاولُ مہلا ۵ =
ਬਿਲਾਵਲੁ ਮਹਲਾ ੫ ॥
سنّت سرنِ سنّت ٹہل کری =
ਸੰਤ ਸਰਣਿ ਸੰਤ ਟਹਲ ਕਰੀ ॥
دھنّدھُ بنّدھُ ارُ سگل جنّجارۄ اور کاج تے چھوُٹِ پری = ۱= رہائۄ =
ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ ॥੧॥ ਰਹਾਉ ॥
سوُکھ سہج ارُ گھنۄ اننّدا گُر تے پائِئۄ نامُ ہری =
ਸੂਖ ਸਹਜ ਅਰੁ ਘਨੋ ਅਨ ਦਾ ਗੁਰ ਤੇ ਪਾਇਓ ਨਾਮੁ ਹਰੀ ॥

پنّنا ۳۲۸ (Page 823)

ایَسۄ ہرِ رسُ برنِ ن ساکئۄ گُرِ پوُرےَ میری اُلٹِ دھری =۱=
ਐਸੋ ਹਰਿ ਰਸੁ ਬਰਨਿ ਨ ਸਾਕਉ ਗੁਰਿ ਪੂਰੈ ਮੇਰੀ ਉਲਟਿ ਧਰੀ ॥੧॥
پیکھِئۄ موہنُ سبھ کےَ سنّگے اوُن ن کاہوُ سگل بھری =
ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨ ਕਾਹੂ ਸਗਲ ਭਰੀ ॥
پوُرن پوُرِ رہِئۄ کِرپا نِدھِ کہُ نانک میری پوُری پری =۲=۷=۹۳=
ਪੂਰਨ ਪੂਰਿ ਰਹਿਓ ਕਿਰਪਾ ਨਿਧਿ ਕਹੁ ਨਾਨਕ ਮੇਰੀ ਪੂਰੀ ਪਰੀ ॥੨॥੭॥੯੩॥
ِبلاولُ مہلا ۵ =
ਬਿਲਾਵਲੁ ਮਹਲਾ ੫ ॥
من کِیا کہتا ہئُ کِیا کہتا =
ਮਨ ਕਿਆ ਕਹਤਾ ਹਉ ਕਿਆ ਕਹਤਾ ॥
جان پ٘ربیِن ٹھاکُر پ٘ربھ میرے تِسُ آگےَ کِیا کہتا =۱= رہائۄ =
ਜਾਨ ਪ੍ਰਬੀਨ ਠਾਕੁਰ ਪ੍ਰਭ ਮੇਰੇ ਤਿਸੁ ਆਗੈ ਕਿਆ ਕਹਤਾ ॥੧॥ ਰਹਾਉ ॥
انبولے کئُ تُہی پچھانہِ جو جیِئن مہِ ہوتا =
ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ ॥
رے من کائے کہا لئُ ڈہکہِ جئُ پیکھت ہی سنّگِ سُنتا =۱=
ਰੇ ਮਨ ਕਾਇ ਕਹਾ ਲਉ ਡਹਕਹਿ ਜਉ ਪੇਖਤ ਹੀ ਸੰਗਿ ਸੁਨਤਾ ॥੧॥
ایَسۄ جانِ بھئے منِ آند آن ن بیِئۄ کرتا =
ਐਸੋ ਜਾਨਿ ਭਏ ਮਨਿ ਆਨਦ ਆਨ ਨ ਬੀਓ ਕਰਤਾ ॥
کہُ نانک گُر بھئے د٘ئِیارا ہرِ رنّگُ ن کبہوُ لہتا =۲=۸=۹۴=
ਕਹੁ ਨਾਨਕ ਗੁਰ ਭਏ ਦਇਆਰਾ ਹਰਿ ਰੰਗੁ ਨ ਕਬਹੂ ਲਹਤਾ ॥੨॥੮॥੯੪॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

نِنّدکُ ایَسے ہی جھرِ پرِئیَے ॥

ਨਿੰਦਕੁ ਐਸੇ ਹੀ ਝਰਿ ਪਰੀਐ ॥

اِہ نِیسانی سُنہُ تُم بھائی جِئُو کالر بھِیتِ گِرِئیَے ॥۱॥ رہائُو ॥

ਇਹ ਨੀਸਾਨੀ ਸੁਨਹੁ ਤੁਮ ਭਾਈ ਜਿਉ ਕਾਲਰ ਭੀਤਿ ਗਿਰੀਐ ॥੧॥ ਰਹਾਉ ॥

جئُو دیکھیَے چِھدرُ تئُو نِنّدکُ اُماہیَے بھلو دیکھِ دُکھ بھرِئیَے ॥

ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ ਭਲੋ ਦੇਖਿ ਦੁਖ ਭਰੀਐ ॥

آٹھ پہر چِتوئے نہی پہُچیَے بُرا چِتوت چِتوت مرِئیَے ॥۱॥

ਆਠ ਪਹਰ ਚਿਤਵੈ ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ ॥੧॥

نِنّدکُ پربھوُ بھُلائِیا کالُ نیرے آئِیا ہرِ جن سِئُو بادُ اُٹھرِئیَے ॥

ਨਿੰਦਕੁ ਪ੍ਰਭੂ ਭੁਲਾਇਆ ਕਾਲੁ ਨੇਰੈ ਆਇਆ ਹਰਿ ਜਨ ਸਿਉ ਬਾਦੁ ਉਠਰੀਐ ॥

نانک کا راکھا آپِ پربھُ سُیامی کِیا مانس بپُرے کرِئیَے ॥۲॥۹॥۹۵॥

ਨਾਨਕ ਕਾ ਰਾਖਾ ਆਪਿ ਪ੍ਰਭੁ ਸੁਆਮੀ ਕਿਆ ਮਾਨਸ ਬਪੁਰੇ ਕਰੀਐ ॥੨॥੯॥੯੫॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

ایَسے کاہے بھوُلِ پرے ॥

ਐਸੇ ਕਾਹੇ ਭੂਲਿ ਪਰੇ ॥

کرہِ کراوہِ موُکرِ پاوہِ پیکھت سُنت سدا سنّگِ ہرے ॥۱॥ رہائُو ॥

ਕਰਹਿ ਕਰਾਵਹਿ ਮੂਕਰਿ ਪਾਵਹਿ ਪੇਖਤ ਸੁਨਤ ਸਦਾ ਸੰਗਿ ਹਰੇ ॥੧॥ ਰਹਾਉ ॥

کاچ بِہاجھن کنّچن چھاڈن بیَری سنّگِ ہیتُ ساجن تِیاگِ کھرے ॥

ਕਾਚ ਬਿਹਾਝਨ ਕੰਚਨ ਛਾਡਨ ਬੈਰੀ ਸੰਗਿ ਹੇਤੁ ਸਾਜਨ ਤਿਆਗਿ ਖਰੇ ॥

ہوونُ کئُرا انہوونُ میِٹھا بِکھِیا مہِ لپٹائِ جرے ॥۱॥

ਹੋਵਨੁ ਕਉਰਾ ਅਨਹੋਵਨੁ ਮੀਠਾ ਬਿਖਿਆ ਮਹਿ ਲਪਟਾਇ ਜਰੇ ॥੧॥

انّدھ کوُپ مہِ پرِئُو پرانی بھرم گُبار موہ بنّدھِ پرے ॥

ਅੰਧ ਕੂਪ ਮਹਿ ਪਰਿਓ ਪਰਾਨੀ ਭਰਮ ਗੁਬਾਰ ਮੋਹ ਬੰਧਿ ਪਰੇ ॥

کہُ نانک پربھ ہوت دئِیارا گُرُ بھیٹیَے کاڈھیَے باہ پھرے ॥۲॥۱۰॥۹۶॥

ਕਹੁ ਨਾਨਕ ਪ੍ਰਭ ਹੋਤ ਦਇਆਰਾ ਗੁਰੁ ਭੇਟੈ ਕਾਢੈ ਬਾਹ ਫਰੇ ॥੨॥੧੦॥੯੬॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

من تن رسنا ہر چینہا ॥
ਮਨ ਤਨ ਰਸਨਾ ਹਰਿ ਚੀਨ੍ਾ ॥
بھئے انندا مٹے اندیسے سرب سُوکھ مو کئو گر دینہا ॥۱॥ رہائو ॥
ਭਏ ਅਨ ਦਾ ਮਿਟੇ ਅੰਦੇਸੇ ਸਰਬ ਸੂਖ ਮੋ ਕਉ ਗੁਰਿ ਦੀਨ੍ਾ ॥੧॥ ਰਹਾਉ ॥
ایانپ تے سبھ بھئی سیانپ پربھُ میرا دانا بینا ॥
ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥
ہاتھ دیئے راکھیَے اپنے کئو کاہوُ ن کرتے کچھُ کھینا ॥۱॥
ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥੧॥
بل جاوئو درسن سادھوُ کیَے جہ پرسادِ ہر نامُ لینا ॥
ਬਲਿ ਜਾਵਉ ਦਰਸਨ ਸਾਧੂ ਕੈ ਜਿਹ ਪ੍ਰਸਾਦਿ ਹਰਿ ਨਾਮੁ ਲੀਨਾ ॥
کہُ نانک ٹھاکُر بھاروَسیَے کہوُ ن مانِئو من چھینا ॥۲॥۱۱॥۹۷॥
ਕਹੁ ਨਾਨਕ ਠਾਕੁਰ ਭਾਰੋਸੈ ਕਹੂ ਨ ਮਾਨਿਓ ਮਨਿ ਛੀਨਾ ॥੨॥੧੧॥੯੭॥
بلاولُ مہلا ۵ ॥
ਬਿਲਾਵਲੁ ਮਹਲਾ ੫ ॥
گُر پوُرےَ میری راکھ لئی ॥
ਗੁਰਿ ਪੂਰੈ ਮੇਰੀ ਰਾਖਿ ਲਈ ॥
انّمرت نامُ ردے مہ دینو جنم جنم کی میَلُ گئی ॥۱॥ رہائو ॥
ਅੰਮ੍ਰਿਤ ਨਾਮੁ ਰਿਦੇ ਮਹਿ ਦੀਨੋ ਜਨਮ ਜਨਮ ਕੀ ਮੈਲੁ ਗਈ ॥੧॥ ਰਹਾਉ ॥
نورے دوُت دُسٹ بیَرائی گُر پوُرے کا جپیا جاپُ ॥
ਨਿਵਰੇ ਦੂਤ ਦੁਸਟ ਬੈਰਾਈ ਗੁਰ ਪੂਰੇ ਕਾ ਜਪਿਆ ਜਾਪੁ ॥



کہا کرےَ کوئی بیچارا پربھ میرے کا بڈ پرتاپُ ॥۱॥
ਕਹਾ ਕਰੈ ਕੋਈ ਬੇਚਾਰਾ ਪ੍ਰਭ ਮੇਰੇ ਕਾ ਬਡ ਪਰਤਾਪੁ ॥੧॥
سمر سمر سمر سکھُ پائیا چرن کمل رکھُ من ماہی ॥
ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ਚਰਨ ਕਮਲ ਰਖੁ ਮਨ ਮਾਹੀ ॥
تا کی سرن پرئو نانک داسُ جا تے اوُپر کو ناہی ॥۲॥۱۲॥۹۸॥
ਤਾ ਕੀ ਸਰਨਿ ਪਰਿਓ ਨਾਨਕ ਦਾਸੁ ਜਾ ਤੇ ਊਪਰਿ ਕੋ ਨਾਹੀ ॥੨॥੧੨॥੯੮॥
بلاولُ مہلا ۵ ॥
ਬਿਲਾਵਲੁ ਮਹਲਾ ੫ ॥

سدا سدا جپیئیَے پربھ نام ॥
ਸਦਾ ਸਦਾ ਜਪੀਐ ਪ੍ਰਭ ਨਾਮ ॥
جرا مرا کچھ دۇکھ ن بِیاپیَے آگیَے درگہ پۇرن کام ॥۱॥ رہائو ॥
ਜਰਾ ਮਰਾ ਕਛੁ ਦੂਖੁ ਨ ਬਿਆਪੈ ਆਗੈ ਦਰਗਹ ਪੂਰਨ ਕਾਮ ॥੧॥ ਰਹਾਉ ॥
آپ تِیاگ پریئیَے نِت سرنی گُر تے پائیئیَے ایہ نِدھان ॥
ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ ॥
جنم مرݨ کی کٹیئیَے پھاسی ساچی درگہ کا نیِسان ॥۱॥
ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ ॥੧॥
جو تُم کرہ سوئی بھل مانئو من تے چھۇٹیَے سگل گُمان ॥
ਜੋ ਤੁਮ੍ ਕਰਹੁ ਸੋਈ ਭਲ ਮਾਨਉ ਮਨ ਤੇ ਛੂਟੈ ਸਗਲ ਗੁਮਾਨੁ ॥
کہ نانک تا کی سرݨائی جا کا کیِیا سگل جہان ॥۲॥۱۳॥۹۹॥
ਕਹੁ ਨਾਨਕ ਤਾ ਕੀ ਸਰਣਾਈ ਜਾ ਕਾ ਕੀਆ ਸਗਲ ਜਹਾਨੁ ॥੨॥੧੩॥੯੯॥
بِلاول مہلا ۵ ॥
ਬਿਲਾਵਲੁ ਮਹਲਾ ੫ ॥
من تن انّتر پربھ آہی ॥
ਮਨ ਤਨ ਅੰਤਰਿ ਪ੍ਰਭੁ ਆਹੀ ॥
ہر گُن گاوت پرئُپکار نِت تِس رسنا کا مۄل کِچھ ناہی ॥۱॥ رہائو ॥
ਹਰਿ ਗੁਨ ਗਾਵਤ ਪਰਉਪਕਾਰ ਨਿਤ ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ ॥੧॥ ਰਹਾਉ ॥
کُل سمۇہ اُدھرے کِھن بھیِتر جنم جنم کی مل لاہی ॥
ਕੁਲ ਸਮੂਹ ਉਧਰੇ ਖਿਨ ਭੀਤਰਿ ਜਨਮ ਜਨਮ ਕੀ ਮਲੁ ਲਾਹੀ ॥
سِمر سِمر سُیامی پربھ اپنا اند سیتی بِکھیا بن گاہی ॥۱॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਅਨਦ ਸੇਤੀ ਬਿਖਿਆ ਬਨੁ ਗਾਹੀ ॥੧॥
چرن پربھۇ کے بۄہِتھ پائے بھو ساگر پار پراہی ॥
ਚਰਨ ਪ੍ਰਭੂ ਕੇ ਬੋਹਿਥੁ ਪਾਏ ਭਵ ਸਾਗਰੁ ਪਾਰਿ ਪਰਾਹੀ ॥
سنّت سیوک بھگت ہر تا کے نانک من لاگا ہیَے تاہی ॥۲॥۱۴॥۱۰۰॥
ਸੰਤ ਸੇਵਕ ਭਗਤ ਹਰਿ ਤਾ ਕੇ ਨਾਨਕ ਮਨੁ ਲਾਗਾ ਹੈ ਤਾਹੀ ॥੨॥੧੪॥੧੦੦॥
بِلاول مہلا ۵ ॥
ਬਿਲਾਵਲੁ ਮਹਲਾ ੫ ॥
دھیِرئو دیکھ تُمارئے رنّگا ॥
ਧੀਰਉ ਦੇਖਿ ਤੁਮ੍ਾਰੈ ਰੰਗਾ ॥

تُہی سُیامی انترجامی تُوہی وسہہ سادھ کیَے سنّگا ॥۱॥ رہائو ॥
ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ ॥੧॥ ਰਹਾਉ ॥
کھِن مہہ تھاپِ نِواجے ٹھاکُر نیچ کیِٹ تے کرہِ راجنّگا ॥۱॥
ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ ॥੧॥
کبہُوُ ن بِسرےَ ہیِئے مۄرے تے نانک داس اِہی دانُ منّگا ॥۲॥۱۵॥۱۰۱॥
ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ ॥੨॥੧੫॥੧੦੧॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
اچُت پوُجا جوگ گۄپال ॥
ਅਚੁਤ ਪੂਜਾ ਜੋਗ ਗੋਪਾਲ ॥
منُ تنُ ارپِ رکھئُ ہرِ آگےَ سرب جیِیا کا ہےَ پ٘رتِپال ॥۱॥ رہائو ॥
ਮਨੁ ਤਨੁ ਅਰਪਿ ਰਖਉ ਹਰਿ ਆਗੈ ਸਰਬ ਜੀਆ ਕਾ ਹੈ ਪ੍ਰਤਿਪਾਲ ॥੧॥ ਰਹਾਉ ॥
سرنِ سم٘رتھ اکتھ سُکھداتا کِرپا سِنّدھُ بڈۄ دئِیال ॥
ਸਰਨਿ ਸਮ੍ਰਥ ਅਕਥ ਸੁਖਦਾਤਾ ਕਿਰਪਾ ਸਿੰਧੁ ਬਡੋ ਦਇਆਲ ॥
کنّٹھِ لاءِ راکھےَ اپنے کئُ تِس نۄ لگےَ ن تاتی بال ॥۱॥
ਕੰਠਿ ਲਾਇ ਰਾਖੈ ਅਪਨੇ ਕਉ ਤਿਸ ਨੋ ਲਗੈ ਨ ਤਾਤੀ ਬਾਲ ॥੧॥
دامۄدر دئِیال سُیامی سربسُ سنّت جنا دھن مال ॥
ਦਾਮੋਦਰ ਦਇਆਲ ਸੁਆਮੀ ਸਰਬਸੁ ਸੰਤ ਜਨਾ ਧਨ ਮਾਲ ॥
نانک جاچِک درسُ پ٘ربھ ماگےَ سنّت جنا کی مِلےَ رووال ॥۲॥۱٦॥۱۰۲॥
ਨਾਨਕ ਜਾਚਿਕ ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ ॥੨॥੧੬॥੧੦੨॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
سِمرت نامُ کۄٹِ جتن بھئے ॥
ਸਿਮਰਤ ਨਾਮੁ ਕੋਟਿ ਜਤਨ ਭਏ ॥
سادھسنّگِ مِلِ ہرِ گُن گائے جمدوُتن کئُ تراس اہے ॥۱॥ رہائو ॥
ਸਾਧਸੰਗਿ ਮਿਲਿ ਹਰਿ ਗੁਨ ਗਾਏ ਜਮਦੂਤਨ ਕਉ ਤ੍ਰਾਸ ਅਹੇ ॥੧॥ ਰਹਾਉ ॥
جیتے پُنہچرن سے کیِنہے منِ تنِ پ٘ربھ کے چرن گہے ॥
ਜੇਤੇ ਪੁਨਹਚਰਨ ਸੇ ਕੀਨ੍ਹੇ ਮਨਿ ਤਨਿ ਪ੍ਰਭ ਕੇ ਚਰਣ ਗਹੇ ॥
آون جانُ بھرمُ بھئُ ناٹھا جنم جنم کے کِلوِکھ دہے ॥۱॥
ਆਵਣ ਜਾਣੁ ਭਰਮੁ ਭਉ ਨਾਠਾ ਜਨਮ ਜਨਮ ਕੇ ਕਿਲਵਿਖ ਦਹੇ ॥੧॥

نِربھئُو ہوئِے بھجہُ جگدیِسَےَ ایہُ پدارتھُ وڈبھاگِ لہے ॥
ਨਿਰਭਉ ਹੋਇ ਭਜਹੁ ਜਗਦੀਸੈ ਏਹੁ ਪਦਾਰਥੁ ਵਡਭਾਗਿ ਲਹੇ ॥



کرِ کِرپا پۄُرن پربھ داتے نِرمل جسُ نانک داس کہے ॥۲॥۱۷॥۱۰۳॥
ਕਰਿ ਕਿਰਪਾ ਪੂਰਨ ਪ੍ਰਭ ਦਾਤੇ ਨਿਰਮਲ ਜਸੁ ਨਾਨਕ ਦਾਸ ਕਹੇ ॥੨॥੧੭॥੧੦੩॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
سُلہیِ تے نارائِنھ راکھُ ॥
ਸੁਲਹੀ ਤੇ ਨਾਰਾਇਣ ਰਾਖੁ ॥
سُلہیِ کا ہاتھُ کہیِ ن پہُچےَ سُلہیِ ہوئِے مۄُیا ناپاکُ ॥۱॥ رہاءُ ॥
ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥
کاڈھِ کُٹھارُ کھسمِ سِرُ کاٹِیا کھِن مہِ ہوئِے گئِیا ہےَ کھاکُ ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥
منّدا چِتوت چِتوت پچِیا جِنِ رچِیا تِنِ دیِنا دھاکُ ॥۱॥
ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥
پُت٘ر میِت دھنُ کِچھُو ن رہِئو سُ چھوڈِ گئِیا سبھ بھائیِ ساکُ ॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥
کہُ نانک تِسُ پربھ بلِہاریِ جِنِ جن کا کیِنو پۄُرن واکُ ॥۲॥۱۸॥۱۰۴॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥੧੮॥੧੦੪॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
پۄُرے گُر کیِ پۄُریِ سیو ॥
ਪੂਰੇ ਗੁਰ ਕੀ ਪੂਰੀ ਸੇਵ ॥
آپے آپِ ورتےَ سُیامیِ کارجُ راسِ کیِیا گُردیو ॥۱॥ رہاءُ ॥
ਆਪੇ ਆਪਿ ਵਰਤੈ ਸੁਆਮੀ ਕਾਰਜੁ ਰਾਸਿ ਕੀਆ ਗੁਰਦੇਵ ॥੧॥ ਰਹਾਉ ॥
آدِ مدھِ پربھُ انّتِ سُیامیِ اپنا تھاٹُ بنائِئو آپِ ॥
ਆਦਿ ਮਧਿ ਪ੍ਰਭੁ ਅੰਤਿ ਸੁਆਮੀ ਅਪਨਾ ਥਾਟੁ ਬਨਾਇਓ ਆਪਿ ॥
اپنے سیوک کیِ آپے راکھےَ پربھ میرے کءُ وڈ پرتاپُ ॥۱॥
ਅਪਨੇ ਸੇਵਕ ਕੀ ਆਪੇ ਰਾਖੈ ਪ੍ਰਭ ਮੇਰੇ ਕੋ ਵਡ ਪਰਤਾਪੁ ॥੧॥

پار برہم پرمیسرُ ستِگُر وسِ کینہے جِنِ سگلے جنّت ॥
ਪਾਰਬ੍ਰਹਮ ਪਰਮੇਸੁਰ ਸਤਿਗੁਰ ਵਸਿ ਕੀਨ੍ਹੇ ਜਿਨਿ ਸਗਲੇ ਜੰਤ ॥
چرن کمل نانک سرنائی رام نام جپِ نِرمل منّت ॥۲॥۱۹॥۱۰۵॥
ਚਰਨ ਕਮਲ ਨਾਨਕ ਸਰਣਾਈ ਰਾਮ ਨਾਮ ਜਪਿ ਨਿਰਮਲ ਮੰਤ ॥੨॥੧੯॥੧੦੫॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
تاپ پاپ تے راکھے آپ ॥
ਤਾਪ ਪਾਪ ਤੇ ਰਾਖੇ ਆਪ ॥
سیِتل بھئے گُر چرنی لاگے رام نام ہِردے مہِ جاپ ॥۱॥ رہائو ॥
ਸੀਤਲ ਭਏ ਗੁਰ ਚਰਨੀ ਲਾਗੇ ਰਾਮ ਨਾਮ ਹਿਰਦੇ ਮਹਿ ਜਾਪ ॥੧॥ ਰਹਾਉ ॥
کرِ کِرپا ہست پربھِ دینے جگت اُدھار نو کھنڈ پرتاپ ॥
ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ ॥
دُکھ بِنسے سُکھ اند پرویسا ترِسن بُجھی من تن سچُ دھراپ ॥۱॥
ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ ॥੧॥
اناتھ کؤ ناتھُ سرنِ سمرتھا سگل سِرسٹِ کؤ مائی باپُ ॥
ਅਨਾਥ ਕੋ ਨਾਥੁ ਸਰਣਿ ਸਮਰਥਾ ਸਗਲ ਸ੍ਰਿਸਟਿ ਕੋ ਮਾਈ ਬਾਪੁ ॥
بھگتِ وچھل بھےَ بھنّجن سُیامی گُن گاوت نانک آلاپ ॥۲॥۲۰॥۱۰۶॥
ਭਗਤਿ ਵਛਲ ਭੈ ਭੰਜਨ ਸੁਆਮੀ ਗੁਣ ਗਾਵਤ ਨਾਨਕ ਆਲਾਪ ॥੨॥੨੦॥੧੦੬॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
جِس تے اُپجِیا تِسہِ پچھانُ ॥
ਜਿਸ ਤੇ ਉਪਜਿਆ ਤਿਸਹਿ ਪਛਾਨੁ ॥
پار برہمُ پرمیسرُ دھِیائِیا کُسل کھیم ہوئے کلِیان ॥۱॥ رہائو ॥
ਪਾਰਬ੍ਰਹਮੁ ਪਰਮੇਸਰੁ ਧਿਆਇਆ ਕੁਸਲ ਖੇਮ ਹੋਏ ਕਲਿਆਨ ॥੧॥ ਰਹਾਉ ॥
گُرُ پۄُرا بھیٹِئو بڈ بھاگی انّترجامی سُگھڑُ سُجانُ ॥
ਗੁਰੁ ਪੂਰਾ ਭੇਟਿਓ ਬਡ ਭਾਗੀ ਅੰਤਰਜਾਮੀ ਸੁਘੜੁ ਸੁਜਾਨੁ ॥
ہاتھ دیئے راکھے کرِ اپنے بڈ سمرتھُ نِمانِیا کؤ مانُ ॥۱॥
ਹਾਥ ਦੇਇ ਰਾਖੇ ਕਰਿ ਅਪਨੇ ਬਡ ਸਮਰਥੁ ਨਿਮਾਣਿਆ ਕੋ ਮਾਨੁ ॥੧॥
بھرم بھےَ بِنسِ گئے کھِن بھیِترِ انّدھکار پرگٹے چانانُ ॥
ਭ੍ਰਮ ਭੈ ਬਿਨਸਿ ਗਏ ਖਿਨ ਭੀਤਰਿ ਅੰਧਕਾਰ ਪ੍ਰਗਟੇ ਚਾਨਾਣੁ ॥

ساسِ ساسِ آرادھِیَے نانکُ سدا سدا جائیِئیَے کُربانُ = ۲ = ۲۱ = ۱۰۷ =
ਸਾਸਿ ਸਾਸਿ ਆਰਾਧੈ ਨਾਨਕੁ ਸਦਾ ਸਦਾ ਜਾਈਐ ਕੁਰਬਾਣੁ ॥੨॥੨੧॥੧੦੭॥

بِلاولُ مہلا ۵ =
ਬਿਲਾਵਲੁ ਮਹਲਾ ੫ ॥

دۄوۓ تھاو رکھے گُر سۄُرے =
ਦੋਵੈ ਥਾਵ ਰਖੇ ਗੁਰ ਸੂਰੇ ॥

ہلت پلت پاربرہمِ سوارے کارج ہۄئے سگلے پۄُرے = ۱ = رہائُ =
ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ ॥੧॥ ਰਹਾਉ ॥

ہرِ ہرِ نامُ جپت سُکھ سہجے مجنُ ہۄوت سادھۄُ دھۄُرے =
ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ ॥

آون جان رہے تھِتِ پائی جنم مرن کے مِٹے بِسۄُرے = ۱ =
ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥

بھرم بھیَے ترے چھُٹے بھیَے جم کے گھٹِ گھٹِ ایکُ رہِیا بھرپۄُرے =
ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ ॥



نانک سرنِ پرِئُ دُکھ بھنّجن انّترِ باہرِ پیکھِ ہجۄُرے = ۲ = ۲۲ = ۱۰۸ =
ਨਾਨਕ ਸਰਣਿ ਪਰਿਓ ਦੁਖ ਭੰਜਨ ਅੰਤਰਿ ਬਾਹਰਿ ਪੇਖਿ ਹਜੂਰੇ ॥੨॥੨੨॥੧੦੮॥

بِلاولُ مہلا ۵ =
ਬਿਲਾਵਲੁ ਮਹਲਾ ੫ ॥

درسنُ دیکھت دۄکھ نسے =
ਦਰਸਨੁ ਦੇਖਤ ਦੋਖ ਨਸੇ ॥

کبہُ ن ہۄوہُ دِرسٹِ اگۄچر جیِءُ کیَے سنّگِ بسے = ۱ = رہائُ =
ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ ਜੀਅ ਕੈ ਸੰਗਿ ਬਸੇ ॥੧॥ ਰਹਾਉ ॥

پریِتم پران ادھار سُیامی =
ਪ੍ਰੀਤਮ ਪ੍ਰਾਨ ਅਧਾਰ ਸੁਆਮੀ ॥

پۄُرِ رہے پربھ انّترجامی = ۱ =
ਪੂਰਿ ਰਹੇ ਪ੍ਰਭ ਅੰਤਰਜਾਮੀ ॥੧॥

کِیا گُن تیرے سارِ سمہاری =
ਕਿਆ ਗੁਣ ਤੇਰੇ ਸਾਰਿ ਸਮ੍ਹਾਰੀ ॥

ساِس ساِس پربھ تُجھہِ چِتاری = ۲ =

ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ ॥੨॥

کِرپا نِدھِ پربھ دیِن دئِیالا =

ਕਿਰਪਾ ਨਿਧਿ ਪ੍ਰਭ ਦੀਨ ਦਇਆਲਾ ॥

جیِء جنّت کی کرہُ پرتِپالا = ۳ =

ਜੀਅ ਜੰਤ ਕੀ ਕਰਹੁ ਪ੍ਰਤਿਪਾਲਾ ॥੩॥

آٹھ پہر تیرا نامُ جنُ جاپے =

ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥

نانک پریِت لائی پربھِ آپے = ۴ = ۲۳ = ۱۰۹ =

ਨਾਨਕ ਪ੍ਰੀਤਿ ਲਾਈ ਪ੍ਰਭਿ ਆਪੇ ॥੪॥੨੩॥੧੦੯॥

بِلاولُ مہلا ۵ =

ਬਿਲਾਵਲੁ ਮਹਲਾ ੫ ॥

تنُ دھنُ جوبنُ چلت گئِیا =

ਤਨੁ ਧਨੁ ਜੋਬਨੁ ਚਲਤ ਗਇਆ ॥

رام نام کا بھجنُ ن کیِنو کرت بِکار نِسِ بھورُ بھئِیا = ۱ = رہائو =

ਰਾਮ ਨਾਮ ਕਾ ਭਜਨੁ ਨ ਕੀਨੋ ਕਰਤ ਬਿਕਾਰ ਨਿਸਿ ਭੋਰੁ ਭਇਆ ॥੧॥ ਰਹਾਉ ॥

انِک پرکار بھوجن نِت کھاتے مُکھ دنّتا گھسِ کھیِن کھئِیا =

ਅਨਿਕ ਪ੍ਰਕਾਰ ਭੋਜਨ ਨਿਤ ਖਾਤੇ ਮੁਖ ਦੰਤਾ ਘਸਿ ਖੀਨ ਖਇਆ ॥

میری میری کرِ کرِ موُٹھئو پاپ کرت نہ پری دئِیا = ۱ =

ਮੇਰੀ ਮੇਰੀ ਕਰਿ ਕਰਿ ਮੂਠਉ ਪਾਪ ਕਰਤ ਨਹ ਪਰੀ ਦਇਆ ॥੧॥

مہا بِکار گھور دُکھ ساگر تِسُ مہِ پرانی گلتُ پئِیا =

ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ ॥

سرنِ پرے نانک سُیامی کی باہ پکرِ پربھِ کاڈھِ لئِیا = ۲ = ۲۴ = ۱۱۰ =

ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ ॥੨॥੨੪॥੧੧੦॥

بِلاولُ مہلا ۵ =

ਬਿਲਾਵਲੁ ਮਹਲਾ ੫ ॥

آپنا پربھُ آئِیا چیِت =

ਆਪਨਾ ਪ੍ਰਭੁ ਆਇਆ ਚੀਤਿ ॥

دُسمن دُسٹ رہے جھکھ مارت کُسلُ بھئِیا میرے بھائی میِت = ۱ = رہائو =

ਦੁਸਮਨ ਦੁਸਟ ਰਹੇ ਝਖ ਮਾਰਤ ਕੁਸਲੁ ਭਇਆ ਮੇਰੇ ਭਾਈ ਮੀਤ ॥੧॥ ਰਹਾਉ ॥

گئی بیادھ اُپادھ سبھ ناسی انگیکارُ کیئو کرتارِ =
ਗਈ ਬਿਆਧਿ ਉਪਾਧਿ ਸਭ ਨਾਸੀ ਅੰਗੀਕਾਰੁ ਕੀਓ ਕਰਤਾਰਿ ॥
ساںت سُوکھ ارُ انند گھنیرے پریتم نامُ ردِئے اُر ہارِ =ا=
ਸਾਂਤਿ ਸੂਖ ਅਰੁ ਅਨਦ ਘਨੇਰੇ ਪ੍ਰੀਤਮ ਨਾਮੁ ਰਿਦੈ ਉਰ ਹਾਰਿ ॥੧॥
جیئو پنڈُ دھنُ راسِ پربھ تیری تُوں سمرتھُ سُیامی میرا =
ਜੀਉ ਪਿੰਡੁ ਧਨੁ ਰਾਸਿ ਪ੍ਰਭ ਤੇਰੀ ਤੂੰ ਸਮਰਥੁ ਸੁਆਮੀ ਮੇਰਾ ॥
داس اپُنے کئو راکھنہارا نانک داس سدا ہیَے چیرا =۲=۲۵=۱۱۱=
ਦਾਸ ਅਪੁਨੇ ਕਉ ਰਾਖਨਹਾਰਾ ਨਾਨਕ ਦਾਸ ਸਦਾ ਹੈ ਚੇਰਾ ॥੨॥੨੫॥੧੧੧॥
بلاولُ محلا ۵ =
ਬਿਲਾਵਲੁ ਮਹਲਾ ੫ ॥
گوبدُ سمرِ ہویا کلیانُ =
ਗੋਬਿਦੁ ਸਿਮਰਿ ਹੋਆ ਕਲਿਆਣੁ ॥
مٹی اُپادھ بھئیا سکھُ ساچا انترجامی سمریا جانُ =ا= رہائو =
ਮਿਟੀ ਉਪਾਧਿ ਭਇਆ ਸੁਖੁ ਸਾਚਾ ਅੰਤਰਜਾਮੀ ਸਿਮਰਿਆ ਜਾਣੁ ॥੧॥ ਰਹਾਉ ॥
جس کے جیئ تِن کیئے سکھالے بھگت جنا کئو ساچا تانُ =
ਜਿਸ ਕੇ ਜੀਅ ਤਿਨਿ ਕੀਏ ਸੁਖਾਲੇ ਭਗਤ ਜਨਾ ਕਉ ਸਾਚਾ ਤਾਣੁ ॥
داس اپُنے کی آپے راکھی بھیَے بھنّجن اُوپر کرتے مانُ =ا=
ਦਾਸ ਅਪੁਨੇ ਕੀ ਆਪੇ ਰਾਖੀ ਭੈ ਭੰਜਨ ਊਪਰਿ ਕਰਤੇ ਮਾਣੁ ॥੧॥
بھئی مترائی مٹی بُرائی درُسٹ دُوت ہر کاڈھے چھانِ =
ਭਈ ਮਿਤ੍ਰਾਈ ਮਿਟੀ ਬੁਰਾਈ ਦ੍ਰ ਸਟ ਦੂਤ ਹਰਿ ਕਾਢੇ ਛਾਣਿ ॥
سُوکھ سہج آنند گھنیرے نانک جیوئے ہر گنہ وکھانِ =۲=۲۶=۱۱۲=
ਸੂਖ ਸਹਜ ਆਨ ਦ ਘਨੇਰੇ ਨਾਨਕ ਜੀਵੈ ਹਰਿ ਗੁਣਹ ਵਖਾਣਿ ॥੨॥੨੬॥੧੧੨॥
بلاولُ محلا ۵ =
ਬਿਲਾਵਲੁ ਮਹਲਾ ੫ ॥
پار برہم پربھ بھئے کرپال =
ਪਾਰਬ੍ਰਹਮ ਪ੍ਰਭ ਭਏ ਕਿ□ਪਾਲ ॥
کارج سگل سوارے ستگُر جپ جپ سادھوُ بھئے نہال =ا= رہائو =
ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ ॥੧॥ ਰਹਾਉ ॥
انگیکارُ کیِیا پربھ اپنیَے دوکھی سگلے بھئے روال =
ਅੰਗੀਕਾਰੁ ਕੀਆ ਪ੍ਰਭਿ ਅਪਨੈ ਦੋਖੀ ਸਗਲੇ ਭਏ ਰਵਾਲ ॥

کنٹھ لائے راکھے جن اپنے اُدھر لیئے لائے اپنیّے پال ॥۱॥
ਕੰਠਿ ਲਾਇ ਰਾਖੇ ਜਨ ਅਪਨੇ ਉਧਰਿ ਲੀਏ ਲਾਇ ਅਪਨੈ ਪਾਲ ॥੧॥

پنّا ۸۲۷ (Page 827)

سہی سلامت مِل گھر آئے نِندک کے مکّھ ہوئے کال ॥
ਸਹੀ ਸਲਾਮਤਿ ਮਿਲਿ ਘਰਿ ਆਏ ਨਿੰਦਕ ਕੇ ਮੁਖ ਹੋਏ ਕਾਲ ॥
کہُ نانک میرا ستگرُ پوُرا گر پرساد پربھ بھئے نِہال ॥۲॥۲۷॥۱۱۳॥
ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ਗੁਰ ਪ੍ਰਸਾਦਿ ਪ੍ਰਭ ਭਏ ਨਿਹਾਲ ॥੨॥੨੭॥੧੧੩॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
موُ لالن سِئو پریت بنی ॥ رہائو ॥
ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥
توری ن توُٹیے چھوری ن چھوُٹیے ایَسی مادھو کِھنّچ تنی ॥۱॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥੧॥
دِنسُ ریَن من ماہِ بستُ ہیَے توُ کر کِرپا پربھ اپنی ॥۲॥
ਦਿਨਸੁ ਰੈਨਿ ਮਨ ਮਾਹਿ ਬਸਤੁ ਹੈ ਤੂ ਕਰਿ ਕਿਰਪਾ ਪ੍ਰਭ ਅਪਨੀ ॥੨॥
بل بل جائو سِیام سُنّدر کئو اکتھ کتھا جا کی بات سُنی ॥۳॥
ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ ॥੩॥
جن نانک داسن داسُ کہیئت ہیَے موہ کرہُ کِرپا ٹھاکُر اپُنی ॥۴॥۲۸॥۱۱۴॥
ਜਨ ਨਾਨਕ ਦਾਸਨਿ ਦਾਸੁ ਕਹੀਅਤ ਹੈ ਮੋਹਿ ਕਰਹੁ ਕ੍ਰਿਪਾ ਠਾਕੁਰ ਅਪੁਨੀ ॥੪॥੨੮॥੧੧੪॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
ہرِ کے چرن جپ جانئو کُربانُ ॥
ਹਰਿ ਕੇ ਚਰਨ ਜਪਿ ਜਾਂਉ ਕੁਰਬਾਨੁ ॥
گرُ میرا پار برہم پرمیسرُ تا کا ہِردئے دھر من دِھیانُ ॥۱॥ رہائو ॥
ਗੁਰੁ ਮੇਰਾ ਪਾਰਬ੍ਰਹਮ ਪਰਮੇਸੁਰੁ ਤਾ ਕਾ ਹਿਰਦੈ ਧਰਿ ਮਨ ਧਿਆਨੁ ॥੧॥ ਰਹਾਉ ॥
سِمر سِمر سِمر سکھدا تا جا کا کِیا سگل جہانُ ॥
ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ ਜਹਾਨੁ ॥
رسنا روہُ ایکُ نارائِنُ ساچی درگہ پاوہُ مانُ ॥۱॥
ਰਸਨਾ ਰਵਹੁ ਏਕੁ ਨਾਰਾਇਣੁ ਸਾਚੀ ਦਰਗਹ ਪਾਵਹੁ ਮਾਨੁ ॥੧॥

سادھوُ سنّگُ پراپت جا کئو تن ہی پائیا ایہُ ندھانُ =
ਸਾਧੂ ਸੰਗੁ ਪਰਾਪਤਿ ਜਾ ਕਉ ਤਿਨ ਹੀ ਪਾਇਆ ਏਹੁ ਨਿਧਾਨੁ ॥
گاوئو گݨ کیِرتنُ نت سئامی کر کرپا نانک دیِجیَے دانُ = ۲= ۹۲= ۵۱۱=
ਗਾਵਉ ਗੁਣ ਕੀਰਤਨੁ ਨਿਤ ਸੁਆਮੀ ਕਰਿ ਕਿਰਪਾ ਨਾਨਕ ਦੀਜੈ ਦਾਨੁ ॥੨॥੨੯॥੧੧੫॥
بلاولُ مہلا ۵ =
ਬਿਲਾਵਲੁ ਮਹਲਾ ੫ ॥
راکھ لیئے ستگر کی سرݨ =
ਰਾਖਿ ਲੀਏ ਸਤਿਗੁਰ ਕੀ ਸਰਣ ॥
جیَے جیَے کارُ ہؤیا جگ انّتر پار برہمُ میرؤ تارݨ ترݨ = ا= رہائؤ =
ਜੈ ਜੈ ਕਾਰੁ ਹੋਆ ਜਗ ਅੰਤਰਿ ਪਾਰਬ੍ਰਹਮੁ ਮੇਰੋ ਤਾਰਣ ਤਰਣ ॥੧॥ ਰਹਾਉ ॥
بسو نّبھر پؤُرن سکھدا تا سگل سمگری پؤکھݨ بھرݨ =
ਬਿਸ੍ੰਭਰ ਪੂਰਨ ਸੁਖਦਾਤਾ ਸਗਲ ਸਮਗ੍ਰੀ ਪੋਖਣ ਭਰਣ ॥
تھان تھننتّر سرب نرنتّر بل بل جانئی ہر کے چرݨ = ا=
ਥਾਨ ਥਨ ਤਰਿ ਸਰਬ ਨਿਰੰਤਰਿ ਬਲਿ ਬਲਿ ਜਾਂਈ ਹਰਿ ਕੇ ਚਰਣ ॥੧॥
جیئ جگت وس میرے سئامی سرب سدھ تُم کارݨ کرݨ =
ਜੀਅ ਜੁਗਤਿ ਵਸਿ ਮੇਰੇ ਸੁਆਮੀ ਸਰਬ ਸਿਧਿ ਤੁਮ ਕਾਰਣ ਕਰਣ ॥
آد جگاد پربھُ رکھدا آئیا ہر سمرت نانک نہی ڈرݨ = ۲= ۰۳= ۶۱۱=
ਆਦਿ ਜੁਗਾਦਿ ਪ੍ਰਭੁ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀ ਡਰਣ ॥੨॥੩੦॥੧੧੬॥
راگُ بلاولُ مہلا ۵ دُپدے گھرُ ۸
ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੮
اِکّ اؤنکار ستگر پرساد =
ੴ ਸਤਿਗੁਰ ਪ੍ਰਸਾਦਿ ॥
میَے ناہی پربھ سبھُ کچھُ تیرا =
ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥
ایگھیَے نرگن اؤُگھیَے سرگن کیل کرت بچ سئامی میرا = ا= رہائؤ =
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥
نگر مہ آپ باہر پھُن آپن پربھ میرے کؤ سگل بسیرا =
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥
آپے ہی راجنُ آپے ہی رائیا کہ کہ ٹھاکرُ کہ کہ چیرا = ا=
ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥

کا کئؤ دُرائؤ کا سِئؤ بلبنّچا جہ جہ پیکھئؤ تہ تہ نیرا =
ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥
سادھ مؤُرِت گُرُ بھیٹئؤ نانک مِلِ ساگر بؤُنّد نہی ان ہیرا = ۲= ا= ا۱۷=
ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥੧॥੧੧੭॥
بِلاولُ مہلا ۵ =
ਬਿਲਾਵਲੁ ਮਹਲਾ ੫ ॥

پنّنا ۸۲۸ (Page 828)

تُم سمرتھا کارن کرن =
ਤੁਮ੍ ਸਮਰਥਾ ਕਾਰਨ ਕਰਨ ॥
ڈھاکن ڈھاکِ گوٗبِد گُر میرے موٗہِ اپرادھی سرن چرن = ا= رہائؤ =
ਢਾਕਨ ਢਾਕਿ ਗੋਬਿਦ ਗੁਰ ਮੇਰੇ ਮੋਹਿ ਅਪਰਾਧੀ ਸਰਨ ਚਰਨ ॥੧॥ ਰਹਾਉ ॥
جوٗ جوٗ کیِنوٗ سوٗ تُم جانِئؤ پیکھِئؤ ٹھئُر ناہی کچھُ ڈھیِٹھ مُکرن =
ਜੋ ਜੋ ਕੀਨੋ ਸੋ ਤੁਮ੍ ਜਾਨਿਓ ਪੇਖਿਓ ਠਉਰ ਨਾਹੀ ਕਛੁ ਢੀਠ ਮੁਕਰਨ ॥
بڈ پرتاپُ سُنِئؤ پربھ تُمروٗ کوٗٹِ اگھا تیروٗ نام ہرن = ا=
ਬਡ ਪਰਤਾਪੁ ਸੁਨਿਓ ਪ੍ਰਭ ਤੁਮ੍ਰੋ ਕੋਟਿ ਅਘਾ ਤੇਰੋ ਨਾਮ ਹਰਨ ॥੧॥
ہمروٗ سہائؤ سدا سد بھوٗلن تُمروٗ بِردُ پتِت اُدھرن =
ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ ॥
کرُنا میَے کِرپال کِرپا نِدھِ جیِون پد نانک ہرِ درسن = ۲= ۲= ا۱۸=
ਕਰੁਣਾ ਮੈ ਕਿਰਪਾਲ ਕ੍ਰਿਪਾ ਨਿਧਿ ਜੀਵਨ ਪਦ ਨਾਨਕ ਹਰਿ ਦਰਸਨ ॥੨॥੨॥੧੧੮॥
بِلاولُ مہلا ۵ =
ਬਿਲਾਵਲੁ ਮਹਲਾ ੫ ॥
ایَسی کِرپا موٗہِ کرہُ =
ਐਸੀ ਕਿਰਪਾ ਮੋਹਿ ਕਰਹੁ ॥
سنّتہ چرن ہماروٗ ماتھا نیَن درسُ تنِ دھوٗرِ پرہُ = ا= رہائؤ =
ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥੧॥ ਰਹਾਉ ॥
گُر کوٗ سبدُ میرےَ ہیئرےَ باسےَ ہرِ ناما من سنّگِ دھرہُ =
ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ ॥
تسکر پنّچ نِوارہُ ٹھاکُر سگلوٗ بھرما ہوٗمِ جرہُ = ا=
ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ ॥੧॥

جوٗ تُم کرہُ سوئی بھل مانیَے بھاونُ دُبدھا دوٗر ٹرہُ ॥
ਜੋ ਤੁਮ੍ ਕਰਹੁ ਸੋਈ ਭਲ ਮਾਨੈ ਭਾਵਨੁ ਦੁਬਿਧਾ ਦੂਰਿ ਟਰਹੁ ॥
نانک کے پربھ تُم ہی داتے سنّتسنّگ لے موہ اُدھرہُ ॥۲॥۳॥۱۱۹॥
ਨਾਨਕ ਕੇ ਪ੍ਰਭ ਤੁਮ ਹੀ ਦਾਤੇ ਸੰਤਸੰਗਿ ਲੇ ਮੋਹਿ ਉਧਰਹੁ ॥੨॥੩॥੧੧੯॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
ایَسی دِیکھیا جن سِئو منّگا ॥
ਐਸੀ ਦੀਖਿਆ ਜਨ ਸਿਉ ਮੰਗਾ ॥
تُمرو دِھیانُ تُمارو رنّگا ॥
ਤੁਮ੍ਰੋ ਧਿਆਨੁ ਤੁਮ੍ਾਰੋ ਰੰਗਾ ॥
تُمھری سیوا تُمارے انّگا ॥۱॥ رہائو ॥
ਤੁਮ੍ਰੀ ਸੇਵਾ ਤੁਮ੍ਾਰੇ ਅੰਗਾ ॥੧॥ ਰਹਾਉ ॥
جن کی ٹہل سنّبھاکھنُ جن سِئو اوُٹھنُ بیَٹھنُ جن کیَے سنّگا ॥
ਜਨ ਕੀ ਟਹਲ ਸੰਭਾਖਨੁ ਜਨ ਸਿਉ ਊਠਨੁ ਬੈਠਨੁ ਜਨ ਕੈ ਸੰਗਾ ॥
جن چر رج مُکھ ماتھیَے لاگی آسا پوٗرن اننّت ترنّگا ॥۱॥
ਜਨ ਚਰ ਰਜ ਮੁਖਿ ਮਾਥੈ ਲਾਗੀ ਆਸਾ ਪੂਰਨ ਅਨ ਤ ਤਰੰਗਾ ॥੧॥
جن پاربرہم جا کی نِرمل مہِما جن کے چرن تیِرتھ کوٹ گنّگا ॥
ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥
جن کی دھوٗر کیِئو مجنُ نانک جنم جنم کے ہرے کلنّگا ॥۲॥۴॥۱۲۰॥
ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲ ਗਾ ॥੨॥੪॥੧੨੦॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
جِئو بھاوۓ تِئو موہ پرِتپال ॥
ਜਿਉ ਭਾਵੈ ਤਿਉ ਮੋਹਿ ਪ੍ਰਤਿਪਾਲ ॥
پاربرہم پرمیسر ستِگُر ہم بارِک تُم پِتا کِرپال ॥۱॥ رہائو ॥
ਪਾਰਬ੍ਰਹਮ ਪਰਮੇਸਰ ਸਤਿਗੁਰ ਹਮ ਬਾਰਿਕ ਤੁਮ੍ ਪਿਤਾ ਕਿਰਪਾਲ ॥੧॥ ਰਹਾਉ ॥
موہ نِرگُن گُنُ ناہی کوئی پہُچ ن ساکئو تُمھری گھال ॥
ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ ॥
تُمری گت مِت تُم ہی جانہُ جیِئو پِنّڈُ سبھُ تُمرو مال ॥۱॥
ਤੁਮਰੀ ਗਤਿ ਮਿਤਿ ਤੁਮ ਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ ॥੧॥

انتر جامی پُرکھ سُیامی انبۄلت ہی جانہُ ہال ॥
ਅੰਤਰਜਾਮੀ ਪੁਰਖ ਸੁਆਮੀ ਅਨਬੋਲਤ ਹੀ ਜਾਨਹੁ ਹਾਲ ॥
تنُ منُ سیِتلُ ہوئِ ہمارۄ نانک پربھ جیِئو ندرِ نِہال ॥۲॥۵॥۱۲۱॥
ਤਨੁ ਮਨੁ ਸੀਤਲੁ ਹੋਇ ਹਮਾਰੋ ਨਾਨਕ ਪ੍ਰਭ ਜੀਉ ਨਦਰਿ ਨਿਹਾਲ ॥੨॥੫॥੧੨੧॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
راکھُ سدا پربھ اپنیَے ساتھ ॥
ਰਾਖੁ ਸਦਾ ਪ੍ਰਭ ਅਪਨੈ ਸਾਥ ॥
تۄُ ہمرۄ پریِتمُ منمۄہنُ تُجھ بِنُ جیِونُ سگل اکاتھ ॥۱॥ رہائو ॥
ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ ਰਹਾਉ ॥
رنّک تے رائو کرت کھِن بھیِترِ پربھُ میرۄ اناتھ کۄ ناتھ ॥
ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ ॥
جلت اگنِ مہِ جن آپِ اُدھارے کرِ اپُنے دے راکھے ہاتھ ॥۱॥
ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ ॥੧॥
سیِتل سُکھُ پائِئو من ت٘رِپتے ہرِ سِمرت س٘رم سگلے لاتھ ॥
ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ ॥
نِدھِ نِدھان نانک ہرِ سیوا اور سِیانپ سگل اکاتھ ॥
ਨਿਧਿ ਨਿਧਾਨ ਨਾਨਕ ਹਰਿ ਸੇਵਾ ਅਵਰ ਸਿਆਨਪ ਸਗਲ ਅਕਾਥ ॥

## (Page 829) پنّنا ۹۲۸

بِلاولُ مہلا ۵ ॥
ਬਿਲਾਵਲੁ ਮਹਲਾ ੫ ॥
اپنے سیوک کئُو کبہُ ن بِسارہُ ॥
ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ ॥
اُرِ لاگہُ سُیامی پربھ میرے پۄُرب پریِت گۄبِنّد بیِچارہُ ॥۱॥ رہائو ॥
ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ ॥੧॥ ਰਹਾਉ ॥
پتِت پاون پربھ بِردُ تُم٘ارۄ ہمرے دۄکھ رِدےَ مت دھارہُ ॥
ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ ਹਮਰੇ ਦੋਖ ਰਿਦੈ ਮਤ ਧਾਰਹੁ ॥
جیِون پران ہرِ دھنُ سُکھُ تُم ہی ہئُمےَ پٹلُ ک٘رِپا کرِ جارہُ ॥۱॥
ਜੀਵਨ ਪ੍ਰਾਨ ਹਰਿ ਧਨੁ ਸੁਖੁ ਤੁਮ ਹੀ ਹਉਮੈ ਪਟਲੁ ਕ੍ਰਿਪਾ ਕਰਿ ਜਾਰਹੁ ॥੧॥

جل بِہوُن مین کت جیِون دوُدھ بِنا رہن ُکت بارو ॥
ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥
جن نانک پِیاس چرن کملن کی پیکھ درس ُسُیامی سُکھ سارو ॥۲॥۷॥۱۲۳॥
ਜਨ ਨਾਨਕ ਪਿਆਸ ਚਰਨ ਕਮਲਨ੍ ਕੀ ਪੇਖਿ ਦਰਸੁ ਸੁਆਮੀ ਸੁਖ ਸਾਰੋ ॥੨॥੭॥੧੨੩॥
بِلاول ُمہلا ۵ ॥
ਬਿਲਾਵਲੁ ਮਹਲਾ ੫ ॥
آگیَے پاچھیَے کُسل ُ بھئِیا ॥
ਆਗੈ ਪਾਛੈ ਕੁਸਲੁ ਭਇਆ ॥
گُر پوُرےَ پوُری سبھ راکھی پاربرہم پربھ کینی مئِیا ॥۱॥ رہائو ॥
ਗੁਰਿ ਪੂਰੈ ਪੂਰੀ ਸਭ ਰਾਖੀ ਪਾਰਬ੍ਰਹਮਿ ਪ੍ਰਭਿ ਕੀਨੀ ਮਇਆ ॥੧॥ ਰਹਾਉ ॥
من تن رو رہیا ہر پریتم ُ دوُکھ درد سگلا مِٹ گئِیا ॥
ਮਨਿ ਤਨਿ ਰਵਿ ਰਹਿਆ ਹਰਿ ਪ੍ਰੀਤਮੁ ਦੂਖ ਦਰਦ ਸਗਲਾ ਮਿਟਿ ਗਇਆ ॥
سانت سہج آند گُݨ گائے دوُت دُسٹ سبھ ہوئے کھئِیا ॥۱॥
ਸਾਂਤਿ ਸਹਜ ਆਨਦ ਗੁਣ ਗਾਏ ਦੂਤ ਦੁਸਟ ਸਭਿ ਹੋਏ ਖਇਆ ॥੧॥
گُن ُاوگُن ُ پربھ کچھ ُن بیچارئو کر کرپا اپُنا کر لئِیا ॥
ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ ਕਰਿ ਕਿਰਪਾ ਅਪੁਨਾ ਕਰਿ ਲਇਆ ॥
اتُل بڈائی اچُت ابناسی نانک ُاُچرےَ ہر کی جئِیا ॥۲॥۸॥۱۲۴॥
ਅਤੁਲ ਬਡਾਈ ਅਚੁਤ ਅਬਿਨਾਸੀ ਨਾਨਕੁ ਉਚਰੈ ਹਰਿ ਕੀ ਜਇਆ ॥੨॥੮॥੧੨੪॥
بِلاول ُمہلا ۵ ॥
ਬਿਲਾਵਲੁ ਮਹਲਾ ੫ ॥
بِن ُ بھیَے بھگتی ترن ُکیَسے ॥
ਬਿਨੁ ਭੈ ਭਗਤੀ ਤਰਨੁ ਕੈਸੇ ॥
کرہ ُانگرہ ُ پتت اُدھارن راکھ ُ سُیامی آپ بھروسے ॥۱॥ رہائو ॥
ਕਰਹੁ ਅਨੁਗ੍ਰਹੁ ਪਤਿਤ ਉਧਾਰਨ ਰਾਖੁ ਸੁਆਮੀ ਆਪ ਭਰੋਸੇ ॥੧॥ ਰਹਾਉ ॥
سِمرن ُ نہی آوت پھرت مد ماوت بِکھیا راتا سُیان جیَسے ॥
ਸਿਮਰਨੁ ਨਹੀ ਆਵਤ ਫਿਰਤ ਮਦ ਮਾਵਤ ਬਿਖਿਆ ਰਾਤਾ ਸੁਆਨ ਜੈਸੇ ॥
اؤدھ بِہاوت ادھک موہاوت پاپ کماوت بُڈے ایَسے ॥۱॥
ਅਉਧ ਬਿਹਾਵਤ ਅਧਿਕ ਮੋਹਾਵਤ ਪਾਪ ਕਮਾਵਤ ਬੁਡੇ ਐਸੇ ॥੧॥
سرن دکھ بھنّجن پُرکھ نرنّجن سادھوُ سنّگت روݨ ُ جیَسے ॥
ਸਰਨਿ ਦੁਖ ਭੰਜਨ ਪੁਰਖ ਨਿਰੰਜਨ ਸਾਧੂ ਸੰਗਤਿ ਰਵਣੁ ਜੈਸੇ ॥

کیسو کلیس ناس اگھ کھنڈن نانک جیوت درس دِسے ॥۲॥۹॥۱۲۵॥
ਕੇਸਵ ਕਲੇਸ ਨਾਸ ਅਘ ਖੰਡਨ ਨਾਨਕ ਜੀਵਤ ਦਰਸ ਦਿਸੇ ॥੨॥੯॥੧੨੫॥
راگُ بِلاولُ مہلا ۵ دُپدے گھرُ ۹
ਰਾਗੁ ਬਿਲਾਵਲੁ ਮਹਲਾ ੫ ਦੁਪਦੇ ਘਰੁ ੯
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
آپہِ میلِ لئے ॥
ਆਪਹਿ ਮੇਲਿ ਲਏ ॥
جب تے سرنِ تُماری آئے تب تے دوکھ گئے ॥۱॥ رہائو ॥
ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ ॥੧॥ ਰਹਾਉ ॥
تجِ ابھمانُ ارُ چِنّت بِرانی سادھہ سرن پئے ॥
ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ ॥
جپِ جپِ نامُ تُمارو پریتم تن تے روگ کھئے ॥۱॥
ਜਪਿ ਜਪਿ ਨਾਮੁ ਤੁਮ੍ਾਰੋ ਪ੍ਰੀਤਮ ਤਨ ਤੇ ਰੋਗ ਖਏ ॥੧॥
مہا مُگدھ اجان اگِیانی راکھے دھارِ دئے ॥
ਮਹਾ ਮੁਗਧ ਅਜਾਨ ਅਗਿਆਨੀ ਰਾਖੇ ਧਾਰਿ ਦਏ ॥
کہُ نانک گُرُ پوُرا بھیٹِئو آون جان رہے ॥۲॥۱॥۱۲۶॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਆਵਨ ਜਾਨ ਰਹੇ ॥੨॥੧॥੧੨੬॥
بِلاولُ مہلا ۵ ॥
ਬਿਲਾਵਲੁ ਮਹਲਾ ੫ ॥
جیوئو نامُ سُنی ॥
ਜੀਵਉ ਨਾਮੁ ਸੁਨੀ ॥
جئو سُپرسنّ بھئے گر پوُرے تب میری آس پُنی ॥۱॥ رہائو ॥
ਜਉ ਸੁਪ੍ਰਸੰਨ ਭਏ ਗੁਰ ਪੂਰੇ ਤਬ ਮੇਰੀ ਆਸ ਪੁਨੀ ॥੧॥ ਰਹਾਉ ॥
پیر گئی بادھی منِ دھیِرا موہِئو اند دھُنی ॥
ਪੀਰ ਗਈ ਬਾਧੀ ਮਨਿ ਧੀਰਾ ਮੋਹਿਓ ਅਨਦ ਧੁਨੀ ॥
اُپجِئو چائو مِلن پربھ پریتم رہنُ ن جائے کھِنی ॥۱॥
ਉਪਜਿਓ ਚਾਉ ਮਿਲਨ ਪ੍ਰਭ ਪ੍ਰੀਤਮ ਰਹਨੁ ਨ ਜਾਇ ਖਿਨੀ ॥੧॥

اِنک بھگت اِنک جن تارے سِمرہِ اِنک مُنی ॥
ਅਨਿਕ ਭਗਤ ਅਨਿਕ ਜਨ ਤਾਰੇ ਸਿਮਰਹਿ ਅਨਿਕ ਮੁਨੀ ॥
انّدھُلے ٹِک نِردھن دھنُ پائِئو پربھ نانک اِنک گُنی ॥۲॥۲॥۱۲۷॥
ਅੰਧੁਲੇ ਟਿਕ ਨਿਰਧਨ ਧਨੁ ਪਾਇਓ ਪ੍ਰਭ ਨਾਨਕ ਅਨਿਕ ਗੁਨੀ ॥੨॥੨॥੧੨੭॥
راگُ بِلاولُ مہلا ۵ گھرُ ۱۳ پڑتال
ਰਾਗੁ ਬਿਲਾਵਲੁ ਮਹਲਾ ੫ ਘਰੁ ੧੩ ਪੜਤਾਲ
اِکّ اؤنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مؤہن نِیدن آوئے ہاوئے ہار کجر بستر ابھرن کینے ॥
ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥
اُڈِینی اُڈِینی اُڈِینی ॥
ਉਡੀਨੀ ਉਡੀਨੀ ਉਡੀਨੀ ॥
کب گھرِ آوئے ری ॥۱॥ رہائو ॥
ਕਬ ਘਰਿ ਆਵੈ ਰੀ ॥੧॥ ਰਹਾਉ ॥
سرنِ سُہاگنِ چرن سِیسُ دھرِ ॥
ਸਰਨਿ ਸੁਹਾਗਨਿ ਚਰਨ ਸੀਸੁ ਧਰਿ ॥
لالنُ مؤہِ مِلاوہُ ॥
ਲਾਲਨੁ ਮੋਹਿ ਮਿਲਾਵਹੁ ॥
کب گھرِ آوئے ری ॥۱॥
ਕਬ ਘਰਿ ਆਵੈ ਰੀ ॥੧॥
سُنہُ سہیری مِلن بات کہئو سگرؤ اہں مِٹاوہُ تئو گھر ہی لالنُ پاوہُ ॥
ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ ॥
تب رس منّگل گُن گاوہُ ॥
ਤਬ ਰਸ ਮੰਗਲ ਗੁਨ ਗਾਵਹੁ ॥
آنند رؤُپ دھِیاوہُ ॥
ਆਨਦ ਰੂਪ ਧਿਆਵਹੁ ॥
نانکُ دُیارئے آئِئو ॥
ਨਾਨਕੁ ਦੁਆਰੈ ਆਇਓ ॥

تئو میَے لالنُ پائِئو ری ॥ ۲॥

ਤਉ ਮੈ ਲਾਲਨੁ ਪਾਇਓ ਰੀ ॥੨॥

مؤہن رؤُپُ دِکھاوےَ ॥

ਮੋਹਨ ਰੂਪੁ ਦਿਖਾਵੈ ॥

اب مؤہِ نِید سُہاوےَ ॥

ਅਬ ਮੋਹਿ ਨੀਦ ਸੁਹਾਵੈ ॥

سبھ میری تِکھا بُجھانی ॥

ਸਭ ਮੇਰੀ ਤਿਖਾ ਬੁਝਾਨੀ ॥

اب میَے سہجِ سمانی ॥

ਅਬ ਮੈ ਸਹਜਿ ਸਮਾਨੀ ॥

مِیٹھی پِرہِ کہانی ॥

ਮੀਠੀ ਪਿਰਹਿ ਕਹਾਨੀ ॥

مؤہنُ لالنُ پائِئو ری ॥ رہائُو دؤُجا ॥ ۱॥ ۱۲۸॥

ਮੋਹਨੁ ਲਾਲਨੁ ਪਾਇਓ ਰੀ ॥ ਰਹਾਉ ਦੂਜਾ ॥੧॥੧੨੮॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

مؤری اہں جائے درسن پاوت ہے ॥

ਮੋਰੀ ਅਹੰ ਜਾਇ ਦਰਸਨ ਪਾਵਤ ਹੇ ॥

راچہُ ناتھ ہی سہائی سنّتنا ॥

ਰਾਚਹੁ ਨਾਥ ਹੀ ਸਹਾਈ ਸੰਤਨਾ ॥

اب چرن گہے ॥ ۱॥ رہائُو ॥

ਅਬ ਚਰਨ ਗਹੇ ॥੧॥ ਰਹਾਉ ॥

آہے من اورُ ن بھاوےَ چرناوےَ چرناوےَ اُلجھِئو اِل مکرنّد کمل جِئو ॥

ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ ਉਲਝਿਓ ਅਲਿ ਮਕਰੰਦ ਕਮਲ ਜਿਓ ॥

ان رس نہی چاہیَے ایکیَے ہرِ لاہیَے ॥ ۱॥

ਅਨ ਰਸ ਨਹੀ ਚਾਹੈ ਏਕੈ ਹਰਿ ਲਾਹੈ ॥੧॥

ان تے ٹؤُٹِیئیَے رِکھ تے چھؤُٹِیئیَے ॥

ਅਨ ਤੇ ਟੂਟੀਐ ਰਿਖ ਤੇ ਛੂਟੀਐ ॥

من ہرِ رس گھؤُٹِیئیَے سنّگِ سادھؤُ اُلٹِیئیَے ॥

ਮਨ ਹਰਿ ਰਸ ਘੂਟੀਐ ਸੰਗਿ ਸਾਧੂ ਉਲਟੀਐ ॥

ان ناہی ناہی رے ॥
ਅਨ ਨਾਹੀ ਨਾਹੀ ਰੇ ॥
نانک پریت چرن چرن ہے ॥۲॥۲॥۱۲۹॥
ਨਾਨਕ ਪ੍ਰੀਤਿ ਚਰਨ ਚਰਨ ਹੇ ॥੨॥੨॥੧੨੯॥
راگُ بِلاولُ مہلا ۹ دُپدے
ਰਾਗੁ ਬਿਲਾਵਲੁ ਮਹਲਾ ੯ ਦੁਪਦੇ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دُکھ ہرتا ہرِ نامُ پچھانو ॥
ਦੁਖ ਹਰਤਾ ਹਰਿ ਨਾਮੁ ਪਛਾਨੋ ॥
اجاملُ گنِکا جِہ سِمرت مُکت بھئے جیئ جانو ॥۱॥ رہائو ॥
ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥
گج کی تراس مِٹی چھِنہُو مہِ جب ہی رامُ بکھانو ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥
نارد کہت سُنت دھرُئّ بارِک بھجن ماہِ لپٹانو ॥۱॥
ਨਾਰਦ ਕਹਤ ਸੁਨਤ ਧ੍ਰ×ਅ ਬਾਰਿਕ ਭਜਨ ਮਾਹਿ ਲਪਟਾਨੋ ॥੧॥
اچل امر نِربھَے پدُ پائِئو جگت جاہِ ہیَرانو ॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥
نانک کہت بھگت رچھک ہرِ نِکٹِ تاہِ تُم مانو ॥۲॥۱॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥੨॥੧॥
بِلاولُ مہلا ۹ ॥
ਬਿਲਾਵਲੁ ਮਹਲਾ ੯ ॥
ہرِ کے نام بِنا دُکھُ پاوئے ॥
ਹਰਿ ਕੇ ਨਾਮ ਬਿਨਾ ਦੁਖੁ ਪਾਵੈ ॥
بھگتِ بِنا سہسا نہ چُوکیَے گُرُ اِہُ بھیدُ بتاوئے ॥۱॥ رہائو ॥
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ ॥੧॥ ਰਹਾਉ ॥
کہا بھئِئو تیِرتھ برت کیِئے رام سرنِ نہی آوئے ॥
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥

جوگ جگ نِہپھل تِہ مانئو جو پربھ جسُ بِسراوَے ॥۱॥

ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥

مان موہ دونو کئو پرہرِ گوبِند کے گُن گاوَے ॥

ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥

کہُ نانک اِہ بِدھِ کو پرانی جیِون مُکتِ کہاوَے ॥۲॥۲॥

ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥

بِلاولُ مہلا ۹ ॥

ਬਿਲਾਵਲੁ ਮਹਲਾ ੯ ॥

جا میَے بھجنُ رام کو ناہی ॥

ਜਾ ਮੈ ਭਜਨੁ ਰਾਮ ਕੋ ਨਾਹੀ ॥

تِہ نر جنمُ اکارتھُ کھوئِیا زہ راکھہُ من ماہی ॥۱॥ رہائو ॥

ਤਿਹ ਨਰ ਜਨਮੁ ਅਕਾਰਥੁ ਖੋਇਆ ਯਹ ਰਾਖਹੁ ਮਨ ਮਾਹੀ ॥੧॥ ਰਹਾਉ ॥

تیِرتھ کرَے برت پھُنِ راکھیَے نہ منُوا بسِ جا کو ॥

ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ ॥

نِہپھل دھرمُ تاہِ تُم مانہُ ساچُ کہت میَے زا کئو ॥۱॥

ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ ॥੧॥

جیَسے پاہنُ جل مہِ راکھِئو بھیدَے ناہِ تِہ پانی ॥

ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ ॥

تیَسے ہی تُم تاہِ پچھانہُ بھگتِ ہیِن جو پرانی ॥۲॥

ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤਿ ਹੀਨ ਜੋ ਪ੍ਰਾਨੀ ॥੨॥

کل میَے مُکتِ نام تے پاوت گُرُ زہ بھیدُ بتاوَے ॥

ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥

کہُ نانک سوئی نرُ گرُوا جو پربھ کے گُن گاوَے ॥۳॥۳॥

ਕਹੁ ਨਾਨਕ ਸੋਈ ਨਰੁ ਗਰੂਆ ਜੋ ਪ੍ਰਭ ਕੇ ਗੁਨ ਗਾਵੈ ॥੩॥੩॥

بِلاولُ اسٹپدیِیا مہلا ۱ گھرُ ۱۰

ਬਿਲਾਵਲੁ ਅਸਟਪਦੀਆ ਮਹਲਾ ੧ ਘਰੁ ੧੦

اِکّ اوئنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

نِکٹِ وسیَے دیکھیَے سبھُ سوئی =
ਨਿਕਟਿ ਵਸੈ ਦੇਖੈ ਸਭੁ ਸੋਈ ॥
گُرمُکھِ وِرلا بُوجھیَے کوئی =
ਗੁਰਮੁਖਿ ਵਿਰਲਾ ਬੂਝੈ ਕੋਈ ॥
وِنُ بھیَے پئِئیَے بھگتِ ن ہوئی =
ਵਿਣੁ ਭੈ ਪਇਐ ਭਗਤਿ ਨ ਹੋਈ ॥
سبدِ رتے سدا سُکھُ ہوئی =۱=
ਸਬਦਿ ਰਤੇ ਸਦਾ ਸੁਖੁ ਹੋਈ ॥੧॥
ایَسا گِیانُ پدارتھُ نامُ =
ਐਸਾ ਗਿਆਨੁ ਪਦਾਰਥੁ ਨਾਮੁ ॥
گُرمُکھِ پاوسِ رسِ رسِ مانُ =۱= رہائو =
ਗੁਰਮੁਖਿ ਪਾਵਸਿ ਰਸਿ ਰਸਿ ਮਾਨੁ ॥੧॥ ਰਹਾਉ ॥
گِیانُ گِیانُ کتھیَے سبھُ کوئی =
ਗਿਆਨੁ ਗਿਆਨੁ ਕਥੈ ਸਭੁ ਕੋਈ ॥
کتھِ کتھِ بادُ کرے دُکھُ ہوئی =
ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥
کتھِ کہنیَے تے رہیَے ن کوئی =
ਕਥਿ ਕਹਣੈ ਤੇ ਰਹੈ ਨ ਕੋਈ ॥
بِنُ رس راتے مُکتِ ن ہوئی =۲=
ਬਿਨੁ ਰਸ ਰਾਤੇ ਮੁਕਤਿ ਨ ਹੋਈ ॥੨॥
گِیانُ دھِیانُ سبھُ گُر تے ہوئی =
ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥
ساچی رہت ساچا منِ سوئی =
ਸਾਚੀ ਰਹਤ ਸਾਚਾ ਮਨਿ ਸੋਈ ॥
منمُکھ کتھنی ہیَے پرُ رہت ن ہوئی =
ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ ॥
ناوہُ بھُولے تھائو ن کوئی =۳=
ਨਾਵਹੁ ਭੂਲੇ ਥਾਉ ਨ ਕੋਈ ॥੩॥
منُ مائِیا بنّدھِئو سر جالِ =
ਮਨੁ ਮਾਇਆ ਬੰਧਿਓ ਸਰ ਜਾਲਿ ॥

گھٹ گھٹ بیاپ رہئو بکھُ نال =
ਘਟਿ ਘਟਿ ਬਿਆਪਿ ਰਹਿਓ ਬਿਖੁ ਨਾਲਿ ॥
جو آنجیَے سو دیسیَے کال =
ਜੋ ਆਂਜੈ ਸੋ ਦੀਸੈ ਕਾਲਿ ॥
کارجُ سیدھو ردےَ سمہال =۴=
ਕਾਰਜੁ ਸੀਧੋ ਰਿਦੈ ਸਮ੍ਹਾਲਿ ॥੪॥
سو گیانی جن سبد لو لائی =
ਸੋ ਗਿਆਨੀ ਜਿਨਿ ਸਬਦਿ ਲਿਵ ਲਾਈ ॥
منمکھ ہئُمیَے پت گوائی =
ਮਨਮੁਖਿ ਹਉਮੈ ਪਤਿ ਗਵਾਈ ॥
آپے کرتیَے بھگت کرائی =
ਆਪੇ ਕਰਤੈ ਭਗਤਿ ਕਰਾਈ ॥
گرمکھ آپے دے وڈیائی =۵=
ਗੁਰਮੁਖਿ ਆਪੇ ਦੇ ਵਡਿਆਈ ॥੫॥
ریَن انّدھاری نرمل جوت =
ਰੈਣਿ ਅੰਧਾਰੀ ਨਿਰਮਲ ਜੋਤਿ ॥
نام بنا جھوُٹھے کچل کچھوت =
ਨਾਮ ਬਿਨਾ ਝੂਠੇ ਕੁਚਲ ਕਛੋਤਿ ॥
بیدُ پکارےَ بھگت سروت =
ਬੇਦੁ ਪੁਕਾਰੈ ਭਗਤਿ ਸਰੋਤਿ ॥
سن سن مانیَے ویکھیَے جوت =٦=
ਸੁਣਿ ਸੁਣਿ ਮਾਨੈ ਵੇਖੈ ਜੋਤਿ ॥੬॥
ساستر سمرت نامُ درڑاں =
ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥
گرمکھ سانت اوُتم کراں =
ਗੁਰਮੁਖਿ ਸਾਂਤਿ ਊਤਮ ਕਰਾਮੰ ॥
منمکھ جونی دوُکھ سہاں =
ਮਨਮੁਖਿ ਜੋਨੀ ਦੂਖ ਸਹਾਮੰ ॥
بنّدھن توُٹے اکُ نامُ وساں =٧=
ਬੰਧਨ ਤੂਟੇ ਇਕੁ ਨਾਮੁ ਵਸਾਮੰ ॥੭॥

مَنّنے نامُ سچی پت پُوجا ॥
ਮੰਨੇ ਨਾਮੁ ਸਚੀ ਪਤਿ ਪੂਜਾ ॥
کِسُ ویکھا ناہی کو دُوجا ॥
ਕਿਸੁ ਵੇਖਾ ਨਾਹੀ ਕੋ ਦੂਜਾ ॥
دیکھ کہئو بھاوَے من سوئے ॥
ਦੇਖਿ ਕਹਉ ਭਾਵੈ ਮਨਿ ਸੋਇ ॥
نانکُ کہیَے اورُ نہی کوئے ॥۸॥۱॥
ਨਾਨਕੁ ਕਹੈ ਅਵਰੁ ਨਹੀ ਕੋਇ ॥੮॥੧॥

## (Page 832) ۲۳۸ پنّنا

بِلاولُ مہلا ۱ ॥
ਬਿਲਾਵਲੁ ਮਹਲਾ ੧ ॥
من کا کہِیا منسا کرَے ॥
ਮਨ ਕਾ ਕਹਿਆ ਮਨਸਾ ਕਰੈ ॥
اِہُ منُ پُنّنُ پاپُ اُچرَے ॥
ਇਹੁ ਮਨੁ ਪੁੰਨੁ ਪਾਪੁ ਉਚਰੈ ॥
مائِیا مدِ ماتے ترِپت ن آوَے ॥
ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥
ترِپت مکُت من ساچا بھاوَے ॥۱॥
ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ ॥੧॥
تنُ دھنُ کلتُ سبھُ دیکھُ ابِھمانا ॥
ਤਨੁ ਧਨੁ ਕਲਤੁ ਸਭੁ ਦੇਖੁ ਅਭਿਮਾਨਾ ॥
بِنُ ناوَے کِچھُ سنّگ ن جانا ॥۱॥ رہائو ॥
ਬਿਨੁ ਨਾਵੈ ਕਿਛੁ ਸੰਗਿ ਨ ਜਾਨਾ ॥੧॥ ਰਹਾਉ ॥
کیِچہِ رس بھوگ کھُسیِیا من کیری ॥
ਕੀਚਹਿ ਰਸ ਭੋਗ ਖੁਸੀਆ ਮਨ ਕੇਰੀ ॥
دھنُ لوکاں تنُ بھسمَے ڈھیری ॥
ਧਨੁ ਲੋਕਾਂ ਤਨੁ ਭਸਮੈ ਢੇਰੀ ॥
کھاکوُ کھاکُ رلَے سبھُ پھیَلُ ॥
ਖਾਕੂ ਖਾਕੁ ਰਲੈ ਸਭੁ ਫੈਲੁ ॥

بِنُ سبدٔے نہی اُترٔے میَلُ ॥ ۲॥
ਬਿਨੁ ਸਬਦੈ ਨਹੀ ਉਤਰੈ ਮੈਲੁ ॥੨॥
گیِت راگ گھن تال سِ کوُڑے ॥
ਗੀਤ ਰਾਗ ਘਨ ਤਾਲ ਸਿ ਕੂਰੇ ॥
ترِہُ گُݨ اُپجیَے بِنسیَے دوُرے ॥
ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥
دوُجی دُرمت دردُ ن جائے ॥
ਦੂਜੀ ਦੁਰਮਤਿ ਦਰਦੁ ਨ ਜਾਇ ॥
چھوُٹیَے گُرمُکھ داروُ گُݨ گائے ॥ ۳॥
ਛੂਟੈ ਗੁਰਮੁਖਿ ਦਾਰੂ ਗੁਣ ਗਾਇ ॥੩॥
دھوتی اوُجل تِلکُ گلِ مالا ॥
ਧੋਤੀ ਊਜਲ ਤਿਲਕੁ ਗਲਿ ਮਾਲਾ ॥
انّترِ کروُدھُ پڑہِ ناٹ سالا ॥
ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ॥
نامُ وِسارِ مائِیا مدُ پیِیا ॥
ਨਾਮੁ ਵਿਸਾਰਿ ਮਾਇਆ ਮਦੁ ਪੀਆ ॥
بِنُ گُر بھگتِ ناہی سُکھُ تھیِیا ॥ ۴॥
ਬਿਨੁ ਗੁਰ ਭਗਤਿ ਨਾਹੀ ਸੁਖੁ ਥੀਆ ॥੪॥
سوُکر سُیان گردھبھ منّجارا ॥
ਸੂਕਰ ਸੁਆਨ ਗਰਧਭ ਮੰਜਾਰਾ ॥
پسوُ ملیچھ نیِچ چنّڈالا ॥
ਪਸੂ ਮਲੇਛ ਨੀਚ ਚੰਡਾਲਾ ॥
گُرتے مُہُ پھیرے تِن جوُن بھوائِیئیَے ॥
ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥
بنّدھن بادِھیا آئِیئیَے جائِیئیَے ॥ ۵॥
ਬੰਧਨਿ ਬਾਧਿਆ ਆਈਐ ਜਾਈਐ ॥੫॥
گُر سیواتے لہیَے پدارتھُ ॥
ਗੁਰ ਸੇਵਾ ਤੇ ਲਹੈ ਪਦਾਰਥੁ ॥
ہِردٔے نامُ سدا کِرتارتھُ ॥
ਹਿਰਦੈ ਨਾਮੁ ਸਦਾ ਕਿਰਤਾਰਥੁ ॥

ساچی درگہ پوُچھ ن ہوئے ॥
ਸਾਚੀ ਦਰਗਹ ਪੂਛ ਨ ਹੋਇ ॥
مانے ہکمُ سیجھیَے در سوئے ॥ ٦॥
ਮਾਨੇ ਹੁਕਮੁ ਸੀਝੈ ਦਰਿ ਸੋਇ ॥੬॥
ستگرُ ملیَے ت تس کئو جانیَے ॥
ਸਤਿਗੁਰੁ ਮਿਲੈ ਤ ਤਿਸ ਕਉ ਜਾਣੈ ॥
رہیَے رجائی ہکمُ پچھانیَے ॥
ਰਹੈ ਰਜਾਈ ਹੁਕਮੁ ਪਛਾਣੈ ॥
ہکمُ پچھان سچیَے در واسُ ॥
ਹੁਕਮੁ ਪਛਾਣਿ ਸਚੈ ਦਰਿ ਵਾਸੁ ॥
کال بکال سبد بھئے ناسُ ॥ ٧॥
ਕਾਲ ਬਿਕਾਲ ਸਬਦਿ ਭਏ ਨਾਸੁ ॥੭॥
رہیَے اتیتُ جانیَے سبھُ تس کا ॥
ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥
تنُ منُ ارپیَے ہیَے اہُ جس کا ॥
ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥
نا اوہُ آوئے نا اوہُ جائے ॥
ਨਾ ਓਹੁ ਆਵੈ ਨਾ ਓਹੁ ਜਾਇ ॥
نانک ساچے ساچ سمائے ॥ ٨॥ ٢॥
ਨਾਨਕ ਸਾਚੇ ਸਾਚਿ ਸਮਾਇ ॥੮॥੨॥
بلاولُ مہلا ٣ اسٹپدی گھرُ ١٠
ਬਿਲਾਵਲੁ ਮਹਲਾ ੩ ਅਸਟਪਦੀ ਘਰੁ ੧੦
اِک اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
جگُ کئوُیا مکھ چنُچ گیانُ ॥
ਜਗੁ ਕਊਆ ਮੁਖਿ ਚੁੰਚ ਗਿਆਨੁ ॥
انتر لوبھُ جھوُٹھُ ابھمانُ ॥
ਅੰਤਰਿ ਲੋਭੁ ਝੂਠੁ ਅਭਿਮਾਨੁ ॥
بن ناوئے پاجُ لہگُ ندان ॥ ١॥
ਬਿਨੁ ਨਾਵੈ ਪਾਜੁ ਲਹਗੁ ਨਿਦਾਨਿ ॥੧॥

ستِگُر سیوِ نامُ وسَیے مَن چیِت ॥
ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ ॥
گُرُ بھیٹے ہر نامُ چیتاوئے بِنُ ناوئے ہور جھوٗٹھُ پریت ॥۱॥ رہائو ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ ॥੧॥ ਰਹਾਉ ॥
گُر کہِیا سا کار کماوہُ ॥
ਗੁਰਿ ਕਹਿਆ ਸਾ ਕਾਰ ਕਮਾਵਹੁ ॥
سبدُ چیِن سہج گھر آوہُ ॥
ਸਬਦੁ ਚੀਨਿ੍ ਸਹਜ ਘਰਿ ਆਵਹੁ ॥
ساچیَے نائے وڈائی پاوہُ ॥۲॥
ਸਾਚੈ ਨਾਇ ਵਡਾਈ ਪਾਵਹੁ ॥੨॥
آپِ ن بوُجھیَے لوک بُجھاوئے ॥
ਆਪਿ ਨ ਬੂਝੈ ਲੋਕ ਬੁਝਾਵੈ ॥
مَن کا اَندھا اَندھُ کماوئے ॥
ਮਨ ਕਾ ਅੰਧਾ ਅੰਧੁ ਕਮਾਵੈ ॥
درُ گھرُ مہلُ ٹھئُرُ کَیسے پاوئے ॥۳॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ ॥੩॥
ہر جیِئو سیویِئیَے اَنتر جامی ॥
ਹਰਿ ਜੀਉ ਸੇਵੀਐ ਅੰਤਰਜਾਮੀ ॥
گھٹ گھٹ اَنتر جِس کی جوٗت سمانی ॥
ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ ॥
تِسُ نال کِیا چلیَے پہنامی ॥۴॥
ਤਿਸੁ ਨਾਲਿ ਕਿਆ ਚਲੈ ਪਹਨਾਮੀ ॥੪॥



ساچا نامُ ساچیَے سبد جانیَے ॥
ਸਾਚਾ ਨਾਮੁ ਸਾਚੈ ਸਬਦਿ ਜਾਨੈ ॥
آپیَے آپُ مِلیَے چوٗکیَے ابھمانیَے ॥
ਆਪੈ ਆਪੁ ਮਿਲੈ ਚੂਕੈ ਅਭਿਮਾਨੈ ॥
گُرمُکھ نامُ سدا سدا وکھانیَے ॥۵॥
ਗੁਰਮੁਖਿ ਨਾਮੁ ਸਦਾ ਸਦਾ ਵਖਾਨੈ ॥੫॥

سِتگُرِ سیوِئیَے دوُجی دُرمتِ جائی ॥
ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ ॥
ائُگݨ کاٹِ پاپا متِ کھائی ॥
ਅਉਗਣ ਕਾਟਿ ਪਾਪਾ ਮਤਿ ਖਾਈ ॥
کنّچن کائِیا جوتی جوتِ سمائی ॥੬॥
ਕੰਚਨ ਕਾਇਆ ਜੋਤੀ ਜੋਤਿ ਸਮਾਈ ॥੬॥
سِتگُرِ مِلِئیَے وڈی وڈِیائی ॥
ਸਤਿਗੁਰਿ ਮਿਲਿਐ ਵਡੀ ਵਡਿਆਈ ॥
دُکھُ کاٹیَے ہِردےَ نامُ وسائی ॥
ਦੁਖੁ ਕਾਟੈ ਹਿਰਦੈ ਨਾਮੁ ਵਸਾਈ ॥
نامِ رتے سدا سُکھُ پائی ॥੭॥
ਨਾਮਿ ਰਤੇ ਸਦਾ ਸੁਖੁ ਪਾਈ ॥੭॥
گُرمتِ مانِیا کرݨی سارُ ॥
ਗੁਰਮਤਿ ਮਾਨਿਆ ਕਰਣੀ ਸਾਰੁ ॥
گُرمتِ مانِیا موکھ دُیارُ ॥
ਗੁਰਮਤਿ ਮਾਨਿਆ ਮੋਖ ਦੁਆਰੁ ॥
نانک گُرمتِ مانِیا پرواریَے سادھارُ ॥੮॥੧॥੩॥
ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ ॥੮॥੧॥੩॥
بِلاولُ مہلا ۴ اسٹپدیِیا گھرُ ۱۱
ਬਿਲਾਵਲੁ ਮਹਲਾ ੪ ਅਸਟਪਦੀਆ ਘਰੁ ੧੧
اِکّ اوَنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
آپیَے آپُ کھائے ہئُ میٹیَے اندِنُ ہرِ رس گیِت گوئیِیا ॥
ਆਪੈ ਆਪੁ ਖਾਇ ਹਉ ਮੇਟੈ ਅਨਦਿਨੁ ਹਰਿ ਰਸ ਗੀਤ ਗਵਈਆ ॥
گُرمُکھِ پرچیَے کنّچن کائِیا نِربھئُ جوتی جوتِ مِلئیِیا ॥੧॥
ਗੁਰਮੁਖਿ ਪਰਚੈ ਕੰਚਨ ਕਾਇਆ ਨਿਰਭਉ ਜੋਤੀ ਜੋਤਿ ਮਿਲਈਆ ॥੧॥
میَے ہرِ ہرِ نامُ ادھارُ رمئیِیا ॥
ਮੈ ਹਰਿ ਹਰਿ ਨਾਮੁ ਅਧਾਰੁ ਰਮਈਆ ॥
کِھنُ پلُ رہِ ن سکئُ بِنُ ناوےَ گُرمُکھِ ہرِ ہرِ پاٹھ پڑئیِیا ॥੧॥ رہائُ ॥
ਖਿਨੁ ਪਲੁ ਰਹਿ ਨ ਸਕਉ ਬਿਨੁ ਨਾਵੈ ਗੁਰਮੁਖਿ ਹਰਿ ਹਰਿ ਪਾਠ ਪੜਈਆ ॥੧॥ ਰਹਾਉ ॥

ایکُ گِرہُ دس دُیار ہیَے جا کے اِہنِسِ تسکر پنّچ چۄر لگئیِیا ॥
ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ ॥
دھرمُ ارتھُ سبھُ ہِر لے جاوہِ منمکھ انّدھُلے کھبرِ ن پئیِیا ॥۲॥
ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ ॥੨॥
کنّچن کۄٹُ بہُ مانِک بھرِیا جاگے گِیان تتِ لِو لئیِیا ॥
ਕੰਚਨ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ ॥
تسکر ہیرُوُ آئے لُکانے گُر کیَے سبدِ پکڑِ بنّدھِ پئیِیا ॥۳॥
ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ ॥੩॥
ہرِ ہرِ نامُ پۄتُ بۄہِتھا کھیوٹُ سبدُ گُرُ پارِ لنّگھئیِیا ॥
ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲ ਘਈਆ ॥
جمُ جاگاتی نیڑِ ن آوےَ نا کۄ تسکرُ چۄرُ لگئیِیا ॥۴॥
ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ ॥੪॥
ہرِ گُن گاوےَ سدا دِنُ راتی میَے ہرِ جسُ کہتے انّتُ ن لہِیا ॥
ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ ॥
گُرمُکھِ منُوا اِکتُ گھرِ آوےَ مِلئُو گۄپال نیِسانُ بجئیِیا ॥۵॥
ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੋੁਪਾਲ ਨੀਸਾਨੁ ਬਜਈਆ ॥੫॥
نیَنی دیکھِ درسُ منُ ت٘رِپتیَے س٘رون بانْی گُر سبدُ سُݨئیِیا ॥
ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ ॥
سُنِ سُنِ آتم دیو ہیَے بھیِنے رسِ رسِ رام گۄپال روئیِیا ॥۶॥
ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ ॥੬॥
ت٘رےَ گُن مائِیا مۄہِ وِیاپے تُرِیا گُنُ ہیَے گُرمُکھِ لہِیا ॥
ਤ੍ਰੈ ਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ ॥
ایک د٘رِسٹِ سبھ سم کرِ جانْیَے ندری آوےَ سبھُ ب٘رہمُ پسرئیِیا ॥۷॥
ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥੭॥
رام نامُ ہیَے جۄتِ سبائی گُرمُکھِ آپے الکھُ لکھئیِیا ॥
ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥
نانک دیِن دئِیال بھئے ہیَے بھگتِ بھائے ہرِ نامِ سمئیِیا ॥۸॥۱॥۴॥
ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ ਸਮਈਆ ॥੮॥੧॥੪॥
بِلاولُ مہلا ۴ ॥
ਬਿਲਾਵਲੁ ਮਹਲਾ ੪ ॥

ہر ہر نامُ سیِتل جلُ دِھیاوہُ ہر چنّدن واسُ سگنّدھ گنّدھئیِیا ॥
ਹਰਿ ਹਰਿ ਨਾਮੁ ਸੀਤਲ ਜਲੁ ਧਿਆਵਹੁ ਹਰਿ ਚੰਦਨ ਵਾਸੁ ਸੁਗੰਧ ਗੰਧਈਆ ॥



مِل ستسنّگت پرم پدُ پائِیا میَے ہِرڈ پلاس سنّگ ہر بُہیِیا ॥۱॥
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਮੈ ਹਿਰਡ ਪਲਾਸ ਸੰਗਿ ਹਰਿ ਬੁਹੀਆ ॥੧॥
جپِ جگنّناتھ جگدیِس گُسئیِیا ॥
ਜਪਿ ਜਗੰਨਾਥ ਜਗਦੀਸ ਗੁਸਈਆ ॥
سرن پرے سیئی جن اُبرے جِئُ پرہِلاد اُدھار سمئیِیا ॥۱॥ رہاؤ ॥
ਸਰਣਿ ਪਰੇ ਸੇਈ ਜਨ ਉਬਰੇ ਜਿਉ ਪ੍ਰਹਿਲਾਦ ਉਧਾਰਿ ਸਮਈਆ ॥੧॥ ਰਹਾਉ ॥
بھار اٹھارہ مہِ چنّدنُ اُوُتم چنّدن نِکٹ سبھ چنّدنُ ہُئیِیا ॥
ਭਾਰ ਅਠਾਰਹ ਮਹਿ ਚੰਦਨੁ ਊਤਮ ਚੰਦਨ ਨਿਕਟਿ ਸਭ ਚੰਦਨੁ ਹੁਈਆ ॥
ساکت کوُڑے اوُبھ سک ہوُئے من ابھمانُ وِچھڑ دوُر گئیِیا ॥۲॥
ਸਾਕਤ ਕੂੜੇ ਊਭ ਸੁਕ ਹੂਏ ਮਨਿ ਅਭਿਮਾਨੁ ਵਿਛੁੜਿ ਦੂਰਿ ਗਈਆ ॥੨॥
ہر گت مِت کرتا آپے جانیَے سبھ بِدھ ہر ہر آپ بنئیِیا ॥
ਹਰਿ ਗਤਿ ਮਿਤਿ ਕਰਤਾ ਆਪੇ ਜਾਣੈ ਸਭ ਬਿਧਿ ਹਰਿ ਹਰਿ ਆਪਿ ਬਨਈਆ ॥
جِسُ ستِگرُ بھیٹے سُ کنّچنُ ہوَوے جو دھُر لِکھیا سُ مِٹیَے ن مِٹئیِیا ॥۳॥
ਜਿਸੁ ਸਤਿਗੁਰੁ ਭੇਟੇ ਸੁ ਕੰਚਨੁ ਹੋਵੈ ਜੋ ਧੁਰਿ ਲਿਖਿਆ ਸੁ ਮਿਟੈ ਨ ਮਿਟਈਆ ॥੩॥
رتن پدارتھ گُرمت پاوے ساگر بھگت بھنّڈار کھُلھئیِیا ॥
ਰਤਨ ਪਦਾਰਥ ਗੁਰਮਤਿ ਪਾਵੈ ਸਾਗਰ ਭਗਤਿ ਭੰਡਾਰ ਖੁਲ੍ਹਈਆ ॥
گُر چرنی اِک سردھا اُپجی میَے ہر گُن کہتے تِرپت ن بھئیِیا ॥۴॥
ਗੁਰ ਚਰਣੀ ਇਕ ਸਰਧਾ ਉਪਜੀ ਮੈ ਹਰਿ ਗੁਣ ਕਹਤੇ ਤ੍ਰਿਪਤਿ ਨ ਭਈਆ ॥੪॥
پرم بیَراگُ نِت نِت ہر دِھیائے میَے ہر گُن کہتے بھاونی کہیِیا ॥
ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ ਮੈ ਹਰਿ ਗੁਣ ਕਹਤੇ ਭਾਵਨੀ ਕਹੀਆ ॥
بار بار کھِنُ کھِنُ پلُ کہیِئیَے ہر پارُ ن پاوے پرے پرئیِیا ॥۵॥
ਬਾਰ ਬਾਰ ਖਿਨੁ ਖਿਨੁ ਪਲੁ ਕਹੀਐ ਹਰਿ ਪਾਰੁ ਨ ਪਾਵੈ ਪਰੈ ਪਰਈਆ ॥੫॥
ساست بید پُران پُکارہ دھرمُ کرہُ کھٹُ کرم دِرڑئیِیا ॥
ਸਾਸਤ ਬੇਦ ਪੁਰਾਣ ਪੁਕਾਰਹਿ ਧਰਮੁ ਕਰਹੁ ਖਟੁ ਕਰਮ ਦ੍ਰਿੜਈਆ ॥
منمکھ پاکھنّڈ بھرم وِگوُتے لوَبھ لہر ناو بھار بڈئیِیا ॥۶॥
ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ ॥੬॥

نامُ جپہُ نامے گت پاوہُ سمرت ساستر نامُ درڑئیا ॥
ਨਾਮੁ ਜਪਹੁ ਨਾਮੇ ਗਤਿ ਪਾਵਹੁ ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ ॥
ہئُمیَے جائے ت نرملُ ہوَوے گرمکھ پرچیَے پرم پدُ پئیا ॥۷॥
ਹਉਮੈ ਜਾਇ ਤ ਨਿਰਮਲੁ ਹੋਵੈ ਗੁਰਮੁਖਿ ਪਰਚੈ ਪਰਮ ਪਦੁ ਪਈਆ ॥੭॥
اہُ جگُ ورنُ رُوپُ سبھُ تیرا جتُ لاوہ سے کرم کمئیا ॥
ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ ॥
نانک جنّت وجائے واجہ جتُ بھاوے تتُ راہ چلئیا ॥۸॥۲॥۵॥
ਨਾਨਕ ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ ਚਲਈਆ ॥੮॥੨॥੫॥
بلاولُ مہلا ۴ ॥
ਬਿਲਾਵਲੁ ਮਹਲਾ ੪ ॥
گرمکھ اگم اگوچرُ دھیائیا ہئو بل بل ستگر ست پُرکھئیا ॥
ਗੁਰਮੁਖਿ ਅਗਮ ਅਗੋਚਰੁ ਧਿਆਇਆ ਹਉ ਬਲਿ ਬਲਿ ਸਤਿਗੁਰ ਸਤਿ ਪੁਰਖਈਆ ॥
رام نامُ میرے پران وسائے ستگر پرس ہر نام سمئیا ॥۱॥
ਰਾਮ ਨਾਮੁ ਮੇਰੈ ਪ੍ਰਾਣਿ ਵਸਾਏ ਸਤਿਗੁਰ ਪਰਸਿ ਹਰਿ ਨਾਮਿ ਸਮਈਆ ॥੧॥
جن کی ٹیک ہر نامُ ٹکئیا ॥
ਜਨ ਕੀ ਟੇਕ ਹਰਿ ਨਾਮੁ ਟਿਕਈਆ ॥
ستگر کی دھر لاگا جاوا گر کرپا تے ہر درُ لہیا ॥۱॥ رہائو ॥
ਸਤਿਗੁਰ ਕੀ ਧਰ ਲਾਗਾ ਜਾਵਾ ਗੁਰ ਕਿਰਪਾ ਤੇ ਹਰਿ ਦਰੁ ਲਹੀਆ ॥੧॥ ਰਹਾਉ ॥
اہُ سریرُ کرم کی دھرتی گرمکھ متھ متھ تتُ کڈھئیا ॥
ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥
لالُ جویہر نامُ پرگاسیا بھانڈے بھائو پوے تتُ ائیا ॥۲॥
ਲਾਲੁ ਜਵੇਹਰ ਨਾਮੁ ਪ੍ਰਗਾਸਿਆ ਭਾਂਡੈ ਭਾਉ ਪਵੈ ਤਿਤੁ ਅਈਆ ॥੨॥
داسن داس داس ہوئے رہییَے جو جن رام بھگت نج بھئیا ॥
ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ ॥
منُ بدھ ارپ دھرئو گر آگیَے گر پرسادی میَے اکتھُ کتھئیا ॥۳॥
ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ ॥੩॥
منمکھ مائیا موہ ویاپے اہُ منُ ترسنا جلت تکھئیا ॥
ਮਨਮੁਖ ਮਾਇਆ ਮੋਹਿ ਵਿਆਪੇ ਇਹੁ ਮਨੁ ਤ੍ਰਿਸਨਾ ਜਲਤ ਤਿਖਈਆ ॥
گرمت نامُ انّمرت جلُ پائیا اگن بُجھی گر سبد بُجھئیا ॥۴॥
ਗੁਰਮਤਿ ਨਾਮੁ ਅੰਮ੍ਰਿਤ ਜਲੁ ਪਾਇਆ ਅਗਨਿ ਬੁਝੀ ਗੁਰ ਸਬਦਿ ਬੁਝਈਆ ॥੪॥

اِہُ منُ ناچَیّے سِتگُر آگَیّے انہد سبد دھُنِ تُوٗر وجئیِیا ॥
ਇਹੁ ਮਨੁ ਨਾਚੈ ਸਤਿਗੁਰ ਆਗੈ ਅਨਹਦ ਸਬਦ ਧੁਨਿ ਤੂਰ ਵਜਈਆ ॥

(Page 835) پنّنا ۸۳۵

ہرِ ہرِ اُستِت کرَےَ دِنُ راتی رکھِ رکھِ چرن ہرِ تال پُوٗرئیِیا ॥۵॥
ਹਰਿ ਹਰਿ ਉਸਤਤਿ ਕਰੈ ਦਿਨੁ ਰਾਤੀ ਰਖਿ ਰਖਿ ਚਰਣ ਹਰਿ ਤਾਲ ਪੂਰਈਆ ॥੫॥
ہرِ کَیّے رنّگِ رتا منُ گاوَےَ رسِ رسال رسِ سبدُ روئیِیا ॥
ਹਰਿ ਕੈ ਰੰਗਿ ਰਤਾ ਮਨੁ ਗਾਵੈ ਰਸਿ ਰਸਾਲ ਰਸਿ ਸਬਦੁ ਰਵਈਆ ॥
نِج گھرِ دھار چُئَیّے اتِ نِرمل جِنِ پیِیا تِن ہی سُکھُ لہِیا ॥۶॥
ਨਿਜ ਘਰਿ ਧਾਰ ਚੁਐ ਅਤਿ ਨਿਰਮਲ ਜਿਨਿ ਪੀਆ ਤਿਨ ਹੀ ਸੁਖੁ ਲਹੀਆ ॥੬॥
منہٹھِ کرم کرَےَ ابھِمانی جِئُ بالک بالُوٗ گھر اُسرئیِیا ॥
ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ ॥
آوَےَ لہرِ سمُنّد ساگر کی کھِن مہِ بھِنّن بھِنّن ڈھہِ پئیِیا ॥۷॥
ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ ॥੭॥
ہرِ سرُ ساگرُ ہرِ ہَیّے آپے اِہُ جگُ ہَیّے سبھُ کھیلُ کھیلئیِیا ॥
ਹਰਿ ਸਰੁ ਸਾਗਰੁ ਹਰਿ ਹੈ ਆਪੇ ਇਹੁ ਜਗੁ ਹੈ ਸਭੁ ਖੇਲੁ ਖੇਲਈਆ ॥
جِئُ جل ترنّگ جلُ جلہِ سماوہِ نانک آپے آپِ رمئیِیا ॥۸॥۳॥۶॥
ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ ਨਾਨਕ ਆਪੇ ਆਪਿ ਰਮਈਆ ॥੮॥੩॥੬॥
بِلاولُ مہلا ۴ ॥
ਬਿਲਾਵਲੁ ਮਹਲਾ ੪ ॥
سِتگُرُ پرچَیّے منِ مُنّدرا پائی گُر کا سبدُ تنِ بھسم دِرڑئیِیا ॥
ਸਤਿਗੁਰੁ ਪਰਚੈ ਮਨਿ ਮੁੰਦ੍ਰਾ ਪਾਈ ਗੁਰ ਕਾ ਸਬਦੁ ਤਨਿ ਭਸਮ ਦ੍ਰਿੜਈਆ ॥
امر پِنّڈ بھئے سادھوُ سنّگِ جنم مرن دوئُوٗ مِٹِ گئیِیا ॥۱॥
ਅਮਰ ਪਿੰਡ ਭਏ ਸਾਧੂ ਸੰਗਿ ਜਨਮ ਮਰਣ ਦੋਊ ਮਿਟਿ ਗਈਆ ॥੧॥
میرے من سادھسنّگتِ مِلِ رہِیا ॥
ਮੇਰੇ ਮਨ ਸਾਧਸੰਗਤਿ ਮਿਲਿ ਰਹੀਆ ॥
کِرپا کرہُ مدھسوُدن مادھئُ مَیّے کھِنُ کھِنُ سادھوُ چرن پکھئیِیا ॥۱॥ رہائُ ॥
ਕਿਰਪਾ ਕਰਹੁ ਮਧਸੂਦਨ ਮਾਧਉ ਮੈ ਖਿਨੁ ਖਿਨੁ ਸਾਧੂ ਚਰਣ ਪਖਈਆ ॥੧॥ ਰਹਾਉ ॥
تجَیّے گِرستُ بھئِیا بن واسی اِکُ کھِنُ منوُیا ٹِکَیّے ن ٹِکئیِیا ॥
ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ ॥

دھاوتُ دھائے تدے گھر آوئے ہر ہر سادھُو سرن پوئیِیا = ۲=

ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ ॥੨॥

دھیِیا پُوت چھوڑ سنّیاسی آسا آس من بہُتُ کرئیِیا =

ਧੀਆ ਪੂਤ ਛੋਡਿ ਸੰਨਿਆਸੀ ਆਸਾ ਆਸ ਮਨਿ ਬਹੁਤੁ ਕਰਈਆ ॥

آسا آس کرئے نہی بُوجھیَے گُر کیَے سبد نراس سکھُ لہیِیا = ۳=

ਆਸਾ ਆਸ ਕਰੈ ਨਹੀ ਬੂਝੈ ਗੁਰ ਕੈ ਸਬਦਿ ਨਿਰਾਸ ਸੁਖੁ ਲਹੀਆ ॥੩॥

اُپجی ترک دگنّبرُ ہویا منُ دہ دس چل چل گونُ کرئیِیا =

ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ ॥

پربھونُ کرئے بُوجھیَے نہی ترسنا مل سنگ سادھ دئیا گھرُ لہیِیا = ۴=

ਪ੍ਰਭਵਨੁ ਕਰੈ ਬੂਝੈ ਨਹੀ ਤ੍ਰਿਸਨਾ ਮਿਲਿ ਸੰਗਿ ਸਾਧ ਦਇਆ ਘਰੁ ਲਹੀਆ ॥੪॥

آسن سدھ سکھہِ بہُتیرے من ماگہِ ردھ سدھ چیٹک چیٹکئیِیا =

ਆਸਣ ਸਿਧ ਸਿਖਹਿ ਬਹੁਤੇਰੇ ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥

ترپت سنّتوکھُ من سانت ن آوئے مل سادھُو ترپت ہر نام سدھ پئیِیا = ۵=

ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥

انّڈج جیرج سیتج اُتبھُج سبھ ورن رُوپ جیئ جنّت اُپئیِیا =

ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥

سادھُو سرن پرئے سو اُبرئے کھتری براہمنُ سُودُ ویَسُ چنّڈالُ چنّڈئیِیا = ۶=

ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥੬॥

ناما جیَدیئو کنّبیرُ ترلوچنُ اؤجات رودِاسُ چمیارُ چمئیِیا =

ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥

جو جو ملیَے سادھُو جن سنّگت دھنُ دھنّا جٹُ سیَنُ ملیا ہر دئیِیا = ۷=

ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥

سنّت جنا کی ہر پیَج رکھائی بھگت وچھلُ انّگیکارُ کرئیِیا =

ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ ॥

نانک سرن پرے جگجیِون ہر ہر کرپا دھار رکھئیِیا = ۸= ۴= ۷=

ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ ॥੮॥੪॥੭॥

بلاولُ مہلا ۴ =

ਬਿਲਾਵਲੁ ਮਹਲਾ ੪ ॥

انّتر پیاس اُٹھی پربھ کیری سُن گُر بچن من تیر لگئیِیا =

ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥

مَن کی بِرتھا مَن ہی جانَیّے اورُ کِ جانَیّے کَو پِیر پرئیِیا ॥۱॥
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥੧॥

رام گُرِ مَوہنِ مَوہِ منُ لئیِیا ॥
ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥

ہئُو آکل بِکل بھئی گُر دیکھے ہئُو لَوٹ پَوٹ ہَوئے پئیِیا ॥۱॥ رہائُو ॥
ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ ॥

ہئُو نِرکھت پھِرئُو سبھِ دیس دِسنّتر مَیَے پربھ دیکھن کَو بہُتُ منِ چئیِیا ॥
ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥

منُ تنُ کاٹِ دیئُو گُر آگَیّے جِنِ ہرِ پربھ مارگُ پنّتھُ دِکھئیِیا ॥۲॥
ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥

کَوئی آنِ سدیسا دیئے پربھ کیرا رِد انّترِ منِ تنِ میٹھ لگئیِیا ॥
ਕੋਈ ਆਣਿ ਸਦੇਸਾ ਦੇਇ ਪ੍ਰਭ ਕੇਰਾ ਰਿਦ ਅੰਤਰਿ ਮਨਿ ਤਨਿ ਮੀਠ ਲਗਈਆ ॥

مستکُ کاٹِ دیئُو چرنا تلِ جو ہرِ پربھُ میلے میلِ مِلئیِیا ॥۳॥
ਮਸਤਕੁ ਕਾਟਿ ਦੇਉ ਚਰਣਾ ਤਲਿ ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ ॥੩॥

چلُ چلُ سکھی ہم پربھُ پربَودھہ گُن کامن کرِ ہرِ پربھُ لہیِیا ॥
ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥

بھگتِ وچھلُ اُیا کَو نامُ کہیئتُ ہیَے سرنِ پربھُو تِسُ پاچھیَے پئیِیا ॥۴॥
ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥

کھِما سیِگار کرے پربھ کھُسیِیا منِ دیِپک گُر گِیانُ بلئیِیا ॥
ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥

رسِ رسِ بھَوگ کرے پربھُ میرا ہم تِسُ آگَیّے جیِئُو کٹِ کٹِ پئیِیا ॥۵॥
ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥

ہرِ ہرِ ہارُ کنّٹھِ ہیَے بنِیا منُ مَوتیِچُورُ وڈ گہن گہنئیِیا ॥
ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥

ہرِ ہرِ سردھا سیج وِچھائی پربھُ چھَوڈِ ن سکَیّے بہُتُ منِ بھئیِیا ॥۶॥
ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥੬॥

کہیَے پربھُ اورُ اورُ کِچھُ کیِجیَے سبھُ بادِ سیِگارُ پھَوکٹ پھَوکٹئیِیا ॥
ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥

کِیئو سِیگارُ مِلن کیَے تائی پربھُ لِیئو سُہاگن تھُوک مُکھ پئِیا ॥٧॥
ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥੭॥
ہم چیری تُوُ اگم گسائی کِیا ہم کرہ تیرَے وِس پئِیا ॥
ਹਮ ਚੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥
دئِیا دِین کرہُ رِکھ لیوہُ نانک ہر گُر سرن سمئِیا ॥٨॥٥॥٨॥
ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣਿ ਸਮਈਆ ॥੮॥੫॥੮॥
بِلاولُ مہلا ۴ ॥
ਬਿਲਾਵਲੁ ਮਹਲਾ ੪ ॥
میَے مِن تِن پریمُ اگم ٹھاکُر کا کِھنُ کِھنُ سردھا مِن بہُتُ اُٹھئِیا ॥
ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਬਹੁਤੁ ਉਠਈਆ ॥
گُر دیکھے سردھا من پُوُری جِئو چاتِرک پِرِئو پِرِئو بُوُنّد مُکھ پئِیا ॥١॥
ਗੁਰ ਦੇਖੇ ਸਰਧਾ ਮਨ ਪੂਰੀ ਜਿਉ ਚਾਤ੍ਰਿਕ ਪ੍ਰਿਉ ਪ੍ਰਿਉ ਬੂੰਦ ਮੁਖਿ ਪਈਆ ॥੧॥
مِلُ مِلُ سکھی ہر کتھا سُنئِیا ॥
ਮਿਲੁ ਮਿਲੁ ਸਖੀ ਹਰਿ କਥਾ ਸੁਨਈਆ ॥
ستِگُرُ دئِیا کرے پربھُ میلے میَے تِسُ آگیَے سِرُ کٹ کٹ پئِیا ॥١॥ رہائو ॥
ਸਤਿਗੁਰੁ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ ਰਹਾਉ ॥
رۆم رۆم مِن تِن اِک بیدن میَے پربھ دیکھے بِنُ نیِد ن پئِیا ॥
ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥
بیَدک ناٹک دیکھ بھُلانے میَے ہِردَے مِن تِن پریم پِیر لگئِیا ॥٢॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥
ہئو کِھنُ پلُ رہِ ن سکئو بِنُ پریِتم جِئو بِنُ املیَے املی مر گئِیا ॥
ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥
جِن کئو پِیاس ہوئے پربھ کیری تِن اورُ ن بھاوَے بِنُ ہر کو دُئِیا ॥٣॥
ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ੍ਹ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥
کوئی آن آن میرا پربھوُ مِلاوَے ہئو تِسُ وِٹہُ بل بل گھُم گئِیا ॥
ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ ॥
انیک جنم کے وِچھُڑے جن میلے جا سِت سِت ستِگُر سرن پوئِیا ॥۴॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ ॥੪॥

سیج ایک ایکو پربھُ ٹھاکُرُ مہلُ ن پاوۓ منمکھ بھرمئیا ॥
ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ ॥
گُرُ گُرُ کرت سرݨ جے آوۓ پربھُ آئے مِلیَے کھِنُ ڈھیل ن پئیا ॥۵॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥੫॥
کِر کِر کِریاچار ودھائے مݨ پاکھنڈ کرمُ کپٹ لوبھئیا ॥
ਕਰਿ ਕਰਿ ਕਿਰਿਆਚਾਰ ਵਧਾਏ ਮਨਿ ਪਾਖੰਡ ਕਰਮੁ ਕਪਟ ਲੋਭਈਆ ॥
بیسُیا کیَے گھِر بیٹا جنمیا پِتا تاہِ کِیا نامُ سدئیا ॥۶॥
ਬੇਸੁਆ ਕੈ ਘਰਿ ਬੇਟਾ ਜਨਮਿਆ ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥
پوُرب جنم بھگت کِر آئے گُر ہر ہر ہر ہر بھگت جمئیا ॥
ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥
بھگت بھگت کرتے ہر پائیا جا ہر ہر ہر ہر نام سمئیا ॥۷॥
ਭਗਤਿ ਭਗਤਿ ਕਰਤੇ ਹਰਿ ਪਾਇਆ ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥੭॥
پربھ آݨ آݨ مہنّدی پیِسائی آپے گھوِل گھوِل انگ لئیا ॥
ਪ੍ਰਭਿ ਆਣਿ ਆਣਿ ਮਹਿੰਦੀ ਪੀਸਾਈ ਆਪੇ ਘੋਲਿ ਘੋਲਿ ਅੰਗਿ ਲਈਆ ॥
جِن کئو ٹھاکُرِ کِرپا دھاری باہ پکِر نانک کڈھ لئیا ॥۸॥۶॥۲॥۱॥۶॥۹॥
ਜਿਨ ਕਉ ਠਾਕੁਰਿ ਕਿਰਪਾ ਧਾਰੀ ਬਾਹ ਪਕਰਿ ਨਾਨਕ ਕਢਿ ਲਈਆ ॥੮॥੬॥੨॥੧॥੬॥੯॥
راگُ بِلاولُ مہلا ۵ اسٹپدی گھرُ ۲۱
ਰਾਗੁ ਬਿਲਾਵਲੁ ਮਹਲਾ ੫ ਅਸਟਪਦੀ ਘਰੁ ੧੨
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
اُپما جات ن کہی میرے پربھ کی اُپما جات ن کہی ॥
ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥
تج آن سرݨ گہی ॥۱॥ رہائو ॥
ਤਜਿ ਆਨ ਸਰਣਿ ਗਹੀ ॥੧॥ ਰਹਾਉ ॥
پربھ چرن کمل اپار ॥
ਪ੍ਰਭ ਚਰਨ ਕਮਲ ਅਪਾਰ ॥
ہئو جائو سد بلِہار ॥
ਹਉ ਜਾਉ ਸਦ ਬਲਿਹਾਰ ॥

مِن پ٘رِیت لاگی تاہِ ॥
ਮਨਿ ਪ੍ਰੀਤਿ ਲਾਗੀ ਤਾਹਿ ॥
تج آن کتہِ ن جاہِ ॥۱॥
ਤਜਿ ਆਨ ਕਤਹਿ ਨ ਜਾਹਿ ॥੧॥
ہرِ نام رسنا کہن ॥
ਹਰਿ ਨਾਮ ਰਸਨਾ ਕਹਨ ॥
مل پاپ کلمل دہن ॥
ਮਲ ਪਾਪ ਕਲਮਲ ਦਹਨ ॥
چڑھ ناو سنّت اُدھارِ ॥
ਚੜਿ ਨਾਵ ਸੰਤ ਉਧਾਰਿ ॥
بھیَے ترے ساگر پارِ ॥۲॥
ਭੈ ਤਰੇ ਸਾਗਰ ਪਾਰਿ ॥੨॥
مِن ڈور پریم پرِیت ॥
ਮਨਿ ਡੋਰਿ ਪ੍ਰੇਮ ਪਰੀਤਿ ॥
اِہ سنّت نِرمل رِیت ॥
ਇਹ ਸੰਤ ਨਿਰਮਲ ਰੀਤਿ ॥
تج گئے پاپ بِکار ॥
ਤਜਿ ਗਏ ਪਾਪ ਬਿਕਾਰ ॥
ہرِ مِلے پربھ نِرنّکار ॥۳॥
ਹਰਿ ਮਿਲੇ ਪ੍ਰਭ ਨਿਰੰਕਾਰ ॥੩॥
پربھ پیکھیِئیَے بِسماد ॥
ਪ੍ਰਭ ਪੇਖੀਐ ਬਿਸਮਾਦ ॥
چکھِ اند پوُرن ساد ॥
ਚਖਿ ਅਨਦ ਪੂਰਨ ਸਾਦ ॥
نہ ڈولیِئیَے اِت اوُت ॥
ਨਹ ਡੋਲੀਐ ਇਤ ਊਤ ॥
پربھ بسے ہرِ ہرِ چِیت ॥۴॥
ਪ੍ਰਭ ਬਸੇ ਹਰਿ ਹਰਿ ਚੀਤ ॥੪॥
تِن ناہِ نرک نِواسُ ॥
ਤਿਨ੍ ਨਾਹਿ ਨਰਕ ਨਿਵਾਸੁ ॥

نِت سِمرِ پربھ گنتاسُ ॥
ਨਿਤ ਸਿਮਰਿ ਪ੍ਰਭ ਗੁਣਤਾਸੁ ॥
تے جمُ ن پیکھہِ نَین ॥
ਤੇ ਜਮੁ ਨ ਪੇਖਹਿ ਨੈਨ ॥
سُن موہے انہت بَین ॥۵॥
ਸੁਨਿ ਮੋਹੇ ਅਨਹਤ ਬੈਨ ॥੫॥
ہرِ سرنِ سوُر گپال ॥
ਹਰਿ ਸਰਣਿ ਸੂਰ ਗੁਪਾਲ ॥
پربھ بھگت وسِ دئیال ॥
ਪ੍ਰਭ ਭਗਤ ਵਸਿ ਦਇਆਲ ॥
ہرِ نِگم لہہِ ن بھیو ॥
ਹਰਿ ਨਿਗਮ ਲਹਹਿ ਨ ਭੇਵ ॥
نِت کرہِ مُن جن سیو ॥۶॥
ਨਿਤ ਕਰਹਿ ਮੁਨਿ ਜਨ ਸੇਵ ॥੬॥
دکھ دین درد نِوار ॥
ਦੁਖ ਦੀਨ ਦਰਦ ਨਿਵਾਰ ॥
جا کی مہا بِکھڑی کار ॥
ਜਾ ਕੀ ਮਹਾ ਬਿਖੜੀ ਕਾਰ ॥
تا کی مِت ن جانیَے کوئے ॥
ਤਾ ਕੀ ਮਿਤਿ ਨ ਜਾਨੈ ਕੋਇ ॥
جلِ تھلِ مہیئلِ سوئے ॥۷॥
ਜਲਿ ਥਲਿ ਮਹੀਅਲਿ ਸੋਇ ॥੭॥
کرِ بنّدنا لکھ بار ॥
ਕਰਿ ਬੰਦਨਾ ਲਖ ਬਾਰ ॥
تھک پرئو پربھ دربار ॥
ਥਕਿ ਪਰਿਓ ਪ੍ਰਭ ਦਰਬਾਰ ॥
پربھ کرہُ سادھوُ دھوُر ॥
ਪ੍ਰਭ ਕਰਹੁ ਸਾਧੂ ਧੂਰਿ ॥
نانک منسا پوُر ॥۸॥۱॥
ਨਾਨਕ ਮਨਸਾ ਪੂਰਿ ॥੮॥੧॥

بِلاولُ مہلا ۵ ॥
ਬਿਲਾਵਲੁ ਮਹਲਾ ੫ ॥
پربھ جنم مرن نِوارِ ॥
ਪ੍ਰਭ ਜਨਮ ਮਰਨ ਨਿਵਾਰਿ ॥
ہارِ پرِئو دُیارِ ॥
ਹਾਰਿ ਪਰਿਓ ਦੁਆਰਿ ॥
گہِ چرن سادھوُ سنّگ ॥
ਗਹਿ ਚਰਨ ਸਾਧੂ ਸੰਗ ॥
من مِسٹ ہرِ ہرِ رنّگ ॥
ਮਨ ਮਿਸਟ ਹਰਿ ਹਰਿ ਰੰਗ ॥

پنّنا ۸۳۸ (Page 838)

کرِ دئِیا لیہُ لڑِ لائِے ॥
ਕਰਿ ਦਇਆ ਲੇਹੁ ਲੜਿ ਲਾਇ ॥
نانکا نامُ دِھیائِے ॥۱॥
ਨਾਨਕਾ ਨਾਮੁ ਧਿਆਇ ॥੧॥
دِینا ناتھ دئِیال میرے سُیامی دِینا ناتھ دئِیال ॥
ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ ॥
جاچئو سنّت روال ॥۱॥ رہائو ॥
ਜਾਚਉ ਸੰਤ ਰਵਾਲ ॥੧॥ ਰਹਾਉ ॥
سنّسارُ بِکھِیا کوُپ ॥
ਸੰਸਾਰੁ ਬਿਖਿਆ ਕੂਪ ॥
تم اگیان موہت گھوُپ ॥
ਤਮ ਅਗਿਆਨ ਮੋਹਤ ਘੂਪ ॥
گہِ بھُجا پربھ جی لیہُ ॥
ਗਹਿ ਭੁਜਾ ਪ੍ਰਭ ਜੀ ਲੇਹੁ ॥
ہرِ نامُ اپُنا دیہُ ॥
ਹਰਿ ਨਾਮੁ ਅਪੁਨਾ ਦੇਹੁ ॥
پربھ تُجھ بِنا نہی ٹھائو ॥
ਪ੍ਰਭ ਤੁਝ ਬਿਨਾ ਨਹੀ ਠਾਉ ॥

نانکا بل بل جائو ॥٢॥
ਨਾਨਕਾ ਬਲਿ ਬਲਿ ਜਾਉ ॥੨॥
لوبھ موہ بادھی دیہ ॥
ਲੋਭਿ ਮੋਹਿ ਬਾਧੀ ਦੇਹ ॥
بِنُ بھجن ہووت کھیہ ॥
ਬਿਨੁ ਭਜਨ ਹੋਵਤ ਖੇਹ ॥
جمدوُت مہا بھئِیان ॥
ਜਮਦੂਤ ਮਹਾ ਭਇਆਨ ॥
چِت گُپت کرمہِ جان ॥
ਚਿਤ ਗੁਪਤ ਕਰਮਹਿ ਜਾਨ ॥
دِنُ ریَن ساکھ سُنائے ॥
ਦਿਨੁ ਰੈਨਿ ਸਾਖਿ ਸੁਨਾਇ ॥
نانکا ہر سرنائے ॥٣॥
ਨਾਨਕਾ ਹਰਿ ਸਰਨਾਇ ॥੩॥
بھیَے بھنّجنا مُرار ॥
ਭੈ ਭੰਜਨਾ ਮੁਰਾਰਿ ॥
کر دئِیا پتت اُدھار ॥
ਕਰਿ ਦਇਆ ਪਤਿਤ ਉਧਾਰਿ ॥
میرے دوکھ گنے ن جاہِ ॥
ਮੇਰੇ ਦੋਖ ਗਨੇ ਨ ਜਾਹਿ ॥
ہر بِنا کتہِ سماہِ ॥
ਹਰਿ ਬਿਨਾ ਕਤਹਿ ਸਮਾਹਿ ॥
گہِ اوٹ چِتوی ناتھ ॥
ਗਹਿ ਓਟ ਚਿਤਵੀ ਨਾਥ ॥
نانکا دے رکھُ ہاتھ ॥٤॥
ਨਾਨਕਾ ਦੇ ਰਖੁ ਹਾਥ ॥੪॥
ہر گُن نِدھے گوپال ॥
ਹਰਿ ਗੁਣ ਨਿਧੇ ਗੋਪਾਲ ॥
سرب گھٹ پرتپال ॥
ਸਰਬ ਘਟ ਪ੍ਰਤਿਪਾਲ ॥

مِن پ٘رِیت درسن پِیاس ॥
ਮਨਿ ਪ੍ਰੀਤਿ ਦਰਸਨ ਪਿਆਸ ॥
گوبِنّد پوُرن آس ॥
ਗੋਬਿੰਦ ਪੂਰਨ ਆਸ ॥
اِک نِمکھ رہنُ ن جائے ॥
ਇਕ ਨਿਮਖ ਰਹਨੁ ਨ ਜਾਇ ॥
وڈ بھاگِ نانک پائے ॥੫॥
ਵਡ ਭਾਗਿ ਨਾਨਕ ਪਾਇ ॥੫॥
پ٘ربھ تُجھ بِنا نہی ہور ॥
ਪ੍ਰਭ ਤੁਝ ਬਿਨਾ ਨਹੀ ਹੋਰ ॥
مِن پ٘رِیت چنّد چکور ॥
ਮਨਿ ਪ੍ਰੀਤਿ ਚੰਦ ਚਕੋਰ ॥
جِئُ مِین جل سِئُ ہیتُ ॥
ਜਿਉ ਮੀਨ ਜਲ ਸਿਉ ਹੇਤੁ ॥
اِل کمل بھِنّنُ ن بھیتُ ॥
ਅਲਿ ਕਮਲ ਭਿੰਨੁ ਨ ਭੇਤੁ ॥
جِئُ چکوی سوُرج آس ॥
ਜਿਉ ਚਕਵੀ ਸੂਰਜ ਆਸ ॥
نانک چرن پِیاس ॥੬॥
ਨਾਨਕ ਚਰਨ ਪਿਆਸ ॥੬॥
جِئُ ترُنِ بھرت پران ॥
ਜਿਉ ਤਰੁਨਿ ਭਰਤ ਪਰਾਨ ॥
جِئُ لوبھِیئَے دھنُ دانُ ॥
ਜਿਉ ਲੋਭੀਐ ਧਨੁ ਦਾਨੁ ॥
جِئُ دوُدھ جلہِ سنّجوگُ ॥
ਜਿਉ ਦੂਧ ਜਲਹਿ ਸੰਜੋਗੁ ॥
جِئُ مہا کھُدھِیارتھ بھوگُ ॥
ਜਿਉ ਮਹਾ ਖੁਧਿਆਰਥ ਭੋਗੁ ॥
جِئُ مات پوُتہِ ہیتُ ॥
ਜਿਉ ਮਾਤ ਪੂਤਹਿ ਹੇਤੁ ॥

ہرِ سِمرِ نانک نیت ॥ ۷॥
ਹਰਿ ਸਿਮਰਿ ਨਾਨਕ ਨੇਤ ॥੭॥
جِئُو دیِپ پتن پتنّگ ॥
ਜਿਉ ਦੀਪ ਪਤਨ ਪਤੰਗ ॥
جِئُو چۄرُ ہِرت نِسنّگ ॥
ਜਿਉ ਚੋਰੁ ਹਿਰਤ ਨਿਸੰਗ ॥
میَگلہِ کامیَے بنّدھُ ॥
ਮੈਗਲਹਿ ਕਾਮੈ ਬੰਧੁ ॥
جِئُو گ٘رست بِکھئیِ دھنّدھُ ॥
ਜਿਉ ਗ੍ਰਸਤ ਬਿਖਈ ਧੰਧੁ ॥
جِئُو جُئُیار بِسنُ ن جائِے ॥
ਜਿਉ ਜੂਆਰ ਬਿਸਨੁ ਨ ਜਾਇ ॥
ہرِ نانک اِہُ منُ لائِے ॥ ۸॥
ਹਰਿ ਨਾਨਕ ਇਹੁ ਮਨੁ ਲਾਇ ॥੮॥
کُرنّک نادۓ نیہُ ॥
ਕੁਰੰਕ ਨਾਦੈ ਨੇਹੁ ॥
چات٘رِکُ چاہت میہُ ॥
ਚਾਤ੍ਰਿਕੁ ਚਾਹਤ ਮੇਹੁ ॥
جن جیِونا ستسنّگِ ॥
ਜਨ ਜੀਵਨਾ ਸਤਸੰਗਿ ॥
گۄبِدُ بھجنا رنّگِ ॥
ਗੋਬਿਦੁ ਭਜਨਾ ਰੰਗਿ ॥
رسنا بکھانیَے نامُ ॥
ਰਸਨਾ ਬਖਾਨੈ ਨਾਮੁ ॥
نانک درسن دانُ ॥ ۹॥
ਨਾਨਕ ਦਰਸਨ ਦਾਨੁ ॥੯॥
گُن گائِے سُنِ لِکھِ دیئِے ॥
ਗੁਨ ਗਾਇ ਸੁਨਿ ਲਿਖਿ ਦੇਇ ॥
سۄ سرب پھل ہرِ لیئِے ॥
ਸੋ ਸਰਬ ਫਲ ਹਰਿ ਲੇਇ ॥

کُل سمُوہ کرت اُدھارُ ॥
ਕੁਲ ਸਮੂਹ ਕਰਤ ਉਧਾਰੁ ॥
سنّسارُ اُترِس پارِ ॥
ਸੰਸਾਰੁ ਉਤਰਸਿ ਪਾਰਿ ॥
ہرِ چرن بوہِتھ تاہِ ॥
ਹਰਿ ਚਰਨ ਬੋਹਿਥ ਤਾਹਿ ॥
مِلِ سادھسنّگِ جسُ گاہِ ॥
ਮਿਲਿ ਸਾਧਸੰਗਿ ਜਸੁ ਗਾਹਿ ॥
ہرِ پیَج رکھیَے مُرارِ ॥
ਹਰਿ ਪੈਜ ਰਖੈ ਮੁਰਾਰਿ ॥
ہرِ نانک سرنِ دُیارِ ॥١٠॥٢॥
ਹਰਿ ਨਾਨਕ ਸਰਨਿ ਦੁਆਰਿ ॥੧੦॥੨॥
بِلاولُ مہلا ١ تِھتی گھرُ ١٠ جتِ
ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ایکم ایکنّکارُ نِرالا ॥
ਏਕਮ ਏਕੰਕਾਰੁ ਨਿਰਾਲਾ ॥
امرُ اجونی جاتِ ن جالا ॥
ਅਮਰੁ ਅਜੋਨੀ ਜਾਤਿ ਨ ਜਾਲਾ ॥
اگم اگوچرُ روُپُ ن ریکھیا ॥
ਅਗਮ ਅਗੋਚਰੁ ਰੂਪੁ ਨ ਰੇਖਿਆ ॥
کھوجت کھوجت گھٹِ گھٹِ دیکھیا ॥
ਖੋਜਤ ਖੋਜਤ ਘਟਿ ਘਟਿ ਦੇਖਿਆ ॥

(Page 839) ۹۳۸ پنّنا

جو دیکھِ دِکھاوےَ تِس کئُو بلِ جائی ॥
ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ ॥
گُر پرسادِ پرم پدُ پائی ॥١॥
ਗੁਰ ਪਰਸਾਦਿ ਪਰਮ ਪਦੁ ਪਾਈ ॥੧॥

کِیا جپُ جاپئو بِنُ جگدِیسیَے ॥
ਕਿਆ ਜਪੁ ਜਾਪਉ ਬਿਨੁ ਜਗਦੀਸੈ ॥
گُر کیَے سبدِ مہلُ گھرُ دِیسیَے ॥۱॥ رہائو ॥
ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥੧॥ ਰਹਾਉ ॥
دُوجیَے بھائے لگے پچھُتاݨے ॥
ਦੂਜੈ ਭਾਇ ਲਗੇ ਪਛੁਤਾਣੇ ॥
جم درِ بادھے آون جاݨے ॥
ਜਮ ਦਰਿ ਬਾਧੇ ਆਵਣ ਜਾਣੇ ॥
کِیا لیَے آوہِ کِیا لے جاہِ ॥
ਕਿਆ ਲੈ ਆਵਹਿ ਕਿਆ ਲੇ ਜਾਹਿ ॥
سِرِ جمکالُ سِ چوٹا کھاہِ ॥
ਸਿਰਿ ਜਮਕਾਲੁ ਸਿ ਚੋਟਾ ਖਾਹਿ ॥
بِنُ گُر سبد ن چھُوٹسِ کوئے ॥
ਬਿਨੁ ਗੁਰ ਸਬਦ ਨ ਛੂਟਸਿ ਕੋਇ ॥
پاکھنّڈِ کینہےٖ مُکتِ ن ہوئے ॥۲॥
ਪਾਖੰਡਿ ਕੀਨ੍ਹੈ ਮੁਕਤਿ ਨ ਹੋਇ ॥੨॥
آپے سچُ کیِیا کر جوڑِ ॥
ਆਪੇ ਸਚੁ ਕੀਆ ਕਰ ਜੋੜਿ ॥
انّڈج پھوڑِ جوڑِ وِچھوڑِ ॥
ਅੰਡਜ ਫੋੜਿ ਜੋੜਿ ਵਿਛੋੜਿ ॥
دھرتِ اکاسُ کیِئے بیَسݨ کئو تھائو ॥
ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥
راتِ دِننّتُ کیِئے بھئو بھائو ॥
ਰਾਤਿ ਦਿਨ ਤੁ ਕੀਏ ਭਉ ਭਾਉ ॥
جِنِ کیِئے کرِ ویکھݨہارا ॥
ਜਿਨਿ ਕੀਏ ਕਰਿ ਵੇਖਣਹਾਰਾ ॥
اورُ ن دُوجا سِرجݨہارا ॥۳॥
ਅਵਰੁ ਨ ਦੂਜਾ ਸਿਰਜਣਹਾਰਾ ॥੩॥
تِرتِیِیا برہما بِسنُ مہیسا ॥
ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥

دیوی دیو اُپائے ویسا =
ਦੇਵੀ ਦੇਵ ਉਪਾਏ ਵੇਸਾ ॥
جوتی جاتی گنت ن آوئے =
ਜੋਤੀ ਜਾਤੀ ਗਣਤ ਨ ਆਵੈ ॥
ِجن ساجی سو کِیمِت پاوئے =
ਜਿਨਿ ਸਾਜੀ ਸੋ ਕੀਮਤਿ ਪਾਵੈ ॥
کِیمِت پائے رہیا بھرپُور =
ਕੀਮਤਿ ਪਾਇ ਰਹਿਆ ਭਰਪੂਰਿ ॥
ِکسُ نیڑئے ِکسُ آکھا دُور = ۴=
ਕਿਸੁ ਨੇੜੈ ਕਿਸੁ ਆਖਾ ਦੂਰਿ ॥੪॥
چئُتھ اُپائے چارے بیدا =
ਚਉਥਿ ਉਪਾਏ ਚਾਰੇ ਬੇਦਾ ॥
کھانی چارے بانی بھیدا =
ਖਾਣੀ ਚਾਰੇ ਬਾਣੀ ਭੇਦਾ ॥
اسٹ دسا کھٹُ تِین اُپائے =
ਅਸਟ ਦਸਾ ਖਟੁ ਤੀਨਿ ਉਪਾਏ ॥
سو بُوجھیَے ِجسُ آپ بُجھائے =
ਸੋ ਬੂਝੈ ਜਿਸੁ ਆਪਿ ਬੁਝਾਏ ॥
تِین سماوئے چئُتھیَے واسا =
ਤੀਨਿ ਸਮਾਵੈ ਚਉਥੈ ਵਾਸਾ ॥
پرنوِت نانک ہم تا کے داسا = ۵=
ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੫॥
پنّچمی پنّچ بھُوت بیتالا =
ਪੰਚਮੀ ਪੰਚ ਭੂਤ ਬੇਤਾਲਾ ॥
آپ اگوچرُ پُرکھُ ِنرالا =
ਆਪਿ ਅਗੋਚਰੁ ਪੁਰਖੁ ਨਿਰਾਲਾ ॥
اِک بھرم بھُوکھے موہ پِیاسے =
ਇਕਿ ਭ੍ਰਮਿ ਭੂਖੇ ਮੋਹ ਪਿਆਸੇ ॥
اِک رسُ چاکھ سبد ِترپتاسے =
ਇਕਿ ਰਸੁ ਚਾਖਿ ਸਬਦਿ ਤ੍ਰਿਪਤਾਸੇ ॥

اِک رنّگ راتے اِک مر دھُور ॥

ਇਕਿ ਰੰਗਿ ਰਾਤੇ ਇਕਿ ਮਰਿ ਧੂਰਿ ॥

اِک در گھر ساچےَ دیکھ ہدُور ॥٦॥

ਇਕਿ ਦਰਿ ਘਰਿ ਸਾਚੈ ਦੇਖਿ ਹਦੂਰਿ ॥੬॥

جھوُٹھے کئو ناہی پت نائو ॥

ਝੂਠੇ ਕਉ ਨਾਹੀ ਪਤਿ ਨਾਉ ॥

کبہُ ن سوُچا کالا کائو ॥

ਕਬਹੁ ਨ ਸੂਚਾ ਕਾਲਾ ਕਾਉ ॥

پِنّجر پنّکھی بنّدھیا کوئے ॥

ਪਿੰਜਰਿ ਪੰਖੀ ਬੰਧਿਆ ਕੋਇ ॥

چھیریں بھرمےَ مُکت ن ہوئے ॥

ਛੇਰੀਂ ਭਰਮੈ ਮੁਕਤਿ ਨ ਹੋਇ ॥

تئو چھوُٹےَ جا کھسمُ چھڈائے ॥

ਤਉ ਛੂਟੈ ਜਾ ਖਸਮੁ ਛਡਾਇ ॥

گُرمت میلے بھگت دِڑائے ॥٧॥

ਗੁਰਮਤਿ ਮੇਲੇ ਭਗਤਿ ਦ੍ਰਿੜਾਏ ॥੭॥

کھسٹی کھٹُ درسن پربھ ساجے ॥

ਖਸਟੀ ਖਟੁ ਦਰਸਨ ਪ੍ਰਭ ਸਾਜੇ ॥

انہد سبدُ نِرالا واجے ॥

ਅਨਹਦ ਸਬਦੁ ਨਿਰਾਲਾ ਵਾਜੇ ॥

جے پربھ بھاوےَ تا مہل بُلاوےَ ॥

ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ ॥

سبدے بھیدے تئو پت پاوےَ ॥

ਸਬਦੇ ਭੇਦੇ ਤਉ ਪਤਿ ਪਾਵੈ ॥

کر کر ویس کھپہ جل جاوہ ॥

ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ॥

ساچےَ ساچے سارچ سماوہ ॥٨॥

ਸਾਚੈ ਸਾਚੇ ਸਾਚਿ ਸਮਾਵਹਿ ॥੮॥

سپتمی ستُ سنّتوکھُ سریر ॥

ਸਪਤਮੀ ਸਤੁ ਸੰਤੋਖੁ ਸਰੀਰਿ ॥

سات سمُنّد بھرے نِرمل نیِر ॥
ਸਾਤ ਸਮੁੰਦ ਭਰੇ ਨਿਰਮਲ ਨੀਰਿ ॥
مجنُ سیِلُ سچُ رِدےَ ویِچارِ ॥
ਮਜਨੁ ਸੀਲੁ ਸਚੁ ਰਿਦੈ ਵੀਚਾਰਿ ॥
گُر کےَ سبدِ پاوےَ سبھِ پارِ ॥
ਗੁਰ ਕੈ ਸਬਦਿ ਪਾਵੈ ਸਭਿ ਪਾਰਿ ॥
منِ ساچا مُکھِ ساچئُ بھائِ ॥
ਮਨਿ ਸਾਚਾ ਮੁਖਿ ਸਾਚਉ ਭਾਇ ॥
سچُ نیِسانھےَ ٹھاک ن پائِ ॥۹॥
ਸਚੁ ਨੀਸਾਣੈ ਠਾਕ ਨ ਪਾਇ ॥੯॥
اسٹمی اسٹ سِدھِ بُدھِ سادھےَ ॥
ਅਸਟਮੀ ਅਸਟ ਸਿਧਿ ਬੁਧਿ ਸਾਧੈ ॥
سچُ نِہکیولُ کرمِارادھےَ ॥
ਸਚੁ ਨਿਹਕੇਵਲੁ ਕਰਮਿ ਅਰਾਧੈ ॥
پئُنھ پانھی اگنی بِسرائُ ॥
ਪਉਣ ਪਾਣੀ ਅਗਨੀ ਬਿਸਰਾਉ ॥
تہی نِرنّجنُ ساچو نائُ ॥
ਤਹੀ ਨਿਰੰਜਨੁ ਸਾਚੋ ਨਾਉ ॥
تِسُ مہِ منُویا رہِیا لِو لائِ ॥
ਤਿਸੁ ਮਹਿ ਮਨੂਆ ਰਹਿਆ ਲਿਵ ਲਾਇ ॥
پ٘رنھوتِ نانکُ کالُ ن کھائِ ॥۱۰॥
ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੧੦॥
نائُ نئُمی نوے ناتھ نو کھنّڈا ॥
ਨਾਉ ਨਉਮੀ ਨਵੇ ਨਾਥ ਨਵ ਖੰਡਾ ॥
گھٹِ گھٹِ ناتھُ مہا بلونّڈا ॥
ਘਟਿ ਘਟਿ ਨਾਥੁ ਮਹਾ ਬਲਵੰਡਾ ॥

پنّنا ۸۴۰ (Page 840)

آئی پوُتا اِہُ جگُ سارا ॥
ਆਈ ਪੂਤਾ ਇਹੁ ਜਗੁ ਸਾਰਾ ॥

پربھ آدیسُ آدِ رکھوارا =
ਪ੍ਰਭ ਆਦੇਸੁ ਆਦਿ ਰਖਵਾਰਾ ॥
آدِ جگادی ہیَے بھی ہوٗگُ =
ਆਦਿ ਜੁਗਾਦੀ ਹੈ ਭੀ ਹੋਗੁ ॥
اوٗہُ اپرنّپرُ کرنیَے جوٗگُ = ۱۱=
ਓਹੁ ਅਪਰੰਪਰੁ ਕਰਣੈ ਜੋਗੁ ॥੧੧॥
دسمی نامُ دانُ اِسنانُ =
ਦਸਮੀ ਨਾਮੁ ਦਾਨੁ ਇਸਨਾਨੁ ॥
انِدنُ مجنُ سچا گنٖ گِیانُ =
ਅਨਦਿਨੁ ਮਜਨੁ ਸਚਾ ਗੁਣ ਗਿਆਨੁ ॥
سچ میَلُ ن لاگیَے بھرمُ بھئوٗ بھاگیَے =
ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥
بِلمُ ن توٗٹِس کاچیَے تاگیَے =
ਬਿਲਮੁ ਨ ਤੂਟਸਿ ਕਾਚੈ ਤਾਗੈ ॥
جِئوٗ تاگا جگُ ایوَۓ جانٖہُ =
ਜਿਉ ਤਾਗਾ ਜਗੁ ਏਵੈ ਜਾਣਹੁ ॥
استِھرُ چیِتُ سارِچ رنّگُ مانٖہُ = ۲۱=
ਅਸਥਿਰੁ ਚੀਤੁ ਸਾਚਿ ਰੰਗੁ ਮਾਣਹੁ ॥੧੨॥
ایکادسی اِکُ رِدۓ وساوۓ =
ਏਕਾਦਸੀ ਇਕੁ ਰਿਦੈ ਵਸਾਵੈ ॥
ہِنّسا ممتا موٗہُ چکاوۓ =
ਹਿੰਸਾ ਮਮਤਾ ਮੋਹੁ ਚੁਕਾਵੈ ॥
پھلُ پاوۓ برتُ آتم چینیَے =
ਫਲੁ ਪਾਵੈ ਬ੍ਰਤੁ ਆਤਮ ਚੀਨੈ ॥
پاکھنّڈِ رارِچ تتُ نہی بینیَے =
ਪਾਖੰਡਿ ਰਾਚਿ ਤਤੁ ਨਹੀ ਬੀਨੈ ॥
نِرملُ نِراہارُ نِہکیولُ =
ਨਿਰਮਲੁ ਨਿਰਾਹਾਰੁ ਨਿਹਕੇਵਲੁ ॥
سوٗچیَے ساچے نا لاگیَے ملُ = ۳۱=
ਸੂਚੈ ਸਾਚੇ ਨਾ ਲਾਗੈ ਮਲੁ ॥੧੩॥

جہ ویکھئو تہ ایکو ایکا ॥
ਜਹ ਦੇਖਉ ਤਹ ਏਕੋ ਏਕਾ ॥
ہور جیئ اُپائے ویکو ویکا ॥
ਹੋਰਿ ਜੀਅ ਉਪਾਏ ਵੇਕੋ ਵੇਕਾ ॥
پھلوہار کیئے پھلُ جائے ॥
ਫਲੋਹਾਰ ਕੀਏ ਫਲੁ ਜਾਇ ॥
رس کس کھائے سادُ گوائے ॥
ਰਸ ਕਸ ਖਾਏ ਸਾਦੁ ਗਵਾਇ ॥
کوُڑے لالچ لپٹیَے لپٹائے ॥
ਕੂੜੈ ਲਾਲਚਿ ਲਪਟੈ ਲਪਟਾਇ ॥
چھوُٹیَے گرمکھ ساچُ کمائے ॥ ۱۴॥
ਛੂਟੈ ਗੁਰਮੁਖਿ ਸਾਚੁ ਕਮਾਇ ॥੧੪॥
دُیادس مدرا منُ اَئدھوُتا ॥
ਦੁਆਦਸਿ ਮੁਦ੍ਰਾ ਮਨੁ ਅਉਧੂਤਾ ॥
اہنس جاگہ کبہ ن سوُتا ॥
ਅਹਿਨਿਸਿ ਜਾਗਹਿ ਕਬਹਿ ਨ ਸੂਤਾ ॥
جاگتُ جاگ رہیَے لو لائے ॥
ਜਾਗਤੁ ਜਾਗਿ ਰਹੈ ਲਿਵ ਲਾਇ ॥
گر پرچیَے تسُ کالُ ن کھائے ॥
ਗੁਰ ਪਰਚੈ ਤਿਸੁ ਕਾਲੁ ਨ ਖਾਇ ॥
اتیت بھئے مارے بیَرائی ॥
ਅਤੀਤ ਭਏ ਮਾਰੇ ਬੈਰਾਈ ॥
پرنوت نانک تہ لو لائی ॥ ۱۵॥
ਪ੍ਰਣਵਤਿ ਨਾਨਕ ਤਹ ਲਿਵ ਲਾਈ ॥੧੫॥
دُیادسی دئیا دانُ کر جانیَے ॥
ਦੁਆਦਸੀ ਦਇਆ ਦਾਨੁ ਕਰਿ ਜਾਣੈ ॥
باہر جاتو بھیتر آنیَے ॥
ਬਾਹਰਿ ਜਾਤੋ ਭੀਤਰਿ ਆਣੈ ॥
برتی برت رہیَے نہکام ॥
ਬਰਤੀ ਬਰਤ ਰਹੈ ਨਿਹਕਾਮ ॥

اجپا جاپُ جپیَے مُکھ نام ॥
ਅਜਪਾ ਜਾਪੁ ਜਪੈ ਮੁਖਿ ਨਾਮ ॥
تِین بھون مہ ایکو جانَیے ॥
ਤੀਨਿ ਭਵਣ ਮਹਿ ਏਕੋ ਜਾਣੈ ॥
سبھ سُچ سنّجم ساچُ پچھانَیے ॥۱۶॥
ਸਭਿ ਸੁਚਿ ਸੰਜਮ ਸਾਚੁ ਪਛਾਣੈ ॥੧੬॥
تیرِس ترور سمُد کنارَے ॥
ਤੇਰਸਿ ਤਰਵਰ ਸਮੁਦ ਕਨਾਰੈ ॥
انّمرتُ مُوُلُ سِکھرِ لِو تارَے ॥
ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥
ڈر ڈرِ مرَے ن بُوُڈَے کوئِے ॥
ਡਰ ਡਰਿ ਮਰੈ ਨ ਬੂਡੈ ਕੋਇ ॥
نِڈرُ بُوُڈِ مرَے پت کھوئِے ॥
ਨਿਡਰੁ ਬੂਡਿ ਮਰੈ ਪਤਿ ਖੋਇ ॥
ڈر مہ گھرُ گھر مہ ڈرُ جانَیے ॥
ਡਰ ਮਹਿ ਘਰੁ ਘਰ ਮਹਿ ਡਰੁ ਜਾਣੈ ॥
تکھت نِواسُ سچُ من بھانَیے ॥۱۷॥
ਤਖਤਿ ਨਿਵਾਸੁ ਸਚੁ ਮਨਿ ਭਾਣੈ ॥੧੭॥
چئُدِس چئُتھے تھاوہ لہ پاوَے ॥
ਚਉਦਸਿ ਚਉਥੇ ਥਾਵਹਿ ਲਹਿ ਪਾਵੈ ॥
راجس تامس ست کال سماوَے ॥
ਰਾਜਸ ਤਾਮਸ ਸਤ ਕਾਲ ਸਮਾਵੈ ॥
سسیئر کیَے گھرِ سُوُرُ سماوَے ॥
ਸਸੀਅਰ ਕੈ ਘਰਿ ਸੂਰੁ ਸਮਾਵੈ ॥
جوگ جُگت کی کیِمت پاوَے ॥
ਜੋਗ ਜੁਗਤਿ ਕੀ ਕੀਮਤਿ ਪਾਵੈ ॥
چئُدِس بھون پاتال سمائے ॥
ਚਉਦਸਿ ਭਵਨ ਪਾਤਾਲ ਸਮਾਏ ॥
کھنڈ برہمنڈ رہِیا لِو لائے ॥۱۸॥
ਖੰਡ ਬ੍ਰਹਮੰਡ ਰਹਿਆ ਲਿਵ ਲਾਏ ॥੧੮॥

اماوسیا چنّدُ گُپتُ گَیَنارِ ॥
ਅਮਾਵਸਿਆ ਚੰਦੁ ਗੁਪਤੁ ਗੈਣਾਰਿ ॥
بُوجھہُ گِیانی سبدُ بیِچارِ ॥
ਬੂਝਹੁ ਗਿਆਨੀ ਸਬਦੁ ਬੀਚਾਰਿ ॥
سسیِئرُ گگنِ جوت تِہُ لوئی ॥
ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥
کرِ کرِ ویکھےَ کرتا سوئی ॥
ਕਰਿ ਕਰਿ ਵੇਖੈ ਕਰਤਾ ਸੋਈ ॥
گُر تے دیِسےَ سو تِس ہی ماہِ ॥
ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥
منمُکھِ بھوُلے آوہِ جاہِ ॥۱۹॥
ਮਨਮੁਖਿ ਭੂਲੇ ਆਵਹਿ ਜਾਹਿ ॥੧੯॥
گھرُ درُ تھاپِ تھِرُ تھانِ سُہاوےَ ॥
ਘਰੁ ਦਰੁ ਥਾਪਿ ਥਿਰੁ ਥਾਨਿ ਸੁਹਾਵੈ ॥
آپُ پچھانےَ جا ستِگُرُ پاوےَ ॥
ਆਪੁ ਪਛਾਣੈ ਜਾ ਸਤਿਗੁਰੁ ਪਾਵੈ ॥
جہ آسا تہ بِنسِ بِناسا ॥
ਜਹ ਆਸਾ ਤਹ ਬਿਨਸਿ ਬਿਨਾਸਾ ॥
پھوُٹےَ کھپرُ دُبِدھا منسا ॥
ਫੂਟੈ ਖਪਰੁ ਦੁਬਿਧਾ ਮਨਸਾ ॥
ممتا جال تے رہےَ اُداسا ॥
ਮਮਤਾ ਜਾਲ ਤੇ ਰਹੈ ਉਦਾਸਾ ॥
پرنوت نانک ہم تا کے داسا ॥۲۰॥۱॥
ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੨੦॥੧॥

(Page 841) پنّنا ۱۴۸

بِلاولُ مہلا ۳ وار ست گھرُ ۱۰
ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

آدِت وارِ آدِ پُرکھُ ہیَے سوئی =
ਆਦਿਤ ਵਾਰਿ ਆਦਿ ਪੁਰਖੁ ਹੈ ਸੋਈ ॥
آپے ورتیَے اورُ ن کوئی =
ਆਪੇ ਵਰਤੈ ਅਵਰੁ ਨ ਕੋਈ ॥
اوت پوت جگُ رہیا پروئی =
ਓਤਿ ਪੋਤਿ ਜਗੁ ਰਹਿਆ ਪਰੋਈ ॥
آپے کرتا کرئے سُ ہوئی =
ਆਪੇ ਕਰਤਾ ਕਰੈ ਸੁ ਹੋਈ ॥
نامِ رتے سدا سکھُ ہوئی =
ਨਾਮਿ ਰਤੇ ਸਦਾ ਸੁਖੁ ਹੋਈ ॥
گُرمُکھِ وِرلا بُوجھیَے کوئی = ۱=
ਗੁਰਮੁਖਿ ਵਿਰਲਾ ਬੂਝੈ ਕੋਈ ॥੧॥
ہِردئے جپنی جپئو گُݨتاسا =
ਹਿਰਦੈ ਜਪਨੀ ਜਪਉ ਗੁਣਤਾਸਾ ॥
ہرِ اگم اگوچرُ اپرنّپر سُیامی جن پگِ لگِ دھیاوئو ہوئے داسنِ داسا = ۱= رہائو =
ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ ॥੧॥ ਰਹਾਉ ॥
سوموارِ سچِ رہیا سمائے =
ਸੋਮਵਾਰਿ ਸਚਿ ਰਹਿਆ ਸਮਾਇ ॥
تِس کی کیمتِ کہی ن جائے =
ਤਿਸ ਕੀ ਕੀਮਤਿ ਕਹੀ ਨ ਜਾਇ ॥
آکھِ آکھِ رہے سبھِ لِو لائے =
ਆਖਿ ਆਖਿ ਰਹੇ ਸਭਿ ਲਿਵ ਲਾਇ ॥
جِسُ دیوئے تِسُ پلیَے پائے =
ਜਿਸੁ ਦੇਵੈ ਤਿਸੁ ਪਲੈ ਪਾਇ ॥
اگم اگوچرُ لِکھیا ن جائے =
ਅਗਮ ਅਗੋਚਰੁ ਲਖਿਆ ਨ ਜਾਇ ॥
گُر کیَے سبدِ ہرِ رہیا سمائے = ۲=
ਗੁਰ ਕੈ ਸਬਦਿ ਹਰਿ ਰਹਿਆ ਸਮਾਇ ॥੨॥
منّگلِ مائِیا موہُ اُپائِیا =
ਮੰਗਲਿ ਮਾਇਆ ਮੋਹੁ ਉਪਾਇਆ ॥

آپے سِر سِر دھنّدھیَے لائِیا ॥
ਆਪੇ ਸਿਰਿ ਸਿਰਿ ਧੰਧੈ ਲਾਇਆ ॥
آپ بُجھائے سوئی بُوجھیَے ॥
ਆਪਿ ਬੁਝਾਏ ਸੋਈ ਬੂਝੈ ॥
گُر کیَے سبد درُ گھرُ سُوجھیَے ॥
ਗੁਰ ਕੈ ਸਬਦਿ ਦਰੁ ਘਰੁ ਸੂਝੈ ॥
پریم بھگت کرے لِو لائے ॥
ਪ੍ਰੇਮ ਭਗਤਿ ਕਰੇ ਲਿਵ ਲਾਇ ॥
ہئُمیَے ممتا سبد جلائے ॥ ٣॥
ਹਉਮੈ ਮਮਤਾ ਸਬਦਿ ਜਲਾਇ ॥੩॥
بُدھوار آپے بُدھ سارُ ॥
ਬੁਧਵਾਰਿ ਆਪੇ ਬੁਧਿ ਸਾਰੁ ॥
گُرمُکھ کرنْی سبدُ ویِچارُ ॥
ਗੁਰਮੁਖਿ ਕਰਣੀ ਸਬਦੁ ਵੀਚਾਰੁ ॥
نام رتے منُ نِرملُ ہوئے ॥
ਨਾਮਿ ਰਤੇ ਮਨੁ ਨਿਰਮਲੁ ਹੋਇ ॥
ہر گُنْ گاوےَ ہئُمیَے ملُ کھوئے ॥
ਹਰਿ ਗੁਣ ਗਾਵੈ ਹਉਮੈ ਮਲੁ ਖੋਇ ॥
در سچیَے سد سوبھا پائے ॥
ਦਰਿ ਸਚੈ ਸਦ ਸੋਭਾ ਪਾਏ ॥
نام رتے گُر سبد سُہائے ॥ ٤॥
ਨਾਮਿ ਰਤੇ ਗੁਰ ਸਬਦਿ ਸੁਹਾਏ ॥੪॥
لاہا نامُ پائے گُر دُیار ॥
ਲਾਹਾ ਨਾਮੁ ਪਾਏ ਗੁਰ ਦੁਆਰਿ ॥
آپے دیوےَ دیونْہارُ ॥
ਆਪੇ ਦੇਵੈ ਦੇਵਣਹਾਰੁ ॥
جو دیوےَ تِس کئُو بل جائِیئیَے ॥
ਜੋ ਦੇਵੈ ਤਿਸ ਕਉ ਬਲਿ ਜਾਈਐ ॥
گُر پرسادی آپُ گوائِیئیَے ॥
ਗੁਰ ਪਰਸਾਦੀ ਆਪੁ ਗਵਾਈਐ ॥

نانک نامُ رکھہُ اُر دھارِ ॥
ਨਾਨਕ ਨਾਮੁ ਰਖਹੁ ਉਰ ਧਾਰਿ ॥
دیونہارے کئو جیَکارُ ॥۵॥
ਦੇਵਣਹਾਰੇ ਕਉ ਜੈਕਾਰੁ ॥੫॥
وِیروارِ وِیر بھرمِ بھُلائے ॥
ਵੀਰਵਾਰਿ ਵੀਰ ਭਰਮਿ ਭੁਲਾਏ ॥
پریت بھُوت سبھِ دوُجیَے لائے ॥
ਪ੍ਰੇਤ ਭੂਤ ਸਭਿ ਦੂਜੈ ਲਾਏ ॥
آپِ اُپائے کرِ ویکھیَے ویکا ॥
ਆਪਿ ਉਪਾਏ ਕਰਿ ਵੇਖੈ ਵੇਕਾ ॥
سبھنا کرتے تیری ٹیکا ॥
ਸਭਨਾ ਕਰਤੇ ਤੇਰੀ ਟੇਕਾ ॥
جیِء جنّت تیری سرنائی ॥
ਜੀਅ ਜੰਤ ਤੇਰੀ ਸਰਣਾਈ ॥
سو مِلیَے جِسُ لیَہِ مِلائی ॥۶॥
ਸੋ ਮਿਲੈ ਜਿਸੁ ਲੈਹਿ ਮਿਲਾਈ ॥੬॥
سُکروارِ پربھُ رہیا سمائی ॥
ਸੁਕ□ਵਾਰਿ ਪ੍ਰਭੁ ਰਹਿਆ ਸਮਾਈ ॥
آپِ اُپائے سبھ کیِمتِ پائی ॥
ਆਪਿ ਉਪਾਇ ਸਭ ਕੀਮਤਿ ਪਾਈ ॥
گُرمُکھِ ہوۄئے سُ کرئے بیِچارُ ॥
ਗੁਰਮੁਖਿ ਹੋਵੈ ਸੁ ਕਰੈ ਬੀਚਾਰੁ ॥
سچُ سنّجمُ کرنی ہیَے کار ॥
ਸਚੁ ਸੰਜਮੁ ਕਰਣੀ ਹੈ ਕਾਰ ॥
ورتُ نیمُ نِتاپرتِ پوُجا ॥
ਵਰਤੁ ਨੇਮੁ ਨਿਤਾਪ੍ਰਤਿ ਪੂਜਾ ॥
بِنُ بوُجھے سبھُ بھائو ہیَے دوُجا ॥۷॥
ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥੭॥
چھنِچھروارِ سئُن ساست بیِچارُ ॥
ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥

ہئُمَیے میرا بھرمَیے سنّسارُ ॥
ਹਉਮੈ ਮੇਰਾ ਭਰਮੈ ਸੰਸਾਰੁ ॥
منمکھُ انّدھا دوُجیَے بھائے ॥
ਮਨਮੁਖੁ ਅੰਧਾ ਦੂਜੈ ਭਾਇ ॥
جم درِ بادھا چوٹا کھائے ॥
ਜਮ ਦਰਿ ਬਾਧਾ ਚੋਟਾ ਖਾਇ ॥
گُر پرسادی سدا سُکھُ پائے ॥
ਗੁਰ ਪਰਸਾਦੀ ਸਦਾ ਸੁਖੁ ਪਾਏ ॥
سچُ کرݨی ساچِ لِو لائے ॥۸॥
ਸਚੁ ਕਰਣੀ ਸਾਚਿ ਲਿਵ ਲਾਏ ॥੮॥
سِتگُرُ سیوہِ سے وڈبھاگی ॥
ਸਤਿਗੁਰੁ ਸੇਵਹਿ ਸੇ ਵਡਭਾਗੀ ॥
ہئُمَیے مارِ سچِ لِو لاگی ॥
ਹਉਮੈ ਮਾਰਿ ਸਚਿ ਲਿਵ ਲਾਗੀ ॥
تیرَے رنگِ راتے سہجِ سُبھائے ॥
ਤੇਰੈ ਰੰਗਿ ਰਾਤੇ ਸਹਜਿ ਸੁਭਾਇ ॥

پنّنا ۲۴۸ (Page 842)

توُ سُکھداتا لیَہِ مِلائے ॥
ਤੂ ਸੁਖਦਾਤਾ ਲੈਹਿ ਮਿਲਾਇ ॥
ایکس تے دوُجا ناہی کوئے ॥
ਏਕਸ ਤੇ ਦੂਜਾ ਨਾਹੀ ਕੋਇ ॥
گُرمُکھِ بوُجھیَے سوجھی ہوئے ॥۹॥
ਗੁਰਮੁਖਿ ਬੂਝੈ ਸੋਝੀ ਹੋਇ ॥੯॥
پنّدرہ تِھتی تیَے ست وار ॥
ਪੰਦ੍ਰਹ ਥਿਤੀ ਤੈ ਸਤ ਵਾਰ ॥
ماہا رُتی آوہِ وار وار ॥
ਮਾਹਾ ਰੁਤੀ ਆਵਹਿ ਵਾਰ ਵਾਰ ॥
دِنسُ ریَنِ تِوَیے سنّسارُ ॥
ਦਿਨਸੁ ਰੈਣਿ ਤਿਵੈ ਸੰਸਾਰੁ ॥

آوا گئُن ُکِیا کر تارِ ॥
ਆਵਾ ਗਉਣੁ ਕੀਆ ਕਰਤਾਰਿ ॥
ِنہچل ُ ساچ ُ رہِیا کل دھارِ ॥
ਨਿਹਚਲੁ ਸਾਚੁ ਰਹਿਆ ਕਲ ਧਾਰਿ ॥
نانک گُرمُکھِ بُوُجھیَے کوُ سبد ُ وِیچارِ ॥۱۰॥۱॥
ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥੧੦॥੧॥
ِبلاول ُ مہلا ۳ ॥
ਬਿਲਾਵਲੁ ਮਹਲਾ ੩ ॥
آدِ پُرکھ ُ آپے ِسرسٹِ ساجے ॥
ਆਦਿ ਪੁਰਖੁ ਆਪੇ ਸ੍ਰਿਸਟਿ ਸਾਜੇ ॥
جیِئ جنّت مائِیا موُہِ پاجے ॥
ਜੀਅ ਜੰਤ ਮਾਇਆ ਮੋਹਿ ਪਾਜੇ ॥
دوُجیَے بھائے پرپنّچ لاگے ॥
ਦੂਜੈ ਭਾਇ ਪਰਪੰਚਿ ਲਾਗੇ ॥
آوہِ جاوہِ مرہِ ابھاگے ॥
ਆਵਹਿ ਜਾਵਹਿ ਮਰਹਿ ਅਭਾਗੇ ॥
سِتگُرِ بھیٹِئیَے سوُجھی پائے ॥
ਸਤਿਗੁਰਿ ਭੇਟਿਐ ਸੋਝੀ ਪਾਇ ॥
پرپنّچ ُ چوُکیَے سچ سمائے ॥۱॥
ਪਰਪੰਚੁ ਚੂਕੈ ਸਚਿ ਸਮਾਇ ॥੧॥
جا کیَے مستکِ ِلکھِیا لیکھ ُ ॥
ਜਾ ਕੈ ਮਸਤਕਿ ਲਿਖਿਆ ਲੇਖੁ ॥
تا کیَے مِن وِسیا پربھ ُ ایک ُ ॥۱॥ رہائوُ ॥
ਤਾ ਕੈ ਮਨਿ ਵਸਿਆ ਪ੍ਰਭੁ ਏਕੁ ॥੧॥ ਰਹਾਉ ॥
ِسرسٹِ اُپائے آپے سبھ ُ ویکھیَے ॥
ਸ੍ਰਿਸਟਿ ਉਪਾਇ ਆਪੇ ਸਭੁ ਵੇਖੈ ॥
کوُئے ن میٹیَے تیرَے لیکھیَے ॥
ਕੋਇ ਨ ਮੇਟੈ ਤੇਰੈ ਲੇਖੈ ॥
ِسدھ سادِھک جے کوُ کہیَے کہائے ॥
ਸਿਧ ਸਾਧਿਕ ਜੇ ਕੋ ਕਹੈ ਕਹਾਏ ॥

بھرمے بھُولا آوۓ جائے =
ਭਰਮੇ ਭੂਲਾ ਆਵੈ ਜਾਏ ॥
ستگُرُ سیوۓ سو جنُ بُوجھیۓ =
ਸਤਿਗੁਰੁ ਸੇਵੈ ਸੋ ਜਨੁ ਬੂਝੈ ॥
ہئُمیۓ مارے تا درُ سوُجھیۓ =۲=
ਹਉਮੈ ਮਾਰੇ ਤਾ ਦਰੁ ਸੂਝੈ ॥੨॥
ایکسُ تے سبھُ دوُجا ہوُیا =
ਏਕਸੁ ਤੇ ਸਭੁ ਦੂਜਾ ਹੂਆ ॥
ایکو ورتیۓ اورُ ن بییا =
ਏਕੋ ਵਰਤੈ ਅਵਰੁ ਨ ਬੀਆ ॥
دوُجے تے جے ایکو جانیۓ =
ਦੂਜੇ ਤੇ ਜੇ ਏਕੋ ਜਾਣੈ ॥
گر کییۓ سبد ہر در نیسانیۓ =
ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥
ستگرُ بھیٹے تا ایکو پائے =
ਸਤਿਗੁਰੁ ਭੇਟੇ ਤਾ ਏਕੋ ਪਾਏ ॥
وچہُ دوُجا ٹھاک رہائے =۳=
ਵਿਚਹੁ ਦੂਜਾ ਠਾਕਿ ਰਹਾਏ ॥੩॥
جس دا ساہبُ ڈاڈھا ہوئے =
ਜਿਸ ਦਾ ਸਾਹਿਬੁ ਡਾਢਾ ਹੋਇ ॥
تس نو مار ن ساکیۓ کوئے =
ਤਿਸ ਨੋ ਮਾਰਿ ਨ ਸਾਕੈ ਕੋਇ ॥
ساہب کی سیوکُ رہیۓ سرنائی =
ਸਾਹਿਬ ਕੀ ਸੇਵਕੁ ਰਹੈ ਸਰਣਾਈ ॥
آپے بکھسے دے وڈیائی =
ਆਪੇ ਬਖਸੇ ਦੇ ਵਡਿਆਈ ॥
تس تے اوُپر ناہی کوئے =
ਤਿਸ ਤੇ ਊਪਰਿ ਨਾਹੀ ਕੋਇ ॥
کئُنُ ڈرۓ ڈرُ کس کا ہوئے =۴=
ਕਉਣੁ ਡਰੈ ਡਰੁ ਕਿਸ ਕਾ ਹੋਇ ॥੪॥

گُرمتی ساںت وسیَے سریر ॥
ਗੁਰਮਤੀ ਸਾਂਤਿ ਵਸੈ ਸਰੀਰ ॥
سبدُ چیِن پھر لگیَے ن پیِر ॥
ਸਬਦੁ ਚੀਨਿ੍ ਫਿਰਿ ਲਗੈ ਨ ਪੀਰ ॥
آوےَ ن جائے نا دُکھُ پائے ॥
ਆਵੈ ਨ ਜਾਇ ਨਾ ਦੁਖੁ ਪਾਏ ॥
نامے راتے سہج سمائے ॥
ਨਾਮੇ ਰਾਤੇ ਸਹਜਿ ਸਮਾਏ ॥
نانک گُرمُکھ ویکھیَے ہدُوُر ॥
ਨਾਨਕ ਗੁਰਮੁਖਿ ਵੇਖੈ ਹਦੂਰਿ ॥
میرا پربھُ سد رہِیا بھرپوُر ॥۵॥
ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥੫॥
اِک سیوک اِک بھرم بھُلائے ॥
ਇਕਿ ਸੇਵਕ ਇਕਿ ਭਰਮਿ ਭੁਲਾਏ ॥
آپے کرے ہر آپ کرائے ॥
ਆਪੇ ਕਰੇ ਹਰਿ ਆਪਿ ਕਰਾਏ ॥
ایکو ورتیَے اورُ ن کوئے ॥
ਏਕੋ ਵਰਤੈ ਅਵਰੁ ਨ ਕੋਇ ॥
من روسُ کیِجیَے جے دوُجا ہوئے ॥
ਮਨਿ ਰੋਸੁ ਕੀਜੈ ਜੇ ਦੂਜਾ ਹੋਇ ॥
ستگُرُ سیوے کرنی ساری ॥
ਸਤਿਗੁਰੁ ਸੇਵੇ ਕਰਣੀ ਸਾਰੀ ॥
در ساچیَے ساچے ویِچاری ॥۶॥
ਦਰਿ ਸਾਚੈ ਸਾਚੇ ਵੀਚਾਰੀ ॥੬॥
تھتی وار سبھ سبد سُہائے ॥
ਥਿਤੀ ਵਾਰ ਸਭਿ ਸਬਦਿ ਸੁਹਾਏ ॥
ستگُرُ سیوے تا پھلُ پائے ॥
ਸਤਿਗੁਰੁ ਸੇਵੇ ਤਾ ਫਲੁ ਪਾਏ ॥
تھتی وار سبھ آوہ جاہ ॥
ਥਿਤੀ ਵਾਰ ਸਭਿ ਆਵਹਿ ਜਾਹਿ ॥

گُر سبدُ نِہچلُ سدا سچ سماہِ ॥
ਗੁਰ ਸਬਦੁ ਨਿਹਚਲੁ ਸਦਾ ਸਚਿ ਸਮਾਹਿ ॥
تِھتی وار تا جا سچ راتے ॥
ਥਿਤੀ ਵਾਰ ਤਾ ਜਾ ਸਚਿ ਰਾਤੇ ॥
بِنُ ناوۓ سبھ بھرمہِ کاچے ॥۷॥
ਬਿਨੁ ਨਾਵੈ ਸਭਿ ਭਰਮਹਿ ਕਾਚੇ ॥੭॥
منمکھ مرہِ مرِ بِگتی جاہِ ॥
ਮਨਮੁਖ ਮਰਹਿ ਮਰਿ ਬਿਗਤੀ ਜਾਹਿ ॥
ایکُ ن چیتہِ دوُجیَے لوٗبھاہِ ॥
ਏਕੁ ਨ ਚੇਤਹਿ ਦੂਜੈ ਲੋਭਾਹਿ ॥
اچیت پِنّڈی اِگیان انّدھارُ ॥
ਅਚੇਤ ਪਿੰਡੀ ਅਗਿਆਨ ਅੰਧਾਰੁ ॥
بِنُ سبدۓ کِئو پائے پارُ ॥
ਬਿਨੁ ਸਬਦੈ ਕਿਉ ਪਾਏ ਪਾਰੁ ॥
آپِ اُپائے اُپاونہارُ ॥
ਆਪਿ ਉਪਾਏ ਉਪਾਵਣਹਾਰੁ ॥
آپے کیِتوٗنُ گُر ویِچارُ ॥۸॥
ਆਪੇ ਕੀਤੋਨੁ ਗੁਰ ਵੀਚਾਰੁ ॥੮॥
بہُتے بھیکھ کرہِ بھیکھدھاری ॥
ਬਹੁਤੇ ਭੇਖ ਕਰਹਿ ਭੇਖਧਾਰੀ ॥
بھوِ بھوِ بھرمہِ کاچی ساری ॥
ਭਵਿ ਭਵਿ ਭਰਮਹਿ ਕਾਚੀ ਸਾਰੀ ॥
ایَتھیَے سُکھُ ن آگیَے ہوئے ॥
ਐਥੈ ਸੁਖੁ ਨ ਆਗੈ ਹੋਇ ॥



منمکھ مُئے اپنا جنمُ کھوئے ॥
ਮਨਮੁਖ ਮੁਏ ਅਪਣਾ ਜਨਮੁ ਖੋਇ ॥
ستِگُرُ سیوے بھرمُ چُکائے ॥
ਸਤਿਗੁਰੁ ਸੇਵੇ ਭਰਮੁ ਚੁਕਾਏ ॥

گھر ہی اندر سچُ مہلُ پائے ॥۹॥
ਘਰ ਹੀ ਅੰਦਰਿ ਸਚੁ ਮਹਲੁ ਪਾਏ ॥੯॥
آپے پوُرا کرے سُ ہوئے ॥
ਆਪੇ ਪੂਰਾ ਕਰੇ ਸੁ ਹੋਇ ॥
ایہِ تھِتی وار دوُجا دوئے ॥
ਏਹਿ ਥਿਤੀ ਵਾਰ ਦੂਜਾ ਦੋਇ ॥
ستِگُر باجھہُ اندھُ گُبارُ ॥
ਸਤਿਗੁਰ ਬਾਝਹੁ ਅੰਧੁ ਗੁਬਾਰੁ ॥
تھِتی وار سیوہِ مگدھ گوار ॥
ਥਿਤੀ ਵਾਰ ਸੇਵਹਿ ਮੁਗਧ ਗਵਾਰ ॥
نانک گُرمُکھِ بوُجھیَے سوجھی پائے ॥
ਨਾਨਕ ਗੁਰਮੁਖਿ ਬੂਝੈ ਸੋਝੀ ਪਾਇ ॥
اِکتُ نامِ سدا رہِیا سمائے ॥۱۰॥۲॥
ਇਕਤੁ ਨਾਮਿ ਸਦਾ ਰਹਿਆ ਸਮਾਇ ॥੧੦॥੨॥
بِلاولُ مہلا ۱ چھنّت دکھنھی
ਬਿਲਾਵਲੁ ਮਹਲਾ ੧ ਛੰਤ ਦਖਣੀ
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مُنّدھ نویلڑِیا گوئِلِ آئی رام ॥
ਮੁੰਧ ਨਵੇਲੜੀਆ ਗੋਇਲਿ ਆਈ ਰਾਮ ॥
مٹُکی ڈارِ دھری ہرِ لِو لائی رام ॥
ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ ॥
لِو لائے ہرِ سِئو رہی گوئِلِ سہجِ سبدِ سیِگارِیا ॥
ਲਿਵ ਲਾਇ ਹਰਿ ਸਿਉ ਰਹੀ ਗੋਇਲਿ ਸਹਜਿ ਸਬਦਿ ਸੀਗਾਰੀਆ ॥
کر جوڑِ گُر پہِ کرِ بِنتّی مِلہُ ساچِ پِیارِیا ॥
ਕਰ ਜੋੜਿ ਗੁਰ ਪਹਿ ਕਰਿ ਬਿਨ ਤੀ ਮਿਲਹੁ ਸਾਚਿ ਪਿਆਰੀਆ ॥
دھن بھائے بھگتی دیکھِ پریِتم کام کروٗدھُ نِوارِیا ॥
ਧਨ ਭਾਇ ਭਗਤੀ ਦੇਖਿ ਪ੍ਰੀਤਮ ਕਾਮ ਕ੍ਰੋਧੁ ਨਿਵਾਰਿਆ ॥
نانک مُنّدھ نویل سُنّدرِ دیکھِ پِرُ سادھارِیا ॥۱॥
ਨਾਨਕ ਮੁੰਧ ਨਵੇਲ ਸੁੰਦਰਿ ਦੇਖਿ ਪਿਰੁ ਸਾਧਾਰਿਆ ॥੧॥

سچ نویلڑیئے جوٗبن بالی رام ॥
ਸਚਿ ਨਵੇਲੜੀਏ ਜੋਬਨਿ ਬਾਲੀ ਰਾਮ ॥
آئو ن جائو کہی اپنے سہ نالی رام ॥
ਆਉ ਨ ਜਾਉ ਕਹੀ ਅਪਨੇ ਸਹ ਨਾਲੀ ਰਾਮ ॥
ناہ اپنے سنگ داسی میَے بھگت ہر کی بھاوئے ॥
ਨਾਹ ਅਪਨੇ ਸੰਗਿ ਦਾਸੀ ਮੈ ਭਗਤਿ ਹਰਿ ਕੀ ਭਾਵਏ ॥
اگادھ بوٗدھ اکتھُ کتھیئیے سہج پربھ گُن گاوئے ॥
ਅਗਾਧਿ ਬੋਧਿ ਅਕਥੁ ਕਥੀਐ ਸਹਜਿ ਪ੍ਰਭ ਗੁਣ ਗਾਵਏ ॥
رام نام رسال رسیِیا روئے ساچ پیاریِیا ॥
ਰਾਮ ਨਾਮ ਰਸਾਲ ਰਸੀਆ ਰਵੈ ਸਾਚਿ ਪਿਆਰੀਆ ॥
گُر سبدُ دیِیا دانُ کیِیا نانکا ویِچاریِیا ॥۲॥
ਗੁਰਿ ਸਬਦੁ ਦੀਆ ਦਾਨੁ ਕੀਆ ਨਾਨਕਾ ਵੀਚਾਰੀਆ ॥੨॥
سریدھر موٗہئڑی پر سنگ سوٗتی رام ॥
ਸ੍ਰੀਧਰ ਮੋਹਿਅੜੀ ਪਿਰ ਸੰਗਿ ਸੂਤੀ ਰਾਮ ॥
گُر کیَے بھائے چلو ساچ سنگوٗتی رام ॥
ਗੁਰ ਕੈ ਭਾਇ ਚਲੋ ਸਾਚਿ ਸੰਗੂਤੀ ਰਾਮ ॥
دھن ساچ سنگوٗتی ہر سنگ سوٗتی سنگ سکھی سہیلیِیا ॥
ਧਨ ਸਾਚਿ ਸੰਗੂਤੀ ਹਰਿ ਸੰਗਿ ਸੂਤੀ ਸੰਗਿ ਸਖੀ ਸਹੇਲੀਆ ॥
اِک بھائے اِک من نامُ وسیا ستگروٗ ہم میلیِیا ॥
ਇਕ ਭਾਇ ਇਕ ਮਨਿ ਨਾਮੁ ਵਸਿਆ ਸਤਿਗੁਰੂ ਹਮ ਮੇਲੀਆ ॥
دِنُ ریَن گھڑی ن چسا وِسرئے ساس ساس نرنّجنو ॥
ਦਿਨੁ ਰੈਣਿ ਘੜੀ ਨ ਚਸਾ ਵਿਸਰੈ ਸਾਸਿ ਸਾਸਿ ਨਿਰੰਜਨੋ ॥
سبد جوٗت جگائے دیِپکُ نانکا بھئو بھنّجنو ॥۳॥
ਸਬਦਿ ਜੋਤਿ ਜਗਾਇ ਦੀਪਕੁ ਨਾਨਕਾ ਭਉ ਭੰਜਨੋ ॥੩॥
جوٗت سبائڑیئے تربھون سارے رام ॥
ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥
گھٹ گھٹ رو رہیا الکھ اپارے رام ॥
ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥
الکھ اپار اپارُ ساچا آپُ مار ملائیئیَے ॥
ਅਲਖ ਅਪਾਰ ਅਪਾਰੁ ਸਾਚਾ ਆਪੁ ਮਾਰਿ ਮਿਲਾਈਐ ॥

ہئُمَیے ممتا لۄبھ ُ جالہ ُ سبد میَل ُ چکائیِئیَے ॥
ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ ॥
در جائے درسن ُ کری بھاݨیَے تار تارݨہاریا ॥
ਦਰਿ ਜਾਇ ਦਰਸਨੁ ਕਰੀ ਭਾਣੈ ਤਾਰਿ ਤਾਰਣਹਾਰਿਆ ॥
ہر نام ُ انّمرت ُ چاکھ ترپتی نانکا اُر دھاریا ॥۴॥۱॥
ਹਰਿ ਨਾਮੁ ਅੰਮ੍ਰਿਤੁ ਚਾਖਿ ਤ੍ਰਿਪਤੀ ਨਾਨਕਾ ਉਰ ਧਾਰਿਆ ॥੪॥੧॥
بلاول ُ مہلا ۱ ॥
ਬਿਲਾਵਲੁ ਮਹਲਾ ੧ ॥
میَے من چائو گھݨا ساچ وگاسی رام ॥
ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ ॥
مۄہی پریم پِرے پربھ ابناسی رام ॥
ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ ॥
اوگتۄ ہر ناتھ ُ ناتھہ تسیَے بھاوَے سۄ تھیِئیَے ॥
ਅਵਿਗਤੋ ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ ॥
کرپال ُ سدا دئیال ُ داتا جیِیا انّدر تۄُں جیِئیَے ॥
ਕਿਰਪਾਲੁ ਸਦਾ ਦਇਆਲੁ ਦਾਤਾ ਜੀਆ ਅੰਦਰਿ ਤੂੰ ਜੀਐ ॥

(Page 844) پنّنا ۸۴۴

میَے اور ُ گیان ُ ن دھیان ُ پۄُجا ہر نام ُ انتر وس رہے ॥
ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿ ਨਾਮੁ ਅੰਤਰਿ ਵਸਿ ਰਹੇ ॥
بھیکھ ُ بھونی ہٹھ ُ ن جانا نانکا سچ ُ گہ رہے ॥۱॥
ਭੇਖੁ ਭਵਨੀ ਹਠੁ ਨ ਜਾਨਾ ਨਾਨਕਾ ਸਚੁ ਗਹਿ ਰਹੇ ॥੧॥
بھنّنڑی ریَݨ بھلی دنس سُہائے رام ॥
ਭਿੰਨੜੀ ਰੈਣਿ ਭਲੀ ਦਿਨਸ ਸੁਹਾਏ ਰਾਮ ॥
نج گھر سۄُتڑیئے پرم ُ جگائے رام ॥
ਨਿਜ ਘਰਿ ਸੂਤੜੀਏ ਪਿਰਮੁ ਜਗਾਏ ਰਾਮ ॥
نو ہاݨ نو دھن سبد جاگی آپݨے پر بھاݨیا ॥
ਨਵ ਹਾਣਿ ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥
تج کۄُڑ ُ کپٹ ُ سُبھائو دۄُجا چاکری لۄکاݨیا ॥
ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ ॥

میَے نامُ ہرِ کا ہارُ کنّٹھے ساچ سبدُ نِیسانِیا ॥
ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ ॥
کر جوڑ نانکُ ساچُ ماگیَے ندرِ کرِ تُدھُ بھانِیا ॥۲॥
ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ ॥੨॥
جاگُ سلوٗنڑیئے بوٗلیَے گُربانی رام ॥
ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥
جِن سُنِ منّنِئڑی اکتھ کہانی رام ॥
ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥
اکتھ کہانی پدُ نِربانی کوٗ وِرلا گُرمُکھ بوٗجھئے ॥
ਅਕਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ ॥
اوہُ سبدِ سمائے آپُ گوائے تِربھوݨ سوٗجھی سوٗجھئے ॥
ਓਹੁ ਸਬਦਿ ਸਮਾਏ ਆਪੁ ਗਵਾਏ ਤ੍ਰਿਭਵਣ ਸੋਝੀ ਸੂਝਏ ॥
رہیَے اتیِتُ اپرنّپرِ راتا ساچُ منِ گُݨ سارِیا ॥
ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ॥
اوہُ پوٗرِ رہیا سرب ٹھائی نانکا اُرِ دھارِیا ॥۳॥
ਓਹੁ ਪੂਰਿ ਰਹਿਆ ਸਰਬ ਠਾਈ ਨਾਨਕਾ ਉਰਿ ਧਾਰਿਆ ॥੩॥
مہلِ بُلائِڑیئے بھگتِ سنیہی رام ॥
ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ॥
گُرمتِ منِ رہسی سیِجھسِ دیہی رام ॥
ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ॥
منُ مارِ ریِجھیَے سبدِ سیِجھیَے ترےٗ لوٗک ناتھُ پچھانئے ॥
ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ ॥
منُ ڈیِگ ڈوٗلِ ن جائے کت ہی آپݨا پِرُ جانئے ॥
ਮਨੁ ਡੀਗਿ ਡੋਲਿ ਨ ਜਾਇ ਕਤ ਹੀ ਆਪਣਾ ਪਿਰੁ ਜਾਣਏ ॥
میَے آدھارُ تیرا توٗ کھسمُ میرا میَے تاݨُ تکِیا تیرئو ॥
ਮੈ ਆਧਾਰੁ ਤੇਰਾ ਤੂ ਖਸਮੁ ਮੇਰਾ ਮੈ ਤਾਣੁ ਤਕੀਆ ਤੇਰਓ ॥
ساچِ سوٗچا سدا نانک گُر سبد جھگرُ نِبیرئو ॥۴॥۲॥
ਸਾਚਿ ਸੂਚਾ ਸਦਾ ਨਾਨਕ ਗੁਰ ਸਬਦਿ ਝਗਰੁ ਨਿਬੇਰਓ ॥੪॥੨॥
چھنّت بِلاولُ مہلا ۴ منّگل
ਛੰਤ ਬਿਲਾਵਲੁ ਮਹਲਾ ੪ ਮੰਗਲ

اِکّ اوٴنکار سِتگُر پرسادِ ॥
੧ੴ ਸਤਿਗੁਰ ਪ੍ਰਸਾਦਿ ॥
میرا ہرِ پربھُ سیجیَے آئِیا منُ سُکھِ سماݨا رام ॥
ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖਿ ਸਮਾਣਾ ਰਾਮ ॥
گُرِ تُٹھیَے ہرِ پربھُ پائِیا رنّگِ رلیِیا ماݨا رام ॥
ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥
وڈبھاگیِیا سوٴہاگݨی ہرِ مستکِ ماݨا رام ॥
ਵਡਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ ॥
ہرِ پربھُ ہرِ سوٴہاگُ ہیَے نانک منِ بھاݨا رام ॥۱॥
ਹਰਿ ਪ੍ਰਭੁ ਹਰਿ ਸੋਹਾਗੁ ਹੈ ਨਾਨਕ ਮਨਿ ਭਾਣਾ ਰਾਮ ॥੧॥
نِنّماݨِیا ہرِ ماݨُ ہیَے ہرِ پربھُ ہرِ آپیَے رام ॥
ਨਿੰਮਾਣਿਆ ਹਰਿ ਮਾਣੁ ਹੈ ਹਰਿ ਪ੍ਰਭੁ ਹਰਿ ਆਪੈ ਰਾਮ ॥
گُرمُکھِ آپُ گوائِیا نِت ہرِ ہرِ جاپیَے رام ॥
ਗੁਰਮੁਖਿ ਆਪੁ ਗਵਾਇਆ ਨਿਤ ਹਰਿ ਹਰਿ ਜਾਪੈ ਰਾਮ ॥
میرے ہرِ پربھ بھاوےَ سوٴ کریَے ہرِ رنّگِ ہرِ راپیَے رام ॥
ਮੇਰੇ ਹਰਿ ਪ੍ਰਭ ਭਾਵੈ ਸੋ ਕਰੈ ਹਰਿ ਰੰਗਿ ਹਰਿ ਰਾਪੈ ਰਾਮ ॥
جنُ نانکُ سہجِ مِلائِیا ہرِ رسِ ہرِ دھراپیَے رام ॥۲॥
ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ ॥੨॥
ماݨس جنمِ ہرِ پائیِئیَے ہرِ راوݨ ویرا رام ॥
ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥
گُرمُکھِ مِلُ سوٴہاگݨی رنّگُ ہوٴئِ گھݨیرا رام ॥
ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥
جِن ماݨس جنمِ ن پائِیا تِن بھاگُ منّدیرا رام ॥
ਜਿਨ ਮਾਣਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥
ہرِ ہرِ ہرِ ہرِ راکھُ پربھ نانکُ جنُ تیرا رام ॥۳॥
ਹਰਿ ਹਰਿ ਹਰਿ ਹਰਿ ਰਾਖੁ ਪ੍ਰਭ ਨਾਨਕੁ ਜਨੁ ਤੇਰਾ ਰਾਮ ॥੩॥
گُرِ ہرِ پربھُ اگمُ دِرڑائِیا منُ تنُ رنّگِ بھیِنا رام ॥
ਗੁਰਿ ਹਰਿ ਪ੍ਰਭੁ ਅਗਮੁ ਦ੍ਰਿੜਾਇਆ ਮਨੁ ਤਨੁ ਰੰਗਿ ਭੀਨਾ ਰਾਮ ॥

بھگت وچھلُ ہر نامُ ہَیے گُرمُکھ ہر لینا رام ॥
ਭਗਤਿ ਵਛਲੁ ਹਰਿ ਨਾਮੁ ਹੈ ਗੁਰਮੁਖਿ ਹਰਿ ਲੀਨਾ ਰਾਮ ॥
بِنُ ہر نام ن جیِودے جِیئو جل بِنُ میِنا رام ॥
ਬਿਨੁ ਹਰਿ ਨਾਮ ਨ ਜੀਵਦੇ ਜਿਉ ਜਲ ਬਿਨੁ ਮੀਨਾ ਰਾਮ ॥
سپھل جنمُ ہر پائِیا نانک پربھ کینا رام ॥۴॥۱॥۳॥
ਸਫਲ ਜਨਮੁ ਹਰਿ ਪਾਇਆ ਨਾਨਕ ਪ੍ਰਭਿ ਕੀਨਾ ਰਾਮ ॥੪॥੧॥੩॥
بِلاولُ مہلا ۴ سلوکُ ॥
ਬਿਲਾਵਲੁ ਮਹਲਾ ੪ ਸਲੋਕੁ ॥
ہر پربھُ سجنُ لوڑ لہُ منِ وسَیے وڈ بھاگُ ॥
ਹਰਿ ਪ੍ਰਭੁ ਸਜਣੁ ਲੋੜਿ ਲਹੁ ਮਨਿ ਵਸੈ ਵਡਭਾਗੁ ॥
گُر پوُرَے ویکھالِیا نانک ہر لِو لاگُ ॥۱॥
ਗੁਰਿ ਪੂਰੈ ਵੇਖਾਲਿਆ ਨਾਨਕ ਹਰਿ ਲਿਵ ਲਾਗੁ ॥੧॥
چھنّت ॥
ਛੰਤ ॥
میرا ہر پربھُ راونِ آئیِیا ہئُمَیے بِکھُ جھاگے رام ॥
ਮੇਰਾ ਹਰਿ ਪ੍ਰਭੁ ਰਾਵਣਿ ਆਈਆ ਹਉਮੈ ਬਿਖੁ ਝਾਗੇ ਰਾਮ ॥
گُرمت آپُ مِٹائِیا ہر ہر لِو لاگے رام ॥
ਗੁਰਮਤਿ ਆਪੁ ਮਿਟਾਇਆ ਹਰਿ ਹਰਿ ਲਿਵ ਲਾਗੇ ਰਾਮ ॥
انّترِ کملُ پرگاسِیا گُر گِیانی جاگے رام ॥
ਅੰਤਰਿ ਕਮਲੁ ਪਰਗਾਸਿਆ ਗੁਰ ਗਿਆਨੀ ਜਾਗੇ ਰਾਮ ॥
جن نانک ہر پربھُ پائِیا پوُرَے وڈ بھاگے رام ॥۱॥
ਜਨ ਨਾਨਕ ਹਰਿ ਪ੍ਰਭੁ ਪਾਇਆ ਪੂਰੈ ਵਡਭਾਗੇ ਰਾਮ ॥੧॥
ہر پربھُ ہر منِ بھائِیا ہر نامِ ودھائی رام ॥
ਹਰਿ ਪ੍ਰਭੁ ਹਰਿ ਮਨਿ ਭਾਇਆ ਹਰਿ ਨਾਮਿ ਵਧਾਈ ਰਾਮ ॥
گُر پوُرَے پربھُ پائیا ہر ہر لِو لائی رام ॥
ਗੁਰਿ ਪੂਰੈ ਪ੍ਰਭੁ ਪਾਇਆ ਹਰਿ ਹਰਿ ਲਿਵ ਲਾਈ ਰਾਮ ॥
اگِیانُ انّدھیرا کٹِیا جوت پرگٹِیائی رام ॥
ਅਗਿਆਨੁ ਅੰਧੇਰਾ ਕਟਿਆ ਜੋਤਿ ਪਰਗਟਿਆਈ ਰਾਮ ॥

جن نانک نامُ ادھارُ ہیَے ہر نامِ سمائی رام ॥۲॥
ਜਨ ਨਾਨਕ ਨਾਮੁ ਅਧਾਰੁ ਹੈ ਹਰਿ ਨਾਮਿ ਸਮਾਈ ਰਾਮ ॥੨॥
دھن ہر پربھِ پیارئے راوِیا جاں ہر پربھ بھائی رام ॥
ਧਨ ਹਰਿ ਪ੍ਰਭਿ ਪਿਆਰੈ ਰਾਵੀਆ ਜਾਂ ਹਰਿ ਪ੍ਰਭ ਭਾਈ ਰਾਮ ॥
اکھی پریم کسائِیا جِئو بِلک مسائی رام ॥
ਅਖੀ ਪ੍ਰੇਮ ਕਸਾਈਆ ਜਿਉ ਬਿਲਕ ਮਸਾਈ ਰਾਮ ॥
گُر پوُرئے ہر میلیا ہر رس آگھائی رام ॥
ਗੁਰਿ ਪੂਰੈ ਹਰਿ ਮੇਲਿਆ ਹਰਿ ਰਸਿ ਆਘਾਈ ਰਾਮ ॥
جن نانک نامِ وِگسیا ہر ہر لِو لائی رام ॥۳॥
ਜਨ ਨਾਨਕ ਨਾਮਿ ਵਿਗਸਿਆ ਹਰਿ ਹਰਿ ਲਿਵ ਲਾਈ ਰਾਮ ॥੩॥
ہم موُرکھ مگدھ مِلائِیا ہر کِرپا دھاری رام ॥
ਹਮ ਮੂਰਖ ਮੁਗਧ ਮਿਲਾਇਆ ਹਰਿ ਕਿਰਪਾ ਧਾਰੀ ਰਾਮ ॥
دھنُ دھنّنُ گُروُ ساباسِ ہیَے جِن ہئُمیَے ماری رام ॥
ਧਨੁ ਧੰਨੁ ਗੁਰੂ ਸਾਬਾਸਿ ਹੈ ਜਿਨਿ ਹਉਮੈ ਮਾਰੀ ਰਾਮ ॥
جِن وڈبھاگِیا وڈبھاگُ ہیَے ہر ہر اُر دھاری رام ॥
ਜਿਨ੍ ਵਡਭਾਗੀਆ ਵਡਭਾਗੁ ਹੈ ਹਰਿ ਹਰਿ ਉਰ ਧਾਰੀ ਰਾਮ ॥
جن نانک نامُ سلاہِ توُ نامے بلِہاری رام ॥۴॥۲॥۴॥
ਜਨ ਨਾਨਕ ਨਾਮੁ ਸਲਾਹਿ ਤੂ ਨਾਮੇ ਬਲਿਹਾਰੀ ਰਾਮ ॥੪॥੨॥੪॥
بِلاولُ مہلا ۵ چھنّت
ਬਿਲਾਵਲੁ ਮਹਲਾ ੫ ਛੰਤ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
منّگل ساجُ بھئِیا پربھُ اپنا گائِیا رام ॥
ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥
ابِناسی ورُ سُنِیا من اُپجِیا چائِیا رام ॥
ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥
من پریِت لاگیَے وڈئے بھاگیَے کب مِلیِئیَے پوُرن پتے ॥
ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ ॥
سہجے سمائِیئیَے گوِوںدُ پائِیئیَے دیہُ سکھیئے موہِ متے ॥
ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥

دِن ُ ریَن ِ ٹھاڈھی کرئو سیوا پربھ ُ کون جگتی پائِیا ॥

ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ ॥

بِنونّت نانک کرہ ُ کِرپا لیَہ ُ موہ لڑ لائِیا ॥ ا॥

ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥੧॥

بھئِیا سماہڑا ہر رتن ُ وِساہا رام ॥

ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ ॥

کھوجی کھوج لدھا ہر سنّتن پاہا رام ॥

ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ ਰਾਮ ॥

مِلے سنّت پیارے دئِیا دھارے کتھہِ اکتھ بیچارو ॥

ਮਿਲੇ ਸੰਤ ਪਿਆਰੇ ਦਇਆ ਧਾਰੇ ਕਥਹਿ ਅਕਥ ਬੀਚਾਰੋ ॥

اِک چِت اِک مَن دھِیائے سُیامی لائے پریت پیارو ॥

ਇਕ ਚਿਤਿ ਇਕ ਮਨਿ ਧਿਆਇ ਸੁਆਮੀ ਲਾਇ ਪ੍ਰੀਤਿ ਪਿਆਰੋ ॥

کر جوڑ پربھ پہ کر بِنتی مِلیَے ہر جس ُ لاہا ॥

ਕਰ ਜੋੜਿ ਪ੍ਰਭ ਪਹਿ ਕਰਿ ਬਿਨ ਤੀ ਮਿਲੈ ਹਰਿ ਜਸੁ ਲਾਹਾ ॥

بِنونّت نانک داس ُ تیرا میرا پربھ ُ اگم اتھاہا ॥ ۲॥

ਬਿਨਵੰਤਿ ਨਾਨਕ ਦਾਸੁ ਤੇਰਾ ਮੇਰਾ ਪ੍ਰਭੁ ਅਗਮ ਅਥਾਹਾ ॥੨॥

پنّنا ۸۴۶ (Page 846)

ساہا اٹل ُ گݨِیا پُورن سنّجوگو رام ॥

ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ ॥

سُکھہ سمُوہ بھئِیا گئِیا وِجوگو رام ॥

ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ ॥

مِل سنّت آئے پربھ دھِیائے بݨے اچرج جاویِیاں ॥

ਮਿਲਿ ਸੰਤ ਆਏ ਪ੍ਰਭ ਧਿਆਏ ਬਣੇ ਅਚਰਜ ਜਾਈਆਂ ॥

مِل اِکتر ہوئے سہج ڈھوئے مَن پریت اُپجی ماویِیا ॥

ਮਿਲਿ ਇਕਤ੍ਰ ਹੋਏ ਸਹਜਿ ਢੋਏ ਮਨਿ ਪ੍ਰੀਤਿ ਉਪਜੀ ਮਾਈਆ ॥

مِل جوت جوتی اوت پوتی ہر نام ُ سبھ رس بھوگو ॥

ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮੁ ਸਭਿ ਰਸ ਭੋਗੋ ॥

بِنونّت نانک سبھ سنّت میلی پربھ ُ کرن کارن جوگو ॥ ۳॥

ਬਿਨਵੰਤਿ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ ॥੩॥

بھونُ سُہاوڑا دھرت سبھاگی رام ॥

ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥

پربھُ گھر آئیئڑا گُر چرنی لاگی رام ॥

ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ ॥

گُر چرن لاگی سہج جاگی سگل اِچھا پُنّیا ॥

ਗੁਰ ਚਰਣ ਲਾਗੀ ਸਹਜਿ ਜਾਗੀ ਸਗਲ ਇਛਾ ਪੁੰਨੀਆ ॥

میری آس پوُری سنّت دھوُری ہر مِلے کنّت وِچھُنّیا ॥

ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਤ ਵਿਛੁੰਨਿਆ ॥

آنند اندِنُ وجہ واجے اہں مت من کی تِیاگی ॥

ਆਨ ਦ ਅਨਦਿਨੁ ਵਜਹਿ ਵਾਜੇ ਅਹੰ ਮਤਿ ਮਨ ਕੀ ਤਿਆਗੀ ॥

بِنوَنّت نانک سرن سُیامی سنّتسنّگ لِو لاگی ॥۴॥۱॥

ਬਿਨਵੰਤਿ ਨਾਨਕ ਸਰਣਿ ਸੁਆਮੀ ਸੰਤਸੰਗਿ ਲਿਵ ਲਾਗੀ ॥੪॥੧॥

بِلاولُ مہلا ۵ ॥

ਬਿਲਾਵਲੁ ਮਹਲਾ ੫ ॥

بھاگ سُلکھنا ہر کنّتُ ہمارا رام ॥

ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥

انہد باجِترا تِسُ دھُن دربارا رام ॥

ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥

آنند اندِنُ وجہ واجے دِنسُ رَین اُماہا ॥

ਆਨ ਦ ਅਨਦਿਨੁ ਵਜਹਿ ਵਾਜੇ ਦਿਨਸੁ ਰੈਣਿ ਉਮਾਹਾ ॥

تہ روگ سوگ ن دوُکھُ بِیاپَے جنم مرنُ ن تاہا ॥

ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ ॥

رِدھ سِدھ سُدھا رسُ انّمرتُ بھگت بھرے بھنّڈارا ॥

ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ ॥

بِنوَنّت نانک بلِہار ونّجا پاربرہم پران ادھارا ॥۱॥

ਬਿਨਵੰਤਿ ਨਾਨਕ ਬਲਿਹਾਰਿ ਵੰਞਾ ਪਾਰਬ੍ਰਹਮ ਪ੍ਰਾਨ ਅਧਾਰਾ ॥੧॥

سُن سکھیئ سہیلڑیہو مِل منّگلُ گاوہ رام ॥

ਸੁਣਿ ਸਖੀਅ ਸਹੇਲੜੀਹੋ ਮਿਲਿ ਮੰਗਲੁ ਗਾਵਹ ਰਾਮ ॥

من تن پریمُ کرے تِسُ پربھ کئو راوہ رام ॥

ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ ॥

کرِ پریمُ راوہ ِتسیَے بھاوہ اِک ِنمکھ پلک ن ِتیاگیِئیَے ॥
ਕਰਿ ਪ੍ਰੇਮੁ ਰਾਵਹ ਤਿਸੈ ਭਾਵਹ ਇਕ ਨਿਮਖ ਪਲਕ ਨ ਤਿਆਗੀਐ ॥
گہِ کنّٹھِ لائیِئیَے نہ لجائیِئیَے چرن رج منُ پاگیِئیَے ॥
ਗਹਿ ਕੰਠਿ ਲਾਈਐ ਨਹ ਲਜਾਈਐ ਚਰਨ ਰਜ ਮਨੁ ਪਾਗੀਐ ॥
بھگتِ ٹھگئُرِی پائے مۄہہ انت کتہوُ ن دھاوہ ॥
ਭਗਤਿ ਠਗਉਰੀ ਪਾਇ ਮੋਹਹ ਅਨਤ ਕਤਹੂ ਨ ਧਾਵਹ ॥
بِنونّتِ نانک مِلِ سنّگِ ساجن امر پدوی پاوہ ॥۲॥
ਬਿਨਵੰਤਿ ਨਾਨਕ ਮਿਲਿ ਸੰਗਿ ਸਾਜਨ ਅਮਰ ਪਦਵੀ ਪਾਵਹ ॥੨॥
بِسمن بِسم بھئی پیکھِ گُݨ ابِناسی رام ॥
ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ ॥
کرُ گہِ بھُجا گہی کٹِ جم کی پھاسی رام ॥
ਕਰੁ ਗਹਿ ਭੁਜਾ ਗਹੀ ਕਟਿ ਜਮ ਕੀ ਫਾਸੀ ਰਾਮ ॥
گہِ بھُجا لیِنہی داسِ کیِنہی انّکُرِ اُدۄتُ جݨائِیا ॥
ਗਹਿ ਭੁਜਾ ਲੀਨ੍ਹੀ ਦਾਸਿ ਕੀਨ੍ਹੀ ਅੰਕੁਰਿ ਉਦੋਤੁ ਜਣਾਇਆ ॥
ملن مۄہ بِکار ناٹھے دِوس نِرمل آئِیا ॥
ਮਲਨ ਮੋਹ ਬਿਕਾਰ ਨਾਠੇ ਦਿਵਸ ਨਿਰਮਲ ਆਇਆ ॥
دِرسٹِ دھاری منِ پِیاری مہا دُرمتِ ناسی ॥
ਦ੍ਰਿਸਟਿ ਧਾਰੀ ਮਨਿ ਪਿਆਰੀ ਮਹਾ ਦੁਰਮਤਿ ਨਾਸੀ ॥
بِنونّتِ نانک بھئی نِرمل پربھ مِلے ابِناسی ॥۳॥
ਬਿਨਵੰਤਿ ਨਾਨਕ ਭਈ ਨਿਰਮਲ ਪ੍ਰਭ ਮਿਲੇ ਅਬਿਨਾਸੀ ॥੩॥
سوُرج کِرݨِ مِلے جل کا جلُ ہوُیا رام ॥
ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
جۄتی جۄتِ رلی سنّپوُرنُ تھیِیا رام ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥
برہمُ دیِسیَے برہمُ سُݨیِئیَے ایکُ ایکُ وکھاݨیِئیَے ॥
ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥
آتم پسارا کرݨہارا پربھ بِنا نہی جاݨیِئیَے ॥
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥
آپِ کرتا آپِ بھُگتا آپِ کارݨُ کیِیا ॥
ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ ॥

ِبنوݩّت نانک سیئی جاݨہِ ِجنہی ہرِ رسُ پِیا ॥۴॥۲॥
ਬਿਨਵੰਤਿ ਨਾਨਕ ਸੇਈ ਜਾਣਹਿ ਜਿਨ੍ਹੀ ਹਰਿ ਰਸੁ ਪੀਆ ॥੪॥੨॥

(Page 847) پنّنا ۸۴۷

ِبلاولُ مہلا ۵ چھنّت
ਬਿਲਾਵਲੁ ਮਹਲਾ ੫ ਛੰਤ
ِاکّ اوُنکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سکھی آئُو سکھی وِس آئُو سکھی اسی پِر کا منّگلُ گاوہ ॥
ਸਖੀ ਆਉ ਸਖੀ ਵਸਿ ਆਉ ਸਖੀ ਅਸੀ ਪਿਰ ਕਾ ਮੰਗਲੁ ਗਾਵਹ ॥
تجِ مانُ سکھی تجِ مانُ سکھی متُ آپݨے پ٘ریِتم بھاوہ ॥
ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥
تجِ مانُ موہُ ِبکارُ دوُجا سیوِ ایکُ ِنرنّجنو ॥
ਤਜਿ ਮਾਨੁ ਮੋਹੁ ਬਿਕਾਰੁ ਦੂਜਾ ਸੇਵਿ ਏਕੁ ਨਿਰੰਜਨੋ ॥
لگُ چرݨ سرݨ دِئیال پ٘ریِتم سگل دُرت ِبکھنّڈنو ॥
ਲਗੁ ਚਰਣ ਸਰਣ ਦਇਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ ॥
ہوئِ داس داسی تجِ اُداسی بہُڑِ ِبدھی ن دھاوا ॥
ਹੋਇ ਦਾਸ ਦਾਸੀ ਤਜਿ ਉਦਾਸੀ ਬਹੁੜਿ ਬਿਧੀ ਨ ਧਾਵਾ ॥
نانکُ پئِئنّپےَ کرہُ ِکرپا تامِ منّگلُ گاوا ॥۱॥
ਨਾਨਕੁ ਪਇਅੰਪੈ ਕਰਹੁ ਕਿਰਪਾ ਤਾਮਿ ਮੰਗਲੁ ਗਾਵਾ ॥੧॥
انّم٘رتُ پ٘رِء کا نامُ میَں انّدھُلے ٹوہنی ॥
ਅੰਮ੍ਰਿਤੁ ਪ੍ਰਿਅ ਕਾ ਨਾਮੁ ਮੈ ਅੰਧੁਲੇ ਟੋਹਨੀ ॥
اوہ جوہےَ بہُ پرکار سُنّدرِ موہنی ॥
ਓਹ ਜੋਹੈ ਬਹੁ ਪਰਕਾਰ ਸੁੰਦਰਿ ਮੋਹਨੀ ॥
موہنی مہا بچِت٘ر چنّچلِ انِک بھاو ِدکھاوئے ॥
ਮੋਹਨੀ ਮਹਾ ਬਚਿਤ੍ਰਿ ਚੰਚਲਿ ਅਨਿਕ ਭਾਵ ਦਿਖਾਵਏ ॥
ہوئِ ڈھیِٹھ میِٹھی منہِ لاگےَ نامُ لیَݨ ن آوئے ॥
ਹੋਇ ਢੀਠ ਮੀਠੀ ਮਨਹਿ ਲਾਗੈ ਨਾਮੁ ਲੈਣ ਨ ਆਵਏ ॥
ِگ٘رہ بنہِ تیِرےَ برت پوُجا باٹ گھاٹےَ جوہنی ॥
ਗ੍ਰਿਹ ਬਨਹਿ ਤੀਰੈ ਬਰਤ ਪੂਜਾ ਬਾਟ ਘਾਟੈ ਜੋਹਨੀ ॥

نانکُ پئِئنّپیَے دئِیا دھارہُ میَے نامُ انّدھُلے ٹوٗہنی ॥۲॥
ਨਾਨਕੁ ਪਇਅੰਪੈ ਦਇਆ ਧਾਰਹੁ ਮੈ ਨਾਮੁ ਅੰਧੁਲੇ ਟੋਹਨੀ ॥੨॥
مۄہ اناتھ پ٘رِء ناتھ جِئُ جانہُ تِئُ رکھہُ ॥
ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ ॥
چتُرائی مۄہِ ناہِ ریِجھاوئُ کہِ مُکھہُ ॥
ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ ॥
نہ چتُرِ سُگھرِ سُجان بیتی مۄہِ نِرگُنِ گُنُ نہی ॥
ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ ॥
نہ روٗپ دھوٗپ ن نیَݨ بنّکے جہ بھاوےَ تہ رکھُ تُہی ॥
ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ ॥
جیَے جیَے جئِئنّپہِ سگل جا کئُ کرُݨاپتِ گتِ کِنِ لکھہُ ॥
ਜੈ ਜੈ ਜਇਅੰਪਹਿ ਸਗਲ ਜਾ ਕਉ ਕਰੁਣਾਪਤਿ ਗਤਿ ਕਿਨਿ ਲਖਹੁ ॥
نانکُ پئِئنّپیَے سیو سیوکُ جِئُ جانہُ تِئُ مۄہِ رکھہُ ॥۳॥
ਨਾਨਕੁ ਪਇਅੰਪੈ ਸੇਵ ਸੇਵਕੁ ਜਿਉ ਜਾਨਹੁ ਤਿਉ ਮੋਹਿ ਰਖਹੁ ॥੩॥
مۄہِ مچھُلی تُم نیِر تُجھ بِنُ کِئُ سرےَ ॥
ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ ॥
مۄہِ چات٘رِک تُم بوٗنّد ت٘رِپتئُ مُکھِ پرےَ ॥
ਮੋਹਿ ਚਾਤ੍ਰਿਕ ਤੁਮ੍ ਬੂੰਦ ਤ੍ਰਿਪਤਉ ਮੁਖਿ ਪਰੈ ॥
مُکھِ پرےَ ہرےَ پِیاس میری جیِء ہیِیا پ٘رانپتے ॥
ਮੁਖਿ ਪਰੈ ਹਰੈ ਪਿਆਸ ਮੇਰੀ ਜੀਅ ਹੀਆ ਪ੍ਰਾਨਪਤੇ ॥
لاڈِلے لاڈ لڈائے سبھ مہِ مِلُ ہماری ہۄئے گتے ॥
ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ ॥
چیِتِ چِتوئُ مِٹُ انّدھارے جِئُ آس چکوی دِنُ چرےَ ॥
ਚੀਤਿ ਚਿਤਵਉ ਮਿਟੁ ਅੰਧਾਰੇ ਜਿਉ ਆਸ ਚਕਵੀ ਦਿਨੁ ਚਰੈ ॥
نانکُ پئِئنّپیَے پ٘رِء سنّگِ میلی مچھُلی نیِرُ ن ویِسرےَ ॥۴॥
ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ ਮਛੁਲੀ ਨੀਰੁ ਨ ਵੀਸਰੈ ॥੪॥
دھنِ دھنّنِ ہمارے بھاگ گھرِ آئِیا پِرُ میرا ॥
ਧਨਿ ਧੰਨਿ ਹਮਾਰੇ ਭਾਗ ਘਰਿ ਆਇਆ ਪਿਰੁ ਮੇਰਾ ॥
سۄہے بنّک دُیار سگلا بنُ ہرا ॥
ਸੋਹੇ ਬੰਕ ਦੁਆਰ ਸਗਲਾ ਬਨੁ ਹਰਾ ॥

ہر ہرا سُیامی سُکھہ گامی اند منّگل رسُ گھݨا ॥
ਹਰ ਹਰਾ ਸੁਆਮੀ ਸੁਖਹ ਗਾਮੀ ਅਨਦ ਮੰਗਲ ਰਸੁ ਘਣਾ ॥
نول نوتن ناہُ بالا کون رسنا گن بھݨا ॥
ਨਵਲ ਨਵਤਨ ਨਾਹੁ ਬਾਲਾ ਕਵਨ ਰਸਨਾ ਗੁਨ ਭਣਾ ॥
میری سیج سوہی دیکھ موہی سگل سہسا دُکھُ ہرا ॥
ਮੇਰੀ ਸੇਜ ਸੋਹੀ ਦੇਖਿ ਮੋਹੀ ਸਗਲ ਸਹਸਾ ਦੁਖੁ ਹਰਾ ॥
نانکُ پئیئنّپیے میری آس پوُری ملے سُیامی اپرنّپرا ॥ ۵॥ ۱॥ ۳॥
ਨਾਨਕੁ ਪਇਅੰਪੈ ਮੇਰੀ ਆਸ ਪੂਰੀ ਮਿਲੇ ਸੁਆਮੀ ਅਪਰੰਪਰਾ ॥੫॥੧॥੩॥
بلاولُ مہلا ۵ چھنّت منّگل
ਬਿਲਾਵਲੁ ਮਹਲਾ ੫ ਛੰਤ ਮੰਗਲ
اِکّ اوئنکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
سلوکُ ॥
ਸਲੋਕੁ ॥
سُندر سانت دئیال پربھ سرب سُکھا ندھ پیئو ॥
ਸੁੰਦਰ ਸਾਂਤਿ ਦਇਆਲ ਪ੍ਰਭ ਸਰਬ ਸੁਖਾ ਨਿਧਿ ਪੀਉ ॥



سُکھ ساگر پربھ بھیٹئیے نانک سُکھی ہوت اِہُ جیئو ॥ ۱॥
ਸੁਖ ਸਾਗਰ ਪ੍ਰਭ ਭੇਟਿਐ ਨਾਨਕ ਸੁਖੀ ਹੋਤ ਇਹੁ ਜੀਉ ॥੧॥
چھنّت ॥
ਛੰਤ ॥
سُکھ ساگر پربھُ پائیئیے جب ہووئے بھاگو رام ॥
ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ ॥
مانن مانُ وڈائیئیے ہر چرݨی لاگو رام ॥
ਮਾਨਨਿ ਮਾਨੁ ਵਞਾਈਐ ਹਰਿ ਚਰਣੀ ਲਾਗੋ ਰਾਮ ॥
چھوڈ سیانپ چاتُری دُرمت بُدھ تیاگو رام ॥
ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ ॥
نانک پئو سرݨائی رام رائے تھرُ ہوئے سُہاگو رام ॥ ۱॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ ॥੧॥

سو پربھُ تج کت لاگیِئیَے جسُ بِنُ مر جائیِئیَے رام ॥
ਸੋ ਪ੍ਰਭੁ ਤਜਿ ਕਤ ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ ॥
لاج ن آوۓ اگیان متی دُرجن بِرمائیِئیَے رام ॥
ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ ॥
پتِت پاون پربھُ تیاگ کرے کہُ کت ٹھہرائیِئیَے رام ॥
ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ ਠਹਰਾਈਐ ਰਾਮ ॥
نانک بھگت بھائو کر دئیال کی جیِون پدُ پائیِئیَے رام ॥۲॥
ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ ॥੨॥
سری گوپالُ ن اُچرہِ بل گئیئے دُہچارن رسنا رام ॥
ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ ॥
پربھُ بھگت وچھلُ نہ سیوہی کائیا کاک گرسنا رام ॥
ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ ਗ੍ਰਸਨਾ ਰਾਮ ॥
بھرم موہی دوُکھ ن جانہی کوٹ جونی بسنا رام ॥
ਭ੍ਰਮਿ ਮੋਹੀ ਦੂਖ ਨ ਜਾਣਹੀ ਕੋਟਿ ਜੋਨੀ ਬਸਨਾ ਰਾਮ ॥
نانک بِنُ ہر اورُ ج چاہنا بسٹا کرم بھسما رام ॥۳॥
ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕਿ□ਮ ਭਸਮਾ ਰਾਮ ॥੩॥
لائے برہُ بھگونّت سنّگے ہوئے ملُ بیَراگن رام ॥
ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ ॥
چنّدن چیِر سگنّدھ رسا ہئُمیَے بکھُ تیاگن رام ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ ॥
ایِت اوُت نہ ڈولیِئیَے ہر سیوا جاگن رام ॥
ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ ॥
نانک جن پربھُ پائیا آپنا سا اٹل سُہاگن رام ॥۴॥۱॥۴॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ ॥੪॥੧॥੪॥
بلاولُ مہلا ۵ ॥
ਬਿਲਾਵਲੁ ਮਹਲਾ ੫ ॥
ہر کھوجہُ وڈبھاگیِہو مل سادھوُ سنّگے رام ॥
ਹਰਿ ਖੋਜਹੁ ਵਡਭਾਗੀਹੋ ਮਿਲਿ ਸਾਧੂ ਸੰਗੇ ਰਾਮ ॥
گن گوِود سد گائیِئہِ پاربرہم کیَے رنّگے رام ॥
ਗੁਨ ਗੋਵਿਦ ਸਦ ਗਾਈਅਹਿ ਪਾਰਬ੍ਰਹਮ ਕੈ ਰੰਗੇ ਰਾਮ ॥

سؤ پربھُ سد ہی سیوِیئیے پائیئہِ پھل منّگے رام =
ਸੋ ਪ੍ਰਭੁ ਸਦ ਹੀ ਸੇਵੀਐ ਪਾਈਅਹਿ ਫਲ ਮੰਗੇ ਰਾਮ ॥
نانک پربھ سرݨاگتی جِپ انت ترنّگے رام = ۱=
ਨਾਨਕ ਪ੍ਰਭ ਸਰਣਾਗਤੀ ਜਪਿ ਅਨਤ ਤਰੰਗੇ ਰਾਮ ॥੧॥
اِکُ تِلُ پربھوُ ن وِیسرئے جِنِ سبھُ کِچھُ دِینا رام =
ਇਕੁ ਤਿਲੁ ਪ੍ਰਭੂ ਨ ਵੀਸਰੈ ਜਿਨਿ ਸਭੁ ਕਿਛੁ ਦੀਨਾ ਰਾਮ ॥
وڈبھاگی میلاوڑا گُرمُکھ پِرُ چِینہا رام =
ਵਡਭਾਗੀ ਮੇਲਾਵੜਾ ਗੁਰਮੁਖਿ ਪਿਰੁ ਚੀਨ੍ਹਾ ਰਾਮ ॥
باہ پکڑِ تم تے کاڑھیا کرِ اپُنا لِینا رام =
ਬਾਹ ਪਕੜਿ ਤਮ ਤੇ ਕਾਢਿਆ ਕਰਿ ਅਪੁਨਾ ਲੀਨਾ ਰਾਮ ॥
نامُ جپت نانک جیوئے سِیتلُ منُ سِینا رام = ۲=
ਨਾਮੁ ਜਪਤ ਨਾਨਕ ਜੀਵੈ ਸੀਤਲੁ ਮਨੁ ਸੀਨਾ ਰਾਮ ॥੨॥
کِیا گُݨ تیرے کہِ سکئو پربھ انّترجامی رام =
ਕਿਆ ਗੁਣ ਤੇਰੇ ਕਹਿ ਸਕਉ ਪ੍ਰਭ ਅੰਤਰਜਾਮੀ ਰਾਮ ॥
سِمرِ سِمرِ نارائِݨیَے بھئے پارگرامی رام =
ਸਿਮਰਿ ਸਿਮਰਿ ਨਾਰਾਇਣੈ ਭਏ ਪਾਰਗਰਾਮੀ ਰਾਮ ॥
گُن گاوت گوِوِنّد کے سبھ اِچھ پُجامی رام =
ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਮੀ ਰਾਮ ॥
نانک اُدھرے جِپ ہرے سبھہوُ کا سُیامی رام = ۳=
ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ ॥੩॥
رس بِھنّنِئڑے اپُنے رام سنّگے سے لوئِݨ نیکے رام =
ਰਸ ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ ॥
پربھ پیکھت اِچھا پُنّنِیا مِلِ ساجن جی کے رام =
ਪ੍ਰਭ ਪੇਖਤ ਇਛਾ ਪੁੰਨੀਆ ਮਿਲਿ ਸਾਜਨ ਜੀ ਕੇ ਰਾਮ ॥
انّمرت رسُ ہرِ پائِیا بِکھیا رس پھیکے رام =
ਅੰਮ੍ਰਿਤ ਰਸੁ ਹਰਿ ਪਾਇਆ ਬਿਖਿਆ ਰਸ ਫੀਕੇ ਰਾਮ ॥
نانک جلُ جلہِ سمائِیا جوتی جوتِ میکے رام = ۴= ۲= ۵= ۹=
ਨਾਨਕ ਜਲੁ ਜਲਹਿ ਸਮਾਇਆ ਜੋਤੀ ਜੋਤਿ ਮੀਕੇ ਰਾਮ ॥੪॥੨॥੫॥੯॥

بِلاولُ کی وار مہلا ۴
ਬਿਲਾਵਲੁ ਕੀ ਵਾਰ ਮਹਲਾ ੪
اِکّ اؤنکار سَتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سلؤک م : ۴ ॥
ਸਲੋਕ ਮ ੪ ॥
ہرِ اُتمُ ہرِ پربھُ گاوِیا کرِ نادُ بِلاولُ راگُ ॥
ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ ॥
اُپدیسُ گُرُؤ سُنِ منّنیا دھُرِ مستکِ پؤُرا بھاگُ ॥
ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ ॥
سبھ دِنسُ ریَنِ گُن اُچرےَ ہرِ ہرِ ہرِ اُرِ لِو لاگُ ॥
ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ ॥
سبھُ تنُ منُ ہریا ہؤئیا منُ کھِڑیا ہریا باگُ ॥
ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ ॥
اگِیانُ انّدھیرا مِٹِ گئِیا گُر چاننُ گِیانُ چراگُ ॥
ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ ॥
جنُ نانکُ جیوےَ دیکھِ ہرِ اِک نِمکھ گھڑی مُکھِ لاگُ ॥ ۱॥
ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ ॥੧॥
م : ۳ ॥
ਮ ੩ ॥
بِلاولُ تب ہی کیِجیِئیَے جب مُکھِ ہؤوےَ نامُ ॥
ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ ॥
راگ ناد سبدِ سؤہنے جا لاگےَ سہجِ دھِیانُ ॥
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ ॥
راگ ناد چھؤڈِ ہرِ سیوِئیَے تا درگہ پائِئیَے مانُ ॥
ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ ॥
نانک گُرمُکھِ برہمُ بیِچارِئیَے چؤُکےَ منِ ابھِمانُ ॥ ۲॥
ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ ॥੨॥

پئُڑی ॥
ਪਉੜੀ ॥
تۄُ ہرِ پربھُ آپِ اگنّمُ ہیَے سبھِ تُدھُ اُپائِیا ॥
ਤੂ ਹਰਿ ਪ੍ਰਭੁ ਆਪਿ ਅਗੰਮੁ ਹੈ ਸਭਿ ਤੁਧੁ ਉਪਾਇਆ ॥
تۄُ آپے آپِ ورتدا سبھُ جگتُ سبائِیا ॥
ਤੂ ਆਪੇ ਆਪਿ ਵਰਤਦਾ ਸਭੁ ਜਗਤੁ ਸਬਾਇਆ ॥
تُدھُ آپے تاڑی لائیِئیَے آپے گُݨ گائِیا ॥
ਤੁਧੁ ਆਪੇ ਤਾੜੀ ਲਾਈਐ ਆਪੇ ਗੁਣ ਗਾਇਆ ॥
ہرِ دھِیاوہُ بھگتہُ دِنسُ راتِ انّتِ لئے چھڈائِیا ॥
ਹਰਿ ਧਿਆਵਹੁ ਭਗਤਹੁ ਦਿਨਸੁ ਰਾਤਿ ਅੰਤਿ ਲਏ ਛਡਾਇਆ ॥
جِنِ سیوِیا تِنِ سُکھُ پائِیا ہرِ نامِ سمائِیا ॥۱॥
ਜਿਨਿ ਸੇਵਿਆ ਤਿਨਿ ਸੁਖੁ ਪਾਇਆ ਹਰਿ ਨਾਮਿ ਸਮਾਇਆ ॥੧॥
سلۄک م : ۳ ॥
ਸਲੋਕ ਮ ੩ ॥
دۄُجیَے بھائے بِلاولُ ن ہۄوئی منمُکھِ تھائے ن پائے ॥
ਦੂਜੈ ਭਾਇ ਬਿਲਾਵਲੁ ਨ ਹੋਵਈ ਮਨਮੁਖਿ ਥਾਇ ਨ ਪਾਇ ॥
پاکھنّڈِ بھگتِ ن ہۄوئی پار برہمُ ن پائِیا جائے ॥
ਪਾਖੰਡਿ ਭਗਤਿ ਨ ਹੋਵਈ ਪਾਰਬ੍ਰਹਮੁ ਨ ਪਾਇਆ ਜਾਇ ॥
منہٹھِ کرم کماوݨے تھائے ن کۄئی پائے ॥
ਮਨਹਠਿ ਕਰਮ ਕਮਾਵਣੇ ਥਾਇ ਨ ਕੋਈ ਪਾਇ ॥
نانک گُرمُکھِ آپُ بیِچاریِئیَے وِچہُ آپُ گوائے ॥
ਨਾਨਕ ਗੁਰਮੁਖਿ ਆਪੁ ਬੀਚਾਰੀਐ ਵਿਚਹੁ ਆਪੁ ਗਵਾਇ ॥
آپے آپِ پار برہمُ ہیَے پار برہمُ وسِیا مݨِ آئے ॥
ਆਪੇ ਆਪਿ ਪਾਰਬ੍ਰਹਮੁ ਹੈ ਪਾਰਬ੍ਰਹਮੁ ਵਸਿਆ ਮਨਿ ਆਇ ॥
جنّمݨُ مرݨا کٹِیا جۄتی جۄتِ مِلائے ॥۱॥
ਜੰਮਣੁ ਮਰਣਾ ਕਟਿਆ ਜੋਤੀ ਜੋਤਿ ਮਿਲਾਇ ॥੧॥
م : ۳ ॥
ਮ ੩ ॥
بِلاولُ کرِہُ تُم پِیارِہۄ ایکسُ سِئُ لِو لائے ॥
ਬਿਲਾਵਲੁ ਕਰਿਹੁ ਤੁਮ੍ ਪਿਆਰਿਹੋ ਏਕਸੁ ਸਿਉ ਲਿਵ ਲਾਇ ॥

جنم مرن دکھ کٹیئیے سچے رہیَے سمائے ॥
ਜਨਮ ਮਰਣ ਦੁਖੁ ਕਟੀਐ ਸਚੇ ਰਹੈ ਸਮਾਇ ॥
سدا بِلاول اننَد ہیَے جے چلہِ ستگُر بھائے ॥
ਸਦਾ ਬਿਲਾਵਲੁ ਅਨ ਦੁ ਹੈ ਜੇ ਚਲਹਿ ਸਤਿਗੁਰ ਭਾਇ ॥
ستسنگتی بہِ بھائو کرِ سدا ہرِ کے گُن گائے ॥
ਸਤਸੰਗਤੀ ਬਹਿ ਭਾਉ ਕਰਿ ਸਦਾ ਹਰਿ ਕੇ ਗੁਣ ਗਾਇ ॥
نانک سے جن سوہنٔے جِ گُرمُکھ میلِ مِلائے ॥۲॥
ਨਾਨਕ ਸੇ ਜਨ ਸੋਹਣੇ ਜਿ ਗੁਰਮੁਖਿ ਮੇਲਿ ਮਿਲਾਇ ॥੨॥
پئُڑی ॥
ਪਉੜੀ ॥
سبھنا جیِیا وِچ ہرِ آپ سو بھگتا کا مِت ہرِ ॥
ਸਭਨਾ ਜੀਆ ਵਿਚਿ ਹਰਿ ਆਪਿ ਸੋ ਭਗਤਾ ਕਾ ਮਿਤੁ ਹਰਿ ॥
سبھ کوئی ہرِ کیَے وسِ بھگتا کیَے اننَد گھرِ ॥
ਸਭੁ ਕੋਈ ਹਰਿ ਕੈ ਵਸਿ ਭਗਤਾ ਕੈ ਅਨ ਦੁ ਘਰਿ ॥
ہرِ بھگتا کا میلی سربت سئو نِسل جن ٹنگ دھرِ ॥
ਹਰਿ ਭਗਤਾ ਕਾ ਮੇਲੀ ਸਰਬਤ ਸਉ ਨਿਸੁਲ ਜਨ ਟੰਗ ਧਰਿ ॥
ہرِ سبھنا کا ہیَے کھسم سو بھگت جن چِت کرِ ॥
ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ ॥
تُدھ اپڑ کوئے ن سکیَے سبھ جھکھ جھکھ پیوَے جھڑ ॥۲॥
ਤੁਧੁ ਅਪੜਿ ਕੋਇ ਨ ਸਕੈ ਸਭ ਝਖਿ ਝਖਿ ਪਵੈ ਝੜਿ ॥੨॥



سلوک م : ۳ ॥
ਸਲੋਕ ਮ ੩ ॥
برہم بِندہِ تے براہمنا جے چلہِ ستگُر بھائے ॥
ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥
جِن کیَے ہِردئے ہرِ وسیَے ہئُمیَے روگ گوائے ॥
ਜਿਨ ਕੈ ਹਿਰਦੈ ਹਰਿ ਵਸੈ ਹਉਮੈ ਰੋਗੁ ਗਵਾਇ ॥
گُن روہِ گُن سنگرہہِ جوتی جوت مِلائے ॥
ਗੁਣ ਰਵਹਿ ਗੁਣ ਸੰਗ੍ਰਹਹਿ ਜੋਤੀ ਜੋਤਿ ਮਿਲਾਇ ॥

اِسُ جگ مہ وِرلے براہمن برہمُ بِنّدہِ چِتُ لائے =
ਇਸੁ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ ॥
نانک جِن کئو ندرِ کرے ہرِ سچا سے نامِ رہے لِو لائے = ا=
ਨਾਨਕ ਜਿਨ੍ ਕਉ ਨਦਰਿ ਕਰੇ ਹਰਿ ਸਚਾ ਸੇ ਨਾਮਿ ਰਹੇ ਲਿਵ ਲਾਇ ॥੧॥
م : ٣ =
ਮ ੩ ॥
سِتگُر کی سیو ن کیِتیِیا سبدِ ن لگو بھائو =
ਸਤਿਗੁਰ ਕੀ ਸੇਵ ਨ ਕੀਤੀਆ ਸਬਦਿ ਨ ਲਗੋ ਭਾਉ ॥
ہئُمَیے روگ ُکماونا اِت دیِرگھُ بہُ سُیائو =
ਹਉਮੈ ਰੋਗੁ ਕਮਾਵਣਾ ਅਤਿ ਦੀਰਘੁ ਬਹੁ ਸੁਆਉ ॥
منہٹھِ کرم کماوݨے پھِرِ پھِرِ جوُنی پائے =
ਮਨਹਠਿ ਕਰਮ ਕਮਾਵਣੇ ਫਿਰਿ ਫਿਰਿ ਜੋਨੀ ਪਾਇ ॥
گُرمُکھ جنمُ سپھلُ ہَیے جِس نو آپے لئے مِلائے =
ਗੁਰਮੁਖਿ ਜਨਮੁ ਸਫਲੁ ਹੈ ਜਿਸ ਨੋ ਆਪੇ ਲਏ ਮਿਲਾਇ ॥
نانک ندری ندرِ کرے تا نام دھنُ پلَیے پائے = ٢=
ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ ॥੨॥
پئُڑی =
ਪਉੜੀ ॥
سبھ وڈِیائیِیا ہرِ نام وِچ ہرِ گُرمُکھ دِھیائیِئیَے =
ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ ॥
ِج وستُ منّگیِئیَے سائی پائیِئیَے جے نامِ چِتُ لائیِئیَے =
ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ ॥
گُہج گل جیِئ کی کیِچیَے سِتگُرؤُ پاسِ تا سرب سُکھُ پائیِئیَے =
ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ ਤਾ ਸਰਬ ਸੁਖੁ ਪਾਈਐ ॥
گُرُ پؤُرا ہرِ اُپدیسُ دیئے سبھ بھُکھ لہِ جائیِئیَے =
ਗੁਰੁ ਪੂਰਾ ਹਰਿ ਉਪਦੇਸੁ ਦੇਇ ਸਭ ਭੁਖ ਲਹਿ ਜਾਈਐ ॥
جِسُ پؤُربِ ہوُوَے لِکھِیا سو ہرِ گُن گائیِئیَے = ٣=
ਜਿਸੁ ਪੂਰਬਿ ਹੋਵੈ ਲਿਖਿਆ ਸੋ ਹਰਿ ਗੁਣ ਗਾਈਐ ॥੩॥
سلوک م : ٣ =
ਸਲੋਕ ਮ ੩ ॥

سِتگُر تے کھالی کو نہی میرے پربھ میل مِلائے ॥
ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ ॥
سِتگُر کا درسنُ سپھلُ ہَیے جیہا کو اِچھے تیہا پھلُ پائے ॥
ਸਤਿਗੁਰ ਕਾ ਦਰਸਨੁ ਸਫਲੁ ਹੈ ਜੇਹਾ ਕੋ ਇਛੇ ਤੇਹਾ ਫਲੁ ਪਾਏ ॥
گُر کا سبدُ انّمرتُ ہَیے سبھ ترِسنا بھکھ گوائے ॥
ਗੁਰ ਕਾ ਸਬਦੁ ਅੰਮ੍ਰਿਤੁ ਹੈ ਸਭ ਤ੍ਰਿਸਨਾ ਭੁਖ ਗਵਾਏ ॥
ہر رسُ پی سنّتوکھُ ہویا سچُ وسِیا مِن آئے ॥
ਹਰਿ ਰਸੁ ਪੀ ਸੰਤੋਖੁ ਹੋਆ ਸਚੁ ਵਸਿਆ ਮਨਿ ਆਏ ॥
سچُ دِھیائے امرا پدُ پائِیا انہد سبد وجائے ॥
ਸਚੁ ਧਿਆਇ ਅਮਰਾ ਪਦੁ ਪਾਇਆ ਅਨਹਦ ਸਬਦ ਵਜਾਏ ॥
سچو دہ دِس پسرِیا گُر کیَے سہج سُبھائے ॥
ਸਚੋ ਦਹ ਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥
نانک جِن انّدر سچُ ہَیے سے جن چھپہِ ن کِسیَے دے چھپائے ॥۱॥
ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥੧॥
م : ۳ ॥
ਮ ੩ ॥
گُر سیوا تے ہر پائِیئیَے جا کئو ندر کریئے ॥
ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥
مانس تے دیوتے بھئے سچی بھگت جِسُ دیئے ॥
ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ ॥
ہئُمیَے مار مِلائِئنُ گُر کیَے سبد سُچیئے ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਸੁਚੇਇ ॥
نانک سہجے مِل رہے نامُ وڈِیائی دیئے ॥۲॥
ਨਾਨਕ ਸਹਜੇ ਮਿਲਿ ਰਹੇ ਨਾਮੁ ਵਡਿਆਈ ਦੇਇ ॥੨॥
پئُڑی ॥
ਪਉੜੀ ॥
گُر سِتگُر وِچ ناوئے کی وڈی وڈِیائی ہر کرتیَے آپ ودھائی ॥
ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ ॥
سیوک سِکھ سبھ ویکھ ویکھ جیِوِن اونہا انّدر ہِردئے بھائی ॥
ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਹਿ ਓਨ੍ਹਾ ਅੰਦਰਿ ਹਿਰਦੈ ਭਾਈ ॥

نِندک دُسٹ وڈِیائی ویکھِ ن سکنِ اونہا پرائِیا بھلا ن سکھائی ॥
ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਹਾ ਪਰਾਇਆ ਭਲਾ ਨ ਸੁਖਾਈ ॥
کِیا ہوۄےَ کِس ہی کی جھکھ ماری جا سچے سِئو بنِ آئی ॥
ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ ॥
جِ گل کرتے بھاوےَ سا نِت نِت چڑےَ سوائی سبھ جھکھِ جھکھِ مرےَ لوکائی ॥੪॥
ਜਿ ਗਲ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ ॥੪॥
سلوک م : ۳ ॥
ਸਲੋਕ ਮ ੩ ॥
دھِرگُ ایہ آسا دوُجے بھاو کی جو موہِ مائِیا چِتُ لائے ॥
ਧ੍ਰਿਗੁ ਏਹ ਆਸਾ ਦੂਜੇ ਭਾਵ ਕੀ ਜੋ ਮੋਹਿ ਮਾਇਆ ਚਿਤੁ ਲਾਏ ॥
ہرِ سکھُ پلہرِ تِیاگِیا نامُ وِسارِ دُکھُ پائے ॥
ਹਰਿ ਸੁਖੁ ਪਲ੍ਹਰਿ ਤਿਆਗਿਆ ਨਾਮੁ ਵਿਸਾਰਿ ਦੁਖੁ ਪਾਏ ॥

پنّنا ۸۵۱ (Page 851)

منمکھ اگِیانی انّدھُلے جنمِ مرہِ پھِرِ آوےَ جائے ॥
ਮਨਮੁਖ ਅਗਿਆਨੀ ਅੰਧੁਲੇ ਜਨਮਿ ਮਰਹਿ ਫਿਰਿ ਆਵੈ ਜਾਏ ॥
کارج سِدھِ ن ہوونی انّتِ گئِیا پچھُتائے ॥
ਕਾਰਜ ਸਿਧਿ ਨ ਹੋਵਨੀ ਅੰਤਿ ਗਇਆ ਪਛੁਤਾਏ ॥
جِسُ کرمُ ہوۄےَ تِسُ ستِگُرُ مِلےَ سو ہرِ ہرِ نامُ دھِیائے ॥
ਜਿਸੁ ਕਰਮੁ ਹੋਵੈ ਤਿਸੁ ਸਤਿਗੁਰੁ ਮਿਲੈ ਸੋ ਹਰਿ ਹਰਿ ਨਾਮੁ ਧਿਆਏ ॥
نامِ رتے جن سدا سکھُ پائِنِ جن نانک تِن بلِ جائے ॥੧॥
ਨਾਮਿ ਰਤੇ ਜਨ ਸਦਾ ਸੁਖੁ ਪਾਇਨਿ੍ ਜਨ ਨਾਨਕ ਤਿਨ ਬਲਿ ਜਾਏ ॥੧॥
م : ۳ ॥
ਮ ੩ ॥
آسا منسا جگِ موہنی جِنِ موہِیا سنّسارُ ॥
ਆਸਾ ਮਨਸਾ ਜਗਿ ਮੋਹਣੀ ਜਿਨਿ ਮੋਹਿਆ ਸੰਸਾਰੁ ॥
سبھُ کو جم کے چیرے وِچِ ہےَ جیتا سبھُ آکارُ ॥
ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ ॥
ہکمی ہی جمُ لگدا سو اُبرےَ جِسُ بکھسےَ کرتارُ ॥
ਹੁਕਮੀ ਹੀ ਜਮੁ ਲਗਦਾ ਸੋ ਉਬਰੈ ਜਿਸੁ ਬਖਸੈ ਕਰਤਾਰੁ ॥

نانک گُر پرسادی ایہُ منُ تاں ترَے جا چھوڈَے اہنّکارُ ॥
ਨਾਨਕ ਗੁਰ ਪਰਸਾਦੀ ਏਹੁ ਮਨੁ ਤਾਂ ਤਰੈ ਜਾ ਛੋਡੈ ਅਹੰਕਾਰੁ ॥
آسا منسا مارے نِراسُ ہوئِ گُر سبدی وِیچارُ ॥۲॥
ਆਸਾ ਮਨਸਾ ਮਾਰੇ ਨਿਰਾਸੁ ਹੋਇ ਗੁਰ ਸਬਦੀ ਵੀਚਾਰੁ ॥੨॥
پئُڑی ॥
ਪਉੜੀ ॥
جِتھَے جائیِئَے جگت مہ تِتھَے ہر سائی ॥
ਜਿਥੈ ਜਾਈਐ ਜਗਤ ਮਹਿ ਤਿਥੈ ਹਰਿ ਸਾਈ ॥
اگَیَ سبھُ آپے ور تدا ہر سچا نِیائی ॥
ਅਗੈ ਸਭੁ ਆਪੇ ਵਰਤਦਾ ਹਰਿ ਸਚਾ ਨਿਆਈ ॥
کوُڑِیارا کے مُہ پھِٹکیِئہِ سچُ بھگتِ وڈِیائی ॥
ਕੂੜਿਆਰਾ ਕੇ ਮੁਹ ਫਿਟਕੀਅਹਿ ਸਚੁ ਭਗਤਿ ਵਡਿਆਈ ॥
سچُ ساہِبُ سچا نِیائُو ہَیَ سِر نِنّدک چھائی ॥
ਸਚੁ ਸਾਹਿਬੁ ਸਚਾ ਨਿਆਉ ਹੈ ਸਿਰਿ ਨਿੰਦਕ ਛਾਈ ॥
جن نانک سچُ ارادِھیا گُرمُکھ سُکھُ پائی ॥۵॥
ਜਨ ਨਾਨਕ ਸਚੁ ਅਰਾਧਿਆ ਗੁਰਮੁਖਿ ਸੁਖੁ ਪਾਈ ॥੫॥
سلۄک م : ۳ ॥
ਸਲੋਕ ਮ ੩ ॥
پوُرَے بھاگِ ستِگُرُ پائیِئَے جے ہر پربھُ بکھس کریئے ॥
ਪੂਰੈ ਭਾਗਿ ਸਤਿਗੁਰੁ ਪਾਈਐ ਜੇ ਹਰਿ ਪ੍ਰਭੁ ਬਖਸ ਕਰੇਇ ॥
اوُپاوا سِر اوُپائو ہَیَ نائو پراپت ہوئے ॥
ਓਪਾਵਾ ਸਿਰਿ ਓਪਾਉ ਹੈ ਨਾਉ ਪਰਾਪਤਿ ਹੋਇ ॥
انّدرُ سیِتلُ سانّت ہَیَ ہِردَے سدا سُکھُ ہوئے ॥
ਅੰਦਰੁ ਸੀਤਲੁ ਸਾਂਤਿ ਹੈ ਹਿਰਦੈ ਸਦਾ ਸੁਖੁ ਹੋਇ ॥
انّمرِتُ کھانا پیَنہنا نانک نائے وڈِیائی ہوئے ॥۱॥
ਅੰਮ੍ਰਿਤੁ ਖਾਣਾ ਪੈਨ੍ਣਾ ਨਾਨਕ ਨਾਇ ਵਡਿਆਈ ਹੋਇ ॥੧॥
م : ۳ ॥
ਮ ੩ ॥
اے من گُر کی سِکھ سُنِ پائِہ گُنی نِدھانُ ॥
ਏ ਮਨ ਗੁਰ ਕੀ ਸਿਖ ਸੁਣਿ ਪਾਇਹਿ ਗੁਣੀ ਨਿਧਾਨੁ ॥

سکھداتا تیرۓ مِن وسیَے ہئُمیَے جائے اِبھمانُ =
ਸੁਖਦਾਤਾ ਤੇਰੈ ਮਨਿ ਵਸੈ ਹਉਮੈ ਜਾਇ ਅਭਿਮਾਨੁ ॥
نانک ندری پائیِئیَے انّمرتُ گنی نِدھانُ = ۲=
ਨਾਨਕ ਨਦਰੀ ਪਾਈਐ ਅੰਮ੍ਰਿਤੁ ਗੁਣੀ ਨਿਧਾਨੁ ॥੨॥
پئُڑی =
ਪਉੜੀ ॥
جِتنے پاتِساہ ساہ راجے کھان اُمراو سِکدار ہہِ تِتنے سبھ ہر کے کیئے =
ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ ॥
جو کِچھُ ہر کراوۓ سُ اوئے کرہ سبھ ہر کے ارتھیئے =
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭਿ ਹਰਿ ਕੇ ਅਰਥੀਏ ॥
کیَے وِل ہیَے تِن سبھ ورن چارے کھانی سبھ سِرسِٹ گولے کر ستگر اگیَے کار کماون کئو دیئے =
سو ایسا ہر سبھنا کا پربھُ ستگر
ਸੋ ਐਸਾ ਹਰਿ ਸਭਨਾ ਕਾ ਪ੍ਰਭੁ ਸਤਿਗੁਰ ਕੈ ਵਲਿ ਹੈ ਤਿਨਿ ਸਭਿ ਵਰਨ ਚਾਰੇ ਖਾਣੀ ਸਭ ਸ੍ਰਿਸਟਿ ਗੋਲੇ ਕਰਿ ਸਤਿਗੁਰ ਅਗੈ ਕਾਰ ਕਮਾਵਣ ਕਉ ਦੀਏ ॥
ہر سیوے کی ایسی وڈِیائی دیکھہُ ہر سنّتہُ جِن وِچہُ کائیا نگری دُسمن دوُت سبھ مار کڈھیئے =
ਹਰਿ ਸੇਵੇ ਕੀ ਐਸੀ ਵਡਿਆਈ ਦੇਖਹੁ ਹਰਿ ਸੰਤਹੁ ਜਿਨਿ ਵਿਚਹੁ ਕਾਇਆ ਨਗਰੀ ਦੁਸਮਨ ਦੂਤ ਸਭਿ ਮਾਰਿ ਕਢੀਏ ॥
ہر ہر کِرپالُ ہویا بھگت جنا اُپر ہر آپنی کِرپا کر ہر آپ رکھ لیئے = ٦=
ਹਰਿ ਹਰਿ ਕਿਰਪਾਲੁ ਹੋਆ ਭਗਤ ਜਨਾ ਉਪਰਿ ਹਰਿ ਆਪਣੀ ਕਿਰਪਾ ਕਰਿ ਹਰਿ ਆਪਿ ਰਖਿ ਲੀਏ ॥੬॥
سلوک م : ۳ =
ਸਲੋਕ ਮ ੩ ॥
انّدر کپٹُ سدا دکھُ ہیَے منمکھ دِھیانُ ن لاگیَے =
ਅੰਦਰਿ ਕਪਟੁ ਸਦਾ ਦੁਖੁ ਹੈ ਮਨਮੁਖ ਧਿਆਨੁ ਨ ਲਾਗੈ ॥
دکھ وِچ کار کماونی دکھُ ورتیَے دکھُ آگیَے =
ਦੁਖ ਵਿਚਿ ਕਾਰ ਕਮਾਵਣੀ ਦੁਖੁ ਵਰਤੈ ਦੁਖੁ ਆਗੈ ॥
کرمی ستگرُ بھیٹیِئیَے تا سچ نام لِو لاگیَے =
ਕਰਮੀ ਸਤਿਗੁਰੁ ਭੇਟੀਐ ਤਾ ਸਚਿ ਨਾਮਿ ਲਿਵ ਲਾਗੈ ॥
نانک سہجے سکھُ ہوئے انّدرہُ بھرمُ بھئو بھاگیَے = ۱=
ਨਾਨਕ ਸਹਜੇ ਸੁਖੁ ਹੋਇ ਅੰਦਰਹੁ ਭ੍ਰਮੁ ਭਉ ਭਾਗੈ ॥੧॥
م : ۳ =

ਮ: ੩ ॥

گرمکھ سدا ہر رنگُ ہیَے ہر کا نائو منِ بھائِیا ॥

ਗੁਰਮੁਖਿ ਸਦਾ ਹਰਿ ਰੰਗੁ ਹੈ ਹਰਿ ਕਾ ਨਾਉ ਮਨਿ ਭਾਇਆ ॥



گرمکھ ویکھنُ بولنا نامُ جپت سکھُ پائِیا ॥

ਗੁਰਮੁਖਿ ਵੇਖਣੁ ਬੋਲਣਾ ਨਾਮੁ ਜਪਤ ਸੁਖੁ ਪਾਇਆ ॥

نانک گرمکھ گِیانُ پرگاسِیا تِمر اگِیانُ انّدھیرُ چکائِیا ॥۲॥

ਨਾਨਕ ਗੁਰਮੁਖਿ ਗਿਆਨੁ ਪ੍ਰਗਾਸਿਆ ਤਿਮਰ ਅਗਿਆਨੁ ਅੰਧੇਰੁ ਚੁਕਾਇਆ ॥੨॥

م : ۳ ॥

ਮ: ੩ ॥

منمکھ میَلے مرہِ گوار ॥

ਮਨਮੁਖ ਮੈਲੇ ਮਰਹਿ ਗਵਾਰ ॥

گرمکھ نِرمل ہر راکھِیا اُر دھارِ ॥

ਗੁਰਮੁਖਿ ਨਿਰਮਲ ਹਰਿ ਰਾਖਿਆ ਉਰ ਧਾਰਿ ॥

بھنت نانکُ سُنہُ جن بھائی ॥

ਭਨਤਿ ਨਾਨਕੁ ਸੁਣਹੁ ਜਨ ਭਾਈ ॥

ستِگرُ سیوِہُ ہئُمیَے ملُ جائی ॥

ਸਤਿਗੁਰੁ ਸੇਵਿਹੁ ਹਉਮੈ ਮਲੁ ਜਾਈ ॥

انّدر سنّسا دُوکھُ وِیاپے سِر دھنّدھا نِت مار ॥

ਅੰਦਰਿ ਸੰਸਾ ਦੂਖੁ ਵਿਆਪੇ ਸਿਰਿ ਧੰਧਾ ਨਿਤ ਮਾਰ ॥

دُوجیَے بھائے سُوتے کبہُ ن جاگہِ مائِیا موہ پیار ॥

ਦੂਜੈ ਭਾਇ ਸੂਤੇ ਕਬਹੁ ਨ ਜਾਗਹਿ ਮਾਇਆ ਮੋਹ ਪਿਆਰ ॥

نامُ ن چیتہِ سبدُ ن ویچارہِ اِہُ منمکھ کا بیچار ॥

ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਬੀਚਾਰ ॥

ہر نامُ ن بھائِیا بِرتھا جنمُ گوائِیا نانک جمُ مارِ کرے کھُیار ॥۳॥

ਹਰਿ ਨਾਮੁ ਨ ਭਾਇਆ ਬਿਰਥਾ ਜਨਮੁ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ ॥੩॥

پئُڑی ॥

ਪਉੜੀ ॥

جِس نو ہر بھگت سچُ بکھسِئنُ سو سچا ساہُ ॥

ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ ॥

تِس کی مُہتاجی لوک کڈھدا ہورتُ ہٹ ن وتھُ ن ویساہُ ॥

ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ ॥

بھگت جنا کئو سنمکھُ ہووے سُ ہر راس لئے ویمکھ بھسُ پاہُ ॥

ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ ॥

ہر کے نام کے واپاری ہر بھگت ہہ جمُ جاگاتی تِنا نیڑ ن جاہُ ॥

ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ ॥

جن نانِک ہر نام دھنُ لدیا سدا ویپرواہُ ॥۷॥

ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ ॥੭॥

سلوک م : ۳ ॥

ਸਲੋਕ ਮ ੩ ॥

اِسُ جگ مہہ بھگتی ہر دھنُ کھٹیا ہورُ سبھُ جگتُ بھرم بھلائیا ॥

ਇਸੁ ਜੁਗ ਮਹਿ ਭਗਤੀ ਹਰਿ ਧਨੁ ਖਟਿਆ ਹੋਰੁ ਸਭੁ ਜਗਤੁ ਭਰਮਿ ਭੁਲਾਇਆ ॥

گر پرسادی نامُ مِن وسیا اندِنُ نامُ دھیائیا ॥

ਗੁਰ ਪਰਸਾਦੀ ਨਾਮੁ ਮਨਿ ਵਸਿਆ ਅਨਦਿਨੁ ਨਾਮੁ ਧਿਆਇਆ ॥

بِکھیا ماہ اُداس ہیے ہئُمیے سبد جلائیا ॥

ਬਿਖਿਆ ਮਾਹਿ ਉਦਾਸ ਹੈ ਹਉਮੈ ਸਬਦਿ ਜਲਾਇਆ ॥

آپ تریا کُل اُدھرے دھنّ جنیدی مائیا ॥

ਆਪਿ ਤਰਿਆ ਕੁਲ ਉਧਰੇ ਧੰਨੁ ਜਣੇਦੀ ਮਾਇਆ ॥

سدا سہجُ سکھُ مِن وسیا سچے سئو لِو لائیا ॥

ਸਦਾ ਸਹਜੁ ਸੁਖੁ ਮਨਿ ਵਸਿਆ ਸਚੇ ਸਿਉ ਲਿਵ ਲਾਇਆ ॥

برہما بِسنُ مہادیئو ترئے گُن بھُلے ہئُمیے موہُ ودھائیا ॥

ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਭੁਲੇ ਹਉਮੈ ਮੋਹੁ ਵਧਾਇਆ ॥

پنڈت پڑھ پڑھ مونی بھُلے دوُجیے بھائے چِتُ لائیا ॥

ਪੰਡਿਤ ਪੜਿ ਪੜਿ ਮੋਨੀ ਭੁਲੇ ਦੂਜੈ ਭਾਇ ਚਿਤੁ ਲਾਇਆ ॥

جوگی جنگم سنّیاسی بھُلے وِن گر تتُ ن پائیا ॥

ਜੋਗੀ ਜੰਗਮ ਸੰਨਿਆਸੀ ਭੁਲੇ ਵਿਣੁ ਗੁਰ ਤਤੁ ਨ ਪਾਇਆ ॥

منمکھ دکھیئے سدا بھرم بھُلے تِنہی برتھا جنمُ گوائیا ॥

ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥

نانک نامِ رتے سیئی جن سمدھے جِ آپے بکھس مِلائیا ॥۱॥

ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥੧॥

م : ۳ =

ਮ ੩ ॥

نانک سو سالاہیئیے ,جسُ وِس سبھ ُکِچھ ُ ہوئے =

ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥

,تسہِ سریوہُ پرانْیہو ,تسُ ,بِن ُاورُ ن کوئے =

ਤਿਸਹਿ ਸਰੇਵਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥

گرمکھ انّترِ منِ وسیَے سدا سدا سکھُ ہوئے = ۲=

ਗੁਰਮੁਖਿ ਅੰਤਰਿ ਮਨਿ ਵਸੈ ਸਦਾ ਸਦਾ ਸੁਖੁ ਹੋਇ ॥੨॥

پئُڑی =

ਪਉੜੀ ॥

,جنی گرمکھ ہرِ نام دھنُ ن کھٹِئو سے دیوالیئے جگ ماہِ =

ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ ॥

اوئِ منّگدے پھرہِ سبھ جگت مہِ کوئی مُہِ تھک ن ,تن کئو پاہِ =

ਓਇ ਮੰਗਦੇ ਫਿਰਹਿ ਸਭ ਜਗਤ ਮਹਿ ਕੋਈ ਮੁਹਿ ਥੁਕ ਨ ਤਿਨ ਕਉ ਪਾਹਿ ॥

پرائی بکھیِلی کرہِ آپنْی پرتیِت کھووَنِ سگوا بھی آپُ لکھاہِ =

ਪਰਾਈ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ ਸਗਵਾ ਭੀ ਆਪੁ ਲਖਾਹਿ ॥

,جسُ دھن کارنِ چگلی کرہِ سو دھنُ چگلی ہتھِ ن آوَے اوئِ بھاوَے ,تتھیَے جاہِ =

ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ ਓਇ ਭਾਵੈ ਤਿਥੈ ਜਾਹਿ ॥

(Page 853) ۳۵۸ پنّنا

سیوک بھائے ہرِ دھنُ ,ملیَے ,تتھہُ کرمہیِن لیَے ن سکہِ ہور تھیَے دیس دِسنّترِ ہرِ دھنُ ناہِ = ۸=

گرمکھ

ਗੁਰਮੁਖਿ ਸੇਵਕ ਭਾਇ ਹਰਿ ਧਨੁ ਮਿਲੈ ਤਿਥਹੁ ਕਰਮਹੀਣ ਲੈ ਨ ਸਕਹਿ ਹੋਰ ਥੈ ਦੇਸ ਦਿਸੰਤਰਿ ਹਰਿ ਧਨੁ ਨਾਹਿ ॥੮॥

سلوک م : ۳ =

ਸਲੋਕ ਮ ੩ ॥

گرمکھ سنّسا موُلِ ن ہووئی ,چنّتا وِچہُ جائے =

ਗੁਰਮੁਖਿ ਸੰਸਾ ਮੂਲਿ ਨ ਹੋਵਈ ਚਿੰਤਾ ਵਿਚਹੁ ਜਾਇ ॥

جو ,کِچھ ُ ہوئے سُ سہجے ہوئے کہنا ,کِچھوُ ن جائے =

ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥

نانک ِتن کا آکِھیا آپ سُنے ِج لئِئن ُ پنّنیَے پائے ॥ ا॥
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥੧॥

م : ۳ ॥
ਮ ੩ ॥

کال ُ مارِ منسا منہِ سمانٖی انّترِ ِنرمل ُ نائو ॥
ਕਾਲੁ ਮਾਰਿ ਮਨਸਾ ਮਨਹਿ ਸਮਾਣੀ ਅੰਤਰਿ ਨਿਰਮਲੁ ਨਾਉ ॥

انِدن ُ جاگیَے کدے ن سوَوے سہجے انّمرت ُ پیائو ॥
ਅਨਦਿਨੁ ਜਾਗੈ ਕਦੇ ਨ ਸੋਵੈ ਸਹਜੇ ਅੰਮ੍ਰਿਤੁ ਪਿਆਉ ॥

میٹھا بوِلے انّمرت بانٖی انِدن ُ ہرِ گن گائو ॥
ਮੀਠਾ ਬੋਲੇ ਅੰਮ੍ਰਿਤ ਬਾਣੀ ਅਨਦਿਨੁ ਹਰਿ ਗੁਣ ਗਾਉ ॥

ِنج گھرِ واسا سدا سوہدے نانک ِتن ِملِیا سکھ ُ پائو ॥ ۲॥
ਨਿਜ ਘਰਿ ਵਾਸਾ ਸਦਾ ਸੋਹਦੇ ਨਾਨਕ ਤਿਨ ਮਿਲਿਆ ਸੁਖੁ ਪਾਉ ॥੨॥

پئُڑی ॥
ਪਉੜੀ ॥

ہرِ دھن ُ رتن جویہری سو گُرِ ہرِ دھن ُ ہرِ پاسہ ُ دیوائِیا ॥
ਹਰਿ ਧਨੁ ਰਤਨ ਜਵੇਹਰੀ ਸੋ ਗੁਰਿ ਹਰਿ ਧਨੁ ਹਰਿ ਪਾਸਹੁ ਦੇਵਾਇਆ ॥

جے ِکسیَے ِکہ ُ ِدرِس آوَے تا کوئی ِکہ ُ منّگِ لئے اکیَے کوئی ِکہ ُ دیوائے ایہ ُ ہرِ دھن ُ جورِ کیِتیَے ِکسیَے نالِ ن جائے ونّڈائِیا ॥
ਜੇ ਕਿਸੈ ਕਿਹੁ ਦਿਸਿ ਆਵੈ ਤਾ ਕੋਈ ਕਿਹੁ ਮੰਗਿ ਲਏ ਅਕੈ ਕੋਈ ਕਿਹੁ ਦੇਵਾਏ ਏਹੁ ਹਰਿ ਧਨੁ ਜੋਰਿ ਕੀਤੈ ਕਿਸੈ ਨਾਲਿ ਨ ਜਾਇ ਵੰਡਾਇਆ ॥

ِجس نو ستِگُر نالِ ہرِ سردھا لائے ِتس ُ ہرِ دھن کی ونّڈ ہتھِ آوَے ِجس نو کرتیَے دھُرِ ِلکھِ پائِیا ॥
ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ ਤਿਸੁ ਹਰਿ ਧਨ ਕੀ ਵੰਡ ਹਥਿ ਆਵੈ ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥

اِس ُ ہرِ دھن کا کوئی سرِیک ُ ناہی ِکسیَے کا کھت ُ ناہی ِکسیَے کیَے سیِو بنّنیَے روِل ُ ناہی جے کو ہرِ دھن کی بکھیِلی کرے ِتس کا مُہ ُ ہرِ چہ ُ کُنّڈا ِورِچ کالا کرائِیا ॥
ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥

ہرِ کے ِدتے نالِ ِکسیَے جور ُ بکھیِلی ن چلئی ِدہ ُ ِدہ ُ ِنت ِنت چڑھَے سوائِیا ॥ ۹॥
ਹਰਿ ਕੇ ਦਿਤੇ ਨਾਲਿ ਕਿਸੈ ਜੋਰੁ ਬਖੀਲੀ ਨ ਚਲਈ ਦਿਹੁ ਦਿਹੁ ਨਿਤ ਨਿਤ ਚੜੈ ਸਵਾਇਆ ॥੯॥

سلوک م : ۳ ॥

ਸਲੋਕ ਮ ੩ ॥

جگتُ جلنّدا رکھ لئیے آپݨی کرپا دھار ॥

ਜਗਤੁ ਜਲ ਦਾ ਰਖਿ ਲੈ ਆਪਣੀ ਕਿਰਪਾ ਧਾਰਿ ॥

جتُ دُیارئے اُبرئے تتئیے لیہُ اُبار ॥

ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥

ستگُر سکھُ ویکھالیا سچا سبدُ بیچار ॥

ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥

نانک اورُ ن سُجھئی ہر بنُ بکھسݨہارُ ॥۱॥

ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥੧॥

م : ۳ ॥

ਮ ੩ ॥

ہئُمیَے مائِیا مؤہݨی دؤُجیَے لگیَے جائِے ॥

ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ ॥

نا اِہ ماری ن مرئے نا اِہ ہٹ وِکائِے ॥

ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ ॥

گُر کیَے سبد پرجالیئیَے تا اِہ وِچہُ جائِے ॥

ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ ॥

تنُ منُ ہؤوئے اُجلا نامُ وسیَے من آئِے ॥

ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ ॥

نانک مائِیا کا مارݨُ سبدُ ہیَے گُرمُکھ پائِیا جائِے ॥۲॥

ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ ॥੨॥

پئُڑی ॥

ਪਉੜੀ ॥

ستگُر کی وڈِیائی ستگُر دِتی دھُرہُ ہُکمُ بُجھ نیسانُ ॥

ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥

پُتی بھاتیِئی جاوائی سکی اگہُ پچھہُ ٹؤل ڈِٹھا لاہِئوںُ سبھنا کا ابھمانُ ॥

ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ ॥

جتھیَے کؤ ویکھیَے تتھیَے میرا ستگُرؤُ ہر بکھسِئؤسُ سبھُ جہانُ ॥

ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ ॥

ج ستگُر نؤ مِل منّنے سُ ہلت پلت سجھیَے ج ویمکھُ ہؤوئے سُ پھرئے بھرسٹ تھانُ ॥

ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿਝੈ ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥



جن نانک کیَے ولِ ہۄیا میرا سُیامی ہرِ سجنۄ پُرکھُ سُجانُ ॥
ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ ॥
پئُدی بھِتِ دیکھِ کیَے سبھِ آئِ پئے ستِگُر کی پیَری لاہِئۄنُ سبھنا کِئہُ منہُ گُمانُ ॥۱۰॥
ਪਉਦੀ ਭਿਤਿ ਦੇਖਿ ਕੈ ਸਭਿ ਆਇ ਪਏ ਸਤਿਗੁਰ ਕੀ ਪੈਰੀ ਲਾਹਿਓਨੁ ਸਭਨਾ ਕਿਅਹੁ ਮਨਹੁ ਗੁਮਾਨੁ ॥੧੦॥
سلۄک م : ۱ ॥
ਸਲੋਕ ਮ ੧ ॥
کۄئی واہے کۄ لُنّیَے کۄ پاۓ کھلِہانِ ॥
ਕੋਈ ਵਾਹੇ ਕੋ ਲੁਣੈ ਕੋ ਪਾਏ ਖਲਿਹਾਨਿ ॥
نانک ایو ن جاپئی کۄئی کھاۓ ِندانِ ॥ ۱॥
ਨਾਨਕ ਏਵ ਨ ਜਾਪਈ ਕੋਈ ਖਾਇ ਨਿਦਾਨਿ ॥੧॥
م : ۱ ॥
ਮ ੧ ॥
ِجسُ منِ وسِیا تریا سۄۓ ॥
ਜਿਸੁ ਮਨਿ ਵਸਿਆ ਤਰਿਆ ਸੋਇ ॥
نانک جۄ بھاوےَ سۄ ہۄۓ ॥ ۲॥
ਨਾਨਕ ਜੋ ਭਾਵੈ ਸੋ ਹੋਇ ॥੨॥
پئُڑی ॥
ਪਉੜੀ ॥
پار برہمِ دئِیالِ ساگرُ تارِیا ॥
ਪਾਰਬ੍ਰਹਮਿ ਦਇਆਲਿ ਸਾਗਰੁ ਤਾਰਿਆ ॥
گُرِ پۄُرےَ ِمہروانِ بھرمُ بھئُ مارِیا ॥
ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ ॥
کام کرۄدھُ ِبکرالُ دۄُت سبھِ ہارِیا ॥
ਕਾਮ ਕ੍ਰੋਧੁ ਬਿਕਰਾਲੁ ਦੂਤ ਸਭਿ ਹਾਰਿਆ ॥
انّمرت نامُ ِندھانُ کنّٹھِ اُرِ دھارِیا ॥
ਅੰਮ੍ਰਿਤ ਨਾਮੁ ਨਿਧਾਨੁ ਕੰਠਿ ਉਰਿ ਧਾਰਿਆ ॥
نانک سادھۄُ سنّگِ جنمُ مرنُ سوارِیا ॥ ۱۱॥

ਨਾਨਕ ਸਾਧੂ ਸੰਗਿ ਜਨਮੁ ਮਰਣੁ ਸਵਾਰਿਆ ॥੧੧॥

سلوٗک م : ۳ =

ਸਲੋਕ ਮ ੩ ॥

جِنھی نامُ وِساریا کوٗڑے کہن کہنّن =

ਜਿਨ੍ੀ ਨਾਮੁ ਵਿਸਾਰਿਆ ਕੂੜੇ ਕਹਣ ਕਹੰਨਿ੍ ॥

پنّچ چوٗر تِنا گھرُ مُہن ہئُمیَے انّدر سنّن =

ਪੰਚ ਚੋਰ ਤਿਨਾ ਘਰੁ ਮੁਹਨਿ੍ ਹਉਮੈ ਅੰਦਰਿ ਸੰਨਿ੍ ॥

ساکت مُٹھے دُرمتی ہر رسُ ن جانْنّن =

ਸਾਕਤ ਮੁਠੇ ਦੁਰਮਤੀ ਹਰਿ ਰਸੁ ਨ ਜਾਣੰਨਿ੍ ॥

جِنھی انّمرتُ بھرم لُٹائیا بِکھُ سِئؤ رچہ رچنّن =

ਜਿਨ੍ੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨਿ੍ ॥

دُسٹا سیتی پِرہڑی جن سِئؤ وادُ کرنّن =

ਦੁਸਟਾ ਸੇਤੀ ਪਿਰਹੜੀ ਜਨ ਸਿਉ ਵਾਦੁ ਕਰੰਨਿ੍ ॥

نانک ساکت نرک مہ جم بدھے دُکھ سہنّن =

ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ੍ ॥

پئیَیے کِرت کماودے جِو راکھہ تِوئے رہنّن =۱=

ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ੍ ॥੧॥

م : ۳ =

ਮ ੩ ॥

جِنھی ستگُرُ سیوِیا تانُ نِتانْے تِسُ =

ਜਿਨ੍ੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥

ساسِ گِراسِ سدا من وسیَے جمُ جوٗہ ن سکیَے تِسُ =

ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ ॥

ہِردئے ہر ہر نام رسُ کولا سیوِک تِسُ =

ਹਿਰਦੈ ਹਰਿ ਹਰਿ ਨਾਮ ਰਸੁ ਕਵਲਾ ਸੇਵਕਿ ਤਿਸੁ ॥

ہر داسا کا داسُ ہوٗئے پرم پدارتھُ تِسُ =

ਹਰਿ ਦਾਸਾ ਕਾ ਦਾਸੁ ਹੋਇ ਪਰਮ ਪਦਾਰਥੁ ਤਿਸੁ ॥

نانک من تن جِسُ پربھُ وسیَے ہئؤ سد کُربانْیَے تِسُ =

ਨਾਨਕ ਮਨਿ ਤਨਿ ਜਿਸੁ ਪ੍ਰਭੁ ਵਸੈ ਹਉ ਸਦ ਕੁਰਬਾਣੈ ਤਿਸੁ ॥

جِن کئؤ پوٗرب لِکھیا رسُ سنّت جنا سِئؤ تِسُ =۲=

ਜਿਨ੍ ਕਉ ਪੂਰਬਿ ਲਿਖਿਆ ਰਸੁ ਸੰਤ ਜਨਾ ਸਿਉ ਤਿਸੁ ॥੨॥
پئُڑی ॥
ਪਉੜੀ ॥
جۄ بۄلے پۄُرا ستِگُرُو سۄ پرمیسرِ سُݨیا ॥
ਜੋ ਬੋਲੇ ਪੂਰਾ ਸਤਿਗੁਰੂ ਸੋ ਪਰਮੇਸਰਿ ਸੁਣਿਆ ॥
سۄئی ورتیا جگت مہ گھٹِ گھٹِ مُکھِ بھݨیا ॥
ਸੋਈ ਵਰਤਿਆ ਜਗਤ ਮਹਿ ਘਟਿ ਘਟਿ ਮੁਖਿ ਭਣਿਆ ॥
بہُتُ وڈِیائِیا ساہِبیَے نہ جاہی گݨیا ॥
ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ ॥
سچُ سہجُ اندُ ستِگُرُو پاسِ سچی گُر مݨیا ॥
ਸਚੁ ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ ॥
نانک سنّت سوارے پار برہم سچے جِئُو بݨیا ॥۲۱॥
ਨਾਨਕ ਸੰਤ ਸਵਾਰੇ ਪਾਰਬ੍ਰਹਮਿ ਸਚੇ ਜਿਉ ਬਣਿਆ ॥੧੨॥
سلۄک م : ۳ ॥
ਸਲੋਕ ਮ ੩ ॥
اپݨا آپُ ن پچھاݨئی ہر پربھُ جاتا دۄُر ॥
ਅਪਣਾ ਆਪੁ ਨ ਪਛਾਣਈ ਹਰਿ ਪ੍ਰਭੁ ਜਾਤਾ ਦੂਰਿ ॥
گُر کی سیوا وِسری کِئُو منُ رہیَے ہجۄُر ॥
ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ ॥
منمُکھ جنمُ گوائِیا جھۄُٹھیَے لالچ کۄُر ॥
ਮਨਮੁਖਿ ਜਨਮੁ ਗਵਾਇਆ ਝੂਠੈ ਲਾਲਚਿ ਕੂਰਿ ॥
نانک بکھسِ مِلائِئنُ سچیَے سبد ہدۄُر ॥۱॥
ਨਾਨਕ ਬਖਸਿ ਮਿਲਾਇਅਨੁ ਸਚੈ ਸਬਦਿ ਹਦੂਰਿ ॥੧॥
م : ۳ ॥
ਮ ੩ ॥
ہر پربھُ سچا سۄہلا گُرمُکھ نامُ گۄوِنّدُ ॥
ਹਰਿ ਪ੍ਰਭੁ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥
انِدِنُ نامُ سلاہݨا ہر جپِیا منِ آننّدُ ॥
ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨ ਦੁ ॥
وڈ بھاگی ہر پائِیا پۄُرنُ پرماننّدُ ॥

ਵਡਭਾਗੀ ਹਰਿ ਪਾਇਆ ਪੂਰਨੁ ਪਰਮਾਨ ਦੁ ॥

جن نانک نامُ سلاہِیا بہُڑِن مِن تِن بھنّگُ ॥۲॥

ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੨॥



پئُڑی ॥

ਪਉੜੀ ॥

کوئی نِنّدکُ ہوۄےَ ستِگُرُو کا پھِرِ سرنھِ گُر آۄےَ ॥

ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥

پِچھلے گُنہ ستِگُرُ بکھسِ لئے ستسنّگتِ نالِ رلاۄےَ ॥

ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥

مِیہِ ۄُٹھےَ گلیِیا نالِیا ٹوبھِیا کا جلُ جاءِ پۄےَ ۄِچِ سُرسری سُرسری مِلت پۄِترُ پاۄنُ ہوءِ جاۄےَ ॥

جِئُ

ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥

ایہ ۄڈِیائی ستِگُر نِرۄیَر ۄِچِ جِتُ مِلِئےَ تِسنا بھُکھ اُترےَ ہرِ ساںتِ تڑ آۄےَ ॥

ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥

نانک اِہُ اچرجُ دیکھہُ میرے ہرِ سچے ساہ کا جِ ستِگُرُو نو منّنےَ سُ سبھناں بھاۄےَ ॥۱۳॥۱॥ سُدھُ ॥

ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥੧੩॥੧॥ ਸੁਧੁ ॥

بِلاولُ بانھی بھگتا کی ॥

ਬਿਲਾਵਲੁ ਬਾਣੀ ਭਗਤਾ ਕੀ ॥

کبیِر جیِئُ کی

ਕਬੀਰ ਜੀਉ ਕੀ

اِکّ اوئنّکار ستِ نامُ کرتا پُرکھُ گُر پرسادِ ॥

ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

ایَسو اِہُ سنّسارُ پیکھنا رہنُ ن کوئُ پئیِہےَ رے ॥

ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ ॥

سُودھے سُودھے ریگ چلہُ تُم نتر کُدھکا دِۄئیِہےَ رے ॥۱॥ رہاءُ ॥

ਸੂਧੇ ਸੂਧੇ ਰੇਗਿ ਚਲਹੁ ਤੁਮ ਨਤਰ ਕੁਧਕਾ ਦਿਵਈਹੈ ਰੇ ॥੧॥ ਰਹਾਉ ॥

بارے بُوڈھے ترُنے بھئیِیا سبھہُو جمُ لیَجےَ جئیِہےَ رے ॥

ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ ॥

مانسُ بپُرا مؤُسا کِینو میچُ بِلئِیا کھئِیہَیے رے = ۱=

ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ ॥੧॥

دھنونّتا ارُ نِردھن منئی تا کی کچھؤُ ن کانی رے =

ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ ॥

راجا پرجا سم کرِ مارۓ ایَسو کالُ بڈانی رے = ۲=

ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ ॥੨॥

ہرِ کے سیوک جو ہرِ بھائے تِن کی کتھا نِراری رے =

ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥

آوہِ ن جاہِ ن کبہؤُ مرتے پار برہم سنّگاری رے = ۳=

ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥

پُتر کلتر لِچھمی مائِیا اِہیَے تجہُ جیئ جانی رے =

ਪੁਤ੍ਰ ਕਲਤ੍ਰ ਲਛਿਮੀ ਮਾਇਆ ਇਹੈ ਤਜਹੁ ਜੀਅ ਜਾਨੀ ਰੇ ॥

کہت کبیرُ سُنہُ رے سنّتہُ مِلِہیَے سارِگپانی رے = ۴= ۱=

ਕਹਤ ਕਬੀਰੁ ਸੁਨਹੁ ਰੇ ਸੰਤਹੁ ਮਿਲਿਹੈ ਸਾਰਿਗਪਾਨੀ ਰੇ ॥੪॥੧॥

بِلاولُ =

ਬਿਲਾਵਲੁ ॥

بِدیا ن پرئو بادُ نہی جانئو =

ਬਿਦਿਆ ਨ ਪਰਉ ਬਾਦੁ ਨਹੀ ਜਾਨਉ ॥

ہرِ گُن کتھت سُنت بئُرانو = ۱=

ਹਰਿ ਗੁਨ ਕਥਤ ਸੁਨਤ ਬਉਰਾਨੋ ॥੧॥

میرے بابا میَے بئُرا سبھ کھلک سیَانی میَے بئُرا =

ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ ॥

میَے بِگرِئو بِگرۓ مت ائُرا = ۱= رہائو =

ਮੈ ਬਿਗਰਿਓ ਬਿਗਰੈ ਮਤਿ ਅਉਰਾ ॥੧॥ ਰਹਾਉ ॥

آپِ ن بئُرا رام کِیئو بئُرا =

ਆਪਿ ਨ ਬਉਰਾ ਰਾਮ ਕੀਓ ਬਉਰਾ ॥

ستِگرُ جارِ گئِئو بھرمُ مؤرا = ۲=

ਸਤਿਗੁਰੁ ਜਾਰਿ ਗਇਓ ਭ੍ਰਮੁ ਮੋਰਾ ॥੨॥

میَے بِگرے اپنی مت کھوئی =

ਮੈ ਬਿਗਰੇ ਅਪਨੀ ਮਤਿ ਖੋਈ ॥
میرے بھرم بھُولئو مت کوئی ॥۳॥
ਮੇਰੇ ਭਰਮਿ ਭੂਲਉ ਮਤਿ ਕੋਈ ॥੩॥
سو بئُرا جو آپُ ن پچھانیَے ॥
ਸੋ ਬਉਰਾ ਜੋ ਆਪੁ ਨ ਪਛਾਨੈ ॥
آپُ پچھانیَے ت ایکیَے جانیَے ॥۴॥
ਆਪੁ ਪਛਾਨੈ ਤ ਏਕੈ ਜਾਨੈ ॥੪॥
ابہِ ن ماتا سُ کبہُ ن ماتا ॥
ਅਬਹਿ ਨ ਮਾਤਾ ਸੁ ਕਬਹੁ ਨ ਮਾਤਾ ॥
کہِ کبیِر رامیَے رنّگ راتا ॥۵॥۲॥
ਕਹਿ ਕਬੀਰ ਰਾਮੈ ਰੰਗਿ ਰਾਤਾ ॥੫॥੨॥
بِلاولُ ॥
ਬਿਲਾਵਲੁ ॥
گ٘رِہُ تجِ بن کھنّڈ جائیِئیَے چُنِ کھائیِئیَے کنّدا ॥
ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥
اجہُ بِکار ن چھوڈئی پاپی منُ منّدا ॥۱॥
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥
کِئُ چھوُٹئُ کیَسے ترئُ بھوجل نِدھِ بھاری ॥
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ ॥
راکھُ راکھُ میرے بیِٹھُلا جنُ سرنِ تُم٘ہاری ॥۱॥ رہائُ ॥
ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਹਾਰੀ ॥੧॥ ਰਹਾਉ ॥
بِکھیَے بِکھیَے کی باسنا تجیِء نہ جائی ॥
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ॥
انِک جتن کرِ راکھیِئیَے پھِرِ پھِرِ لپٹائی ॥۲॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ ॥੨॥

(Page 856) پنّنا ۸۵۶

جرا جیِون جوبنُ گئِیا کِچھُ کیِیا ن نیِکا ॥
ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ ॥
اِہُ جیِئرا نِرمولکو کئُڈی لگِ میِکا ॥۳॥

ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ ॥੩॥

کہُ کبِیر میرے مادھوا توُ سرب بِیاپی ॥

ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ ॥

تُم سمسرِ ناہی دئِیالُ موہِ سمسرِ پاپی ॥੪॥੩॥

ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ ॥੪॥੩॥

بِلاولُ ॥

ਬਿਲਾਵਲੁ ॥

نِت اُٹھِ کوری گاگرِ آنیَے لیِپت جیِءُ گئِئو ॥

ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥

تانا بانا کچھوُ ن سوُجھیَے ہرِ ہرِ رسِ لپٹِئو ॥੧॥

ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥

ہمارے کُل کئُنے رامُ کہِئو ॥

ਹਮਾਰੇ ਕੁਲ ਕਉਨੇ ਰਾਮੁ ਕਹਿਓ ॥

جب کی مالا لئی نِپوُتے تب تے سُکھُ ن بھئِئو ॥੧॥ رہائو ॥

ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥

سُنہُ جِٹھانی سُنہُ دِرانی اچرجُ ایکُ بھئِئو ॥

ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥

سات سوُت اِنِ مُڈیِنّئے کھوئے اِہُ مُڈیِیا کِئُ ن مُئِئو ॥੨॥

ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥੨॥

سرب سُکھا کا ایکُ ہرِ سُیامی سو گُرِ نامُ دئِئو ॥

ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥

سنّت پ٘رہلاد کی پیَج جِنِ راکھی ہرناکھسُ نکھ بِدرِئو ॥੩॥

ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥੩॥

گھر کے دیو پِتر کی چھوڈی گُر کو سبدُ لئِئو ॥

ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ ॥

کہت کبیِرُ سگل پاپ کھنّڈنُ سنّتہ لیَے اُدھرِئو ॥੪॥੪॥

ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ ॥੪॥੪॥

بِلاولُ ॥

ਬਿਲਾਵਲੁ ॥

کوئُ ہرِ سمانِ نہی راجا ॥

ਕੋਊ ਹਰਿ ਸਮਾਨਿ ਨਹੀ ਰਾਜਾ ॥

اے بھوُپت سبھ دِوس چارِ کے جھوُٹھے کرت دِواجا ۔۔۱۔۔ رہائو ۔۔

ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥ ਰਹਾਉ ॥

تیرو جنُ ہوئے سوئے کت ڈولیَے تِین بھون پر چھاجا ۔۔

ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ ॥

ہاتھُ پسارِ سکیَے کو جن کئو بولِ سکیَے ن انّداجا ۔۔۱۔۔

ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ ॥੧॥

چیت اچیت موُڑ من میرے باجے انہد باجا ۔۔

ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥

کہِ کبیِر سنّسا بھرمُ چوُکو دھرٗ پرہلاد نِواجا ۔۔۲۔۔۵۔۔

ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰ× ਪ੍ਰਹਿਲਾਦ ਨਿਵਾਜਾ ॥੨॥੫॥

بِلاولُ ۔۔

ਬਿਲਾਵਲੁ ॥

راکھِ لیہُ ہم تے بِگری ۔۔

ਰਾਖਿ ਲੇਹੁ ਹਮ ਤੇ ਬਿਗਰੀ ॥

سیِلُ دھرمُ جپُ بھگتِ ن کیِنی ہئو ابھمان ٹیڈھ پگری ۔۔۱۔۔ رہائو ۔۔

ਸੀਲੁ ਧਰਮੁ ਜਪੁ ਭਗਤਿ ਨ ਕੀਨੀ ਹਉ ਅਭਿਮਾਨ ਟੇਢ ਪਗਰੀ ॥੧॥ ਰਹਾਉ ॥

امر جانِ سنّچی اِہ کائِیا اِہ مِتھیا کاچی گگری ۔۔

ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ ॥

جِنہِ نِوازِ سازِ ہم کیِئے تِسہِ بِسارِ اور لگری ۔۔۱۔۔

ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ ॥੧॥

سنّدھک توہِ سادھ نہی کہیِئو سرنِ پرے تُمری پگری ۔۔

ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥

کہِ کبیِر اِہ بِنتی سُنیِئہُ مت گھالہُ جم کی کھبری ۔۔۲۔۔٦۔۔

ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ॥੨॥੬॥

بِلاولُ ۔۔

ਬਿਲਾਵਲੁ ॥

درمادے ٹھاڈھے دربارِ ۔۔

ਦਰਮਾਦੇ ਠਾਢੇ ਦਰਬਾਰਿ ॥

تُجھ بِنُ سُرت کرئے کو میری درسنُ دیِجیَے کھولِ کِوار ۔۔۱۔۔ رہائو ۔۔

ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥੧॥ ਰਹਾਉ ॥

تُم دھن دھنی اُدار تیاگی سرونن سُنیئت سُجس تُمار =

ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਹਾਰ ॥

ماگئو کاہِ رنّک سبھ دیکھئو تُم ہی تے میرو نِستارُ = ا=

ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ ॥੧॥

جیَدیئو ناما بِپ سُداما تِن کئو کِرپا بھئی ہیَے اپار =

ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥

کہِ کبیِر تُم سنّمرتھ داتے چارِ پدارتھ دیت ن بار = ۲= ۷=

ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ ॥੨॥੭॥

بِلاولُ =

ਬਿਲਾਵਲੁ ॥

ڈنڈا مُندرا کِھنتھا آدھاری =

ਡੰਡਾ ਮੁੰਦ੍ਰਾ ਖਿੰਥਾ ਆਧਾਰੀ ॥

بھرم کیَے بھائے بھوئے بھیکھدھاری = ا=

ਭ੍ਰਮ ਕੈ ਭਾਇ ਭਵੈ ਭੇਖਧਾਰੀ ॥੧॥

## پنّا ۸۵۸ (Page 857)

آسنُ پون دوُر کر بورے =

ਆਸਨੁ ਪਵਨ ਦੂਰਿ ਕਰਿ ਬਵਰੇ ॥

چھوڈ کپٹُ نِت ہر بھجُ بورے = ا= رہائو =

ਛੋਡਿ ਕਪਟੁ ਨਿਤ ਹਰਿ ਭਜੁ ਬਵਰੇ ॥੧॥ ਰਹਾਉ ॥

جِہ توُ جاچہِ سو تربھون بھوگی =

ਜਿਹ ਤੂ ਜਾਚਹਿ ਸੋ ਤ੍ਰਿਭਵਨ ਭੋਗੀ ॥

کہِ کبیِر کیسوَ جگ جوگی = ۲= ۸=

ਕਹਿ ਕਬੀਰ ਕੇਸੌ ਜਗਿ ਜੋਗੀ ॥੨॥੮॥

بِلاولُ =

ਬਿਲਾਵਲੁ ॥

اِن مائِیا جگدیِس گسائی تُمرے چرن بِسارے =

ਇਨਿ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥

کِنچت پریت ن اُپجیَے جن کئو جن کہا کرہ بیچارے = ا= رہائو =

ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥੧॥ ਰਹਾਉ ॥

دِھرگُ تنُ دِھرگُ دھنُ دِھرگُ اِہ مائِیا دِھرگُ دِھرگُ مت بُدھ پھنّی ॥

ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ॥

اِس مائِیا کئو دِرڑُ کرِ راکھہُ باںدھے آپ بچنّی ॥۱॥

ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ ॥੧॥

کِیا کھیتی کِیا لیوا دیئی پرپنّچ جھوُٹھُ گُمانا ॥

ਕਿਆ ਖੇਤੀ ਕਿਆ ਲੇਵਾ ਦੇਈ ਪਰਪੰਚ ਝੂਠੁ ਗੁਮਾਨਾ ॥

کہِ کبیِر تے انّت بِگوُتے آئِیا کالُ نِدانا ॥۲॥۹॥

ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ ॥੨॥੯॥

بِلاولُ ॥

ਬਿਲਾਵਲੁ ॥

سریِر سرۄور بھیِترے آچھےَ کمل انوُپ ॥

ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥

پرم جۄتِ پُرکھۄتمۄ جا کےَ ریکھ ن روُپ ॥۱॥

ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥੧॥

رے من ہرِ بھجُ بھ٘رمُ تجہُ جگجیِون رام ॥۱॥ رہائو ॥

ਰੇ ਮਨ ਹਰਿ ਭਜੁ ਭ੍ਰਮੁ ਤਜਹੁ ਜਗਜੀਵਨ ਰਾਮ ॥੧॥ ਰਹਾਉ ॥

آوت کچھوُ ن دیِسئی نہ دیِسےَ جات ॥

ਆਵਤ ਕਛੂ ਨ ਦੀਸਈ ਨਹ ਦੀਸੈ ਜਾਤ ॥

جہ اُپجےَ بِنسےَ تہی جیَسے پُرِون پات ॥۲॥

ਜਹ ਉਪਜੈ ਬਿਨਸੈ ਤਹੀ ਜੈਸੇ ਪੁਰਿਵਨ ਪਾਤ ॥੨॥

مِتھِیا کرِ مائِیا تجی سُکھ سہج بیِچارِ ॥

ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥

کہِ کبیِر سیوا کرہُ من منّجھِ مُرارِ ॥۳॥۱۰॥

ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥੩॥੧੦॥

بِلاولُ ॥

ਬਿਲਾਵਲੁ ॥

جنم مرن کا بھ٘رمُ گئِیا گۄبِد لِو لاگی ॥

ਜਨਮ ਮਰਨ ਕਾ ਭ੍ਰਮੁ ਗਇਆ ਗੋਬਿਦ ਲਿਵ ਲਾਗੀ ॥

جیِوت سُنّنِ سمانِیا گُر ساکھی جاگی ॥۱॥ رہائو ॥

ਜੀਵਤ ਸੁੰਨਿ ਸਮਾਨਿਆ ਗੁਰ ਸਾਖੀ ਜਾਗੀ ॥੧॥ ਰਹਾਉ ॥

کاسیِ تے دھُنِ اوُپجیَے دھُنِ کاسی جائی ॥

ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥

کاسی پھوُٹی پنّڈِتا دھُنِ کہاں سمائی ॥۱॥

ਕਾਸੀ ਫੂਟੀ ਪੰਡਿਤਾ ਧੁਨਿ ਕਹਾਂ ਸਮਾਈ ॥੧॥

ت٘رِکُٹی سنّدھِ میَے پیکھِیا گھٹ ہوُ گھٹ جاگی ॥

ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥

ایَسی بُدھِ سماچری گھٹ ماہِ تِیاگی ॥۲॥

ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ ॥੨॥

آپُ آپ تے جانِیا تیج تیجُ سمانا ॥

ਆਪੁ ਆਪ ਤੇ ਜਾਨਿਆ ਤੇਜ ਤੇਜੁ ਸਮਾਨਾ ॥

کہُ کبیِر اب جانِیا گوبِد منُ مانا ॥۳॥۱۱॥

ਕਹੁ ਕਬੀਰ ਅਬ ਜਾਨਿਆ ਗੋਬਿਦ ਮਨੁ ਮਾਨਾ ॥੩॥੧੧॥

بِلاولُ ॥

ਬਿਲਾਵਲੁ ॥

چرن کمل جا کیَے رِدےَ بسہِ سو جنُ کِئُو ڈولیَے دیو ॥

ਚਰਨ ਕਮਲ ਜਾ ਕੈ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ ॥

مانوَ سبھ سُکھ نئُو نِدھِ تا کیَے سہجِ سہجِ جسُ بولیَے دیو ॥ رہائو ॥

ਮਾਨੌ ਸਭ ਸੁਖ ਨਉ ਨਿਧਿ ਤਾ ਕੈ ਸਹਜਿ ਸਹਜਿ ਜਸੁ ਬੋਲੈ ਦੇਵ ॥ ਰਹਾਉ ॥

تب اِہ متِ جئُو سبھ مہِ پیکھیَے کُٹِل گانٹھِ جب کھولیَے دیو ॥

ਤਬ ਇਹ ਮਤਿ ਜਉ ਸਭ ਮਹਿ ਪੇਖੈ ਕੁਟਿਲ ਗਾਂਠਿ ਜਬ ਖੋਲੈ ਦੇਵ ॥

بارں بار مائِیا تے اٹکیَے لیَے نرجا منُ تولیَے دیو ॥۱॥

ਬਾਰੰ ਬਾਰ ਮਾਇਆ ਤੇ ਅਟਕੈ ਲੈ ਨਰਜਾ ਮਨੁ ਤੋਲੈ ਦੇਵ ॥੧॥

جہ اوہُ جائے تہی سُکھُ پاوےَ مائِیا تاسُ ن جھولیَے دیو ॥

ਜਹ ਉਹੁ ਜਾਇ ਤਹੀ ਸੁਖੁ ਪਾਵੈ ਮਾਇਆ ਤਾਸੁ ਨ ਝੋਲੈ ਦੇਵ ॥

کہِ کبیِر میرا منُ مانِیا رام پ٘ریِتِ کیِئو لیَے دیو ॥۲॥۱۲॥

ਕਹਿ ਕਬੀਰ ਮੇਰਾ ਮਨੁ ਮਾਨਿਆ ਰਾਮ ਪ੍ਰੀਤਿ ਕੀਓ ਲੈ ਦੇਵ ॥੨॥੧੨॥

بِلاولُ بانی بھگت نامدیو جی کی

ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ

اِکّ اونّکار ستِگُر پ٘رسادِ ॥

ੴ ਸਤਿਗੁਰ ਪ੍ਰਸਾਦਿ ॥
سپھل جنمُ مو کئو گُر کِینا ॥
ਸਫਲ ਜਨਮੁ ਮੋ ਕਉ ਗੁਰ ਕੀਨਾ ॥

(Page 858) ۸۵۸ پنّنا

دُکھ بِسارِ سُکھ انّترِ لِینا ॥۱॥
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
گِیان انّجنُ مو کئو گُرِ دِینا ॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥
رام نام بِنُ جیِونُ من ہِینا ॥۱॥ رہائو ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ ਰਹਾਉ ॥
نامدیئِے سِمرنُ کرِ جانں ॥
ਨਾਮਦੇਇ ਸਿਮਰਨੁ ਕਰਿ ਜਾਨਾਂ ॥
جگجیِون سِئو جیِئو سمانں ॥۲॥۱॥
ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥
بِلاولُ بانْی روِداس بھگت کی
ਬਿਲਾਵਲੁ ਬਾਣੀ ਰਵਿਦਾਸ ਭਗਤ ਕੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دارِدُ دیکھِ سبھ کو ہسےَ ایَسی دسا ہماری ॥
ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥
اسٹ دسا سِدھِ کر تلےَ سبھ کِرپا تُماری ॥۱॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥੧॥
توُ جانت میَ کِچھُ نہی بھو کھنّڈن رام ॥
ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥
سگل جیِء سرناگتی پ٘ربھ پوُرن کام ॥۱॥ رہائو ॥
ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥੧॥ ਰਹਾਉ ॥
جو تیری سرناگتا تِن ناہی بھارُ ॥
ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥
اوُچ نیِچ تُم تے ترے آلجُ سنّسارُ ॥۲॥

ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥
کہِ روداس اکتھ کتھا بہُ کائِے کریجَیِے ॥
ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥
جیَسا توُ تیَسا تُہی کِیا اُپما دیِجَیِے ॥۳॥۱॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥
بِلاولُ ॥
ਬਿਲਾਵਲੁ ॥
جِہ کُل سادھُ بیَسنوَ ہوئِے ॥
ਜਿਹ ਕੁਲ ਸਾਧੁ ਬੈਸਨੌ ਹੋਇ ॥
برن ابرن رنّکُ نہی ایِسُرُ بِمل باسُ جانیِئَیِے جگِ سوئِے ॥۱॥ رہاءُ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥
برہمن بیَس سوُد ارُکھئتری ڈوم چنّڈار ملیچھ من سوئِے ॥
ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ہوئِے پُنیِت بھگونّت بھجن تے آپُ تارِ تارے کُل دوئِے ॥۱॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥
دھنّنِ سُ گائُ دھنّنِ سو ٹھائُ دھنّنِ پُنیِت کُٹنّب سبھ لوئِے ॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥
جِنِ پیِیا سار رسُ تجے آن رس ہوئِے رس مگن ڈارے بِکھُ کھوئِے ॥۲॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥
پنّڈِت سوُر چھت٘رپتِ راجا بھگت براب٘رِ ائُرُ ن کوئِے ॥
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
جیَسے پُریَن پات رہےَ جل سمیِپ بھنِ روداس جنمے جگِ اوئِے ॥۳॥۲॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥
بانھی سدھنے کی راگُ بِلاولُ
ਬਾਣੀ ਸਧਨੇ ਕੀ ਰਾਗੁ ਬਿਲਾਵਲੁ
اِک اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ن٘رِپ کنّنِیا کے کارنیَ اِکُ بھئِیا بھیکھدھاری ॥
ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥
کامارتھی سُیارتھی واکی پیَج سواری ॥۱॥

ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥

تو گُن کہا جگت گُرا جئو کرمُ ن ناسیَے =
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥

سِنّگھ سرن کت جائیِئیَے جئو جنّبکُ گراسیَے =۱= رہائو =
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥

ایک بوُنّد جل کارنے چاتِرکُ دُکھُ پاوۓ =
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥

پران گئے ساگرُ مِلیَے پھُن کامِ ن آوۓ =۲=
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥

پران جُ تھاکے تھِرُ نہی کیَسے بِرماوئو =
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥

بوُڈِ موُئے نئُکا مِلیَے کہُ کاہِ چڈھاوئو =۳=
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥

میَے ناہی کچھُ ہئو نہی کِچھُ آہِ ن مورا =
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥

ائُسر لجا راکھِ لیہُ سدھنا جنُ تورا =۴=۱=
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥

## (Page 859) ۹۵۸ پنّنا

اِکّ اوئنکار ستِ نامُ کرتا پُرکھُ نِربھئو نِرویَرُ اکال موُرتِ اجوُنی سیَبھں گر پرسادِ =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

راگُ گوݩڈ چئُپدے مہلا ۴ گھرُ ۱ =
ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥

جے منِ چِتِ آس رکھہِ ہرِ اوُپرِ تا من چِنّدے انیک انیک پھل پائی =
ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥

ہرِ جانیَے سبھُ کِچھُ جو جیئِ ورتیَے پربھُ گھالِیا کِسیَے کا اِکُ تِلُ ن گوائی =
ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥

ہرِ تِس کی آس کیِجیَے من میرے جو سبھ مہِ سُیامی رہِیا سمائی =۱=
ਹਰਿ ਤਿਸ ਕੀ ਆਸ ਕੀਜੈ ਮਨ ਮੇਰੇ ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥

میرے من آسا کرِ جگدیِس گُسائی =

ਮੇਰੇ ਮਨ ਆਸਾ ਕਰਿ ਜਗਦੀਸ ਗੁਸਾਈ ॥

جو بِن ہر آس اور کاہو کی کیجیے سا نِہپھل آس سبھ برتھی جائی ॥۱॥ رہاؤ ॥

ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ ਸਾ ਨਿਹਫਲ ਆਸ ਸਭ ਬਿਰਥੀ ਜਾਈ ॥੧॥ ਰਹਾਉ ॥

جو دِیسیے مائِیا موہ کُٹنّبُ سبھُ مت تِس کی آس لگ جنمُ گوائی ॥

ਜੋ ਦੀਸੈ ਮਾਇਆ ਮੋਹ ਕੁਟੰਬੁ ਸਭੁ ਮਤ ਤਿਸ ਕੀ ਆਸ ਲਗਿ ਜਨਮੁ ਗਵਾਈ ॥

اِن کیَے کِچھُ ہاتھ نہی کہا کرہ اِہ بپُڑے اِن کا واہیا کچھُ ن وسائی ॥

ਇਨ੍ ਕੈ ਕਿਛੁ ਹਾਥਿ ਨਹੀ ਕਹਾ ਕਰਹਿ ਇਹਿ ਬਪੁੜੇ ਇਨ੍ ਕਾ ਵਾਹਿਆ ਕਛੁ ਨ ਵਸਾਈ ॥

میرے من آس کر ہر پریتم اپنُے کی جو تُجھُ تارئے تیرا کُٹنّبُ سبھُ چھڈائی ॥۲॥

ਮੇਰੇ ਮਨ ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ ਜੋ ਤੁਝੁ ਤਾਰੈ ਤੇਰਾ ਕੁਟੰਬੁ ਸਭੁ ਛਡਾਈ ॥੨॥

جے کِچھُ آس اور کرہ پرمتری مت تُوں جانہ تیرئے کِتیَے کنّم آئی ॥

ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ ਮਤ ਤੂੰ ਜਾਣਹਿ ਤੇਰੈ ਕਿਤੈ ਕੰਮਿ ਆਈ ॥

اِہ آس پرمتری بھائو دُوجا ہیَے کِھن مہ جھوُٹھُ بِنس سبھ جائی ॥

ਇਹ ਆਸ ਪਰਮਿਤ੍ਰੀ ਭਾਉ ਦੂਜਾ ਹੈ ਖਿਨ ਮਹਿ ਝੂਠੁ ਬਿਨਸਿ ਸਭ ਜਾਈ ॥

میرے من آسا کر ہر پریتم ساچے کی جو تیرا گھالیا سبھُ تھائے پائی ॥۳॥

ਮੇਰੇ ਮਨ ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥

آسا منسا سبھ تیری میرے سُیامی جیَسی تُو آس کراوہ تیَسی کو آس کرائی ॥

ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ ਜੈਸੀ ਤੂ ਆਸ ਕਰਾਵਹਿ ਤੈਸੀ ਕੋ ਆਸ ਕਰਾਈ ॥



کِچھُ کِسی کیَے ہتھ ناہی میرے سُیامی ایَسی میرئے ستگُر بُوجھ بُجھائی ॥

ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥

جن نانک کی آس تُو جانہ ہر درسنُ دیکھ ہر درسن ترپتائی ॥۴॥۱॥

ਜਨ ਨਾਨਕ ਕੀ ਆਸ ਤੂ ਜਾਣਹਿ ਹਰਿ ਦਰਸਨੁ ਦੇਖਿ ਹਰਿ ਦਰਸਨਿ ਤ੍ਰਿਪਤਾਈ ॥੪॥੧॥

گونڈ مہلا ۴ ॥

ਗੋਂਡ ਮਹਲਾ ੪ ॥

ایَسا ہر سیویِئیَے نت دھیائِیئیَے جو کِھن مہ کِلوِکھ سبھ کرے بناسا ॥

ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥

جے ہر تیاگ اور کی آس کیجیَے تا ہر نِہپھل سبھ گھال گواسا ॥

ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥

میرے من ہر سیوہُ سُکھدا تا سُیامی جِسُ سیوئیَے سبھ بھکھ لہاسا ॥۱॥

ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥

میرے من ہر اُوپر کیجیَے بھرواسا ॥

ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ॥

جہ جائیئیے تہ نال میرا سُیامی ہر اپنی پیَج رکھیَے جن داسا ॥۱॥ رہائو ॥

ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ ਰਹਾਉ ॥

جے اپنی بِرتھا کہہُ اورا پہہ تا آگیَے اپنی بِرتھا بہُ بہُتُ کڈھاسا ॥

ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥

اپنی بِرتھا کہہُ ہر اپُنے سُیامی پہہ جو تُمرے دؤکھ تتکال کٹاسا ॥

ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥

سو ایَسا پربھُ چھوڑ اپنی بِرتھا اورا پہہ کہیئیے اورا پہہ کہہ من لاج مراسا ॥۲॥

ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥੨॥

جو سنّسارئ کے کُٹنّب مِتر بھائی دِیسہہ من میرے تے سبھ اپنیَے سُیائے مِلاسا ॥

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥

جِتُ دِن اُن کا سُیائو ہوئے ن آوے تِتُ دِن نیڑئے کو ن ڈھکاسا ॥

ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥

من میرے اپنا ہر سیو دِن راتی جو تُدھ اُپکرئ دؤکھ سُکھاسا ॥۳॥

ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ ॥੩॥

تِس کا بھرواسا کِئو کیجیَے من میرے جو انّتی اؤسر رکھ ن سکاسا ॥

ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥

ہر جپُ منّتُ گر اُپدیسُ لیَے جاپہُ تِن انّت چھڈائے جِن ہر پریت چِتاسا ॥

ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥

جن نانک اندِنُ نامُ جپہُ ہر سنّتہُ اِہُ چھوٹن کا ساچا بھرواسا ॥۴॥۲॥

ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ ॥੪॥੨॥

گونڈ مہلا ۴ ॥

ਗੋਂਡ ਮਹਲਾ ੪ ॥

ہر سِمرت سدا ہوئے انندُ سُکھُ انتر سانت سیتل منُ اپنا ॥

ਹਰਿ ਸਿਮਰਤ ਸਦਾ ਹੋਇ ਅਨ ਦੁ ਸੁਖੁ ਅੰਤਰਿ ਸਾਂਤਿ ਸੀਤਲ ਮਨੁ ਅਪਨਾ ॥

جیَسے سکت سؤرُ بہُ جلتا گر سس دیکھے لہہ جائے سبھ تپنا ॥۱॥

ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥

میرے من اندِنُ دھیائے نامُ ہر جپنا ॥

ਮੇਰੇ ਮਨ ਅਨਦਿਨੁ ਧਿਆਇ ਨਾਮੁ ਹਰਿ ਜਪਨਾ ॥

جہاکہا تُجھُ راکھیَے سبھ ٹھائی سو ایَسا پربھُ سیو سدا توُ اپنا ॥۱॥ رہائو ॥

ਜਹਾ ਕਹਾ ਤੁਝੁ ਰਾਖੈ ਸਭ ਠਾਈ ਸੋ ਐਸਾ ਪ੍ਰਭੁ ਸੇਵਿ ਸਦਾ ਤੂ ਅਪਨਾ ॥੧॥ ਰਹਾਉ ॥

جا مہِ سبھ ندھان سو ہر جپ من میرے گُرمُکھ کھوج لہہُ ہر رتنا ॥

ਜਾ ਮਹਿ ਸਭਿ ਨਿਧਾਨ ਸੋ ਹਰਿ ਜਪਿ ਮਨ ਮੇਰੇ ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥

جن ہر دھیائیا تن ہر پائیا میرا سُیامی تن کے چرن ملہُ ہر دسنا ॥۲॥

ਜਿਨ ਹਰਿ ਧਿਆਇਆ ਤਿਨ ਹਰਿ ਪਾਇਆ ਮੇਰਾ ਸੁਆਮੀ ਤਿਨ ਕੇ ਚਰਣ ਮਲਹੁ ਹਰਿ ਦਸਨਾ ॥੨॥

سبدُ پچھان رام رسُ پاوہُ اوہُ اُوتمُ سنّتُ بھئِئو بڈ بڈنا ॥

ਸਬਦੁ ਪਛਾਣਿ ਰਾਮ ਰਸੁ ਪਾਵਹੁ ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥

تسُ جن کی وڈیائی ہر آپ ودھائی اوہُ گھٹیَے ن کسیَے کی گھٹائی اکُ تلُ تلُ تلنا ॥۳॥

ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ ਓਹੁ ਘਟੈ ਨ ਕਿਸੈ ਕੀ ਘਟਾਈ ਇਕੁ ਤਿਲੁ ਤਿਲੁ ਤਿਲਨਾ ॥੩॥



جس تے سکھ پاوہ من میرے سو سدا دھیائے نت کر جُرنا ॥

ਜਿਸ ਤੇ ਸੁਖ ਪਾਵਹਿ ਮਨ ਮੇਰੇ ਸੋ ਸਦਾ ਧਿਆਇ ਨਿਤ ਕਰ ਜੁਰਨਾ ॥

جن نانک کئو ہر دانُ اکُ دیجیَے نت بسہِ ردئے ہری موہِ چرنا ॥۴॥۳॥

ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥੪॥੩॥

گوننڈ مہلا ۴ ॥

ਗੋਂਡ ਮਹਲਾ ੪ ॥

جتنے ساہ پاتساہ اُمراو سکدار چئودھری سبھ متھیا جھوُٹھُ بھائو دوُجا جانُ ॥

ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ ॥

ہر ابناسی سدا تھرُ نہچلُ تسُ میرے من بھجُ پروانُ ॥۱॥

ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ ॥੧॥

میرے من نامُ ہری بھجُ سدا دیبانُ ॥

ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ ॥

جو ہر مہلُ پاوئے گر بچنی تسُ جیوڈُ اورُ ناہی کسیَے دا تانُ ॥۱॥ رہائو ॥

ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥੧॥ ਰਹਾਉ ॥

جتنے دھنونّت کُلونّت ملکھونّت دیسہِ من میرے سبھ بنس جاہ جئو رنگُ کسُنّبھ کچانُ ॥

ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ ॥

ہر ست نرنّجنُ سدا سیو من میرے جتُ ہر درگہ پاوہ توُ مانُ ॥۲॥

ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥੨॥

براہمݨُ کھتری سوُد ویَس چارِ ورن چارِ آسرم ہہِ جو ہرِ دھیاوۓ سو پردھانُ ॥

ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ ॥

جِئو چنّدن نِکٹِ وسیَے ہِرڈُ بپُڑا تِئو ستسنّگتِ مِلِ پتِت پرواݨُ ॥۳॥

ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥੩॥

اوہُ سبھ تے اوُچا سبھ تے سوُچا جا کیَے ہِردۓ وسِیا بھگوانُ ॥

ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥

جن نانکُ تِس کے چرن پکھالیَے جو ہرِ جنُ نیِچُ جاتِ سیوکاݨُ ॥۴॥۴॥

ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥

گونڈ مہلا ۴ ॥

ਗੋਂਡ ਮਹਲਾ ੪ ॥

ہرِ انّترجامی سبھتیَے ورتیَے جیہا ہرِ کرائے تیہا کو کرئیِیَے ॥

ਹਰਿ ਅੰਤਰਜਾਮੀ ਸਭਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ ॥

سو ایَسا ہرِ سیوِ سدا من میرے جو تدھنو سبھ دوُ رکھِ لئیِیَے ॥۱॥

ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭ ਦੂ ਰਖਿ ਲਈਐ ॥੧॥

میرے من ہرِ جپِ ہرِ نِت پڑئیِیَے ॥

ਮੇਰੇ ਮਨ ਹਰਿ ਜਪਿ ਹਰਿ ਨਿਤ ਪੜਈਐ ॥

ہرِ بِنُ کو مارِ جیِوالِ ن ساکیَے تا میرے من کائِتُ کڑئیِیَے ॥۱॥ رہائو ॥

ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ ਕੜਈਐ ॥੧॥ ਰਹਾਉ ॥

ہرِ پرپنّچُ کیِیا سبھُ کرتیَے وِچِ آپے آپݨی جوتِ دھرئیِیَے ॥

ਹਰਿ ਪਰਪੰਚੁ ਕੀਆ ਸਭੁ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ ॥

ہرِ ایکو بولیَے ہرِ ایکُ بُلائے گُرِ پوُرۓ ہرِ ایکُ دِکھئیِیَے ॥۲॥

ਹਰਿ ਏਕੋ ਬੋਲੈ ਹਰਿ ਏਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥

ہرِ انّترِ نالے باہرِ نالے کہُ تِسُ پاسہُ من کِیا چورئیِیَے ॥

ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥

نِہکپٹ سیوا کیِجیَے ہرِ کیری تاں میرے من سرب سُکھ پئیِیَے ॥۳॥

ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ ॥੩॥

جِس دۓ وسِ سبھُ کِچھُ سو سبھ دوُ وڈا سو میرے من سدا دھِئئیِیَے ॥

ਜਿਸ ਦੈ ਵਸਿ ਸਭੁ ਕਿਛੁ ਸੋ ਸਭ ਦੂ ਵਡਾ ਸੋ ਮੇਰੇ ਮਨ ਸਦਾ ਧਿਅਈਐ ॥

جن نانک سو ہرِ نالِ ہیَے تیرۓ ہرِ سدا دھِیائے توُ تدھُ لئے چھڈئیِیَے ॥۴॥۵॥

ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ ॥੪॥੫॥

گونڈ مہلا ۴ ॥

ਗੋਂਡ ਮਹਲਾ ੪ ॥

ہر درسن کئو میرا منُ بہُ تپتیے جئو ترکھاونّتُ بِنُ نیر ॥۱॥

ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥

میرے من پریمُ لگو ہر تیر ॥

ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥

ہمری بیدن ہر پربھُ جانیے میرے من انّتر کی پیر ॥۱॥ رہائو ॥

ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥

میرے ہر پریتم کی کوئی بات سنُاوے سو بھائی سو میرا بیر ॥۲॥

ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥

## پنّنا ۲۱۸ (Page 862)

مِلُ مِلُ سکھی گن کہُ میرے پربھ کے لے ستگر کی مت دھیر ॥۳॥

ਮਿਲੁ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥੩॥

جن نانک کی ہر آس پجُاوہُ ہر درسن سانّت سریر ॥۴॥۶॥

ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥੬॥

چھکا ۱॥

ਛਕਾ ੧॥

راگُ گونڈ مہلا ۵ چئوپدے گھرُ ۱

ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧

اِکّ اونکار ستگر پرسادِ ॥

ੴ ਸਤਿਗੁਰ ਪ੍ਰਸਾਦਿ ॥

سبھُ کرتا سبھُ بھگتا ॥۱॥ رہائو ॥

ਸਭੁ ਕਰਤਾ ਸਭੁ ਭੁਗਤਾ ॥੧॥ ਰਹਾਉ ॥

سنُتو کرتا پیکھت کرتا ॥

ਸੁਨਤੋ ਕਰਤਾ ਪੇਖਤ ਕਰਤਾ ॥

ادرسٹو کرتا درسٹو کرتا ॥

ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥

اوپت کرتا پرلئو کرتا ॥

ਓਪਤਿ ਕਰਤਾ ਪਰਲਉ ਕਰਤਾ ॥
بیاپت کرتا الپتو کرتا ۔ ۱۔
ਬਿਆਪਤ ਕਰਤਾ ਅਲਿਪਤੋ ਕਰਤਾ ॥੧॥
بکتو کرتا بوُجھت کرتا ۔
ਬਕਤੋ ਕਰਤਾ ਬੂਝਤ ਕਰਤਾ ॥
آوتُ کرتا جاتُ بھی کرتا ۔
ਆਵਤੁ ਕਰਤਾ ਜਾਤੁ ਭੀ ਕਰਤਾ ॥
نرگن کرتا سرگن کرتا ۔
ਨਿਰਗੁਨ ਕਰਤਾ ਸਰਗੁਨ ਕਰਤਾ ॥
گر پرسادِ نانک سمدرسٹا ۔ ۲۔ ۱۔
ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ ॥੨॥੧॥
گوَنڈ مہلا ۵ ۔
ਗੋਂਡ ਮਹਲਾ ੫ ॥
پھاکئو میِن کپک کی نیائی توُ اُرجھ رہئو کسُنّبھائلے ۔
ਫਾਕਿਓ ਮੀਨ ਕਪਿਕ ਕੀ ਨਿਆਈ ਤੂ ਉਰਝਿ ਰਹਿਓ ਕਸੁੰਭਾਇਲੇ ॥
پگ دھارہِ ساسُ لیکھیَے لیَے تئو اُدھرہِ ہر گن گائلے ۔ ۱۔
ਪਗ ਧਾਰਹਿ ਸਾਸੁ ਲੇਖੈ ਲੈ ਤਉ ਉਧਰਹਿ ਹਰਿ ਗੁਣ ਗਾਇਲੇ ॥੧॥
من سمجھُ چھوڑ آوائلے ۔
ਮਨ ਸਮਝੁ ਛੋਡਿ ਆਵਾਇਲੇ ॥
اپنے رہن کئو ٹھئُرُ ن پاوہِ کائے پر کیَے جائلے ۔ ۱۔ رہائو ۔
ਅਪਨੇ ਰਹਨ ਕਉ ਠਉਰੁ ਨ ਪਾਵਹਿ ਕਾਏ ਪਰ ਕੈ ਜਾਇਲੇ ॥੧॥ ਰਹਾਉ ॥
جئو میگلُ اِندری رس پریرئو توُ لاگ پرئو کٹنّبائلے ۔
ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ ਤੂ ਲਾਗਿ ਪਰਿਓ ਕੁਟੰਬਾਇਲੇ ॥
جئو پنّکھی اِکتر ہوئے پھر بچھُڑے تھرُ سنّگت ہر ہر دھیائلے ۔ ۲۔
ਜਿਉ ਪੰਖੀ ਇਕਤ੍ਰ ਹੋਇ ਫਿਰਿ ਬਿਛੁਰੈ ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥
جیَسے میِنُ رسن سادِ بنسئو اوہُ موُٹھوَ موُڑ لوبھائلے ۔
ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ ॥
توُ ہویا پنّچ واس ویَری کیَے چھوُٹہِ پرُ سرنائلے ۔ ۳۔
ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ ॥੩॥
ہوہُ کرپال دین دکھ بھنّجن سبھ تُمرے جیئ جنّتائلے ۔

ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਸਭਿ ਤੁਮ੍ਰੇ ਜੀਅ ਜੰਤਾਇਲੇ ॥
پاوئو دانُ سدا درسُ پیکھا مِلُ نانک داس دسائِلے ॥۴॥۲॥
ਪਾਵਉ ਦਾਨੁ ਸਦਾ ਦਰਸੁ ਪੇਖਾ ਮਿਲੁ ਨਾਨਕ ਦਾਸ ਦਸਾਇਲੇ ॥੪॥੨॥
راگُ گوَنڈ مہلا ۵ چئُپدے گھرُ ۲
ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨
اِکّ اوَنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جیِء پران کیِئے جِن ساجِ ॥
ਜੀਅ ਪ੍ਰਾਨ ਕੀਏ ਜਿਨਿ ਸਾਜਿ ॥
ماٹی مہ جوت رکھی نِوازِ ॥
ਮਾਟੀ ਮਹਿ ਜੋਤਿ ਰਖੀ ਨਿਵਾਜਿ ॥
برتن کئو سبھُ کِچھُ بھوجن بھوگائِے ॥
ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥
سو پربھُ تج مؤُڑے کت جائِے ॥۱॥
ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥੧॥
پاربرہم کی لاگئو سیو ॥
ਪਾਰਬ੍ਰਹਮ ਕੀ ਲਾਗਉ ਸੇਵ ॥
گُرتے سُجھیَے نِرنّجن دیو ॥۱॥ رہائو ॥
ਗੁਰ ਤੇ ਸੁਝੈ ਨਿਰੰਜਨ ਦੇਵ ॥੧॥ ਰਹਾਉ ॥
جِن کیِئے رنگ انِک پرکار ॥
ਜਿਨਿ ਕੀਏ ਰੰਗ ਅਨਿਕ ਪਰਕਾਰ ॥
اوُپت پرلئو نِمکھ مجھار ॥
ਓਪਤਿ ਪਰਲਉ ਨਿਮਖ ਮਝਾਰ ॥
جا کی گت مِت کہی ن جائِے ॥
ਜਾ ਕੀ ਗਤਿ ਮਿਤਿ ਕਹੀ ਨ ਜਾਇ ॥
سو پربھُ من میرے سدا دھِیائِے ॥۲॥
ਸੋ ਪ੍ਰਭੁ ਮਨ ਮੇਰੇ ਸਦਾ ਧਿਆਇ ॥੨॥
آئِے ن جاوَے نِہچلُ دھنی ॥
ਆਇ ਨ ਜਾਵੈ ਨਿਹਚਲੁ ਧਨੀ ॥
بیئنّت گُنا تا کے کیتک گنی ॥

ਬੇਅੰਤ ਗੁਨਾ ਤਾ ਕੇ ਕੇਤਕ ਗਨੀ ॥



لال نام جا کیَے بھرے بھنڈار ॥
ਲਾਲ ਨਾਮ ਜਾ ਕੈ ਭਰੇ ਭੰਡਾਰ ॥
سگل گھٹا دیوئے آدھار ॥۳॥
ਸਗਲ ਘਟਾ ਦੇਵੈ ਆਧਾਰ ॥੩॥
ست پُرکھُ جا کو ہیَے نائو ॥
ਸਤਿ ਪੁਰਖੁ ਜਾ ਕੋ ਹੈ ਨਾਉ ॥
مِٹہِ کوٹ اگھ نِمکھ جسُ گائو ॥
ਮਿਟਹਿ ਕੋਟਿ ਅਘ ਨਿਮਖ ਜਸੁ ਗਾਉ ॥
بال سکھائی بھگتن کو میت ॥
ਬਾਲ ਸਖਾਈ ਭਗਤਨ ਕੋ ਮੀਤ ॥
پران ادھار نانک ہت چیت ॥۴॥۱॥۳॥
ਪ੍ਰਾਨ ਅਧਾਰ ਨਾਨਕ ਹਿਤ ਚੀਤ ॥੪॥੧॥੩॥
گونڈ مہلا ۵ ॥
ਗੋਂਡ ਮਹਲਾ ੫ ॥
نام سنّگ کینو بِئُہارُ ॥
ਨਾਮ ਸੰਗਿ ਕੀਨੋ ਬਿਉਹਾਰੁ ॥
نامو ہی اِسُ من کا ادھارُ ॥
ਨਾਮੋ ਹੀ ਇਸੁ ਮਨ ਕਾ ਅਧਾਰੁ ॥
نامو ہی چِت کینی اوٹ ॥
ਨਾਮੋ ਹੀ ਚਿਤਿ ਕੀਨੀ ਓਟ ॥
نامُ جپت مِٹہِ پاپ کوٹ ॥۱॥
ਨਾਮੁ ਜਪਤ ਮਿਟਹਿ ਪਾਪ ਕੋਟਿ ॥੧॥
راس دیئی ہر ایکو نامُ ॥
ਰਾਸਿ ਦੀਈ ਹਰਿ ਏਕੋ ਨਾਮੁ ॥
من کا اِسٹُ گُر سنّگ دِھیانُ ॥۱॥ رہائو ॥
ਮਨ ਕਾ ਇਸਟੁ ਗੁਰ ਸੰਗਿ ਧਿਆਨੁ ॥੧॥ ਰਹਾਉ ॥
نامُ ہمارے جییٔ کی راس ॥

ਨਾਮੁ ਹਮਾਰੇ ਜੀਅ ਕੀ ਰਾਸਿ ॥
نامۄ سنّگی جت کت جات ॥
ਨਾਮੋ ਸੰਗੀ ਜਤ ਕਤ ਜਾਤ ॥
نامۄ ہی مِن لاگا میِٹھا ॥
ਨਾਮੋ ਹੀ ਮਨਿ ਲਾਗਾ ਮੀਠਾ ॥
جلِ تھلِ سبھ مہِ نامۄ ڈیِٹھا ॥۲॥
ਜਲਿ ਥਲਿ ਸਭ ਮਹਿ ਨਾਮੋ ਡੀਠਾ ॥੨॥
نامے درگہ مکھ اُجلے ॥
ਨਾਮੇ ਦਰਗਹ ਮੁਖ ਉਜਲੇ ॥
نامے سگلے کُل اُدھرے ॥
ਨਾਮੇ ਸਗਲੇ ਕੁਲ ਉਧਰੇ ॥
نامِ ہمارے کارج سیِدھ ॥
ਨਾਮਿ ਹਮਾਰੇ ਕਾਰਜ ਸੀਧ ॥
نام سنّگِ اِہُ منُویا گیِدھ ॥۳॥
ਨਾਮ ਸੰਗਿ ਇਹੁ ਮਨੂਆ ਗੀਧ ॥੩॥
نامے ہی ہم نِربھئو بھئے ॥
ਨਾਮੇ ਹੀ ਹਮ ਨਿਰਭਉ ਭਏ ॥
نامے آون جاون رہے ॥
ਨਾਮੇ ਆਵਨ ਜਾਵਨ ਰਹੇ ॥
گُرِ پۄُرےَ میلے گُنتاس ॥
ਗੁਰਿ ਪੂਰੈ ਮੇਲੇ ਗੁਣਤਾਸ ॥
کہُ نانک سُکھِ سہجِ نِواسُ ॥۴॥۲॥۴॥
ਕਹੁ ਨਾਨਕ ਸੁਖਿ ਸਹਜਿ ਨਿਵਾਸੁ ॥੪॥੨॥੪॥
گۄنڈ مہلا ۵ ॥
ਗੋਂਡ ਮਹਲਾ ੫ ॥
نِمانے کئُ جو دیتو مانُ ॥
ਨਿਮਾਣੇ ਕਉ ਜੋ ਦੇਤੋ ਮਾਨੁ ॥
سگل بھۄُکھے کئُ کرتا دانُ ॥
ਸਗਲ ਭੂਖੇ ਕਉ ਕਰਤਾ ਦਾਨੁ ॥
گربھ گھور مہِ راکھنہارُ ॥

ਗਰਭ ਘੋਰ ਮਹਿ ਰਾਖਨਹਾਰੁ ॥

تِسُ ٹھاکُر کئو سدا نمسکارُ ॥۱॥

ਤਿਸੁ ਠਾਕੁਰ ਕਉ ਸਦਾ ਨਮਸਕਾਰੁ ॥੧॥

ایَسو پربھُ من ماہِ دھِیائے ॥

ਐਸੋ ਪ੍ਰਭੁ ਮਨ ਮਾਹਿ ਧਿਆਇ ॥

گھٹِ اوگھٹِ جت کتہِ سہائے ॥۱॥ رہائو ॥

ਘਟਿ ਅਵਘਟਿ ਜਤ ਕਤਹਿ ਸਹਾਇ ॥੧॥ ਰਹਾਉ ॥

رنّکُ رائو جا کَیَ ایک سمانِ ॥

ਰੰਕੁ ਰਾਉ ਜਾ ਕੈ ਏਕ ਸਮਾਨਿ ॥

کیِٹ ہستِ سگل پوُران ॥

ਕੀਟ ਹਸਤਿ ਸਗਲ ਪੂਰਾਨ ॥

بیِئو پوُچھِ ن مسلتِ دھرَے ॥

ਬੀਓ ਪੂਛਿ ਨ ਮਸਲਤਿ ਧਰੈ ॥

جو کِچھُ کرَے سُ آپہِ کرَے ॥۲॥

ਜੋ ਕਿਛੁ ਕਰੈ ਸੁ ਆਪਹਿ ਕਰੈ ॥੨॥

جا کا انّتُ ن جانسِ کوئے ॥

ਜਾ ਕਾ ਅੰਤੁ ਨ ਜਾਨਸਿ ਕੋਇ ॥

آپے آپِ نِرنّجنُ سوئے ॥

ਆਪੇ ਆਪਿ ਨਿਰੰਜਨੁ ਸੋਇ ॥

آپِ اکارُ آپِ نِرنّکارُ ॥

ਆਪਿ ਅਕਾਰੁ ਆਪਿ ਨਿਰੰਕਾਰੁ ॥

گھٹ گھٹ گھٹِ سبھ گھٹ آدھارُ ॥۳॥

ਘਟ ਘਟ ਘਟਿ ਸਭ ਘਟ ਆਧਾਰੁ ॥੩॥

نام رنّگِ بھگت بھئے لال ॥

ਨਾਮ ਰੰਗਿ ਭਗਤ ਭਏ ਲਾਲ ॥

جسُ کرتے سنّت سدا نِہال ॥

ਜਸੁ ਕਰਤੇ ਸੰਤ ਸਦਾ ਨਿਹਾਲ ॥

نام رنّگِ جن رہے اگھائے ॥

ਨਾਮ ਰੰਗਿ ਜਨ ਰਹੇ ਅਘਾਇ ॥

نانک تِن جن لاگَیَ پائے ॥۴॥۳॥۵॥

ਨਾਨਕ ਤਿਨ ਜਨ ਲਾਗੈ ਪਾਇ ॥੪॥੩॥੫॥

گوَنڈ مہلا ۵ ॥

ਗੋਂਡ ਮਹਲਾ ੫ ॥

جاکیَے سنّگ اِہُ منُ ننرملُ ॥

ਜਾ ਕੈ ਸੰਗਿ ਇਹੁ ਮਨੁ ਨਿਰਮਲੁ ॥

جاکیَے سنّگ ہر ہر سمرنُ ॥

ਜਾ ਕੈ ਸੰਗਿ ਹਰਿ ਹਰਿ ਸਿਮਰਨੁ ॥

جاکیَے سنّگ کِلبِکھ ہوُہ ناس ॥

ਜਾ ਕੈ ਸੰਗਿ ਕਿਲਬਿਖ ਹੋਹਿ ਨਾਸ ॥

جاکیَے سنّگ ردےَ پرگاس ॥۱॥

ਜਾ ਕੈ ਸੰਗਿ ਰਿਦੈ ਪਰਗਾਸ ॥੧॥

سے سنّتن ہرکے میرے میت ॥

ਸੇ ਸੰਤਨ ਹਰਿ ਕੇ ਮੇਰੇ ਮੀਤ ॥

کیول نامُ گائیِئیَے جاکیَے نیت ॥۱॥ رہاءُ ॥

ਕੇਵਲ ਨਾਮੁ ਗਾਈਐ ਜਾ ਕੈ ਨੀਤ ॥੧॥ ਰਹਾਉ ॥

جاکیَے منّتر ہر ہر من وسیَے ॥

ਜਾ ਕੈ ਮੰਤ੍ਰਿ ਹਰਿ ਹਰਿ ਮਨਿ ਵਸੈ ॥

جاکیَے اُپدیس بھرمُ بھئو نسیَے ॥

ਜਾ ਕੈ ਉਪਦੇਸਿ ਭਰਮੁ ਭਉ ਨਸੈ ॥

جاکیَے کیِرت ننرمل سار ॥

ਜਾ ਕੈ ਕੀਰਤਿ ਨਿਰਮਲ ਸਾਰ ॥

جاکی رینُ بانْچھیَے سنّسار ॥۲॥

ਜਾ ਕੀ ਰੇਨੁ ਬਾਂਛੈ ਸੰਸਾਰ ॥੨॥

کوٹ پتت جاکیَے سنّگ اُدھار ॥

ਕੋਟਿ ਪਤਿਤ ਜਾ ਕੈ ਸੰਗਿ ਉਧਾਰ ॥

ایکُ نرنّکارُ جاکیَے نام ادھار ॥

ਏਕੁ ਨਿਰੰਕਾਰੁ ਜਾ ਕੈ ਨਾਮ ਅਧਾਰ ॥

سرب جیِیاں کا جانیَے بھیئو ॥

ਸਰਬ ਜੀਆਂ ਕਾ ਜਾਨੈ ਭੇਉ ॥

کرپا ندھان نرنّجن دیئو ॥۳॥

ਕ੍ਰਿਪਾ ਨਿਧਾਨ ਨਿਰੰਜਨ ਦੇਉ ॥੩॥
پار برہم جب بھئے کرپال =
ਪਾਰਬ੍ਰਹਮ ਜਬ ਭਏ ਕ੍ਰਿਪਾਲ ॥
تب بھیٹے گر سادھ دئیال =
ਤਬ ਭੇਟੇ ਗੁਰ ਸਾਧ ਦਇਆਲ ॥

(Page 864) پنّنا ۸۶۴

دِن ُ ریَنِ نانک ُ نام ُ دِھیائے =
ਦਿਨੁ ਰੈਣਿ ਨਾਨਕੁ ਨਾਮੁ ਧਿਆਏ ॥
سؤُکھ سہج آننّد ہر نائے = ۴= ۴= ۶=
ਸੂਖ ਸਹਜ ਆਨ ਦ ਹਰਿ ਨਾਏ ॥੪॥੪॥੬॥
گوُنڈ مہلا ۵ =
ਗੋਂਡ ਮਹਲਾ ੫ ॥
گر کی مؤُرت من مہ دِھیان ُ =
ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥
گر کیَے سبد منّتر ُ من ُ مان =
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ॥
گر کے چرن ردئے لیَے دھارئو =
ਗੁਰ ਕੇ ਚਰਨ ਰਿਦੈ ਲੈ ਧਾਰਉ ॥
گر ُ پار برہم ُ سدا نمسکارئو = ۱=
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥
مت کو بھرم بھلیَے سنّسار =
ਮਤ ਕੋ ਭਰਮਿ ਭੁਲੈ ਸੰਸਾਰਿ ॥
گر بن ُ کوئے ن اُترس پار = ۱= رہائو =
ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥
بھؤُلے کئو گر مارگ پائیا =
ਭੂਲੇ ਕਉ ਗੁਰਿ ਮਾਰਗਿ ਪਾਇਆ ॥
اور تیاگ ہر بھگتی لائیا =
ਅਵਰ ਤਿਆਗਿ ਹਰਿ ਭਗਤੀ ਲਾਇਆ ॥
جنم مرن کی تراس مٹائی =

ਜਨਮ ਮਰਨ ਕੀ ਤ੍ਰਾਸ ਮਿਟਾਈ ॥

گُر پُوُرے کی بیئنّت وڈائی = ۲=

ਗੁਰ ਪੂਰੇ ਕੀ ਬੇਅੰਤ ਵਡਾਈ ॥੨॥

گُر پر سادِ اوُردھ کمل بِگاس =

ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥

انّدھکار مہِ بھئِیا پرگاس =

ਅੰਧਕਾਰ ਮਹਿ ਭਇਆ ਪ੍ਰਗਾਸ ॥

جِن کیِیا سو گُر تے جانِیا =

ਜਿਨਿ ਕੀਆ ਸੋ ਗੁਰ ਤੇ ਜਾਨਿਆ ॥

گُر کِرپا تے مُگدھ منُ مانِیا = ۳=

ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥

گُرُ کرتا گُرُ کرنَیے جوگُ =

ਗੁਰੁ ਕਰਤਾ ਗੁਰੁ ਕਰਣੈ ਜੋਗੁ ॥

گُرُ پرمیسرُ ہیَے بھی ہوگُ =

ਗੁਰੁ ਪਰਮੇਸਰੁ ਹੈ ਭੀ ਹੋਗੁ ॥

کہُ نانک پربھِ اِہیَے جنائی =

ਕਹੁ ਨਾਨਕ ਪ੍ਰਭਿ ਇਹੈ ਜਨਾਈ ॥

بِنُ گُر مُکتِ ن پائیِئیَے بھائی = ۴= ۵= ۷=

ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥

گونّڈ مہلا ۵ =

ਗੋਂਡ ਮਹਲਾ ੫ ॥

گُرُوُ گُرُوُ گُرُ کرِ من موَر =

ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥

گُرُوُ بِنا میَے ناہی ہوَر =

ਗੁਰੂ ਬਿਨਾ ਮੈ ਨਾਹੀ ਹੋਰ ॥

گُر کی ٹیک رہہُ دِنُ راتِ =

ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥

جا کی کوئِے ن میٹیَے داتِ = ۱=

ਜਾ ਕੀ ਕੋਇ ਨ ਮੇਟੈ ਦਾਤਿ ॥੧॥

گُرُ پرمیسرُ ایکو جانُ =

ਗੁਰੁ ਪਰਮੇਸਰੁ ਏਕੋ ਜਾਣੁ ॥
جو تِسُ بھاوئے سو پروانُ ॥۱॥ رہائو ॥
ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥
گر چرنی جا کا منُ لاگیے ॥
ਗੁਰ ਚਰਣੀ ਜਾ ਕਾ ਮਨੁ ਲਾਗੈ ॥
دوُکھُ دردُ بھرمُ تا کا بھاگیے ॥
ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
گر کی سیوا پائے مانُ ॥
ਗੁਰ ਕੀ ਸੇਵਾ ਪਾਏ ਮਾਨੁ ॥
گر اوُپر سدا کُربانُ ॥۲॥
ਗੁਰ ਊਪਰਿ ਸਦਾ ਕੁਰਬਾਨੁ ॥੨॥
گر کا درسنُ دیکھ نِہال ॥
ਗੁਰ ਕਾ ਦਰਸਨੁ ਦੇਖਿ ਨਿਹਾਲ ॥
گر کے سیوک کی پوُرن گھال ॥
ਗੁਰ ਕੇ ਸੇਵਕ ਕੀ ਪੂਰਨ ਘਾਲ ॥
گر کے سیوک کئو دکھُ ن بیاپیَے ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥
گر کا سیوکُ دہ دِس جاپیَے ॥۳॥
ਗੁਰ ਕਾ ਸੇਵਕੁ ਦਹ ਦਿਸਿ ਜਾਪੈ ॥੩॥
گر کی مہِما کتھنُ ن جائے ॥
ਗੁਰ ਕੀ ਮਹਿਮਾ ਕਥਨੁ ਨ ਜਾਇ ॥
پار برہمُ گرُ رہِیا سمائے ॥
ਪਾਰਬ੍ਰਹਮੁ ਗੁਰੁ ਰਹਿਆ ਸਮਾਇ ॥
کہُ نانک جا کے پوُرے بھاگ ॥
ਕਹੁ ਨਾਨਕ ਜਾ ਕੇ ਪੂਰੇ ਭਾਗ ॥
گر چرنی تا کا منُ لاگ ॥۴॥۶॥۸॥
ਗੁਰ ਚਰਣੀ ਤਾ ਕਾ ਮਨੁ ਲਾਗ ॥੪॥੬॥੮॥
گونڈ مہلا ۵ ॥
ਗੋਂਡ ਮਹਲਾ ੫ ॥
گرُ میری پوُجا گرُ گوبنّدُ ॥

ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ॥
گُرُ میرا پار برہم ُگُرُ بھگونّتُ ॥
ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ ॥
گُرُ میرا دیئو الکھ ابھیئو ॥
ਗੁਰੁ ਮੇਰਾ ਦੇਉ ਅਲਖ ਅਭੇਉ ॥
سرب پوُج چرن گر سیئو ॥۱॥
ਸਰਬ ਪੂਜ ਚਰਨ ਗੁਰ ਸੇਉ ॥੧॥
گر بِن ُاورُ ناہی میَے تھائو ॥
ਗੁਰ ਬਿਨੁ ਅਵਰੁ ਨਾਹੀ ਮੈ ਥਾਉ ॥
انِدِن ُ جپئو گُروُ گر نائو ॥۱॥ رہائو ॥
ਅਨਦਿਨੁ ਜਪਉ ਗੁਰੂ ਗੁਰ ਨਾਉ ॥੧॥ ਰਹਾਉ ॥
گُرُ میرا ِگیان ُگُرُ ِردئے ِدھیان ُ ॥
ਗੁਰੁ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥
گُرُ گوپالُ پُرکھُ بھگوان ُ ॥
ਗੁਰੁ ਗੋਪਾਲੁ ਪੁਰਖੁ ਭਗਵਾਨੁ ॥
گُر کی سرِن رہئو کر جوِر ॥
ਗੁਰ ਕੀ ਸਰਣਿ ਰਹਉ ਕਰ ਜੋਰਿ ॥
گُروُ ِبنا میَے ناہی ہور ُ ॥۲॥
ਗੁਰੂ ਬਿਨਾ ਮੈ ਨਾਹੀ ਹੋਰੁ ॥੨॥
گُرُ بوِہتھُ تارے بھو پاِر ॥
ਗੁਰੁ ਬੋਹਿਥੁ ਤਾਰੇ ਭਵ ਪਾਰਿ ॥
گُر سیوا جم تے چھُٹکاِر ॥
ਗੁਰ ਸੇਵਾ ਜਮ ਤੇ ਛੁਟਕਾਰਿ ॥
انّدھکار مہِ گُر منّترُ اُجارا ॥
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥
گُر کیَے سنّگ سگل ِنستارا ॥۳॥
ਗੁਰ ਕੈ ਸੰਗਿ ਸਗਲ ਨਿਸਤਾਰਾ ॥੩॥
گُرُ پوُرا پائیِئیَے وڈ بھاگی ॥
ਗੁਰੁ ਪੂਰਾ ਪਾਈਐ ਵਡਭਾਗੀ ॥
گُر کی سیوا دوُکھُ ن لاگی ॥

ਗੁਰ ਕੀ ਸੇਵਾ ਦੂਖੁ ਨ ਲਾਗੀ ॥
گُر کا سبدُ ن میٹّیے کوئے ॥
ਗੁਰ ਕਾ ਸਬਦੁ ਨ ਮੇਟੈ ਕੋਇ ॥
گُرُ نانکُ نانکُ ہر سوئے ॥۴॥۷॥۹॥
ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੭॥੯॥



گونڈ مہلا ۵ ॥
ਗੋਂਡ ਮਹਲਾ ੫ ॥
رام رام سنگِ کرِ بِئُہار ॥
ਰਾਮ ਰਾਮ ਸੰਗਿ ਕਰਿ ਬਿਉਹਾਰ ॥
رام رام رام پران ادھار ॥
ਰਾਮ ਰਾਮ ਰਾਮ ਪ੍ਰਾਨ ਅਧਾਰ ॥
رام رام رام کیِرتنُ گائے ॥
ਰਾਮ ਰਾਮ ਰਾਮ ਕੀਰਤਨੁ ਗਾਇ ॥
رمت رامُ سبھ رہئو سمائے ॥۱॥
ਰਮਤ ਰਾਮੁ ਸਭ ਰਹਿਓ ਸਮਾਇ ॥੧॥
سنّت جنا مِلِ بولہُ رام ॥
ਸੰਤ ਜਨਾ ਮਿਲਿ ਬੋਲਹੁ ਰਾਮ ॥
سبھ تے نِرمل پوُرن کام ॥۱॥ رہائو ॥
ਸਭ ਤੇ ਨਿਰਮਲ ਪੂਰਨ ਕਾਮ ॥੧॥ ਰਹਾਉ ॥
رام رام دھنُ سنّچِ بھنڈار ॥
ਰਾਮ ਰਾਮ ਧਨੁ ਸੰਚਿ ਭੰਡਾਰ ॥
رام رام رام کرِ آہار ॥
ਰਾਮ ਰਾਮ ਰਾਮ ਕਰਿ ਆਹਾਰ ॥
رام رام ویِسرِ نہی جائے ॥
ਰਾਮ ਰਾਮ ਵੀਸਰਿ ਨਹੀ ਜਾਇ ॥
کرِ کِرپا گُرِ دیِیا بتائے ॥۲॥
ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥
رام رام رام سدا سہائے ॥

ਰਾਮ ਰਾਮ ਰਾਮ ਸਦਾ ਸਹਾਇ ॥

رام رام رام لِو لائے ॥

ਰਾਮ ਰਾਮ ਰਾਮ ਲਿਵ ਲਾਇ ॥

رام رام جپ نِرمل بھئے ॥

ਰਾਮ ਰਾਮ ਜਪਿ ਨਿਰਮਲ ਭਏ ॥

جنم جنم کے کِلبِکھ گئے ॥۳॥

ਜਨਮ ਜਨਮ ਕੇ ਕਿਲਬਿਖ ਗਏ ॥੩॥

رمت رام جنم مرنُ نِوارئے ॥

ਰਮਤ ਰਾਮ ਜਨਮ ਮਰਣੁ ਨਿਵਾਰੈ ॥

اُچرت رام بھئیے پارِ اُتارئے ॥

ਉਚਰਤ ਰਾਮ ਭੈ ਪਾਰਿ ਉਤਾਰੈ ॥

سبھ تے اوُچ رام پرگاس ॥

ਸਭ ਤੇ ਊਚ ਰਾਮ ਪਰਗਾਸ ॥

نِس باسُر جپ نانک داس ॥۴॥۸॥۱۰॥

ਨਿਸਿ ਬਾਸੁਰ ਜਪਿ ਨਾਨਕ ਦਾਸ ॥੪॥੮॥੧੦॥

گوٗنڈ مہلا ۵ ॥

ਗੋਂਡ ਮਹਲਾ ੫ ॥

اُن کئو کھسم کِینی ٹھاکہارے ॥

ਉਨ ਕਉ ਖਸਮਿ ਕੀਨੀ ਠਾਕਹਾਰੇ ॥

داس سنّگ تے مارِ بِدارے ॥

ਦਾਸ ਸੰਗ ਤੇ ਮਾਰਿ ਬਿਦਾਰੇ ॥

گوٗبِنّد بھگت کا مہلُ ن پائِیا ॥

ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥

رام جنا مِلِ منّگلُ گائِیا ॥۱॥

ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥

سگل سِرسٹ کے پنّچ سِکدار ॥

ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥

رام بھگت کے پانِیہار ॥۱॥ رہائو ॥

ਰਾਮ ਭਗਤ ਕੇ ਪਾਨੀਹਾਰ ॥੧॥ ਰਹਾਉ ॥

جگت پاس تے لیتے دانُ ॥

ਜਗਤ ਪਾਸ ਤੇ ਲੇਤੇ ਦਾਨੁ ॥
گوِبنّد بھگت کئو کرہِ سلامُ ॥
ਗੋਬਿੰਦ ਭਗਤ ਕਉ ਕਰਹਿ ਸਲਾਮੁ ॥
لوُٹ لیہِ ساکت پتِ کھووہِ ॥
ਲੂਟਿ ਲੇਹਿ ਸਾਕਤ ਪਤਿ ਖੋਵਹਿ ॥
سادھ جنا پگ ملِ ملِ دھووہِ ॥۲॥
ਸਾਧ ਜਨਾ ਪਗ ਮਲਿ ਮਲਿ ਧੋਵਹਿ ॥੨॥
پنّچ پوُت جنے اِک مائے ॥
ਪੰਚ ਪੂਤ ਜਣੇ ਇਕ ਮਾਇ ॥
اُتبھُج کھیلُ کرِ جگت وِیائے ॥
ਉਤਭੁਜ ਖੇਲੁ ਕਰਿ ਜਗਤ ਵਿਆਇ ॥
تیِنِ گنا کیَے سنّگِ رچِ رسے ॥
ਤੀਨਿ ਗੁਣਾ ਕੈ ਸੰਗਿ ਰਚਿ ਰਸੇ ॥
اِن کئو چھوڈِ اوُپرِ جن بسے ॥۳॥
ਇਨ ਕਉ ਛੋਡਿ ਊਪਰਿ ਜਨ ਬਸੇ ॥੩॥
کرِ کِرپا جن لیئے چھڈائے ॥
ਕਰਿ ਕਿਰਪਾ ਜਨ ਲੀਏ ਛਡਾਇ ॥
جِس کے سے تِنِ رکھے ہٹائے ॥
ਜਿਸ ਕੇ ਸੇ ਤਿਨਿ ਰਖੇ ਹਟਾਇ ॥
کہُ نانک بھگتِ پربھ سارُ ॥
ਕਹੁ ਨਾਨਕ ਭਗਤਿ ਪ੍ਰਭ ਸਾਰੁ ॥
بِنُ بھگتی سبھ ہوئے کھُیارُ ॥۴॥۹॥۱۱॥
ਬਿਨੁ ਭਗਤੀ ਸਭ ਹੋਇ ਖੁਆਰੁ ॥੪॥੯॥੧੧॥
گونڈ مہلا ۵ ॥
ਗੋਂਡ ਮਹਲਾ ੫ ॥
کلِ کلیس مٹے ہرِ نائے ॥
ਕਲਿ ਕਲੇਸ ਮਿਟੇ ਹਰਿ ਨਾਇ ॥
دکھ بِنسے سکھ کینو ٹھائو ॥
ਦੂਖ ਬਿਨਸੇ ਸੁਖ ਕੀਨੋ ਠਾਉ ॥
جپِ جپِ انّمرت نامُ اگھائے ॥

ਜਪਿ ਜਪਿ ਅੰਮ੍ਰਿਤ ਨਾਮੁ ਅਘਾਏ ॥

سنّت پرسادِ سگل پھل پائے = ۱=

ਸੰਤ ਪ੍ਰਸਾਦਿ ਸਗਲ ਫਲ ਪਾਏ ॥੧॥

رام جپت جن پارِ پرے =

ਰਾਮ ਜਪਤ ਜਨ ਪਾਰਿ ਪਰੇ ॥

جنم جنم کے پاپ ہرے = ۱= رہائو =

ਜਨਮ ਜਨਮ ਕੇ ਪਾਪ ਹਰੇ ॥੧॥ ਰਹਾਉ ॥

گُر کے چرن رِدئے اُرِ دھارے =

ਗੁਰ ਕੇ ਚਰਨ ਰਿਦੈ ਉਰਿ ਧਾਰੇ ॥

اگنِ ساگر تے اُترے پارے =

ਅਗਨਿ ਸਾਗਰ ਤੇ ਉਤਰੇ ਪਾਰੇ ॥

جنم مرݨ سبھ مِٹی اُپادِھ =

ਜਨਮ ਮਰਣ ਸਭ ਮਿਟੀ ਉਪਾਧਿ ॥

پربھ سِئو لاگی سہج سمادِھ = ۲=

ਪ੍ਰਭ ਸਿਉ ਲਾਗੀ ਸਹਜਿ ਸਮਾਧਿ ॥੨॥

تھان تھننّتر ایکو سُیامی =

ਥਾਨ ਥਨ ਤਰਿ ਏਕੋ ਸੁਆਮੀ ॥

سگل گھٹا کا انّترجامی =

ਸਗਲ ਘਟਾ ਕਾ ਅੰਤਰਜਾਮੀ ॥

کرِ کِرپا جا کئو مت دیئے =

ਕਰਿ ਕਿਰਪਾ ਜਾ ਕਉ ਮਤਿ ਦੇਇ ॥

آٹھ پہر پربھ کا نائو لیئے = ۳=

ਆਠ ਪਹਰ ਪ੍ਰਭ ਕਾ ਨਾਉ ਲੇਇ ॥੩॥

جا کیَے انّترِ وسیَے پربھُ آپ =

ਜਾ ਕੈ ਅੰਤਰਿ ਵਸੈ ਪ੍ਰਭੁ ਆਪਿ ॥

تا کیَے ہِردئے ہوئے پرگاسُ =

ਤਾ ਕੈ ਹਿਰਦੈ ਹੋਇ ਪ੍ਰਗਾਸੁ ॥

بھگت بھائے ہر کیرتنُ کریئیَے =

ਭਗਤਿ ਭਾਇ ਹਰਿ ਕੀਰਤਨੁ ਕਰੀਐ ॥

جپ پار برہمُ نانک نِستریئیَے = ۴= ۱۰= ۲۱=

ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥੪॥੧੦॥੧੨॥

گوٗنڈ مہلا ۵ ॥

ਗੋਂਡ ਮਹਲਾ ੫ ॥

(Page 866) ٨٦٦ پنّنا

گُرکے چرن کمل نمسکارِ ॥

ਗੁਰ ਕੇ ਚਰਨ ਕਮਲ ਨਮਸਕਾਰਿ ॥

کامُ کرۄدھُ اِسُ تن تے مارِ ॥

ਕਾਮੁ ਕ੍ਰੋਧੁ ਇਸੁ ਤਨ ਤੇ ਮਾਰਿ ॥

ہوٗئے رہیِئیَے سگل کی رِینا ॥

ਹੋਇ ਰਹੀਐ ਸਗਲ ਕੀ ਰੀਨਾ ॥

گھٹِ گھٹِ رمئِیا سبھ مہِ چیِنا ॥۱॥

ਘਟਿ ਘਟਿ ਰਮਈਆ ਸਭ ਮਹਿ ਚੀਨਾ ॥੧॥

اِن بِدھ رمہُ گوٗپال گوٗبِنّدُ ॥

ਇਨ ਬਿਧਿ ਰਮਹੁ ਗੋਪਾਲ ਗੋੁਬਿੰਦੁ ॥

تنُ دھنُ پربھ کا پربھ کی جِنّدُ ॥۱॥ رہائوٗ ॥

ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ ॥

آٹھ پہر ہرِ کے گُن گائوٗ ॥

ਆਠ ਪਹਰ ਹਰਿ ਕੇ ਗੁਣ ਗਾਉ ॥

جیِء پران کوٗ اِہیَے سُیائوٗ ॥

ਜੀਅ ਪ੍ਰਾਨ ਕੋ ਇਹੈ ਸੁਆਉ ॥

تجِ ابھِمانُ جانُ پربھُ سنّگِ ॥

ਤਜਿ ਅਭਿਮਾਨੁ ਜਾਨੁ ਪ੍ਰਭੁ ਸੰਗਿ ॥

سادھ پرسادِ ہرِ سِئوٗ منُ رنّگِ ॥۲॥

ਸਾਧ ਪ੍ਰਸਾਦਿ ਹਰਿ ਸਿਉ ਮਨੁ ਰੰਗਿ ॥੨॥

جِنِ توٗنّ کیِیا تِس کئوٗ جانُ ॥

ਜਿਨਿ ਤੂੰ ਕੀਆ ਤਿਸ ਕਉ ਜਾਨੁ ॥

آگیَے درگہ پاوَے مانُ ॥

ਆਗੈ ਦਰਗਹ ਪਾਵੈ ਮਾਨੁ ॥

منُ تنُ نِرمل ہوٗئے نِہالُ ॥

ਮਨੁ ਤਨੁ ਨਿਰਮਲ ਹੋਇ ਨਿਹਾਲੁ ॥

رسنا نامُ جپت گوپال ॥۳॥

ਰਸਨਾ ਨਾਮੁ ਜਪਤ ਗੋਪਾਲ ॥੩॥

کر کرپا میرے دین دئیالا ॥

ਕਰਿ ਕਿਰਪਾ ਮੇਰੇ ਦੀਨ ਦਇਆਲਾ ॥

سادھو کی منُ منّگیَے روالا ॥

ਸਾਧੂ ਕੀ ਮਨੁ ਮੰਗੈ ਰਵਾਲਾ ॥

ہوہُ دئیال دیہُ پربھ دانُ ॥

ਹੋਹੁ ਦਇਆਲ ਦੇਹੁ ਪ੍ਰਭ ਦਾਨੁ ॥

نانکُ جپ جیوَے پربھ نامُ ॥۴॥۱۱॥۳۱॥

ਨਾਨਕੁ ਜਪਿ ਜੀਵੈ ਪ੍ਰਭ ਨਾਮੁ ॥੪॥੧੧॥੧੩॥

گونڈ مہلا ۵ ॥

ਗੋਂਡ ਮਹਲਾ ੫ ॥

دھوُپ دیِپ سیوا گوپال ॥

ਧੂਪ ਦੀਪ ਸੇਵਾ ਗੋਪਾਲ ॥

انک بار بنّدن کرتار ॥

ਅਨਿਕ ਬਾਰ ਬੰਦਨ ਕਰਤਾਰ ॥

پربھ کی سرن گہی سبھ تیاگ ॥

ਪ੍ਰਭ ਕੀ ਸਰਣਿ ਗਹੀ ਸਭ ਤਿਆਗਿ ॥

گر سُپرسنّن بھئے وڈ بھاگ ॥۱॥

ਗੁਰ ਸੁਪ੍ਰਸੰਨ ਭਏ ਵਡ ਭਾਗਿ ॥੧॥

آٹھ پہر گائیِئیَے گوبنّدُ ॥

ਆਠ ਪਹਰ ਗਾਈਐ ਗੋਬਿੰਦੁ ॥

تنُ دھنُ پربھ کا پربھ کی جنّدُ ॥۱॥ رہائو ॥

ਤਨੁ ਧਨੁ ਪ੍ਰਭ ਕਾ ਪ੍ਰਭ ਕੀ ਜਿੰਦੁ ॥੧॥ ਰਹਾਉ ॥

ہر گن رمت بھئے آننّد ॥

ਹਰਿ ਗੁਣ ਰਮਤ ਭਏ ਆਨ ਦ ॥

پار برہم پوُرن بکھسنّد ॥

ਪਾਰਬ੍ਰਹਮ ਪੂਰਨ ਬਖਸੰਦ ॥

کر کرپا جن سیوا لائے ॥

ਕਰਿ ਕਿਰਪਾ ਜਨ ਸੇਵਾ ਲਾਏ ॥
جنم مرن دکھ میٹ ملائے ॥۲॥
ਜਨਮ ਮਰਣ ਦੁਖ ਮੇਟਿ ਮਿਲਾਏ ॥੨॥
کرم دھرم اِہُ تت گیانُ ॥
ਕਰਮ ਧਰਮ ਇਹੁ ਤਤੁ ਗਿਆਨੁ ॥
سادھسنّگ جپیئیے ہر نامُ ॥
ਸਾਧਸੰਗਿ ਜਪੀਐ ਹਰਿ ਨਾਮੁ ॥
ساگر تر بوہتھ پربھ چرن ॥
ਸਾਗਰ ਤਰਿ ਬੋਹਿਥ ਪ੍ਰਭ ਚਰਣ ॥
انّترجامی پربھ کارن کرن ॥۳॥
ਅੰਤਰਜਾਮੀ ਪ੍ਰਭ ਕਾਰਣ ਕਰਣ ॥੩॥
راکھ لیئے اپنی کرپا دھار ॥
ਰਾਖਿ ਲੀਏ ਅਪਨੀ ਕਿਰਪਾ ਧਾਰਿ ॥
پنّچ دوُت بھاگے بکرال ॥
ਪੰਚ ਦੂਤ ਭਾਗੇ ਬਿਕਰਾਲ ॥
جوُئیے جنمُ ن کبہوُ ہار ॥
ਜੂਐ ਜਨਮੁ ਨ ਕਬਹੂ ਹਾਰਿ ॥
نانک کا انگُ کیِیا کرتار ॥۴॥۱۲॥۱۴॥
ਨਾਨਕ ਕਾ ਅੰਗੁ ਕੀਆ ਕਰਤਾਰਿ ॥੪॥੧੨॥੧੪॥
گونڈ مہلا ۵ ॥
ਗੋਂਡ ਮਹਲਾ ੫ ॥
کر کرپا سکھ اند کریئے ॥
ਕਰਿ ਕਿਰਪਾ ਸੁਖ ਅਨਦ ਕਰੇਇ ॥
بالک راکھ لیئے گردیو ॥
ਬਾਲਕ ਰਾਖਿ ਲੀਏ ਗੁਰਦੇਵਿ ॥
پربھ کرپال دئیال گوبنّد ॥
ਪ੍ਰਭ ਕਿਰਪਾਲ ਦਇਆਲ ਗੋੁਬਿੰਦ ॥
جیئ جنّت سگلے بکھسنّد ॥۱॥
ਜੀਅ ਜੰਤ ਸਗਲੇ ਬਖਸਿੰਦ ॥੧॥
تیری سرن پربھ دین دئیال ॥

ਤੇਰੀ ਸਰਣਿ ਪ੍ਰਭ ਦੀਨ ਦਇਆਲ ॥

پار برہم جپ سدا نہال ۔۔ ۱ ۔۔ رہائو ۔۔

ਪਾਰਬ੍ਰਹਮ ਜਪਿ ਸਦਾ ਨਿਹਾਲ ॥੧॥ ਰਹਾਉ ॥

پربھ دئیال دُوسر کوئی ناہی ۔۔

ਪ੍ਰਭ ਦਇਆਲ ਦੂਸਰ ਕੋਈ ਨਾਹੀ ॥

گھٹ گھٹ انّتر سرب سماہی ۔۔

ਘਟ ਘਟ ਅੰਤਰਿ ਸਰਬ ਸਮਾਹੀ ॥

اپنے داس کا ہلتُ پلتُ سوارئے ۔۔

ਅਪਨੇ ਦਾਸ ਕਾ ਹਲਤੁ ਪਲਤੁ ਸਵਾਰੈ ॥

پتت پاون پربھ بردُ تُمارئے ۔۔ ۲ ۔۔

ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੈ ॥੨॥

اَئُکھدھ کوٹ سمر گوبنّد ۔۔

ਅਉਖਧ ਕੋਟਿ ਸਿਮਰਿ ਗੋਬਿੰਦ ॥

تنّتُ منّتُ بھجیئیَے بھگونّت ۔۔

ਤੰਤੁ ਮੰਤੁ ਭਜੀਐ ਭਗਵੰਤ ॥

روگ سوگ مٹے پربھ دھیائے ۔۔

ਰੋਗ ਸੋਗ ਮਿਟੇ ਪ੍ਰਭ ਧਿਆਏ ॥

من بانچھت پوُرن پھل پائے ۔۔ ۳ ۔۔

ਮਨ ਬਾਂਛਤ ਪੂਰਨ ਫਲ ਪਾਏ ॥੩॥

کرن کارن سمرتھ دئیار ۔۔

ਕਰਨ ਕਾਰਨ ਸਮਰਥ ਦਇਆਰ ॥

سرب ندھان مہا بیچار ۔۔

ਸਰਬ ਨਿਧਾਨ ਮਹਾ ਬੀਚਾਰ ॥

نانک بکھس لیئے پربھ آپ ۔۔

ਨਾਨਕ ਬਖਸਿ ਲੀਏ ਪ੍ਰਭਿ ਆਪਿ ॥

سدا سدا ایکو ہر جاپ ۔۔ ۴ ۔۔ ۱۳ ۔۔ ۱۵ ۔۔

ਸਦਾ ਸਦਾ ਏਕੋ ਹਰਿ ਜਾਪਿ ॥੪॥੧੩॥੧੫॥

گونڈ مہلا ۵ ۔۔

ਗੋਂਡ ਮਹਲਾ ੫ ॥

ہر ہر نامُ جپہُ میرے میت ۔۔

ਹਰਿ ਹਰਿ ਨਾਮੁ ਜਪਹੁ ਮੇਰੇ ਮੀਤ ॥



نرمل ہوئے تُمارا چیت ॥
ਨਿਰਮਲ ਹੋਇ ਤੁਮ੍ਾਰਾ ਚੀਤ ॥
من تن کی سبھ مٹیے بلائے ॥
ਮਨ ਤਨ ਕੀ ਸਭ ਮਿਟੈ ਬਲਾਇ ॥
دُوکھُ اندھیرا سگلا جائے ॥۱॥
ਦੂਖੁ ਅੰਧੇਰਾ ਸਗਲਾ ਜਾਇ ॥੧॥
ہر گُن گاوت تریئیے سنّسارُ ॥
ਹਰਿ ਗੁਣ ਗਾਵਤ ਤਰੀਐ ਸੰਸਾਰੁ ॥
وڈ بھاگی پائییئے پُرکھُ اپارُ ॥۱॥ رہائو ॥
ਵਡ ਭਾਗੀ ਪਾਈਐ ਪੁਰਖੁ ਅਪਾਰੁ ॥੧॥ ਰਹਾਉ ॥
جو جنُ کرے کیِرتنُ گوپال ॥
ਜੋ ਜਨੁ ਕਰੈ ਕੀਰਤਨੁ ਗੋਪਾਲ ॥
تِس کئو پوہ ن سکیے جمکالُ ॥
ਤਿਸ ਕਉ ਪੋਹਿ ਨ ਸਕੈ ਜਮਕਾਲੁ ॥
جگ مہ آئیا سو پرواݨُ ॥
ਜਗ ਮਹਿ ਆਇਆ ਸੋ ਪਰਵਾਣੁ ॥
گُرمُکھ اپنا کھسمُ پچھاݨُ ॥۲॥
ਗੁਰਮੁਖਿ ਅਪਨਾ ਖਸਮੁ ਪਛਾਣੁ ॥੨॥
ہر گُن گاوے سنّت پرساد ॥
ਹਰਿ ਗੁਣ ਗਾਵੈ ਸੰਤ ਪ੍ਰਸਾਦਿ ॥
کام کرودھ مِٹہ اُنماد ॥
ਕਾਮ ਕ੍ਰੋਧ ਮਿਟਹਿ ਉਨਮਾਦ ॥
سدا ہجُور جاݨُ بھگونّت ॥
ਸਦਾ ਹਜੂਰਿ ਜਾਣੁ ਭਗਵੰਤ ॥
پُورے گُر کا پُورن منّت ॥۳॥
ਪੂਰੇ ਗੁਰ ਕਾ ਪੂਰਨ ਮੰਤ ॥੩॥
ہر دھن کھاٹ کیئے بھنڈار ॥

ਹਰਿ ਧਨੁ ਖਾਟਿ ਕੀਏ ਭੰਡਾਰ ॥
مِل ستگُر سبھ کاج سوار ॥
ਮਿਲਿ ਸਤਿਗੁਰ ਸਭਿ ਕਾਜ ਸਵਾਰ ॥
ہر کے نام رنگ سنّگ جاگا ॥
ਹਰਿ ਕੇ ਨਾਮ ਰੰਗ ਸੰਗਿ ਜਾਗਾ ॥
ہر چرنی نانک منُ لاگا ॥۴॥۱۴॥۱۶॥
ਹਰਿ ਚਰਣੀ ਨਾਨਕ ਮਨੁ ਲਾਗਾ ॥੪॥੧੪॥੧੬॥
گونڈ مہلا ۵ ॥
ਗੋਂਡ ਮਹਲਾ ੫ ॥
بھو ساگر بوہتھ ہر چرن ॥
ਭਵ ਸਾਗਰ ਬੋਹਿਥ ਹਰਿ ਚਰਣ ॥
سمرت نامُ ناہی پھر مرن ॥
ਸਿਮਰਤ ਨਾਮੁ ਨਾਹੀ ਫਿਰਿ ਮਰਣ ॥
ہر گن رمت ناہی جم پنّتھ ॥
ਹਰਿ ਗੁਣ ਰਮਤ ਨਾਹੀ ਜਮ ਪੰਥ ॥
مہا بیچار پنّچ دوُته منّتھ ॥۱॥
ਮਹਾ ਬੀਚਾਰ ਪੰਚ ਦੂਤਹ ਮੰਥ ॥੧॥
تئو سرنائی پوُرن ناتھ ॥
ਤਉ ਸਰਣਾਈ ਪੂਰਨ ਨਾਥ ॥
جنّت اپنے کئو دیجہ ہاتھ ॥۱॥ رہائو ॥
ਜੰਤ ਅਪਨੇ ਕਉ ਦੀਜਹਿ ਹਾਥ ॥੧॥ ਰਹਾਉ ॥
سمرت ساستر بید پُران ॥
ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥
پار برہم کا کرہ وکھیان ॥
ਪਾਰਬ੍ਰਹਮ ਕਾ ਕਰਹਿ ਵਖਿਆਣ ॥
جوگی جتی بیَسنو رامداس ॥
ਜੋਗੀ ਜਤੀ ਬੈਸਨੋ ਰਾਮਦਾਸ ॥
مت ناہی برہم ابناس ॥۲॥
ਮਿਤਿ ਨਾਹੀ ਬ੍ਰਹਮ ਅਬਿਨਾਸ ॥੨॥
کرن پلاہ کرہ سو دیو ॥

ਕਰਣ ਪਲਾਹ ਕਰਹਿ ਸਿਵ ਦੇਵ ॥

ِتلُ نہی بُوجھہِ الکھ ابھیو ॥

ਤਿਲੁ ਨਹੀ ਬੂਝਹਿ ਅਲਖ ਅਭੇਵ ॥

پریم بھگِت ِجسُ آپے دیئے ॥

ਪ੍ਰੇਮ ਭਗਤਿ ਜਿਸੁ ਆਪੇ ਦੇਇ ॥

جگ مہِ وِرلے کیئی کیئے ॥۳॥

ਜਗ ਮਹਿ ਵਿਰਲੇ ਕੇਈ ਕੇਇ ॥੩॥

مۄہِ ِنرگُن گُن ُکِچھہُو ناہِ ॥

ਮੋਹਿ ਨਿਰਗੁਣ ਗੁਣੁ ਕਿਛਹੂ ਨਾਹਿ ॥

سرب ِندھان تیری ِدرسٹی ماہِ ॥

ਸਰਬ ਨਿਧਾਨ ਤੇਰੀ ਦ੍ਰਿਸਟੀ ਮਾਹਿ ॥

نانکُ دِینُ جاچیَے تیری سیو ॥

ਨਾਨਕੁ ਦੀਨੁ ਜਾਚੈ ਤੇਰੀ ਸੇਵ ॥

کِر ِکرپا دِیجیَے گُردیو ॥۴॥۱۵॥۱۷॥

ਕਰਿ ਕਿਰਪਾ ਦੀਜੈ ਗੁਰਦੇਵ ॥੪॥੧੫॥੧੭॥

گۄنڈ مہلا ۵ ॥

ਗੋਂਡ ਮਹਲਾ ੫ ॥

سنّت کا لِیا دھرِت ِبدارئو ॥

ਸੰਤ ਕਾ ਲੀਆ ਧਰਤਿ ਬਿਦਾਰਉ ॥

سنّت کا ِنںّدکُ اکاس تے ٹارئو ॥

ਸੰਤ ਕਾ ਨਿੰਦਕੁ ਅਕਾਸ ਤੇ ਟਾਰਉ ॥

سنّت کئُو راکھئُو اپنے جیِئ نالِ ॥

ਸੰਤ ਕਉ ਰਾਖਉ ਅਪਨੇ ਜੀਅ ਨਾਲਿ ॥

سنّت اُدھارئو تتِکھِن تالِ ॥۱॥

ਸੰਤ ਉਧਾਰਉ ਤਤਖਿਣ ਤਾਲਿ ॥੧॥

سۄئی سنّتُ ِج بھاوۓ رام ॥

ਸੋਈ ਸੰਤੁ ਜਿ ਭਾਵੈ ਰਾਮ ॥

سنّت گۄِبنّد کیَے ایکیَے کام ॥۱॥ رہائو ॥

ਸੰਤ ਗੋਬਿੰਦ ਕੈ ਏਕੈ ਕਾਮ ॥੧॥ ਰਹਾਉ ॥

سنّت کیَے اۄُپِر دیئے پربھُ ہاتھ ॥

ਸੰਤ ਕੈ ਊਪਰਿ ਦੇਇ ਪ੍ਰਭੁ ਹਾਥ ॥
سنّت کیَے سنّگ بسیَے دِن ُرات =
ਸੰਤ ਕੈ ਸੰਗਿ ਬਸੈ ਦਿਨੁ ਰਾਤਿ ॥
سارِس سارِس سنّتہ پ٘رتپالِ =
ਸਾਸਿ ਸਾਸਿ ਸੰਤਹ ਪ੍ਰਤਿਪਾਲਿ ॥
سنّت کا دۄکھی راج تے ٹالِ = ۲=
ਸੰਤ ਕਾ ਦੋਖੀ ਰਾਜ ਤੇ ਟਾਲਿ ॥੨॥
سنّت کی ِننّدا کرہُ ن کۄئِے =
ਸੰਤ ਕੀ ਨਿੰਦਾ ਕਰਹੁ ਨ ਕੋਇ ॥
جۄ ِننّدےَ ِتس کا پتنُ ہۄئِے =
ਜੋ ਨਿੰਦੈ ਤਿਸ ਕਾ ਪਤਨੁ ਹੋਇ ॥
ِجس کئُو راکھیَے ِسرجنہارُ =
ਜਿਸ ਕਉ ਰਾਖੈ ਸਿਰਜਨਹਾਰੁ ॥
جھکھ مارئُو سگل سنّسارُ = ۳=
ਝਖ ਮਾਰਉ ਸਗਲ ਸੰਸਾਰੁ ॥੩॥
پ٘ربھ اپنے کا بھئِیا ِبساسُ =
ਪ੍ਰਭ ਅਪਨੇ ਕਾ ਭਇਆ ਬਿਸਾਸੁ ॥
جیِئُو پِنّڈُ سبھُ ِتس کی راِس =
ਜੀਉ ਪਿੰਡੁ ਸਭੁ ਤਿਸ ਕੀ ਰਾਸਿ ॥
نانک کئُو اُپجی پرتیِت =
ਨਾਨਕ ਕਉ ਉਪਜੀ ਪਰਤੀਤਿ ॥
منمُکھ ہار گُرمُکھ سد جیِت = ۴= ۱۶= ۱۸=
ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪॥੧੬॥੧੮॥
گۄنڈ مہلا ۵ =
ਗੋਂਡ ਮਹਲਾ ੫ ॥
نامُ ِنرنّجنُ نیِر نرائِن =
ਨਾਮੁ ਨਿਰੰਜਨੁ ਨੀਰਿ ਨਰਾਇਣ ॥
رسنا ِسمرت پاپ ِبلائِن = ۱= رہائُو =
ਰਸਨਾ ਸਿਮਰਤ ਪਾਪ ਬਿਲਾਇਣ ॥੧॥ ਰਹਾਉ ॥

نارائِن سبھ ماہِ نواس ॥
ਨਾਰਾਇਣ ਸਭ ਮਾਹਿ ਨਿਵਾਸ ॥
نارائِن گھٹِ گھٹِ پرگاس ॥
ਨਾਰਾਇਣ ਘਟਿ ਘਟਿ ਪਰਗਾਸ ॥
نارائِن کہتے نرک ن جاہِ ॥
ਨਾਰਾਇਣ ਕਹਤੇ ਨਰਕਿ ਨ ਜਾਹਿ ॥
نارائِن سیوِ سگل پھل پاہِ ॥۱॥
ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥
نارائِن من ماہِ ادھار ॥
ਨਾਰਾਇਣ ਮਨ ਮਾਹਿ ਅਧਾਰ ॥
نارائِن بوہِتھ سنّسار ॥
ਨਾਰਾਇਣ ਬੋਹਿਥ ਸੰਸਾਰ ॥
نارائِن کہت جمُ بھاگِ پلائِن ॥
ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥
نارائِن دنّت بھانے ڈائِن ॥۲॥
ਨਾਰਾਇਣ ਦੰਤ ਭਾਨੇ ਡਾਇਣ ॥੨॥
نارائِن سد سد بکھسِنّد ॥
ਨਾਰਾਇਣ ਸਦ ਸਦ ਬਖਸਿੰਦ ॥
نارائِن کینے سۄُکھ اننّد ॥
ਨਾਰਾਇਣ ਕੀਨੇ ਸੂਖ ਅਨ ਦ ॥
نارائِن پرگٹ کینو پرتاپ ॥
ਨਾਰਾਇਣ ਪ੍ਰਗਟ ਕੀਨੋ ਪਰਤਾਪ ॥
نارائِن سنّت کو مائی باپ ॥۳॥
ਨਾਰਾਇਣ ਸੰਤ ਕੋ ਮਾਈ ਬਾਪ ॥੩॥
نارائِن سادھسنّگِ نرائِن ॥
ਨਾਰਾਇਣ ਸਾਧਸੰਗਿ ਨਰਾਇਣ ॥
بارں بار نرائِن گائِن ॥
ਬਾਰੰ ਬਾਰ ਨਰਾਇਣ ਗਾਇਣ ॥

بستُ اگوچر گر مِل لہی ॥
ਬਸਤੁ ਅਗੋਚਰ ਗੁਰ ਮਿਲਿ ਲਹੀ ॥
نارائِن اوٹ نانک داس گہی ॥۴॥۱۷॥۱۹॥
ਨਾਰਾਇਣ ਓਟ ਨਾਨਕ ਦਾਸ ਗਹੀ ॥੪॥੧੭॥੧੯॥
گوٗنڈ مہلا ۵ ॥
ਗੋਂਡ ਮਹਲਾ ੫ ॥
جا کئو راکھیَے راکھنٹہارُ ॥
ਜਾ ਕਉ ਰਾਖੈ ਰਾਖਣਹਾਰੁ ॥
تِس کا انگُ کرے نِرنّکارُ ॥۱॥ رہائو ॥
ਤਿਸ ਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥
مات گربھ مہِ اگنِ ن جوٗہیَے ॥
ਮਾਤ ਗਰਭ ਮਹਿ ਅਗਨਿ ਨ ਜੋਹੈ ॥
کامُ کروٗدھُ لوٗبھُ موٗہُ ن پوٗہیَے ॥
ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥
سادھسنّگِ جپیَے نِرنّکارُ ॥
ਸਾਧਸੰਗਿ ਜਪੈ ਨਿਰੰਕਾਰੁ ॥
نِنّدک کیَے مُہِ لاگیَے چھارُ ॥۱॥
ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥
رام کوچُ داس کا سنّناہُ ॥
ਰਾਮ ਕਵਚੁ ਦਾਸ ਕਾ ਸੰਨਾਹੁ ॥
دوٗت دُسٹ تِسُ پوٗہت ناہِ ॥
ਦੂਤ ਦੁਸਟ ਤਿਸੁ ਪੋਹਤ ਨਾਹਿ ॥
جوٗ جوٗ گربُ کرے سوٗ جائِے ॥
ਜੋ ਜੋ ਗਰਬੁ ਕਰੇ ਸੋ ਜਾਇ ॥
گریب داس کی پربھُ سرنائِے ॥۲॥
ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥
جوٗ جوٗ سرنِ پئِیا ہرِ رائِے ॥
ਜੋ ਜੋ ਸਰਣਿ ਪਇਆ ਹਰਿ ਰਾਇ ॥
سوٗ داسُ رکھِیا اپنٹیَے کنّٹھِ لائِے ॥
ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥

جے کو بہُت کرے اہنّکارُ =
ਜੇ ਕੋ ਬਹੁਤੁ ਕਰੇ ਅਹੰਕਾਰੁ ॥
اوہُ کھِن مہِ رُلتا کھاکوُ نالِ = ۳=
ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥
ہیَے بھی ساچا ہووݨہارُ =
ਹੈ ਭੀ ਸਾਚਾ ਹੋਵਣਹਾਰੁ ॥
سدا سدا جائِ-ی بلِہار =
ਸਦਾ ਸਦਾ ਜਾਇ□ੀ ਬਲਿਹਾਰ ॥
اپݨے داس رکھے کِرپا دھارِ =
ਅਪਣੇ ਦਾਸ ਰਖੇ ਕਿਰਪਾ ਧਾਰਿ ॥
نانک کے پربھ پران ادھار = ۴= ۱۸= ۲۰=
ਨਾਨਕ ਕੇ ਪ੍ਰਭ ਪ੍ਰਾਣ ਅਧਾਰ ॥੪॥੧੮॥੨੦॥
گونڈ مہلا ۵ =
ਗੋਂਡ ਮਹਲਾ ੫ ॥
اچرج کتھا مہا انوُپ =
ਅਚਰਜ ਕਥਾ ਮਹਾ ਅਨੂਪ ॥
پراتما پاربرہم کا روُپُ = رہائو =
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
نا اِہُ بوُڈھا نا اِہُ بالا =
ਨਾ ਇਹੁ ਬੂਢਾ ਨਾ ਇਹੁ ਬਾਲਾ ॥
نا اِسُ دوُکھُ نہی جم جالا =
ਨਾ ਇਸੁ ਦੂਖੁ ਨਹੀ ਜਮ ਜਾਲਾ ॥
نا اِہُ بِنسیَے نا اِہُ جائِے =
ਨਾ ਇਹੁ ਬਿਨਸੈ ਨਾ ਇਹੁ ਜਾਇ ॥
آدِ جگّادی رہِیا سمائِے = ا=
ਆਦਿ ਜੁਗਾਦੀ ਰਹਿਆ ਸਮਾਇ ॥੧॥
نا اِسُ اُسنُ نہی اِسُ سیِتُ =
ਨਾ ਇਸੁ ਉਸਨੁ ਨਹੀ ਇਸੁ ਸੀਤੁ ॥
نا اِسُ دُسمنُ نا اِسُ میِتُ =
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥

نا اِسُ ہرکھُ نہی اِسُ سوگُ ॥

ਨਾ ਇਸੁ ਹਰਖੁ ਨਹੀ ਇਸੁ ਸੋਗੁ ॥

سبھُ کِچھُ اِس کا اِہُ کرنیَے جوگُ ॥۲॥

ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥੨॥

نا اِسُ باپُ نہی اِسُ مائِیا ॥

ਨਾ ਇਸੁ ਬਾਪੁ ਨਹੀ ਇਸੁ ਮਾਇਆ ॥

اِہُ اپرنّپرُ ہوتا آئِیا ॥

ਇਹੁ ਅਪਰੰਪਰੁ ਹੋਤਾ ਆਇਆ ॥

پاپ پُنّن کا اِسُ لیپُ ن لاگیَے ॥

ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥

گھٹ گھٹ انّترِ سد ہی جاگیَے ॥۳॥

ਘਟ ਘਟ ਅੰਤਰਿ ਸਦ ਹੀ ਜਾਗੈ ॥੩॥

تینِ گُنا اِک سکتِ اُپائِیا ॥

ਤੀਨਿ ਗੁਣਾ ਇਕ ਸਕਤਿ ਉਪਾਇਆ ॥

مہا مائِیا تا کی ہیَے چھائِیا ॥

ਮਹਾ ਮਾਇਆ ਤਾ ਕੀ ਹੈ ਛਾਇਆ ॥

اچھل اچھید ابھید دئِیال ॥

ਅਛਲ ਅਛੇਦ ਅਭੇਦ ਦਇਆਲ ॥

دین دئِیال سدا کِرپال ॥

ਦੀਨ ਦਇਆਲ ਸਦਾ ਕਿਰਪਾਲ ॥

تا کی گتِ مِتِ کچھُو ن پائے ॥

ਤਾ ਕੀ ਗਤਿ ਮਿਤਿ ਕਛੂ ਨ ਪਾਇ ॥

نانک تا کیَے بلِ بلِ جائے ॥۴॥۱۹॥۲۱॥

ਨਾਨਕ ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥

پنّنا ੮੬੯ (Page 869)

گونڈ مہلا ۵ ॥

ਗੋਂਡ ਮਹਲਾ ੫ ॥

سنّتن کیَے بلِہارَے جائو ॥

ਸੰਤਨ ਕੈ ਬਲਿਹਾਰੈ ਜਾਉ ॥

سنّتن کیَے سنگِ رام گُن گائیو ॥
ਸੰਤਨ ਕੈ ਸੰਗਿ ਰਾਮ ਗੁਨ ਗਾਉ ॥
سنّت پ٘رسادِ کِلوِکھ سبھِ گئے ॥
ਸੰਤ ਪ੍ਰਸਾਦਿ ਕਿਲਵਿਖ ਸਭਿ ਗਏ ॥
سنّت سرنِ وڈبھاگی پئے ॥۱॥
ਸੰਤ ਸਰਣਿ ਵਡਭਾਗੀ ਪਏ ॥੧॥
رامُ جپت کچھُ بِگھنُ ن وِیاپیَے ॥
ਰਾਮੁ ਜਪਤ ਕਛੁ ਬਿਘਨੁ ਨ ਵਿਆਪੈ ॥
گُر پ٘رسادِ اپُنا پ٘ربھُ جاپیَے ॥۱॥ رہائو ॥
ਗੁਰ ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥੧॥ ਰਹਾਉ ॥
پارب٘رہمُ جب ہوئے دئِیال ॥
ਪਾਰਬ੍ਰਹਮੁ ਜਬ ਹੋਇ ਦਇਆਲ ॥
سادھوُ جن کی کرئ روال ॥
ਸਾਧੂ ਜਨ ਕੀ ਕਰੈ ਰਵਾਲ ॥
کامُ ک٘رودھُ اِسُ تن تے جائے ॥
ਕਾਮੁ ਕ੍ਰੋਧੁ ਇਸੁ ਤਨ ਤੇ ਜਾਇ ॥
رام رتنُ وسیَے منِ آئے ॥۲॥
ਰਾਮ ਰਤਨੁ ਵਸੈ ਮਨਿ ਆਇ ॥੨॥
سپھلُ جنمُ تاں کا پروانُ ॥
ਸਫਲੁ ਜਨਮੁ ਤਾਂ ਕਾ ਪਰਵਾਣੁ ॥
پارب٘رہمُ نِکٹِ کرِ جانُ ॥
ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥
بھائے بھگتِ پ٘ربھ کیِرتنِ لاگیَے ॥
ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥
جنم جنم کا سوئِیا جاگیَے ॥۳॥
ਜਨਮ ਜਨਮ ਕਾ ਸੋਇਆ ਜਾਗੈ ॥੩॥
چرن کمل جن کا آدھارُ ॥
ਚਰਨ ਕਮਲ ਜਨ ਕਾ ਆਧਾਰੁ ॥
گُن گوِوںد رئُ سچُ واپارُ ॥
ਗੁਣ ਗੋਵਿੰਦ ਰਉਂ ਸਚੁ ਵਾਪਾਰੁ ॥

داس جنا کی منسا پوُر ॥
ਦਾਸ ਜਨਾ ਕੀ ਮਨਸਾ ਪੂਰਿ ॥
نانک سکھُ پاوئے جن دھوُر ॥۴॥۲۰॥۲۲॥۶॥۲۸॥
ਨਾਨਕ ਸੁਖੁ ਪਾਵੈ ਜਨ ਧੂਰਿ ॥੪॥੨੦॥੨੨॥੬॥੨੮॥
راگُ گونڈ اسٹپدیِیا مہلا ۵ گھرُ ۲
ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کرِ نمسکار پوُرے گُردیو ॥
ਕਰਿ ਨਮਸਕਾਰ ਪੂਰੇ ਗੁਰਦੇਵ ॥
سپھل موُرت سپھل جا کی سیو ॥
ਸਫਲ ਮੂਰਤਿ ਸਫਲ ਜਾ ਕੀ ਸੇਵ ॥
انترجامی پُرکھُ بدھاتا ॥
ਅੰਤਰਜਾਮੀ ਪੁਰਖੁ ਬਿਧਾਤਾ ॥
آٹھ پہر نام رنگ راتا ॥۱॥
ਆਠ ਪਹਰ ਨਾਮ ਰੰਗਿ ਰਾਤਾ ॥੧॥
گُرُ گوبِند گُروُ گوپال ॥
ਗੁਰੁ ਗੋਬਿੰਦ ਗੁਰੂ ਗੋਪਾਲ ॥
اپنے داس کئو راکھنہار ॥۱॥ رہائو ॥
ਅਪਨੇ ਦਾਸ ਕਉ ਰਾਖਨਹਾਰ ॥੧॥ ਰਹਾਉ ॥
پاتِساہ ساہ اُمرائو پتیِیائے ॥
ਪਾਤਿਸਾਹ ਸਾਹ ਉਮਰਾਉ ਪਤੀਆਏ ॥
دُسٹ اہنّکاری مارِ پچائے ॥
ਦੁਸਟ ਅਹੰਕਾਰੀ ਮਾਰਿ ਪਚਾਏ ॥
نِنّدک کیَے مُکھ کینو روگُ ॥
ਨਿੰਦਕ ਕੈ ਮੁਖਿ ਕੀਨੋ ਰੋਗੁ ॥
جیَے جیَے کارُ کرئے سبھُ لوگُ ॥۲॥
ਜੈ ਜੈ ਕਾਰੁ ਕਰੈ ਸਭੁ ਲੋਗੁ ॥੨॥
سنّتن کیَے من مہا انندُ ॥
ਸੰਤਨ ਕੈ ਮਨਿ ਮਹਾ ਅਨ ਦੁ ॥

سنّت جپہ گُردیئو بھگونّتُ =
ਸੰਤ ਜਪਹਿ ਗੁਰਦੇਉ ਭਗਵੰਤੁ ॥
سنّگِت کے مکّھ اوُجل بھئے =
ਸੰਗਤਿ ਕੇ ਮੁਖ ਊਜਲ ਭਏ ॥
سگل تھان ِنںّدک کے گئے = ۳=
ਸਗਲ ਥਾਨ ਨਿੰਦਕ ਕੇ ਗਏ ॥੩॥
ساِس ساِس جنُ سدا سلاہے =
ਸਾਸਿ ਸਾਸਿ ਜਨੁ ਸਦਾ ਸਲਾਹੇ ॥
پار برہم گُر بیپرواہے =
ਪਾਰਬ੍ਰਹਮ ਗੁਰ ਬੇਪਰਵਾਹੇ ॥
سگل بھےَ مِٹے جا کی سرِن =
ਸਗਲ ਭੈ ਮਿਟੇ ਜਾ ਕੀ ਸਰਨਿ ॥
ِنںّدک ماِر پائے سبھِ دھرِن = ۴=
ਨਿੰਦਕ ਮਾਰਿ ਪਾਏ ਸਭਿ ਧਰਨਿ ॥੪॥
جن کی ِنںّدا کرےَ ن کوئِے =
ਜਨ ਕੀ ਨਿੰਦਾ ਕਰੈ ਨ ਕੋਇ ॥
جو کرےَ سو دُکھیِیا ہوئِے =
ਜੋ ਕਰੈ ਸੋ ਦੁਖੀਆ ਹੋਇ ॥
آٹھ پہر جنُ ایکُ دِھیائے =
ਆਠ ਪਹਰ ਜਨੁ ਏਕੁ ਧਿਆਏ ॥
جموُیا تا کےَ ِنکِٹ ن جائے = ۵=
ਜਮੂਆ ਤਾ ਕੈ ਨਿਕਟਿ ਨ ਜਾਏ ॥੫॥
جن ِنرویَر ِنںّدک اہنّکاری =
ਜਨ ਨਿਰਵੈਰ ਨਿੰਦਕ ਅਹੰਕਾਰੀ ॥
جن بھل مانِہ ِنںّدک ویکاری =
ਜਨ ਭਲ ਮਾਨਹਿ ਨਿੰਦਕ ਵੇਕਾਰੀ ॥
گُر کےَ ِسکھِ ستِگُروُ دِھیائِیا =
ਗੁਰ ਕੈ ਸਿਖਿ ਸਤਿਗੁਰੂ ਧਿਆਇਆ ॥
جن اُبرے ِنںّدک نرِک پائِیا = ۶=
ਜਨ ਉਬਰੇ ਨਿੰਦਕ ਨਰਕਿ ਪਾਇਆ ॥੬॥

سُݨ ساجن میرے میت پیارے =
ਸੁਣਿ ਸਾਜਨ ਮੇਰੇ ਮੀਤ ਪਿਆਰੇ ॥
ستِ بچن ورتہِ ہرِ دُیارے =
ਸਤਿ ਬਚਨ ਵਰਤਹਿ ਹਰਿ ਦੁਆਰੇ ॥
جیَسا کرے سُ تیَسا پائے =
ਜੈਸਾ ਕਰੇ ਸੁ ਤੈਸਾ ਪਾਏ ॥
ابھمانی کی جڑ سرپر جائے = ۷ =
ਅਭਿਮਾਨੀ ਕੀ ਜੜ ਸਰਪਰ ਜਾਏ ॥੭॥
نیدھریا ستِگُر دھر تیری =
ਨੀਧਰਿਆ ਸਤਿਗੁਰ ਧਰ ਤੇਰੀ ॥
کرِ کِرپا راکھہُ جن کیری =
ਕਰਿ ਕਿਰਪਾ ਰਾਖਹੁ ਜਨ ਕੇਰੀ ॥
کہُ نانک تِسُ گُر بلِہاری =
ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥
جا کیَے سِمرن پیَج سواری = ۸ = ۱ = ۹۲ =
ਜਾ ਕੈ ਸਿਮਰਨਿ ਪੈਜ ਸਵਾਰੀ ॥੮॥੧॥੨੯॥

## پنّنا ۰۷۸ (Page 870)

راگُ گوٗنڈ بانی بھگتا کی =
ਰਾਗੁ ਗੋਂਡ ਬਾਣੀ ਭਗਤਾ ਕੀ ॥
کبیِر جی گھرُ ۱
ਕਬੀਰ ਜੀ ਘਰੁ ੧
اِکّ اوُنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
سنّتُ مِلیَے کِچھُ سُنیِئیَے کہیِئیَے =
ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥
مِلیَے اسنّتُ مسٹ کرِ رہیِئیَے = ۱ =
ਮਿਲੈ ਅਸੰਤੁ ਮਸਟਿ ਕਰਿ ਰਹੀਐ ॥੧॥
بابا بوٗلنا کِیا کہیِئیَے =
ਬਾਬਾ ਬੋਲਨਾ ਕਿਆ ਕਹੀਐ ॥

جیَسے رام نام روِ رہیِئیَے =۱= رہائو =

ਜੈਸੇ ਰਾਮ ਨਾਮ ਰਵਿ ਰਹੀਐ ॥੧॥ ਰਹਾਉ ॥

سنّتن سِئو بولے اُپکاری =

ਸੰਤਨ ਸਿਉ ਬੋਲੇ ਉਪਕਾਰੀ ॥

مۄُرکھ سِئو بولے جھکھ ماری =۲=

ਮੂਰਖ ਸਿਉ ਬੋਲੇ ਝਖ ਮਾਰੀ ॥੨॥

بولت بولت بڈھہِ بِکارا =

ਬੋਲਤ ਬੋਲਤ ਬਢਹਿ ਬਿਕਾਰਾ ॥

بِنُ بولے کِیا کرہِ بیِچارا =۳=

ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥੩॥

کہُ کبیِر چھۄُچھا گھٹُ بولیَے =

ਕਹੁ ਕਬੀਰ ਛੂਛਾ ਘਟੁ ਬੋਲੈ ॥

بھرِیا ہوئے سُ کبہُ ن ڈولیَے =۴=۱=

ਭਰਿਆ ਹੋਇ ਸੁ ਕਬਹੁ ਨ ਡੋਲੈ ॥੪॥੧॥

گوݨڈ =

ਗੋਂਡ ॥

نرۄُ مرےَ نرُ کامِ ن آوےَ =

ਨਰੂ ਮਰੈ ਨਰੁ ਕਾਮਿ ਨ ਆਵੈ ॥

پسۄُ مرےَ دس کاج سوارےَ =۱=

ਪਸੂ ਮਰੈ ਦਸ ਕਾਜ ਸਵਾਰੈ ॥੧॥

اپنے کرم کی گتِ میَے کِیا جانئو =

ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥

میَے کِیا جانئو بابا رے =۱= رہائو =

ਮੈ ਕਿਆ ਜਾਨਉ ਬਾਬਾ ਰੇ ॥੧॥ ਰਹਾਉ ॥

ہاڈ جلے جیَسے لکری کا تۄُلا =

ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥

کیس جلے جیَسے گھاس کا پۄُلا =۲=

ਕੇਸ ਜਲੇ ਜੈਸੇ ਘਾਸ ਕਾ ਪੂਲਾ ॥੨॥

کہُ کبیِر تب ہی نرُ جاگیَے =

ਕਹੁ ਕਬੀਰ ਤਬ ਹੀ ਨਰੁ ਜਾਗੈ ॥

جم کا ڈنّڈُ مؤُنّڈ مہِ لاگیَے ॥۳॥۲॥
ਜਮ ਕਾ ਡੰਡੁ ਮੂੰਡ ਮਹਿ ਲਾਗੈ ॥੩॥੨॥
گۄنّڈ ॥
ਗੋਂਡ ॥
آکاسِ گگنُ پاتالِ گگنُ ہیَے چہُ دِسِ گگنُ رہائلے ॥
ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥
آند مؤُلُ سدا پُرکھۄتمُ گھٹُ بِنسیَے گگنُ ن جائلے ॥۱॥
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥੧॥
مۄہِ بیَراگُ بھئِئو ॥
ਮੋਹਿ ਬੈਰਾਗੁ ਭਇਓ ॥
اِہُ جیِئو آئے کہا گئِئو ॥۱॥ رہائو ॥
ਇਹੁ ਜੀਉ ਆਇ ਕਹਾ ਗਇਓ ॥੧॥ ਰਹਾਉ ॥
پنّچ تتُ مِلِ کائِیا کینِہی تتُ کہا تے کینُ رے ॥
ਪੰਚ ਤਤੁ ਮਿਲਿ ਕਾਇਆ ਕੀਨ੍ਹੀ ਤਤੁ ਕਹਾ ਤੇ ਕੀਨੁ ਰੇ ॥
کرم بدھ تُم جیِئو کہت ہؤَ کرمہِ کِنِ جیِئو دینُ رے ॥۲॥
ਕਰਮ ਬਧ ਤੁਮ ਜੀਉ ਕਹਤ ਹੌ ਕਰਮਹਿ ਕਿਨਿ ਜੀਉ ਦੀਨੁ ਰੇ ॥੨॥
ہرِ مہِ تنُ ہیَے تن مہِ ہرِ ہیَے سرب نِرنّترِ سۄئے رے ॥
ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥
کہِ کبیِر رام نامُ ن چھۄڈئو سہجے ہۄئے سُ ہۄئے رے ॥۳॥۳॥
ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ ॥੩॥੩॥
راگُ گۄنّڈ بانٹی کبیِر جیِئو کی گھرُ ۲
ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨
اِکّ اۄنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
بھُجا بانْدھِ بھِلا کرِ ڈارِئو ॥
ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥
ہستی کرۄپِ مؤُنّڈ مہِ مارِئو ॥
ਹਸਤੀ ਕੋ□ਪਿ ਮੂੰਡ ਮਹਿ ਮਾਰਿਓ ॥
ہستِ بھاگِ کیَے چیِسا مارئے ॥
ਹਸਤਿ ਭਾਗਿ ਕੈ ਚੀਸਾ ਮਾਰੈ ॥

اِیا مؤُرت کیَے ہئُو بلِہارےَ ॥੧॥
ਇਆ ਮੂਰਤਿ ਕੈ ਹਉ ਬਲਿਹਾਰੈ ॥੧॥
آہِ میرے ٹھاکُر تُمرا جورُ ॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥
کاجی بکِبو ہستی تورُ ॥੧॥ رہائو ॥
ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥
رے مہاوت تُجھُ ڈارئُو کاٹِ ॥
ਰੇ ਮਹਾਵਤ ਤੁਝੁ ਡਾਰਉ ਕਾਟਿ ॥
اِسہِ تُراوہُ گھالہُ ساٹِ ॥
ਇਸਹਿ ਤੁਰਾਵਹੁ ਘਾਲਹੁ ਸਾਟਿ ॥
ہستِ ن تورےَ دھرےَ دھِیانُ ॥
ਹਸਤਿ ਨ ਤੋਰੈ ਧਰੈ ਧਿਆਨੁ ॥
وا کیَے رِدےَ بسیَے بھگوانُ ॥੨॥
ਵਾ ਕੈ ਰਿਦੈ ਬਸੈ ਭਗਵਾਨੁ ॥੨॥
کِیا اپرادھُ سنّت ہیَے کیِنا ॥
ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥
باںدھِ پوٹ کُنّچر کئُو دیِنا ॥
ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥
کُنّچرُ پوٹ لیَے لیَے نمسکارےَ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥
بوُجھی نہی کاجی اںدھیارےَ ॥੩॥
ਬੂਝੀ ਨਹੀ ਕਾਜੀ ਅੰਧਿਆਰੈ ॥੩॥
تیِنِ بار پتیِیا بھرِ لیِنا ॥
ਤੀਨਿ ਬਾਰ ਪਤੀਆ ਭਰਿ ਲੀਨਾ ॥



من کٹھورُ اجہوُ ن پتیِنا ॥
ਮਨ ਕਠੋਰੁ ਅਜਹੂ ਨ ਪਤੀਨਾ ॥
کہِ کبیِر ہمرا گوبِنّدُ ॥
ਕਹਿ ਕਬੀਰ ਹਮਰਾ ਗੋਬਿੰਦੁ ॥

چئُتھے پد مہِ جن کی جِنّدُ ॥۴॥۱॥۴॥
ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥

گوݨڈ ॥
ਗੋਂਡ ॥

نا اِہُ مانسُ نا اِہُ دیئُو ॥
ਨਾ ਇਹੁ ਮਾਨਸੁ ਨਾ ਇਹੁ ਦੇਉ ॥
نا اِہُ جتی کہاوےَ سیئُو ॥
ਨਾ ਇਹੁ ਜਤੀ ਕਹਾਵੈ ਸੇਉ ॥
نا اِہُ جوگی نا اودھُوتا ॥
ਨਾ ਇਹੁ ਜੋਗੀ ਨਾ ਅਵਧੂਤਾ ॥
نا اِسُ مائے ن کاہُو پُوتا ॥۱॥
ਨਾ ਇਸੁ ਮਾਇ ਨ ਕਾਹੂ ਪੂਤਾ ॥੧॥
اِیا منّدر مہِ کوَن بسائی ॥
ਇਆ ਮੰਦਰ ਮਹਿ ਕੌਨ ਬਸਾਈ ॥
تا کا انّتُ ن کوئُو پائی ॥۱॥ رہائو ॥
ਤਾ ਕਾ ਅੰਤੁ ਨ ਕੋਊ ਪਾਈ ॥੧॥ ਰਹਾਉ ॥
نا اِہُ گِرہی نا اُوداسی ॥
ਨਾ ਇਹੁ ਗਿਰਹੀ ਨਾ ਓਦਾਸੀ ॥
نا اِہُ راج ن بھیِکھ منّگاسی ॥
ਨਾ ਇਹੁ ਰਾਜ ਨ ਭੀਖ ਮੰਗਾਸੀ ॥
نا اِسُ پِنّڈُ ن رکتُو راتی ॥
ਨਾ ਇਸੁ ਪਿੰਡੁ ਨ ਰਕਤੂ ਰਾਤੀ ॥
نا اِہُ برہمنُ نا اِہُ کھاتی ॥۲॥
ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ ॥੨॥
نا اِہُ تپا کہاوےَ سیکھُ ॥
ਨਾ ਇਹੁ ਤਪਾ ਕਹਾਵੈ ਸੇਖੁ ॥
نا اِہُ جیِوےَ ن مرتا دیکھُ ॥
ਨਾ ਇਹੁ ਜੀਵੈ ਨ ਮਰਤਾ ਦੇਖੁ ॥
اِسُ مرتے کئُو جے کوئُو رووےَ ॥
ਇਸੁ ਮਰਤੇ ਕਉ ਜੇ ਕੋਊ ਰੋਵੈ ॥

جۆ رۆوے سوئی پت کھۆوے = ۳=

ਜੋ ਰੋਵੈ ਸੋਈ ਪਤਿ ਖੋਵੈ ॥੩॥

گُر پرسادِ میَے ڈگرو پائیا =

ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥

جیِون مرنُ دوئو مِٹوائیا =

ਜੀਵਨ ਮਰਨੁ ਦੋਊ ਮਿਟਵਾਇਆ ॥

کہُ کبیِر اِہُ رام کی انّسُ =

ਕਹੁ ਕਬੀਰ ਇਹੁ ਰਾਮ ਕੀ ਅੰਸੁ ॥

جس کاگد پر مِٹیَے ن منّسُ = ۴= ۲= ۵=

ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥

گونڈ =

ਗੋਂਡ ॥

تُوٹے تاگے نِکھُٹی پانِ =

ਤੂਟੇ ਤਾਗੇ ਨਿਖੁਟੀ ਪਾਨਿ ॥

دُیار اُوپرِ جھِلکاوہِ کان =

ਦੁਆਰ ਊਪਰਿ ਝਿਲਕਾਵਹਿ ਕਾਨ ॥

کُوچ بِچارے پھُوئے پھال =

ਕੂਚ ਬਿਚਾਰੇ ਫੂਏ ਫਾਲ ॥

اِیا مُنّڈِیا سِرِ چڈھِبو کال = ۱=

ਇਆ ਮੁੰਡੀਆ ਸਿਰਿ ਚਢਿਬੋ ਕਾਲ ॥੧॥

اِہُ مُنّڈِیا سگلو دربُ کھوئی =

ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥

آوت جات ناک سر ہوئی = ۱= رہائو =

ਆਵਤ ਜਾਤ ਨਾਕ ਸਰ ਹੋਈ ॥੧॥ ਰਹਾਉ ॥

تُری نارِ کی چھوڈی باتا =

ਤੁਰੀ ਨਾਰਿ ਕੀ ਛੋਡੀ ਬਾਤਾ ॥

رام نام وا کا منُ راتا =

ਰਾਮ ਨਾਮ ਵਾ ਕਾ ਮਨੁ ਰਾਤਾ ॥

لرِکی لرِکن کھیَبو ناہِ =

ਲਰਿਕੀ ਲਰਿਕਨ ਖੈਬੋ ਨਾਹਿ ॥

مُنّڈیا اندِنُ دھاپے جاہِ ۔۔۲۔۔
ਮੁੰਡੀਆ ਅਨਦਿਨੁ ਧਾਪੇ ਜਾਹਿ ॥੨॥
اِک دُئے منّدرِ اِک دُئے باٹ ۔۔
ਇਕ ਦੁਇ ਮੰਦਰਿ ਇਕ ਦੁਇ ਬਾਟ ॥
ہم کئُو ساتھرُ اُن کئُو کھاٹ ۔۔
ਹਮ ਕਉ ਸਾਥਰੁ ਉਨ ਕਉ ਖਾਟ ॥
مۄُڈ پلۄسِ کمر بدھِ پۄتھی ۔۔
ਮੂਡ ਪਲੋਸਿ ਕਮਰ ਬਧਿ ਪੋਥੀ ॥
ہم کئُو چابنُ اُن کئُو رۄٹی ۔۔۳۔۔
ਹਮ ਕਉ ਚਾਬਨੁ ਉਨ ਕਉ ਰੋਟੀ ॥੩॥
مُنّڈیا مُنّڈیا ہۄُئے ایک ۔۔
ਮੁੰਡੀਆ ਮੁੰਡੀਆ ਹੂਏ ਏਕ ॥
اے مُنّڈیا بۄُڈت کی ٹیک ۔۔
ਏ ਮੁੰਡੀਆ ਬੂਡਤ ਕੀ ਟੇਕ ॥
سُنِ انّدھلی لۄئی بیپیِرِ ۔۔
ਸੁਨਿ ਅੰਧਲੀ ਲੋਈ ਬੇਪੀਰਿ ॥
اِنُ مُنّڈیِئن بھجِ سرنِ کبیِر ۔۔۴۔۔۳۔۔۶۔۔
ਇਨੑ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥
گۄنّڈ ۔۔
ਗੋਂਡ ॥
کھسمُ مرئے تئُو نارِ ن رۄوئے ۔۔
ਖਸਮੁ ਮਰੈ ਤਉ ਨਾਰਿ ਨ ਰੋਵੈ ॥
اُسُ رکھوارا ائُرۄ ہۄوئے ۔۔
ਉਸੁ ਰਖਵਾਰਾ ਅਉਰੋ ਹੋਵੈ ॥
رکھوارے کا ہۄئے بِناس ۔۔
ਰਖਵਾਰੇ ਕਾ ਹੋਇ ਬਿਨਾਸ ॥
آگیَے نرکُ ایِہا بھۄگ بِلاس ۔۔۱۔۔
ਆਗੈ ਨਰਕੁ ਈਹਾ ਭੋਗ ਬਿਲਾਸ ॥੧॥
ایک سُہاگنِ جگت پِیاری ۔۔
ਏਕ ਸੁਹਾਗਨਿ ਜਗਤ ਪਿਆਰੀ ॥

سگلے جیئ جنّت کی ناری ۔ ۱۔ رہائو ۔
ਸਗਲੇ ਜੀਅ ਜੰਤ ਕੀ ਨਾਰੀ ॥੧॥ ਰਹਾਉ ॥
سوہاگن گل سوہیَے ہارُ ۔
ਸੋਹਾਗਨਿ ਗਲਿ ਸੋਹੈ ਹਾਰੁ ॥
سنّت کئو بکھُ بگسیَے سنّسارُ ۔
ਸੰਤ ਕਉ ਬਿਖੁ ਬਿਗਸੈ ਸੰਸਾਰੁ ॥
کر سیِگارُ بہیَے پکھیاری ۔
ਕਰਿ ਸੀਗਾਰੁ ਬਹੈ ਪਖਿਆਰੀ ॥
سنّت کی ٹھٹھکی پھِرےَ بچاری ۔ ۲۔
ਸੰਤ ਕੀ ਠਿਠਕੀ ਫਿਰੈ ਬਿਚਾਰੀ ॥੨॥
سنّت بھاگ اوہ پاچھیَے پرےَ ۔
ਸੰਤ ਭਾਗਿ ਓਹ ਪਾਛੈ ਪਰੈ ॥
گر پرسادی مارہُ ڈرےَ ۔
ਗੁਰ ਪਰਸਾਦੀ ਮਾਰਹੁ ਡਰੈ ॥
ساکت کی اوہ پِنّڈ پرائِن ۔
ਸਾਕਤ ਕੀ ਓਹ ਪਿੰਡ ਪਰਾਇਣਿ ॥
ہم کئو درسٹ پرےَ ترکھ ڈائِن ۔ ۳۔
ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥੩॥
ہم تس کا بہُ جانیا بھیئو ۔
ਹਮ ਤਿਸ ਕਾ ਬਹੁ ਜਾਨਿਆ ਭੇਉ ॥
جب ہوُئے کرپال ملے گردیئو ۔
ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥
کہُ کبیِر اب باہر پری ۔
ਕਹੁ ਕਬੀਰ ਅਬ ਬਾਹਰਿ ਪਰੀ ॥
سنّسارےَ کےَ انّچل لری ۔ ۴۔ ۴۔ ۷۔
ਸੰਸਾਰੈ ਕੈ ਅੰਚਲਿ ਲਰੀ ॥੪॥੪॥੭॥

(Page 872) پنّنا ۸۷۲

گوَنڈ ۔
ਗੋਂਡ ॥

گِرِہ سوبھا جا کَیِّے رے ناہِ ॥
ਗ੍ਰਿਹਿ ਸੋਭਾ ਜਾ ਕੈ ਰੇ ਨਾਹਿ ॥
آوت پہیِیا کھوُدھے جاہِ ॥
ਆਵਤ ਪਹੀਆ ਖੂਧੇ ਜਾਹਿ ॥
وا کَیِّے انّترِ نہی سنّتوکھُ ॥
ਵਾ ਕੈ ਅੰਤਰਿ ਨਹੀ ਸੰਤੋਖੁ ॥
بِنُ سوہاگنِ لاگَیِّے دوکھُ ॥੧॥
ਬਿਨੁ ਸੋਹਾਗਨਿ ਲਾਗੈ ਦੋਖੁ ॥੧॥
دھنُ سوہاگنِ مہا پویِت ॥
ਧਨੁ ਸੋਹਾਗਨਿ ਮਹਾ ਪਵੀਤ ॥
تپے تپیِسر ڈولَیِّے چیِت ॥੧॥ رہائو ॥
ਤਪੇ ਤਪੀਸਰ ਡੋਲੈ ਚੀਤ ॥੧॥ ਰਹਾਉ ॥
سوہاگنِ کِرپن کی پوُتی ॥
ਸੋਹਾਗਨਿ ਕਿਰਪਨ ਕੀ ਪੂਤੀ ॥
سیوک تجِ جگت سِئو سوُتی ॥
ਸੇਵਕ ਤਜਿ ਜਗਤ ਸਿਉ ਸੂਤੀ ॥
سادھوُ کَیِّے ٹھاڈھی دربارِ ॥
ਸਾਧੂ ਕੈ ਠਾਢੀ ਦਰਬਾਰਿ ॥
سرنِ تیری مو کئُ نِستارِ ॥੨॥
ਸਰਨਿ ਤੇਰੀ ਮੋ ਕਉ ਨਿਸਤਾਰਿ ॥੨॥
سوہاگنِ ہَیِّے اتِ سُنّدری ॥
ਸੋਹਾਗਨਿ ਹੈ ਅਤਿ ਸੁੰਦਰੀ ॥
پگ نیور چھنک چھنہری ॥
ਪਗ ਨੇਵਰ ਛਨਕ ਛਨਹਰੀ ॥
جئُ لگُ پ٘ران تئُوُ لگُ سنّگے ॥
ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥
ناہِ ت چلی بیگِ اُٹھِ ننّگے ॥੩॥
ਨਾਹਿ ਤ ਚਲੀ ਬੇਗਿ ਉਠਿ ਨ ਗੇ ॥੩॥
سوہاگنِ بھون ت٘رےَ لیِیا ॥
ਸੋਹਾਗਨਿ ਭਵਨ ਤ੍ਰੈ ਲੀਆ ॥

دس اٹھ پُران تِیرتھ رس کِیا ॥
ਦਸ ਅਠ ਪੁਰਾਣ ਤੀਰਥ ਰਸ ਕੀਆ ॥
برہما بِسنُ مہیسر بیدھے ॥
ਬ੍ਰਹਮਾ ਬਿਸਨੁ ਮਹੇਸਰ ਬੇਧੇ ॥
بڈے بھوُپت راجے ہیَے چھیدھے ॥ ۴॥
ਬਡੇ ਭੂਪਤਿ ਰਾਜੇ ਹੈ ਛੇਧੇ ॥੪॥
سوٗہاگن اُروار ن پار ॥
ਸੋਹਾਗਨਿ ਉਰਵਾਰਿ ਨ ਪਾਰਿ ॥
پانچ نارد کیَے سنّگ بِدھوار ॥
ਪਾਂਚ ਨਾਰਦ ਕੈ ਸੰਗਿ ਬਿਧਵਾਰਿ ॥
پانچ نارد کے مِٹوے پھوُٹے ॥
ਪਾਂਚ ਨਾਰਦ ਕੇ ਮਿਟਵੇ ਫੂਟੇ ॥
کہُ کبِیر گُر کِرپا چھوُٹے ॥ ۵॥ ۵॥ ۸॥
ਕਹੁ ਕਬੀਰ ਗੁਰ ਕਿਰਪਾ ਛੂਟੇ ॥੫॥੫॥੮॥
گوٗنڈ ॥
ਗੋਂਡ ॥
جیَسے منّدر مہِ بلہر نا ٹھاہرےَ ॥
ਜੈਸੇ ਮੰਦਰ ਮਹਿ ਬਲਹਰ ਨਾ ਠਾਹਰੈ ॥
نام بِنا کیَسے پار اُترےَ ॥
ਨਾਮ ਬਿਨਾ ਕੈਸੇ ਪਾਰਿ ਉਤਰੈ ॥
کُنّبھ بِنا جلُ نا ٹِیکاوےَ ॥
ਕੁੰਭ ਬਿਨਾ ਜਲੁ ਨਾ ਟੀਕਾਵੈ ॥
سادھوُ بِنُ ایَسے ابگتُ جاوےَ ॥ ۱॥
ਸਾਧੂ ਬਿਨੁ ਐਸੇ ਅਬਗਤੁ ਜਾਵੈ ॥੧॥
جارئو تِسیَے جُ رامُ ن چیتیَے ॥
ਜਾਰਉ ਤਿਸੈ ਜੁ ਰਾਮੁ ਨ ਚੇਤੈ ॥
تن من رمت رہیَے مہِ کھیتیَے ॥ ۱॥ رہائو ॥
ਤਨ ਮਨ ਰਮਤ ਰਹੈ ਮਹਿ ਖੇਤੈ ॥੧॥ ਰਹਾਉ ॥
جیَسے ہلہر بِنا جِمی نہی بوٗئیِئیَے ॥
ਜੈਸੇ ਹਲਹਰ ਬਿਨਾ ਜਿਮੀ ਨਹੀ ਬੋਈਐ ॥

سُوت بِنا کیَسے مݨی پرۄئیِئیَے ॥
ਸੂਤ ਬਿਨਾ ਕੈਸੇ ਮਣੀ ਪਰੋਈਐ ॥
گھُنڈی بِنُ کِیا گنّٹھِ چڑھائیِئیَے ॥
ਘੁੰਡੀ ਬਿਨੁ ਕਿਆ ਗੰਠਿ ਚੜ੍ਹਾਈਐ ॥
سادھوُ بِنُ تیَسے ابگتُ جائیِئیَے ॥੨॥
ਸਾਧੂ ਬਿਨੁ ਤੈਸੇ ਅਬਗਤੁ ਜਾਈਐ ॥੨॥
جیَسے مات پِتا بِنُ بالُ ن ہۄئی ॥
ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ ॥
بِنّب بِنا کیَسے کپرے دھۄئی ॥
ਬਿੰਬ ਬਿਨਾ ਕੈਸੇ ਕਪਰੇ ਧੋਈ ॥
گھۄر بِنا کیَسے اسوار ॥
ਘੋਰ ਬਿਨਾ ਕੈਸੇ ਅਸਵਾਰ ॥
سادھوُ بِنُ ناہی دروار ॥੩॥
ਸਾਧੂ ਬਿਨੁ ਨਾਹੀ ਦਰਵਾਰ ॥੩॥
جیَسے باجے بِنُ نہی لیِجیَے پھیری ॥
ਜੈਸੇ ਬਾਜੇ ਬਿਨੁ ਨਹੀ ਲੀਜੈ ਫੇਰੀ ॥
کھسمِ دُہاگنِ تجِ اءُہیری ॥
ਖਸਮਿ ਦੁਹਾਗਨਿ ਤਜਿ ਅਉਹੇਰੀ ॥
کہےَ کبیِرُ ایکےَ کرِ کرنا ॥
ਕਹੈ ਕਬੀਰੁ ਏਕੈ ਕਰਿ ਕਰਨਾ ॥
گُرمُکھِ ہۄءِ بہُرِ نہی مرنا ॥੪॥੬॥੯॥
ਗੁਰਮੁਖਿ ਹੋਇ ਬਹੁਰਿ ਨਹੀ ਮਰਨਾ ॥੪॥੬॥੯॥
گۄنڈ ॥
ਗੋਂਡ ॥
کوُٹنُ سۄءِ جُ من کءُ کوُٹےَ ॥
ਕੂਟਨੁ ਸੋਇ ਜੁ ਮਨ ਕਉ ਕੂਟੈ ॥
من کوُٹےَ تءُ جم تے چھوُٹےَ ॥
ਮਨ ਕੂਟੈ ਤਉ ਜਮ ਤੇ ਛੂਟੈ ॥
کُٹِ کُٹِ منُ کسوٹی لاوےَ ॥
ਕੁਟਿ ਕੁਟਿ ਮਨੁ ਕਸਵਟੀ ਲਾਵੈ ॥

سو کوُٹنُ مکتِ بہُ پاوےَ ॥۱॥
ਸੋ ਕੂਟਨੁ ਮੁਕਤਿ ਬਹੁ ਪਾਵੈ ॥੧॥
کوُٹنُ کِسےَ کہہُ سنّسار ॥
ਕੂਟਨੁ ਕਿਸੈ ਕਹਹੁ ਸੰਸਾਰ ॥
سگل بولن کے ماہِ بیِچار ॥۱॥ رہاءُ ॥
ਸਗਲ ਬੋਲਨ ਕੇ ਮਾਹਿ ਬੀਚਾਰ ॥੧॥ ਰਹਾਉ ॥
ناچنُ سوءِ جُ من سِءُ ناچےَ ॥
ਨਾਚਨੁ ਸੋਇ ਜੁ ਮਨ ਸਿਉ ਨਾਚੈ ॥
جھوُٹھِ ن پتیِئےَ پرچےَ ساچےَ ॥
ਝੂਠਿ ਨ ਪਤੀਐ ਪਰਚੈ ਸਾਚੈ ॥
اِسُ من آگے پوُرےَ تال ॥
ਇਸੁ ਮਨ ਆਗੇ ਪੂਰੈ ਤਾਲ ॥
اِسُ ناچن کے من رکھوال ॥۲॥
ਇਸੁ ਨਾਚਨ ਕੇ ਮਨ ਰਖਵਾਲ ॥੨॥
بجاری سو جُ بجارہِ سودھےَ ॥
ਬਜਾਰੀ ਸੋ ਜੁ ਬਜਾਰਹਿ ਸੋਧੈ ॥
پاںچ پلیِتہ کءُ پربودھےَ ॥
ਪਾਂਚ ਪਲੀਤਹ ਕਉ ਪਰਬੋਧੈ ॥
نءُ نائِک کی بھگتِ پچھانےَ ॥
ਨਉ ਨਾਇਕ ਕੀ ਭਗਤਿ ਪਛਾਨੈ ॥
سو باجاری ہم گر مانے ॥۳॥
ਸੋ ਬਾਜਾਰੀ ਹਮ ਗੁਰ ਮਾਨੇ ॥੩॥
تسکرُ سوءِ جِ تاتِ ن کرےَ ॥
ਤਸਕਰੁ ਸੋਇ ਜਿ ਤਾਤਿ ਨ ਕਰੈ ॥
اِںدری کےَ جتنِ نامُ اُچرےَ ॥
ਇੰਦ੍ਰੀ ਕੈ ਜਤਨਿ ਨਾਮੁ ਉਚਰੈ ॥
کہُ کبیِر ہم ایَسے لکھن ॥
ਕਹੁ ਕਬੀਰ ਹਮ ਐਸੇ ਲਖਨ ॥
دھنّنُ گُردیو اتِ روُپ بِچکھن ॥۴॥۸॥۱۰॥
ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥੪॥੮॥੧੦॥

گونڈ ॥
ਗੋਂਡ ॥
دھنّ ُگپال دھنّ ُگردیو ॥
ਧੰਨੁ ਗੁਪਾਲ ਧੰਨੁ ਗੁਰਦੇਵ ॥
دھنّ ُانادِ بھوُکھے کولُ ٹہکیو ॥
ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥
دھن ُاوِئے سنّت ِجن ایَسی جانی ॥
ਧਨੁ ਓਇ ਸੰਤ ਜਿਨ ਐਸੀ ਜਾਨੀ ॥
ِتن کئو ِملِبو سارِنگپانی ॥۱॥
ਤਿਨ ਕਉ ਮਿਲਿਬੋ ਸਾਰਿੰਗਪਾਨੀ ॥੧॥
آدِ پُرکھ تے ہوئِے انادِ ॥
ਆਦਿ ਪੁਰਖ ਤੇ ਹੋਇ ਅਨਾਦਿ ॥
جپیِئیَے نام ُانّ کیَے سادِ ॥۱॥ رہائو ॥
ਜਪੀਐ ਨਾਮੁ ਅੰਨ ਕੈ ਸਾਦਿ ॥੧॥ ਰਹਾਉ ॥
جپیِئیَے نام ُجپیِئیَے انّ ُ॥
ਜਪੀਐ ਨਾਮੁ ਜਪੀਐ ਅੰਨੁ ॥
انّبھیَے کیَے سنّگِ نیِکا ونّ ُ॥
ਅੰਭੈ ਕੈ ਸੰਗਿ ਨੀਕਾ ਵੰਨੁ ॥
انّنیَے باہرِ جو نر ہوورِہ ॥
ਅੰਨੈ ਬਾਹਰਿ ਜੋ ਨਰ ਹੋਵਹਿ ॥
تیِنِ بھون مہِ اپنی کھوورِہ ॥۲॥
ਤੀਨਿ ਭਵਨ ਮਹਿ ਅਪਨੀ ਖੋਵਹਿ ॥੨॥
چھوڈِرہ انّ ُکرِہ پاکھنّڈ ॥
ਛੋਡਹਿ ਅੰਨੁ ਕਰਹਿ ਪਾਖੰਡ ॥
نا سوہاگنِ نا اوِہ رنّڈ ॥
ਨਾ ਸੋਹਾਗਨਿ ਨਾ ਓਹਿ ਰੰਡ ॥
جگ مہِ بکتے دوُدھادھاری ॥
ਜਗ ਮਹਿ ਬਕਤੇ ਦੂਧਾਧਾਰੀ ॥

گُپتی کھاوہِ وٹِکا ساری ॥۳॥

ਗੁਪਤੀ ਖਾਵਹਿ ਵਟਿਕਾ ਸਾਰੀ ॥੩॥

انّنیَے بِنا ن ہوئِے سُکالُ ॥

ਅੰਨੈ ਬਿਨਾ ਨ ਹੋਇ ਸੁਕਾਲੁ ॥

تجِئیَے انّنِ ن مِلیَے گُپالُ ॥

ਤਜਿਐ ਅੰਨਿ ਨ ਮਿਲੈ ਗੁਪਾਲੁ ॥

کہُ کبیِر ہم ایَسے جانِیا ॥

ਕਹੁ ਕਬੀਰ ਹਮ ਐਸੇ ਜਾਨਿਆ ॥

دھنّنُ انادِ ٹھاکُر منُ مانِیا ॥۴॥۸॥۱۱॥

ਧੰਨੁ ਅਨਾਦਿ ਠਾਕੁਰ ਮਨੁ ਮਾਨਿਆ ॥੪॥੮॥੧੧॥

راگُ گونّڈ بانْی نامدیئو جی کی گھرُ ۱

ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧

اِکّ اونّکار ستِگُر پ٘رسادِ ॥

ੴ ਸਤਿਗੁਰ ਪ੍ਰਸਾਦਿ ॥

اسُمیدھ جگنے ॥

ਅਸੁਮੇਧ ਜਗਨੇ ॥

تُلا پُرکھ دانے ॥

ਤੁਲਾ ਪੁਰਖ ਦਾਨੇ ॥

پ٘راگ اِسنانے ॥۱॥

ਪ੍ਰਾਗ ਇਸਨਾਨੇ ॥੧॥

تئُو ن پُجہِ ہرِ کیِرتِ ناما ॥

ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥

اپُنے رامہِ بھجُ رے من آلسیِیا ॥۱॥ رہائو ॥

ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ ਰਹਾਉ ॥

گئِیا پِنّڈُ بھرتا ॥

ਗਇਆ ਪਿੰਡੁ ਭਰਤਾ ॥

بنارسِ اسِ بستا ॥

ਬਨਾਰਸਿ ਅਸਿ ਬਸਤਾ ॥

مُکھِ بید چتُر پڑتا ॥۲॥

ਮੁਖਿ ਬੇਦ ਚਤੁਰ ਪੜਤਾ ॥੨॥

سگل دھرم اچھتا ॥
ਸਗਲ ਧਰਮ ਅਛਿਤਾ ॥
گر گیان اِنّدری دِرڑتا ॥
ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥
کھٹُ کرم سہت رہتا ॥۳॥
ਖਟੁ ਕਰਮ ਸਹਿਤ ਰਹਤਾ ॥੩॥
سِوا سکت سنّبادں ॥
ਸਿਵਾ ਸਕਤਿ ਸੰਬਾਦੰ ॥
من چھوڑ چھوڑ سگل بھیدں ॥
ਮਨ ਛੋਡਿ ਛੋਡਿ ਸਗਲ ਭੇਦੰ ॥
سمر سمر گوبنّدں ॥
ਸਿਮਰਿ ਸਿਮਰਿ ਗੋਬਿੰਦੰ ॥
بھجُ ناما ترس بھو سنّدھں ॥۴॥۱॥
ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥
گونڈ ॥
ਗੋਂਡ ॥
ناد بھرمے جیَسے مرگائے ॥
ਨਾਦ ਭ੍ਰਮੇ ਜੈਸੇ ਮਿਰਗਾਏ ॥
پران تجے واکو دھیانُ ن جائے ॥۱॥
ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥
ایَسے راما ایَسے ہیرئو ॥
ਐਸੇ ਰਾਮਾ ਐਸੇ ਹੇਰਉ ॥
رامُ چھوڑ چتُ انت ن پھیرئو ॥۱॥ رہائو ॥
ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ ਰਹਾਉ ॥
جئو مینا ہیرۓ پسوُیارا ॥
ਜਿਉ ਮੀਨਾ ਹੇਰੈ ਪਸੂਆਰਾ ॥
سونا گڈھتے ہرۓ سُنارا ॥۲॥
ਸੋਨਾ ਗਢਤੇ ਹਿਰੈ ਸੁਨਾਰਾ ॥੨॥
جئو بکھئی ہیرۓ پر ناری ॥
ਜਿਉ ਬਿਖਈ ਹੇਰੈ ਪਰ ਨਾਰੀ ॥

کئڈڑا ڈارت ہرئے جُیاری ॥۳॥
ਕਉਡਾ ਡਾਰਤ ਹਿਰੈ ਜੁਆਰੀ ॥੩॥
جہ جہ دیکھئو تہ تہ راما ॥
ਜਹ ਜਹ ਦੇਖਉ ਤਹ ਤਹ ਰਾਮਾ ॥
ہر کے چرن نت دھیاوئے ناما ॥۴॥۲॥
ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥
گونڈ ॥
ਗੋਂਡ ॥
مؤ کئو تار لے راما تار لے ॥
ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
میَے اجانُ جنُ تربے ن جانئو باپ بیٹھلا باہ دے ॥۱॥ رہائو ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥੧॥ ਰਹਾਉ ॥
نر تے سُر ہوئے جات نمکھ میَے ستگر بُدھ سکھلائی ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥
نر تے اُپج سُرگ کئو جیتئو سؤ اوکھدھ میَے پائی ॥۱॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥੧॥
جہا جہا دھوُئ ناردُ ٹیکے نیَکُ ٹکاوہُ مؤہ ॥
ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥
تیرے نام اولنّب بہُتُ جن اُدھرے نامے کی نج مت ایہ ॥۲॥۳॥
ਤੇਰੇ ਨਾਮ ਅਵਿਲ ਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ ॥੨॥੩॥



گونڈ ॥
ਗੋਂਡ ॥
مؤہ لاگتی تالابیلی ॥
ਮੋਹਿ ਲਾਗਤੀ ਤਾਲਾਬੇਲੀ ॥
بچھرے بن گائے اکیلی ॥۱॥
ਬਛਰੇ ਬਿਨੁ ਗਾਇ ਅਕੇਲੀ ॥੧॥
پانیا بنُ مینُ تلپھیَے ॥
ਪਾਨੀਆ ਬਿਨੁ ਮੀਨੁ ਤਲਫੈ ॥

ایَسے رام ناما بِنُ باپُرو ناما ॥۱॥ رہائو ॥
ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ ਰਹਾਉ ॥
جیَسے گائے کا باچھا چھوُٹلا ॥
ਜੈਸੇ ਗਾਇ ਕਾ ਬਾਛਾ ਛੂਟਲਾ ॥
تھن چوکھتا ماکھنُ گھوُٹلا ॥۲॥
ਥਨ ਚੋਖਤਾ ਮਾਖਨੁ ਘੂਟਲਾ ॥੨॥
نامدیئو نارائِنُ پائِیا ॥
ਨਾਮਦੇਉ ਨਾਰਾਇਨੁ ਪਾਇਆ ॥
گُرُ بھیٹت الکھُ لکھائِیا ॥۳॥
ਗੁਰੁ ਭੇਟਤ ਅਲਖੁ ਲਖਾਇਆ ॥੩॥
جیَسے بِکھیَے ہیت پر ناری ॥
ਜੈਸੇ ਬਿਖੈ ਹੇਤ ਪਰ ਨਾਰੀ ॥
ایَسے نامے پ٘رِیت مُراری ॥۴॥
ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥
جیَسے تاپتے نِرمل گھاما ॥
ਜੈਸੇ ਤਾਪਤੇ ਨਿਰਮਲ ਘਾਮਾ ॥
تیَسے رام ناما بِنُ باپُرو ناما ॥۵॥۴॥
ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥
راگُ گوݩڈ بانھی نامدیئو جیِئو کی گھرُ ۲
ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ہرِ ہرِ کرت مِٹے سبھِ بھرما ॥
ਹਰਿ ਹਰਿ ਕਰਤ ਮਿਟੇ ਸਭਿ ਭਰਮਾ ॥
ہرِ کو نامُ لیَے اوُتم دھرما ॥
ਹਰਿ ਕੋ ਨਾਮੁ ਲੈ ਊਤਮ ਧਰਮਾ ॥
ہرِ ہرِ کرت جاتِ کُل ہری ॥
ਹਰਿ ਹਰਿ ਕਰਤ ਜਾਤਿ ਕੁਲ ਹਰੀ ॥
سو ہرِ انّدھُلے کی لاکری ॥۱॥
ਸੋ ਹਰਿ ਅੰਧੁਲੇ ਕੀ ਲਾਕਰੀ ॥੧॥

ہرئے نمستے ہرئے نمہ ॥
ਹਰਏ ਨਮਸਤੇ ਹਰਏ ਨਮਹ ॥

ہر ہر کرت نہی دکھُ جمہ ॥۱॥ رہائو ॥
ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥

ہر ہرناکھس ہرے پران ॥
ਹਰਿ ਹਰਨਾਖਸ ਹਰੇ ਪਰਾਨ ॥

اجیَمل کیِئو بیَکُنّٹھِہ تھان ॥
ਅਜੈਮਲ ਕੀਓ ਬੈਕੁੰਠਹਿ ਥਾਨ ॥

سؤُیا پڑاوت گنِکا تری ॥
ਸੂਆ ਪੜਾਵਤ ਗਨਿਕਾ ਤਰੀ ॥

سو ہر نیَنہُ کی پؤُتری ॥۲॥
ਸੋ ਹਰਿ ਨੈਨਹੁ ਕੀ ਪੂਤਰੀ ॥੨॥

ہر ہر کرت پؤُتنا تری ॥
ਹਰਿ ਹਰਿ ਕਰਤ ਪੂਤਨਾ ਤਰੀ ॥

بال گھاتنی کپٹِہ بھری ॥
ਬਾਲ ਘਾਤਨੀ ਕਪਟਹਿ ਭਰੀ ॥

سِمرن دروپد سُت اُدھری ॥
ਸਿਮਰਨ ਦ੍ਰੋਪਦ ਸੁਤ ਉਧਰੀ ॥

گئؤُتم ستی سِلا نِستری ॥۳॥
ਗਊਤਮ ਸਤੀ ਸਿਲਾ ਨਿਸਤਰੀ ॥੩॥

کیسی کنّس متھنُ جِن کیِیا ॥
ਕੇਸੀ ਕੰਸ ਮਥਨੁ ਜਿਨਿ ਕੀਆ ॥

جیِء دانُ کالی کئؤ دیِیا ॥
ਜੀਅ ਦਾਨੁ ਕਾਲੀ ਕਉ ਦੀਆ ॥

پرنوئے ناما ایَسو ہری ॥
ਪ੍ਰਣਵੈ ਨਾਮਾ ਐਸੋ ਹਰੀ ॥

جاسُ جپت بھیَے اپدا ٹری ॥۴॥۱॥۵॥
ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

گوںڈ ॥
ਗੋਂਡ ॥

بھیرئو بھوُت سیِتلا دھاوےَ ॥
ਭੈਰਉ ਭੂਤ ਸੀਤਲਾ ਧਾਵੈ ॥
کھر باہنُ اوہُ چھارُ اُڈاوےَ ॥۱॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ہئو تئو ایکُ رمئیِیا لیَہئو ॥
ਹਉ ਤਉ ਏਕੁ ਰਮਈਆ ਲੈਹਉ ॥
آن دیو بدلاونِ دیَہئو ॥۱॥ رہائو ॥
ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
سِو سِو کرتے جو نرُ دھیاوےَ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥
برد چڈھے ڈئُروُ ڈھمکاوےَ ॥۲॥
ਬਰਦ ਚਢੇ ਡਉਰੂ ਢਮਕਾਵੈ ॥੨॥
مہا مائی کی پوُجا کرےَ ॥
ਮਹਾ ਮਾਈ ਕੀ ਪੂਜਾ ਕਰੈ ॥
نر سیَے نارِ ہوءِ ائُترےَ ॥۳॥
ਨਰ ਸੈ ਨਾਰਿ ਹੋਇ ਅਉਤਰੈ ॥੩॥
توُ کہیِئت ہی آدِ بھوانی ॥
ਤੂ ਕਹੀਅਤ ਹੀ ਆਦਿ ਭਵਾਨੀ ॥
مُکتِ کی برییا کہا چھپانی ॥۴॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
گُرمتِ رام نام گہُ میِتا ॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
پ٘رنوےَ ناما اِئو کہےَ گیِتا ॥۵॥۲॥۶॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥
بِلاولُ گوݩڈ ॥
ਬਿਲਾਵਲੁ ਗੋਂਡ ॥
آجُ نامے بیِٹھلُ دیکھِیا موُرکھ کو سمجھائوُ رے ॥ رہائو ॥
ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥
پاںڈے تُمری گائِت٘ری لودھے کا کھیتُ کھاتی تھی ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥

لیے کر ٹھیگا ٹگری توری لانگت لانگت جاتی تھی ۔۔ا۔۔
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
پانڈے تُمرا مہادیئو دھئُلے بلد چڑیا آوتُ دیکھیا تھا ۔۔
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥
مودی کے گھر کھانا پاکا وا کا لڑکا ماریا تھا ۔۔۲۔۔
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥



پانڈے تُمرا رامچندُ سو بھی آوتُ دیکھیا تھا ۔۔
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥
راون سیتی سربر ہوئی گھر کی جوئے گوائی تھی ۔۔۳۔۔
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ہندوُ انّا تُرکوُ کانا ۔۔
ਹਿੰਦੂ ਅੰਨ੍ਹਾ ਤੁਰਕੂ ਕਾਣਾ ॥
دُہاں تے گِیانی سِیانا ۔۔
ਦੁਹਾਂ ਤੇ ਗਿਆਨੀ ਸਿਆਣਾ ॥
ہندوُ پوُجیَے دیہُرا مُسلمانُ مسیت ۔۔
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
نامے سوئی سیویا جہ دیہُرا ن مسیت ۔۔۴۔۔۳۔۔۷۔۔
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥
راگُ گونڈ بانی رِوداس جیِئو کی گھرُ ۲
ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨
اِکّ اونکار ستِگُر پرسادِ ۔۔
ੴ ਸਤਿਗੁਰ ਪ੍ਰਸਾਦਿ ॥
مکنّد مکنّد جپہُ سنّسار ۔۔
ਮੁਕੰਦ ਮੁਕੰਦ ਜਪਹੁ ਸੰਸਾਰ ॥
بِنُ مکنّد تنُ ہوئے اَئُہار ۔۔
ਬਿਨੁ ਮੁਕੰਦ ਤਨੁ ਹੋਇ ਅਉਹਾਰ ॥
سوئی مکنّدُ مکِت کا داتا ۔۔
ਸੋਈ ਮੁਕੰਦੁ ਮੁਕਤਿ ਕਾ ਦਾਤਾ ॥

سوئی مکندُ ہمرا پت ماتا ॥۱॥
ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥
جیوت مکندے مرت مکندے ॥
ਜੀਵਤ ਮੁਕੰਦੇ ਮਰਤ ਮੁਕੰਦੇ ॥
تاکے سیوک کئو سدا اننّدے ॥۱॥ رہائو ॥
ਤਾ ਕੇ ਸੇਵਕ ਕਉ ਸਦਾ ਅਨ ਦੇ ॥੧॥ ਰਹਾਉ ॥
مکنّد مکنّد ہمارے پرانْ ॥
ਮੁਕੰਦ ਮੁਕੰਦ ਹਮਾਰੇ ਪ੍ਰਾਨ ॥
جپِ مکنّد مستکِ نیسانْ ॥
ਜਪਿ ਮੁਕੰਦ ਮਸਤਕਿ ਨੀਸਾਨ ॥
سیو مکنّد کرئ بیَراگی ॥
ਸੇਵ ਮੁਕੰਦ ਕਰੈ ਬੈਰਾਗੀ ॥
سوئی مکندُ دُربل دھنُ لادھی ॥۲॥
ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥੨॥
ایکُ مکندُ کرئ اُپکارُ ॥
ਏਕੁ ਮੁਕੰਦੁ ਕਰੈ ਉਪਕਾਰੁ ॥
ہمرا کہا کرئ سنّسارُ ॥
ਹਮਰਾ ਕਹਾ ਕਰੈ ਸੰਸਾਰੁ ॥
میٹی جاتِ ہوُئے دربارِ ॥
ਮੇਟੀ ਜਾਤਿ ਹੂਏ ਦਰਬਾਰਿ ॥
تُہی مکنّد جوگ جگ تارِ ॥۳॥
ਤੁਹੀ ਮੁਕੰਦ ਜੋਗ ਜੁਗ ਤਾਰਿ ॥੩॥
اُپجِئو گِیانُ ہوُیا پرگاس ॥
ਉਪਜਿਓ ਗਿਆਨੁ ਹੂਆ ਪਰਗਾਸ ॥
کرِ کِرپا لینے کیٹ داس ॥
ਕਰਿ ਕਿਰਪਾ ਲੀਨੇ ਕੀਟ ਦਾਸ ॥
کہُ رِوداس اب ترِسنا چوُکی ॥
ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥
جپِ مکنّد سیوا تاہوُ کی ॥۴॥۱॥
ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥

گوٗنڈ ॥
ਗੋਂਡ ॥
جے اوہُ اٹھسٹھِ تیِرتھ نہ٘اوےَ ॥
ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥
جے اوہُ دُیادس سِلا پوُجاوےَ ॥
ਜੇ ਓਹੁ ਦੁਆਦਸ ਸਿਲਾ ਪੂਜਾਵੈ ॥
جے اوہُ کوُپ تٹا دیواوےَ ॥
ਜੇ ਓਹੁ ਕੂਪ ਤਟਾ ਦੇਵਾਵੈ ॥
کرےَ نِنّد سبھ بِرتھا جاوےَ ॥1॥
ਕਰੈ ਨਿੰਦ ਸਭ ਬਿਰਥਾ ਜਾਵੈ ॥੧॥
سادھ کا نِنّدکُ کیَسے ترےَ ॥
ਸਾਧ ਕਾ ਨਿੰਦਕੁ ਕੈਸੇ ਤਰੈ ॥
سرپر جانہُ نرک ہی پرےَ ॥1॥ رہاءُ ॥
ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥
جے اوہُ گ٘رہن کرےَ کُلکھیتِ ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥
ارپےَ نارِ سیِگار سمیتِ ॥
ਅਰਪੈ ਨਾਰਿ ਸੀਗਾਰ ਸਮੇਤਿ ॥
سگلی سِنّم٘رِتِ س٘رونی سُنےَ ॥
ਸਗਲੀ ਸਿੰਮ੍ਰਿਤਿ ਸ੍ਵਨੀ ਸੁਨੈ ॥
کرےَ نِنّد کونےَ نہی گُنےَ ॥2॥
ਕਰੈ ਨਿੰਦ ਕਵਨੈ ਨਹੀ ਗੁਨੈ ॥੨॥
جے اوہُ انِک پ٘رساد کراوےَ ॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥
بھوُمِ دان سوبھا منّڈپِ پاوےَ ॥
ਭੂਮਿ ਦਾਨ ਸੋਭਾ ਮੰਡਪਿ ਪਾਵੈ ॥
اپنا بِگارِ بِرانّنا سانّڈھےَ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥
کرےَ نِنّد بہُ جونی ہانّڈھےَ ॥3॥
ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥

نِندا کہا کرہُ سنّسارا ॥
ਨਿੰਦਾ ਕਹਾ ਕਰਹੁ ਸੰਸਾਰਾ ॥
نِندک کا پرگٹ پاہارا ॥
ਨਿੰਦਕ ਕਾ ਪਰਗਟਿ ਪਾਹਾਰਾ ॥
نِندکُ سوٗدھ سادھ بیِچارِیا ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥
کہُ رِوداس پاپی نرک سِدھارِیا ॥۴॥۲॥۱۱॥۸॥۲॥۴۹॥ جوڑُ ॥
ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥੧੧॥੮॥੨॥੪੯॥ ਜੋੜੁ ॥

## پنّنا ۸۷۶ (Page 876)

رامکلی مہلا ۱ گھرُ ۱ چئُپدے
ਰਾਮਕਲੀ ਮਹਲਾ ੧ ਘਰੁ ੧ ਚਉਪਦੇ
اِکّ اوئنکار سِت نامُ کرتا پُرکھُ نِربھئو نِرویَرُ اکال موٗرت اجوٗنی سَیَبھں گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
کوئی پڑتا سہساکِرتا کوئی پڑھے پُرانا ॥
ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥
کوئی نامُ جپَیَے جپمالی لاگیَے تِسیَے دھیانا ॥
ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥
اب ہی کب ہی کِچھوٗ ن جانا تیرا ایکو نامُ پچھانا ॥۱॥
ਅਬ ਹੀ ਕਬ ਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥੧॥
ن جاݨا ہرے میری کون گتے ॥
ਨ ਜਾਣਾ ਹਰੇ ਮੇਰੀ ਕਵਨ ਗਤੇ ॥
ہم موٗرکھ اگیان سرن پربھ تیری کرِ کِرپا راکھہُ میری لاج پتے ॥۱॥ رہائو ॥
ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥੧॥ ਰਹਾਉ ॥
کبہوٗ جیِئڑا اوُبھ چڑتُ ہیَے کبہوٗ جائے پئِیالے ॥
ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥
لوبھی جیِئڑا تھِرُ ن رہتُ ہیَے چارے کُنّڈا بھالے ॥۲॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥੨॥
مرݨُ لِکھائے منّڈل مہ آئے جیِوݨُ ساجہ مائی ॥
ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ ॥

ایک چلے ہم دیکھہ سُیامی بھاہِ بلنّتی آئی ॥۳॥
ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲ ਤੀ ਆਈ ॥੩॥
ن ِکسی کا میِتُ ن ِکسی کا بھائی نا ِکسیَے باپُ ن مائی ॥
ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ ॥
پرنْوِت نانک جے توُ دیوہِ انّتے ہوئِے سکھائی ॥۴॥۱॥
ਪ੍ਰਣਵਤਿ ਨਾਨਕ ਜੇ ਤੂ ਦੇਵਹਿ ਅੰਤੇ ਹੋਇ ਸਖਾਈ ॥੪॥੧॥
رامکلی مہلا ۱ ॥
ਰਾਮਕਲੀ ਮਹਲਾ ੧ ॥
سرب جوت تیری پسرِ رہی ॥
ਸਰਬ ਜੋਤਿ ਤੇਰੀ ਪਸਰਿ ਰਹੀ ॥
جہ جہ دیکھا تہ نرہری ॥۱॥
ਜਹ ਜਹ ਦੇਖਾ ਤਹ ਨਰਹਰੀ ॥੧॥
جیِون تلب ِنوارِ سُیامی ॥
ਜੀਵਨ ਤਲਬ ਨਿਵਾਰਿ ਸੁਆਮੀ ॥
انّدھ کوُپِ مائِیا منُ گاڑِیا ِکئُو کرِ اُترئُو پارِ سُیامی ॥۱॥ رہائُو ॥
ਅੰਧ ਕੂਪਿ ਮਾਇਆ ਮਨੁ ਗਾਡਿਆ ਕਿਉ ਕਰਿ ਉਤਰਉ ਪਾਰਿ ਸੁਆਮੀ ॥੧॥ ਰਹਾਉ ॥
جہ بھیِترِ گھٹ بھیِترِ بسِیا باہرِ کاہے ناہی ॥
ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ ॥
ِتن کی سار کرے ِنت ساہبُ سدا ِچنّت من ماہی ॥۲॥
ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ ॥੨॥
آپے نیڑےَ آپے دوُرِ ॥
ਆਪੇ ਨੇੜੈ ਆਪੇ ਦੂਰਿ ॥
آپے سرب رہِیا بھرپوُرِ ॥
ਆਪੇ ਸਰਬ ਰਹਿਆ ਭਰਪੂਰਿ ॥
ستگُرُ ِملےَ انّدھیرا جائِے ॥
ਸਤਗੁਰੁ ਮਿਲੈ ਅੰਧੇਰਾ ਜਾਇ ॥



جہ دیکھا تہ رہِیا سمائِے ॥۳॥
ਜਹ ਦੇਖਾ ਤਹ ਰਹਿਆ ਸਮਾਇ ॥੩॥

انتر سہسا باہر مائیا نیݨی لاگس باݨی ॥
ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ ॥
پرݨوت نانکُ داسن داسا پرتاپہگا پرانی ॥۴॥۲॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ ॥੪॥੨॥
رامکلی مہلا ۱ ॥
ਰਾਮਕਲੀ ਮਹਲਾ ੧ ॥
جتُ در وسہ کونُ درُ کہیئیے درا بھیتر درُ کونُ لہیَے ॥
ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ॥
جسُ در کارن پھرا اُداسی سو درُ کوئی آئے کہیَے ॥۱॥
ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ॥੧॥
کن بدھ ساگرُ تریئیے ॥
ਕਿਨ ਬਿਧਿ ਸਾਗਰੁ ਤਰੀਐ ॥
جیورتیا نہ مریئیے ॥۱॥ رہائو ॥
ਜੀਵਤਿਆ ਨਹ ਮਰੀਐ ॥੧॥ ਰਹਾਉ ॥
دکھُ درواجا روہُ رکھوالا آسا اندیسا دئے پٹ جڑے ॥
ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥
مائیا جلُ کھائی پانی گھرُ بادھیا ست کیَے آسن پُرکھُ رہیَے ॥۲॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨॥
کنتے ناما انتُ ن جانیا تُم سر ناہی اورُ ہرے ॥
ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ ॥
اُوچا نہی کہنا من مہ رہنا آپے جانیَے آپ کرے ॥۳॥
ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ॥੩॥
جب آسا اندیسا تب ہی کئو کر ایکُ کہیَے ॥
ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ॥
آسا بھیتر رہیَے نراسا تئو نانک ایکُ ملیَے ॥۴॥
ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ॥੪॥
ان بدھ ساگرُ تریئیے ॥
ਇਨ ਬਿਧਿ ਸਾਗਰੁ ਤਰੀਐ ॥
جیورتیا اِئو مریئیے ॥۱॥ رہائو دُوجا ॥۳॥
ਜੀਵਤਿਆ ਇਉ ਮਰੀਐ ॥੧॥ ਰਹਾਉ ਦੂਜਾ ॥੩॥

رامکلی مہلا ۱ ॥

ਰਾਮਕਲੀ ਮਹਲਾ ੧ ॥

سُرت سبدُ ساکھی میری سِنّڈی باجیَے لوٗکُ سُنے ॥

ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥

پتُ جھوٗلی منّگݨ کیَے تائی بھیِکھیا نامُ پڑے ॥۱॥

ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥

بابا گوٗرکھُ جاگیَے ॥

ਬਾਬਾ ਗੋਰਖੁ ਜਾਗੈ ॥

گوٗرکھُ سو جِن گوئِے اُٹھالی کرتے بار ن لاگیَے ॥۱॥ رہائو ॥

ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥੧॥ ਰਹਾਉ ॥

پانی پران پوݨ بنّدھ راکھے چنّدُ سوٗرجُ مُکھ دیئے ॥

ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥

مرݨ جیوݨ کئو دھرتی دینی ایتے گُݨ وِسرے ॥۲॥

ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥

سِدھ سادھک ارُ جوگی جنّگم پیِر پُرس بہُتیرے ॥

ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥

جے تِن مِلا ت کیِرت آکھا تا منُ سیو کرے ॥۳॥

ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥੩॥

کاگدُ لوٗݨُ رہیَے گھِرت سنّگے پانی کملُ رہیَے ॥

ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ ॥

ایَسے بھگت مِلہِ جن نانک تِن جمُ کِیا کریَے ॥۴॥۴॥

ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥੪॥੪॥

رامکلی مہلا ۱ ॥

ਰਾਮਕਲੀ ਮਹਲਾ ੧ ॥

سُݨ ماچھنّدرا نانکُ بولیَے ॥

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥

وسگت پنّچ کرے نہ ڈولیَے ॥

ਵਸਗਤਿ ਪੰਚ ਕਰੇ ਨਹ ਡੋਲੈ ॥

ایَسی جُگت جوگ کئو پالے ॥

ਐਸੀ ਜੁਗਤਿ ਜੋਗ ਕਉ ਪਾਲੇ ॥

آپ ترئ سگلے کُل تارے = ا =

ਆਪਿ ਤਰੈ ਸਗਲੇ ਕੁਲ ਤਾਰੇ ॥੧॥

سؤ اٹدھوُتُ ایَسی مت پاوئ =

ਸੋ ਅਉਧੂਤੁ ਐਸੀ ਮਤਿ ਪਾਵੈ ॥

اہنِس سُنّن سمادھ سماوئ = ا = رہائو =

ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ ਰਹਾਉ ॥

بھکھیا بھائے بھگت بھئے چلیَے =

ਭਿਖਿਆ ਭਾਇ ਭਗਤਿ ਭੈ ਚਲੈ ॥

ہؤوئ سُ ترپت سنّتوکھ امُلیَے =

ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥

دھیان رُوپ ہؤئے آسنُ پاوئ =

ਧਿਆਨ ਰੂਪਿ ਹੋਇ ਆਸਣੁ ਪਾਵੈ ॥

سچ نام تاڑی چتُ لاوئ = ۲ =

ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥

نانکُ بؤلیَے انمرت بانی =

ਨਾਨਕੁ ਬੋਲੈ ਅੰਮ੍ਰਿਤ ਬਾਣੀ ॥

سُن ماچھندرا اٹدھوُ نیسانی =

ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥

آسا ماہ نراسُ ولائے =

ਆਸਾ ਮਾਹਿ ਨਿਰਾਸੁ ਵਲਾਏ ॥

نہچئو نانک کرتے پائے = ۳ =

ਨਿਹਚਉ ਨਾਨਕ ਕਰਤੇ ਪਾਏ ॥੩॥

پرنوت نانکُ اگمُ سنائے =

ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥

گر چیلے کی سنّدھ ملائے =

ਗੁਰ ਚੇਲੇ ਕੀ ਸੰਧਿ ਮਿਲਾਏ ॥

دیکھیا دارُو بھوجنُ کھائے =

ਦੀਖਿਆ ਦਾਰੂ ਭੋਜਨੁ ਖਾਇ ॥

چھِئ درسن کی سوجھی پائے ॥۴॥۵॥
ਛਿਅ ਦਰਸਨ ਕੀ ਸੋਝੀ ਪਾਇ ॥੪॥੫॥

رامکلی مہلا ۱ ॥
ਰਾਮਕਲੀ ਮਹਲਾ ੧ ॥

ہم ڈولت بیڑی پاپ بھری ہیَے پونُ لگیَے متُ جائی ॥
ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ॥

سنمکھ سِدھ بھیٹݨ کئو آئے نِہچئو دیہِ وڈِیائی ॥۱॥
ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥੧॥

گُر تارِ تارݨہارِیا ॥
ਗੁਰ ਤਾਰਿ ਤਾਰਣਹਾਰਿਆ ॥

دیہِ بھگتِ پوُرن اوِناسی ہئو تُجھ کئو بلِہارِیا ॥۱॥ رہائو ॥
ਦੇਹਿ ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ ॥੧॥ ਰਹਾਉ ॥

سِدھ سادِھک جوگی ارُ جنّگم ایکُ سِدھُ جِنی دِھیائِیا ॥
ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥

پرست پیَر سِجھت تے سُیامی اکھرُ جِن کئو آئِیا ॥۲॥
ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥੨॥

جپ تپ سنّجم کرم ن جانا نامُ جپی پربھ تیرا ॥
ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥

گُرُ پرمیسرُ نانک بھیٹِئو ساچیَے سبدِ نِبیرا ॥۳॥۶॥
ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥੩॥੬॥

رامکلی مہلا ۱ ॥
ਰਾਮਕਲੀ ਮਹਲਾ ੧ ॥

سُرتی سُرتِ رلائیِئیَے ایتُ ॥
ਸੁਰਤੀ ਸੁਰਤਿ ਰਲਾਈਐ ਏਤੁ ॥

تنُ کرِ تُلہا لنّگھہِ جیتُ ॥
ਤਨੁ ਕਰਿ ਤੁਲਹਾ ਲ ਘਹਿ ਜੇਤੁ ॥

انّترِ بھاہِ تِسیَے توُ رکھُ ॥
ਅੰਤਰਿ ਭਾਹਿ ਤਿਸੈ ਤੂ ਰਖੁ ॥

اہنِس دیِوا بلیَے اتھکُ ۔۔ ا۔۔
ਅਹਿਨਿਸਿ ਦੀਵਾ ਬਲੈ ਅਥਕੁ ॥੧॥
ایَسا دیِوا نیِر ترائے ۔۔
ਐਸਾ ਦੀਵਾ ਨੀਰਿ ਤਰਾਇ ॥
جِتُ دیِوۓ سبھ سۄجھی پائے ۔۔ ا۔۔ رہائو ۔۔
ਜਿਤੁ ਦੀਵੈ ਸਭ ਸੋਝੀ ਪਾਇ ॥੧॥ ਰਹਾਉ ॥
ہچھی مِٹی سۄجھی ہۄئے ۔۔
ਹਛੀ ਮਿਟੀ ਸੋਝੀ ਹੋਇ ॥
تا کا کیِیا مانیَے سۄئے ۔۔
ਤਾ ਕਾ ਕੀਆ ਮਾਨੈ ਸੋਇ ॥
کرنْی تے کرِ چکہُ ڈھالِ ۔۔
ਕਰਣੀ ਤੇ ਕਰਿ ਚਕਹੁ ਢਾਲਿ ॥
ایَتھیَے اۄتھیَے نِبہی نالِ ۔۔ ۲۔۔
ਐਥੈ ਓਥੈ ਨਿਬਹੀ ਨਾਲਿ ॥੨॥
آپے ندرِ کرے جا سۄئے ۔۔
ਆਪੇ ਨਦਰਿ ਕਰੇ ਜਾ ਸੋਇ ॥
گُرمُکھِ وِرلا بُوجھیَے کۄئے ۔۔
ਗੁਰਮੁਖਿ ਵਿਰਲਾ ਬੂਝੈ ਕੋਇ ॥
تِتُ گھٹِ دیِوا نِہچلُ ہۄئے ۔۔
ਤਿਤੁ ਘਟਿ ਦੀਵਾ ਨਿਹਚਲੁ ਹੋਇ ॥
پانْی مرےَ ن بُجھائِیا جائے ۔۔
ਪਾਣੀ ਮਰੈ ਨ ਬੁਝਾਇਆ ਜਾਇ ॥
ایَسا دیِوا نیِر ترائے ۔۔ ۳۔۔
ਐਸਾ ਦੀਵਾ ਨੀਰਿ ਤਰਾਇ ॥੩॥
ڈۄلیَے وائو ن وڈا ہۄئے ۔۔
ਡੋਲੈ ਵਾਉ ਨ ਵਡਾ ਹੋਇ ॥
جاپیَے جِئو سِنّگھاسنِ لۄئے ۔۔
ਜਾਪੈ ਜਿਉ ਸਿੰਘਾਸਣਿ ਲੋਇ ॥
کھتری براہمنُ سُوُدُ کِ ویَسُ ۔۔
ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥

ِنرِت ن پائِیا گݨی سہنّس ॥
ਨਿਰਤਿ ਨ ਪਾਈਆ ਗਣੀ ਸਹੰਸ ॥
ایَسا دِیوا بالے کوئِے ॥
ਐਸਾ ਦੀਵਾ ਬਾਲੇ ਕੋਇ ॥
نانک سو پارنّگِت ہوئِے ॥੪॥੭॥
ਨਾਨਕ ਸੋ ਪਾਰੰਗਤਿ ਹੋਇ ॥੪॥੭॥
رامکلی مہلا ۱ ॥
ਰਾਮਕਲੀ ਮਹਲਾ ੧ ॥
تُدھنو ِنوݨُ منّنݨُ تیرا نائو ॥
ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥
ساچُ بھیٹ بیَسݨ کئو تھائو ॥
ਸਾਚੁ ਭੇਟ ਬੈਸਣ ਕਉ ਥਾਉ ॥
ستُ سنّتوکھُ ہووَے ارداِس ॥
ਸਤੁ ਸੰਤੋਖੁ ਹੋਵੈ ਅਰਦਾਸਿ ॥
تا سُݨِ سدِ بہالے پاِس ॥੧॥
ਤਾ ਸੁਣਿ ਸਦਿ ਬਹਾਲੇ ਪਾਸਿ ॥੧॥
نانک ِبرتھا کوئِے ن ہوئِے ॥
ਨਾਨਕ ਬਿਰਥਾ ਕੋਇ ਨ ਹੋਇ ॥
ایَسی درگہ ساچا سوئِے ॥੧॥ رہائو ॥
ਐਸੀ ਦਰਗਹ ਸਾਚਾ ਸੋਇ ॥੧॥ ਰਹਾਉ ॥
پراپِت پوتا کرمُ پسائو ॥
ਪ੍ਰਾਪਤਿ ਪੋਤਾ ਕਰਮੁ ਪਸਾਉ ॥
تو دیوہِ منّگت جن چائو ॥
ਤੂ ਦੇਵਹਿ ਮੰਗਤ ਜਨ ਚਾਉ ॥
بھاڈَے بھائو پوَے ِتتُ آئِے ॥
ਭਾਡੈ ਭਾਉ ਪਵੈ ਤਿਤੁ ਆਇ ॥
دھُرِ تیَے چھوڈی کیِمتِ پائِے ॥੨॥
ਧੁਰਿ ਤੈ ਛੋਡੀ ਕੀਮਤਿ ਪਾਇ ॥੨॥
ِجنِ ِکچھُ کیِیا سو ِکچھُ کرَے ॥
ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥

اپنی کیِمت آپے دھرَےَ =
ਅਪਨੀ ਕੀਮਤਿ ਆਪੇ ਧਰੈ ॥
گُرمُکھ پرگٹُ ہۄیا ہرِ رائِے =
ਗੁਰਮੁਖਿ ਪਰਗਟੁ ਹੋਆ ਹਰਿ ਰਾਇ ॥
ناکۄ آوےَ ناکۄ جائِے = ۳=
ਨਾ ਕੋ ਆਵੈ ਨਾ ਕੋ ਜਾਇ ॥੩॥
لۄکُ دِھکارُ کہِیَے منّگت جن ماگت مانُ ن پائِیا =
ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥
سہ کیِیا گلا در کیِیا باتا تیَے تا کہنُ کہائِیا = ۴= ۸=
ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥੪॥੮॥
رامکلی مہلا ۱ =
ਰਾਮਕਲੀ ਮਹਲਾ ੧ ॥
ساگر مہِ بۄُنّد بۄُنّد مہِ ساگرُ کونُ بُجھیَے بِدھ جانئِیَے =
ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥
اُتبھُج چلت آپِ کرِ چیِنیَے آپے تتُ پچھانئِیَے = ۱=
ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥੧॥

پنّنا ۹۷۸ (Page 879)

ایَسا گِیانُ بیِچارےَ کۄئی =
ਐਸਾ ਗਿਆਨੁ ਬੀਚਾਰੈ ਕੋਈ ॥
تِس تے مُکتِ پرم گتِ ہۄئی = ۱= رہائۄ =
ਤਿਸ ਤੇ ਮੁਕਤਿ ਪਰਮ ਗਤਿ ਹੋਈ ॥੧॥ ਰਹਾਉ ॥
دِن مہِ ریَنِ ریَنِ مہِ دِنیِئرُ اُسن سیِت بِدھ سۄئی =
ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ ॥
تا کی گتِ مِت اورُ ن جانئِیَے گر بِنُ سمجھ ن ہۄئی = ۲=
ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ ॥੨॥
پُرکھ مہِ نارِ نارِ مہِ پُرکھا بۄُجھہُ برہم گِیانی =
ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥
دھُنِ مہِ دِھیانُ دِھیان مہِ جانِیا گُرمُکھ اکتھ کہانی = ۳=
ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥

من مہ جوت جوت مہ منوُیا پنّچ مِلے گر بھائی ॥
ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥
نانک تِن کَیے سد بلہاری جِن ایک سبد لو لائی ॥۴॥۹॥
ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥
رامکلی مہلا ۱ ॥
ਰਾਮਕਲੀ ਮਹਲਾ ੧ ॥
جا ہر پربھ کرپا دھاری ॥
ਜਾ ਹਰਿ ਪ੍ਰਭਿ ਕਿਰਪਾ ਧਾਰੀ ॥
تا ہئُمَیے وِچہُ ماری ॥
ਤਾ ਹਉਮੈ ਵਿਚਹੁ ਮਾਰੀ ॥
سو سیوک رام پیاری ॥
ਸੋ ਸੇਵਕਿ ਰਾਮ ਪਿਆਰੀ ॥
جو گر سبدی بیچاری ॥۱॥
ਜੋ ਗੁਰ ਸਬਦੀ ਬੀਚਾਰੀ ॥੧॥
سو ہر جنُ ہر پربھ بھاوَے ॥
ਸੋ ਹਰਿ ਜਨੁ ਹਰਿ ਪ੍ਰਭ ਭਾਵੈ ॥
اہنِس بھگت کرے دِنُ راتی لاج چھوڈ ہر کے گن گاوَے ॥۱॥ رہائو ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ ॥੧॥ ਰਹਾਉ ॥
دھُن واجے انہد گھورا ॥
ਧੁਨਿ ਵਾਜੇ ਅਨਹਦ ਘੋਰਾ ॥
منُ مانِیا ہر رس مورا ॥
ਮਨੁ ਮਾਨਿਆ ਹਰਿ ਰਸਿ ਮੋਰਾ ॥
گر پوُرَے سچُ سمائِیا ॥
ਗੁਰ ਪੂਰੈ ਸਚੁ ਸਮਾਇਆ ॥
گرُ آد پُرکھُ ہر پائِیا ॥۲॥
ਗੁਰੁ ਆਦਿ ਪੁਰਖੁ ਹਰਿ ਪਾਇਆ ॥੨॥
سبھ ناد بید گربانی ॥
ਸਭਿ ਨਾਦ ਬੇਦ ਗੁਰਬਾਣੀ ॥
منُ راتا سارگپانی ॥
ਮਨੁ ਰਾਤਾ ਸਾਰਿਗਪਾਣੀ ॥

تہ تیرتھ ورت تپ سارے ॥
ਤਹ ਤੀਰਥ ਵਰਤ ਤਪ ਸਾਰੇ ॥
گر مِلیا ہر نِستارے ॥۳॥
ਗੁਰ ਮਿਲਿਆ ਹਰਿ ਨਿਸਤਾਰੇ ॥੩॥
جہ آپُ گئِیا بھئو بھاگا ॥
ਜਹ ਆਪੁ ਗਇਆ ਭਉ ਭਾਗਾ ॥
گر چرنی سیوکُ لاگا ॥
ਗੁਰ ਚਰਣੀ ਸੇਵਕੁ ਲਾਗਾ ॥
گُرِ ستِگُرِ بھرمُ چُکائِیا ॥
ਗੁਰਿ ਸਤਿਗੁਰਿ ਭਰਮੁ ਚੁਕਾਇਆ ॥
کہُ نانک سبد مِلائِیا ॥۴॥۱۰॥
ਕਹੁ ਨਾਨਕ ਸਬਦਿ ਮਿਲਾਇਆ ॥੪॥੧੦॥
رامکلی مہلا ۱ ॥
ਰਾਮਕਲੀ ਮਹਲਾ ੧ ॥
چھادنُ بھوجنُ ماگتُ بھاگیَے ॥
ਛਾਦਨੁ ਭੋਜਨੁ ਮਾਗਤੁ ਭਾਗੈ ॥
کھُدھیا دُسٹ جلیَے دُکھُ آگیَے ॥
ਖੁਧਿਆ ਦੁਸਟ ਜਲੈ ਦੁਖੁ ਆਗੈ ॥
گُرمت نہی لینی دُرمت پت کھوئی ॥
ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥
گُرمت بھگت پاوے جنُ کوئی ॥۱॥
ਗੁਰਮਤਿ ਭਗਤਿ ਪਾਵੈ ਜਨੁ ਕੋਈ ॥੧॥
جوگی جُگت سہج گھر واسیَے ॥
ਜੋਗੀ ਜੁਗਤਿ ਸਹਜ ਘਰਿ ਵਾਸੈ ॥
ایک درسٹ ایکو کر دیکھیا بھیکھیا بھائے سبد ترپتاسیَے ॥۱॥ رہائو ॥
ਏਕ ਦ੍ਰਿਸਟਿ ਏਕੋ ਕਰਿ ਦੇਖਿਆ ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥੧॥ ਰਹਾਉ ॥
پنّچ بیَل گڈیا دیہ دھاری ॥
ਪੰਚ ਬੈਲ ਗਡੀਆ ਦੇਹ ਧਾਰੀ ॥
رام کلا نِبہیَے پت ساری ॥
ਰਾਮ ਕਲਾ ਨਿਬਹੈ ਪਤਿ ਸਾਰੀ ॥

دھر تُوٹی گاڈو سر بھارِ ॥
ਧਰ ਤੂਟੀ ਗਾਡੋ ਸਿਰ ਭਾਰਿ ॥
لکری بِکھرِ جری منّجھ بھارِ ॥۲॥
ਲਕਰੀ ਬਿਖਰਿ ਜਰੀ ਮੰਝ ਭਾਰਿ ॥੨॥
گُر کا سبدُ ویچارِ جوگی ॥
ਗੁਰ ਕਾ ਸਬਦੁ ਵੀਚਾਰਿ ਜੋਗੀ ॥
دکھُ سکھُ سم کرنا سوگ بِئوگی ॥
ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥
بھگتِ نامُ گُر سبدِ بیچاری ॥
ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥
استھرُ کنّدھُ جپیَے نِرنّکاری ॥۳॥
ਅਸਥਿਰੁ ਕੰਧੁ ਜਪੈ ਨਿਰੰਕਾਰੀ ॥੩॥
سہج جگوٹا بنّدھن تے چھوُٹا ॥
ਸਹਜ ਜਗੋਟਾ ਬੰਧਨ ਤੇ ਛੂਟਾ ॥
کامُ کرودھُ گُر سبدی لوُٹا ॥
ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥
من مہِ منُدرا ہرِ گُر سرنا ॥
ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥
نانک رام بھگتِ جن ترنا ॥۴॥۱۱॥
ਨਾਨਕ ਰਾਮ ਭਗਤਿ ਜਨ ਤਰਣਾ ॥੪॥੧੧॥



اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
رامکلی مہلا ۳ گھرُ ۱ ॥
ਰਾਮਕਲੀ ਮਹਲਾ ੩ ਘਰੁ ੧ ॥
ستجُگ سچُ کہیَے سبھُ کوئی ॥
ਸਤਜੁਗਿ ਸਚੁ ਕਹੈ ਸਭੁ ਕੋਈ ॥
گھرِ گھرِ بھگتِ گُرمُکھ ہوئی ॥
ਘਰਿ ਘਰਿ ਭਗਤਿ ਗੁਰਮੁਖਿ ਹੋਈ ॥

سَتجُگِ دھرمُ پَیَر ہَیَے چارِ =
ਸਤਜੁਗਿ ਧਰਮੁ ਪੈਰ ਹੈ ਚਾਰਿ ॥
گُرمُکھِ بُوُجھیَے کو بیِچارِ = ۱=
ਗੁਰਮੁਖਿ ਬੂਝੈ ਕੋ ਬੀਚਾਰਿ ॥੧॥
جُگ چارے نامِ وڈِیائی ہوئی =
ਜੁਗ ਚਾਰੇ ਨਾਮਿ ਵਡਿਆਈ ਹੋਈ ॥
جِ نامِ لاگیَے سو مُکتِ ہوَوَے گُر بِنُ نامُ ن پاوَے کوئی = ۱= رہائو =
ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ ਰਹਾਉ ॥
تریتیَے اِک کل کینی دوُرِ =
ਤ੍ਰੇਤੈ ਇਕ ਕਲ ਕੀਨੀ ਦੂਰਿ ॥
پاکھنّڈُ ورتِیا ہرِ جانھنِ دوُرِ =
ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥
گُرمُکھِ بُوُجھیَے سوجھی ہوئی =
ਗੁਰਮੁਖਿ ਬੂਝੈ ਸੋਝੀ ਹੋਈ ॥
انّترِ نامُ وسیَے سُکھُ ہوئی = ۲=
ਅੰਤਰਿ ਨਾਮੁ ਵਸੈ ਸੁਖੁ ਹੋਈ ॥੨॥
دُیاپُرِ دوُجیَے دُبِدھا ہوئے =
ਦੁਆਪੁਰਿ ਦੂਜੈ ਦੁਬਿਧਾ ਹੋਇ ॥
بھرمِ بھُلانے جانھہِ دوئے =
ਭਰਮਿ ਭੁਲਾਨੇ ਜਾਣਹਿ ਦੋਇ ॥
دُیاپُرِ دھرمِ دُئے پَیَر رکھائے =
ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥
گُرمُکھِ ہوَوَے ت نامُ دِرڑائے = ۳=
ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥੩॥
کلجُگِ دھرم کلا اِک رہائے =
ਕਲਜੁਗਿ ਧਰਮ ਕਲਾ ਇਕ ਰਹਾਏ ॥
اِک پَیَرِ چلیَے مائِیا موہُ ودھائے =
ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥
مائِیا موہُ اتِ گُبارُ =
ਮਾਇਆ ਮੋਹੁ ਅਤਿ ਗੁਬਾਰੁ ॥

ستگُرُ بھیٹیِیے نامِ اُدھارُ ॥٤॥

ਸਤਗੁਰੁ ਭੇਟੈ ਨਾਮਿ ਉਧਾਰੁ ॥੪॥

سبھ جگ مہِ ساچا ایکو سوئی ॥

ਸਭ ਜੁਗ ਮਹਿ ਸਾਚਾ ਏਕੋ ਸੋਈ ॥

سبھ مہِ سچُ دوُجا نہی کوئی ॥

ਸਭ ਮਹਿ ਸਚੁ ਦੂਜਾ ਨਹੀ ਕੋਈ ॥

ساچی کیِرتِ سچُ سُکھُ ہوئی ॥

ਸਾਚੀ ਕੀਰਤਿ ਸਚੁ ਸੁਖੁ ਹੋਈ ॥

گُرمُکھِ نامُ وکھانیَےَ کوئی ॥٥॥

ਗੁਰਮੁਖਿ ਨਾਮੁ ਵਖਾਣੈ ਕੋਈ ॥੫॥

سبھ جگ مہِ نامُ اوُتمُ ہوئی ॥

ਸਭ ਜੁਗ ਮਹਿ ਨਾਮੁ ਊਤਮੁ ਹੋਈ ॥

گُرمُکھِ ۄِرلا بوُجھیَےَ کوئی ॥

ਗੁਰਮੁਖਿ ਵਿਰਲਾ ਬੂਝੈ ਕੋਈ ॥

ہرِ نامُ دھِیائے بھگتُ جنُ سوئی ॥

ਹਰਿ ਨਾਮੁ ਧਿਆਏ ਭਗਤੁ ਜਨੁ ਸੋਈ ॥

نانک جُگِ جُگِ نامِ ۄڈِیائی ہوئی ॥٦॥١॥

ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ ॥੬॥੧॥

رامکلی مہلا ٤ گھرُ ١

ਰਾਮਕਲੀ ਮਹਲਾ ੪ ਘਰੁ ੧

اِک اوئنّکار ستِگُر پ٘رسادِ ॥

ੴ ਸਤਿਗੁਰ ਪ੍ਰਸਾਦਿ ॥

جے ۄڈ بھاگ ہوۄہِ ۄڈبھاگی تا ہرِ ہرِ نامُ دھِیاۄےَ ॥

ਜੇ ਵਡ ਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ ॥

نامُ جپت نامے سُکھُ پاۄےَ ہرِ نامے نامِ سماۄےَ ॥١॥

ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ ॥੧॥

گُرمُکھِ بھگتِ کرہُ سد پ٘رانھی ॥

ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ ॥

ہِردےَ پ٘رگاسُ ہوۄےَ لِۄ لاگےَ گُرمتِ ہرِ ہرِ نامِ سمانھی ॥١॥ رہاءُ ॥

ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ ਰਹਾਉ ॥

ہیِرا رتن جویہر مانک بہُ ساگر بھرپوُرُ کیِیا ॥
ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ ॥
جِسُ وڈ بھاگُ ہۄوےَ وڈ مستکِ تِنِ گُرمتِ کڈھِ کڈھِ لیِیا ॥੨॥
ਜਿਸੁ ਵਡ ਭਾਗੁ ਹੋਵੈ ਵਡ ਮਸਤਕਿ ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥
رتنُ جویہرُ لالُ ہرِ ناما گُرِ کاڈھِ تلی دِکھلائِیا ॥
ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ ॥
بھاگہیِنِ منمُکھِ نہی لیِیا ت٘رِن اۄلیَے لاکھُ چھپائِیا ॥੩॥
ਭਾਗਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ ॥੩॥
مستکِ بھاگُ ہۄوےَ دھُرِ لِکھِیا تا ستگُرُ سیوا لائے ॥
ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ ॥
نانک رتن جویہر پاوےَ دھنُ دھنُ گُرمتِ ہرِ پائے ॥੪॥੧॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥
رامکلی مہلا ੪ ॥
ਰਾਮਕਲੀ ਮਹਲਾ ੪ ॥
رام جنا مِلِ بھئِیا انّدا ہرِ نیِکی کتھا سُنائِ ॥
ਰਾਮ ਜਨਾ ਮਿਲਿ ਭਇਆ ਅਨ ਦਾ ਹਰਿ ਨੀਕੀ ਕਥਾ ਸੁਨਾਇ ॥
دُرمتِ میَلُ گئی سبھ نیِکلِ ستسنّگتِ مِلِ بُدھِ پائِ ॥੧॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ ॥੧॥



رام جن گُرمتِ رامُ بۄلائِ ॥
ਰਾਮ ਜਨ ਗੁਰਮਤਿ ਰਾਮੁ ਬੋਲਾਇ ॥
جۄ جۄ سُنھےَ کہےَ سۄ مُکتا رام جپت سۄہائِ ॥੧॥ رہاءُ ॥
ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥੧॥ ਰਹਾਉ ॥
جے وڈ بھاگ ہۄوہِ مُکھِ مستکِ ہرِ رام جنا بھیٹائِ ॥
ਜੇ ਵਡ ਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥
درسنُ سنّت دیہُ کرِ کِرپا سبھُ دالدُ دُکھُ لہِ جائِ ॥੨॥
ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥੨॥
ہرِ کے لۄگ رام جن نیِکے بھاگہیِنھ ن سُکھائِ ॥
ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ ॥

جِئو جِئو رام کہہ جن اُوچے نر نِندک ڈنّسُ لگائے ॥۳॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥੩॥
دھرگُ دھرگُ نر نِندک جِن جن نہی بھائے ہر کے سکھا سکھائے ॥
ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥
سے ہر کے چۄر ویمکھ مکھ کالے جِن گر کی پیج ن بھائے ॥۴॥
ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥੪॥
دئیا دئیا کر راکھہُ ہر جیئو ہم دین تیری سرݨائے ॥
ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥
ہم بارِک تُم پِتا پربھ میرے جن نانک بکھسِ مِلائے ॥۵॥۲॥
ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥੫॥੨॥
رامکلی مہلا ۴ ॥
ਰਾਮਕਲੀ ਮਹਲਾ ੪ ॥
ہر کے سکھا سادھ جن نیکے تِن اُوپر ہاتھُ وتاوے ॥
ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ ॥
گرمُکھ سادھ سیئی پربھ بھائے کر کِرپا آپ مِلاوے ॥۱॥
ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ ॥੧॥
رام مۄ کئو ہر جن میل من بھاوے ॥
ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥
امِئو امِئو ہر رسُ ہَیے میٹھا مِل سنّت جنا مُکھ پاوے ॥۱॥ رہائو ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ ॥੧॥ ਰਹਾਉ ॥
ہر کے لۄگ رام جن اُوتم مِل اُوتم پدوی پاوے ॥
ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ ॥
ہم ہۄوت چیری داس داسن کی میرا ٹھاکرُ کھُسی کراوے ॥۲॥
ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ ॥੨॥
سیوک جن سیوہِ سے وڈبھاگی رِد من تن پریت لگاوے ॥
ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥
بِنُ پریتی کرہِ بہُ باتا کُوڑُ بۄل کُوڑۄ پھلُ پاوے ॥۳॥
ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ ॥੩॥
مۄ کئو دھار کِرپا جگجیون داتے ہر سنّت پگی لے پاوے ॥
ਮੋ ਕਉ ਧਾਰਿ ਕਿਰਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ ॥

ہئؤ کاٹئؤ کاٹ باڈھ ,سرُ راکھئؤ ,جتُ نانک سنّتُ چڑ آوئے ॥۴॥۳॥
ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥

رامکلی مہلا ۴ ॥
ਰਾਮਕਲੀ ਮਹਲਾ ੪ ॥

جے وڈ بھاگ ہووہ وڈ میرے جن ,ملدیا ڈھل ن لائیئیَے ॥
ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥
ہر جن انّمرت کنّٹ سر نیکے وڈبھاگی ,تتُ ناوائیئیَے ॥۱॥
ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ ॥੧॥
رام مو کئو ہر جن کارے لائیئیَے ॥
ਰਾਮ ਮੋ ਕਉ ਹਰਿ ਜਨ ਕਾਰੈ ਲਾਈਐ ॥
ہئؤ پانی پکھا پیسئؤ سنّت آگیَے پگ مل مل دھوُر مکھ لائیئیَے ॥۱॥ رہائؤ ॥
ਹਉ ਪਾਣੀ ਪਖਾ ਪੀਸਉ ਸੰਤ ਆਗੈ ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ ਰਹਾਉ ॥
ہر جن وڈے وڈے وڈ اوُچے جو ستگر میل ,ملائیئیَے ॥
ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥
ستگر جیوڈُ اورُ ن کوئی ,مل ستگر پرکھ دھیائیئیَے ॥۲॥
ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ ॥੨॥
ستگر سرن پرے ,تن پائیا میرے ٹھاکر لاج رکھائیئیَے ॥
ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥
اک اپنیَے سیائے آئے بہہ گر آگیَے ,جئؤ بگل سمادھ لگائیئیَے ॥۳॥
ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ ਜਿਉ ਬਗੁਲ ਸਮਾਧਿ ਲਗਾਈਐ ॥੩॥
بگلا کاگ نیچ کی سنّگت جائے کرنگ ,بکھوُ مکھ لائیئیَے ॥
ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ ॥
نانک میل میل پربھ سنّگت ,مل سنّگت ہنّسُ کرائیئیَے ॥۴॥۴॥
ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥



رامکلی مہلا ۴ ॥
ਰਾਮਕਲੀ ਮਹਲਾ ੪ ॥

ستگر دئیا کرہُ ہر میلہُ میرے پریتم پران ہر رائیا ॥
ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥

ہم چیری ہوئے لگہ گر چرݨی جِن ہر پربھ مارگُ پنّتھُ دِکھائیا = ۱=

ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥

رام میَے ہر ہر نامُ مِن بھائیا =

ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥

میَے ہر بِنُ اورُ ن کوئی بیلی میرا پِتا ماتا ہر سکھائیا = ۱= رہائو =

ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ ਰਹਾਉ ॥

میرے اِکُ کھِنُ پران ن رہہ بِنُ پریتم بِنُ دیکھے مرہ میری مائیا =

ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ ਬਿਨੁ ਦੇਖੇ ਮਰਹਿ ਮੇਰੀ ਮਾਇਆ ॥

دھنُ دھنُ وڈ بھاگ گر سرݨی آئے ہر گر مِل درسنُ پائیا = ۲=

ਧਨੁ ਧਨੁ ਵਡ ਭਾਗ ਗੁਰ ਸਰਣੀ ਆਏ ਹਰਿ ਗੁਰ ਮਿਲਿ ਦਰਸਨੁ ਪਾਇਆ ॥੨॥

میَے اورُ ن کوئی سوُجھیَے بوُجھیَے مِن ہر جپُ جپئو جپائیا =

ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ ॥

نامہیݨ پھرہ سے نکٹے تِن گھس گھس نک وڈھائیا = ۳=

ਨਾਮਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ ॥੩॥

مو کئو جگجیون جیوال لیَے سئامی رِد انّتر نامُ وسائیا =

ਮੋ ਕਉ ਜਗਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ ॥

نانک گروُ گروُ ہیَے پوُرا مِل ستِگر نامُ دِھیائیا = ۴= ۵=

ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥

رامکلی مہلا ۴ =

ਰਾਮਕਲੀ ਮਹਲਾ ੪ ॥

ستگرُ داتا وڈا وڈ پُرکھُ ہیَے جِتُ مِلئیَے ہر اُر دھارے =

ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ ॥

جیئ دانُ گُر پوُرے دِیا ہر انّمرت نامُ سمارے = ۱=

ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥

رام گُر ہر ہر نامُ کنّٹھ دھارے =

ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ ॥

گرمُکھ کتھا سݨی مِن بھائی دھنُ دھنُ وڈ بھاگ ہمارے = ۱= رہائو =

ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡ ਭਾਗ ਹਮਾਰੇ ॥੧॥ ਰਹਾਉ ॥

کوٹ کوٹ تیتیس دِھیاوہ تا کا انّتُ ن پاوہ پارے =

ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ ॥

ہردےَ کام کامنی ماگہہ ردھ ماگہہ ہاتھُ پسارے ॥ ۲॥
ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥੨॥
ہر جسُ جپ جپُ وڈا وڈیرا گرمکھ رکھئو اُر دھارے ॥
ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥
جے وڈ بھاگ ہوٗوہ تا جپیئیے ہر بھئُجلُ پار اُتارے ॥ ۳॥
ਜੇ ਵਡ ਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥੩॥
ہر جن نکٹ نکٹ ہر جن ہیَے ہر راکھیَے کنّٹھ جن دھارے ॥
ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥
نانک پتا ماتا ہیَے ہر پربھُ ہم بارک ہر پرتپارے ॥ ۴॥ ۶॥ ۱۸॥
ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥
راگُ رامکلی مہلا ۵ گھرُ ۱
ਰਾਗੁ ਰਾਮਕਲੀ ਮਹਲਾ ੫ ਘਰੁ ੧
اِکّ اوٗنکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
کرپا کرہُ دین کے داتے میرا گنُ اوگنُ ن بیچارہُ کوئی ॥
ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥
ماٹی کا کیا دھوپیَے سُیامی مانس کی گت ایہی ॥ ۱॥
ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥੧॥
میرے من ستگرُ سیو سکھُ ہوئی ॥
ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥
جو اِچھہُ سوئی پھلُ پاوہُ پھر دوٗکھُ ن ویاپیَے کوئی ॥ ۱॥ رہائو ॥
ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ ॥੧॥ ਰਹਾਉ ॥
کاچے بھاڈے ساج نواجے انّتر جوت سمائی ॥
ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ ॥
جیَسا لکھتُ لکھیا دھر کرتیَے ہم تیَسی کرت کمائی ॥ ۲॥
ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ ॥੨॥
منُ تنُ تھاپ کییا سبھُ اپنا ایہو آون جانا ॥
ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ ॥
جن دیا سو چت ن آوےَ موہ انّدھُ لپٹانا ॥ ۳॥
ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ ॥੩॥

جِن کِیا سوئی پربھُ جانیے ہر کا مہلُ اپارا ॥
ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ ॥
بھگت کری ہر کے گُن گاوا نانک داسُ تُمارا ॥۴॥۱॥
ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ ॥੪॥੧॥
رامکلی مہلا ۵ ॥
ਰਾਮਕਲੀ ਮਹਲਾ ੫ ॥
پوہُ چرنا تل اوُپر آوہُ ایَسی سیو کماوہُ ॥
ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥
آپس تے اوُپر سبھ جانہُ تئو درگہ سکھُ پاوہُ ॥۱॥
ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥੧॥
سنّتہُ ایَسی کتھہُ کہانی ॥
ਸੰਤਹੁ ਐਸੀ ਕਥਹੁ ਕਹਾਣੀ ॥
سُر پوتر نر دیو پوترا کھِنُ بولہُ گُرمکھ بانی ॥۱॥ رہائو ॥
ਸੁਰ ਪਵਿਤ੍ਰ ਨਰ ਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ ਰਹਾਉ ॥
پرپنّچُ چھوڑ سہج گھر بیَسہُ جھوُٹھا کہہُ ن کوئی ॥
ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ ॥
ستگُر مِلہُ نوے نِدھ پاوہُ اِن بِدھ تتُ بِلوئی ॥۲॥
ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ ॥੨॥
بھرمُ چُکاوہُ گُرمکھ لِو لاوہُ آتمُ چینہُ بھائی ॥
ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ ॥
نِکٹ کر جانہُ سدا پربھُ ہاجرُ کِسُ سِئو کرہُ بُرائی ॥۳॥
ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥੩॥
ستگُر مِلئیے مارگُ مکتا سہجے مِلے سُیامی ॥
ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ ॥
دھنُ دھنُ سے جن جِنی کل مہ ہر پائیا جن نانک سد کُربانی ॥۴॥۲॥
ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ ਜਨ ਨਾਨਕ ਸਦ ਕੁਰਬਾਨੀ ॥੪॥੨॥
رامکلی مہلا ۵ ॥
ਰਾਮਕਲੀ ਮਹਲਾ ੫ ॥

آوت ہرکھ ن جاوت دؤکھا نہ بیاپیَے من رؤگنی ॥
ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥
سدا اننّد ُگر ُ پؤُرا پائِیا تئو اُتری سگل بِئوگنی ॥۱॥
ਸਦਾ ਅਨ ਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥੧॥
اِہ بِدھ ہیَے من ُ جؤگنی ॥
ਇਹ ਬਿਧਿ ਹੈ ਮਨੁ ਜੋਗਨੀ ॥
مؤہ ُ سؤگ ُ رؤگ ُ لؤگ ُ ن بیاپیَے تہ ہر ہر ہر رس بھؤگنی ॥۱॥ رہائو ॥
ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ ਰਹਾਉ ॥
سُرگ پوِترا مِرت پوِترا پئِیال پوِتر الؤگنی ॥
ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ ॥
آگِیاکاری سدا سُکھ ُ بھُنّچیَے جت کت پییکھئو ہر گُنی ॥۲॥
ਆਗਿਆਕਾਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥੨॥
نہ سِو سکتی جل ُ نہی پونا تہ اکار ُ نہی میدنی ॥
ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥
ستِگُر جؤگ کا تہا نِواسا جہ اوِگت ناتھ ُ اگم دھنی ॥۳॥
ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥
تن ُ من ُ ہر کا دھن ُ سبھ ُ ہر کا ہر کے گُݨ ہئو کِیا گنی ॥
ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ ॥
کہ ُ نانک ہم تُم گُر کھؤئی ہیَے انّبھیَے انّبھ ُ مِلؤگنی ॥۴॥۳॥
ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ ॥੪॥੩॥
رامکلی مہلا ۵ ॥
ਰਾਮਕਲੀ ਮਹਲਾ ੫ ॥
ترئے گُݨ رہت رہیَے نِراری سادھِک سِدھ ن جانیَے ॥
ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥
رتن کؤٹھڑی انّمرت سنّپؤُرن ستِگُر کیَے کھجانیَے ॥۱॥
ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥
اچرج ُ کِچھ ُ کہݨ ُ ن جائی ॥
ਅਚਰਜੁ ਕਿਛੁ ਕਹਣੁ ਨ ਜਾਈ ॥
بست ُ اگؤچر بھائی ॥۱॥ رہائو ॥
ਬਸਤੁ ਅਗੋਚਰ ਭਾਈ ॥੧॥ ਰਹਾਉ ॥

مۄلُ ناہی کچھُ کرنٟیَے جۄگا کِیا کۄ کہیَے سُݨاوٟے ॥
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥
کتھن کہݨ کئُ سۄجھی ناہی جۄ پیکھیَے تِسُ بنِ آوٟے ॥۲॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥
سۄئی جاݨیَے کرݨیَہارا کیِتا کِیا بیچارا ॥
ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ ॥
آپݨی گتِ مِتِ آپے جاݨیَے ہرِ آپے پۄُر بھنّڈارا ॥۳॥
ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ ॥੩॥
ایَسا رسُ انّم٘رِتُ منِ چاکھِیا ت٘رِپتِ رہے آگھائی ॥
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥
کہُ نانک میری آسا پۄُری ستِگُر کی سرݨائی ॥۴॥۴॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ ॥੪॥੪॥



رامکلی مہلا ۵ ॥
ਰਾਮਕਲੀ ਮਹਲਾ ੫ ॥
انّگیِکارُ کیِیا پ٘ربھِ اپنیَے بیَری سگلے سادھے ॥
ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ ॥
جِنِ بیَری ہیَے اِہُ جگُ لۄُٹِیا تے بیَری لیَے بادھے ॥۱॥
ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ ॥੧॥
ستِگُرُ پرمیسرُ میرا ॥
ਸਤਿਗੁਰੁ ਪਰਮੇਸਰੁ ਮੇਰਾ ॥
اِنک راج بھۄگ رس ماݨی نائُ جپی بھرواسا تیرا ॥۱॥ رہائُ ॥
ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ ॥੧॥ ਰਹਾਉ ॥
چیِتِ ن آوسِ دۄُجی باتا سِر اۄُپرِ رکھوارا ॥
ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ ॥
بیپرواہُ رہت ہیَے سُیامی اِک نام کیَے آدھارا ॥۲॥
ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ ॥੨॥
پۄُرن ہۄئے مِلِئُ سُکھدائی اۄُن ن کائی باتا ॥
ਪੂਰਨ ਹੋਇ ਮਿਲਿਓ ਸੁਖਦਾਈ ਊਨ ਨ ਕਾਈ ਬਾਤਾ ॥

تتُ سارُ پرم پدُ پائِیا چھوڈِ ن کتہوُ جاتا ॥۳॥

ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ ਕਤਹੂ ਜਾਤਾ ॥੩॥

برنِ ن ساکئُو جیَسا توُ ہےَ ساچے الکھ اپارا ॥

ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥

اتُل اتھاہ اڈول سُیامی نانک کھسمُ ہمارا ॥۴॥۵॥

ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ ॥੪॥੫॥

رامکلی مہلا ۵ ॥

ਰਾਮਕਲੀ ਮਹਲਾ ੫ ॥

توُ دانا توُ ابِچلُ توُہی توُ جاتِ میری پاتی ॥

ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ ॥

توُ اڈولُ کدے ڈولہِ ناہی تا ہم کیَسی تاتی ॥۱॥

ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥੧॥

ایکےَ ایکےَ ایک توُہی ॥

ਏਕੈ ਏਕੈ ਏਕ ਤੂਹੀ ॥

ایکےَ ایکےَ توُ رائِیا ॥

ਏਕੈ ਏਕੈ ਤੂ ਰਾਇਆ ॥

تئُو کِرپا تے سُکھُ پائِیا ॥۱॥ رہائُو ॥

ਤਉ ਕਿਰਪਾ ਤੇ ਸੁਖੁ ਪਾਇਆ ॥੧॥ ਰਹਾਉ ॥

توُ ساگرُ ہم ہنّس تُمارے تُم مہِ مانک لالا ॥

ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥

تُم دیوہُ تِلُ سنّک ن مانہُ ہم بھُنّچہ سدا نِہالا ॥۲॥

ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ ॥੨॥

ہم بارِک تُم پِتا ہمارے تُم مُکھِ دیوہُ کھیِرا ॥

ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥

ہم کھیلہ سبھِ لاڈ لڈاوہ تُم سد گُنی گہیِرا ॥۳॥

ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ॥੩॥

تُم پوُرن پوُرِ رہے سنّپوُرن ہم بھی سنّگِ اگھائے ॥

ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥

مِلت مِلت مِلت مِلِ رہِیا نانک کہنھُ ن جائے ॥۴॥۶॥

ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥੪॥੬॥

رامکلی مہلا ۵ ॥
ਰਾਮਕਲੀ ਮਹਲਾ ੫ ॥
کر کرِ تال پکھاوجُ نیَنہُ ماتھیَے وجہِ ربابا ॥
ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
کرنہُ مدھُ باسُری باجیَے جِہوا دھُنِ آگاجا ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥
نِرتِ کرے کرِ منوُیا ناچیَے آݨے گھوُگھر ساجا ॥۱॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥
رام کو نِرتِکاری ॥
ਰਾਮ ਕੋ ਨਿਰਤਿਕਾਰੀ ॥
پیکھیَے پیکھنہارُ دئِیالا جیتا ساجُ سیِگاری ॥۱॥ رہائو ॥
ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ ਰਹਾਉ ॥
آکھار منّڈلی دھرݨِ سبائی اوُپرِ گگنُ چنّدویا ॥
ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥
پونُ وِچولا کرت اِکیلا جل تے اوپتِ ہویا ॥
ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥
پنّچ تتُ کرِ پُترا کیِنا کِرت مِلاوا ہویا ॥۲॥
ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥੨॥
چنّدُ سوُرجُ دُئِ جرے چراگا چہُ کُنّٹ بھیِترِ راکھے ॥
ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥
دس پاتئو پنّچ سنّگیِتا ایکیَے بھیِترِ ساتھے ॥
ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥
بھِنّن بھِنّن ہوئِ بھاو دِکھاوہِ سبھہُ نِراری بھاکھے ॥۳॥
ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥
گھرِ گھرِ نِرتِ ہووَے دِنُ راتی گھٹِ گھٹِ واجیَے توُرا ॥
ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥
ایکِ نچاوہِ ایکِ بھواوہِ اِکِ آئِ جائِ ہوئِ دھوُرا ॥
ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥
کہُ نانک سو بہُرِ ن ناچیَے جِسُ گُرُ بھیٹیَے پوُرا ॥۴॥۸॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥੮॥

رامکلی مہلا ۵ ॥
ਰਾਮਕਲੀ ਮਹਲਾ ੫ ॥
اوئنّکارِ ایک دھُنِ ایکیَے ایکیَے راگُ الاپیَے ॥
ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥
ایکا دیسی ایکُ دِکھاوۓ ایکو رہِیا بِیاپیَے ॥
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥
ایکا سُرت ایکا ہی سیوا ایکو گُر تے جاپیَے ॥۱॥
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥
بھلو بھلو رے کیِرتنِیا ॥
ਭਲੋ ਭਲੋ ਰੇ ਕੀਰਤਨੀਆ ॥
رام رما راما گُن گائو ॥
ਰਾਮ ਰਮਾ ਰਾਮਾ ਗੁਨ ਗਾਉ ॥
چھوڈِ مائِیا کے دھنّدھ سُیائو ॥۱॥ رہائو ॥
ਛੋਡਿ ਮਾਇਆ ਕੇ ਧੰਧ ਸੁਆਉ ॥੧॥ ਰਹਾਉ ॥
پنّچ بِجتر کرے سنّتوکھا سات سُرا لیَے چالیَے ॥
ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥
باجا مانُ تانُ تج تانا پائو ن بِیگا گھالیَے ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥
پھیری پھیرُ ن ہووۓ کب ہی ایکُ سبدُ بنّدھ پالیَے ॥۲॥
ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥੨॥
ناردی نرہر جانِ ہدوُرے ॥
ਨਾਰਦੀ ਨਰਹਰ ਜਾਣਿ ਹਦੂਰੇ ॥
گھوُنّگھر کھڑکُ تِیاگِ وِسوُرے ॥
ਘੂੰਘਰ ਖੜਕੁ ਤਿਆਗਿ ਵਿਸੂਰੇ ॥
سہج اننّد دِکھاوۓ بھاوۓ ॥
ਸਹਜ ਅਨ ਦ ਦਿਖਾਵੈ ਭਾਵੈ ॥
ایہُ نِرتکاری جنمِ ن آوۓ ॥۳॥
ਏਹੁ ਨਿਰਤਿਕਾਰੀ ਜਨਮਿ ਨ ਆਵੈ ॥੩॥

جے کو اپنے ٹھاکُر بھاوے ۔۔
ਜੇ ਕੋ ਅਪਨੇ ਠਾਕੁਰ ਭਾਵੈ ॥
کوٹ مدھ ایہُ کیِرتنُ گاوے ۔۔
ਕੋਟਿ ਮਧਿ ਏਹੁ ਕੀਰਤਨੁ ਗਾਵੈ ॥
سادھسنّگت کی جاوئو ٹیک ۔۔
ਸਾਧਸੰਗਤਿ ਕੀ ਜਾਵਉ ਟੇਕ ॥
کہُ نانک تِسُ کیِرتنُ ایک ۔۔۴۔۔۸۔۔
ਕਹੁ ਨਾਨਕ ਤਿਸੁ ਕੀਰਤਨੁ ਏਕ ॥੪॥੮॥
رامکلی مہلا ۵ ۔۔
ਰਾਮਕਲੀ ਮਹਲਾ ੫ ॥
کوئی بولیَے رام رام کوئی کھُدائے ۔۔
ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
کوئی سیوے گُسئیِیا کوئی الاہِ ۔۔۱۔۔
ਕੋਈ ਸੇਵੈ ਗੁਸਈਆ ਕੋਈ ਅਲਾਹਿ ॥੧॥
کارن کرن کریِم ۔۔
ਕਾਰਣ ਕਰਣ ਕਰੀਮ ॥
کِرپا دھارِ رہیِم ۔۔۱۔۔ رہائو ۔۔
ਕਿਰਪਾ ਧਾਰਿ ਰਹੀਮ ॥੧॥ ਰਹਾਉ ॥
کوئی ناوے تیِرتھِ کوئی ہج جائے ۔۔
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥
کوئی کرے پوُجا کوئی سِرُ نِوائے ۔۔۲۔۔
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥੨॥
کوئی پڑے بید کوئی کتیب ۔۔
ਕੋਈ ਪੜੈ ਬੇਦ ਕੋਈ ਕਤੇਬ ॥
کوئی اوڈھیَے نیِل کوئی سُپید ۔۔۳۔۔
ਕੋਈ ਓਢੈ ਨੀਲ ਕੋਈ ਸੁਪੇਦ ॥੩॥
کوئی کہیَے تُرکُ کوئی کہیَے ہِنّدوُ ۔۔
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥
کوئی باچھیَے بھِستُ کوئی سُرگِنّدوُ ۔۔۴۔۔
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥੪॥

کہُ نانک جِنِ ہکمُ پچھاتا ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
پربھ ساہِب کا تِنِ بھیدُ جاتا ॥٥॥٩॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥੫॥੯॥
رامکلی مہلا ٥ ॥
ਰਾਮਕਲੀ ਮਹਲਾ ੫ ॥
پونیَے مہِ پونُ سمائِیا ॥
ਪਵਨੈ ਮਹਿ ਪਵਨੁ ਸਮਾਇਆ ॥
جوتی مہِ جوتِ رلِ جائِیا ॥
ਜੋਤੀ ਮਹਿ ਜੋਤਿ ਰਲਿ ਜਾਇਆ ॥
ماٹی ماٹی ہوئی ایک ॥
ਮਾਟੀ ਮਾਟੀ ਹੋਈ ਏਕ ॥
روونہارے کی کون ٹیک ॥١॥
ਰੋਵਨਹਾਰੇ ਕੀ ਕਵਨ ਟੇਕ ॥੧॥
کئُنُ مُئِیا رے کئُنُ مُئِیا ॥
ਕਉਨੁ ਮੂਆ ਰੇ ਕਉਨੁ ਮੂਆ ॥
برہم گِیانی مِلِ کرہُ بیِچارا اِہُ تئُ چلتُ بھئِیا ॥١॥ رہائُ ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ ॥੧॥ ਰਹਾਉ ॥
اگلی کِچھُ کھبرِ ن پائی ॥
ਅਗਲੀ ਕਿਛੁ ਖਬਰਿ ਨ ਪਾਈ ॥
روونہارُ بھِ اوُٹھِ سِدھائی ॥
ਰੋਵਨਹਾਰੁ ਭਿ ਊਠਿ ਸਿਧਾਈ ॥
بھرم موہ کے بانْدھے بنّدھ ॥
ਭਰਮ ਮੋਹ ਕੇ ਬਾਂਧੇ ਬੰਧ ॥
سُپنُ بھئِیا بھکھلائے انّدھ ॥٢॥
ਸੁਪਨੁ ਭਇਆ ਭਖਲਾਏ ਅੰਧ ॥੨॥
اِہُ تئُ رچنُ رچِیا کرتارِ ॥
ਇਹੁ ਤਉ ਰਚਨੁ ਰਚਿਆ ਕਰਤਾਰਿ ॥
آوت جاوت ہکمِ اپارِ ॥
ਆਵਤ ਜਾਵਤ ਹੁਕਮਿ ਅਪਾਰਿ ॥

نہ کوٗ مؤُیان مرݨیَے جوٗگُ =
ਨਹ ਕੋ ਮੂਆ ਨ ਮਰਣੈ ਜੋਗੁ ॥
نہ بِنسیَے ابِناسی ہوٗگُ = ٣ =
ਨਹ ਬਿਨਸੈ ਅਬਿਨਾਸੀ ਹੋਗੁ ॥੩॥
جوٗ اِہُ جاݨہُ سوٗ اِہُ ناہِ =
ਜੋ ਇਹੁ ਜਾਣਹੁ ਸੋ ਇਹੁ ਨਾਹਿ ॥
جانݨہارے کئوٗ بلِ جائوٗ =
ਜਾਨਣਹਾਰੇ ਕਉ ਬਲਿ ਜਾਉ ॥
کہُ نانک گُرِ بھرمُ چُکائِیا =
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥
نا کوٗئی مرےَ ن آوےَ جائِیا = ٤ = ١٠ =
ਨਾ ਕੋਈ ਮਰੈ ਨ ਆਵੈ ਜਾਇਆ ॥੪॥੧੦॥
رامکلی مہلا ٥ =
ਰਾਮਕਲੀ ਮਹਲਾ ੫ ॥
جپِ گوٗبِنّدُ گوٗپال لالُ =
ਜਪਿ ਗੋਬਿੰਦੁ ਗੋਪਾਲ ਲਾਲੁ ॥
رام نام سِمرِ توٗ جیِوہِ پھِرِ ن کھائی مہا کالُ = ١ = رہائوٗ =
ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ ॥੧॥ ਰਹਾਉ ॥
کوٗٹِ جنم بھ٘رمِ بھ٘رمِ بھ٘رمِ آئِئوٗ =
ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ ॥

(Page 886) ٦٨٨ پنّنا

بڈےَ بھاگِ سادھسنّگُ پائِئوٗ = ١ =
ਬਡੈ ਭਾਗਿ ਸਾਧਸੰਗੁ ਪਾਇਓ ॥੧॥
بِنُ گُر پوٗرے ناہی اُدھارُ =
ਬਿਨੁ ਗੁਰ ਪੂਰੇ ਨਾਹੀ ਉਧਾਰੁ ॥
بابا نانکُ آکھےَ ایہُ بیِچارُ = ٢ = ١١ =
ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥੨॥੧੧॥
راگُ رامکلی مہلا ٥ گھرُ ٢
ਰਾਗੁ ਰਾਮਕਲੀ ਮਹਲਾ ੫ ਘਰੁ ੨

اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
چارِ پُکارہِ نا تُوُ مانہِ ॥
ਚਾਰਿ ਪੁਕਾਰਹਿ ਨਾ ਤੂ ਮਾਨਹਿ ॥
کھٹُ بھی ایکا بات وکھانہِ ॥
ਖਟੁ ਭੀ ਏਕਾ ਬਾਤ ਵਖਾਨਹਿ ॥
دس استٹی مِلِ ایکو کہِیا ॥
ਦਸ ਅਸਟੀ ਮਿਲਿ ਏਕੋ ਕਹਿਆ ॥
تا بھی جوگی بھیدُ ن لہِیا ॥۱॥
ਤਾ ਭੀ ਜੋਗੀ ਭੇਦੁ ਨ ਲਹਿਆ ॥੧॥
کِنّکُری انوُپ واجےَ ॥
ਕਿੰਕੁਰੀ ਅਨੂਪ ਵਾਜੈ ॥
جوگِیا متوارو رے ॥۱॥ رہاءُ ॥
ਜੋਗੀਆ ਮਤਵਾਰੋ ਰੇ ॥੧॥ ਰਹਾਉ ॥
پرتھمے وسِیا ست کا کھیڑا ॥
ਪ੍ਰਥਮੇ ਵਸਿਆ ਸਤ ਕਾ ਖੇੜਾ ॥
ترِتیِئے مہِ کِچھُ بھئِیا دُتیڑا ॥
ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥
دُتیِیا اردھو اردھِ سمائِیا ॥
ਦੁਤੀਆ ਅਰਧੋ ਅਰਧਿ ਸਮਾਇਆ ॥
ایکُ رہِیا تا ایکُ دِکھائِیا ॥۲॥
ਏਕੁ ਰਹਿਆ ਤਾ ਏਕੁ ਦਿਖਾਇਆ ॥੨॥
ایکےَ سوُتِ پروئے منھیِئے ॥
ਏਕੈ ਸੂਤਿ ਪਰੋਏ ਮਣੀਏ ॥
گاٹھی بھِنِ بھِنِ بھِنِ بھِنِ تنھیِئے ॥
ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ ॥
پھِرتی مالا بہُ بِدھِ بھاءِ ॥
ਫਿਰਤੀ ਮਾਲਾ ਬਹੁ ਬਿਧਿ ਭਾਇ ॥
کھِنّچِیا سوُتُ ت آئی تھاءِ ॥۳॥
ਖਿੰਚਿਆ ਸੂਤੁ ਤ ਆਈ ਥਾਇ ॥੩॥

چہُ مہِ ایکیَے مٹُ ہیَے کیِیا ॥
ਚਹੁ ਮਹਿ ਏਕੈ ਮਟੁ ਹੈ ਕੀਆ ॥
تہ بِکھڑے تھان انِک کھِڑکیِیا ॥
ਤਹ ਬਿਖੜੇ ਥਾਨ ਅਨਿਕ ਖਿੜਕੀਆ ॥
کھوجت کھوجت دُیارے آئِیا ॥
ਖੋਜਤ ਖੋਜਤ ਦੁਆਰੇ ਆਇਆ ॥
تا نانک جوگی مہلُ گھرُ پائِیا ॥4॥
ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥੪॥
اِئُو کِنّکُری آنوُپ واجیَے ॥
ਇਉ ਕਿੰਕੁਰੀ ਆਨੂਪ ਵਾਜੈ ॥
سُنِ جوگی کیَے منِ میِٹھی لاگیَے ॥1॥ رہائُ دوُجا ॥1॥12॥
ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥੧॥ ਰਹਾਉ ਦੂਜਾ ॥੧॥੧੨॥
رامکلی مہلا ۵ ॥
ਰਾਮਕਲੀ ਮਹਲਾ ੫ ॥
تاگا کرِ کیَے لائی تھِگلی ॥
ਤਾਗਾ ਕਰਿ ਕੈ ਲਾਈ ਥਿਗਲੀ ॥
لئُو ناڑی سوُیا ہیَے استی ॥
ਲਉ ਨਾੜੀ ਸੂਆ ਹੈ ਅਸਤੀ ॥
انّبھیَے کا کرِ ڈنّڈا دھرِیا ॥
ਅੰਭੈ ਕਾ ਕਰਿ ਡੰਡਾ ਧਰਿਆ ॥
کِیا توُ جوگی گربہِ پرِیا ॥1॥
ਕਿਆ ਤੂ ਜੋਗੀ ਗਰਬਹਿ ਪਰਿਆ ॥੧॥
جپِ ناتھُ دِنُ رینائی ॥
ਜਪਿ ਨਾਥੁ ਦਿਨੁ ਰੈਨਾਈ ॥
تیری کھِنّتھا دو دِہائی ॥1॥ رہائُ ॥
ਤੇਰੀ ਖਿੰਥਾ ਦੋ ਦਿਹਾਈ ॥੧॥ ਰਹਾਉ ॥
گہری بِبھوُت لائے بیَٹھا تاڑی ॥
ਗਹਰੀ ਬਿਭੂਤ ਲਾਇ ਬੈਠਾ ਤਾੜੀ ॥
میری تیری مُنّدرا دھاری ॥
ਮੇਰੀ ਤੇਰੀ ਮੁੰਦ੍ਰਾ ਧਾਰੀ ॥

ماگہہ ٹُوکا ترِپہت ن پاوۓ =
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥
ناتھُ چھوڑ جاچہہ لاج ن آوۓ = ۲=
ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥੨॥
چل چِت جوگی آسنُ تیرا =
ਚਲ ਚਿਤ ਜੋਗੀ ਆਸਣੁ ਤੇਰਾ ॥
سِنّڑی واجیۓ نِت اُداسیرا =
ਸਿੰਙੀ ਵਾਜੈ ਨਿਤ ਉਦਾਸੇਰਾ ॥
گُر گورکھ کی تیۓ بُوجھ ن پائی =
ਗੁਰ ਗੋਰਖ ਕੀ ਤੈ ਬੂਝ ਨ ਪਾਈ ॥
پھِر پھِر جوگی آوۓ جائی = ۳=
ਫਿਰਿ ਫਿਰਿ ਜੋਗੀ ਆਵੈ ਜਾਈ ॥੩॥
جِس نو ہویا ناتھُ کِرپالا =
ਜਿਸ ਨੋ ਹੋਆ ਨਾਥੁ ਕਿ□ਪਾਲਾ ॥
رہراس ہماری گُر گوپالا =
ਰਹਰਾਸਿ ਹਮਾਰੀ ਗੁਰ ਗੋਪਾਲਾ ॥
نامیۓ کھِنّتھا نامیۓ بسترُ =
ਨਾਮੈ ਖਿੰਥਾ ਨਾਮੈ ਬਸਤਰੁ ॥
جن نانک جوگی ہویا استھرُ = ۴=
ਜਨ ਨਾਨਕ ਜੋਗੀ ਹੋਆ ਅਸਥਿਰੁ ॥੪॥
اِئو جپیا ناتھُ دِنُ ریَنائی =
ਇਉ ਜਪਿਆ ਨਾਥੁ ਦਿਨੁ ਰੈਨਾਈ ॥
ہُنِ پائِیا گُرُ گوسائی = ۱= رہائو دُوجا = ۲= ۳۱=
ਹੁਣਿ ਪਾਇਆ ਗੁਰੁ ਗੋਸਾਈ ॥੧॥ ਰਹਾਉ ਦੂਜਾ ॥੨॥੧੩॥
رامکلی مہلا ۵ =
ਰਾਮਕਲੀ ਮਹਲਾ ੫ ॥
کرن کراون سوئی =
ਕਰਨ ਕਰਾਵਨ ਸੋਈ ॥
آن ن دیسیۓ کوئی =
ਆਨ ਨ ਦੀਸੈ ਕੋਈ ॥

ٹھاکُرُ میرا سگھڑُ سُجانا ۔۔

ਠਾਕੁਰੁ ਮੇਰਾ ਸੁਘੜੁ ਸੁਜਾਨਾ ॥

گُرمُکھِ مِلِیا رنّگُ مانا ۔۔ ۱۔۔

ਗੁਰਮੁਖਿ ਮਿਲਿਆ ਰੰਗੁ ਮਾਨਾ ॥੧॥

ایَسو رے ہرِ رسُ میِٹھا ۔۔

ਐਸੋ ਰੇ ਹਰਿ ਰਸੁ ਮੀਠਾ ॥

گُرمُکھِ کِنےَ وِرلےَ ڈیِٹھا ۔۔ ۱۔۔ رہاءُ ۔۔

ਗੁਰਮੁਖਿ ਕਿਨੈ ਵਿਰਲੈ ਡੀਠਾ ॥੧॥ ਰਹਾਉ ॥

نِرمل جوتِ انّم٘رتُ ہرِ نام ۔۔

ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ ॥

(Page 887) پنّنا ۸۸۷

پیِوت امر بھئے نِہکام ۔۔

ਪੀਵਤ ਅਮਰ ਭਏ ਨਿਹਕਾਮ ॥

تنُ منُ سیِتلُ اگنِ نِواری ۔۔

ਤਨੁ ਮਨੁ ਸੀਤਲੁ ਅਗਨਿ ਨਿਵਾਰੀ ॥

اند روُپ پ٘رگٹے سنّساری ۔۔ ۲۔۔

ਅਨਦ ਰੂਪ ਪ੍ਰਗਟੇ ਸੰਸਾਰੀ ॥੨॥

کِیا دیوءُ جا سبھُ کِچھُ تیرا ۔۔

ਕਿਆ ਦੇਵਉ ਜਾ ਸਭੁ ਕਿਛੁ ਤੇਰਾ ॥

سد بلِہارِ جائُ لکھ بیرا ۔۔

ਸਦ ਬਲਿਹਾਰਿ ਜਾਉ ਲਖ ਬੇਰਾ ॥

تنُ منُ جیِءُ پِنّڈُ دے ساجِیا ۔۔

ਤਨੁ ਮਨੁ ਜੀਉ ਪਿੰਡੁ ਦੇ ਸਾਜਿਆ ॥

گُر کِرپا تے نیِچُ نِواجِیا ۔۔ ۳۔۔

ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥੩॥

کھولِ کِوارا مہلِ بُلائِیا ۔۔

ਖੋਲਿ ਕਿਵਾਰਾ ਮਹਲਿ ਬੁਲਾਇਆ ॥

جیَسا سا تیَسا دِکھلائِیا ۔۔

ਜੈਸਾ ਸਾ ਤੈਸਾ ਦਿਖਲਾਇਆ ॥

کہُ نانک سبھُ پڑدا تؤُٹا ॥
ਕਹੁ ਨਾਨਕ ਸਭੁ ਪੜਦਾ ਤੂਟਾ ॥
ہئو تیرا تؤُ میَے منِ وؤُٹھا ॥۴॥۳॥۱۴॥
ਹਉ ਤੇਰਾ ਤੂ ਮੈ ਮਨਿ ਵੂਠਾ ॥੪॥੩॥੧੪॥
رامکلی مہلا ۵ ॥
ਰਾਮਕਲੀ ਮਹਲਾ ੫ ॥
سیوکُ لائِئو اپُنی سیو ॥
ਸੇਵਕੁ ਲਾਇਓ ਅਪੁਨੀ ਸੇਵ ॥
انّمرِتُ نامُ دیِئو مُکھِ دیو ॥
ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ ॥
سگلی چِنّتا آپِ نِواری ॥
ਸਗਲੀ ਚਿੰਤਾ ਆਪਿ ਨਿਵਾਰੀ ॥
تِسُ گُر کئو ہئو سد بلِہاری ॥۱॥
ਤਿਸੁ ਗੁਰ ਕਉ ਹਉ ਸਦ ਬਲਿਹਾਰੀ ॥੧॥
کاج ہمارے پؤُرے ستگُر ॥
ਕਾਜ ਹਮਾਰੇ ਪੂਰੇ ਸਤਗੁਰ ॥
باجے انہد تؤُرے ستگُر ॥۱॥ رہائو ॥
ਬਾਜੇ ਅਨਹਦ ਤੂਰੇ ਸਤਗੁਰ ॥੧॥ ਰਹਾਉ ॥
مہِما جا کی گہِر گنّبھیِر ॥
ਮਹਿਮਾ ਜਾ ਕੀ ਗਹਿਰ ਗੰਭੀਰ ॥
ہوئِ نِہالُ دیئِ جِسُ دھیِر ॥
ਹੋਇ ਨਿਹਾਲੁ ਦੇਇ ਜਿਸੁ ਧੀਰ ॥
جا کے بنّدھن کاٹے رائِ ॥
ਜਾ ਕੇ ਬੰਧਨ ਕਾਟੇ ਰਾਇ ॥
سو نرُ بہُرِ ن جونی پائِ ॥۲॥
ਸੋ ਨਰੁ ਬਹੁਰਿ ਨ ਜੋਨੀ ਪਾਇ ॥੨॥
جا کیَے انّترِ پ٘رگٹِئو آپ ॥
ਜਾ ਕੈ ਅੰਤਰਿ ਪ੍ਰਗਟਿਓ ਆਪ ॥
تا کئو ناہی دؤُکھ سنّتاپ ॥
ਤਾ ਕਉ ਨਾਹੀ ਦੂਖ ਸੰਤਾਪ ॥

لال ُر تن ُ تس ُ پالیَے پریا ॥
ਲਾਲੁ ਰਤਨੁ ਤਿਸੁ ਪਾਲੈ ਪਰਿਆ ॥
سگل کُٹنّب اوہُ جن ُ لیَے تریا ॥۳॥
ਸਗਲ ਕੁਟੰਬ ਓਹੁ ਜਨੁ ਲੈ ਤਰਿਆ ॥੩॥
نا کِچھ ُ بھرم ُ ن دُبدھا دوُجا ॥
ਨਾ ਕਿਛੁ ਭਰਮੁ ਨ ਦੁਬਿਧਾ ਦੂਜਾ ॥
ایکو ایک ُ نرنّجن پوُجا ॥
ਏਕੋ ਏਕੁ ਨਿਰੰਜਨ ਪੂਜਾ ॥
جت کت دیکھئو آپ دئیال ॥
ਜਤ ਕਤ ਦੇਖਉ ਆਪਿ ਦਇਆਲ ॥
کہُ نانک پربھ ملے رسال ॥۴॥۴॥۱۵॥
ਕਹੁ ਨਾਨਕ ਪ੍ਰਭ ਮਿਲੇ ਰਸਾਲ ॥੪॥੪॥੧੫॥
رامکلی مہلا ۵ ॥
ਰਾਮਕਲੀ ਮਹਲਾ ੫ ॥
تن تے چھٹکی اپنی دھاری ॥
ਤਨ ਤੇ ਛੁਟਕੀ ਅਪਨੀ ਧਾਰੀ ॥
پربھ کی آگیا لگی پیاری ॥
ਪ੍ਰਭ ਕੀ ਆਗਿਆ ਲਗੀ ਪਿਆਰੀ ॥
جو کِچھ ُ کرےَ س ُ من میرےَ میٹھا ॥
ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ ॥
تا اِہُ اچرج ُ نیَنہُ ڈیٹھا ॥۱॥
ਤਾ ਇਹੁ ਅਚਰਜੁ ਨੈਨਹੁ ਡੀਠਾ ॥੧॥
اب موہِ جانی رے میری گئی بلائے ॥
ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥
بُجھ گئی ترسن نواری ممتا گُر پوُرےَ لیئو سمجھائے ॥۱॥ رہائو ॥
ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ ਗੁਰਿ ਪੂਰੈ ਲੀਓ ਸਮਝਾਇ ॥੧॥ ਰਹਾਉ ॥
کر کرپا راکھئو گُر سرنا ॥
ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥
گُر پکرائے ہر کے چرنا ॥
ਗੁਰਿ ਪਕਰਾਏ ਹਰਿ ਕੇ ਚਰਨਾ ॥

بیس بسئے جا من ٹھہرانے ॥
ਬੀਸ ਬਿਸੁਏ ਜਾ ਮਨ ਠਹਰਾਨੇ ॥
گر پار برہم ایکیے ہی جانے ॥۲॥
ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥੨॥
جو جو کینو ہم تس کے داس ॥
ਜੋ ਜੋ ਕੀਨੋ ਹਮ ਤਿਸ ਕੇ ਦਾਸ ॥
پربھ میرے کو سگل نواس ॥
ਪ੍ਰਭ ਮੇਰੇ ਕੋ ਸਗਲ ਨਿਵਾਸ ॥
نا کو دوُتُ نہی بیَرائی ॥
ਨਾ ਕੋ ਦੂਤੁ ਨਹੀ ਬੈਰਾਈ ॥
گل مل چالے ایکیے بھائی ॥۳॥
ਗਲਿ ਮਿਲਿ ਚਾਲੇ ਏਕੈ ਭਾਈ ॥੩॥
جا کئو گر ہر دیئے سوُکھا ॥
ਜਾ ਕਉ ਗੁਰਿ ਹਰਿ ਦੀਏ ਸੂਖਾ ॥
تا کئو بہُر ن لاگہ دوُکھا ॥
ਤਾ ਕਉ ਬਹੁਰਿ ਨ ਲਾਗਹਿ ਦੂਖਾ ॥
آپے آپ سرب پرتپال ॥
ਆਪੇ ਆਪਿ ਸਰਬ ਪ੍ਰਤਿਪਾਲ ॥
نانک راتئو رنّگ گوپال ॥۴॥۵॥۱۶॥
ਨਾਨਕ ਰਾਤਉ ਰੰਗਿ ਗੋਪਾਲ ॥੪॥੫॥੧੬॥
رامکلی مہلا ۵ ॥
ਰਾਮਕਲੀ ਮਹਲਾ ੫ ॥
مکھ تے پڑتا ٹیکا سہت ॥
ਮੁਖ ਤੇ ਪੜਤਾ ਟੀਕਾ ਸਹਿਤ ॥
ہردئے رامُ نہی پوُرن رہت ॥
ਹਿਰਦੈ ਰਾਮੁ ਨਹੀ ਪੂਰਨ ਰਹਤ ॥
اُپدیسُ کرے کر لوک درڑاوئے ॥
ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥
اپنا کہیا آپ ن کماوئے ॥۱॥
ਅਪਨਾ ਕਹਿਆ ਆਪਿ ਨ ਕਮਾਵੈ ॥੧॥

پنّڈت بیدُ بِچار پنّڈت ॥
ਪੰਡਿਤ ਬੇਦੁ ਬੀਚਾਰਿ ਪੰਡਿਤ ॥
من کا کرۄدھُ نِوار پنّڈت ॥۱॥ رہائو ॥
ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ ਰਹਾਉ ॥
آگیَے راکھِئو سال گِرامُ ॥
ਆਗੈ ਰਾਖਿਓ ਸਾਲ ਗਿਰਾਮੁ ॥



منُ کینو دہ دِس بِسرامُ ॥
ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥
تِلکُ چراوےَ پائی پائے ॥
ਤਿਲਕੁ ਚਰਾਵੈ ਪਾਈ ਪਾਇ ॥
لۄک پچارا انّدھُ کمائے ॥۲॥
ਲੋਕ ਪਚਾਰਾ ਅੰਧੁ ਕਮਾਇ ॥੨॥
کھٹُ کرما ارُ آسنُ دھۄتی ॥
ਖਟੁ ਕਰਮਾ ਅਰੁ ਆਸਣੁ ਧੋਤੀ ॥
بھاگٹھِ گِرہِ پڑےَ نِت پۄتھی ॥
ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥
مالا پھیرےَ منّگیَے بِبھوُت ॥
ਮਾਲਾ ਫੇਰੈ ਮੰਗੈ ਬਿਭੂਤ ॥
اِہ بِدھِ کۄئے ن ترِئو میِت ॥۳॥
ਇਹ ਬਿਧਿ ਕੋਇ ਨ ਤਰਿਓ ਮੀਤ ॥੩॥
سۄ پنّڈتُ گُر سبدُ کمائے ॥
ਸੋ ਪੰਡਿਤੁ ਗੁਰ ਸਬਦੁ ਕਮਾਇ ॥
تریَ گُݨ کی اۄسُ اُتری مائے ॥
ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥
چتُر بید پوُرن ہرِ نائے ॥
ਚਤੁਰ ਬੇਦ ਪੂਰਨ ਹਰਿ ਨਾਇ ॥
نانک تِس کی سرݨی پائے ॥۴॥۶॥۱۷॥
ਨਾਨਕ ਤਿਸ ਕੀ ਸਰਣੀ ਪਾਇ ॥੪॥੬॥੧੭॥

رامکلی مہلا ۵ =
ਰਾਮਕਲੀ ਮਹਲਾ ੫ ॥
کوٹِ بِگھن نہی آوہِ نیرِ =
ਕੋਟਿ ਬਿਘਨ ਨਹੀ ਆਵਹਿ ਨੇਰਿ ॥
اِنک مائِیا ہیَے تا کی چیرِ =
ਅਨਿਕ ਮਾਇਆ ਹੈ ਤਾ ਕੀ ਚੇਰਿ ॥
اِنک پاپ تاکے پانِیہار =
ਅਨਿਕ ਪਾਪ ਤਾ ਕੇ ਪਾਨੀਹਾਰ ॥
جا کئِو مئِیا بھئی کرتار = ا=
ਜਾ ਕਉ ਮਇਆ ਭਈ ਕਰਤਾਰ ॥੧॥
جِسہِ سہائی ہوئِے بھگوان =
ਜਿਸਹਿ ਸਹਾਈ ਹੋਇ ਭਗਵਾਨ ॥
اِنک جتن اُیا کیَے سرنّجام = ا= رہائو =
ਅਨਿਕ ਜਤਨ ਉਆ ਕੈ ਸਰੰਜਾਮ ॥੧॥ ਰਹਾਉ ॥
کرتا راکھیَے کِیتا کئُنُ =
ਕਰਤਾ ਰਾਖੈ ਕੀਤਾ ਕਉਨੁ ॥
کِیری جِیتو سگلا بھونُ =
ਕੀਰੀ ਜੀਤੋ ਸਗਲਾ ਭਵਨੁ ॥
بیئنّت مہِما تا کی کیتک برن =
ਬੇਅੰਤ ਮਹਿਮਾ ਤਾ ਕੀ ਕੇਤਕ ਬਰਨ ॥
بِل بِل جائِیئیَے تاکے چرن = ٢=
ਬਲਿ ਬਲਿ ਜਾਈਐ ਤਾ ਕੇ ਚਰਨ ॥੨॥
تِن ہی کِیا جپُ تپُ دِھیانُ =
ਤਿਨ ਹੀ ਕੀਆ ਜਪੁ ਤਪੁ ਧਿਆਨੁ ॥
اِنک پرکار کِیا تِنِ دانُ =
ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥
بھگتُ سوئی کِل مہِ پروانُ =
ਭਗਤੁ ਸੋਈ ਕਲਿ ਮਹਿ ਪਰਵਾਨੁ ॥
جا کئِو ٹھاکُرِ دِیا مانُ = ٣=
ਜਾ ਕਉ ਠਾਕੁਰਿ ਦੀਆ ਮਾਨੁ ॥੩॥

سادھسنّگ مِل بھئے پرگاس ॥
ਸਾਧਸੰਗਿ ਮਿਲਿ ਭਏ ਪ੍ਰਗਾਸ ॥
سہج سُوکھ آس نِواس ॥
ਸਹਜ ਸੂਖ ਆਸ ਨਿਵਾਸ ॥
پُورَے ستِگُرِ دِیا بِساس ॥
ਪੂਰੈ ਸਤਿਗੁਰਿ ਦੀਆ ਬਿਸਾਸ ॥
نانک ہوئے داسنِ داس ॥۴॥۷॥۱۸॥
ਨਾਨਕ ਹੋਏ ਦਾਸਨਿ ਦਾਸ ॥੪॥੭॥੧੮॥
رامکلی مہلا ۵ ॥
ਰਾਮਕਲੀ ਮਹਲਾ ੫ ॥
دوسُ ن دِیجَیے کاہُو لوگ ॥
ਦੋਸੁ ਨ ਦੀਜੈ ਕਾਹੂ ਲੋਗ ॥
جو کماونُ سوئی بھوگ ॥
ਜੋ ਕਮਾਵਨੁ ਸੋਈ ਭੋਗ ॥
آپن کرم آپے ہی بنّدھ ॥
ਆਪਨ ਕਰਮ ਆਪੇ ਹੀ ਬੰਧ ॥
آونُ جاونُ مائِیا دھنّدھ ॥۱॥
ਆਵਨੁ ਜਾਵਨੁ ਮਾਇਆ ਧੰਧ ॥੧॥
ایَسی جانی سنّت جنی ॥
ਐਸੀ ਜਾਨੀ ਸੰਤ ਜਨੀ ॥
پرگاسُ بھئِیا پُورے گُر بچنی ॥۱॥ رہائو ॥
ਪਰਗਾਸੁ ਭਇਆ ਪੂਰੇ ਗੁਰ ਬਚਨੀ ॥੧॥ ਰਹਾਉ ॥
تنُ دھنُ کلتُ مِتھِیا بِستھار ॥
ਤਨੁ ਧਨੁ ਕਲਤੁ ਮਿਥਿਆ ਬਿਸਥਾਰ ॥
ہیَور گیَور چالنہار ॥
ਹੈਵਰ ਗੈਵਰ ਚਾਲਨਹਾਰ ॥
راج رنگ رُوپ سبھ کُور ॥
ਰਾਜ ਰੰਗ ਰੂਪ ਸਭਿ ਕੂਰ ॥
نام بِنا ہوئے جاسی دھُور ॥۲॥
ਨਾਮ ਬਿਨਾ ਹੋਇ ਜਾਸੀ ਧੂਰ ॥੨॥

بھرم بھُولے بادِ اہنّکاری ॥
ਭਰਮਿ ਭੂਲੇ ਬਾਦਿ ਅਹੰਕਾਰੀ ॥
سنّگ ناہی رے سگل پساری ॥
ਸੰਗਿ ਨਾਹੀ ਰੇ ਸਗਲ ਪਸਾਰੀ ॥
سوگ ہرکھ مہ دیہ بِردھانی ॥
ਸੋਗ ਹਰਖ ਮਹਿ ਦੇਹ ਬਿਰਧਾਨੀ ॥
ساکت اِو ہی کرت بِہانی ॥۳॥
ਸਾਕਤ ਇਵ ਹੀ ਕਰਤ ਬਿਹਾਨੀ ॥੩॥
ہر کا نامُ انّمرتُ کل ماہِ ॥
ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ ॥
ایہُ نِدھانا سادھوُ پاہِ ॥
ਏਹੁ ਨਿਧਾਨਾ ਸਾਧੂ ਪਾਹਿ ॥
نانک گرُ گوِودُ جِسُ توُٹھا ॥
ਨਾਨਕ ਗੁਰੁ ਗੋਵਿਦੁ ਜਿਸੁ ਤੂਠਾ ॥
گھٹِ گھٹِ رمئیِیا تِن ہی ڈیِٹھا ॥۴॥۸॥۱۹॥
ਘਟਿ ਘਟਿ ਰਮਈਆ ਤਿਨ ਹੀ ਡੀਠਾ ॥੪॥੮॥੧੯॥
رامکلی مہلا ۵ ॥
ਰਾਮਕਲੀ ਮਹਲਾ ੫ ॥
پنّچ سبد تہ پوُرن ناد ॥
ਪੰਚ ਸਬਦ ਤਹ ਪੂਰਨ ਨਾਦ ॥
انہد باجے اچرج بِسماد ॥
ਅਨਹਦ ਬਾਜੇ ਅਚਰਜ ਬਿਸਮਾਦ ॥
کیل کرہِ سنّت ہرِ لوگ ॥
ਕੇਲ ਕਰਹਿ ਸੰਤ ਹਰਿ ਲੋਗ ॥
پار برہم پوُرن نِرجوگ ॥۱॥
ਪਾਰਬ੍ਰਹਮ ਪੂਰਨ ਨਿਰਜੋਗ ॥੧॥
سوُکھ سہج آنںد بھون ॥
ਸੂਖ ਸਹਜ ਆਨਦ ਭਵਨ ॥
سادھسنّگِ بیَسِ گُن گاوہِ تہ روگ سوگ نہی جنم مرن ॥۱॥ رہائو ॥
ਸਾਧਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥

اوُہا سِمرہِ کیول نامُ ۔۔
ੳਹਾ ਸਿਮਰਹਿ ਕੇਵਲ ਨਾਮੁ ॥
بِرلے پاوہِ اوہُ بِسرامُ ۔۔
ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥
بھوجنُ بھائُ کیِرتن آدھارُ ۔۔
ਭੋਜਨੁ ਭਾਉ ਕੀਰਤਨ ਆਧਾਰੁ ॥



نِہچل آسنُ بیسُمارُ ۔۔۲۔۔
ਨਿਹਚਲ ਆਸਨੁ ਬੇਸੁਮਾਰੁ ॥੨॥
ڈِگِ ن ڈولےَ کتہوُ ن دھاوےَ ۔۔
ਡਿਗਿ ਨ ਡੋਲੈ ਕਤਹੂ ਨ ਧਾਵੈ ॥
گُر پ٘رسادِ کو اِہُ مہلُ پاوےَ ۔۔
ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥
بھ٘رم بھےَ موہ ن مائِیا جال ۔۔
ਭ੍ਰਮ ਭੈ ਮੋਹ ਨ ਮਾਇਆ ਜਾਲ ॥
سُنّن سمادھِ پ٘ربھوُ کِرپال ۔۔۳۔۔
ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥
تا کا انّتُ ن پاراوارُ ۔۔
ਤਾ ਕਾ ਅੰਤੁ ਨ ਪਾਰਾਵਾਰੁ ॥
آپے گُپتُ آپے پاسارُ ۔۔
ਆਪੇ ਗੁਪਤੁ ਆਪੇ ਪਾਸਾਰੁ ॥
جا کےَ انّترِ ہرِ ہرِ سُیادُ ۔۔
ਜਾ ਕੈ ਅੰਤਰਿ ਹਰਿ ਹਰਿ ਸੁਆਦੁ ॥
کہنُ ن جائیِ نانک بِسمادُ ۔۔۴۔۔۹۔۔۲۰۔۔
ਕਹਨੁ ਨ ਜਾਈ ਨਾਨਕ ਬਿਸਮਾਦੁ ॥੪॥੯॥੨੦॥
رامکلی مہلا ۵ ۔۔
ਰਾਮਕਲੀ ਮਹਲਾ ੫ ॥
بھیٹت سنّگِ پارب٘رہمُ چِتِ آئِیا ۔۔
ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ ॥

سنّگت کرت سنّتوکھ ُ من پائِیا ॥
ਸੰਗਤਿ ਕਰਤ ਸੰਤੋਖੁ ਮਨਿ ਪਾਇਆ ॥
سنّتہ چرن ماتھا میرو پئُت ॥
ਸੰਤਹ ਚਰਨ ਮਾਥਾ ਮੇਰੋ ਪਉਤ ॥
اِنک بار سنّتہ ڈنّڈئُت ॥۱॥
ਅਨਿਕ ਬਾਰ ਸੰਤਹ ਡੰਡਉਤ ॥੧॥
اِہُ منُ سنّتن کیَے بلِہاری ॥
ਇਹੁ ਮਨੁ ਸੰਤਨ ਕੈ ਬਲਿਹਾਰੀ ॥
جا کی اوٹ گہی سکھُ پائِیا راکھے کِرپا دھاری ॥۱॥ رہائو ॥
ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ ॥੧॥ ਰਹਾਉ ॥
سنّتہ چرن دھوئے دھوئے پیِوا ॥
ਸੰਤਹ ਚਰਣ ਧੋਇ ਧੋਇ ਪੀਵਾ ॥
سنّتہ درسُ پیکھ پیکھ جیِوا ॥
ਸੰਤਹ ਦਰਸੁ ਪੇਖਿ ਪੇਖਿ ਜੀਵਾ ॥
سنّتہ کی میرےَ من آس ॥
ਸੰਤਹ ਕੀ ਮੇਰੈ ਮਨਿ ਆਸ ॥
سنّت ہماری نِرمل راِس ॥۲॥
ਸੰਤ ਹਮਾਰੀ ਨਿਰਮਲ ਰਾਸਿ ॥੨॥
سنّت ہمارا راکھِیا پڑدا ॥
ਸੰਤ ਹਮਾਰਾ ਰਾਖਿਆ ਪੜਦਾ ॥
سنّت پرسادِ موہِ کبہوُ ن کڑدا ॥
ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ ॥
سنّتہ سنّگُ دیِیا کِرپال ॥
ਸੰਤਹ ਸੰਗੁ ਦੀਆ ਕਿਰਪਾਲ ॥
سنّت سہائی بھئے دئِیال ॥۳॥
ਸੰਤ ਸਹਾਈ ਭਏ ਦਇਆਲ ॥੩॥
سُرت مِت بُدھ پرگاسُ ॥
ਸੁਰਤਿ ਮਤਿ ਬੁਧਿ ਪਰਗਾਸੁ ॥
گہِر گنّبھیِر اپار گُنّتاسُ ॥
ਗਹਿਰ ਗੰਭੀਰ ਅਪਾਰ ਗੁਣਤਾਸੁ ॥

جیئ جنّت سگلے پ٘رتپال ॥
ਜੀਅ ਜੰਤ ਸਗਲੇ ਪ੍ਰਤਿਪਾਲ ॥
نانک سنّتہ دیکھ نہال ॥੪॥੧੦॥੨੧॥
ਨਾਨਕ ਸੰਤਹ ਦੇਖਿ ਨਿਹਾਲ ॥੪॥੧੦॥੨੧॥
رامکلی مہلا ੫ ॥
ਰਾਮਕਲੀ ਮਹਲਾ ੫ ॥
تیرئ کاج ن گرہ راج مال ॥
ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ ॥
تیرئ کاج ن بکھیَے جنّجال ॥
ਤੇਰੈ ਕਾਜਿ ਨ ਬਿਖੈ ਜੰਜਾਲੁ ॥
اِسٹ میت جان سبھ چھلیَے ॥
ਇਸਟ ਮੀਤ ਜਾਣੁ ਸਭ ਛਲੈ ॥
ہر ہر نام سنّگ تیرئ چلیَے ॥੧॥
ਹਰਿ ਹਰਿ ਨਾਮੁ ਸੰਗਿ ਤੇਰੈ ਚਲੈ ॥੧॥
رام نام گن گائے لے میِتا ہر سمرت تیری لاج رہیَے ॥
ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ ॥
ہر سمرت جم کچھ ن کہیَے ॥੧॥ رہائو ॥
ਹਰਿ ਸਿਮਰਤ ਜਮੁ ਕਛੁ ਨ ਕਹੈ ॥੧॥ ਰਹਾਉ ॥
بن ہر سگل نرارتھ کام ॥
ਬਿਨੁ ਹਰਿ ਸਗਲ ਨਿਰਾਰਥ ਕਾਮ ॥
سُئِنا رُپا ماٹی دام ॥
ਸੁਇਨਾ ਰੁਪਾ ਮਾਟੀ ਦਾਮ ॥
گر کا سبد جاپ من سکھا ॥
ਗੁਰ ਕਾ ਸਬਦੁ ਜਾਪਿ ਮਨ ਸੁਖਾ ॥
ایہا اوُہا تیرو اوُجل مکھا ॥੨॥
ਈਹਾ ਊਹਾ ਤੇਰੋ ਊਜਲ ਮੁਖਾ ॥੨॥
کر کر تھاکے وڈے وڈیرے ॥
ਕਰਿ ਕਰਿ ਥਾਕੇ ਵਡੇ ਵਡੇਰੇ ॥
کن ہی ن کیئے کاج مائیا پوُرے ॥
ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥

ہر ہر نامُ جپیَے جنُ کوئِے =
ਹਰਿ ਹਰਿ ਨਾਮੁ ਜਪੈ ਜਨੁ ਕੋਇ ॥
تا کی آسا پوُرن ہوئِے = ۳=
ਤਾ ਕੀ ਆਸਾ ਪੂਰਨ ਹੋਇ ॥੩॥
ہر بھگتن کو نامُ ادھارُ =
ਹਰਿ ਭਗਤਨ ਕੋ ਨਾਮੁ ਅਧਾਰੁ ॥
سنّتی جیِتا جنمُ اپارُ =
ਸੰਤੀ ਜੀਤਾ ਜਨਮੁ ਅਪਾਰੁ ॥
ہر سنّتُ کرے سوئی پرواݨُ =
ਹਰਿ ਸੰਤੁ ਕਰੇ ਸੋਈ ਪਰਵਾਣੁ ॥
نانک داسُ تا کیَے کُرباݨُ = ۴= ۱۱= ۲۲=
ਨਾਨਕ ਦਾਸੁ ਤਾ ਕੈ ਕੁਰਬਾਣੁ ॥੪॥੧੧॥੨੨॥
رامکلی مہلا ۵ =
ਰਾਮਕਲੀ ਮਹਲਾ ੫ ॥
سِنّچہ دربُ دیہہ دکھُ لوگ =
ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥
تیرِئے کارِج ن اورا جوگ =
ਤੇਰੈ ਕਾਜਿ ਨ ਅਵਰਾ ਜੋਗ ॥
کرِ اہنّکارُ ہوئِے ورتہ انّدھ =
ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥
جم کی جیوڑی توُ آگیَے بنّدھ = ۱=
ਜਮ ਕੀ ਜੇਵੜੀ ਤੂ ਆਗੈ ਬੰਧ ॥੧॥
چھاڑِ وِڈاݨی تاتِ موُڑے =
ਛਾਡਿ ਵਿਡਾਣੀ ਤਾਤਿ ਮੂੜੇ ॥
ایِہا بسنا راتِ موُڑے =
ਈਹਾ ਬਸਨਾ ਰਾਤਿ ਮੂੜੇ ॥
مائِیا کے ماتے تیَے اُٹھ چلنا =
ਮਾਇਆ ਕੇ ਮਾਤੇ ਤੈ ਉਠਿ ਚਲਨਾ ॥
راچِ رہئو توُ سنّگ سُپنا = ۱= رہائو =
ਰਾਚਿ ਰਹਿਓ ਤੂ ਸੰਗਿ ਸੁਪਨਾ ॥੧॥ ਰਹਾਉ ॥

بال بِوستھا بارِکُ انّدھ =
ਬਾਲ ਬਿਵਸਥਾ ਬਾਰਿਕੁ ਅੰਧ ॥
بھرِ جوٗبنِ لاگا دُرگنّدھ =
ਭਰਿ ਜੋਬਨਿ ਲਾਗਾ ਦੁਰਗੰਧ ॥



ترِتیِئ بِوستھا سِنّچے مائے =
ਤ੍ਰਿਤੀਅ ਬਿਵਸਥਾ ਸਿੰਚੇ ਮਾਇ ॥
بِردھ بھئِیا چھوڈِ چلِئو پچھُتائے = ۲=
ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥੨॥
چِرنّکال پائی درُلبھ دیہہ =
ਚਿਰੰਕਾਲ ਪਾਈ ਦ੍ਰੁਲਭ ਦੇਹ ॥
نام بِہوُݨی ہوئی کھیہ =
ਨਾਮ ਬਿਹੂਣੀ ਹੋਈ ਖੇਹ ॥
پسوُ پریت مُگدھ تے بُری =
ਪਸੂ ਪਰੇਤ ਮੁਗਧ ਤੇ ਬੁਰੀ ॥
تِسہِ ن بوُجھیَے جِنِ ایہہ سِری = ۳=
ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥੩॥
سُݨِ کرتار گوۄِنّد گوپال =
ਸੁਣਿ ਕਰਤਾਰ ਗੋਵਿੰਦ ਗੋਪਾਲ ॥
دین دئِیال سدا کِرپال =
ਦੀਨ ਦਇਆਲ ਸਦਾ ਕਿਰਪਾਲ ॥
تُمہِ چھڈاوہُ چھُٹکہِ بنّدھ =
ਤੁਮਹਿ ਛਡਾਵਹੁ ਛੁਟਕਹਿ ਬੰਧ ॥
بکھسِ مِلاوہُ نانک جگ انّدھ = ۴= ۲۱= ۳۲=
ਬਖਸਿ ਮਿਲਾਵਹੁ ਨਾਨਕ ਜਗ ਅੰਧ ॥੪॥੧੨॥੨੩॥
رامکلی مہلا ۵ =
ਰਾਮਕਲੀ ਮਹਲਾ ੫ ॥
کرِ سنّجوگُ بنائی کاچھِ =
ਕਰਿ ਸੰਜੋਗੁ ਬਣਾਈ ਕਾਛਿ ॥

تِسُ سنّگِ رہِئو اِیانا راچِ ॥
ਤਿਸੁ ਸੰਗਿ ਰਹਿਓ ਇਆਨਾ ਰਾਚਿ ॥
پْرِتپارےَ نِت سارِ سمارےَ ॥
ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥
انّت کی بار اوُٹھِ سِدھارےَ ॥੧॥
ਅੰਤ ਕੀ ਬਾਰ ਊਠਿ ਸਿਧਾਰੈ ॥੧॥
نام بِنا سبھُ جھوُٹھُ پرانی ॥
ਨਾਮ ਬਿਨਾ ਸਭੁ ਝੂਠੁ ਪਰਾਨੀ ॥
گوۄِد بھجن بِنُ اور سنّگِ راتے تے سبھِ مائِیا موُٹھُ پرانی ॥੧॥ رہائُ ॥
ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ ॥੧॥ ਰਹਾਉ ॥
تیِرتھ نائے ن اُترسِ میَلُ ॥
ਤੀਰਥ ਨਾਇ ਨ ਉਤਰਸਿ ਮੈਲੁ ॥
کرم دھرم سبھِ ہئُمےَ پھیَلُ ॥
ਕਰਮ ਧਰਮ ਸਭਿ ਹਉਮੈ ਫੈਲੁ ॥
لوک پچارےَ گتِ نہی ہوئے ॥
ਲੋਕ ਪਚਾਰੈ ਗਤਿ ਨਹੀ ਹੋਇ ॥
نام بِہوُنْے چلسہِ روئے ॥੨॥
ਨਾਮ ਬਿਹੂਣੇ ਚਲਸਹਿ ਰੋਇ ॥੨॥
بِنُ ہرِ نام ن ٹوُٹسِ پٹل ॥
ਬਿਨੁ ਹਰਿ ਨਾਮ ਨ ਟੂਟਸਿ ਪਟਲ ॥
سودھے ساستْر سِنْمرِت سگل ॥
ਸੋਧੇ ਸਾਸਤ੍ਰ ਸਿਮ੍ਰਿਤਿ ਸਗਲ ॥
سو نامُ جپےَ جِسُ آپِ جپائے ॥
ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥
سگل پھلا سے سوُکھِ سمائے ॥੩॥
ਸਗਲ ਫਲਾ ਸੇ ਸੂਖਿ ਸਮਾਏ ॥੩॥
راکھنہارے راکھہُ آپِ ॥
ਰਾਖਨਹਾਰੇ ਰਾਖਹੁ ਆਪਿ ॥
سگل سُکھا پْربھ تُمرےَ ہاتھِ ॥
ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥

ِجتُ لاوہِ ِتتُ لاگہ سُیامی ॥
ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥
نانک ساہِبُ انّترجامی ॥੪॥੧੩॥੨੪॥
ਨਾਨਕ ਸਾਹਿਬੁ ਅੰਤਰਜਾਮੀ ॥੪॥੧੩॥੨੪॥
رامکلی مہلا ۵ ॥
ਰਾਮਕਲੀ ਮਹਲਾ ੫ ॥
جۄ ِکچھُ کرےَ سۄئی سُکھُ جانا ॥
ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥
منُ اسمجھُ سادھسنّگِ پتیِیانا ॥
ਮਨੁ ਅਸਮਝੁ ਸਾਧਸੰਗਿ ਪਤੀਆਨਾ ॥
ڈۄلن تے چوُکا ٹھہرائِیا ॥
ਡੋਲਨ ਤੇ ਚੂਕਾ ਠਹਰਾਇਆ ॥
سِت ماہِ لے سِت سمائِیا ॥੧॥
ਸਤਿ ਮਾਹਿ ਲੇ ਸਤਿ ਸਮਾਇਆ ॥੧॥
دوُکھُ گئِیا سبھُ رۄگُ گئِیا ॥
ਦੂਖੁ ਗਇਆ ਸਭੁ ਰੋਗੁ ਗਇਆ ॥
پ٘ربھ کی آگِیا من مہِ مانی مہا پُرکھ کا سنّگُ بھئِیا ॥੧॥ رہاءُ ॥
ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ ॥੧॥ ਰਹਾਉ ॥
سگل پۄِت٘ر سرب ِنرملا ॥
ਸਗਲ ਪਵਿਤ੍ਰ ਸਰਬ ਨਿਰਮਲਾ ॥
جۄ ورتائے سۄئی بھلا ॥
ਜੋ ਵਰਤਾਏ ਸੋਈ ਭਲਾ ॥
جہ راکھےَ سۄئی مُکِت تھانُ ॥
ਜਹ ਰਾਖੈ ਸੋਈ ਮੁਕਤਿ ਥਾਨੁ ॥
جۄ جپائے سۄئی نامُ ॥੨॥
ਜੋ ਜਪਾਏ ਸੋਈ ਨਾਮੁ ॥੨॥
اٹھسِٹھ تیِرتھ جہ سادھ پگ دھرہِ ॥
ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥
تہ بیَکُنّٹھُ جہ نامُ اُچرہِ ॥
ਤਹ ਬੈਕੁੰਠੁ ਜਹ ਨਾਮੁ ਉਚਰਹਿ ॥

سرب انند جب درسنُ پائیِئیَے ॥
ਸਰਬ ਅਨ ਦ ਜਬ ਦਰਸਨੁ ਪਾਈਐ ॥
رام گُنا نِت نِت ہرِ گائیِئیَے ॥۳॥
ਰਾਮ ਗੁਣਾ ਨਿਤ ਨਿਤ ਹਰਿ ਗਾਈਐ ॥੩॥
آپے گھٹِ گھٹِ رہِیا بِیاپِ ॥
ਆਪੇ ਘਟਿ ਘਟਿ ਰਹਿਆ ਬਿਆਪਿ ॥
دئِیال پُرکھ پرگٹ پرتاپ ॥
ਦਇਆਲ ਪੁਰਖ ਪਰਗਟ ਪਰਤਾਪ ॥
کپٹ کھُلانے بھ٘رم ناٹھے دوُرے ॥
ਕਪਟ ਖੁਲਾਨੇ ਭ੍ਰਮ ਨਾਠੇ ਦੂਰੇ ॥
نانک کئُ گُر بھیٹے پوُرے ॥۴॥۱۴॥۲۵॥
ਨਾਨਕ ਕਉ ਗੁਰ ਭੇਟੇ ਪੂਰੇ ॥੪॥੧੪॥੨੫॥
رامکلی مہلا ۵ ॥
ਰਾਮਕਲੀ ਮਹਲਾ ੫ ॥
کوٹِ جاپ تاپ بِس٘رام ॥
ਕੋਟਿ ਜਾਪ ਤਾਪ ਬਿਸ੍ਰਾਮ ॥
رِدھِ بُدھِ سِدھِ سُر گِیان ॥
ਰਿਧਿ ਬੁਧਿ ਸਿਧਿ ਸੁਰ ਗਿਆਨ ॥
انِک روُپ رنّگ بھوگ رسےَ ॥
ਅਨਿਕ ਰੂਪ ਰੰਗ ਭੋਗ ਰਸੈ ॥
گُرمُکھِ نامُ نِمکھ رِدےَ وسےَ ॥۱॥
ਗੁਰਮੁਖਿ ਨਾਮੁ ਨਿਮਖ ਰਿਦੈ ਵਸੈ ॥੧॥
ہرِ کے نام کی وڈِیائی ॥
ਹਰਿ ਕੇ ਨਾਮ ਕੀ ਵਡਿਆਈ ॥
کیِمتِ کہنھُ ن جائی ॥۱॥ رہاءُ ॥
ਕੀਮਤਿ ਕਹਣੁ ਨ ਜਾਈ ॥੧॥ ਰਹਾਉ ॥
سوُربیِر دھیِرج متِ پوُرا ॥
ਸੂਰਬੀਰ ਧੀਰਜ ਮਤਿ ਪੂਰਾ ॥

سہج سمادھ دھُن گہر گنّبھیرا ॥
ਸਹਜ ਸਮਾਧਿ ਧੁਨਿ ਗਹਿਰ ਗੰਭੀਰਾ ॥
سدا مُکتُ تاکے پُوُرے کام ॥
ਸਦਾ ਮੁਕਤੁ ਤਾ ਕੇ ਪੂਰੇ ਕਾਮ ॥
جاکیَے ردےَ وسیَے ہر نام ॥ ۲॥
ਜਾ ਕੈ ਰਿਦੈ ਵਸੈ ਹਰਿ ਨਾਮ ॥੨॥
سگل سوُکھ آنند اروُگ ॥
ਸਗਲ ਸੂਖ ਆਨ ਦ ਅਰੋਗ ॥
سمدرسی پوُرن نرجوگ ॥
ਸਮਦਰਸੀ ਪੂਰਨ ਨਿਰਜੋਗ ॥
آئے ن جائے ڈوُلیَے کت ناہی ॥
ਆਇ ਨ ਜਾਇ ਡੋਲੈ ਕਤ ਨਾਹੀ ॥
جاکیَے نامُ بسیَے من ماہی ॥ ۳॥
ਜਾ ਕੈ ਨਾਮੁ ਬਸੈ ਮਨ ਮਾਹੀ ॥੩॥
دین دئیال گوُپال گوُوِند ॥
ਦੀਨ ਦਇਆਲ ਗੋੁਪਾਲ ਗੋਵਿੰਦ ॥
گرمکھ جپیئیَے اُترےَ چنّد ॥
ਗੁਰਮੁਖਿ ਜਪੀਐ ਉਤਰੈ ਚਿੰਦ ॥
نانک کئو گر دیِیا نامُ ॥
ਨਾਨਕ ਕਉ ਗੁਰਿ ਦੀਆ ਨਾਮੁ ॥
سنّتن کی ٹہل سنّت کا کامُ ॥ ۴॥ ۱۵॥ ۲۶॥
ਸੰਤਨ ਕੀ ਟਹਲ ਸੰਤ ਕਾ ਕਾਮੁ ॥੪॥੧੫॥੨੬॥
رامکلی مہلا ۵ ॥
ਰਾਮਕਲੀ ਮਹਲਾ ੫ ॥
بیج منّترُ ہر کیِرتنُ گائو ॥
ਬੀਜ ਮੰਤ੍ਰ  ਹਰਿ ਕੀਰਤਨੁ ਗਾਉ ॥
آگیَے ملی نتھاوے تھائو ॥
ਆਗੈ ਮਿਲੀ ਨਿਥਾਵੇ ਥਾਉ ॥

گُر پُوُرے کی چرݨی لاگُ ॥
ਗੁਰ ਪੂਰੇ ਕੀ ਚਰਣੀ ਲਾਗੁ ॥
جنم جنم کا سوِئیا جاگُ ॥۱॥
ਜਨਮ ਜਨਮ ਕਾ ਸੋਇਆ ਜਾਗੁ ॥੧॥
ہرِ ہرِ جاپُ جپلا ॥
ਹਰਿ ਹਰਿ ਜਾਪੁ ਜਪਲਾ ॥
گُر کِرپا تے ہِردَے واسَیے بھئُجلُ پارِ پرلا ॥۱॥ رہائو ॥
ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ ॥੧॥ ਰਹਾਉ ॥
نامُ نِدھانُ دِھیائے من اٹل ॥
ਨਾਮੁ ਨਿਧਾਨੁ ਧਿਆਇ ਮਨ ਅਟਲ ॥
تا چھوُٹہہ مائِیا کے پٹل ॥
ਤਾ ਛੂਟਹਿ ਮਾਇਆ ਕੇ ਪਟਲ ॥
گُر کا سبدُ انّمرت رسُ پیِئو ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥
تا تیرا ہوِئے نِرمل جیِئو ॥۲॥
ਤਾ ਤੇਰਾ ਹੋਇ ਨਿਰਮਲ ਜੀਉ ॥੨॥
سودھت سودھت سودھِ بیِچارا ॥
ਸੋਧਤ ਸੋਧਤ ਸੋਧਿ ਬੀਚਾਰਾ ॥
بِنُ ہرِ بھگتِ نہی چھٹکارا ॥
ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥
سو ہرِ بھجنُ سادھ کیَے سنّگِ ॥
ਸੋ ਹਰਿ ਭਜਨੁ ਸਾਧ ਕੈ ਸੰਗਿ ॥
منُ تنُ راپیَے ہرِ کیَے رنّگِ ॥۳॥
ਮਨੁ ਤਨੁ ਰਾਪੈ ਹਰਿ ਕੈ ਰੰਗਿ ॥੩॥
چھوڑِ سِیانپ بہُ چتُرائی ॥
ਛੋਡਿ ਸਿਆਣਪ ਬਹੁ ਚਤੁਰਾਈ ॥
من بِنُ ہرِ ناوَے جائے ن کائی ॥
ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥
دئِیا دھاری گوِود گوسائی ॥
ਦਇਆ ਧਾਰੀ ਗੋਵਿਦ ਗੁੋਸਾਈ ॥

ہرِ ہرِ نانک ٹیک ٹِکائی ॥۴॥۱۶॥۲۷॥

ਹਰਿ ਹਰਿ ਨਾਨਕ ਟੇਕ ਟਿਕਾਈ ॥੪॥੧੬॥੨੭॥

رامکلی مہلا ۵ ॥

ਰਾਮਕਲੀ ਮਹਲਾ ੫ ॥

سنّت کَیَے سنّگِ رام رنّگ کیل ॥

ਸੰਤ ਕੈ ਸੰਗਿ ਰਾਮ ਰੰਗ ਕੇਲ ॥

آگَیَے جم سِئُو ہوئِ ن میل ॥

ਆਗੈ ਜਮ ਸਿਉ ਹੋਇ ਨ ਮੇਲ ॥

اہنّبُدھِ کا بھئِیا بِناس ॥

ਅਹੰਬੁਧਿ ਕਾ ਭਇਆ ਬਿਨਾਸ ॥

دُرمتِ ہوئی سگلی ناس ॥۱॥

ਦੁਰਮਤਿ ਹੋਈ ਸਗਲੀ ਨਾਸ ॥੧॥

رام نام گُن گائِ پنّڈِت ॥

ਰਾਮ ਨਾਮ ਗੁਣ ਗਾਇ ਪੰਡਿਤ ॥

کرم کانّڈ اہنّکارُ ن کاجَیَے کُسل سیتی گھرِ جاہِ پنّڈِت ॥۱॥ رہائُ ॥

ਕਰਮ ਕਾਂਡ ਅਹੰਕਾਰੁ ਨ ਕਾਜੈ ਕੁਸਲ ਸੇਤੀ ਘਰਿ ਜਾਹਿ ਪੰਡਿਤ ॥੧॥ ਰਹਾਉ ॥

ہرِ کا جسُ نِدھِ لیِیا لابھ ॥

ਹਰਿ ਕਾ ਜਸੁ ਨਿਧਿ ਲੀਆ ਲਾਭ ॥

پۄُرن بھئے منۄرتھ سابھ ॥

ਪੂਰਨ ਭਏ ਮਨੋਰਥ ਸਾਭ ॥

دُکھُ ناٹھا سُکھُ گھر مہِ آئِیا ॥

ਦੁਖੁ ਨਾਠਾ ਸੁਖੁ ਘਰ ਮਹਿ ਆਇਆ ॥

سنّت پ٘رسادِ کملُ بِگسائِیا ॥۲॥

ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥੨॥

نام رتنُ جِنِ پائِیا دانُ ॥

ਨਾਮ ਰਤਨੁ ਜਿਨਿ ਪਾਇਆ ਦਾਨੁ ॥

تِسُ جن ہوئے سگل نِدھان ॥

ਤਿਸੁ ਜਨ ਹੋਏ ਸਗਲ ਨਿਧਾਨ ॥

سنّتۄکھُ آئِیا منِ پۄُرا پائِ ॥

ਸੰਤੋਖੁ ਆਇਆ ਮਨਿ ਪੂਰਾ ਪਾਇ ॥

پھِر پھِر ماگن کاہے جائے ॥ ۳॥
ਫਿਰਿ ਫਿਰਿ ਮਾਗਨ ਕਾਹੇ ਜਾਇ ॥੩॥
ہر کی کتھا سُنت پوِت ॥
ਹਰਿ ਕੀ ਕਥਾ ਸੁਨਤ ਪਵਿਤ ॥
جِہوا بکت پائی گِت مِت ॥
ਜਿਹਵਾ ਬਕਤ ਪਾਈ ਗਤਿ ਮਤਿ ॥
سو پرواݨُ جِسُ رِدَے وسائی ॥
ਸੋ ਪਰਵਾਣੁ ਜਿਸੁ ਰਿਦੈ ਵਸਾਈ ॥
نانک تے جن اُوتم بھائی ॥ ۴॥ ۱۷॥ ۲۸॥
ਨਾਨਕ ਤੇ ਜਨ ਊਤਮ ਭਾਈ ॥੪॥੧੭॥੨੮॥
رامکلی مہلا ۵ ॥
ਰਾਮਕਲੀ ਮਹਲਾ ੫ ॥
گہُ کرِ پکری ن آئی ہاتھِ ॥
ਗਹੁ ਕਰਿ ਪਕਰੀ ਨ ਆਈ ਹਾਥਿ ॥
پریت کری چالی نہی ساتھِ ॥
ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥
کہُ نانک جئو تیاگِ دئی ॥
ਕਹੁ ਨਾਨਕ ਜਉ ਤਿਆਗਿ ਦਈ ॥
تب اوہ چرݨی آئے پئی ॥ ۱॥
ਤਬ ਓਹ ਚਰਣੀ ਆਇ ਪਈ ॥੧॥
سُݨِ سنّتہُ نِرمل بیچار ॥
ਸੁਣਿ ਸੰਤਹੁ ਨਿਰਮਲ ਬੀਚਾਰ ॥
رام نام بِنُ گِت نہی کائی گُرُ پُورا بھیٹت اُدھار ॥ ۱॥ رہائو ॥
ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥੧॥ ਰਹਾਉ ॥



جب اُس کئو کوئی دیوے مانُ ॥
ਜਬ ਉਸ ਕਉ ਕੋਈ ਦੇਵੈ ਮਾਨੁ ॥
تب آپس اُوپر رکھیَے گُمانُ ॥
ਤਬ ਆਪਸ ਊਪਰਿ ਰਖੈ ਗੁਮਾਨੁ ॥

جب اُس کئو کوئی مَن پرہرئے ॥
ਜਬ ਉਸ ਕਉ ਕੋਈ ਮਨਿ ਪਰਹਰੈ ॥
تب اوہ سیوک سیوا کرئے ॥۲॥
ਤਬ ਓਹ ਸੇਵਕਿ ਸੇਵਾ ਕਰੈ ॥੨॥
مُکھ بیراوئے انّت ٹھگاوئے ॥
ਮੁਖਿ ਬੇਰਾਵੈ ਅੰਤਿ ਠਗਾਵੈ ॥
اِکتُ ٹھئُر اوہ کہی ن سماوئے ॥
ਇਕਤੁ ਠਉਰ ਓਹ ਕਹੀ ਨ ਸਮਾਵੈ ॥
اُن موہے بہُتے برہمنّڈ ॥
ਉਨਿ ਮੋਹੇ ਬਹੁਤੇ ਬ੍ਰਹਮੰਡ ॥
رام جنی کینی کھنّڈ کھنّڈ ॥۳॥
ਰਾਮ ਜਨੀ ਕੀਨੀ ਖੰਡ ਖੰਡ ॥੩॥
جو ماگیَے سو بھوُکھا رہیَے ॥
ਜੋ ਮਾਗੈ ਸੋ ਭੂਖਾ ਰਹੈ ॥
اِسُ سنّگ راچیَے سُ کچھوُ ن لہیَے ॥
ਇਸੁ ਸੰਗਿ ਰਾਚੈ ਸੁ ਕਛੂ ਨ ਲਹੈ ॥
اِسہِ تیاگ ستسنّگت کرئے ॥
ਇਸਹਿ ਤਿਆਗਿ ਸਤਸੰਗਤਿ ਕਰੈ ॥
وڈبھاگی نانک اوہُ ترئے ॥۴॥۸۱॥۹۲॥
ਵਡਭਾਗੀ ਨਾਨਕ ਓਹੁ ਤਰੈ ॥੪॥੧੮॥੨੯॥
رامکلی مہلا ۵ ॥
ਰਾਮਕਲੀ ਮਹਲਾ ੫ ॥
آتم رامُ سرب مہ پیکھُ ॥
ਆਤਮ ਰਾਮੁ ਸਰਬ ਮਹਿ ਪੇਖੁ ॥
پوُرن پوُر رہیا پربھ ایکُ ॥
ਪੂਰਨ ਪੂਰਿ ਰਹਿਆ ਪ੍ਰਭ ਏਕੁ ॥
رتنُ اموُلُ ردے مہ جانُ ॥
ਰਤਨੁ ਅਮੋਲੁ ਰਿਦੇ ਮਹਿ ਜਾਨੁ ॥
اپنی وستُ توُ آپ پچھانُ ॥۱॥
ਅਪਨੀ ਵਸਤੁ ਤੂ ਆਪਿ ਪਛਾਨੁ ॥੧॥

پی انّمرتُ سنّتن پرسادِ ॥
ਪੀ ਅੰਮ੍ਰਿਤੁ ਸੰਤਨ ਪਰਸਾਦਿ ॥
وڈے بھاگ ہووہِ تئو پائیئیے بِنُ جِہوا کِیا جانیَے سُیادُ ॥۱॥ رہائو ॥
ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ ਰਹਾਉ ॥
اٹھ دس بید سُنے کہ ڈورا ॥
ਅਠ ਦਸ ਬੇਦ ਸੁਨੇ ਕਹ ਡੋਰਾ ॥
کوٹ پرگاس ن دِسیَے اندھیرا ॥
ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥
پسوُ پریت گھاس سنّگ رچیَے ॥
ਪਸੂ ਪਰੀਤਿ ਘਾਸ ਸੰਗਿ ਰਚੈ ॥
جِسُ نہی بُجھاوۓ سو کِتُ بِدھ بُجھیَے ॥۲॥
ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ ॥੨॥
جانݨہارُ رہیا پربھُ جان ॥
ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥
اوت پوت بھگتن سنّگان ॥
ਓਤਿ ਪੋਤਿ ਭਗਤਨ ਸੰਗਾਨਿ ॥
بِگس بِگس اپُنا پربھُ گاوہِ ॥
ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥
نانک تِن جم نیڑ ن آوہِ ॥۳॥۱۹॥۳۰॥
ਨਾਨਕ ਤਿਨ ਜਮ ਨੇੜਿ ਨ ਆਵਹਿ ॥੩॥੧੯॥੩੦॥
رامکلی مہلا ۵ ॥
ਰਾਮਕਲੀ ਮਹਲਾ ੫ ॥
دینو نامُ کیئو پوِتُ ॥
ਦੀਨੋ ਨਾਮੁ ਕੀਓ ਪਵਿਤੁ ॥
ہر دھنُ راس نراس اِہ بِتُ ॥
ਹਰਿ ਧਨੁ ਰਾਸਿ ਨਿਰਾਸ ਇਹ ਬਿਤੁ ॥
کاٹی بنّدھ ہر سیوا لائے ॥
ਕਾਟੀ ਬੰਧਿ ਹਰਿ ਸੇਵਾ ਲਾਏ ॥
ہر ہر بھگت رام گُن گائے ॥۱॥
ਹਰਿ ਹਰਿ ਭਗਤਿ ਰਾਮ ਗੁਣ ਗਾਏ ॥੧॥

باجے انہد باجا ॥
ਬਾਜੇ ਅਨਹਦ ਬਾਜਾ ॥
رسِک رسِک گُݨ گاوہِ ہرِ جن اپنیَے گُردیوِ نِواجا ॥۱॥ رہائو ॥
ਰਸਕਿ ਰਸਕਿ ਗੁਣ ਗਾਵਹਿ ਹਰਿ ਜਨ ਅਪਨੈ ਗੁਰਦੇਵਿ ਨਿਵਾਜਾ ॥੧॥ ਰਹਾਉ ॥
آئِ بنِئو پوُربلا بھاگُ ॥
ਆਇ ਬਨਿਓ ਪੂਰਬਲਾ ਭਾਗੁ ॥
جنم جنم کا سوئِیا جاگُ ॥
ਜਨਮ ਜਨਮ ਕਾ ਸੋਇਆ ਜਾਗੁ ॥
گئی گِلانِ سادھ کیَے سنّگِ ॥
ਗਈ ਗਿਲਾਨਿ ਸਾਧ ਕੈ ਸੰਗਿ ॥
منُ تنُ راتو ہرِ کیَے رنّگِ ॥۲॥
ਮਨੁ ਤਨੁ ਰਾਤੋ ਹਰਿ ਕੈ ਰੰਗਿ ॥੨॥
راکھے راکھنہار دئِیال ॥
ਰਾਖੇ ਰਾਖਨਹਾਰ ਦਇਆਲ ॥
نا کِچھُ سیوا نا کِچھُ گھال ॥
ਨਾ ਕਿਛੁ ਸੇਵਾ ਨਾ ਕਿਛੁ ਘਾਲ ॥
کرِ کِرپا پ٘ربھِ کینی دئِیا ॥
ਕਰਿ ਕਿਰਪਾ ਪ੍ਰਭਿ ਕੀਨੀ ਦਇਆ ॥
بوُڈت دُکھ مہِ کاڈھِ لئِیا ॥۳॥
ਬੂਡਤ ਦੁਖ ਮਹਿ ਕਾਢਿ ਲਇਆ ॥੩॥
سُݨِ سُݨِ اُپجِئو من مہِ چائو ॥
ਸੁਣਿ ਸੁਣਿ ਉਪਜਿਓ ਮਨ ਮਹਿ ਚਾਉ ॥
آٹھ پہر ہرِ کے گُݨ گائو ॥
ਆਠ ਪਹਰ ਹਰਿ ਕੇ ਗੁਣ ਗਾਉ ॥
گاوت گاوت پرم گتِ پائی ॥
ਗਾਵਤ ਗਾਵਤ ਪਰਮ ਗਤਿ ਪਾਈ ॥
گُر پ٘رسادِ نانک لِو لائی ॥۴॥۲۰॥۳۱॥
ਗੁਰ ਪ੍ਰਸਾਦਿ ਨਾਨਕ ਲਿਵ ਲਾਈ ॥੪॥੨੦॥੩੧॥
رامکلی مہلا ۵ ॥
ਰਾਮਕਲੀ ਮਹਲਾ ੫ ॥

کئوڈی بدلیَے تیاگیَے رتنُ ॥
ਕਉਡੀ ਬਦਲੈ ਤਿਆਗੈ ਰਤਨੁ ॥
چھوڈِ جائِے تاہُو کا جتنُ ॥
ਛੋਡਿ ਜਾਇ ਤਾਹੂ ਕਾ ਜਤਨੁ ॥
سو سنّچیَے جو ہوچھی بات ॥
ਸੋ ਸੰਚੈ ਜੋ ਹੋਛੀ ਬਾਤ ॥
مائِیا موہِیا ٹیڈھئو جات ॥۱॥
ਮਾਇਆ ਮੋਹਿਆ ਟੇਢਉ ਜਾਤ ॥੧॥
ابھاگے تیَے لاج ناہی ॥
ਅਭਾਗੇ ਤੈ ਲਾਜ ਨਾਹੀ ॥
سُکھ ساگر پوُرن پرمیسرُ ہرِ ن چیتِئو من ماہی ॥۱॥ رہائو ॥
ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ ॥੧॥ ਰਹਾਉ ॥
انّمرِتُ کئُرا بِکھیا میِٹھی ॥
ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥
ساکت کی بِدھِ نیَنہُ ڈیِٹھی ॥
ਸਾਕਤ ਕੀ ਬਿਧਿ ਨੈਨਹੁ ਡੀਠੀ ॥
کوُڑِ کپٹِ اہنّکارِ ریِجھانا ॥
ਕੂੜਿ ਕਪਟਿ ਅਹੰਕਾਰਿ ਰੀਝਾਨਾ ॥



نامُ سُنت جنُ بِچھوُئ ڈسانا ॥۲॥
ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥
مائِیا کارنِ سد ہی جھوُرےَ ॥
ਮਾਇਆ ਕਾਰਣਿ ਸਦ ਹੀ ਝੂਰੈ ॥
منِ مُکھِ کبہِ ن اُستتِ کرےَ ॥
ਮਨਿ ਮੁਖਿ ਕਬਹਿ ਨ ਉਸਤਤਿ ਕਰੈ ॥
نِربھئو نِرنّکار داتارُ ॥
ਨਿਰਭਉ ਨਿਰੰਕਾਰ ਦਾਤਾਰੁ ॥
تِسُ سِئو پ٘ریِتِ ن کرےَ گوارُ ॥۳॥
ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥੩॥

سبھ ساہا سِرِ ساچا ساہُ ॥
ਸਭ ਸਾਹਾ ਸਿਰਿ ਸਾਚਾ ਸਾਹੁ ॥
ویمُہتاجُ پُوُرا پاتِساہُ ॥
ਵੇਮੁਹਤਾਜੁ ਪੂਰਾ ਪਾਤਿਸਾਹੁ ॥
مۄہ مگن لپٹِئو بھرم گِرہ ॥
ਮੋਹ ਮਗਨ ਲਪਟਿਓ ਭ੍ਰਮ ਗਿਰਹ ॥
نانک ترِئیَۓ تیری مِہر ॥۴॥۲۱॥۳۲॥
ਨਾਨਕ ਤਰੀਐ ਤੇਰੀ ਮਿਹਰ ॥੪॥੨੧॥੩੨॥
رامکلی مہلا ۵ ॥
ਰਾਮਕਲੀ ਮਹਲਾ ੫ ॥
ریَنِ دِنسُ جپئُو ہرِ نائُو ॥
ਰੈਣਿ ਦਿਨਸੁ ਜਪਉ ਹਰਿ ਨਾਉ ॥
آگَیَۓ درگہ پاوئُو تھائُو ॥
ਆਗੈ ਦਰਗਹ ਪਾਵਉ ਥਾਉ ॥
سدا انندُ نہ ہۄوَی سۄگُ ॥
ਸਦਾ ਅਨਦੁ ਨ ਹੋਵੀ ਸੋਗੁ ॥
کبہُوُ نہ بِیاپَیَۓ ہئُمَیَۓ رۄگُ ॥۱॥
ਕਬਹੂ ਨ ਬਿਆਪੈ ਹਉਮੈ ਰੋਗੁ ॥੧॥
کھۄجہُ سنّتہُ ہرِ برہم گِیانی ॥
ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥
بِسمن بِسم بھئے بِسمادا پرم گتِ پاوہِ ہرِ سِمرِ پرانی ॥۱॥ رہائُو ॥
ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥੧॥ ਰਹਾਉ ॥
گنِ مِنِ دیکھہُ سگل بیِچارِ ॥
ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥
نام بِنا کۄ سکَیَۓ نہ تارِ ॥
ਨਾਮ ਬਿਨਾ ਕੋ ਸਕੈ ਨ ਤਾਰਿ ॥
سگل اُپاو نہ چالہِ سنّگِ ॥
ਸਗਲ ਉਪਾਵ ਨ ਚਾਲਹਿ ਸੰਗਿ ॥
بھوجلُ ترِئیَۓ پربھ کَیَۓ رنّگِ ॥۲॥
ਭਵਜਲੁ ਤਰੀਐ ਪ੍ਰਭ ਕੈ ਰੰਗਿ ॥੨॥

دیہی دھوئے ن اُترئے میَلُ ۔۔
ਦੇਹੀ ਧੋਇ ਨ ਉਤਰੈ ਮੈਲੁ ॥
ہئُمیَے بیاپیَے دُبدھا پھیَلُ ۔۔
ਹਉਮੈ ਬਿਆਪੈ ਦੁਬਿਧਾ ਫੈਲੁ ॥
ہر ہر اَئُکھدھُ جو جنُ کھائے ۔۔
ਹਰਿ ਹਰਿ ਅਉਖਧੁ ਜੋ ਜਨੁ ਖਾਇ ॥
تا کا روگُ سگل مِٹ جائے ۔۔۳۔۔
ਤਾ ਕਾ ਰੋਗੁ ਸਗਲ ਮਿਟਿ ਜਾਇ ॥੩॥
کر کرپا پار برہم دئیال ۔۔
ਕਰਿ ਕਿਰਪਾ ਪਾਰਬ੍ਰਹਮ ਦਇਆਲ ॥
من تے کبہُ ن بسرُ گوپال ۔۔
ਮਨ ਤੇ ਕਬਹੁ ਨ ਬਿਸਰੁ ਗੋਪਾਲ ॥
تیرے داس کی ہوُوا دھوُر ۔۔
ਤੇਰੇ ਦਾਸ ਕੀ ਹੋਵਾ ਧੂਰਿ ॥
نانک کی پربھ سردھا پوُر ۔۔۴۔۔۲۲۔۔۳۳۔۔
ਨਾਨਕ ਕੀ ਪ੍ਰਭ ਸਰਧਾ ਪੂਰਿ ॥੪॥੨੨॥੩੩॥
رامکلی مہلا ۵ ۔۔
ਰਾਮਕਲੀ ਮਹਲਾ ੫ ॥
تیری سرنِ پوُرے گُردیو ۔۔
ਤੇਰੀ ਸਰਣਿ ਪੂਰੇ ਗੁਰਦੇਵ ॥
تُدھُ بنُ دوُجا ناہی کوئے ۔۔
ਤੁਧੁ ਬਿਨੁ ਦੂਜਾ ਨਾਹੀ ਕੋਇ ॥
توُ سمرتھُ پوُرن پار برہمُ ۔۔
ਤੂ ਸਮਰਥੁ ਪੂਰਨ ਪਾਰਬ੍ਰਹਮੁ ॥
سو دھیائے پوُرا جسُ کرمُ ۔۔ ۱۔۔
ਸੋ ਧਿਆਏ ਪੂਰਾ ਜਿਸੁ ਕਰਮੁ ॥੧॥
ترنِ تارنِ پربھ تیرو نائو ۔۔
ਤਰਣ ਤਾਰਣ ਪ੍ਰਭ ਤੇਰੋ ਨਾਉ ॥
ایکا سرنِ گہی من میرئے تُدھُ بنُ دوُجا ناہی ٹھائو ۔۔ ۱۔۔ رہائو ۔۔
ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ ਰਹਾਉ ॥

جِپ جِپ جِیوا تیرا نائو =
ਜਪਿ ਜਪਿ ਜੀਵਾ ਤੇਰਾ ਨਾਉ ॥
آگیَے درگہ پاوئو ٹھائو =
ਆਗੈ ਦਰਗਹ ਪਾਵਉ ਠਾਉ ॥
دۄُکھُ انّدھیرا مَن تے جائے =
ਦੂਖੁ ਅੰਧੇਰਾ ਮਨ ਤੇ ਜਾਇ ॥
دُرمِت بِنسیَے راچیَے ہِر نائے = ۲=
ਦੁਰਮਤਿ ਬਿਨਸੈ ਰਾਚੈ ਹਰਿ ਨਾਇ ॥੨॥
چرن کمل سِئو لاگی پرِیت =
ਚਰਨ ਕਮਲ ਸਿਉ ਲਾਗੀ ਪ੍ਰੀਤਿ ॥
گُر پۄُرے کی نِرمل رِیت =
ਗੁਰ ਪੂਰੇ ਕੀ ਨਿਰਮਲ ਰੀਤਿ ॥
بھئو بھاگا نِربھئو مَن بسیَے =
ਭਉ ਭਾਗਾ ਨਿਰਭਉ ਮਨਿ ਬਸੈ ॥
انّمرت نامُ رسنا نِت جپیَے = ۳=
ਅੰਮ੍ਰਿਤ ਨਾਮੁ ਰਸਨਾ ਨਿਤ ਜਪੈ ॥੩॥
کۄٹ جنم کے کاٹے پھاہے =
ਕੋਟਿ ਜਨਮ ਕੇ ਕਾਟੇ ਫਾਹੇ ॥
پائِیا لابھُ سچا دھنُ لاہے =
ਪਾਇਆ ਲਾਭੁ ਸਚਾ ਧਨੁ ਲਾਹੇ ॥
تۄٹ نَ آوۓ اکھُٹ بھنّڈار =
ਤੋਟਿ ਨ ਆਵੈ ਅਖੁਟ ਭੰਡਾਰ ॥
نانک بھگت سۄہہِ ہِر دُیار = ۴= ۳۲= ۴۳=
ਨਾਨਕ ਭਗਤ ਸੋਹਹਿ ਹਰਿ ਦੁਆਰ ॥੪॥੨੩॥੩੪॥
رامکلی مہلا ۵ =
ਰਾਮਕਲੀ ਮਹਲਾ ੫ ॥
رتن جویہر نام =
ਰਤਨ ਜਵੇਹਰ ਨਾਮ ॥
ستُ سنّتۄکھُ گِیان =
ਸਤੁ ਸੰਤੋਖੁ ਗਿਆਨ ॥

سۄُکھ سہج دئِیا کا پۄتا ۔

ਸੂਖ ਸਹਜ ਦਇਆ ਕਾ ਪੋਤਾ ॥

ہرِ بھگتا ہوالَیَے ہۄتا ۔۔۱۔۔

ਹਰਿ ਭਗਤਾ ਹਵਾਲੈ ਹੋਤਾ ॥੧॥

میرے رام کۄ بھنّڈارُ ۔

ਮੇਰੇ ਰਾਮ ਕੋ ਭੰਡਾਰੁ ॥

کھات کھرچِ کچھُ تۄٹِ ن آوَے انّتُ نہی ہرِ پاراوارُ ۔۔۱۔۔ رہاءُ ۔

ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥੧॥ ਰਹਾਉ ॥

کیِرتنُ نِرمۄلک ہیِرا ۔

ਕੀਰਤਨੁ ਨਿਰਮੋਲਕ ਹੀਰਾ ॥

آنند گُنی گہیِرا ۔

ਆਨ ਦ ਗੁਣੀ ਗਹੀਰਾ ॥

انہد بانی پۄُنّجی ۔

ਅਨਹਦ ਬਾਣੀ ਪੂੰਜੀ ॥

سنّتن ہتھِ راکھی کۄُنّجی ۔۔۲۔۔

ਸੰਤਨ ਹਥਿ ਰਾਖੀ ਕੂੰਜੀ ॥੨॥

(Page 894) پنّنا ۸۹۴

سُنّن سمادھِ گُپھا تہ آسنُ ۔

ਸੁੰਨ ਸਮਾਧਿ ਗੁਫਾ ਤਹ ਆਸਨੁ ॥

کیول برہم پۄُرن تہ باسنُ ۔

ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥

بھگت سنّگِ پربھُ گۄسٹِ کرت ۔

ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥

تہ ہرکھ ن سۄگ ن جنم ن مرت ۔۔۳۔۔

ਤਹ ਹਰਖ ਨ ਸੋਗ ਨ ਜਨਮ ਨ ਮਰਤ ॥੩॥

کرِ کِرپا جِسُ آپِ دِوائِیا ۔

ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥

سادھسنّگِ تِنِ ہرِ دھنُ پائِیا ۔

ਸਾਧਸੰਗਿ ਤਿਨਿ ਹਰਿ ਧਨੁ ਪਾਇਆ ॥

دِئیال پُرکھ نانک اردٰاس ॥
ਦਇਆਲ ਪੁਰਖ ਨਾਨਕ ਅਰਦਾਸਿ ॥
ہر میری ورتِن ہر میری راٰس ॥ ۴॥ ۲۴॥ ۳۵॥
ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥੪॥੨੪॥੩੫॥
رامکلی مہلا ۵ ॥
ਰਾਮਕਲੀ ਮਹਲਾ ੫ ॥
مہِما ن جانہِ بید ॥
ਮਹਿਮਾ ਨ ਜਾਨਹਿ ਬੇਦ ॥
برہمے نہی جانہِ بھید ॥
ਬ੍ਰਹਮੇ ਨਹੀ ਜਾਨਹਿ ਭੇਦ ॥
او تار ن جانہِ انّتُ ॥
ਅਵਤਾਰ ਨ ਜਾਨਹਿ ਅੰਤੁ ॥
پرمیسرُ پار برہم بیئنّتُ ॥ ۱॥
ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥
اپنی گتِ آپِ جانیَے ॥
ਅਪਨੀ ਗਤਿ ਆਪਿ ਜਾਨੈ ॥
سُنِ سُنِ اور وکھانیَے ॥ ۱॥ رہائو ॥
ਸੁਣਿ ਸੁਣਿ ਅਵਰ ਵਖਾਨੈ ॥੧॥ ਰਹਾਉ ॥
سنّکرا نہی جانہِ بھیو ॥
ਸੰਕਰਾ ਨਹੀ ਜਾਨਹਿ ਭੇਵ ॥
کھوجت ہارے دیو ॥
ਖੋਜਤ ਹਾਰੇ ਦੇਵ ॥
دیوِیا نہی جانیَے مرم ॥
ਦੇਵੀਆ ਨਹੀ ਜਾਨੈ ਮਰਮ ॥
سبھ اُوُپرِ الکھ پار برہم ॥ ۲॥
ਸਭ ਊਪਰਿ ਅਲਖ ਪਾਰਬ੍ਰਹਮ ॥੨॥
اپنیَے رنّگِ کرتا کیل ॥
ਅਪਨੈ ਰੰਗਿ ਕਰਤਾ ਕੇਲ ॥
آپِ بِچھوڑئے آپے میل ॥
ਆਪਿ ਬਿਛੋਰੈ ਆਪੇ ਮੇਲ ॥

اِک بھرمے اِک بھگتی لائے ॥
ਇਕਿ ਭਰਮੇ ਇਕਿ ਭਗਤੀ ਲਾਏ ॥
اپݨا کیِیا آپ جݨائے ॥۳॥
ਅਪਣਾ ਕੀਆ ਆਪਿ ਜਣਾਏ ॥੩॥
سنّتن کی سُݨ ساچی ساکھی ॥
ਸੰਤਨ ਕੀ ਸੁਣਿ ਸਾਚੀ ਸਾਖੀ ॥
سوٗ بوٗلہِ جوٗ پیکھہِ آکھی ॥
ਸੋ ਬੋਲਹਿ ਜੋ ਪੇਖਹਿ ਆਖੀ ॥
نہی لیپُ تِسُ پُنّن ن پاپ ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥
نانک کا پربھُ آپے آپ ॥۴॥٥٢॥٦٣॥
ਨਾਨਕ ਕਾ ਪ੍ਰਭੁ ਆਪੇ ਆਪਿ ॥੪॥੨੫॥੩੬॥
رامکلی مہلا ۵ ॥
ਰਾਮਕਲੀ ਮਹਲਾ ੫ ॥
کِچھہوُ کاجُ ن کیِئو جان ॥
ਕਿਛਹੂ ਕਾਜੁ ਨ ਕੀਓ ਜਾਨਿ ॥
سُرت مت ناہی کِچھُ گیان ॥
ਸੁਰਤਿ ਮਤਿ ਨਾਹੀ ਕਿਛੁ ਗਿਆਨਿ ॥
جاپ تاپ سیِل نہی دھرم ॥
ਜਾਪ ਤਾਪ ਸੀਲ ਨਹੀ ਧਰਮ ॥
کِچھوُ ن جانئو کیَسا کرم ॥۱॥
ਕਿਛੂ ਨ ਜਾਨਉ ਕੈਸਾ ਕਰਮ ॥੧॥
ٹھاکُر پریِتم پربھ میرے ॥
ਠਾਕੁਰ ਪ੍ਰੀਤਮ ਪ੍ਰਭ ਮੇਰੇ ॥
تُجھ بِنُ دوٗجا اورُ ن کوئی بھوٗلہ چوٗکہ پربھ تیرے ॥۱॥ رہائو ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ ॥੧॥ ਰਹਾਉ ॥
رِدھ ن بُدھ ن سِدھ پرگاسُ ॥
ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ ॥
بِکھیَے بِیادھ کے گاو مہ باسُ ॥
ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥

کرݨہار میرے پربھ ایک ॥

ਕਰਣਹਾਰ ਮੇਰੇ ਪ੍ਰਭ ਏਕ ॥

نام تیرے کی من مہِ ٹیک ॥۲॥

ਨਾਮ ਤੇਰੇ ਕੀ ਮਨ ਮਹਿ ਟੇਕ ॥੨॥

سُݨِ سُݨِ جیوئو مَنِ اِہُ بِسرامُ ॥

ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ ॥

پاپ کھنّڈن پربھ تیرو نامُ ॥

ਪਾਪ ਖੰਡਨ ਪ੍ਰਭ ਤੇਰੋ ਨਾਮੁ ॥

تُوُ اگنتُ جیئ کا داتا ॥

ਤੂ ਅਗਨਤੁ ਜੀਅ ਕਾ ਦਾਤਾ ॥

جِسہِ جݨاوہِ تِنِ تُوُ جاتا ॥۳॥

ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥੩॥

جو اُپائِئو تِسُ تیری آس ॥

ਜੋ ਉਪਾਇਓ ਤਿਸੁ ਤੇਰੀ ਆਸ ॥

سگل ارادھہِ پربھ گُݨتاس ॥

ਸਗਲ ਅਰਾਧਹਿ ਪ੍ਰਭ ਗੁਣਤਾਸ ॥

نانک داس تیرےَ کُربانُ ॥

ਨਾਨਕ ਦਾਸ ਤੇਰੈ ਕੁਰਬਾਣੁ ॥

بیئنّت ساہِبُ میرا مِہروانُ ॥۴॥۲۶॥۳۷॥

ਬੇਅੰਤ ਸਾਹਿਬੁ ਮੇਰਾ ਮਿਹਰਵਾਣੁ ॥੪॥੨੬॥੩੭॥

رامکلی مہلا ۵ ॥

ਰਾਮਕਲੀ ਮਹਲਾ ੫ ॥

راکھنہار دئِیال ॥

ਰਾਖਨਹਾਰ ਦਇਆਲ ॥

کوٹِ بھو کھنّڈے نِمکھ کھِیال ॥

ਕੋਟਿ ਭਵ ਖੰਡੇ ਨਿਮਖ ਖਿਆਲ ॥

سگل ارادھہِ جنّت ॥

ਸਗਲ ਅਰਾਧਹਿ ਜੰਤ ॥

مِلیِئےَ پربھ گُر مِلِ منّت ॥۱॥

ਮਿਲੀਐ ਪ੍ਰਭ ਗੁਰ ਮਿਲਿ ਮੰਤ ॥੧॥

جیئن کو داتا میرا پربھُ ॥
ਜੀਅਨ ਕੋ ਦਾਤਾ ਮੇਰਾ ਪ੍ਰਭੁ ॥
پؤُرن پرمیسرُ سُیامی گھٹِ گھٹِ راتا میرا پربھُ ॥۱॥ رہائو ॥
ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ ਰਹਾਉ ॥
تا کی گہی من اوٹ ॥
ਤਾ ਕੀ ਗਹੀ ਮਨ ਓਟ ॥
بنّدھن تے ہوئی چھوٹ ॥
ਬੰਧਨ ਤੇ ਹੋਈ ਛੋਟ ॥
ہِردےَ جپِ پرماننّد ॥
ਹਿਰਦੈ ਜਪਿ ਪਰਮਾਨ ਦ ॥
من ماہِ بھئے اننّد ॥۲॥
ਮਨ ਮਾਹਿ ਭਏ ਅਨ ਦ ॥੨॥
تارن ترن ہرِ سرن ॥
ਤਾਰਣ ਤਰਣ ਹਰਿ ਸਰਣ ॥
جیون رؤُپ ہرِ چرن ॥
ਜੀਵਨ ਰੂਪ ਹਰਿ ਚਰਣ ॥

پنّنا ۸۹۵ (Page 895)

سنّتن کے پران ادھار ॥
ਸੰਤਨ ਕੇ ਪ੍ਰਾਣ ਅਧਾਰ ॥
اوُچے تے اوُچ اپار ॥۳॥
ਊਚੇ ਤੇ ਊਚ ਅਪਾਰ ॥੩॥
سُ مت سارُ جِتُ ہرِ سِمریِجےَ ॥
ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥
کرِ کِرپا جِسُ آپے دیِجےَ ॥
ਕਰਿ ਕਿਰਪਾ ਜਿਸੁ ਆਪੇ ਦੀਜੈ ॥
سؤُکھ سہج آننّد ہرِ نائو ॥
ਸੂਖ ਸਹਜ ਆਨ ਦ ਹਰਿ ਨਾਉ ॥
نانک جپِیا گُر مِلِ نائو ॥۴॥۲۷॥۳۸॥
ਨਾਨਕ ਜਪਿਆ ਗੁਰ ਮਿਲਿ ਨਾਉ ॥੪॥੨੭॥੩੮॥

رامکلی مہلا ۵ ॥
ਰਾਮਕਲੀ ਮਹਲਾ ੫ ॥
سگل سِیانپ چھاڈِ ॥
ਸਗਲ ਸਿਆਨਪ ਛਾਡਿ ॥
کرِ سیوا سیوک ساجِ ॥
ਕਰਿ ਸੇਵਾ ਸੇਵਕ ਸਾਜਿ ॥
اپنا آپُ سگل مِٹائے ॥
ਅਪਨਾ ਆਪੁ ਸਗਲ ਮਿਟਾਇ ॥
من چِندے سیئی پھل پائے ॥۱॥
ਮਨ ਚਿੰਦੇ ਸੇਈ ਫਲ ਪਾਇ ॥੧॥
ہوہُ ساودھان اپُنے گر سِئو ॥
ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥
آسا منسا پوُرن ہوۄے پاوہِ سگل نِدھان گر سِئو ॥۱॥ رہائو ॥
ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ ਰਹਾਉ ॥
دوُجا نہی جانَے کوئے ॥
ਦੂਜਾ ਨਹੀ ਜਾਨੈ ਕੋਇ ॥
ستگُرُ نِرنّجنُ سوئے ॥
ਸਤਗੁਰੁ ਨਿਰੰਜਨੁ ਸੋਇ ॥
مانکھ کا کرِ روُپُ ن جانُ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥
مِلی نِمانے مانُ ॥۲॥
ਮਿਲੀ ਨਿਮਾਨੇ ਮਾਨੁ ॥੨॥
گر کی ہرِ ٹیک ٹِکائے ॥
ਗੁਰ ਕੀ ਹਰਿ ਟੇਕ ਟਿਕਾਇ ॥
اور آسا سبھ لاہِ ॥
ਅਵਰ ਆਸਾ ਸਭ ਲਾਹਿ ॥
ہرِ کا نامُ ماگُ نِدھانُ ॥
ਹਰਿ ਕਾ ਨਾਮੁ ਮਾਗੁ ਨਿਧਾਨੁ ॥
تا درگہ پاوہِ مانُ ॥۳॥
ਤਾ ਦਰਗਹ ਪਾਵਹਿ ਮਾਨੁ ॥੩॥

گُر کا بچنُ جپِ منّتُ ॥

ਗੁਰ ਕਾ ਬਚਨੁ ਜਪਿ ਮੰਤੁ ॥

ایہا بھگتِ سار تتُ ॥

ਏਹਾ ਭਗਤਿ ਸਾਰ ਤਤੁ ॥

ستِگُر بھئے دئِیال ॥

ਸਤਿਗੁਰ ਭਏ ਦਇਆਲ ॥

نانک داس نِہال ॥۴॥۲۸॥۹۳॥

ਨਾਨਕ ਦਾਸ ਨਿਹਾਲ ॥੪॥੨੮॥੩੯॥

رامکلی مہلا ۵ ॥

ਰਾਮਕਲੀ ਮਹਲਾ ੫ ॥

ہووَے سوئی بھل مانُ ॥

ਹੋਵੈ ਸੋਈ ਭਲ ਮਾਨੁ ॥

آپنا تجِ ابھِمانُ ॥

ਆਪਨਾ ਤਜਿ ਅਭਿਮਾਨੁ ॥

دِنُ رینِ سدا گُن گائو ॥

ਦਿਨੁ ਰੈਨਿ ਸਦਾ ਗੁਨ ਗਾਉ ॥

پۄُرن ایہی سُیائو ॥۱॥

ਪੂਰਨ ਏਹੀ ਸੁਆਉ ॥੧॥

آنند کرِ سنّت ہرِ جپِ ॥

ਆਨ ਦ ਕਰਿ ਸੰਤ ਹਰਿ ਜਪਿ ॥

چھاڈِ سِیانپ بہُ چتُرائی گُر کا جپِ منّتُ نِرمل ॥۱॥ رہائو ॥

ਛਾਡਿ ਸਿਆਨਪ ਬਹੁ ਚਤੁਰਾਈ ਗੁਰ ਕਾ ਜਪਿ ਮੰਤੁ ਨਿਰਮਲ ॥੧॥ ਰਹਾਉ ॥

ایک کی کرِ آس بھیِترِ ॥

ਏਕ ਕੀ ਕਰਿ ਆਸ ਭੀਤਰਿ ॥

نِرمل جپِ نامُ ہرِ ہرِ ॥

ਨਿਰਮਲ ਜਪਿ ਨਾਮੁ ਹਰਿ ਹਰਿ ॥

گُر کے چرن نمسکارِ ॥

ਗੁਰ ਕੇ ਚਰਨ ਨਮਸਕਾਰਿ ॥

بھوجلُ اُترہِ پارِ ॥۲॥

ਭਵਜਲੁ ਉਤਰਹਿ ਪਾਰਿ ॥੨॥

دیونہار داتار ॥

ਦੇਵਨਹਾਰ ਦਾਤਾਰ ॥

انتُ ن پاراوار ॥

ਅੰਤੁ ਨ ਪਾਰਾਵਾਰ ॥

جا کیَے گھرِ سرب نِدھان ॥

ਜਾ ਕੈ ਘਰਿ ਸਰਬ ਨਿਧਾਨ ॥

راکھنہار نِدان ॥۳॥

ਰਾਖਨਹਾਰ ਨਿਦਾਨ ॥੩॥

نانک پائِیا ایہُ نِدھان ॥

ਨਾਨਕ ਪਾਇਆ ਏਹੁ ਨਿਧਾਨ ॥

ہرے ہرِ نِرمل نام ॥

ਹਰੇ ਹਰਿ ਨਿਰਮਲ ਨਾਮ ॥

جو جپَیے تِس کی گتِ ہوئِے ॥

ਜੋ ਜਪੈ ਤਿਸ ਕੀ ਗਤਿ ਹੋਇ ॥

نانک کرمِ پراپتِ ہوئِے ॥۴॥۲۹॥۴۰॥

ਨਾਨਕ ਕਰਮਿ ਪਰਾਪਤਿ ਹੋਇ ॥੪॥੨੯॥੪੦॥

رامکلی مہلا ۵ ॥

ਰਾਮਕਲੀ ਮਹਲਾ ੫ ॥

دُلبھ دیہ سوارِ ॥

ਦੁਲਭ ਦੇਹ ਸਵਾਰਿ ॥

جاہِ ن درگہ ہارِ ॥

ਜਾਹਿ ਨ ਦਰਗਹ ਹਾਰਿ ॥

ہلتِ پلتِ تُدھُ ہوئِے وڈِیائی ॥

ਹਲਤਿ ਪਲਤਿ ਤੁਧੁ ਹੋਇ ਵਡਿਆਈ ॥

انت کی بیلا لئِے چھڈائی ॥۱॥

ਅੰਤ ਕੀ ਬੇਲਾ ਲਏ ਛਡਾਈ ॥੧॥

رام کے گُن گائِو ॥

ਰਾਮ ਕੇ ਗੁਨ ਗਾਉ ॥

ہلتُ پلتُ ہوہِ دوئِے سُہیلے اچرج پُرکھُ دھیائِو ॥۱॥ رہائِو ॥

ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥੧॥ ਰਹਾਉ ॥

اُٹھت بیٹھت ہر جاپُ ۔
ਊਠਤ ਬੈਠਤ ਹਰਿ ਜਾਪੁ ॥
بنسیَے سگل سنّتاپُ ۔
ਬਿਨਸੈ ਸਗਲ ਸੰਤਾਪੁ ॥
بیَری سبھ ہووہ میت ۔
ਬੈਰੀ ਸਭਿ ਹੋਵਹਿ ਮੀਤ ॥
نرملُ تیرا ہووَے چیت ۔ ۲۔
ਨਿਰਮਲੁ ਤੇਰਾ ਹੋਵੈ ਚੀਤ ॥੨॥
سبھ تے اُتم اِہُ کرمُ ۔
ਸਭ ਤੇ ਊਤਮ ਇਹੁ ਕਰਮੁ ॥
سگل دھرم مہ سریسٹ دھرمُ ۔
ਸਗਲ ਧਰਮ ਮਹਿ ਸ੍ਰੇਸਟ ਧਰਮੁ ॥
ہر سمرن تیرا ہوئے اُدھارُ ۔
ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥
جنم جنم کا اُترےَ بھارُ ۔ ۳۔
ਜਨਮ ਜਨਮ ਕਾ ਉਤਰੈ ਭਾਰੁ ॥੩॥
پوُرن تیری ہووَے آس ۔
ਪੂਰਨ ਤੇਰੀ ਹੋਵੈ ਆਸ ॥
جم کی کٹیئیَے تیری پھاس ۔
ਜਮ ਕੀ ਕਟੀਐ ਤੇਰੀ ਫਾਸ ॥
گر کا اُپدیسُ سُنیِجیَے ۔
ਗੁਰ ਕਾ ਉਪਦੇਸੁ ਸੁਨੀਜੈ ॥
نانک سکھ سہج سمیِجیَے ۔ ۴۔ ۳۰۔ ۱۴۔
ਨਾਨਕ ਸੁਖਿ ਸਹਜਿ ਸਮੀਜੈ ॥੪॥੩੦॥੪੧॥



رامکلی مہلا ۵ ۔
ਰਾਮਕਲੀ ਮਹਲਾ ੫ ॥
جس کی تس کی کر مانُ ۔
ਜਿਸ ਕੀ ਤਿਸ ਕੀ ਕਰਿ ਮਾਨੁ ॥

آپن لاہِ گُمانُ ॥

ਆਪਨ ਲਾਹਿ ਗੁਮਾਨੁ ॥

جِس کا تۆُ تِس کا سبھُ کوئِ ॥

ਜਿਸ ਕਾ ਤੂ ਤਿਸ ਕਾ ਸਭੁ ਕੋਇ ॥

تِسہِ ارادھِ سدا سُکھُ ہوئِ ॥۱॥

ਤਿਸਹਿ ਅਰਾਧਿ ਸਦਾ ਸੁਖੁ ਹੋਇ ॥੧॥

کاہے بھ٘رمِ بھ٘رمہِ بِگانے ॥

ਕਾਹੇ ਭ੍ਰਮਿ ਭ੍ਰਮਹਿ ਬਿਗਾਨੇ ॥

نام بِنا کِچھُ کامِ ن آوَے میرا میرا کرِ بہُتُ پچھُتانے ॥۱॥ رہاءُ ॥

ਨਾਮ ਬਿਨਾ ਕਿਛੁ ਕਾਮਿ ਨ ਆਵੈ ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ ॥੧॥ ਰਹਾਉ ॥

جو جو کرَے سوئی مانِ لیہُ ॥

ਜੋ ਜੋ ਕਰੈ ਸੋਈ ਮਾਨਿ ਲੇਹੁ ॥

بِنُ مانے رلِ ہووہِ کھیہ ॥

ਬਿਨੁ ਮਾਨੇ ਰਲਿ ਹੋਵਹਿ ਖੇਹ ॥

تِس کا بھاݨا لاگَے میِٹھا ॥

ਤਿਸ ਕਾ ਭਾਣਾ ਲਾਗੈ ਮੀਠਾ ॥

گُر پ٘رسادِ وِرلے منِ وۄُٹھا ॥۲॥

ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ ॥੨॥

ویپرواہُ اگوچرُ آپِ ॥

ਵੇਪਰਵਾਹੁ ਅਗੋਚਰੁ ਆਪਿ ॥

آٹھ پہر من تا کءُ جاپِ ॥

ਆਠ ਪਹਰ ਮਨ ਤਾ ਕਉ ਜਾਪਿ ॥

جِسُ چِتِ آئے بِنسہِ دُکھا ॥

ਜਿਸੁ ਚਿਤਿ ਆਏ ਬਿਨਸਹਿ ਦੁਖਾ ॥

ہلتِ پلتِ تیرا اۄُجل مُکھا ॥۳॥

ਹਲਤਿ ਪਲਤਿ ਤੇਰਾ ਊਜਲ ਮੁਖਾ ॥੩॥

کئُن کئُن اُدھرے گُن گاءِ ॥

ਕਉਨ ਕਉਨ ਉਧਰੇ ਗੁਨ ਗਾਇ ॥

گنݨُ ن جائی کیِم ن پاءِ ॥

ਗਨਣੁ ਨ ਜਾਈ ਕੀਮ ਨ ਪਾਇ ॥

بُوڈت لوہ سادھسنّگ ترَے ॥
ਬੂਡਤ ਲੋਹ ਸਾਧਸੰਗਿ ਤਰੈ ॥
نانک جِسہِ پراپت کرَے ॥۴॥۱۳॥۲۴॥
ਨਾਨਕ ਜਿਸਹਿ ਪਰਾਪਤਿ ਕਰੈ ॥੪॥੩੧॥੪੨॥
رامکلی مہلا ۵ ॥
ਰਾਮਕਲੀ ਮਹਲਾ ੫ ॥
من ماہِ جاپِ بھگونّتُ ॥
ਮਨ ਮਾਹਿ ਜਾਪਿ ਭਗਵੰਤੁ ॥
گُرِ پوُرَے اِہُ دِینو منّتُ ॥
ਗੁਰਿ ਪੂਰੈ ਇਹੁ ਦੀਨੋ ਮੰਤੁ ॥
مِٹے سگل بھَے تراس ॥
ਮਿਟੇ ਸਗਲ ਭੈ ਤ੍ਰਾਸ ॥
پوُرن ہوئی آس ॥۱॥
ਪੂਰਨ ਹੋਈ ਆਸ ॥੧॥
سپھل سیوا گُردیوا ॥
ਸਫਲ ਸੇਵਾ ਗੁਰਦੇਵਾ ॥
کیِمتِ کِچھُ کہنُ ن جائی ساچے سچُ الکھ ابھیوا ॥۱॥ رہائو ॥
ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ ॥੧॥ ਰਹਾਉ ॥
کرن کراون آپِ ॥
ਕਰਨ ਕਰਾਵਨ ਆਪਿ ॥
تِس کئُو سدا من جاپِ ॥
ਤਿਸ ਕਉ ਸਦਾ ਮਨ ਜਾਪਿ ॥
تِس کی سیوا کرِ نیِت ॥
ਤਿਸ ਕੀ ਸੇਵਾ ਕਰਿ ਨੀਤ ॥
سچُ سہجُ سُکھُ پاوہِ میِت ॥۲॥
ਸਚੁ ਸਹਜੁ ਸੁਖੁ ਪਾਵਹਿ ਮੀਤ ॥੨॥
ساہِبُ میرا اتِ بھارا ॥
ਸਾਹਿਬੁ ਮੇਰਾ ਅਤਿ ਭਾਰਾ ॥
کھِن مہِ تھاپِ اُتھاپنہارا ॥
ਖਿਨ ਮਹਿ ਥਾਪਿ ਉਥਾਪਨਹਾਰਾ ॥

تِسُ بِنُ اورُ ن کوئی ॥
ਤਿਸੁ ਬਿਨੁ ਅਵਰੁ ਨ ਕੋਈ ॥
جن کا راکھا سوئی ॥۳॥
ਜਨ ਕਾ ਰਾਖਾ ਸੋਈ ॥੩॥
کرِ کِرپا ارداسِ سُݨیِجیَے ॥
ਕਰਿ ਕਿਰਪਾ ਅਰਦਾਸਿ ਸੁਣੀਜੈ ॥
اپݨے سیوک کئُ درسنُ دیِجیَے ॥
ਅਪਣੇ ਸੇਵਕ ਕਉ ਦਰਸਨੁ ਦੀਜੈ ॥
نانک جاپی جپُ جاپُ ॥
ਨਾਨਕ ਜਾਪੀ ਜਪੁ ਜਾਪੁ ॥
سبھ تے اوُچ جا کا پرتاپُ ॥۴॥۳۲॥۴۳॥
ਸਭ ਤੇ ਊਚ ਜਾ ਕਾ ਪਰਤਾਪੁ ॥੪॥੩੨॥੪੩॥
رامکلی مہلا ۵ ॥
ਰਾਮਕਲੀ ਮਹਲਾ ੫ ॥
بِرتھا بھروسا لوک ॥
ਬਿਰਥਾ ਭਰਵਾਸਾ ਲੋਕ ॥
ٹھاکُر پربھ تیری ٹیک ॥
ਠਾਕੁਰ ਪ੍ਰਭ ਤੇਰੀ ਟੇਕ ॥
اور چھوُٹی سبھ آس ॥
ਅਵਰ ਛੂਟੀ ਸਭ ਆਸ ॥
اچِنّت ٹھاکُر بھیٹے گُݨتاس ॥۱॥
ਅਚਿੰਤ ਠਾਕੁਰ ਭੇਟੇ ਗੁਣਤਾਸ ॥੧॥
ایکو نامُ دھِیائے من میرے ॥
ਏਕੋ ਨਾਮੁ ਧਿਆਇ ਮਨ ਮੇਰੇ ॥
کارجُ تیرا ہوۄےَ پوُرا ہرِ ہرِ ہرِ گُݨ گائے من میرے ॥۱॥ رہائو ॥
ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ ਰਹਾਉ ॥
تُم ہی کارن کرن ॥
ਤੁਮ ਹੀ ਕਾਰਨ ਕਰਨ ॥
چرن کمل ہرِ سرن ॥
ਚਰਨ ਕਮਲ ਹਰਿ ਸਰਨ ॥

مَن تَن ہر اوہی دِھیائیا ॥
ਮਨਿ ਤਨਿ ਹਰਿ ਓਹੀ ਧਿਆਇਆ ॥
آنند ہر رُوپ دِکھائیا ॥٢॥
ਆਨ ਦ ਹਰਿ ਰੂਪ ਦਿਖਾਇਆ ॥੨॥
تِس ہی کی اوٹ سدیو ॥
ਤਿਸ ਹੀ ਕੀ ਓਟ ਸਦੀਵ ॥
جاکے کینے ہیَے جیو ॥
ਜਾ ਕੇ ਕੀਨੇ ਹੈ ਜੀਵ ॥
سِمرت ہر کرت نِدھان ॥
ਸਿਮਰਤ ਹਰਿ ਕਰਤ ਨਿਧਾਨ ॥
راکھنہار نِدان ॥٣॥
ਰਾਖਨਹਾਰ ਨਿਦਾਨ ॥੩॥
سرب کی رین ہوویجیَے ॥
ਸਰਬ ਕੀ ਰੇਣ ਹੋਵੀਜੈ ॥
آپ مِٹائے مِلیجیَے ॥
ਆਪੁ ਮਿਟਾਇ ਮਿਲੀਜੈ ॥
انِدن دِھیائیئیَے نامُ ॥
ਅਨਦਿਨੁ ਧਿਆਈਐ ਨਾਮੁ ॥
سپھل نانک اِہُ کامُ ॥٤॥٣٣॥٤٤॥
ਸਫਲ ਨਾਨਕ ਇਹੁ ਕਾਮੁ ॥੪॥੩੩॥੪੪॥
رامکلی مہلا ٥ ॥
ਰਾਮਕਲੀ ਮਹਲਾ ੫ ॥
کارن کرن کریم ॥
ਕਾਰਨ ਕਰਨ ਕਰੀਮ ॥
سرب پرتِپال رحیم ॥
ਸਰਬ ਪ੍ਰਤਿਪਾਲ ਰਹੀਮ ॥
الہ الکھ اپار ॥
ਅਲਹ ਅਲਖ ਅਪਾਰ ॥
کھُدِ کھُدائے وڈ بیسُمار ॥١॥
ਖੁਦਿ ਖੁਦਾਇ ਵਡ ਬੇਸੁਮਾਰ ॥੧॥

اوُں نموٗ بھگونّت گسائی ॥

ੴ ਨਮੋ ਭਗਵੰਤ ਗੁਸਾਈ ॥

کھالکُ رو رہیا سرب ٹھائی ॥۱॥ رہائو ॥

ਖਾਲਕੁ ਰਵਿ ਰਹਿਆ ਸਰਬ ਠਾਈ ॥੧॥ ਰਹਾਉ ॥

جگنّناتھ جگجیِون مادھو ॥

ਜਗੰਨਾਥ ਜਗਜੀਵਨ ਮਾਧੋ ॥

بھئو بھنّجن رِد ماہِ ارادھو ॥

ਭਉ ਭੰਜਨ ਰਿਦ ਮਾਹਿ ਅਰਾਧੋ ॥

رِکھیِکیس گوپال گوۄِنّد ॥

ਰਿਖੀਕੇਸ ਗੋਪਾਲ ਗੋੁਵਿੰਦ ॥

پوُرن سربتر مکنّد ॥۲॥

ਪੂਰਨ ਸਰਬਤ੍ਰ ਮੁਕੰਦ ॥੨॥

مِہروان مئُلا توُہی ایک ॥

ਮਿਹਰਵਾਨ ਮਉਲਾ ਤੂਹੀ ਏਕ ॥

پیِر پیَکانّبر سیکھ ॥

ਪੀਰ ਪੈਕਾਂਬਰ ਸੇਖ ॥

دِلا کا مالکُ کرے ہاکُ ॥

ਦਿਲਾ ਕਾ ਮਾਲਕੁ ਕਰੇ ਹਾਕੁ ॥

کُران کتیب تے پاکُ ॥۳॥

ਕੁਰਾਨ ਕਤੇਬ ਤੇ ਪਾਕੁ ॥੩॥

نارائِن نرہر دئِیال ॥

ਨਾਰਾਇਣ ਨਰਹਰ ਦਇਆਲ ॥

رمت رام گھٹ گھٹ آدھار ॥

ਰਮਤ ਰਾਮ ਘਟ ਘਟ ਆਧਾਰ ॥

باسُدیو بست سبھ ٹھائے ॥

ਬਾਸੁਦੇਵ ਬਸਤ ਸਭ ਠਾਇ ॥

لیِلا کِچھُ لکھی ن جائے ॥۴॥

ਲੀਲਾ ਕਿਛੁ ਲਖੀ ਨ ਜਾਇ ॥੪॥

مِہر دئِیا کر کرنیَہار ॥
ਮਿਹਰ ਦਇਆ ਕਰਿ ਕਰਨੈਹਾਰ ॥
بھگت بنّدگی دیہہ سِرجنھہار ॥
ਭਗਤਿ ਬੰਦਗੀ ਦੇਹਿ ਸਿਰਜਣਹਾਰ ॥
کہُ نانک گُر کھوئے بھرم ॥
ਕਹੁ ਨਾਨਕ ਗੁਰਿ ਖੋਏ ਭਰਮ ॥
ایکو الہُ پار برہم ॥ ۵॥ ۳۴॥ ۴۵॥
ਏਕੋ ਅਲਹੁ ਪਾਰਬ੍ਰਹਮ ॥੫॥੩੪॥੪੫॥
رامکلی مہلا ۵ ॥
ਰਾਮਕਲੀ ਮਹਲਾ ੫ ॥
کوٹ جنم کے بِنسے پاپ ॥
ਕੋਟਿ ਜਨਮ ਕੇ ਬਿਨਸੇ ਪਾਪ ॥
ہر ہر جپت ناہی سنّتاپ ॥
ਹਰਿ ਹਰਿ ਜਪਤ ਨਾਹੀ ਸੰਤਾਪ ॥
گُر کے چرن کمل من وسے ॥
ਗੁਰ ਕੇ ਚਰਨ ਕਮਲ ਮਨਿ ਵਸੇ ॥
مہا بِکار تن تے سبھ نسے ॥ ۱॥
ਮਹਾ ਬਿਕਾਰ ਤਨ ਤੇ ਸਭਿ ਨਸੇ ॥੧॥
گوپال کو جسُ گائو پرانی ॥
ਗੋਪਾਲ ਕੋ ਜਸੁ ਗਾਉ ਪ੍ਰਾਣੀ ॥
اکتھ کتھا ساچی پربھ پوُرن جوتی جوت سمائی ॥ ۱॥ رہائو ॥
ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥੧॥ ਰਹਾਉ ॥
ترِسنا بھوُکھ سبھ ناسی ॥
ਤ੍ਰਿਸਨਾ ਭੂਖ ਸਭ ਨਾਸੀ ॥
سنّت پرسادِ جپِیا اِبناسی ॥
ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥
ریَن دِنسُ پربھ سیو کمانی ॥
ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥
ہر مِلنھیَے کی ایہہ نِیسانی ॥ ۲॥
ਹਰਿ ਮਿਲਣੈ ਕੀ ਏਹ ਨੀਸਾਨੀ ॥੨॥

مٹے جنّجال ہوئے پربھ دئیال ॥
ਮਿਟੇ ਜੰਜਾਲ ਹੋਏ ਪ੍ਰਭ ਦਇਆਲ ॥
گُر کا درسنُ دیکھ نِہال ॥
ਗੁਰ ਕਾ ਦਰਸਨੁ ਦੇਖਿ ਨਿਹਾਲ ॥
پرا پوُربلا کرمُ بنِ آئِیا ॥
ਪਰਾ ਪੂਰਬਲਾ ਕਰਮੁ ਬਣਿ ਆਇਆ ॥
ہرِ کے گُنْ نِت رسنا گائِیا ॥ ۳॥
ਹਰਿ ਕੇ ਗੁਣ ਨਿਤ ਰਸਨਾ ਗਾਇਆ ॥੩॥
ہرِ کے سنّت سدا پرواݨُ ॥
ਹਰਿ ਕੇ ਸੰਤ ਸਦਾ ਪਰਵਾਣੁ ॥
سنّت جنا مستکِ نیِساݨُ ॥
ਸੰਤ ਜਨਾ ਮਸਤਕਿ ਨੀਸਾਣੁ ॥
داس کی ریݨُ پائے جے کوئے ॥
ਦਾਸ ਕੀ ਰੇਣੁ ਪਾਏ ਜੇ ਕੋਇ ॥
نانک تِس کی پرم گتِ ہوئے ॥ ۴॥ ۳۵॥ ۴۶॥
ਨਾਨਕ ਤਿਸ ਕੀ ਪਰਮ ਗਤਿ ਹੋਇ ॥੪॥੩੫॥੪੬॥
رامکلی مہلا ۵ ॥
ਰਾਮਕਲੀ ਮਹਲਾ ੫ ॥
درسن کئُو جائیِئےَ کُربانُ ॥
ਦਰਸਨ ਕਉ ਜਾਈਐ ਕੁਰਬਾਨੁ ॥
چرن کمل ہِردےَ دھرِ دھِیانُ ॥
ਚਰਨ ਕਮਲ ਹਿਰਦੈ ਧਰਿ ਧਿਆਨੁ ॥
دھوُرِ سنّتن کی مستکِ لائے ॥
ਧੂਰਿ ਸੰਤਨ ਕੀ ਮਸਤਕਿ ਲਾਇ ॥
جنم جنم کی دُرمتِ ملُ جائے ॥ ۱॥
ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥੧॥
جِسُ بھیٹت مِٹےَ ابھمانُ ॥
ਜਿਸੁ ਭੇਟਤ ਮਿਟੈ ਅਭਿਮਾਨੁ ॥
پار برہمُ سبھُ ندری آوےَ کرِ کِرپا پوُرن بھگوان ॥ ۱॥ رہائُو ॥
ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥੧॥ ਰਹਾਉ ॥

گر کی کیِرت جپیئیَے ہر نائو ॥
ਗੁਰ ਕੀ ਕੀਰਤਿ ਜਪੀਐ ਹਰਿ ਨਾਉ ॥
گر کی بھگت سدا گݨ گائو ॥
ਗੁਰ ਕੀ ਭਗਤਿ ਸਦਾ ਗੁਣ ਗਾਉ ॥
گر کی سُرت نِکٹ کر جانُ ॥
ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥
گر کا سبدُ سِت کر مانُ ॥۲॥
ਗੁਰ ਕਾ ਸਬਦੁ ਸਤਿ ਕਰਿ ਮਾਨੁ ॥੨॥
گر بچنی سمسر سکھ دوُکھ ॥
ਗੁਰ ਬਚਨੀ ਸਮਸਰਿ ਸੁਖ ਦੂਖ ॥
کدے ن بیاپیَے ترسنا بھوُکھ ॥
ਕਦੇ ਨ ਬਿਆਪੈ ਤ੍ਰਿਸਨਾ ਭੂਖ ॥
من سنّتوکھُ سبد گر راجے ॥
ਮਨਿ ਸੰਤੋਖੁ ਸਬਦਿ ਗੁਰ ਰਾਜੇ ॥
جپ گوبِنّدُ پڑدے سبھ کاجے ॥۳॥
ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥੩॥
گرُ پرمیسرُ گرُ گوِونّدُ ॥
ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥
گرُ داتا دئِیال بکھسِنّدُ ॥
ਗੁਰੁ ਦਾਤਾ ਦਇਆਲ ਬਖਸਿੰਦੁ ॥
گر چرنی جا کا منُ لاگا ॥
ਗੁਰ ਚਰਨੀ ਜਾ ਕਾ ਮਨੁ ਲਾਗਾ ॥
نانک داس تِسُ پوُرن بھاگا ॥۴॥۳۶॥۴۷॥
ਨਾਨਕ ਦਾਸ ਤਿਸੁ ਪੂਰਨ ਭਾਗਾ ॥੪॥੩੬॥੪੭॥

پنّنا ۸۹۸ (Page 898)

رامکلی مہلا ۵ ॥
ਰਾਮਕਲੀ ਮਹਲਾ ੫ ॥
کِسُ بھرواسیَے بچرہ بھون ॥
ਕਿਸੁ ਭਰਵਾਸੈ ਬਿਚਰਹਿ ਭਵਨ ॥

مؤُڑ مگدھ تیرا سنّگی کون ॥
ਮੂੜ ਮੁਗਧ ਤੇਰਾ ਸੰਗੀ ਕਵਨ ॥
رامُ سنّگی تِسُ گتِ نہی جانہِ ॥
ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥
پنّچ بٹوارے سے میِت کرِ مانہِ ॥۱॥
ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥੧॥
سو گھرُ سیوِ جِتُ اُدھرہِ میِت ॥
ਸੋ ਘਰੁ ਸੇਵਿ ਜਿਤੁ ਉਧਰਹਿ ਮੀਤ ॥
گُن گوۄِنّد رۄیِئہِ دِنُ راتی سادھسنّگِ کرِ من کی پ٘ریِتِ ॥۱॥ رہائو ॥
ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ ਸਾਧਸੰਗਿ ਕਰਿ ਮਨ ਕੀ ਪ੍ਰੀਤਿ ॥੧॥ ਰਹਾਉ ॥
جنمُ بِہانو اہنّکارِ ارُ وادِ ॥
ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ ॥
ت٘رِپتِ ن آوےَ بِکھِیا سادِ ॥
ਤ੍ਰਿਪਤਿ ਨ ਆਵੈ ਬਿਖਿਆ ਸਾਦਿ ॥
بھرمت بھرمت مہا دُکھُ پائِیا ॥
ਭਰਮਤ ਭਰਮਤ ਮਹਾ ਦੁਖੁ ਪਾਇਆ ॥
تری ن جائی دُتر مائِیا ॥۲॥
ਤਰੀ ਨ ਜਾਈ ਦੁਤਰ ਮਾਇਆ ॥੨॥
کامِ ن آوےَ سُ کار کماوےَ ॥
ਕਾਮਿ ਨ ਆਵੈ ਸੁ ਕਾਰ ਕਮਾਵੈ ॥
آپِ بیِجِ آپے ہی کھاوےَ ॥
ਆਪਿ ਬੀਜਿ ਆਪੇ ਹੀ ਖਾਵੈ ॥
راکھن کئُ دوُسر نہی کوءِ ॥
ਰਾਖਨ ਕਉ ਦੂਸਰ ਨਹੀ ਕੋਇ ॥
تئُ نِستریَ جئُ کِرپا ہوءِ ॥۳॥
ਤਉ ਨਿਸਤਰੈ ਜਉ ਕਿਰਪਾ ਹੋਇ ॥੩॥
پتِت پُنیِت پ٘ربھ تیرو نامُ ॥
ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥
اپنے داس کئُ کیِجےَ دانُ ॥
ਅਪਨੇ ਦਾਸ ਕਉ ਕੀਜੈ ਦਾਨੁ ॥

کر کرپا پربھ گت کر میری ॥
ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥
سرن گہی نانک پربھ تیری ॥ ۴॥ ۳۷॥ ۴۸॥
ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥੩੭॥੪੮॥
رامکلی مہلا ۵ ॥
ਰਾਮਕਲੀ ਮਹਲਾ ੫ ॥
اِہ لوکے سکھُ پائِیا ॥
ਇਹ ਲੋਕੇ ਸੁਖੁ ਪਾਇਆ ॥
نہی بھیٹت دھرم رائِیا ॥
ਨਹੀ ਭੇਟਤ ਧਰਮ ਰਾਇਆ ॥
ہر درگہ سوبھاونت ॥
ਹਰਿ ਦਰਗਹ ਸੋਭਾਵੰਤ ॥
پھُن گربھ ناہی بسنّت ॥ ا॥
ਫੁਨਿ ਗਰਭਿ ਨਾਹੀ ਬਸੰਤ ॥੧॥
جانی سنّت کی مترائی ॥
ਜਾਨੀ ਸੰਤ ਕੀ ਮਿਤ੍ਰਾਈ ॥
کر کرپا دینو ہر ناما پوُرب سنّجوگ ملائی ॥ ا॥ رہائو ॥
ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ ॥੧॥ ਰਹਾਉ ॥
گر کیَے چرن چتُ لاگا ॥
ਗੁਰ ਕੈ ਚਰਣਿ ਚਿਤੁ ਲਾਗਾ ॥
دھنّن دھنّن سنّجوگُ سبھاگا ॥
ਧੰਨਿ ਧੰਨਿ ਸੰਜੋਗੁ ਸਭਾਗਾ ॥
سنّت کی دھوُر لاگی میرےَ ماتھے ॥
ਸੰਤ ਕੀ ਧੂਰਿ ਲਾਗੀ ਮੇਰੈ ਮਾਥੇ ॥
کلوکھ دکھ سگلے میرے لاتھے ॥ ۲॥
ਕਿਲਵਿਖ ਦੁਖ ਸਗਲੇ ਮੇਰੇ ਲਾਥੇ ॥੨॥
سادھ کی سچُ ٹہل کمانی ॥
ਸਾਧ ਕੀ ਸਚੁ ਟਹਲ ਕਮਾਨੀ ॥
تب ہوئے من سدھ پرانی ॥
ਤਬ ਹੋਏ ਮਨ ਸੁਧ ਪਰਾਨੀ ॥

جن کا سپھل درسُ ڈِیٹھا ॥
ਜਨ ਕਾ ਸਫਲ ਦਰਸੁ ਡੀਠਾ ॥
نامُ پربھُوُ کا گھٹِ گھٹِ وُوٹھا ॥ ۳॥
ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ ॥੩॥
مِٹانے سبھِ کلِ کلیس ॥
ਮਿਟਾਨੇ ਸਭਿ ਕਲਿ ਕਲੇਸ ॥
جِس تے اُپجے تِسُ مہِ پرویس ॥
ਜਿਸ ਤੇ ਉਪਜੇ ਤਿਸੁ ਮਹਿ ਪਰਵੇਸ ॥
پرگٹے آنوُپ گوِوںّد ॥
ਪ੍ਰਗਟੇ ਆਨੂਪ ਗੋੁਵਿੰਦ ॥
پربھ پوُرے نانک بکھسِنّد ॥ ۴॥ ۳۸॥ ۹۴॥
ਪ੍ਰਭ ਪੂਰੇ ਨਾਨਕ ਬਖਸਿੰਦ ॥੪॥੩੮॥੪੯॥
رامکلی مہلا ۵ ॥
ਰਾਮਕਲੀ ਮਹਲਾ ੫ ॥
گئوُ کئُ چارے ساردوُلُ ॥
ਗਊ ਕਉ ਚਾਰੇ ਸਾਰਦੂਲੁ ॥
کئُڈی کا لکھ ہوُیا موُلُ ॥
ਕਉਡੀ ਕਾ ਲਖ ਹੂਆ ਮੂਲੁ ॥
بکری کئُ ہستی پرتِپالے ॥
ਬਕਰੀ ਕਉ ਹਸਤੀ ਪ੍ਰਤਿਪਾਲੇ ॥
اپنا پربھُ ندرِ نِہالے ॥ ۱॥
ਅਪਨਾ ਪ੍ਰਭੁ ਨਦਰਿ ਨਿਹਾਲੇ ॥੧॥
کِرپا نِدھان پریِتم پربھ میرے ॥
ਕਿ□ਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ ॥
برنِ ن ساکئُ بہُ گُن تیرے ॥ ۱॥ رہائُ ॥
ਬਰਨਿ ਨ ਸਾਕਉ ਬਹੁ ਗੁਨ ਤੇਰੇ ॥੧॥ ਰਹਾਉ ॥
دیِست ماسُ ن کھائے بِلائی ॥
ਦੀਸਤ ਮਾਸੁ ਨ ਖਾਇ ਬਿਲਾਈ ॥
مہا کسابِ چھُری سٹِ پائی ॥
ਮਹਾ ਕਸਾਬਿ ਛੁਰੀ ਸਟਿ ਪਾਈ ॥

کرݨہار پربھُ ہِردےَ وُوٹھا ॥
ਕਰਣਹਾਰ ਪ੍ਰਭੁ ਹਿਰਦੈ ਵੂਠਾ ॥
پھاتھی مچھُلی کا جالا تُوٹا ॥੨॥
ਫਾਥੀ ਮਛੁਲੀ ਕਾ ਜਾਲਾ ਤੂਟਾ ॥੨॥
سُوکے کاسٹ ہرے چلُوُل ॥
ਸੂਕੇ ਕਾਸਟ ਹਰੇ ਚਲੂਲ ॥
اُوُچےَ تھلِ پھوُلے کمل انوُپ ॥
ਊਚੈ ਥਲਿ ਫੂਲੇ ਕਮਲ ਅਨੂਪ ॥
اگنِ نِواری ستِگُر دیو ॥
ਅਗਨਿ ਨਿਵਾਰੀ ਸਤਿਗੁਰ ਦੇਵ ॥
سیوکُ اپنی لائِئو سیو ॥੩॥
ਸੇਵਕੁ ਅਪਨੀ ਲਾਇਓ ਸੇਵ ॥੩॥
اکِرتگھنا کا کرے اُدھارُ ॥
ਅਕਿਰਤਘਣਾ ਕਾ ਕਰੇ ਉਧਾਰੁ ॥
پربھُ میرا ہےَ سدا دئِیارُ ॥
ਪ੍ਰਭੁ ਮੇਰਾ ਹੈ ਸਦਾ ਦਇਆਰੁ ॥
سنّت جنا کا سدا سہائی ॥
ਸੰਤ ਜਨਾ ਕਾ ਸਦਾ ਸਹਾਈ ॥
چرن کمل نانک سرݨائی ॥੪॥੩੯॥੫੦॥
ਚਰਨ ਕਮਲ ਨਾਨਕ ਸਰਣਾਈ ॥੪॥੩੯॥੫੦॥
رامکلی مہلا ੫ ॥
ਰਾਮਕਲੀ ਮਹਲਾ ੫ ॥

پنّنا ੧੧੮ (Page 899)

پنّچ سِنّگھ راکھے پربھِ مارِ ॥
ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥
دس بِگھیاڑی لئی نِوارِ ॥
ਦਸ ਬਿਘਿਆੜੀ ਲਈ ਨਿਵਾਰਿ ॥
تینِ آورت کی چوُکی گھیر ॥
ਤੀਨਿ ਆਵਰਤ ਕੀ ਚੂਕੀ ਘੇਰ ॥

سادھسنّگ چُوکے بھیَے پھیر ॥ ۱॥
ਸਾਧਸੰਗਿ ਚੂਕੇ ਭੈ ਫੇਰ ॥੧॥
سِمر سِمر جیِوا گوۄِنّد ॥
ਸਿਮਰਿ ਸਿਮਰਿ ਜੀਵਾ ਗੋਵਿੰਦ ॥
کِر کِرپا راکھِئو داسُ اپنا سدا سدا ساچا بکھسِنّد ॥ ۱॥ رہائو ॥
ਕਰਿ ਕਿਰਪਾ ਰਾਖਿਓ ਦਾਸੁ ਅਪਨਾ ਸਦਾ ਸਦਾ ਸਾਚਾ ਬਖਸਿੰਦ ॥੧॥ ਰਹਾਉ ॥
داجھ گئے ترِن پاپ سُمیر ॥
ਦਾਝਿ ਗਏ ਤ੍ਰਿਣ ਪਾਪ ਸੁਮੇਰ ॥
جپ جپ نامُ پوُجے پربھ پیَر ॥
ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ ॥
اند روُپ پرگٹِئو سبھ تھان ॥
ਅਨਦ ਰੂਪ ਪ੍ਰਗਟਿਓ ਸਭ ਥਾਨਿ ॥
پریم بھگت جوری سُکھ مان ॥ ۲॥
ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥
ساگرُ ترِئو باچھر کھوج ॥
ਸਾਗਰੁ ਤਰਿਓ ਬਾਛਰ ਖੋਜ ॥
کھیدُ ن پائِئو نہ پھُن روج ॥
ਖੇਦੁ ਨ ਪਾਇਓ ਨਹ ਫੁਨਿ ਰੋਜ ॥
سِنّدھُ سمائِئو گھٹُکے ماہ ॥
ਸਿੰਧੁ ਸਮਾਇਓ ਘਟੁਕੇ ਮਾਹਿ ॥
کرنہار کئو کِچھُ اچرجُ ناہ ॥ ۳॥
ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥੩॥
جئو چھوُٹئو تئو جائے پئِیال ॥
ਜਉ ਛੂਟਉ ਤਉ ਜਾਇ ਪਇਆਲ ॥
جئو کاڈھِئو تئو ندر نِہال ॥
ਜਉ ਕਾਢਿਓ ਤਉ ਨਦਰਿ ਨਿਹਾਲ ॥
پاپ پُنّن ہمرے وس ناہ ॥
ਪਾਪ ਪੁੰਨ ਹਮਰੈ ਵਸਿ ਨਾਹਿ ॥
رسک رسک نانک گُن گاہ ॥ ۴॥ ۴۰॥ ۵۱॥
ਰਸਕਿ ਰਸਕਿ ਨਾਨਕ ਗੁਣ ਗਾਹਿ ॥੪॥੪੦॥੫੧॥

رامکلی مہلا ۵ ॥
ਰਾਮਕਲੀ ਮਹਲਾ ੫ ॥
نا تنُ تیرا نا منُ توہِ ॥
ਨਾ ਤਨੁ ਤੇਰਾ ਨਾ ਮਨੁ ਤੋਹਿ ॥
مائِیا موہِ بِیاپِیا دھوہِ ॥
ਮਾਇਆ ਮੋਹਿ ਬਿਆਪਿਆ ਧੋਹਿ ॥
کُدم کرَے گاڈر جِئو چھیل ॥
ਕੁਦਮ ਕਰੈ ਗਾਡਰ ਜਿਉ ਛੇਲ ॥
اچِنّتُ جالُ کالُ چکرُ پیل ॥۱॥
ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥੧॥
ہرِ چرن کمل سرنائے منا ॥
ਹਰਿ ਚਰਨ ਕਮਲ ਸਰਨਾਇ ਮਨਾ ॥
رام نامُ جپِ سنّگِ سہائی گُرمُکھِ پاوہِ ساچُ دھنا ॥۱॥ رہائو ॥
ਰਾਮ ਨਾਮੁ ਜਪਿ ਸੰਗਿ ਸਹਾਈ ਗੁਰਮੁਖਿ ਪਾਵਹਿ ਸਾਚੁ ਧਨਾ ॥੧॥ ਰਹਾਉ ॥
اُوُنے کاج ن ہووت پُورے ॥
ਊਨੇ ਕਾਜ ਨ ਹੋਵਤ ਪੂਰੇ ॥
کامِ کرودھِ مدِ سد ہی جھُورے ॥
ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ ॥
کرَے بِکار جیئرے کیَے تائی ॥
ਕਰੈ ਬਿਕਾਰ ਜੀਅਰੇ ਕੈ ਤਾਈ ॥
گاپھل سنّگِ ن تسُویا جائی ॥۲॥
ਗਾਫਲ ਸੰਗਿ ਨ ਤਸੂਆ ਜਾਈ ॥੨॥
دھرت دھوہ انِک چھل جانَے ॥
ਧਰਤ ਧੋਹ ਅਨਿਕ ਛਲ ਜਾਨੈ ॥
کئوڈی کئوڈی کئو کھاکُ سِر چھانَے ॥
ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ ॥
جِن دیِیا تِسَے ن چیتَے مُولِ ॥
ਜਿਨਿ ਦੀਆ ਤਿਸੈ ਨ ਚੇਤੈ ਮੂਲਿ ॥
مِتھیا لوبھُ ن اُترَے سُولُ ॥۳॥
ਮਿਥਿਆ ਲੋਭੁ ਨ ਉਤਰੈ ਸੂਲੁ ॥੩॥

پار برہم جب بھئے دئیال =
ਪਾਰਬ੍ਰਹਮ ਜਬ ਭਏ ਦਇਆਲ ॥
اِہُ منُ ہؤیا سادھ روال =
ਇਹੁ ਮਨੁ ਹੋਆ ਸਾਧ ਰਵਾਲ ॥
ہست کمل لڑ لینو لائے =
ਹਸਤ ਕਮਲ ਲੜਿ ਲੀਨੋ ਲਾਇ ॥
نانک ساچیَے سارچ سمائے = ۴ = ۱۴ = ۲۵ =
ਨਾਨਕ ਸਾਚੈ ਸਾਚਿ ਸਮਾਇ ॥੪॥੪੧॥੫੨॥
رامکلی مہلا ۵ =
ਰਾਮਕਲੀ ਮਹਲਾ ੫ ॥
راجا رام کی سرنائے =
ਰਾਜਾ ਰਾਮ ਕੀ ਸਰਣਾਇ ॥
نِربھئو بھئے گوبِنّد گن گاوت سادھسنّگِ دکّھُ جائے = ۱ = رہائو =
ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧਸੰਗਿ ਦੂਖੁ ਜਾਇ ॥੧॥ ਰਹਾਉ ॥
جا کیَے رامُ بسیَے من ماہی =
ਜਾ ਕੈ ਰਾਮੁ ਬਸੈ ਮਨ ਮਾਹੀ ॥
سؤ جنُ دُترُ پیکھت ناہی =
ਸੋ ਜਨੁ ਦੁਤਰੁ ਪੇਖਤ ਨਾਹੀ ॥
سگلے کاج سوارے اپنے =
ਸਗਲੇ ਕਾਜ ਸਵਾਰੇ ਅਪਨੇ ॥
ہر ہر نامُ رسن نِت جپنے = ۱ =
ਹਰਿ ਹਰਿ ਨਾਮੁ ਰਸਨ ਨਿਤ ਜਪਨੇ ॥੧॥
جِس کیَے مستِک ہاتھُ گُرُ دھرئے =
ਜਿਸ ਕੈ ਮਸਤਕਿ ਹਾਥੁ ਗੁਰੁ ਧਰੈ ॥
سؤ داسُ ادیسا کاہے کرئے =
ਸੋ ਦਾਸੁ ਅਦੇਸਾ ਕਾਹੇ ਕਰੈ ॥
جنم مرن کی چھُوکی کان =
ਜਨਮ ਮਰਣ ਕੀ ਚੂਕੀ ਕਾਣਿ ॥
پؤُرئے گُر اُوپر کُربان = ۲ =
ਪੂਰੈ ਗੁਰ ਊਪਰਿ ਕੁਰਬਾਣ ॥੨॥

گرُ پرمیسرُ بھیٹ ِنہال =
ਗੁਰੁ ਪਰਮੇਸਰੁ ਭੇਟਿ ਨਿਹਾਲ ॥
سو درسنُ پائے ِجسُ ہوئے دِئیالُ =
ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ ॥
پار برہمُ ِجسُ ِکرپا کرئے =
ਪਾਰਬ੍ਰਹਮੁ ਜਿਸੁ ਕਿਰਪਾ ਕਰੈ ॥
سادھسنّگ سو بھوجلُ ترئے = ۳=
ਸਾਧਸੰਗਿ ਸੋ ਭਵਜਲੁ ਤਰੈ ॥੩॥
انّمرتُ پیِوہُ سادھ ِپیارے =
ਅੰਮ੍ਰਿਤੁ ਪੀਵਹੁ ਸਾਧ ਪਿਆਰੇ ॥
مکھ اوُجل ساچیَے دربارے =
ਮੁਖ ਊਜਲ ਸਾਚੈ ਦਰਬਾਰੇ ॥
اند کرہُ تج سگل ِبکار =
ਅਨਦ ਕਰਹੁ ਤਜਿ ਸਗਲ ਬਿਕਾਰ ॥
نانک ہر جپ اُترہُ پار = ۴= ۴۲= ۵۳=
ਨਾਨਕ ਹਰਿ ਜਪਿ ਉਤਰਹੁ ਪਾਰਿ ॥੪॥੪੨॥੫੩॥

پنّنا ۹۰۰ (Page 900)

رامکلی مہلا ۵ =
ਰਾਮਕਲੀ ਮਹਲਾ ੫ ॥
ال-ِیدھن تے بیَسنّترُ بھاگیَے =
ਈਂਧਨ ਤੇ ਬੈਸੰਤਰੁ ਭਾਗੈ ॥
ماٹی کئو جلُ دہ ِدس ِتیاگیَے =
ਮਾਟੀ ਕਉ ਜਲੁ ਦਹ ਦਿਸ ਤਿਆਗੈ ॥
اوُپر چرن تلیَے آکاسُ =
ਊਪਰਿ ਚਰਨ ਤਲੈ ਆਕਾਸੁ ॥
گھٹ مہ ِسنّدھُ کیِئو پرگاسُ = ۱=
ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥
ایَسا سنّمرتھُ ہر جیِئو آپ =
ਐਸਾ ਸੰਮ੍ਰਥੁ ਹਰਿ ਜੀਉ ਆਪਿ ॥

نِمکھ ن بِسرےٖ جیِئ بھگتن کےٖ آٹھ پہر مَن تا کئُ جاپِ ॥۱॥ رہائُ ॥
ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥੧॥ ਰਹਾਉ ॥
پ٘رتھمے ماکھنُ پاچھےٖ دوُدھُ ॥
ਪ੍ਰਥਮੇ ਮਾਖਨੁ ਪਾਛੈ ਦੂਧੁ ॥
میَلوُ کیِنو سابُنُ سوُدھُ ॥
ਮੈਲੂ ਕੀਨੋ ਸਾਬੁਨੁ ਸੂਧੁ ॥
بھےٖ تے نِربھئُ ڈرتا پھِرےٖ ॥
ਭੈ ਤੇ ਨਿਰਭਉ ਡਰਤਾ ਫਿਰੈ ॥
ہوݩدی کئُ انْہوݩدی ہِرےٖ ॥۲॥
ਹੋਂਦੀ ਕਉ ਅਣਹੋਂਦੀ ਹਿਰੈ ॥੨॥
دیہی گُپت بِدیہی دیِسےٖ ॥
ਦੇਹੀ ਗੁਪਤ ਬਿਦੇਹੀ ਦੀਸੈ ॥
سگلے ساجِ کرت جگدیِسےٖ ॥
ਸਗਲੇ ਸਾਜਿ ਕਰਤ ਜਗਦੀਸੈ ॥
ٹھگݨہار انْٹھگدا ٹھاگےٖ ॥
ਠਗਣਹਾਰ ਅਣਠਗਦਾ ਠਾਗੈ ॥
بِنُ وکھر پھِرِ پھِرِ اُٹھِ لاگےٖ ॥۳॥
ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥
سنّت سبھا مِلِ کرہُ بکھِیاݨ ॥
ਸੰਤ ਸਭਾ ਮਿਲਿ ਕਰਹੁ ਬਖਿਆਣ ॥
سِنّم٘رِتِ ساست بید پُراݨ ॥
ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥
ب٘رہم بیِچارُ بیِچارے کوئِ ॥
ਬ੍ਰਹਮ ਬੀਚਾਰੁ ਬੀਚਾਰੇ ਕੋਇ ॥
نانک تا کی پرم گتِ ہوئِ ॥۴॥۴۳॥۵۴॥
ਨਾਨਕ ਤਾ ਕੀ ਪਰਮ ਗਤਿ ਹੋਇ ॥੪॥੪੩॥੫੪॥
رامکلی مہلا ۵ ॥
ਰਾਮਕਲੀ ਮਹਲਾ ੫ ॥
جو تِسُ بھاوےٖ سو تھیِیا ॥
ਜੋ ਤਿਸੁ ਭਾਵੈ ਸੋ ਥੀਆ ॥

سدا سدا ہرِ کی سرݨائی پربھ بِنُ ناہی آن بیِیا ॥۱॥ رہائو ॥
ਸਦਾ ਸਦਾ ਹਰਿ ਕੀ ਸਰਣਾਈ ਪ੍ਰਭ ਬਿਨੁ ਨਾਹੀ ਆਨ ਬੀਆ ॥੧॥ ਰਹਾਉ ॥
پُتُ کلترُ لِکھمی دیِسَے اِن مہ کِچھوُ ن سنّگِ لیِیا ॥
ਪੁਤੁ ਕਲਤ੍ਰ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ ॥
بِکھیَے ٹھگئُری کھائِ بھُلانا مائِیا منّدرُ تیاگِ گئِیا ॥۱॥
ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ ॥੧॥
نِنّدا کرِ کرِ بہُتُ وِگوُتا گربھ جونِ مہ کِرتِ پئِیا ॥
ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ ॥
پُرب کمائْے چھوڑہِ ناہی جمدوُتِ گراسِئو مہا بھئِیا ॥۲॥
ਪੁਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥
بولیَے جھوُٹھُ کماوَے اورا ترِسن ن بوُجھیَے بہُتُ ہئِیا ॥
ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ ॥
اسادھ روگُ اُپجِیا سنّت دوُکھنِ دیہ بِناسی مہا کھئِیا ॥۳॥
ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ ॥੩॥
جِنہ نِواجے تِن ہی ساجے آپے کیِنے سنّت جئِیا ॥
ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ ॥
نانک داس کنّٹھِ لائِ راکھے کرِ کِرپا پاربرہم مئِیا ॥۴॥۴۴॥۵۵॥
ਨਾਨਕ ਦਾਸ ਕੰਠਿ ਲਾਇ ਰਾਖੇ ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥
رامکلی مہلا ۵ ॥
ਰਾਮਕਲੀ ਮਹਲਾ ੫ ॥
ایَسا پوُرا گُردیئو سہائی ॥
ਐਸਾ ਪੂਰਾ ਗੁਰਦੇਉ ਸਹਾਈ ॥
جا کا سِمرنُ بِرتھا ن جائی ॥۱॥ رہائو ॥
ਜਾ ਕਾ ਸਿਮਰਨੁ ਬਿਰਥਾ ਨ ਜਾਈ ॥੧॥ ਰਹਾਉ ॥
درسنُ پیکھت ہوئِ نِہالُ ॥
ਦਰਸਨੁ ਪੇਖਤ ਹੋਇ ਨਿਹਾਲੁ ॥
جا کی دھوُرِ کاٹیَے جم جالُ ॥
ਜਾ ਕੀ ਧੂਰਿ ਕਾਟੈ ਜਮ ਜਾਲੁ ॥
چرن کمل بسے میرے من کے ॥
ਚਰਨ ਕਮਲ ਬਸੇ ਮੇਰੇ ਮਨ ਕੇ ॥

کارج سوارے سگلے تن کے ॥۱॥
ਕਾਰਜ ਸਵਾਰੇ ਸਗਲੇ ਤਨ ਕੇ ॥੧॥
جا کیَے مستکِ راکھیَے ہاتھُ ॥
ਜਾ ਕੈ ਮਸਤਕਿ ਰਾਖੈ ਹਾਥੁ ॥
پربھُ میرؤ اناتھ کؤ ناتھُ ॥
ਪ੍ਰਭੁ ਮੇਰੋ ਅਨਾਥ ਕੋ ਨਾਥੁ ॥
پتِت اُدھارنُ کِرپا نِدھانُ ॥
ਪਤਿਤ ਉਧਾਰਣੁ ਕ੍ਰਿਪਾ ਨਿਧਾਨੁ ॥
سدا سدا جائیِئیَے کُربانُ ॥۲॥
ਸਦਾ ਸਦਾ ਜਾਈਐ ਕੁਰਬਾਨੁ ॥੨॥
نِرمل منّتُ دیئے جِسُ دانُ ॥
ਨਿਰਮਲ ਮੰਤੁ ਦੇਇ ਜਿਸੁ ਦਾਨੁ ॥
تجہِ بِکار بِنسیَے ابھمانُ ॥
ਤਜਹਿ ਬਿਕਾਰ ਬਿਨਸੈ ਅਭਿਮਾਨੁ ॥
ایکُ دِھیائیِئیَے سادھ کیَے سنّگِ ॥
ਏਕੁ ਧਿਆਈਐ ਸਾਧ ਕੈ ਸੰਗਿ ॥
پاپ بِناسے نام کیَے رنّگِ ॥۳॥
ਪਾਪ ਬਿਨਾਸੇ ਨਾਮ ਕੈ ਰੰਗਿ ॥੩॥
گُر پرمیسُر سگل نِواس ॥
ਗੁਰ ਪਰਮੇਸੁਰ ਸਗਲ ਨਿਵਾਸ ॥
گھٹِ گھٹِ روِ رہِیا گُنتاس ॥
ਘਟਿ ਘਟਿ ਰਵਿ ਰਹਿਆ ਗੁਣਤਾਸ ॥
درسُ دیہِ دھارئو پربھ آس ॥
ਦਰਸੁ ਦੇਹਿ ਧਾਰਉ ਪ੍ਰਭ ਆਸ ॥
نِت نانکُ چِتوئے سچُ ارداسِ ॥۴॥۵۴॥۶۵॥
ਨਿਤ ਨਾਨਕੁ ਚਿਤਵੈ ਸਚੁ ਅਰਦਾਸਿ ॥੪॥੫੪॥੫੬॥

پنّنا ۹۰۱ (Page 901)

راگُ رامکلی مہلا ۵ گھرُ ۲ دُپدے
ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ

اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گاوہُ رام کے گُن گیِت ॥
ਗਾਵਹੁ ਰਾਮ ਕੇ ਗੁਣ ਗੀਤ ॥
نامُ جپت پرم سُکھُ پائیِئےَ آوا گئُنُ مِٹےَ میرے میِت ॥۱॥ رہائُ ॥
ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ ॥੧॥ ਰਹਾਉ ॥
گُن گاوت ہۄوت پرگاسُ ॥
ਗੁਣ ਗਾਵਤ ਹੋਵਤ ਪਰਗਾਸੁ ॥
چرن کمل مہِ ہۄئِ نِواسُ ॥۱॥
ਚਰਨ ਕਮਲ ਮਹਿ ਹੋਇ ਨਿਵਾਸੁ ॥੧॥
سنّتسنّگتِ مہِ ہۄئِ اُدھارُ ॥
ਸੰਤਸੰਗਤਿ ਮਹਿ ਹੋਇ ਉਧਾਰੁ ॥
نانک بھوجلُ اُترسِ پارِ ॥۲॥۱॥۵۸॥
ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥
رامکلی مہلا ۵ ॥
ਰਾਮਕਲੀ ਮਹਲਾ ੫ ॥
گُرُ پۄُرا میرا گُرُ پۄُرا ॥
ਗੁਰੁ ਪੂਰਾ ਮੇਰਾ ਗੁਰੁ ਪੂਰਾ ॥
رام نامُ جپِ سدا سُہیلے سگل بِناسے رۄگ کۄُرا ॥۱॥ رہائُ ॥
ਰਾਮ ਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥੧॥ ਰਹਾਉ ॥
ایکُ ارادھہُ ساچا سۄئِ ॥
ਏਕੁ ਅਰਾਧਹੁ ਸਾਚਾ ਸੋਇ ॥
جا کی سرنِ سدا سُکھُ ہۄئِ ॥۱॥
ਜਾ ਕੀ ਸਰਨਿ ਸਦਾ ਸੁਖੁ ਹੋਇ ॥੧॥
نیِد سُہیلی نام کی لاگی بھۄُکھ ॥
ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥
ہرِ سِمرت بِنسے سبھ دۄُکھ ॥۲॥
ਹਰਿ ਸਿਮਰਤ ਬਿਨਸੇ ਸਭ ਦੂਖ ॥੨॥
سہجِ اننّد کرہُ میرے بھائی ॥
ਸਹਜਿ ਅਨ ਦ ਕਰਹੁ ਮੇਰੇ ਭਾਈ ॥

گُر پوُرےَ سبھ چِنّت مِٹائی ॥੩॥
ਗੁਰਿ ਪੂਰੈ ਸਭ ਚਿੰਤ ਮਿਟਾਈ ॥੩॥
آٹھ پہر پربھ کا جپُ جاپِ ॥
ਆਠ ਪਹਰ ਪ੍ਰਭ ਕਾ ਜਪੁ ਜਾਪਿ ॥
نانک راکھا ہویا آپِ ॥੪॥੨॥੫੮॥
ਨਾਨਕ ਰਾਖਾ ਹੋਆ ਆਪਿ ॥੪॥੨॥੫੮॥
راگُ رامکلی مہلا ੫ پڑتال گھرُ ੩
ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩
اِک اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
نرنرہ نمسکارں ॥
ਨਰਨਰਹ ਨਮਸਕਾਰੰ ॥
جلن تھلن بسُدھ گگن ایک ایکنّکارں ॥੧॥ رہائو ॥
ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥ ਰਹਾਉ ॥
ہرن دھرن پُن پُنہ کرن ॥
ਹਰਨ ਧਰਨ ਪੁਨ ਪੁਨਹ ਕਰਨ ॥
نہ گِرہ نِرنّہارں ॥੧॥
ਨਹ ਗਿਰਹ ਨਿਰੰਹਾਰੰ ॥੧॥
گنّبھیِر دھیِر نام ہیِر اوُچ موُچ اپارں ॥
ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ ॥
کرن کیل گُن امول نانک بلِہارں ॥੨॥੧॥੫੯॥
ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ ॥੨॥੧॥੫੯॥
رامکلی مہلا ੫ ॥
ਰਾਮਕਲੀ ਮਹਲਾ ੫ ॥
روُپ رنگ سگنّدھ بھوگ تِیاگِ چلے مائِیا چھلے کنِک کامِنی ॥੧॥ رہائو ॥
ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ ॥੧॥ ਰਹਾਉ ॥
بھنڈار درب ارب کھرب پیکھِ لیِلا منُ سدھارےَ ॥
ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥
نہ سنّگِ گامنی ॥੧॥
ਨਹ ਸੰਗਿ ਗਾਮਨੀ ॥੧॥

سُت کلتر بھرات میت اُرجھ پرئو بھرم موہئو اِہ برکھ چھامنی ॥
ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ ॥
چرن کمل سرن نانک سکھُ سنّت بھاونی ॥۲॥۲॥۶۰॥
ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥੨॥੨॥੬੦॥
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ رامکلی مہلا ۹ تِپدے ॥
ਰਾਗੁ ਰਾਮਕਲੀ ਮਹਲਾ ੯ ਤਿਪਦੇ ॥
رے من اؤٹ لیہُ ہر ناما ॥
ਰੇ ਮਨ ਓਟ ਲੇਹੁ ਹਰਿ ਨਾਮਾ ॥
جا کَیَے سِمرنِ دُرمت ناسَیَے پاوہِ پدُ نِربانا ॥۱॥ رہائو ॥
ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥੧॥ ਰਹਾਉ ॥
بڈبھاگی تِہ جن کئو جانہُ جو ہر کے گن گاوَیَے ॥
ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥
جنم جنم کے پاپ کھوئے کَیَے پھُن بیَکُنّٹھ سِدھاوَیَے ॥۱॥
ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥੧॥



اجامل کئو انّت کال مہِ نارائِن سُدھ آئی ॥
ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ ॥
جاں گت کئو جوگیسُر باچھت سو گت چھِن مہِ پائی ॥۲॥
ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥
ناہِن گُنُ ناہِن کچھُ بِدیا دھرمُ کئُنُ گج کینا ॥
ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥
نانک بِردُ رام کا دیکھہُ ابھَیَے دانُ تِہ دینا ॥۳॥۱॥
ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ ॥੩॥੧॥
رامکلی مہلا ۹ ॥
ਰਾਮਕਲੀ ਮਹਲਾ ੯ ॥
سادھو کئُن جگت اب کیجیَے ॥
ਸਾਧੋ ਕਉਨ ਜੁਗਤਿ ਅਬ ਕੀਜੈ ॥

جا تے دُرمت سگل بِناسیَے رام بھگت منُ بھیجیَے ॥۱॥ رہائو ॥
ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥੧॥ ਰਹਾਉ ॥
منُ مائِیا مہ اُرجھ رہئو ہیَے بُوجھیَے نہ کچھ گِیانا ॥
ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥
کئُنُ نامُ جگُ جا کیَے سمرئے پاوئے پدُ نِربانا ॥۱॥
ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥੧॥
بھئے دئِیال کِرپال سنّت جن تب اِہ بات بتائی ॥
ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥
سرب دھرم مانو تِہ کیئے جِہ پربھ کیِرت گائی ॥۲॥
ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥੨॥
رام نامُ نرُ نِس باسُر مہ نِمکھ ایک اُر دھارئے ॥
ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿ ਧਾਰੈ ॥
جم کو تراسُ مِٹیَے نانک تِہ اپنو جنمُ سوارئے ॥۳॥۲॥
ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥੩॥੨॥
رامکلی مہلا ۹ ॥
ਰਾਮਕਲੀ ਮਹਲਾ ੯ ॥
پرانی نارائِن سُدھ لیہ ॥
ਪ੍ਰਾਨੀ ਨਾਰਾਇਨ ਸੁਧਿ ਲੇਹਿ ॥
چھِنُ چھِنُ اَئدھ گھٹیَے نِس باسُر بِرتھا جاتُ ہیَے دیہ ॥۱॥ رہائو ॥
ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥
ترناپو بِکھئن سئو کھوئیئو بالپنُ اگِیانا ॥
ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥
بِردھ بھئیئو اجہوُ نہی سمجھیَے کئُن کُمت اُرجھانا ॥۱॥
ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥
مانس جنمُ دیئو جِہ ٹھاکُر سو تیَے کیئو بِسرائیئو ॥
ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥
مُکتُ ہوت نر جا کیَے سمرئے نِمکھ ن تا کئو گائیئو ॥۲॥
ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥੨॥
مائِیا کو مدُ کہا کرتُ ہیَے سنّگ ن کاہوُ جائی ॥
ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥

نانکُ کہتُ چیت چِنّتامنِ ہوئِ ہیَے انّت سہائی ॥۳॥۳॥۱۸॥
ਨਾਨਕੁ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥੩॥੯੧॥
رامکلی مہلا ۱ اسٹپدیِیا
ਰਾਮਕਲੀ ਮਹਲਾ ੧ ਅਸਟਪਦੀਆ
اِکّ اونّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سوئی چنّدُ چڑہِ سے تارے سوئی دِنیئرُ تپت رہیَے ॥
ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥
سا دھرتی سو پئُنُ جھُلارے جُگ جیِء کھیلے تھاو کیَسے ॥۱॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥
جیِون تلب نِوارِ ॥
ਜੀਵਨ ਤਲਬ ਨਿਵਾਰਿ ॥
ہوۄےَ پرۄانا کرہِ دھِڑانا کلِ لکھݨ ۄیِچارِ ॥۱॥ رہاءُ ॥
ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥
کِتےَ دیس ن آئِیا سُݨیِئےَ تیِرتھ پاسِ ن بیَٹھا ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
داتا دانُ کرے تہ ناہی مہل اُسارِ ن بیَٹھا ॥۲॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
جے کو ستُ کرے سو چھیِجےَ تپ گھرِ تپُ ن ہوئی ॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
جے کو نائُ لئے بدناۄی کلِ کے لکھݨ ایئی ॥۳॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥
جِسُ سِکداری تِسہِ کھُیاری چاکر کیہے ڈرݨا ॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
جا سِکدارےَ پۄےَ جنّجیِری تا چاکر ہتھہُ مرݨا ॥۴॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥



آکھُ گُݨا کلِ آئیِئےَ ॥
ਆਖੁ ਗੁਣਾ ਕਲਿ ਆਈਐ ॥

ِتہُ جگ کیرا رہیا تپاوسُ جے گݨ دیہہ ت پائیئیَے ॥١॥ رہائو ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥
کِل کلوالی سرا ِنبیڑی کاجی ِکرسنا ہوٗیا ॥
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿ□ਸਨਾ ਹੋਆ ॥
باݨی برہما بیدُ اتھربݨُ کرݨی کیِرت لہیا ॥٥॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥
پِت وِݨُ پوٗجا ست وِݨُ سنّجمُ جت وِݨُ کاہے جنیئوٗ ॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ناوہُ دھوٗوہُ ِتلکُ چڑاوہُ سُچ وِݨُ سوٗچ ن ہوٗئی ॥٦॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥
کِل پروانُ کتیب کُرانُ ॥
ਕਲਿ ਪਰਵਾਣੁ ਕਤੇਬ ਕੁਰਾਣੁ ॥
پوٗتھی پنّڈِت رہے پُران ॥
ਪੋਥੀ ਪੰਡਿਤ ਰਹੇ ਪੁਰਾਣ ॥
نانک نائو بھئِیا رہمانُ ॥
ਨਾਨਕ ਨਾਉ ਭਇਆ ਰਹਮਾਣੁ ॥
کِر کرتا توٗ ایکوٗ جانُ ॥٧॥
ਕਰਿ ਕਰਤਾ ਤੂ ਏਕੋ ਜਾਣੁ ॥੭॥
نانک نامُ ِملیَے وڈِیائی ایدوٗ اُپِر کرمُ نہی ॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥
جے گھِر ہوٗدۓ منّگݨ جائیئیَے پھِر اوٗلاما ِملیَے تہی ॥٨॥١॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥
رامکلی مہلا ١ ॥
ਰਾਮਕਲੀ ਮਹਲਾ ੧ ॥
جگُ پربوٗدھِہ مڑی بدھاوِہ ॥
ਜਗੁ ਪਰਬੋਧਹਿ ਮੜੀ ਬਧਾਵਹਿ ॥
آسݨُ ِتیاِگ کاہے سچُ پاوِہ ॥
ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ممتا موٗہُ کامݨِ ہِتکاری ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥

نا اَؤدھُوتی نا سنّساری =ا=

ਨਾ ਅਉਧੂਤੀ ਨਾ ਸੰਸਾਰੀ ॥੧॥

جوگی بیَس رہہُ دُبِدھا دکھُ بھاگیَے =

ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥

گھرِ گھرِ ماگت لاج ن لاگیَے =ا= رہائو =

ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ ਰਹਾਉ ॥

گاوہِ گیت ن چینہِ آپُ =

ਗਾਵਹਿ ਗੀਤ ਨ ਚੀਨਹਿ ਆਪੁ ॥

کِئو لاگی نِورَے پرتاپُ =

ਕਿਉ ਲਾਗੀ ਨਿਵਰੈ ਪਰਤਾਪੁ ॥

گُر کیَے سبدِ رچیَے من بھائے =

ਗੁਰ ਕੈ ਸਬਦਿ ਰਚੈ ਮਨ ਭਾਇ ॥

بھِکھیا سہج ویچاری کھائے =۲=

ਭਿਖਿਆ ਸਹਜ ਵੀਚਾਰੀ ਖਾਇ ॥੨॥

بھسم چڑائے کرہِ پاکھنڈُ =

ਭਸਮ ਚੜਾਇ ਕਰਹਿ ਪਾਖੰਡੁ ॥

مائِیا موہِ سہہِ جم ڈنّڈُ =

ਮਾਇਆ ਮੋਹਿ ਸਹਹਿ ਜਮ ਡੰਡੁ ॥

پھوُٹیَے کھاپرُ بھیکھ ن بھائے =

ਫੂਟੈ ਖਾਪਰੁ ਭੀਖ ਨ ਭਾਇ ॥

بنّدھنِ بادِھیا آوَے جائے =۳=

ਬੰਧਨਿ ਬਾਧਿਆ ਆਵੈ ਜਾਇ ॥੩॥

بِنّدُ ن راکھہِ جتی کہاوہِ =

ਬਿੰਦੁ ਨ ਰਾਖਹਿ ਜਤੀ ਕਹਾਵਹਿ ॥

مائی ماگت ترَے لوبھاوہِ =

ਮਾਈ ਮਾਗਤ ਤ੍ਰੈ ਲੋਭਾਵਹਿ ॥

نِردئیا نہی جوتِ اُجالا =

ਨਿਰਦਇਆ ਨਹੀ ਜੋਤਿ ਉਜਾਲਾ ॥

بُوڈت بوُڈے سرب جنّجالا =۴=

ਬੂਡਤ ਬੂਡੇ ਸਰਬ ਜੰਜਾਲਾ ॥੪॥

بھیکھ کرہِ کھنّتھا بہُ تھٹُویا ॥

ਭੇਖ ਕਰਹਿ ਖਿੰਥਾ ਬਹੁ ਥਟੂਆ ॥

جھوُٹھو کھیلُ کھیلیَے بہُ نٹُویا ॥

ਝੂਠੋ ਖੇਲੁ ਖੇਲੈ ਬਹੁ ਨਟੂਆ ॥

انّترِ اگنِ چِنّتا بہُ جارے ॥

ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥

وِنُ کرما کیَسے اُترسِ پارے ॥۵॥

ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥

مُنّدرا پھٹک بنائی کانِ ॥

ਮੁੰਦ੍ਰਾ ਫਟਕ ਬਨਾਈ ਕਾਨਿ ॥

مکُتِ نہی بِدیا بِگیانِ ॥

ਮੁਕਤਿ ਨਹੀ ਬਿਦਿਆ ਬਿਗਿਆਨਿ ॥

جِہوا اِنّدری سادِ لوُبھانا ॥

ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥

پسوُ بھئے نہی مِٹیَے نیِسانا ॥۶॥

ਪਸੂ ਭਏ ਨਹੀ ਮਿਟੈ ਨੀਸਾਨਾ ॥੬॥

تِربِدھ لوگا تِربِدھ جوگا ॥

ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥

سبدُ ویِچارےَ چوُکسِ سوگا ॥

ਸਬਦੁ ਵੀਚਾਰੈ ਚੂਕਸਿ ਸੋਗਾ ॥

اوُجلُ ساچُ سُ سبدُ ہوئے ॥

ਊਜਲੁ ਸਾਚੁ ਸੁ ਸਬਦੁ ਹੋਇ ॥

جوگی جگُتِ ویِچارے سوئے ॥۷॥

ਜੋਗੀ ਜੁਗਤਿ ਵੀਚਾਰੇ ਸੋਇ ॥੭॥

تُجھ پہِ نئو نِدھ توُ کرنیَے جوگُ ॥

ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥

تھاپِ اُتھاپے کرے سُ ہوگُ ॥

ਥਾਪਿ ਉਥਾਪੇ ਕਰੇ ਸੁ ਹੋਗੁ ॥

جتُ ستُ سنّجمُ سچُ سُچیِتُ ॥

ਜਤੁ ਸਤੁ ਸੰਜਮੁ ਸਚੁ ਸੁਚੀਤੁ ॥

نانک جوگی ترِبھون میِتُ ॥ ۸ ॥ ۲ ॥
ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥
رامکلی مہلا ۱ ॥
ਰਾਮਕਲੀ ਮਹਲਾ ੧ ॥
کھٹُ مٹُ دیہی منُ بیَراگی ॥
ਖਟੁ ਮਟੁ ਦੇਹੀ ਮਨੁ ਬੈਰਾਗੀ ॥
سُرت سبدُ دھُنِ انّتر جاگی ॥
ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥
واجیَے انہدُ میرا منُ لیِنا ॥
ਵਾਜੈ ਅਨਹਦੁ ਮੇਰਾ ਮਨੁ ਲੀਣਾ ॥
گر بچنی سچ نامِ پتیِنا ॥ ۱ ॥
ਗੁਰ ਬਚਨੀ ਸਚਿ ਨਾਮਿ ਪਤੀਣਾ ॥੧॥
پرانی رام بھگتِ سکھُ پائیئیَے ॥
ਪ੍ਰਾਣੀ ਰਾਮ ਭਗਤਿ ਸੁਖੁ ਪਾਈਐ ॥
گرمکھ ہر ہر میِٹھا لاگیَے ہر ہر نامِ سمائیئیَے ॥ ۱ ॥ رہائو ॥
ਗੁਰਮੁਖਿ ਹਰਿ ਹਰਿ ਮੀਠਾ ਲਾਗੈ ਹਰਿ ਹਰਿ ਨਾਮਿ ਸਮਾਈਐ ॥੧॥ ਰਹਾਉ ॥

پنّنا ۹۰۴ (Page 904)

مائیا موہُ بورج سمائے ॥
ਮਾਇਆ ਮੋਹੁ ਬਿਵਰਜਿ ਸਮਾਏ ॥
ستگرُ بھیٹیَے میل مِلائے ॥
ਸਤਿਗੁਰੁ ਭੇਟੈ ਮੇਲਿ ਮਿਲਾਏ ॥
نامُ رتنُ نرمولکُ ہیِرا ॥
ਨਾਮੁ ਰਤਨੁ ਨਿਰਮੋਲਕੁ ਹੀਰਾ ॥
تتُ راتا میرا منُ دھیِرا ॥ ۲ ॥
ਤਿਤੁ ਰਾਤਾ ਮੇਰਾ ਮਨੁ ਧੀਰਾ ॥੨॥
ہئُمیَے ممتا روگُ ن لاگیَے ॥
ਹਉਮੈ ਮਮਤਾ ਰੋਗੁ ਨ ਲਾਗੈ ॥
رام بھگتِ جم کا بھئُو بھاگیَے ॥
ਰਾਮ ਭਗਤਿ ਜਮ ਕਾ ਭਉ ਭਾਗੈ ॥

جمُ جنّدارُ ن لاگیَے مۄہ ॥
ਜਮੁ ਜੰਦਾਰੁ ਨ ਲਾਗੈ ਮੋਹਿ ॥
نِرمل نامُ رِدےَ ہرِ سۄہ ॥۳॥
ਨਿਰਮਲ ਨਾਮੁ ਰਿਦੈ ਹਰਿ ਸੋਹਿ ॥੩॥
سبدُ بیِچارِ بھئے نِرنّکاری ॥
ਸਬਦੁ ਬੀਚਾਰਿ ਭਏ ਨਿਰੰਕਾਰੀ ॥
گُرمتِ جاگے دُرمتِ پرہاری ॥
ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥
اندِنُ جاگِ رہے لِو لائی ॥
ਅਨਦਿਨੁ ਜਾਗਿ ਰਹੇ ਲਿਵ ਲਾਈ ॥
جیِون مُکتِ گتِ انّترِ پائی ॥۴॥
ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪॥
اِلپت گُپھا مہِ رہہِ نِرارے ॥
ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥
تسکر پنّچ سبدِ سنّگھارے ॥
ਤਸਕਰ ਪੰਚ ਸਬਦਿ ਸੰਘਾਰੇ ॥
پر گھر جائے ن منُ ڈۄلائے ॥
ਪਰ ਘਰ ਜਾਇ ਨ ਮਨੁ ਡੋਲਾਏ ॥
سہج نِرنّترِ رہئُ سمائے ॥۵॥
ਸਹਜ ਨਿਰੰਤਰਿ ਰਹਉ ਸਮਾਏ ॥੫॥
گُرمُکھِ جاگِ رہے ائُدھوُتا ॥
ਗੁਰਮੁਖਿ ਜਾਗਿ ਰਹੇ ਅਉਧੂਤਾ ॥
سد بیَراگی تتُ پرۄتا ॥
ਸਦ ਬੈਰਾਗੀ ਤਤੁ ਪਰੋਤਾ ॥
جگُ سوُتا مرِ آوےَ جائے ॥
ਜਗੁ ਸੂਤਾ ਮਰਿ ਆਵੈ ਜਾਇ ॥
بِنُ گُر سبد ن سۄجھی پائے ॥۶॥
ਬਿਨੁ ਗੁਰ ਸਬਦ ਨ ਸੋਝੀ ਪਾਇ ॥੬॥
انہد سبدُ وجےَ دِنُ راتی ॥
ਅਨਹਦ ਸਬਦੁ ਵਜੈ ਦਿਨੁ ਰਾਤੀ ॥

اوِگت کی گتِ گُرمُکھ جاتی =
ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥
تئو جانی جا سبدِ پچھانی =
ਤਉ ਜਾਨੀ ਜਾ ਸਬਦਿ ਪਛਾਨੀ ॥
ایکو روِ رہیا نِربانی = ۷=
ਏਕੋ ਰਵਿ ਰਹਿਆ ਨਿਰਬਾਨੀ ॥੭॥
سُنّن سمادِھ سہج منُ راتا =
ਸੁੰਨ ਸਮਾਧਿ ਸਹਜਿ ਮਨੁ ਰਾਤਾ ॥
تج ہئو لوبھا ایکو جاتا =
ਤਜਿ ਹਉ ਲੋਭਾ ਏਕੋ ਜਾਤਾ ॥
گُر چیلے اپنا منُ مانِیا =
ਗੁਰ ਚੇਲੇ ਅਪਨਾ ਮਨੁ ਮਾਨਿਆ ॥
نانک دوُجا میٹ سمانِیا = ٨= ٣=
ਨਾਨਕ ਦੂਜਾ ਮੇਟਿ ਸਮਾਨਿਆ ॥੮॥੩॥
رامکلی مہلا ۱ =
ਰਾਮਕਲੀ ਮਹਲਾ ੧ ॥
ساہا گنہِ ن کرہِ بیِچارُ =
ਸਾਹਾ ਗਣਹਿ ਨ ਕਰਹਿ ਬੀਚਾਰੁ ॥
ساہے اوُپرِ ایکنّکارُ =
ਸਾਹੇ ਊਪਰਿ ਏਕੰਕਾਰੁ ॥
جِسُ گُرُ مِلیَے سوئی بِدھ جانیَے =
ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ ॥
گُرمتِ ہوئے ت ہکمُ پچھانیَے = ۱=
ਗੁਰਮਤਿ ਹੋਇ ਤ ਹੁਕਮੁ ਪਛਾਣੈ ॥੧॥
جھوُٹھُ ن بولِ پاڈے سچُ کہیئیَے =
ਝੂਠੁ ਨ ਬੋਲਿ ਪਾਡੇ ਸਚੁ ਕਹੀਐ ॥
ہئُمیَے جائے سبد گھرُ لہیئیَے = ۱= رہائو =
ਹਉਮੈ ਜਾਇ ਸਬਦਿ ਘਰੁ ਲਹੀਐ ॥੧॥ ਰਹਾਉ ॥
گنِ گنِ جوتکُ کانڈی کینی =
ਗਣਿ ਗਣਿ ਜੋਤਕੁ ਕਾਂਡੀ ਕੀਨੀ ॥

پڑھئے سُݨاوئے تتُ ن چیِنی =
ਪੜੈ ਸੁਣਾਵੈ ਤਤੁ ਨ ਚੀਨੀ ॥
سبھسیَے اُوُپرِ گُر سبدُ بیِچارُ =
ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥
ہور کتھنی بدئُو ن سگلی چھارُ =۲=
ਹੋਰ ਕਥਨੀ ਬਦਉ ਨ ਸਗਲੀ ਛਾਰੁ ॥੨॥
ناوہِ دھووہِ پوُجہِ سیَلا =
ਨਾਵਹਿ ਧੋਵਹਿ ਪੂਜਹਿ ਸੈਲਾ ॥
بِنُ ہرِ راتے میَلو میَلا =
ਬਿਨੁ ਹਰਿ ਰਾਤੇ ਮੈਲੋ ਮੈਲਾ ॥
گربُ نِوارِ مِلیَے پ٘ربھُ سارتھِ =
ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥
مُکتِ پ٘ران جپِ ہرِ کِرتارتھِ =۳=
ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥੩॥
واچیَے وادُ ن بیدُ بیِچارئے =
ਵਾਚੈ ਵਾਦੁ ਨ ਬੇਦੁ ਬੀਚਾਰੈ ॥
آپِ ڈُبیَے کِئُو پِترا تارئے =
ਆਪਿ ਡੁਬੈ ਕਿਉ ਪਿਤਰਾ ਤਾਰੈ ॥
گھٹِ گھٹِ ب٘رہمُ چیِنیَے جنُ کوئے =
ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ ॥
ستِگُرُ مِلیَے ت سوجھی ہوئے =۴=
ਸਤਿਗੁਰੁ ਮਿਲੈ ਤ ਸੋਝੀ ਹੋਇ ॥੪॥
گݨت گݨیِئیَے سہسا دُکھُ جیِئیَے =
ਗਣਤ ਗਣੀਐ ਸਹਸਾ ਦੁਖੁ ਜੀਐ ॥
گُر کی سرݨِ پوئے سُکھُ تھیِئیَے =
ਗੁਰ ਕੀ ਸਰਣਿ ਪਵੈ ਸੁਖੁ ਥੀਐ ॥
کرِ اپرادھ سرݨِ ہم آئِیا =
ਕਰਿ ਅਪਰਾਧ ਸਰਣਿ ਹਮ ਆਇਆ ॥
گُر ہرِ بھیٹے پُربِ کمائِیا =۵=
ਗੁਰ ਹਰਿ ਭੇਟੇ ਪੁਰਬਿ ਕਮਾਇਆ ॥੫॥

گُر سرنِ ن آئیئیے برہمُ ن پائیئیے ॥
ਗੁਰ ਸਰਣਿ ਨ ਆਈਐ ਬ੍ਰਹਮੁ ਨ ਪਾਈਐ ॥
بھرمِ بھُلائیئیے جنمِ مرِ آئیئیے ॥
ਭਰਮਿ ਭੁਲਾਈਐ ਜਨਮਿ ਮਰਿ ਆਈਐ ॥
جم درِ بادھئو مرۓ بِکارُ ॥
ਜਮ ਦਰਿ ਬਾਧਉ ਮਰੈ ਬਿਕਾਰੁ ॥
نا رِدۓ نامُ ن سبدُ اچارُ ॥٦॥
ਨਾ ਰਿਦੈ ਨਾਮੁ ਨ ਸਬਦੁ ਅਚਾਰੁ ॥੬॥
اِک پادھے پنّڈت مِسر کہاوہِ ॥
ਇਕਿ ਪਾਧੇ ਪੰਡਿਤ ਮਿਸਰ ਕਹਾਵਹਿ ॥
دُبِدھا راتے مہلُ ن پاوہِ ॥
ਦੁਬਿਧਾ ਰਾਤੇ ਮਹਲੁ ਨ ਪਾਵਹਿ ॥

پنّنا ۹۰۵ (Page 905)

جِس گُر پرسادی نامُ ادھارُ ॥
ਜਿਸੁ ਗੁਰ ਪਰਸਾਦੀ ਨਾਮੁ ਅਧਾਰੁ ॥
کوٹِ مدھے کو جنُ آپارُ ॥٧॥
ਕੋਟਿ ਮਧੇ ਕੋ ਜਨੁ ਆਪਾਰੁ ॥੭॥
ایکُ بُرا بھلا سچُ ایکیَے ॥
ਏਕੁ ਬੁਰਾ ਭਲਾ ਸਚੁ ਏਕੈ ॥
بُوجھُ گِیانی ستگُر کی ٹیکیَے ॥
ਬੂਝੁ ਗਿਆਨੀ ਸਤਗੁਰ ਕੀ ਟੇਕੈ ॥
گُرمُکھِ وِرلی ایکو جانِیا ॥
ਗੁਰਮੁਖਿ ਵਿਰਲੀ ਏਕੋ ਜਾਣਿਆ ॥
آونُ جانا میٹِ سمانِیا ॥٨॥
ਆਵਣੁ ਜਾਣਾ ਮੇਟਿ ਸਮਾਣਿਆ ॥੮॥
جِن کیَے ہِردۓ ایکنّکارُ ॥
ਜਿਨ ਕੈ ਹਿਰਦੈ ਏਕੰਕਾਰੁ ॥
سرب گُنی ساچا بیچارُ ॥
ਸਰਬ ਗੁਣੀ ਸਾਚਾ ਬੀਚਾਰੁ ॥

گُرکیَے بھاݨیَے کرم کماوےَ ॥
ਗੁਰ ਕੈ ਭਾਣੈ ਕਰਮ ਕਮਾਵੈ ॥
نانک ساچے ساچِ سماوےَ ॥੯॥੪॥
ਨਾਨਕ ਸਾਚੇ ਸਾਚਿ ਸਮਾਵੈ ॥੯॥੪॥
رامکلی مہلا ۱ ॥
ਰਾਮਕਲੀ ਮਹਲਾ ੧ ॥
ہٹھُ نِگرہُ کرِ کائِیا چھیِجیَے ॥
ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥
ورتُ تپنُ کرِ منُ نہی بھیِجیَے ॥
ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥
رام نام سرِ اورُ ن پوُجیَے ॥੧॥
ਰਾਮ ਨਾਮ ਸਰਿ ਅਵਰੁ ਨ ਪੂਜੈ ॥੧॥
گُرُ سیوِ منا ہرِ جن سنّگُ کیِجیَے ॥
ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ ॥
جمُ جنّدارُ جوہِ نہی ساکیَے سرپنِ ڈسِ ن سکیَے ہرِ کا رسُ پیِجیَے ॥੧॥ رہائُ ॥
ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ ॥੧॥ ਰਹਾਉ ॥
وادُ پڑھےَ راگی جگُ بھیِجیَے ॥
ਵਾਦੁ ਪੜੈ ਰਾਗੀ ਜਗੁ ਭੀਜੈ ॥
ترےَ گُݨ بِکھِیا جنمِ مریِجیَے ॥
ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥
رام نام بِنُ دوُکھُ سہیِجیَے ॥੨॥
ਰਾਮ ਨਾਮ ਬਿਨੁ ਦੂਖੁ ਸਹੀਜੈ ॥੨॥
چاڑسِ پونُ سِنّگھاسنُ بھیِجیَے ॥
ਚਾੜਸਿ ਪਵਨੁ ਸਿੰਘਾਸਨੁ ਭੀਜੈ ॥
نِئُلی کرم کھٹُ کرم کریِجیَے ॥
ਨਿਉਲੀ ਕਰਮ ਖਟੁ ਕਰਮ ਕਰੀਜੈ ॥
رام نام بِنُ بِرتھا ساسُ لیِجیَے ॥੩॥
ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ ॥੩॥
انّترِ پنّچ اگنِ کِئُ دھیِرجُ دھیِجیَے ॥
ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ ॥

انّترِ چوٗرُ کِئو سادُ لہیِجیَے =

ਅੰਤਰਿ ਚੋਰੁ ਕਿਉ ਸਾਦੁ ਲਹੀਜੈ ॥

گُرمُکھ ہوئے کائِیا گڑُ لیِجیَے = ۴=

ਗੁਰਮੁਖਿ ਹੋਇ ਕਾਇਆ ਗੜੁ ਲੀਜੈ ॥੪॥

انّترِ میَلُ تیِرتھ بھرمیِجیَے =

ਅੰਤਰਿ ਮੈਲੁ ਤੀਰਥ ਭਰਮੀਜੈ ॥

منُ نہی سوٗچا کِیا سوچ کریِجیَے =

ਮਨੁ ਨਹੀ ਸੂਚਾ ਕਿਆ ਸੋਚ ਕਰੀਜੈ ॥

کِرتُ پئِیا دوسُ کا کئو دیِجیَے = ۵=

ਕਿਰਤੁ ਪਇਆ ਦੋਸੁ ਕਾ ਕਉ ਦੀਜੈ ॥੫॥

انّنُ ن کھاہِ دیہی دُکھُ دیِجیَے =

ਅੰਨੁ ਨ ਖਾਹਿ ਦੇਹੀ ਦੁਖੁ ਦੀਜੈ ॥

بِنُ گُر گِیان تِرپت نہی تھیِجیَے =

ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥

منمُکھ جنمیَے جنمِ مریِجیَے = ۶=

ਮਨਮੁਖਿ ਜਨਮੈ ਜਨਮਿ ਮਰੀਜੈ ॥੬॥

ستِگُر پوٗچھ سنّگت جن کیِجیَے =

ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥

منُ ہرِ راچیَے نہی جنمِ مریِجیَے =

ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ॥

رام نام بِنُ کِیا کرمُ کیِجیَے = ۷=

ਰਾਮ ਨਾਮ ਬਿਨੁ ਕਿਆ ਕਰਮੁ ਕੀਜੈ ॥੭॥

اوٗندر دوٗنّدر پاسِ دھریِجیَے =

ਊਂਦਰ ਦੂੰਦਰ ਪਾਸਿ ਧਰੀਜੈ ॥

دھُر کی سیوا رامُ رویِجیَے =

ਧੁਰ ਕੀ ਸੇਵਾ ਰਾਮੁ ਰਵੀਜੈ ॥

نانک نامُ مِلیَے کِرپا پربھ کیِجیَے = ۸= ۵=

ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥੮॥੫॥

رامکلی مہلا ۱ =

ਰਾਮਕਲੀ ਮਹਲਾ ੧ ॥

انّترِ اُتبھُجُ اورُ ن کوئی ॥
ਅੰਤਰਿ ਉਤਭੁਜੁ ਅਵਰੁ ਨ ਕੋਈ ॥
جو کہیِئیَے سو پربھ تے ہوئی ॥
ਜੋ ਕਹੀਐ ਸੋ ਪ੍ਰਭ ਤੇ ਹੋਈ ॥
جگہ جگنّترِ ساہِبُ سچُ سوئی ॥
ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ ॥
اُتپِت پرلئو اورُ ن کوئی ॥۱॥
ਉਤਪਤਿ ਪਰਲਉ ਅਵਰੁ ਨ ਕੋਈ ॥੧॥
ایَسا میرا ٹھاکُرُ گہِر گنّبھیِرُ ॥
ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥
جِنِ جپِیا تِن ہی سُکھُ پائِیا ہرِ کیَے نامِ ن لگیَے جم تیِرُ ॥۱॥ رہائو ॥
ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ ਰਹਾਉ ॥
نامُ رتنُ ہیِرا نِرمولُ ॥
ਨਾਮੁ ਰਤਨੁ ਹੀਰਾ ਨਿਰਮੋਲੁ ॥
ساچا ساہِبُ امرُ اتولُ ॥
ਸਾਚਾ ਸਾਹਿਬੁ ਅਮਰੁ ਅਤੋਲੁ ॥
جِہوا سوُچی ساچا بولُ ॥
ਜਿਹਵਾ ਸੂਚੀ ਸਾਚਾ ਬੋਲੁ ॥
گھرِ درِ ساچا ناہی رولُ ॥۲॥
ਘਰਿ ਦਰਿ ਸਾਚਾ ਨਾਹੀ ਰੋਲੁ ॥੨॥
اِکِ بن مہِ بیَسہِ ڈوُگرِ استھانُ ॥
ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ ॥
نامُ بِسارِ پچہِ ابھِمانُ ॥
ਨਾਮੁ ਬਿਸਾਰਿ ਪਚਹਿ ਅਭਿਮਾਨੁ ॥
نام بِنا کِیا گِیان دھِیانُ ॥
ਨਾਮ ਬਿਨਾ ਕਿਆ ਗਿਆਨ ਧਿਆਨੁ ॥
گُرمُکھِ پاوہِ درگہِ مانُ ॥۳॥
ਗੁਰਮੁਖਿ ਪਾਵਹਿ ਦਰਗਹਿ ਮਾਨੁ ॥੩॥
ہٹھُ اہنّکارُ کرےَ نہی پاوےَ ॥
ਹਠੁ ਅਹੰਕਾਰੁ ਕਰੈ ਨਹੀ ਪਾਵੈ ॥

پاٹھ پڑئے لے لوک سُناوئے ॥
ਪਾਠ ਪੜੈ ਲੇ ਲੋਕ ਸੁਣਾਵੈ ॥



تیِرتھِ بھرمسِ بِیادھِ ن جاوئے ॥
ਤੀਰਥਿ ਭਰਮਸਿ ਬਿਆਧਿ ਨ ਜਾਵੈ ॥
نام بِنا کیَسے سُکھُ پاوئے ॥۴॥
ਨਾਮ ਬਿਨਾ ਕੈਸੇ ਸੁਖੁ ਪਾਵੈ ॥੪॥
جتن کرئے بِنّدُ کِوئے ن رہائی ॥
ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥
منوُیا ڈولیَے نرکے پائی ॥
ਮਨੂਆ ਡੋਲੈ ਨਰਕੇ ਪਾਈ ॥
جم پُرِ بادھو لہیَے سجائی ॥
ਜਮ ਪੁਰਿ ਬਾਧੋ ਲਹੈ ਸਜਾਈ ॥
بِنُ ناوئے جیِئُ جلِ بلِ جائی ॥۵॥
ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥੫॥
سِدھ سادِھک کیتے مُنِ دیوا ॥
ਸਿਧ ਸਾਧਿਕ ਕੇਤੇ ਮੁਨਿ ਦੇਵਾ ॥
ہٹھِ نِگرہِ ن ترِپتاوہِ بھیوا ॥
ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥
سبدُ ویِچارِ گہہِ گُر سیوا ॥
ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥
منِ تنِ نِرمل ابھِمان ابھیوا ॥۶॥
ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥੬॥
کرمِ مِلیَے پاوئے سچُ نائُ ॥
ਕਰਮਿ ਮਿਲੈ ਪਾਵੈ ਸਚੁ ਨਾਉ ॥
تُم سرݨاگتِ رہئُ سُبھائُ ॥
ਤੁਮ ਸਰਣਾਗਤਿ ਰਹਉ ਸੁਭਾਉ ॥
تُم تے اُپجِئو بھگتی بھائُ ॥
ਤੁਮ ਤੇ ਉਪਜਿਓ ਭਗਤੀ ਭਾਉ ॥

جپُ جاپئو گُرمُکھ ہر نائو ॥ ۷॥
ਜਪੁ ਜਾਪਉ ਗੁਰਮੁਖਿ ਹਰਿ ਨਾਉ ॥੭॥
ہئُمیَے گربُ جائے من بھینیَے ॥
ਹਉਮੈ ਗਰਬੁ ਜਾਇ ਮਨ ਭੀਨੈ ॥
جھوُٹھ ن پاوس پاکھنڈ کینیَے ॥
ਝੂਠਿ ਨ ਪਾਵਸਿ ਪਾਖੰਡਿ ਕੀਨੈ ॥
بِنُ گُر سبد نہی گھرُ بارُ ॥
ਬਿਨੁ ਗੁਰ ਸਬਦ ਨਹੀ ਘਰੁ ਬਾਰੁ ॥
نانک گُرمُکھ تتُ بیِچارُ ॥ ۸॥ ٦॥
ਨਾਨਕ ਗੁਰਮੁਖਿ ਤਤੁ ਬੀਚਾਰੁ ॥੮॥੬॥
رامکلی مہلا ۱ ॥
ਰਾਮਕਲੀ ਮਹਲਾ ੧ ॥
جِئو آئِیا تِئو جاوہِ بئُرے جِئو جنمے تِئو مرنُ بھئِیا ॥
ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ ॥
جِئو رس بھوگ کیئے تیتا دُکھُ لاگیَے نامُ وِسارِ بھوجلِ پئِیا ॥ ۱॥
ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ ਨਾਮੁ ਵਿਸਾਰਿ ਭਵਜਲਿ ਪਇਆ ॥੧॥
تنُ دھنُ دیکھت گربِ گئِیا ॥
ਤਨੁ ਧਨੁ ਦੇਖਤ ਗਰਬਿ ਗਇਆ ॥
کنِک کامنی سِئو ہیتُ ودھائِہِ کی نامُ وِسارہِ بھرمِ گئِیا ॥ ۱॥ رہائو ॥
ਕਨਿਕ ਕਾਮਨੀ ਸਿਉ ਹੇਤੁ ਵਧਾਇਹਿ ਕੀ ਨਾਮੁ ਵਿਸਾਰਹਿ ਭਰਮਿ ਗਇਆ ॥੧॥ ਰਹਾਉ ॥
جتُ ستُ سنّجمُ سیِلُ ن راکھِیا پریت پِنّجر مہِ کاسٹُ بھئِیا ॥
ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ॥
پُنّنُ دانُ اِسنانُ ن سنّجمُ سادھسنّگتِ بِنُ بادِ جئِیا ॥ ۲॥
ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ ॥੨॥
لالچِ لاگیَے نامُ بِسارِئو آوت جاوت جنمُ گئِیا ॥
ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ ॥
جا جمُ دھائے کیس گہِ مارےَ سُرتِ نہی مُکھ کال گئِیا ॥ ۳॥
ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ ॥੩॥
اہِنِس نِنّدا تاتِ پرائی ہِردےَ نامُ ن سرب دئِیا ॥
ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ ॥

بِن ُگر سبد ن گت پت پاوہ رام نام بِن ُ نرک گئیا = ۴=
ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮ ਨਾਮ ਬਿਨੁ ਨਰਕਿ ਗਇਆ ॥੪॥
کھِن مہِ ویس کرہ نٹُوُیا جِئو موہ پاپ مہِ گلت ُگئیا =
ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ ॥
اِت اُت مائِیا دیکھ پسارِی موہ مائِیا کیَے مگن ُ بھئِیا = ۵=
ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ ॥੫॥
کرہ بِکار وِتھار گھنیرے سُرت سبد بِن ُ بھرم پئیا =
ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ ॥
ہئُمیَے رؤگ ُ مہا دکھ ُ لاگا گُرمت لیوہ ُ رؤگ ُ گئیا = ۶=
ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥੬॥
سکھ سنّپت کئو آوت دیکھیَے ساکت من ابھمان ُ بھئِیا =
ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ॥
جِس کا اِہُ تن ُ دھن ُ سؤ پھِر لیوَے انّتر سہسا دؤکھ ُ پئیا = ۷=
ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥੭॥
انّت کال کِچھ ُ سات ن چالیَے جو دیِسیَے سبھ ُ تِسہ مئیا =
ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ ॥
آد پُرکھ ُ اپرنّپر ُ سؤ پربھ ُ ہر نام ُ ردئے لیَے پار پئیا = ۸=
ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ ॥੮॥
مؤُئے کئو رؤوہ کِسہ سُناوہ بھیَے ساگر اسرال پئیا =
ਮੂਏ ਕਉ ਰੋਵਹਿ ਕਿਸਹਿ ਸੁਣਾਵਹਿ ਭੈ ਸਾਗਰ ਅਸਰਾਲਿ ਪਇਆ ॥
دیکھ کُٹنّب ُ مائِیا گِرہ منّدر ُ ساکت ُ جنّجال پرال پئیا = ۹=
ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ॥੯॥

پنّنا ۹۰۷ (Page 907)

جا آئے تا تِنہ پٹھائے چالے تِنیَے بُلائے لئیا =
ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥
جو کِچھ ُ کرنا سؤ کر رہیا بکھسنہارئے بکھس لئیا = ۱۰=
ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥੧੦॥
جِن ایہ ُ چاکھیا رام رسائِن ُ تِن کی سنّگت کھوج ُ بھئِیا =
ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ॥

رِدھ سِدھ بُدھ گِیانُ گُرُوٗ تے پائِیا مُکت پدارتھُ سرنِ پئِیا ॥۱۱॥
ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ ॥੧੧॥
دُکھُ سُکھُ گُرمُکھ سم کر جاݨا ہرکھ سوٗگ تے بِرکتُ بھئِیا ॥
ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ ॥
آپُ مار گُرمُکھ ہر پائے نانک سہج سمائے لئِیا ॥۱۲॥۷॥
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ ॥੧੨॥੭॥
رامکلی دکھݨی مہلا ۱ ॥
ਰਾਮਕਲੀ ਦਖਣੀ ਮਹਲਾ ੧ ॥
جتُ ستُ سنّجمُ ساچُ دِرڑائِیا ساچ سبد رس لیݨا ॥۱॥
ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ ॥੧॥
میرا گُرُ دئِیالُ سدا رنّگ لیݨا ॥
ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ ॥
اہِنِس رہیَے ایک لِو لاگی ساچے دیکھ پتیݨا ॥۱॥ رہائو ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ ॥੧॥ ਰਹਾਉ ॥
رہیَے گگن پُر دِرسٹ سمیَسر انہت سبد رنّگیݨا ॥۲॥
ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥੨॥
ستُ بنّدھ کُپین بھرپُر لیݨا جِہوا رنّگ رسیݨا ॥۳॥
ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥੩॥
مِلیَے گُر ساچے جِن رچُ راچے کِرتُ ویچار پتیݨا ॥۴॥
ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥
ایک مہ سرب سرب مہ ایکا ایہ ستِگُر دیکھ دِکھائی ॥۵॥
ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ ॥੫॥
جِن کیئے کھنّڈ منّڈل برہمنّڈا سوٗ پربھُ لکھنُ ن جائی ॥۶॥
ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ ॥੬॥
دیپک تے دیپکُ پرگاسِیا تربھوݨ جوٗت دِکھائی ॥۷॥
ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥
سچیَے تکھت سچ مہلی بیَٹھے نربھئو تاڑی لائی ॥۸॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥
موٗہ گئِیا بیَراگی جوٗگی گھٹ گھٹ کِنّگُری وائی ॥۹॥
ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ ॥੯॥

نانک سرݨ پربھؤُ کی چھُوٹے ستِگُر سچُ سکھائی ॥۱۰॥۸॥
ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ ॥੧੦॥੮॥

رامکلی مہلا ۱ ॥
ਰਾਮਕਲੀ ਮਹਲਾ ੧ ॥

اؤُہِٹھ ہست مڑی گھرُ چھائِیا دھرݨ گگن کل دھاری ॥۱॥
ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ ॥੧॥

گُرمُکھ کیتی سبد اُدھاری سنّتہُ ॥۱॥ رہائو ॥
ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ ॥੧॥ ਰਹਾਉ ॥

ممتا مارِ ہئُمَیے سوکھَیے ترِبھوݨ جوِت تُماری ॥۲॥
ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ ॥੨॥

منسا مارِ منَیے مہِ راکھَیے ستِگُر سبد وِچاری ॥۳॥
ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ ॥੩॥

سِنّڈی سُرِت اناہد واجَیے گھٹِ گھٹِ جوِت تُماری ॥۴॥
ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ ॥੪॥

پرپنّچ بیݨُ تہی منُ راکِھیا برہم اگن پرجاری ॥۵॥
ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ ॥੫॥

پنّچ تتُ مِل اہِنِس دِیپکُ نِرمل جوِت اپاری ॥۶॥
ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ ॥੬॥

رو سس لئُکے اِہُ تنُ کِنّگُری واجَیے سبدُ نِراری ॥۷॥
ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥

سِو نگری مہِ آسݨُ اؤُدھؤُ الکھُ اگنّمُ اپاری ॥۸॥
ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ ॥੮॥

کائِیا نگری اِہُ منُ راجا پنّچ وسہِ وِچاری ॥۹॥
ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ ॥੯॥

سبد روَیے آسݨ گھرِ راجا ادلُ کرے گُݨکاری ॥۱۰॥
ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ ॥੧੦॥

کالُ بِکالُ کہے کہِ بپُرے جیوت مؤُیا منُ ماری ॥۱۱॥
ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ ॥੧੧॥

برہما بسنُ مہیس اِک مؤرت آپے کرتا کاری = ۲۱=
ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥
کائِیا سؤدھ ترَے بھو ساگرُ آتم تتُ وِچاری = ۳۱=
ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥੧੩॥
گُر سیوا تے سدا سُکھُ پائِیا انّترِ سبدُ رویا گُنکاری = ۴۱=
ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥
آپے میل لئے گُندا تا ہئُمَیے ترِسنا ماری = ۵۱=
ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ ॥੧੫॥
ترَے گُن میٹے چئُتھیَے ورتیَے ایہا بھگت نِراری = ۶۱=
ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ ॥੧੬॥
گُرمُکھ جوگ سبد آتمُ چینیَے ہِردَے ایکُ مُراری = ۷۱=
ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ ॥੧੭॥
منؤُیا استِھرُ سبدے راتا ایہا کرنی ساری = ۸۱=
ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ ॥੧੮॥
بیدُ بادُ ن پاکھنّڈُ اؤدھؤُ گُرمُکھ سبد بیچاری = ۹۱=
ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ ॥੧੯॥
گُرمُکھ جوگُ کماوَے اؤدھؤُ جتُ ستُ سبد وِچاری = ۰۲=
ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ ॥੨੦॥
سبد مرَے منُ مارے اؤدھؤُ جوگ جُگت وِچاری = ۱۲=
ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ ॥੨੧॥
مائِیا موہُ بھوجلُ ہیَے اودھؤُ سبد ترَے کُل تاری = ۲۲=
ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ ॥੨੨॥
سبد سؤُر جُگ چارے اؤدھؤُ بانی بھگت وِچاری = ۳۲=
ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ ॥੨੩॥
ایہُ منُ مائِیا موہِیا اؤدھؤُ نِکسیَے سبد وِچاری = ۴۲=
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ ॥੨੪॥
آپے بکھسے میل مِلائے نانک سرن تُماری = ۵۲= ۹=
ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ ॥੨੫॥੯॥

رامکلی مہلا ۳ اسٹپدیا
ਰਾਮਕਲੀ ਮਹਲਾ ੩ ਅਸਟਪਦੀਆ
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
سرمیَے دِیا مُندرا کنّنی پائے جوگی کِھنتھا کرِ تؤُ دئیا =
ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥
آوݨُ جاݨُ بِبھوُت لائے جوگی تا تیِن بھوݨ جِݨ لئیا =۱=
ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥
ایَسی کِنگُری وجائے جوگی =
ਐਸੀ ਕਿੰਗੁਰੀ ਵਜਾਇ ਜੋਗੀ ॥
جِتُ کِنگُری انہدُ واجیَے ہرِ سِئو رہیَے لِو لائے =۱= رہائو =
ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥੧॥ ਰਹਾਉ ॥
ستُ سنّتوکھُ پتُ کرِ جھولی جوگی انمرت نامُ بھگتِ پائی =
ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ ॥
دھیان کا کرِ ڈنڈا جوگی سِنّڈی سُرتِ وجائی =۲=
ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ ॥੨॥
منُ درِڑُ کرِ آسنِ بیَسُ جوگی تا تیری کلپݨا جائی =
ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ ॥
کائیا نگری مہِ منّگنِ چڑہِ جوگی تا نامُ پلیَے پائی =۳=
ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥੩॥
اِتُ کِنگُری دھیانُ نہ لاگیَے جوگی نا سچُ پلیَے پائے =
ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ ॥
اِتُ کِنگُری سانتِ نہ آوَے جوگی ابھمانُ نہ وِچہُ جائے =۴=
ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥੪॥
بھئو بھائو دُئے پت لائے جوگی اِہُ سریرُ کرِ ڈنّڈی =
ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥
گُرمُکھ ہوورہِ تا تنّتی واجیَے اِن بِدھ ترسنا کھنّڈی =۵=
ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥
ہُکمُ بُجھیَے سو جوگی کہیِئیَے ایکس سِئو چِتُ لائے =
ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ ॥

سہسا تُوٹیے نرملُ ہوِوئے جوگ جگت اِو پائے =٦=

ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ ॥੬॥

ندری آودا سبھُ کچھُ بنسیَے ہر سیتی چتُ لائے =

ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ ॥

ستگر نال تیری بھاونی لاگیَے تا اِہ سوجھی پائے =٧=

ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ ॥੭॥



ایہُ جوگُ ن ہوِوئے جوگی ج کُٹنّبُ چھوڑ پربھوݨُ کرہ =

ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ ॥

گرہ سریر مہ ہر ہر نامُ گر پرسادی اپݨا ہر پربھُ لہہ =٨=

ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ ਗੁਰ ਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥

اِہُ جگتُ مٹی کا پُتلا جوگی اِسُ مہ روگُ وڈا ترسنا مائیا =

ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥

انیک جتن بھیکھ کرے جوگی روگُ ن جائے گوائیا =٩=

ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ ॥੯॥

ہر کا نامُ اَئُکھدھُ ہیَے جوگی جس نو منّن وسائے =

ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ ॥

گرمکھ ہوِوئے سوئی بُوجھیَے جوگ جگت سو پائے =١٠=

ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ ॥੧੦॥

جوگیَے کا مارگُ بکھمُ ہیَے جوگی جس نو ندر کرے سو پائے =

ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ ॥

انّتر باہر ایکو ویکھیَے وچہُ بھرمُ چکائے =١١=

ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ ॥੧੧॥

وݨُ وجائی کنّگری واجیَے جوگی سا کنّگری وجائے =

ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ ॥

کہیَے نانکُ مکت ہوِوہ جوگی ساچے رہہ سمائے =١٢=١=١٠=

ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥

رامکلی مہلا ٣ =

ਰਾਮਕਲੀ ਮਹਲਾ ੩ ॥

بھگت کھجانا گرمکھ جاتا ستگر بوُجھ بُجھائی = ۱ =
ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ ॥੧॥
سنّتہُ گرمکھ دیئے وڈیائی = ۱ = رہائو =
ਸੰਤਹੁ ਗੁਰਮੁਖਿ ਦੇਇ ਵਡਿਆਈ ॥੧॥ ਰਹਾਉ ॥
سچ رہہُ سدا سہجُ سکھُ اُپجیَے کامُ کرودھُ وچہُ جائی = ۲ =
ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥
آپُ چھوڑ نام لو لاگی ممتا سبد جلائی = ۳ =
ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ ॥੩॥
جس تے اُپجیَے تس تے بنسیَے انّتے نامُ سکھائی = ۴ =
ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ ॥੪॥
سدا ہجوُر دوُر نہ دیکھہُ رچنا جن رچائی = ۵ =
ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ ॥੫॥
سچا سبدُ روۓ گھٹ انّتر سچے سئو لو لائی = ٦ =
ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ ॥੬॥
ستسنّگت مہ نامُ نرمولکُ وڈۓ بھاگ پائیا جائی = ۷ =
ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ ॥੭॥
بھرم ن بھوُلہُ ستگرُ سیوہُ منُ راکھہُ اک ٹھائی = ۸ =
ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ ॥੮॥
بنُ ناوۓ سبھ بھوُلی پھردی برتھا جنمُ گوائی = ۹ =
ਬਿਨੁ ਨਾਵੈ ਸਭ ਭੂਲੀ ਫਿਰਦੀ ਬਿਰਥਾ ਜਨਮੁ ਗਵਾਈ ॥੯॥
جوگی جگت گوائی ہنڈھیَے پاکھنڈ جوگُ ن پائی = ۰۱ =
ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ ॥੧੦॥
سو نگری مہ آسن بیَسیَے گر سبدی جوگُ پائی = ۱۱ =
ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ ॥੧੧॥
دھاتر باجی سبد نوارے نامُ وسیَے من آئی = ۲۱ =
ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ ॥੧੨॥
ایہُ سریرُ سرورُ ہیَے سنّتہُ اسنانُ کرے لو لائی = ۳۱ =
ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ ॥੧੩॥
نام اسنانُ کرہ سے جن نرمل سبدے میَلُ گوائی = ۴۱ =
ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ ॥੧੪॥

تڑئے گُن اچیت نامُ چیتہِ ناہی بِنُ ناوئے بِنسِ جائی = ۵۱=
ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸਿ ਜਾਈ ॥੧੫॥
برہما بِسنُ مہیسُ تڑئے مؤُرتِ تڑگُنِ بھرمِ بھُلائی = ٦۱=
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥੧੬॥
گُر پرسادی تِرکُٹی چھوُٹیَے چئُتھیَے پدِ لِو لائی = ۷۱=
ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ ॥੧੭॥
پنّڈِت پڑہِ پڑِ وادُ وکھانِہ تِنّنا بوُجھ ن پائی = ۸۱=
ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ ॥੧੮॥
بِکھیا ماتے بھرمِ بھُلائے اُپدیسُ کہہِ کِسُ بھائی = ۹۱=
ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ ॥੧੯॥
بھگت جنا کی اوُتم بانٖی جُگِ جُگِ رہی سمائی = ۰۲=
ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ ॥੨੦॥
بانٖی لاگیَے سو گتِ پائے سبدے سچِ سمائی = ۱۲=
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ ॥੨੧॥

(Page 910) ۰۱۹ پنّنا

کائِیا نگری سبدے کھوجے نامُ نوِ نِدھِ پائی = ۲۲=
ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ ॥੨੨॥
منسا مارِ منُ سہجِ سمانٖا بِنُ رسنا اُستتِ کرائی = ۳۲=
ਮਨਸਾ ਮਾਰਿ ਮਨੁ ਸਹਜਿ ਸਮਾਣਾ ਬਿਨੁ ਰਸਨਾ ਉਸਤਤਿ ਕਰਾਈ ॥੨੩॥
لوئِنٖ دیکھِ رہے بِسمادی چِتُ ادِسٹِ لگائی = ۴۲=
ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ ॥੨੪॥
ادِسٹُ سدا رہیَے نِرالمُ جوتی جوتِ مِلائی = ۵۲=
ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ ॥੨੫॥
ہئو گُرُ سالاہی سدا آپنٖا جِنِ ساچی بوُجھ بُجھائی = ٦۲=
ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ ॥੨੬॥
نانکُ ایک کہیَے بیننّتی ناوہُ گتِ پتِ پائی = ۷۲= ۲= ۱۱=
ਨਾਨਕੁ ਏਕ ਕਹੈ ਬੇਨ ਤੀ ਨਾਵਹੁ ਗਤਿ ਪਤਿ ਪਾਈ ॥੨੭॥੨॥੧੧॥
رامکلی مہلا ۳ =
ਰਾਮਕਲੀ ਮਹਲਾ ੩ ॥

ہر کی پؤُجا دُلّبھ ہیَے سنّتہ ُکہنا کچھؤُ ن جائی = ۱=
ਹਰਿ ਕੀ ਪੂਜਾ ਦੁਲ ਭ ਹੈ ਸੰਤਹੁ ਕਹਣਾ ਕਛੂ ਨ ਜਾਈ ॥੧॥
سنّتہ ُگرمکھ پؤُرا پائی =
ਸੰਤਹੁ ਗੁਰਮੁਖਿ ਪੂਰਾ ਪਾਈ ॥
نامو پؤُج کرائی = ۱= رہائو =
ਨਾਮੋ ਪੂਜ ਕਰਾਈ ॥੧॥ ਰਹਾਉ ॥
ہر بن ُسبھ ُکچھ ُمیَلا سنّتہ ُکیا ہئو پؤُج چڑائی = ۲=
ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ ॥੨॥
ہر ساچے بھاوۓ سا پؤُجا ہوۓ بھانا من وسائی = ۳=
ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ ॥੩॥
پؤُجا کرۓ سبھ ُلوک ُسنّتہ ُمنمکھ تھائے ن پائی = ۴=
ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ ॥੪॥
سبد مرۓ من ُنرمل ُسنّتہ ُایہ پؤُجا تھائے پائی = ۵=
ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ ॥੫॥
پوت پاون سے جن ساچے ایک سبد لو لائی = ۶=
ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ ॥੬॥
بن ُناوۓ ہور پؤُج ن ہووی بھرم بھُلی لوکائی = ۷=
ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ ॥੭॥
گرمکھ آپ ُپچھانیَے سنّتہ ُرام نام لو لائی = ۸=
ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ ॥੮॥
آپے نرمل ُپؤُج کرائے گر سبدی تھائے پائی = ۹=
ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ ॥੯॥
پؤُجا کرہ پر ُبدھ نہی جانہ دؤُجیَے بھائے مل ُلائی = ۱۰=
ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ ॥੧੦॥
گرمکھ ہوۓ س ُپؤُجا جانیَے بھانا من وسائی = ۱۱=
ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ ॥੧੧॥
بھانے تے سبھ سکھ پاوۓ سنّتہ ُانّتے نام ُسکھائی = ۱۲=
ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ ॥੧੨॥
اپنا آپ ُن پچھانہ سنّتہ ُکؤُڑ کرہ وڈیائی = ۱۳=
ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ ॥੧੩॥

پاکھنڈِ کینیَے جمُ نہی چھوڈَے لیَے جاسی پت گوائی = ۴۱=
ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ ॥੧੪॥
جِن انّترِ سبدُ آپُ پچھانہِ گت مِت تِن ہی پائی = ۵۱=
ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ ॥੧੫॥
ایہُ منوُیا سُنّن سمادھِ لگاوےَ جوتی جوت مِلائی = ۶۱=
ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ ॥੧੬॥
سُنِ سُنِ گُرمُکھ نامُ وکھانہِ ستسنّگت میلائی = ۷۱=
ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ ਸਤਸੰਗਤਿ ਮੇਲਾਈ ॥੧੭॥
گُرمُکھ گاوےَ آپُ گواوےَ درِ ساچیَے سوبھا پائی = ۸۱=
ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ ॥੧੮॥
ساچی بانی سچُ وکھانیَے سچ نامِ لِو لائی = ۹۱=
ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ ਲਾਈ ॥੧੯॥
بھیَے بھنّجنُ اَت پاپ نِکھنّجنُ میرا پربھُ انّت سکھائی = ۰۲=
ਭੈ ਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ ॥੨੦॥
سبھُ کِچھُ آپے آپِ ورتیَے نانک نامِ وڈِیائی = ۱۲= ۳= ۲۱=
ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ ॥੨੧॥੩॥੧੨॥
رامکلی مہلا ۳ =
ਰਾਮਕਲੀ ਮਹਲਾ ੩ ॥
ہم کُچل کُچیِل اَت ابھِمانی مِل سبدے میَلُ اُتاری = ۱=
ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ ॥੧॥
سنّتہُ گُرمُکھ نامِ نِستاری =
ਸੰਤਹੁ ਗੁਰਮੁਖਿ ਨਾਮਿ ਨਿਸਤਾਰੀ ॥
سچا نامُ وسِیا گھٹ انّترِ کرتیَے آپ سواری = ۱= رہائو =
ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ ॥੧॥ ਰਹਾਉ ॥



پارس پرسے پھِر پارسُ ہوئے ہر جیئو اپنی کِرپا دھاری = ۲=
ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ ॥੨॥
اِک بھیکھ کرہِ پھِرہِ ابھِمانی تِن جوُئیَے باجی ہاری = ۳=
ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ ॥੩॥

اِک اندِنُ بھگت کرہ دِنُ راتی رام نامُ اُر دھاری = ۴ =
ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਉਰਿ ਧਾਰੀ ॥੪॥
اندِنُ راتے سہجے ماتے سہجے ہئُمیَے ماری = ۵ =
ਅਨਦਿਨੁ ਰਾਤੇ ਸਹਜੇ ਮਾਤੇ ਸਹਜੇ ਹਉਮੈ ਮਾਰੀ ॥੫॥
بھیَے بِنُ بھگت ن ہوئی کب ہی بھیَے بھائے بھگت سواری = ۶ =
ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ ॥੬॥
مائِیا موہُ سبد جلائِیا گیان تت بیچاری = ۷ =
ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ ॥੭॥
آپے آپ کرائے کرتا آپے بکھس بھنڈّاری = ۸ =
ਆਪੇ ਆਪਿ ਕਰਾਏ ਕਰਤਾ ਆਪੇ ਬਖਸਿ ਭੰਡਾਰੀ ॥੮॥
تس کیا گُنا کا انّتُ ن پائِیا ہئو گاوا سبد ویچاری = ۹ =
ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ ਹਉ ਗਾਵਾ ਸਬਦਿ ਵੀਚਾਰੀ ॥੯॥
ہر جیئو جپی ہر جیئو سالاہی وچہُ آپُ نواری = ۰۱ =
ਹਰਿ ਜੀਉ ਜਪੀ ਹਰਿ ਜੀਉ ਸਾਲਾਹੀ ਵਿਚਹੁ ਆਪੁ ਨਿਵਾਰੀ ॥੧੦॥
نامُ پدارتھُ گُر تے پائِیا اکھُٹ سچے بھنڈّاری = ۱۱ =
ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ ॥੧੧॥
اپنِیا بھگتا نو آپے تُٹھا اپنی کرپا کر کل دھاری = ۲۱ =
ਅਪਣਿਆ ਭਗਤਾ ਨੋ ਆਪੇ ਤੁਠਾ ਅਪਣੀ ਕਿਰਪਾ ਕਰਿ ਕਲ ਧਾਰੀ ॥੧੨॥
تن ساچے نام کی سدا بھکھ لاگی گاون سبد ویچاری = ۳۱ =
ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ ਗਾਵਨਿ ਸਬਦਿ ਵੀਚਾਰੀ ॥੧੩॥
جیئو پنڈّ سبھُ کچھُ ہیَے تس کا آکھنُ بکھمُ بیچاری = ۴۱ =
ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ ਆਖਣੁ ਬਿਖਮੁ ਬੀਚਾਰੀ ॥੧੪॥
سبد لگے سیئی جن نستَرے بھئُجلُ پار اُتاری = ۵۱ =
ਸਬਦਿ ਲਗੇ ਸੇਈ ਜਨ ਨਿਸਤਰੇ ਭਉਜਲੁ ਪਾਰਿ ਉਤਾਰੀ ॥੧੫॥
بنُ ہر ساچے کو پار ن پاوے بُوجھیَے کو ویچاری = ۶۱ =
ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ ॥੧੬॥
جو دھُر لکھیا سوئی پائِیا مل ہر سبد سواری = ۷۱ =
ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ ॥੧੭॥
کائِیا کنّچنُ سبدے راتی ساچیَے نائے پیاری = ۸۱ =
ਕਾਇਆ ਕੰਚਨੁ ਸਬਦੇ ਰਾਤੀ ਸਾਚੈ ਨਾਇ ਪਿਆਰੀ ॥੧੮॥

کائِیا اَنّمرِت رہی بھرپُورے پائیئیَے سبد وِچاری = ۹۱=

ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ ॥੧੯॥

جو پربھ ُکھوجہِ سیئی پاوہِ ہوَر پھوُٹ مؤُئے اہنّکاری = ۰۲=

ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ ॥੨੦॥

بادی بِنسہِ سیوک سیوہِ گُر کیَے ہیت پِیاری = ۱۲=

ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ ॥੨੧॥

سو جوگی تت ُگیانُ بیِچارے ہئُمیَے تِرسنا ماری = ۲۲=

ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ ॥੨੨॥

ستِگُرُ داتا تِنیَے پچھاتا جِس نو کِرپا تُماری = ۳۲=

ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੋ ਕਿ□ਪਾ ਤੁਮਾਰੀ ॥੨੩॥

ستِگُرُ ن سیوہِ مائِیا لاگے ڈُوُب مؤُئے اہنّکاری = ۴۲=

ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ ॥੨੪॥

جِچرُ انّدر ساسُ تِچرُ سیوا کیِچیَے جائے مِلیئیَے رام مُراری = ۵۲=

ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ ॥੨੫॥

انِدنُ جاگت رہیَے دِنُ راتی اپنے پِرئ پریِت پِیاری = ۶۲=

ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥

تنُ منُ واری وار گھُمائی اپنے گُر وِٹہُ بلِہاری = ۷۲=

ਤਨੁ ਮਨੁ ਵਾਰੀ ਵਾਰਿ ਘੁਮਾਈ ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥

مائِیا موہُ بِنس جائِگا اُبرے سبد وِچاری = ۸۲=

ਮਾਇਆ ਮੋਹੁ ਬਿਨਸਿ ਜਾਇਗਾ ਉਬਰੇ ਸਬਦਿ ਵੀਚਾਰੀ ॥੨੮॥

آپ جگائے سیئی جاگے گُر کیَے سبد وِچاری = ۹۲=

ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ ॥੨੯॥

نانک سیئی مؤُئے جِ نامُ ن چیتہِ بھگت جیِوے وِچاری = ۰۳= ۴= ۳۱=

ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ ॥੩੦॥੪॥੧੩॥

رامکلی مہلا ۳ =

ਰਾਮਕਲੀ ਮਹਲਾ ੩ ॥

نامُ کھجانا گُر تے پائِیا تِرپت رہے آگھائی = ۱=

ਨਾਮੁ ਖਜਾਨਾ ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ ॥੧॥

سنّتہُ گُرمُکھ مُکت گت پائی =

ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ ॥

ایکُ نامُ وسِیا گھٹ انّترِ پوُرے کی وڈِیائی = ۱= رہائو =
ੲੇਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ ॥੧॥ ਰਹਾਉ ॥
آپے کرتا آپے بھگتا دیدا رِجکُ سبائی = ۲=
ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ ॥੨॥
جو کِچھُ کرنا سو کرِ رہِیا اورُ ن کرنا جائی = ۳=
ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ ॥੩॥
آپے ساجے سِرسٹِ اُپائے سِرِ سِرِ دھنّدھیَے لائی = ۴=
ਆਪੇ ਸਾਜੇ ਸ੍ਰਿਸਟਿ ਉਪਾਏ ਸਿਰਿ ਸਿਰਿ ਧੰਧੈ ਲਾਈ ॥੪॥
تِسہِ سریوہُ تا سکھُ پاوہُ ستِگُرِ میلِ مِلائی = ۵=
ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ ॥੫॥
آپنا آپُ آپِ اُپائے الکھُ ن لکھنا جائی = ۶=
ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ ॥੬॥
آپے مارِ جیِوالے آپے تِس نو تِلُ ن تمائی = ۷=
ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ ॥੭॥
اِک داتے اِک منّگتے کیِتے آپے بھگتِ کرائی = ۸=
ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥੮॥
سے وڈبھاگی جِنی ایکو جاتا سچے رہے سمائی = ۹=
ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ ॥੯॥
آپِ سروُپُ سِیانا آپے کیِمتِ کہنُ ن جائی = ۱۰=
ਆਪਿ ਸਰੂਪੁ ਸਿਆਣਾ ਆਪੇ ਕੀਮਤਿ ਕਹਣੁ ਨ ਜਾਈ ॥੧੦॥
آپے دکھُ سکھُ پائے انّترِ آپے بھرمِ بھُلائی = ۱۱=
ਆਪੇ ਦੁਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ ॥੧੧॥
وڈا داتا گُرمکھِ جاتا نِگُری انّدھ پھرےَ لوکائی = ۱۲=
ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ ॥੧੨॥
جِنی چاکھِیا تِنا سادُ آئِیا ستِگُرِ بوُجھ بُجھائی = ۱۳=
ਜਿਨੀ ਚਾਖਿਆ ਤਿਨਾ ਸਾਦੁ ਆਇਆ ਸਤਿਗੁਰਿ ਬੂਝ ਬੁਝਾਈ ॥੧੩॥
اِکنا ناوہُ آپِ بھُلائے اِکنا گُرمکھِ دیئِ بُجھائی = ۱۴=
ਇਕਨਾ ਨਾਵਹੁ ਆਪਿ ਭੁਲਾਏ ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥

سدا سدا سالاہہُ سنّتہُ ِتس دی وڈی وڈِیائی ॥۱۵॥
ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ ॥੧੫॥
ِتسُ ِبنُ اورُ ن کوئی راجا کرِ تپاوسُ بنت بنائی ॥۱۶॥
ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ ॥੧੬॥
ِنیائو ِتسیَے کا ہیَے سد ساچا ِورلے ہکمُ منائی ॥۱۷॥
ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ ॥੧੭॥
ِتس نو پرانی سدا ِدھیاوہُ ِجنِ گرمکھِ بنت بنائی ॥۱۸॥
ਤਿਸ ਨੋ ਪ੍ਰਾਣੀ ਸਦਾ ਧਿਆਵਹੁ ਜਿਨਿ ਗੁਰਮੁਖਿ ਬਣਤ ਬਣਾਈ ॥੧੮॥
ستِگر بھیٹیَے سو جنُ سیِجھیَے ِجسُ ِہردےَ نامُ وسائی ॥۱۹॥
ਸਤਿਗੁਰ ਭੇਟੈ ਸੋ ਜਨੁ ਸੀਝੈ ਜਿਸੁ ਹਿਰਦੈ ਨਾਮੁ ਵਸਾਈ ॥੧੯॥
سچا آپِ سدا ہیَے ساچا بانی سبدِ سنُائی ॥۲۰॥
ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ ॥੨੦॥
نانک سنُِ ویکھِ رہیا ِوسمادُ میرا پربھُ ِرویا سرب تھائی ॥۲۱॥۵॥۱۴॥
ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥
رامکلی مہلا ۵ اسٹپدیِیا
ਰਾਮਕਲੀ ਮਹਲਾ ੫ ਅਸਟਪਦੀਆ
اِک اوُنکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
ِکنہی کیِیا پرورِت پسارا ॥
ਕਿਨਹੀ ਕੀਆ ਪਰਵਿਰਤਿ ਪਸਾਰਾ ॥
ِکنہی کیِیا پوُجا ِبستھارا ॥
ਕਿਨਹੀ ਕੀਆ ਪੂਜਾ ਬਿਸਥਾਰਾ ॥
ِکنہی ِنول بھئُئنّگم سادھے ॥
ਕਿਨਹੀ ਨਿਵਲ ਭੁਇਅੰਗਮ ਸਾਧੇ ॥
موہِ دین ہرِ ہرِ آرادھے ॥۱॥
ਮੋਹਿ ਦੀਨ ਹਰਿ ਹਰਿ ਆਰਾਧੇ ॥੧॥
تیرا بھروسا پیارے ॥
ਤੇਰਾ ਭਰੋਸਾ ਪਿਆਰੇ ॥
آن ن جانا ویسا ॥۱॥ رہائو ॥
ਆਨ ਨ ਜਾਨਾ ਵੇਸਾ ॥੧॥ ਰਹਾਉ ॥

کِنہی گِرہُ تج وݨ کھنّڈ پائِیا ॥
ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ ॥
کِنہی مون اۏدھوُتُ سدائِیا ॥
ਕਿਨਹੀ ਮੋਨਿ ਅਉਧੂਤੁ ਸਦਾਇਆ ॥
کۄئی کہتئو اننّن بھگئُتی ॥
ਕੋਈ ਕਹਤਉ ਅਨ ਨਿ ਭਗਉਤੀ ॥
مۄہِ دیِن ہر ہر اۄٹ لیِتی ॥۲॥
ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥
کِنہی کہِیا ہئو تیِرتھ واسی ॥
ਕਿਨਹੀ ਕਹਿਆ ਹਉ ਤੀਰਥ ਵਾਸੀ ॥
کۄئی انّنُ تج بھئِیا اُداسی ॥
ਕੋਈ ਅੰਨੁ ਤਜਿ ਭਇਆ ਉਦਾਸੀ ॥
کِنہی بھونُ سبھ دھرتی کرِیا ॥
ਕਿਨਹੀ ਭਵਨੁ ਸਭ ਧਰਤੀ ਕਰਿਆ ॥
مۄہِ دیِن ہر ہر در پرِیا ॥۳॥
ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥
کِنہی کہِیا میَے کُلہِ وڈِیائی ॥
ਕਿਨਹੀ ਕਹਿਆ ਮੈ ਕੁਲਹਿ ਵਡਿਆਈ ॥

(Page 913) پنّنا ۳۱۹

کِنہی کہِیا باہ بہُ بھائی ॥
ਕਿਨਹੀ ਕਹਿਆ ਬਾਹ ਬਹੁ ਭਾਈ ॥
کۄئی کہیَے میَے دھنہِ پسارا ॥
ਕੋਈ ਕਹੈ ਮੈ ਧਨਹਿ ਪਸਾਰਾ ॥
مۄہِ دیِن ہر ہر آدھارا ॥۴॥
ਮੋਹਿ ਦੀਨ ਹਰਿ ਹਰਿ ਆਧਾਰਾ ॥੪॥
کِنہی گھوُگھر نِرت کرائی ॥
ਕਿਨਹੀ ਘੂਘਰ ਨਿਰਤਿ ਕਰਾਈ ॥
کِنہوُ ورت نیم مالا پائی ॥
ਕਿਨਹੂ ਵਰਤ ਨੇਮ ਮਾਲਾ ਪਾਈ ॥

کِنہی تِلکُ گوپی چنّدن لائِیا ॥
ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥
موہِ دین ہرِ ہرِ ہرِ دھیائِیا ॥੫॥
ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥੫॥
کِنہی سِدھ بہُ چیٹک لائے ॥
ਕਿਨਹੀ ਸਿਧ ਬਹੁ ਚੇਟਕ ਲਾਏ ॥
کِنہی بھیکھ بہُ تھاٹ بنائے ॥
ਕਿਨਹੀ ਭੇਖ ਬਹੁ ਥਾਟ ਬਨਾਏ ॥
کِنہی تنّت منّت بہُ کھیوا ॥
ਕਿਨਹੀ ਤੰਤ ਮੰਤ ਬਹੁ ਖੇਵਾ ॥
موہِ دین ہرِ ہرِ ہرِ سیوا ॥੬॥
ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥੬॥
کوئی چتُرُ کہاوے پنّڈِت ॥
ਕੋਈ ਚਤੁਰੁ ਕਹਾਵੈ ਪੰਡਿਤ ॥
کو کھٹُ کرم سہِت سِئُ منّڈِت ॥
ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥
کوئی کرے آچار سُکرݨی ॥
ਕੋਈ ਕਰੈ ਆਚਾਰ ਸੁਕਰਣੀ ॥
موہِ دین ہرِ ہرِ ہرِ سرݨی ॥੭॥
ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥੭॥
سگلے کرم دھرم جُگ سودھے ॥
ਸਗਲੇ ਕਰਮ ਧਰਮ ਜੁਗ ਸੋਧੇ ॥
بِنُ ناوے اِہُ منُ ن پ٘ربودھے ॥
ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥
کہُ نانک جئُ سادھسنّگُ پائِیا ॥
ਕਹੁ ਨਾਨਕ ਜਉ ਸਾਧਸੰਗੁ ਪਾਇਆ ॥
بوُجھی ت٘رِسنا مہا سیِتلائِیا ॥੮॥੧॥
ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥੮॥੧॥
رامکلی مہلا ੫ ॥
ਰਾਮਕਲੀ ਮਹਲਾ ੫ ॥

اِسُ پانی تے جِنِ تۄُ گھرِیا ॥
ਇਸੁ ਪਾਨੀ ਤੇ ਜਿਨਿ ਤੂ ਘਰਿਆ ॥
ماٹی کا لے دیہُرا کرِیا ॥
ਮਾਟੀ ਕਾ ਲੇ ਦੇਹੁਰਾ ਕਰਿਆ ॥
اُکتِ جوتِ لیَے سُرتِ پریِکھیا ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥
مات گربھ مہِ جِنِ تۄُ راکھِیا ॥۱॥
ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥੧॥
راکھنہارُ سمہارِ جنا ॥
ਰਾਖਨਹਾਰੁ ਸਮ੍ਹਾਰਿ ਜਨਾ ॥
سگلے چھوڈِ بیِچار منا ॥۱॥ رہائو ॥
ਸਗਲੇ ਛੋਡਿ ਬੀਚਾਰ ਮਨਾ ॥੧॥ ਰਹਾਉ ॥
جِنِ دیِئے تُدھُ باپ مہتاری ॥
ਜਿਨਿ ਦੀਏ ਤੁਧੁ ਬਾਪ ਮਹਤਾਰੀ ॥
جِنِ دیِئے بھرات پُت ہاری ॥
ਜਿਨਿ ਦੀਏ ਭ੍ਰਾਤ ਪੁਤ ਹਾਰੀ ॥
جِنِ دیِئے تُدھُ بنِتا ارُ میِتا ॥
ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥
تِسُ ٹھاکُر کئُ رکھِ لیہُ چیِتا ॥۲॥
ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥੨॥
جِنِ دیِیا تُدھُ پونُ امولا ॥
ਜਿਨਿ ਦੀਆ ਤੁਧੁ ਪਵਨੁ ਅਮੋਲਾ ॥
جِنِ دیِیا تُدھُ نیِرُ نِرمولا ॥
ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥
جِنِ دیِیا تُدھُ پاوکُ بلنا ॥
ਜਿਨਿ ਦੀਆ ਤੁਧੁ ਪਾਵਕੁ ਬਲਨਾ ॥
تِسُ ٹھاکُر کی رہُ من سرنا ॥۳॥
ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥
چھتیِہ انّم٘رت جِنِ بھوجن دیِئے ॥
ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥

انّترِ تھان ٹھہراون کئو کیئے ॥
ਅੰਤਰਿ ਥਾਨ ਠਹਰਾਵਨ ਕਉ ਕੀਏ ॥
بسُدھا دِیئو برتنِ بلنا ॥
ਬਸੁਧਾ ਦੀਓ ਬਰਤਨਿ ਬਲਨਾ ॥
تِسُ ٹھاکُر کے چِت رکھُ چرنا ॥۴॥
ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥
پیکھن کئو نیتر سُنن کئو کرنا ॥
ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥
ہست کماون باسن رسنا ॥
ਹਸਤ ਕਮਾਵਨ ਬਾਸਨ ਰਸਨਾ ॥
چرن چلن کئو سِرُ کینو میرا ॥
ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥
من تِسُ ٹھاکُر کے پوُجہُ پیَرا ॥۵॥
ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ ॥੫॥
اپوِتر پوِترُ جِن توُ کرِیا ॥
ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ ॥
سگل جوݨ مہ توُ سِر دھرِیا ॥
ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥
اب توُ سیِجھُ بھاوئے نہی سیِجھیَے ॥
ਅਬ ਤੂ ਸੀਝੁ ਭਾਵੈ ਨਹੀ ਸੀਝੈ ॥
کارجُ سورئے من پربھُ دھیائیِجیَے ॥۶॥
ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥
اِیہا اوُہا ایکیَے اوہی ॥
ਈਹਾ ਊਹਾ ਏਕੈ ਓਹੀ ॥
جت کت دیکھیِئیَے تت تت توہی ॥
ਜਤ ਕਤ ਦੇਖੀਐ ਤਤ ਤਤ ਤੋਹੀ ॥
تِسُ سیوت من آلسُ کرئے ॥
ਤਿਸੁ ਸੇਵਤ ਮਨਿ ਆਲਸੁ ਕਰੈ ॥
جِسُ وِسرِئیَے اِک نِمکھ ن سرئے ॥۸॥
ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੮॥

ہم اپرادھی نرگنیارے ۔
ਹਮ ਅਪਰਾਧੀ ਨਿਰਗੁਨੀਆਰੇ ॥
نا کِچھُ سیوا نا کرمارے ۔
ਨਾ ਕਿਛੁ ਸੇਵਾ ਨਾ ਕਰਮਾਰੇ ॥
گرُ بوہتھُ وڈبھاگی مِلیا ۔
ਗੁਰੁ ਬੋਹਿਥੁ ਵਡਭਾਗੀ ਮਿਲਿਆ ॥
نانک داس سنگ پاتھر تریا ۔ ۸۔ ۲۔
ਨਾਨਕ ਦਾਸ ਸੰਗਿ ਪਾਥਰ ਤਰਿਆ ॥੮॥੨॥
رامکلی مہلا ۵ ۔
ਰਾਮਕਲੀ ਮਹਲਾ ੫ ॥
کاہوُ بِہاوۓ رنگ رس روُپ ۔
ਕਾਹੂ ਬਿਹਾਵੈ ਰੰਗ ਰਸ ਰੂਪ ॥



کاہوُ بِہاوۓ مائے باپ پوُت ۔
ਕਾਹੂ ਬਿਹਾਵੈ ਮਾਇ ਬਾਪ ਪੂਤ ॥
کاہوُ بِہاوۓ راج مِلکھ واپارا ۔
ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥
سنّت بِہاوۓ ہر نام ادھارا ۔ ۱۔
ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧॥
رچنا ساچُ بنی ۔
ਰਚਨਾ ਸਾਚੁ ਬਨੀ ॥
سبھ کا ایکُ دھنی ۔ ۱۔ رہائو ۔
ਸਭ ਕਾ ਏਕੁ ਧਨੀ ॥੧॥ ਰਹਾਉ ॥
کاہوُ بِہاوۓ بید ارُ بادِ ۔
ਕਾਹੂ ਬਿਹਾਵੈ ਬੇਦ ਅਰੁ ਬਾਦਿ ॥
کاہوُ بِہاوۓ رسنا سادِ ۔
ਕਾਹੂ ਬਿਹਾਵੈ ਰਸਨਾ ਸਾਦਿ ॥
کاہوُ بِہاوۓ لپٹ سنگ ناری ۔
ਕਾਹੂ ਬਿਹਾਵੈ ਲਪਟਿ ਸੰਗਿ ਨਾਰੀ ॥

سنّت رچے کیول نام مُراری ॥۲॥
ਸੰਤ ਰਚੇ ਕੇਵਲ ਨਾਮ ਮੁਰਾਰੀ ॥੨॥
کاہُو بِہاوۓ کھیلت جُوُیا ॥
ਕਾਹੂ ਬਿਹਾਵੈ ਖੇਲਤ ਜੂਆ ॥
کاہُو بِہاوۓ املی ہُوُیا ॥
ਕਾਹੂ ਬਿਹਾਵੈ ਅਮਲੀ ਹੂਆ ॥
کاہُو بِہاوۓ پر درب چُورائے ॥
ਕਾਹੂ ਬਿਹਾਵੈ ਪਰ ਦਰਬ ਚੋੁਰਾਏ ॥
ہر جن بِہاوۓ نام دِھیائے ॥۳॥
ਹਰਿ ਜਨ ਬਿਹਾਵੈ ਨਾਮ ਧਿਆਏ ॥੩॥
کاہُو بِہاوۓ جوُگ تپ پُوُجا ॥
ਕਾਹੂ ਬਿਹਾਵੈ ਜੋਗ ਤਪ ਪੂਜਾ ॥
کاہُو روُگ سوُگ بھرمیِجا ॥
ਕਾਹੂ ਰੋਗ ਸੋਗ ਭਰਮੀਜਾ ॥
کاہُو پون دھار جات بِہائے ॥
ਕਾਹੂ ਪਵਨ ਧਾਰ ਜਾਤ ਬਿਹਾਏ ॥
سنّت بِہاوۓ کیِرتن ُگائے ॥۴॥
ਸੰਤ ਬਿਹਾਵੈ ਕੀਰਤਨੁ ਗਾਏ ॥੪॥
کاہُو بِہاوۓ دِن ُرین چالت ॥
ਕਾਹੂ ਬਿਹਾਵੈ ਦਿਨੁ ਰੈਨਿ ਚਾਲਤ ॥
کاہُو بِہاوۓ سوُ پِڑُ مالت ॥
ਕਾਹੂ ਬਿਹਾਵੈ ਸੋ ਪਿੜੁ ਮਾਲਤ ॥
کاہُو بِہاوۓ بال پڑاوت ॥
ਕਾਹੂ ਬਿਹਾਵੈ ਬਾਲ ਪੜਾਵਤ ॥
سنّت بِہاوۓ ہر جس ُگاوت ॥۵॥
ਸੰਤ ਬਿਹਾਵੈ ਹਰਿ ਜਸੁ ਗਾਵਤ ॥੫॥
کاہُو بِہاوۓ نٹ ناٹک نِرتے ॥
ਕਾਹੂ ਬਿਹਾਵੈ ਨਟ ਨਾਟਿਕ ਨਿਰਤੇ ॥
کاہُو بِہاوۓ جیِیائہ ہِرتے ॥
ਕਾਹੂ ਬਿਹਾਵੈ ਜੀਆਇਹ ਹਿਰਤੇ ॥

کاہوُ بِہاوۓ راج مہِ ڈرتے =
ਕਾਹੂ ਬਿਹਾਵੈ ਰਾਜ ਮਹਿ ਡਰਤੇ ॥
سنّت بِہاوۓ ہرِ جسُ کرتے =٦=
ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥
کاہوُ بِہاوۓ متا مسوُرت =
ਕਾਹੂ ਬਿਹਾਵੈ ਮਤਾ ਮਸੂਰਤਿ ॥
کاہوُ بِہاوۓ سیوا جروُرت =
ਕਾਹੂ ਬਿਹਾਵੈ ਸੇਵਾ ਜਰੂਰਤਿ ॥
کاہوُ بِہاوۓ سودھت جیِوت =
ਕਾਹੂ ਬਿਹਾਵੈ ਸੋਧਤ ਜੀਵਤ ॥
سنّت بِہاوۓ ہرِ رسُ پیِوت =٧=
ਸੰਤ ਬਿਹਾਵੈ ਹਰਿ ਰਸੁ ਪੀਵਤ ॥੭॥
جِتُ کو لائِیا تِت ہی لگانا =
ਜਿਤੁ ਕੋ ਲਾਇਆ ਤਿਤ ਹੀ ਲਗਾਨਾ ॥
نا کو موُڑُ نہی کو سِیانا =
ਨਾ ਕੋ ਮੂੜੁ ਨਹੀ ਕੋ ਸਿਆਨਾ ॥
کرِ کِرپا جِسُ دیوۓ نائو =
ਕਰਿ ਕਿਰਪਾ ਜਿਸੁ ਦੇਵੈ ਨਾਉ ॥
نانک تا کیَے بلِ بلِ جائو =٨=٣=
ਨਾਨਕ ਤਾ ਕੈ ਬਲਿ ਬਲਿ ਜਾਉ ॥੮॥੩॥
رامکلی مہلا ٥ =
ਰਾਮਕਲੀ ਮਹਲਾ ੫ ॥
داوا اگنِ رہے ہرِ بوُٹ =
ਦਾਵਾ ਅਗਨਿ ਰਹੇ ਹਰਿ ਬੂਟ ॥
مات گربھ سنّکٹ تے چھوُٹ =
ਮਾਤ ਗਰਭ ਸੰਕਟ ਤੇ ਛੂਟ ॥
جا کا نامُ سِمرت بھئو جائِے =
ਜਾ ਕਾ ਨਾਮੁ ਸਿਮਰਤ ਭਉ ਜਾਇ ॥
تیَسے سنّت جنا راکھیَے ہرِ رائِے =١=
ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥੧॥

نانک پیکھئو سبھُ بِسماد ॥۸॥۴॥
ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥
رامکلی مہلا ۵ ॥
ਰਾਮਕਲੀ ਮਹਲਾ ੫ ॥
جیِئ جنّت سبھ پیکھیِئہِ پربھ سگل تُماری دھارنا ॥۱॥
ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ ॥੧॥
اِہُ منُ ہرِ کیَے نامِ اُدھارنا ॥۱॥ رہائو ॥
ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥੧॥ ਰਹਾਉ ॥
کھِن مہِ تھاپِ اُتھاپے کُدرتِ سبھ کرتے کے کارنا ॥۲॥
ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ ॥੨॥
کامُ کرۄدھُ لۄبھُ جھوُٹھُ نِنّدا سادھوُ سنّگِ بِدارنا ॥۳॥
ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ ॥੩॥
نامُ جپت منُ نِرمل ہۄوےَ سوُکھے سوُکھِ گُدارنا ॥۴॥
ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ ਗੁਦਾਰਨਾ ॥੪॥
بھگت سرنِ جو آوےَ پرانی تِسُ ایِہا اوُہا ن ہارنا ॥۵॥
ਭਗਤ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ ॥੫॥
سوُکھ دوُکھ اِسُ من کی بِرتھا تُم ہی آگیَے سارنا ॥۶॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ ॥੬॥
توُ داتا سبھنا جیِیا کا آپن کیِیا پالنا ॥۷॥
ਤੂ ਦਾਤਾ ਸਭਨਾ ਜੀਆ ਕਾ ਆਪਨ ਕੀਆ ਪਾਲਨਾ ॥੭॥
انِک بار کۄٹِ جن اوُپرِ نانکُ ونّجنِیَے وارنا ॥۸॥۵॥
ਅਨਿਕ ਬਾਰ ਕੋਟਿ ਜਨ ਊਪਰਿ ਨਾਨਕੁ ਵੰਞੈ ਵਾਰਨਾ ॥੮॥੫॥
رامکلی مہلا ۵ اسٹپدی
ਰਾਮਕਲੀ ਮਹਲਾ ੫ ਅਸਟਪਦੀ
اِکّ اۄنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
درسنُ بھیٹت پاپ سبھ ناسہِ ہرِ سِئو دیئِ مِلائی ॥۱॥
ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥੧॥
میرا گُرُ پرمیسرُ سُکھدائی ॥
ਮੇਰਾ ਗੁਰੁ ਪਰਮੇਸਰੁ ਸੁਖਦਾਈ ॥

پار برہم کا نامُ دِرڑائے انّتے ہوئِے سکھائی =۱= رہائو =

ਪਾਰਬ੍ਰਹਮ ਕਾ ਨਾਮੁ ਦ੍ਰਿੜਾਇ ਅੰਤੇ ਹੋਇ ਸਖਾਈ ॥੧॥ ਰਹਾਉ ॥

سگل دوُکھ کا ڈیرا بھنّنا سنّت دھوُرِ مُکھ لائی =۲=

ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ ॥੨॥

پتِت پُنیت کیئے کھِن بھیِترِ اگیانُ انّدھیرُ ونّجائی =۳=

ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ ॥੩॥

کرن کارن سمرتھُ سُیامی نانک تِسُ سرنائی =۴=

ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ ॥੪॥

بنّدھن توڑِ چرن کمل دِرڑائے ایک سبدِ لِو لائی =۵=

ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ ॥੫॥

انّدھ کوُپ بِکھیا تے کاڈھئو ساچ سبدِ بنِ آئی =۶=

ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ ॥੬॥

جنم مرن کا سہسا چوُکا باہُڑِ کتہُ ن دھائی =۷=

ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ ॥੭॥

نام رسائِنِ اِہُ منُ راتا انّمرتُ پی ترِپتائی =۸=

ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ ॥੮॥

سنّتسنّگِ مِلِ کیِرتنُ گائِیا نِہچل وسیا جائی =۹=

ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ ॥੯॥

پوُرَے گُرِ پوُری مت دیِنی ہرِ بِنُ آن ن بھائی =۱۰=

ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ ॥੧੦॥

نامُ نِدھانُ پائِیا وڈبھاگی نانک نرکِ ن جائی =۱۱=

ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ ॥੧੧॥

گھال سِیانپ اُکتِ ن میری پوُرَے گُروُ کمائی =۱۲=

ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥੧੨॥

جپ تپ سنّجم سُچِ ہَے سوئی آپے کرے کرائی =۱۳=

ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ ॥੧੩॥

پُتر کلتر مہا بِکھیا مہِ گُرِ ساچَے لائے ترائی =۱۴=

ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ ॥੧੪॥

اپنے جیئ تیے آپ سمھالے آپ لیئے لڑ لائی ॥۱۵॥
ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ ॥੧੫॥
ساچ دھرم کا بیڑا بانّدھیا بھوجلُ پارِ پوائی ॥۱۶॥
ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥੧੬॥
بیسُمار بیئنّت سُیامی نانک بلِ بلِ جائی ॥۱۷॥
ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ ॥੧੭॥
اکال مؤُرت اجوُنی سنّبھئو کلِ انّدھکار دیِپائی ॥۱۸॥
ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ ॥੧੮॥
انّترجامی جیئن کا داتا دیکھت ترِپت اگھائی ॥۱۹॥
ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ ॥੧੯॥
ایکنّکارُ نِرنّجنُ نِربھئو سبھ جلِ تھلِ رہیا سمائی ॥۲۰॥
ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥੨੦॥
بھگتِ دانُ بھگتا کئو دینا ہرِ نانکُ جاچےَ مائی ॥۲۱॥۱॥۶॥
ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥
رامکلی مہلا ۵ ॥
ਰਾਮਕਲੀ ਮਹਲਾ ੫ ॥
سلوکُ ॥
ਸਲੋਕੁ ॥
سِکھہُ سبدُ پیارِہو جنم مرن کی ٹیک ॥
ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥
مُکھُ اوُجلُ سدا سکھی نانک سِمرت ایک ॥۱॥
ਮੁਖੁ ਊਜਲੁ ਸਦਾ ਸੁਖੀ ਨਾਨਕ ਸਿਮਰਤ ਏਕ ॥੧॥
منُ تنُ راتا رام پیارے ہرِ پریم بھگتِ بنِ آئی سنّتہُ ॥۱॥
ਮਨੁ ਤਨੁ ਰਾਤਾ ਰਾਮ ਪਿਆਰੇ ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥
ستِگُرِ کھیپ نِباہی سنّتہُ ॥
ਸਤਿਗੁਰਿ ਖੇਪ ਨਿਬਾਹੀ ਸੰਤਹੁ ॥
ہرِ نامُ لاہا داس کئو دییا سگلی ترِسن اُلاہی سنّتہُ ॥۱॥ رہائو ॥
ਹਰਿ ਨਾਮੁ ਲਾਹਾ ਦਾਸ ਕਉ ਦੀਆ ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ ਰਹਾਉ ॥

کھوجت کھوجت لالُ اِکُ پائِیا ہر کیِمت کہنُ ن جائی سنّتہُ = ۲=
ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥
چرن کمل سِئو لاگو دِھیانا ساچیَے درِس سمائی سنّتہُ = ۳=
ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥੩॥
گُن گاوت گاوت بھئے نِہالا ہر سِمرت تِرپت اگھائی سنّتہُ = ۴=
ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥
آتم رامُ رویا سبھ انّترِ کت آوئے کت جائی سنّتہُ = ۵=
ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥੫॥
آدِ جگادی ہیَے بھی ہوسی سبھ جیِیا کا سُکھدائی سنّتہُ = ۶=
ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥੬॥
آپِ بیئنّتُ انّتُ نہی پائیِئیَے پوُرِ رہیا سبھ ٹھائی سنّتہُ = ۷=
ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥੭॥
میِت ساجن مالُ جوبنُ سُت ہر نانک باپُ میری مائی سنّتہُ = ۸= ۲= ۷=
ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ ॥੮॥੨॥੭॥
رامکلی مہلا ۵ =
ਰਾਮਕਲੀ ਮਹਲਾ ੫ ॥
من بچ کرِم رام نامُ چِتاری =
ਮਨ ਬਚ ਕ□ਮਿ ਰਾਮ ਨਾਮੁ ਚਿਤਾਰੀ ॥
گھوُمن گھیرِ مہا اتِ بِکھڑی گُرمُکھِ نانک پارِ اُتاری = ۱= رہائو =
ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ ॥੧॥ ਰਹਾਉ ॥
انّترِ سوُکھا باہرِ سوُکھا ہر جپِ ملن بھئے دُسٹاری = ۱=
ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ ॥੧॥
جِس تے لاگے تِنہِ نِوارے پربھ جیِئو اپنی کِرپا دھاری = ۲=
ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥੨॥
اُدھرے سنّت پرے ہر سرنی پچ بِنسے مہا اہنّکاری = ۳=
ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ ॥੩॥
سادھوُ سنّگتِ اِہُ پھلُ پائِیا اِکُ کیول نامُ ادھاری = ۴=
ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ ॥੪॥
ن کوئی سوُرُ ن کوئی ہیِنا سبھ پرگٹی جوت تُماری = ۵=
ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਾਰੀ ॥੫॥

تُم سمرتھ اکتھ اگوچر رویا ایکُ مُراری ॥ ٦॥
ਤੁਮ੍ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ ॥੬॥
کیِمت کئُنُ کرے تیری کرتے پربھ انّتُ ن پاراواری ॥ ٧॥
ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ ॥੭॥
نام دانُ نانک وڈِیائی تیریا سنّت جنا ریݨاری ॥ ٨॥ ٣॥ ٨॥ ٢٢॥
ਨਾਮ ਦਾਨੁ ਨਾਨਕ ਵਡਿਆਈ ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥



رامکلی مہلا ٣ اننّدُ
ਰਾਮਕਲੀ ਮਹਲਾ ੩ ਅਨਦੁ
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
اننّدُ بھئِیا میری مائے ستِگُرُوُ میَے پائِیا ॥
ਅਨਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ستِگُرُ ت پائِیا سہج سیتی منِ وجیِیا وادھائیِیا ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥
راگ رتن پروار پریِیا سبد گاوݨ آئیِیا ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥
سبدو ت گاوہُ ہری کیرا منِ جِنی وسائِیا ॥
ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥
کہَے نانکُ اننّدُ ہوِیا ستِگُرُوُ میَے پائِیا ॥ ١॥
ਕਹੈ ਨਾਨਕੁ ਅਨਦੁ ਹੋਆ ਸਤਿਗੁਰੂ ਮੈ ਪਾਇਆ ॥੧॥
اے من میریا توُ سدا رہُ ہرِ نالے ॥
ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥
ہرِ نالِ رہُ توُ منّن میرے دوُکھ سبھِ وِسارݨا ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥
انّگیِکارُ اوہُ کرے تیرا کارج سبھِ سوارݨا ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥
سبھنا گلا سمرتھُ سُیامی سو کِئُ منہُ وِسارے ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥

کہیَے نانکُ منّن میرے سدا رہُ ہر نالے ॥۲॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥
ساچے ساہبا کِیا ناہی گھر تیرئے ॥
ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥
گھر ت تیرئے سبھُ کِچھُ ہیَے جِسُ دیہ سُ پاوئے ॥
ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥
سدا سِپھت سلاہ تیری نامُ من وساوئے ॥
ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥
نامُ جِن کیَے من وسِیا واجے سبد گھنیرے ॥
ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥
کہیَے نانکُ سچے ساہب کِیا ناہی گھر تیرئے ॥۳॥
ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥
ساچا نامُ میرا آدھارو ॥
ਸਾਚਾ ਨਾਮੁ ਮੇਰਾ ਆਧਾਰੋ ॥
ساچُ نامُ ادھارُ میرا جِن بھکھا سبھ گوائیِیا ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
کر سانت سکھ من آئے وسیا جِن اِچھا سبھ پُجائیِیا ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
سدا کُربانُ کِیتا گُرُو وِٹہُ جِس دِیا ایہ وڈِیائیِیا ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
کہیَے نانکُ سُنہُ سنّتہُ سبد دھرہُ پیارو ॥
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
ساچا نامُ میرا آدھارو ॥۴॥
ਸਾਚਾ ਨਾਮੁ ਮੇਰਾ ਆਧਾਰੋ ॥੪॥
واجے پنّچ سبد تِتُ گھر سبھاگیَے ॥
ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
گھر سبھاگیَے سبد واجے کلا جِتُ گھر دھارِیا ॥
ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥
پنّچ دُوت تُدھُ وس کیِتے کالُ کنّٹکُ مارِیا ॥
ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

دھُرِ کرمِ پائِیا تُدھُ جِن کئُو سِ نامِ ہرِ کیَے لاگے ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥
کہَیے نانکُ تہ سُکھُ ہویا تِتُ گھرِ انہد واجے ॥۵॥
ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥੫॥
ساچی لِوَے بِنُ دیہ نِمانی ॥
ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥
دیہ نِمانی لِوَے باجھہُ کِیا کرے ویچاریِیا ॥
ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥
تُدھُ باجھُ سمرتھ کوئِ ناہی کِرپا کرِ بنواریِیا ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥
ایس نئُو ہورُ تھائُو ناہی سبدِ لاگِ سواریِیا ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥
کہَیے نانکُ لِوَے باجھہُ کِیا کرے ویچاریِیا ॥٦॥
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥
آننّدُ آننّدُ سبھُ کو کہَیے آننّدُ گُرُو تے جانِیا ॥
ਆਨਦੁ ਆਨਦੁ ਸਭੁ ਕੋ ਕਹੈ ਆਨਦੁ ਗੁਰੂ ਤੇ ਜਾਣਿਆ ॥
جانِیا آننّدُ سدا گُر تے کِرپا کرے پِیارِیا ॥
ਜਾਣਿਆ ਆਨਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥
کرِ کِرپا کِلوِکھ کٹے گِیان انّجنُ سارِیا ॥
ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥
انّدرہُ جِن کا موہُ تُٹا تِن کا سبدُ سچَیے سوارِیا ॥
ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥
کہَیے نانکُ ایہُ انندُ ہَیے آننّدُ گُر تے جانِیا ॥۷॥
ਕਹੈ ਨਾਨਕੁ ਏਹੁ ਅਨਦੁ ਹੈ ਆਨਦੁ ਗੁਰ ਤੇ ਜਾਣਿਆ ॥੭॥

(Page 918) پنّنا ۹۱۸

بابا جِسُ تُوُ دیہِ سوئی جنُ پاوَے ॥
ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥
پاوَے ت سو جنُ دیہِ جِس نو ہورِ کِیا کرہِ ویچارِیا ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥

اِک بھرِم بھُولے پھِرہِ دہ دِس اِک نامِ لاگ سوارِیا ॥
ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ ॥
گُر پرسادی منُ بھئِیا نِرملُ جِنا بھانا بھاوئے ॥
ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ ॥
کہیَے نانکُ جِسُ دیہِ پیارے سوئی جنُ پاوئے ॥۸॥
ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ ॥੮॥
آوہُ سنّت پیارِہو اکتھ کی کرہ کہانی ॥
ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥
کرہ کہانی اکتھ کیری کِتُ دُیارئے پائییَے ॥
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ ॥
تنُ منُ دھنُ سبھُ سئُپ گُر کئو ہُکمِ منّنئیَے پائییَے ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥
ہُکمُ منّنِہُ گُرُوُ کیرا گاوہُ سچی بانی ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥
کہیَے نانکُ سُݨہُ سنّتہُ کتھِہُ اکتھ کہانی ॥۹॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥੯॥
اے من چنّچلا چتُرائی کِنیَے ن پائِیا ॥
ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥
چتُرائی ن پائِیا کِنیَے توُ سُݨِ منّن میرِیا ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥
ایہ مائِیا موہݨی جِنِ ایتُ بھرِم بھُلائِیا ॥
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ ॥
مائِیا ت موہݨی تِنیَے کیِتی جِنِ ٹھگئُلی پائیِیا ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ ॥
کُربانُ کیِتا تِسیَے وِٹہُ جِنِ موہُ میِٹھا لائِیا ॥
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ ॥
کہیَے نانکُ من چنّچل چتُرائی کِنیَے ن پائِیا ॥۱۰॥
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ ॥੧੦॥
اے من پیارِیا توُ سدا سچُ سمالے ॥
ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥

ایہُ کُٹنّبُ توُ جِ دیکھدا چلیَے ناہی تیرےَ نالے ॥
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥
ساتھِ تیرےَ چلیَے ناہی تِسُ نالِ کِئُ چِتُ لائیِئیَے ॥
ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ ॥
ایَسا کنّمُ موُلے ن کیِچیَے جِتُ انّتِ پچھوتائیِئیَے ॥
ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥
ستِگُروُ کا اُپدیسُ سُنھِ توُ ہوۄےَ تیرےَ نالے ॥
ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ ॥
کہےَ نانکُ من پِیارے توُ سدا سچُ سمالے ॥۱۱॥
ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ ॥੧੧॥
اگم اگوچرا تیرا انّتُ ن پائِیا ॥
ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥
انّتو ن پائِیا کِنےَ تیرا آپنھا آپُ توُ جانھہے ॥
ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥
جیِء جنّت سبھِ کھیلُ تیرا کِیا کو آکھِ وکھانھئے ॥
ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥
آکھہِ ت ویکھہِ سبھُ توُہےَ جِنِ جگتُ اُپائِیا ॥
ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥
کہےَ نانکُ توُ سدا اگنّمُ ہےَ تیرا انّتُ ن پائِیا ॥۲۱॥
ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥੧੨॥
سُرِ نر مُنِ جن انّم٘رِتُ کھوجدے سُ انّم٘رِتُ گُر تے پائِیا ॥
ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥
پائِیا انّم٘رِتُ گُرِ کِرپا کیِنی سچا منِ وسائِیا ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥
جیِء جنّت سبھِ تُدھُ اُپائے اِکِ ویکھِ پرسنھِ آئِیا ॥
ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ ॥
لبُ لوبھُ اہنّکارُ چوُکا ستِگُروُ بھلا بھائِیا ॥
ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ ॥
کہےَ نانکُ جِس نو آپِ تُٹھا تِنِ انّم٘رِتُ گُر تے پائِیا ॥۳۱॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

بھگتا کی چال ِنرالی ॥
ਭਗਤਾ ਕੀ ਚਾਲ ਨਿਰਾਲੀ ॥
چالا ِنرالی بھگتاہ کیری ِبکھم مارِگ چلݨا ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
لبُ لوبھُ اہنّکارُ تجِ ِترسنا بہُتُ ناہی بولݨا ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
کھنّیئہُ ِتکھی والہُ ِنکی ایتُ مارِگ جاݨا ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥

(Page 919) پنّنا ۹۱۹

گُر پرسادی ِجنی آپُ تِجیا ہرِ واسنا سمانْی ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
کہَے نانکُ چال بھگتا جُگہُ جُگُ ِنرالی ॥۱۴॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥੧੪॥
ِجئو توُ چلائِہِ ِتو چلہ سُیامی ہورُ کِیا جاݨا گُݨ تیرے ॥
ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ ॥
ِجو توُ چلائِہِ ِتوَے چلہ ِجنا مارِگ پاوہے ॥
ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥
کرِ ِکرپا ِجن نامِ لائِہِ ِس ہرِ ہرِ سدا ِدھیاوہے ॥
ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥
ِجس نو کتھا سُݨائِہِ آپݨی ِس گُردُیارَے سُکھُ پاوہے ॥
ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥
کہَے نانکُ سچے ساِہب ِجئو بھاوَے ِتوَے چلاوہے ॥۱۵॥
ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥੧੫॥
ایہُ سوِہلا سبدُ سُہاوا ॥
ਏਹੁ ਸੋਹਿਲਾ ਸਬਦੁ ਸੁਹਾਵਾ ॥
سبدو سُہاوا سدا سوِہلا سِتگُروُ سُݨائِیا ॥
ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥
ایہُ ِتن کَے منّنِ وِسیا ِجن دھُرہُ ِلکھیا آئِیا ॥
ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ ॥

اِک پھرہ گھنیرے کرہ گلا گلی کِنیَے ن پائِیا =
ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥
کہیَے نانکُ سبدُ سوہلا ستِگرُوُ سُݨائِیا = ١٦ =
ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥
پوِتُ ہوئے سے جنا جِنی ہر دھیائِیا =
ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ ॥
ہر دھیائِیا پوِتُ ہوئے گُرمُکھ جِنی دھیائِیا =
ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ ॥
پوِتُ ماتا پِتا کُٹنّب سہِت سِئو پوِتُ سنّگت سبائِیا =
ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥
کہدے پوِتُ سُݨدے پوِتُ سے پوِتُ جِنی منّن وسائِیا =
ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥
کہیَے نانکُ سے پوِتُ جِنی گُرمُکھ ہر ہر دھیائِیا = ١٧ =
ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥
کرمی سہجُ ن اوُپجیَے وِݨُ سہجیَے سہسا ن جائے =
ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥
نہ جائے سہسا کِتیَے سنّجم رہے کرم کمائے =
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥
سہسیَے جیئو ملیِݨُ ہیَے کِتُ سنّجم دھوتا جائے =
ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥
منّنُ دھووہُ سبد لاگہُ ہر سِئو رہہُ چِتُ لائے =
ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥
کہیَے نانکُ گُر پرسادی سہجُ اُپجیَے اِہُ سہسا اِو جائے = ١٨ =
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮॥
جیئہُ میَلے باہرہُ نِرمل =
ਜੀਅਹੁ ਮੈਲੇ ਬਾਹਰਹੁ ਨਿਰਮਲ ॥
باہرہُ نِرمل جیئہُ ت میَلے تِنی جنمُ جوُئیَے ہارِیا =
ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥
ایہ تِسنا وڈا روگُ لگا مرݨُ منہُ وِسارِیا =
ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥

ویدا مہہ نامُ اُتمُ سو سُنہہ ناہی پھرہہ جیئو بیتالیا =

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥

کہیَے نانکُ جِن سچُ تجِیا کوُڑے لاگے تِنی جنمُ جوُئیَے ہارِیا = ۹۱=

ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ ॥੧੯॥

جیِئہُ نِرمل باہرہُ نِرمل =

ਜੀਅਹੁ ਨਿਰਮਲ ਬਾਹਰਹੁ ਨਿਰਮਲ ॥

باہرہُ ت نِرمل جیِئہُ نِرمل ستِگُر تے کرنی کمانی =

ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥

کوُڑ کی سوئے پہُچیَے ناہی منسا سچ سمانی =

ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥

جنمُ رتنُ جِنی کھٹِیا بھلے سے ونجارے =

ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥

کہیَے نانکُ جِن منّنُ نِرملُ سدا رہہ گُر نالے = ۰۲=

ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ ॥੨੦॥

جے کو سِکھُ گُروُ سیتی سنمُکھُ ہوَوے =

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥

ہوَوے ت سنمُکھُ سِکھُ کوئی جیِئہُ رہیَے گُر نالے =

ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥

گُر کے چرن ہِردے دھِیائے انّتر آتمیَے سمالے =

ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥

آپُ چھڈِ سدا رہیَے پرنیَے گُر بِنُ اورُ ن جانیَے کوئے =

ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਇ ॥

پنّنا ۰۲۹ (Page 920)

کہیَے نانکُ سُنہُ سنّتہُ سو سِکھُ سنمُکھُ ہوئے = ۱۲=

ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ ॥੨੧॥

جے کو گُر تے ویمُکھُ ہوَوے بِنُ ستِگُر مُکتِ ن پاوے =

ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥

پاوے مُکتِ ن ہور تھیَے کوئی پُچھہُ بِبیکیِیا جائے =

ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ ॥

انیک جوُنی بھرمِ آوئے وِنُ سِتگُر مکُت ن پائے =
ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ ॥
پھِر مکُت پائے لاگ چرنی سِتگُرُوُ سبدُ سُنائے =
ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ ॥
کہَے نانکُ وِچار دیکھہُ وِنُ سِتگُر مکُت ن پائے = ۲۲=
ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥
آوہُ سِکھ سِتگُرُوُ کے پیارِ ہو گاوہُ سچی بانی =
ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥
بانی ت گاوہُ گُرُوُ کیری بانیا سِر بانی =
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥
جِن کئو ندر کرمُ ہووَے ہِردَے تِنا سمانی =
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ ॥
پیوہُ انّمرتُ سدا رہہُ ہر رنّگ جپہُ سارِگپانی =
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥
کہَے نانکُ سدا گاوہُ ایہ سچی بانی = ۳۲=
ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥੨੩॥
سِتگُرُوُ بِنا ہور کچی ہَے بانی =
ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥
بانی ت کچی سِتگُرُوُ باجھہُ ہور کچی بانی =
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥
کہدے کچے سُندے کچے کچ ـی آکھ وکھانی =
ਕਹਦੇ ਕਚੇ ਸੁਣਦੇ ਕਚੇ [illegible] ਆਖਿ ਵਖਾਣੀ ॥
ہر ہر نِت کرہِ رسنا کہِیا کچھوُ ن جانی =
ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥
چِتُ جِن کا ہِر لئِیا مائِیا بولن پئے روانی =
ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥
کہَے نانکُ سِتگُرُوُ باجھہُ ہور کچی بانی = ۴۲=
ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੨੪॥
گُر کا سبدُ رتنُ ہَے ہیرے جِتُ جڑائو =
ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥

سبدُ رتنُ جِتُ منّنُ لاگا ایہُ ہویا سمائو =
ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥
سبد سیتی منُ مِلیا سچیَے لائِیا بھائو =
ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ ॥
آپے ہیِرا رتنُ آپے جِس نو دیئے بُجھائے =
ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ ॥
کہیَے نانکُ سبدُ رتنُ ہیَے ہیِرا جِتُ جڑائو = ۲۵=
ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ ॥੨੫॥
سِو سکت آپ اُپائے کیَے کرتا آپے ہکمُ ورتائے =
ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥
ہکمُ ورتائے آپ ویکھیَے گُرمُکھ کِسیَے بُجھائے =
ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਏ ॥
توڑے بنّدھن ہووَے مُکتُ سبدُ منّن وسائے =
ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥
گُرمُکھ جِس نو آپ کرے سُ ہووَے ایکس سِئو لِو لائے =
ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ॥
کہیَے نانکُ آپ کرتا آپے ہکمُ بُجھائے = ۲٦=
ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ ॥੨੬॥
سِمرت ساستر پُنّن پاپ بیِچاردے تتیَے سار ن جانی =
ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥
تتیَے سار ن جانی گُرو باجھہُ تتیَے سار ن جانی =
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥
تِہی گُنی سنّسارُ بھرم سُتا سُتِیا ریَن وِہانی =
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥
گُر کِرپا تے سے جن جاگے جِنا ہر من وسیا بولہ انّمرت بانی =
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥
کہیَے نانکُ سو تتُ پائے جِس نو اندِنُ ہر لِو لاگیَے جاگت ریَن وِہانی = ۲۷=
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥
ماتا کے اُدر مہ پرتپال کرے سو کِئو منہُ وِساریِئیَے =
ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ ॥

منہُ کِئو وِساریِئیَے ایوڈُ داتا ِج اگنِ مہِ آہارُ پہُچاوئِے ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥
اۄس نۄ کِہُ پۄہِ ن سکی ِجس نئو آپݨی ِلو لاوئِے ॥
ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ ॥

(Page 921) پنّنا ۱۲۹

آپݨی ِلو آپے لائے گُرمُکھ سدا سمالیِئیَے ॥
ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ ॥
کہےَ نانکُ ایوڈُ داتا سۄ کِئو منہُ وِساریِئیَے ॥۸۲॥
ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ ॥੨੮॥
جیَسی اگنِ اُدر مہِ تیَسی باہرِ مائِیا ॥
ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
مائِیا اگنِ سبھ اِکۄ جیہی کرتےَ کھیلُ رچائِیا ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥
جا ِتسُ بھاݨا تا جنّمِیا پروارِ بھلا بھائِیا ॥
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ ॥
ِلو چھُڑکی لگی ِترسنا مائِیا امرُ ورتائِیا ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥
ایہ مائِیا ِجتُ ہرِ وِسرےَ مۄہُ اُپجےَ بھائُ دوُجا لائِیا ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥
کہےَ نانکُ گُر پرسادی ِجنا ِلو لاگی ِتنی وِچے مائِیا پائِیا ॥۹۲॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥੨੯॥
ہرِ آپِ امُلکُ ہےَ مُلِ ن پائِیا جائے ॥
ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥
مُلِ ن پائِیا جائے ِکسےَ وِٹہُ رہے لۄک وِللائے ॥
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ ॥
ایَسا ستِگُرُ جے ِملےَ ِتس نۄ ِسرُ سئُپیِئیَے وِچہُ آپُ جائے ॥
ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥
ِجس دا جیِئو ِتسُ ِملِ رہےَ ہرِ وسےَ منِ آئے ॥
ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥

ہر آپ املکُ ہیَے بھاگ تنا کے نانکا جن ہر پلیَے پائے = ۳۰ =
ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ ॥੩੦॥

ہر راس میری منُ ونجارا =
ਹਰਿ ਰਾਸਿ ਮੇਰੀ ਮਨੁ ਵਣਜਾਰਾ ॥

ہر راس میری منُ ونجارا ستگر تے راس جاݨی =
ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ ॥

ہر ہر نت جپہُ جیئہُ لاہا کھٹہُ دہاڑی =
ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ ॥

ایہُ دھنُ تنا ملیا جن ہر آپے بھاݨا =
ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ ॥

کہیَے نانکُ ہر راس میری منُ ہؤیا ونجارا = ۳۱ =
ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ ॥੩੧॥

اے رسنا تۆُ ان رس راچ رہی تیری پیاس ن جائے =
ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ ॥

پیاس ن جائے ہؤرتُ کتیَے جچرُ ہر رسُ پلیَے ن پائے =
ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ ॥

ہر رسُ پائے پلیَے پیئیَے ہر رسُ بہُڑ ن ترسنا لاگیَے آئے =
ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ ॥

ایہُ ہر رسُ کرمی پائیئیَے ستگرُ ملیَے جسُ آئے =
ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥

کہیَے نانکُ ہؤر ان رس سبھ ویسرے جا ہر وسیَے من آئے = ۳۲ =
ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ ਜਾ ਹਰਿ ਵਸੈ ਮਨਿ ਆਇ ॥੩੨॥

اے سریرا میریا ہر تُم مہ جۆت رکھی تا تۆُ جگ مہ آئیا =
ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾ ਤੂ ਜਗ ਮਹਿ ਆਇਆ ॥

ہر جۆت رکھی تدھُ وچ تا تۆُ جگ مہ آئیا =
ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ ॥

ہر آپے ماتا آپے پتا جن جیئو اُپائے جگتُ دکھائیا =
ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥

گر پرسادی بُجھیا تا چلتُ ہؤیا چلتُ ندری آئیا =
ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ ॥

کہیَے نانکُ سِرسٹِ کا موٗلُ رچِیا جوٗتِ راکھی تا توٗ جگ مہِ آئِیا = ۳۳=
ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥
مَن چائو بھئِیا پربھ آگمُ سُنِیا =
ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥
ہر منّگلُ گائو سکھی گِرہُ منّدرُ بنِیا =
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥
ہر گائو منّگلُ نِت سکھیئے سوٗگُ دوٗکھُ ن وِیاپئے =
ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥
گُر چرن لاگے دِن سبھاگے آپنا پِرُ جاپئے =
ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥
انہت بانی گُر سبد جانی ہر نامُ ہر رسُ بھوگو =
ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥



کہیَے نانکُ پربھُ آپ مِلِیا کرن کارن جوگو = ۳۴=
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥੩੪॥
اے سریرا میریا اِسُ جگ مہِ آئے کَیے کِیا تُدھُ کرم کمائِیا =
ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ ॥
کِ کرم کمائِیا تُدھُ سریرا جا توٗ جگ مہِ آئِیا =
ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ ॥
جِن ہر تیرا رچنُ رچِیا سو ہر مَن ن وسائِیا =
ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ ॥
گُر پرسادی ہر منّن وسِیا پوٗرب لِکھِیا پائِیا =
ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ ॥
کہیَے نانکُ ایہُ سریرُ پروانُ ہوِیا جِن ستِگر سِئو چِتُ لائِیا = ۳۵=
ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥
اے نیترہُ میرہو ہر تُم مہِ جوٗت دھری ہر بِن اورُ ن دیکھہُ کوئی =
ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥
ہر بِن اورُ ن دیکھہُ کوئی ندری ہر نِہالِیا =
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ ॥

ایہُ وِسُ سنّسارُ تُم دیکھدے ایہُ ہرِ کا رؤُپُ ہیَے ہرِ رؤُپُ ندری آئِیا =

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥

گُر پرسادی بُجھیا جا ویکھا ہرِ اِکُ ہیَے ہرِ بِنُ اورُ ن کوئی =

ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ ॥

کہیَے نانکُ ایہِ نیتر انّدھ سے ستِگُرِ مِلِئیَے دِب دِرسٹ ہوئی = ٦٣=

ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥੩੬॥

اے سروݨہُ میرہو ساچیَے سُݨیَے نو پٹھائے =

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥

ساچیَے سُݨیَے نو پٹھائے سریرِ لائے سُݨہُ سِت باݨی =

ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥

جِتُ سُݨی منُ تنُ ہریا ہویا رسنا رِس سماݨی =

ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ ॥

سچُ الکھ وِڈاݨی تا کی گِت کہی ن جائے =

ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ ॥

کہیَے نانکُ انّمرت نامُ سُݨہُ پوِتر ہووہُ ساچیَے سُݨیَے نو پٹھائے = ٧٣=

ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥੩੭॥

ہرِ جیِئو گُپھا انّدرِ رکھ کیَے واجا پوݨُ وجائِیا =

ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥

وجائِیا واجا پئُݨ نئو دُیارے پرگٹُ کیئے دسوا گُپتُ رکھائِیا =

ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥

گُردُیارَے لائے بھاونی اِکنا دسوا دُیارُ دِکھائِیا =

ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥

تہ انیک رؤُپ نائو نو نِدھ تِس دا انّتُ ن جائی پائِیا =

ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥

کہیَے نانکُ ہرِ پیارَے جیِئو گُپھا انّدرِ رکھ کیَے واجا پوݨُ وجائِیا = ٨٣=

ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥੩੮॥

ایہُ ساچا سوہلا ساچیَے گھرِ گاوہُ =

ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥

گاوہُ ت سوہلا گھرِ ساچیَے جِتھیَے سدا سچُ دھیاوہے =

ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥

سچو دِھیاوہِ جا تُدھُ بھاوہِ گُرمُکھِ جِنا بُجھاوہے ॥
ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ ॥
اِہُ سچُ سبھنا کا کھسمُ ہَیَے جِسُ بکھسے سو جنُ پاوہے ॥
ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ ॥
کہَیَے نانکُ سچُ سوہِلا سچَیَے گھرِ گاوہے ॥۳۹॥
ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ ॥੩੯॥
اندُ سُنہُ وڈبھاگیہو سگل منورتھ پوُرے ॥
ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
پاربرہمُ پربھُ پائِیا اُترے سگل وِسوُرے ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥
دوُکھ روگ سنّتاپ اُترے سُنی سچی بانی ॥
ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥
سنّت ساجن بھئے سرسے پوُرے گُر تے جانی ॥
ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥
سُنتے پُنیت کہتے پوِتُ ستِگُرُ رہِیا بھرپوُرے ॥
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
بِنونّت نانکُ گُر چرن لاگے واجے انہد توُرے ॥۴۰॥۱॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥

(Page 923) ۳۲۹ پنّنا

رامکلی سدُ
ਰਾਮਕਲੀ ਸਦੁ
اِکّ اونّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جگِ داتا سوئے بھگتِ وچھلُ تہُ لوئے جیِئو ॥
ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥
گُر سبد سماوئے اورُ ن جانَیَے کوئے جیِئو ॥
ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥
اورو ن جانہِ سبد گُر کَیَے ایکُ نامُ دِھیاوہے ॥
ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥

پرسادِ نانک گرُوُ انگد پرم پدوی پاوہے ॥
ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥
آئِیا ہکارا چلنٔوارا ہرِ رام نامِ سمائِیا ॥
ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ ॥
جگِ امرُ اٹلُ اتولُ ٹھاکرُ بھگتِ تے ہرِ پائِیا ॥۱॥
ਜਗਿ ਅਮਰੁ ਅਟਲੁ ਅਤੋਲੁ ਠਾਕੁਰੁ ਭਗਤਿ ਤੇ ਹਰਿ ਪਾਇਆ ॥੧॥
ہرِ بھانا گر بھائِیا گرُ جاوئے ہرِ پربھ پاسِ جیِئو ॥
ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥
ستِگرُ کرے ہرِ پہِ بینتی میری پیَج رکھہُ ارداسِ جیِئو ॥
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥
پیَج راکھہُ ہرِ جنہ کیری ہرِ دیہُ نامُ نِرنّجنو ॥
ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥
انّتِ چلدِیا ہوئِ بیلی جمدوُت کالُ نِکھنّجنو ॥
ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥
ستِگرُوُ کی بینتی پائی ہرِ پربھِ سُنی ارداسِ جیِئو ॥
ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥
ہرِ دھارِ کِرپا ستِگرُ مِلائِیا دھنُ دھنُ کہیَے ساباسِ جیِئو ॥۲॥
ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥੨॥
میرے سِکھ سُنہُ پُت بھائیِہو میرئے ہرِ بھانا آئو میَے پاسِ جیِئو ॥
ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥
ہرِ بھانا گر بھائِیا میرا ہرِ پربھُ کرے ساباسِ جیِئو ॥
ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥
بھگتُ ستِگرُ پُرکھُ سوئی جِسُ ہرِ پربھ بھانا بھاوئے ॥
ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥
آنند انہد وجہِ واجے ہرِ آپِ گلِ میلاوئے ॥
ਆਨ ਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥
تُسی پُت بھائی پروارُ میرا منِ ویکھہُ کرِ نِرجاسِ جیِئو ॥
ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥
دھُرِ لِکھِیا پروانا پھِرئے ناہی گرُ جائے ہرِ پربھ پاسِ جیِئو ॥۳॥
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥

سِتگُرِ بھانیَے آپنیَے بہِ پروارُ سدائِیا ॥
ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥
مت میَے پِچھیَے کوئی رووسی سو میَے مُولِ ن بھائِیا ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥
مِتُ پیَجھیَے مِتُ بِگسیَے جِسُ مِت کی پیَج بھاوئے ॥
ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥
تُسی وِیچارِ دیکھہُ پُت بھائی ہرِ سِتگُرُو پیَناوئے ॥
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥
سِتگُرُو پرتکھِ ہودےَ بہِ راجُ آپِ ٹِکائِیا ॥
ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥
سبھِ سِکھ بنّدھپ پُت بھائی رامداس پیَری پائِیا ॥4॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥
انّتے سِتگُرُ بولِیا میَے پِچھیَے کیِرتنُ کرِئہُ نِربانُ جیِئو ॥
ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥
کیسو گوپال پنّڈِت سدِئہُ ہرِ ہرِ کتھا پڑھہِ پُرانُ جیِئو ॥
ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥
ہرِ کتھا پڑیِئیَے ہرِ نامُ سُنیِئیَے بیبانُ ہرِ رنّگُ گُر بھاوئے ॥
ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥
پِنّڈُ پتلِ کِرِیا دیِوا پھُل ہرِ سرِ پاوئے ॥
ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥
ہرِ بھائِیا سِتگُرُ بولِیا ہرِ مِلِیا پُرکھُ سُجانُ جیِئو ॥
ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥
رامداس سوڈھی تِلکُ دِیا گُر سبدُ سچُ نیِسانُ جیِئو ॥5॥
ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥

(Page 924) پنّنا ۹۲۴

سِتگُرُ پُرکھُ جِ بولِیا گُرسِکھا منّنِ لئی رجائے جیِئو ॥
ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥
موہری پُتُ سنمُکھُ ہوئِیا رامداسیَے پیَری پائے جیِئو ॥
ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥

سبھ پوَے پیَری ستِگُرُوُ کیری جِتھیَے گُرُوُ آپُ رکھِیا ॥
ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥
کوئی کرِ بکھیِلی نِوےَ ناہی پھِرِ ستِگُرُوُ آنِ نِوائِیا ॥
ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥
ہرِ گُرہِ بھانا دیِئی وڈِیائی دھُرِ لِکھِیا لیکھُ رجائِ جیِءُ ॥
ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥
کہیَے سُنّدرُ سُݨہُ سنّتہُ سبھُ جگتُ پیَری پائِ جیِءُ ॥੬॥੧॥
ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥
رامکلی مہلا ۵ چھنّت
ਰਾਮਕਲੀ ਮਹਲਾ ੫ ਛੰਤ
اِک اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ساجنڑا میرا ساجنڑا نِکٹِ کھلوئِئڑا میرا ساجنڑا ॥
ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥
جانیِئڑا ہرِ جانیِئڑا نیَݨ الوئِئڑا ہرِ جانیِئڑا ॥
ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥
نیَݨ الوئِیا گھٹِ گھٹِ سوئِیا اتِ انّم٘رِت پ٘رِء گوُڑا ॥
ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥
نالِ ہوونّدا لہِ ن سکنّدا سُیائُ ن جاݨیَے موُڑا ॥
ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥
مائِیا مدِ ماتا ہوچھی باتا مِلݨُ ن جائی بھرم دھڑا ॥
ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ ॥
کہُ نانک گُر بِنُ ناہی سوُجھیَے ہرِ ساجنُ سبھ کیَے نِکٹِ کھڑا ॥੧॥
ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥
گوبِنّدا میرے گوبِنّدا پ٘راݨ ادھارا میرے گوبِنّدا ॥
ਗੋਬਿੰਦਾ ਮੇਰੇ ਗੋਬਿੰਦਾ ਪ੍ਰਾਣ ਅਧਾਰਾ ਮੇਰੇ ਗੋਬਿੰਦਾ ॥
کِرپالا میرے کِرپالا دان داتارا میرے کِرپالا ॥
ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ ॥
دان داتارا اپر اپارا گھٹ گھٹ انّترِ سوہنِیا ॥
ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥

اِک داسی دھاری سبل پساری جیئ جنّت لیَے مؤہنیا ॥
ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥
جِس نؤ راکھیَے سؤ سچُ بھاکھیَے گُر کا سبدُ بیِچارا ॥
ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ ॥
کہُ نانک جؤ پربھ کئؤ بھاݨا تِس ہی کئؤ پربھُ پیارا ॥۲॥
ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ ॥੨॥
ماݨؤ پربھ ماݨؤ میرے پربھ کا ماݨؤ ॥
ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ ॥
جاݨؤ پربھُ جاݨؤ سُیامی سگھڑُ سُجاݨؤ ॥
ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ ॥
سگھڑ سُجانا سد پردھانا انّمرتُ ہر کا ناما ॥
ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥
چاکھِ اگھاݨے سارِگپاݨے جِن کیَے بھاگ متھانا ॥
ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ ॥
تِن ہی پائِیا تِنہِ دھیائِیا سگل تِسیَے کا ماݨؤ ॥
ਤਿਨ ਹੀ ਪਾਇਆ ਤਿਨਹਿ ਧਿਆਇਆ ਸਗਲ ਤਿਸੈ ਕਾ ਮਾਣੋ ॥
کہُ نانک تِھرُ تکھتِ نِواسی سچُ تِسیَے دیِباݨؤ ॥۳॥
ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ ॥੩॥
منّگلا ہر منّگلا میرے پربھ کیَے سُݨیِئیَے منّگلا ॥
ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥
سؤہلڑا پربھ سؤہلڑا انہد دھُنیِئیَے سؤہلڑا ॥
ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ ॥
انہد واجے سبد اگاجے نِت نِت جِسہِ ودھائی ॥
ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ ॥
سؤ پربھُ دھیائیِئیَے سبھُ کِچھُ پائیِئیَے مریَے ن آوَے جائی ॥
ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ ॥
چوُکی پیاسا پوُرن آسا گُرمُکھ مِلُ نِرگُنیِئیَے ॥
ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ ॥
کہُ نانک گھرِ پربھ میرے کیَے نِت نِت منّگلُ سُنیِئیَے ॥۴॥۱॥
ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ ॥੪॥੧॥

رامکلی مہلا ۵ ॥
ਰਾਮਕਲੀ ਮਹਲਾ ੫ ॥

ہرِ ہرِ دِھیائے منا کھِنُ ن وِساریئیَے ॥
ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ ॥

رام راما رام رما کنّٹھِ اُر دھاریئیَے ॥
ਰਾਮ ਰਾਮਾ ਰਾਮ ਰਮਾ ਕੰਠਿ ਉਰ ਧਾਰੀਐ ॥

اُر دھارِ ہرِ ہرِ پُرکھُ پوُرنُ پاربرہمُ نِرنّجنو ॥
ਉਰ ਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ ॥

بھَیِے دوُرِ کرتا پاپ ہرتا دُسہ دکھ بھو کھنڈنو ॥
ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥

جگدیِس ایِس گوُپال مادھو گُن گوِوندّ ویِچاریئیَے ॥
ਜਗਦੀਸ ਈਸ ਗੁੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ ॥

بِنونّتِ نانک مِلِ سنّگِ سادھوُ دِنسُ ریَنِ چِتاریئیَے ॥۱॥
ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ ਚਿਤਾਰੀਐ ॥੧॥

چرن کمل آدھارُ جن کا آسرا ॥
ਚਰਨ ਕਮਲ ਆਧਾਰੁ ਜਨ ਕਾ ਆਸਰਾ ॥

مالُ مِلکھ بھنڈّار نامُ اننّت دھرا ॥
ਮਾਲੁ ਮਿਲਖ ਭੰਡਾਰ ਨਾਮੁ ਅਨਤ ਧਰਾ ॥

نامُ نرہر نِدھانُ جِن کیَے رس بھوگ ایک نرائِنا ॥
ਨਾਮੁ ਨਰਹਰ ਨਿਧਾਨੁ ਜਿਨ ਕੈ ਰਸ ਭੋਗ ਏਕ ਨਰਾਇਣਾ ॥

رس روُپ رنگ اننّت بیِٹھل سासِ ساسِ دِھیائِنا ॥
ਰਸ ਰੂਪ ਰੰਗ ਅਨਤ ਬੀਠਲ ਸਾਸਿ ਸਾਸਿ ਧਿਆਇਣਾ ॥

کِلوِکھ ہرنا نام پُنہچرنا نامُ جم کی تراس ہرا ॥
ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ ॥

بِنونّتِ نانک راسِ جن کی چرن کملہ آسرا ॥۲॥
ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ ॥੨॥

گُن بیئنّت سُیامی تیرے کوئے ن جانئی ॥
ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ ॥

دیکھ چلت دئِیال سُنِ بھگت وکھانئی ॥
ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ ॥
جیئ جنّت سبھ تُجھُ دِھیاوہِ پُرکھپت پرمیسرا ॥
ਜੀਅ ਜੰਤ ਸਭਿ ਤੁਝੁ ਧਿਆਵਹਿ ਪੁਰਖਪਤਿ ਪਰਮੇਸਰਾ ॥
سرب جاچک ایکُ داتا کرُنا میَے جگدیِسرا ॥
ਸਰਬ ਜਾਚਿਕ ਏਕੁ ਦਾਤਾ ਕਰੁਣਾ ਮੈ ਜਗਦੀਸਰਾ ॥
سادھوُ سنّتُ سُجانُ سوئی جِسہِ پربھ جی مانئی ॥
ਸਾਧੂ ਸੰਤੁ ਸੁਜਾਣੁ ਸੋਈ ਜਿਸਹਿ ਪ੍ਰਭ ਜੀ ਮਾਨਈ ॥
بِنونّت نانک کرہُ کِرپا سوئے تُجھہِ پچھانئی ॥۳॥
ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ ॥੩॥
موہِ نِرگُن اناتھُ سرنی آئیا ॥
ਮੋਹਿ ਨਿਰਗੁਣ ਅਨਾਥੁ ਸਰਣੀ ਆਇਆ ॥
بل بل بل گُردیو جِنِ نامُ دِرڑائیا ॥
ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ ॥
گُرِ نامُ دیِیا کُسلُ تھیِیا سرب اِچھا پُنّیِیا ॥
ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ ॥
جلنے بُجھائی سانِت آئی مِلے چِری وِچھُنّیا ॥
ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ ॥
آننّد ہرکھ سہج ساچے مہا منّگل گُن گائیا ॥
ਆਨ ਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ ॥
بِنونّت نانک نامُ پربھ کا گُر پوُرے تے پائیا ॥۴॥۲॥
ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ ॥੪॥੨॥
رامکلی مہلا ۵ ॥
ਰਾਮਕਲੀ ਮਹਲਾ ੫ ॥
رُن جھُنو سبدُ اناہدُ نِت اُٹھ گائیِئیَے سنّتن کیَے ॥
ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ ॥
کِلوِکھ سبھ دوکھ بِناسنُ ہر نامُ جپیِئیَے گُر منّتن کیَے ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥
ہر نامُ لیِجیَے امِئو پیِجیَے ریَنِ دِنسُ ارادھیِئیَے ॥
ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥

جوگ دان انیک کِریا لگ چرن کملہ سادھیئیے ॥
ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥
بھائو بھگت دئیال موہن دوُکھ سگلے پرہرے ॥
ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ ॥
بنونّت نانک ترے ساگرُ دھیائے سُیامی نرہرے ॥۱॥
ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ ॥੧॥
سُکھ ساگر گوبنّد سمرنُ بھگت گاوہ گُن تیرے رام ॥
ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥
اند منّگل گُر چرݨی لاگے پائے سوُکھ گھنیرے رام ॥
ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥
سُکھ ندھانُ ملیا دوُکھ ہریا کرپا کر پربھ راکھیا ॥
ਸੁਖ ਨਿਧਾਨੁ ਮਿਲਿਆ ਦੂਖ ਹਰਿਆ ਕਿ੍ਪਾ ਕਰਿ ਪ੍ਰਭਿ ਰਾਖਿਆ ॥
ہر چرن لاگا بھرمُ بھئو بھاگا ہر نامُ رسنا بھاکھیا ॥
ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ ॥
ہر ایکُ چتوے پربھُ ایکُ گاوے ہر ایکُ درسٹی آئیا ॥
ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ ॥

(Page 926) پنّنا ۹۲۶

بنونّت نانک پربھ کری کرپا پوُرا ستگُرُ پائیا ॥۲॥
ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥੨॥
مل رہیئیے پربھ سادھ جنا مل ہر کیرتنُ سُنیئیے رام ॥
ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥
دئیال پربھوُ داموَدر مادھو انّتُ ن پائیئیے گُنیئیے رام ॥
ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥
دئیال دُکھ ہر سرن داتا سگل دوکھ نوارݨو ॥
ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ ॥
موہ سوگ وکار بکھڑے جپت نام اُدھارݨو ॥
ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ ॥
سبھ جیئ تیرے پربھوُ میرے کر کرپا سبھ رین تھیوا ॥
ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ ॥

بِنوَنّت نانک پربھ مئِیا کیِجیَے نامُ تیرا جپِ جیِوا ॥۳॥
ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ ॥੩॥
راکھِ لیِئے پربھِ بھگت جنا اپݨی چرݨی لائے رام ॥
ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥
آٹھ پہر اپنا پربھُ سِمرہ ایکو نامُ دِھیائے رام ॥
ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥
دھیائِ سو پربھُ ترے بھوجل رہے آوݨ جاݨا ॥
ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ ॥
سدا سُکھُ کلیاݨ کیِرتنُ پربھ لگا میِٹھا بھاݨا ॥
ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥
سبھ اِچھ پُنّنی آس پوُری مِلے ستِگُر پوُریا ॥
ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ ॥
بِنوَنّت نانک پربھِ آپِ میلے پھِرِ ناہی دوُکھ وِسوُریا ॥۴॥۳॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥
رامکلی مہلا ۵ چھنّت ॥
ਰਾਮਕਲੀ ਮਹਲਾ ੫ ਛੰਤ ॥
سلوکُ ॥
ਸਲੋਕੁ ॥
چرن کمل سرݨاگتی اند منّگل گُݨ گام ॥
ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ ॥
نانک پربھُ آرادھیِئَے بِپت نِوارݨ رام ॥۱॥
ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ ॥੧॥
چھنّتُ ॥
ਛੰਤੁ ॥
پربھ بِپت نِوارݨو تِسُ بِنُ اورُ ن کوئِ جیِئو ॥
ਪ੍ਰਭ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥
سدا سدا ہرِ سِمریِئَے جلِ تھلِ مہیِئلِ سوئِ جیِئو ॥
ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ ॥
جلِ تھلِ مہیِئلِ پوُرِ رہیا اِک نِمکھ منہُ ن ویِسرَے ॥
ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ ॥

گر چرن لاگے دِن سبھاگے سرب گُن جگدیسرَے ॥
ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ ॥
کرِ سیو سیوک دِنسُ ریݨی تِسُ بھاوَے سو ہوئے جیئو ॥
ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥
بلِ جائے نانکُ سُکھہ داتے پرگاسُ منِ تنِ ہوئے جیئو ॥۱॥
ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥੧॥
سلوکُ ॥
ਸਲੋਕੁ ॥
ہرِ سِمرت منُ تنُ سُکھی بِنسی دُتیا سوچ ॥
ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥
نانک ٹیک گوپال کی گوِند سنّکٹ موچ ॥۱॥
ਨਾਨਕ ਟੇਕ ਗੋੁਪਾਲ ਕੀ ਗੋਵਿੰਦ ਸੰਕਟ ਮੋਚ ॥੧॥
چھنّتُ ॥
ਛੰਤੁ ॥
بھیَے سنّکٹ کاٹے نارائِݨ دئیال جیئو ॥
ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥
ہرِ گُن آنند گائے پربھ دینا ناتھ پرتپال جیئو ॥
ਹਰਿ ਗੁਣ ਆਨ ਦ ਗਾਏ ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥
پرتپال اچُت پُرکھُ ایکو تِسہِ سِئو رنگُ لاگا ॥
ਪ੍ਰਤਿਪਾਲ ਅਚੁਤ ਪੁਰਖੁ ਏਕੋ ਤਿਸਹਿ ਸਿਉ ਰੰਗੁ ਲਾਗਾ ॥
کر چرن مستکُ میلِ لینے سدا انِدنُ جاگا ॥
ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥
جیئو پِنّڈُ گرِہُ تھانُ تِس کا تنُ جوبنُ دھنُ مالُ جیئو ॥
ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥
سد سدا بلِ جائے نانکُ سرب جییا پرتپال جیئو ॥۲॥
ਸਦ ਸਦਾ ਬਲਿ ਜਾਇ ਨਾਨਕੁ ਸਰਬ ਜੀਆ ਪ੍ਰਤਿਪਾਲ ਜੀਉ ॥੨॥
سلوکُ ॥
ਸਲੋਕੁ ॥
رسنا اُچرے ہرِ ہرے گُن گوِند وکھیان ॥
ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥

نانک پکڑی ٹیک ایک پرمیسرُ رکھیَے ندان ॥۱॥
ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ ॥੧॥
چھنّتُ ॥
ਛੰਤੁ ॥
سو سُیامی پربھُ رکھکو انّچلِ تا کیَے لاگُ جیِئو ॥
ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ ॥
بھجُ سادھوُ سنّگ دئِیال دیو من کی مت تیاگُ جیِئو ॥
ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ ॥



اِک اوٹ کیِجیَے جیِئو دیِجیَے آس اِک دھرنیِدھرےَ ॥
ਇਕ ਓਟ ਕੀਜੈ ਜੀਉ ਦੀਜੈ ਆਸ ਇਕ ਧਰਣੀਧਰੈ ॥
سادھسنّگے ہر نام رنّگے سنّسارُ ساگرُ سبھُ ترےَ ॥
ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ ॥
جنم مرن بکار چھوُٹے پھر ن لاگیَے داگُ جیِئو ॥
ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ ॥
بل جائے نانکُ پُرکھ پوُرن تھرُ جا کا سوہاگُ جیِئو ॥۳॥
ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ ॥੩॥
سلوکُ ॥
ਸਲੋਕੁ ॥
دھرم ارتھ ارُ کام موکھ مکت پدارتھ ناتھ ॥
ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥
سگل منورتھ پوُریا نانک لکھیا ماتھ ॥۱॥
ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥੧॥
چھنّتُ ॥
ਛੰਤੁ ॥
سگل اِچھ میری پُنّنیا مِلیا نرنّجن رائے جیِئو ॥
ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ ॥
اندُ بھئِیا وڈبھاگیِہو گرہ پرگٹے پربھ آئے جیِئو ॥
ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥

گِرہِ لال آئے پُرب کمائے تا کی اُپما کِیا گݨا ॥
ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ ॥
بیئںت پُورن سُکھ سہج داتا کون رسنا گُݨ بھݨا ॥
ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ ॥
آپے مِلائے گہِ کنّٹھِ لائے تِسُ بِنا نہی جائے جیِئو ॥
ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ ॥
بلِ جائے نانکُ سدا کرتے سبھ مہِ رہِیا سمائے جیِئو ॥੪॥੪॥
ਬਲਿ ਜਾਇ ਨਾਨਕੁ ਸਦਾ ਕਰਤੇ ਸਭ ਮਹਿ ਰਹਿਆ ਸਮਾਇ ਜੀਉ ॥੪॥੪॥
راگُ رامکلی مہلا ੫ ॥
ਰਾਗੁ ਰਾਮਕਲੀ ਮਹਲਾ ੫ ॥
رݨ جھُنّجھنڑا گائو سکھی ہرِ ایکُ دھِیاوہُ ॥
ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥
ستِگُرُ تُم سیوِ سکھی مںِ چِنّدِئڑا پھلُ پاوہُ ॥
ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ ॥
رامکلی مہلا ੫ رُتی سلوکُ
ਰਾਮਕਲੀ ਮਹਲਾ ੫ ਰੁਤੀ ਸਲੋਕੁ
اِک اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کرِ بنّدن پربھ پار برہم باچھئو سادھہ دھوُرِ ॥
ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧਹ ਧੂਰਿ ॥
آپُ نِوارِ ہرِ ہرِ بھجئو نانک پربھ بھرپوُرِ ॥۱॥
ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥੧॥
کِلوِکھ کاٹݨ بھےَ ہرݨ سُکھ ساگر ہرِ رائے ॥
ਕਿਲਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ ॥
دیِن دئِیال دُکھ بھنّجنو نانک نیِت دھِیائے ॥۲॥
ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥੨॥
چھنّتُ ॥
ਛੰਤੁ ॥
جسُ گاوہُ وڈبھاگیِہو کرِ کِرپا بھگونّت جیِئو ॥
ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥

رُتی ماہ مؤُرت گھڑی گُن اُچرت سوٗبھاونّت جِیئو ॥
ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ ॥
گُن رنّگِ راتے دھنّن تے جن جِنی اِک مِن دھِیائِیا ॥
ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ ॥
سپھل جنمُ بھئِیا تِن کا جِنی سوٗ پربھُ پائِیا ॥
ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ ॥
پُنّن دان ن تُلِ کِرِیا ہرِ سرب پاپا ہنّت جِیئو ॥
ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ ॥
بِنونّتِ نانک سِمرِ جِیوا جنم مرن رہنّت جِیئو ॥۱॥
ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥੧॥
سلوٗک ॥
ਸਲੋਕ ॥
اُدمُ اگمُ اگوٗچرو چرن کمل نمسکار ॥
ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ ॥
کتھنی سا تُدھُ بھاوسی نانک نام ادھار ॥۱॥
ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ ॥੧॥
سنّت سرنِ ساجن پرہُ سُیامی سِمرِ اننّت ॥
ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨ ਤ ॥
سوٗکے تے ہرِیا تھِیا نانک جپِ بھگونّت ॥۲॥
ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ ॥੨॥
چھنّتُ ॥
ਛੰਤੁ ॥
رُتِ سرس بسنّت ماہ چیتُ ویَساکھ سُکھ ماسُ جِیئو ॥
ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥
ہرِ جِیئو ناہُ مِلِیا مئُلِیا منُ تنُ ساسُ جِیئو ॥
ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥
گھرِ ناہُ نِہچلُ اندُ سکھِیئے چرن کمل پرپھُلِیا ॥
ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥

سُنّدرُ سگھڑُ سُجانُ بیتا گُن گوِونّد امُلِیا ॥
ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥
وڈ بھاگِ پائِیا دکھُ گوائِیا بھئی پوُرن آس جیِئو ॥
ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥
بِنوںتِ نانک سرنِ تیری مِٹی جم کی تراس جیِئو ॥۲॥
ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥੨॥
سلۄک ॥
ਸਲੋਕ ॥
سادھسنّگتِ بِنُ بھ٘رمِ مُئی کرتی کرم انیک ॥
ਸਾਧਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥
کۄمل بنّدھن بادھِیا نانک کرمہِ لیکھ ॥۱॥
ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ ॥੧॥
جۄ بھانھے سے میلِیا وِچھۄڑے بھی آپِ ॥
ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥
نانک پ٘ربھ سرنھاگتی جا کا وڈ پرتاپُ ॥۲॥
ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ ॥੨॥
چھنّتُ ॥
ਛੰਤੁ ॥
گ٘رِکھم رُتِ اتِ گاکھڑی جیٹھ اکھاڑَے گھام جیِئو ॥
ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥
پ٘ریم بِچھۄہُ دُہاگنھی د٘رِسٹِ ن کری رام جیِئو ॥
ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ ॥
نہ د٘رِسٹِ آوَے مرت ہاوَے مہا گارٰبِ مُٹھیِیا ॥
ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ ॥
جل باجھُ مچھُلی تڑپھڑاوَے سنّگِ مائِیا رُٹھیِیا ॥
ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ ॥
کرِ پاپ جۄنی بھَے بھیِت ہۄئی دیءِ ساسن جام جیِئو ॥
ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ ॥

بنوّت نانک اوٹ تیری راکھُ پوُرن کام جیئو ॥۳॥
ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ ॥੩॥
سلوک ॥
ਸਲੋਕ ॥
سردھا لاگی سنّگ پریتمیَے اِکُ تِلُ رہنُ ن جائے ॥
ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥
من تن انّتر رو رہے نانک سہج سُبھائے ॥۱॥
ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥੧॥
کرُ گہِ لینی ساجنہِ جنم جنم کے میت ॥
ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ ॥
چرنہ داسی کر لئی نانک پربھ ہت چیت ॥۲॥
ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥੨॥
چھنّتُ ॥
ਛੰਤੁ ॥
رُت برسُ سُہیلیِیا ساوݨ بھادوے آنند جیئو ॥
ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨ ਦ ਜੀਉ ॥
گھݨ اُنو وُٹھے جل تھل پوُریا مکرنّد جیئو ॥
ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ ॥
پربھُ پوُر رہیا سرب ٹھائی ہر نام نو نِدھ گرِہ بھرے ॥
ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ ॥
سِمر سُیامی انّترجامی کُل سموُہا سبھ ترے ॥
ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥
پرِءِ رنّگ جاگے نہ چھدر لاگے کرِپالُ سد بکھسِنّدُ جیئو ॥
ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ ॥
بنوّت نانک ہر کنّتُ پائِیا سدا من بھاونّدُ جیئو ॥۴॥
ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥੪॥
سلوک ॥
ਸਲੋਕ ॥
آس پیاسی میَے پھرئو کب پیکھئو گوپال ॥
ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥

ہیَے کوئی ساجنُ سنّت جنُ نانک پربھ میلنھہار ॥۱॥
ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥੧॥
بِنُ مِلبے ساںتِ ن اوُپجےَ تِلُ پلُ رہنُ ن جائے ॥
ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥
ہرِ سادھہ سرنْاگتی نانک آس پُجائے ॥۲॥
ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥੨॥
چھنّتُ ॥
ਛੰਤੁ ॥
رُتِ سرد اڈنّبرو اسوُ کتکے ہرِ پیاس جیِئو ॥
ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥
کھوجنّتی درسنُ پھرت کب مِلیِئیَے گنْتاس جیِئو ॥
ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ ॥
بِنُ کنّت پیارے نہ سوُکھ سارے ہار کنّڈنْ دھِرگُ بنا ॥
ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ ॥
سُنّدرِ سُجانْ چتُرِ بیتی ساس بِنُ جیَسے تنا ॥
ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥
ایِت اُت دہ دِس الوکن منِ مِلن کی پربھ پیاس جیِئو ॥
ਈਤ ਉਤ ਦਹ ਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥
بِنونّتِ نانک دھارِ کِرپا میلہُ پربھ گنْتاس جیِئو ॥۵॥
ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ ॥੫॥
سلوک ॥
ਸਲੋਕ ॥
جلنْ بُجھی سیِتل بھئے منِ تنِ اُپجی ساںتِ ॥
ਜਲਣਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ ॥
نانک پربھ پوُرن مِلے دُتیِیا بِنسی بھرانْتِ ॥۱॥
ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ ॥੧॥

پنّنا ۹۲۹ (Page 929)

سادھ پٹھائے آپِ ہرِ ہم تُم تے ناہی دوُرِ ॥
ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥

نانک بھرم بھیئے مِٹ گئے رمن رام بھرپُوُر ॥ ۲॥
ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥੨॥
چھنّتُ ॥
ਛੰਤੁ ॥
رُت سِسیئر سیِتل ہر پرگٹے منگھر پوُہ جیِئو ॥
ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥
جلن بُجھی درسُ پائیا بِنسے مائیا دھروہ جیِئو ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥
سبھ کام پوُرے مِل ہجوُرے ہر چرن سیوک سیویا ॥
ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥
ہار ڈوُر سیِگار سبھ رس گُن گائئو الکھ ابھیویا ॥
ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ ॥
بھائئو بھگت گوِوِند بانچھت جمُ ن ساکیَے جوُہ جیِئو ॥
ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥
بِنوَنّت نانک پربھ آپ میلی تہ ن پریم بِچھوُہ جیِئو ॥ ٦॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥੬॥
سلوُک ॥
ਸਲੋਕ ॥
ہر دھنُ پائیا سوُہاگݨی ڈوُلت ناہی چیِت ॥
ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ॥
سنّت سنّجوُگی نانکا گرِہ پرگٹے پربھ میِت ॥ ۱॥
ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥
ناد بِنوُد انندّ کوُڈ پریء پریِتم سنّگ بنے ॥
ਨਾਦ ਬਿਨੋਦ ਅਨ ਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ ॥
من بانچھت پھل پائیا ہر نانک نام بھنے ॥ ۲॥
ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ ॥੨॥
چھنّتُ ॥
ਛੰਤੁ ॥
ہِمکر رُت من بھاوتی ماگھُ پھگنُ گُنوَنّت جیِئو ॥
ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥

سکھی سہیلی گائو منّگلو ِگرہ آئے ہر کنّت جیئو ॥
ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ ॥
ِگرہ لال آئے من ِدھیائے سیج سُنّدر سؤہییا ॥
ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ ॥
ون ُترن ُتربھون بھئے ہریا دیکھ درسن مؤہییا ॥
ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ ॥
ِملے سُیامی اِچھ پُنّنی من جپیا ِنرمل منّت جیئو ॥
ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ ॥
ِبنونّت نانک ِنت کرہُ رلییا ہر ِملے سریدھر کنّت جیئو ॥ ۷॥
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥
سلؤک ॥
ਸਲੋਕ ॥
سنّت سہائی جیئ کے بھوجل تارنہار ॥
ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ ॥
سبھ تے اُوُچے جانیئہِ نانک نام پیار ॥ ۱॥
ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥੧॥
ِجن جانِیا سیئی ترے سے سوُرے سے بیِر ॥
ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥
نانک ِتن بلِہارنیَے ہر جپ اُترے تیِر ॥ ۲॥
ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥੨॥
چھنّتُ ॥
ਛੰਤੁ ॥
چرن ِبراجت سبھ اوُپرے ِمٹِیا سگل کلیسُ جیئو ॥
ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥
آون جاون دکھ ہرے ہر بھگت کییا پرویسُ جیئو ॥
ਆਵਣ ਜਾਵਣ ਦੁਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥
ہر رنّگ راتے سہج ماتے ِتل ن من تے بیِسرَے ॥
ਹਰਿ ਰੰਗਿ ਰਾਤੇ ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ ॥
تج آپُ سرنی پرے چرنی سرب گن جگدیِسرَے ॥
ਤਜਿ ਆਪੁ ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ ॥

گوِوندّ گنُ نِدھ سریِرنگ سُیامی آدِ کئو آدیسُ جیئو =
ਗੋਵਿੰਦ ਗੁਣ ਨਿਧਿ ਸ੍ਰੀਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥
بِنونّت نانک مئِیا دھارہُ جگُ جگوُ اِک ویسُ جیئو = ٨= ١= ٦= ٨=
ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥

رامکلی مہلا ١ دکھنی اؤئنّکارُ
ਰਾਮਕਲੀ ਮਹਲਾ ੧ ਦਖਣੀ ਓਅੰਕਾਰੁ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
اؤئنّکارِ برہما اُتپت =
ਓਅੰਕਾਰਿ ਬ੍ਰਹਮਾ ਉਤਪਤਿ ॥
اؤئنّکارُ کِیا جِن چِت =
ਓਅੰਕਾਰੁ ਕੀਆ ਜਿਨਿ ਚਿਤਿ ॥
اؤئنّکارِ سیَل جگ بھئے =
ਓਅੰਕਾਰਿ ਸੈਲ ਜੁਗ ਭਏ ॥
اؤئنّکارِ بید نِرمئے =
ਓਅੰਕਾਰਿ ਬੇਦ ਨਿਰਮਏ ॥

پنّنا ٠٣٩ (Page 930)

اؤئنّکارِ سبدِ اُدھرے =
ਓਅੰਕਾਰਿ ਸਬਦਿ ਉਧਰੇ ॥
اؤئنّکارِ گُرمُکھ ترے =
ਓਅੰਕਾਰਿ ਗੁਰਮੁਖਿ ਤਰੇ ॥
اؤنم اکھر سُنہُ بیِچارُ =
ਓਨਮ ਅਖਰ ਸੁਣਹੁ ਬੀਚਾਰੁ ॥
اؤنم اکھرُ تِربھون سارُ = ١=
ਓਨਮ ਅਖਰੁ ਤ੍ਰਿਭਵਣ ਸਾਰੁ ॥੧॥
سُن پاڈے کِیا لِکھہُ جنّجالا =
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
لِکھُ رام نام گُرمُکھ گوپالا = ١= رہائو =
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ ਰਹਾਉ ॥

سسیَے سبھُ جگُ سہج اُپائِیا تِین بھون اِک جوتی =
ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥
گُرمُکھ وستُ پراپت ہووَے چُن لیَے مانک موتی =
ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥
سمجھیَے سُوجھیَے پڑ پڑ بُوجھیَے انّت نِرنّتر ساچا =
ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥
گُرمُکھ دیکھیَے ساچُ سمالے بِنُ ساچے جگُ کاچا = ۲ =
ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥੨॥
دھدھیَے دھرمُ دھرے دھرما پُر گُنکاری منُ دھیرا =
ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ ॥
دھدھیَے دھُوُل پڑیَے مُکھ مستک کنّچن بھئے منُورا =
ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ ॥
دھنُ دھرنیِدھرُ آپ اجونی تول بول سچُ پُوُرا =
ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥
کرتے کی مِت کرتا جانیَے کیَے جانیَے گُرُ سُوُرا = ۳ =
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥
ڑِیانُ گوائِیا دوُجا بھائِیا گرب گلے بِکھُ کھائِیا =
ਙਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥
گُر رسُ گیِت باد نہی بھاوئے سُنیئیَے گہر گنّبھیِرُ گوائِیا =
ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥
گُر سچُ کہِیا انّمرتُ لہِیا مَن تن ساچُ سُکھائِیا =
ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥
آپے گُرمُکھ آپے دیوئے آپے انّمرتُ پیِیائِیا = ۴ =
ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥੪॥
ایکو ایکُ کہیَے سبھُ کوئی ہئُمیَے گربُ وِیاپیَے =
ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥
انّتر باہر ایکُ پچھانیَے اِئو گھرُ مہلُ سِنجاپیَے =
ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
پربھُ نیڑیَے ہر دوُر ن جانہُ ایکو سِرسٹ سبائی =
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥

ایکنّکارُ اورُ نہی دوُجا نانک ایکُ سمائی ॥ ۵॥

ੲੇਕੰਕਾਰੁ ਅਵਰੁ ਨਹੀ ਦੂਜਾ ਨਾਨਕ ੲੇਕੁ ਸਮਾਈ ॥੫॥

اِسُ کرتے کئو کِئو گہِ راکھئو اپھرِئو تُلِئو ن جائی ॥

ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥

مائِیاکے دیوانے پرانْی جھوُٹھِ ٹھگئُری پائی ॥

ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥

لِب لوِبھِ مُہتاجِ وِگوُتے اِب تب پھِر پچھُتائی ॥

ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥

ایکُ سریوئے تا گتِ مِت پاوئے آونُ جانُ رہائی ॥ ٦॥

ੲੇਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬॥

ایکُ اچارُ رنّگُ اِکُ روُپُ ॥

ੲੇਕੁ ਅਚਾਰੁ ਰੰਗੁ ਇਕੁ ਰੂਪੁ ॥

پئُن پانْی اگنی اسروُپُ ॥

ਪਉਣ ਪਾਣੀ ਅਗਨੀ ਅਸਰੂਪੁ ॥

ایکو بھورُ بھوئے تِہُ لوئے ॥

ੲੇਕੋ ਭਵਰੁ ਭਵੈ ਤਿਹੁ ਲੋਇ ॥

ایکو بوُجھیَے سوُجھیَے پت ہوئے ॥

ੲੇਕੋ ਬੂਝੈ ਸੂਝੈ ਪਤਿ ਹੋਇ ॥

گِیانُ دِھیانُ لے سمسرِ رہیَے ॥

ਗਿਆਨੁ ਧਿਆਨੁ ਲੇ ਸਮਸਰਿ ਰਹੈ ॥

گُرمُکھ ایکُ وِرلا کو لہیَے ॥

ਗੁਰਮੁਖਿ ੲੇਕੁ ਵਿਰਲਾ ਕੋ ਲਹੈ ॥

جِس نو دیئے کِرپا تے سُکھُ پائے ॥

ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ ॥

گُروُ دُیارئے آکھ سُنْائے ॥ ۷॥

ਗੁਰੂ ਦੁਆਰੈ ਆਖਿ ਸੁਣਾਏ ॥੭॥

اوُرم دھوُرم جوت اُجالا ॥

ਊਰਮ ਧੂਰਮ ਜੋਤਿ ਉਜਾਲਾ ॥

تِین بھون مہِ گُر گوپالا ॥

ਤੀਨਿ ਭਵਣ ਮਹਿ ਗੁਰ ਗੋਪਾਲਾ ॥

اؤُگوِیا اسرؤُپُ دِکھاوۓ ॥
ਊਗਵਿਆ ਅਸਰੂਪੁ ਦਿਖਾਵੈ ॥
کرِ کِرپا اپُنَیّے گھرِ آوۓ ॥
ਕਰਿ ਕਿਰਪਾ ਅਪੁਨੈ ਘਰਿ ਆਵੈ ॥
اؤُنوِ برسَیّے نِیجھر دھارا ॥
ਊਨਵਿ ਬਰਸੈ ਨੀਝਰ ਧਾਰਾ ॥
اؤُتم سبدِ سوارنھارا ॥
ਊਤਮ ਸਬਦਿ ਸਵਾਰਣਹਾਰਾ ॥
اِسُ ایکے کا جانَیّے بھیئُو ॥
ਇਸੁ ਏਕੇ ਕਾ ਜਾਣੈ ਭੇਉ ॥
آپے کرتا آپے دیئُو ॥۸॥
ਆਪੇ ਕਰਤਾ ਆਪੇ ਦੇਉ ॥੮॥
اُگوۓ سؤُرُ اسُر سنّگھارۓ ॥
ਉਗਵੈ ਸੂਰੁ ਅਸੁਰ ਸੰਘਾਰੈ ॥
اؤُچئُو دیکھِ سبدِ بِیچارۓ ॥
ਊਚਉ ਦੇਖਿ ਸਬਦਿ ਬੀਚਾਰੈ ॥
اؤُپرِ آدِ انّتِ تِہُ لوئِے ॥
ਊਪਰਿ ਆਦਿ ਅੰਤਿ ਤਿਹੁ ਲੋਇ ॥
آپے کرۓ کتھَیّے سُنَیّے سوئِے ॥
ਆਪੇ ਕਰੈ ਕਥੈ ਸੁਣੈ ਸੋਇ ॥

(Page 931) پنّنا ۱۳۹

اوہُ بِدھاتا منُ تنُ دیئِے ॥
ਓਹੁ ਬਿਧਾਤਾ ਮਨੁ ਤਨੁ ਦੇਇ ॥
اوہُ بِدھاتا منِ مُکھِ سوئِے ॥
ਓਹੁ ਬਿਧਾਤਾ ਮਨਿ ਮੁਖਿ ਸੋਇ ॥
پربھُ جگجیِونُ اورُ ن کوئِے ॥
ਪ੍ਰਭੁ ਜਗਜੀਵਨੁ ਅਵਰੁ ਨ ਕੋਇ ॥
نانک نامِ رتے پتِ ہوئِے ॥۹॥
ਨਾਨਕ ਨਾਮਿ ਰਤੇ ਪਤਿ ਹੋਇ ॥੯॥

راجن رام روَۓ ہِتکارِ =
ਰਾਜਨ ਰਾਮ ਰਵੈ ਹਿਤਕਾਰਿ ॥
رَݨ مہِ لُوجھیَۓ منُوٗیا مارِ =
ਰਣ ਮਹਿ ਲੂਝੈ ਮਨੂਆ ਮਾਰਿ ॥
راتِ دِننّتِ رہیَۓ رنّگِ راتا =
ਰਾਤਿ ਦਿਨ ਤਿ ਰਹੈ ਰੰਗਿ ਰਾਤਾ ॥
تِین بھوَن جُگ چارے جاتا =
ਤੀਨਿ ਭਵਨ ਜੁਗ ਚਾਰੇ ਜਾਤਾ ॥
جِن جاتا سوٗ تِس ہی جیہا =
ਜਿਨਿ ਜਾਤਾ ਸੋ ਤਿਸ ਹੀ ਜੇਹਾ ॥
اتِ نِرمائِلُ سیِجھِس دیہا =
ਅਤਿ ਨਿਰਮਾਇਲੁ ਸੀਝਸਿ ਦੇਹਾ ॥
رہسی رامُ رِدَۓ اِک بھائے =
ਰਹਸੀ ਰਾਮੁ ਰਿਦੈ ਇਕ ਭਾਇ ॥
انّترِ سبدُ سارچ لِو لائے = ۱۰ =
ਅੰਤਰਿ ਸਬਦੁ ਸਾਚਿ ਲਿਵ ਲਾਇ ॥੧੦॥
روٗسُ ن کیِجیَۓ انّمرِتُ پیِجیَۓ رہݨُ نہی سنّسارے =
ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥
راجے رائے رنّک نہی رہݨا آئے جائے جگّ چارے =
ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ ॥
رہݨ کہݨ تے رہیَۓ ن کوٗئی کِسُ پہِ کرئوٗ بِننّتی =
ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨ ਤੀ ॥
ایکُ سبدُ رام نام نِروٗدھرُ گُرُ دیوَۓ پتِ متی = ۱۱ =
ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥੧੧॥
لاج مرنّتی مرِ گئی گھوٗگھٹُ کھوٗلِ چلی =
ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥
ساسُ دِوانی باوری سِر تے سنّک ٹلی =
ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥
پریِم بُلائی رلی سِئوٗ من مہِ سبدُ اننّدُ =
ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨ ਦੁ ॥

لالِ رتی لالی بھئی گُرمُکھ بھئی نِچِنّدُ ॥۲۱॥
ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥੧੨॥
لاہا نامُ رتنُ جپِ سارُ ॥
ਲਾਹਾ ਨਾਮੁ ਰਤਨੁ ਜਪਿ ਸਾਰੁ ॥
لبُ لوبھُ بُرا اہنّکارُ ॥
ਲਬੁ ਲੋਭੁ ਬੁਰਾ ਅਹੰਕਾਰੁ ॥
لاڑی چاڑی لائِتبارُ ॥
ਲਾੜੀ ਚਾੜੀ ਲਾਇਤਬਾਰੁ ॥
منمکھُ انّدھا مگدھُ گوارُ ॥
ਮਨਮੁਖੁ ਅੰਧਾ ਮੁਗਧੁ ਗਵਾਰੁ ॥
لاہے کارنِ آئِیا جگِ ॥
ਲਾਹੇ ਕਾਰਣਿ ਆਇਆ ਜਗਿ ॥
ہوئِ مجوُرُ گئِیا ٹھگائِ ٹھگِ ॥
ਹੋਇ ਮਜੂਰੁ ਗਇਆ ਠਗਾਇ ਠਗਿ ॥
لاہا نامُ پوُنّجی ویساہُ ॥
ਲਾਹਾ ਨਾਮੁ ਪੂੰਜੀ ਵੇਸਾਹੁ ॥
نانک سچی پتِ سچا پاتِساہُ ॥۳۱॥
ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥੧੩॥
آئِ وِگوُتا جگُ جم پنّتھُ ॥
ਆਇ ਵਿਗੂਤਾ ਜਗੁ ਜਮ ਪੰਥੁ ॥
آئی ن میٹنھ کو سمرتھُ ॥
ਆਈ ਨ ਮੇਟਣ ਕੋ ਸਮਰਥੁ ॥
آتھِ سیَل نیچ گھرِ ہوئِ ॥
ਆਥਿ ਸੈਲ ਨੀਚ ਘਰਿ ਹੋਇ ॥
آتھِ دیکھِ نِوےَ جِسُ دوئِ ॥
ਆਥਿ ਦੇਖਿ ਨਿਵੈ ਜਿਸੁ ਦੋਇ ॥
آتھِ ہوئِ تا مگدھُ سِیانا ॥
ਆਥਿ ਹੋਇ ਤਾ ਮੁਗਧੁ ਸਿਆਨਾ ॥
بھگتِ بِہوُنا جگُ بئُرانا ॥
ਭਗਤਿ ਬਿਹੂਨਾ ਜਗੁ ਬਉਰਾਨਾ ॥

سبھ مہہ ورتیَے ایکؤ سؤئے =
ਸਭ ਮਹਿ ਵਰਤੈ ਏਕੋ ਸੋਇ ॥
جس نؤ کرپا کرے تسُ پرگٹُ ہؤئے = ۱۴ =
ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥
جگِ جگِ تھاپ سدا نرویَرُ =
ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥
جنم مرن نہی دھنّدھا دھیَرُ =
ਜਨਮਿ ਮਰਣਿ ਨਹੀ ਧੰਧਾ ਧੈਰੁ ॥
جؤ دیِسیَے سؤ آپے آپ =
ਜੋ ਦੀਸੈ ਸੋ ਆਪੇ ਆਪਿ ॥
آپ اُپائے آپے گھٹ تھاپ =
ਆਪਿ ਉਪਾਇ ਆਪੇ ਘਟ ਥਾਪਿ ॥
آپ اگؤچرُ دھنّدھیَے لؤئی =
ਆਪਿ ਅਗੋਚਰੁ ਧੰਧੈ ਲੋਈ ॥
جؤگ جگت جگجیِونُ سؤئی =
ਜੋਗ ਜੁਗਤਿ ਜਗਜੀਵਨੁ ਸੋਈ ॥
کر آچارُ سچُ سکھُ ہؤئی =
ਕਰਿ ਆਚਾਰੁ ਸਚੁ ਸੁਖੁ ਹੋਈ ॥
نام وہوُنا مکت کو ہؤئی = ۱۵ =
ਨਾਮ ਵਿਹੂਣਾ ਮੁਕਤਿ ਕਿਵ ਹੋਈ ॥੧੫॥
ون ُ ناوے ویرؤدھُ سریِر =
ਵਿਣੁ ਨਾਵੈ ਵੇਰੋਧੁ ਸਰੀਰ ॥
کئؤ ن ملہ کاٹہ من پیِر =
ਕਿਉ ਨ ਮਿਲਹਿ ਕਾਟਹਿ ਮਨ ਪੀਰ ॥
واٹ وٹائوُ آوے جائے =
ਵਾਟ ਵਟਾਊ ਆਵੈ ਜਾਇ ॥
کیا لے آئیا کیا پلیَے پائے =
ਕਿਆ ਲੇ ਆਇਆ ਕਿਆ ਪਲੈ ਪਾਇ ॥
ون ُ ناوے تؤٹا سبھ تھائے =
ਵਿਣੁ ਨਾਵੈ ਤੋਟਾ ਸਭ ਥਾਇ ॥

لاہا مِلیَے جا دیئے بُجھائے ॥
ਲਾਹਾ ਮਿਲੈ ਜਾ ਦੇਇ ਬੁਝਾਇ ॥
ونجُ واپارُ ونجیَے واپاری ॥
ਵਣਜੁ ਵਾਪਾਰੁ ਵਣਜੈ ਵਾਪਾਰੀ ॥
وِنُ ناوئے کیَسی پت ساری ॥١٦॥
ਵਿਣੁ ਨਾਵੈ ਕੈਸੀ ਪਤਿ ਸਾਰੀ ॥੧੬॥
گُن ویچارے گِیانی سوئے ॥
ਗੁਣ ਵੀਚਾਰੇ ਗਿਆਨੀ ਸੋਇ ॥
گُن مہِ گِیانُ پراپت ہوئے ॥
ਗੁਣ ਮਹਿ ਗਿਆਨੁ ਪਰਾਪਤਿ ਹੋਇ ॥
گندا تا وِرلا سنّسارِ ॥
ਗੁਣਦਾਤਾ ਵਿਰਲਾ ਸੰਸਾਰਿ ॥
ساچی کرنی گُر ویچارِ ॥
ਸਾਚੀ ਕਰਣੀ ਗੁਰ ਵੀਚਾਰਿ ॥
اگم اگوچرُ کیمت نہی پائے ॥
ਅਗਮ ਅਗੋਚਰੁ ਕੀਮਤਿ ਨਹੀ ਪਾਇ ॥



تا مِلیئیَے جا لئے مِلائے ॥
ਤਾ ਮਿਲੀਐ ਜਾ ਲਏ ਮਿਲਾਇ ॥
گنونّتی گُن سارے نیت ॥
ਗੁਣਵੰਤੀ ਗੁਣ ਸਾਰੇ ਨੀਤ ॥
نانک گُرمت مِلیئیَے میت ॥١٧॥
ਨਾਨਕ ਗੁਰਮਤਿ ਮਿਲੀਐ ਮੀਤ ॥੧੭॥
کامُ کرودھُ کائِیا کئو گالیَے ॥
ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
جِئو کنّچن سوہاگا ڈھالیَے ॥
ਜਿਉ ਕੰਚਨ ਸੋਹਾਗਾ ਢਾਲੈ ॥
کسِ کسوٹی سہیَے سُ تائو ॥
ਕਸਿ ਕਸਵਟੀ ਸਹੈ ਸੁ ਤਾਉ ॥

ندرِ سراپھ وٙنّی سچڑائو =

ਨਦਰਿ ਸਰਾਫ ਵੰਨੀ ਸਚੜਾਉ ॥

جگتُ پسوُ اہں کالُ کسائی =

ਜਗਤੁ ਪਸੂ ਅਹੰ ਕਾਲੁ ਕਸਾਈ ॥

کرِ کرتیَے کرݨی کرِ پائی =

ਕਰਿ ਕਰਤੈ ਕਰਣੀ ਕਰਿ ਪਾਈ ॥

جنِ کیِتی تنِ کیِمتِ پائی =

ਜਿਨਿ ਕੀਤੀ ਤਿਨਿ ਕੀਮਤਿ ਪਾਈ ॥

ہوَر کِیا کہیِئیَے کِچھُ کہݨُ ن جائی = ٨١=

ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ ॥੧੮॥

کھوَجت کھوَجت انّمرتُ پیِیا =

ਖੋਜਤ ਖੋਜਤ ਅੰਮ੍ਰਿਤੁ ਪੀਆ ॥

کِھما گہی منُ ستگرِ دیِیا =

ਖਿਮਾ ਗਹੀ ਮਨੁ ਸਤਗੁਰਿ ਦੀਆ ॥

کھرا کھرا آکھیَے سبھُ کوَئے =

ਖਰਾ ਖਰਾ ਆਖੈ ਸਭੁ ਕੋਇ ॥

کھرا رتنُ جگ چارے ہوَئے =

ਖਰਾ ਰਤਨੁ ਜੁਗ ਚਾਰੇ ਹੋਇ ॥

کھات پیِئنّت موُئے نہی جانِیا =

ਖਾਤ ਪੀਅੰਤ ਮੂਏ ਨਹੀ ਜਾਨਿਆ ॥

کِھن مہِ موُئے جا سبدُ پچھانِیا =

ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥

استِھرُ چیِتُ مرنِ منُ مانِیا =

ਅਸਥਿਰੁ ਚੀਤੁ ਮਰਨਿ ਮਨੁ ਮਾਨਿਆ ॥

گر کِرپا تے نامُ پچھانِیا = ٩١=

ਗੁਰ ਕਿਰਪਾ ਤੇ ਨਾਮੁ ਪਛਾਨਿਆ ॥੧੯॥

گگن گنّبھیِرُ گگننّترِ واسُ =

ਗਗਨ ਗੰਭੀਰੁ ਗਗਨ ਤਰਿ ਵਾਸੁ ॥

گݨ گاوَے سکھ سہج نِواسُ =

ਗੁਣ ਗਾਵੈ ਸੁਖ ਸਹਜਿ ਨਿਵਾਸੁ ॥

گئِیان آوئے آئے ن جائے =
ਗਇਆ ਨ ਆਵੈ ਆਇ ਨ ਜਾਇ ॥
گُر پرسادِ رہیَے لِو لائے =
ਗੁਰ ਪਰਸਾਦਿ ਰਹੈ ਲਿਵ ਲਾਇ ॥
گگنُ اگنّمُ اناتھُ اجوٗنی =
ਗਗਨੁ ਅਗੰਮੁ ਅਨਾਥੁ ਅਜੋਨੀ ॥
استِھرُ چِیتُ سمادِھ سگوٗنی =
ਅਸਥਿਰੁ ਚੀਤੁ ਸਮਾਧਿ ਸਗੋਨੀ ॥
ہرِ نامُ چیت پھِرِ پوہِ ن جوُنی =
ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ ॥
گُرمِت سارُ ہوٗر نام بِہوُنی = ۲۰=
ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥੨੦॥
گھر در پھِرِ تھاکی بہُتیرے =
ਘਰ ਦਰ ਫਿਰਿ ਥਾਕੀ ਬਹੁਤੇਰੇ ॥
جاتِ اسنّکھ انّت نہی میرے =
ਜਾਤਿ ਅਸੰਖ ਅੰਤ ਨਹੀ ਮੇਰੇ ॥
کیتے مات پِتا سُت دھِیا =
ਕੇਤੇ ਮਾਤ ਪਿਤਾ ਸੁਤ ਧੀਆ ॥
کیتے گُر چیلے پھُنِ ہوُیا =
ਕੇਤੇ ਗੁਰ ਚੇਲੇ ਫੁਨਿ ਹੂਆ ॥
کاچے گُرتے مُکِت ن ہوُیا =
ਕਾਚੇ ਗੁਰ ਤੇ ਮੁਕਤਿ ਨ ਹੂਆ ॥
کیتی نارِ ورُ ایکُ سمالِ =
ਕੇਤੀ ਨਾਰਿ ਵਰੁ ਏਕੁ ਸਮਾਲਿ ॥
گُرمُکھ مرنُ جیِونُ پربھ نالِ =
ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥
دہ دِس ڈھوُڈھ گھرے مہ پائِیا =
ਦਹ ਦਿਸ ਢੂਢਿ ਘਰੈ ਮਹਿ ਪਾਇਆ ॥
میلُ بھئِیا ستِگُروُ مِلائِیا = ۲۱=
ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥

گُرمُکھِ گاوَے گُرمُکھِ بولَیے ॥
ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥
گُرمُکھِ تولِ تُولاوَے تولَیے ॥
ਗੁਰਮੁਖਿ ਤੋਲਿ ਤੁੋਲਾਵੈ ਤੋਲੈ ॥
گُرمُکھِ آوَے جائے نِسنّگُ ॥
ਗੁਰਮੁਖਿ ਆਵੈ ਜਾਇ ਨਿਸੰਗੁ ॥
پرہرِ میَلُ جلائے کلنّکُ ॥
ਪਰਹਰਿ ਮੈਲੁ ਜਲਾਇ ਕਲ ਕੁ ॥
گُرمُکھِ ناد بید بیِچارُ ॥
ਗੁਰਮੁਖਿ ਨਾਦ ਬੇਦ ਬੀਚਾਰੁ ॥
گُرمُکھِ مجنُ چجُ اچارُ ॥
ਗੁਰਮੁਖਿ ਮਜਨੁ ਚਜੁ ਅਚਾਰੁ ॥
گُرمُکھِ سبدُ انّمرِتُ ہیَے سارُ ॥
ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥
نانک گُرمُکھِ پاوَے پارُ ॥۲۲॥
ਨਾਨਕ ਗੁਰਮੁਖਿ ਪਾਵੈ ਪਾਰੁ ॥੨੨॥
چنّچلُ چیِتُ ن رہئی ٹھائے ॥
ਚੰਚਲੁ ਚੀਤੁ ਨ ਰਹਈ ਠਾਇ ॥
چوری مِرگُ انّگُوری کھائے ॥
ਚੋਰੀ ਮਿਰਗੁ ਅੰਗੂਰੀ ਖਾਇ ॥
چرن کمل اُر دھارے چیِت ॥
ਚਰਨ ਕਮਲ ਉਰ ਧਾਰੇ ਚੀਤ ॥
چِرُ جیِونُ چیتنُ نِت نیِت ॥
ਚਿਰੁ ਜੀਵਨੁ ਚੇਤਨੁ ਨਿਤ ਨੀਤ ॥
چِنّتت ہی دیِسَیے سبھُ کوئے ॥
ਚਿੰਤਤ ਹੀ ਦੀਸੈ ਸਭੁ ਕੋਇ ॥
چیتہِ ایکُ تہی سُکھُ ہوئے ॥
ਚੇਤਹਿ ਏਕੁ ਤਹੀ ਸੁਖੁ ਹੋਇ ॥
چِتِ وسَیے راچَیے ہرِ نائے ॥
ਚਿਤਿ ਵਸੈ ਰਾਚੈ ਹਰਿ ਨਾਇ ॥

مکت بھئیا پت سئو گھر جائے ۔ ۲۳ ۔
ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥
چھیجیے دیہ کھلیے اک گنڈھ ۔
ਛੀਜੈ ਦੇਹ ਖੁਲੈ ਇਕ ਗੰਢਿ ॥
چھیا نت دیکھہ جگ ہنڈھ ۔
ਛੇਆ ਨਿਤ ਦੇਖਹੁ ਜਗਿ ਹੰਢਿ ॥
دھوپ چھاو جے سم کر جانیے ۔
ਧੂਪ ਛਾਵ ਜੇ ਸਮ ਕਰਿ ਜਾਣੈ ॥
بندھن کاٹ مکت گھر آنیے ۔
ਬੰਧਨ ਕਾਟਿ ਮੁਕਤਿ ਘਰਿ ਆਣੈ ॥
چھائیا چھوچھی جگت بھلانا ۔
ਛਾਇਆ ਛੂਛੀ ਜਗਤੁ ਭੁਲਾਨਾ ॥
لکھیا کرت دھرے پروانا ۔
ਲਿਖਿਆ ਕਿਰਤੁ ਧੁਰੇ ਪਰਵਾਨਾ ॥
چھیجیے جوبن جروُیا سر کال ۔
ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥

(Page 933) پنّنا ۳۳۹

کائیا چھیجیے بھئی سبال ۔ ۲۴ ۔
ਕਾਇਆ ਛੀਜੈ ਭਈ ਸਿਬਾਲੁ ॥੨੪॥
جاپیے آپ پربھو تہ لوئے ۔
ਜਾਪੈ ਆਪਿ ਪ੍ਰਭੂ ਤਿਹੁ ਲੋਇ ॥
جگ جگ داتا اور ن کوئے ۔
ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥
جئو بھاوے تئو راکھہ راکھ ۔
ਜਿਉ ਭਾਵੈ ਤਿਉ ਰਾਖਹਿ ਰਾਖੁ ॥
جس جاچئو دیوے پت ساکھ ۔
ਜਸੁ ਜਾਚਉ ਦੇਵੈ ਪਤਿ ਸਾਖੁ ॥
جاگت جاگ رہا تدھ بھاوا ۔
ਜਾਗਤੁ ਜਾਗਿ ਰਹਾ ਤੁਧੁ ਭਾਵਾ ॥

جا تؤُ میلہِ تا تُجھیَے سماوا =
ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥
جیَے جیَے کارُ جپئو جگدیِس =
ਜੈ ਜੈ ਕਾਰੁ ਜਪਉ ਜਗਦੀਸ ॥
گُرمتِ مِلیِئیَے بیِس اِکیِس = ٥٢=
ਗੁਰਮਤਿ ਮਿਲੀਐ ਬੀਸ ਇਕੀਸ ॥੨੫॥
جھکھِ بولݨُ کِیا جگ سِئو وادُ =
ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥
جھؤُرِ مریَ دیکھیَے پرمادُ =
ਝੂਰਿ ਮਰੈ ਦੇਖੈ ਪਰਮਾਦੁ ॥
جنمِ مؤُئے نہی جیِوݨ آسا =
ਜਨਮਿ ਮੂਏ ਨਹੀ ਜੀਵਣ ਆਸਾ ॥
آئِ چلے بھئے آس نِراسا =
ਆਇ ਚਲੇ ਭਏ ਆਸ ਨਿਰਾਸਾ ॥
جھُرِ جھُرِ جھکھِ ماٹی رلِ جائِ =
ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥
کالُ ن چانْپیَے ہرِ گُݨ گائِ =
ਕਾਲੁ ਨ ਚਾਂਪੈ ਹਰਿ ਗੁਣ ਗਾਇ ॥
پائی نو نِدھِ ہرِ کیَے نائِ =
ਪਾਈ ਨਵ ਨਿਧਿ ਹਰਿ ਕੈ ਨਾਇ ॥
آپے دیویَ سہجِ سُبھائِ = ٦٢=
ਆਪੇ ਦੇਵੈ ਸਹਜਿ ਸੁਭਾਇ ॥੨੬॥
دِیانو بولیَے آپے بؤُجھیَے =
ਦਿਆਨੋ ਬੋਲੈ ਆਪੇ ਬੂਝੈ ॥
آپے سمجھیَے آپے سؤُجھیَے =
ਆਪੇ ਸਮਝੈ ਆਪੇ ਸੂਝੈ ॥
گُر کا کہِیا انّکِ سماویَ =
ਗੁਰ ਕਾ ਕਹਿਆ ਅੰਕਿ ਸਮਾਵੈ ॥
نِرمل سؤُچے ساچو بھاویَ =
ਨਿਰਮਲ ਸੂਚੇ ਸਾਚੋ ਭਾਵੈ ॥

گرُ ساگرُ رتنی نہی توٹ ॥
ਗੁਰੁ ਸਾਗਰੁ ਰਤਨੀ ਨਹੀ ਤੋਟ ॥
لال پدارتھ ساچُ اکھوٹ ॥
ਲਾਲ ਪਦਾਰਥ ਸਾਚੁ ਅਖੋਟ ॥
گُرِ کہیا سا کار کماوہُ ॥
ਗੁਰਿ ਕਹਿਆ ਸਾ ਕਾਰ ਕਮਾਵਹੁ ॥
گُر کی کرݨی کاہے دھاوہُ ॥
ਗੁਰ ਕੀ ਕਰਣੀ ਕਾਹੇ ਧਾਵਹੁ ॥
نانک گُرمت ساچِ سماوہُ ॥۲۷॥
ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥
ٹُوٹیَے نیہُ کِ بۄلہِ سہی ॥
ਟੂਟੈ ਨੇਹੁ ਕਿ ਬੋਲਹਿ ਸਹੀ ॥
ٹُوٹیَے باہ دُہوُ دِس گہی ॥
ਟੂਟੈ ਬਾਹ ਦੁਹੂ ਦਿਸ ਗਹੀ ॥
ٹُوٹ پریت گئی بُر بۄلِ ॥
ਟੂਟਿ ਪਰੀਤਿ ਗਈ ਬੁਰ ਬੋਲਿ ॥
دُرمت پرہر چھاڈی ڈھۄلِ ॥
ਦੁਰਮਤਿ ਪਰਹਰਿ ਛਾਡੀ ਢੋਲਿ ॥
ٹُوٹیَے گنّٹھ پڑےَ ویچار ॥
ਟੂਟੈ ਗੰਠਿ ਪੜੈ ਵੀਚਾਰਿ ॥
گُر سبدی گھرِ کارجُ سارِ ॥
ਗੁਰ ਸਬਦੀ ਘਰਿ ਕਾਰਜੁ ਸਾਰਿ ॥
لاہا ساچُ ن آوےَ توٹا ॥
ਲਾਹਾ ਸਾਚੁ ਨ ਆਵੈ ਤੋਟਾ ॥
ترِبھوݨ ٹھاکُرُ پریتمُ مۄٹا ॥۲۸॥
ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੮॥
ٹھاکہُ منوُیا راکھہُ ٹھائے ॥
ਠਾਕਹੁ ਮਨੂਆ ਰਾਖਹੁ ਠਾਇ ॥
ٹھہک مُئی اوگُݨ پچھُتائے ॥
ਠਹਕਿ ਮੁਈ ਅਵਗੁਣਿ ਪਛੁਤਾਇ ॥

ٹھاکُرُ ایکُ سبائی نارِ ॥
ਠਾਕੁਰੁ ਏਕੁ ਸਬਾਈ ਨਾਰਿ ॥
بہُتے ویس کرے کوُڑِیارِ ॥
ਬਹੁਤੇ ਵੇਸ ਕਰੇ ਕੂੜਿਆਰਿ ॥
پر گھرِ جاتی ٹھاکِ رہائی ॥
ਪਰ ਘਰਿ ਜਾਤੀ ਠਾਕਿ ਰਹਾਈ ॥
مہلِ بُلائی ٹھاک ن پائی ॥
ਮਹਲਿ ਬੁਲਾਈ ਠਾਕ ਨ ਪਾਈ ॥
سبدِ سواری ساچِ پیاری ॥
ਸਬਦਿ ਸਵਾਰੀ ਸਾਚਿ ਪਿਆਰੀ ॥
سائی سوُہاگنِ ٹھاکُرِ دھاری ॥۲۹॥
ਸਾਈ ਸੋੁਹਾਗਣਿ ਠਾਕੁਰਿ ਧਾਰੀ ॥੨੯॥
ڈۄلت ڈۄلت ہے سکھی پھاٹے چیِر سیِگار ॥
ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥
ڈاہپنِ تنِ سُکھُ نہی بِنُ ڈر بِنٹھی ڈار ॥
ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥
ڈرپِ مُئی گھرِ آپنِئے ڈیِٹھی کنّتِ سُجانِ ॥
ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥
ڈرُ راکھِیا گُرِ آپنِئے نِربھئُ نامُ وکھانِ ॥
ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥
ڈوُگرِ واسُ تِکھا گھنھی جب دیکھا نہی دوُرِ ॥
ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥
تِکھا نِواری سبدُ منّنِ انّمرِتُ پیِیا بھرپوُرِ ॥
ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥
دیہِ دیہِ آکھےَ سبھُ کۄئی جےَ بھاوےَ تےَ دیئِ ॥
ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥
گُروُ دُیارےَ دیوسی تِکھا نِوارےَ سۄئِ ॥۳۰॥
ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ ॥੩੦॥
ڈھنّڈھۄلت ڈھوُڈھت ہئُ پھِری ڈھہِ ڈھہِ پونِ کرارِ ॥
ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ ॥

بھارے ڈھہتے ڈھہ پئے ہئُلے نِکسے پارِ ॥
ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥
امر اجاچی ہرِ مِلے تِن کیَے ہئُو بلِ جائُو ॥
ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥
تِن کی دھوُڑِ اگھُلیِئیَے سنّگتِ میلِ مِلائُو ॥
ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ ॥
منُ دیِیا گُرِ آپنڑیَے پائِیا نِرمل نائُو ॥
ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥

(Page 934) پنّنا ۹۳۴

جِنِ نامُ دیِیا تِسُ سیوسا تِسُ بلِہارئے جائُو ॥
ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥
جوُ اُسارے سوُ ڈھاہسی تِسُ بِنُ اورُ ن کوئِے ॥
ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥
گُر پرسادی تِسُ سنّمہلا تا تنِ دوُکھُ ن ہوئِے ॥۳۱॥
ਗੁਰ ਪਰਸਾਦੀ ਤਿਸੁ ਸੰਮ੍ਹਲਾ ਤਾ ਤਨਿ ਦੂਖੁ ਨ ਹੋਇ ॥੩੧॥
ناکوُ میرا کِسُ گہی ناکوُ ہوِیا ن ہوگُ ॥
ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ ॥
آونِ جانِ وِگُچیِئیَے دُبِدھا وِیاپیَے روگُ ॥
ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ ॥
نام وِہوُنْے آدمی کلر کنّدھ گِرنّتِ ॥
ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥
وِنُ ناوئے کِئُو چھوُٹیِئیَے جائِے رساتلِ انّتِ ॥
ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ ॥
گنت گناوئے اکھری اگنتُ ساچا سوئِے ॥
ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥
اگِیانی متِہیِنُ ہیَے گُر بِنُ گِیانُ ن ہوئِے ॥
ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ ॥
توُٹی تنّتُ رباب کی واجیَے نہی وِجوگِ ॥
ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥

وِچھڑِیا میلیَے پربھُو نانک کرِ سنّجوگ ॥ ۳۲॥
ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ ॥੩੨॥
ترورُ کائِیا پنّکھِ منُ ترورِ پنّکھی پنّچ ॥
ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ ॥
تتُ چُگہِ مِلِ ایکسے تِن کئُ پھاس ن رنّچ ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ ॥
اُڈہِ ت بیگُل بیگُلے تاکہِ چوگ گھنی ॥
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥
پنّکھ تُٹے پھاہی پڑی اوگُنِ بھیڑ بنی ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥
بِنُ ساچے کِئُ چھوُٹیئیَے ہرِ گُن کرمِ منی ॥
ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ ॥
آپِ چھڈائے چھوُٹیئیَے وڈا آپِ دھنی ॥
ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥
گُر پرسادی چھوُٹیئیَے کِرپا آپِ کریئے ॥
ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ ॥
اپنیَے ہاتھِ وڈائیِیا جیَے بھاوئے تیَے دیئے ॥ ۳۳॥
ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥੩੩॥
تھر تھر کنّپیَے جیِئڑا تھان وِہوُنا ہوئے ॥
ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ॥
تھانِ مانِ سچُ ایکُ ہےَ کاجُ ن پھیٹیَے کوئے ॥
ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥
تھِرُ نارائِنُ تھِرُ گُروُ تھِرُ ساچا بیِچارُ ॥
ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ ॥
سُرِ نر ناتھہ ناتھُ توُ نِدھارا آدھارُ ॥
ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥
سربے تھان تھننتری توُ داتا داتارُ ॥
ਸਰਬੇ ਥਾਨ ਥਨ ਤਰੀ ਤੂ ਦਾਤਾ ਦਾਤਾਰੁ ॥
جہ دیکھا تہ ایکُ توُ انّتُ ن پاراوارُ ॥
ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥

تھان تھننتر رو رہیا گر سبدی ویچار =
ਥਾਨ ਥਨ ਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥
انمنّگیا دانُ دیوسی وڈا اگم اپارُ = ۴۳=
ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥੩੪॥
دئیا دانُ دئیالُ توُ کر کر دیکھنہارُ =
ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ ॥
دئیا کرہ پربھ میل لیہ کھن مہ ڈھاہ اُسار =
ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ ॥
دانا توُ بینا تُہی دانا کیَے سر دانُ =
ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥
دالد بھنّجن دکھ دلن گرمکھ گیانُ دھیانُ = ۵۳=
ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ ॥੩੫॥
دھن گئیَے بہ جھوُریئیَے دھن مہ چیتُ گوار =
ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ ॥
دھنُ ورلی سچُ سنّچیا نرملُ نامُ پیار =
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ ॥
دھنُ گئیا تا جان دیہ جے راچہ رنگ ایک =
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ ॥
منُ دیجیَے سرُ سئُپیئیَے بھی کرتے کی ٹیک =
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥
دھنّدھا دھاوت رہ گئے من مہ سبدُ اننّدُ =
ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨ ਦੁ ॥
درجن تے ساجن بھئے بھیٹے گر گووِنّد =
ਦੂਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥
بنُ بنُ پھرتی ڈھوُڈھتی بستُ رہی گھر بار =
ਬਨੁ ਬਨੁ ਫਿਰਤੀ ਢੂਢਤੀ ਬਸਤੁ ਰਹੀ ਘਰਿ ਬਾਰਿ ॥
ستگر میلی مل رہی جنم مرن دکھُ نوار = ۶۳=
ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ ॥੩੬॥
نانا کرت ن چھوُٹیئیَے ون گُن جم پُر جاہ =
ਨਾਨਾ ਕਰਤ ਨ ਛੂਟੀਐ ਵਿਣੁ ਗੁਣ ਜਮ ਪੁਰਿ ਜਾਹਿ ॥

نا تِس ُ ایہ ُ ن اوہ ُ ہیَے اوگُنِ پھِر پچھُتاہِ ॥
ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ ॥



نا تِس ُ گِیان ُ ن دِھیان ُ ہیَے نا تِس ُ دھرم ُ دِھیان ُ ॥
ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ ॥
وِنھ ُ ناوےَ نِربھئو کہا کِیا جاݨا ابھِمان ُ ॥
ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ ॥
تھاک رہی کِو اپڑا ہاتھ نہی نا پار ُ ॥
ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥
نا ساجن سے رنّگُلے کِس ُ پہِ کری پُکار ॥
ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥
نانک پِرئو پِرئو جے کری میلے میلݨہار ُ ॥
ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥
جِن وِچھوڑی سو میلسی گُر کےَ ہیت اپار ॥ ۳۷॥
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ ॥੩੭॥
پاپ ُ بُرا پاپی کئو پِیارا ॥
ਪਾਪੁ ਬੁਰਾ ਪਾਪੀ ਕਉ ਪਿਆਰਾ ॥
پاپِ لدے پاپے پاسارا ॥
ਪਾਪਿ ਲਦੇ ਪਾਪੇ ਪਾਸਾਰਾ ॥
پرہر پاپ ُ پچھاݨیَے آپ ُ ॥
ਪਰਹਰਿ ਪਾਪੁ ਪਛਾਣੈ ਆਪੁ ॥
نا تِس ُ سوگ ُ وِجوگ ُ سنّتاپ ُ ॥
ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥
نرک پڑنّتئو کِئو رہیَے کِئو بنّچیَے جمکال ُ ॥
ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ ॥
کِئو آوݨ جاݨا وِیسرےَ جھوٹھ ُ بُرا کھیَے کال ُ ॥
ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ ॥
من ُ جنّجالی ویڑِیا بھی جنّجالا ماہ ॥
ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥

وِنُ ناوَے کِئو چھُوٹِیئیَے پاپے پچہِ پچاہِ = ۸۳=
ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ ॥੩੮॥
پھِرِ پھِرِ پھاہی پھاسیَے کئُویا =
ਫਿਰਿ ਫਿਰਿ ਫਾਹੀ ਫਾਸੈ ਕਊਆ ॥
پھِرِ پچھُتانا اب کِیا ہُویا =
ਫਿਰਿ ਪਛੁਤਾਨਾ ਅਬ ਕਿਆ ਹੂਆ ॥
پھاتھا چوگ چُگیَے نہی بُوجھیَے =
ਫਾਥਾ ਚੋਗ ਚੁਗੈ ਨਹੀ ਬੂਝੈ ॥
ستگُرُ مِلیَے ت آکھی سُوجھیَے =
ਸਤਗੁਰੁ ਮਿਲੈ ਤ ਆਖੀ ਸੂਝੈ ॥
جِئو مچھُلی پھاتھی جم جالِ =
ਜਿਉ ਮਛੁਲੀ ਫਾਥੀ ਜਮ ਜਾਲਿ ॥
وِنُ گُر داتے مُکتِ ن بھالِ =
ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥
پھِرِ پھِرِ آوَے پھِرِ پھِرِ جائے =
ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥
اِک رنّگِ رچیَے رہیَے لِو لائے =
ਇਕ ਰੰਗਿ ਰਚੈ ਰਹੈ ਲਿਵ ਲਾਇ ॥
اِو چھُوٹیَے پھِرِ پھاس ن پائے = ۹۳=
ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥
بِیرا بِیرا کرِ رہی بِیر بھئے بیَرائے =
ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥
بِیر چلے گھرِ آپنیَے بہِن بِرہِ جلِ جائے =
ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ ॥
بابُل کیَے گھرِ بیٹڑی بالی بالیَے نیہِ =
ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥
جے لوڑہِ ورُ کامݨی سِتگُرُ سیوہِ تیہِ =
ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥
بِرلو گِیانی بُوجھݨئو سِتگُرُ ساچِ مِلیئے =
ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ ॥

ٹھاکُر ہارِتھ وڈائِیا جیَے بھاوۓ تیَے دیئے =
ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥
بانٔی بِرلئو بیِچارسی جے کو گُرمُکھ ہوئے =
ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
اِہ بانٔی مہا پُرکھ کی نِج گھرِ واسا ہوئے =۴۰=
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦॥
بھنِ بھنِ گھڑیئیَے گھڑِ گھڑِ بھجیَے ڈھاہِ اُسارۓ اُسرے ڈھاہیَے =
ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥
سر بھرِ سوکھیَے بھی بھرِ پوکھیَے سمرتھ ویپرواہیَے =
ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥
بھرمِ بھُلانے بھئے دِوانے وِنُ بھاگا کِیا پائیئیَے =
ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ ॥
گُرمُکھ گِیانُ ڈوری پربھِ پکڑی جِن کھنّچیَے تِن جائیئیَے =
ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ॥
ہرِ گُن گائے سدا رنّگ راتے بہُڑِ ن پچھوتائیئیَے =
ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥
بھبھیَے بھالہِ گُرمُکھ بوُجھہِ تا نِج گھرِ واسا پائیئیَے =
ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ ॥
بھبھیَے بھئُجلُ مارگُ وِکھڑا آس نِراسا تریئیَے =
ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥
گُر پرسادی آپو چیِنھۓ جیِوتِیا اِو مریئیَے =۴۱=
ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥੪੧॥
مائِیا مائِیا کرِ مُئے مائِیا کِسیَے ن سارِتھ =
ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥
ہنّسُ چلیَے اُٹھِ ڈُمنو مائِیا بھوُلی آرِتھ =
ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥
منُ جھوُٹھا جمِ جوہِیا اوگُن چلہِ نالِ =
ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ ॥
من مہِ منُ اُلٹو مرۓ جے گُن ہووہِ نالِ =
ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ ॥

میری میری کرِ مُئے وِنُ ناوئے دُکھُ بھالِ =
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥
گڑ منّدر مہلا کہا جِئو باجی دیِبانُ =
ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥
نانک سچے نام وِنُ جھوُٹھا آون جانُ =
ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥
آپے چترُ سروُپُ ہیَے آپے جانُ سُجانُ = ۴۲=
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ ॥੪੨॥
جو آوہِ سے جاہِ پھُنِ آئے گئے پچھُتاہِ =
ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ ॥
لکھ چئُراسیِہ میدنی گھٹیَے ن ودھیَے اُتاہِ =
ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ ॥
سے جن اُبرے جِن ہرِ بھائِیا =
ਸੇ ਜਨ ਉਬਰੇ ਜਿਨ ਹਰਿ ਭਾਇਆ ॥
دھنّدھا مُیا وِگوُتی مائِیا =
ਧੰਧਾ ਮੁਆ ਵਿਗੂਤੀ ਮਾਇਆ ॥
جو دیِسیَے سو چالسی کِس کئُ میِتُ کریئو =
ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥
جیِئو سمپئو آپنا تنُ منُ آگیَے دیئو =
ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥
استھِرُ کرتا توُ دھنی تِس ہی کی میَے اوٹ =
ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ ॥
گُن کی ماری ہئُ مُئی سبدِ رتی منِ چوٹ = ۴۳=
ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ ॥੪੩॥
رانا رائُ ن کو رہیَے رنگُ ن تُنّگُ پھکیِرُ =
ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ ॥
واری آپو آپنی کوئے ن بنّدھیَے دھیِر =
ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ ॥

راہُ بُرا بھیِہاولا سر ڈُوگر اسگاہ ॥

ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ ॥

میَے تِن اوگن جھُرِ مُئی وِنُ گُن کِئوُ گھرِ جاہ ॥

ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ ॥

گُنِیا گُن لے پربھ مِلے کِئوُ تِن مِلئوُ پیارِ ॥

ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ ॥

تِن ہی جیَسی تھی رہاں جپِ جپِ رِدےَ مُرارِ ॥

ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ ॥

اوگُنی بھرپوُر ہیَے گُن بھی وسہِ نالِ ॥

ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥

وِنُ ستگُر گُن ن جاپنی جِچرُ سبدِ ن کرے بیِچارُ ॥۴۴॥

ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥

لسکرِیا گھر سنّملے آئے وجہُ لِکھائے ॥

ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ ॥

کار کماوہِ سِرِ دھنی لاہا پلیَے پائے ॥

ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥

لبُ لوبھُ بُرِیائِیا چھوڈے منہُ وِسارِ ॥

ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ ॥

گڑِ دوہی پاتِساہ کی کدے ن آوےَ ہارِ ॥

ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ ॥

چاکرُ کہیِئیَے کھسم کا سئُہے اُتر دیئے ॥

ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥

وجہُ گوائے آپنا تکھتِ ن بیَسہِ سیئے ॥

ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥

پریِتم ہتھِ وڈِیائِیا جیَے بھاوےَ تیَے دیئے ॥

ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥

آپِ کرے کِسُ آکھیِئیَے اورُ ن کوئے کریئے ॥۴۵॥

ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ ॥੪੫॥

بیِجئوُ سوُجھیَے کو نہی بہیَے دُلیِچا پائے ॥

ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥

نِرک نِوارنُ نرہ نرُ ساچئو ساچیَے نائے ॥
ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ ॥
ونُ ترِنُ ڈھوُڈھت پھِر رہی من مہِ کرئو بیِچارُ ॥
ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ ॥
لال رتن بہُ مانکی سِتگُر ہاتھِ بھنّڈارُ ॥
ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ ॥
اوُتمُ ہووا پربھُ مِلیَے اِک منِ ایکیَے بھائے ॥
ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ ॥
نانک پریِتم رسِ مِلے لاہا لیَے پرتھائے ॥
ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ ॥
رچنا راچِ جِنِ رچی جِنِ سِریا آکارُ ॥
ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ ॥
گُرمُکھِ بیئنّتُ دھِیائیِئیَے انّتُ ن پاراوارُ ॥٤٦॥
ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ ॥੪੬॥
ڑاڑےَ روُڑا ہرِ جیِئو سوئی ॥
ੜਾੜੈ ਰੂੜਾ ਹਰਿ ਜੀਉ ਸੋਈ ॥
تِسُ بِنُ راجا اورُ ن کوئی ॥
ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥
ڑاڑےَ گارُڑُ تُم سُنہُ ہرِ وسیَے من ماہِ ॥
ੜਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥
گُر پرسادی ہرِ پائیِئیَے متُ کو بھرمِ بھُلاہِ ॥
ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ ॥
سو ساہُ ساچا جِسُ ہرِ دھنُ راسِ ॥
ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥
گُرمُکھِ پوُرا تِسُ ساباسِ ॥
ਗੁਰਮੁਖਿ ਪੂਰਾ ਤਿਸੁ ਸਾਬਾਸਿ ॥
روُڑی بانی ہرِ پائِیا گُر سبدی بیِچارِ ॥
ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥

آپُ گئِیا دُکھُ کٹِیا ہرِ ورُ پائِیا نارِ ॥۴۷॥
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥੪੭॥
سُئِنا رُپا سنّچیِئیَے دھنُ کاچا بِکھُ چھارُ ॥
ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥
ساہُ سدائے سنّچِ دھنُ دُبِدھا ہوئِ کھُیارُ ॥
ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥
سچِیاری سچُ سنّچِیا ساچئُ نامُ امولُ ॥
ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥
ہرِ نِرمائِلُ اُوُجلو پتِ ساچی سچُ بولُ ॥
ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥
ساجنُ میِتُ سُجانھُ توُ توُ سرورُ توُ ہنّسُ ॥
ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥
ساچئُ ٹھاکُرُ منِ وسیَے ہئُ بلِہاری تِسُ ॥
ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥
مائِیا ممتا موہنھی جِنِ کیِتی سو جانھُ ॥
ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥
بِکھِیا انّم٘رِتُ ایکُ ہےَ بوُجھےَ پُرکھُ سُجانھُ ॥۴۸॥
ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥੪੮॥
کھِما وِہوُنھے کھپِ گئے کھوُہنِ لکھ اسنّکھ ॥
ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥
گنھت ن آوےَ کِئُ گنھی کھپِ کھپِ مُئے بِسنّکھ ॥
ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥
کھسمُ پچھانھےَ آپنھا کھوُلےَ بنّدھُ ن پائے ॥
ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥
سبدِ مہلی کھرا توُ کھِما سچُ سُکھ بھائے ॥
ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥
کھرچُ کھرا دھنُ دھِیانُ توُ آپے وسہِ سریِرِ ॥
ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥

مَن تَن مُکھ جاپیَے سدا گُن انّتر مَن دھیر ॥
ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ॥
ہئُمیَے کھپیَے کھپائِسی بیِجئُو وتھُ وِکارُ ॥
ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥
جنّت اُپائے وِچ پائِئن کرتا الگُ اپارُ ॥۹۴॥
ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ ॥੪੯॥
سِرسٹے بھیئُو ن جانٔیَے کوئے ॥
ਸ੍ਰਿਸਟੇ ਭੇਉ ਨ ਜਾਣੈ ਕੋਇ ॥
سِرسٹا کرئے سُ نِہچئُو ہوئے ॥
ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥
سنّپیَے کئُو ایِسرُ دِھیائِیئیَے ॥
ਸੰਪੈ ਕਉ ਈਸਰੁ ਧਿਆਈਐ ॥
سنّپیَے پُرب لِکھے کی پائِیئیَے ॥
ਸੰਪੈ ਪੁਰਬਿ ਲਿਖੇ ਕੀ ਪਾਈਐ ॥
سنّپیَے کارن چاکر چور ॥
ਸੰਪੈ ਕਾਰਣਿ ਚਾਕਰ ਚੋਰ ॥
سنّپیَے سارِتھ ن چالیَے ہور ॥
ਸੰਪੈ ਸਾਥਿ ਨ ਚਾਲੈ ਹੋਰ ॥
بِنُ ساچے نہی درگہ مانُ ॥
ਬਿਨੁ ਸਾਚੇ ਨਹੀ ਦਰਗਹ ਮਾਨੁ ॥
ہر رسُ پیِوئے چھٹّیَے نِدان ॥۰۵॥
ਹਰਿ ਰਸੁ ਪੀਵੈ ਛੁਟੈ ਨਿਦਾਨਿ ॥੫੦॥
ہیرت ہیرت ہے سکھی ہوئے رہی ہیَرانُ ॥
ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥
ہئُو ہئُو کرتی میَے مُئی سبد روئے مَن گِیانُ ॥
ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ ॥
ہار ڈور کنّکن گھنٔے کر تھاکی سیِگارُ ॥
ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥
مِل پریِتم سکھُ پائِیا سگل گنٔا گل ہارُ ॥
ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥

نانک گُرمُکھ پائیِئیَے ہرِ سِئُو پرِیت پِیارُ ॥
ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥
ہرِ بِنُ کِنِ سُکھُ پائِیا دیکھہُ منِ بیِچارِ ॥
ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥
ہرِ پڑنا ہرِ بُجھنا ہرِ سِئُو رکھہُ پِیارُ ॥
ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥
ہرِ جپیِئیَے ہرِ دھیائیِئیَے ہرِ کا نامُ ادھارُ ॥۱۵॥
ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮੁ ਅਧਾਰੁ ॥੫੧॥
لیکھُ ن مِٹئی ہے سکھی جو لِکھِیا کرتارِ ॥
ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥
آپے کارنُ جِنِ کیِیا کرِ کِرپا پگُ دھارِ ॥
ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥
کرتے ہتھِ وڈِیائیِیا بُوجھہُ گُر بیِچارِ ॥
ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥
لِکھِیا پھیرِ ن سکیِئیَے جِئُو بھاوی تِئُو سارِ ॥
ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥
ندرِ تیری سُکھُ پائِیا نانک سبدُ ویِچارِ ॥
ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥
منمُکھ بھُولے پچِ مُئے اُبرے گُر بیِچارِ ॥
ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥
جِ پُرکھُ ندرِ ن آوئی تِس کا کِیا کرِ کہِیا جائے ॥
ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ ॥
بلِہاری گُر آپنھے جِنِ ہِردئے دِتا دِکھائے ॥۲۵॥
ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ ॥੫੨॥
پادھا پڑِیا آکھیِئیَے بِدِیا بِچرئے سہجِ سُبھائے ॥
ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥



بِدِیا سوٗدھیَے تتُ لہیَے رام نام لِو لائے ॥
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥

منمکھُ بِدیا بِکردا بِکھُ کھٹے بِکھُ کھائے ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥
مۄُرکھُ سبدُ ن چینئی سۄُجھ بۄُجھ نہ کائے ॥۳۵॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥੫੩॥
پادھا گُرمُکھِ آکھیئیَے چاٹڑیا مت دیئے ॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥
نامُ سمالہُ نامُ سنّگرہُ لاہا جگ مہِ لیئے ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥
سچی پٹی سچُ منِ پڑیئیَے سبدُ سُ سارُ ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥
نانک سو پڑیا سو پنّڈِتُ بِینا جِسُ رام نامُ گلِ ہارُ ॥۴۵॥۱॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥
رامکلی مہلا ۱ سِدھ گوسٹِ
ਰਾਮਕਲੀ ਮਹਲਾ ੧ ਸਿਧ ਗੋਸਟਿ
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سِدھ سبھا کرِ آسنِ بیَٹھے سنّت سبھا جیَکارو ॥
ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥
تِسُ آگیَے رہراسِ ہماری ساچا اپر اپارو ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥
مستکُ کاٹِ دھری تِسُ آگیَے تنُ منُ آگیَے دیئو ॥
ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥
نانک سنّتُ مِلیَے سچُ پائیئیَے سہج بھائے جسُ لیئو ॥۱॥
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥੧॥
کِیا بھوئیئیَے سچِ سۄُچا ہوئے ॥
ਕਿਆ ਭਵੀਐ ਸਚਿ ਸੂਚਾ ਹੋਇ ॥
ساچ سبد بِنُ مُکتِ ن کوئے ॥۱॥ رہائو ॥
ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ ਰਹਾਉ ॥
کون تُمے کِیا نائو تُمارا کئُنُ مارگُ کئُنُ سُیائو ॥
ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ ॥

ساچُ کہئو ارداسِ ہماری ہئو سنّت جنا بلِ جائو ॥
ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ ॥
کہ بیَسہُ کہ رہیِئیَے بالے کہ آوہُ کہ جاہو ॥
ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥
نانکُ بولیَے سُنِ بیَراگی کِیا تُمارا راہو ॥۲॥
ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥੨॥
گھٹِ گھٹِ بیَسِ نِرنّترِ رہیِئیَے چالہِ ستِگُر بھائے ॥
ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥
سہجے آئے ہکُمِ سِدھائے نانک سدا رجائے ॥
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ॥
آسنِ بیَسنِ تھِرُ نارائِنُ ایَسی گُرمتِ پائے ॥
ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥
گُرمُکھِ بوُجھیَے آپُ پچھانیَے سچے سچِ سمائے ॥۳॥
ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥੩॥
دُنیِیا ساگرُ دُترُ کہیِئیَے کِئو کرِ پائیِئیَے پارو ॥
ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥
چرپٹُ بولیَے ائُدھوُ نانک دیہُ سچا بیِچارو ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥
آپے آکھیَے آپے سمجھیَے تِسُ کِیا اُترُ دیِجیَے ॥
ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥
ساچُ کہہُ تُم پارگرامی تُجھُ کِیا بیَسنُ دیِجیَے ॥۴॥
ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥੪॥
جیَسے جل مہِ کملُ نِرالمُ مُرگائی نیَے سانْے ॥
ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
سُرتِ سبدِ بھو ساگرُ تریِئیَے نانک نامُ وکھانْے ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
رہہِ اِکانّتِ ایکو منِ وسِیا آسا ماہِ نِراسو ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
اگمُ اگوچرُ دیکھِ دِکھائے نانکُ تا کا داسو ॥۵॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥੫॥

سُݨِ سُیامی ارداسِ ہماری پُوچھئو ساچُ بیچارو ॥
ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥
روسُ نہ کیجیَے اُترُ دیجیَے کِئو پائیئیے گُر دُیارو ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥
اِہُ منُ چلتئو سچ گھرِ بیَسیَے نانک نامُ ادھارو ॥
ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ ॥
آپے میلِ مِلائے کرتا لاگیَے ساچِ پیارو ॥۶॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ ॥੬॥
ہاٹی باٹی رہہِ نِرالے رُوکھِ بِرکھِ اُدیانے ॥
ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ ॥
کنّد مُولُ اہارو کھائیئیے اَئُدھو بولیَے گِیانے ॥
ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ ॥

پنّنا ੯੩੯ (Page 939)

تیرتھِ نائیئیے سُکھُ پھلُ پائیئیے میَلُ نہ لاگیَے کائی ॥
ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ ॥
گورکھ پُوتُ لوہارِیپا بولیَے جوگ جُگتِ بِدھِ سائی ॥۷॥
ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ ॥੭॥
ہاٹی باٹی نیِد نہ آوَے پر گھرِ چِتُ نہ ڈُولائی ॥
ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋਲਾਈ ॥
بِنُ ناوَے منُ ٹیک نہ ٹِکئی نانک بھُوکھ نہ جائی ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥
ہاٹُ پٹنُ گھرُ گُرُو دِکھائِیا سہجے سچُ واپارو ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ ॥
کھنّڈِت نِدرا الپ اہارں نانک تتُ بیچارو ॥۸॥
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ ॥੮॥
درسنُ بھیکھ کرہُ جوگِنّدرا مُنّدرا جھولی کِھنّتھا ॥
ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥
بارہ انّترِ ایکُ سریوہُ کھٹُ درسن اِک پنّتھا ॥
ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥

اِن بِدھ منُ سمجھائیئیَے پُرکھا باہُڑ چوٹ ن کھائیئیَے =
ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ ॥
نانکُ بولیَے گُرمُکھ بُوجھیَے جوگ جُگت اِو پائیئیَے = ۹=
ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ ॥੯॥
انّتر سبدُ نِرنّتر مُدرا ہئُمیَے ممتا دُوُر کری =
ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ ॥
کامُ کرودھُ اہنّکارُ نِوارۓ گُر کیَے سبد سُ سمجھ پری =
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ ॥
کِھنّتھا جھولی بھرِپُر رہیا نانک تارۓ ایکُ ہری =
ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ ॥
ساچا ساہبُ ساچی نائی پرکھیَے گُر کی بات کھری = ۱۰=
ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ ॥੧੦॥
اُوُندھئو کھپرُ پنّچ بھوُ ٹوپی =
ਊਂਧਉ ਖਪਰੁ ਪੰਚ ਭੂ ਟੋਪੀ ॥
کانِٔیا کڑاسنُ منُ جاگوٹی =
ਕਾਂਇਆ ਕੜਾਸਣੁ ਮਨੁ ਜਾਗੋਟੀ ॥
ستُ سنّتوکھُ سنّجمُ ہیَے نالِ =
ਸਤੁ ਸੰਤੋਖੁ ਸੰਜਮੁ ਹੈ ਨਾਲਿ ॥
نانک گُرمُکھ نامُ سمالِ = ۱۱=
ਨਾਨਕ ਗੁਰਮੁਖਿ ਨਾਮੁ ਸਮਾਲਿ ॥੧੧॥
کونُ سُ گُپتا کونُ سُ مُکتا =
ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥
کونُ سُ انّتر باہر جُگتا =
ਕਵਨੁ ਸੁ ਅੰਤਰਿ ਬਾਹਰਿ ਜੁਗਤਾ ॥
کونُ سُ آوۓ کونُ سُ جائے =
ਕਵਨੁ ਸੁ ਆਵੈ ਕਵਨੁ ਸੁ ਜਾਇ ॥
کونُ سُ تِربھونِ رہیا سمائے = ۱۲=
ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥੧੨॥
گھٹ گھٹ گُپتا گُرمُکھ مُکتا =
ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥

انتر باہر سبد سُ جگتا ॥
ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥
منمکھ بنسیَے آوئے جائے ॥
ਮਨਮੁਖਿ ਬਿਨਸੈ ਆਵੈ ਜਾਇ ॥
نانک گرمکھ ساچ سمائے ॥۱۳॥
ਨਾਨਕ ਗੁਰਮੁਖਿ ਸਾਚਿ ਸਮਾਇ ॥੧੩॥
کِئو کر بادھا سرپن کھادھا ॥
ਕਿਉ ਕਰਿ ਬਾਧਾ ਸਰਪਨਿ ਖਾਧਾ ॥
کِئو کر کھوئیا کِئو کر لادھا ॥
ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥
کِئو کر نرملُ کِئو کر انّدھیارا ॥
ਕਿਉ ਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥
اِہُ تتُ بیچارئے سُ گرُو ہمارا ॥۱۴॥
ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥੧੪॥
دُرمت بادھا سرپن کھادھا ॥
ਦੁਰਮਤਿ ਬਾਧਾ ਸਰਪਨਿ ਖਾਧਾ ॥
منمکھ کھوئیا گرمکھ لادھا ॥
ਮਨਮੁਖਿ ਖੋਇਆ ਗੁਰਮੁਖਿ ਲਾਧਾ ॥
ستگرُ ملیَے انّدھیرا جائے ॥
ਸਤਿਗੁਰੁ ਮਿਲੈ ਅੰਧੇਰਾ ਜਾਇ ॥
نانک ہئُمیَے میٹ سمائے ॥۱۵॥
ਨਾਨਕ ਹਉਮੈ ਮੇਟਿ ਸਮਾਇ ॥੧੫॥
سُنّن نرنّتر دیجیَے بنّدھُ ॥
ਸੁੰਨ ਨਿਰੰਤਰਿ ਦੀਜੈ ਬੰਧੁ ॥
اُڈّئے ن ہنّسا پڑئے ن کنّدھُ ॥
ਉਡੈ ਨ ਹੰਸਾ ਪੜੈ ਨ ਕੰਧੁ ॥
سہج گپھا گھرُ جانیَے ساچا ॥
ਸਹਜ ਗੁਫਾ ਘਰੁ ਜਾਣੈ ਸਾਚਾ ॥
نانک ساچے بھاوئے ساچا ॥۱۶॥
ਨਾਨਕ ਸਾਚੇ ਭਾਵੈ ਸਾਚਾ ॥੧੬॥

کِس کارنِ گِرہُ تجِئو اُداسی ॥
ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥
کِس کارنِ اِہُ بھیکھُ نِواسی ॥
ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥
کِس وکھر کے تُم ونجارے ॥
ਕਿਸੁ ਵਖਰ ਕੇ ਤੁਮ ਵਣਜਾਰੇ ॥
کِئو کرِ ساتھُ لنّگھاوہُ پارے ॥۱۷॥
ਕਿਉ ਕਰਿ ਸਾਥੁ ਲ ਘਾਵਹੁ ਪਾਰੇ ॥੧੭॥
گُرمُکھِ کھوجت بھئے اُداسی ॥
ਗੁਰਮੁਖਿ ਖੋਜਤ ਭਏ ਉਦਾਸੀ ॥
درسن کیَے تائی بھیکھ نِواسی ॥
ਦਰਸਨ ਕੈ ਤਾਈ ਭੇਖ ਨਿਵਾਸੀ ॥
ساچ وکھر کے ہم ونجارے ॥
ਸਾਚ ਵਖਰ ਕੇ ਹਮ ਵਣਜਾਰੇ ॥
نانک گُرمُکھِ اُترسِ پارے ॥۱۸॥
ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥
کِتُ بِدھِ پُرکھا جنمُ وٹائِیا ॥
ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥
کاہے کئو تُجھُ اِہُ منُ لائِیا ॥
ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥

(Page 940) پنّنا ۹۴۰

کِتُ بِدھِ آسا منسا کھائی ॥
ਕਿਤੁ ਬਿਧਿ ਆਸਾ ਮਨਸਾ ਖਾਈ ॥
کِتُ بِدھِ جوتِ نِرنّترِ پائی ॥
ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥
بِنُ دنّتا کِئو کھائیِئیَے سارُ ॥
ਬਿਨੁ ਦੰਤਾ ਕਿਉ ਖਾਈਐ ਸਾਰੁ ॥
نانک ساچا کرہُ بیِچارُ ॥۱۹॥
ਨਾਨਕ ਸਾਚਾ ਕਰਹੁ ਬੀਚਾਰੁ ॥੧੯॥

ستِگُر کیَے جنمے گون ُ مِٹائِیا ॥
ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥
انہت راتے اِہُ من ُ لائِیا ॥
ਅਨਹਤਿ ਰਾਤੇ ਇਹੁ ਮਨੁ ਲਾਇਆ ॥
منسا آسا سبد جلائی ॥
ਮਨਸਾ ਆਸਾ ਸਬਦਿ ਜਲਾਈ ॥
گُرمُکھ جوت نرنّتر پائی ॥
ਗੁਰਮੁਖਿ ਜੋਤਿ ਨਿਰੰਤਰਿ ਪਾਈ ॥
ترَے گُن میٹے کھائِیئیَے سارُ ॥
ਤ੍ਰੈ ਗੁਣ ਮੇਟੇ ਖਾਈਐ ਸਾਰੁ ॥
نانک تارے تارنہارُ ॥۲۰॥
ਨਾਨਕ ਤਾਰੇ ਤਾਰਣਹਾਰੁ ॥੨੦॥
آدِ کئو کون ُ بیچار ُ کتھیئلے سُنّن کہا گھر واسو ॥
ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥
گیان کی مُدرا کون کتھیئلے گھٹ گھٹ کون نواسو ॥
ਗਿਆਨ ਕੀ ਮੁਦ੍ਰਾ ਕਵਨ ਕਥੀਅਲੇ ਘਟਿ ਘਟਿ ਕਵਨ ਨਿਵਾਸੋ ॥
کال کا ٹھیگا کِئو جلائیئلے کِئو نربھئو گھر جائیئیَے ॥
ਕਾਲ ਕਾ ਠੀਗਾ ਕਿਉ ਜਲਾਈਅਲੇ ਕਿਉ ਨਿਰਭਉ ਘਰਿ ਜਾਈਐ ॥
سہج سنّتوکھ کا آسن ُ جانیَے کِئو چھیدے بیَرائیئیَے ॥
ਸਹਜ ਸੰਤੋਖ ਕਾ ਆਸਣੁ ਜਾਣੈ ਕਿਉ ਛੇਦੇ ਬੈਰਾਈਐ ॥
گُر کیَے سبد ہئُمیَے بکھ ُ مارَے تا نج گھر ہووَے واسو ॥
ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥
جن رچ رچیا تس ُ سبد پچھانیَے نانک ُ تا کا داسو ॥۲۱॥
ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥੨੧॥
کہا تے آوَے کہا اِہُ جاوَے کہا اِہُ رہیَے سمائی ॥
ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ ॥
ایس ُ سبد کئو جو ارتھاوَے تس ُ گُر تل ُ ن تمائی ॥
ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ॥
کِئو تتیَے اوِگتیَے پاوَے گُرمُکھ لگیَے پیارو ॥
ਕਿਉ ਤਤੈ ਅਵਿਗਤੈ ਪਾਵੈ ਗੁਰਮੁਖਿ ਲਗੈ ਪਿਆਰੋ ॥

آپے سُرتا آپے کرتا کہُ نانک بیِچارو ॥
ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ ॥
ہُکمے آوےَ ہُکمے جاوےَ ہُکمے رہےَ سمائی ॥
ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥
پوُرے گُر تے ساچُ کماوےَ گتِ مِتِ سبدے پائی ॥۲۲॥
ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ ॥੨੨॥
آدِ کئُو بِسمادُ بیِچارُ کتھیِئلے سُنّن نِرنّترِ واسُ لیِیا ॥
ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ ॥
اکلپت مُدرا گُر گِیانُ بیِچاریِئلے گھٹِ گھٹِ ساچا سرب جیِیا ॥
ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥
گُر بچنی اوِگتِ سمائیِئےَ تتُ نِرنّجنُ سہجِ لہےَ ॥
ਗੁਰ ਬਚਨੀ ਅਵਿਗਤਿ ਸਮਾਈਐ ਤਤੁ ਨਿਰੰਜਨੁ ਸਹਜਿ ਲਹੈ ॥
نانک دوُجی کار ن کرنْی سیوےَ سِکھُ سُ کھوجِ لہےَ ॥
ਨਾਨਕ ਦੂਜੀ ਕਾਰ ਨ ਕਰਣੀ ਸੇਵੈ ਸਿਖੁ ਸੁ ਖੋਜਿ ਲਹੈ ॥
ہُکمُ بِسمادُ ہُکمِ پچھانْیَے جیِء جُگتِ سچُ جانْیَے سوئی ॥
ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥
آپُ میٹِ نِرالمُ ہوۄےَ انّترِ ساچُ جوگی کہیِئےَ سوئی ॥۲۳॥
ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥੨੩॥
اوِگتو نِرمائِلُ اُپجے نِرگُنْ تے سرگُنْ تھیِیا ॥
ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ ॥
ستِگُر پرچےَ پرم پدُ پائیِئےَ ساچےَ سبدِ سمائے لیِیا ॥
ਸਤਿਗੁਰ ਪਰਚੈ ਪਰਮ ਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥
ایکے کئُو سچُ ایکا جانْیَے ہئُمےَ دوُجا دوُرِ کیِیا ॥
ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥
سو جوگی گُر سبدُ پچھانْیَے انّترِ کملُ پرگاسُ تھیِیا ॥
ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ ॥
جیِوتُ مرےَ تا سبھُ کِچھُ سوُجھےَ انّترِ جانْیَے سرب دئِیا ॥
ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ ॥
نانک تا کئُو مِلےَ وڈائی آپُ پچھانْیَے سرب جیِیا ॥۲۴॥
ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ ॥੨੪॥

ساچوٗ اُپجےَ ساچِ سماوےَ ساچے سوُچے ایک مئِیا ॥
ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥
جھوٗٹھے آوہِ ٹھور ن پاوہِ دوُجےَ آوا گئُنُ بھئِیا ॥
ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ ॥
آوا گئُنُ مِٹےَ گُر سبدی آپے پرکھےَ بکھسِ لئِیا ॥
ਆਵਾ ਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ॥
ایکا بیدن دوُجےَ بِیاپی نامُ رسائِنُ ویِسرِیا ॥
ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ॥



سو بوُجھےَ جِسُ آپِ بُجھائے گُر کےَ سبدِ سُ مُکتُ بھئِیا ॥
ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥
نانک تارے تارنھہارا ہئُمےَ دوُجا پرہرِیا ॥ ۲۵॥
ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ ॥੨੫॥
منمُکھِ بھوُلےَ جم کی کانِ ॥
ਮਨਮੁਖਿ ਭੂਲੈ ਜਮ ਕੀ ਕਾਣਿ ॥
پر گھرُ جوہےَ ہانے ہانِ ॥
ਪਰ ਘਰੁ ਜੋਹੈ ਹਾਣੇ ਹਾਣਿ ॥
منمُکھِ بھرمِ بھوےَ بیبانِ ॥
ਮਨਮੁਖਿ ਭਰਮਿ ਭਵੈ ਬੇਬਾਣਿ ॥
ویمارگِ موُسےَ منّترِ مسانِ ॥
ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥
سبدُ ن چینےَ لوےَ کُبانِ ॥
ਸਬਦੁ ਨ ਚੀਨੈ ਲਵੈ ਕੁਬਾਣਿ ॥
نانک ساچِ رتے سُکھُ جانِ ॥ ۲۶॥
ਨਾਨਕ ਸਾਚਿ ਰਤੇ ਸੁਖੁ ਜਾਣਿ ॥੨੬॥
گُرمُکھِ ساچے کا بھءُ پاوےَ ॥
ਗੁਰਮੁਖਿ ਸਾਚੇ ਕਾ ਭਉ ਪਾਵੈ ॥
گُرمُکھِ بانی اگھڑُ گھڑاوےَ ॥
ਗੁਰਮੁਖਿ ਬਾਣੀ ਅਘੜੁ ਘੜਾਵੈ ॥

گُرمُکھ نِرمل ہر گُن گاوئے ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥
گُرمُکھ پوِترُ پرم پدُ پاوئے ॥
ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥
گُرمُکھ روم روم ہر دھیاوئے ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥
نانک گُرمُکھ ساچ سماوئے ॥۲۷॥
ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭॥
گُرمُکھ پرچیَے بید بیِچاری ॥
ਗੁਰਮੁਖਿ ਪਰਚੈ ਬੇਦ ਬੀਚਾਰੀ ॥
گُرمُکھ پرچیَے تریئیَے تاری ॥
ਗੁਰਮੁਖਿ ਪਰਚੈ ਤਰੀਐ ਤਾਰੀ ॥
گُرمُکھ پرچیَے سُ سبد گیانی ॥
ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥
گُرمُکھ پرچیَے انّتر بدھ جانی ॥
ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥
گُرمُکھ پائیئیَے الکھ اپارُ ॥
ਗੁਰਮੁਖਿ ਪਾਈਐ ਅਲਖ ਅਪਾਰੁ ॥
نانک گُرمُکھ مُکت دُیارُ ॥۲۸॥
ਨਾਨਕ ਗੁਰਮੁਖਿ ਮੁਕਤਿ ਦੁਆਰੁ ॥੨੮॥
گُرمُکھ اکتھُ کتھیَے بیِچار ॥
ਗੁਰਮੁਖਿ ਅਕਥੁ ਕਥੈ ਬੀਚਾਰਿ ॥
گُرمُکھ نبہیَے سپروار ॥
ਗੁਰਮੁਖਿ ਨਿਬਹੈ ਸਪਰਵਾਰਿ ॥
گُرمُکھ جپیئیَے انّتر پیار ॥
ਗੁਰਮੁਖਿ ਜਪੀਐ ਅੰਤਰਿ ਪਿਆਰਿ ॥
گُرمُکھ پائیئیَے سبد اچار ॥
ਗੁਰਮੁਖਿ ਪਾਈਐ ਸਬਦਿ ਅਚਾਰਿ ॥
سبد بھید جاݨیَے جاݨائی ॥
ਸਬਦਿ ਭੇਦਿ ਜਾਣੈ ਜਾਣਾਈ ॥

نانک ہئُمیَے جارِ سمائی ॥۹۲॥
ਨਾਨਕ ਹਉਮੈ ਜਾਲਿ ਸਮਾਈ ॥੨੯॥
گُرمُکھ دھرتی ساچیَے ساجی ॥
ਗੁਰਮੁਖਿ ਧਰਤੀ ਸਾਚੈ ਸਾਜੀ ॥
تِس مہِ اوپت کھپت سُ باجی ॥
ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥
گُر کیَے سبد رپیَے رنگُ لائے ॥
ਗੁਰ ਕੈ ਸਬਦਿ ਰਪੈ ਰੰਗੁ ਲਾਇ ॥
ساچِ رتئو پت سِئو گھرِ جائے ॥
ਸਾਚਿ ਰਤਉ ਪਤਿ ਸਿਉ ਘਰਿ ਜਾਇ ॥
ساچ سبد بِنُ پت نہی پاوئے ॥
ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥
نانک بِنُ ناوئے کِئو ساچِ سماوئے ॥۰۳॥
ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥੩੦॥
گُرمُکھ اسٹ سِدھی سبھ بُدھی ॥
ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥
گُرمُکھ بھوجلُ تریئیَے سچ سُدھی ॥
ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥
گُرمُکھ سر اپسر بِدھ جانیَے ॥
ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥
گُرمُکھ پرورت نرورت پچھانیَے ॥
ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥
گُرمُکھ تارے پارِ اُتارے ॥
ਗੁਰਮੁਖਿ ਤਾਰੇ ਪਾਰਿ ਉਤਾਰੇ ॥
نانک گُرمُکھ سبد نِستارے ॥۱۳॥
ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥੩੧॥
نامے راتے ہئُمیَے جائے ॥
ਨਾਮੇ ਰਾਤੇ ਹਉਮੈ ਜਾਇ ॥
نامِ رتے سچ رہے سمائے ॥
ਨਾਮਿ ਰਤੇ ਸਚਿ ਰਹੇ ਸਮਾਇ ॥

نامِ رتے جوگ جگتِ بیچارُ =

ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥

نامِ رتے پاوہِ موکھ دُیارُ =

ਨਾਮਿ ਰਤੇ ਪਾਵਹਿ ਮੋਖ ਦੁਆਰੁ ॥

نامِ رتے ترِبھون سوجھی ہوئے =

ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥

نانک نامِ رتے سدا سکھُ ہوئے = ٢٣=

ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥੩੨॥

نامِ رتے سِدھ گوسٹ ہوئے =

ਨਾਮਿ ਰਤੇ ਸਿਧ ਗੋਸਟਿ ਹੋਇ ॥

نامِ رتے سدا تپُ ہوئے =

ਨਾਮਿ ਰਤੇ ਸਦਾ ਤਪੁ ਹੋਇ ॥

نامِ رتے سچُ کرنی سارُ =

ਨਾਮਿ ਰਤੇ ਸਚੁ ਕਰਣੀ ਸਾਰੁ ॥

نامِ رتے گُن گیان بیچارُ =

ਨਾਮਿ ਰਤੇ ਗੁਣ ਗਿਆਨ ਬੀਚਾਰੁ ॥

بِنُ ناوے بولیے سبھُ ویکارُ =

ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥

نانک نامِ رتے تِن کئو جیکارُ = ٣٣=

ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੩੩॥

پورے گرُ تے نامُ پائیا جائے =

ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥

جوگ جگت سچ رہیے سمائے =

ਜੋਗ ਜੁਗਤਿ ਸਚਿ ਰਹੈ ਸਮਾਇ ॥

بارہ مہِ جوگی بھرمائے سنّیاسی چھِئ چارِ =

ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥

گرُ کیے سبد جو مر جیوے سو پائے موکھ دُیارُ =

ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥

بِنُ سبدٔے سبھِ دوُجیَے لاگے دیکھہُ رِدٔے بیِچارِ ॥
ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥
نانک وڈے سے وڈبھاگی جِنی سچُ رکھِیا اُر دھارِ ॥۴۳॥
ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ ॥੩੪॥
گُرمُکھِ رتنُ لہیَے لِو لائِے ॥
ਗੁਰਮੁਖਿ ਰਤਨੁ ਲਹੈ ਲਿਵ ਲਾਇ ॥
گُرمُکھِ پرکھیَے رتنُ سُبھائِے ॥
ਗੁਰਮੁਖਿ ਪਰਖੈ ਰਤਨੁ ਸੁਭਾਇ ॥
گُرمُکھِ ساچی کار کمائِے ॥
ਗੁਰਮੁਖਿ ਸਾਚੀ ਕਾਰ ਕਮਾਇ ॥
گُرمُکھِ ساچے منُ پتیِائِے ॥
ਗੁਰਮੁਖਿ ਸਾਚੇ ਮਨੁ ਪਤੀਆਇ ॥
گُرمُکھِ الکھُ لکھائے تِسُ بھاؤے ॥
ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ॥
نانک گُرمُکھِ چوٹ ن کھاؤے ॥۵٣॥
ਨਾਨਕ ਗੁਰਮੁਖਿ ਚੋਟ ਨ ਖਾਵੈ ॥੩੫॥
گُرمُکھِ نامُ دانُ اِسنانُ ॥
ਗੁਰਮੁਖਿ ਨਾਮੁ ਦਾਨੁ ਇਸਨਾਨੁ ॥
گُرمُکھِ لاگیَے سہجِ دھِیانُ ॥
ਗੁਰਮੁਖਿ ਲਾਗੈ ਸਹਜਿ ਧਿਆਨੁ ॥
گُرمُکھِ پاؤے درگہ مانُ ॥
ਗੁਰਮੁਖਿ ਪਾਵੈ ਦਰਗਹ ਮਾਨੁ ॥
گُرمُکھِ بھئُو بھنّجنُ پردھانُ ॥
ਗੁਰਮੁਖਿ ਭਉ ਭੰਜਨੁ ਪਰਧਾਨੁ ॥
گُرمُکھِ کرنْی کار کرائِے ॥
ਗੁਰਮੁਖਿ ਕਰਣੀ ਕਾਰ ਕਰਾਏ ॥
نانک گُرمُکھِ میلِ مِلائِے ॥٦٣॥
ਨਾਨਕ ਗੁਰਮੁਖਿ ਮੇਲਿ ਮਿਲਾਏ ॥੩੬॥

گُرمُکھ ساستر سِمرِت بید ॥
ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥
گُرمُکھ پاوَے گھٹِ گھٹِ بھید ॥
ਗੁਰਮੁਖਿ ਪਾਵੈ ਘਟਿ ਘਟਿ ਭੇਦ ॥
گُرمُکھ وَیر وِرودھ گواوَے ॥
ਗੁਰਮੁਖਿ ਵੈਰ ਵਿਰੋਧ ਗਵਾਵੈ ॥
گُرمُکھ سگلی گݨت مِٹاوَے ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥
گُرمُکھ رام نام رنّگِ راتا ॥
ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥
نانک گُرمُکھ کھسمُ پچھاتا ॥۳۷॥
ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭॥
بِنُ گُر بھرمَیّے آوَے جائے ॥
ਬਿਨੁ ਗੁਰ ਭਰਮੈ ਆਵੈ ਜਾਇ ॥
بِنُ گُر گھال ن پوئی تھائے ॥
ਬਿਨੁ ਗੁਰ ਘਾਲ ਨ ਪਵਈ ਥਾਇ ॥
بِنُ گُر منوُیا اِت ڈولائے ॥
ਬਿਨੁ ਗੁਰ ਮਨੂਆ ਅਤਿ ਡੋਲਾਇ ॥
بِنُ گُر تِرپت نہی بِکھُ کھائے ॥
ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥
بِنُ گُر بِسیئرُ ڈسیَے مرِ واٹ ॥
ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥
نانک گُر بِنُ گھاٹے گھاٹ ॥۳۸॥
ਨਾਨਕ ਗੁਰ ਬਿਨੁ ਘਾਟੇ ਘਾਟ ॥੩੮॥
جِسُ گُرُ مِلیَے تِسُ پارِ اُتارَے ॥
ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥
اوگݨ میٹیَے گُݨِ نِستارَے ॥
ਅਵਗਣ ਮੇਟੈ ਗੁਣਿ ਨਿਸਤਾਰੈ ॥
مُکت مہا سُکھ گُر سبدُ بیچارِ ॥
ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥

گُرمُکھ کدے ن آوۓ ہارِ =
ਗੁਰਮੁਖਿ ਕਦੇ ਨ ਆਵੈ ਹਾਰਿ ॥
تنُ ہٹڑی اِہُ منُ ونجارا =
ਤਨੁ ਹਟੜੀ ਇਹੁ ਮਨੁ ਵਣਜਾਰਾ ॥
نانک سہجے سچُ واپارا = ۹۳=
ਨਾਨਕ ਸਹਜੇ ਸਚੁ ਵਾਪਾਰਾ ॥੩੯॥
گُرمُکھ باںدھئو سیتُ بِدھاتیَے =
ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥
لنّکا لوُٹی دیَت سنّتاپیَے =
ਲ ਕਾ ਲੂਟੀ ਦੈਤ ਸੰਤਾਪੈ ॥
رامچنّدِ مارِئو اہِ راونُ =
ਰਾਮਚੰਦਿ ਮਾਰਿਓ ਅਹਿ ਰਾਵਣੁ ॥
بھیدُ ببھیِکھن گُرمُکھ پرچائِنُ =
ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥
گُرمُکھ سائِرِ پاہن تارے =
ਗੁਰਮੁਖਿ ਸਾਇਰਿ ਪਾਹਣ ਤਾਰੇ ॥
گُرمُکھ کوٹِ تیتیِس اُدھارے = ۰۴=
ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥
گُرمُکھ چوُکیَے آون جانُ =
ਗੁਰਮੁਖਿ ਚੂਕੈ ਆਵਣ ਜਾਣੁ ॥
گُرمُکھ درگہ پاوۓ مانُ =
ਗੁਰਮੁਖਿ ਦਰਗਹ ਪਾਵੈ ਮਾਣੁ ॥
گُرمُکھ کھوٹے کھرے پچھانُ =
ਗੁਰਮੁਖਿ ਖੋਟੇ ਖਰੇ ਪਛਾਣੁ ॥
گُرمُکھ لاگیَے سہج دِھیانُ =
ਗੁਰਮੁਖਿ ਲਾਗੈ ਸਹਜਿ ਧਿਆਨੁ ॥
گُرمُکھ درگہ سِپھت سمائے =
ਗੁਰਮੁਖਿ ਦਰਗਹ ਸਿਫਤਿ ਸਮਾਇ ॥
نانک گُرمُکھ بنّدھُ ن پائے = ۱۴=
ਨਾਨਕ ਗੁਰਮੁਖਿ ਬੰਧੁ ਨ ਪਾਇ ॥੪੧॥

گُرمُکھ نامُ نِرنّجن پائے =
ਗੁਰਮੁਖਿ ਨਾਮੁ ਨਿਰੰਜਨ ਪਾਏ ॥
گُرمُکھ ہئُمیَے سبدِ جلائے =
ਗੁਰਮੁਖਿ ਹਉਮੈ ਸਬਦਿ ਜਲਾਏ ॥
گُرمُکھ ساچے کے گُن گائے =
ਗੁਰਮੁਖਿ ਸਾਚੇ ਕੇ ਗੁਣ ਗਾਏ ॥
گُرمُکھ ساچیَے رہیَے سمائے =
ਗੁਰਮੁਖਿ ਸਾਚੈ ਰਹੈ ਸਮਾਏ ॥
گُرمُکھ سارچ نامِ پت اُوتم ہوئے =
ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥
نانک گُرمُکھ سگل بھون کی سوجھی ہوئے = ۴۲=
ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ ॥੪੨॥
کون مُوُلُ کون مت ویلا =
ਕਵਣ ਮੂਲੁ ਕਵਣ ਮਤਿ ਵੇਲਾ ॥
تیرا کونُ گُرُوُ جس کا توُ چیلا =
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥
کون کتھا لے رہہُ نِرالے =
ਕਵਣ ਕਥਾ ਲੇ ਰਹਹੁ ਨਿਰਾਲੇ ॥
بولیَے نانکُ سُنہُ تُم بالے =
ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥
ایسُ کتھا کا دیئے بیچارُ =
ਏਸੁ ਕਥਾ ਕਾ ਦੇਇ ਬੀਚਾਰੁ ॥
بھوجلُ سبدِ لنّگھاونہارُ = ۴۳=
ਭਵਜਲੁ ਸਬਦਿ ਲ ਘਾਵਣਹਾਰੁ ॥੪੩॥

پنّنا ۹۴۳ (Page 943)

پون ارنّبھُ ستِگُر مت ویلا =
ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
سبدُ گُرُوُ سُرت دھُن چیلا =
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥

اکتھ کتھا لے رہئو نِرالا ॥

ਅਕਥ ਕਥਾ ਲੇ ਰਹਉ ਨਿਰਾਲਾ ॥

نانک جُگِ جُگِ گُر گوپالا ॥

ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥

ایکُ سبدُ جِتُ کتھا وِیچاری ॥

ਏਕੁ ਸਬਦੁ ਜਿਤੁ ਕਥਾ ਵੀਚਾਰੀ ॥

گُرمُکھ ہئُمَیے اگنِ نِواری ॥۴۴॥

ਗੁਰਮੁਖਿ ਹਉਮੈ ਅਗਨਿ ਨਿਵਾਰੀ ॥੪੪॥

میَݨ کے دنّت کِئو کھائیِئیَے سارُ ॥

ਮੈਣ ਕੇ ਦੰਤ ਕਿਉ ਖਾਈਐ ਸਾਰੁ ॥

جِتُ گربُ جائے سُ کونُ آہارُ ॥

ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ ॥

ہِوۓ کا گھرُ منّدرُ اگنِ پِراہنُ ॥

ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ ॥

کون گُپھا جِتُ رہیَے اواہنُ ॥

ਕਵਨ ਗੁਫਾ ਜਿਤੁ ਰਹੈ ਅਵਾਹਨੁ ॥

اِت اُت کِس کئو جانِ سماوۓ ॥

ਇਤ ਉਤ ਕਿਸ ਕਉ ਜਾਣਿ ਸਮਾਵੈ ॥

کون دِھیانُ منُ منہِ سماوۓ ॥۴۵॥

ਕਵਨ ਧਿਆਨੁ ਮਨੁ ਮਨਹਿ ਸਮਾਵੈ ॥੪੫॥

ہئو ہئو میَے میَے وِچہُ کھووۓ ॥

ਹਉ ਹਉ ਮੈ ਮੈ ਵਿਚਹੁ ਖੋਵੈ ॥

دُوجا میٹیَے ایکو ہووۓ ॥

ਦੂਜਾ ਮੇਟੈ ਏਕੋ ਹੋਵੈ ॥

جگُ کرڑا منمُکھُ گاوارُ ॥

ਜਗੁ ਕਰੜਾ ਮਨਮੁਖੁ ਗਾਵਾਰੁ ॥

سبدُ کمائیِئیَے کھائیِئیَے سارُ ॥

ਸਬਦੁ ਕਮਾਈਐ ਖਾਈਐ ਸਾਰੁ ॥

انّترِ باہرِ ایکو جاݨیَے ॥

ਅੰਤਰਿ ਬਾਹਰਿ ਏਕੋ ਜਾਣੈ ॥

نانک اگنِ مرۓ ستِگُر کیَے بھاݨیَے = ۴۶ =
ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥
سچ بھیَے راتا گربُ ِنوارۓ =
ਸਚ ਭੈ ਰਾਤਾ ਗਰਬੁ ਨਿਵਾਰੈ ॥
ایکو جاتا سبدُ ویِچارۓ =
ਏਕੋ ਜਾਤਾ ਸਬਦੁ ਵੀਚਾਰੈ ॥
سبدُ وسیَے سچُ انّترِ ہیِیا =
ਸਬਦੁ ਵਸੈ ਸਚੁ ਅੰਤਰਿ ਹੀਆ ॥
تنُ منُ سیِتلُ رنّگِ رنّگیِیا =
ਤਨੁ ਮਨੁ ਸੀਤਲੁ ਰੰਗਿ ਰੰਗੀਆ ॥
کامُ کرودھُ ِبکھُ اگنِ ِنوارے =
ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥
نانک ندری ندرِ پِیارے = ۴۷ =
ਨਾਨਕ ਨਦਰੀ ਨਦਰਿ ਪਿਆਰੇ ॥੪੭॥
کون مُکھِ چنّدُ ہِوۓ گھرُ چھائِیا =
ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥
کون مُکھِ سوُرجُ تپیَے تپائِیا =
ਕਵਨ ਮੁਖਿ ਸੂਰਜੁ ਤਪੈ ਤਪਾਇਆ ॥
کون مُکھِ کالُ جوہت ِنت رہیَے =
ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥
کون بُدھِ گُرمُکھِ پتِ رہیَے =
ਕਵਨ ਬੁਧਿ ਗੁਰਮੁਖਿ ਪਤਿ ਰਹੈ ॥
کونُ جودھُ جو کالُ سنّگھارۓ =
ਕਵਨੁ ਜੋਧੁ ਜੋ ਕਾਲੁ ਸੰਘਾਰੈ ॥
بولیَے بائی نانکُ بیِچارۓ = ۴۸ =
ਬੋਲੈ ਬਾਣੀ ਨਾਨਕੁ ਬੀਚਾਰੈ ॥੪੮॥
سبدُ بھاکھت سسِ جوتِ اپارا =
ਸਬਦੁ ਭਾਖਤ ਸਸਿ ਜੋਤਿ ਅਪਾਰਾ ॥
سسِ گھرِ سوُرُ وسیَے ِمٹیَے انّدھیارا =
ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ ॥

سُکھُ دُکھُ سم کرِ نامُ ادھارا =
ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ ॥
آپے پارِ اُتارنھارا =
ਆਪੇ ਪਾਰਿ ਉਤਾਰਣਹਾਰਾ ॥
گُر پرچیَے منُ ساچِ سمائے =
ਗੁਰ ਪਰਚੈ ਮਨੁ ਸਾਚਿ ਸਮਾਇ ॥
پرنوت نانکُ کالُ ن کھائے = ۴۹=
ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥੪੯॥
نام تتُ سبھ ہی سِر جاپیَے =
ਨਾਮ ਤਤੁ ਸਭ ਹੀ ਸਿਰਿ ਜਾਪੈ ॥
بِنُ ناوَے دُکھُ کالُ سنّتاپیَے =
ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥
تتو تتُ مِلیَے منُ مانیَے =
ਤਤੋ ਤਤੁ ਮਿਲੈ ਮਨੁ ਮਾਨੈ ॥
دوُجا جائے اِکتُ گھرِ آنیَے =
ਦੂਜਾ ਜਾਇ ਇਕਤੁ ਘਰਿ ਆਨੈ ॥
بولیَے پونا گگنُ گرجیَے =
ਬੋਲੈ ਪਵਨਾ ਗਗਨੁ ਗਰਜੈ ॥
نانک نِہچلُ مِلنُ سہجیَے = ۵۰=
ਨਾਨਕ ਨਿਹਚਲੁ ਮਿਲਣੁ ਸਹਜੈ ॥੫੦॥
انّترِ سُنّن باہرِ سُنّن تربھون سُنّن مسُنّن =
ਅੰਤਰਿ ਸੁੰਨ ਬਾਹਰਿ ਸੁੰਨ ਤ੍ਰਿਭਵਣ ਸੁੰਨ ਮਸੁੰਨ ॥
چئُتھے سُنّنیَے جو نرُ جانیَے تا کئو پاپُ ن پُنّن =
ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨ ॥
گھٹِ گھٹِ سُنّن کا جانیَے بھیئو =
ਘਟਿ ਘਟਿ ਸੁੰਨ ਕਾ ਜਾਣੈ ਭੇਉ ॥
آدِ پُرکھُ نرنّجن دیئو =
ਆਦਿ ਪੁਰਖੁ ਨਿਰੰਜਨ ਦੇਉ ॥
جو جنُ نام نرنّجن راتا =
ਜੋ ਜਨੁ ਨਾਮ ਨਿਰੰਜਨ ਰਾਤਾ ॥

نانک سوئی پُرکھُ بِدھاتا ॥۵۱॥
ਨਾਨਕ ਸੋਈ ਪੁਰਖੁ ਬਿਧਾਤਾ ॥੫੧॥
سُنّنو سُنّ ُکہیَے سبھ ُکوئی ॥
ਸੁੰਨੋ ਸੁੰਨੁ ਕਹੈ ਸਭੁ ਕੋਈ ॥
انہت سُنّ ُکہاتے ہوئی ॥
ਅਨਹਤ ਸੁੰਨੁ ਕਹਾ ਤੇ ਹੋਈ ॥
انہت سُنّن رتے سے کیَسے ॥
ਅਨਹਤ ਸੁੰਨਿ ਰਤੇ ਸੇ ਕੈਸੇ ॥
جِس تے اُپجے تِس ہی جیَسے ॥
ਜਿਸ ਤੇ ਉਪਜੇ ਤਿਸ ਹੀ ਜੈਸੇ ॥
اوِئے جنمِ ن مرہِ ن آوہِ جاہِ ॥
ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥
نانک گُرمُکھِ منُ سمجھاہِ ॥۵۲॥
ਨਾਨਕ ਗੁਰਮੁਖਿ ਮਨੁ ਸਮਝਾਹਿ ॥੫੨॥
نئو سر سُبھر دسوۓ پوُرے ॥
ਨਉ ਸਰ ਸੁਭਰ ਦਸਵੈ ਪੂਰੇ ॥
تہ انہت سُنّن وجاوہِ توُرے ॥
ਤਹ ਅਨਹਤ ਸੁੰਨ ਵਜਾਵਹਿ ਤੂਰੇ ॥
ساچیَے راچے دیکھِ ہجوُرے ॥
ਸਾਚੈ ਰਾਚੇ ਦੇਖਿ ਹਜੂਰੇ ॥
گھٹِ گھٹِ ساچُ رہِیا بھرپوُرے ॥
ਘਟਿ ਘਟਿ ਸਾਚੁ ਰਹਿਆ ਭਰਪੂਰੇ ॥

پنّنا ۹۴۴ (Page 944)

گُپتی بانی پرگٹُ ہوئِ ॥
ਗੁਪਤੀ ਬਾਣੀ ਪਰਗਟੁ ਹੋਇ ॥
نانک پرکھِ لئے سچُ سوئِ ॥۵۳॥
ਨਾਨਕ ਪਰਖਿ ਲਏ ਸਚੁ ਸੋਇ ॥੫੩॥
سہج بھائِ مِلیِئیَے سُکھُ ہووۓ ॥
ਸਹਜ ਭਾਇ ਮਿਲੀਐ ਸੁਖੁ ਹੋਵੈ ॥

گُرمُکھ جاگیَے نِیدن سوٗوۓ =

ਗੁਰਮੁਖਿ ਜਾਗੈ ਨੀਦ ਨ ਸੋਵੈ ॥

سُنّن سبدُ اپرنّپر دھارۓ =

ਸੁੰਨ ਸਬਦੁ ਅਪਰੰਪਰਿ ਧਾਰੈ ॥

کہتے مُکتُ سبدِ نِستارۓ =

ਕਹਤੇ ਮੁਕਤੁ ਸਬਦਿ ਨਿਸਤਾਰੈ ॥

گُر کی دِیکھیا سے سچ راتے =

ਗੁਰ ਕੀ ਦੀਖਿਆ ਸੇ ਸਚਿ ਰਾਤੇ ॥

نانک آپُ گوائۓ مِلن نہی بھراتے = ۴۵=

ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥੫੪॥

کُبُدھ چواوۓ سو کِتُ ٹھائے =

ਕੁਬੁਧਿ ਚਵਾਵੈ ਸੋ ਕਿਤੁ ਠਾਇ ॥

کِئو تتُ ن بوٗجھیَے چوٹا کھائے =

ਕਿਉ ਤਤੁ ਨ ਬੂਝੈ ਚੋਟਾ ਖਾਇ ॥

جم درِ بادھے کوئے ن راکھیَے =

ਜਮ ਦਰਿ ਬਾਧੇ ਕੋਇ ਨ ਰਾਖੈ ॥

بِنُ سبدۓ ناہی پت ساکھیَے =

ਬਿਨੁ ਸਬਦੈ ਨਾਹੀ ਪਤਿ ਸਾਖੈ ॥

کِئو کرِ بوٗجھیَے پاوۓ پارُ =

ਕਿਉ ਕਰਿ ਬੂਝੈ ਪਾਵੈ ਪਾਰੁ ॥

نانک منمُکھ ن بُجھیَے گوارُ = ۵۵=

ਨਾਨਕ ਮਨਮੁਖਿ ਨ ਬੁਝੈ ਗਵਾਰੁ ॥੫੫॥

کُبُدھ مِٹیَے گُر سبدُ بیِچارِ =

ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥

ستِگُرُ بھیٹیَے موکھ دُیار =

ਸਤਿਗੁਰੁ ਭੇਟੈ ਮੋਖ ਦੁਆਰ ॥

تتُ ن چیِنیَے منمُکھُ جلِ جائے =

ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥

دُرمتِ وِچھڑُ چوٹا کھائے =

ਦੁਰਮਤਿ ਵਿਛੁੜਿ ਚੋਟਾ ਖਾਇ ॥

مانیّے ہکمُ سبھے گُن ,گیان =
ਮਾਨੈ ਹੁਕਮੁ ਸਭੇ ਗੁਣ ਗਿਆਨ ॥
نانک درگہ پاوۓ مانُ = ٦٥=
ਨਾਨਕ ਦਰਗਹ ਪਾਵੈ ਮਾਨੁ ॥੫੬॥
ساچُ وکھرُ دھنُ پلیّے ہوٗئے =
ਸਾਚੁ ਵਖਰੁ ਧਨੁ ਪਲੈ ਹੋਇ ॥
آپ ترۓ تارے بھی سوٗئے =
ਆਪਿ ਤਰੈ ਤਾਰੇ ਭੀ ਸੋਇ ॥
سہج رتا بوٗجھیّے پت ہوٗئے =
ਸਹਜਿ ਰਤਾ ਬੂਝੈ ਪਤਿ ਹੋਇ ॥
تا کی کیمت کرۓ ن کوٗئے =
ਤਾ ਕੀ ਕੀਮਤਿ ਕਰੈ ਨ ਕੋਇ ॥
جہ دیکھا تہ رہیا سمائے =
ਜਹ ਦੇਖਾ ਤਹ ਰਹਿਆ ਸਮਾਇ ॥
نانک پار پرۓ سچ بھائے = ٧٥=
ਨਾਨਕ ਪਾਰਿ ਪਰੈ ਸਚ ਭਾਇ ॥੫੭॥
سُ سبد کا کہا واسُ کتھیئلے ,جتُ تریئیّے بھوجلُ سنّسارو =
ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥
ترۓ ست انّگل وائی کہیئیّے ,تسُ کہُ کونُ ادھارو =
ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ ॥
بوٗلیّے کھیلیّے استھرُ ہوٗوۓ ,کئو کر الکھُ لکھائے =
ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥
سُن سُیامی سچُ نانکُ پرنوۓ اپنے من سمجھائے =
ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥
گرمکھ سبدے سچ ,لو لاگیّے کر ندری میل ,ملائے =
ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ ॥
آپے دانا آپے بینا پوٗرۓ بھاگ سمائے = ٨٥=
ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ ॥੫੮॥
سُ سبد کئو ,نرنّتر واسُ الکھ جہ دیکھا تہ سوٗئی =
ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥

پوݨ کا واسا سُنّ نِواسا اکل کلا دھر سوئی ॥
ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ ॥
ندرِ کرے سبدُ گھٹ مہِ وسیَے وِچہُ بھرمُ گوائے ॥
ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ ॥
تنُ منُ نِرملُ نِرمل باݨی ناموُ منّنِ وسائے ॥
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ ॥
سبدِ گرُوُ بھوساگرُ تریٔیَے اِت اُت ایکو جاݨیَے ॥
ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥
چِہنُ ورنُ نہی چھائِیا مائِیا نانک سبدُ پچھاݨیَے ॥۵۹॥
ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ ॥੫੯॥
ترۓ ست انّگل وائی ائُدھوُ سُنّ سچُ آہارو ॥
ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥
گُرمُکھِ بولیَے تتُ بِرولیَے چیِنیَے الکھ اپارو ॥
ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥
ترۓ گُݨ میٹیَے سبدُ وسائے تا منِ چوُکیَے اہنّکارو ॥
ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥
انّترِ باہرِ ایکو جاݨیَے تا ہرِ نامِ لگیَے پیارو ॥
ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥
سُکھمنا اِڑا پِنّگُلا بوُجھیَے جا آپے الکھُ لکھائے ॥
ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥
نانک تِہُ تے اوُپرِ ساچا ستِگُر سبدِ سمائے ॥۶۰॥
ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥੬੦॥
من کا جیِئُ پوݨُ کتھیِئلے پوݨُ کہا رسُ کھائی ॥
ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥
گِیان کی مُدرا کوݨ ائُدھوُ سِدھ کی کوݨ کمائی ॥
ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ ॥



بِنُ سبدۓ رسُ ن آوۓ ائُدھوُ ہئُمیَے پیاس ن جائی ॥
ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ ॥

سبد رتے انّمرت رسُ پائِیا ساچے رہے اگھائی ॥
ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ ॥
کون بُدھ جتُ استھرُ رہیئیے کتُ بھوجن ترپتاسیَے ॥
ਕਵਨ ਬੁਧਿ ਜਿਤੁ ਅਸਥਿਰੁ ਰਹੀਐ ਕਿਤੁ ਭੋਜਨਿ ਤ੍ਰਿਪਤਾਸੈ ॥
نانک دکھُ سکھُ سم کر جاپیَے ستگر تے کالُ ن گراسیَے ॥١٦॥
ਨਾਨਕ ਦੁਖੁ ਸੁਖੁ ਸਮ ਕਰਿ ਜਾਪੈ ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥
رنگّ ن راتا رس نہی ماتا ॥
ਰੰਗਿ ਨ ਰਾਤਾ ਰਸਿ ਨਹੀ ਮਾਤਾ ॥
بن گر سبدئے جل بل تاتا ॥
ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥
بندُ ن راکھیا سبدُ ن بھاکھیا ॥
ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥
پونُ ن سادھیا سچُ ن ارادھیا ॥
ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥
اکتھ کتھا لے سم کر رہیَے ॥
ਅਕਥ ਕਥਾ ਲੇ ਸਮ ਕਰਿ ਰਹੈ ॥
تئؤ نانک آتم رام کئؤ لہیَے ॥٢٦॥
ਤਉ ਨਾਨਕ ਆਤਮ ਰਾਮ ਕਉ ਲਹੈ ॥੬੨॥
گر پرسادی رنگّے راتا ॥
ਗੁਰ ਪਰਸਾਦੀ ਰੰਗੇ ਰਾਤਾ ॥
انّمرتُ پیا ساچے ماتا ॥
ਅੰਮ੍ਰਿਤੁ ਪੀਆ ਸਾਚੇ ਮਾਤਾ ॥
گر ویچاری اگن نواری ॥
ਗੁਰ ਵੀਚਾਰੀ ਅਗਨਿ ਨਿਵਾਰੀ ॥
اپئؤ پیئؤ آتم سکھُ دھاری ॥
ਅਪਿਉ ਪੀਓ ਆਤਮ ਸੁਖੁ ਧਾਰੀ ॥
سچُ ارادھیا گرمکھ ترُ تاری ॥
ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥
نانک بؤُجھیَے کؤ ویچاری ॥٣٦॥
ਨਾਨਕ ਬੂਝੈ ਕੋ ਵੀਚਾਰੀ ॥੬੩॥

اِہُ منُ میگلُ کہا بسیئلے کہا بسیَے اِہُ پونا =

ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ ॥

کہا بسیَے سُ سبدُ اؤدھوُ تا کئو چوُکیَے من کا بھونا =

ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ ॥

ندرِ کرے تا ستِگرُ میلے تا نِج گھرِ واسا اِہُ منُ پائے =

ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥

آپیَے آپُ کھائے تا نِرملُ ہوِوَے دھاوتُ ورِج رہائے =

ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥

کِئو موُلُ پچھانٔیَے آتمُ جانٔیَے کِئو سسِ گھرِ سوُرُ سماوَے =

ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ ॥

گُرمُکھ ہئُمیَے وِچہُ کھوِوَے تئو نانک سہجِ سماوَے = ۴٦=

ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ ॥੬੪॥

اِہُ منُ نِہچلُ ہِردَے وسیئلے گُرمُکھ موُلُ پچھانِ رہیَے =

ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ ॥

نابِھ پونُ گھرِ آسنِ بیَسیَے گُرمُکھ کھوجت تتُ لہیَے =

ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ ॥

سُ سبدُ نِرنّترِ نِج گھرِ آچھیَے ترِبھونِ جوِت سُ سبدِ لہیَے =

ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥

کھاوَے دوُکھ بھوُکھ ساچے کی ساچے ہی ترِپتاسِ رہیَے =

ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ ॥

انہد بانٔی گُرمُکھ جانٔی بِرلو کو ارتھاوَے =

ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥

نانکُ آکھیَے سچُ سُبھاکھیَے سچ رپیَے رنّگُ کبہوُ ن جاوَے = ۵٦=

ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥

جا اِہُ ہِردا دیہ ن ہوِتی تئو منُ کیَٹھیَے رہتا =

ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ ॥

نابِھ کمل استھنّبھُ ن ہوِتو تا پونُ کون گھرِ سہتا =

ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ ॥

روُپُ ن ہوِتو ریکھ ن کائی تا سبدِ کہا لِو لائی =

ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ ॥

رکتُ بِنّدُ کی مڑی ن ہوتی مِت کیمت نہی پائی =
ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ ॥
ورنُ بھیکھُ اسرُوپُ ن جاپی کِئو کر جاپس ساچا =
ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥
نانک نام رتے بیَراگی اِب تب ساچو ساچا = ٦٦ =
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥੬੬॥
ہِردا دیہ ن ہوتی اَئُدھُو تئو منُ سُنّ رہیَے بیَراگی =
ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ॥
نابھ کملُ استھنّبھُ ن ہوتو تا نِج گھر بستئو پونُ انراگی =
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥
رُوپُ ن ریکھیا جات ن ہوتی تئو اکُلین رہتئو سبدُ سُ سارُ =
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥
گئُنُ گگنُ جب تبہِ ن ہوتئو ترِبھوݨ جوت آپے نِرنّکارُ =
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥



ورنُ بھیکھُ اسرُوپُ سُ ایکو ایکو سبدُ وِڈاݨی =
ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ॥
ساچ بِنا سُوچا کو ناہی نانک اکتھ کہاݨی = ٦٧ =
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ ॥੬੭॥
کِتُ کِتُ بِدھ جگُ اُپجیَے پُرکھا کِتُ کِتُ دُکھ بِنس جائی =
ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥
ہئُمیَے وِچ جگُ اُپجیَے پُرکھا نام وِسرئیَے دُکھُ پائی =
ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥
گُرمُکھ ہووَے سُ گِیانُ تتُ بیچارَے ہئُمیَے سبد جلائے =
ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ ॥
تنُ منُ نِرملُ نِرمل باݨی ساچیَے رہیَے سمائے =
ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ ॥
نامے نام رہیَے بیَراگی ساچُ رکھیا اُر دھارے =
ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ ॥

نانک بِن ُ ناوئے جوگ ُ کدے ن ہووئے دیکھہ ُ رِدئے بیچارے = ٨٦=

ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥੬੮॥

گُرمُکھ ساچ ُ سبد ُ بیچارئے کوئے =

ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥

گُرمُکھ سچ ُ بانی پرگٹ ُ ہوئے =

ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥

گُرمُکھ من ُ بھیجئیے ورلا بوُجھیَے کوئے =

ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ ॥

گُرمُکھ نِج گھرِ واسا ہوئے =

ਗੁਰਮੁਖਿ ਨਿਜ ਘਰਿ ਵਾਸਾ ਹੋਇ ॥

گُرمُکھ جوگی جگُت پچھانیَے =

ਗੁਰਮੁਖਿ ਜੋਗੀ ਜੁਗਤਿ ਪਛਾਣੈ ॥

گُرمُکھ نانک ایکو جانیَے = ٩٦=

ਗੁਰਮੁਖਿ ਨਾਨਕ ਏਕੋ ਜਾਣੈ ॥੬੯॥

بِن ُ ستِگُر سیوے جوگ ُ ن ہوئی =

ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥

بِن ُ ستِگُر بھیٹے مکُت ن کوئی =

ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥

بِن ُ ستِگُر بھیٹے نام ُ پائیا ن جائے =

ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥

بِن ُ ستِگُر بھیٹے مہا دکھ ُ پائے =

ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥

بِن ُ ستِگُر بھیٹے مہا گرب گبارِ =

ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥

نانک بِن ُ گُر مُیا جنم ُ ہارِ = ٠٧=

ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥੭੦॥

گُرمُکھ من ُ جیِتا ہئُمیَے مارِ =

ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥

گُرمُکھ ساچ ُ رکھیا اُر دھارِ =

ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥

گُرمُکھ جگُ جیِتا جمکالُ مارِ بِدارِ ॥
ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ ॥
گُرمُکھ درگہ ن آوےَ ہارِ ॥
ਗੁਰਮੁਖਿ ਦਰਗਹ ਨ ਆਵੈ ਹਾਰਿ ॥
گُرمُکھ میلِ مِلائے سُو جانیَے ॥
ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ ॥
نانک گُرمُکھ سبدِ پچھانیَے ॥۷۱॥
ਨਾਨਕ ਗੁਰਮੁਖਿ ਸਬਦਿ ਪਛਾਣੈ ॥੭੧॥
سبدےَ کا نِبیڑا سُنِ تُوُ ائُدھُوُ بِنُ ناوےَ جوُگُ ن ہوئی ॥
ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥
نامے راتے اندِنُ ماتے نامیَے تے سُکھُ ہوئی ॥
ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥
نامیَے ہی تے سبھُ پرگٹُ ہوۄےَ نامے سوُجھی پائی ॥
ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ ॥
بِنُ ناوےَ بھیکھ کرہِ بہُتیرے سچےَ آپِ کھُیائی ॥
ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ ॥
ستِگُر تے نامُ پائیِئےَ ائُدھوُ جوگ جُگتِ تا ہوئی ॥
ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ ॥
کرِ بیِچارُ منِ دیکھہُ نانک بِنُ ناوےَ مُکتِ ن ہوئی ॥۷۲॥
ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ ॥੭੨॥
تیری گتِ مِتِ توُہےَ جانہِ کِیا کو آکھِ وکھانیَے ॥
ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ ॥
توُ آپے گُپتا آپے پرگٹُ آپے سبھِ رنّگ مانیَے ॥
ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ ॥
سادھِک سِدھ گُروُ بہُ چیلے کھوجت پھِرہِ پھُرمانیَے ॥
ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ ॥
ماگہِ نامُ پائے اِہ بھِکھِیا تیرے درسن کئُ کُربانیَے ॥
ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ॥
ابِناسی پ٘ربھِ کھیلُ رچائِیا گُرمُکھ سوُجھی ہوئی ॥
ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ ॥

نانک سبھ جگ آپے ورتیَے دوُجا اورُ ن کوئی ॥ ۷۳॥ ۱॥
ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥੭੩॥੧॥



اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
رامکلی کی وار مہلا ۳ ॥
ਰਾਮਕਲੀ ਕੀ ਵਾਰ ਮਹਲਾ ੩ ॥
جودھیَے ویِرےَ پوُربانی کی دھُنی ॥
ਜੋਧੈ ਵੀਰੈ ਪੂਰਬਾਣੀ ਕੀ ਧੁਨੀ ॥
سلوکُ م : ۳ ॥
ਸਲੋਕੁ ਮ: ੩ ॥
ستِگُرُ سہجیَے دا کھیتُ ہےَ جِس نو لاۓ بھائو ॥
ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ ॥
نائو بیِجے نائو اُگوۓ نامے رہےَ سماۓ ॥
ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥
ہئُمےَ ایہو بیِجُ ہےَ سہسا گئِیا وِلاۓ ॥
ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ ॥
نا کِچھُ بیِجے ن اُگوۓ جو بکھسے سو کھاۓ ॥
ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ ॥
انّبھےَ سیتی انّبھُ رلِیا بہُڑِ ن نِکسِیا جاۓ ॥
ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥
نانک گُرمُکھِ چلتُ ہےَ ویکھہُ لوکا آۓ ॥
ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥
لوکُ کِ ویکھےَ بپُڑا جِس نو سوجھی ناہِ ॥
ਲੋਕੁ ਕਿ ਵੇਖੈ ਬਪੁੜਾ ਜਿਸ ਨੋ ਸੋਝੀ ਨਾਹਿ ॥
جِسُ ویکھالے سو ویکھےَ جِسُ وسِیا من ماہِ ॥ ۱॥
ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ ॥੧॥
م : ۳ ॥
ਮ: ੩ ॥

منمکھُ دُکھ کا کھیتُ ہیَے دُکھُ بیِجے دُکھُ کھائے ॥
ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥
دُکھ وِچِ جنّمیَے دُکھِ مرئے ہئُمیَے کرت وِہائے ॥
ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥
آونُ جانُ ن سُجھئی انّدھا انّدھُ کمائے ॥
ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ॥
جو دیوئے تِسیَے ن جانئی دِتے کئُو لپٹائے ॥
ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ ॥
نانک پوُربِ لِکھِیا کماونا اورُ ن کرنا جائے ॥٢॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੨॥
م : ٣ ॥
ਮ ੩ ॥
ستِگُرِ مِلئِیَے سدا سُکھُ جِس نوٗ آپے میلے سوئے ॥
ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥
سُکھیَے ایہُ بِبیکُ ہیَے انّترُ نِرملُ ہوئے ॥
ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥
اِگیان کا بھرمُ کٹیِئیَے گِیانُ پراپت ہوئے ॥
ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥
نانک ایکو ندری آئِیا جہ دیکھا تہ سوئے ॥٣॥
ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥੩॥
پئُڑی ॥
ਪਉੜੀ ॥
سچیَے تکھتُ رچائِیا بیَسن کئُو جانئی ॥
ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥
سبھُ کِچھُ آپے آپِ ہیَے گُر سبدِ سُنائی ॥
ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥
آپے کُدرتِ ساجیِئنُ کرِ مہل سرائی ॥
ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥
چنّدُ سوُرجُ دُئے چانئے پوُری بنت بنائی ॥
ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥

آپے ویکھیَے سݨے آپ گر سبد دھیائی ॥۱॥
ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥੧॥
واہُ واہُ سچے پاتساہ تۇُ سچی نائی ॥۱॥ رہائو ॥
ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥੧॥ ਰਹਾਉ ॥
سلوٚکُ ॥
ਸਲੋਕੁ ॥
کبیِر مہدی کر کیَے گھالیا آپُ پیِسائے پیِسائے ॥
ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ ॥
تیَے سہ بات ن پُچھیِیا کبہۇُن لائی پائے ॥۱॥
ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ ॥੧॥
م : ۳ ॥
ਮ ੩ ॥
نانک مہدی کر کیَے رکھیا سوٚ سہُ ندر کریئے ॥
ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ ॥
آپے پیِسیَے آپے گھسیَے آپے ہی لائے لئیئے ॥
ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ ॥
اہُ پرم پیالا کھسم کا جیَے بھاوئے تیَے دیئے ॥۲॥
ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੨॥
پئُڑی ॥
ਪਉੜੀ ॥
ویکی سرسٹ اُپائیئنُ سبھ ہکُم آوئے جائے سماہی ॥
ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ ॥
آپے ویکھ وگسدا دۇُجا کوٚ ناہی ॥
ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥
جئو بھاوئے تئو رکھُ تۇُ گر سبد بُجھاہی ॥
ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ ॥
سبھنا تیرا جوٚرُ ہیَے جئو بھاوئے توئے چلاہی ॥
ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਹੀ ॥
تُدھُ جیوڈ میَے ناہ کوٚ کسُ آکھ سݨائی ॥۲॥
ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ ॥੨॥

سلوک م : ۳ ॥
ਸਲੋਕੁ ਮ ੩ ॥
بھرم بھُلائی سبھُ جگُ پھری پھاوی ہوئی بھالِ ॥
ਭਰਮਿ ਭੁਲਾਈ ਸਭੁ ਜਗੁ ਫਿਰੀ ਫਾਵੀ ਹੋਈ ਭਾਲਿ ॥



سو سہُ ساںت ن دیوئی کِیا چلیَے تِسُ نالِ ॥
ਸੋ ਸਹੁ ਸਾਂਤਿ ਨ ਦੇਵਈ ਕਿਆ ਚਲੈ ਤਿਸੁ ਨਾਲਿ ॥
گر پرسادی ہرِ دھیائیِئیَے انّترِ رکھیِئیَے اُر دھارِ ॥
ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰ ਧਾਰਿ ॥
نانک گھرِ بیَٹھِیا سہُ پائِیا جا کِرپا کیِتی کرتارِ ॥۱॥
ਨਾਨਕ ਘਰਿ ਬੈਠਿਆ ਸਹੁ ਪਾਇਆ ਜਾ ਕਿਰਪਾ ਕੀਤੀ ਕਰਤਾਰਿ ॥੧॥
م : ۳ ॥
ਮ ੩ ॥
دھنّدھا دھاوت دِنُ گئِیا ریَنِ گوائی سوئے ॥
ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ ॥
کوُڑُ بولِ بِکھُ کھائِیا منمُکھِ چلِیا روئے ॥
ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ ॥
سِرےَ اُپرِ جم ڈنّڈُ ہےَ دوُجےَ بھائے پتِ کھوئے ॥
ਸਿਰੈ ਉਪਰਿ ਜਮ ਡੰਡੁ ਹੈ ਦੂਜੈ ਭਾਇ ਪਤਿ ਖੋਇ ॥
ہرِ نامُ کدے ن چیتِئو پھِرِ آون جانا ہوئے ॥
ਹਰਿ ਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ ॥
گر پرسادی ہرِ منِ وسےَ جم ڈنّڈُ ن لاگےَ کوئے ॥
ਗੁਰ ਪਰਸਾਦੀ ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ ॥
نانک سہجے مِلِ رہےَ کرمِ پراپتِ ہوئے ॥۲॥
ਨਾਨਕ ਸਹਜੇ ਮਿਲਿ ਰਹੈ ਕਰਮਿ ਪਰਾਪਤਿ ਹੋਇ ॥੨॥
پئُڑی ॥
ਪਉੜੀ ॥
اِکِ آپنی سِپھتی لائِئنُ دے ستِگر متی ॥
ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ ॥

اِکنا نوُ نائوُ بکھسِئوُن ُ استھِر ُ ہر ستی ॥
ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ ॥
پئوُن ُ پانْی بیَسنّترو ہُکمِ کرہ بھگتی ॥
ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ ॥
اینا نوُ بھئوُ اگلا پوُری بنْت بنْتی ॥
ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥
سبھ ُ اِکو ہُکم ُ ورتدا منّنِئیَے سُکھ ُ پائی ॥ ٣॥
ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ ॥੩॥
سلوک ُ ॥
ਸਲੋਕੁ ॥
کبیِر کسئوُٹی رام کی جھوُٹھا ٹِکیَے ن کوئِ ॥
ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥
رام کسئوُٹی سو سہیَے جو مرجیِوا ہوئِ ॥ ١॥
ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥੧॥
م : ٣ ॥
ਮ ੩ ॥
کِئوُ کرِ اِہ ُ من ُ ماریِئیَے کِئوُ کرِ مِرتک ُ ہوئِ ॥
ਕਿਉ ਕਰਿ ਇਹੁ ਮਨੁ ਮਾਰੀਐ ਕਿਉ ਕਰਿ ਮਿਰਤਕੁ ਹੋਇ ॥
کہِیا سبد ُ ن مانئی ہئُمیَے چھڈے ن کوئِ ॥
ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ ॥
گُر پرسادی ہئُمیَے چھُٹیَے جیِون مُکت ُ سو ہوئِ ॥
ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ ॥
نانک جِس نو بکھسے تِس ُ مِلیَے تِس ُ بِگھن ُ ن لاگیَے کوئِ ॥ ٢॥
ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ ॥੨॥
م : ٣ ॥
ਮ ੩ ॥
جیِوت مرنْا سبھ ُ کو کہیَے جیِون مُکتِ کِئوُ ہوئِ ॥
ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥
بھیَے کا سنّجم ُ جے کرے داروُ بھائوُ لائیِئے ॥
ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥

انِدنُ گُنْ گاوےَ سُکھ سہجے بِکھُ بھوجلُ نامِ ترےئے ॥
ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ ॥
نانک گُرمُکھِ پائیئیَے جا کئُو ندرِ کریئے ॥۳॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ॥੩॥
پئُڑی ॥
ਪਉੜੀ ॥
دُوجا بھائُو رچائِئُونُ ترےَ گُنْ ورتارا ॥
ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ ॥
برہما بِسنُ مہیسُ اُپائِئنُ ہُکمِ کماونِ کارا ॥
ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ ॥
پنّڈِت پڑدے جوتکی نا بُوجھہِ بیِچارا ॥
ਪੰਡਿਤ ਪੜਦੇ ਜੋਤਕੀ ਨਾ ਬੂਝਹਿ ਬੀਚਾਰਾ ॥
سبھُ کِچھُ تیرا کھیلُ ہےَ سچُ سِرجنْہارا ॥
ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥
جِسُ بھاوےَ تِسُ بکھسِ لیَہِ سچِ سبدِ سمائی ॥۴॥
ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ ॥੪॥
سلوکُ م : ۳ ॥
ਸਲੋਕੁ ਮ ੩ ॥
من کا جھُوٹھا جھُوٹھُ کماوےَ ॥
ਮਨ ਕਾ ਝੂਠਾ ਝੂਠੁ ਕਮਾਵੈ ॥
مائِیا نو پھِرےَ تپا سداوےَ ॥
ਮਾਇਆ ਨੋ ਫਿਰੈ ਤਪਾ ਸਦਾਵੈ ॥
بھرمے بھُولا سبھِ تیِرتھ گہےَ ॥
ਭਰਮੇ ਭੂਲਾ ਸਭਿ ਤੀਰਥ ਗਹੈ ॥
اوہُ تپا کیَسے پرم گتِ لہےَ ॥
ਓਹੁ ਤਪਾ ਕੈਸੇ ਪਰਮ ਗਤਿ ਲਹੈ ॥
گُر پرسادی کو سچُ کماوےَ ॥
ਗੁਰ ਪਰਸਾਦੀ ਕੋ ਸਚੁ ਕਮਾਵੈ ॥
نانک سو تپا موکھنّترُ پاوےَ ॥۱॥
ਨਾਨਕ ਸੋ ਤਪਾ ਮੋਖੰਤਰੁ ਪਾਵੈ ॥੧॥

مِ : ٣ ॥
ਮ ੩ ॥
سۄ تپا ِج اِہُ تپُ گھالے ॥
ਸੋ ਤਪਾ ਜਿ ਇਹੁ ਤਪੁ ਘਾਲੇ ॥
ستِگُر نۄ مِلَیَے سبدُ سمالے ॥
ਸਤਿਗੁਰ ਨੋ ਮਿਲੈ ਸਬਦੁ ਸਮਾਲੇ ॥
ستِگُر کی سیوا اِہُ تپُ پروانھُ ॥
ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ ॥
نانک سۄ تپا درگہِ پاوَے مانھُ ॥٢॥
ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ ॥੨॥
پئُڑی ॥
ਪਉੜੀ ॥
راتِ دِنسُ اُپائِئنُ سنّسار کی ورتنِ ॥
ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ ॥

(Page 949) ٩٤٩ پنّنا

گُرمتی گھٹِ چاننا آنیرُ بِناسنِ ॥
ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ ॥
ہُکمے ہی سبھ ساجیِئنُ رۄِیا سبھ ونِ ترِنِ ॥
ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ ॥
سبھُ کِچھُ آپے آپِ ہَیَے گُرمُکھ سدا ہرِ بھنِ ॥
ਸਭੁ ਕਿਛੁ ਆਪੇ ਆਪਿ ਹੈ ਗੁਰਮੁਖਿ ਸਦਾ ਹਰਿ ਭਣਿ ॥
سبدے ہی سۄجھی پئی سچَیَے آپِ بُجھائی ॥٥॥
ਸਬਦੇ ਹੀ ਸੋਝੀ ਪਈ ਸਚੈ ਆਪਿ ਬੁਝਾਈ ॥੫॥
سلۄک مِ : ٣ ॥
ਸਲੋਕ ਮ ੩ ॥
اِبھیاگت ایہِ ن آکھیِئنِ جِن کے چِت مہِ بھرمُ ॥
ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥
تِس دےَ دِتیَے نانکا تیہۄ جیہا دھرمُ ॥
ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥

ابھیَے نِرنّجنُ پرم پدُ تا کا بھوُکھا ہوئِے ॥
ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ ॥
تِس کا بھوجنُ نانکا وِرلا پائے کوئِے ॥۱॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੧॥
م : ۳ ॥
ਮ ੩ ॥
ابھیاگت ایہِ ن آکھیِئنِ جِ پر گھرِ بھوجنُ کرینِ ॥
ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥
اُدرےَ کارنِ آپنٹے بہلے بھیکھِ کرینِ ॥
ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ ॥
ابھیاگت سیئی نانکا جِ آتم گئُنُ کرینِ ॥
ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥
بھالِ لہنِ سہُ آپنٹا نِج گھرِ رہنُ کرینِ ॥۲॥
ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ ॥੨॥
پئُڑی ॥
ਪਉੜੀ ॥
انّبرُ دھرتِ وِچھوڑِئنُ وِچِ سچا اسرائُ ॥
ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ ॥
گھرُ درُ سبھو سچُ ہےَ جِسُ وِچِ سچا نائُ ॥
ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ ॥
سبھُ سچا ہُکمُ ورتدا گُرمُکھِ سچِ سمائُ ॥
ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ ॥
سچا آپِ تکھتُ سچا بہِ سچا کرے نِیائُ ॥
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ ॥
سبھُ سچو سچُ ورتدا گُرمُکھِ الکھُ لکھائی ॥۶॥
ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ ॥੬॥
سلوکُ م : ۳ ॥
ਸਲੋਕੁ ਮ ੩ ॥
ریٹائِر ماہِ اننّتُ ہےَ کوُڑی آوےَ جائِے ॥
ਰੈਣਾਇਰ ਮਾਹਿ ਅਨ ਤੂ ਹੈ ਕੂੜੀ ਆਵੈ ਜਾਇ ॥

بھاݨیَے چلیَے آپݨیَے بہُتی لہیَے سجائے ॥
ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥
ریݨائِر مہِ سبھُ کِچھُ ہیَے کرمی پلیَے پائے ॥
ਰੈਣਾਇਰ ਮਹਿ ਸਭੁ ਕਿਛੁ ਹੈ ਕਰਮੀ ਪਲੈ ਪਾਇ ॥
نانک نئو نِدھِ پائیِئیَے جے چلیَے تِسیَے رجائے ॥۱॥
ਨਾਨਕ ਨਉ ਨਿਧਿ ਪਾਈਐ ਜੇ ਚਲੈ ਤਿਸੈ ਰਜਾਇ ॥੧॥
م : ۳ ॥
ਮ ੩ ॥
سہجے ستِگُرُ ن سیوِئو وِچِ ہئُمیَے جنمِ بِناسُ ॥
ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ ॥
رسنا ہرِ رسُ ن چکھِئو کملُ ن ہوئِئو پرگاسُ ॥
ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ ॥
بِکھُ کھادھی منمُکھُ مُیا مائِیا موہِ وِݨاسُ ॥
ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ ॥
اِکسُ ہرِ کے نام وِݨُ دھِرگُ جیِوݨُ دھِرگُ واسُ ॥
ਇਕਸੁ ਹਰਿ ਕੇ ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥
جا آپے ندرِ کرے پربھُ سچا تا ہوۄیَے داسنِ داسُ ॥
ਜਾ ਆਪੇ ਨਦਰਿ ਕਰੇ ਪ੍ਰਭੁ ਸਚਾ ਤਾ ਹੋਵੈ ਦਾਸਨਿ ਦਾਸੁ ॥
تا اندِنُ سیوا کرے ستِگُرُو کی کبہِ ن چھوڈیَے پاسُ ॥
ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ ਕਬਹਿ ਨ ਛੋਡੈ ਪਾਸੁ ॥
جِئو جل مہِ کملُ اِلپتو ورتیَے تِئو وِچے گِرہ اُداسُ ॥
ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ ॥
جن نانک کرے کرائِیا سبھُ کو جِئو بھاوۓ تِو ہرِ گُݨتاسُ ॥۲॥
ਜਨ ਨਾਨਕ ਕਰੇ ਕਰਾਇਆ ਸਭੁ ਕੋ ਜਿਉ ਭਾਵੈ ਤਿਵ ਹਰਿ ਗੁਣਤਾਸੁ ॥੨॥
پئُڑی ॥
ਪਉੜੀ ॥
چھتیِہ جُگ گُبارُ سا آپے گݨت کیِنی ॥
ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ ॥
آپے سرِسٹِ سبھ ساجیِئنُ آپِ متِ دیِنی ॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥

سِمرِت ساست ساجِئن ُ پاپ پُنّ گنت گݨینی =
ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ ॥
جِس ُ بُجھائے سو بُجھسی سچّیَے سبدِ پتینی =
ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ ॥
سبھ ُ آپے آپِ ورتدا آپے بکھسِ مِلائی = ۷ =
ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ ॥੭॥
سلوک م : ۳ =
ਸਲੋਕ ਮ ੩ ॥
اِہُ تن ُ سبھو رت ُ ہیَے رت ُ بِن ُ تنّ ُ ن ہوئے =
ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
جو سہِ رتے آپݨیَے تِن تنِ لوبھ رت ُ ن ہوئے =
ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ ॥
بھیَے پئیَے تن ُ کھیݨ ُ ہوئے لوبھ رت ُ وِچہ ُ جائے =
ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ ॥

(Page 950) ۹۵۰ پنّنا

جِئو بیَسنّترِ دھات ُ سُدھ ُ ہوئے تِئو ہر کا بھئو دُرمت میَل ُ گوائے =
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
نانک تے جن سوہݨے جو رتے ہر رنگ ُ لائے = ۱ =
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥੧॥
م : ۳ =
ਮ ੩ ॥
رامکلی رام ُ منِ وسِیا تا بنِیا سیِگار ُ =
ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥
گُر کیَے سبدِ کمل ُ بِگسِیا تا سئُپِیا بھگت بھنڈّار ُ =
ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥
بھرم ُ گئِیا تا جاگِیا چوُکا اگِیان انّدھار ُ =
ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ ॥
تِس نو روُپ ُ اتِ اگلا جِس ُ ہر نالِ پیار ُ =
ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ ॥

سدا روئے پِرُ آپنا سوبھاونتی نارِ ॥

ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ॥

منمکھ سیِگارُ ن جانٹنی جاسن جنمُ سبھُ ہارِ ॥

ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ ॥

بِنُ ہرِ بھگتی سیِگارُ کرہِ نِت جنّمہِ ہوئِ کھئارُ ॥

ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ ॥

سیَسارےَ وِچ سوبھ ن پائِنی اگےَ جِ کرے سُ جانٹےَ کرتارُ ॥

ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥

نانک سچا ایکُ ہےَ دُہُ وِچ ہےَ سنّسارُ ॥

ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ ॥

چنّگےَ منّدےَ آپِ لائِئنُ سو کرنِ جِ آپِ کرائے کرتارُ ॥۲॥

ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥

م : ۳ ॥

ਮ ੩ ॥

بِنُ ستِگُر سیوے ساںت ن آوئی دوُجی ناہی جائے ॥

ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ ॥

جے بہُتیرا لوچیِئےَ وِنُ کرما پائِیا ن جائے ॥

ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥

انّترِ لوبھُ وِکارُ ہےَ دوُجےَ بھائے کھُئائے ॥

ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ ॥

تِن جنّمنُ مرنُ ن چُکئی ہئُمےَ وِچ دُکھُ پائے ॥

ਤਿਨ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ॥

جِنی ستِگُر سِئو چِتُ لائِیا سو کھالی کوئی ناہِ ॥

ਜਿਨੀ ਸਤਿਗੁਰ ਸਿਉ ਚਿਤੁ ਲਾਇਆ ਸੋ ਖਾਲੀ ਕੋਈ ਨਾਹਿ ॥

تِن جم کی تلب ن ہوئی نا اوئے دُکھ سہاہِ ॥

ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ ॥

نانک گُرمُکھ اُبرے سچےَ سبد سماہِ ॥۳॥

ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ॥੩॥

پئُڑی ॥

ਪਉੜੀ ॥

آپ اِلپتُ سدا رہیَے ہۄر دھنّدھیَے سبھ دھاوہِ ॥
ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ ॥
آپ نِہچلُ اچلُ ہیَے ہۄر آوہِ جاوہِ ॥
ਆਪਿ ਨਿਹਚਲੁ ਅਚਲੁ ਹੈ ਹੋਰਿ ਆਵਹਿ ਜਾਵਹਿ ॥
سدا سدا ہرِ دھِیائِییَے گُرمُکھ سُکھُ پاوہِ ॥
ਸਦਾ ਸਦਾ ਹਰਿ ਧਿਆਈਐ ਗੁਰਮੁਖਿ ਸੁਖੁ ਪਾਵਹਿ ॥
نِج گھرِ واسا پائِییَے سچ سِپھتِ سماوہِ ॥
ਨਿਜ ਘਰਿ ਵਾਸਾ ਪਾਈਐ ਸਚਿ ਸਿਫਤਿ ਸਮਾਵਹਿ ॥
سچا گہِر گنّبھِیرُ ہیَے گُر سبدِ بُجھائی ॥۸॥
ਸਚਾ ਗਹਿਰ ਗੰਭੀਰੁ ਹੈ ਗੁਰ ਸਬਦਿ ਬੁਝਾਈ ॥੮॥
سلۄک م : ۳ ॥
ਸਲੋਕ ਮ ੩ ॥
سچا نامُ دھِیائے تُوٗ سبھۄ ورتیَے سچُ ॥
ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ ॥
نانک ہُکمیَے جۄ بُجھیَے سۄ پھلُ پائے سچُ ॥
ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ ॥
کتھنی بدنی کرتا پھِرے ہُکمُ ن بُوٗجھیَے سچُ ॥
ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ ॥
نانک ہرِ کا بھاݨا منّنے سۄ بھگتُ ہۄئے وِݨُ منّنے کچُ نِکچُ ॥۱॥
ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ ॥੧॥
م : ۳ ॥
ਮ ੩ ॥
منمُکھ بۄلِ ن جاݨنی اۄنا انّدرِ کامُ کرۄدھُ اہنّکارُ ॥
ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥
اۄئے تھائۄ کُتھائۄ ن جاݨنی اُن انّترِ لۄبھُ وِکارُ ॥
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥
اۄئے آپݨیَے سُیائے آئے بہِ گلا کرہِ اۄنا مارے جمُ جنّدارُ ॥
ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ ॥
اگیَے درگہ لیکھیَے منّگِئیَے مارِ کھُیارُ کیِچہِ کوُڑِیار ॥
ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ ॥

ایہ کوُڑےَ کی ملُ کِئُو اُترےَ کوئی کڈھہُ اِہُ وِچارُ ॥
ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ ॥
ستِگُرُ مِلےَ تا نامُ دِڑائے سبھِ کِلوِکھ کٹنہارُ ॥
ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ ॥
نامُ جپے نامو آرادھے تِسُ جن کئُو کرہُ سبھِ نمسکارُ ॥
ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥



ملُ کوُڑی نامِ اُتارِیئنُ جپِ نامُ ہویا سچِیارُ ॥
ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ ॥
جن نانک جِس دے ایہِ چلت ہہِ سو جیِوئُ دیونہارُ ॥۲॥
ਜਨ ਨਾਨਕ ਜਿਸ ਦੇ ਏਹਿ ਚਲਤ ਹਹਿ ਸੋ ਜੀਵਉ ਦੇਵਣਹਾਰੁ ॥੨॥
پئُڑی ॥
ਪਉੜੀ ॥
تُدھُ جیوڈُ داتا ناہِ کِسُ آکھِ سُنائیِئےَ ॥
ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ ॥
گُر پرسادی پائے جِتھہُ ہئُمےَ جائیِئےَ ॥
ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ ॥
رس کس سادا باہرا سچی وڈِیائیِئےَ ॥
ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥
جِس نو بکھسے تِسُ دیئے آپِ لئے مِلائیِئےَ ॥
ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ ॥
گھٹ انّترِ انّم٘رِتُ رکھِئونُ گُرمُکھِ کِسےَ پیائی ॥۹॥
ਘਟ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ ਕਿਸੈ ਪਿਆਈ ॥੯॥
سلوک م : ۳ ॥
ਸਲੋਕ ਮ ੩ ॥
بابانیِیا کہانیِیا پُت سپُت کرین ॥
ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥
جِ ستِگُر بھاوےَ سُ منّنِ لیَنِ سیئی کرم کرین ॥
ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥

جائے پُچھہُ سِمرِت ساست بِیاس سُک نارد بچن سبھ سِرسِٹ کرین ॥
ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ ॥
سچَیَے لائے سچ لگے سدا سچُ سمالین ॥
ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥
نانک آئے سے پروانُ بھئے جِ سگلے کُل تارین ॥۱॥
ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ॥੧॥
م : ۳ ॥
ਮ ੩ ॥
گُرُوُ جِنا کا انّدھُلا سِکھ بھی انّدھے کرم کرین ॥
ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥
اوِئے بھانَیَے چلنِ آپنَیَے نِت جھوُٹھو جھوُٹھُ بولین ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥
کوُڑُ کُستُ کماودے پر نِنّدا سدا کرین ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ ॥
اوِئے آپِ ڈُبے پر نِنّدکا سگلے کُل ڈوبین ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ॥
نانک جِتُ اوِئے لائے تِتُ لگے اُئے بپُڑے کِیا کرین ॥۲॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ ॥੨॥
پئُڑی ॥
ਪਉੜੀ ॥
سبھ ندری انّدرِ رکھدا جیتی سِسٹِ سبھ کیِتی ॥
ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ ॥
اِکِ کوُڑِ کُسِت لائِئنُ منمُکھ وِگوُتی ॥
ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੂਤੀ ॥
گُرمُکھ سدا دِھیائِئیَے انّدرِ ہرِ پرِیتی ॥
ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥
جِن کئُو پوتیَے پُنّنُ ہیَے تِن وارِت سِپیِتی ॥
ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ ॥
نانک نامُ دِھیائِئیَے سچُ سِپھِت سنائی ॥۱۰॥
ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ ॥੧੦॥

سلوک م : ١ ॥
ਸਲੋਕੁ ਮ ੧ ॥
ستی پاپ کر ست کماہِ ॥
ਸਤੀ ਪਾਪੁ ਕਰਿ ਸਤੁ ਕਮਾਹਿ ॥
گر دیکھیا گھر دیون جاہِ ॥
ਗੁਰ ਦੀਖਿਆ ਘਰਿ ਦੇਵਣ ਜਾਹਿ ॥
اِستری پُرکھیے کھٹئیے بھائو ॥
ਇਸਤਰੀ ਪੁਰਖੈ ਖਟਿਐ ਭਾਉ ॥
بھاوے آوئو بھاوے جائو ॥
ਭਾਵੈ ਆਵਉ ਭਾਵੈ ਜਾਉ ॥
ساست بید ن مانیے کوئے ॥
ਸਾਸਤੁ ਬੇਦੁ ਨ ਮਾਨੈ ਕੋਇ ॥
آپو آپیے پوُجا ہوئے ॥
ਆਪੋ ਆਪੈ ਪੂਜਾ ਹੋਇ ॥
کاجی ہوئے کیے بہیے نیائے ॥
ਕਾਜੀ ਹੋਇ ਕੈ ਬਹੈ ਨਿਆਇ ॥
پھیرے تسبی کرے کھدائے ॥
ਫੇਰੇ ਤਸਬੀ ਕਰੇ ਖੁਦਾਇ ॥
وڈھی لیے کیے ہک گوائے ॥
ਵਢੀ ਲੈ ਕੈ ਹਕੁ ਗਵਾਏ ॥
جے کو پُچھیے تا پڑ سنائے ॥
ਜੇ ਕੋ ਪੁਛੈ ਤਾ ਪੜਿ ਸੁਣਾਏ ॥
ترک منتّر کن ردئے سماہِ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥
لوک مہاوہ چاڑی کھاہِ ॥
ਲੋਕ ਮੁਹਾਵਹਿ ਚਾੜੀ ਖਾਹਿ ॥
چئکا دے کیے سُچا ہوئے ॥
ਚਉਕਾ ਦੇ ਕੈ ਸੁਚਾ ਹੋਇ ॥
ایَسا ہندوُ ویکھہ کوئے ॥
ਐਸਾ ਹਿੰਦੂ ਵੇਖਹੁ ਕੋਇ ॥

جوگی گرہی جٹا ببھوُت ॥
ਜੋਗੀ ਗਿਰਹੀ ਜਟਾ ਬਿਭੂਤ ॥
آگیَے پاچھیَے روۄہِ پوُت ॥
ਆਗੈ ਪਾਛੈ ਰੋਵਹਿ ਪੂਤ ॥
جوگ ُ ن پائِیا جُگت گوائی ॥
ਜੋਗੁ ਨ ਪਾਇਆ ਜੁਗਤਿ ਗਵਾਈ ॥
کِت ُکارنِ سِر چھائی پائی ॥
ਕਿਤੁ ਕਾਰਣਿ ਸਿਰਿ ਛਾਈ ਪਾਈ ॥
نانک کلِ کا ایہ ُ پرواݨ ُ ॥
ਨਾਨਕ ਕਲਿ ਕਾ ਏਹੁ ਪਰਵਾਣੁ ॥
آپے آکھݨ ُ آپے جاݨ ُ ॥۱॥
ਆਪੇ ਆਖਣੁ ਆਪੇ ਜਾਣੁ ॥੧॥
م : ۱ ॥
ਮ ੧ ॥
ہِںدوُ کیَے گھرِ ہِںدوُ آوے ॥
ਹਿੰਦੂ ਕੈ ਘਰਿ ਹਿੰਦੂ ਆਵੈ ॥
سوُت ُ جنیئوُ پڑ گلِ پاوے ॥
ਸੂਤੁ ਜਨੇਊ ਪੜਿ ਗਲਿ ਪਾਵੈ ॥
سوُت ُ پائے کرے بُریائی ॥
ਸੂਤੁ ਪਾਇ ਕਰੇ ਬੁਰਿਆਈ ॥
ناتا دھوتا تھائے ن پائی ॥
ਨਾਤਾ ਧੋਤਾ ਥਾਇ ਨ ਪਾਈ ॥
مُسلمان ُکرے وڈِیائی ॥
ਮੁਸਲਮਾਨੁ ਕਰੇ ਵਡਿਆਈ ॥

(Page 952) پنّا ۲۵۹

وݨ ُگر پیِرے کو تھائے ن پائی ॥
ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥
راہ ُ دسائے اۄ تھیَے کو جائے ॥
ਰਾਹੁ ਦਸਾਇ ਓਥੈ ਕੋ ਜਾਇ ॥

کرݨی باجھہُ بھِسَت ن پائے ॥
ਕਰਣੀ ਬਾਝਹੁ ਭਿਸਤਿ ਨ ਪਾਇ ॥
جوگی کیَے گھر جگت دسائی ॥
ਜੋਗੀ ਕੈ ਘਰਿ ਜੁਗਤਿ ਦਸਾਈ ॥
تِتُ کارݨ کن مُنّدرا پائی ॥
ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ॥
مُنّدرا پائے پھِرَے سنّسار ॥
ਮੁੰਦ੍ਰਾ ਪਾਇ ਫਿਰੈ ਸੰਸਾਰਿ ॥
جِتھَے کِتھَے سِرجݨہارُ ॥
ਜਿਥੈ ਕਿਥੈ ਸਿਰਜਣਹਾਰੁ ॥
جیتے جیئ تیتے واٹائوُ ॥
ਜੇਤੇ ਜੀਅ ਤੇਤੇ ਵਾਟਾਊ ॥
چیِری آئی ڈِھل ن کائوُ ॥
ਚੀਰੀ ਆਈ ਢਿਲ ਨ ਕਾਊ ॥
ایتھَے جاݨَے سُ جائے سِواݨَے ॥
ਏਥੈ ਜਾਣੈ ਸੁ ਜਾਇ ਸਿਵਾਣੈ ॥
ہوَرُ پھکڑُ ہنّدوُ مُسلماݨَے ॥
ਹੋਰੁ ਫਕੜੁ ਹਿੰਦੂ ਮੁਸਲਮਾਣੈ ॥
سبھنا کا در لیکھا ہوئے ॥
ਸਭਨਾ ਕਾ ਦਰਿ ਲੇਖਾ ਹੋਇ ॥
کرݨی باجھہُ ترَے ن کوئے ॥
ਕਰਣੀ ਬਾਝਹੁ ਤਰੈ ਨ ਕੋਇ ॥
سچو سچُ وکھاݨَے کوئے ॥
ਸਚੋ ਸਚੁ ਵਖਾਣੈ ਕੋਇ ॥
نانک اگیَے پُچھ ن ہوئے ॥۲॥
ਨਾਨਕ ਅਗੈ ਪੁਛ ਨ ਹੋਇ ॥੨॥
پئُڑی ॥
ਪਉੜੀ ॥
ہر کا منّدرُ آکھیئیَے کائِیا کوٹُ گڑُ ॥
ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥

اَندر لال جویہری گُرمُکھ ہر نامُ پڑُ ॥
ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥
ہر کا مںدرُ سریرُ اَت سوہنا ہر ہر نامُ دِڑُ ॥
ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ॥
منمکھ آپ کھُیائِئنُ مائِیا موہ نِت کڑُ ॥
ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ ॥
سبھنا ساہبُ ایکُ ہَیے پوُرے بھاگ پائِیا جائی ॥ ١١॥
ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ ॥੧੧॥
سلوک م : ١ ॥
ਸਲੋਕ ਮ ੧ ॥
نا سِت دُکھِیا نا سِت سُکھِیا نا سِت پانی جںت پھِرہِ ॥
ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥
نا سِت مُوںڈ مُڈائی کیسی نا سِت پڑِیا دیس پھِرہِ ॥
ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ ॥
نا سِت رُکھی بِرکھی پتھر آپُ تچھاوہِ دُکھ سہہِ ॥
ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ ॥
نا سِت ہستی بدھے سںگل نا سِت گائی گھاہُ چرہِ ॥
ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ॥
جِسُ ہتھ سِدھ دیوَے جے سوئی جِس نو دیئے تِسُ آئے مِلیَے ॥
ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ ॥
نانک تا کئو مِلیَے وڈائی جِسُ گھٹ بھیِتر سبدُ روَے ॥
ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥
سبھ گھٹ میرے ہئو سبھنا اَندر جِسہ کھُیائی تِسُ کئُن کہیَے ॥
ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ ॥
جِسہ دِکھالا واٹڑی تِسہ بھُلاوے کئُنُ ॥
ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥
جِسہ بھُلائی پںدھ سِر تِسہ دِکھاوے کئُنُ ॥ ١॥
ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥੧॥
م : ١ ॥
ਮ ੧ ॥

سۄ گِرہی جۄ نِگرہُ کرَے ॥
ਸੋ ਗਿਰਹੀ ਜੋ ਨਿਗ੍ਰਹੁ ਕਰੈ ॥
جپُ تپُ سنّجمُ بھیِکھیا کرَے ॥
ਜਪੁ ਤਪੁ ਸੰਜਮੁ ਭੀਖਿਆ ਕਰੈ ॥
پُنّن دان کا کرے سریِرُ ॥
ਪੁੰਨ ਦਾਨ ਕਾ ਕਰੇ ਸਰੀਰੁ ॥
سۄ گِرہی گنّگا کا نیِرُ ॥
ਸੋ ਗਿਰਹੀ ਗੰਗਾ ਕਾ ਨੀਰੁ ॥
بۄلےَ ایِسرُ ستِ سرۄُپُ ॥
ਬੋਲੈ ਈਸਰੁ ਸਤਿ ਸਰੂਪੁ ॥
پرم تنّت مہِ ریکھ ن رۄُپُ ॥ ٢॥
ਪਰਮ ਤੰਤ ਮਹਿ ਰੇਖ ਨ ਰੂਪੁ ॥੨॥
م : ١ ॥
ਮ ੧ ॥
سۄ ائُدھۄُتی جۄ دھۄُپےَ آپُ ॥
ਸੋ ਅਉਧੂਤੀ ਜੋ ਧੂਪੈ ਆਪੁ ॥
بھِکھیا بھۄجنُ کرَے سنّتاپُ ॥
ਭਿਖਿਆ ਭੋਜਨੁ ਕਰੈ ਸੰਤਾਪੁ ॥
ائُہٹھ پٹݨ مہِ بھیِکھیا کرَے ॥
ਅਉਹਠ ਪਟਣ ਮਹਿ ਭੀਖਿਆ ਕਰੈ ॥
سۄ ائُدھۄُتی سِو پُرِ چڑھےَ ॥
ਸੋ ਅਉਧੂਤੀ ਸਿਵ ਪੁਰਿ ਚੜੈ ॥
بۄلےَ گۄرکھُ ستِ سرۄُپُ ॥
ਬੋਲੈ ਗੋਰਖੁ ਸਤਿ ਸਰੂਪੁ ॥
پرم تنّت مہِ ریکھ ن رۄُپُ ॥ ٣॥
ਪਰਮ ਤੰਤ ਮਹਿ ਰੇਖ ਨ ਰੂਪੁ ॥੩॥
م : ١ ॥
ਮ ੧ ॥
سۄ اُداسی جِ پالے اُداسُ ॥
ਸੋ ਉਦਾਸੀ ਜਿ ਪਾਲੇ ਉਦਾਸੁ ॥

اردھ اُردھ کرے نِرنّجن واسُ ॥
ਅਰਧ ਉਰਧ ਕਰੇ ਨਿਰੰਜਨ ਵਾਸੁ ॥
چنّد سوُرج کی پائے گنّڈھ ॥
ਚੰਦ ਸੂਰਜ ਕੀ ਪਾਏ ਗੰਢਿ ॥
تِسُ اُداسی کا پڑےَ ن کنّدھُ ॥
ਤਿਸੁ ਉਦਾਸੀ ਕਾ ਪੜੈ ਨ ਕੰਧੁ ॥
بولےَ گوپی چنّدُ ستِ سروُپُ ॥
ਬੋਲੈ ਗੋਪੀ ਚੰਦੁ ਸਤਿ ਸਰੂਪੁ ॥
پرم تنّت مہِ ریکھ ن روُپُ ॥੪॥
ਪਰਮ ਤੰਤ ਮਹਿ ਰੇਖ ਨ ਰੂਪੁ ॥੪॥
م:۱॥
ਮ: ੧ ॥
سو پاکھنّڈی جِ کائِیا پکھالے ॥
ਸੋ ਪਾਖੰਡੀ ਜਿ ਕਾਇਆ ਪਖਾਲੇ ॥
کائِیا کی اگنِ برہمُ پرجالے ॥
ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ ॥
سُپنےَ بِنّدُ ن دیئی جھرنا ॥
ਸੁਪਨੈ ਬਿੰਦੁ ਨ ਦੇਈ ਝਰਣਾ ॥

پنّنا ۳۵۹ (Page 953)

تِسُ پاکھنّڈی جرا ن مرنا ॥
ਤਿਸੁ ਪਾਖੰਡੀ ਜਰਾ ਨ ਮਰਣਾ ॥
بولےَ چرپٹُ ستِ سروُپُ ॥
ਬੋਲੈ ਚਰਪਟੁ ਸਤਿ ਸਰੂਪੁ ॥
پرم تنّت مہِ ریکھ ن روُپُ ॥੫॥
ਪਰਮ ਤੰਤ ਮਹਿ ਰੇਖ ਨ ਰੂਪੁ ॥੫॥
م:۱॥
ਮ: ੧ ॥
سو بیَراگی جِ اُلٹے برہمُ ॥
ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥

گگن منّڈل مہِ رۏپیَے تھنّمُ ॥
ਗਗਨ ਮੰਡਲ ਮਹਿ ਰੋਪੈ ਥੰਮੁ ॥
اہِنِس انّترِ رہیَے دِھیانِ ॥
ਅਹਿਨਿਸਿ ਅੰਤਰਿ ਰਹੈ ਧਿਆਨਿ ॥
تے بیَراگی ست سمانِ ॥
ਤੇ ਬੈਰਾਗੀ ਸਤ ਸਮਾਨਿ ॥
بۏلیَے بھرتھرِ سِت سرۄُپُ ॥
ਬੋਲੈ ਭਰਥਰਿ ਸਤਿ ਸਰੂਪੁ ॥
پرم تنّت مہِ ریکھ ن رۄُپُ ॥٦॥
ਪਰਮ ਤੰਤ ਮਹਿ ਰੇਖ ਨ ਰੂਪੁ ॥੬॥
م : ۱ ॥
ਮ ੧ ॥
کِئۏ مرٔے منّدا کِئۏ جیِؤے جُگتِ ॥
ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥
کنّن پڑائے کِیا کھاجیَے بھُگتِ ॥
ਕੰਨ ਪੜਾਇ ਕਿਆ ਖਾਜੈ ਭੁਗਤਿ ॥
آسِت ناسِت ایکۏ نائۏ ॥
ਆਸਤਿ ਨਾਸਤਿ ਏਕੋ ਨਾਉ ॥
کئُنُ سُ اکھرُ جِتُ رہیَے ہِیائۏ ॥
ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥
دھۄُپ چھاو جے سم کرِ سہیَے ॥
ਧੂਪ ਛਾਵ ਜੇ ਸਮ ਕਰਿ ਸਹੈ ॥
تا نانکُ آکھیَے گُرُ کۏ کہیَے ॥
ਤਾ ਨਾਨਕੁ ਆਖੈ ਗੁਰੁ ਕੋ ਕਹੈ ॥
چھِئ ورتارے ورتہِ پۄُت ॥
ਛਿਅ ਵਰਤਾਰੇ ਵਰਤਹਿ ਪੂਤ ॥
نا سنّساری نا اعُدھۄُت ॥
ਨਾ ਸੰਸਾਰੀ ਨਾ ਅਉਧੂਤ ॥
نِرنّکارِ جۏ رہیَے سمائے ॥
ਨਿਰੰਕਾਰਿ ਜੋ ਰਹੈ ਸਮਾਇ ॥

کاہے بھیکھیا منّگݨ جائے ॥۷॥
ਕਾਹੇ ਭੀਖਿਆ ਮੰਗਣਿ ਜਾਇ ॥੭॥
پئُڑی ॥
ਪਉੜੀ ॥
ہر منّدرُ سوئی آکھیِئیے جِتھہُ ہر جاتا ॥
ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ ॥
مانس دیہ گُر بچنی پائِیا سبھُ آتم رامُ پچھاتا ॥
ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ ॥
باہر مُوُل ن کھوجیِئیے گھر ماہِ بِدھاتا ॥
ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ ॥
منمُکھ ہر منّدر کی سار ن جاݨنی تِنی جنمُ گوُاتا ॥
ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ ॥
سبھ مہِ اِکُ ورتدا گُر سبدی پائِیا جائی ॥۱۲॥
ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ ॥੧੨॥
سلوک م : ۳ ॥
ਸਲੋਕ ਮ ੩ ॥
مُوُرکھُ ہووِئے سو سُݨیِئے مُوُرکھ کا کہݨا ॥
ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥
مُوُرکھ کے کِیا لکھݨ ہیَے کِیا مُوُرکھ کا کرݨا ॥
ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥
مُوُرکھُ اوہُ جِ مگدھُ ہیَے اہنّکارے مرݨا ॥
ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥
ایتُ کمائیِئے سدا دُکھُ دُکھ ہی مہِ رہݨا ॥
ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥
اتِ پِیارا پوِئے کھوُہِ کِہُ سنّجمُ کرݨا ॥
ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ ॥
گُرمُکھ ہوئِ سُ کرے وِچارُ اوسُ اِلپتو رہݨا ॥
ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ ॥
ہر نامُ جپیِئے آپ اُدھرئِ اوسُ پِچھیِئے ڈُبدے بھی ترݨا ॥
ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ ॥

نانک جو تِسُ بھاوئے سؤ کرے جو دیئے سُ سہنا ॥۱॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ ॥੧॥
م : ۱ ॥
ਮ ੧ ॥
نانکُ آکھئے رے منا سُنیئیے سِکھ سہی ॥
ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
لیکھا ربُ منگیسیا بیٹھا کڈھ وہی ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
تلبا پئُسن آکیا باکی جنا رہی ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥
اجرائیلُ پھریستا ہؤسی آئے تئی ॥
ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥
آونُ جانُ ن سُجھئی بھیڑی گلی پھہی ॥
ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
کُوڑ نکھُٹے نانکا اوڑک سچ رہی ॥۲॥
ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥
پئُڑی ॥
ਪਉੜੀ ॥
ہر کا سبھُ سریرُ ہئے ہر رو رہیا سبھُ آپئے ॥
ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ ॥
ہر کی کیمت ن پوئے کچھُ کہنُ ن جاپئے ॥
ਹਰਿ ਕੀ ਕੀਮਤਿ ਨ ਪਵੈ ਕਿਛੁ ਕਹਣੁ ਨ ਜਾਪੈ ॥
گر پرسادی سالاہیئیے ہر بھگتی راپئے ॥
ਗੁਰ ਪਰਸਾਦੀ ਸਾਲਾਹੀਐ ਹਰਿ ਭਗਤੀ ਰਾਪੈ ॥
سبھُ منُ تنُ ہریا ہؤئیا اہنکارُ گواپئے ॥
ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ ਗਵਾਪੈ ॥
سبھُ کچھُ ہر کا کھیلُ ہئے گرمکھ کسئے بُجھائی ॥۱۳॥
ਸਭੁ ਕਿਛੁ ਹਰਿ ਕਾ ਖੇਲੁ ਹੈ ਗੁਰਮੁਖਿ ਕਿਸੈ ਬੁਝਾਈ ॥੧੩॥
سلؤکُ م : ۱ ॥
ਸਲੋਕੁ ਮ ੧ ॥

سہنّسر دانِ دے اِنّدرُ رؤیاِئیا ॥
ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥
پرس رامُ رؤوئے گھرِ آئِیا ॥
ਪਰਸ ਰਾਮੁ ਰੋਵੈ ਘਰਿ ਆਇਆ ॥
اجیَے سُ رؤوئے بھیِکھیا کھائے ॥
ਅਜੈ ਸੁ ਰੋਵੈ ਭੀਖਿਆ ਖਾਇ ॥
ایَسی درگہ مِلیَے سجائے ॥
ਐਸੀ ਦਰਗਹ ਮਿਲੈ ਸਜਾਇ ॥
رؤوئے رامُ نِکالا بھئِیا ॥
ਰੋਵੈ ਰਾਮੁ ਨਿਕਾਲਾ ਭਇਆ ॥

(Page 954) پنّنا ۹۵۴

سیِتا لکھمنُ وِچھُڑِ گئِیا ॥
ਸੀਤਾ ਲਖਮਣੁ ਵਿਛੁੜਿ ਗਇਆ ॥
رؤوئے دہسرُ لنّک گوائے ॥
ਰੋਵੈ ਦਹਸਿਰੁ ਲ ਕ ਗਵਾਇ ॥
جِن سیِتا آدی ڈئُرُو وائے ॥
ਜਿਨਿ ਸੀਤਾ ਆਦੀ ਡਉਰੂ ਵਾਇ ॥
رؤوہِ پانڈو بھئے مجوُر ॥
ਰੋਵਹਿ ਪਾਂਡਵ ਭਏ ਮਜੂਰ ॥
جِن کیَے سُیامی رہت ہدوُرِ ॥
ਜਿਨ ਕੈ ਸੁਆਮੀ ਰਹਤ ਹਦੂਰਿ ॥
رؤوئے جنمیجا کھُئے گئِیا ॥
ਰੋਵੈ ਜਨਮੇਜਾ ਖੁਇ ਗਇਆ ॥
ایکی کارنِ پاپی بھئِیا ॥
ਏਕੀ ਕਾਰਣਿ ਪਾਪੀ ਭਇਆ ॥
رؤوہِ سیکھ مسائِک پیِر ॥
ਰੋਵਹਿ ਸੇਖ ਮਸਾਇਕ ਪੀਰ ॥
انّتِ کالِ متُ لاگیَے بھیِڑ ॥
ਅੰਤਿ ਕਾਲਿ ਮਤੁ ਲਾਗੈ ਭੀੜ ॥

رۄوہِ راجے کنّن پڑائے ۔۔
ਰੋਵਹਿ ਰਾਜੇ ਕੰਨ ਪੜਾਇ ॥
گھرِ گھرِ ماگہِ بھیِکھیا جائے ۔۔
ਘਰਿ ਘਰਿ ਮਾਗਹਿ ਭੀਖਿਆ ਜਾਇ ॥
رۄوہِ کِرپن سنّچہِ دھنُ جائے ۔۔
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥
پنّڈِت رۄوہِ گِیانُ گوائے ۔۔
ਪੰਡਿਤ ਰੋਵਹਿ ਗਿਆਨੁ ਗਵਾਇ ॥
بالی رۄوَے ناہِ بھتارُ ۔۔
ਬਾਲੀ ਰੋਵੈ ਨਾਹਿ ਭਤਾਰੁ ॥
نانک دُکھیِیا سبھُ سنّسارُ ۔۔
ਨਾਨਕ ਦੁਖੀਆ ਸਭੁ ਸੰਸਾਰੁ ॥
منّنے نائُو سۄئی جِنِ جائے ۔۔
ਮੰਨੇ ਨਾਉ ਸੋਈ ਜਿਣਿ ਜਾਇ ॥
ائُری کرم ن لیکھَے لائے ۔۔ ا۔۔
ਅਉਰੀ ਕਰਮ ਨ ਲੇਖੈ ਲਾਇ ॥੧॥
م : ۲ ۔۔
ਮ ੨ ॥
جپُ تپُ سبھُ کِچھُ منّنِئیَے اورِ کارا سبھِ بادِ ۔۔
ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥
نانک منّنِیا منّنیِئیَے بُجھیِئیَے گُر پرسادِ ۔۔ ۲۔۔
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥੨॥
پئُڑی ۔۔
ਪਉੜੀ ॥
کائِیا ہنّس دھُرِ میلُ کرتیَے لِکھِ پائِیا ۔۔
ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ ॥
سبھ مہِ گُپتُ ورتدا گُرمُکھِ پرگٹائِیا ۔۔
ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ ॥
گُن گاوَے گُن اُچرَے گُن ماہِ سمائِیا ۔۔
ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ ॥

سچی بانی سچ ُ ہیَے سچ ُ میل ِملائیا ॥
ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥
سبھ ُکچھ ُ آپے آپ ہیَے آپے دیئے وڈِیائی ॥١٤॥
ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ ॥੧੪॥
سلوٗک م : ٢ ॥
ਸਲੋਕ ਮ ੨ ॥
نانک انّدھا ہوئے کیَے رتنا پرکھن جائے ॥
ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥
رتنا سار ن جانئی آوۓ آپ ُ لکھائے ॥١॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥੧॥
م : ٢ ॥
ਮ ੨ ॥
رتنا کیری گتھلی رتنی کھوٗلی آئے ॥
ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥
وکھر تیَے ونجارِیا دُہا رہی سمائے ॥
ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥
جِن گُن ُ پلیَے نانکا مانک ونجہِ سیئے ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥
رتنا سار ن جانئی انّدھے وتہِ لوٗئے ॥٢॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥੨॥
پئُڑی ॥
ਪਉੜੀ ॥
نئو درواجے کائِیا کوٹ ُ ہیَے دسوۓ گُپت ُ رکھیِجیَے ॥
ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥
بجر کپاٹ ن کھُلنی گُر سبد کھُلیِجیَے ॥
ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥
انہد واجے دھُن وجدے گُر سبد سُنیِجیَے ॥
ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥
تِت ُگھٹ انّترِ چاننا کرِ بھگتِ مِلیِجیَے ॥
ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥

سبھ مہ ایکُ ورتدا جِن آپے رچن رچائی ॥۱۵॥
ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥੧੫॥
سلوک م : ۲ ॥
ਸਲੋਕ ਮ: ੨ ॥
انّدھے کَیے راہِ دسِئیَے انّدھا ہوئِے س ُ جائِے ॥
ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥
ہوئِے سُجاکھا نانکا سو کِئُو اُجھڑِ پائِے ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥
انّدھے ایہِ ن آکھیئِن جِن مُکھِ لوئِن ناہِ ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥
انّدھے سیئی نانکا کھسمہ ُ گھُتھے جاہِ ॥۱॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥
م : ۲ ॥
ਮ: ੨ ॥
ساہِب انّدھا جو کیِیا کرے سُجاکھا ہوئِے ॥
ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥
جیہا جانھےَ تیہو ورتےَ جے سئُو آکھےَ کوئِے ॥
ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥
جِتھےَ س ُ وست ُ ن جاپئی آپے ورتئُو جانھِ ॥
ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥
نانک گاہک ُ کِئُو لئے سکےَ ن وست ُ پچھانھِ ॥۲॥
ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥੨॥
م : ۲ ॥
ਮ: ੨ ॥
سو کِئُو انّدھا آکھیِئےَ جِ ہُکمہ ُ انّدھا ہوئِے ॥
ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥
نانک ہُکم ُ ن بُجھئی انّدھا کہیِئےَ سوئِے ॥۳॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥੩॥

پئُڑی =
ਪਉੜੀ ॥
کائِیا انّدرِ گڑُ کوٹُ ہےَ سبھِ دِسنّتر دیسا =
ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ ॥
آپے تاڑی لائیِئنُ سبھ مہِ پرویسا =
ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ ॥
آپے س٘رسٹِ ساجیِئنُ آپِ گُپتُ رکھیسا =
ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ ॥
گُر سیوا تے جانِیا سچُ پرگٹیِئیسا =
ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ ॥
سبھُ کِچھُ سچو سچُ ہےَ گُرِ سوجھی پائی = ٦١=
ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ ॥੧੬॥
سلوک م : ١ =
ਸਲੋਕ ਮ ੧ ॥
ساوݨُ راتِ اہاڑُ دِہُ کامُ کرودھُ دُئے کھیت =
ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥
لبُ وتر دروگُ بیِئو ہالی راہکُ ہیت =
ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹਕੁ ਹੇਤ ॥
ہلُ بیِچارُ وِکار مݨ ہُکمی کھٹے کھائے =
ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ ॥
نانک لیکھےَ منّگِئےَ ائُتُ جݨیدا جائے = ١=
ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ ॥੧॥
م : ١ =
ਮ ੧ ॥
بھئُ بھُئے پوِتُ پاݨی ستُ سنّتوکھُ بلید =
ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥
ہلُ ہلیمی ہالی چِتُ چیتا وتر وکھت سنّجوگُ =
ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ ॥

نائو بیج ُ بکھسیِس بۄہل دُنیِیا سگل درۄگ ॥
ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ ॥
نانک ندری کرمُ ہۄئِے جاوہِ سگل وِجۄگ ॥੨॥
ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ ॥੨॥
پئُڑی ॥
ਪਉੜੀ ॥
منمُکھِ مۄہُ گُبارُ ہَےَ دۄُجَےَ بھائِے بۄلَےَ ॥
ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ ॥
دۄُجَےَ بھائِے سدا دُکھُ ہَےَ نِت نیِرُ وِرۄلَےَ ॥
ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ ॥
گُرمُکھِ نامُ دھِیائیِئَےَ متھِ تتُ کڈھۄلَےَ ॥
ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ ॥
انّترِ پرگاسُ گھٹِ چانݨا ہرِ لدھا ٹۄلَےَ ॥
ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ ॥
آپے بھرمِ بھُلائِدا کِچھُ کہݨُ ن جائی ॥੧੭॥
ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ ॥੧੭॥
سلۄک م : ੨ ॥
ਸਲੋਕ ਮ ੨ ॥
نانک چِنّتا مت کرہُ چِنّتا تِس ہی ہیئِے ॥
ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥
جل مہِ جنّت اُپائِئنُ تِنا بھِ رۄجی دیئِے ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
اۄتھےَ ہٹُ ن چلئی ناکۄ کِرس کریئِے ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥
سئُدا مۄُلِ ن ہۄوئی ناکۄ لئِے ن دیئِے ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥
جیِیا کا آہارُ جیِءَ کھاݨا ایہُ کریئِے ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥
وِچِ اُپائِے سائِرا تِنا بھِ سار کریئِے ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥

نانک چِنّتا مت کرہُ چِنّتا تِس ہی ہیئے ॥١॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥੧॥
م : ١ ॥
ਮ ੧ ॥
نانک اِہُ جیئو مچھلی جھیور ُترِسنا کالُ ॥
ਨਾਨਕ ਇਹੁ ਜੀਉ ਮਛਲੀ ਝੀਵਰੁ ਤ੍ਰਿਸਨਾ ਕਾਲੁ ॥
منؤیا انّدھُ ن چیتئی پڑئے اچِنّتا جالُ ॥
ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥
نانک چِتُ اچیتُ ہیَے چِنّتا بدھا جائے ॥
ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥
ندرِ کرے جے آپنی تا آپے لئے مِلائے ॥٢॥
ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥
پئُڑی ॥
ਪਉੜੀ ॥
سے جن ساچے سدا سدا جِنی ہرِ رسُ پیِتا ॥
ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ ॥
گُرمُکھ سچا مَنِ وسیَے سچُ سئُدا کیِتا ॥
ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ ॥
سبھُ کِچھُ گھر ہی ماہِ ہیَے وڈبھاگی لیِتا ॥
ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ ॥
انّترِ ترِسنا مرِ گئی ہرِ گُن گاویِتا ॥
ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ ॥
آپے میلِ مِلائِئنُ آپے دیئے بُجھائی ॥١٨॥
ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ ॥੧੮॥
سلوک م : ١ ॥
ਸਲੋਕ ਮ ੧ ॥
ویل پِنّزائِیا کت وُنائِیا ॥
ਵੇਲਿ ਪਿੰਞਾਇਆ ਕਤਿ ਵੁਣਾਇਆ ॥
کٹِ کُٹِ کرِ کھُنّبِ چڑائِیا ॥
ਕਟਿ ਕੁਟਿ ਕਰਿ ਖੁੰਬਿ ਚੜਾਇਆ ॥

لوٗہا وڈھے درجی پاڑے سوُئی دھاگا سیوٗئے ॥
ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ ॥
اِئُو پت پاٹی سِپھتی سیِپیَے نانک جیوت جیوٗئے ॥
ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ ॥
ہوئِ پُرانا کپڑُ پاٹیَے سوُئی دھاگا گنّڈھیَے ॥
ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ ॥
ماہُ پکھُ کِہُ چلیَے ناہی گھڑی مُہتُ کِچھُ ہنّڈھیَے ॥
ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ ॥



سچُ پُرانا ہوٗوئے ناہی سیِتا کدے ن پاٹیَے ॥
ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ ॥
نانک ساہِبُ سچو سچا تِچرُ جاپی جاپیَے ॥۱॥
ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥੧॥
م:۱॥
ਮ ੧ ॥
سچ کی کاتی سچُ سبھُ سارُ ॥
ਸਚ ਕੀ ਕਾਤੀ ਸਚੁ ਸਭੁ ਸਾਰੁ ॥
گھاڑت تِس کی اپر اپار ॥
ਘਾੜਤ ਤਿਸ ਕੀ ਅਪਰ ਅਪਾਰ ॥
سبدے سان رکھائی لائے ॥
ਸਬਦੇ ਸਾਣ ਰਖਾਈ ਲਾਇ ॥
گُن کی تھیکیَے وِچ سمائے ॥
ਗੁਣ ਕੀ ਥੇਕੈ ਵਿਚਿ ਸਮਾਇ ॥
تِس دا کُٹھا ہوٗوئے سیکھُ ॥
ਤਿਸ ਦਾ ਕੁਠਾ ਹੋਵੈ ਸੇਖੁ ॥
لوٗہوُ لبُ نِکتھا ویکھُ ॥
ਲੋਹੂ ਲਬੁ ਨਿਕਥਾ ਵੇਖੁ ॥
ہوئِ ہلالُ لگیَے ہک جائے ॥
ਹੋਇ ਹਲਾਲੁ ਲਗੈ ਹਕਿ ਜਾਇ ॥

نانک در دیدار سمائے ॥۲॥
ਨਾਨਕ ਦਰਿ ਦੀਦਾਰਿ ਸਮਾਇ ॥੨॥
م : ۱ ॥
ਮ ੧ ॥
کمر کٹارا بنکڑا بنکے کا اسوارُ ॥
ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥
گربُ ن کیجیے نانکا متُ سِر آوئے بھارُ ॥۳॥
ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥੩॥
پئُڑی ॥
ਪਉੜੀ ॥
سو ستسنگت سبد ملیے جو گرمکھ چلیے ॥
ਸੋ ਸਤਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥
سچُ دھیائن سے سچے جن ہر کھرچُ دھنُ پلیے ॥
ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥
بھگت سوہن گن گاودے گرمت اچلیے ॥
ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ ॥
رتن بیچارُ من وسیا گر کیے سبد بھلیے ॥
ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ ॥
آپے میل ملائدا آپے دیئے وڈیائی ॥۱۹॥
ਆਪੇ ਮੇਲਿ ਮਿਲਾਇਦਾ ਆਪੇ ਦੇਇ ਵਡਿਆਈ ॥੧੯॥
سلوک م : ۳ ॥
ਸਲੋਕ ਮ ੩ ॥
آسا اندر سبھُ کو کوئے نراسا ہوئے ॥
ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥
نانک جو مر جیویا سہلا آئیا سوئے ॥۱॥
ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥੧॥
م : ۳ ॥
ਮ ੩ ॥
نا کچھُ آسا ہتھ ہیے کیئو نراسا ہوئے ॥
ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ ॥

کِیا کرے ایہہ بپُڑی جاں بھُولائے سوئِ ॥۲॥
ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ ॥੨॥
پئُڑی ॥
ਪਉੜੀ ॥
دھِرگُ جیِونُ سنّسار سچے نام بِنُ ॥
ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ ॥
پربھُ داتا داتار نِہچلُ ایہُ دھنُ ॥
ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ ॥
ساسِ ساسِ آرادھے نِرملُ سوئِ جنُ ॥
ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ ॥
انّترجامی اگمُ رسنا ایکُ بھنُ ॥
ਅੰਤਰਜਾਮੀ ਅਗਮੁ ਰਸਨਾ ਏਕੁ ਭਨੁ ॥
روِ رہِیا سربتِ نانکُ بلِ جائی ॥۲۰॥
ਰਵਿ ਰਹਿਆ ਸਰਬਤਿ ਨਾਨਕੁ ਬਲਿ ਜਾਈ ॥੨੦॥
سلوکُ م:۱ ॥
ਸਲੋਕੁ ਮ ੧ ॥
سرور ہنّس دھُرے ہی میلا کھسمَیے ایوَے بھاݨا ॥
ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥
سرور انّدرِ ہیِرا موتی سو ہنّسا کا کھاݨا ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥
بگُلا کاگُ ن رہئی سرورِ جے ہوۄے اتِ سِیاݨا ॥
ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ ॥
اونا رِجکُ ن پئِئو اوتھَیے اونا ہورو کھاݨا ॥
ਓਨਾ ਰਿਜਕੁ ਨ ਪਇਓ ਓਥੈ ਓਨ੍ਹਾ ਹੋਰੋ ਖਾਣਾ ॥
سچِ کمائیَے سچو پائیِئیَے کوُڑَے کوُڑا ماݨا ॥
ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ ॥
نانک تِن کوَ ستِگُرُ مِلِیا جِنا دھُرے پیَیا پرواݨا ॥۱॥
ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ ॥੧॥
م:۱ ॥
ਮ ੧ ॥

ساہِبُ میرا اُجلا جے کوُ چِت کریئے =
ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ ॥
نانک سوئی سیوِیئیَے سدا سدا جوُ دیئے =
ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ ॥
نانک سوئی سیوِیئیَے جِتُ سیوِئیَے دُکھُ جائے =
ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ ॥
اوگُن وننّن گُن روِہ مِن سُکھُ وسیَے آئے = ۲=
ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ ॥੨॥

پئُڑی =
ਪਉੜੀ ॥
آپے آپِ ورتدا آپِ تاڑی لائیئنُ =
ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ ॥
آپے ہی اُپدیسدا گُرمُکھ پتیِیائیئنُ =
ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ ॥
اِک آپے اُجھڑِ پائِئنُ اِک بھگتی لائِئنُ =
ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥
جِسُ آپِ بُجھائے سوُ بُجھسی آپے نائے لائیئنُ =
ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥
نانک نامُ دِھیائِیئیَے سچی وڈِیائی = ۲۱= ۱= سُدھُ =
ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥੨੧॥੧॥ ਸੁਧੁ ॥



رامکلی کی وار مہلا ۵
ਰਾਮਕਲੀ ਕੀ ਵਾਰ ਮਹਲਾ ੫
اِکّ اوُنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
سلوک م: ۵ =
ਸਲੋਕ ਮ ੫ ॥
جیَسا سِتگُرُ سُنیِدا تیَسوُ ہی میَے ڈِٹھُ =
ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥

وِچھُڑِیا میلے پربھوُ ہر درگہ کا بسیٹھُ ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥
ہر نامو منّترُ درڑائِدا کٹے ہئُمیَے روگُ ॥
ਹਰਿ ਨਾਮੋ ਮੰਤ੍ਰ ਦ੍ਰਿੜਾਇਦਾ ਕਟੇ ਹਉਮੈ ਰੋਗੁ ॥
نانک ستِگُرُ تِنا مِلائِیا جِنا دھُرے پئِیا سنّجوگُ ॥۱॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ ॥੧॥
م : ۵ ॥
ਮ ੫ ॥
اِکُ سجنُ سبھ سجنا اِکُ ویَری سبھ وادِ ॥
ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥
گُرِ پوُرےَ دیکھالِیا وِنُ ناوےَ سبھ بادِ ॥
ਗੁਰਿ ਪੂਰੈ ਦੇਖਾਲਿਆ ਵਿਣੁ ਨਾਵੈ ਸਭ ਬਾਦਿ ॥
ساکت دُرجن بھرمِیا جو لگے دوُجےَ سادِ ॥
ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ ॥
جن نانکِ ہر پربھُ بُجھِیا گُر ستِگُر کےَ پرسادِ ॥۲॥
ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ ॥੨॥
پئُڑی ॥
ਪਉੜੀ ॥
تھٹنھارےَ تھاٹُ آپے ہی تھٹِیا ॥
ਥਟਣਹਾਰੈ ਥਾਟੁ ਆਪੇ ਹੀ ਥਟਿਆ ॥
آپے پوُرا ساہُ آپے ہی کھٹِیا ॥
ਆਪੇ ਪੂਰਾ ਸਾਹੁ ਆਪੇ ਹੀ ਖਟਿਆ ॥
آپے کرِ پاسارُ آپے رنگ رٹِیا ॥
ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ ॥
کُدرت کیِم ن پائے الکھ برہمٹِیا ॥
ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ ॥
اگم اتھاہ بیئنّت پرےَ پرٹِیا ॥
ਅਗਮ ਅਥਾਹ ਬੇਅੰਤ ਪਰੈ ਪਰਟਿਆ ॥
آپے وڈ پاتساہُ آپ وجیِرٹِیا ॥
ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥

کوئے ن جانٔیے کیِم کیوڈُ مٹِیا ॥
ਕੋਇ ਨ ਜਾਣੈ ਕੀਮ ਕੇਵਡੁ ਮਟਿਆ ॥
سچا ساہِبُ آپِ گُرمُکھ پرگٹیا ॥۱॥
ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ ॥੧॥
سلوٗکُ م : ۵ ॥
ਸਲੋਕੁ ਮ ੫ ॥
سُنِ سجنٖ پرِیتم میریا میَے ستِگُرُ دیہُ دِکھالِ ॥
ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ ॥
ہئو تِسُ دیوا منُ آپنٔا نِت ہِردےٰ رکھا سمالِ ॥
ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ ॥
اِکسُ ستِگُر باہرا دِھرگُ جیِونٖ سنّسارِ ॥
ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ ॥
جن نانک ستِگُرُ تِنا مِلائِئونُ جِن سد ہی ورتیَے نالِ ॥۱॥
ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ ॥੧॥
م : ۵ ॥
ਮ ੫ ॥
میرےٰ انّترِ لوٗچا مِلنٖ کی کِئو پاوا پربھ توٗہِ ॥
ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ ॥
کوئی ایَسا سجنٖ لوڑِ لہُ جو میلے پرِیتمُ موٗہِ ॥
ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ ॥
گُرِ پوٗرےٰ میلائِیا جت دیکھا تت سوئے ॥
ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ ॥
جن نانک سو پربھُ سیوِیا تِسُ جیوڈُ اورُ ن کوئے ॥۲॥
ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ ॥੨॥
پئُڑی ॥
ਪਉੜੀ ॥
دیونٔہارُ داتارُ کِتُ مُکھ سالاہِیئیَے ॥
ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥
جِسُ رکھیَے کِرپا دھارِ رِجکُ سماہِیئیَے ॥
ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥

کوئے ن کس ہی وس سبھنا اک دھر ॥
ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ ॥
پالے بالک واگ دے کیَے آپ کر ॥
ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ ॥
کردا اند بنود کچھوُ ن جانیئیَے ॥
ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ ॥
سرب دھار سمرتھ ہئو تس کُرباݨیئیَے ॥
ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ ॥
گائیئیَے رات دنّت گاوݨ جوگیا ॥
ਗਾਈਐ ਰਾਤਿ ਦਿਨ ਤੁ ਗਾਵਣ ਜੋਗਿਆ ॥
جو گر کی پیَری پاہ تنی ہر رس بھوگیا ॥٢॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ ॥੨॥
سلوک م : ۵ ॥
ਸਲੋਕ ਮ ੫ ॥
بھیڑہُ موکلائی کیتیئنُ سبھ رکھے کٹنّبیَے نال ॥
ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥
کارج آپ سوارئنُ سو پربھ سدا سبھال ॥
ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥
پربھُ مات پتا کنّٹھ لائدا لہڑے بالک پال ॥
ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ ॥
دئیال ہوئے سبھ جیئ جنّتر ہر نانک ندر نہال ॥١॥
ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ ॥੧॥

پنّنا ۹۵۸ (Page 958)

م : ۵ ॥
ਮ ੫ ॥
وݨُ تدھُ ہورُ ج منّگنا سر دکھا کیَے دکھ ॥
ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
دیہ نامُ سنّتوکھیا اُترےَ من کی بھکھ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

گُرِ وݨُ تِݨُ ہریا کیِتیا نانک کِیا منکھ ॥۲॥

ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ ॥੨॥

پئُڑی ॥

ਪਉੜੀ ॥

سۄ ایَسا داتارُ منہُ ن ویِسرےَ ॥

ਸੋ ਐਸਾ ਦਾਤਾਰੁ ਮਨਹੁ ਨ ਵੀਸਰੈ ॥

گھڑی ن مُہتُ چسا تِسُ بِنُ نا سرےَ ॥

ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ ॥

انّترِ باہرِ سنّگِ کِیا کۄ لُکِ کرےَ ॥

ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ ॥

جِسُ پتِ رکھےَ آپِ سۄ بھوجلُ ترےَ ॥

ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ ॥

بھگتُ گِیانی تپا جِسُ کِرپا کرےَ ॥

ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ ॥

سۄ پۄُرا پردھانُ جِس نۄ بلُ دھرےَ ॥

ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ ॥

جِسہِ جرائے آپِ سۄئی اجرُ جرےَ ॥

ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ ॥

تِس ہی مِلِیا سچُ منّترُ گُر منِ دھرےَ ॥۳॥

ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ ॥੩॥

سلۄکُ م : ۵ ॥

ਸਲੋਕੁ ਮ ੫ ॥

دھنّنُ سُ راگ سُرنّگڑے آلاپت سبھ تِکھ جائے ॥

ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥

دھنّنُ سُ جنّت سُہاوڑے جۄ گُرمُکھ جپدے نائۄ ॥

ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥

جِنی اِک منِ اِکُ ارادھِیا تِن سد بلِہارےَ جائۄ ॥

ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ ॥

تِن کی دھۄُڑِ ہم باچھدے کرمی پلےَ پائے ॥

ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥

جوُ رتے رنّگ گوۄد کیَے ہئُ ࣁتن بلہارےَ جائُ ॥
ਜੋ ਰਤੇ ਰੰਗਿ ਗੋਵਿਦ ਕੈ ਹਉ ਤਿਨ ਬਲਿਹਾਰੈ ਜਾਉ ॥
آکھا ࣁبرتھا جیِئ کی ہر سجنڑُ میلہُ رائِے ॥
ਆਖਾ ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥
گُر پوُرےَ میلائِیا جنم مرنڑ دُکھُ جائِے ॥
ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥
جن نانک پائِیا اگم روُپُ انت ن کاہوُ جائِے ॥۱॥
ਜਨ ਨਾਨਕ ਪਾਇਆ ਅਗਮ ਰੂਪੁ ਅਨਤ ਨ ਕਾਹੂ ਜਾਇ ॥੧॥
م : ۵ ॥
ਮ ੫ ॥
دھنّنُ سُ ویلا گھڑی دھنّنُ دھنُ موُرتُ پلُ سارُ ॥
ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥
دھنّنُ سُ دِنسُ سنّجوُگڑا جِتُ ڈِٹھا گُر درسارُ ॥
ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥
من کیِیا اِچھا پوُرِیا ہر پائِیا اگم اپارُ ॥
ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ ॥
ہئُمیَے ٹُٹا موُہڑا اِکُ سچُ نامُ آدھارُ ॥
ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥
جنُ نانکُ لگا سیو ہر اُدھرِیا سگل سنّسارُ ॥۲॥
ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ॥੨॥
پئُڑی ॥
ਪਉੜੀ ॥
سِپھت سلاہنڑُ بھگت وِرلے دِتیِئنُ ॥
ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥
سئُپے جِسُ بھنّڈار پھر پُچھ ن لیِتیِئنُ ॥
ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ ॥
جِس نوُ لگا رنّگُ سے رنّگ رتیا ॥
ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥
اوُنا اِکوُ نامُ ادھارُ اِکا اُن بھتِیا ॥
ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ ॥

اۄنا پچھیَے جگُ بھُنّچِیَے بھۄگئی ॥
ਓਨਾ ਪਿਛੈ ਜਗੁ ਭੁੰਚੈ ਭੋਗਈ ॥
اۄنا پیارا ربُ اۄناہا جۄگئی ॥
ਓਨਾ ਪਿਆਰਾ ਰਬੁ ਓਨਾਹਾ ਜੋਗਈ ॥
جِسُ مِلِیا گُرُ آئِ تِنِ پ٘ربھُ جانِیا ॥
ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥
ہئُو بلِہاری تِن جِ کھسمَیے بھانِیا ॥੪॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥੪॥
سلۄک م : ۵ ॥
ਸਲੋਕ ਮ ੫ ॥
ہرِ اِکسَیے نالِ مَیے دۄستی ہرِ اِکسَیے نالِ مَیے رنّگُ ॥
ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥
ہرِ اِکۄ میرا سجنۄ ہرِ اِکسَیے نالِ مَیے سنّگُ ॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥
ہرِ اِکسَیے نالِ مَیے گۄسٹے مُہُ مَیلا کرَے ن بھنّگُ ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ ॥
جانَیے بِرتھا جیِء کی کدے ن مۄڑَے رنّگُ ॥
ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥
ہرِ اِکۄ میرا مسلتی بھنّنݨ گھڑن سمرتھُ ॥
ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ ॥
ہرِ اِکۄ میرا داتارُ ہَیے سِرِ داتِیا جگ ہتھُ ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ ॥
ہرِ اِکسَیے دی مَیے ٹیک ہَیے جۄ سِرِ سبھنا سمرتھُ ॥
ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥
ستِگُرِ سنّتُ مِلائِیا مستکِ دھرِ کَیے ہتھُ ॥
ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥

پنّنا ۹۵۹ (Page 959)

وڈا ساہِبُ گُرو مِلائِیا جِنِ تارِیا سگل جگتُ ॥
ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥

من کیِیا اِچھا پوُرِیا پائِیا دھُرِ سنّجوگ ॥
ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥
نانک پائِیا سچُ نامُ سد ہی بھوگے بھوگ ॥ ۱॥
ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ ॥੧॥
م : ۵ ॥
ਮ ੫ ॥
منمُکھا کیری دوستی مائِیا کا سنبنّدھُ ॥
ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥
ویکھدِیا ہی بھجِ جانِ کدے ن پائِنِ بنّدھُ ॥
ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ ॥
جِچرُ پیَننِ کھاوِنے تِچرُ رکھنِ گنّڈھُ ॥
ਜਿਚਰੁ ਪੈਨਨਿ ਖਾਵਨੑੇ ਤਿਚਰੁ ਰਖਨਿ ਗੰਢੁ ॥
جِتُ دِنِ کِچھُ ن ہوئی تِتُ دِنِ بولنِ گنّدھُ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥
جیِء کی سار ن جانݨی منمُکھ اگِیانی انّدھُ ॥
ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ ॥
کوُڑا گنّڈھُ ن چلئی چِکڑِ پتھر بنّدھُ ॥
ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ ॥
انّدھے آپُ ن جانݨی پھکڑُ پِٹنِ دھنّدھُ ॥
ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ ॥
جھوُٹھےَ موہِ لپٹائِیا ہئُ ہئُ کرت بِہنّدھُ ॥
ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ ॥
کِرپا کرے جِسُ آپݨی دھُرِ پوُرا کرمُ کرےءِ ॥
ਕਿ੍ਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ ॥
جن نانک سے جن اُبرے جو ستِگُر سرنِ پرے ॥ ۲॥
ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ ॥੨॥
پئُڑی ॥
ਪਉੜੀ ॥
جو رتے دیِدار سیئی سچُ ہاکُ ॥
ਜੋ ਰਤੇ ਦੀਦਾਰ ਸੇਈ ਸਚੁ ਹਾਕੁ ॥

جنی جاتا کھسم کِئو لبھیے تنا کھاک ॥

ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ ॥

من میلا ویکار ہووے سنگ پاک ॥

ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ ॥

دسیے سچا مہل کھلیے بھرم تاک ॥

ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ ॥

جسہ دکھالے مہل تس ن ملیے دھاک ॥

ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ ॥

من تن ہوئے نہال بِنّدک ندر جھاک ॥

ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ ॥

نئو ندھ نام ندھان گر کیے سبد لاگ ॥

ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ ॥

تسیے ملیے سنّت کھاک مستک جسیے بھاگ ॥ ۵ ॥

ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ ॥੫॥

سلوک م : ۵ ॥

ਸਲੋਕ ਮ ੫ ॥

ہرناکھی کو سچ وین سنائی جو تئو کرے اُدھارن ॥

ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥

سنّدر بچن تم سنہ چھبیلی پر تیڈا من سادھارن ॥

ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥

درجن سیتی نیہ رچائِئو دس وکھا میے کارن ॥

ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ ॥

اُونی ناہی جھونی ناہی ناہی کسیے وہونی ॥

ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ ॥

پر چھیل چھبیلا چھڈ گوائِئو درمت کرم وہونی ॥

ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ ॥

نا ہئو بھلی نا ہئو چکی نا میے ناہی دوسا ॥

ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾਹੀ ਦੋਸਾ ॥

جت ہئو لائی تت ہئو لگی تو سن سچ سنّدیسا ॥

ਜਿਤੁ ਹਉ ਲਾਈ ਤਿਤੁ ਹਉ ਲਗੀ ਤੂ ਸੁਣਿ ਸਚੁ ਸੰਦੇਸਾ ॥

سائی سوُہاگݨ سائی بھاگݨ جیَے پِر کِرپا دھاری ॥
ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥
پِر اَئُگݨ تِس کے سبھ گوائے گل سیتی لائے سواری ॥
ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ ॥
کرمہیݨ دھن کرَے بِننّتی کِد نانک آوَے واری ॥
ਕਰਮਹੀਣ ਧਨ ਕਰੈ ਬਿਨ ਤੀ ਕਦਿ ਨਾਨਕ ਆਵੈ ਵਾਰੀ ॥
سبھ سُہاگݨ ماݨہِ رلِیا اِک دیوہُ رات مُراری ॥ ۱॥
ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥੧॥
م : ۵ ॥
ਮ ੫ ॥
کاہے من توُ ڈولتا ہرِ منسا پوُرݨہارُ ॥
ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ ॥
ستِگُرُ پُرکھُ دِھیائے توُ سبھ دُکھ وِسارݨہارُ ॥
ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੂਖ ਵਿਸਾਰਣਹਾਰੁ ॥
ہرِ ناما آرادھ من سبھ کِلوِکھ جاہِ وِکار ॥
ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ ॥
جِن کئُو پوُرب لِکھِیا تِن رنگُ لگا نِرنّکار ॥
ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ ॥
اونی چھڈِیا مائِیا سُیاوڑا دھنُ سنّچِیا نامُ اپارُ ॥
ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ ॥
اٹھے پہر اِکتیَے لِوَے منّنین ہُکمُ اپارُ ॥
ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥

پنّنا ۹۶۰ (Page 960)

جنُ نانکُ منّگیَے دانُ اِکُ دیہُ درسُ من پیارُ ॥ ۲॥
ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥੨॥
پئُڑی ॥
ਪਉੜੀ ॥
جِسُ توُ آوہِ چِت تِس نوُ سدا سُکھ ॥
ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ ॥

جِسُ تُوٗ آوہِ چِتِ تِسُ جم ناہِ دُکھ =

ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ ॥

جِسُ تُوٗ آوہِ چِتِ تِسُ کِ کاڑِیا =

ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ ॥

جِس دا کرتا مِترُ سبھِ کاج سوارِیا =

ਜਿਸ ਦਾ ਕਰਤਾ ਮਿਤ੍ਰ ਸਭਿ ਕਾਜ ਸਵਾਰਿਆ ॥

جِسُ تُوٗ آوہِ چِتِ سو پروانُ جنُ =

ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ ॥

جِسُ تُوٗ آوہِ چِتِ بہُتا تِسُ دھنُ =

ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ ॥

جِسُ تُوٗ آوہِ چِتِ سو وڈ پروارِیا =

ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ ॥

جِسُ تُوٗ آوہِ چِتِ تِنِ کُل اُدھارِیا = ٦ =

ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ ॥੬॥

سلوک م : ۵ =

ਸਲੋਕ ਮ ੫ ॥

اںّدرہُ انّنا باہرہُ انّنا کوٗڑی کوٗڑی گاوئے =

ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥

دیہی دھوۄئے چکر بݨائے مائِیا نو بہُ دھاوئے =

ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥

انّدرِ میَلُ ن اُترئے ہئُمیَے پھِرِ پھِرِ آوئے جاوئے =

ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥

نیِںد وِیاپِیا کامِ سنّتاپِیا مُکھہُ ہرِ ہرِ کہاوئے =

ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥

بیَسنو نامُ کرم ہئُ جُگتا تُہ کُٹے کِیا پھلُ پاوئے =

ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ ॥

ہنّسا وِچِ بیَٹھا بگُ ن بݨئی نِت بیَٹھا مچھی نو تار لاوئے =

ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ ॥

جا ہنّس سبھا وِچارُ کرِ دیکھنِ تا بگا نالِ جوڑُ کدے ن آوئے =

ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥

ہنّسا ہیرا مۄتی چُگنا بگُ ڈڈا بھالن جاوۓ ॥
ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥
اُڈریا ویچارا بگُلا متُ ہۄوۓ منّڈُ لکھاوۓ ॥
ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ ॥
جِتُ کۄ لائِیا تِت ہی لاگا کِسُ دۄسُ دِچیَے جا ہرِ ایوۓ بھاوۓ ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ ॥
ستِگُرُ سروَرُ رتنی بھرپُورے جِسُ پراپت سۄ پاوۓ ॥
ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥
سِکھ ہنّس سروَرِ اِکٹھے ہۄئے ستِگُر کیَے ہُکماوۓ ॥
ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥
رتن پدارتھ مانک سروَرِ بھرپُورے کھائے کھرچِ رہے تۄٹ ن آوۓ ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ ॥
سروَر ہنّسُ دُورِ ن ہۄئی کرتے ایوۓ بھاوۓ ॥
ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥
جن نانک جِس دےَ مستک بھاگُ دھُرِ لِکھیا سۄ سِکھُ گُرُو پہِ آوۓ ॥
ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ ਸੋ ਸਿਖੁ ਗੁਰੂ ਪਹਿ ਆਵੈ ॥
آپِ ترِیا کُٹنّب سبھِ تارے سبھا سِرسٹ چھڈاوۓ ॥۱॥
ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥੧॥
م : ۵ ॥
ਮ ੫ ॥
پنّڈِتُ آکھائے بہُتی راہی کۄرڑ مۄٹھ جِنیہا ॥
ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥
انّدرِ مۄہُ نِت بھرمِ وِیاپِیا تِسٹِس ناہی دیہا ॥
ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥
کُوڑی آوۓ کُوڑی جاوۓ مائِیا کی نِت جۄہا ॥
ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ ॥
سچُ کہیَے تا چھۄہۄ آوۓ انّترِ بہُتا رۄہا ॥
ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥
وِیاپِیا دُرمت کُبُدھ کُمُوڑا منِ لاگا تِسُ مۄہا ॥
ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ ॥

ٹھگیَے سیتی ٹھگُ رِل آئِیا ساتھُ بِھ اِکو جیہا =
ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥
سِتگُرُ سراپھُ ندری وِچدو کڈھیَے تاں اُگھڑِ آئِیا لوہا =
ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ ॥
بہُتیری تھائی رلائے رلائے دِتا اُگھڑِیا پڑدا اگیَے آئے کھلوہا =
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ ॥
سِتگُر کی جے سرݨی آوۓ پھِرِ منُورہُ کنّچنُ ہوہا =
ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ ॥
سِتگُرُ نِرویَرُ پُتر ستر سمانے ائُگݨ کٹے کرے سُدھُ دیہا =
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ ॥
نانک جِسُ دھُرِ مستکِ ہووۓ لِکھِیا تِسُ سِتگُر نالِ سنیہا =
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ ॥



انّمرت باݨی سِتگُر پوُرے کی جِسُ کِرپالُ ہووۓ تِسُ رِدۓ وسیہا =
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ ॥
آوݨ جاݨا تِس کا کٹیِئیَے سدا سدا سُکھُ ہوہا = ۲ =
ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ ॥੨॥
پئُڑی =
ਪਉੜੀ ॥
جو تُدھُ بھاݨا جنّتُ سو تُدھُ بُجھئی =
ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥
جو تُدھُ بھاݨا جنّتُ سُ درگہ سِجھئی =
ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥
جِس نو تیری ندرِ ہئُمیَے تِسُ گئی =
ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ ॥
جِس نو توُ سنّتُسٹُ کلمل تِسُ کھئی =
ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ ॥
جِس کیَے سُیامی ولِ نِربھئُ سو بھئی =
ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ ॥

جس نو توُ کرپالُ سچا سو تھئئی ॥
ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ ॥
جس نو تیری مئیان پوہیَے اگنئی ॥
ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ ॥
تس نو سدا دئیالُ جن گُر تے مت لئی ॥ ۷॥
ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ ॥੭॥
سلوک م : ۵ ॥
ਸਲੋਕ ਮ ੫ ॥
کر کرپا کرپال آپے بکھس لیَے ॥
ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥
سدا سدا جپی تیرا نامُ ستگر پائے پیَے ॥
ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥
من تن انتر وسُ دوُکھا ناسُ ہوئے ॥
ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ ॥
ہتھ دیئے آپ رکھُ ویاپیَے بھئو ن کوئے ॥
ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ ॥
گن گاوا دنُ ریَن ایتیَے کمّ لائے ॥
ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥
سنّت جنا کیَے سنّگ ہئُمیَے روگُ جائے ॥
ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ ॥
سرب نرنّتر کھسمُ ایکو رو رہیا ॥
ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ ॥
گر پرسادی سچُ سچو سچُ لہیا ॥
ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ ॥
دئیا کرہُ دئیال اپنی سپھت دیہُ ॥
ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥
درسنُ دیکھ نہال نانک پریت ایہ ॥ ۱॥
ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥੧॥
م : ۵ ॥
ਮ ੫ ॥

ایکو جپیئیے منیے ماہِ اِکس کی سرنائے =
ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ ॥
اِکسُ سِئو کرِ پِرہڑی دُوجی ناہی جائے =
ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ ॥
اِکو داتا منّگیئیے سبھُ کِچھُ پلیے پائے =
ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ ॥
مَن تَن ساسِ گِراسِ پربھُ اِکو اِکُ دِھیائے =
ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ ॥
انّمرتُ نامُ نِدھانُ سچُ گُرمُکھ پائیا جائے =
ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ ॥
وڈبھاگی تے سنّت جن جِن مَن وُٹھا آئے =
ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ ॥
جَل تھَل مہیئَل رو رہیا دُوجا کوئی ناہِ =
ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥
نامُ دِھیائی نامُ اُچرا نانک کھسم رجائے = ۲=
ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥੨॥
پئُڑی =
ਪਉੜੀ ॥
جِس نو تُو رکھوالا مارے تِسُ کئُنُ =
ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥
جِس نو تُو رکھوالا جِتا تِنیے بھینُ =
ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥
جِس نو تیرا انگُ تِسُ مُکھُ اُجلا =
ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥
جِس نو تیرا انگُ سُ نِرملی ہُوں نِرملا =
ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥
جِس نو تیری ندرِ ن لیکھا پُچھیئیے =
ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥
جِس نو تیری کھُسی تِن نئو نِدھ بھُنّچیئیے =
ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ ॥

جس نوں توں پربھ ول تس کیا منہچھندگی ॥
ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥
جس نوں تیری مہر س تیری بندگی ॥۸॥
ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥੮॥
سلوک مہلا ۵ ॥
ਸਲੋਕ ਮਹਲਾ ੫ ॥
ہوہ کرپال سیامی میرے سنتاں سنگ وہاوے ॥
ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥
تدھہ بھلے س جم جم مردے تن کدے ن چکن ہاوے ॥۱॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥੧॥
م : ۵ ॥
ਮ ੫ ॥
ستگر سمرہ آپنا گھٹ اوگھٹ گھٹ گھاٹ ॥
ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ ॥
ہر ہر نام جپنتیا کوئے ن بندھیے واٹ ॥ ۲॥
ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ ॥੨॥
پئوڑی ॥
ਪਉੜੀ ॥



تتھیے توں سمرتھ جتھیے کوئے ناہ ॥
ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥
اوتھیے تیری رکھ اگنی اُدر ماہ ॥
ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥
سن کیے جم کے دوت نائے تیرے چھڈ جاہ ॥
ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥
بھئجل بکھم اسگاہ گر سبدی پار پاہ ॥
ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ ॥
جن کئو لگی پیاس انمرت سیئے کھاہ ॥
ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥

کل مہ ایہو پُنّن ُگن گوِوند گاہِ =
ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥

سبھسیَے نو کِرپال ُسمالے ساہِ ساہِ =
ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ ॥

بِرتھا کوئے ن جائے جِ آوےَ تُدھ ُ آہِ = ۹=
ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥੯॥

سلوک م : ۵ =
ਸਲੋਕ ਮ ੫ ॥

دوُجا تِس ُن بُجھائِہ ُ پار برہم نام ُ دیہ ُ آدھار ُ =
ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥

اگم ُ اگوچر ُ ساہِبو سمرتھ ُ سچ ُ داتار ُ =
ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥

توُ نِہچل ُ نِرویَر ُ سچ ُ سچا تُدھ ُ دربار ُ =
ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥

کیِمتِ کہن ُ ن جائیِئےَ انّت ُ ن پاراوار ُ =
ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ ॥

پربھ ُ چھوڈِ ہور ُ جِ منّگنا سبھ ُ بِکھیا رس چھار ُ =
ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ ॥

سے سُکھیِئے سچ ُ ساہ سے جِن سچا بِئُہار ُ =
ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥

جِنا لگی پریِت پربھ نام سہج سُکھ سار ُ =
ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥

نانک اِک ُ آرادھے سنّتن ریݨار ُ = ۱=
ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥੧॥

م : ۵ =
ਮ ੫ ॥

اند سوُکھ بِسرام نِت ہرِ کا کیِرتن ُ گائے =
ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥

اور سِیاݨپ چھاڈِ دیہِ نانک اُدھرسِ نائے = ۲=
ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥੨॥

پئُڑی ॥
ਪਉੜੀ ॥
نا تُوٗ آوہِ وسِ بہُتُ گھِناوݨے ॥
ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥
نا تُوٗ آوہِ وسِ بید پڑاوݨے ॥
ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥
نا تُوٗ آوہِ وسِ تیِرتھِ نائیِئےَ ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥
نا تُوٗ آوہِ وسِ دھرتی دھائیِئےَ ॥
ਨਾ ਤੂ ਆਵਹਿ ਵਸਿ ਧਰਤੀ ਧਾਈਐ ॥
نا تُوٗ آوہِ وسِ کِتےَ سِیاݨپےَ ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥
نا تُوٗ آوہِ وسِ بہُتا دانُ دے ॥
ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥
سبھُ کوءِ تیرےَ وسِ اگم اگوچرا ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥
تُوٗ بھگتا کےَ وسِ بھگتا تانُ تیرا ॥۱۰॥
ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥੧੦॥
سلوک م : ۵ ॥
ਸਲੋਕ ਮ ੫ ॥
آپے ویدُ آپِ نارائِنُ ॥
ਆਪੇ ਵੈਦੁ ਆਪਿ ਨਾਰਾਇਣੁ ॥
ایہ وید جیِء کا دُکھُ لائِن ॥
ਏਹਿ ਵੈਦ ਜੀਅ ਕਾ ਦੁਖੁ ਲਾਇਣ ॥
گُر کا سبدُ انّم٘رِت رسُ کھائِن ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ ॥
نانک جِسُ منِ وسےَ تِس کے سبھِ دوٗکھ مِٹائِن ॥۱॥
ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ ॥੧॥
م : ۵ ॥
ਮ ੫ ॥

ہکُم اُچھلَیَے ہکَمے رہَیَے ॥
ਹੁਕਮਿ ਉਛਲੈ ਹੁਕਮੇ ਰਹੈ ॥
ہکَمے دُکھُ سُکھُ سم کر سہَیَے ॥
ਹੁਕਮੇ ਦੁਖੁ ਸੁਖੁ ਸਮ ਕਰਿ ਸਹੈ ॥
ہکَمے نامُ جپَیَے دِنُ راتِ ॥
ਹੁਕਮੇ ਨਾਮੁ ਜਪੈ ਦਿਨੁ ਰਾਤਿ ॥
نانک جِس نو ہوَوَے داتِ ॥
ਨਾਨਕ ਜਿਸ ਨੋ ਹੋਵੈ ਦਾਤਿ ॥
ہکُم مرَے ہکَمے ہی جیوَے ॥
ਹੁਕਮਿ ਮਰੈ ਹੁਕਮੇ ਹੀ ਜੀਵੈ ॥
ہکَمے نانا وڈا تھیوَے ॥
ਹੁਕਮੇ ਨਾਨ੍ਹਾ ਵਡਾ ਥੀਵੈ ॥
ہکَمے سوگ ہرکھ آنند ॥
ਹੁਕਮੇ ਸੋਗ ਹਰਖ ਆਨ ਦ ॥
ہکَمے جپَیَے نِرودھر گُرمنّت ॥
ਹੁਕਮੇ ਜਪੈ ਨਿਰੋਧਰ ਗੁਰਮੰਤ ॥
ہکَمے آونُ جانُ رہائے ॥
ਹੁਕਮੇ ਆਵਣੁ ਜਾਣੁ ਰਹਾਏ ॥
نانک جا کئُو بھگتی لائے ॥۲॥
ਨਾਨਕ ਜਾ ਕਉ ਭਗਤੀ ਲਾਏ ॥੨॥
پئُڑی ॥
ਪਉੜੀ ॥
ہئُو تِسُ ڈھاڈھی کُربانُ جِ تیرا سیودارُ ॥
ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥
ہئُو تِسُ ڈھاڈھی بلِہار جِ گاوَے گُن اپار ॥
ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥
سو ڈھاڈھی دھنُ دھنّنُ جِسُ لوڑے نِرنّکارُ ॥
ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥
سو ڈھاڈھی بھاگٹھُ جِسُ سچا دُیار بارُ ॥
ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥

اوہُ ڈھاڈھی تُدھُ دِھیائے کلانْے دِنُ ریڼار ॥
ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥
منّگیَے انّمرت نامُ ن آوَے کدے ہارِ ॥
ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥
کپڑُ بھوجنُ سچُ رہدا لِوَے دھار ॥
ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥
سو ڈھاڈھی گُنْونّتُ جِس نو پربھ پیارُ ॥۱۱॥
ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰੁ ॥੧੧॥

(Page 963) پنّنا ۹٦۳

سلوک م : ۵ ॥
ਸਲੋਕ ਮ ੫ ॥
انّمرت بانْی امِئو رسُ انّمرتُ ہرِ کا نائو ॥
ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥
منِ تنِ ہِردےَ سِمرِ ہرِ آٹھ پہر گُنْ گائو ॥
ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥
اُپدیسُ سُنْہُ تُم گُرسِکھہُ سچا اِہیَے سُیائو ॥
ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥
جنمُ پدارتھُ سپھلُ ہوئے من مہِ لائِہُ بھائو ॥
ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥
سُوکھ سہج آندُ گھنْا پربھ جپتِیا دُکھُ جائے ॥
ਸੂਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ ॥
نانک نامُ جپت سُکھُ اُوپجےَ درگہ پائیِئےَ تھائو ॥۱॥
ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥੧॥
م : ۵ ॥
ਮ ੫ ॥
نانک نامُ دِھیائیِئےَ گُرُ پُورا متِ دیئے ॥
ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥
بھانْیَے جپ تپ سنّجمو بھانْیَے ہی کڈھِ لیئے ॥
ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥

بھاݨیَے جوُن بھوائیئیَے بھاݨیَے بکھس کریئے =
ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ ॥
بھاݨیَے دُکھُ سُکھُ بھوُگیئیَے بھاݨیَے کرم کریئے =
ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ ॥
بھاݨیَے مِٹی سارِج کیَے بھاݨیَے جوُت دھریئے =
ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ ॥
بھاݨیَے بھوُگ بھوُگائِدا بھاݨیَے منہِ کریئے =
ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ ॥
بھاݨیَے نرِک سُرِگ اﺋُتارے بھاݨیَے دھرݨِ پریئے =
ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ ॥
بھاݨیَے ہی جِسُ بھگتی لائے نانک وِرلے ہے = ۲=
ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ ॥੨॥
پئُڑی =
ਪਉੜੀ ॥
وڈِیائی سچے نام کی ہئو جیِوا سُݨِ سُݨے =
ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ ॥
پسوُ پریت اِگیان اُدھارے اِک کھݨے =
ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ ॥
دِنسُ ریَݨِ تیرا نائو سدا سد جاپیِئیَے =
ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ ॥
تِرسنا بھُکھ وِکرال نائے تیرَے دھراپیِئیَے =
ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ ॥
روُگُ سوُگُ دُکھُ ونّݨیَے جِسُ نائو مݨِ وسیَے =
ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ ॥
تِسہِ پراپتِ لالُ جوُ گُر سبدی رسیَے =
ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ ॥
کھنّڈ برہمنّڈ بیئنّت اُدھارݨہارِیا =
ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥
تیری سوُبھا تُدھُ سچے میرے پِیارِیا = ۲۱=
ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥੧੨॥

سلوٗک م : ۵ =
ਸਲੋਕ ਮ ੫ ॥
مِترُ پیارا نانک جی میَے چھڈِ گوائِیا رنّگ کسنّبھیَے بھُلی =
ਮਿਤ੍ਰ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥
تئوٗ سجنھ کی میَے کیِم ن پئُدی ہئوٗ تُدھُ بِنُ اڈھُ ن لہدی = ۱=
ਤਉ ਸਜਣ ਕੀ ਮੈ ਕੀਮ ਨ ਪਉਦੀ ਹਉ ਤੁਧੁ ਬਿਨੁ ਅਢੁ ਨ ਲਹਦੀ ॥੧॥
م : ۵ =
ਮ ੫ ॥
سسُ وِرائِنِ نانک جیِئوٗ سسُرا وادی جیٹھو پئوٗ پئوٗ لوُہیَے =
ਸਸੁ ਵਿਰਾਇਨਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥
ہبھے بھسُ پُنیدے وتنُ جا میَے سجنھُ توُہیَے = ۲=
ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥੨॥
پئُڑی =
ਪਉੜੀ ॥
جِسُ توُ وُٹھا چِتِ تِسُ دردُ نِوارنھو =
ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ ॥
جِسُ توُ وُٹھا چِتِ تِسُ کدے ن ہارنھو =
ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥
جِسُ مِلِیا پوُرا گُروُ سُ سرپر تارنھو =
ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥
جِس نو لائے سچِ تِسُ سچُ سمالنھو =
ਜਿਸ ਨੋ ਲਾਏ ਸਚਿ ਤਿਸੁ ਸਚੁ ਸਮ੍ਹ੍ਹਾਲਣੋ ॥
جِسُ آئِیا ہتھِ نِدھانُ سُ رہِیا بھالنھو =
ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ ॥
جِس نو اِکو رنّگُ بھگتُ سو جاننھو =
ਜਿਸ ਨੋ ਇਕੋ ਰੰਗੁ ਭਗਤੁ ਸੋ ਜਾਨਣੋ ॥
اوہُ سبھنا کی رینھُ بِرہی چارنھو =
ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੋ ॥
سبھِ تیرے چوج وِڈانھ سبھُ تیرا کارنھو = ۱۳=
ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ ॥੧੩॥

سلوک م : ۵ ॥

ਸਲੋਕ ਮ ੫ ॥

اُستت نِندا نانک جی میَے ہبھ وڈائی چھوڑیا ہبھُ کِجھُ تیاگی ॥

ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ ॥

ہبھے ساک کوُڑاوے ڈِٹھے تئو پلیَے تیَڈَے لاگی ॥۱॥

ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥੧॥

م : ۵ ॥

ਮ ੫ ॥

پھردی پھردی نانک جیئو ہئو پھاوی تھیئی بہُتُ دِساور پنّدھا ॥

ਫਿਰਦੀ ਫਿਰਦੀ ਨਾਨਕ ਜੀਉ ਹਉ ਫਾਵੀ ਥੀਈ ਬਹੁਤੁ ਦਿਸਾਵਰ ਪੰਧਾ ॥

تا ہئو سُکھِ سُکھالی سُتی جا گُر مِل سجنُ میَے لدھا ॥۲॥

ਤਾ ਹਉ ਸੁਖਿ ਸੁਖਾਲੀ ਸੁਤੀ ਜਾ ਗੁਰ ਮਿਲਿ ਸਜਣੁ ਮੈ ਲਧਾ ॥੨॥

پنّنا ۹۶۴ (Page 964)

پئوڑی ॥

ਪਉੜੀ ॥

سبھے دُکھ سنّتاپ جاں تُدھہُ بھُلییَے ॥

ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥

جے کیِچنِ لکھ اُپاو تاں کہی ن گھُلییَے ॥

ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥

جِس نو وِسرےَ نائو سُ نِردھنُ کانڈھییَے ॥

ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥

جِس نو وِسرےَ نائو سو جونی ہانڈھییَے ॥

ਜਿਸ ਨੋ ਵਿਸਰੈ ਨਾਉ ਸੋ ਜੋਨੀ ਹਾਂਢੀਐ ॥

جِسُ کھسمُ ن آوےَ چِت تِسُ جمُ ڈنّڈُ دے ॥

ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ ॥

جِسُ کھسمُ ن آوی چِت روگی سے گنے ॥

ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ ॥

جِسُ کھسمُ ن آوی چِت سُ کھرو اہنّکاریا ॥

ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ ॥

سوئی دُہیلا جگ جِن ناؤ وِساریا ॥۱۴॥

ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ ॥੧੪॥

سلوک م : ۵ ॥

ਸਲੋਕ ਮ ੫ ॥

تیڈی بنّدس میَے کوئے ن ڈِٹھا تُو نانک مَن بھانا ॥

ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ ॥

گھول گھُمائی تِس مِتر وِچولے جیّے مِل کنّت پچھانا ॥۱॥

ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥੧॥

م : ۵ ॥

ਮ ੫ ॥

پاو سُہاوے جاں تئو دھِر جُلدے سیس سُہاوا چرنی ॥

ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ ॥

مُکھ سُہاوا جاں تئو جس گاوے جیئو پئیا تئو سرنی ॥۲॥

ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ ॥੨॥

پئُڑی ॥

ਪਉੜੀ ॥

مِل ناری ستسنّگ منّگل گاویا ॥

ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ ॥

گھر کا ہویا بنّدھان بہُڑ ن دھاویا ॥

ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ ॥

بِنٹھی دُرمت دُرت سوئے کُوڑاویا ॥

ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥

سیلونّت پردھان رِدے سچاویا ॥

ਸੀਲਵੰਤਿ ਪਰਧਾਨਿ ਰਿਦੈ ਸਚਾਵੀਆ ॥

انّتر باہر اِک اِک ریتاویا ॥

ਅੰਤਰਿ ਬਾਹਰਿ ਇਕੁ ਇਕ ਰੀਤਾਵੀਆ ॥

من درسن کی پیاس چرن داساویا ॥

ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ ॥

سوبھا بنی سیگار کھسم جاں راویا ॥

ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ ॥

مِلِیا آئے سنّجوُگ جاں تِسُ بھاوِیا ॥۱۵॥
ਮਿਲੀਆ ਆਇ ਸੰਜੋਗਿ ਜਾਂ ਤਿਸੁ ਭਾਵੀਆ ॥੧੫॥
سلوُک م : ۵ ॥
ਸਲੋਕ ਮ ੫ ॥
ہبھ گُݨ تیَڈے نانک جیِئو میَے کوُ تھیِئے میَے نِرگُݨ تے کِیا ہوُوئے ॥
ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ ॥
تئو جیوڈُ داتارُ ن کوئی جاچکُ سدا جاچوُوئے ॥۱॥
ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ ॥੧॥
م : ۵ ॥
ਮ ੫ ॥
دیہ چھِجنّدڑی اوُݨ مجھوُݨا گُرِ سجݨِ جیِئو دھرائِیا ॥
ਦੇਹ ਛਿਜੰਦੜੀ ਊਣ ਮਝੂਣਾ ਗੁਰਿ ਸਜਣਿ ਜੀਉ ਧਰਾਇਆ ॥
ہبھے سُکھ سُہیلڑا سُتا جِتا جگُ سبائِیا ॥۲॥
ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥੨॥
پئُڑی ॥
ਪਉੜੀ ॥
وڈا تیرا دربارُ سچا تُدھُ تکھتُ ॥
ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥
سِرِ ساہا پاتِساہُ نِہچلُ چئُرُ چھتُ ॥
ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥
جوُ بھاوئے پاربرہم سوُئی سچُ نِیائو ॥
ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ ॥
جے بھاوئے پاربرہم نِتھاوے مِلیَے تھائو ॥
ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ ॥
جوُ کیِنی کرتارِ سائی بھلی گل ॥
ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ ॥
جِنی پچھاتا کھسمُ سے درگاہ مل ॥
ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ ॥
سہی تیرا پھُرمانُ کِنیَے ن پھیریِئیَے ॥
ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ ॥

کارن کرن کریم کُدرت تیریئیے ॥۱٦॥

ਕਾਰਣ ਕਰਣ ਕਰੀਮ ਕੁਦਰਤਿ ਤੇਰੀਐ ॥੧੬॥

سلوک م : ۵ ॥

ਸਲੋਕ ਮ ੫ ॥

سوئے سُݨندڑی میرا تنُ منُ مئُلا نامُ جپندڑی لالی ॥

ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ ॥

پنّدھ جُلندڑی میرا انّدرُ ٹھنڈھا گر درسنُ دیکھ نہالی ॥۱॥

ਪੰਧਿ ਜੁਲ ਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥੧॥

م : ۵ ॥

ਮ ੫ ॥

ہٹھ منجھاہوُ میَے مانکُ لدھا ॥

ਹਠ ਮੰਝਾਹੂ ਮੈ ਮਾਣਕੁ ਲਧਾ ॥

مُل ن گھدھا میَے کوُ ستگر دِتا ॥

ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ ॥

ڈھوُنڈھ وڈائی تھیِیا تھِتا ॥

ਢੂੰਢ ਵਞਾਈ ਥੀਆ ਥਿਤਾ ॥

جنمُ پدارتھُ نانک جِتا ॥۲॥

ਜਨਮੁ ਪਦਾਰਥੁ ਨਾਨਕ ਜਿਤਾ ॥੨॥

پئُڑی ॥

ਪਉੜੀ ॥

جِس کَیے مستک کرمُ ہوئے سو سیوا لاگا ॥

ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ ॥

جِسُ گر مِل کملُ پرگاسِیا سو انِدنُ جاگا ॥

ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ ॥

لگا رنگُ چرنارِبند سبھُ بھرمُ بھئو بھاگا ॥

ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ ॥

پنّا ۵۲۹ (Page 965)

آتمُ جِتا گرمتی آگنّجت پاگا ॥

ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ ॥

جسہہ دھیائیا پار برہمُ سو کل مہہ تاگا ॥
ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਗਾ ॥
ساڈھو سنگت نرملا اٹھسٹھ مجناگا ॥
ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ ॥
جسُ پربھُ ملیا آپنا سو پُرکھُ سبھاگا ॥
ਜਿਸੁ ਪ੍ਰਭੁ ਮਿਲਿਆ ਆਪਣਾ ਸੋ ਪੁਰਖੁ ਸਭਾਗਾ ॥
نانک تسُ بلہارنیے جسُ ایوڈ بھاگا ॥۱۷॥
ਨਾਨਕ ਤਿਸੁ ਬਲਿਹਾਰਣੈ ਜਿਸੁ ਏਵਡ ਭਾਗਾ ॥੧੭॥
سلوک م : ۵ ॥
ਸਲੋਕ ਮ ੫ ॥
جاں پرُ اندر تاں دھن باہر ॥
ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ ॥
جاں پرُ باہر تاں دھن ماہر ॥
ਜਾਂ ਪਿਰੁ ਬਾਹਰਿ ਤਾਂ ਧਨ ਮਾਹਰਿ ॥
بنُ ناوئے بہُ پھیرُ پھراہر ॥
ਬਿਨੁ ਨਾਵੈ ਬਹੁ ਫੇਰੁ ਫਿਰਾਹਰਿ ॥
ستگرُ سنگ دکھائیا جاہر ॥
ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥
جن نانک سچے سچ سماہر ॥۱॥
ਜਨ ਨਾਨਕ ਸਚੇ ਸਚਿ ਸਮਾਹਰਿ ॥੧॥
م : ۵ ॥
ਮ ੫ ॥
آہر سبھ کردا پھرئے آہرُ اکُ ن ہوئے ॥
ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥
نانک جتُ آہر جگُ اُدھرئے ورلا بوُجھیے کوئے ॥ ۲॥
ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥੨॥
پئُڑی ॥
ਪਉੜੀ ॥
وڈی ہوُ وڈا اپارُ تیرا مرتبا ॥
ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ ॥

رنگ پرنگ انیک ن جاپن کرتبا ॥
ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ ॥
جیا اندر جیئو سبھ کچھ جانلا ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥
سبھ کچھ تیرے وس تیرا گھر بھلا ॥
ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ ॥
تیرے گھر آنند ودھائی تدھ گھر ॥
ਤੇਰੈ ਘਰਿ ਆਨ ਦੁ ਵਧਾਈ ਤੁਧੁ ਘਰਿ ॥
مان مہتا تیج آپنا آپ جر ॥
ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ ॥
سرب کلا بھرپور دسیے جت کتا ॥
ਸਰਬ ਕਲਾ ਭਰਪੂਰੁ ਦਿਸੈ ਜਤ ਕਤਾ ॥
نانک داسن داس تدھ آگیے بنوتا ॥۱۸॥
ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ ॥੧੮॥
سلوک م : ۵ ॥
ਸਲੋਕ ਮ ੫ ॥
چھتڑے باجار سوہن وچ وپاریئے ॥
ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ ॥
وکھر ہک اپار نانک کھٹے سو دھنی ॥۱॥
ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ ॥੧॥
مہلا ۵ ॥
ਮਹਲਾ ੫ ॥
کبیرا ہمرا کو نہی ہم کس ہو کے ناہ ॥
ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
جن اہ رچن رچائیا تس ہی ماہ سماہ ॥۲॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥੨॥
پئوڑی ॥
ਪਉੜੀ ॥
سپھلیئو برکھ سہاوڑا ہر سپھل انمرتا ॥
ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ ॥

مَنُ لوٚچیَے اُن مِلݨ کئُو کِئُو وںّݙیَے گھِتا ॥
ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ ॥
ورنا چِہنا باہرا اوہُ اگمُ اجِتا ॥
ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥
اوہُ پِیارا جیِء کا جوٚ کھوٚلیَے بھِتا ॥
ਓਹੁ ਪਿਆਰਾ ਜੀਅ ਕਾ ਜੋ ਖੋਲ੍ਹੈ ਭਿਤਾ ॥
سیوا کری تُساڑیِیا میَے دسِہُ مِتا ॥
ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ ॥
کُربانݨی وںّݙا وارݨیَے بلے بلِ کِتا ॥
ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ ॥
دسنِ سنّت پِیارِیا سُݨہُ لائے چِتا ॥
ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ ॥
جِسُ لِکھِیا نانک داس تِسُ نائُو انّمرِتُ ستِگُرِ دِتا ॥۱۹॥
ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ ॥੧੯॥
سلوٚک مہلا ۵ ॥
ਸਲੋਕ ਮਹਲਾ ੫ ॥
کبیِر دھرتی سادھ کی تسکر بیَسہِ گاہِ ॥
ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥
دھرتی بھارِ ن بِیاپئی اُن کئُو لاہوُ لاہِ ॥۱॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੧॥
مہلا ۵ ॥
ਮਹਲਾ ੫ ॥
کبیِر چاول کارݨے تُکھ کئُو مُہلی لائے ॥
ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ ॥
سنّگِ کُسنّگی بیَستے تب پوُچھے دھرم رائے ॥۲॥
ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ ॥੨॥
پئُڑی ॥
ਪਉੜੀ ॥
آپے ہی وڈ پروارُ آپِ اِکاتیِیا ॥
ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ ॥

آپݨی کیمت آپ آپے ہی جاتیا ॥
ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ ॥
سبھُ کِچھُ آپے آپ آپ اُپنّیا ॥
ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥
آپݨا کیِتا آپ آپ ورنّیا ॥
ਆਪਣਾ ਕੀਤਾ ਆਪਿ ਆਪਿ ਵਰੰਨਿਆ ॥
دھنّ سُ تیرا تھانُ جِتھیَے توُ وُٹھا ॥
ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ ॥

(Page 966) ۹۶۶ پنّا

دھنّ سُ تیرے بھگت جِنی سچُ توُں ڈِٹھا ॥
ਧੰਨੁ ਸੁ ਤੇਰੇ ਭਗਤ ਜਿਨ੍ਹੀ ਸਚੁ ਤੂੰ ਡਿਠਾ ॥
جِس نو تیری دئیا سلاہے سوئِ تُدھُ ॥
ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ ॥
جِسُ گُر بھیٹے نانک نِرمل سوئی سُدھُ ॥۲۰॥
ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ ॥੨੦॥
سلوک م : ۵ ॥
ਸਲੋਕ ਮ ੫ ॥
پھرِیدا بھوُمِ رنّگاولی منّجھِ وِسوُلا باگُ ॥
ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥
جو نر پیِرِ نِوازِیا تِنا انّچ ن لاگ ॥۱॥
ਜੋ ਨਰ ਪੀਰਿ ਨਿਵਾਜਿਆ ਤਿਨ੍ਹਾ ਅੰਚ ਨ ਲਾਗ ॥੧॥
م : ۵ ॥
ਮ ੫ ॥
پھرِیدا اُمر سُہاوڑی سنّگِ سُوَنّنڑی دیہ ॥
ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
وِرلے کیئی پائِیئنِ جِنا پِیارے نیہ ॥۲॥
ਵਿਰਲੇ ਕੇਈ ਪਾਈਅਨਿ ਜਿਨ੍ਹਾ ਪਿਆਰੇ ਨੇਹ ॥੨॥
پئُڑی ॥
ਪਉੜੀ ॥

جپُ تپُ سنّجمُ دئِیا دھرمُ جِسُ دیہہ سُ پائے =

ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥

جِسُ بُجھائِہہ اگن آپ سوٗ نامُ دِھیائے =

ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ ॥

انّترجامی اگم پُرکھُ اِک دِرسٹ دِکھائے =

ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥

سادھسنّگت کیَے آسرےَ پربھ سِئُو رنّگُ لائے =

ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥

ائُگن کٹ مُکھُ اُجلا ہر نامِ ترائے =

ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ ॥

جنم مرن بھئو کٹِئونُ پھِر جوٗن ن پائے =

ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ ॥

انّدھ کوٗپ تے کاڑھئنُ لڑُ آپ پھڑائے =

ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ ॥

نانک بکھسِ مِلائِئنُ رکھے گل لائے = ۱۲=

ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ ॥੨੧॥

سلوٗک م : ۵ =

ਸਲੋਕ ਮ ੫ ॥

مُہبت جِسُ کھُدائے دی رتا رنّگ چلوٗلِ =

ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ ॥

نانک وِرلے پائیئہہ تِسُ جن کیِم ن موٗلِ = ۱=

ਨਾਨਕ ਵਿਰਲੇ ਪਾਈਅਹਿ ਤਿਸੁ ਜਨ ਕੀਮ ਨ ਮੂਲਿ ॥੧॥

م : ۵ =

ਮ ੫ ॥

انّدرُ وِدھا سچ نائے باہر بھی سچُ ڈِٹھوٗم =

ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ ॥

نانک رویا ہبھ تھائے ون ترِن تربھون روٗم = ۲=

ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥

پئُڑی =

ਪਉੜੀ ॥

آپے کیتو رچنُ آپے ہی رتیا ॥
ਆਪੇ ਕੀਤੋ ਰਚਨੁ ਆਪੇ ਹੀ ਰਤਿਆ ॥
آپے ہوئیو اِکُ آپے بہُ بھتیا ॥
ਆਪੇ ਹੋਇਓ ਇਕੁ ਆਪੇ ਬਹੁ ਭਤਿਆ ॥
آپے سبھنا منّجھ آپے باہرا ॥
ਆਪੇ ਸਭਨਾ ਮੰਝਿ ਆਪੇ ਬਾਹਰਾ ॥
آپے جانہِ دوُر آپے ہی جاہرا ॥
ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ ॥
آپے ہووہِ گپتُ آپے پرگٹیئیے ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ ॥
کیمت کِسیے ن پائے تیری تھٹیئیے ॥
ਕੀਮਤਿ ਕਿਸੈ ਨ ਪਾਇ ਤੇਰੀ ਥਟੀਐ ॥
گہِر گنّبھیِرُ اتھاہُ اپارُ اگنتُ توُں ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ ॥
نانک ورتیے اِکُ اِکو اِکُ توُں ॥ ۲۲॥ ۱॥ ۲॥ سُدھُ ॥
ਨਾਨਕ ਵਰਤੈ ਇਕੁ ਇਕੋ ਇਕੁ ਤੂੰ ॥੨੨॥੧॥੨॥ ਸੁਧੁ ॥
رامکلی کی وار رائے بلونّڈ تتھا ستیے ڈوُم آکھی
ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
نائو کرتا کادرُ کرے کِئو بوُلُ ہووۓ جوکھیِودۓ ॥
ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥
دے گُنا ستِ بھیَن بھراو ہیَے پارنّگتِ دانُ پڑیِودۓ ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥
نانکِ راجُ چلائِیا سچُ کوٹُ ستانی نیو دۓ ॥
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥
لہنے دھرِئونُ چھتُ سِر کرِ سِپھتی انّمرِتُ پیِودۓ ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
مت گُر آتم دیو دی کھڑگ جوُر پراکُئے جیِئ دۓ ॥
ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥

گُرِ چیلے رہراسِ کیِئی نانکِ سلامتِ تھیِودےَ =
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
سہِ ٹِکا دِتوسُ جیِودےَ =۱=
ਸਹਿ ਟਿਕਾ ਦਿਤੋਸੁ ਜੀਵਦੈ ॥੧॥
لہݨے دی پھیرائیِئیَے نانکا دوہی کھٹیِئیَے =
ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
جوتِ اوہا جُگتِ سائے سہِ کائِیا پھیرِ پلٹیِئیَے =
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
جھُلیَے سُ چھتُ نِرنّجنی ملِ تکھتُ بیَٹھا گُر ہٹیِئیَے =
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥
کرہِ جِ گُر پھُرمائِیا سِل جوگُ الوُݨی چٹیِئیَے =
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥

پنّنا ۹٦۷ (Page 967)

لنّگرُ چلیَے گُر سبدِ ہرِ توٹِ ن آوی کھٹیِئیَے =
ਲ ਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥
کھرچے دِتِ کھسنّم دی آپ کھہدی کھیَرِ دبٹیِئیَے =
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ॥
ہووےَ سِپھتِ کھسنّم دی نوُرُ ارسہُ کُرسہُ جھٹیِئیَے =
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
تُدھُ ڈِٹھے سچے پاتِساہ ملُ جنم جنم دی کٹیِئیَے =
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥
سچُ جِ گُرِ پھُرمائِیا کِئو ایدوُ بولہُ ہٹیِئیَے =
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥
پُتری کئُلُ ن پالِئو کرِ پیِرہُ کنّن مُرٹیِئیَے =
ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ ॥
دِلِ کھوٹیَے آکی پھِرنِ بنّنِ بھارُ اُچائِنِ چھٹیِئیَے =
ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ ॥
جِنِ آکھی سوئی کرے جِنِ کیِتی تِنیَے تھٹیِئیَے =
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥

کئُن ُ ہارے ِکن اُو ٹِیئِیَے = ۲=
ਕਉਣੁ ਹਾਰੇ ਕਿਨਿ ਉਵਟੀਐ ॥੨॥
ِجن کِیتی سو منّنا کو سال ُ ِجواہے سالی =
ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥
دھرم رائِ ہَیِ دیو تا لیَے گلا کرے دلالی =
ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥
ستِگُر ُ آکھیَے سچا کرے سا بات ہؤوِۓ درہالی =
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥
گُر انّگد دی دؤہی پھری سچ ُکرتیَے بنّدھ بہالی =
ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥
نانک ُکائِیا پلٹ ُکرِ ملِ تکھت ُ بیَٹھا سیَے ڈالی =
ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥
در ُ سیوے اُمتِ کھڑی مسکلیَے ہؤئِ جنّگالی =
ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥
درِ درویس ُکھسنّم دیَ نائِ سچیَے بانٔی لالی =
ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥
بلونّڈ کھیِوی نیک جن ِجس ُ بہُتی چھائُو پترالی =
ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥
لنّگرِ دئُلتِ ونّڈیِئیَے رس ُانّمرت ُکھیِر ِگھیالی =
ਲ ਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥
گُر ِسکھاکے مُکھ اُجلے منمُکھ تھیئِے پرالی =
ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥
پئِے کبُوُل ُکھسنّم نالِ جاں گھال مردی گھالی =
ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥
ماتا کھیِوی سہ ُ سؤئِ ِجن گؤئِ اُٹھالی = ۳=
ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥੩॥
ہؤرِنّئو گنّگ وہائیِئیَے دُنِیائی آکھیَے ِک ِکئُن ُ =
ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥
نانک ایِسرِ جگناتھِ اُچہدی ویَن ُ ورِرکئُن ُ =
ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥

مادھانا پربتُ کرِ نیترِ باسکُ سبدِ رِڑکِئوٗنُ ॥
ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
چئُدہ رتن نِکالِئنُ کرِ آوا گئُنُ چِلکِئوٗنُ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣੁ ਚਿਲਕਿਓਨੁ ॥
کُدرتِ اہِ ویکھالِیئنُ جِنِ ایوڈ پِڈ ٹھِنکِئوٗنُ ॥
ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥
لہنٹے دھرِئوٗنُ چھترُ سِرِ اسمانِ کِیاڑا چھِکِئوٗنُ ॥
ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥
جوٗتِ سمانٹی جوٗتِ ماہِ آپُ آپیَے سیتی مِکِئوٗنُ ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥
سِکھاں پُتراں گھوٗکھِ کیَے سبھ اُمتِ ویکھہُ جِ کِئوٗنُ ॥
ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
جاں سُدھوٗسُ تاں لہنا ٹِکِئوٗنُ ॥۴॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥
پھیرِ وسائِیا پھیرُیانِ ستِگُرِ کھاڈوٗرُ ॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥
جپُ تپُ سنّجمُ نالِ تُدھُ ہوٗرُ مُچُ گرُوٗرُ ॥
ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥
لبُ وِناہے مانٹسا جِئُو پانٹی بوٗرُ ॥
ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥
ورِھئِیَے درگہ گُروٗ کی کُدرتی نوٗرُ ॥
ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥
جِتُ سُ ہاتھ ن لبھئی توٗں اوہُ ٹھروٗرُ ॥
ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥
نئُو نِدھِ نامُ نِدھانُ ہیَے تُدھُ وِچِ بھرپوٗرُ ॥
ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥
نِنّدا تیری جو کرے سو ونّجیَے چوٗرُ ॥
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥
نیڑَے دِسیَے مات لوٗک تُدھُ سُجھیَے دوٗرُ ॥
ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥

پھیرِ وسائِیا پھیرُیانِ سِتگُرِ کھاڈُورُ ॥۵॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥੫॥

پنّا ۹۶۸ (Page 968)

سو ٹِکا سو بیَہنا سوئی دِیبانُ ॥
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
پِئُو دادے جیوِہا پوتا پروانُ ॥
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥
جِنِ باسکُ نیترےٖ گھتِیا کرِ نیہی تانُ ॥
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥
جِنِ سمُنّدُ وِرولِیا کرِ میرُ مدھانُ ॥
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥
چئُدہ رتن نِکالِئنُ کیِتونُ چانانُ ॥
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥
گھوڑا کیِتو سہج دا جتُ کیِئو پلانُ ॥
ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥
دھنکھُ چڑائِئو ست دا جس ہنّدا بانُ ॥
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥
کلِ وِچِ دھوُ انّدھارُ سا چڑِیا رےَ بھانُ ॥
ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥
ستہُ کھیتُ جمائِئو ستہُ چھاوانُ ॥
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥
نِت رسوئی تیریئےَ گھِئو میَدا کھانُ ॥
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥
چارے کُنّڈاں سُجھیئوسُ من مہِ سبدُ پروانُ ॥
ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥
آوا گئُنُ نِوارِئو کرِ ندرِ نیِسانُ ॥
ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ ॥
ائُترِیا ائُتارُ لیَے سو پُرکھُ سُجانُ ॥
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ ॥

جھکھڑِ وائو ن ڈولئی پربتُ میراݨُ =
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥
جاݨیَے بِرتھا جیئ کی جاݨی ہوُ جاݨُ =
ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥
کِیا سالاہی سچے پاتِساہ جاں توُ سگھڑُ سُجاݨُ =
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥
دانُ جِ ستِگُر بھاوسی سو ستے داݨُ =
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥
نانک ہنّدا چھترُ سِرِ اُمتِ ہیَراݨُ =
ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥
سو ٹِکا سو بیَہݨا سوئی دیِباݨُ =
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥
پِیوُ دادے جیوِہا پوترا پرواݨُ = ٦ =
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬॥
دھنّنُ دھنّنُ رامداس گُرُ جِنِ سِرِیا تِنیَے سوارِیا =
ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
پوُری ہوئی کرامات آپِ سِرجݨہارےَ دھارِیا =
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥
سِکھی اتیَے سنّگتی پاربرہمُ کرِ نمسکارِیا =
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥
اٹلُ اتھاہُ اتولُ توُ تیرا انّتُ ن پاراوارِیا =
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥
جِنی توُں سیوِیا بھائو کرِ سے تُدھُ پارِ اُتارِیا =
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥
لبُ لوبھُ کامُ کرودھُ موہُ مارِ کڈھے تُدھُ سپروارِیا =
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥
دھنّنُ سُ تیرا تھانُ ہیَے سچُ تیرا پیَسکارِیا =
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥
نانکُ توُ لہݨا توُہیَے گُرُ امرُ توُ وِیچارِیا =
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥

گُرُ ڈِٹھا تاں منُ سادھارِیا ॥۷॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭॥
چارے جاگے چہُ جُگی پنّچائِنُ آپے ہوِیا ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥
آپینیَے آپُ ساجِئونُ آپے ہی تھنّم کھلوِیا ॥
ਆਪੀਨੑੈ ਆਪੁ ਸਾਜਿਓਨੁ ਆਪੇ ਹੀ ਥੰਮਿੑ ਖਲੋਆ ॥
آپے پٹی کلم آپِ آپِ لِکھݨہارا ہوِیا ॥
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ॥
سبھ اُمتِ آوݨ جاوݨی آپے ہی نوا نِروِیا ॥
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥
تکھتِ بیَٹھا ارجن گُرُو سِتگُر کا کِھوےَ چنّدوِیا ॥
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥
اُگوݨہُ تیَے آتھوݨہُ چہُ چکی کیِئنُ لوِیا ॥
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥
جِنی گُرُو ن سیوِئو منمُکھا پئِیا موِیا ॥
ਜਿਨੑੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥
دُوݨی چئُݨی کرامات سچے کا سچا ڈھوِیا ॥
ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥
چارے جاگے چہُ جُگی پنّچائِنُ آپے ہوِیا ॥۸॥۱॥
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥੮॥੧॥
رامکلی باݨی بھگتا کی ॥
ਰਾਮਕਲੀ ਬਾਣੀ ਭਗਤਾ ਕੀ ॥
کبیِر جیِئو
ਕਬੀਰ ਜੀਉ
اِکّ اوئنّکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
کائِیا کلالنِ لاہنِ میلئو گُر کا سبدُ گُڑُ کینُ رے ॥
ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥

ترسنا کامُ کرودھُ مد متسر کاٹ کاٹ کسُ دینُ رے =۱=
ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ ॥੧॥

کوئی ہیَے رے سنّتُ سہج سکھ انتر جاکئو جپُ تپُ دیئو دلالی رے =
ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ ॥

ایک بوُند بھر تنُ منُ دیوئو جو مدُ دیئے کلالی رے =۱= رہائو =
ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ ॥੧॥ ਰਹਾਉ ॥

بھون چتُر دس بھاٹھی کینی برہم اگن تن جاری رے =
ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ ॥

مُدرا مدک سہج دھُن لاگی سکھمن پوچنہاری رے =۲=
ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ ॥੨॥

تیرتھ برت نیم سُچ سنّجم رو سس گہنیَے دیئو رے =
ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ ॥

سُرت پیال سُدھا رسُ امرتُ ایہُ مہا رسُ پیئو رے =۳=
ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ ॥੩॥

نجھر دھار چُئیَے ات نرمل اہ رس منوُیا راتو رے =
ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ ॥

کہ کبیر سگلے مد چھوُچھے اہیَے مہا رسُ ساچو رے =۴=۱=
ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ ॥੪॥੧॥

گڑُ کر گیانُ دھیانُ کر مہوُیا بھئو بھاٹھی من دھارا =
ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ ॥

سکھمن ناری سہج سمانی پیوَے پیونہارا =۱=
ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ ॥੧॥

اؤدھوُ میرا منُ متوارا =
ਅਉਧੂ ਮੇਰਾ ਮਨੁ ਮਤਵਾਰਾ ॥

اُنمد چڑھا مدن رسُ چاکھیا تربھون بھئیا اُجیارا =۱= رہائو =
ਉਨਮਦ ਚਢਾ ਮਦਨ ਰਸੁ ਚਾਖਿਆ ਤ੍ਰਿਭਵਨ ਭਇਆ ਉਜਿਆਰਾ ॥੧॥ ਰਹਾਉ ॥

دئے پُر جوڑ رسائی بھاٹھی پیئو مہا رسُ بھاری =
ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ ॥

کامُ کرؤدھُ دُئے کیئے جلیتا چھوُٹ گئی سنّساری ॥٢॥
ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ ॥੨॥
پرگٹ پرگاس گِیان گُر گنّمت سِتگُر تے سُدھ پائی ॥
ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤ ਸਤਿਗੁਰ ਤੇ ਸੁਧਿ ਪਾਈ ॥
داسُ کبیرُ تاسُ مد ماتا اُچِک ن کبہوُ جائی ॥٣॥٢॥
ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ ॥੩॥੨॥
توُں میرؤ میرُ پربتُ سُیامی اوٹ گہی میَے تیری ॥
ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥
نا تُم ڈؤلہُ نا ہم گِرتے رِکھ لِینی ہر میری ॥١॥
ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥੧॥
اب تب جب کب تُہی تُہی ॥
ਅਬ ਤਬ ਜਬ ਕਬ ਤੁਹੀ ਤੁਹੀ ॥
ہم تُئ پرسادِ سُکھی سد ہی ॥١॥ رہائؤ ॥
ਹਮ ਤੁਅ ਪਰਸਾਦਿ ਸੁਖੀ ਸਦ ਹੀ ॥੧॥ ਰਹਾਉ ॥
تؤرے بھرؤسے مگہر بسئؤ میرے تن کی تپت بُجھائی ॥
ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ॥
پہلے درسنُ مگہر پائئؤ پھُن کاسی بسے آئی ॥٢॥
ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ ॥੨॥
جیَسا مگہرُ تیَسی کاسی ہم ایکیَے کر جانی ॥
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥
ہم نِردھن جِئؤ اِہُ دھنُ پائیا مرتے پھوُٹ گُمانی ॥٣॥
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥੩॥
کرےَ گُمانُ چُبھہِ تِسُ سوُلا کؤ کاڈھن کئؤ ناہی ॥
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥
اجیَے سُ چؤبھ کئؤ بِلل بِلاتے نرکے گھؤر پچاہی ॥٤॥
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥੪॥
کونُ نرکُ کِیا سُرگُ بِچارا سنّتن دؤئوُ رادے ॥
ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ہم کاہوُ کی کانِ ن کڈھتے اپنے گُر پرسادے ॥٥॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥੫॥

اب تئو جائے چڑھے سنگھاسنِ ملے ہیَے سارِنگپانی ॥
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥
رام کبیِرا ایک بھئے ہیَے کوئے ن سکیَے پچھانی ॥٦॥٣॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥
سنّتا مانئو دوُتا ڈانئو اِہ کٹواری میری ॥
ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥
دوس ریَنِ تیرے پائو پلوسئو کیس چور کرِ پھیری ॥١॥
ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ ॥੧॥
ہم کوُکر تیرے دربارِ ॥
ਹਮ ਕੂਕਰ ਤੇਰੇ ਦਰਬਾਰਿ ॥
بھئُکہِ آگیَے بدنُ پسارِ ॥١॥ رہائو ॥
ਭਉਕਹਿ ਆਗੈ ਬਦਨੁ ਪਸਾਰਿ ॥੧॥ ਰਹਾਉ ॥

پنّنا ٩٧٠ (Page 970)

پوُرب جنم ہم تُمرے سیوک اب تئو مِٹیا ن جائی ॥
ਪੂਰਬ ਜਨਮ ਹਮ ਤੁਮ੍ਹ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥
تیرے دُیارےَ دھُنِ سہج کی ماتھیَے میرے دگائی ॥٢॥
ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ ॥੨॥
داگے ہوہِ سُ رن مہِ جوُجھہِ بِنُ داگے بھگِ جائی ॥
ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥
سادھوُ ہوئے سُ بھگتِ پچھانیَے ہرِ لئے کھجانیَے پائی ॥٣॥
ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥੩॥
کوٹھرے مہِ کوٹھری پرم کوٹھی بیِچارِ ॥
ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ ॥
گُرِ دیِنی بستُ کبیِر کئو لیوہُ بستُ سمارِ ॥٤॥
ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹ੍ਹਾਰਿ ॥੪॥
کبیِرِ دیِئی سنّسار کئو لیِنی جِسُ مستکِ بھاگُ ॥
ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥
انّمرت رسُ جِنِ پائِیا تھِرُ تا کا سوہاگُ ॥٥॥٤॥
ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥੫॥੪॥

جہہ مکھ بیدُ گائتری نکسیَے سو کِئو برہمنُ بسرُ کرَے ॥
ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥
جا کیَے پائے جگتُ سبھُ لاگیَے سو کِئو پنّڈتُ ہرِ ن کہیَے ॥١॥
ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ ॥੧॥
کاہے میرے بامن ہرِ ن کہہِ ॥
ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ ॥
رامُ ن بولہِ پاڈے دوجکُ بھرہِ ॥١॥ رہائو ॥
ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥੧॥ ਰਹਾਉ ॥
آپن اوُچ نیِچ گھرِ بھوجنُ ہٹھے کرم کرِ اُدرُ بھرہِ ॥
ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ ॥
چئُدس اماوس رچِ رچِ مانگہِ کر دیِپکُ لیَے کوُپِ پرہِ ॥٢॥
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ ॥੨॥
توُں برہمنُ میَے کاسیِک جُلہا مُہِ توہِ برابری کیَسے کیَے بنہِ ॥
ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥
ہمرے رام نام کہِ اُبرے بید بھروسے پانڈے ڈوُبِ مرہِ ॥٣॥٥॥
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥
تروروُ ایکُ اننّت ڈار ساکھا پُہپ پتر رس بھریِیا ॥
ਤਰਵਰੁ ਏਕੁ ਅਨ ਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥
اِہ انّمرت کی باڑی ہیَے رے تِنِ ہرِ پوُرَے کریِیا ॥١॥
ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥੧॥
جانی جانی رے راجا رام کی کہانی ॥
ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥
انّترِ جوتِ رام پرگاسا گُرمُکھِ برلیَے جانی ॥١॥ رہائو ॥
ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥੧॥ ਰਹਾਉ ॥
بھورُ ایکُ پُہپ رس بیِدھا بارہ لے اُر دھریا ॥
ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰ ਧਰਿਆ ॥
سورہ مدھے پونُ جھکوریا آکاسے پھرُ پھریا ॥٢॥
ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥੨॥
سہج سُنّنِ اِکُ برِوا اُپجِیا دھرتی جلہرُ سوکھیا ॥
ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥

کہِ کبیِر ہئُو تا کا سیوکُ جِنِ اِہُ بِروا دیکھِیا ॥۳॥۶॥
ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥੩॥੬॥
مُنّدرا مئُونِ دئِیا کرِ جھولی پتر کا کرہُ بیِچارُ رے ॥
ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥
کھِنّتھا اِہُ تنُ سیِئئُو اپنا نامُ کرئُو آدھارُ رے ॥۱॥
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥੧॥
ایَسا جوگُ کماوہُ جوگی ॥
ਐਸਾ ਜੋਗੁ ਕਮਾਵਹੁ ਜੋਗੀ ॥
جپ تپ سنّجمُ گُرمُکھِ بھوگی ॥۱॥ رہائُو ॥
ਜਪ ਤਪ ਸੰਜਮੁ ਗੁਰਮੁਖਿ ਭੋਗੀ ॥੧॥ ਰਹਾਉ ॥
بُدھِ بِبھوُتِ چڑھاوئُو اپُنی سِنّگی سُرتِ مِلائی ॥
ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥
کرِ بیَراگُ پھرئُو تنِ نگری من کی کِنّگُری بجائی ॥۲॥
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥੨॥
پنّچ تتُ لیَے ہِردےَ راکھہُ رہےَ نِرالم تاڑی ॥
ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ ॥
کہتُ کبیِرُ سُنہُ رے سنّتہُ دھرمُ دئِیا کرِ باڑی ॥۳॥۷॥
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ ॥੩॥੭॥
کون کاج سِرجے جگ بھیِترِ جنمِ کون پھلُ پائِیا ॥
ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ ॥
بھو نِدھِ ترن تارن چِنّتامنِ اِک نِمکھ ن اِہُ منُ لائِیا ॥۱॥
ਭਵ ਨਿਧਿ ਤਰਨ ਤਾਰਨ ਚਿੰਤਾਮਨਿ ਇਕ ਨਿਮਖ ਨ ਇਹੁ ਮਨੁ ਲਾਇਆ ॥੧॥

(Page 971) پنّنا ۹۷۱

گوبِنّد ہم ایَسے اپرادھی ॥
ਗੋਬਿੰਦ ਹਮ ਐਸੇ ਅਪਰਾਧੀ ॥
جِنِ پربھِ جیِئُو پِنّڈُ تھا دیِیا تِس کی بھائُو بھگتِ نہی سادھی ॥۱॥ رہائُو ॥
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ ਰਹਾਉ ॥
پر دھن پر تن پر تی نِنّدا پر اپبادُ ن چھوُٹےَ ॥
ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥

آوا گون ہوت ہیَے پھن پھن اِہ پر سنّگ ن توٗٹیَے ॥۲॥
ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥੨॥
جِہ گھر کتھا ہوت ہر سنّتن اِک نمکھ ن کینو میَے پھیرا ॥
ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨ੍ਹੋ ਮੈ ਫੇਰਾ ॥
لنّپٹ چوٗر دوٗت متوارے تِن سنّگ سدا بسیرا ॥۳॥
ਲ ਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥੩॥
کام کرودھ مائِیا مد متسرے سنّپیَے مو ماہی ॥
ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥
دئِیا دھرم ار گر کی سیوا اے سُپنّتر ناہی ॥۴॥
ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨ ਤਰਿ ਨਾਹੀ ॥੪॥
دین دئِیال کرپال دموٗدر بھگت بچھل بھیَے ہاری ॥
ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ ॥
کہت کبیر بھیر جن راکھہُ ہر سیوا کرئُ تُماری ॥۵॥۸॥
ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮ੍ਾਰੀ ॥੫॥੮॥
جِہ سمرن ہوئے مُکت دُیار ॥
ਜਿਹ ਸਿਮਰਨਿ ਹੋਇ ਮੁਕਤਿ ਦੁਆਰੁ ॥
جاہِ بیکُنّٹھ نہی سنّسار ॥
ਜਾਹਿ ਬੈਕੁੰਠਿ ਨਹੀ ਸੰਸਾਰਿ ॥
نربھئُ کیَے گھر بجاوہِ توٗر ॥
ਨਿਰਭਉ ਕੈ ਘਰਿ ਬਜਾਵਹਿ ਤੂਰ ॥
انہد بجہِ سدا بھرپوٗر ॥۱॥
ਅਨਹਦ ਬਜਹਿ ਸਦਾ ਭਰਪੂਰ ॥੧॥
ایَسا سمرن کر من ماہِ ॥
ਐਸਾ ਸਿਮਰਨੁ ਕਰਿ ਮਨ ਮਾਹਿ ॥
بِن سمرن مُکت کت ناہِ ॥۱॥ رہائو ॥
ਬਿਨੁ ਸਿਮਰਨ ਮੁਕਤਿ ਕਤ ਨਾਹਿ ॥੧॥ ਰਹਾਉ ॥
جِہ سمرن ناہی ننکار ॥
ਜਿਹ ਸਿਮਰਨਿ ਨਾਹੀ ਨਨਕਾਰੁ ॥
مُکت کرئے اُترئے بہُ بھار ॥
ਮੁਕਤਿ ਕਰੈ ਉਤਰੈ ਬਹੁ ਭਾਰੁ ॥

نمسکارُ کرِ ہِردئے ماہِ ॥
ਨਮਸਕਾਰੁ ਕਰਿ ਹਿਰਦੈ ਮਾਹਿ ॥
پھِرِ پھِرِ تیرا آونُ ناہِ ॥۲॥
ਫਿਰਿ ਫਿਰਿ ਤੇਰਾ ਆਵਨੁ ਨਾਹਿ ॥੨॥
جِہ سِمرنِ کرہِ توُ کیل ॥
ਜਿਹ ਸਿਮਰਨਿ ਕਰਹਿ ਤੂ ਕੇਲ ॥
دیِپکُ بانّدھِ دھرِئو بِنُ تیل ॥
ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥
سو دیِپکُ امرکُ سنّسارِ ॥
ਸੋ ਦੀਪਕੁ ਅਮਰਕੁ ਸੰਸਾਰਿ ॥
کام کرودھ بِکھُ کاڈھیِلے مارِ ॥۳॥
ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥੩॥
جِہ سِمرنِ تیری گتِ ہوئے ॥
ਜਿਹ ਸਿਮਰਨਿ ਤੇਰੀ ਗਤਿ ਹੋਇ ॥
سو سِمرنُ رکھُ کنّٹھِ پروئے ॥
ਸੋ ਸਿਮਰਨੁ ਰਖੁ ਕੰਠਿ ਪਰੋਇ ॥
سو سِمرنُ کرِ نہی راکھُ اُتارِ ॥
ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥
گُر پرسادی اُترہِ پارِ ॥۴॥
ਗੁਰ ਪਰਸਾਦੀ ਉਤਰਹਿ ਪਾਰਿ ॥੪॥
جِہ سِمرنِ ناہی تُہِ کانِ ॥
ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥
منّدرِ سووہِ پٹنّبر تانِ ॥
ਮੰਦਰਿ ਸੋਵਹਿ ਪਟੰਬਰ ਤਾਨਿ ॥
سیج سُکھالی بِگسَے جیِئو ॥
ਸੇਜ ਸੁਖਾਲੀ ਬਿਗਸੈ ਜੀਉ ॥
سو سِمرنُ توُ انِدنُ پیِئو ॥۵॥
ਸੋ ਸਿਮਰਨੁ ਤੂ ਅਨਦਿਨੁ ਪੀਉ ॥੫॥
جِہ سِمرنِ تیری جائے بلائے ॥
ਜਿਹ ਸਿਮਰਨਿ ਤੇਰੀ ਜਾਇ ਬਲਾਇ ॥

جِہ سِمرنِ تُجھُ پوہیَے ن مائے ॥
ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥
سِمرِ سِمرِ ہرِ ہرِ منِ گائیِئیَے ॥
ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥
اِہُ سِمرنُ ستِگُر تے پائیِئیَے ॥ ٦॥
ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥੬॥
سدا سدا سِمرِ دِنُ راتِ ॥
ਸਦਾ ਸਦਾ ਸਿਮਰਿ ਦਿਨੁ ਰਾਤਿ ॥
اوُٹھت بیَٹھت ساسِ گِراسِ ॥
ਊਠਤ ਬੈਠਤ ਸਾਸਿ ਗਿਰਾਸਿ ॥
جاگُ سوئے سِمرن رس بھوگ ॥
ਜਾਗੁ ਸੋਇ ਸਿਮਰਨ ਰਸ ਭੋਗ ॥
ہرِ سِمرنُ پائیِئیَے سنّجوگ ॥ ۷॥
ਹਰਿ ਸਿਮਰਨੁ ਪਾਈਐ ਸੰਜੋਗ ॥੭॥
جِہ سِمرنِ ناہی تُجھُ بھار ॥
ਜਿਹ ਸਿਮਰਨਿ ਨਾਹੀ ਤੁਝੁ ਭਾਰ ॥
سو سِمرنُ رام نام ادھارُ ॥
ਸੋ ਸਿਮਰਨੁ ਰਾਮ ਨਾਮ ਅਧਾਰੁ ॥
کہِ کبیِر جا کا نہی انّتُ ॥
ਕਹਿ ਕਬੀਰ ਜਾ ਕਾ ਨਹੀ ਅੰਤੁ ॥
تِس کے آگے تنّتُ ن منّتُ ॥ ۸॥ ۹॥
ਤਿਸ ਕੇ ਆਗੇ ਤੰਤੁ ਨ ਮੰਤੁ ॥੮॥੯॥
رامکلی گھرُ ۲ بانھی کبیِر جی کی
ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ
اِکّ اونّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
بنّدھچِ بنّدھنُ پائِیا ॥
ਬੰਧਚਿ ਬੰਧਨੁ ਪਾਇਆ ॥
مُکتیَے گُرِ انلُ بُجھائِیا ॥
ਮੁਕਤੈ ਗੁਰਿ ਅਨਲੁ ਬੁਝਾਇਆ ॥

جب نکھ سِکھ اِہُ منُ چیِنا ॥
ਜਬ ਨਖ ਸਿਖ ਇਹੁ ਮਨੁ ਚੀਨ੍ਹਾ ॥
تب انّترِ مجنُ کیِنا ॥۱॥
ਤਬ ਅੰਤਰਿ ਮਜਨੁ ਕੀਨ੍ਹਾ ॥੧॥
پونپت اُنمن رہنُ کھرا ॥
ਪਵਨਪਤਿ ਉਨਮਨਿ ਰਹਨੁ ਖਰਾ ॥
نہی مِرتُ ن جنمُ جرا ॥۱॥ رہائُ ॥
ਨਹੀ ਮਿਰਤੁ ਨ ਜਨਮੁ ਜਰਾ ॥੧॥ ਰਹਾਉ ॥
اُلٹی لے سکت سہارں ॥
ਉਲਟੀ ਲੇ ਸਕਤਿ ਸਹਾਰੰ ॥
پیَسیِلے گگن مجھارں ॥
ਪੈਸੀਲੇ ਗਗਨ ਮਝਾਰੰ ॥
بیدھیِئلے چکر بھُئنّگا ॥
ਬੇਧੀਅਲੇ ਚਕ੍ਰ ਭੁਅੰਗਾ ॥
بھیٹیِئلے رائے نِسنّگا ॥۲॥
ਭੇਟੀਅਲੇ ਰਾਇ ਨਿਸੰਗਾ ॥੨॥
چوُکیِئلے موہ مئِیاسا ॥
ਚੂਕੀਅਲੇ ਮੋਹ ਮਇਆਸਾ ॥
سسِ کیِنو سوُر گِراسا ॥
ਸਸਿ ਕੀਨੋ ਸੂਰ ਗਿਰਾਸਾ ॥
جب کُنّبھکُ بھرِپُرِ لیِنا ॥
ਜਬ ਕੁੰਭਕੁ ਭਰਿਪੁਰਿ ਲੀਣਾ ॥
تہ باجے انہد بیِنا ॥۳॥
ਤਹ ਬਾਜੇ ਅਨਹਦ ਬੀਣਾ ॥੩॥
بکتیَے بکِ سبدُ سُنائِیا ॥
ਬਕਤੈ ਬਕਿ ਸਬਦੁ ਸੁਨਾਇਆ ॥
سُنتیَے سُنِ منّنِ بسائِیا ॥
ਸੁਨਤੈ ਸੁਨਿ ਮੰਨਿ ਬਸਾਇਆ ॥

کِر کرتا اُترِس پارں =
ਕਰਿ ਕਰਤਾ ਉਤਰਸਿ ਪਾਰੰ ॥

کہیَے کبِیرا سارں = ۴= ۱= ۱۰=
ਕਹੈ ਕਬੀਰਾ ਸਾਰੰ ॥੪॥੧॥੧੦॥

چنّدُ سوُرجُ دُئِے جوِت سروُپُ =
ਚੰਦੁ ਸੂਰਜੁ ਦੁਇ ਜੋਤਿ ਸਰੂਪੁ ॥

جوَتی انّترِ برہمُ انوُپُ = ۱=
ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥

کرُرے ِگیانی برہم بِیچارُ =
ਕਰੁ ਰੇ ਗਿਆਨੀ ਬ੍ਰਹਮ ਬੀਚਾਰੁ ॥

جوَتی انّترِ دھِریا پسارُ = ۱= رہائو =
ਜੋਤੀ ਅੰਤਰਿ ਧਰਿਆ ਪਸਾਰੁ ॥੧॥ ਰਹਾਉ ॥

ہِیرا دیکھِ ہِیرے کرئُو آدیسُ =
ਹੀਰਾ ਦੇਖਿ ਹੀਰੇ ਕਰਉ ਆਦੇਸੁ ॥

کہیَے کبِیرُ ِنرنّجن الیکھُ = ۲= ۲= ۱۱=
ਕਹੈ ਕਬੀਰੁ ਨਿਰੰਜਨ ਅਲੇਖੁ ॥੨॥੨॥੧੧॥

دُنِیا ہُسِیار بیدار جاگت مُسِیئت ہئُو رے بھائی =
ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ॥

ِنگم ہُسِیار پہرُویا دیکھت جمُ لے جائی = ۱= رہائو =
ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ ॥੧॥ ਰਹਾਉ ॥

ن-ِیبُ بھِئِئو آنبُ آنبُ بھِئِئو ن-ِیا کیلا پاکا جھارِ =
ਨ ਿਬੁ ਭਇਓ ਆਂਬੁ ਆਂਬੁ ਭਇਓ ਨ ਿਬਾ ਕੇਲਾ ਪਾਕਾ ਝਾਰਿ ॥

نالِیئیر پھلُ سیبرِ پاکا موُرکھ مُگدھ گوار = ۱=
ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥੧॥

ہرِ بھِئِئو کھانڈُ ریتُ مہِ ِبکھرِئو ہستںی چُنِئو ن جائی =
ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੰ ੀ ਚੁਨਿਓ ਨ ਜਾਈ ॥

کہِ کمِیر کُل جاتِ پانّتِ تجِ چِیٹی ہوِئے چُنِ کھائی = ۲= ۳= ۱۲=
ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ ॥੨॥੩॥੧੨॥

بانٖی نامدیئو جیِئو کی رامکلی گھرُ ۱
ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧

اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
آنیِلے کاگدُ کاٹیِلے گوُڈی آکاس مدھے بھرمیِئلے ॥
ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
پنّچ جنا سِئو بات بتئوُیا چیِتُ سُ ڈوری راکھیِئلے ॥۱॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
منُ رام ناما بیدھیِئلے ॥
ਮਨੁ ਰਾਮ ਨਾਮਾ ਬੇਧੀਅਲੇ ॥
جیَسے کنِک کلا چِتُ مانڈیِئلے ॥۱॥ رہائو ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
آنیِلے کُنّبھُ بھرائیِلے اوُدک راج کُیارِ پُرنّدریِئے ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ہست بِنود بیِچار کرتی ہےَ چیِتُ سُ گاگرِ راکھیِئلے ॥۲॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
منّدرُ ایکُ دُیار دس جا کے گئوُ چراون چھاڈیِئلے ॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥
پانّچ کوس پر گئوُ چراوت چیِتُ سُ بچھرا راکھیِئلے ॥۳॥
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
کہت نامدیئو سُنہُ تِلوچن بالکُ پالن پئُڈھیِئلے ॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
انّترِ باہرِ کاج بِروُدھی چیِتُ سُ بارِک راکھیِئلے ॥۴॥۱॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥
بید پُران ساسترِ آنتا گیِت کبِت ن گاوئُگو ॥
ਬੇਦ ਪੁਰਾਨ ਸਾਸਤ੍ਰ ਆਨ ਤਾ ਗੀਤ ਕਬਿਤ ਨ ਗਾਵਉਗੋ ॥

پنّنا ۹۷۳ (Page 973)

اکھنّڈ منّڈل نِرنّکار مہِ انہد بینُ بجاوئُگو ॥۱॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
بیَراگی رامہِ گاوئُگو ॥
ਬੈਰਾਗੀ ਰਾਮਹਿ ਗਾਵਉਗੋ ॥

سبد اتیت اناہد راتا آکُل کیَے گھر جاگئو ॥۱॥ رہائو ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥
اِڑا پِنّگلا اَئُرُ سُکھمنا پئُنیَے بنّدھ رہاگئو ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
چنّدُ سُوُرجُ دُئے سم کر راکھئو برہم جوت مِل جاگئو ॥۲॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥
تیِرتھ دیکھ ن جل مہ پیَسئو جیِء جنّت ن ستاوگئو ॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
اٹھسٹھ تیِرتھ گُروُ دِکھائے گھٹ ہی بھیِتر ناگئو ॥۳॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥
پنّچ سہائی جن کی سوبھا بھلو بھلو ن کہاوگئو ॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ناما کہیَے چِتُ ہر سِئو راتا سُنّن سمادھ سماگئو ॥۴॥۲॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥
مائے ن ہوتی باپُ ن ہوتا کرمُ ن ہوتی کائِیا ॥
ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ ॥
ہم نہی ہوتے تُم نہی ہوتے کونُ کہاں تے آئِیا ॥۱॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥
رام کوئے ن کِس ہی کیرا ॥
ਰਾਮ ਕੋਇ ਨ ਕਿਸ ਹੀ ਕੇਰਾ ॥
جیَسے ترور پنّکھ بسیرا ॥۱॥ رہائو ॥
ਜੈਸੇ ਤਰਵਰਿ ਪੰਖਿ ਬਸੇਰਾ ॥੧॥ ਰਹਾਉ ॥
چنّدُ ن ہوتا سُوُرُ ن ہوتا پانی پونُ مِلائِیا ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ ॥
ساستُ ن ہوتا بیدُ ن ہوتا کرمُ کہاں تے آئِیا ॥۲॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥
کھیچر بھوُچر تُلسی مالا گُر پرسادی پائِیا ॥
ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ ॥
ناما پرنوئے پرم تتُ ہیَے ستِگُر ہوئے لکھائِیا ॥۳॥۳॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥

رامکلی گھرُ ۲ ॥
ਰਾਮਕਲੀ ਘਰੁ ੨ ॥
بانارسی تپُ کرۓ اُلٹ تیِرتھ مرۓ اگنِ دہیَے کائِیا کلپُ کیِجیَے ॥
ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
اسُمیدھ جگُ کیِجیَے سۄنا گربھ دانُ دیِجیَے رام نام سرِ تئُوُ ن پۄُجیَے ॥۱॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
چھۄڈ چھۄڈ رے پاکھنّڈی من کپٹُ ن کیِجیَے ॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ہرِ کا نامُ نِت نِتہِ لیِجیَے ॥۱॥ رہائو ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥
گنّگا جئُو گۄداورِ جائیِئیَے کُنّبھِ جئُو کیدار نائیِئیَے گۄمتی سہس گئُوُ دانُ کیِجیَے ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥
کۄٹِ جئُو تیِرتھ کرۓ تنُ جئُو ہِوالے گارۓ رام نام سرِ تئُوُ ن پۄُجیَے ॥۲॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
اسُ دان گج دان سِہجا ناری بھۄُمِ دان ایَسۄ دانُ نِت نِتہِ کیِجیَے ॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥
آتم جئُو نِرمائِلُ کیِجیَے آپ برابرِ کنّچنُ دیِجیَے رام نام سرِ تئُوُ ن پۄُجیَے ॥۳॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥
منہِ ن کیِجیَے رۄسُ جمہِ ن دیِجیَے دۄسُ نِرمل نِربانھ پدُ چیِن لیِجیَے ॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ ॥
جسرتھ رائے ننّدُ راجا میرا رام چنّدُ پرنوۓ ناما تتُ رسُ انّمرِتُ پیِجیَے ॥۴॥۴॥
ਜਸਰਥ ਰਾਇ ਨ ਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥
رامکلی بانھی رِوداس جی کی
ਰਾਮਕਲੀ ਬਾਣੀ ਰਵਿਦਾਸ ਜੀ ਕੀ
اِکّ اۄنّکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
پڑیِئیَے گُنیِئیَے نامُ سبھُ سُنیِئیَے انبھئُو بھائو ن درسیَے ॥
ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥
لۄہا کنّچنُ ہِرن ہۄئے کیَسے جئُو پارسہِ ن پرسیَے ॥۱॥
ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥੧॥

دیو سنّسیَے گانٹھ ن چھوُٹیَے =
ਦੇਵ ਸੰਸੈ ਗਾਂਠਿ ਨ ਛੂਟੈ ॥
کام کروُدھ مائِیا مد متسر اِن پنّچہُ مِل لوُٹے = ۱= رہائو =
ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥
ہم بڈ کِب کُلین ہم پنّڈِت ہم جوگی سنّنِیاسی =
ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥
گِیانی گُنی سوُر ہم داتے اِہ بُدھ کبہِ ن ناسی = ۲=
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥
کہُ رِوداس سبھیَے نہی سمجھس بھوُل پرے جیَسے بئُرے =
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥
موہِ ادھارُ نامُ نارائِن جیِون پران دھن مورے = ۳= ۱=
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥
رامکلی بانْی بیڻی جیِئو کی
ਰਾਮਕਲੀ ਬਾਣੀ ਬੇਣੀ ਜੀਉ ਕੀ
اِکّ اوئنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
اِڑا پِنّگُلا ائُر سُکھمنا تیِن بسہِ اِک ٹھائی =
ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥
بیڻی سنّگمُ تہ پِراگُ منُ مجنُ کرے تِتھائی = ۱=
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥
سنّتہُ تہا نِرنّجن رامُ ہیَے =
ਸੰਤਹੁ ਤਹਾ ਨਿਰੰਜਨ ਰਾਮੁ ਹੈ ॥
گُر گمِ چیِنیَے بِرلا کوئِے =
ਗੁਰ ਗਮਿ ਚੀਨੈ ਬਿਰਲਾ ਕੋਇ ॥
تہاں نِرنّجنُ رمئیِیا ہوئِے = ۱= رہائو =
ਤਹਾਂ ਨਿਰੰਜਨੁ ਰਮਈਆ ਹੋਇ ॥੧॥ ਰਹਾਉ ॥
دیو ستھانیَے کِیا نیِسانْی =
ਦੇਵ ਸਥਾਨੈ ਕਿਆ ਨੀਸਾਣੀ ॥

تہ باجے سبد اناہد بانی ॥

ਤਹ ਬਾਜੇ ਸਬਦ ਅਨਾਹਦ ਬਾਣੀ ॥

تہ چنّدُ ن سوُرجُ پئُنُ ن پانی ॥

ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥

ساکھی جاگی گُرمُکھ جانی ॥۲॥

ਸਾਖੀ ਜਾਗੀ ਗੁਰਮੁਖਿ ਜਾਣੀ ॥੨॥

اُپجیَے گِیانُ دُرمت چھیِجیَے ॥

ਉਪਜੈ ਗਿਆਨੁ ਦੁਰਮਤਿ ਛੀਜੈ ॥

انّمرت رس گگنّتر بھیِجیَے ॥

ਅੰਮ੍ਰਿਤ ਰਸਿ ਗਗਨ ਤਰਿ ਭੀਜੈ ॥

ایسُ کلا جو جانیَے بھیئو ॥

ਏਸੁ ਕਲਾ ਜੋ ਜਾਣੈ ਭੇਉ ॥

بھیٹیَے تاسُ پرم گُردیئو ॥۳॥

ਭੇਟੈ ਤਾਸੁ ਪਰਮ ਗੁਰਦੇਉ ॥੩॥

دسم دُیارا اگم اپارا پرم پُرکھ کی گھاٹی ॥

ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥

اوُپر ہاٹُ ہاٹ پر آلا آلے بھیِتر تھاتی ॥۴॥

ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪॥

جاگتُ رہیَے سُ کبہُ ن سوَوےَ ॥

ਜਾਗਤੁ ਰਹੈ ਸੁ ਕਬਹੁ ਨ ਸੋਵੈ ॥

تین تِلوک سمادھ پلوَوےَ ॥

ਤੀਨਿ ਤਿਲੋਕ ਸਮਾਧਿ ਪਲੋਵੈ ॥

بیج منّترُ لیَے ہِردےَ رہیَے ॥

ਬੀਜ ਮੰਤ੍ਰ ਲੈ ਹਿਰਦੈ ਰਹੈ ॥

منوُیا اُلٹ سُنّن مہ گہیَے ॥۵॥

ਮਨੂਆ ਉਲਟਿ ਸੁੰਨ ਮਹਿ ਗਹੈ ॥੫॥

جاگتُ رہیَے ن الیِیا بھاکھیَے ॥

ਜਾਗਤੁ ਰਹੈ ਨ ਅਲੀਆ ਭਾਖੈ ॥

پاچئو اِنّدری بس کر راکھیَے ॥

ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥

گُر کی ساکھی راکھیَے چیِت =
ਗੁਰ ਕੀ ਸਾਖੀ ਰਾਖੈ ਚੀਤਿ ॥
مَنُ تنُ ارپیَے ِکرسن پریِت = ٦=
ਮਨੁ ਤਨੁ ਅਰਪੈ ਕਿ□ਸਨ ਪਰੀਤਿ ॥੬॥
کر پلو ساکھا بیِچارے =
ਕਰ ਪਲਵ ਸਾਖਾ ਬੀਚਾਰੇ ॥
اپنا جنمُ ن جوُئیَے ہارے =
ਅਪਨਾ ਜਨਮੁ ਨ ਜੂਐ ਹਾਰੇ ॥
اسُر ندی کا بنّدھیَے موُلُ =
ਅਸੁਰ ਨਦੀ ਕਾ ਬੰਧੈ ਮੂਲੁ ॥
پِچھم پھیرِ چڑاوئے سوُرُ =
ਪਛਿਮ ਫੇਰਿ ਚੜਾਵੈ ਸੂਰੁ ॥
اجرُ جرئے سُ ِنجھرُ جھرئے =
ਅਜਰੁ ਜਰੈ ਸੁ ਨਿਝਰੁ ਝਰੈ ॥
جگنّناتھ ِسئو گوسِٹ کرئے = ٧=
ਜਗੰਨਾਥ ਸਿਉ ਗੋਸਟਿ ਕਰੈ ॥੭॥
چئُمُکھ دیِوا جوِت دُیار =
ਚਉਮੁਖ ਦੀਵਾ ਜੋਤਿ ਦੁਆਰ ॥
پلوُ انت موُلُ ِبچکارِ =
ਪਲੂ ਅਨਤ ਮੂਲੁ ਬਿਚਕਾਰਿ ॥
سرب کلا لے آپے رہیَے =
ਸਰਬ ਕਲਾ ਲੇ ਆਪੇ ਰਹੈ ॥
مَنُ مانکُ رتنا مہِ گُہیَے = ٨=
ਮਨੁ ਮਾਣਕੁ ਰਤਨਾ ਮਹਿ ਗੁਹੈ ॥੮॥
مستِک پدمُ دُیالیَے مݨی =
ਮਸਤਕਿ ਪਦਮੁ ਦੁਆਲੈ ਮਣੀ ॥
ماہِ ِنرنّجنُ ِتربھوݨ دھݨی =
ਮਾਹਿ ਨਿਰੰਜਨੁ ਤ੍ਰਿਭਵਣ ਧਣੀ ॥
پنّچ سبد ِنرمائِل باجے =
ਪੰਚ ਸਬਦ ਨਿਰਮਾਇਲ ਬਾਜੇ ॥

ڈھُلکے چور سنّکھ گھن گاجے ॥
ਢੁਲਕੇ ਚਵਰ ਸੰਖ ਘਨ ਗਾਜੇ ॥
دِل مِل دیِتہُ گُرمُکھ ِگیانُ ॥
ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥
بیݨی جاچیَے تیرا نامُ ॥۹॥۱॥
ਬੇਣੀ ਜਾਚੈ ਤੇਰਾ ਨਾਮੁ ॥੯॥੧॥

(Page 975) پنّنا ۹۷۵

راگُ نٹ نارائِن مہلا ۴
ਰਾਗੁ ਨਟ ਨਾਰਾਇਨ ਮਹਲਾ ੪
اِکّ اوئنکار سِت نامُ کرتا پُرکھُ نِربھئو نِرویَرُ اکال مۄُرِت اجۄُنی سیَبھں گُر پ٘رسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
میرے من جِپ اہِنِس نامُ ہرے ॥
ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ ॥
کۄٹِ کۄٹِ دۄکھ بہُ کینے سبھ پرہرِ پاسِ دھرے ॥۱॥ رہائو ॥
ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ ॥੧॥ ਰਹਾਉ ॥
ہرِ ہرِ نامُ جپہِ آرادھہِ سیوک بھائے کھرے ॥
ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ ॥
کِلبِکھ دۄکھ گئے سبھ نیِکرِ جِئو پانی میَلُ ہرے ॥۱॥
ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ ॥੧॥
کِھنُ کِھنُ نرُ نارائِنُ گاوہِ مُکھ بۄلہِ نر نرہرے ॥
ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ ॥
پنّچ دۄکھ اسادھ نگر مہِ اِکُ کِھنُ پلُ دۄُرِ کرے ॥۲॥
ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ ॥੨॥
وڈبھاگی ہرِ نامُ دھیاوہِ ہرِ کے بھگت ہرے ॥
ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ ॥
تِن کی سنّگِت دیہِ پربھ جاچئو میَے مۄُڑ مُگدھ نِسترے ॥۳॥
ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ ॥੩॥
کِرپا کِرپا دھارِ جگجیِون رکھِ لیوہُ سرنِ پرے ॥
ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ ਰਖਿ ਲੇਵਹੁ ਸਰਨਿ ਪਰੇ ॥

نانکُ جنُ تُمری سرنائی ہر راکھہُ لاج ہرے ॥۴॥۱॥
ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ ॥੪॥੧॥
نٹ مہلا ۴ ॥
ਨਟ ਮਹਲਾ ੪ ॥
رام جپ جن رامیَے نام رلے ॥
ਰਾਮ ਜਪਿ ਜਨ ਰਾਮੈ ਨਾਮਿ ਰਲੇ ॥
رام نامُ جپئو گر بچنی ہر دھاری ہر کرپلے ॥۱॥ رہائو ॥
ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ ॥੧॥ ਰਹਾਉ ॥
ہر ہر اگم اگوچرُ سُیامی جن جپ مل سلل سللے ॥
ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ ॥
ہر کے سنّت مل رام رسُ پائیا ہم جن کیَے بل بللے ॥۱॥
ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ ਬਲਿ ਬਲਲੇ ॥੧॥
پُرکھوتمُ ہر نامُ جن گائِئو سبھ دالد دکھ دللے ॥
ਪੁਰਖੋਤਮੁ ਹਰਿ ਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ ॥
وِچ دیہی دوکھ اسادھ پنّچ دھاتوُ ہر کیئے کھن پرلے ॥۲॥
ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ ॥੨॥
ہر کے سنّت من پریت لگائی جیُئو دیکھیَے سس کملے ॥
ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ ॥
اُنوئے گھنُ گھن گھنہرُ گرجیَے من بگسیَے موُر مرُلے ॥۳॥
ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ ॥੩॥
ہمرۓ سُیامی لوُچ ہم لائی ہم جیوہ دیکھ ہر ملے ॥
ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹਿ ਦੇਖਿ ਹਰਿ ਮਿਲੇ ॥
جن نانک ہر امل ہر لائے ہر میلہُ اند بھلے ॥۴॥۲॥
ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ ॥੪॥੨॥
نٹ مہلا ۴ ॥
ਨਟ ਮਹਲਾ ੪ ॥
میرے من جپ ہر ہر نامُ سکھے ॥
ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ ॥

گُر پرسادی ہر نامُ دھِیائِئو ہم ستِگُر چرن پکھے ॥۱॥ رہائو ॥
ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ ਰਹਾਉ ॥
اُوتم جگنّاتھ جگدیِسُر ہم پاپی سرنِ رکھے ॥
ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ ॥
تُم وڈ پُرکھ دین دُکھ بھنّجن ہر دیِئو نامُ مکھے ॥۱॥
ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ ॥੧॥
ہر گُن اُوچ نیچ ہم گائے گُر ستِگُر سنّگ سکھے ॥
ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ ॥
جِئو چنّدن سنّگ بسیَے نِنّمُ بِرکھا گُن چنّدن کے بسکھے ॥۲॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ ॥੨॥
ہمرے اوگن بِکھِیا بِکھیَے کے بہُ بار بار نِمکھے ॥
ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥
اوگنِیارے پاتھر بھارے ہر تارے سنّگ جنکھے ॥۳॥
ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥੩॥
جِن کئُو تُم ہر راکھہُ سُیامی سبھ تِن کے پاپ کِرکھے ॥
ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥
جن نانک کے دئِیال پربھ سُیامی تُم دُسٹ تارے ہرنکھے ॥۴॥۳॥
ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥੪॥੩॥
نٹ مہلا ۴ ॥
ਨਟ ਮਹਲਾ ੪ ॥
میرے من جپِ ہر ہر رام رنّگے ॥
ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥
ہر ہر کِرپا کری جگدیِسُر ہر دھِیائِئو جن پگ لگے ॥۱॥ رہائو ॥
ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ ਹਰਿ ਧਿਆਇਓ ਜਨ ਪਗਿ ਲਗੇ ॥੧॥ ਰਹਾਉ ॥
جنم جنم کے بھوُل چوُک ہم اب آئے پربھ سرنگے ॥
ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥
تُم سرنّاگت پرتِپالک سُیامی ہم راکھہُ وڈ پاپگے ॥۱॥
ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥੧॥

تُمری سنّگت ہر کو کو ن اُدھرئو پربھ کیئے پتت پوگے ۔

ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ ॥

گن گاوت چھیپا دُسٹارِئو پربھ راکھی پیج جنگے ۔ ۲۔

ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥੨॥

جو تُمرے گن گاوہ سُیامی ہئو بل بل بل تنگے ۔

ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ ॥

بھون بھون پوتر سبھ کیئے جہ دھوُر پری جن پگے ۔ ۳۔

ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ ॥੩॥

تُمرے گن پربھ کہ ن سکہ ہم تُم وڈ وڈ پُرکھ وڈگے ۔

ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥

جن نانک کئو دئِیا پربھ دھارہُ ہم سیوہ تُم جن پگے ۔ ۴۔ ۴۔

ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ ॥੪॥੪॥

نٹ مہلا ۴ ۔

ਨਟ ਮਹਲਾ ੪ ॥

میرے من جپ ہر ہر نامُ منے ۔

ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥

جگنّناتھ کرپا پربھ دھاری مت گرمت نام بنے ۔ ۱۔ رہائو ۔

ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥੧॥ ਰਹਾਉ ॥

ہر جن ہر جسُ ہر ہر گائِئو اُپدیس گرُوُ گر سُنے ۔

ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ ॥

کِلبِکھ پاپ نام ہر کاٹے جو کھیت کِرسان لُنے ۔ ۱۔

ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕਿਸਾਨਿ ਲੁਨੇ ॥੧॥

تُمری اُپما تُم ہی پربھ جانہُ ہم کہ ن سکہ ہر گنے ۔

ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਹਰਿ ਗੁਨੇ ॥

جیَسے تُم تیَسے پربھ تُم ہی گن جانہُ پربھ اپُنے ۔ ۲۔

ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ ॥੨॥

مائِیا پھاس بنّدھ بہُ بنّدھے ہر جپِئو کھُل کھُلنے ۔

ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖੁਲਨੇ ॥

جِئو جل کُنّچرُ تدوُئیے باںدھئو ہر چیتِئو مؤکھ مکھنے ۔ ۳۔

ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ ॥੩॥

سُیامی پار برہم پرمیسرُ تُم کھوجہُ جگ جگنے ॥
ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ ॥
تُمری تھاہ پائی نہی پاوۓ جن نانک کے پربھ وڈنے ॥۴॥۵॥
ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ ॥੪॥੫॥
نٹ مہلا ۴ ॥
ਨਟ ਮਹਲਾ ੪ ॥
میرے من کل کیِرت ہر پروݨے ॥
ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ ॥
ہر ہر دئیارل دئیا پربھ دھاری لگ ستگُر ہر جپݨے ॥۱॥ رہائو ॥
ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ ॥੧॥ ਰਹਾਉ ॥

پنّنا ۹۷۷ (Page 977)

ہر تُم وڈ اگم اگوچر سُیامی سبھ دھیاوہ ہر رُڑݨے ॥
ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥
جن کئو تُمرے وڈ کٹاکھ ہیَے تے گُرمُکھ ہر سمرݨے ॥۱॥
ਜਿਨ ਕਉ ਤੁਮ੍ਹਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥੧॥
اِہُ پرپنّچ کیِیا پربھ سُیامی سبھُ جگجیِونُ جگݨے ॥
ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ ॥
جئو سللیَے سلل اُٹھہِ بہُ لہری مل سللیَے سلل سمݨے ॥۲॥
ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥੨॥
جو پربھ کیِیا سُ تُم ہی جانہُ ہم نہ جاݨی ہر گہݨے ॥
ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ ॥
ہم بارک کئو رد اُستت دھارہُ ہم کرہ پربھوُ سمرݨے ॥۳॥
ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥੩॥
تُم جل ندھ ہر مان سرۄور جو سیوۓ سبھ پھلݨے ॥
ਤੁਮ ਜਲ ਨਿਧਿ ਹਰਿ ਮਾਨ ਸਰੋਵਰ ਜੋ ਸੇਵੈ ਸਭ ਫਲਣੇ ॥
جنُ نانکُ ہر ہر ہر ہر بانچھیَے ہر دیوہُ کر کرپݨے ॥۴॥۶॥
ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ ਕਿ□ਪਣੇ ॥੪॥੬॥
نٹ نارائن مہلا ۴ پڑتال
ਨਟ ਨਾਰਾਇਨ ਮਹਲਾ ੪ ਪੜਤਾਲ

اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
میرے من سیو سپھل ہر گھال ॥
ਮੇਰੇ ਮਨ ਸੇਵ ਸਫਲ ਹਰਿ ਘਾਲ ॥
لے گُر پگ رین روال ॥
ਲੇ ਗੁਰ ਪਗ ਰੇਨ ਰਵਾਲ ॥
سبھِ دِلد بھنّج دُکھ دال ॥
ਸਭਿ ਦਲਿਦ ਭੰਜਿ ਦੁਖ ਦਾਲ ॥
ہر ہوٗ ہوٗ ہوٗ ندر نِہال ॥۱॥ رہائو ॥
ਹਰਿ ਹੋ ਹੋ ਹੋ ਨਦਰਿ ਨਿਹਾਲ ॥੧॥ ਰਹਾਉ ॥
ہر کا گِرہُ ہر آپ سوارِئو ہر رنگ رنگ مہل بیئنّت لال لال ہر لال ॥
ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥
آپ گِرہ آئِئو ہم ہر کی گُر کیِئی ہیَے بسیِٹھی ہم ہر دیکھے بھئی نِہال نِہال نِہال نِہال ॥۱॥
ہر آپنی کِرپا کری
ਹਰਿ ਆਪਨੀ ਕਿਰਪਾ ਕਰੀ ਆਪਿ ਗ੍ਰਿਹਿ ਆਇਓ ਹਮ ਹਰਿ ਕੀ ਗੁਰ ਕੀਈ ਹੈ ਬਸੀਠੀ ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੧॥
ہر آوتے کی کھبر گُر پائی مِن تن آندو آنّد بھئے ہر آوتے سُنے میرے لال ہر لال ॥
ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨ ਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥
جنُ نانکُ ہر ہر مِلے بھئے گلتان ہال نِہال نِہال ॥۲॥۱॥۷॥
ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ ॥੨॥੧॥੭॥
نٹ مہلا ۴ ॥
ਨਟ ਮਹਲਾ ੪ ॥
من مِلُ سنّتسنّگِت سُبھونّتی ॥
ਮਨ ਮਿਲੁ ਸੰਤਸੰਗਤਿ ਸੁਭਵੰਤੀ ॥
سُن اکتھ کتھا سکھونّتی ॥
ਸੁਨਿ ਅਕਥ ਕਥਾ ਸੁਖਵੰਤੀ ॥
سبھ کِلوِکھ پاپ لہنّتی ॥
ਸਭ ਕਿਲਵਿਖ ਪਾਪ ਲਹੰਤੀ ॥
ہر ہوٗ ہوٗ ہوٗ لِکھتُ لِکھنّتی ॥۱॥ رہائو ॥
ਹਰਿ ਹੋ ਹੋ ਹੋ ਲਿਖਤੁ ਲਿਖੰਤੀ ॥੧॥ ਰਹਾਉ ॥

ہر کیِرت کلجُگ وِچ اُوتم مت گُرمت کتھا بھجنّتی ॥
ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ ॥
جِن جن سُݨی منی ہَیے جِن جن تِسُ جن کیَے ہئُو کُربانتّی ॥۱॥
ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨ ਤੀ ॥੧॥
ہر اکتھ کتھا کا جِن رسُ چاکھیا تِسُ جن سبھ بھُوکھ لہنّتی ॥
ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ ॥
نانک جن ہر کتھا سُݨ تِرپتے جپ ہر ہر ہر ہووَنّتی ॥۲॥۲॥۸॥
ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ ਜਪਿ ਹਰਿ ਹਰਿ ਹਰਿ ਹੋਵੰਤੀ ॥੨॥੨॥੮॥
نٹ مہلا ۴ ॥
ਨਟ ਮਹਲਾ ੪ ॥
کوئی آن سُناوَے ہر کی ہر گال ॥
ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥
تِس کئُو ہئُو بل بل بال ॥
ਤਿਸ ਕਉ ਹਉ ਬਲਿ ਬਲਿ ਬਾਲ ॥
سو ہر جنُ ہَیے بھل بھال ॥
ਸੋ ਹਰਿ ਜਨੁ ਹੈ ਭਲ ਭਾਲ ॥



ہر ہو ہو ہو میل نِہال ॥۱॥ رہائو ॥
ਹਰਿ ਹੋ ਹੋ ਹੋ ਮੇਲਿ ਨਿਹਾਲ ॥੧॥ ਰਹਾਉ ॥
ہر کا مارگُ گُر سنّت بتائِئو گُر چال دِکھائی ہر چال ॥
ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ ॥
انّتر کپٹُ چکاوہُ میرے گُرسِکھہُ نِہکپٹ کماوہُ ہر کی ہر گھال نِہال نِہال نِہال ॥۱॥
ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ ॥੧॥
تے گُر کے سِکھ میرے ہر پربھ بھائے جِنا ہر پربھُ جانِئو میرا نال ॥
ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥
جن نانک کئُو مت ہر پربھ دِینی ہر دیکھ نِکٹ ہدوُر نِہال نِہال نِہال نِہال ॥۲॥۳॥۹॥
ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥
راگُ نٹ نارائِن مہلا ۵
ਰਾਗੁ ਨਟ ਨਾਰਾਇਨ ਮਹਲਾ ੫

اِکّ اؤنکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

رام ہئؤ کِیا جانا کِیا بھاوَے =

ਰਾਮ ਹਉ ਕਿਆ ਜਾਨਾ ਕਿਆ ਭਾਵੈ ॥

مَنِ پِیاس بہُتُ درساوَے =ا= رہائؤ =

ਮਨਿ ਪਿਆਸ ਬਹੁਤੁ ਦਰਸਾਵੈ ॥੧॥ ਰਹਾਉ ॥

سوئی گِیانی سوئی جنُ تیرا جِسُ اُوُپرِ رُچ آوَے =

ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥

کِرپا کرہُ جِسُ پُرکھ بِدھاتے سو سدا سدا تُدھُ دِھیاوَے =ا=

ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥੧॥

کون جوگ کون گِیان دِھیانا کون گُنی رِیجھاوَے =

ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥

سوئی جنُ سوئی نِج بھگتا جِسُ اُوُپرِ رنّگُ لاوَے =٢=

ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥

سائی مِت سائی بُدھِ سِیانپ جِتُ نِمکھ ن پربھُ بِسراوَے =

ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥

سنّتسنّگِ لگِ ایہُ سُکھُ پائِئو ہرِ گُن سد ہی گاوَے =٣=

ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ ॥੩॥

دیکھِئو اچرجُ مہا منّگل رُوپ کِچھُ آن نہی دِسٹاوَے =

ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ ॥

کہُ نانک مورچا گُرِ لاہِئو تہ گربھ جونِ کہ آوَے =٤=ا=

ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ ॥੪॥੧॥

نٹ نارائِن مہلا ٥ دُپدے

ਨਟ ਨਾਰਾਇਨ ਮਹਲਾ ੫ ਦੁਪਦੇ

اِکّ اؤنکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

اُلاہنو مَیں کاہُوُ ن دِیئو =

ਉਲਾਹਨੋ ਮੈ ਕਾਹੂ ਨ ਦੀਓ ॥

مَن مِیٹھ تُہارو کِیئو =ا= رہائؤ =

ਮਨ ਮੀਠ ਤੁਹਾਰੋ ਕੀਓ ॥੧॥ ਰਹਾਉ ॥

آگیا مان جان سکھ پائیا سن سن نام تُہارو جیئو ॥
ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ ॥
ایہاں اوُہا ہر تُم ہی تُم ہی اِہ گُر تے منّتر درڑیئو ॥۱॥
ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ ॥੧॥
جب تے جان پائی ایہ باتا تب کُسل کھیم سبھ تھیئو ॥
ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ ॥
سادھسنّگ نانک پرگاسئو آن ناہی رے بیئو ॥۲॥۱॥۲॥
ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ ॥੨॥੧॥੨॥
نٹ مہلا ۵ ॥
ਨਟ ਮਹਲਾ ੫ ॥
جا کئو بھئی تُماری دھیر ॥
ਜਾ ਕਉ ਭਈ ਤੁਮਾਰੀ ਧੀਰ ॥
جم کی تراس مٹی سکھ پائیا نکسی ہئُمَے پیر ॥۱॥ رہائو ॥
ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ ॥੧॥ ਰਹਾਉ ॥
تپت بُجھانی انّمرت بانی ترپتے جئو بارک کھیر ॥
ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ ॥
مات پتا ساجن سنّت میرے سنّت سہائی بیر ॥۱॥
ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ ॥੧॥



کھُلے بھرم بھیت ملے گوپالا ہیرے بیدھے ہیر ॥
ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ ॥
بسم بھئے نانک جس گاوت ٹھاکُر گُنی گہیر ॥۲॥۲॥۳॥
ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ ॥੨॥੨॥੩॥
نٹ مہلا ۵ ॥
ਨਟ ਮਹਲਾ ੫ ॥
اپنا جن آپہہ آپ اُدھارئو ॥
ਅਪਨਾ ਜਨੁ ਆਪਹਿ ਆਪਿ ਉਧਾਰਿਓ ॥
آٹھ پہر جن کیَے سنّگ بسئو من تے ناہ بسارئو ॥۱॥ رہائو ॥
ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ ॥੧॥ ਰਹਾਉ ॥

برنُ چِہنُ ناہی کِچھُ پیکھِئو داس کا کُلُ ن بِچارِئو ॥
ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ ॥
کرِ کِرپا نامُ ہرِ دیِئو سہجِ سُبھائے سوارِئو ॥۱॥
ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ ॥੧॥
مہا بِکھمُ اگنِ کا ساگرُ تِس تے پارِ اُتارِئو ॥
ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥
پیکھِ پیکھِ نانک بِگسانو پُنہ پُنہ بلِہارِئو ॥۲॥۳॥۴॥
ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ ॥੨॥੩॥੪॥
نٹ مہلا ۵ ॥
ਨਟ ਮਹਲਾ ੫ ॥
ہرِ ہرِ من مہِ نامُ کہِئو ॥
ਹਰਿ ਹਰਿ ਮਨ ਮਹਿ ਨਾਮੁ ਕਹਿਓ ॥
کوٹِ اپرادھ مِٹہِ کھِن بھیِترِ تا کا دُکھُ ن رہِئو ॥۱॥ رہائو ॥
ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥੧॥ ਰਹਾਉ ॥
کھوجت کھوجت بھئِئو بیَراگی سادھوُ سنّگِ لہِئو ॥
ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ ॥
سگل تِیاگِ ایک لِو لاگی ہرِ ہرِ چرن گہِئو ॥۱॥
ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ ॥੧॥
کہت مُکت سُنتے نِستارے جو جو سرنِ پئِئو ॥
ਕਹਤ ਮੁਕਤ ਸੁਨਤੇ ਨਿਸਤਾਰੇ ਜੋ ਜੋ ਸਰਨਿ ਪਇਓ ॥
سِمرِ سِمرِ سُیامی پربھُ اپُنا کہُ نانک اندُ بھئِئو ॥۲॥۴॥۵॥
ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਕਹੁ ਨਾਨਕ ਅਨਦੁ ਭਇਓ ॥੨॥੪॥੫॥
نٹ مہلا ۵ ॥
ਨਟ ਮਹਲਾ ੫ ॥
چرن کمل سنّگِ لاگی ڈوری ॥
ਚਰਨ ਕਮਲ ਸੰਗਿ ਲਾਗੀ ਡੋਰੀ ॥
سُکھ ساگر کرِ پرم گتِ موری ॥۱॥ رہائو ॥
ਸੁਖ ਸਾਗਰ ਕਰਿ ਪਰਮ ਗਤਿ ਮੋਰੀ ॥੧॥ ਰਹਾਉ ॥
انّچلا گہائِئو جن اپُنے کئو منُ بیِدھو پریم کی کھوری ॥
ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ ॥

جسُ گاوت بھگت رسُ اُپجِئو مائِیا کی جالی توری ॥۱॥
ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ ॥੧॥
پوُرن پوُر رہے کِرپا نِدھ آن ن پیکھئو ہوری ॥
ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ ॥
نانک میل لیِئو داسُ اپُنا پ्रیِت ن کبہوُ تھوری ॥۲॥۵॥۶॥
ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ ॥੨॥੫॥੬॥
نٹ مہلا ۵ ॥
ਨਟ ਮਹਲਾ ੫ ॥
میرے من جپُ جپ ہر نارائِن ॥
ਮੇਰੇ ਮਨ ਜਪੁ ਜਪਿ ਹਰਿ ਨਾਰਾਇਣ ॥
کبہوُ ن بِسرہُ من میرے تے آٹھ پہر گن گائِن ॥۱॥ رہائو ॥
ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ ॥੧॥ ਰਹਾਉ ॥
سادھوُ دھوُر کرئو نِت مجنُ سبھ کِلبِکھ پاپ گوائِن ॥
ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥
پوُرن پوُر رہے کِرپا نِدھ گھٹ گھٹ دِسٹ سمائِنُ ॥۱॥
ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ ਸਮਾਇਣੁ ॥੧॥
جاپ تاپ کوٹ لکھ پوُجا ہر سِمرن تُل ن لائِن ॥
ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥
دُئے کر جوڑ نانکُ دانُ مانگیَے تیرے داسن داس دسائِنُ ॥۲॥۶॥۷॥
ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ ਤੇਰੇ ਦਾਸਨਿ ਦਾਸ ਦਸਾਇਣੁ ॥੨॥੬॥੭॥
نٹ مہلا ۵ ॥
ਨਟ ਮਹਲਾ ੫ ॥
میرۓ سربسُ نامُ نِدھانُ ॥
ਮੇਰੈ ਸਰਬਸੁ ਨਾਮੁ ਨਿਧਾਨੁ ॥
کر کِرپا سادھوُ سنّگ مِلئو ستِگُر دینو دانُ ॥۱॥ رہائو ॥
ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ ॥੧॥ ਰਹਾਉ ॥
سُکھداتا دُکھ بھنّجنہارا گائو کیِرتنُ پوُرن گِیانُ ॥
ਸੁਖਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ ॥
کامُ کرودھُ لوبھُ کھنّڈ کھنّڈ کینے بِنسئو موُڑ ابھِمانُ ॥۱॥
ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨ੍ਹੇ ਬਿਨਸਿਓ ਮੂੜ ਅਭਿਮਾਨੁ ॥੧॥

ِکیا گُن تیرے آکھ وکھانا پربھ انترجامی جانُ ॥
ਕਿਆ ਗੁਣ ਤੇਰੇ ਆਖਿ ਵਖਾਣਾ ਪ੍ਰਭ ਅੰਤਰਜਾਮੀ ਜਾਨੁ ॥
چرن کمل سرنِ سکھ ساگر نانکُ سد کُربانُ ॥۲॥۷॥۸॥
ਚਰਨ ਕਮਲ ਸਰਨਿ ਸੁਖ ਸਾਗਰ ਨਾਨਕੁ ਸਦ ਕੁਰਬਾਨੁ ॥੨॥੭॥੮॥

پنّا ۹۸۰ (Page 980)

نٹ مہلا ۵ ॥
ਨਟ ਮਹਲਾ ੫ ॥
ہئو وارِ وارِ جائو گُر گوپال ॥۱॥ رہائو ॥
ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥੧॥ ਰਹਾਉ ॥
موہِ نِرگُن تُم پوُرن داتے دینا ناتھ دئیال ॥۱॥
ਮੋਹਿ ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥੧॥
اوُٹھت بیٹھت سووت جاگت جیءِ پران دھن مال ॥۲॥
ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥੨॥
درسن پیاس بہُتُ منِ میرےَ نانک درس نِہال ॥۳॥۸॥۹॥
ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥੩॥੮॥੯॥
نٹ پڑتال مہلا ۵
ਨਟ ਪੜਤਾਲ ਮਹਲਾ ੫
اِک اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کوئوُ ہےَ میرو ساجنُ میِتُ ॥
ਕੋਊ ਹੈ ਮੇਰੋ ਸਾਜਨੁ ਮੀਤੁ ॥
ہرِ نامُ سُناوےَ نیِت ॥
ਹਰਿ ਨਾਮੁ ਸੁਨਾਵੈ ਨੀਤ ॥
بِنسےَ دُکھُ بِپریِت ॥
ਬਿਨਸੈ ਦੁਖੁ ਬਿਪਰੀਤਿ ॥
سبھُ ارپئو منُ تنُ چیِتُ ॥۱॥ رہائو ॥
ਸਭੁ ਅਰਪਉ ਮਨੁ ਤਨੁ ਚੀਤੁ ॥੧॥ ਰਹਾਉ ॥
کوئی وِرلا آپن کیِت ॥
ਕੋਈ ਵਿਰਲਾ ਆਪਨ ਕੀਤ ॥

سنّگِ چرن کمل منُ سیِت ॥
ਸੰਗਿ ਚਰਨ ਕਮਲ ਮਨੁ ਸੀਤ ॥
کرِ کِرپا ہرِ جسُ دیِت ॥۱॥
ਕਰਿ ਕਿਰਪਾ ਹਰਿ ਜਸੁ ਦੀਤ ॥੧॥
ہرِ بھجِ جنمُ پدارتھُ جیِت ॥
ਹਰਿ ਭਜਿ ਜਨਮੁ ਪਦਾਰਥੁ ਜੀਤ ॥
کوٹِ پتِت ہوہِ پُنیِت ॥
ਕੋਟਿ ਪਤਿਤ ਹੋਹਿ ਪੁਨੀਤ ॥
نانک داس بلِ بلِ کیِت ॥۲॥۱॥۱۰॥۱۹॥
ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥੧੯॥
نٹ اسٹپدیِیا مہلا ۴
ਨਟ ਅਸਟਪਦੀਆ ਮਹਲਾ ੪
اِکّ اوُنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
رام میرے منِ تنِ نامُ ادھارے ॥
ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ ॥
کھِنُ پلُ رہِ ن سکئُ بِنُ سیوا مےَ گُرمتِ نامُ سمارے ॥۱॥ رہائُ ॥
ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ ਮੈ ਗੁਰਮਤਿ ਨਾਮੁ ਸਮ੍ਾਰੇ ॥੧॥ ਰਹਾਉ ॥
ہرِ ہرِ ہرِ ہرِ ہرِ منِ دھِیاوہُ مےَ ہرِ ہرِ نامُ پِیارے ॥
ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ ਮੈ ਹਰਿ ਹਰਿ ਨਾਮੁ ਪਿਆਰੇ ॥
دیِن دئِیال بھئے پ٘ربھ ٹھاکُر گُر کےَ سبدِ سوارے ॥۱॥
ਦੀਨ ਦਇਆਲ ਭਏ ਪ੍ਰਭ ਠਾਕੁਰ ਗੁਰ ਕੈ ਸਬਦਿ ਸਵਾਰੇ ॥੧॥
مدھسوُدن جگجیِون مادھو میرے ٹھاکُر اگم اپارے ॥
ਮਧਸੂਦਨ ਜਗਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ ॥
اِک بِنئُ بینتی کرئُ گُر آگےَ مےَ سادھوُ چرن پکھارے ॥۲॥
ਇਕ ਬਿਨਉ ਬੇਨਤੀ ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ ॥੨॥
سہس نیت٘ر نیت٘ر ہےَ پ٘ربھ کئُ پ٘ربھ ایکو پُرکھُ نِرارے ॥
ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭ ਏਕੋ ਪੁਰਖੁ ਨਿਰਾਰੇ ॥
سہس موُرتِ ایکو پ٘ربھُ ٹھاکُرُ پ٘ربھُ ایکو گُرمتِ تارے ॥۳॥
ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ ॥੩॥

گُرمِت نامُ دمودرُ پائِیا ہر ہر نامُ اُر دھارے =
ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ ॥
ہر ہر کتھا بنی اِت میِٹھی ,جئو گوُنّگا گٹک سمارے = ۴=
ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਮੑਾਰੇ ॥੪॥
رسنا ساد چکھیَے بھائے دوُجیَے اِت پھیکے لوبھ ,بکارے =
ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ ॥
جو گُرمُکھ ساد چکھہِ رام ناما سبھ ان رس ساد ,بسارے = ۵=
ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ ॥੫॥
گُرمِت رام نامُ دھنُ پائِیا سُنِ کہتِیا پاپ ,نوارے =
ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ ॥
دھرم رائے جمُ نیڑن آوئے میرے ٹھاکُر کے جن پیارے = ٦=
ਧਰਮ ਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ ॥੬॥
ساس ساس ساس ہیَے جیتے میَے گُرمِت نامُ سمارے =
ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮੑਾਰੇ ॥
ساسُ ساسُ جائے نامیَے ,بنُ سو ,برتھا ساسُ ,بکارے = ۷=
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ ॥੭॥
,کرپا ,کرپا کرِ دین پربھ سرنی مو کئو ہر جن میل پیارے =
ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ ਮੋ ਕਉ ਹਰਿ ਜਨ ਮੇਲਿ ਪਿਆਰੇ ॥

(Page 981) ۱۸۹ پنّنا

نانک داسِن داسُ کہتُ ہیَے ہم داسن کے پنِہارے = ۸= ۱=
ਨਾਨਕ ਦਾਸਨਿ ਦਾਸੁ ਕਹਤੁ ਹੈ ਹਮ ਦਾਸਨ ਕੇ ਪਨਿਹਾਰੇ ॥੮॥੧॥
نٹ مہلا ۴ =
ਨਟ ਮਹਲਾ ੪ ॥
رام ہم پاتھر ,نرگُنیارے =
ਰਾਮ ਹਮ ਪਾਥਰ ਨਿਰਗੁਨੀਆਰੇ ॥
,کرپا ,کرپا کرِ گُروُ ,ملائے ہم پاہن سبد گُر تارے = ۱= رہائو =
ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ ॥੧॥ ਰਹਾਉ ॥
ستگُر نامُ ,دِرڑائے اِت میِٹھا میَلاگرُ ملگارے =
ਸਤਿਗੁਰ ਨਾਮੁ ਦ੍ਰਿੜਾਇ ਅਤਿ ਮੀਠਾ ਮੈਲਾਗਰੁ ਮਲਗਾਰੇ ॥

نامیَے سُرت وجی ہیَے دہ دِس ہر مُسکی مُسک گندھارے ॥۱॥
ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ ॥੧॥
تیری نِرگُن کتھا کتھا ہیَے میٹھی گُر نیکے بچن سمارے ॥
ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥
گاوت گاوت ہر گُن گائے گُن گاوت گُر نِستارے ॥۲॥
ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥੨॥
بِبیکُ گُرؤُ گُرؤُ سمدرسی تِسُ مِلیئیَے سنّک اُتارے ॥
ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥
ستِگُر مِلیئیَے پرم پدُ پائِیا ہئو ستِگُر کیَے بلِہارے ॥۳॥
ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ ॥੩॥
پاکھنّڈ پاکھنّڈ کر کر بھرمے لؤبھُ پاکھنّڈُ جگ بُرِیارے ॥
ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ ॥
ہلِت پلِت دُکھدائی ہؤوہ جمکالُ کھڑا سِر مارے ॥۴॥
ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ ॥੪॥
اُگوےَ دِنسُ آلُ جالُ سمالیَے بِکھُ مائِیا کے بِستھارے ॥
ਉਗਵੈ ਦਿਨਸੁ ਆਲੁ ਜਾਲੁ ਸਮ੍ਾਲੈ ਬਿਖੁ ਮਾਇਆ ਕੇ ਬਿਸਥਾਰੇ ॥
آئی ریَن بھئِیا سُپنّنترُ بِکھُ سُپنیَے بھی دُکھ سارے ॥۵॥
ਆਈ ਰੈਨਿ ਭਇਆ ਸੁਪਨ ਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥੫॥
کلرُ کھیتُ لیَے کؤُڑُ جمائِیا سبھ کؤُڑئِ کے کھلوارے ॥
ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ ॥
ساکت نر سبھ بھؤُکھ بھُکھانے در ٹھاڑھے جم جنّدارے ॥۶॥
ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ ॥੬॥
منمکھ کرجُ چڑِیا بِکھُ بھاری اُترئِ سبدُ وِچارے ॥
ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ ॥
جِتنے کرج کرج کے منّگیئے کر سیوک پگ لگ وارے ॥۷॥
ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ ॥੭॥
جگنّناتھ سبھ جنّتر اُپائے نک کھینی سبھ نتھہارے ॥
ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ ॥
نانک پربھُ کھنّچیَے تو چلیئیَے جِئو بھاوئِ رام پیارے ॥۸॥۲॥
ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ ॥੮॥੨॥

نٹ مہلا ۴ ॥
ਨਟ ਮਹਲਾ ੪ ॥
رام ہر انّمرت سر ناوارے ॥
ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥
ستگر گیانُ مجنُ ہیَے نیکو مِل کلمل پاپ اُتارے ॥۱॥ رہائو ॥
ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ ॥੧॥ ਰਹਾਉ ॥
سنّگت کا گنُ بہُتُ ادھکائی پڑ سوُیا گنک اُدھارے ॥
ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥
پرس نپرس بھئے کُبجا کئو لیَے بیَکُنّٹھ سدھارے ॥۱॥
ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥੧॥
اجامل پریت پُتر پرت کینی کر نارائن بوٗلارے ॥
ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥
میرے ٹھاکُر کیَے من بھائے بھاونی جمکنّکر مار بدارے ॥۲॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥੨॥
مانکھُ کتھیَے کتھ لوٗک سُناوےَ جو بوٗلیَے سوٗ ن بیچارے ॥
ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥
ستسنّگت ملیَے ت دڑتا آوےَ ہر رام نام نستارے ॥۳॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥
جب لگُ جیِئو پنّڈُ ہیَے سابتُ تب لگ کچھُ ن سمارے ॥
ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥
جب گھر منّدر آگ لگانی کڈھ کوُپُ کڈھیَے پنہارے ॥۴॥
ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥੪॥
ساکت سئو من میلُ ن کریئہُ جن ہر ہر نامُ بسارے ॥
ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ ॥
ساکت بچن بچھوُیا جئو ڈسیئیَے تج ساکت پرےَ پرارے ॥۵॥
ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ ॥੫॥



لگ لگ پریت بہُ پریت لگائی لگ سادھوُ سنّگ سوارے ॥
ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥

گر کے بچن ست ست کر مانے میرے ٹھاکر بہُتُ پیارے ॥ ٦॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥੬॥
پوُرب جنم پرچوُن کمائے ہر ہر ہر نام پیارے ॥
ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ ॥
گر پرساد انمرت رسُ پائیا رسُ گاوۓ رسُ ویچارے ॥ ٧॥
ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ ॥੭॥
ہر ہر روُپ رنگ سبھ تیرے میرے لالن لال گُلارے ॥
ਹਰਿ ਹਰਿ ਰੂਪ ਰੰਗਿ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ ॥
جیسا رنگُ دیہ سو ہووۓ کیا نانک جنت وچارے ॥ ٨॥ ٣॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ ॥੮॥੩॥
نٹ مہلا ٤ ॥
ਨਟ ਮਹਲਾ ੪ ॥
رام گر سرن پربھوُ رکھوارے ॥
ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥
جئو کُنچرُ تدوُئیے پکر چلائیئو کر اوُپرُ کڈھ نستارے ॥ ١॥ رہائو ॥
ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ ॥੧॥ ਰਹਾਉ ॥
پربھ کے سیوک بہُتُ اَت نیکے من سردھا کر ہر دھارے ॥
ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥
میرے پربھ سردھا بھگت من بھاوۓ جن کی پیَج سوارے ॥ ١॥
ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥੧॥
ہر ہر سیوکُ سیوا لاگیَے سبھُ دیکھیَے برہم پسارے ॥
ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ ॥
ایکُ پُرکھُ اِکُ ندری آوۓ سبھ ایکا ندر نہارے ॥ ٢॥
ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ ॥੨॥
ہر پربھُ ٹھاکرُ رویا سبھ ٹھائی سبھُ چیری جگتُ سمارے ॥
ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥
آپ دئیالُ دئیا دانُ دیوۓ وچ پاتھر کیرے کارے ॥ ٣॥
ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ ॥੩॥
انتر واسُ بہُتُ مُسکائی بھرم بھوُلا مرگُ سنڈھارے ॥
ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥

بنُ بنُ ڈھوڈھ ڈھوڈھ پھر تھاکی گر پورے گھر نستارے =۴=
ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥੪॥
بانی گرُو گرُو ہیَے بانی وچ بانی انّمرتُ سارے =
ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
گرُ بانی کہیَے سیوکُ جنُ مانیَے پرتکھ گرُو نستارے =۵=
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥
سبھُ ہیَے برہمُ برہمُ ہیَے پسریا من بیجیا کھاوارے =
ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥
جئو جن چنّدرہانسُ دکھیا دھرسٹبدھی اپنا گھرُ لوکی جارے =٦=
ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥੬॥
پربھ کئو جنُ انّتر رد لوچیَے پربھ جن کے ساس نہارے =
ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ॥
کرپا کرپا کر بھگت درڑائے جن پیچھیَے جگُ نستارے =٧=
ਕਿ□ਪਾ ਕਿ□ਪਾ ਕਰਿ ਭਗਤਿ ਦ੍ਰਿੜਾਇ ਜਨ ਪੀਛੈ ਜਗੁ ਨਿਸਤਾਰੇ ॥੭॥
آپن آپ پربھُ ٹھاکرُ پربھُ آپے سرسٹ سوارے =
ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥
جن نانک آپے آپ سبھُ ورتیَے کر کرپا آپ نستارے =٨= ۴=
ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕਿ□ਪਾ ਆਪਿ ਨਿਸਤਾਰੇ ॥੮॥੪॥
نٹ مہلا ۴ =
ਨਟ ਮਹਲਾ ੪ ॥
رام کر کرپا لیہُ اُبارے =
ਰਾਮ ਕਰਿ ਕਿਰਪਾ ਲੇਹੁ ਉਬਾਰੇ ॥
جئو پکر دروپتی دُسٹاں آنی ہر ہر لاج نوارے =۱= رہائو =
ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ ਰਹਾਉ ॥
کر کرپا جاچک جن تیرے اکُ ماگئو دانُ پیارے =
ਕਰਿ ਕਿਰਪਾ ਜਾਚਿਕ ਜਨ ਤੇਰੇ ਇਕੁ ਮਾਗਉ ਦਾਨੁ ਪਿਆਰੇ ॥
ستگر کی نت سردھا لاگی مو کئو ہر گرُ میل سوارے =۱=
ਸਤਿਗੁਰ ਕੀ ਨਿਤ ਸਰਧਾ ਲਾਗੀ ਮੋ ਕਉ ਹਰਿ ਗੁਰੁ ਮੇਲਿ ਸਵਾਰੇ ॥੧॥
ساکت کرم پانی جئو متھیئیَے نت پانی جھول جھلارے =
ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ ॥

مِل ستسنّگت پرم پدُ پائِیا کڈھ ماکھن کے گٹکارے = ۲=
ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ ॥੨॥
نِت نِت کائِیا مجنُ کِیا نِت مل مل دیہ سوارے =
ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ ॥

(Page 983) ۳۸۹ پنّنا

میرے ستِگُر کے من بچن ن بھائے سبھ پھوکٹ چار سیِگارے = ۳=
ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ ॥੩॥
مٹِک مٹِک چلُ سکھی سہیلی میرے ٹھاکُر کے گُن سارے =
ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ ॥
گُرمُکھ سیوا میرے پربھ بھائی میَے ستِگُر الکھُ لکھارے = ۴=
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ ॥੪॥
ناری پُرکھُ پُرکھُ سبھ ناری سبھُ ایکو پُرکھُ مُرارے =
ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥
سنّت جنا کی رینُ من بھائی مِل ہر جن ہر نِستارے = ۵=
ਸੰਤ ਜਨਾ ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ ॥੫॥
گرام گرام نگر سبھ پھِریا رِد انّتر ہر جن بھارے =
ਗ੍ਰਾਮ ਗ੍ਰਾਮ ਨਗਰ ਸਭ ਫਿਰਿਆ ਰਿਦ ਅੰਤਰਿ ਹਰਿ ਜਨ ਭਾਰੇ ॥
سردھا سردھا اُپائے مِلائے مو کئو ہر گُر گُر نِستارے = ٦=
ਸਰਧਾ ਸਰਧਾ ਉਪਾਇ ਮਿਲਾਏ ਮੋ ਕਉ ਹਰਿ ਗੁਰ ਗੁਰਿ ਨਿਸਤਾਰੇ ॥੬॥
پون سُوتُ سبھُ نِیکا کرِیا ستِگُر سبدُ وِیچارے =
ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ ॥
نِج گھر جائے انّمرت رسُ پِییا بِنُ نیَنا جگتُ نِہارے = ۷=
ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ ॥੭॥
تئو گُن اِیس برن نہی ساکئو تُم منّدر ہم نِک کیِرے =
ਤਉ ਗੁਨ ਈਸ ਬਰਨਿ ਨਹੀ ਸਾਕਉ ਤੁਮ ਮੰਦਰ ਹਮ ਨਿਕ ਕੀਰੇ ॥
نانک کِرپا کرہُ گُر میلہُ میَے رامُ جپت منُ دھیِرے = ۸= ۵=
ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤ ਮਨੁ ਧੀਰੇ ॥੮॥੫॥
نٹ مہلا ۴ =
ਨਟ ਮਹਲਾ ੪ ॥

میرے من بھجُ ٹھاکُر اگم اپارے ॥
ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ ॥
ہم پاپی بہُ نِرگُݨیارے کرِ کِرپا گُرِ نِستارے ॥۱॥ رہائو ॥
ਹਮ ਪਾਪੀ ਬਹੁ ਨਿਰਗੁਣੀਆਰੇ ਕਰਿ ਕਿਰਪਾ ਗੁਰਿ ਨਿਸਤਾਰੇ ॥੧॥ ਰਹਾਉ ॥
سادھوُ پُرکھ سادھ جن پائے اِک بِنئو کرئو گُر پِیارے ॥
ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥
رام نامُ دھنُ پوُجی دیوہُ سبھُ تِسنا بھوُکھ نِوارے ॥۱॥
ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥੧॥
پچَیَے پتنّگُ مِرگ بھِرنّگ کُنّچر مین اِک اِنّدری پکرِ سگھارے ॥
ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥
پنّچ بھوُت سبل ہَیَے دیہی گُرُ ستِگُرُ پاپ نِوارے ॥۲॥
ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥
ساسترِ بید سودھِ سودھِ دیکھے مُنِ نارد بچن پُکارے ॥
ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥
رام نامُ پڑہُ گتِ پاوہُ ستسنّگتِ گُرِ نِستارے ॥۳॥
ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ ॥੩॥
پرِیتم پرِیتِ لگی پربھ کیری جِو سوُرجُ کملُ نِہارے ॥
ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ ॥
میر سُمیر مورُ بہُ ناچَیَے جب اُنوَے گھن گھنہارے ॥۴॥
ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ ॥੪॥
ساکت کئو انّمرِت بہُ سِنّچہُ سبھ ڈال پھوُل بِسُکارے ॥
ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ ॥
جِئو جِئو نِوہِ ساکت نر سیتی چھیڑِ چھیڑِ کڈھَیَے بِکھُ کھارے ॥۵॥
ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ ॥੫॥
سنّتن سنّت سادھ مِلِ رہیِئَیَے گُݨ بولہِ پرئُپکارے ॥
ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥
سنّتَیَے سنّتُ مِلَیَے منُ بِگسَیَے جِئو جل مِلِ کمل سوارے ॥۶॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ ॥੬॥
لوبھ لہرِ سبھُ سُیانُ ہلکُ ہَیَے ہلِکِئو سبھہِ بِگارے ॥
ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥

میرے ٹھاکُر کیَے دِیبانِ کھبرِ ہوئی گُرِ گِیانُ کھڑگُ لَیے مارے = ۷=
ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ ॥੭॥
راکھُ راکھُ راکھُ پربھ میرے میَے راکھہُ کِرپا دھارے =
ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ ॥
نانک میَے دھر اور ن کائی میَے ستِگُرُ گُرُ نِستارے = ۸= ۶=
ਨਾਨਕ ਮੈ ਧਰ ਅਵਰ ਨ ਕਾਈ ਮੈ ਸਤਿਗੁਰੁ ਗੁਰੁ ਨਿਸਤਾਰੇ ॥੮॥੬॥
چھکا ۱ =
ਛਕਾ ੧ ॥



راگُ مالی گئُڑا مہلا ۴
ਰਾਗੁ ਮਾਲੀ ਗਉੜਾ ਮਹਲਾ ੪
اِکّ اوئنکار ستِ نامُ کرتا پُرکھُ نِربھئُ نِرویَرُ اکال مۄُرتِ اجۄُنی سیَبھں گُر پرسادِ =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
انِک جتن کرِ رہے ہرِ انّتُ ناہی پائِیا =
ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥
ہرِ اگم اگم اگادھِ بۄدھِ آدیسُ ہرِ پربھ رائِیا = ۱= رہائو =
ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥੧॥ ਰਹਾਉ ॥
کامُ کرۄدھُ لۄبھُ مۄہُ نِت جھگرتے جھگرائِیا =
ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥
ہم راکھُ راکھُ دِین تیرے ہرِ سرنِ ہرِ پربھ آئِیا = ۱=
ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥੧॥
سرݨاگتی پربھ پالتے ہرِ بھگتِ وچھلُ نائِیا =
ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥
پرہلادُ جنُ ہرناکھِ پکرِیا ہرِ راکھِ لیِئو ترائِیا = ۲=
ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥੨॥
ہرِ چیتِ رے من مہلُ پاوݨ سبھ دۄُکھ بھنّجنُ رائِیا =
ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥
بھئُ جنم مرن نِوارِ ٹھاکُر ہرِ گُرمتی پربھُ پائِیا = ۳=
ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥੩॥

ہرِ پتِت پاون نامُ سُیامی بھئُو بھگت بھنّجنُ گائِیا ॥
ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥
ہرِ ہارُ ہرِ اُرِ دھارِئو جن نانک نامِ سمائِیا ॥۴॥۱॥
ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥੪॥੧॥
مالی گئُڑا مہلا ۴ ॥
ਮਾਲੀ ਗਉੜਾ ਮਹਲਾ ੪ ॥
جپِ من رام نامُ سُکھداتا ॥
ਜਪਿ ਮਨ ਰਾਮ ਨਾਮੁ ਸੁਖਦਾਤਾ ॥
ستسنّگتِ مِلِ ہرِ سادُ آئِیا گُرمُکھِ برہمُ پچھاتا ॥۱॥ رہائو ॥
ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥੧॥ ਰਹਾਉ ॥
وڈبھاگی گُر درسنُ پائِیا گُرِ مِلِئَیے ہرِ پربھُ جاتا ॥
ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥
دُرمتِ میَلُ گئی سبھ نیِکرِ ہرِ انّمرِتِ ہرِ سرِ ناتا ॥۱॥
ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥੧॥
دھنُ دھنُ سادھُ جِنی ہرِ پربھُ پائِیا تِن پُوچھئو ہرِ کی باتا ॥
ਧਨੁ ਧਨੁ ਸਾਧੁ ਜਿਨ੍ਹੀ ਹਰਿ ਪ੍ਰਭੁ ਪਾਇਆ ਤਿਨ੍ਹ ਪੂਛਉ ਹਰਿ ਕੀ ਬਾਤਾ ॥
پائے لگئُو نِت کرئُو جُدرِیا ہرِ میلہُ کرمِ بِدھاتا ॥۲॥
ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ ॥੨॥
لِلاٹ لِکھے پائِیا گُرُ سادھُو گُر بچنی منُ تنُ راتا ॥
ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ ॥
ہرِ پربھ آئے مِلے سُکھُ پائِیا سبھ کِلوِکھ پاپ گواتا ॥۳॥
ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ ॥੩॥
رام رسائِنُ جِن گُرمتِ پائِیا تِن کی اُوتم باتا ॥
ਰਾਮ ਰਸਾਇਣੁ ਜਿਨ੍ਹ ਗੁਰਮਤਿ ਪਾਇਆ ਤਿਨ੍ਹ ਕੀ ਊਤਮ ਬਾਤਾ ॥
تِن کی پنّک پائیِئَیے وڈبھاگی جن نانکُ چرنِ پراتا ॥۴॥۲॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ ॥੪॥੨॥

پنّنا ۵۸۹ (Page 985)

مالی گئُڑا مہلا ۴ ॥
ਮਾਲੀ ਗਉੜਾ ਮਹਲਾ ੪ ॥

سبھ سدھ سادھک مُن جنا من بھاونی ہر دھیائیئو ॥
ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ ॥
اپرنّپرو پار برہمُ سُیامی ہر الکھُ گرُو لکھائیئو ॥۱॥ رہائو ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ ॥੧॥ ਰਹਾਉ ॥
ہم نیچ مدھم کرم کیئے نہی چیتئو ہر رائیئو ॥
ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥
ہر آن میلئو ستگرُو کھنُ بنّدھ مکت کرائیئو ॥۱॥
ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥੧॥
پربھ مستکے دھُر لیکھیا گرمتی ہر لو لائیئو ॥
ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥
پنّچ سبد درگہ باجیا ہر ملئو منّگلُ گائیئو ॥۲॥
ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥੨॥
پتت پاونُ نامُ نرہر منّدبھاگیاں نہی بھائیئو ॥
ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥
تے گربھ جونی گالیئہ جیئو لونُ جلہ گلائیئو ॥۳॥
ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥੩॥
مت دیہ ہر پربھ اگم ٹھاکُر گر چرن منُ میَے لائیئو ॥
ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥
ہر رام نامیَے رہئو لاگو جن نانک نام سمائیئو ॥۴॥۳॥
ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥੪॥੩॥
مالی گئُڑا مہلا ۴ ॥
ਮਾਲੀ ਗਉੜਾ ਮਹਲਾ ੪ ॥
میرا منُ رام نام رس لاگا ॥
ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥
کمل پرگاسُ بھئیا گرُ پائیا ہر جپیئو بھرمُ بھئو بھاگا ॥۱॥ رہائو ॥
ਕਮਲ ਪ੍ਰਗਾਸੁ ਭਇਆ ਗੁਰੁ ਪਾਇਆ ਹਰਿ ਜਪਿਓ ਭ੍ਰਮੁ ਭਉ ਭਾਗਾ ॥੧॥ ਰਹਾਉ ॥
بھیَے بھائے بھگت لاگو میرا ہیئرا منُ سوئیئو گرمت جاگا ॥
ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥
کلبکھ کھین بھئے سانت آئی ہر اُر دھارئو وڈبھاگا ॥۱॥
ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥੧॥

منمکھُ رنگُ کسُنبھُ ہیَے کچوُیا جِئو کُسم چارِ دِن چاگا ॥

ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥

کھِن مہِ بِنسِ جائے پرتاپیَے ڈنڈُ دھرم رائے کا لاگا ॥۲॥

ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮ ਰਾਇ ਕਾ ਲਾਗਾ ॥੨॥

ستسنگتِ پریِت سادھ اتِ گوُڑی جِئو رنگُ مجیِٹھ بہُ لاگا ॥

ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥

کائِیا کاپرُ چیِر بہُ پھارے ہرِ رنگُ ن لہیَے سبھاگا ॥۳॥

ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥੩॥

ہرِ چارِھئو رنگُ مِلیَے گُرُ سوبھا ہرِ رنگِ چلوُلیَے رانگا ॥

ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥

جن نانکُ تِن کے چرن پکھارَے جو ہرِ چرنی جنُ لاگا ॥۴॥۴॥

ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥੪॥੪॥

مالی گئُڑا مہلا ۴ ॥

ਮਾਲੀ ਗਉੜਾ ਮਹਲਾ ੪ ॥

میرے من بھجُ ہرِ ہرِ نامُ گُپالا ॥

ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥

میرا منُ تنُ لیِنُ بھئِیا رام نامیَے مت گُرمت رام رسالا ॥۱॥ رہائُ ॥

ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ ਮਤਿ ਗੁਰਮਤਿ ਰਾਮ ਰਸਾਲਾ ॥੧॥ ਰਹਾਉ ॥

گُرمت نامُ دھِیائیِئیَے ہرِ ہرِ منِ جپیِئیَے ہرِ جپمالا ॥

ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥

جِن کیَے مستکِ لیِکھیا ہرِ مِلیا ہرِ بنمالا ॥۱॥

ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥੧॥

جِن ہرِ نامُ دھِیائِیا تِن چوُکے سرب جنّجالا ॥

ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥

تِن جمُ نیڑِ ن آوئی گُرِ راکھے ہرِ رکھوالا ॥۲॥

ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥੨॥

ہم بارِک کِچھوُ ن جانہوُ ہرِ مات پِتا پرتِپالا ॥

ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥

کرُ مائِیا اگنِ نِت میلتے گُرِ راکھے دیِن دئِیالا ॥۳॥

ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥੩॥

بہُ میَلے نِرمل ہوئِیا سبھ کِلبِکھ ہرِ جسِ جالا ॥
ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥
منِ اندُ بھئِیا گُرُ پائِیا جن نانک سبدِ نِہالا ॥੪॥੫॥
ਮਨਿ ਅਨਦੁ ਭਇਆ ਗੁਰੁ ਪਾਇਆ ਜਨ ਨਾਨਕ ਸਬਦਿ ਨਿਹਾਲਾ ॥੪॥੫॥
مالی گئُڑا مہلا ੪ ॥
ਮਾਲੀ ਗਉੜਾ ਮਹਲਾ ੪ ॥



میرے من ہرِ بھجُ سبھ کِلبِکھ کاٹ ॥
ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ ॥
ہرِ ہرِ اُر دھارِئو گُرِ پوُرےَ میرا سیِسُ کیِجےَ گُر واٹ ॥੧॥ رہائُ ॥
ਹਰਿ ਹਰਿ ਉਰ ਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ ॥੧॥ ਰਹਾਉ ॥
میرے ہرِ پربھ کی میَ بات سُناوےَ تِسُ منُ دیوئُ کٹِ کاٹ ॥
ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ ॥
ہرِ ساجنُ میلِئو گُرِ پوُرےَ گُر بچنِ بِکانو ہٹِ ہاٹ ॥੧॥
ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ ॥੧॥
مکر پراگِ دانُ بہُ کیِیا سریِرُ دیِئو ادھ کاٹِ ॥
ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ ॥
بِنُ ہرِ نام کو مُکتِ ن پاوےَ بہُ کنّچنُ دیِجےَ کٹِ کاٹ ॥੨॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ ॥੨॥
ہرِ کیِرتِ گُرمتِ جسُ گائِئو منِ اُگھرے کپٹ کپاٹ ॥
ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ ॥
تِرکُٹی پھوڑِ بھرمُ بھئُ بھاگا لج بھانی مٹُکی ماٹ ॥੩॥
ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ ॥੩॥
کلجُگِ گُرُ پوُرا تِن پائِیا جِن دھُرِ مستکِ لِکھے لِلاٹ ॥
ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ ॥
جن نانک رسُ انّمرِتُ پیِیا سبھ لاتھی بھوُکھ تِکھاٹ ॥੪॥੬॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ ॥੪॥੬॥
چھکا ੧ ॥
ਛਕਾ ੧ ॥

مالی گئُڑا مہلا ۵

ਮਾਲੀ ਗਉੜਾ ਮਹਲਾ ੫

اِکّ اؤنکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

رے من ٹہل ہر سُکھ سار ॥

ਰੇ ਮਨ ਟਹਲ ਹਰਿ ਸੁਖ ਸਾਰ ॥

اور ٹہلا جھوُٹھیِیا نِت کرےَ جمُ سِر مار ॥۱॥ رہائو ॥

ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ ॥੧॥ ਰਹਾਉ ॥

جِنا مستکِ لیِکھیا تے مِلے سنّگار ॥

ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ ॥

سنّسارُ بھئُجلُ تارِیا ہر سنّت پُرکھ اپار ॥۱॥

ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ ॥੧॥

نِت چرن سیوہُ سادھ کے تج لوبھ موہ بِکار ॥

ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ ॥

سبھ تجہُ دوُجی آسڑی رکھُ آس اِک نِرنکار ॥۲॥

ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ ॥੨॥

اِک بھرم بھوُلے ساکتا بِنُ گُر انّدھ انّدھار ॥

ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ ॥

دھُر ہووَنا سُ ہوئِیا کو ن میٹنھہار ॥۳॥

ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥੩॥

اگم روُپُ گوبِنّد کا انِک نام اپار ॥

ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ ॥

دھنُ دھنّنُ تے جن نانکا جِن ہر ناما اُر دھار ॥۴॥۱॥

ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ ॥੪॥੧॥

مالی گئُڑا مہلا ۵ ॥

ਮਾਲੀ ਗਉੜਾ ਮਹਲਾ ੫ ॥

رام نام کئُو نمسکار ॥

ਰਾਮ ਨਾਮ ਕਉ ਨਮਸਕਾਰ ॥

جاسُ جپت ہووت اُدھار ॥۱॥ رہائو ॥

ਜਾਸੁ ਜਪਤ ਹੋਵਤ ਉਧਾਰ ॥੧॥ ਰਹਾਉ ॥

جا کَیَے سِمرنِ مِٹہِ دھنّدھ ॥
ਜਾ ਕੈ ਸਿਮਰਨਿ ਮਿਟਹਿ ਧੰਧ ॥
جا کَیَے سِمرنِ چھوُٹہِ بنّدھ ॥
ਜਾ ਕੈ ਸਿਮਰਨਿ ਛੂਟਹਿ ਬੰਧ ॥
جا کَیَے سِمرنِ موُرکھ چتُر ॥
ਜਾ ਕੈ ਸਿਮਰਨਿ ਮੂਰਖ ਚਤੁਰ ॥
جا کَیَے سِمرنِ کُلہ اُدھر ॥۱॥
ਜਾ ਕੈ ਸਿਮਰਨਿ ਕੁਲਹ ਉਧਰ ॥੧॥
جا کَیَے سِمرنِ بھئُو دُکھ ہرَے ॥
ਜਾ ਕੈ ਸਿਮਰਨਿ ਭਉ ਦੁਖ ਹਰੈ ॥
جا کَیَے سِمرنِ اپدا ٹرَے ॥
ਜਾ ਕੈ ਸਿਮਰਨਿ ਅਪਦਾ ਟਰੈ ॥
جا کَیَے سِمرنِ مُچت پاپ ॥
ਜਾ ਕੈ ਸਿਮਰਨਿ ਮੁਚਤ ਪਾਪ ॥
جا کَیَے سِمرنِ نہی سنّتاپ ॥۲॥
ਜਾ ਕੈ ਸਿਮਰਨਿ ਨਹੀ ਸੰਤਾਪ ॥੨॥
جا کَیَے سِمرنِ رِد بِگاس ॥
ਜਾ ਕੈ ਸਿਮਰਨਿ ਰਿਦ ਬਿਗਾਸ ॥
جا کَیَے سِمرنِ کولا داسِ ॥
ਜਾ ਕੈ ਸਿਮਰਨਿ ਕਵਲਾ ਦਾਸਿ ॥
جا کَیَے سِمرنِ نِدھِ نِدھان ॥
ਜਾ ਕੈ ਸਿਮਰਨਿ ਨਿਧਿ ਨਿਧਾਨ ॥
جا کَیَے سِمرنِ ترے نِدان ॥۳॥
ਜਾ ਕੈ ਸਿਮਰਨਿ ਤਰੇ ਨਿਦਾਨ ॥੩॥
پتِت پاونُ نامُ ہری ॥
ਪਤਿਤ ਪਾਵਨੁ ਨਾਮੁ ਹਰੀ ॥
کوٹِ بھگت اُدھارُ کری ॥
ਕੋਟਿ ਭਗਤ ਉਧਾਰੁ ਕਰੀ ॥
ہرِ داس داسا دینُ سرن ॥
ਹਰਿ ਦਾਸ ਦਾਸਾ ਦੀਨੁ ਸਰਨ ॥

نانک ماتھا سنّت چرن ॥۴॥۲॥
ਨਾਨਕ ਮਾਥਾ ਸੰਤ ਚਰਨ ॥੪॥੨॥
مالی گئڑا مہلا ۵ ॥
ਮਾਲੀ ਗਉੜਾ ਮਹਲਾ ੫ ॥
ایَسو سہائی ہرِ کو نام ॥
ਐਸੋ ਸਹਾਈ ਹਰਿ ਕੋ ਨਾਮ ॥
سادھسنّگتِ بھجُ پوُرن کام ॥۱॥ رہائو ॥
ਸਾਧਸੰਗਤਿ ਭਜੁ ਪੂਰਨ ਕਾਮ ॥੧॥ ਰਹਾਉ ॥
بوُڈت کئو جیَسے بیڑی مِلت ॥
ਬੂਡਤ ਕਉ ਜੈਸੇ ਬੇੜੀ ਮਿਲਤ ॥

(Page 987) پنّنا ۹۸۷

بوُجھت دیِپک مِلت تِلت ॥
ਬੂਝਤ ਦੀਪਕ ਮਿਲਤ ਤਿਲਤ ॥
جلت اگنی مِلت نیِر ॥
ਜਲਤ ਅਗਨੀ ਮਿਲਤ ਨੀਰ ॥
جیَسے بارِک مُکھہِ کھیِر ॥۱॥
ਜੈਸੇ ਬਾਰਿਕ ਮੁਖਹਿ ਖੀਰ ॥੧॥
جیَسے رن مہِ سکھا بھ٘رات ॥
ਜੈਸੇ ਰਣ ਮਹਿ ਸਖਾ ਭ੍ਰਾਤ ॥
جیَسے بھوُکھے بھوجن مات ॥
ਜੈਸੇ ਭੂਖੇ ਭੋਜਨ ਮਾਤ ॥
جیَسے کِرکھہِ برس میگھ ॥
ਜੈਸੇ ਕਿਰਖਹਿ ਬਰਸ ਮੇਘ ॥
جیَسے پالن سرنِ سیَنگھ ॥۲॥
ਜੈਸੇ ਪਾਲਨ ਸਰਨਿ ਸੇਂਘ ॥੨॥
گرُڑ مُکھِ نہی سرپ تراس ॥
ਗਰੁੜ ਮੁਖਿ ਨਹੀ ਸਰਪ ਤ੍ਰਾਸ ॥
سوُیا پِنّجرِ نہی کھائے بِلاسُ ॥
ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥

جیَسو آنڈو ہِردے ماہِ ॥
ਜੈਸੋ ਆਂਡੋ ਹਿਰਦੇ ਮਾਹਿ ॥
جیَسو دانو چکی دراہِ ॥۳॥
ਜੈਸੋ ਦਾਨੋ ਚਕੀ ਦਰਾਹਿ ॥੩॥
بہُتُ اُوپما تھور کہی ॥
ਬਹੁਤੁ ਓਪਮਾ ਥੋਰ ਕਹੀ ॥
ہرِ اگم اگم اگادھِ تُہی ॥
ਹਰਿ ਅਗਮ ਅਗਮ ਅਗਾਧਿ ਤੁਹੀ ॥
اُوچ مُوچوَ بہُ اپار ॥
ਊਚ ਮੂਚੌ ਬਹੁ ਅਪਾਰ ॥
سِمرت نانک ترے سار ॥۴॥۳॥
ਸਿਮਰਤ ਨਾਨਕ ਤਰੇ ਸਾਰ ॥੪॥੩॥
مالی گئُڑا مہلا ۵ ॥
ਮਾਲੀ ਗਉੜਾ ਮਹਲਾ ੫ ॥
اِہی ہمارےَ سپھل کاج ॥
ਇਹੀ ਹਮਾਰੈ ਸਫਲ ਕਾਜ ॥
اپُنے داس کئُ لیہُ نِواجِ ॥۱॥ رہائُ ॥
ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ ਰਹਾਉ ॥
چرن سنّتہ ماتھ مور ॥
ਚਰਨ ਸੰਤਹ ਮਾਥ ਮੋਰ ॥
نیَنِ درسُ پیکھئُ نِسِ بھور ॥
ਨੈਨਿ ਦਰਸੁ ਪੇਖਉ ਨਿਸਿ ਭੋਰ ॥
ہست ہمرے سنّت ٹہل ॥
ਹਸਤ ਹਮਰੇ ਸੰਤ ਟਹਲ ॥
پ٘ران منُ دھنُ سنّت بہل ॥۱॥
ਪ੍ਰਾਨ ਮਨੁ ਧਨੁ ਸੰਤ ਬਹਲ ॥੧॥
سنّتسنّگِ میرے من کی پ٘ریِت ॥
ਸੰਤਸੰਗਿ ਮੇਰੇ ਮਨ ਕੀ ਪ੍ਰੀਤਿ ॥
سنّت گُن بسہِ میرےَ چیِت ॥
ਸੰਤ ਗੁਨ ਬਸਹਿ ਮੇਰੈ ਚੀਤਿ ॥

سنّت آگیا منہِ میٹھ ॥
ਸੰਤ ਆਗਿਆ ਮਨਹਿ ਮੀਠ ॥
میرا کملُ بِگسیَے سنّت ڈیٹھ ॥۲॥
ਮੇਰਾ ਕਮਲੁ ਬਿਗਸੈ ਸੰਤ ਡੀਠ ॥੨॥
سنّتسنّگ میرا ہوئِے نِواسُ ॥
ਸੰਤਸੰਗਿ ਮੇਰਾ ਹੋਇ ਨਿਵਾਸੁ ॥
سنّتن کی موہِ بہُتُ پِیاس ॥
ਸੰਤਨ ਕੀ ਮੋਹਿ ਬਹੁਤੁ ਪਿਆਸ ॥
سنّت بچن میرے منہِ منّت ॥
ਸੰਤ ਬਚਨ ਮੇਰੇ ਮਨਹਿ ਮੰਤ ॥
سنّت پرسادِ میرے بِکھیَے ہنّت ॥۳॥
ਸੰਤ ਪ੍ਰਸਾਦਿ ਮੇਰੇ ਬਿਖੈ ਹੰਤ ॥੩॥
مکُت جگُت ایہا نِدھان ॥
ਮੁਕਤਿ ਜੁਗਤਿ ਏਹਾ ਨਿਧਾਨ ॥
پربھ دئِیال موہِ دیوہُ دان ॥
ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥
نانک کئُو پربھ دئِیا دھارِ ॥
ਨਾਨਕ ਕਉ ਪ੍ਰਭ ਦਇਆ ਧਾਰਿ ॥
چرن سنّتن کے میرے رِدے مجھارِ ॥۴॥۴॥
ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ ॥੪॥੪॥
مالی گئُڑا مہلا ۵ ॥
ਮਾਲੀ ਗਉੜਾ ਮਹਲਾ ੫ ॥
سبھ کَیَے سنّگی ناہی دوُرِ ॥
ਸਭ ਕੈ ਸੰਗੀ ਨਾਹੀ ਦੂਰਿ ॥
کرن کراون ہاجرا ہجوُرِ ॥۱॥ رہائُو ॥
ਕਰਨ ਕਰਾਵਨ ਹਾਜਰਾ ਹਜੂਰਿ ॥੧॥ ਰਹਾਉ ॥
سُنت جیئُو جاسُ نامُ ॥
ਸੁਨਤ ਜੀਓ ਜਾਸੁ ਨਾਮੁ ॥
دُکھ بِنسے سُکھ کیِئو بِسرامُ ॥
ਦੁਖ ਬਿਨਸੇ ਸੁਖ ਕੀਓ ਬਿਸ੍ਰਾਮੁ ॥

سگل ِندھ ہر ہر ہرے ॥
ਸਗਲ ਨਿਧਿ ਹਰਿ ਹਰਿ ਹਰੇ ॥
مُن جن تا کی سیو کرے ॥۱॥
ਮੁਨਿ ਜਨ ਤਾ ਕੀ ਸੇਵ ਕਰੇ ॥੧॥
جا کیَے گھر سگلے سماہِ ॥
ਜਾ ਕੈ ਘਰਿ ਸਗਲੇ ਸਮਾਹਿ ॥
ِجس تے ِبرتھا کوئِے ناہِ ॥
ਜਿਸ ਤੇ ਬਿਰਥਾ ਕੋਇ ਨਾਹਿ ॥
جیِئ جنّتر کرے ِپرتپال ॥
ਜੀਅ ਜੰਤ੍ਰ ਕਰੇ ਪ੍ਰਤਿਪਾਲ ॥
سدا سدا سیوہُ ِکرپال ॥۲॥
ਸਦਾ ਸਦਾ ਸੇਵਹੁ ਕਿਰਪਾਲ ॥੨॥
سدا دھرمُ جا کیَے دِیبانِ ॥
ਸਦਾ ਧਰਮੁ ਜਾ ਕੈ ਦੀਬਾਣਿ ॥
بیمُہتاج نہی ِکچھ کانِ ॥
ਬੇਮੁਹਤਾਜ ਨਹੀ ਕਿਛੁ ਕਾਣਿ ॥
سبھ ِکچھ کرنا آپن آپِ ॥
ਸਭ ਕਿਛੁ ਕਰਨਾ ਆਪਨ ਆਪਿ ॥
رے من میرے تُو تا کئُو جاپِ ॥۳॥
ਰੇ ਮਨ ਮੇਰੇ ਤੂ ਤਾ ਕਉ ਜਾਪਿ ॥੩॥
سادھسنّگت کئُو ہئُو بِلہار ॥
ਸਾਧਸੰਗਤਿ ਕਉ ਹਉ ਬਲਿਹਾਰ ॥
جاسُ مِل ہوَوئے اُدھارُ ॥
ਜਾਸੁ ਮਿਲਿ ਹੋਵੈ ਉਧਾਰੁ ॥
نام سنّگ من تنہِ رات ॥
ਨਾਮ ਸੰਗਿ ਮਨ ਤਨਹਿ ਰਾਤ ॥
نانک کئُو ِپربھ کری داتِ ॥۴॥۵॥
ਨਾਨਕ ਕਉ ਪ੍ਰਭਿ ਕਰੀ ਦਾਤਿ ॥੪॥੫॥
مالی گئُڑا مہلا ۵ دُپدے
ਮਾਲੀ ਗਉੜਾ ਮਹਲਾ ੫ ਦੁਪਦੇ

اِکّ اوُنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہر سمرتھ کی سرنا ॥
ਹਰਿ ਸਮਰਥ ਕੀ ਸਰਨਾ ॥
جیِئو پِنڈُ دھنُ راسِ میری پربھ ایک کارن کرنا ॥۱॥ رہائو ॥
ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ ॥੧॥ ਰਹਾਉ ॥
سِمرِ سِمرِ سدا سُکھُ پائیِئےَ جیِونَیےَ کا مۄُلُ ॥
ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥
رۄِ رہِیا سربت ٹھائی سۄُکھمو استھۄُل ॥۱॥
ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥੧॥



آل جال بِکار تجِ سبھِ ہرِ گُنا نِت گائو ॥
ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ ॥
کر جوڑِ نانکُ دانُ مانگےَ دیہُ اپنا نائو ॥۲॥۱॥٦॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ ॥੨॥੧॥੬॥
مالی گئُڑا مہلا ۵ ॥
ਮਾਲੀ ਗਉੜਾ ਮਹਲਾ ੫ ॥
پربھ سمرتھ دیو اپار ॥
ਪ੍ਰਭ ਸਮਰਥ ਦੇਵ ਅਪਾਰ ॥
کئُنُ جانےَ چلِت تیرے کِچھُ انّتُ ناہی پار ॥۱॥ رہائو ॥
ਕਉਨੁ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ ॥੧॥ ਰਹਾਉ ॥
اِک کھِنہِ تھاپِ اُتھاپدا گھڑِ بھنّنِ کرنیَہارُ ॥
ਇਕ ਖਿਨਹਿ ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ ॥
جیت کیِن اُپار جنا پربھُ دانُ دیئے داتار ॥۱॥
ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ ॥੧॥
ہرِ سرنِ آئِئو داسُ تیرا پربھ اوُچ اگم مُرار ॥
ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ ॥
کڈھِ لیہُ بھئُجل بِکھم تے جنُ نانکُ سد بلِہار ॥۲॥۲॥۷॥
ਕਢਿ ਲੇਹੁ ਭਉਜਲ ਬਿਖਮ ਤੇ ਜਨੁ ਨਾਨਕੁ ਸਦ ਬਲਿਹਾਰ ॥੨॥੨॥੭॥

مالی گئُڑا مہلا ۵ ॥
ਮਾਲੀ ਗਉੜਾ ਮਹਲਾ ੫ ॥
مِن تِن بسِ رہے گوپال ॥
ਮਨਿ ਤਨਿ ਬਸਿ ਰਹੇ ਗੋਪਾਲ ॥
دِین باںدھو بھگتِ وچھل سدا سدا کِرپال ॥۱॥ رہائو ॥
ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥੧॥ ਰਹਾਉ ॥
آدِ انّتے مدھِ تُوہیَے پربھ بِنا ناہی کوئے ॥
ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥
پُورِ رہیا سگل منّڈل ایکُ سُیامی سوئے ॥۱॥
ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥੧॥
کرنِ ہرِ جسُ نیتر درسنُ رسنِ ہرِ گُن گائو ॥
ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥
بلِہارِ جائے سدا نانکُ دیہُ اپنا نائو ॥۲॥۳॥۸॥۶॥۱۴॥
ਬਲਿਹਾਰਿ ਜਾਏ ਸਦਾ ਨਾਨਕੁ ਦੇਹੁ ਅਪਣਾ ਨਾਉ ॥੨॥੩॥੮॥੬॥੧੪॥
مالی گئُڑا بانٖی بھگت نامدیو جی کی
ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ
اِکّ اوَںکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
دھنِ دھنّنِ او رام بینُ باجیَے ॥
ਧਨਿ ਧੰਨਿ ਓ ਰਾਮ ਬੇਨੁ ਬਾਜੈ ॥
مدھُر مدھُر دھُنِ انہت گاجیَے ॥۱॥ رہائو ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥
دھنِ دھنِ میگھا روماولی ॥
ਧਨਿ ਧਨਿ ਮੇਘਾ ਰੋਮਾਵਲੀ ॥
دھنِ دھنِ کِرسن اوڈھیَے کاںبلی ॥۱॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
دھنِ دھنِ تُو ماتا دیوکی ॥
ਧਨਿ ਧਨਿ ਤੂ ਮਾਤਾ ਦੇਵਕੀ ॥
جِہ گِرہ رمئیا کولاپتی ॥۲॥
ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥

دھن دھن بن کھنڈ بِندرابنا ॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥
جہ کھیلیَے سری نارائِنا ॥۳॥
ਜਹ ਖੇਲੈ ਸ੍ਰੀ ਨਾਰਾਇਨਾ ॥੩॥
بینُ بجاوۓ گودھنُ چرۓ ॥
ਬੇਨੁ ਬਜਾਵੈ ਗੋਧਨੁ ਚਰੈ ॥
نامے کا سُیامی آند کرۓ ॥۴॥۱॥
ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥
میرو باپُ مادھئو توُ دھنُ کیسوَ ساںولیئو بیٹھُلائے ॥۱॥ رہائو ॥
ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ ॥
کر دھرے چکر بیَکُنّٹھ تے آئے گج ہستی کے پران اُدھاریئلے ॥
ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥
دُہساسن کی سبھا دروپتی انّبر لیت اُباریئلے ॥۱॥
ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥
گوتم نارِ اہلیا تاری پاون کیتک تاریئلے ॥
ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥
ایَسا ادھمُ اجاتِ نامدیئو تئو سرناگتِ آئیئلے ॥۲॥۲॥
ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥
سبھیَے گھٹ رامُ بولیَے راما بولیَے ॥
ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
رام بِنا کو بولیَے رے ॥۱॥ رہائو ॥
ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥
ایکل ماٹی کُنّجر چیٹی بھاجن ہیَں بہُ نانا رے ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
استھاور جنّگم کیٹ پتنّگم گھٹِ گھٹِ رامُ سمانا رے ॥۱॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥
ایکل چِنّتا راکھُ انن تا اؤر تجہُ سبھ آسا رے ॥
ਏਕਲ ਚਿੰਤਾ ਰਾਖੁ ਅਨ ਤਾ ਅਉਰ ਤਜਹੁ ਸਭ ਆਸਾ ਰੇ ॥
پرنوۓ ناما بھئے نِہکاما کو ٹھاکُرُ کو داسا رے ॥۲॥۳॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

ہر جیون پدُ نانک پربھُ میرا ॥۴॥۳॥۱۹॥
ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥੪॥੩॥੧੯॥

مارؤُ مہلا ۵ ॥
ਮਾਰੂ ਮਹਲਾ ੫ ॥

کت کئؤ ڈہکاوہُ لؤگا مؤہن دین ِکرپائی ॥۱॥
ਕਤ ਕਉ ਡਹਕਾਵਹੁ ਲੋਗਾ ਮੋਹਨ ਦੀਨ ਕਿਰਪਾਈ ॥੧॥

ایَسی جان ِپائی ॥
ਐਸੀ ਜਾਨਿ ਪਾਈ ॥

سرن ِسؤُرؤ گر داتا راکھیَے آپ ِوڈائی ॥۱॥ رہائؤ ॥
ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥੧॥ ਰਹਾਉ ॥

بھگتا کا آگِیاکاری سدا سدا سُکھدائی ॥۲॥
ਭਗਤਾ ਕਾ ਆਗਿਆਕਾਰੀ ਸਦਾ ਸਦਾ ਸੁਖਦਾਈ ॥੨॥

اپنے کئؤ کِرپا کریئہُ اِکُ نامُ دھیائی ॥۳॥
ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ ॥੩॥

نانکُ دینُ نامُ ماگیَے دُتِیا بھرمُ چکائی ॥۴॥۴॥۲۰॥
ਨਾਨਕੁ ਦੀਨੁ ਨਾਮੁ ਮਾਗੈ ਦੁਤੀਆ ਭਰਮੁ ਚੁਕਾਈ ॥੪॥੪॥੨੦॥

مارؤُ مہلا ۵ ॥
ਮਾਰੂ ਮਹਲਾ ੫ ॥

میرا ٹھاکرُ اَت بھارا ॥
ਮੇਰਾ ਠਾਕੁਰੁ ਅਤਿ ਭਾਰਾ ॥

مؤہ سیوکُ بیچارا ॥۱॥
ਮੋਹਿ ਸੇਵਕੁ ਬੇਚਾਰਾ ॥੧॥

مؤہنُ لالُ میرا پریتم من پرانا ॥
ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ ॥

مؤ کئؤ دیہُ دانا ॥۱॥ رہائؤ ॥
ਮੋ ਕਉ ਦੇਹੁ ਦਾਨਾ ॥੧॥ ਰਹਾਉ ॥

سگلے میَے دیکھے جوئی ॥
ਸਗਲੇ ਮੈ ਦੇਖੇ ਜੋਈ ॥

بیجئؤ اورُ ن کوئی ॥۲॥
ਬੀਜਉ ਅਵਰੁ ਨ ਕੋਈ ॥੨॥

جیئن پرتپال سماہیَے ॥
ਜੀਅਨ ਪ੍ਰਤਿਪਾਲਿ ਸਮਾਹੈ ॥
ہیَے ہوٗسی آہے ॥۳॥
ਹੈ ਹੋਸੀ ਆਹੇ ॥੩॥
دئیا موٗہ کیِجیَے دیوا ॥
ਦਇਆ ਮੋਹਿ ਕੀਜੈ ਦੇਵਾ ॥
نانک لاگو سیوا ॥۴॥۵॥۱۲॥
ਨਾਨਕ ਲਾਗੋ ਸੇਵਾ ॥੪॥੫॥੨੧॥
مارۄُ مہلا ۵ ॥
ਮਾਰੂ ਮਹਲਾ ੫ ॥
پتت اُدھارن تارن بل بل بلے بل جائیِئیَے ॥
ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥
ایَسا کوٗئی بھیٹیَے سنّتُ جتُ ہر ہرے ہر دھیائیِئیَے ॥۱॥
ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ ॥੧॥
موٗ کئو کوٗئے ن جانت کہیِئت داسُ تُمارا ॥
ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥
ایہا اوٗٹ آدھارا ॥۱॥ رہائو ॥
ਏਹਾ ਓਟ ਆਧਾਰਾ ॥੧॥ ਰਹਾਉ ॥
سرب دھارن پرتپارن اِک بنئو دیِنا ॥
ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥
تُمری بدھ تُم ہی جانہُ تُم جل ہم میِنا ॥۲॥
ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥੨॥
پوٗرن بستھیِرن سُیامی آہ آئئو پاچھیَے ॥
ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥
سگلوٗ بھوٗ منّڈل کھنّڈل پربھ تُم ہی آچھیَے ॥۳॥
ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥੩॥

پنّنا ۶۰۰۱ (Page 1006)

اٹل اکھیِئو دیوا موٗہن الکھ اپارا ॥
ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥

دانُ پاوئو سنّتا سنگُ نانک رینُ داسارا ॥۴॥۶॥۲۲॥
ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥੪॥੬॥੨੨॥
مارۇُ مہلا ۵ ॥
ਮਾਰੂ ਮਹਲਾ ੫ ॥
ترِپت آگھائے سنّتا ॥
ਤ੍ਰਿਪਤਿ ਆਘਾਏ ਸੰਤਾ ॥
گر جانے جِن منّتا ॥
ਗੁਰ ਜਾਨੇ ਜਿਨ ਮੰਤਾ ॥
تا کی کِچھُ کہنُ ن جائی ॥
ਤਾ ਕੀ ਕਿਛੁ ਕਹਨੁ ਨ ਜਾਈ ॥
جا کئو نام بڈائی ॥۱॥
ਜਾ ਕਉ ਨਾਮ ਬਡਾਈ ॥੧॥
لالُ امؤلا لالؤ ॥
ਲਾਲੁ ਅਮੋਲਾ ਲਾਲੋ ॥
اگہ اتؤلا نامؤ ॥۱॥ رہائو ॥
ਅਗਹ ਅਤੋਲਾ ਨਾਮੋ ॥੧॥ ਰਹਾਉ ॥
اوِگت سِئو مانِیا مانؤ ॥
ਅਵਿਗਤ ਸਿਉ ਮਾਨਿਆ ਮਾਨੋ ॥
گُرمُکھِ تتُ گِیانؤ ॥
ਗੁਰਮੁਖਿ ਤਤੁ ਗਿਆਨੋ ॥
پیکھت سگل دھِیانؤ ॥
ਪੇਖਤ ਸਗਲ ਧਿਆਨੋ ॥
تجِئو من تے ابھمانؤ ॥۲॥
ਤਜਿਓ ਮਨ ਤੇ ਅਭਿਮਾਨੋ ॥੨॥
نِہچلُ تِن کا ٹھاݨا ॥
ਨਿਹਚਲੁ ਤਿਨ ਕਾ ਠਾਣਾ ॥
گر تے مہلُ پچھاݨا ॥
ਗੁਰ ਤੇ ਮਹਲੁ ਪਛਾਣਾ ॥
اندِنُ گر مِل جاگے ॥
ਅਨਦਿਨੁ ਗੁਰ ਮਿਲਿ ਜਾਗੇ ॥

ہر کی سیوا لاگے = ۳ =
ਹਰਿ ਕੀ ਸੇਵਾ ਲਾਗੇ ॥੩॥
پؤُرن ,ترپت اگھائے =
ਪੂਰਨ ਤ੍ਰਿਪਤਿ ਅਘਾਏ ॥
سہج سمادھ سُبھائے =
ਸਹਜ ਸਮਾਧਿ ਸੁਭਾਏ ॥
ہر بھنّڈارُ ہاتھ آئیا =
ਹਰਿ ਭੰਡਾਰੁ ਹਾਥਿ ਆਇਆ ॥
نانک گُر تے پائیا = ۴ = ۷ = ۲۳ =
ਨਾਨਕ ਗੁਰ ਤੇ ਪਾਇਆ ॥੪॥੭॥੨੩॥
مارؤُ مہلا ۵ گھرُ ۶ دُپدے
ਮਾਰੂ ਮਹਲਾ ੫ ਘਰੁ ੬ ਦੁਪਦੇ
اِکّ اؤنکار ستگُر پرسادِ =
ੴ ਸਤਿਗੁਰ ਪ੍ਰਸਾਦਿ ॥
چھوڈ سگل ,سیاݨپا ,مل سادھ ,تیاگ گُمانُ =
ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥
اورُ سبھُ ,کچھُ ,متھیا رسنا رام رام وکھانُ = ۱ =
ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ ॥੧॥
میرے من کرن سُݨ ہر نامُ =
ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥
,مٹہ اگھ تیرے جنم جنم کے کونُ بپُرو جامُ = ۱ = رہائو =
ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ ॥੧॥ ਰਹਾਉ ॥
دؤُکھ دین ن بھئو ,بیاپیَے ,ملیَے سُکھ ,بسرامُ =
ਦੂਖ ਦੀਨ ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥
گُر پرسادِ نانکُ بکھانیَے ہر بھجنُ تتُ ,گیانُ = ۲ = ۱ = ۲۴ =
ਗੁਰ ਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥੨॥੧॥੨੪॥
مارؤُ مہلا ۵ =
ਮਾਰੂ ਮਹਲਾ ੫ ॥
,جنی نامُ ,وسارِیا سے ہوت دیکھے کھیہ =
ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥

پُتر مِتر بِلاس بنِتا تُوٗٹتے اے نیہ ॥۱॥
ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥੧॥
میرے من نامُ نِت نِت لیہ ॥
ਮੇਰੇ ਮਨ ਨਾਮੁ ਨਿਤ ਨਿਤ ਲੇਹ ॥
جلت ناہی اگن ساگر سُوٗکھُ من تن دیہ ॥۱॥ رہائو ॥
ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥੧॥ ਰਹਾਉ ॥
بِرکھ چھائِیا جیَیسے بِنست پون جھوٗلت میہ ॥
ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ ॥
ہر بھگت دِرڑُ مِلُ سادھ نانک تیرےَ کام آوت ایہ ॥۲॥۲॥۲۵॥
ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ ॥੨॥੨॥੨੫॥
مارُوٗ مہلا ۵ ॥
ਮਾਰੂ ਮਹਲਾ ੫ ॥
پُرکھُ پوٗرن سکھہ داتا سنگ بستو نیت ॥
ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥
مرےَ ن آوےَ ن جائے بِنسےَ بِیاپت اُسن ن سیت ॥۱॥
ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥੧॥
میرے من نام سِئو کر پریت ॥
ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥
چیت من مہ ہر ہر نِدھانا ایہ نِرمل ریت ॥۱॥ رہائو ॥
ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥੧॥ ਰਹਾਉ ॥
کِرپال دئِیال گوپال گوبِد جو جپےَ تِسُ سیدھ ॥
ਕਿ੍ਰਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥
نول نوتن چتُر سُندر منُ نانک تِسُ سنگ بیدھ ॥۲॥۳॥۲۶॥
ਨਵਲ ਨਵਤਨ ਚਤੁਰ ਸੁੰਦਰ ਮਨੁ ਨਾਨਕ ਤਿਸੁ ਸੰਗਿ ਬੀਧਿ ॥੨॥੩॥੨੬॥
مارُوٗ مہلا ۵ ॥
ਮਾਰੂ ਮਹਲਾ ੫ ॥
چلت بیَست سوٗوت جاگت گُر منترُ رِدےَ چِتار ॥
ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰ ਰਿਦੈ ਚਿਤਾਰਿ ॥
چرن سرن بھجُ سنگ سادھوٗ بھو ساگر اُترہ پار ॥۱॥
ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥੧॥

میرے من نامُ ہِردےَ دھارِ ॥
ਮੇਰੇ ਮਨ ਨਾਮੁ ਹਿਰਦੈ ਧਾਰਿ ॥
کرِ پریت منُ تنُ لائِ ہرِ سِئو اور سگل وِسارِ ॥۱॥ رہائو ॥
ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥੧॥ ਰਹਾਉ ॥
جیئو منُ تنُ پران پربھ کے توُ آپن آپُ نِوارِ ॥
ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥
گوِود بھجُ سبھِ سُیارتھ پوُرے نانک کبہُ ن ہارِ ॥۲॥۴॥۲۷॥
ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥੨॥੪॥੨੭॥
ماروُ مہلا ۵ ॥
ਮਾਰੂ ਮਹਲਾ ੫ ॥
تجِ آپُ بِنسی تاپُ رین سادھوُ تھیئو ॥
ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥
تِسہِ پراپت نامُ تیرا کرِ کِرپا جِسُ دیئو ॥۱॥
ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥੧॥
میرے من نامُ انّمرتُ پیئو ॥
ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥
آن ساد بِسارِ ہوچھے امرُ جگُ جگُ جیئو ॥۱॥ رہائو ॥
ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥੧॥ ਰਹਾਉ ॥
نامُ اِک رس رنگ ناما نامِ لاگی لیئو ॥
ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥
میِتُ ساجنُ سکھا بنّدھپُ ہرِ ایکُ نانک کیئو ॥۲॥۵॥۲۸॥
ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥੫॥੨੮॥
ماروُ مہلا ۵ ॥
ਮਾਰੂ ਮਹਲਾ ੫ ॥
پرتِپالِ ماتا اُدرِ راکھےَ لگنِ دیت ن سیک ॥
ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥
سوئی سُیامی ایِہا راکھےَ بوُجھُ بُدھِ بِبیک ॥۱॥
ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥੧॥

میرے من نام کی کر ٹیک ॥
ਮੇਰੇ ਮਨ ਨਾਮ ਕੀ ਕਰਿ ਟੇਕ ॥
تسہ بُوجھُ جِن توُ کیِیا پربھُ کرن کارن ایک ॥۱॥ رہائو ॥
ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥੧॥ ਰਹਾਉ ॥
چیت من مہ تج سیانپ چھوڑ سگلے بھیکھ ॥
ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥
سمر ہر ہر سدا نانک ترے کئی انیک ॥۲॥۶॥۲۹॥
ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥੨॥੬॥੨੯॥
مارو محلہ ۵ ॥
ਮਾਰੂ ਮਹਲਾ ੫ ॥
پتت پاون نامُ جا کو اناتھ کو ہَیَے ناتھُ ॥
ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ ॥
مہا بھئوجل ماہِ تُلہو جا کو لِکھئو ماتھ ॥۱॥
ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ ॥੧॥
ڈُوبے نام بِن گھن ساتھ ॥
ਡੂਬੇ ਨਾਮ ਬਿਨੁ ਘਨ ਸਾਥ ॥
کرن کارنُ چت ن آوَے دے کر راکھیَے ہاتھ ॥۱॥ رہائو ॥
ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥੧॥ ਰਹਾਉ ॥
سادھسنّگت گُن اُچارن ہر نام انّمرت پاتھ ॥
ਸਾਧਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ ॥
کرہُ کرپا مُرار مادھئو سُن نانک جیوَے گاتھ ॥۲॥۷॥۳۰॥
ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥੨॥੭॥੩੦॥
مارو انّجُلی محلہ ۵ گھرُ ۷
ਮਾਰੂ ਅੰਜੁਲੀ ਮਹਲਾ ੫ ਘਰੁ ੭
اِکّ اؤنکار ستگُر پرساد ॥
ੴ ਸਤਿਗੁਰ ਪ੍ਰਸਾਦਿ ॥
سنّجوگُ وِجوگُ دھُرہُ ہی ہُویا ॥
ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥
پنّچ دھاتُ کر پُتلا کیِیا ॥
ਪੰਚ ਧਾਤੁ ਕਰਿ ਪੁਤਲਾ ਕੀਆ ॥

ساہِیَے کیَے پھُرمائِئڑَے جی دیہی وِچ جیِئُو آئے پئِیا =۱=
ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥੧॥

جِتھیَے اگن بھکھیَے بھڑہارے =
ਜਿਥੈ ਅਗਨਿ ਭਖੈ ਭੜਹਾਰੇ ॥

اُوردھ مکھ مہا گُبارے =
ਊਰਧ ਮੁਖ ਮਹਾ ਗੁਬਾਰੇ ॥

سارِس سارِس سمالے سوئی اوتھیَے کھسمِ چھڈائے لئِیا =۲=
ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥੨॥

وِچہُ گربھیَے نِکلِ آئِیا =
ਵਿਚਹੁ ਗਰਭੈ ਨਿਕਲਿ ਆਇਆ ॥

کھسمُ وِسارِ دُنی چِتُ لائِیا =
ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥

آوَے جائے بھوائیِئیَے جونی رہنُ ن کِتہی تھائے بھئِیا =۳=
ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ ॥੩॥

مِہروانِ رکھِ لئِئنُ آپے =
ਮਿਹਰਵਾਨਿ ਰਖਿ ਲਇਅਨੁ ਆਪੇ ॥

جیِئ جنّت سبھِ تِس کے تھاپے =
ਜੀਅ ਜੰਤ ਸਭਿ ਤਿਸ ਕੇ ਥਾਪੇ ॥

جنمُ پدارتھُ جِنِ چلِیا نانک آئِیا سو پروانُ تھِیا =۴=۱=۱۳=
ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ ॥੪॥੧॥੩੧॥

(Page 1008) ۱۰۰۸ پنّنا

مارُو مہلا ۵ =
ਮਾਰੂ ਮਹਲਾ ੫ ॥

ویَدوں ن وائی بھیَنوں ن بھائی ایکو سہائی رامُ ہے =۱=
ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ ॥੧॥

کیِتا جِسو ہووَے پاپاں ملو دھووَے سو سِمرہُ پردھانُ ہے =۲=
ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ ॥੨॥

گھٹِ گھٹے واسی سرب نِواسی استِھرُ جا کا تھانُ ہے =۳=
ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ ॥੩॥

آوئے ن جاوئے سنّگے سماوئے پوُرن جا کا کامُ ہے ॥٤॥
ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ ॥੪॥
بھگت جنا کا راکھنھارا ॥
ਭਗਤ ਜਨਾ ਕਾ ਰਾਖਣਹਾਰਾ ॥
سنّت جیوہِ جپ پران ادھارا ॥
ਸੰਤ ਜੀਵਹਿ ਜਪਿ ਪ੍ਰਾਨ ਅਧਾਰਾ ॥
کرن کارن سمرتھُ سُیامی نانکُ تِسُ کُربانُ ہے ॥٥॥٢॥٢٣॥
ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ ॥੫॥੨॥੩੨॥
اِک اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مارُو مہلا ٩ ॥
ਮਾਰੂ ਮਹਲਾ ੯ ॥
ہرِ کو نامُ سدا سُکھدائی ॥
ਹਰਿ ਕੋ ਨਾਮੁ ਸਦਾ ਸੁਖਦਾਈ ॥
جا کئو سِمرِ اجاملُ اُدھرِئو گنِکا ہوُ گتِ پائی ॥١॥ رہائو ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥
پنّچالی کئو راج سبھا مہِ رام نام سُدھِ آئی ॥
ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥
تا کو دوُکھُ ہرِئو کرُنا میَے اپنی پیَج بڈھائی ॥١॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥੧॥
جِہ نر جسُ کِرپا نِدھِ گائِئو تا کئو بھئِئو سہائی ॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥
کہُ نانک میَے اِہی بھروسیَے گہی آنِ سرنائی ॥٢॥١॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥
مارُو مہلا ٩ ॥
ਮਾਰੂ ਮਹਲਾ ੯ ॥
اب میَے کہا کرئو ری مائی ॥
ਅਬ ਮੈ ਕਹਾ ਕਰਉ ਰੀ ਮਾਈ ॥
سگل جنمُ بِکھئن سِئو کھوئِیا سِمرِئو ناہِ کنائی ॥١॥ رہائو ॥
ਸਗਲ ਜਨਮੁ ਬਿਖਿਅਨ ਸਿਉ ਖੋਇਆ ਸਿਮਰਿਓ ਨਾਹਿ ਕਨ੍ਹਾਈ ॥੧॥ ਰਹਾਉ ॥

کال پھاس جب گر مہِ میلی ِتہ سُدھ سبھ ِبسرائی ॥
ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ ॥
رام نام ِبنُ زا سنّکٹ مہِ کو اب ہوت سہائی ॥۱॥
ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ ॥੧॥
جو سنّپت اپنی کرِ مانی ِچھن مہِ بھئی پرائی ॥
ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ ॥
کہُ نانک زہ سوچ رہی منِ ہرِ جسُ کبہُو ن گائی ॥۲॥۲॥
ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ ॥੨॥੨॥
مارُو مہلا ۹ ॥
ਮਾਰੂ ਮਹਲਾ ੯ ॥
مائی میَے من کو مانُ ن ِتیاِگئو ॥
ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥
ماِئیا کے مدِ جنمُ ِسرائِئو رام بھجنِ نہی لاِگئو ॥۱॥ رہائو ॥
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ ॥੧॥ ਰਹਾਉ ॥
جم کو ڈنّڈُ پرِئو ِسر اُوپرِ تب سووت تیَے جاِگئو ॥
ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥
کہا ہوت اب کیَے پچھُتائے چھُوٹت ناہِن بھاِگئو ॥۱॥
ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿਨ ਭਾਗਿਓ ॥੧॥
اِہ ِچنّتا اُپجی گھٹ مہِ جب گُر چرنن انُراِگئو ॥
ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ ॥
سُپھلُ جنمُ نانک تب ہُویا جئو پربھ جس مہِ پاِگئو ॥۲॥۳॥
ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥
مارُو اسٹپدِیا مہلا ۱ گھرُ ۱
ਮਾਰੂ ਅਸਟਪਦੀਆ ਮਹਲਾ ੧ ਘਰੁ ੧
ِاکّ اونّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
بید پُران کتھے سُنے ہارے مُنی انیکا ॥
ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥
اٹھسٹھِ تیِرتھ بہُ گھنا بھ٘رمِ تھاکے بھیکھا ॥
ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥

ساچو ساہبُ نِرملو من مانیَے ایکا ॥۱॥
ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥
تُو اجراورُ امرُ تُو سبھ چالݨہاری ॥
ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥
نامُ رسائِنُ بھائے لیَے پرہر دکھُ بھاری ॥۱॥ رہائو ॥
ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ ਰਹਾਉ ॥

پنّا ۱۰۰۹ (Page 1009)

ہر پڑیئیَے ہر بُجھیئیَے گُرمتی نامِ اُدھارا ॥
ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥
گُر پُورَے پُوری مت ہیَے پُورَے سبد بیچارا ॥
ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥
اٹھسٹھ تیرتھ ہر نامُ ہیَے کِلوکھ کاٹݨہارا ॥۲॥
ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ ॥੨॥
جلُ بِلوَوَے جلُ متھیَے تتُ لوڑَے انّدھُ اگیانا ॥
ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥
گُرمتی ددھ متھیئیَے انّمرتُ پائیئیَے نامُ نِدھانا ॥
ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥
منمکھ تتُ ن جاݨنی پسُو ماہِ سمانا ॥۳॥
ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥੩॥
ہئُمیَے میرا مری مرُ مر جنّمیَے وارو وار ॥
ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥
گُر کیَے سبدے جے مرَے پھر مرَے ن دُوجی وار ॥
ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥
گُرمتی جگجیونُ من وسیَے سبھ کُل اُدھارݨہار ॥۴॥
ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥੪॥
سچا وکھرُ نامُ ہیَے سچا واپارا ॥
ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ ॥
لاہا نامُ سنّسارِ ہیَے گُرمتی وِچارا ॥
ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ ॥

دُوجَیے بھائِے کار کماوݨی نِت توٹا سَیسارا ॥٥॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ ॥੫॥
ساچی سنّگت تھانُ سچُ سچے گھر بارا ॥
ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ ॥
سچا بھوجنُ بھائو سچُ سچُ نامُ ادھارا ॥
ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਅਧਾਰਾ ॥
سچی باݨی سنّتوکھیا سچا سبدُ ویِچارا ॥٦॥
ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ ॥੬॥
رس بھوگݨ پاتِساہیِیا دُکھ سُکھ سنّگھارا ॥
ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥
موٹا نائو دھرائیِئیَے گلِ ائُگݨ بھارا ॥
ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥
مائݨس داتِ ن ہوَوئی توُ داتا سارا ॥٧॥
ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥
اگم اگوچرُ توُ دھݨی اوِگتُ اپارا ॥
ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥
گُر سبدی درُ جوئیِئیَے مُکتے بھنّڈارا ॥
ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥
نانک میلُ ن چوُکئی ساچے واپارا ॥٨॥١॥
ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥੮॥੧॥
ماروُ مہلا ١ ॥
ਮਾਰੂ ਮਹਲਾ ੧ ॥
بِکھُ بوہِتھا لادِیا دیِیا سمُنّد منّجھارِ ॥
ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥
کنّدھی دِسِ ن آوئی نا اُروارُ ن پارُ ॥
ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥
ونّجھی ہاتھِ ن کھیوٹوُ جلُ ساگرُ اسرالُ ॥١॥
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥੧॥
بابا جگُ پھاتھا مہا جالِ ॥
ਬਾਬਾ ਜਗੁ ਫਾਥਾ ਮਹਾ ਜਾਲਿ ॥

گُر پرسادی اُبرے سچا نامُ سمالِ ॥۱॥ رہائو ॥
ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥੧॥ ਰਹਾਉ ॥
ستِگُرُو ہیَے بوہِتھا سبد لنّگھاوݨہارُ ॥
ਸਤਿਗੁਰੂ ਹੈ ਬੋਹਿਥਾ ਸਬਦਿ ਲ ਘਾਵਣਹਾਰੁ ॥
تِتھیَے پوݨُ ن پاوکو نا جلُ نا آکارُ ॥
ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥
تِتھیَے سچا سچ نائے بھوجل تارݨہارُ ॥۲॥
ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥੨॥
گُرمُکھ لنّگھے سے پارِ پئے سچے سِئو لِو لائے ॥
ਗੁਰਮੁਖਿ ਲ ਘੇ ਸੇ ਪਾਰਿ ਪਏ ਸਚੇ ਸਿਉ ਲਿਵ ਲਾਇ ॥
آوا گئوݨُ نِوارِیا جوتی جوتِ مِلائے ॥
ਆਵਾ ਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥
گُرمتی سہجُ اُوپجیَے سچے رہیَے سمائے ॥۳॥
ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥੩॥
سپُ پِڑائی پائیئیَے بِکھُ انّترِ مݨ روسُ ॥
ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥
پُورب لِکھیا پائیئیَے کِس نو دیجیَے دوسُ ॥
ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥
گُرمُکھ گارڑُ جے سُݨے منّنے نائو سنّتوسُ ॥۴॥
ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥
ماگرمچھُ پھہائیئیَے کُنّڈی جالُ وتائے ॥
ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ॥
دُرمت پھاتھا پھاہیئیَے پھِر پھِر پچھوتائے ॥
ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥
جنّمݨ مرݨُ ن سُجھئی کِرتُ ن میٹیا جائے ॥۵॥
ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ॥੫॥
ہئُمیَے بِکھُ پائے جگتُ اُپائِیا سبدُ وسیَے بِکھُ جائے ॥
ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥
جرا جوہِ ن سکئی سچ رہیَے لِو لائے ॥
ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥

جیِوَن مُکتُ سو آکھیِئیَے جِسُ وِچہُ ہئُمیَے جائے ॥٦॥
ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥੬॥

## (Page 1010) پنّنا ١٠١٠

دھنّدھیَے دھاوت جگُ بادھِیا نا بوُجھیَے ویِچارُ ॥
ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥
جنّمن مرنُ وِساریا منمُکھ مُگدھُ گوارُ ॥
ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ॥
گُرِ راکھے سے اُبرے سچا سبدُ ویِچارِ ॥٧॥
ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥੭॥
سوُہٹُ پِنّجرِ پ٘ریم کیَے بولیَے بولنھہارُ ॥
ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥
سچُ چُگیَے انّم٘رِتُ پیِئیَے اُڈےَ ت ایکا وار ॥
ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥
گُرِ مِلِئیَے کھسمُ پچھانْیِئیَے کہُ نانک موکھ دُیارُ ॥٨॥٢॥
ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥੮॥੨॥
ماروُ مہلا ١ ॥
ਮਾਰੂ ਮਹਲਾ ੧ ॥
سبدِ مرےَ تا مارِ مرُ بھاگو کِسُ پہِ جائُ ॥
ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ॥
جِس کیَے ڈرِ بھیَے بھاگیِئیَے انّم٘رِتُ تا کو نائُ ॥
ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ ॥
مارہِ راکھہِ ایکُ توُ بیِجئُ ناہی تھائُ ॥١॥
ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ ॥੧॥
بابا میَے کُچیِلُ کاچئُ متِہیِن ॥
ਬਾਬਾ ਮੈ ਕੁਚੀਲੁ ਕਾਚਉ ਮਤਿਹੀਨ ॥
نام بِنا کو کچھُ نہی گُرِ پوُرےَ پوُری متِ کیِن ॥١॥ رہائُ ॥
ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥੧॥ ਰਹਾਉ ॥
اوگنھِ سُبھر گُنھ نہی بِنُ گُنھ کِئُ گھرِ جائُ ॥
ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥

سہج سبد سکھُ اُوپجیَے بِنُ بھاگا دھنُ ناہِ ॥
ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥
جِن کیَے نامُ ن مِن وسیَے سے بادھے دوُکھ سہاہِ ॥٢॥
ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ ॥੨॥
جِنی نامُ وِساریا سے کِتُ آئے سنّسارِ ॥
ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥
آگیَے پاچھیَے سکھُ نہی گاڑے لادے چھارُ ॥
ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ ॥
وِچھُڑیا میلا نہی دوُکھُ گھنو جم دُیارِ ॥٣॥
ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ ॥੩॥
اگیَے کِیا جاݨا ناہِ میَے بھوُلے توُ سمجھائے ॥
ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ ॥
بھوُلے مارگُ جو دسے تِس کیَے لاگئو پائے ॥
ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ ॥
گُر بِنُ داتا کو نہی کیِمت کہݨُ ن جائے ॥٤॥
ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ ॥੪॥
ساجنُ دیکھا تا گلِ مِلا ساچُ پٹھائِئو لیکھُ ॥
ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ ॥
مُکھ دِھمائیَے دھن کھڑی گُرمُکھ آکھی دیکھُ ॥
ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ ॥
تُدھُ بھاوے توُ مِن وسہِ ندری کرمِ وِسیکھُ ॥٥॥
ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ ॥੫॥
بھوُکھ پِیاسو جے بھوے کِیا تِسُ ماگئو دیئے ॥
ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ॥
بیِجئو سوُجھیَے کو نہی مِن تِن پوُرنُ دیئے ॥
ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥
جِن کیِیا تِن دیکھیا آپِ وڈائی دیئے ॥٦॥
ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ ॥੬॥
نگری نائِکُ نوتنو بالکُ لیِل انوُپُ ॥
ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥

نارِ ن پُرکھُ ن پنّکھݨُو ساچئو چترُ سرُوپُ =
ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥
جو تِسُ بھاوئے سو تھیئیَے تُو دِیپکُ تُو دھُوپُ = ۷=
ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ ॥੭॥
گِیت ساد چاکھے سݨے باد ساد تنِ روگُ =
ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ॥
سچُ بھاوئے ساچئو چوئے چھُوٹیَے سوگ وِجوگُ =
ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ॥
نانک نامُ ن وِیسرئے جو تِسُ بھاوئے سُ ہوگُ = ۸= ۳=
ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੁ ਹੋਗੁ ॥੮॥੩॥
مارُو مہلا ۱ =
ਮਾਰੂ ਮਹਲਾ ੧ ॥
ساچی کار کماوݨی ہورِ لالچ بادِ =
ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ॥
اِہُ منُ ساچیَے موہِیا جِہوا سچ سادِ =
ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ॥
بِنُ ناوئے کو رسُ نہی ہورِ چلہِ بِکھُ لادِ = ۱=
ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ ॥੧॥
ایَسا لالا میرے لال کو سُݨِ کھسم ہمارے =
ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥
جِئو پھُرماوہِ تِئو چلا سچُ لال پِیارے = ۱= رہائو =
ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥੧॥ ਰਹਾਉ ॥
اندِنُ لالے چاکری گولے سِرِ مِیرا =
ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ॥
گُر بچنی منُ ویچِیا سبدِ منُ دھِیرا =
ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ॥

پنّنا ١١٠١ (Page 1011)

گُر پُورے ساباسِ ہیَے کاٹیَے من پِیرا = ۲=
ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ ॥੨॥

لالا گوٗلا دھݨی کوٗ کِیا کہئو وڈِیائیٖئیَے =
ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ ॥
بھاݨیَے بکھسے پوٗرا دھݨی سچُ کار کمائیٖئیَے =
ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ ॥
وِچھُڑِیا کئو میل لئے گُر کئو بل جائیٖئیَے = ٣=
ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ ॥੩॥
لالے گوٗلے مِت کھری گُر کی مِت نیٖکی =
ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ ॥
ساچی سُرِت سُہاوݨی منمُکھ مِت پھیٖکی =
ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ ॥
منُ تنُ تیرا توٗ پربھوٗ سچُ دھیٖرک دھُر کی = ٤=
ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ ॥੪॥
ساچیَے بیَسݨُ اُٹھݨا سچُ بھوجنُ بھاکِھیا =
ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ ॥
چِت سچیَے وِتو سچا ساچا رسُ چاکِھیا =
ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ ॥
ساچیَے گھرِ ساچیَے رکھے گُر بچنِ سُبھاکِھیا = ٥=
ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ॥੫॥
منمُکھ کئو آلسُ گھݨو پھاتھے اوجاڑی =
ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥
پھاتھا چُگیَے نِت چوگڑی لِگ بنّدھُ وِگاڑی =
ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥
گُر پرسادی مُکتُ ہوئِ ساچے نِج تاڑی = ٦=
ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ ॥੬॥
انہِت لالا بیدھیا پربھ ہیٖت پِیاری =
ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥
بِنُ ساچے جیٖئو جلِ بلئو جھوٗٹھے ویکاری =
ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥
بادِ کارا سبھِ چھوڈِیا ساچی ترُ تاری = ٧=
ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥੭॥

جِنی نامُ وِساریا تِنا ٹھئُر ن ٹھائو =
ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ ॥
لالَیے لالچُ تِیاگِیا پائِیا ہر نائو =
ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ ॥
تُوُ بکھسہِ تا میلِ لیَہِ نانک بلِ جائو =۸=۴=
ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ ॥੮॥੪॥
مارُوُ مہلا ۱ =
ਮਾਰੂ ਮਹਲਾ ੧ ॥
لالَیے گاربُ چھوڈِیا گُر کیَے بھیَے سہج سُبھائی =
ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ ॥
لالَیے کھسمُ پچھاݨِیا وڈی وڈِیائی =
ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ॥
کھسمِ مِلِئِیَے سُکھُ پائِیا کیِمت کہݨُ ن جائی =۱=
ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥੧॥
لالا گولا کھسم کا کھسمیَے وڈِیائی =
ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥
گُر پرسادی اُبرے ہر کی سرݨائی =۱= رہائو =
ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥੧॥ ਰਹਾਉ ॥
لالے نو سِر کار ہیَے دھُر کھسم پھُرمائی =
ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥
لالَیے ہُکمُ پچھاݨِیا سدا رہیَے رجائی =
ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥
آپے میرا بکھسِ لئے وڈی وڈِیائی =۲=
ਆਪੇ ਮੀਰਾ ਬਖਸਿ ਲਏ ਵਡੀ ਵਡਿਆਈ ॥੨॥
آپ سچا سبھُ سچُ ہیَے گُر سبد بُجھائی =
ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥
تیری سیوا سو کرے جِس نو لیَہِ تُوُ لائی =
ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ ॥
بِنُ سیوا کِنیَے ن پائِیا دوُجیَے بھرم کھُیائی =۳=
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ ॥੩॥

سۆ کِئُو منہُ وِساریٔیَے نِت دیوۓ چڑۓ سوائِیا ॥
ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ ॥
جیِئُو پِنّڈُ سبھُ تِس دا ساہُ تِنیَے وِچ پائِیا ॥
ਜੀਉ ਪਿੰਡੁ ਸਭੁ ਤਿਸ ਦਾ ਸਾਹੁ ਤਿਨੈ ਵਿਚਿ ਪਾਇਆ ॥
جا کِرپا کرے تا سیویٔیَے سیوِ سچ سمائِیا ॥۴॥
ਜਾ ਕਿ□ਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ ॥੪॥
لالا سۆ جیِوتُ مرۓ مرِ وِچہُ آپُ گوائے ॥
ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ ॥
بنّدھن تۄُٹہِ مُکت ہۆئے تِرسنا اگن بُجھائے ॥
ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ ॥
سبھ مہِ نامُ نِدھانُ ہیَے گُرمُکھ کۆ پائے ॥۵॥
ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ ॥੫॥
لالے وِچ گُن کِچھُ نہی لالا اوگنِیارُ ॥
ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥
تُدھُ جیوڈُ داتا کۆ نہی تۄُ بکھسݨہارُ ॥
ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥
تیرا ہُکمُ لالا منّنے ایہ کرݨی سارُ ॥۶॥
ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥੬॥
گُرُ ساگرُ انّمرِت سرُ جۆ اِچھے سۆ پھلُ پائے ॥
ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ ॥
نامُ پدارتھُ امرُ ہیَے ہِردۓ منّنِ وسائے ॥
ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥



گُر سیوا سدا سُکھُ ہیَے جِس نۆ ہُکمُ منائے ॥۷॥
ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥੭॥
سُئِنا رُپا سبھ دھاتُ ہیَے ماٹی رلِ جائی ॥
ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ॥
بِنُ ناوۓ نالِ ن چلئی ستِگُرِ بۄُجھ بُجھائی ॥
ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥

نانک نامِ رتے سے نِرملے ساچیَے رہے سمائی =۸=۵=

ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਈ ॥੮॥੫॥

مارُوُ مہلا ۱ =

ਮਾਰੂ ਮਹਲਾ ੧ ॥

ہکمُ بھئِیا رہنا نہی دھُر پھاٹے چیرےَ =

ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥

ایہُ منُ اوگنِ بادھیا سہُ دیہ سریرےَ =

ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥

پوُرےَ گُر بکھسائیئہِ سبھِ گنہ پھکیرےَ =۱=

ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ ॥੧॥

کِئو رہیئیَے اُٹھ چلنا بُجھُ سبد بیچارا =

ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ ॥

جِسُ توُ میلہِ سو مِلیَے دھُر ہکمُ اپارا =۱= رہائو =

ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ ॥੧॥ ਰਹਾਉ ॥

جِئو توُ راکھہِ تِئو رہا جو دیہِ سُ کھائو =

ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ ॥

جِئو توُ چلاوہِ تِئو چلا مُکھ انّمرت نائو =

ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ ॥

میرے ٹھاکُر ہتھ وڈِیائِیا میلہِ منِ چائو =۲=

ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ ॥੨॥

کیِتا کِیا سالاہیئیَے کرِ دیکھیَے سوئی =

ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ ॥

جِن کیِیا سو منِ وسیَے میَے اورُ ن کوئی =

ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ ॥

سو ساچا سالاہیئیَے ساچی پت ہوئی =۳=

ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥੩॥

پنڈِتُ پڑھ ن پہُچئی بہُ آل جنّجالا =

ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ ॥

پاپ پُنّن دُئے سنّگمے کھُدھیا جمکالا =

ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮਕਾਲਾ ॥

وِچھوڑا بھئو وِیسرےَ پۄُرا رکھوالا ॥۴॥
ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ ॥੪॥
جِن کی لیکھےَ پتِ پوےَ سے پۄُرے بھائی ॥
ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ ॥
پۄُرے پۄُری متِ ہےَ سچی وڈِیائی ॥
ਪੂਰੇ ਪੂਰੀ ਮਤਿ ਹੈ ਸਚੀ ਵਡਿਆਈ ॥
دیدے توٹِ ن آوئی لےَ لےَ تھکِ پائی ॥۵॥
ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ ॥੫॥
کھار سمُدرُ ڈھنڈھولیِئےَ اِکُ منھیِیا پاوےَ ॥
ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ ॥
دُئے دِن چارِ سُہاونا ماٹی تِسُ کھاوےَ ॥
ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥
گُرُ ساگرُ ستِ سیویِئےَ دے توٹِ ن آوےَ ॥۶॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥੬॥
میرے پربھ بھاون سے اُۄجلے سبھ میَلُ بھریِجےَ ॥
ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ ॥
میَلا اُۄجلُ تا تھیِئےَ پارس سنّگ بھیِجےَ ॥
ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ ॥
ونّنی ساچے لال کی کِن کیِمتِ کیِجےَ ॥۷॥
ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ ॥੭॥
بھیکھی ہاتھ ن لبھئی تیِرتھِ نہی دانے ॥
ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥
پۄُچھئو بید پڑنّتِیا مۄُٹھی وِنھُ مانے ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥
نانک کیِمتِ سۄ کرے پۄُرا گُرُ گِیانے ॥۸॥۶॥
ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ ॥੮॥੬॥
مارۄُ مہلا ۱ ॥
ਮਾਰੂ ਮਹਲਾ ੧ ॥
منمکھُ لہرِ گھرُ تجِ وِگۄُچےَ اورا کے گھر ہیرےَ ॥
ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ ॥

گِرہ دھرمُ گوائے سَتِگُرُ ن بھیٹَیے دُرمَت گھوُمن گھیرَے ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ ॥
دِسنّترُ بھوےَ پاٹھ پڑ تھاکا تِرسنا ہوئے ودھیرَے ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ ॥
کاچی پِنڈی سبدُ ن چینیَے اُدرُ بھرَے جیَسے ڈھورَے ॥۱॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ ॥੧॥
بابا ایَسی روت روَے سنّنِیاسی ॥
ਬਾਬਾ ਐਸੀ ਰਵਤ ਰਵੈ ਸੰਨਿਆਸੀ ॥
گُر کیَے سبدِ ایک لِو لاگی تیرَے نامِ رتے تِرپتاسی ॥۱॥ رہائو ॥
ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ ॥੧॥ ਰਹਾਉ ॥
گھولی گیرُوٗ رنّگُ چڑائِیا وستر بھیکھ بھیکھاری ॥
ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ ॥
کاپڑ پھارِ بنائی کِھنّتھا جھولی مائِیادھاری ॥
ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆਧਾਰੀ ॥
گھرِ گھرِ ماگیَے جگُ پربوٗدھیَے منِ انّدھیَے پت ہاری ॥
ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥
بھرمِ بھُلانا سبدُ ن چینیَے جوُئیَے باجی ہاری ॥۲॥
ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ ॥੨॥

پنّنا ۱۰۱۳ (Page 1013)

انّترِ اگنِ ن گُر بِنُ بوُجھیَے باہرِ پوُئر تاپیَے ॥
ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ ॥
گُر سیوا بِنُ بھگتِ ن ہووی کِئُ کرِ چینسِ آپیَے ॥
ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ ॥
نِنّدا کرِ کرِ نرک نِواسی انّترِ آتم جاپیَے ॥
ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥
اٹھسٹھ تیرتھ بھرمِ وِگوُچہِ کِئُ ملُ دھوپیَے پاپیَے ॥۳॥
ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥੩॥
چھانی کھاکُ بِبھوُت چڑائی مائِیا کا مگُ جوہیَے ॥
ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥

انّترِ باہرِ ایکُ ن جاݨیَے ساچُ کہے تے چھوہیَے =
ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ ॥
پاٹھُ پڑھئے مُکھِ جھوُٹھو بولیَے نِگُرے کی مِت اوہیَے =
ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ ॥
نامُ ن جپئی کِئو سُکھُ پاوئے بِنُ ناوئے کِئو سوہیَے =۴=
ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ ॥੪॥
موُنّڈُ مُڈائے جٹا سِکھ بادھی مونِ رہیَے ابھِمانا =
ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥
منوُیا ڈولیَے دہ دِس دھاوئے بِنُ رت آتم گِیانا =
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥
انّمرِتُ چھوڑِ مہا بِکھُ پیِوئے مائِیا کا دیوانا =
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ ॥
کِرتُ ن مِٹئی ہُکمُ ن بوُجھیَے پسوُیا ماہِ سمانا =۵=
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ ॥੫॥
ہاتھ کمنّڈلُ کاپڑِیا منِ ترِسنا اُپجی بھاری =
ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
اِستری تجِ کرِ کامِ وِیاپِیا چِتُ لائِیا پر ناری =
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥
سِکھ کرے کرِ سبدُ ن چیِنیَے لنّپٹُ ہیَے باجاری =
ਸਿਖ ਕਰੇ ਕਰਿ ਸਬਦੁ ਨ ਚੀਨੈ ਲ ਪਟੁ ਹੈ ਬਾਜਾਰੀ ॥
انّترِ بِکھُ باہرِ نِبھراتی تا جمُ کرے کھُیاری =٦=
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ॥੬॥
سو سنّنِیاسی جو ستِگُر سیوئے وِچہُ آپُ گوائے =
ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥
چھادن بھوجن کی آس ن کرئی اچِنّتُ مِلیَے سو پائے =
ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥
بکیَے ن بولیَے کِھما دھنُ سنّگرہیَے تامسُ نامِ جلائے =
ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ ॥
دھنُ گِرہی سنّنِیاسی جوگی جِ ہرِ چرݨی چِتُ لائے =٧=
ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ ॥੭॥

آس نِراس رہیَے سنّنِیاسی ایکسُ سِئو لِو لائے ॥
ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ ॥
ہرِ رسُ پیِوےَ تا سارِت آوےَ نِج گھرِ تاڑی لائے ॥
ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ ॥
منُوٗیا ن ڈوٗلیَے گُرمُکھِ بوٗجھیَے دھاوتُ ورِج رہائے ॥
ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ॥
گِرہُ سریِرُ گُرمتی کھوٗجے نامُ پدارتھُ پائے ॥۸॥
ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥੮॥
برہما بِسنُ مہیسُ سریسٹ نامِ رتے ویِچاری ॥
ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ ॥
کھانْی بانْی گگن پتالی جنّتا جوٗتِ تُماری ॥
ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ ॥
سبھِ سُکھ مُکتِ نام دھُنِ بانْی سچُ نامُ اُر دھاری ॥
ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ ॥
نام بِنا نہی چھوٗٹسِ نانک ساچی ترُ توٗ تاری ॥۹॥۷॥
ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ ॥੯॥੭॥
مارُوٗ مہلا ۱ ॥
ਮਾਰੂ ਮਹਲਾ ੧ ॥
مات پِتا سنّجوٗگِ اُپائے رکتُ بِنّدُ مِلِ پِنّڈُ کرے ॥
ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ ॥
انّترِ گربھ اُردھِ لِو لاگی سوٗ پربھُ سارے دارِت کرے ॥۱॥
ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ ॥੧॥
سنّسارُ بھوجلُ کِئو ترےَ ॥
ਸੰਸਾਰੁ ਭਵਜਲੁ ਕਿਉ ਤਰੈ ॥
گُرمُکھِ نامُ نِرنّجنُ پائیِئیَے اپھرِئو بھارُ اپھارُ ٹرےَ ॥۱॥ رہائو ॥
ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ ॥੧॥ ਰਹਾਉ ॥
تے گُنْ وِسرِ گئے اپرادھی میَے بئُرا کِیا کرئو ہرے ॥
ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥
توٗ داتا دئِیالُ سبھیَے سِرِ اہِنِسِ دارِت سمارِ کرے ॥۲॥
ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥੨॥

چارِ پدارتھ لیَے جگِ جنمیا سِو سکتی گھرِ واسُ دھرے =
ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ ॥



لاگی بھۄُکھ مائِیا مگُ جۄہیَے مُکتِ پدارتھُ مۄہِ کھرے = ۳=
ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ ॥੩॥
کرن پلاو کرے نہی پاوۓ اِت اُت ڈھۄُڈھت تھاکِ پرے =
ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ ॥
کامِ کرۄُدھ اہنّکارِ وِیاپے کۄُڑ کُٹنّب سِئو پریِت کرے = ۴=
ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ ॥੪॥
کھاوۓ بھۄگیَے سُنِ سُنِ دیکھیَے پہِرِ دِکھاوۓ کال گھرے =
ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ ॥
بِنُ گُر سبد ن آپُ پچھانئیَے بِنُ ہرِ نام ن کالُ ٹرے = ۵=
ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ ॥੫॥
جیتا مۄہُ ہئُمیَے کرِ بھۄُلے میری میری کرتے چھینِ کھرے =
ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ ॥
تنُ دھنُ بِنسیَے سہسیَے سہسا پھِرِ پچھُتاوۓ مُکھِ دھۄُرِ پرے = ۶=
ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ ॥੬॥
بِردھِ بھئِیا جۄبنُ تنُ کھِسیا کپھُ کنّٹھُ بِرۄُدھۄ نیَنہُ نیِرُ ڈھرے =
ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ ॥
چرن رہے کر کنّپن لاگے ساکت رامُ ن رِدۓ ہرے = ۷=
ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ ॥੭॥
سُرتِ گئی کالی ہۄُ دھئُلے کِسیَے ن بھاوۓ رکھِئو گھرے =
ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥
بِسرت نام ایَسے دۄکھ لاگہِ جمُ مارِ سمارے نرکِ کھرے = ۸=
ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥੮॥
پۄُرب جنم کۄ لیکھُ ن مِٹئی جنمِ مرۓ کا کئُو دۄسُ دھرے =
ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ ॥
بِنُ گُر بادِ جیِونُ ہۄرُ مرنا بِنُ گُر سبدۓ جنمُ جرے = ۹=
ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ ॥੯॥

کھُسی کھُیار بھئے رس بھوگݨ پھوکٹ کرم وِکار کرے =
ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ ॥
نامُ بِسارِ لوبھِ موُلُ کھوئِئو سِرِ دھرم رائِے کا ڈنّڈُ پرے =۱۰=
ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮ ਰਾਇ ਕਾ ਡੰਡੁ ਪਰੇ ॥੧੦॥
گُرمُکھِ رام نام گُݨ گاوہِ جا کئُو ہرِ پربھُ ندرِ کرے =
ਗੁਰਮੁਖਿ ਰਾਮ ਨਾਮ ਗੁਣ ਗਾਵਹਿ ਜਾ ਕਉ ਹਰਿ ਪ੍ਰਭੁ ਨਦਰਿ ਕਰੇ ॥
تے نِرمل پُرکھ اپرنّپر پوُرے تے جگ مہِ گُر گوِوںّد ہرے =۱۱=
ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ ॥੧੧॥
ہرِ سِمرہُ گُر بچن سمارہُ سنّگتِ ہرِ جن بھائُو کرے =
ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥
ہرِ جن گُرُ پردھانُ دُیارےَ نانک تِن جن کی رینُ ہرے =۱۲= ۸=
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ॥੧੨॥੮॥
اِکّ اونکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
مارُو کاپھی مہلا ۱ گھرُ ۲ =
ਮਾਰੂ ਕਾਫੀ ਮਹਲਾ ੧ ਘਰੁ ੨ ॥
آوئُو ونّزئُو ڈُنّمݨی کِتی مِترِ کریئُو =
ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥
سا دھن ڈھوئی ن لہےَ واڈھی کِئُو دھیِریئُو =۱=
ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥੧॥
میَڈا منُ رتا آپنڑے پِر نالِ =
ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥
ہئُو گھولِ گھُمائی کھنّنیئےَ کیِتی ہِک بھوری ندرِ نِہالِ =۱= رہائُو =
ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ ॥੧॥ ਰਹਾਉ ॥
پیئیئڑےَ ڈوہاگݨی ساہُرڑےَ کِئُو جائُو =
ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥
میَے گلِ ائُگݨ مُٹھڑی بِنُ پِر جھوُرِ مرائُو =۲=
ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥੨॥
پیئیئڑےَ پِرُ سنّملا ساہُرڑےَ گھرِ واسُ =
ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥

سِکّھ سونّدھ سوہاگݨی پِرُ پائِیا گُݨتاسُ ॥ ۳॥
ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥੩॥
لیپھُ نِہالی پٹ کی کاپڑُ انّگ بݨائے ॥
ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ॥
پِرُ مُتی ڈوہاگݨی تِن ڈُکھی رَیݨ وِہائے ॥ ۴॥
ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥੪॥

(Page 1015) پنّنا ۱۰۱۵

کِتی چکھئو ساڈڑے کِتی ویس کریئو ॥
ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥
پِر بِنُ جوبنُ بادِ گئِئمُ واڈھی جھوُریدی جھوُریئو ॥ ۵॥
ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥
سچے سنّدا سدڑا سُݨیئیَے گُر ویچارِ ॥
ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥
سچے سچا بیَہݨا ندری ندرِ پیارِ ॥ ۶॥
ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥
گِیانی انّجنُ سچ کا ڈیکھیَے ڈیکھݨہارُ ॥
ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ॥
گُرمُکھ بوُجھیَے جاݨیئیَے ہئُمیَے گربُ نِوارِ ॥ ۷॥
ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ ॥੭॥
تئو بھاوِن تئو جیہِیا مُوُ جیہِیا کِتِیاہ ॥
ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ ॥
نانک ناہُ ن ویِچھُڑئے تِن سچیَے رتڑِیاہ ॥ ۸॥ ۱॥ ۹॥
ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ ॥੮॥੧॥੯॥
مارؤُ مہلا ۱ ॥
ਮਾਰੂ ਮਹਲਾ ੧ ॥
نا بھیَݨا بھرجائِیا نا سے سسُڑِیاہ ॥
ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥
سچا ساکُ ن ٹُٹئی گُرُ میلے سہِیاہ ॥ ۱॥
ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥

بلِہاری گُر آپݨے سد بلِہارۓ جائُو ॥
ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥
گُر بِنُ ایتا بھوِ تھکی گُرِ پِرُ میلِمُ دِتمُ مِلائے ॥۱॥ رہائُو ॥
ਗੁਰ ਬਿਨੁ ਏਤਾ ਭਵਿ ਥਕੀ ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ ਰਹਾਉ ॥
پھُپھی نانی ماسِیا دیر جیٹھانڑِیاہ ॥
ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ ॥
آونِ ونّنِ نا رہنِ پُور بھرے پہِیاہ ॥۲॥
ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ ॥੨॥
مامے تیَے مامانڑِیا بھائِر باپ ن مائُو ॥
ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ ॥
ساتھ لڈّے تِن ناٹھِیا بھیِڑ گھنڑی درِیائُو ॥۳॥
ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ ॥੩॥
ساچئُو رنّگِ رنّگاولو سکھی ہمارو کنّتُ ॥
ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥
سچِ وِچھوڑا نا تھِیئیَے سو سہُ رنّگِ رونّتُ ॥۴॥
ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥੪॥
سبھے رُتی چنّگِیا جِتُ سچے سِئُو نیہُ ॥
ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ ॥
سا دھن کنّتُ پچھانڑِیا سُکھِ سُتی نِسِ ڈیہُ ॥۵॥
ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ ॥੫॥
پتنڑِ کُوکے پاتنڑی ونّنہُ دھرِک وِلاڑِ ॥
ਪਤਣਿ ਕੂਕੇ ਪਾਤਣੀ ਵੰਞਹੁ ਧ੍ਰਕਿ ਵਿਲਾੜਿ ॥
پارِ پونّدڑے ڈِٹھُ میَے ستِگُر بوہِتھِ چاڑِ ॥۶॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥੬॥
ہِکنی لدِیا ہِکِ لدِ گئے ہِکِ بھارے بھر نالِ ॥
ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥
جِنی سچُ ونڑنّجِیا سے سچے پربھ نالِ ॥۷॥
ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥੭॥
نا ہم چنّگے آکھِیئہ بُرا ن دِسیَے کوئے ॥
ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥

نانک ہئُمَیے مارِیئِیے سچے جیہڑا سۄئے ॥ ۸॥ ۲॥ ۱۰॥
ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥੮॥੨॥੧੦॥
مارۄُ مہلا ۱ ॥
ਮਾਰੂ ਮਹਲਾ ੧ ॥
نا جاݨا مۄُرکھُ ہَیے کۄئی نا جاݨا سِیاݨا ॥
ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥
سدا ساہِب کَیے رنّگے راتا اندِنُ نامُ وکھاݨا ॥ ۱॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥੧॥
بابا مۄُرکھُ ہا ناوَیٔ بلِ جائُو ॥
ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥
تۄُ کرتا تۄُ دانا بِینا تیرَیٔ نامِ ترائُو ॥ ۱॥ رہائُو ॥
ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥
مۄُرکھُ سِیاݨا ایکُ ہَیے ایک جۄتِ دُئے نائُو ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥
مۄُرکھا سِرِ مۄُرکھُ ہَیے جِ منّنے ناہی نائُو ॥ ۲॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥
گُر دُیارَیٔ نائُو پائِیئِیے بِنُ ستِگُر پلَیے ن پائے ॥
ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥
ستِگُر کَیے بھاݨَیے منِ وسَیے تا اہِنِس رہَیے لِو لائے ॥ ۳॥
ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ ॥੩॥
راجں رنّگں رۄُپں مال جۄبنُ تے جۄُیاری ॥
ਰਾਜੰ ਰੰਗੰ ਰੂਪੰ ਮਾਲ  ਜੋਬਨੁ ਤੇ ਜੂਆਰੀ ॥
ہُکمی بادھے پاسَیے کھیلہِ چئُپڑِ ایکا ساری ॥ ۴॥
ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ ॥੪॥
جگِ چترُ سِیاݨا بھرمِ بھُلاݨا نائُو پنّڈِت پڑہِ گاواری ॥
ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥
نائُو وِسارہِ بیدُ سمالہِ بِکھُ بھۄُلے لیکھاری ॥ ۵॥
ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥੫॥

کلر کھیتی ترور کنّٹھے باگا پہِرہِ کجلُ جھرےَ ॥
ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ ॥
ایہُ سنّسارُ تِسےَ کی کوٹھی جو پیَسےَ سو گربِ جرےَ ॥۶॥
ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ ॥੬॥
رزتِ راجے کہا سبائے دُہُ انّترِ سو جاسی ॥
ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ ॥
کہت نانکُ گر سچے کی پئُڑی رہسی الکھُ نِواسی ॥۷॥۳॥۱۱॥
ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ ॥੭॥੩॥੧੧॥
مارۄُ مہلا ۳ گھرُ ۵ اسٹپدی
ਮਾਰੂ ਮਹਲਾ ੩ ਘਰੁ ੫ ਅਸਟਪਦੀ
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جِس نو پ٘ریمُ منّنِ وسائے ॥
ਜਿਸ ਨੋ ਪ੍ਰੇਮੁ ਮੰਨਿ ਵਸਾਏ ॥
ساچےَ سبدِ سہجِ سُبھائے ॥
ਸਾਚੈ ਸਬਦਿ ਸਹਜਿ ਸੁਭਾਏ ॥
ایہا ویدن سوئی جانھےَ اورُ کِ جانھےَ کاری جیِئو ॥۱॥
ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ ॥੧॥
آپے میلے آپِ مِلائے ॥
ਆਪੇ ਮੇਲੇ ਆਪਿ ਮਿਲਾਏ ॥
آپنھا پِیارُ آپے لائے ॥
ਆਪਣਾ ਪਿਆਰੁ ਆਪੇ ਲਾਏ ॥
پ٘ریم کی سار سوئی جانھےَ جِس نو ندرِ تُماری جیِئو ॥۱॥ رہائو ॥
ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥
دِب د٘رِسٹِ جاگےَ بھرمُ چُکائے ॥
ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥
گر پرسادِ پرم پدُ پائے ॥
ਗੁਰ ਪਰਸਾਦਿ ਪਰਮ ਪਦੁ ਪਾਏ ॥

سو جوگی اِہ جگت پچھانیَے گُر کیَے سبد بیچاری جیئو ॥۲॥
ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ ॥੨॥
سنّجوگی دھن پِر میلا ہووۓ ॥
ਸੰਜੋਗੀ ਧਨ ਪਿਰ ਮੇਲਾ ਹੋਵੈ ॥
گُرمت وِچہُ دُرمت کھووۓ ॥
ਗੁਰਮਤਿ ਵਿਚਹੁ ਦੁਰਮਤਿ ਖੋਵੈ ॥
رنگ سِئو نت رلیِیا مانیَے اپنے کنّت پِیاری جیئو ॥۳॥
ਰੰਗ ਸਿਉ ਨਿਤ ਰਲੀਆ ਮਾਣੈ ਅਪਣੇ ਕੰਤ ਪਿਆਰੀ ਜੀਉ ॥੩॥
ستِگُر باجھہُ ویدُ ن کوئی ॥
ਸਤਿਗੁਰ ਬਾਝਹੁ ਵੈਦੁ ਨ ਕੋਈ ॥
آپے آپ نِرنّجنُ سوئی ॥
ਆਪੇ ਆਪਿ ਨਿਰੰਜਨੁ ਸੋਈ ॥
ستِگُر مِلئیَے مرۓ منّدا ہووۓ گیان بیچاری جیئو ॥۴॥
ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ ॥੪॥
ایہُ سبدُ سارُ جِس نو لائے ॥
ਏਹੁ ਸਬਦੁ ਸਾਰੁ ਜਿਸ ਨੋ ਲਾਏ ॥
گُرمُکھ ترِسنا بھُکھ گوائے ॥
ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥
آپݨ لیِیا کِچھُو ن پائیئیَے کر کِرپا کل دھاری جیئو ॥۵॥
ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ ਕਲ ਧਾਰੀ ਜੀਉ ॥੫॥
اگم نِگمُ ستِگُرُو دِکھائیا ॥
ਅਗਮ ਨਿਗਮੁ ਸਤਿਗੁਰੂ ਦਿਖਾਇਆ ॥
کر کِرپا اپنیَے گھر آئیا ॥
ਕਰਿ ਕਿਰਪਾ ਅਪਨੈ ਘਰਿ ਆਇਆ ॥
انّجن ماہِ نِرنّجنُ جاتا جِن کئو ندر تُماری جیئو ॥۶॥
ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥੬॥
گُرمُکھ ہووۓ سو تتُ پائے ॥
ਗੁਰਮੁਖਿ ਹੋਵੈ ਸੋ ਤਤੁ ਪਾਏ ॥
آپݨا آپُ وِچہُ گوائے ॥
ਆਪਣਾ ਆਪੁ ਵਿਚਹੁ ਗਵਾਏ ॥

ستِگُر باجھہُ سبھُ دھنّدھُ کماوےَ ویکھہُ منِ ویِچاری جیِئُ ॥੭॥
ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ ॥੭॥
اِکِ بھ٘رمِ بھوُلے پھِرہِ اہنّکاری ॥
ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥
اِکنا گُرمُکھِ ہئُمےَ ماری ॥
ਇਕਨਾ ਗੁਰਮੁਖਿ ਹਉਮੈ ਮਾਰੀ ॥
سچےَ سبدِ رتے بیَراگی ہورِ بھرمِ بھُلے گاواری جیِئُ ॥੮॥
ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥੮॥
گُرمُکھِ جِنی نامُ ن پائِیا ॥
ਗੁਰਮੁਖਿ ਜਿਨੀ ਨਾਮੁ ਨ ਪਾਇਆ ॥
منمُکھِ بِرتھا جنمُ گوائِیا ॥
ਮਨਮੁਖਿ ਬਿਰਥਾ ਜਨਮੁ ਗਵਾਇਆ ॥
اگےَ وِنھُ ناوےَ کو بیلی ناہی بوُجھےَ گُر بیِچاری جیِئُ ॥੯॥
ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ ॥੯॥
انّم٘رِت نامُ سدا سُکھداتا ॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥
گُرِ پوُرےَ جُگ چارے جاتا ॥
ਗੁਰਿ ਪੂਰੈ ਜੁਗ ਚਾਰੇ ਜਾਤਾ ॥
جِسُ توُ دیوہِ سوئی پاۓ نانک تتُ بیِچاری جیِئُ ॥੧੦॥੧॥
ਜਿਸੁ ਤੂ ਦੇਵਹਿ ਸੋਈ ਪਾਏ ਨਾਨਕ ਤਤੁ ਬੀਚਾਰੀ ਜੀਉ ॥੧੦॥੧॥



ماروُ مہلا ੫ گھرُ ੩ اسٹپدیِیا
ਮਾਰੂ ਮਹਲਾ ੫ ਘਰੁ ੩ ਅਸਟਪਦੀਆ
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
لکھ چئُراسیِہ بھ٘رمتے بھ٘رمتے دُلبھ جنمُ اب پائِئو ॥੧॥
ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥੧॥
رے موُڑے توُ ہوچھےَ رسِ لپٹائِئو ॥
ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥

انّمرتُ سنّگ بستُ ہیَے تیرےَ بِکھیا سِئو اُرجھائِئو = ۱= رہائو =

ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥੧॥ ਰਹਾਉ ॥

رتن جویہر بنجنِ آئِئو کالرُ لادِ چلائِئو = ۲=

ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ ॥੨॥

جِہ گھر مہِ تُدھُ رہنا بسنا سو گھرُ چیِتِ ن آئِئو = ۳=

ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥੩॥

اٹل اکھنّڈ پران سکھدائی اِک نِمکھ نہی تُجھُ گائِئو = ۴=

ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥੪॥

جہا جانا سو تھانُ وِسارِئو اِک نِمکھ نہی منُ لائِئو = ۵=

ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥੫॥

پُتر کلتر گِرہ دیکھ سمگری اِس ہی مہِ اُرجھائِئو = ۶=

ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥੬॥

جِتُ کو لائِئو تِت ہی لاگا تیَسے کرم کمائِئو = ۷=

ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥੭॥

جئو بھئِئو کِرپالُ تا سادھسنّگُ پائِیا جن نانک برہمُ دھیائِئو = ۸= ۱=

ਜਉ ਭਇਓ ਕ੍ਰਿਪਾਲੁ ਤਾ ਸਾਧਸੰਗੁ ਪਾਇਆ ਜਨ ਨਾਨਕ ਬ੍ਰਹਮੁ ਧਿਆਇਓ ॥੮॥੧॥

مارُو مہلا ۵ =

ਮਾਰੂ ਮਹਲਾ ੫ ॥

کرِ انگرہُ راکھِ لینو بھئِئو سادھو سنّگُ =

ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥

ہرِ نام رسُ رسنا اُچارےَ مِسٹ گوُڑا رنگُ = ۱=

ਹਰਿ ਨਾਮ ਰਸੁ ਰਸਨਾ ਉਚਾਰੈ ਮਿਸਟ ਗੂੜਾ ਰੰਗੁ ॥੧॥

میرے مان کو استھانُ =

ਮੇਰੇ ਮਾਨ ਕੋ ਅਸਥਾਨੁ ॥

میِت ساجن سکھا بنّدھپُ انّترجامی جانُ = ۱= رہائو =

ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ ॥੧॥ ਰਹਾਉ ॥

سنّسار ساگرُ جِنِ اُپائِئو سرنِ پربھ کی گہی =

ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ ॥

گر پرسادی پربھُارادھے جمکنّکرُ کِچھُ ن کہی = ۲=

ਗੁਰ ਪ੍ਰਸਾਦੀ ਪ੍ਰਭੁ ਅਰਾਧੇ ਜਮਕੰਕਰੁ ਕਿਛੁ ਨ ਕਹੀ ॥੨॥

مؤکھ مکِت دُیارِ جا کیَے سنّت رِدا بھنڈارُ ॥
ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ ॥
جیِئ جگِت سُجانݨُ سُیامی سدا راکھݨہارُ ॥۳॥
ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ ॥੩॥
دؤُکھ درد کلیس بِنسہِ جِسُ بسیَے من ماہِ ॥
ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ ॥
مِرتُ نرکُ استھان بِکھڑے بِکھُ ن پؤہیَے تاہِ ॥۴॥
ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ ॥੪॥
رِدھ سِدھ نو نِدھ جا کیَے انّمِرتا پرواہ ॥
ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ ॥
آدِ انّتے مدھ پؤُرن اؤُچ اگم اگاہ ॥۵॥
ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ ॥੫॥
سِدھ سادِھک دیو مُنِ جن بید کرہِ اُچارُ ॥
ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ ॥
سِمرِ سُیامی سُکھ سہج بھُنّچہِ نہی انّتُ پاراوارُ ॥۶॥
ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ ॥੬॥
انِک پراچھت مِٹہِ کھِن مہِ رِدئے جپِ بھگوان ॥
ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥
پاونا تے مہا پاون کوٹِ دان اِسنان ॥۷॥
ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥੭॥
بل بُدھ سُدھ پرانݨ سربسُ سنّتنا کی راسِ ॥
ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥
بِسرُ ناہی نِمکھ من تے نانک کی ارداسِ ॥۸॥۲॥
ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥੮॥੨॥
مارؤُ مہلا ۵ ॥
ਮਾਰੂ ਮਹਲਾ ੫ ॥
سسترِ تیکھݨِ کاٹ ڈارِئو مِن ن کینؤ رؤسُ ॥
ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥
کاجُ اُیا کؤ لے سوارِئو تِلُ ن دینؤ دؤسُ ॥۱॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥

من میرے رام رئو نت نیت ॥
ਮਨ ਮੇਰੇ ਰਾਮ ਰਉ ਨਿਤ ਨੀਤਿ ॥
دئیال دیو کرپال گوبند سُن سنتنا کی ریت ॥۱॥ رہائو ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥੧॥ ਰਹਾਉ ॥

پنّا ۱۰۱۸ (Page 1018)

چرن تلیے اگاہ بیَسئو سرم ُن رہئو سریر ॥
ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥
مہا ساگرُ نہ ویاپیے کھنہ اُترئو تیر ॥۲॥
ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥੨॥
چنّدن اگر کپوُر لیپن تس ُ سنّگے نہی پریت ॥
ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥
بسٹا موُتر کھود تل ُ تل ُ من ن منی بپریت ॥۳॥
ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥੩॥
اوُچ نیچ بکار سکرت سنّلگن سبھ سکھ چھتر ॥
ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥
متر سترُ ن کچھوُ جانیے سرب جیئ سمت ॥۴॥
ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥
کر پرگاس ُ پرچنڈ پرگٹئو اندھکار بناس ॥
ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥
پوِتر اپوِترہ کرن لاگے من ن بھئو بکھاد ُ ॥۵॥
ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥੫॥
سیت منّد سگنّدھ چلئو سرب تھان سمان ॥
ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥
جہا سا کچھ ُ تہا لاگئو تل ُن سنّکا مان ॥۶॥
ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥੬॥
سُبھائے ابھائے ج ُ نکٹ آوے سیت ُ تا کا جائے ॥
ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥
آپ پر کا کچھ ُن جانیے سدا سہج سُبھائے ॥۷॥
ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥੭॥

چرن سرن سناتھ اِہُ منُ رنّگِ راتے لال ॥
ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥
گوپال گُن نِت گائِئو نانک بھئے پربھ کِرپال ॥੮॥੩॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥੮॥੩॥
مارُوُ مہلا ੫ گھرُ ੪ اسٹپدیِیا
ਮਾਰੂ ਮਹਲਾ ੫ ਘਰੁ ੪ ਅਸਟਪਦੀਆ
اِکّ اوئنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
چادنا چادنُ آںگنِ پربھ جیِئو انّترِ چادنا ॥੧॥
ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥੧॥
آرادھنا ارادھنُ نیِکا ہرِ ہرِ نامُ ارادھنا ॥੨॥
ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥
تِیاگنا تِیاگنُ نیِکا کامُ کرودھُ لوبھُ تِیاگنا ॥੩॥
ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥੩॥
ماگنا ماگنُ نیِکا ہرِ جسُ گُر تے ماگنا ॥੪॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥੪॥
جاگنا جاگنُ نیِکا ہرِ کیِرتن مہِ جاگنا ॥੫॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥੫॥
لاگنا لاگنُ نیِکا گُر چرنی منُ لاگنا ॥੬॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥੬॥
اِہ بِدھِ تِسہِ پراپتے جا کےَ مستکِ بھاگنا ॥੭॥
ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥੭॥
کہُ نانک تِسُ سبھُ کِچھُ نیِکا جو پربھ کی سرناگنا ॥੮॥੧॥੪॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥੮॥੧॥੪॥
مارُوُ مہلا ੫ ॥
ਮਾਰੂ ਮਹਲਾ ੫ ॥
آئِئو جی توُ آئِئو ہمارےَ ہرِ جسُ سرون سُناونا ॥੧॥ رہائو ॥
ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ ॥੧॥ ਰਹਾਉ ॥
تُدھُ آوت میرا منُ تنُ ہرِیا ہرِ جسُ تُم سنّگِ گاونا ॥੧॥
ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥੧॥

سنّت ِکرپا تے ہِردےَ واسیَے دوُجا بھائو ِمٹاونا ॥ ۲॥
ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ ॥੨॥
بھگت دئِیا تے بُدھ پرگاسیَے دُرمت دوُکھ تجاونا ॥ ۳॥
ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ ॥੩॥
درسنُ بھیٹت ہوت پُنیِتا پُنرپ گربھ ن پاونا ॥ ۴॥
ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ ॥੪॥
نئو ِندھ ِردھ ِسدھ پائی جو تُمرےَ من بھاونا ॥ ۵॥
ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ ॥੫॥
سنّت ِبنا میَے تھائو ن کوئی اور ن سوُجھیَے جاونا ॥ ۶॥
ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ ॥੬॥
موہ ِنرگن کئو کوئے ن راکھیَے سنّتا سنّگ سماونا ॥ ۷॥
ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥੭॥
کہُ نانک گُر چلتُ ِدکھائِیا من مدھے ہر ہر راونا ॥ ۸॥ ۲॥ ۵॥
ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ ॥੮॥੨॥੫॥



مارُوُ مہلا ۵ ॥
ਮਾਰੂ ਮਹਲਾ ੫ ॥
جیِونا سپھل جیِون سُن ہر جپ جپ سد جیِونا ॥ ۱॥ رہائو ॥
ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥੧॥ ਰਹਾਉ ॥
پیِونا ِجتُ منُ آگھاوےَ نامُ انّمرت رسُ پیِونا ॥ ۱॥
ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥੧॥
کھاونا ِجتُ بھوُکھ ن لاگیَے سنّتوکھ سدا ِترپتیِونا ॥ ۲॥
ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥੨॥
پیَنّنا رکھُ پت پرمیسُر پھر ناگے نہی تھیِونا ॥ ۳॥
ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥੩॥
بھوگنا من مدھے ہر رسُ سنّتسنّگت مہ لیِونا ॥ ۴॥
ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥੪॥
ِبنُ تاگے ِبنُ سوُئی آنی منُ ہر بھگتی سنّگ سیِونا ॥ ۵॥
ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥੫॥

ماتیا ہر رس مہ راتے ,تسُ بہُڑن کبہُوُ اَنگھیونا ۔۶۔
ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥੬॥
,ملئو ,تسُ سرب ,ندھانا پربھ ,کرپال ,جسُ دیونا ۔۷۔
ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕਿ□ਪਾਲਿ ਜਿਸੁ ਦੀਵਨਾ ॥੭॥
سکھُ نانک سنّتن کی سیوا چرن سنّت دھوئے پیونا ۔۸۔ ۳۔ ۶۔
ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥੮॥੩॥੬॥
مارُوُ مہلا ۵ گھرُ ۸ انّجُلیا
ਮਾਰੂ ਮਹਲਾ ੫ ਘਰੁ ੮ ਅੰਜੁਲੀਆ
اِکّ اونکار ستگر پرسادِ ۔
ੴ ਸਤਿਗੁਰ ਪ੍ਰਸਾਦਿ ॥
,جسُ ,گرہ بہُتُ ,تسَے ,گرہ چنّتا ۔
ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥
,جسُ ,گرہ تھوری سُ پھرَے بھرمنّتا ۔
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥
دُہُوُ ,بوستھاتے جو مکتا سوئی سُہیلا بھالیئیَے ۔۱۔
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥੧॥
,گرہ راج مہ نرکُ اُداس کرودھا ۔
ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥
بہُ ,بدھ بید پاٹھ سبھ سودھا ۔
ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥
دیہی مہ جو رہیَے اِلپتا ,تسُ جن کی پوُرن گھالیئیَے ۔۲۔
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ ॥੨॥
جاگت سوُتا بھرم ,وگوُتا ۔
ਜਾਗਤ ਸੂਤਾ ਭਰਮਿ ਵਿਗੂਤਾ ॥
,بنُ گر مکت ن ہوئیئیَے میتا ۔
ਬਿਨੁ ਗੁਰ ਮੁਕਤਿ ਨ ਹੋਈਐ ਮੀਤਾ ॥
سادھسنّگ تٹہ ہئو بنّدھن ایکو ایکُ ,نہالیئیَے ۔۳۔
ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ ॥੩॥
کرم کرَے ت بنّدھا نہ کرَے ت ,ننّدا ۔
ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ ॥

موہ مگن منُ ویاپیا چِندا =
ਮੋਹ ਮਗਨ ਮਨੁ ਵਿਆਪਿਆ ਚਿੰਦਾ ॥
گر پرسادِ سکھُ دکھُ سم جانیَے گھٹِ گھٹِ رامُ ہیالییَے =۴=
ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ ॥੪॥
سنّسارےَ مہِ سہسا بیاپیَے =
ਸੰਸਾਰੈ ਮਹਿ ਸਹਸਾ ਬਿਆਪੈ ॥
اکتھ کتھا اگوچر نہی جاپیَے =
ਅਕਥ ਕਥਾ ਅਗੋਚਰ ਨਹੀ ਜਾਪੈ ॥
جِسہِ بُجھائے سوئی بُوجھیَے اوہُ بالک واگی پالییَے =۵=
ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ ॥੫॥
چھوڑِ بہیَے تئو چھوُٹیَے ناہی =
ਛੋਡਿ ਬਹੈ ਤਉ ਛੂਟੈ ਨਾਹੀ ॥
جئو سنّچیَے تئو بھئو من ماہی =
ਜਉ ਸੰਚੈ ਤਉ ਭਉ ਮਨ ਮਾਹੀ ॥
اِس ہی مہِ جِس کی پت راکھیَے تِسُ سادھوُ چئرُ ڈھالییَے =٦=
ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥੬॥
جو سوُرا تِس ہی ہوئے مرنا =
ਜੋ ਸੂਰਾ ਤਿਸ ਹੀ ਹੋਇ ਮਰਣਾ ॥
جو بھاگیَے تِسُ جونی پھِرنا =
ਜੋ ਭਾਗੈ ਤਿਸੁ ਜੋਨੀ ਫਿਰਣਾ ॥
جو ورتائے سوئی بھل مانیَے بُجھ ہکمیَے درُمت جالییَے =۷=
ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ ॥੭॥
جِتُ جِتُ لاوہِ تِتُ تِتُ لگنا =
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥
کرِ کرِ ویکھیَے اپنے جچنا =
ਕਰਿ ਕਰਿ ਵੇਖੈ ਅਪਣੇ ਜਚਨਾ ॥
نانک کے پوُرن سکھداتے توُ دیہِ ت نامُ سمالییَے =۸=۱=۷=
ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ ॥੮॥੧॥੭॥
مارۇ مہلا ۵ =
ਮਾਰੂ ਮਹਲਾ ੫ ॥

بِرکھیَے ہیٹھ سبھ جنّت اِکٹھے =

ਬਿਰਖੈ ਹੇਠਿ ਸਭਿ ਜੰਤ ਇਕਠੇ ॥

اِک تتے اِک بولن مِٹھے =

ਇਕਿ ਤਤੇ ਇਕਿ ਬੋਲਨਿ ਮਿਠੇ ॥

استُ اُدوتُ بھئِیا اُٹھ چلے جِئو جِئو اَئودھ وِہانِیا = ا=

ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥

پاپ کریدڑ سرپر مُٹھے =

ਪਾਪ ਕਰੇਦੜ ਸਰਪਰ ਮੁਠੇ ॥

اجرائِیل پھڑے پھڑ کُٹھے =

ਅਜਰਾਈਲਿ ਫੜੇ ਫੜਿ ਕੁਠੇ ॥

پنّنا ۱۰۲۰ (Page 1020)

دوجک پائے سِرجنھارَے لیکھا منّگیَے بانِیا = ۲=

ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥੨॥

سنّگ ن کوئی بھئیِیا بیبا =

ਸੰਗਿ ਨ ਕੋਈ ਭਈਆ ਬੇਬਾ ॥

مالُ جوبنُ دھنُ چھوڈ وَویسا =

ਮਾਲੁ ਜੋਬਨੁ ਧਨੁ ਛੋਡਿ ਵਵੇਸਾ ॥

کرن کریِم ن جاتو کرتا تِل پیِڑے جِئو گھانِیا = ۳=

ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥੩॥

کھُس کھُس لیَدا وستُ پرائی =

ਖੁਸਿ ਖੁਸਿ ਲੈਦਾ ਵਸਤੁ ਪਰਾਈ ॥

ویکھیَے سُنے تیرَے نال کھُدائی =

ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥

دُنیِیا لِب پئِیا کھات انّدر اگلی گل ن جانِیا = ۴=

ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥੪॥

جم جم مرَے مرَے پھِر جنّمیَے =

ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥

بہُتُ سجائے پئِیا دیس لنّمیَے =

ਬਹੁਤੁ ਸਜਾਇ ਪਇਆ ਦੇਸਿ ਲ ਮੈ ॥

جِن کِیتا تِسَیے ن جانٔی اںدھا تا دُکھُ سہَیے پرانٔیِیا ॥۵॥
ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥੫॥
کھالک تھاوہُ بھُلا مُٹھا ॥
ਖਾਲਕ ਥਾਵਹੁ ਭੁਲਾ ਮੁਠਾ ॥
دُنِیا کھیلُ بُرا رُٹھ تُٹھا ॥
ਦੁਨੀਆ ਖੇਲੁ ਬੁਰਾ ਰੁਠ ਤੁਠਾ ॥
سِدکُ سبُوُری سنّتُ ن مِلِئو وتَیے آپن بھانٔیِیا ॥۶॥
ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥੬॥
مئُلا کھیل کرے سبھِ آپے ॥
ਮਉਲਾ ਖੇਲ ਕਰੇ ਸਭਿ ਆਪੇ ॥
اِک کڈھے اِک لہرِ وِیاپے ॥
ਇਕਿ ਕਢੇ ਇਕਿ ਲਹਰਿ ਵਿਆਪੇ ॥
جِئو نچائے تِئو تِئو نچنِ سِرِ سِرِ کِرت وِہانٔیِیا ॥۷॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥੭॥
مِہر کرے تا کھسمُ دِھیائی ॥
ਮਿਹਰ ਕਰੇ ਤਾ ਖਸਮੁ ਧਿਆਈ ॥
سنّتا سنّگتِ نرکِ ن پائی ॥
ਸੰਤਾ ਸੰਗਤਿ ਨਰਕਿ ਨ ਪਾਈ ॥
انّمرِت نام دانُ نانک کئُ گُن گیِتا نِت وکھانٔیِیا ॥۸॥۲॥۸॥۱۲॥۲۰॥
ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ ॥੮॥੨॥੮॥੧੨॥੨੦॥
مارُوُ سئولہے مہلا ۱
ਮਾਰੂ ਸੋਲਹੇ ਮਹਲਾ ੧
اِکّ اوئنّکار سِتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ساچا سچُ سوئی اورُ ن کوئی ॥
ਸਾਚਾ ਸਚੁ ਸੋਈ ਅਵਰੁ ਨ ਕੋਈ ॥
جِن سِرجی تِن ہی پھُنِ گوئی ॥
ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥
جِئو بھاوَے تِئو راکھہُ رہنا تُم سِئو کِیا مُکرائی ہے ॥۱॥
ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ ॥੧॥

آپ اُپائے آپ کھپائے ॥
ਆਪਿ ਉਪਾਏ ਆਪਿ ਖਪਾਏ ॥
آپے سِر سِر دھنّدھیَے لائے ॥
ਆਪੇ ਸਿਰਿ ਸਿਰਿ ਧੰਧੈ ਲਾਏ ॥
آپے وِیچاری گُنکاری آپے مارِگ لائی ہے ॥۲॥
ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ॥੨॥
آپے دانا آپے بِینا ॥
ਆਪੇ ਦਾਨਾ ਆਪੇ ਬੀਨਾ ॥
آپے آپُ اُپائے پتِینا ॥
ਆਪੇ ਆਪੁ ਉਪਾਇ ਪਤੀਨਾ ॥
آپے پئُنُ پانی بیَسنّترُ آپے میل مِلائی ہے ॥۳॥
ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ ॥੩॥
آپے سَس سوُرا پوُرو پوُرا ॥
ਆਪੇ ਸਸਿ ਸੂਰਾ ਪੂਰੋ ਪੂਰਾ ॥
آپے گِیان دِھیان گُرُ سوُرا ॥
ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥
کالُ جالُ جمُ جوہِ ن ساکیَے ساچے سِئو لِو لائی ہے ॥۴॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥੪॥
آپے پُرکھُ آپے ہی ناری ॥
ਆਪੇ ਪੁਰਖੁ ਆਪੇ ਹੀ ਨਾਰੀ ॥
آپے پاسا آپے ساری ॥
ਆਪੇ ਪਾਸਾ ਆਪੇ ਸਾਰੀ ॥
آپے پِڑ بادھی جگُ کھیلیَے آپے کیِمت پائی ہے ॥۵॥
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥੫॥
آپے بھورُ پھلُ پھلُ ترورُ ॥
ਆਪੇ ਭਵਰੁ ਫੁਲੁ ਫਲੁ ਤਰਵਰੁ ॥
آپے جلُ تھلُ ساگرُ سرورُ ॥
ਆਪੇ ਜਲੁ ਥਲੁ ਸਾਗਰੁ ਸਰਵਰੁ ॥
آپے مچھُ کچھُ کرنِیکرُ تیرا روُپُ ن لکھنا جائی ہے ॥۶॥
ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ॥੬॥

آپے دِنسُ آپے ہی ریݨی =
ਆਪੇ ਦਿਨਸੁ ਆਪੇ ਹੀ ਰੈਣੀ ॥
آپ پتیِجیَے گُر کی بیَݨی =
ਆਪਿ ਪਤੀਜੈ ਗੁਰ ਕੀ ਬੈਣੀ ॥
آدِ جُگادِ اناہدِ اندِنُ گھٹِ گھٹِ سبدُ رجائی ہے = ۷=
ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ ॥੭॥
آپے رتنُ انوُپُ اموٗلوٗ =
ਆਪੇ ਰਤਨੁ ਅਨੂਪੁ ਅਮੋਲੋ ॥
آپے پرکھے پوٗرا توٗلوٗ =
ਆਪੇ ਪਰਖੇ ਪੂਰਾ ਤੋਲੋ ॥

(Page 1021) پنّنا ۱۰۲۱

آپے کِس ہی کِس بکھسے آپے دے لیَے بھائی ہے = ۸=
ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ ॥੮॥
آپے دھنکھُ آپے سرباݨا =
ਆਪੇ ਧਨਖੁ ਆਪੇ ਸਰਬਾਣਾ ॥
آپے سگھڑُ سروٗپُ سِیاݨا =
ਆਪੇ ਸੁਘੜੁ ਸਰੂਪੁ ਸਿਆਣਾ ॥
کہتا بکتا سُݨتا سوئی آپے بݨت بݨائی ہے = ۹=
ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥੯॥
پئُݨُ گُروٗ پاݨی پِت جاتا =
ਪਉਣੁ ਗੁਰੂ ਪਾਣੀ ਪਿਤ ਜਾਤਾ ॥
اُدر سنّجوٗگی دھرتی ماتا =
ਉਦਰ ਸੰਜੋਗੀ ਧਰਤੀ ਮਾਤਾ ॥
ریَݨِ دِنسُ دُئِے دائی دائِیا جگُ کھیلیَے کھیلائی ہے = ۱۰=
ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥੧੦॥
آپے مچھُلی آپے جالا =
ਆਪੇ ਮਛੁਲੀ ਆਪੇ ਜਾਲਾ ॥
آپے گئوٗ آپے رکھوالا =
ਆਪੇ ਗਊ ਆਪੇ ਰਖਵਾਲਾ ॥

سرب جِیا جگِ جوت تُماری جیَسی پربھِ پھُرمائی ہے ॥۱۱॥
ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ ॥੧੧॥
آپے جوگی آپے بھوگی ॥
ਆਪੇ ਜੋਗੀ ਆਪੇ ਭੋਗੀ ॥
آپے رسِیا پرم سنّجوگی ॥
ਆਪੇ ਰਸੀਆ ਪਰਮ ਸੰਜੋਗੀ ॥
آپے ویبانی نِرنّکاری نِربھئو تاڑی لائی ہے ॥۱۲॥
ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ ॥੧੨॥
کھانی بانی تُجھہِ سمانی ॥
ਖਾਣੀ ਬਾਣੀ ਤੁਝਹਿ ਸਮਾਣੀ ॥
جو دیِسَے سبھ آون جانی ॥
ਜੋ ਦੀਸੈ ਸਭ ਆਵਣ ਜਾਣੀ ॥
سیئی ساہ سچے واپاری سِتگُرِ بوُجھ بُجھائی ہے ॥۱۳॥
ਸੇਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ ॥੧੩॥
سبدُ بُجھائے سِتگُرُ پوُرا ॥
ਸਬਦੁ ਬੁਝਾਏ ਸਤਿਗੁਰੁ ਪੂਰਾ ॥
سرب کلا ساچے بھرپوُرا ॥
ਸਰਬ ਕਲਾ ਸਾਚੇ ਭਰਪੂਰਾ ॥
اپھِرِئو ویپرواہُ سدا توُ نا تِسُ تِلُ ن تمائی ہے ॥۱۴॥
ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ ॥੧੪॥
کالُ بِکالُ بھئے دیوانے ॥
ਕਾਲੁ ਬਿਕਾਲੁ ਭਏ ਦੇਵਾਨੇ ॥
سبدُ سہج رسُ انّترِ مانے ॥
ਸਬਦੁ ਸਹਜ ਰਸੁ ਅੰਤਰਿ ਮਾਨੇ ॥
آپے مُکتِ ت٘رِپتِ وردا تا بھگتِ بھائے منِ بھائی ہے ॥۱۵॥
ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ ॥੧੫॥
آپِ نِرالمُ گُر گم گِیانا ॥
ਆਪਿ ਨਿਰਾਲਮੁ ਗੁਰ ਗਮ ਗਿਆਨਾ ॥
جو دیِسَے تُجھ ماہِ سمانا ॥
ਜੋ ਦੀਸੈ ਤੁਝ ਮਾਹਿ ਸਮਾਨਾ ॥

نانکُ نیچ ُ بھِکھیا درِ جاچیَے میَے دیجیَے نامُ وڈائی ہے ॥۱٦॥۱॥

ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ ॥੧੬॥੧॥

مارُوُ مہلا ۱ ॥

ਮਾਰੂ ਮਹਲਾ ੧ ॥

آپے دھرتی دھئُلُ اکاسں ॥

ਆਪੇ ਧਰਤੀ ਧਉਲੁ ਅਕਾਸੰ ॥

آپے ساچے گُݨ پرگاسں ॥

ਆਪੇ ਸਾਚੇ ਗੁਣ ਪਰਗਾਸੰ ॥

جتی ستی سنّتوکھی آپے آپے کار کمائی ہے ॥۱॥

ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ ॥੧॥

جِسُ کرݨا سو کرِ کرِ ویکھیَے ॥

ਜਿਸੁ ਕਰਣਾ ਸੋ ਕਰਿ ਕਰਿ ਵੇਖੈ ॥

کوئِ ن میٹیَے ساچے لیکھیَے ॥

ਕੋਇ ਨ ਮੇਟੈ ਸਾਚੇ ਲੇਖੈ ॥

آپے کرے کرائے آپے آپے دے وڈِیائی ہے ॥۲॥

ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ ॥੨॥

پنّچ چور چنّچل چِتُ چالہِ ॥

ਪੰਚ ਚੋਰ ਚੰਚਲ ਚਿਤੁ ਚਾਲਹਿ ॥

پر گھر جوہہِ گھرُ نہی بھالہِ ॥

ਪਰ ਘਰ ਜੋਹਹਿ ਘਰੁ ਨਹੀ ਭਾਲਹਿ ॥

کائِیا نگرُ ڈھہیَے ڈھہِ ڈھیری بِنُ سبدَے پتِ جائی ہے ॥۳॥

ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ ॥੩॥

گُر تے بوُجھیَے تِربھوݨُ سوُجھیَے ॥

ਗੁਰ ਤੇ ਬੂਝੈ ਤ੍ਰਿਭਵਣੁ ਸੂਝੈ ॥

منسا مارِ منیَے سِئو لوُجھیَے ॥

ਮਨਸਾ ਮਾਰਿ ਮਨੈ ਸਿਉ ਲੂਝੈ ॥

جو تُدھُ سیوہِ سے تُدھ ہی جیہے نِربھئو بال سکھائی ہے ॥۴॥

ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ ॥੪॥

آپے سُرگُ مچھُ پئِیالا ॥

ਆਪੇ ਸੁਰਗੁ ਮਛੁ ਪਇਆਲਾ ॥

آپے جوٗت سرُوٗپی بالا ॥
ਆਪੇ ਜੋਤਿ ਸਰੂਪੀ ਬਾਲਾ ॥
جٹا بِکٹ بِکرال سرُوٗپی رُوٗپُ ن ریکھیا کائی ہے ॥۵॥
ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ ॥੫॥
بید کتیبی بھیدُ ن جاتا ॥
ਬੇਦ ਕਤੇਬੀ ਭੇਦੁ ਨ ਜਾਤਾ ॥
نا تِسُ مات پِتا سُت بھراتا ॥
ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ ॥
سگلے سیَل اُپائے سمائے الکھُ ن لکھݨا جائی ہے ॥۶॥
ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ ॥੬॥
کرِ کرِ تھاکی میِت گھنیرے ॥
ਕਰਿ ਕਰਿ ਥਾਕੀ ਮੀਤ ਘਨੇਰੇ ॥
کوئے ن کاٹیَے اوگُݨ میرے ॥
ਕੋਇ ਨ ਕਾਟੈ ਅਵਗੁਣ ਮੇਰੇ ॥
سُرِ نر ناتھُ ساہِبُ سبھنا سِرِ بھائے مِلیَے بھئو جائی ہے ॥۷॥
ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ ॥੭॥
بھوٗلے چوٗکے مارگِ پاوہِ ॥
ਭੂਲੇ ਚੂਕੇ ਮਾਰਗਿ ਪਾਵਹਿ ॥
آپِ بھُلائے توٗہَیَے سمجھاوہِ ॥
ਆਪਿ ਭੁਲਾਇ ਤੂਹੈ ਸਮਝਾਵਹਿ ॥
بِنُ ناوَے میَے اورُ ن دیِسیَے ناوہُ گتِ مِت پائی ہے ॥۸॥
ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ ॥੮॥



گنّگا جمُنا کیل کیدارا ॥
ਗੰਗਾ ਜਮੁਨਾ ਕੇਲ ਕੇਦਾਰਾ ॥
کاسی کانتی پُری دُیارا ॥
ਕਾਸੀ ਕਾਂਤੀ ਪੁਰੀ ਦੁਆਰਾ ॥
گنّگا ساگرُ بیݨی سنّگمُ اٹھسٹھِ انّکِ سمائی ہے ॥۹॥
ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ ॥੯॥

آپے سِدھ سادھکُ وِیچاری ॥
ਆਪੇ ਸਿਧ ਸਾਧਿਕੁ ਵੀਚਾਰੀ ॥
آپے راجنُ پنّچا کاری ॥
ਆਪੇ ਰਾਜਨੁ ਪੰਚਾ ਕਾਰੀ ॥
تکھتِ بہیَے ادلی پربھُ آپے بھرمُ بھیدُ بھئُو جائی ہے ॥۱۰॥
ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥੧੦॥
آپے کاجی آپے مُلا ॥
ਆਪੇ ਕਾਜੀ ਆਪੇ ਮੁਲਾ ॥
آپِ ابھلُ ن کبہوُ بھُلا ॥
ਆਪਿ ਅਭੁਲੁ ਨ ਕਬਹੂ ਭੁਲਾ ॥
آپے مِہر دئِیاپتِ داتا نا کِسیَے کو بیَرائی ہے ॥۱۱॥
ਆਪੇ ਮਿਹਰ ਦਇਆਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ ॥੧੧॥
جِسُ بکھسے تِسُ دے وڈِیائی ॥
ਜਿਸੁ ਬਖਸੇ ਤਿਸੁ ਦੇ ਵਡਿਆਈ ॥
سبھسیَے داتا تِلُ ن تمائی ॥
ਸਭਸੈ ਦਾਤਾ ਤਿਲੁ ਨ ਤਮਾਈ ॥
بھرپُرِ دھارِ رہِیا نِہکیولُ گُپتُ پرگٹُ سبھ ٹھائی ہے ॥۱۲॥
ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ ॥੧੨॥
کِیا سالاہی اگم اپارۓ ॥
ਕਿਆ ਸਾਲਾਹੀ ਅਗਮ ਅਪਾਰੈ ॥
ساچے سِرجݨہار مُرارۓ ॥
ਸਾਚੇ ਸਿਰਜਣਹਾਰ ਮੁਰਾਰੈ ॥
جِس نو ندرِ کرے تِسُ میلے میلِ مِلیَے میلائی ہے ॥۱۳॥
ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ ॥੧੩॥
برہما بِسنُ مہیسُ دُیارۓ ॥
ਬ੍ਰਹਮਾ ਬਿਸਨੁ ਮਹੇਸੁ ਦੁਆਰੈ ॥
اوُبھے سیوہِ الکھ اپارۓ ॥
ਊਭੇ ਸੇਵਹਿ ਅਲਖ ਅਪਾਰੈ ॥
ہور کیتی درِ دیِسیَے بِللادی میَے گݨت ن آوۓ کائی ہے ॥۱۴॥
ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ॥੧੪॥

ساچی کیِرت ساچی بانٖی =
ਸਾਚੀ ਕੀਰਤਿ ਸਾਚੀ ਬਾਣੀ ॥
ہۄر ن دیِسےَ بید پُرانٖی =
ਹੋਰ ਨ ਦੀਸੈ ਬੇਦ ਪੁਰਾਣੀ ॥
پوُنّجی ساچُ سچے گُنٖ گاوا میَے دھر ہۄر ن کائی ہے = ١٥=
ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ ॥੧੫॥
جُگُ جُگُ ساچا ہےَ بھی ہۄسی =
ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥
کئُنُٖ ن مۄُیا کئُنُٖ ن مرسی =
ਕਉਣੁ ਨ ਮੂਆ ਕਉਣੁ ਨ ਮਰਸੀ ॥
نانکُ نیِچُ کہےَ بینتّی دِر دیکھہُ لِو لائی ہے = ١٦= ٢=
ਨਾਨਕੁ ਨੀਚੁ ਕਹੈ ਬੇਨ ਤੀ ਦਰਿ ਦੇਖਹੁ ਲਿਵ ਲਾਈ ਹੇ ॥੧੬॥੨॥
مارۄُ مہلا ١ =
ਮਾਰੂ ਮਹਲਾ ੧ ॥
دۄُجی دُرمت انّنی بۄلی =
ਦੂਜੀ ਦੁਰਮਤਿ ਅੰਨੀ ਬੋਲੀ ॥
کام کرۄدھ کی کچی چۄلی =
ਕਾਮ ਕ੍ਰੋਧ ਕੀ ਕਚੀ ਚੋਲੀ ॥
گھرِ ورُ سہجُ ن جانٖیےَ چھۄہرِ بِنُ پِر نید ن پائی ہے = ١=
ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ ॥੧॥
انّترِ اگنِ جلےَ بھڑکارے =
ਅੰਤਰਿ ਅਗਨਿ ਜਲੈ ਭੜਕਾਰੇ ॥
منمکھُ تکے کُنّڈا چارے =
ਮਨਮੁਖੁ ਤਕੇ ਕੁੰਡਾ ਚਾਰੇ ॥
بِنُ ستِگُر سیوے کِئۄ سُکھُ پائیِئےَ ساچے ہاتھِ وڈائی ہے = ٢=
ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ ॥੨॥
کامُ کرۄدھُ اہنّکارُ نِوارے =
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ ॥
تسکر پنّچ سبدِ سنّگھارے =
ਤਸਕਰ ਪੰਚ ਸਬਦਿ ਸੰਘਾਰੇ ॥

ِگیان کھڑگ ُ لَیَے من ِسئو لوُجھیَے منسا منِہ سمائی ہے ॥۳॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥੩॥
ما کی رکت ُ ِپتا ِبد ُ دھارا ॥
ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥
موُرِت سوُرِت کرِ آپارا ॥
ਮੂਰਤਿ ਸੂਰਤਿ ਕਰਿ ਆਪਾਰਾ ॥
جوِت داِت جیتی سبھ تیری توُ کرتا سبھ ٹھائی ہے ॥۴॥
ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ ॥੪॥
تُجھ ہی کیِیا جنّمݨ مرݨا ॥
ਤੁਝ ਹੀ ਕੀਆ ਜੰਮਣ ਮਰਣਾ ॥
گُر تے سمجھ پڑی ِکیا ڈرݨا ॥
ਗੁਰ ਤੇ ਸਮਝ ਪੜੀ ਕਿਆ ਡਰਣਾ ॥
توُ دِئیال ُ دِئیا کرِ دیکھہِ دُکھ ُ درد ُ سریِرہ ُ جائی ہے ॥۵॥
ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ ॥੫॥
ِنج گھرِ بیَسِ رہے بھئو کھاِئیا ॥
ਨਿਜ ਘਰਿ ਬੈਸਿ ਰਹੇ ਭਉ ਖਾਇਆ ॥
دھاوت راکھے ٹھاِک رہاِئیا ॥
ਧਾਵਤ ਰਾਖੇ ਠਾਕਿ ਰਹਾਇਆ ॥
کمل ِبگاس ہرے سر سُبھر آتم رام ُ سکھائی ہے ॥۶॥
ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥੬॥
مرݨ ُ ِلکھائے منّڈل مہِ آئے ॥
ਮਰਣੁ ਲਿਖਾਇ ਮੰਡਲ ਮਹਿ ਆਏ ॥
ِکئو رہِیئیَے چلݨا پرتھائے ॥
ਕਿਉ ਰਹੀਐ ਚਲਣਾ ਪਰਥਾਏ ॥
سچا امر ُ سچے امرا پُرِ سو سچ ُ ِملیَے وڈائی ہے ॥۷॥
ਸਚਾ ਅਮਰੁ ਸਚੇ ਅਮਰਾ ਪੁਰਿ ਸੋ ਸਚੁ ਮਿਲੈ ਵਡਾਈ ਹੇ ॥੭॥
آِپ اُپاِئیا جگت ُ سباِئیا ॥
ਆਪਿ ਉਪਾਇਆ ਜਗਤੁ ਸਬਾਇਆ ॥
ِجنِ ِسرِیا ِتنِ دھنّدھیَے لاِئیا ॥
ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥

سچیَے اُوپر اور ن دیِسیَے ساچے کیِمت پائی ہے ॥੮॥
ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥੮॥
ایَتھیَے گوئلڑا دِن چارے ॥
ਐਥੈ ਗੋਇਲੜਾ ਦਿਨ ਚਾਰੇ ॥
کھیلُ تماسا دھُندھوُکارے ॥
ਖੇਲੁ ਤਮਾਸਾ ਧੁੰਧੂਕਾਰੇ ॥
باجی کھیل گئے باجیِگر جِئُ نِس سُپنیَے بھکھلائی ہے ॥੯॥
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ ॥੯॥
تِن کئُ تکھتِ مِلی وڈِیائی ॥
ਤਿਨ ਕਉ ਤਖਤਿ ਮਿਲੀ ਵਡਿਆਈ ॥
نِربھئُ منِ وسِیا لِو لائی ॥
ਨਿਰਭਉ ਮਨਿ ਵਸਿਆ ਲਿਵ ਲਾਈ ॥
کھنّڈی برہمنّڈی پاتالی پُریئی تِربھون تاڑی لائی ہے ॥੧੦॥
ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ ॥੧੦॥
ساچی نگری تکھتُ سچاوا ॥
ਸਾਚੀ ਨਗਰੀ ਤਖਤੁ ਸਚਾਵਾ ॥
گُرمُکھِ ساچُ مِلیَے سُکھُ پاوا ॥
ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ ॥
ساچے ساچیَے تکھتِ وڈائی ہئُمیَے گنت گوائی ہے ॥੧੧॥
ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ ॥੧੧॥
گنت گنیِئیَے سہسا جیِئیَے ॥
ਗਣਤ ਗਣੀਐ ਸਹਸਾ ਜੀਐ ॥
کِئُ سُکھُ پاوےَ دوُئیَے تیِئیَے ॥
ਕਿਉ ਸੁਖੁ ਪਾਵੈ ਦੂਐ ਤੀਐ ॥
نِرملُ ایکُ نِرنّجنُ داتا گُر پوُرے تے پت پائی ہے ॥੧੨॥
ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ ॥੧੨॥
جُگِ جُگِ وِرلی گُرمُکھِ جاتا ॥
ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ ॥

ساچا رو رہیا منُ راتا ॥
ਸਾਚਾ ਰਵਿ ਰਹਿਆ ਮਨੁ ਰਾਤਾ ॥
تِس کی اوٹ گہی سکھُ پائِیا منِ تنِ میَلُ ن کائی ہے ॥۱۳॥
ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ ॥੧੩॥
جیبھ رسائِنِ ساچَیے راتی ॥
ਜੀਭ ਰਸਾਇਣਿ ਸਾਚੈ ਰਾਤੀ ॥
ہرِ پربھُ سنّگی بھئو ن بھراتی ॥
ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥
سرون سرۏت رجے گُربانٖی جوتی جوتِ مِلائی ہے ॥۱۴॥
ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥੧੪॥
رکھِ رکھِ پیَر دھرے پئو دھرنٖا ॥
ਰਖਿ ਰਖਿ ਪੈਰ ਧਰੇ ਪਉ ਧਰਣਾ ॥
جت کت دیکھئو تیری سرنٖا ॥
ਜਤ ਕਤ ਦੇਖਉ ਤੇਰੀ ਸਰਣਾ ॥
دکھُ سکھُ دیہِ تۏہیَے منِ بھاوہِ تُجھ ہی سِئو بنِ آئی ہے ॥۱۵॥
ਦੁਖੁ ਸੁਖੁ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ ॥੧੫॥
انّت کالِ کو بیلی ناہی ॥
ਅੰਤ ਕਾਲਿ ਕੋ ਬੇਲੀ ਨਾਹੀ ॥
گُرمُکھِ جاتا تُدھُ سالاہی ॥
ਗੁਰਮੁਖਿ ਜਾਤਾ ਤੁਧੁ ਸਾਲਾਹੀ ॥
نانک نامِ رتے بیَراگی نِج گھرِ تاڑی لائی ہے ॥۱۶॥۳॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੧੬॥੩॥
مارۏُ مہلا ۱ ॥
ਮਾਰੂ ਮਹਲਾ ੧ ॥
آدِ جگادی اپر اپارے ॥
ਆਦਿ ਜੁਗਾਦੀ ਅਪਰ ਅਪਾਰੇ ॥
آدِ نِرنّجن کھسم ہمارے ॥
ਆਦਿ ਨਿਰੰਜਨ ਖਸਮ ਹਮਾਰੇ ॥
ساچے جوگ جگتِ ویِچاری ساچے تاڑی لائی ہے ॥۱॥
ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ ॥੧॥

کیتڑیا جگ دھُندھوُکارےَ ॥
ਕੇਤੜਿਆ ਜੁਗ ਧੁੰਧੂਕਾਰੈ ॥
تاڑی لائی ۪سرجݨہارےَ ॥
ਤਾੜੀ ਲਾਈ ਸਿਰਜਣਹਾਰੈ ॥
سچ ُ نام ُ سچی وڈِیائی ساچےَیے تکھ۪ت وڈائی ہے ॥۲॥
ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ ॥੨॥
ستجُگ ست ُ سنّتوکھ ُ سریرا ॥
ਸਤਜੁਗਿ ਸਤੁ ਸੰਤੋਖੁ ਸਰੀਰਾ ॥
س۪ت س۪ت ورتےَیے گہر گنّبھیرا ॥
ਸਤਿ ਸਤਿ ਵਰਤੈ ਗਹਿਰ ਗੰਭੀਰਾ ॥
سچا ساہِب ُ سچ ُ پرکھےَیے ساچےَیے ہُکمِ چلائی ہے ॥۳॥
ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ ॥੩॥
ست سنّتوکھی س۪تگُر ُ پوُرا ॥
ਸਤ ਸੰਤੋਖੀ ਸਤਿਗੁਰੁ ਪੂਰਾ ॥
گُر کا سبد ُ منے سو سوُرا ॥
ਗੁਰ ਕਾ ਸਬਦੁ ਮਨੇ ਸੋ ਸੂਰਾ ॥
ساچی درگہ ساچ ُ ن۪واسا مانےَیے ہُکم ُ رجائی ہے ॥۴॥
ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ ॥੪॥
ستجُگ ساچ ُ کہےَیے سبھ ُ کوئی ॥
ਸਤਜੁਗਿ ਸਾਚੁ ਕਹੈ ਸਭੁ ਕੋਈ ॥
سچ ورتےَیے ساچا سوئی ॥
ਸਚਿ ਵਰਤੈ ਸਾਚਾ ਸੋਈ ॥
من مُکھ ساچ ُ بھرم بھئو بھنّجن ُ گُرمُکھ ساچ ُ سکھائی ہے ॥۵॥
ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ ॥੫॥
تریتےَیے دھرم کلا اِک چوُکی ॥
ਤ੍ਰੇਤੈ ਧਰਮ ਕਲਾ ਇਕ ਚੂਕੀ ॥
تین چرن اِک دُبِدھا سوُکی ॥
ਤੀਨਿ ਚਰਣ ਇਕ ਦੁਬਿਧਾ ਸੂਕੀ ॥
گُرمُکھ ہووےَ س ُ ساچ ُ وکھانےَیے منمُکھ پچےَیے اوائی ہے ॥۶॥
ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ॥੬॥

منمُکھ کدے ن درگہ سِیجھیَے ॥
ਮਨਮੁਖਿ ਕਦੇ ਨ ਦਰਗਹ ਸੀਝੈ ॥
بِن ُ سبدَے کِئُو انّتر ُ رِیجھیَے ॥
ਬਿਨੁ ਸਬਦੈ ਕਿਉ ਅੰਤਰੁ ਰੀਝੈ ॥
بادھے آوہِ بادھے جاوہِ سوجھی بُوجھ ن کائی ہے ॥ ۷॥
ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥੭॥
دئِیا دُیاپُرِ ادھی ہوئی ॥
ਦਇਆ ਦੁਆਪੁਰਿ ਅਧੀ ਹੋਈ ॥

(Page 1024) ۱۰۲۴ پنّنا

گُرمُکھِ وِرلا چیِنیَے کوئی ॥
ਗੁਰਮੁਖਿ ਵਿਰਲਾ ਚੀਨੈ ਕੋਈ ॥
دُئِے پگ دھرم ُ دھرے دھرنھیِدھر گُرمُکھِ ساچ ُ تِتھائی ہے ॥ ۸॥
ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ॥੮॥
راجے دھرم ُ کرہِ پرتھائے ॥
ਰਾਜੇ ਧਰਮੁ ਕਰਹਿ ਪਰਥਾਏ ॥
آسا بنّدھے دان ُ کرائے ॥
ਆਸਾ ਬੰਧੇ ਦਾਨੁ ਕਰਾਏ ॥
رام نام بِن ُ مُکتِ ن ہوئی تھاکے کرم کمائی ہے ॥ ۹॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥੯॥
کرم دھرم کرِ مُکتِ منّگاہی ॥
ਕਰਮ ਧਰਮ ਕਰਿ ਮੁਕਤਿ ਮੰਗਾਹੀ ॥
مُکتِ پدارتھ ُ سبدِ سلاہی ॥
ਮੁਕਤਿ ਪਦਾਰਥੁ ਸਬਦਿ ਸਲਾਹੀ ॥
بِن ُ گُر سبدَے مُکتِ ن ہوئی پرپنّچ ُ کرِ بھرمائی ہے ॥ ۱۰॥
ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥੧੦॥
مائِیا ممتا چھوڈی ن جائی ॥
ਮਾਇਆ ਮਮਤਾ ਛੋਡੀ ਨ ਜਾਈ ॥
سے چھُوٹے سچ ُ کار کمائی ॥
ਸੇ ਛੂਟੇ ਸਚੁ ਕਾਰ ਕਮਾਈ ॥

اہنِس بھگت رتے ویچاری ٹھاکُر سئو بن آئی ہے = ۱۱=
ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ ॥੧੧॥

اِک جپ تپ کر کر تیرتھ ناوہ =
ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ ॥

جئو تُدھُ بھاوئے تِوئے چلاوہ =
ਜਿਉ ਤੁਧੁ ਭਾਵੈ ਤਿਵੈ ਚਲਾਵਹਿ ॥

ہٹھ نگرہ اپتیجُ ن بھیجیَے بِنُ ہر گُر کِن پت پائی ہے = ۲۱=
ਹਠਿ ਨਿਗ੍ਰਹਿ ਅਪਤੀਜੁ ਨ ਭੀਜੈ ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥੧੨॥

کلی کال مہ اِک کل راکھی =
ਕਲੀ ਕਾਲ ਮਹਿ ਇਕ ਕਲ ਰਾਖੀ ॥

بِنُ گُر پوُرے کِنیَے ن بھاکھی =
ਬਿਨੁ ਗੁਰ ਪੂਰੇ ਕਿਨੈ ਨ ਭਾਖੀ ॥

منمُکھ کوُڑُ ورتیَے ورتارا بِنُ ستگُر بھرمُ ن جائی ہے = ۳۱=
ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ ॥੧੩॥

ستگُرُ ویپرواہُ سرنّدا =
ਸਤਿਗੁਰੁ ਵੇਪਰਵਾਹੁ ਸਿਰੰਦਾ ॥

نا جم کان ن چھنّدا بنّدا =
ਨਾ ਜਮ ਕਾਣਿ ਨ ਛੰਦਾ ਬੰਦਾ ॥

جو تِسُ سیوے سو ابناسی نا تِسُ کالُ سنّتائی ہے = ۴۱=
ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥੧੪॥

گُر مہ آپُ رکھیا کرتارے =
ਗੁਰ ਮਹਿ ਆਪੁ ਰਖਿਆ ਕਰਤਾਰੇ ॥

گُرمُکھ کوٹ اسنّکھ اُدھارے =
ਗੁਰਮੁਖਿ ਕੋਟਿ ਅਸੰਖ ਉਧਾਰੇ ॥

سرب جیا جگجیونُ داتا نربھئو میَلُ ن کائی ہے = ۵۱=
ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ॥੧੫॥

سگلے جاچہ گُر بھنڈاری =
ਸਗਲੇ ਜਾਚਹਿ ਗੁਰ ਭੰਡਾਰੀ ॥

آپ نرنّجنُ الکھ اپاری =
ਆਪਿ ਨਿਰੰਜਨੁ ਅਲਖ ਅਪਾਰੀ ॥

نانکُ ساچُ کہیَے پربھ جاچییَے میَے دیِجییَے ساچُ رجائی ہے ॥੧੬॥੪॥
ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥
مارُوُ مہلا ੧ ॥
ਮਾਰੂ ਮਹਲਾ ੧ ॥
ساچییَے میلے سبد مِلائے ॥
ਸਾਚੈ ਮੇਲੇ ਸਬਦਿ ਮਿਲਾਏ ॥
جا تِسُ بھاݨا سہج سمائے ॥
ਜਾ ਤਿਸੁ ਭਾਣਾ ਸਹਜਿ ਸਮਾਏ ॥
تِربھوݨ جوݨت دھری پرمیسر اورُن دوُجا بھائی ہے ॥੧॥
ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥੧॥
جِس کے چاکر تِس کی سیوا ॥
ਜਿਸ ਕੇ ਚਾਕਰ ਤਿਸ ਕੀ ਸੇਵਾ ॥
سبد پتیِجییَے الکھ ابھیوا ॥
ਸਬਦਿ ਪਤੀਜੈ ਅਲਖ ਅਭੇਵਾ ॥
بھگتا کا گنکاری کرتا بکھسِ لئے وڈِیائی ہے ॥੨॥
ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ ॥੨॥
دیدے توٹ ن آوئے ساچے ॥
ਦੇਦੇ ਤੋਟਿ ਨ ਆਵੈ ਸਾਚੇ ॥
لیَے لیَے مکر پئُدے کاچے ॥
ਲੈ ਲੈ ਮੁਕਰਿ ਪਉਦੇ ਕਾਚੇ ॥
موُلُ ن بوُجھہ ساچ ن ریِجھہ دوُجییَے بھرم بھُلائی ہے ॥੩॥
ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ ॥੩॥
گرمکھ جاگ رہے دِن راتی ॥
ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥
ساچے کی لِو گرمت جاتی ॥
ਸਾਚੇ ਕੀ ਲਿਵ ਗੁਰਮਤਿ ਜਾਤੀ ॥
منمکھ سوئے رہے سے لوُٹے گرمکھ سابتُ بھائی ہے ॥੪॥
ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥੪॥
کوُڑے آوئے کوُڑے جاوئے ॥
ਕੂੜੇ ਆਵੈ ਕੂੜੇ ਜਾਵੈ ॥

کوُڑے راتی کوُڑُ کماوےَ ۔
ਕੂੜੇ ਰਾਤੀ ਕੂੜੁ ਕਮਾਵੈ ॥
سبدِ مِلے سے درگہ پیَدھے گُرمُکھ سُرتِ سمائی ہے ۔ ۵۔
ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ ॥੫॥
کوُڑِ مُٹھی ٹھگی ٹھگواڑی ۔
ਕੂੜਿ ਮੁਠੀ ਠਗੀ ਠਗਵਾੜੀ ॥
جِئو واڑی اوجاڑِ اُجاڑی ۔
ਜਿਉ ਵਾੜੀ ਓਜਾੜਿ ਉਜਾੜੀ ॥
نام بِنا کِچھُ سادِ ن لاگےَ ہرِ بِسرِئیےَ دُکھُ پائی ہے ۔ ٦۔
ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥੬॥
بھوجنُ ساچُ مِلےَ آگھائی ۔
ਭੋਜਨੁ ਸਾਚੁ ਮਿਲੈ ਆਘਾਈ ॥
نام رتنُ ساچی وڈِیائی ۔
ਨਾਮ ਰਤਨੁ ਸਾਚੀ ਵਡਿਆਈ ॥
چینےَ آپُ پچھانےَ سوئی جوتی جوتِ مِلائی ہے ۔ ۷۔
ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ ॥੭॥



ناوہُ بھُلی چوٹا کھائے ۔
ਨਾਵਹੁ ਭੁਲੀ ਚੋਟਾ ਖਾਏ ॥
بہُتُ سِیانپ بھرمُ ن جائے ۔
ਬਹੁਤੁ ਸਿਆਣਪ ਭਰਮੁ ਨ ਜਾਏ ॥
پچِ پچِ مُئے اچیت ن چیتہِ اجگرِ بھارِ لدائی ہے ۔ ۸۔
ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ ॥੮॥
بِنُ باد بِرودھہِ کوئی ناہی ۔
ਬਿਨੁ ਬਾਦ ਬਿਰੋਧਹਿ ਕੋਈ ਨਾਹੀ ॥
میَے دیکھالِہُ تِسُ سالاہی ۔
ਮੈ ਦੇਖਾਲਿਹੁ ਤਿਸੁ ਸਾਲਾਹੀ ॥
منُ تنُ ارپِ مِلےَ جگجیِونُ ہرِ سِئو بنت بنائی ہے ۔ ۹۔
ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ ॥੯॥

پربھ کی گِت مِت کوئے ن پاوے =
ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ ॥
جے کو وڈا کہائے وڈائی کھاوے =
ਜੇ ਕੋ ਵਡਾ ਕਹਾਇ ਵਡਾਈ ਖਾਵੈ ॥
ساچے ساہب توٹ ن داتی سگلی تِنہ اُپائی ہے = ۱۰=
ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ ॥੧੦॥
وڈی وڈیائی ویپرواہے =
ਵਡੀ ਵਡਿਆਈ ਵੇਪਰਵਾਹੇ ॥
آپ اُپائے دانُ سماہے =
ਆਪਿ ਉਪਾਏ ਦਾਨੁ ਸਮਾਹੇ ॥
آپ دئیالُ دوُر نہی داتا مِلیا سہج رجائی ہے = ۱۱=
ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ ॥੧੧॥
اِک سوگی اِک روگ وِیاپے =
ਇਕਿ ਸੋਗੀ ਇਕਿ ਰੋਗਿ ਵਿਆਪੇ ॥
جو کِچھ کرے سُ آپے آپے =
ਜੋ ਕਿਛੁ ਕਰੇ ਸੁ ਆਪੇ ਆਪੇ ॥
بھگت بھائو گُر کی مت پوُری انہد سبد لکھائی ہے = ۱۲=
ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ ॥੧੨॥
اِک ناگے بھوُکھے بھوہ بھوائے =
ਇਕਿ ਨਾਗੇ ਭੂਖੇ ਭਵਹਿ ਭਵਾਏ ॥
اِک ہٹھُ کر مرہ ن کیمت پائے =
ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ ॥
گت اوِگت کی سار ن جانیَے بوُجھیَے سبدُ کمائی ہے = ۱۳=
ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ ॥੧੩॥
اِک تیرتھ ناوہ انّ ُن کھاوہ =
ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ ॥
اِک اگن جلاوہ دیہ کھپاوہ =
ਇਕਿ ਅਗਨਿ ਜਲਾਵਹਿ ਦੇਹ ਖਪਾਵਹਿ ॥
رام نام بِنُ مکت ن ہوئی کِتُ بِدھ پار لنّگھائی ہے = ۱۴=
ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲ ਘਾਈ ਹੇ ॥੧੪॥

گُرمِت چھوڈِہ اُجھڑِ جائی ॥
ਗੁਰਮਤਿ ਛੋਡਹਿ ਉਝੜਿ ਜਾਈ ॥
منمُکھ رامُ ن جپیَے اوائی ॥
ਮਨਮੁਖਿ ਰਾਮੁ ਨ ਜਪੈ ਅਵਾਈ ॥
پچ پچ بُوڈِہ کوُڑُ کماوِہ کوُڑِ کالُ بیَرائی ہے ॥۱۵॥
ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ ॥੧੫॥
ہُکمے آوےَ ہُکمے جاوےَ ॥
ਹੁਕਮੇ ਆਵੈ ਹੁਕਮੇ ਜਾਵੈ ॥
بُوجھیَے ہُکمُ سو ساچِ سماوےَ ॥
ਬੂਝੈ ਹੁਕਮੁ ਸੋ ਸਾਚਿ ਸਮਾਵੈ ॥
نانک ساچُ مِلیَے مِن بھاوےَ گُرمُکھ کار کمائی ہے ॥۱۶॥۵॥
ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ ॥੧੬॥੫॥
مارُو مہلا ۱ ॥
ਮਾਰੂ ਮਹਲਾ ੧ ॥
آپے کرتا پُرکھُ بِدھاتا ॥
ਆਪੇ ਕਰਤਾ ਪੁਰਖੁ ਬਿਧਾਤਾ ॥
جِن آپے آپ اُپائے پچھاتا ॥
ਜਿਨਿ ਆਪੇ ਆਪਿ ਉਪਾਇ ਪਛਾਤਾ ॥
آپے ستِگُرُ آپے سیوکُ آپے سِرسٹ اُپائی ہے ॥۱॥
ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥੧॥
آپے نیڑےَ ناہی دوُرے ॥
ਆਪੇ ਨੇੜੈ ਨਾਹੀ ਦੂਰੇ ॥
بُوجھہِ گُرمُکھ سے جن پوُرے ॥
ਬੂਝਹਿ ਗੁਰਮੁਖਿ ਸੇ ਜਨ ਪੂਰੇ ॥
تِن کی سنّگت اہِنِس لاہا گُر سنّگت ایہ وڈائی ہے ॥۲॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ ॥੨॥
جُگ جُگ سنّت بھلے پربھ تیرے ॥
ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ ॥
ہر گُن گاوہِ رسن رسیرے ॥
ਹਰਿ ਗੁਣ ਗਾਵਹਿ ਰਸਨ ਰਸੇਰੇ ॥

اُستت کرہ پرہر دکھُ دالدُ جن ناہی چنّت پرائی ہے = ۳ =
ਉਸਤਤਿ ਕਰਹਿ ਪਰਹਰਿ ਦੁਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥੩॥
اوئے جاگت رہہ ن سُتے دیسہ =
ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥
سنگت کُل تارے ساچُ پریسہ =
ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥
کلمل میَلُ ناہی تے نرمل اوئے رہہ بھگت لو لائی ہے = ۴ =
ਕਲਿਮਲ ਮੈਲੁ ਨਾਹੀ ਤੇ ਨਿਰਮਲ ਓਇ ਰਹਹਿ ਭਗਤਿ ਲਿਵ ਲਾਈ ਹੇ ॥੪॥
بوُجھہُ ہر جن ستگر بانی =
ਬੂਝਹੁ ਹਰਿ ਜਨ ਸਤਿਗੁਰ ਬਾਣੀ ॥
ایہُ جوبنُ ساسُ ہیَے دیہ پُرانی =
ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥
آجُ کال مر جائییَے پرانی ہر جپُ جپ ردےَ دھیائی ہے = ۵ =
ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥
چھوڈہُ پرانی کوُڑ کباڑا =
ਛੋਡਹੁ ਪ੍ਰਾਣੀ ਕੂੜ ਕਬਾੜਾ ॥
کوُڑُ مارے کالُ اُچھاہاڑا =
ਕੂੜੁ ਮਾਰੇ ਕਾਲੁ ਉਛਾਹਾੜਾ ॥
ساکت کوُڑ پچہ من ہئُمیَے دہُ مارگ پچیَے پچائی ہے = ۶ =
ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥੬॥

پنّنا ۱۰۲۶ (Page 1026)

چھوڑہُ نندا تات پرائی =
ਛੋਡਿਹੁ ਨਿੰਦਾ ਤਾਤਿ ਪਰਾਈ ॥
پڑ پڑ دجھہ سات ن آئی =
ਪੜਿ ਪੜਿ ਦਝਹਿ ਸਾਤਿ ਨ ਆਈ ॥
مل ستسنگت نامُ سلاہہُ آتم رامُ سکھائی ہے = ۷ =
ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥੭॥
چھوڈہُ کام کرودھُ بُریائی =
ਛੋਡਹੁ ਕਾਮ ਕ੍ਰੋਧੁ ਬੁਰਿਆਈ ॥

ہئُمیَے دھنّدھُ چھوڈِہُ لنّپٹائی =

ਹਉਮੈ ਧੰਧੁ ਛੋਡਹੁ ਲ ਪਟਾਈ ॥

سِتگُر سرنِ پرہُ تا اُبرہُ اِئو تریئیَے بھوجلُ بھائی ہے = ۸=

ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ ॥੮॥

آگیَے بِمل ندی اگنِ بِکھُ جھیلا =

ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥

تِتھیَے اورُ ن کوئی جیئو اِکیلا =

ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥

بھڑ بھڑ اگنِ ساگرُ دے لہری پڑِ دجھہِ منمُکھ تائی ہے = ۹=

ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥੯॥

گُر پہِ مُکِت دانُ دے بھانیَے =

ਗੁਰ ਪਹਿ ਮੁਕਤਿ ਦਾਨੁ ਦੇ ਭਾਣੈ ॥

جِن پائِیا سوئی بِدھِ جانیَے =

ਜਿਨਿ ਪਾਇਆ ਸੋਈ ਬਿਧਿ ਜਾਣੈ ॥

جِن پائِیا تِن پوُچھہُ بھائی سُکھُ سِتگُر سیو کمائی ہے = ۰۱=

ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ ॥੧੦॥

گُر بِنُ اُرِجھ مرہِ بیکارا =

ਗੁਰ ਬਿਨੁ ਉਰਝਿ ਮਰਹਿ ਬੇਕਾਰਾ ॥

جمُ سِرِ مارے کرے کھُیارا =

ਜਮੁ ਸਿਰਿ ਮਾਰੇ ਕਰੇ ਖੁਆਰਾ ॥

بادھے مُکِت ناہی نر نِنّدک ڈوُبہِ نِنّد پرائی ہے = ۱۱=

ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ ॥੧੧॥

بولہُ ساچُ پچھانہُ انّدرِ =

ਬੋਲਹੁ ਸਾਚੁ ਪਛਾਣਹੁ ਅੰਦਰਿ ॥

دوُرِ ناہی دیکھہُ کرِ ننّدرِ =

ਦੂਰਿ ਨਾਹੀ ਦੇਖਹੁ ਕਰਿ ਨ ਦਰਿ ॥

بِگھنُ ناہی گُرمُکھِ ترُ تاری اِئو بھوجلُ پارِ لنّگھائی ہے = ۲۱=

ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ ਇਉ ਭਵਜਲੁ ਪਾਰਿ ਲ ਘਾਈ ਹੇ ॥੧੨॥

دیہی انّدرِ نامُ نِواسی =

ਦੇਹੀ ਅੰਦਰਿ ਨਾਮੁ ਨਿਵਾਸੀ ॥

آپے کرتا ہیَے ابناسی ॥
ਆਪੇ ਕਰਤਾ ਹੈ ਅਬਿਨਾਸੀ ॥
نا جیِئو مرئے ن ماریا جائی کرِ دیکھیَے سبدِ رجائی ہے ॥۱۳॥
ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ ॥੧੩॥
اوہُ نِرملُ ہیَے ناہی انّدھیارا ॥
ਓਹੁ ਨਿਰਮਲੁ ਹੈ ਨਾਹੀ ਅੰਧਿਆਰਾ ॥
اوہُ آپے تکھتِ بہیَے سچِیارا ॥
ਓਹੁ ਆਪੇ ਤਖਤਿ ਬਹੈ ਸਚਿਆਰਾ ॥
ساکت کوُڑے بنّدھ بھوائیِئہِ مرِ جنمہِ آئی جائی ہے ॥۱۴॥
ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ ॥੧੪॥
گرُکے سیوک ستِگرُ پیارے ॥
ਗੁਰ ਕੇ ਸੇਵਕ ਸਤਿਗੁਰ ਪਿਆਰੇ ॥
اوئِ بیَسہِ تکھتِ سُ سبدُ ویِچارے ॥
ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ ॥
تتُ لہہِ انّترگتِ جانھہِ ستسنّگتِ ساچُ وڈائی ہے ॥۱۵॥
ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ ॥੧੫॥
آپِ ترئے جنُ پِترا تارے ॥
ਆਪਿ ਤਰੈ ਜਨੁ ਪਿਤਰਾ ਤਾਰੇ ॥
سنّگتِ مُکتِ سُ پارِ اُتارے ॥
ਸੰਗਤਿ ਮੁਕਤਿ ਸੁ ਪਾਰਿ ਉਤਾਰੇ ॥
نانکُ تِس کا لالا گولا جِنِ گرمُکھِ ہرِ لو لائی ہے ॥۱۶॥۶॥
ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬॥੬॥
ماروُ مہلا ۱ ॥
ਮਾਰੂ ਮਹਲਾ ੧ ॥
کیتے جگ ورتے گُبارئے ॥
ਕੇਤੇ ਜੁਗ ਵਰਤੇ ਗੁਬਾਰੈ ॥
تاڑی لائی اپر اپارئے ॥
ਤਾੜੀ ਲਾਈ ਅਪਰ ਅਪਾਰੈ ॥
دھُنّدھوُکارِ نِرالمُ بیَٹھا نا تدِ دھنّدھُ پسارا ہے ॥۱॥
ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥

جگ چھتیہہ تِنیَے ور تائے ॥
ਜੁਗ ਛਤੀਹ ਤਿਨੈ ਵਰਤਾਏ ॥
جِئو تِسُ بھانا تِوئے چلائے ॥
ਜਿਉ ਤਿਸੁ ਭਾਣਾ ਤਿਵੈ ਚਲਾਏ ॥
تِسہِ سرِیکُ ن دیِسیَے کوئی آپے اپر اپارا ہے ॥٢॥
ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥੨॥
گُپتے بوُجھہُ جگ چتُیارے ॥
ਗੁਪਤੇ ਬੂਝਹੁ ਜੁਗ ਚਤੁਆਰੇ ॥
گھٹِ گھٹِ ورتیَے اُدر مجھارے ॥
ਘਟਿ ਘਟਿ ਵਰਤੈ ਉਦਰ ਮਝਾਰੇ ॥
جگُ جگُ ایکا ایکی ورتیَے کوئی بوُجھیَے گر وِیچارا ہے ॥٣॥
ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ ॥੩॥
بِنّدُ رکتُ مِلِ پِنّڈُ سرِیا ॥
ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥
پئُݨُ پاݨی اگنی مِلِ جیِیا ॥
ਪਉਣੁ ਪਾਣੀ ਅਗਨੀ ਮਿਲਿ ਜੀਆ ॥
آپے چوَج کرے رنگ مہلی ہوَر مائِیا موَہ پسارا ہے ॥٤॥
ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥੪॥
گربھ کُنّڈل مہِ اُردھ دِھیانی ॥
ਗਰਭ ਕੁੰਡਲ ਮਹਿ ਉਰਧ ਧਿਆਨੀ ॥
آپے جاݨیَے انّترجامی ॥
ਆਪੇ ਜਾਣੈ ਅੰਤਰਜਾਮੀ ॥
ساسِ ساسِ سچُ نامُ سمالے انّترِ اُدر مجھارا ہے ॥٥॥
ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ ॥੫॥

پنّنا ١٠٢٧ (Page 1027)

چارِ پدارتھ لےَ جگِ آئِیا ॥
ਚਾਰਿ ਪਦਾਰਥ ਲੈ ਜਗਿ ਆਇਆ ॥
سِو سکتی گھرِ واسا پائِیا ॥
ਸਿਵ ਸਕਤੀ ਘਰਿ ਵਾਸਾ ਪਾਇਆ ॥

ایکُ وِسارے تا پِڑ ہارے انّدھُلیَے نامُ وِسارا ہے ॥੬॥
ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਸਾਰਾ ਹੇ ॥੬॥
بالکُ مرےَ بالک کی لیِلا ॥
ਬਾਲਕੁ ਮਰੈ ਬਾਲਕ ਕੀ ਲੀਲਾ ॥
کہِ کہِ رۄوہِ بالُ رنّگیِلا ॥
ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥
جِس کا سا سۄ تِن ہی لیِیا بھوُلا رۄونھہارا ہے ॥੭॥
ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ ॥੭॥
بھرِ جۄبنِ مرِ جاہِ کِ کیِجےَ ॥
ਭਰਿ ਜੋਬਨਿ ਮਰਿ ਜਾਹਿ ਕਿ ਕੀਜੈ ॥
میرا میرا کرِ رۄویِجےَ ॥
ਮੇਰਾ ਮੇਰਾ ਕਰਿ ਰੋਵੀਜੈ ॥
مائِیا کارنِ رۄءِ وِگوُچہِ دھِرگُ جیِونُ سنّسارا ہے ॥੮॥
ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ ॥੮॥
کالی ہوُ پھُنِ دھئُلے آۓ ॥
ਕਾਲੀ ਹੂ ਫੁਨਿ ਧਉਲੇ ਆਏ ॥
وِنُ ناوےَ گتھُ گئِیا گواۓ ॥
ਵਿਣੁ ਨਾਵੈ ਗਥੁ ਗਇਆ ਗਵਾਏ ॥
دُرمتِ انّدھُلا بِنسِ بِناسےَ موُٹھے رۄءِ پوُکارا ہے ॥੯॥
ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ ॥੯॥
آپُ ویِچارِ ن رۄوےَ کوئی ॥
ਆਪੁ ਵੀਚਾਰਿ ਨ ਰੋਵੈ ਕੋਈ ॥
ستِگُرُ مِلےَ ت سۄجھی ہۄئی ॥
ਸਤਿਗੁਰੁ ਮਿਲੈ ਤ ਸੋਝੀ ਹੋਈ ॥
بِنُ گُر بجر کپاٹ ن کھوُلہِ سبدِ مِلےَ نِستارا ہے ॥੧੦॥
ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ ॥੧੦॥
بِردھِ بھئِیا تنُ چھیِجےَ دیہی ॥
ਬਿਰਧਿ ਭਇਆ ਤਨੁ ਛੀਜੈ ਦੇਹੀ ॥
رامُ ن جپئی انّتِ سنیہی ॥
ਰਾਮੁ ਨ ਜਪਈ ਅੰਤਿ ਸਨੇਹੀ ॥

نامُ وِسارِ چلیَے مُہِ کالیَے درگہ جھوُٹھ ُکھیُارا ہے = ١١=
ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ ॥੧੧॥
نامُ وِسارِ چلیَے کوُڑیارۄ =
ਨਾਮੁ ਵਿਸਾਰਿ ਚਲੈ ਕੂੜਿਆਰੋ ॥
آوت جات پڑۓ سِر چھارۄ =
ਆਵਤ ਜਾਤ ਪੜੈ ਸਿਰਿ ਛਾਰੋ ॥
ساہُرڑۓ گھرِ واسُ ن پائے پیئیئڑۓ سِر مارا ہے = ٢١=
ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ ॥੧੨॥
کھاجیَے پیَجھیَے رلی کریِجیَے =
ਖਾਜੈ ਪੈਝੈ ਰਲੀ ਕਰੀਜੈ ॥
بِنُ ابھ بھگتی بادِ مریِجیَے =
ਬਿਨੁ ਅਭ ਭਗਤੀ ਬਾਦਿ ਮਰੀਜੈ ॥
سر اپسر کی سار ن جانئیَے جمُ مارے کِیا چارا ہے = ٣١=
ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥੧੩॥
پرورتی نرورت پچھانئیَے =
ਪਰਵਿਰਤੀ ਨਰਵਿਰਤਿ ਪਛਾਣੈ ॥
گُر کیَے سنّگ سبد گھرُ جانئیَے =
ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥
کِس ہی منّدا آکھ ن چلیَے سچ کھرا سچیارا ہے = ۴١=
ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ ॥੧੪॥
ساچ بِنا در سِجھیَے ن کوئی =
ਸਾਚ ਬਿਨਾ ਦਰਿ ਸਿਝੈ ਨ ਕੋਈ ॥
ساچ سبد پیَجھیَے پت ہوئی =
ਸਾਚ ਸਬਦਿ ਪੈਝੈ ਪਤਿ ਹੋਈ ॥
آپے بکھس لئے تِسُ بھاوۓ ہئُمیَے گربُ نِوارا ہے = ۵١=
ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ ॥੧੫॥
گُر کِرپا تے ہکمُ پچھانئیَے =
ਗੁਰ ਕਿਰਪਾ ਤੇ ਹੁਕਮੁ ਪਛਾਣੈ ॥
جگہ جگنّتر کی بِدھ جانئیَے =
ਜੁਗਹ ਜੁਗੰਤਰ ਕੀ ਬਿਧਿ ਜਾਣੈ ॥

نانک نامُ جپہُ ترُ تاری سچُ تارے تارنْہارا ہے ॥١٦॥١॥٨॥
ਨਾਨਕ ਨਾਮੁ ਜਪਹੁ ਤਰੁ ਤਾਰੀ ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥

مارۄُ مہلا ١ ॥
ਮਾਰੂ ਮਹਲਾ ੧ ॥

ہرِ سا میِتُ ناہی مَیِ کوئی ॥
ਹਰਿ ਸਾ ਮੀਤੁ ਨਾਹੀ ਮੈ ਕੋਈ ॥

جِنِ تنُ منُ دیِیا سُرتِ سموئی ॥
ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥

سرب جیِیا پ٘رتِپالِ سمالے سو انّترِ دانا بیِنا ہے ॥١॥
ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥੧॥

گُرُ سرورُ ہم ہنّس پِیارے ॥
ਗੁਰੁ ਸਰਵਰੁ ਹਮ ਹੰਸ ਪਿਆਰੇ ॥

ساگر مہِ رتن لال بہُ سارے ॥
ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥

موتی مانک ہیِرا ہرِ جسُ گاوت منُ تنُ بھیِنا ہے ॥٢॥
ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ ॥੨॥

ہرِ اگم اگاہُ اگادھِ نِرالا ॥
ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥

ہرِ انّتُ ن پائیِئَے گُر گوپالا ॥
ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥

ستِگُر متِ تارے تارنْہارا میلِ لئے رنّگِ لیِنا ہے ॥٣॥
ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ ॥੩॥

ستِگُر باجھہُ مُکتِ کِنیہی ॥
ਸਤਿਗੁਰ ਬਾਝਹੁ ਮੁਕਤਿ ਕਿਨੇਹੀ ॥

اوہُ آدِ جُگادی رام سنیہی ॥
ਓਹੁ ਆਦਿ ਜੁਗਾਦੀ ਰਾਮ ਸਨੇਹੀ ॥

درگہ مُکتِ کرے کرِ کِرپا بکھسے اوگُنْ کیِنا ہے ॥٤॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ ॥੪॥

سِتگُرُ داتا مُکت کرائے ॥
ਸਤਿਗੁਰੁ ਦਾਤਾ ਮੁਕਤਿ ਕਰਾਏ ॥
سبھِ روگ گوائے انّمرِت رسُ پائے ॥
ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ ॥
جمُ جاگاتِ ناہی کرُ لاگیَے جِسُ اگنِ بُجھی ٹھرُ سِینا ہے ॥۵॥
ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ ॥੫॥
کائِیا ہنّس پریِت بہُ دھاری ॥
ਕਾਇਆ ਹੰਸ ਪ੍ਰੀਤਿ ਬਹੁ ਧਾਰੀ ॥
اوہُ جوگی پُرکھُ اوہ سُنّدرِ ناری ॥
ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ ॥
اہِنِس بھوگیَے چوج بِنودی اُٹھِ چلتیَے متا ن کینا ہے ॥۶॥
ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ ॥੬॥
سِرسٹِ اُپائے رہے پربھ چھاجیَے ॥
ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ ॥
پئُن پانی بیَسنّترُ گاجیَے ॥
ਪਉਣ ਪਾਣੀ ਬੈਸੰਤਰੁ ਗਾਜੈ ॥
منوُیا ڈولیَے دوُت سنّگتِ مِلِ سو پائے جو کِچھُ کینا ہے ॥۷॥
ਮਨੂਆ ਡੋਲੈ ਦੂਤ ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ ਹੇ ॥੭॥
نامُ وِسارِ دوکھ دُکھ سہیِئیَے ॥
ਨਾਮੁ ਵਿਸਾਰਿ ਦੋਖ ਦੁਖ ਸਹੀਐ ॥
ہُکمُ بھئِیا چلنا کِئو رہیِئیَے ॥
ਹੁਕਮੁ ਭਇਆ ਚਲਣਾ ਕਿਉ ਰਹੀਐ ॥
نرک کوُپ مہِ گوتے کھاوےَ جِئُ جل تے باہرِ مینا ہے ॥۸॥
ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ ॥੮॥
چئُراسیِہ نرک ساکتُ بھوگائیِئیَے ॥
ਚਉਰਾਸੀਹ ਨਰਕ ਸਾਕਤੁ ਭੋਗਾਈਐ ॥
جیَسا کیِچیَے تیَسو پائیِئیَے ॥
ਜੈਸਾ ਕੀਚੈ ਤੈਸੋ ਪਾਈਐ ॥

سِتگُر باجھہُ مکُت ن ہوئی کِرت بادھا گرِس دِینا ہے = ۹=

ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ ॥੯॥

کھنّڈے دھار گلی اِت بھِیڑی =

ਖੰਡੇ ਧਾਰ ਗਲੀ ਅਤਿ ਭੀੜੀ ॥

لیکھا لِیجَیے تِل جیئو پِیڑی =

ਲੇਖਾ ਲੀਜੈ ਤਿਲ ਜਿਉ ਪੀੜੀ ॥

مات پِتا کلتر سُت بیلی ناہی بِنُ ہر رس مکُت ن کِینا ہے = ۰۱=

ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥੧੦॥

مِیت سکھے کیتے جگ ماہی =

ਮੀਤ ਸਖੇ ਕੇਤੇ ਜਗ ਮਾਹੀ ॥

بِنُ گُر پرمیسر کوئی ناہی =

ਬਿਨੁ ਗੁਰ ਪਰਮੇਸਰ ਕੋਈ ਨਾਹੀ ॥

گُر کی سیوا مکُت پرائِن انِدن کِیرتن کِینا ہے = ۱۱=

ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ ॥੧੧॥

کُوڑُ چھوڑِ ساچے کئو دھاوہُ =

ਕੂੜੁ ਛੋਡਿ ਸਾਚੇ ਕਉ ਧਾਵਹੁ ॥

جو اِچھہُ سوئی پھلُ پاوہُ =

ਜੋ ਇਛਹੁ ਸੋਈ ਫਲੁ ਪਾਵਹੁ ॥

ساچ وکھر کے واپاری وِرلے لیَے لاہا سئُدا کِینا ہے = ۲۱=

ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ ॥੧੨॥

ہر ہر نامُ وکھرُ لیَے چلہُ =

ਹਰਿ ਹਰਿ ਨਾਮੁ ਵਖਰੁ ਲੈ ਚਲਹੁ ॥

درسنُ پاوہُ سہج مہلہُ =

ਦਰਸਨੁ ਪਾਵਹੁ ਸਹਜਿ ਮਹਲਹੁ ॥

گُرمُکھ کھوج لہہ جن پُورے اِئو سمدرسی چِینا ہے = ۳۱=

ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ ॥੧੩॥

پربھ بیئنّت گُرمت کو پاوہ =

ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥

گُر کیَے سبد من کئو سمجھاوہ =

ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥

سِتگُر کی بانْی سِت سِت کرِ مانہُ اِئو آتم رامیَے لِینا ہے = ۱۴=
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ ॥੧੪॥
نارد سارد سیوک تیرے =
ਨਾਰਦ ਸਾਰਦ ਸੇਵਕ ਤੇਰੇ ॥
ترِبھوِنْ سیوک وڈّہُ وڈیرے =
ਤ੍ਰਿਭਵਣਿ ਸੇਵਕ ਵਡਹੁ ਵਡੇਰੇ ॥
سبھ تیری کُدرِت تُوٗ سِر سِر داتا سبھُ تیرۄ کارنْ کِینا ہے = ۱۵=
ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ ॥੧੫॥
اِک درِ سیوہِ دردُ وزائے =
ਇਕਿ ਦਰਿ ਸੇਵਹਿ ਦਰਦੁ ਵਞਾਏ ॥
اۄئے درگہ پَیدھے سِتگُرُوٗ چھڈائے =
ਓਇ ਦਰਗਹ ਪੈਧੇ ਸਤਿਗੁਰੂ ਛਡਾਏ ॥
ہئُمیَے بنّدھن سِتگُرِ توڑے چِتُ چنّچلُ چلنِ ن دِینا ہے = ۱۶=
ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ ॥੧੬॥
سِتگُر مِلہُ چِینہُ بِدھ سائی =
ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ ॥
جِتُ پربھُ پاوہُ گنْت ن کائی =
ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ ॥
ہئُمیَے مارِ کرہُ گُر سیوا جن نانک ہرِ رنّگِ بھِینا ہے = ۱۷= ۲= ۸=
ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ ॥੧੭॥੨॥੮॥
مارُوٗ مہلا ۱ =
ਮਾਰੂ ਮਹਲਾ ੧ ॥
اسُر سگھارنْ رامُ ہمارا =
ਅਸੁਰ ਸਘਾਰਣ ਰਾਮੁ ਹਮਾਰਾ ॥
گھٹِ گھٹِ رمئیِیا رامُ پِیارا =
ਘਟਿ ਘਟਿ ਰਮਈਆ ਰਾਮੁ ਪਿਆਰਾ ॥
نالے الکھُ ن لکھیِئیَے مُوٗلے گُرمُکھ لِکھُ وِیچارا ہے = ۱=
ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ ॥੧॥
گُرمُکھ سادھوٗ سرنْ تُماری =
ਗੁਰਮੁਖਿ ਸਾਧੂ ਸਰਣਿ ਤੁਮਾਰੀ ॥

کرِ کِرپا پربھ پارِ اُتاری =

ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ ॥

اگنِ پانی ساگرُ اتِ گہرا گرُ ستگرُ پارِ اُتارا ہے = ۲=

ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥੨॥

منمکھ انّدھُلے سوجھی ناہی =

ਮਨਮੁਖ ਅੰਧੁਲੇ ਸੋਝੀ ਨਾਹੀ ॥

آوہِ جاہِ مرہِ مرِ جاہی =

ਆਵਹਿ ਜਾਹਿ ਮਰਹਿ ਮਰਿ ਜਾਹੀ ॥

پوُربِ لِکھیا لیکھُ ن مِٹئی جم درِ انّدھُ کھُیارا ہے = ۳=

ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ ॥੩॥

اِکِ آوہِ جاوہِ گھرِ واسُ ن پاوہِ =

ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥

کِرت کے بادھے پاپ کماوہِ =

ਕਿਰਤ ਕੇ ਬਾਧੇ ਪਾਪ ਕਮਾਵਹਿ ॥

انّدھُلے سوجھی بوُجھ ن کائی لوبھُ بُرا اہنّکارا ہے = ۴=

ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ ॥੪॥

پرِ بِنُ کِیا تِسُ دھن سیِگارا =

ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥

پر پِر راتی کھسمُ وِسارا =

ਪਰ ਪਿਰ ਰਾਤੀ ਖਸਮੁ ਵਿਸਾਰਾ ॥

جِئو بیسُیا پوُت باپُ کو کہیِئیَے تِئو پھوکٹ کار وِکارا ہے = ۵=

ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥੫॥

پریت پِنّجر مہِ دوُکھ گھنیرے =

ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥

نرکِ پچہِ اگِیان انّدھیرے =

ਨਰਕਿ ਪਚਹਿ ਅਗਿਆਨ ਅੰਧੇਰੇ ॥

دھرم رائے کی باکی لیِجیَے جِنِ ہرِ کا نامُ وِسارا ہے = ۶=

ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥੬॥

سؤُرجُ تپیَے اگنِ بِکھُ جھالا ॥
ਸੂਰਜੁ ਤਪੈ ਅਗਨਿ ਬਿਖੁ ਝਾਲਾ ॥
اپتُ پسؤُ منمکھُ بیتالا ॥
ਅਪਤੁ ਪਸੂ ਮਨਮੁਖੁ ਬੇਤਾਲਾ ॥
آسا منسا کؤُڑُ کماوہِ رۄگُ بُرا بُرِیارا ہے ॥ ٧॥
ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥੭॥
مستکِ بھارُ کلر سِرِ بھارا ॥
ਮਸਤਕਿ ਭਾਰੁ ਕਲਰ ਸਿਰਿ ਭਾਰਾ ॥
کِئُو کرِ بھوجلُ لنّگھسِ پارا ॥
ਕਿਉ ਕਰਿ ਭਵਜਲੁ ਲ ਘਸਿ ਪਾਰਾ ॥
ستِگُرُ بۄہِتھُ آدِ جُگادی رام نامِ نِستارا ہے ॥ ٨॥
ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ ॥੮॥
پُتر کلتر جگِ ہیتُ پِیارا ॥
ਪੁਤ੍ਰ ਕਲਤ੍ਰ ਜਗਿ ਹੇਤੁ ਪਿਆਰਾ ॥
مائِیا مۄہُ پسرِیا پاسارا ॥
ਮਾਇਆ ਮੋਹੁ ਪਸਰਿਆ ਪਾਸਾਰਾ ॥
جم کے پھاہے ستِگُرِ تۄڑے گُرمُکھِ تتُ بیِچارا ہے ॥ ٩॥
ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ ॥੯॥
کؤُڑِ مُٹھی چالیَے بہُ راہی ॥
ਕੂੜਿ ਮੁਠੀ ਚਾਲੈ ਬਹੁ ਰਾਹੀ ॥
منمکھُ داجھیَے پڑِ پڑِ بھاہی ॥
ਮਨਮੁਖੁ ਦਾਝੈ ਪੜਿ ਪੜਿ ਭਾਹੀ ॥
انّمرت نامُ گُرؤُ وڈ دانا نامُ جپہُ سُکھ سارا ہے ॥ ١٠॥
ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ ॥੧੦॥
ستِگُرُ تُٹھا سچُ دِرڑائے ॥
ਸਤਿਗੁਰੁ ਤੁਠਾ ਸਚੁ ਦ੍ਰਿੜਾਏ ॥
سبھِ دُکھ میٹے مارگِ پائے ॥
ਸਭਿ ਦੁਖ ਮੇਟੇ ਮਾਰਗਿ ਪਾਏ ॥
کنّڈا پائے ن گڈئی مؤُلے جِسُ ستِگُرُ راکھنھہارا ہے ॥ ١١॥
ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ ॥੧੧॥

کھیہُوٗ کھیہ رلیَے تنُ چھیِجیَے =
ਖੇਹੂ ਖੇਹ ਰਲੈ ਤਨੁ ਛੀਜੈ ॥
منمکھُ پاتھرُ سیَلُ ن بھیِجیَے =
ਮਨਮੁਖੁ ਪਾਥਰੁ ਸੈਲੁ ਨ ਭੀਜੈ ॥
کرݨ پلاو کرے بہُتیرے نرِک سُرِگ اوتارا ہے = ۲۱=
ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ ॥੧੨॥
مائِیا بِکھُ بھُئِئنّگم نالے =
ਮਾਇਆ ਬਿਖੁ ਭੁਇਅੰਗਮ ਨਾਲੇ ॥
اِن دُبِدھا گھر بہُتے گالے =
ਇਨਿ ਦੁਬਿਧਾ ਘਰ ਬਹੁਤੇ ਗਾਲੇ ॥
ستِگُر باجھہُ پ٘ریِت ن اُپجیَے بھگتِ رتے پتیِیارا ہے = ۳۱=
ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ ॥੧੩॥
ساکت مائِیا کئُو بہُ دھاوہِ =
ਸਾਕਤ ਮਾਇਆ ਕਉ ਬਹੁ ਧਾਵਹਿ ॥
نامُ وِسارِ کہا سکھُ پاوہِ =
ਨਾਮੁ ਵਿਸਾਰਿ ਕਹਾ ਸੁਖੁ ਪਾਵਹਿ ॥
ت٘رِہُ گُݨ انّترِ کھپہِ کھپاوہِ ناہی پارِ اُتارا ہے = ۴۱=
ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ ॥੧੪॥
کوٗکر سوٗکر کہیِئہِ کوٗڑِیارا =
ਕੂਕਰ ਸੂਕਰ ਕਹੀਅਹਿ ਕੂੜਿਆਰਾ ॥
بھئُکِ مرہِ بھئُو بھئُو بھئُو ہارا =
ਭਉਕਿ ਮਰਹਿ ਭਉ ਭਉ ਭਉ ਹਾਰਾ ॥
منِ تنِ جھوٗٹھے کوٗڑُ کماوہِ دُرمتِ درگہ ہارا ہے = ۵۱=
ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ ॥੧੫॥
ستِگُرُ مِلیَے ت منوٗیا ٹیکیَے =
ਸਤਿਗੁਰੁ ਮਿਲੈ ਤ ਮਨੂਆ ਟੇਕੈ ॥
رام نامُ دے سرݨِ پریکیَے =
ਰਾਮ ਨਾਮੁ ਦੇ ਸਰਣਿ ਪਰੇਕੈ ॥
ہرِ دھنُ نامُ اموٗلکُ دیوَے ہرِ جسُ درگہ پِیارا ہے = ٦١=
ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ ॥੧੬॥

رام نامُ سادھوُ سرݨائی ॥
ਰਾਮ ਨਾਮੁ ਸਾਧੂ ਸਰਣਾਈ ॥
ستِگُر بچنی گتِ مِتِ پائی ॥
ਸਤਿਗੁਰ ਬਚਨੀ ਗਤਿ ਮਿਤਿ ਪਾਈ ॥
نانک ہرِ جپِ ہرِ من میرے ہرِ میلے میلݨہارا ہے ॥۱۷॥۳॥۹॥
ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ ॥੧੭॥੩॥੯॥
مارؤُ مہلا ۱ ॥
ਮਾਰੂ ਮਹਲਾ ੧ ॥
گھرِ رہُ رے من مُگدھ اِیانے ॥
ਘਰਿ ਰਹੁ ਰੇ ਮਨ ਮੁਗਧ ਇਆਨੇ ॥
رامُ جپہُ انّترگتِ دھِیانے ॥
ਰਾਮੁ ਜਪਹੁ ਅੰਤਰਗਤਿ ਧਿਆਨੇ ॥
لالچ چھوڈِ رچہُ اپرنّپرِ اِئو پاوہُ مُکتِ دُیارا ہے ॥۱॥
ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤਿ ਦੁਆਰਾ ਹੇ ॥੧॥
جِسُ بِسرِئیَے جمُ جوہنِ لاگیَے ॥
ਜਿਸੁ ਬਿਸਰਿਐ ਜਮੁ ਜੋਹਣਿ ਲਾਗੈ ॥
سبھِ سُکھ جاہِ دُکھا پھُنِ آگیَے ॥
ਸਭਿ ਸੁਖ ਜਾਹਿ ਦੁਖਾ ਫੁਨਿ ਆਗੈ ॥
رام نامُ جپِ گُرمُکھِ جیِئڑے ایہُ پرم تتُ ویِچارا ہے ॥۲॥
ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ ॥੨॥
ہرِ ہرِ نامُ جپہُ رسُ میِٹھا ॥
ਹਰਿ ਹਰਿ ਨਾਮੁ ਜਪਹੁ ਰਸੁ ਮੀਠਾ ॥
گُرمُکھِ ہرِ رسُ انّترِ ڈیِٹھا ॥
ਗੁਰਮੁਖਿ ਹਰਿ ਰਸੁ ਅੰਤਰਿ ਡੀਠਾ ॥
اہِنِسِ رام رہہُ رنّگِ راتے ایہُ جپُ تپُ سنّجمُ سارا ہے ॥۳॥
ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ ॥੩॥
رام نامُ گُر بچنی بولہُ ॥
ਰਾਮ ਨਾਮੁ ਗੁਰ ਬਚਨੀ ਬੋਲਹੁ ॥

سنّت سبھا مہِ اِہُ رسُ ٹولہُ ॥
ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥
گُرمت کھوجِ لہہُ گھرُ اپنا بہُڑِن گربھ مجھارا ہے ॥੪॥
ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥੪॥
سچُ تیِرتھِ ناوہُ ہرِ گُنْ گاوہُ ॥
ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥
تتُ ویِچارہُ ہرِ لِو لاوہُ ॥
ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥
انّت کالِ جمُ جوہِ ن ساکےَ ہرِ بولہُ رامُ پیارا ہے ॥੫॥
ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥
ستِگُرُ پُرکھُ داتا وڈ دانْا ॥
ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥
جِسُ انّترِ ساچُ سُ سبدِ سمانْا ॥
ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥
جِس کئُ ستِگُرُ میلِ مِلائے تِسُ چوُکا جم بھےَ بھارا ہے ॥੬॥
ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥੬॥
پنّچ تتُ مِلِ کائِیا کیِنی ॥
ਪੰਚ ਤਤੁ ਮਿਲਿ ਕਾਇਆ ਕੀਨੀ ॥
تِس مہِ رام رتنُ لےَ چیِنی ॥
ਤਿਸ ਮਹਿ ਰਾਮ ਰਤਨੁ ਲੈ ਚੀਨੀ ॥
آتم رامُ رامُ ہےَ آتم ہرِ پائیِئےَ سبدِ ویِچارا ہے ॥੭॥
ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥
ست سنّتوکھِ رہہُ جن بھائی ॥
ਸਤ ਸੰਤੋਖਿ ਰਹਹੁ ਜਨ ਭਾਈ ॥
کھِما گہہُ ستِگُر سرنْائی ॥
ਖਿਮਾ ਗਹਹੁ ਸਤਿਗੁਰ ਸਰਣਾਈ ॥
آتمُ چیِنِ پراتمُ چیِنہُ گُر سنّگتِ اِہُ نِستارا ہے ॥੮॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥੮॥
ساکت کوُڑ کپٹ مہِ ٹیکا ॥
ਸਾਕਤ ਕੂੜ ਕਪਟ ਮਹਿ ਟੇਕਾ ॥

اہنِس ننّدا کرہ انیکا =

ਅਹਿਨਿਸਿ ਨਿੰਦਾ ਕਰਹਿ ਅਨੇਕਾ ॥

بِن سِمرن آوہِ پھُن جاوہِ گربھ جوُنی نرک مجھارا ہے = ۹ =

ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ ॥੯॥

ساکت جم کی کانِ ن چوُکیَے =

ਸਾਕਤ ਜਮ ਕੀ ਕਾਣਿ ਨ ਚੂਕੈ ॥

جم کا ڈنّڈُ ن کبہوُ موُکیَے =

ਜਮ ਕਾ ਡੰਡੁ ਨ ਕਬਹੂ ਮੂਕੈ ॥

باکی دھرم رائے کی لیِجیَے سِر اپھرِئو بھارُ اپھارا ہے = ۱۰ =

ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ ॥੧੦॥

بِن گُر ساکتُ کہہُ کو تریا =

ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ ॥

ہئُمیَے کرتا بھوجلِ پریا =

ਹਉਮੈ ਕਰਤਾ ਭਵਜਲਿ ਪਰਿਆ ॥

بِن گُر پارُ ن پاوےَ کوئی ہرِ جپیِئیَے پارِ اُتارا ہے = ۱۱ =

ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ ॥੧੧॥

گُر کی داتِ ن میٹیَے کوئی =

ਗੁਰ ਕੀ ਦਾਤਿ ਨ ਮੇਟੈ ਕੋਈ ॥

جِسُ بکھسے تِسُ تارے سوئی =

ਜਿਸੁ ਬਖਸੇ ਤਿਸੁ ਤਾਰੇ ਸੋਈ ॥

جنم مرن دُکھُ نیڑِن آوےَ مَن سو پربھُ اپر اپارا ہے = ۱۲ =

ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ ॥੧੨॥

گُر تے بھوُلے آوہُ جاوہُ =

ਗੁਰ ਤੇ ਭੂਲੇ ਆਵਹੁ ਜਾਵਹੁ ॥

جنمِ مرہُ پھُن پاپ کماوہُ =

ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥

ساکت موُڑ اچیت ن چیتہِ دُکھُ لاگیَے تا رامُ پُکارا ہے = ۱۳ =

ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥

سُکھُ دُکھُ پُرب جنم کے کیِئے =

ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥

سؤ جانٔیے جِن داتیے دیئے ॥

ਸੋ ਜਾਣੈ ਜਿਨਿ ਦਾਤੈ ਦੀਏ ॥

کِس کئو دؤسُ دیہِ تؤُ پرانٔی سہُ اپنٔا کیِیا کرارا ہے ॥۱۴॥

ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥੧੪॥

پنّا ۱۰۳۱ (Page 1031)

ہئُمَیے ممتا کردا آئِیا ॥

ਹਉਮੈ ਮਮਤਾ ਕਰਦਾ ਆਇਆ ॥

آسا منسا بنّدھِ چلائِیا ॥

ਆਸਾ ਮਨਸਾ ਬੰਧਿ ਚਲਾਇਆ ॥

میری میری کرت کِیا لے چالے بِکھُ لادے چھار بِکارا ہے ॥۱۵॥

ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ ॥੧੫॥

ہرِ کی بھگتِ کرہُ جن بھائی ॥

ਹਰਿ ਕੀ ਭਗਤਿ ਕਰਹੁ ਜਨ ਭਾਈ ॥

اکتھُ کتھہُ منُ منہِ سمائی ॥

ਅਕਥੁ ਕਥਹੁ ਮਨੁ ਮਨਹਿ ਸਮਾਈ ॥

اُٹھِ چلتا ٹھاکِ رکھہُ گھرِ اپُنَیے دکھُ کاٹے کاٹنھہارا ہے ॥۱۶॥

ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥੧੬॥

ہرِ گُر پؤُرے کی اوٹ پراتی ॥

ਹਰਿ ਗੁਰ ਪੂਰੇ ਕੀ ਓਟ ਪਰਾਤੀ ॥

گُرمُکھِ ہرِ لِو گُرمُکھِ جاتی ॥

ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ ॥

نانک رام نامِ مت اُوُتم ہرِ بکھسے پارِ اُتارا ہے ॥۱۷॥۴॥۱۰॥

ਨਾਨਕ ਰਾਮ ਨਾਮਿ ਮਤਿ ਊਤਮ ਹਰਿ ਬਖਸੇ ਪਾਰਿ ਉਤਾਰਾ ਹੇ ॥੧੭॥੪॥੧੦॥

مارؤُ مہلا ۱ ॥

ਮਾਰੂ ਮਹਲਾ ੧ ॥

سرنِ پرے گُردیو تُماری ॥

ਸਰਣਿ ਪਰੇ ਗੁਰਦੇਵ ਤੁਮਾਰੀ ॥

تؤُ سمرتھُ دئِیالُ مُراری ॥

ਤੂ ਸਮਰਥੁ ਦਇਆਲੁ ਮੁਰਾਰੀ ॥

تیرے چوج ن جانَیَے کوئی تو پورا پُرکھُ بِدھاتا ہے ॥۱॥
ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ ॥੧॥
تو آدِ جگادِ کرہِ پ٘رتِپالا ॥
ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ ॥
گھٹِ گھٹِ روپُ انوپُ دئِیالا ॥
ਘਟਿ ਘਟਿ ਰੂਪੁ ਅਨੂਪੁ ਦਇਆਲਾ ॥
جِئو تُدھُ بھاوَے تِوَے چلاوہِ سبھُ تیرو کیِیا کماتا ہے ॥۲॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ ॥੨॥
انّترِ جوتِ بھلی جگجیِون ॥
ਅੰਤਰਿ ਜੋਤਿ ਭਲੀ ਜਗਜੀਵਨ ॥
سبھِ گھٹ بھوگیَے ہرِ رسُ پیِون ॥
ਸਭਿ ਘਟ ਭੋਗੈ ਹਰਿ ਰਸੁ ਪੀਵਨ ॥
آپے لیوَے آپے دیوَے تِہُ لوئی جگت پِت داتا ہے ॥۳॥
ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ ॥੩॥
جگتُ اُپاءِ کھیلُ رچائِیا ॥
ਜਗਤੁ ਉਪਾਇ ਖੇਲੁ ਰਚਾਇਆ ॥
پونَیَے پانی اگنی جیِئو پائِیا ॥
ਪਵਣੈ ਪਾਣੀ ਅਗਨੀ ਜੀਉ ਪਾਇਆ ॥
دیہی نگری نئو درواجے سو دسوا گُپتُ رہاتا ہے ॥۴॥
ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ ॥੪॥
چارِ ندی اگنی اسرالا ॥
ਚਾਰਿ ਨਦੀ ਅਗਨੀ ਅਸਰਾਲਾ ॥
کوئی گُرمُکھِ بوجھیَے سبدِ نِرالا ॥
ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ ॥
ساکت دُرمتِ ڈوبہِ داجھہِ گُرِ راکھے ہرِ لِو راتا ہے ॥۵॥
ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ ॥੫॥
اپُ تیجُ وائے پ٘رتھمی آکاسا ॥
ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥
تِن مہِ پنّچ تتُ گھرِ واسا ॥
ਤਿਨ ਮਹਿ ਪੰਚ ਤਤੁ ਘਰਿ ਵਾਸਾ ॥

ستِگُر سبدِ رہہِ رنّگِ راتا تجِ مائِیا ہئُمےَ بھ٘راتا ہے = ٦ =
ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ ॥੬॥
اِہُ منُ بھیِجےَ سبدِ پتیِجےَ =
ਇਹੁ ਮਨੁ ਭੀਜੈ ਸਬਦਿ ਪਤੀਜੈ ॥
بِنُ ناوےَ کِیا ٹیک ٹِکیِجےَ =
ਬਿਨੁ ਨਾਵੈ ਕਿਆ ਟੇਕ ਟਿਕੀਜੈ ॥
انّترِ چورُ مُہےَ گھرُ منّدرُ اِنِ ساکتِ دوُتُ ن جاتا ہے = ٧ =
ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥੭॥
دُنّدر دوُت بھوُت بھیِہالے =
ਦੁੰਦਰ ਦੂਤ ਭੂਤ ਭੀਹਾਲੇ ॥
کھِنّچوتانِ کرہِ بیتالے =
ਖਿੰਚੋਤਾਣਿ ਕਰਹਿ ਬੇਤਾਲੇ ॥
سبد سُرتِ بِنُ آوےَ جاوےَ پتِ کھوئی آوت جاتا ہے = ٨ =
ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ ॥੮॥
کوُڑُ کلرُ تنُ بھسمےَ ڈھیری =
ਕੂੜੁ ਕਲਰੁ ਤਨੁ ਭਸਮੈ ਢੇਰੀ ॥
بِنُ ناوےَ کیَسی پتِ تیری =
ਬਿਨੁ ਨਾਵੈ ਕੈਸੀ ਪਤਿ ਤੇਰੀ ॥
بادھے مُکتِ ناہی جُگ چارے جمکنّکرِ کالِ پراتا ہے = ٩ =
ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮਕੰਕਰਿ ਕਾਲਿ ਪਰਾਤਾ ਹੇ ॥੯॥
جم درِ بادھے مِلہِ سجائی =
ਜਮ ਦਰਿ ਬਾਧੇ ਮਿਲਹਿ ਸਜਾਈ ॥
تِسُ اپرادھی گتِ نہی کائی =
ਤਿਸੁ ਅਪਰਾਧੀ ਗਤਿ ਨਹੀ ਕਾਈ ॥
کرنِ پلاو کرے بِللاوےَ جِئُ کُنّڈی میِنُ پراتا ہے = ١٠ =
ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥੧੦॥
ساکتُ پھاسی پڑےَ اِکیلا =
ਸਾਕਤੁ ਫਾਸੀ ਪੜੈ ਇਕੇਲਾ ॥
جم وسِ کیِیا انّدھُ دُہیلا =
ਜਮ ਵਸਿ ਕੀਆ ਅੰਧੁ ਦੁਹੇਲਾ ॥

رام نام بِنُ مُکَتِ ن سوُجھَیَے آجُ کالِ پچِ جاتا ہے = ١١=
ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ ॥੧੧॥
سِتگُر باجھُ ن بیلی کوئی =
ਸਤਿਗੁਰ ਬਾਝੁ ਨ ਬੇਲੀ ਕੋਈ ॥
ایتھَیَے اوتھَیَے راکھا پربھُ سوئی =
ਐਥੈ ਓਥੈ ਰਾਖਾ ਪ੍ਰਭੁ ਸੋਈ ॥
رام نامُ دیوَے کرِ کِرپا اِئو سللیَے سلل مِلاتا ہے = ٢١=
ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥੧੨॥

(Page 1032) پنّا ٢٣٠١

بھوُلے سِکھ گُروُ سمجھائے =
ਭੂਲੇ ਸਿਖ ਗੁਰੂ ਸਮਝਾਏ ॥
اُجھڑِ جادے مارگِ پائے =
ਉਝੜਿ ਜਾਦੇ ਮਾਰਗਿ ਪਾਏ ॥
تِسُ گُر سیوِ سدا دِنُ راتی دُکھ بھنّجن سنّگِ سکھاتا ہے = ٣١=
ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥
گُر کی بھگتِ کرہِ کِیا پرانھی =
ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥
برہمَیَے اِنّدر مہیس ن جانھی =
ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥
سِتگُرُ الکھُ کہہُ کِئو لکھیِئیَے جِسُ بکھسے تِسہِ پچھاتا ہے = ۴١=
ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥
انّترِ پریمُ پراپتِ درسنُ =
ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥
گُربانھی سِئو پریِتِ سُ پرسنُ =
ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥
اہِنِس نِرمل جوتِ سبائی گھٹِ دیِپکُ گُرمُکھِ جاتا ہے = ۵١=
ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥
بھوجن گِیانُ مہا رسُ میِٹھا =
ਭੋਜਨ ਗਿਆਨੁ ਮਹਾ ਰਸੁ ਮੀਠਾ ॥

جِن چاکھیا تِن درسنُ ڈِیٹھا ॥
ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥
درسنُ دیکھ مِلے بیَراگی منُ منسا مارِ سماتا ہے ॥١٦॥
ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥
سِتگُرُ سیوہِ سے پردھانا ॥
ਸਤਿਗੁਰੁ ਸੇਵਹਿ ਸੇ ਪਰਧਾਨਾ ॥
تِن گھٹ گھٹ انّترِ برہمُ پچھانا ॥
ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥
نانک ہرِ جسُ ہرِ جن کی سنّگِت دیِجیَے جِن سِتگُرُ ہرِ پربھُ جاتا ہے ॥١٧॥٥॥١١॥
ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥
مارۄُ مہلا ١ ॥
ਮਾਰੂ ਮਹਲਾ ੧ ॥
ساچے ساہِب سِرجݨہارے ॥
ਸਾਚੇ ਸਾਹਿਬ ਸਿਰਜਣਹਾਰੇ ॥
جِن دھر چکر دھرے وِچارے ॥
ਜਿਨਿ ਧਰ ਚਕ੍ਰ ਧਰੇ ਵੀਚਾਰੇ ॥
آپے کرتا کرِ کرِ ویکھیَے ساچا ویپرواہا ہے ॥١॥
ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥੧॥
ویکی ویکی جنّت اُپائے ॥
ਵੇਕੀ ਵੇਕੀ ਜੰਤ ਉਪਾਏ ॥
دُئے پنّدی دُئے راہ چلائے ॥
ਦੁਇ ਪੰਦੀ ਦੁਇ ਰਾਹ ਚਲਾਏ ॥
گُر پۄُرے وِݨُ مُکِت ن ہوئی سچُ نامُ جپِ لاہا ہے ॥٢॥
ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥
پڑہِ منمکھ پرُ بِدھ نہی جانا ॥
ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥
نامُ ن بۄُجھہِ بھرمِ بھُلانا ॥
ਨਾਮੁ ਨ ਬੂਝਹਿ ਭਰਮਿ ਭੁਲਾਨਾ ॥
لیَے کیَے وڈھی دیِن اُگاہی دُرمت کا گلِ پھاہا ہے ॥٣॥
ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥

ِسمرِت ساستر پڑھ پُرانا =
ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥
وادُ وکھانِہ تتُ ن جانا =
ਵਾਦੁ ਵਖਾਣਹਿ ਤਤੁ ਨ ਜਾਣਾ ॥
وِنُ گُر پوُرے تتُ ن پائیِئَے سچ سوُچے سچُ راہا ہے = ۴=
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥
سبھ سالاہے سُنِ سُنِ آکھیَے =
ਸਭ ਸਾਲਾਹੇ ਸੁਣਿ ਸੁਣਿ ਆਖੈ ॥
آپے دانا سچُ پراکھیَے =
ਆਪੇ ਦਾਨਾ ਸਚੁ ਪਰਾਖੈ ॥
ِجن کئُو ندِر کرے پربھُ اپنی گُرمُکھ سبدُ سلاہا ہے = ۵=
ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥੫॥
سُنِ سُنِ آکھیَے کیتی بانی =
ਸੁਣਿ ਸੁਣਿ ਆਖੈ ਕੇਤੀ ਬਾਣੀ ॥
سُنِ کہیِئیَے کو انّتُ ن جانی =
ਸੁਣਿ ਕਹੀਐ ਕੋ ਅੰਤੁ ਨ ਜਾਣੀ ॥
جا کئُو الکھُ لکھائے آپے اکتھ کتھا بُدھ تاہا ہے = ٦=
ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ ॥੬॥
جنمے کئُو واجہِ وادھائے =
ਜਨਮੇ ਕਉ ਵਾਜਹਿ ਵਾਧਾਏ ॥
سوہلڑے اگیانی گائے =
ਸੋਹਿਲੜੇ ਅਗਿਆਨੀ ਗਾਏ ॥
جو جنمیَے ِتسُ سرپر مرنا ِکرتُ پئِیا ِسر ساہا ہے = ۷=
ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ ॥੭॥
سنّجوگُ ِوجوگُ میرَے پرِبھ کیِئے =
ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥
ِسرسٹ اُپائے دُکھا سُکھ دیِئے =
ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥
دُکھ سُکھ ہی تے بھئے ِنرالے گُرمُکھ سیِلُ سناہا ہے = ۸=
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ॥੮॥

نیکے ساچے کے واپاری ॥
ਨੀਕੇ ਸਾਚੇ ਕੇ ਵਾਪਾਰੀ ॥
سچ ُ سئُدا لیَے گُر ویچاری ॥
ਸਚੁ ਸਉਦਾ ਲੈ ਗੁਰ ਵੀਚਾਰੀ ॥
سچا وکھر ُ جِس ُ دھن ُ پلیَے سبد سچےَ اۄماہا ہے ॥੯॥
ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ ॥੯॥
کاچی سئُدی توٹا آوےَ ॥
ਕਾਚੀ ਸਉਦੀ ਤੋਟਾ ਆਵੈ ॥
گُرمُکھ ونج ُ کرے پربھ بھاوےَ ॥
ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥
پۄُنّجی سابت ُ راس سلامت چۄُکا جم کا پھاہا ہے ॥੧੦॥
ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥੧੦॥



سبھ ُ کۄ بۄلیَے آپن بھانیَے ॥
ਸਭੁ ਕੋ ਬੋਲੈ ਆਪਣ ਭਾਣੈ ॥
منمُکھ ُ دۄُجیَے بۄل ن جانیَے ॥
ਮਨਮੁਖੁ ਦੂਜੈ ਬੋਲਿ ਨ ਜਾਣੈ ॥
انّدھُلے کی مت انّدھلی بۄلی آئے گئِیا دُکھ ُ تاہا ہے ॥੧੧॥
ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ ॥੧੧॥
دُکھ مہ جنمیَے دُکھ مہ مرنا ॥
ਦੁਖ ਮਹਿ ਜਨਮੈ ਦੁਖ ਮਹਿ ਮਰਣਾ ॥
دۄُکھ ُ ن مِٹیَے بِن ُ گُر کی سرنا ॥
ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥
دۄُکھی اُپجیَے دۄُکھی بنسیَے کِیا لیَے آئِیا کِیا لیَے جاہا ہے ॥੧੨॥
ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥੧੨॥
سچی کرنی گُر کی سِرکارا ॥
ਸਚੀ ਕਰਣੀ ਗੁਰ ਕੀ ਸਿਰਕਾਰਾ ॥
آون ُ جان ُ نہی جم دھارا ॥
ਆਵਣੁ ਜਾਣੁ ਨਹੀ ਜਮ ਧਾਰਾ ॥

ڈال چھوڑ تتُ مؤلُ پراتا مِن ساچا اۏماہا ہے = ۳۱=
ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ ॥੧੩॥
ہرِ کے لۏگ نہی جمُ مارۓ =
ਹਰਿ ਕੇ ਲੋਗ ਨਹੀ ਜਮੁ ਮਾਰੈ ॥
نا دکھُ دیکھہِ پنّتھِ کرارۓ =
ਨਾ ਦੂਖੁ ਦੇਖਹਿ ਪੰਥਿ ਕਰਾਰੈ ॥
رام نامُ گھٹ انّترِ پؤُجا اورُ ن دؤُجا کاہا ہے = ۴۱=
ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ ॥੧੪॥
اۏڑُ ن کتھنیَے سِپھتِ سجائی =
ਓੜੁ ਨ ਕਥਨੈ ਸਿਫਤਿ ਸਜਾਈ ॥
جِئو تُدھُ بھاوہِ رہہِ رجائی =
ਜਿਉ ਤੁਧੁ ਭਾਵਹਿ ਰਹਹਿ ਰਜਾਈ ॥
درگہ پیَدھے جانِ سُہیلے ہُکمِ سچے پاتِساہا ہے = ۵۱=
ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ॥੧੫॥
کِیا کہیِئیَے گُݨ کتھہِ گھنیرے =
ਕਿਆ ਕਹੀਐ ਗੁਣ ਕਥਹਿ ਘਨੇਰੇ ॥
انّتُ ن پاوہِ وڈے وڈیرے =
ਅੰਤੁ ਨ ਪਾਵਹਿ ਵਡੇ ਵਡੇਰੇ ॥
نانک ساچُ مِلیَے پتِ راکھہُ تؤُ سِرِ ساہا پاتِساہا ہے = ۶۱= ۶= ۲۱=
ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥
مارؤُ مہلا ۱ دکھݨی =
ਮਾਰੂ ਮਹਲਾ ੧ ਦਖਣੀ ॥
کائِیا نگرُ نگر گڑ انّدرِ =
ਕਾਇਆ ਨਗਰੁ ਨਗਰ ਗੜ ਅੰਦਰਿ ॥
ساچا واسا پُرِ گگننّدرِ =
ਸਾਚਾ ਵਾਸਾ ਪੁਰਿ ਗਗਨ ਦਰਿ ॥
استھِرُ تھانُ سدا نِرمائِلُ آپے آپُ اُپائِدا = ۱=
ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥
انّدرِ کۏٹ چھجے ہٹنالے =
ਅੰਦਰਿ ਕੋਟ ਛਜੇ ਹਟਨਾਲੇ ॥

آپے لیوئے وستُ سمالے ॥
ਆਪੇ ਲੇਵੈ ਵਸਤੁ ਸਮਾਲੇ ॥
بجر کپاٹ جڑے جڑِ جانڑیَے گر سبدی کھولائِدا ॥۲॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ ॥੨॥
بھیِترِ کوٹ گپھا گھر جائی ॥
ਭੀਤਰਿ ਕੋਟ ਗੁਫਾ ਘਰ ਜਾਈ ॥
نئو گھر تھاپے ہکمِ رجائی ॥
ਨਉ ਘਰ ਥਾਪੇ ਹੁਕਮਿ ਰਜਾਈ ॥
دسوئے پُرکھُ الیکھُ اپاری آپے الکھُ لکھائِدا ॥۳॥
ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ ॥੩॥
پئُݨ پاݨی اگنی اِک واسا ॥
ਪਉਣ ਪਾਣੀ ਅਗਨੀ ਇਕ ਵਾਸਾ ॥
آپے کیِتو کھیلُ تماسا ॥
ਆਪੇ ਕੀਤੋ ਖੇਲੁ ਤਮਾਸਾ ॥
بلدی جلِ نِورئے کِرپا تے آپے جل نِدھ پائِدا ॥۴॥
ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲ ਨਿਧਿ ਪਾਇਦਾ ॥੪॥
دھرتِ اُپائے دھری دھرم سالا ॥
ਧਰਤਿ ਉਪਾਇ ਧਰੀ ਧਰਮ ਸਾਲਾ ॥
اُتپت پرلئو آپ نِرالا ॥
ਉਤਪਤਿ ਪਰਲਉ ਆਪਿ ਨਿਰਾਲਾ ॥
پوݨیَے کھیلُ کیِیا سبھ تھائی کلا کِھنّچ ڈھاہائِدا ॥۵॥
ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ ॥੫॥
بھار اٹھارہ مالݨ تیری ॥
ਭਾਰ ਅਠਾਰਹ ਮਾਲਣਿ ਤੇਰੀ ॥
چئُرُ ڈھُلیَے پوݨیَے لیَے پھیری ॥
ਚਉਰੁ ਢੁਲੈ ਪਵਣੈ ਲੈ ਫੇਰੀ ॥
چنّدُ سوُرجُ دُئے دیِپک راکھے سس گھرِ سوُرُ سمائِدا ॥۶॥
ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ ॥੬॥
پنّکھی پنّچ اُڈر نہی دھاوہ ॥
ਪੰਖੀ ਪੰਚ ਉਡਰਿ ਨਹੀ ਧਾਵਹਿ ॥

سپھلِئو بِرکھُ انّمرت پھلُ پاوہِ ॥
ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ ॥
گُرمُکھ سہج روَےَ گُن گاوَےَ ہر رسُ چوگ چُگائِدا ॥ ۷॥
ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ ॥੭॥
جھِلمِل جھِلکےَ چنّدُ ن تارا ॥
ਝਿਲਮਿਲਿ ਝਿਲਕੈ ਚੰਦੁ ਨ ਤਾਰਾ ॥
سوُرج کِرنِ ن بِجُل گیَنارا ॥
ਸੂਰਜ ਕਿਰਣਿ ਨ ਬਿਜੁਲਿ ਗੈਣਾਰਾ ॥
اکتھی کتھئو چِہنُ نہی کوئی پوُر رہیا من بھائِدا ॥ ۸॥
ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ ॥੮॥
پسری کِرنِ جوت اُجیالا ॥
ਪਸਰੀ ਕਿਰਣਿ ਜੋਤਿ ਉਜਿਆਲਾ ॥
کر کر دیکھےَ آپ دئِیالا ॥
ਕਰਿ ਕਰਿ ਦੇਖੈ ਆਪਿ ਦਇਆਲਾ ॥
انہد رُن جھُنکارُ سدا دھُن نربھئو کےَ گھر وائِدا ॥ ۹॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥੯॥

(Page 1034) پنّنا ۱۰۳۴

انہدُ واجےَ بھرمُ بھئو بھاجےَ ॥
ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥
سگل بِیاپ رہیا پربھُ چھاجےَ ॥
ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥
سبھ تیری توُ گُرمُکھ جاتا در سوہےَ گُن گائِدا ॥ ۱۰॥
ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥੧੦॥
آد نرنّجنُ نرملُ سوئی ॥
ਆਦਿ ਨਿਰੰਜਨੁ ਨਿਰਮਲੁ ਸੋਈ ॥
اورُ ن جانا دوُجا کوئی ॥
ਅਵਰੁ ਨ ਜਾਣਾ ਦੂਜਾ ਕੋਈ ॥
ایکنّکارُ وسےَ من بھاوےَ ہئُمےَ گربُ گوائِدا ॥ ۱۱॥
ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥੧੧॥

اِنّمرتُ پِیا سِتگُرِ دِیا =

ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥

اورُ ن جانا دُوِیا تِیا =

ਅਵਰੁ ਨ ਜਾਣਾ ਦੂਆ ਤੀਆ ॥

ایکو ایکُ سُ اپر پرنّپرُ پرکھِ کھجانیَے پائِدا = ۲۱=

ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥੧੨॥

گِیانُ دِھیانُ سچُ گہِر گنّبھِیرا =

ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥

کوئِ ن جانیَے تیرا چِیرا =

ਕੋਇ ਨ ਜਾਣੈ ਤੇਰਾ ਚੀਰਾ ॥

جیتی ہیَے تیتی تُدھُ جاچیَے کرمِ مِلیَے سو پائِدا = ۳۱=

ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ ॥੧੩॥

کرمُ دھرمُ سچُ ہاتھِ تُمارئے =

ਕਰਮੁ ਧਰਮੁ ਸਚੁ ਹਾਥਿ ਤੁਮਾਰੈ ॥

ویپروا اکھُٹ بھنّڈارئے =

ਵੇਪਰਵਾਹ ਅਖੁਟ ਭੰਡਾਰੈ ॥

توُ دئِیالُ کِرپالُ سدا پربھُ آپے میلِ مِلائِدا = ۴۱=

ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ ॥੧੪॥

آپے دیکھِ دِکھاوئِ آپے =

ਆਪੇ ਦੇਖਿ ਦਿਖਾਵੈ ਆਪੇ ॥

آپے تھاپِ اُتھاپے آپے =

ਆਪੇ ਥਾਪਿ ਉਥਾਪੇ ਆਪੇ ॥

آپے جوڑِ وِچھوڑے کرتا آپے مارِ جیِوائِدا = ۵۱=

ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ ॥੧੫॥

جیتی ہیَے تیتی تُدھُ انّدرِ =

ਜੇਤੀ ਹੈ ਤੇਤੀ ਤੁਧੁ ਅੰਦਰਿ ॥

دیکھہِ آپِ بیَسِ بِج منّدرِ =

ਦੇਖਹਿ ਆਪਿ ਬੈਸਿ ਬਿਜ ਮੰਦਰਿ ॥

نانکُ ساچُ کہیَے بیننّتی ہرِ درسنِ سکھُ پائِدا = ۶۱= ۱= ۳۱=

ਨਾਨਕੁ ਸਾਚੁ ਕਹੈ ਬੇਨ ਤੀ ਹਰਿ ਦਰਸਨਿ ਸੁਖੁ ਪਾਇਦਾ ॥੧੬॥੧॥੧੩॥

مارُوُ مہلا ١ ॥
ਮਾਰੂ ਮਹਲਾ ੧ ॥
درسنُ پاوا جے تُدھُ بھاوا ॥
ਦਰਸਨੁ ਪਾਵਾ ਜੇ ਤੁਧੁ ਭਾਵਾ ॥
بھائے بھگتِ ساچے گُن گاوا ॥
ਭਾਇ ਭਗਤਿ ਸਾਚੇ ਗੁਣ ਗਾਵਾ ॥
تُدھُ بھانْے توُ بھاوہِ کرتے آپے رسن رسائِدا ॥١॥
ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥੧॥
سوہنِ بھگت پربھوُ دربارے ॥
ਸੋਹਨਿ ਭਗਤ ਪ੍ਰਭੂ ਦਰਬਾਰੇ ॥
مُکتُ بھئے ہرِ داس تُمارے ॥
ਮੁਕਤੁ ਭਏ ਹਰਿ ਦਾਸ ਤੁਮਾਰੇ ॥
آپُ گوائے تیرےَ رنّگِ راتے اندِنُ نامُ دھِیائِدا ॥٢॥
ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ ॥੨॥
ایِسرُ برہما دیوی دیوا ॥
ਈਸਰੁ ਬ੍ਰਹਮਾ ਦੇਵੀ ਦੇਵਾ ॥
اِنّدر تپے مُنِ تیری سیوا ॥
ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥
جتی ستی کیتے بنواسی انّتُ ن کوئی پائِدا ॥٣॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥੩॥
وِنُ جانْائے کوئے ن جانْےَ ॥
ਵਿਣੁ ਜਾਣਾਏ ਕੋਇ ਨ ਜਾਣੈ ॥
جو کِچھُ کرے سُ آپنْ بھانْےَ ॥
ਜੋ ਕਿਛੁ ਕਰੇ ਸੁ ਆਪਣ ਭਾਣੈ ॥
لکھ چئُراسیِہ جیِء اُپائے بھانْےَ ساہ لوائِدا ॥٤॥
ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ ॥੪॥
جو تِسُ بھاوےَ سو نِہچئُ ہووےَ ॥
ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥
منمُکھُ آپُ گنْائے روۄےَ ॥
ਮਨਮੁਖੁ ਆਪੁ ਗਣਾਏ ਰੋਵੈ ॥

ناوہُ بھُلا ٹھئُرن پائے آئے جائے دکھُ پائِدا ॥۵॥
ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ ॥੫॥
نِرمل کائِیا اُوجل ہنّسا ॥
ਨਿਰਮਲ ਕਾਇਆ ਊਜਲ ਹੰਸਾ ॥
تِسُ وِچ نامُ نِرنّجن انّسا ॥
ਤਿਸੁ ਵਿਚਿ ਨਾਮੁ ਨਿਰੰਜਨ ਅੰਸਾ ॥
سگلے دوُکھ انّمرتُ کر پیِوئے باہُڑ دوُکھُ ن پائِدا ॥۶॥
ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ ॥੬॥
بہُ سادہُ دوُکھُ پراپت ہوْوئے ॥
ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥
بھوْگہُ روْگ سُ انّت وِگوْوئے ॥
ਭੋਗਹੁ ਰੋਗ ਸੁ ਅੰਤਿ ਵਿਗੋਵੈ ॥
ہرکھہُ سوْگُ ن مِٹئی کبہوُ وِنُ بھانے بھرمائِدا ॥۷॥
ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ ॥੭॥
گِیان وِہوُنی بھوئے سبائی ॥
ਗਿਆਨ ਵਿਹੂਣੀ ਭਵੈ ਸਬਾਈ ॥
ساچا رو رہِیا لِو لائی ॥
ਸਾਚਾ ਰਵਿ ਰਹਿਆ ਲਿਵ ਲਾਈ ॥
نِربھئو سبدُ گُروُ سچُ جاتا جوْتی جوْت مِلائِدا ॥۸॥
ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ ॥੮॥
اٹلُ اڈوْلُ اتوْلُ مُرارے ॥
ਅਟਲੁ ਅਡੋਲੁ ਅਤੋਲੁ ਮੁਰਾਰੇ ॥
کِھن مہِ ڈھاہِ پھیر اُسارے ॥
ਖਿਨ ਮਹਿ ਢਾਹਿ ਫੇਰਿ ਉਸਾਰੇ ॥
روُپُ ن ریکھِیا مِت نہی کیِمت سبد بھید پتیِیائِدا ॥۹॥
ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ ॥੯॥

پنّنا ۱۰۳۵ (Page 1035)

ہم داسن کے داس پیارے ॥
ਹਮ ਦਾਸਨ ਕੇ ਦਾਸ ਪਿਆਰੇ ॥

سادِھک ساچ بھلے وِچارے ॥

ਸਾਧਿਕ ਸਾਚ ਭਲੇ ਵੀਚਾਰੇ ॥

منّنے نائو سوئی جِن جاسی آپے ساچُ دِرڑائِدا ॥۱۰॥

ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ ॥੧੦॥

پلیَے ساچُ سچے سچیارا ॥

ਪਲੈ ਸਾਚੁ ਸਚੇ ਸਚਿਆਰਾ ॥

ساچے بھاوئے سبدُ پیارا ॥

ਸਾਚੇ ਭਾਵੈ ਸਬਦੁ ਪਿਆਰਾ ॥

تِربھوݨ ساچُ کلا دھر تھاپی ساچے ہی پتیائِدا ॥۱۱॥

ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ ॥੧੧॥

وڈا وڈا آکھیَے سبھُ کوئی ॥

ਵਡਾ ਵਡਾ ਆਖੈ ਸਭੁ ਕੋਈ ॥

گُر بِنُ سوجھی کِنیَے ن ہوئی ॥

ਗੁਰ ਬਿਨੁ ਸੋਝੀ ਕਿਨੈ ਨ ਹੋਈ ॥

ساچِ مِلیَے سو ساچے بھائے نا وِچھڑ دُکھُ پائِدا ॥۱۲॥

ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ ॥੧੨॥

دھُرہُ وِچھُنّنے دھاہی رُنّنے ॥

ਧੁਰਹੁ ਵਿਛੁੰਨੇ ਧਾਹੀ ਰੁੰਨੇ ॥

مر مر جنمہِ مُہلت پُنّنے ॥

ਮਰਿ ਮਰਿ ਜਨਮਹਿ ਮੁਹਲਤਿ ਪੁੰਨੇ ॥

جِسُ بکھسے تِسُ دے وڈیائی میل ن پچھوتائِدا ॥۱۳॥

ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ ॥੧੩॥

آپے کرتا آپے بھگتا ॥

ਆਪੇ ਕਰਤਾ ਆਪੇ ਭੁਗਤਾ ॥

آپے تِرپتا آپے مُکتا ॥

ਆਪੇ ਤ੍ਰਿਪਤਾ ਆਪੇ ਮੁਕਤਾ ॥

آپے مُکت دانُ مُکتیسرُ ممتا موہُ چُکائِدا ॥۱۴॥

ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ ॥੧੪॥

دانا کیَے سِر دانُ وِچارا ॥

ਦਾਨਾ ਕੈ ਸਿਰਿ ਦਾਨੁ ਵੀਚਾਰਾ ॥

کرن کارن سمرتھُ اپارا ॥

ਕਰਣ ਕਾਰਣ ਸਮਰਥੁ ਅਪਾਰਾ ॥

کر کر ویکھیَے کیتا اپنا کرنی کار کرائدا ॥۱۵॥

ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ ॥੧੫॥

سے گُن گاوہ ساچے بھاوہ ॥

ਸੇ ਗੁਣ ਗਾਵਹਿ ਸਾਚੇ ਭਾਵਹਿ ॥

تُجھ تے اُپجہ تُجھ ماہ سماوہ ॥

ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥

نانکُ ساچُ کہیَے بینتّی مِل ساچے سُکھُ پائدا ॥۱۶॥۲॥۱۴॥

ਨਾਨਕੁ ਸਾਚੁ ਕਹੈ ਬੇਨ ਤੀ ਮਿਲਿ ਸਾਚੇ ਸੁਖੁ ਪਾਇਦਾ ॥੧੬॥੨॥੧੪॥

مارُو مہلا ۱ ॥

ਮਾਰੂ ਮਹਲਾ ੧ ॥

اربد نربد دھُنّدھُوکارا ॥

ਅਰਬਦ ਨਰਬਦ ਧੁੰਧੂਕਾਰਾ ॥

دھرن ن گگنا ہُکمُ اپارا ॥

ਧਰਣਿ ਨ ਗਗਨਾ ਹੁਕਮੁ ਅਪਾਰਾ ॥

نا دِنُ رینِ ن چنّدُ ن سُورجُ سُنّن سمادھ لگائدا ॥۱॥

ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥

کھانی ن بانی پئُن ن پانی ॥

ਖਾਣੀ ਨ ਬਾਣੀ ਪਉਣ ਨ ਪਾਣੀ ॥

اُوپت کھپت ن آون جانی ॥

ਓਪਤਿ ਖਪਤਿ ਨ ਆਵਣ ਜਾਣੀ ॥

کھنڈّ پتال سپت نہی ساگر ندی ن نیرُ وہائدا ॥۲॥

ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥

نا تد سُرگُ مچھُ پئیالا ॥

ਨਾ ਤਦਿ ਸੁਰਗੁ ਮਛੁ ਪਇਆਲਾ ॥

دوُجکُ بھستُ نہی کھیَے کالا ॥

ਦੋਜਕੁ ਭਿਸਤੁ ਨਹੀ ਖੈ ਕਾਲਾ ॥

نرکُ سُرگُ نہی جنّمنُ مرنا نا کو آئے ن جائدا ॥۳॥

ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥੩॥

بَرہما بِسنُ مہیسُ ن کوئی =
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥
اورُ ن دِیسَے ایکو سوئی =
ਅਵਰੁ ਨ ਦੀਸੈ ਏਕੋ ਸੋਈ ॥
نارِ پُرکھُ نہی جاتِ ن جنما ناکو دُکھُ سُکھُ پائِدا = ۴=
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥੪॥
نا تدِ جتی ستی بنواسی =
ਨਾ ਤਦਿ ਜਤੀ ਸਤੀ ਬਨਵਾਸੀ ॥
نا تدِ سِدھ سادِھک سُکھواسی =
ਨਾ ਤਦਿ ਸਿਧ ਸਾਧਿਕ ਸੁਖਵਾਸੀ ॥
جوگی جنّگم بھیکھُ ن کوئی ناکو ناتھُ کہائِدا = ۵=
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥੫॥
جپ تپ سنّجم نا برت پُوجا =
ਜਪ ਤਪ ਸੰਜਮ ਨਾ ਬ੍ਰਤ ਪੂਜਾ ॥
ناکو آکِھ وکھانَیے دُوجا =
ਨਾ ਕੋ ਆਖਿ ਵਖਾਣੈ ਦੂਜਾ ॥
آپے آپِ اُپائے وِگسیَے آپے کیِمت پائِدا = ۶=
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥੬॥
نا سُچ سنّجمُ تُلسی مالا =
ਨਾ ਸੁਚਿ ਸੰਜਮੁ ਤੁਲਸੀ ਮਾਲਾ ॥
گوپی کانُ ن گئوُ گوُیالا =
ਗੋਪੀ ਕਾਨੁ ਨ ਗਊ ਗੁੋਆਲਾ ॥
تنّتُ منّتُ پاکھنڈُ ن کوئی ناکو ونّسُ وجائِدا = ۷=
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥੭॥
کرم دھرم نہی مائِیا ماکھی =
ਕਰਮ ਧਰਮ ਨਹੀ ਮਾਇਆ ਮਾਖੀ ॥
جاتِ جنمُ نہی دِیسَے آکھی =
ਜਾਤਿ ਜਨਮੁ ਨਹੀ ਦੀਸੈ ਆਖੀ ॥
ممتا جالُ کالُ نہی ماتھیَے ناکو کِسیَے دِھیائِدا = ۸=
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥੮॥

ننّدُ بنّدُ نہی جیئو ن جنّدو ॥

ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥

نا تد گورکھُ نا ماچھنّدو ॥

ਨਾ ਤਦਿ ਗੋਰਖੁ ਨਾ ਮਾਛਿੰਦੋ ॥

نا تد گیانُ دھیانُ کل اوپت نا کو گنت گنائدا ॥٩॥

ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ॥੯॥

## پنّنا ١٠٣٦ (Page 1036)

ورن بھیکھ نہی برہمن کھتری ॥

ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥

دیئو ن دیہُرا گئو گائتری ॥

ਦੇਉ ਨ ਦੇਹੁਰਾ ਗਊ ਗਾਇਤ੍ਰੀ ॥

ہوم جگ نہی تیرتھ ناونُ نا کو پوجا لائدا ॥١٠॥

ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥੧੦॥

نا کو مُلا نا کو کاجی ॥

ਨਾ ਕੋ ਮੁਲਾ ਨਾ ਕੋ ਕਾਜੀ ॥

نا کو سیکھُ مسائکُ ہاجی ॥

ਨਾ ਕੋ ਸੇਖੁ ਮਸਾਇਕੁ ਹਾਜੀ ॥

رئیئت رائو ن ہئُمَے دُنیا نا کو کہنُ کہائدا ॥١١॥

ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ॥੧੧॥

بھائو ن بھگتی نا سو سکتی ॥

ਭਾਉ ਨ ਭਗਤੀ ਨਾ ਸਿਵ ਸਕਤੀ ॥

ساجنُ میتُ بنّدُ نہی رکتی ॥

ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥

آپے ساہُ آپے ونجارا ساچے ایہو بھائدا ॥١٢॥

ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥੧੨॥

بید کتیب ن سنّمرت ساست ॥

ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥

پاٹھ پُران اُدے نہی آست ॥

ਪਾਠ ਪੁਰਾਣ ਉਦੈ ਨਹੀ ਆਸਤ ॥

کہتا بکتا آپ اگوچرُ آپے الکھُ لکھائدا ॥۳۱॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥੧੩॥
جا تسُ بھانا تا جگتُ اُپائیا ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
باجھُ کلا آڈانُ رہائیا ॥
ਬਾਝੁ ਕਲਾ ਆਡਾਣੁ ਰਹਾਇਆ ॥
برہما بسنُ مہیسُ اُپائے مائیا موہُ ودھائدا ॥۴۱॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥੧੪॥
ورلے کئو گُر سبدُ سُݨائیا ॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
کر کر دیکھیَے ہکمُ سبائیا ॥
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
کھنّڈ برہمنّڈ پاتال ارنّبھے گُپتہُ پرگٹی آئدا ॥۵۱॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥
تا کا انّتُ ن جاݨیَے کوئی ॥
ਤਾ ਕਾ ਅੰਤੁ ਨ ਜਾਣੈ ਕੋਈ ॥
پۄُرے گُر تے سوجھی ہوئی ॥
ਪੂਰੇ ਗੁਰ ਤੇ ਸੋਝੀ ਹੋਈ ॥
نانک ساچ رتے بسمادی بسم بھئے گُݨ گائدا ॥۶۱॥۳॥۵۱॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥
مارۄُ مہلا ۱ ॥
ਮਾਰੂ ਮਹਲਾ ੧ ॥
آپے آپُ اُپائے نرالا ॥
ਆਪੇ ਆਪੁ ਉਪਾਇ ਨਿਰਾਲਾ ॥
ساچا تھانُ کیئو دئیالا ॥
ਸਾਚਾ ਥਾਨੁ ਕੀਓ ਦਇਆਲਾ ॥
پئُݨ پاݨی اگنی کا بنّدھنُ کائیا کوٹُ رچائدا ॥۱॥
ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥੧॥
نئو گھر تھاپے تھاپݨہارۓ ॥
ਨਉ ਘਰ ਥਾਪੇ ਥਾਪਣਹਾਰੈ ॥

دسوَئے واسا الکھ اپارَئے ॥
ਦਸਵੈ ਵਾਸਾ ਅਲਖ ਅਪਾਰੈ ॥
سائِر سپت بھرے جلِ نِرملِ گُرمُکھِ میَلُ ن لائِدا ॥۲॥
ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥੨॥
رو سسِ دیِپک جوٗتِ سبائی ॥
ਰਵਿ ਸਸਿ ਦੀਪਕ ਜੋਤਿ ਸਬਾਈ ॥
آپے کرِ ویکھَیَے وڈِیائی ॥
ਆਪੇ ਕਰਿ ਵੇਖੈ ਵਡਿਆਈ ॥
جوٗتِ سرُوٗپ سدا سُکھداتا سچے سوٗبھا پائِدا ॥۳॥
ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥੩॥
گڑ مہِ ہاٹ پٹݨ واپارا ॥
ਗੜ ਮਹਿ ਹਾਟ ਪਟਣ ਵਾਪਾਰਾ ॥
پوٗرَئے توٗلِ توٗلَیَے ونجارا ॥
ਪੂਰੈ ਤੋਲਿ ਤੋਲੈ ਵਣਜਾਰਾ ॥
آپے رتنُ وِساہے لیوَئے آپے کیِمتِ پائِدا ॥۴॥
ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ ॥੪॥
کیِمتِ پائی پاوݨہارَئے ॥
ਕੀਮਤਿ ਪਾਈ ਪਾਵਣਹਾਰੈ ॥
ویپرواہ پوٗرے بھنّڈارَئے ॥
ਵੇਪਰਵਾਹ ਪੂਰੇ ਭੰਡਾਰੈ ॥
سرب کلا لے آپے رہِیا گُرمُکھِ کِسَیَے بُجھائِدا ॥۵॥
ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ ॥੫॥
ندرِ کرے پوٗرا گُرُ بھیٹَیَے ॥
ਨਦਰਿ ਕਰੇ ਪੂਰਾ ਗੁਰੁ ਭੇਟੈ ॥
جم جنّدارُ ن مارَئے پھیٹَیَے ॥
ਜਮ ਜੰਦਾਰੁ ਨ ਮਾਰੈ ਫੇਟੈ ॥
جِئُ جل انّترِ کملُ بِگاسی آپے بِگسِ دھِیائِدا ॥۶॥
ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ ॥੬॥
آپے ورکھَیَے انّمرت دھارا ॥
ਆਪੇ ਵਰਖੈ ਅੰਮ੍ਰਿਤ ਧਾਰਾ ॥

رتن جویہر لال اپارا =
ਰਤਨ ਜਵੇਹਰ ਲਾਲ ਅਪਾਰਾ ॥
ستِگُرُ مِلیَے ت پؤُرا پائیئیَے پریم پدارتھُ پائِدا = ۷=
ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ ॥੭॥
پریم پدارتھُ لہیَے امولو =
ਪ੍ਰੇਮ ਪਦਾਰਥੁ ਲਹੈ ਅਮੋਲੋ ॥
کب ہی ن گھاٹِس پؤُرا تولو =
ਕਬ ਹੀ ਨ ਘਾਟਸਿ ਪੂਰਾ ਤੋਲੋ ॥
سچے کا واپاری ہوۄۓ سچو سئُدا پائِدا = ۸=
ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥੮॥
سچا سئُدا وِرلا کو پائے =
ਸਚਾ ਸਉਦਾ ਵਿਰਲਾ ਕੋ ਪਾਏ ॥
پؤُرا ستِگُرُ مِلیَے مِلائے =
ਪੂਰਾ ਸਤਿਗੁਰੁ ਮਿਲੈ ਮਿਲਾਏ ॥

## پنّنا ۱۰۳۷ (Page 1037)

گُرمُکھ ہوئِ سُ ہُکمُ پچھانیَے مانیَے ہُکمُ سمائِدا = ۹=
ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥੯॥
ہُکمے آئِیا ہُکمِ سمائِیا =
ਹੁਕਮੇ ਆਇਆ ਹੁਕਮਿ ਸਮਾਇਆ ॥
ہُکمے دیِسیَے جگتُ اُپائِیا =
ਹੁਕਮੇ ਦੀਸੈ ਜਗਤੁ ਉਪਾਇਆ ॥
ہُکمے سُرگُ مچھُ پئِیالا ہُکمے کلا رہائِدا = ۱۰=
ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥੧੦॥
ہُکمے دھرتی دھئُل سِر بھارں =
ਹੁਕਮੇ ਧਰਤੀ ਧਉਲ ਸਿਰਿ ਭਾਰੰ ॥
ہُکمے پئُن پانی گیَنارں =
ਹੁਕਮੇ ਪਉਣ ਪਾਣੀ ਗੈਣਾਰੰ ॥
ہُکمے سِو سکتی گھرِ واسا ہُکمے کھیل کھیلائِدا = ۱۱=
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥੧੧॥

ہکمے آڈانے آگاسی ॥
ਹੁਕਮੇ ਆਡਾਣੇ ਆਗਾਸੀ ॥
ہکمے جل تھل ترِبھون واسی ॥
ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥
ہکمے ساس گِراس سدا پھُنِ ہکمے دیکھ دِکھائِدا ॥۱۲॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥
ہکمِ اُپائے دس اؤتارا ॥
ਹੁਕਮਿ ਉਪਾਏ ਦਸ ਅਉਤਾਰਾ ॥
دیو دانو اگنت اپارا ॥
ਦੇਵ ਦਾਨਵ ਅਗਣਤ ਅਪਾਰਾ ॥
مانَیّے ہکمُ سُ درگہ پیَجھیَے ساچِ مِلائے سمائِدا ॥۱۳॥
ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥੧੩॥
ہکمے جگ چھتیہ گدارے ॥
ਹੁਕਮੇ ਜੁਗ ਛਤੀਹ ਗੁਦਾਰੇ ॥
ہکمے سِدھ سادِھک ویچارے ॥
ਹੁਕਮੇ ਸਿਧ ਸਾਧਿਕ ਵੀਚਾਰੇ ॥
آپ ناتھُ نتھ-ی سبھ جا کی بکھسے مکُت کرائِدا ॥۱۴॥
ਆਪਿ ਨਾਥੁ ਨਥ਼ੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥
کائِیا کوٹُ گڑے مہِ راجا ॥
ਕਾਇਆ ਕੋਟੁ ਗੜੈ ਮਹਿ ਰਾਜਾ ॥
نیب کھواس بھلا درواجا ॥
ਨੇਬ ਖਵਾਸ ਭਲਾ ਦਰਵਾਜਾ ॥
مِتھیا لوبھُ ناہی گھرِ واسا لِب پاپِ پچھتائِدا ॥۱۵॥
ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ ॥੧੫॥
ستُ سنّتوکھُ نگر مہِ کاری ॥
ਸਤੁ ਸੰਤੋਖੁ ਨਗਰ ਮਹਿ ਕਾਰੀ ॥
جتُ ستُ سنّجمُ سرنِ مُراری ॥
ਜਤੁ ਸਤੁ ਸੰਜਮੁ ਸਰਣਿ ਮੁਰਾਰੀ ॥
نانک سہج مِلیَے جگجیون گُر سبدی پت پائِدا ॥۱۶॥۴॥۱۶॥
ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ ॥੧੬॥੪॥੧੬॥

مارُوٗ مہلا ١ =

ਮਾਰੂ ਮਹਲਾ ੧ ॥

سُنّن کلا اپرنّپر دھاری =

ਸੁੰਨ ਕਲਾ ਅਪਰੰਪਰਿ ਧਾਰੀ ॥

آپ نرالمُ اپر اپاری =

ਆਪਿ ਨਿਰਾਲਮੁ ਅਪਰ ਅਪਾਰੀ ॥

آپے کُدرت کر کر دیکھیَے سُنّنہُ سُنّنُ اُپائِدا = ١=

ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥

پئُنُ پانی سُنّنیَے تے ساجے =

ਪਉਣੁ ਪਾਣੀ ਸੁੰਨੈ ਤੇ ਸਾਜੇ ॥

سرسٹ اُپائے کائِیا گڑ راجے =

ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥

اگن پانی جیِئو جوت تُماری سُنّنے کلا رہائِدا = ٢=

ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ ॥੨॥

سُنّنہُ برہما بسنُ مہیسُ اُپائے =

ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥

سُنّنے ورتے جگ سبائے =

ਸੁੰਨੇ ਵਰਤੇ ਜੁਗ ਸਬਾਏ ॥

اِسُ پد ویِچارے سو جنُ پوٗرا تسُ ملیِئیَے بھرمُ چُکائِدا = ٣=

ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ ॥੩॥

سُنّنہُ سپت سروور تھاپے =

ਸੁੰਨਹੁ ਸਪਤ ਸਰੋਵਰ ਥਾਪੇ ॥

جن ساجے ویِچارے آپے =

ਜਿਨਿ ਸਾਜੇ ਵੀਚਾਰੇ ਆਪੇ ॥

تتُ ست سر منوٗیا گُرمُکھ ناوئے پھر باہُڑ جون ن پائِدا = ٤=

ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ ਫਿਰਿ ਬਾਹੁੜਿ ਜੋਨਿ ਨ ਪਾਇਦਾ ॥੪॥

سُنّنہُ چنّدُ سوٗرجُ گَینارے =

ਸੁੰਨਹੁ ਚੰਦੁ ਸੂਰਜੁ ਗੈਣਾਰੇ ॥

تس کی جوت تربھون سارے =

ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥

سُنّنے الکھ اپار نِرالمُ سُنّنے تاڑی لائِدا = ۵=
ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ ॥੫॥
سُنّنہُ دھرت اکاسُ اُپائے =
ਸੁੰਨਹੁ ਧਰਤਿ ਅਕਾਸੁ ਉਪਾਏ ॥
بِنُ تھنّما راکھے سچُ کل پائے =
ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥
تربھون سارِج میکھُلی مائِیا آپ اُپائے کھپائِدا = ۶=
ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ ॥੬॥
سُنّنہُ کھانی سُنّنہُ بانی =
ਸੁੰਨਹੁ ਖਾਣੀ ਸੁੰਨਹੁ ਬਾਣੀ ॥
سُنّنہُ اُپجی سُنّن سمانی =
ਸੁੰਨਹੁ ਉਪਜੀ ਸੁੰਨਿ ਸਮਾਣੀ ॥
اُتبھُجُ چلتُ کِیا سِر کرتیَے بِسمادُ سبد دیکھائِدا = ۷=
ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥੭॥
سُنّنہُ رات دِنسُ دُئے کیِئے =
ਸੁੰਨਹੁ ਰਾਤਿ ਦਿਨਸੁ ਦੁਇ ਕੀਏ ॥
اؤپت کھپت سُکھا دُکھ دیِئے =
ਓਪਤਿ ਖਪਤਿ ਸੁਖਾ ਦੂਖ ਦੀਏ ॥
سُکھ دُکھ ہی تے امرُ اتِیتا گُرمُکھ نِج گھرُ پائِدا = ۸=
ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ ॥੮॥

(Page 1038) ۱۰۳۸ پنّنا

سام ویدُ رِگُ جُجرُ اتھربنُ =
ਸਾਮ ਵੇਦੁ ਰਿਗੁ ਜੁਜਰੁ ਅਥਰਬਣੁ ॥
برہمے مُکھ مائِیا ہیَے ترئے گُن =
ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥
تا کی کیِمت کہِ ن سکیَے کو تِئو بولے جِئو بولائِدا = ۹=
ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ ॥੯॥
سُنّنہُ سپت پاتال اُپائے =
ਸੁੰਨਹੁ ਸਪਤ ਪਾਤਾਲ ਉਪਾਏ ॥

سُنّنہُ بھون رکھے لِو لائے ॥
ਸੁੰਨਹੁ ਭਵਣ ਰਖੇ ਲਿਵ ਲਾਏ ॥
آپے کارن ُکیِیا اپرنّپر سبھُ تیرو کیِیا کماِئدا ॥۱۰॥
ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ ॥੧੦॥
رج تم ست کل تیری چھاِئیا ॥
ਰਜ ਤਮ ਸਤ ਕਲ ਤੇਰੀ ਛਾਇਆ ॥
جنم مرن ہئُمیَے دُکھُ پاِئیا ॥
ਜਨਮ ਮਰਣ ਹਉਮੈ ਦੁਖੁ ਪਾਇਆ ॥
جِس نو کِرپا کرے ہر گُرمُکھ گُن چئُتھیَے مُکت کراِئدا ॥۱۱॥
ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ ॥੧੧॥
سُنّنہُ اُپجے دس او تارا ॥
ਸੁੰਨਹੁ ਉਪਜੇ ਦਸ ਅਵਤਾਰਾ ॥
سِرسٹ اُپائے کیِیا پاسارا ॥
ਸ੍ਰਿਸਟਿ ਉਪਾਇ ਕੀਆ ਪਾਸਾਰਾ ॥
دیو دانو گن گنّدھرب ساجے سبھ لِکھیا کرم کماِئدا ॥۱۲॥
ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥੧੨॥
گُرمُکھ سمجھیَے روگ ُن ہوئی ॥
ਗੁਰਮੁਖਿ ਸਮਝੈ ਰੋਗੁ ਨ ਹੋਈ ॥
اِہ گُر کی پئُڑی جانیَے جن ُکوئی ॥
ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ ॥
جُگہ جُگنّتر مُکت پراِئن سو مُکت بھئِیا پت پاِئدا ॥۱۳॥
ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥
پنّچ تتُ سُنّنہُ پرگاسا ॥
ਪੰਚ ਤਤੁ ਸੁੰਨਹੁ ਪਰਗਾਸਾ ॥
دیہ سنّجوگی کرم ابھیاسا ॥
ਦੇਹ ਸੰਜੋਗੀ ਕਰਮ ਅਭਿਆਸਾ ॥
بُرا بھلا دئِے مستِک لیِکھے پاپُ پُنّن بیِجاِئدا ॥۱۴॥
ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ ॥੧੪॥
اُوتم ستِگُر پُرکھ نِرالے ॥
ਊਤਮ ਸਤਿਗੁਰ ਪੁਰਖ ਨਿਰਾਲੇ ॥

سبد رتے ہر رس متوالے ॥
ਸਬਦਿ ਰਤੇ ਹਰਿ ਰਸਿ ਮਤਵਾਲੇ ॥
ردھ بدھ سدھ گیان گروُ تے پائیئیے پوُرے بھاگ ملائدا ॥۱۵॥
ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ ॥੧੫॥
اس من مائیا کئو نیہ گھنیرا ॥
ਇਸੁ ਮਨ ਮਾਇਆ ਕਉ ਨੇਹੁ ਘਨੇਰਾ ॥
کوئی بوُجھہ گیانی کرہ نبیرا ॥
ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ ॥
آسا منسا ہئُمیَے سہسا نر لوبھی کوُڑ کمائدا ॥۱۶॥
ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ॥੧੬॥
ستگر تے پائے ویچارا ॥
ਸਤਿਗੁਰ ਤੇ ਪਾਏ ਵੀਚਾਰਾ ॥
سُنّ سمادھ سچے گھر بارا ॥
ਸੁੰਨ ਸਮਾਧਿ ਸਚੇ ਘਰ ਬਾਰਾ ॥
نانک نرمل ناد سبد دھن سچ رامیَے نام سمائدا ॥۱۷॥۵॥۱۷॥
ਨਾਨਕ ਨਿਰਮਲ ਨਾਦੁ ਸਬਦ ਧੁਨਿ ਸਚੁ ਰਾਮੈ ਨਾਮਿ ਸਮਾਇਦਾ ॥੧੭॥੫॥੧੭॥
مارؤُ مہلا ۱ ॥
ਮਾਰੂ ਮਹਲਾ ੧ ॥
جہ دیکھا تہ دین دئیالا ॥
ਜਹ ਦੇਖਾ ਤਹ ਦੀਨ ਦਇਆਲਾ ॥
آئے ن جائی پربھ کرپالا ॥
ਆਇ ਨ ਜਾਈ ਪ੍ਰਭੁ ਕਿਰਪਾਲਾ ॥
جییا اندر جگت سمائی رہئو نرالم رائیا ॥۱॥
ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥੧॥
جگ تس کی چھائیا جس باپ ن مائیا ॥
ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥
نا تس بھیَن ن بھرائو کمائیا ॥
ਨਾ ਤਿਸੁ ਭੈਣ ਨ ਭਰਾਉ ਕਮਾਇਆ ॥
نا تس اوپت کھپت کل جاتی اوہ اجراور من بھائیا ॥۲॥
ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥੨॥

تۇ اکال پُرکھُ ناہی سِر کالا ॥
ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥
تۇ پُرکھُ الیکھ اگنّم نِرالا ॥
ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥
ست سنّتوکھِ سبد اِت سیِتلُ سہج بھائے لِو لائیا ॥۳॥
ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥੩॥
ترۓ ور تائے چئُتھیَے گھر واسا ॥
ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥
کال بِکال کیئے اِک گراسا ॥
ਕਾਲ ਬਿਕਾਲ ਕੀਏ ਇਕ ਗ੍ਰਾਸਾ ॥
نِرمل جوت سرب جگجیون گُر انہد سبد دِکھائیا ॥۴॥
ਨਿਰਮਲ ਜੋਤਿ ਸਰਬ ਜਗਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ ॥੪॥
اُتم جن سنّت بھلے ہر پیارے ॥
ਊਤਮ ਜਨ ਸੰਤ ਭਲੇ ਹਰਿ ਪਿਆਰੇ ॥
ہر رس ماتے پار اُتارے ॥
ਹਰਿ ਰਸ ਮਾਤੇ ਪਾਰਿ ਉਤਾਰੇ ॥
نانک رین سنّت جن سنگت ہر گر پرسادی پائیا ॥۵॥
ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ॥੫॥
تۇ انّترجامی جیئ سبھ تیرے ॥
ਤੂ ਅੰਤਰਜਾਮੀ ਜੀਅ ਸਭਿ ਤੇਰੇ ॥



تۇ داتا ہم سیوک تیرے ॥
ਤੂ ਦਾਤਾ ਹਮ ਸੇਵਕ ਤੇਰੇ ॥
انّمرت نامُ کرپا کر دیجیَے گر گیان رتنُ دیپائیا ॥۶॥
ਅੰਮ੍ਰਿਤ ਨਾਮੁ ਕਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ ॥੬॥
پنّچ تتُ مِل اِہُ تنُ کیِیا ॥
ਪੰਚ ਤਤੁ ਮਿਲਿ ਇਹੁ ਤਨੁ ਕੀਆ ॥
آتم رام پائے سکھُ تھیِیا ॥
ਆਤਮ ਰਾਮ ਪਾਏ ਸੁਖੁ ਥੀਆ ॥

کرم کرتوُت اِنّمرت پھلُ لاگا ہر نام رتنُ من پائیا = ۷=
ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨਿ ਪਾਇਆ ॥੭॥
نا تِسُ بھوُکھ پیاس منُ مانِیا =
ਨਾ ਤਿਸੁ ਭੂਖ ਪਿਆਸ ਮਨੁ ਮਾਨਿਆ ॥
سرب نِرنّجنُ گھٹ گھٹ جانِیا =
ਸਰਬ ਨਿਰੰਜਨੁ ਘਟਿ ਘਟਿ ਜਾਨਿਆ ॥
انّمرت رس راتا کیول بیَراگی گُرمت بھائے سُبھائیا = ۸=
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ ॥੮॥
اِدھیاتم کرم کرے دِنُ راتی =
ਅਧਿਆਤਮ ਕਰਮ ਕਰੇ ਦਿਨੁ ਰਾਤੀ ॥
نِرمل جوت نِرنّتر جاتی =
ਨਿਰਮਲ ਜੋਤਿ ਨਿਰੰਤਰਿ ਜਾਤੀ ॥
سبدُ رسالُ رسن رس رسنا بینُ رسالُ وجائیا = ۹=
ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ ॥੯॥
بینُ رسال وجاوے سوئی =
ਬੇਣੁ ਰਸਾਲ ਵਜਾਵੈ ਸੋਈ ॥
جا کی تربھوݨ سوجھی ہوئی =
ਜਾ ਕੀ ਤ੍ਰਿਭਵਣ ਸੋਝੀ ਹੋਈ ॥
نانک بوُجھہُ اِہ بِدھ گُرمت ہر رام نامِ لِو لائیا = ۱۰=
ਨਾਨਕ ਬੂਝਹੁ ਇਹ ਬਿਧਿ ਗੁਰਮਤਿ ਹਰਿ ਰਾਮ ਨਾਮਿ ਲਿਵ ਲਾਇਆ ॥੧੦॥
ایَسے جن وِرلے سنّسارے =
ਐਸੇ ਜਨ ਵਿਰਲੇ ਸੰਸਾਰੇ ॥
گُر سبدُ وِچارہ رہہ نِرارے =
ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥
آپ ترہ سنّگت کُل تارہ تِن سپھل جنمُ جگ آئیا = ۱۱=
ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥੧੧॥
گھرُ درُ منّدرُ جاݨیے سوئی =
ਘਰੁ ਦਰੁ ਮੰਦਰੁ ਜਾਣੈ ਸੋਈ ॥
جِسُ پوُرے گُر تے سوجھی ہوئی =
ਜਿਸੁ ਪੂਰੇ ਗੁਰ ਤੇ ਸੋਝੀ ਹੋਈ ॥

کائِیا گڑ مہل مہلی پربھُ ساچا سچُ ساچا تکھتُ رچائِیا = ۲۱=
ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ ਸਚੁ ਸਾਚਾ ਤਖਤੁ ਰਚਾਇਆ ॥੧੨॥
چتُر دس ہاٹ دیوے دُئے ساکھی =
ਚਤੁਰ ਦਸ ਹਾਟ ਦੀਵੇ ਦੁਇ ਸਾਖੀ ॥
سیوک پنّچ ناہی بِکھُ چاکھی =
ਸੇਵਕ ਪੰਚ ਨਾਹੀ ਬਿਖੁ ਚਾਖੀ ॥
انّترِ وستُ انوُپ نِرمولک گُرِ مِلئِیَے ہرِ دھنُ پائِیا = ۳۱=
ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ ॥੧੩॥
تکھتِ بہیَے تکھتیَے کی لائِک =
ਤਖਤਿ ਬਹੈ ਤਖਤੈ ਕੀ ਲਾਇਕ ॥
پنّچ سمائے گُرمتِ پائِک =
ਪੰਚ ਸਮਾਏ ਗੁਰਮਤਿ ਪਾਇਕ ॥
آدِ جُگادی ہیَے بھی ہوسی سہسا بھرمُ چُکائِیا = ۴۱=
ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥੧੪॥
تکھتِ سلامُ ہوویَے دِنُ راتی =
ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥
اِہُ ساچُ وڈائی گُرمتِ لِو جاتی =
ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥
نانک رامُ جپہُ ترُ تاری ہرِ انّتِ سکھائی پائِیا = ۵۱= ۱= ۸۱=
ਨਾਨਕ ਰਾਮੁ ਜਪਹੁ ਤਰੁ ਤਾਰੀ ਹਰਿ ਅੰਤਿ ਸਖਾਈ ਪਾਇਆ ॥੧੫॥੧॥੧੮॥
مارُوُ مہلا ۱ =
ਮਾਰੂ ਮਹਲਾ ੧ ॥
ہرِ دھنُ سنّچہُ رے جن بھائی =
ਹਰਿ ਧਨੁ ਸੰਚਹੁ ਰੇ ਜਨ ਭਾਈ ॥
ستِگُر سیوِ رہہُ سرنائی =
ਸਤਿਗੁਰ ਸੇਵਿ ਰਹਹੁ ਸਰਣਾਈ ॥
تسکرُ چورُ ن لاگیَے تا کئُ دھُنِ اُپجیَے سبدِ جگائِیا = ۱=
ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥੧॥
توُ ایکنّکارُ نِرالمُ راجا =
ਤੂ ਏਕੰਕਾਰੁ ਨਿਰਾਲਮੁ ਰਾਜਾ ॥

توُ آپ سوارہ جن کے کاجا ॥
ਤੂ ਆਪਿ ਸਵਾਰਹਿ ਜਨ ਕੇ ਕਾਜਾ ॥
امرُ اڈولُ اپارُ امولکُ ہر استھر تھانِ سُہائیا ॥۲॥
ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ ॥੨॥
دیہی نگری اُتم تھانا ॥
ਦੇਹੀ ਨਗਰੀ ਊਤਮ ਥਾਨਾ ॥
پنّچ لوک وسہِ پردھانا ॥
ਪੰਚ ਲੋਕ ਵਸਹਿ ਪਰਧਾਨਾ ॥
اُوپر ایکنّکارُ نرالمُ سُنّن سمادھ لگائیا ॥۳॥
ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ ॥੩॥
دیہی نگری نئو درواجے ॥
ਦੇਹੀ ਨਗਰੀ ਨਉ ਦਰਵਾਜੇ ॥
سِر سِر کرݨیہارےَ ساجے ॥
ਸਿਰਿ ਸਿਰਿ ਕਰਣੈਹਾਰੈ ਸਾਜੇ ॥
دسوےَ پُرکھُ اتیتُ نرالا آپے الکھُ لکھائیا ॥۴॥
ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ ॥੪॥
پُرکھُ الیکھُ سچے دیِوانا ॥
ਪੁਰਖੁ ਅਲੇਖੁ ਸਚੇ ਦੀਵਾਨਾ ॥
ہکمِ چلائے سچُ نیِسانا ॥
ਹੁਕਮਿ ਚਲਾਏ ਸਚੁ ਨੀਸਾਨਾ ॥
نانک کھوجِ لہہُ گھرُ اپنا ہر آتم رام نامُ پائیا ॥۵॥
ਨਾਨਕ ਖੋਜਿ ਲਹਹੁ ਘਰੁ ਅਪਨਾ ਹਰਿ ਆਤਮ ਰਾਮ ਨਾਮੁ ਪਾਇਆ ॥੫॥

پنّنا ۱۰۴۰ (Page 1040)

سرب نرنّجن پُرکھُ سُجانا ॥
ਸਰਬ ਨਿਰੰਜਨ ਪੁਰਖੁ ਸੁਜਾਨਾ ॥
ادلُ کرے گر گیان سمانا ॥
ਅਦਲੁ ਕਰੇ ਗੁਰ ਗਿਆਨ ਸਮਾਨਾ ॥
کامُ کرودھُ لیَے گردن مارے ہئُمیَے لوبھُ چکائیا ॥۶॥
ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥੬॥

سچیَے تھانِ وسیَے نِرنّکارا ॥
ਸਚੈ ਥਾਨਿ ਵਸੈ ਨਿਰੰਕਾਰਾ ॥

آپِ پچھانیَے سبدُ وِچارا ॥
ਆਪਿ ਪਛਾਣੈ ਸਬਦੁ ਵੀਚਾਰਾ ॥

سچیَے مہلِ نِواسُ نِرنّترِ آوݨ جاݨُ چُکائِیا ॥ ۷॥
ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ ॥੭॥

نا منُ چلیَے ن پئُݨُ اُڈاوئے ॥
ਨਾ ਮਨੁ ਚਲੈ ਨ ਪਉਣੁ ਉਡਾਵੈ ॥

جوگی سبدُ اناہدُ واوئے ॥
ਜੋਗੀ ਸਬਦੁ ਅਨਾਹਦੁ ਵਾਵੈ ॥

پنّچ سبد جھُݨکارُ نِرالمُ پربھِ آپے وائے سُݨائِیا ॥ ۸॥
ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ ॥੮॥

بھئُو بیَراگا سہجِ سماتا ॥
ਭਉ ਬੈਰਾਗਾ ਸਹਜਿ ਸਮਾਤਾ ॥

ہئُمیَے تِیاگی انہدِ راتا ॥
ਹਉਮੈ ਤਿਆਗੀ ਅਨਹਦਿ ਰਾਤਾ ॥

انّجنُ سارِ نِرنّجنُ جاݨیَے سرب نِرنّجنُ رائِیا ॥ ۹॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥੯॥

دُکھ بھیَے بھنّجنُ پربھُ ابِناسی ॥
ਦੂਖ ਭੈ ਭੰਜਨੁ ਪ੍ਰਭੁ ਅਬਿਨਾਸੀ ॥

روگ کٹے کاٹی جم پھاسی ॥
ਰੋਗ ਕਟੇ ਕਾਟੀ ਜਮ ਫਾਸੀ ॥

نانک ہرِ پربھُ سو بھئُو بھنّجنُ گُرِ مِلئیَے ہرِ پربھُ پائِیا ॥ ۱۰॥
ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ ॥੧੦॥

کالیَے کولُ نِرنّجنُ جاݨیَے ॥
ਕਾਲੈ ਕਵਲੁ ਨਿਰੰਜਨੁ ਜਾਣੈ ॥

بُوجھیَے کرمُ سُ سبدُ پچھاݨیَے ॥
ਬੂਝੈ ਕਰਮੁ ਸੁ ਸਬਦੁ ਪਛਾਣੈ ॥

آپے جاݨیَے آپِ پچھاݨیَے سبھُ تِس کا چوجُ سبائِیا ॥ ۱۱॥
ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ ॥੧੧॥

آپے ساہُ آپے ونجارا ॥
ਆਪੇ ਸਾਹੁ ਆਪੇ ਵਣਜਾਰਾ ॥
آپے پرکھے پرکھنہارا ॥
ਆਪੇ ਪਰਖੇ ਪਰਖਣਹਾਰਾ ॥
آپے کِس کسوٹی لائے آپے کیِمت پائِیا ॥۱۲॥
ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ ॥੧੨॥
آپ دئِیالِ دئِیا پربھ دھاری ॥
ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥
گھٹِ گھٹِ روِ رہِیا بنواری ॥
ਘਟਿ ਘਟਿ ਰਵਿ ਰਹਿਆ ਬਨਵਾਰੀ ॥
پُرکھُ اتیِتُ وسَے نِہکیولُ گُر پُرکھَے پُرکھُ مِلائِیا ॥۱۳॥
ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ ॥੧੩॥
پربھُ دانا بیِنا گربُ گوائے ॥
ਪ੍ਰਭੁ ਦਾਨਾ ਬੀਨਾ ਗਰਬੁ ਗਵਾਏ ॥
دوُجا میٹَے ایکُ دِکھائے ॥
ਦੂਜਾ ਮੇਟੈ ਏਕੁ ਦਿਖਾਏ ॥
آسا ماہِ نِرالمُ جوݩی اکُل نِرنّجنُ گائِیا ॥۱٤॥
ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ ॥੧੪॥
ہئُمَے میٹ سبد سُکھُ ہوئی ॥
ਹਉਮੈ ਮੇਟਿ ਸਬਦਿ ਸੁਖੁ ਹੋਈ ॥
آپُ ویِچارے گِیانی سوئی ॥
ਆਪੁ ਵੀਚਾਰੇ ਗਿਆਨੀ ਸੋਈ ॥
نانک ہرِ جسُ ہرِ گُݨ لاہا ستسنّگتِ سچُ پھلُ پائِیا ॥۱۵॥۲॥۱۹॥
ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤਸੰਗਤਿ ਸਚੁ ਫਲੁ ਪਾਇਆ ॥੧੫॥੨॥੧੯॥
ماروُ مہلا ۱ ॥
ਮਾਰੂ ਮਹਲਾ ੧ ॥
سچُ کہہُ سچَے گھرِ رہݨا ॥
ਸਚੁ ਕਹਹੁ ਸਚੈ ਘਰਿ ਰਹਣਾ ॥
جیِوت مرہُ بھوجلُ جگُ ترݨا ॥
ਜੀਵਤ ਮਰਹੁ ਭਵਜਲੁ ਜਗੁ ਤਰਣਾ ॥

گُرُ بوُہِتھُ گُرُ بیڑی تُلہا من ہرِ جپ پارِ لنّگھائِیا ॥ ۱॥
ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲ ਘਾਇਆ ॥੧॥

ہئُمَیے ممتا لوبھ بِناسنُ ॥
ਹਉਮੈ ਮਮਤਾ ਲੋਭ ਬਿਨਾਸਨੁ ॥

نئُو در مُکتے دسوئے آسنُ ॥
ਨਉ ਦਰ ਮੁਕਤੇ ਦਸਵੈ ਆਸਨੁ ॥

اوُپرِ پرئے پرئے اپرنّپرُ جِنِ آپے آپُ اُپائِیا ॥ ۲॥
ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ ॥੨॥

گُرمِت لیوہُ ہرِ لو تریئیَے ॥
ਗੁਰਮਤਿ ਲੇਵਹੁ ਹਰਿ ਲਿਵ ਤਰੀਐ ॥

اکلُ گائے جم تے کِیا ڈریئیَے ॥
ਅਕਲੁ ਗਾਇ ਜਮ ਤੇ ਕਿਆ ਡਰੀਐ ॥

جت جت دیکھئُو تت تت تُم ہی اورُ ن دُتِیا گائِیا ॥ ۳॥
ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ ॥੩॥

سچُ ہرِ نامُ سچُ ہیَے سرنا ॥
ਸਚੁ ਹਰਿ ਨਾਮੁ ਸਚੁ ਹੈ ਸਰਣਾ ॥

سچُ گُر سبدُ جِتیَے لِگ ترنا ॥
ਸਚੁ ਗੁਰ ਸਬਦੁ ਜਿਤੈ ਲਗਿ ਤਰਣਾ ॥

اکتھُ کتھیَے دیکھیَے اپرنّپرُ پھُنِ گربھِ ن جوُنی جائِیا ॥ ۴॥
ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ ॥੪॥

سچ بِنُ ستُ سنّتوکھُ ن پاوئے ॥
ਸਚ ਬਿਨੁ ਸਤੁ ਸੰਤੋਖੁ ਨ ਪਾਵੈ ॥

بِنُ گُر مُکتِ ن آوئے جاوئے ॥
ਬਿਨੁ ਗੁਰ ਮੁਕਤਿ ਨ ਆਵੈ ਜਾਵੈ ॥

موُل منّترُ ہرِ نامُ رسائِنُ کہُ نانک پوُرا پائِیا ॥ ۵॥
ਮੂਲ ਮੰਤ੍ਰ  ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ ॥੫॥

پنّنا ۱۰۴۱ (Page 1041)

سچ بِنُ بھوجلُ جائے ن ترِیا ॥
ਸਚ ਬਿਨੁ ਭਵਜਲੁ ਜਾਇ ਨ ਤਰਿਆ ॥

ایہُ سمُنّدُ اتھاہُ مہا بِکھُ بھرِیا =
ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ ॥
رہیَے اتِیتُ گُرمتِ لے اوُپرِ ہرِ نِربھئُ کیَے گھرِ پائِیا = ٦=
ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ ॥੬॥
جھوُٹھی جگ ہِت کی چترُائی =
ਝੂਠੀ ਜਗ ਹਿਤ ਕੀ ਚਤੁਰਾਈ ॥
بِلم ن لاگیَے آوَے جائی =
ਬਿਲਮ ਨ ਲਾਗੈ ਆਵੈ ਜਾਈ ॥
نامُ وِسارِ چلہِ ابھِمانی اُپجیَے بِنسِ کھپائِیا = ٧=
ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥੭॥
اُپجہِ بِنسہِ بنّدھن بنّدھے =
ਉਪਜਹਿ ਬਿਨਸਹਿ ਬੰਧਨ ਬੰਧੇ ॥
ہئُمیَے مائِیا کے گلِ پھنّدھے =
ਹਉਮੈ ਮਾਇਆ ਕੇ ਗਲਿ ਫੰਧੇ ॥
جِسُ رام نامُ ناہی متِ گُرمتِ سو جم پُرِ بنّدھِ چلائِیا = ٨=
ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ ॥੮॥
گُر بِنُ موکھ مُکتِ کِئُ پائیِئیَے =
ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ ॥
بِنُ گُر رام نامُ کِئُ دھِیائیِئیَے =
ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ ॥
گُرمتِ لیہُ ترہُ بھو دُترُ مُکتِ بھئے سُکھُ پائِیا = ٩=
ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ ॥੯॥
گُرمتِ کِرسنِ گووردھن دھارے =
ਗੁਰਮਤਿ ਕਿ□ਸਨਿ ਗੋਵਰਧਨ ਧਾਰੇ ॥
گُرمتِ سائِرِ پاہن تارے =
ਗੁਰਮਤਿ ਸਾਇਰਿ ਪਾਹਣ ਤਾਰੇ ॥
گُرمتِ لیہُ پرم پدُ پائیِئیَے نانک گُرِ بھرمُ چُکائِیا = ١٠=
ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ ॥੧੦॥
گُرمتِ لیہُ ترہُ سچُ تاری =
ਗੁਰਮਤਿ ਲੇਹੁ ਤਰਹੁ ਸਚੁ ਤਾਰੀ ॥

آتم چینہُ ردئے مُراری =

ਆਤਮ ਚੀਨਹੁ ਰਿਦੈ ਮੁਰਾਰੀ ॥

جم کے پھاہے کاٹہِ ہر جپ اکُل نرنّجنُ پائیا = ۱۱=

ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥੧੧॥

گُرمت پنّچ سکھے گُر بھائی =

ਗੁਰਮਤਿ ਪੰਚ ਸਖੇ ਗੁਰ ਭਾਈ ॥

گُرمت اگن نوار سمائی =

ਗੁਰਮਤਿ ਅਗਨਿ ਨਿਵਾਰਿ ਸਮਾਈ ॥

من مُکھ نامُ جپہُ جگجیون رد انّتر الکھُ لکھائیا = ۲۱=

ਮਨਿ ਮੁਖਿ ਨਾਮੁ ਜਪਹੁ ਜਗਜੀਵਨ ਰਿਦ ਅੰਤਰਿ ਅਲਖੁ ਲਖਾਇਆ ॥੧੨॥

گُرمُکھ بُوجھیَے سبد پتیجیَے =

ਗੁਰਮੁਖਿ ਬੂਝੈ ਸਬਦਿ ਪਤੀਜੈ ॥

اُستت نندا کس کی کیجیَے =

ਉਸਤਤਿ ਨਿੰਦਾ ਕਿਸ ਕੀ ਕੀਜੈ ॥

چینہُ آپُ جپہُ جگدیسرُ ہر جگنّناتھُ من بھائیا = ۳۱=

ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ ॥੧੩॥

جو برہمنّڈ کھنّڈ سو جانہُ =

ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥

گُرمُکھ بُوجھہُ سبد پچھانہُ =

ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥

گھٹ گھٹ بھوگے بھوگنہارا رہیَے اتیتُ سبائیا = ۴۱=

ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥੧੪॥

گُرمت بولہُ ہر جسُ سُوچا =

ਗੁਰਮਤਿ ਬੋਲਹੁ ਹਰਿ ਜਸੁ ਸੂਚਾ ॥

گُرمت آکھی دیکھہُ اُوچا =

ਗੁਰਮਤਿ ਆਖੀ ਦੇਖਹੁ ਊਚਾ ॥

سروݨی نامُ سݨیَے ہر باݨی نانک ہر رنّگ رنّگائیا = ۵۱= ۳= ۰۲=

ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ ॥੧੫॥੩॥੨੦॥

مارُو مہلا ۱ =

ਮਾਰੂ ਮਹਲਾ ੧ ॥

کامُ کرودھُ پرہرُ پر ننّدا =

ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥

لبُ لوبھُ تج ہوہُ نچنّدا =

ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥

بھرم کا سنّگلُ توڑ نرالا ہر انّتر ہر رسُ پائیا =۱=

ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ ॥੧॥

نس دامن جِئو چمک چنّدائنُ دیکھیَے =

ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥

اہنس جوت نرنّتر پیکھیَے =

ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥

آننّد روپُ انوپُ سروپا گر پورَے دیکھائیا =۲=

ਆਨ ਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥੨॥

ستگر ملہُ آپے پربھُ تارے =

ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥

سس گھر سورُ دیپکُ گیَنارے =

ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥

دیکھ ادسٹُ رہہُ لو لاگی سبھُ تربھون برہمُ سبائیا =۳=

ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥

انّمرت رسُ پائے ترسنا بھئو جائے =

ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥

انبھئو پدُ پاوَے آپُ گوائے =

ਅਨਭਉ ਪਦੁ ਪਾਵੈ ਆਪੁ ਗਵਾਏ ॥

اوچی پدوی اوچو اوچا نرمل سبدُ کمائیا =۴=

ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥੪॥

ادرسٹ اگوچرُ نامُ اپارا =

ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥

پنّنا ۱۰۴۲ (Page 1042)

ات رسُ میٹھا نامُ پیارا =

ਅਤਿ ਰਸੁ ਮੀਠਾ ਨਾਮੁ ਪਿਆਰਾ ॥

نانک کئﺆ جُگ جُگ ہر جسُ دِیجیَے ہر جپیئیَے انّتُ ن پائِیا = ۵=
ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ ਹਰਿ ਜਪੀਐ ਅੰਤੁ ਨ ਪਾਇਆ ॥੫॥
انّتر نامُ پراپت ہیِرا =
ਅੰਤਰਿ ਨਾਮੁ ਪਰਾਪਤਿ ਹੀਰਾ ॥
ہر جپتے منُ من تے دھیِرا =
ਹਰਿ ਜਪਤੇ ਮਨੁ ਮਨ ਤੇ ਧੀਰਾ ॥
دُگھٹ گھٹ بھئﺆ بھنّجنُ پائِیئیَے باہُڑ جنم ن جائِیا = ۶=
ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ॥੬॥
بھگت ہیت گُر سبد ترنّگا =
ਭਗਤਿ ਹੇਤਿ ਗੁਰ ਸਬਦਿ ਤਰੰਗਾ ॥
ہر جسُ نامُ پدار تھُ منّگا =
ਹਰਿ ਜਸੁ ਨਾਮੁ ਪਦਾਰਥੁ ਮੰਗਾ ॥
ہر بھاوےٴ گُر میل مِلائے ہر تارے جگتُ سبائِیا = ۷=
ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ॥੭॥
جِن جپُ جپِئﺆ ستِگُر مت واکے =
ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾ ਕੇ ॥
جمکنّکر کالُ سیوک پگ تاکے =
ਜਮਕੰਕਰ ਕਾਲੁ ਸੇਵਕ ਪਗ ਤਾ ਕੇ ॥
اُوتم سنّگت گت مِت اُوتم جگُ بھئُجلُ پار ترائِیا = ۸=
ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ ॥੮॥
اِہُ بھوجلُ جگتُ سبد گُر تریئیَے =
ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥
انّتر کی دُبدھا انّتر جریئیَے =
ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥
پنّچ بان لے جم کئﺆ مارےٴ گگننّتر دھنکھُ چڑائِیا = ۹=
ਪੰਚ ਬਾਣ ਲੇ ਜਮ ਕਉ ਮਾਰੈ ਗਗਨ ਤਰਿ ਧਣਖੁ ਚੜਾਇਆ ॥੯॥
ساکت نر سبد سُرت کِئﺆ پائِیئیَے =
ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥
سبدُ سُرت بِنُ آئِیئیَے جائِیئیَے =
ਸਬਦੁ ਸੁਰਤਿ ਬਿਨੁ ਆਈਐ ਜਾਈਐ ॥

نانک گرمکھ مکت پرائنُ ہر پوُرے بھاگ ملائیا ॥۱۰॥
ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ ॥੧੦॥
نربھئو ستگرُ ہیَے رکھوالا ॥
ਨਿਰਭਉ ਸਤਿਗੁਰੁ ਹੈ ਰਖਵਾਲਾ ॥
بھگت پراپت گر گوپالا ॥
ਭਗਤਿ ਪਰਾਪਤਿ ਗੁਰ ਗੋਪਾਲਾ ॥
دھُن انند اناہدُ واجیے گر سبد نرنّجنُ پائیا ॥۱۱॥
ਧੁਨਿ ਅਨ ਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ ॥੧੧॥
نربھئو سو سر ناہی لیکھا ॥
ਨਿਰਭਉ ਸੋ ਸਿਰਿ ਨਾਹੀ ਲੇਖਾ ॥
آپ الیکھُ کُدرت ہیَے دیکھا ॥
ਆਪਿ ਅਲੇਖੁ ਕੁਦਰਤਿ ਹੈ ਦੇਖਾ ॥
آپ اتیتُ اجونی سنّبھئو نانک گرمت سو پائیا ॥۱۲॥
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ ॥੧੨॥
انتر کی گت ستگرُ جانیَے ॥
ਅੰਤਰ ਕੀ ਗਤਿ ਸਤਿਗੁਰੁ ਜਾਣੈ ॥
سو نربھئو گر سبد پچھانیَے ॥
ਸੋ ਨਿਰਭਉ ਗੁਰ ਸਬਦਿ ਪਛਾਣੈ ॥
انترُ دیکھ نرنتر بوُجھیَے انت ن منُ ڈولائیا ॥۱۳॥
ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ ॥੧੩॥
نربھئو سو ابھ انتر وسیا ॥
ਨਿਰਭਉ ਸੋ ਅਭ ਅੰਤਰਿ ਵਸਿਆ ॥
اہنس نام نرنّجن رسیا ॥
ਅਹਿਨਿਸਿ ਨਾਮਿ ਨਿਰੰਜਨ ਰਸਿਆ ॥
نانک ہر جسُ سنّگت پائیئیَے ہر سہجے سہج ملائیا ॥۱۴॥
ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ ॥੧੪॥
انتر باہر سو پربھُ جانیَے ॥
ਅੰਤਰਿ ਬਾਹਰਿ ਸੋ ਪ੍ਰਭੁ ਜਾਣੈ ॥
رہیَے الپتُ چلتے گھر آنیَے ॥
ਰਹੈ ਅਲਿਪਤੁ ਚਲਤੇ ਘਰਿ ਆਣੈ ॥

اُوپر آد سرب تہُ لوئی سچُ نانک انّمرت رسُ پائیا = ۱۵= ۴= ۲۱=
ਊਪਰਿ ਆਦਿ ਸਰਬ ਤਿਹੁ ਲੋਈ ਸਚੁ ਨਾਨਕ ਅੰਮ੍ਰਿਤ ਰਸੁ ਪਾਇਆ ॥੧੫॥੪॥੨੧॥
مارُوٗ مہلا ۱ =
ਮਾਰੂ ਮਹਲਾ ੧ ॥
کُدرت کرنیہار اپارا =
ਕੁਦਰਤਿ ਕਰਨੈਹਾਰ ਅਪਾਰਾ ॥
کیتے کا ناہی کِہُ چارا =
ਕੀਤੇ ਕਾ ਨਾਹੀ ਕਿਹੁ ਚਾਰਾ ॥
جیئ اُپائے رِجکُ دے آپے سِر سِر ہُکمُ چلائیا = ۱=
ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ ॥੧॥
ہُکمُ چلائے رہیا بھرپُوٗرے =
ਹੁਕਮੁ ਚਲਾਇ ਰਹਿਆ ਭਰਪੂਰੇ ॥
کِسُ نیڑئے کِسُ آکھاں دوٗرے =
ਕਿਸੁ ਨੇੜੈ ਕਿਸੁ ਆਖਾਂ ਦੂਰੇ ॥
گُپت پرگٹ ہر گھٹ گھٹ دیکھہُ ورتیے تاکُ سبائیا = ۲=
ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ॥੨॥
جِس کئو میلے سُرت سمائے =
ਜਿਸ ਕਉ ਮੇਲੇ ਸੁਰਤਿ ਸਮਾਏ ॥
گُر سبدی ہر نامُ دھیائے =
ਗੁਰ ਸਬਦੀ ਹਰਿ ਨਾਮੁ ਧਿਆਏ ॥
آند رُوٗپ انوٗپ اگوچر گُر مِلِئیے بھرمُ جائیا = ۳=
ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ॥੩॥
من تن دھن تے نامُ پیارا =
ਮਨ ਤਨ ਧਨ ਤੇ ਨਾਮੁ ਪਿਆਰਾ ॥
انّت سکھائی چلنوارا =
ਅੰਤਿ ਸਖਾਈ ਚਲਣਵਾਰਾ ॥

پنّا ۱۰۴۳ (Page 1043)

مؤہ پسار نہی سنّگ بیلی بِنُ ہر گُر کِن سُکھُ پائیا = ۴=
ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ ॥੪॥

جِس کئو ندر کرے گُرُ پُوُرا ॥
ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥
سبد مِلائے گُرمت سُوُرا ॥
ਸਬਦਿ ਮਿਲਾਏ ਗੁਰਮਤਿ ਸੂਰਾ ॥
نانک گُر کے چرن سریوہُ جِن بھُوُلا مارگ پائِیا ॥۵॥
ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ॥੫॥
سنّت جناں ہر دھنُ جسُ پیارا ॥
ਸੰਤ ਜਨਾਂ ਹਰਿ ਧਨੁ ਜਸੁ ਪਿਆਰਾ ॥
گُرمت پائِیا نامُ تُمارا ॥
ਗੁਰਮਤਿ ਪਾਇਆ ਨਾਮੁ ਤੁਮਾਰਾ ॥
جاچکُ سیو کرے در ہر کیَے ہر درگہ جسُ گائِیا ॥٦॥
ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ ॥੬॥
ستگُرُ مِلیَے ت مہل بُلائے ॥
ਸਤਿਗੁਰੁ ਮਿਲੈ ਤ ਮਹਲਿ ਬੁਲਾਏ ॥
ساچی درگہ گت پت پائے ॥
ਸਾਚੀ ਦਰਗਹ ਗਤਿ ਪਤਿ ਪਾਏ ॥
ساکت ٹھئُر ناہی ہر منّدر جنم مرۓ دُکھُ پائِیا ॥۷॥
ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ ॥੭॥
سیوہُ ستگُر سمُنّدُ اتھاہا ॥
ਸੇਵਹੁ ਸਤਿਗੁਰ ਸਮੁੰਦੁ ਅਥਾਹਾ ॥
پاوہُ نامُ رتنُ دھنُ لاہا ॥
ਪਾਵਹੁ ਨਾਮੁ ਰਤਨੁ ਧਨੁ ਲਾਹਾ ॥
بِکھیا ملُ جائے انّمرت سر ناوہُ گُر سر سنّتوکھُ پائِیا ॥۸॥
ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ ॥੮॥
ستگُر سیوہُ سنّک ن کیجیَے ॥
ਸਤਿਗੁਰ ਸੇਵਹੁ ਸੰਕ ਨ ਕੀਜੈ ॥
آسا ماہِ نِراسُ رہیجیَے ॥
ਆਸਾ ਮਾਹਿ ਨਿਰਾਸੁ ਰਹੀਜੈ ॥
سنّسا دُوکھ بِناسنُ سیوہُ پھِر باہُڑ روگُ ن لائِیا ॥۹॥
ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥੯॥

ساچے بھاوۓ تِسُ وڈیائے ॥
ਸਾਚੇ ਭਾਵੈ ਤਿਸੁ ਵਡੀਆਏ ॥
کئُنُ سُ دُوُجا تِسُ سمجھائے ॥
ਕਉਨੁ ਸੁ ਦੂਜਾ ਤਿਸੁ ਸਮਝਾਏ ॥
ہرِ گُر مؤُرتِ ایکا ورتیَے نانک ہرِ گُر بھائِیا ॥۱۰॥
ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥
واچہِ پُستک وید پُرانں ॥
ਵਾਚਹਿ ਪੁਸਤਕ ਵੇਦ ਪੁਰਾਨਾਂ ॥
اِک بہِ سُنہِ سُناوہِ کانں ॥
ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥
اجگر کپٹُ کہہُ کِئُو کھُلیَے بِنُ ستِگُر تتُ ن پائِیا ॥۱۱॥
ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ ॥੧੧॥
کرہِ بِبھوُتِ لگاوہِ بھسمیَے ॥
ਕਰਹਿ ਬਿਭੂਤਿ ਲਗਾਵਹਿ ਭਸਮੈ ॥
انترِ کرۄدھُ چنڈالُ سُ ہئُمیَے ॥
ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ ॥
پاکھنڈ کینے جوگُ ن پائیِئیَے بِنُ ستِگُر الکھُ ن پائِیا ॥۱۲॥
ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ ॥੧੨॥
تیِرتھ ورت نیم کرہِ اُدِیانا ॥
ਤੀਰਥ ਵਰਤ ਨੇਮ ਕਰਹਿ ਉਦਿਆਨਾ ॥
جتُ ستُ سنّجمُ کتھہِ گِیانا ॥
ਜਤੁ ਸਤੁ ਸੰਜਮੁ ਕਥਹਿ ਗਿਆਨਾ ॥
رام نام بِنُ کِئُو سُکھُ پائیِئیَے بِنُ ستِگُر بھرمُ ن جائِیا ॥۱۳॥
ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ ॥੧੩॥
نِئُلی کرم بھُئِئنّگم بھاٹھی ॥
ਨਿਉਲੀ ਕਰਮ ਭੁਇਅੰਗਮ ਭਾਠੀ ॥
ریچک کُنّبھک پؤُرک من ہاٹھی ॥
ਰੇਚਕ ਕੁੰਭਕ ਪੂਰਕ ਮਨ ਹਾਠੀ ॥
پاکھنڈ دھرمُ پ٘ریِت نہی ہرِ سئُ گُر سبد مہا رسُ پائِیا ॥۱۴॥
ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ ॥੧੪॥

کُدرت دیکھ رہے منُ مانِیا ॥
ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥
گُر سبدی سبھُ برہمُ پچھانِیا ॥
ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥
نانک آتم رامُ سبائِیا گُر ستِگُر الکھُ لکھائِیا ॥ ۱۵॥ ۵॥ ۲۲॥
ਨਾਨਕ ਆਤਮ ਰਾਮੁ ਸਬਾਇਆ ਗੁਰ ਸਤਿਗੁਰ ਅਲਖੁ ਲਖਾਇਆ ॥੧੫॥੫॥੨੨॥
مارُوُ سولہے مہلا ۳
ਮਾਰੂ ਸੋਲਹੇ ਮਹਲਾ ੩
اِک اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہُکمی سہجے سِرسٹِ اُپائی ॥
ਹੁਕਮੀ ਸਹਜੇ ਸ੍ਰਿਸਟਿ ਉਪਾਈ ॥
کرِ کرِ ویکھیَے اپنی وڈِیائی ॥
ਕਰਿ ਕਰਿ ਵੇਖੈ ਅਪਣੀ ਵਡਿਆਈ ॥
آپے کرے کرائے آپے ہُکمے رہِیا سمائی ہے ॥ ۱॥
ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥੧॥
مائِیا موہُ جگتُ گُبارا ॥
ਮਾਇਆ ਮੋਹੁ ਜਗਤੁ ਗੁਬਾਰਾ ॥
گُرمُکھ بوُجھیَے کو ویِچارا ॥
ਗੁਰਮੁਖਿ ਬੂਝੈ ਕੋ ਵੀਚਾਰਾ ॥
آپے ندرِ کرے سو پائے آپے میلِ مِلائی ہے ॥ ۲॥
ਆਪੇ ਨਦਰਿ ਕਰੇ ਸੋ ਪਾਏ ਆਪੇ ਮੇਲਿ ਮਿਲਾਈ ਹੇ ॥੨॥



آپے میلے دے وڈِیائی ॥
ਆਪੇ ਮੇਲੇ ਦੇ ਵਡਿਆਈ ॥
گُر پرسادی کیِمت پائی ॥
ਗੁਰ ਪਰਸਾਦੀ ਕੀਮਤਿ ਪਾਈ ॥
منمُکھ بہُتُ پھرےَ بِللادی دوُجیَے بھائے کھُیائی ہے ॥ ۳॥
ਮਨਮੁਖਿ ਬਹੁਤੁ ਫਿਰੈ ਬਿਲਲਾਦੀ ਦੂਜੈ ਭਾਇ ਖੁਆਈ ਹੇ ॥੩॥

ہئُمیَے مائِیا وِچے پائی ॥
ਹਉਮੈ ਮਾਇਆ ਵਿਚੇ ਪਾਈ ॥
منمکھ بھُولے پت گوائی ॥
ਮਨਮੁਖ ਭੂਲੇ ਪਤਿ ਗਵਾਈ ॥
گُرمُکھ ہووَے سو نائے راچیَے ساچیَے رہیا سمائی ہے ॥۴॥
ਗੁਰਮੁਖਿ ਹੋਵੈ ਸੋ ਨਾਇ ਰਾਚੈ ਸਾਚੈ ਰਹਿਆ ਸਮਾਈ ਹੇ ॥੪॥
گُر تے گِیانُ نام رتنُ پائِیا ॥
ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥
منسا مارِ من ماہِ سمائِیا ॥
ਮਨਸਾ ਮਾਰਿ ਮਨ ਮਾਹਿ ਸਮਾਇਆ ॥
آپے کھیل کرے سبھ کرتا آپے دیئِ بُجھائی ہے ॥۵॥
ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ ॥੫॥
سِتگُرُ سیوے آپُ گوائے ॥
ਸਤਿਗੁਰੁ ਸੇਵੇ ਆਪੁ ਗਵਾਏ ॥
مِل پریتم سبد سُکھُ پائے ॥
ਮਿਲਿ ਪ੍ਰੀਤਮ ਸਬਦਿ ਸੁਖੁ ਪਾਏ ॥
انّترِ پیارُ بھگتی راتا سہج متے بنِ آئی ہے ॥۶॥
ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ ॥੬॥
دُوکھ نِوارنُ گُر تے جاتا ॥
ਦੂਖ ਨਿਵਾਰਣੁ ਗੁਰ ਤੇ ਜਾਤਾ ॥
آپِ مِلِیا جگجیِونُ داتا ॥
ਆਪਿ ਮਿਲਿਆ ਜਗਜੀਵਨੁ ਦਾਤਾ ॥
جِس نو لائے سوئی بُوجھیَے بھئو بھرمُ سریرہُ جائی ہے ॥۷॥
ਜਿਸ ਨੋ ਲਾਏ ਸੋਈ ਬੂਝੈ ਭਉ ਭਰਮੁ ਸਰੀਰਹੁ ਜਾਈ ਹੇ ॥੭॥
آپے گُرمُکھ آپے دیوَے ॥
ਆਪੇ ਗੁਰਮੁਖਿ ਆਪੇ ਦੇਵੈ ॥
سچیَے سبد سِتگُرُ سیوَے ॥
ਸਚੈ ਸਬਦਿ ਸਤਿਗੁਰੁ ਸੇਵੈ ॥
جرا جمُ تِسُ جوہِ ن ساکیَے ساچے سِئو بنِ آئی ہے ॥۸॥
ਜਰਾ ਜਮੁ ਤਿਸੁ ਜੋਹਿ ਨ ਸਾਕੈ ਸਾਚੇ ਸਿਉ ਬਣਿ ਆਈ ਹੇ ॥੮॥

ِترسنا اگنِ جلیَے سنّسارا =
ਤ੍ਰਿਸਨਾ ਅਗਨਿ ਜਲੈ ਸੰਸਾਰਾ ॥
جلِ جلِ کھپیَے بہُتُ وِکارا =
ਜਲਿ ਜਲਿ ਖਪੈ ਬਹੁਤੁ ਵਿਕਾਰਾ ॥
منمکھُ ٹھئُر ن پائے کبہُو ستِگُر بُوجھ بُجھائی ہے =٩=
ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ ॥੯॥
ستِگُرُ سیوِن سے وڈبھاگی =
ਸਤਿਗੁਰੁ ਸੇਵਨਿ ਸੇ ਵਡਭਾਗੀ ॥
ساچیَے نامِ سدا ِلو لاگی =
ਸਾਚੈ ਨਾਮਿ ਸਦਾ ਲਿਵ ਲਾਗੀ ॥
انّترِ نامُ رِویا ِنہکیولُ ِترسنا سبدِ بُجھائی ہے =١٠=
ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ ॥੧੦॥
سچا سبدُ سچی ہیَے بانی =
ਸਚਾ ਸਬਦੁ ਸਚੀ ਹੈ ਬਾਣੀ ॥
گُرمکھِ وِرلیَے ِکنیَے پچھانی =
ਗੁਰਮੁਖਿ ਵਿਰਲੈ ਕਿਨੈ ਪਛਾਣੀ ॥
سچے سبدِ رتے بیَراگی آونُ جانُ رہائی ہے =١١=
ਸਚੇ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ ॥੧੧॥
سبدُ بُجھیَے سو میَلُ چُکائے =
ਸਬਦੁ ਬੁਝੈ ਸੋ ਮੈਲੁ ਚੁਕਾਏ ॥
ِنرمل نامُ وسیَے منِ آئے =
ਨਿਰਮਲ ਨਾਮੁ ਵਸੈ ਮਨਿ ਆਏ ॥
ستِگُرُ اپنا سد ہی سیوہِ ہئُمیَے وِچہُ جائی ہے =١٢=
ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ ॥੧੨॥
گُر تے بُوجھیَے تا درُ سُوجھیَے =
ਗੁਰ ਤੇ ਬੂਝੈ ਤਾ ਦਰੁ ਸੂਝੈ ॥
نام وِہُونا کتھِ کتھِ لُوجھیَے =
ਨਾਮ ਵਿਹੂਣਾ ਕਥਿ ਕਥਿ ਲੂਝੈ ॥
ستِگُر سیوے کی وڈیائی ِترسنا بھُوکھ گوائی ہے =١٣=
ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ ॥੧੩॥

آپے آپ مِلیَے تا بُوجھیَے ॥
ਆਪੇ ਆਪਿ ਮਿਲੈ ਤਾ ਬੂਝੈ ॥
گیان وِہُونا کِچھُو ن سُوجھیَے ॥
ਗਿਆਨ ਵਿਹੂਣਾ ਕਿਛੂ ਨ ਸੂਝੈ ॥
گُر کی داتِ سدا مَن انّترِ بانٖی سبدِ وجائی ہے ॥۱۴॥
ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ ॥੧੪॥
جو دھُرِ لِکھیا سُ کرم کمائِیا ॥
ਜੋ ਧੁਰਿ ਲਿਖਿਆ ਸੁ ਕਰਮ ਕਮਾਇਆ ॥
کوئے ن میٹیَے دھُرِ پھُرمائِیا ॥
ਕੋਇ ਨ ਮੇਟੈ ਧੁਰਿ ਫੁਰਮਾਇਆ ॥
ستسنّگتِ مہِ تِن ہی واسا جِن کئو دھُرِ لِکھِ پائی ہے ॥۱۵॥
ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ ॥੧੫॥
اپنٖی ندرِ کرے سو پائے ॥
ਅਪਣੀ ਨਦਰਿ ਕਰੇ ਸੋ ਪਾਏ ॥
سچیَے سبدِ تاڑی چِتُ لائے ॥
ਸਚੈ ਸਬਦਿ ਤਾੜੀ ਚਿਤੁ ਲਾਏ ॥
نانک داسُ کہیَے بینتی بھیِکھیا نامُ درِ پائی ہے ॥۱۶॥۱॥
ਨਾਨਕ ਦਾਸੁ ਕਹੈ ਬੇਨ ਤੀ ਭੀਖਿਆ ਨਾਮੁ ਦਰਿ ਪਾਈ ਹੇ ॥੧੬॥੧॥
مارُوُ مہلا ۳ ॥
ਮਾਰੂ ਮਹਲਾ ੩ ॥
ایکو ایکُ ورتیَے سبھُ سوئی ॥
ਏਕੋ ਏਕੁ ਵਰਤੈ ਸਭੁ ਸੋਈ ॥
گُرمُکھِ وِرلا بُوجھیَے کوئی ॥
ਗੁਰਮੁਖਿ ਵਿਰਲਾ ਬੂਝੈ ਕੋਈ ॥
ایکو روِ رہِیا سبھ انّترِ تِسُ بِنُ اورُ ن کوئی ہے ॥۱॥
ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ ॥੧॥
لکھ چئُراسیِہ جیِء اُپائے ॥
ਲਖ ਚਉਰਾਸੀਹ ਜੀਅ ਉਪਾਏ ॥

گِیانی دِھیانی آکھ سُنائے ॥
ਗਿਆਨੀ ਧਿਆਨੀ ਆਖਿ ਸੁਣਾਏ ॥
سبھنا رِجکُ سماہے آپے کیِمتِ ہور ن ہوئی ہے ॥੨॥
ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ ॥੨॥
مائِیا موہُ اندھُ اندھارا ॥
ਮਾਇਆ ਮੋਹੁ ਅੰਧੁ ਅੰਧਾਰਾ ॥
ہئُمےَ میرا پسرِیا پاسارا ॥
ਹਉਮੈ ਮੇਰਾ ਪਸਰਿਆ ਪਾਸਾਰਾ ॥
اندِنُ جلت رہےَ دِنُ راتی گُر بِنُ سانْتِ ن ہوئی ہے ॥੩॥
ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ ॥੩॥
آپے جوڑِ وِچھوڑے آپے ॥
ਆਪੇ ਜੋੜਿ ਵਿਛੋੜੇ ਆਪੇ ॥
آپے تھاپِ اُتھاپے آپے ॥
ਆਪੇ ਥਾਪਿ ਉਥਾਪੇ ਆਪੇ ॥
سچا ہُکمُ سچا پاسارا ہورنِ ہُکمُ ن ہوئی ہے ॥੪॥
ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ ॥੪॥
آپے لائِ لئے سو لاگےَ ॥
ਆਪੇ ਲਾਇ ਲਏ ਸੋ ਲਾਗੈ ॥
گُر پرسادی جم کا بھءُ بھاگےَ ॥
ਗੁਰ ਪਰਸਾਦੀ ਜਮ ਕਾ ਭਉ ਭਾਗੈ ॥
انّترِ سبدُ سدا سُکھداتا گُرمُکھِ بوُجھےَ کوئی ہے ॥੫॥
ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ ਬੂਝੈ ਕੋਈ ਹੇ ॥੫॥
آپے میلے میلِ مِلائے ॥
ਆਪੇ ਮੇਲੇ ਮੇਲਿ ਮਿਲਾਏ ॥
پُربِ لِکھِیا سو میٹنا ن جائے ॥
ਪੁਰਬਿ ਲਿਖਿਆ ਸੋ ਮੇਟਣਾ ਨ ਜਾਏ ॥
اندِنُ بھگتِ کرے دِنُ راتی گُرمُکھِ سیوا ہوئی ہے ॥੬॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮੁਖਿ ਸੇਵਾ ਹੋਈ ਹੇ ॥੬॥

ستِگُرُ سیوِ سدا سُکھُ جاتا =
ਸਤਿਗੁਰੁ ਸੇਵਿ ਸਦਾ ਸੁਖੁ ਜਾਤਾ ॥
آپے آئے مِلِیا سبھنا کا داتا =
ਆਪੇ ਆਇ ਮਿਲਿਆ ਸਭਨਾ ਕਾ ਦਾਤਾ ॥
ہئُمیَے مارِ ترِسنا اگنِ نِواری سبدُ چینِ سُکھُ ہوئی ہے = ۷=
ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ ਸਬਦੁ ਚੀਨਿ ਸੁਖੁ ਹੋਈ ਹੇ ॥੭॥
کائِیا کُٹنّبُ موہُ ن بوُجھیَے =
ਕਾਇਆ ਕੁਟੰਬੁ ਮੋਹੁ ਨ ਬੂਝੈ ॥
گُرمُکھِ ہوٚوَے ت آکھی سوُجھیَے =
ਗੁਰਮੁਖਿ ਹੋਵੈ ਤ ਆਖੀ ਸੂਝੈ ॥
اندِنُ نامُ رویَے دِنُ راتی مِلِ پ٘ریِتم سُکھُ ہوئی ہے = ۸=
ਅਨਦਿਨੁ ਨਾਮੁ ਰਵੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ ॥੮॥
منمُکھ دھاتُ دوُجیَے ہیَے لاگا =
ਮਨਮੁਖ ਧਾਤੁ ਦੂਜੈ ਹੈ ਲਾਗਾ ॥
جنمت کی ن موُئو آبھاگا =
ਜਨਮਤ ਕੀ ਨ ਮੂਓ ਆਭਾਗਾ ॥
آوت جات بِرتھا جنمُ گوائِیا بِنُ گُر مُکتِ ن ہوئی ہے = ۹=
ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥
کائِیا کُسُدھ ہئُمیَے ملُ لائی =
ਕਾਇਆ ਕੁਸੁਧ ਹਉਮੈ ਮਲੁ ਲਾਈ ॥
جے سئُ دھوٚوہِ تا میَلُ ن جائی =
ਜੇ ਸਉ ਧੋਵਹਿ ਤਾ ਮੈਲੁ ਨ ਜਾਈ ॥
سبدِ دھوٚپیَے تا ہچھی ہوٚوَے پھِرِ میَلی موُلِ ن ہوئی ہے = ۱۰=
ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ ॥੧੦॥
پنّچ دوُت کائِیا سنّگھارہِ =
ਪੰਚ ਦੂਤ ਕਾਇਆ ਸੰਘਾਰਹਿ ॥
مرِ مرِ جنّمہِ سبدُ ن ویِچارہِ =
ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ ॥
انّترِ مائِیا موہ گُبارا جِئُ سُپنیَے سُدھِ ن ہوئی ہے = ۱۱=
ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ ॥੧੧॥

اِک پنّچا مارِ سبدِ ہیَے لاگے =
ਇਕਿ ਪੰਚਾ ਮਾਰਿ ਸਬਦਿ ਹੈ ਲਾਗੇ ॥
ستِگُرُ آئے مِلیا وڈ بھاگے =
ਸਤਿਗੁਰੁ ਆਇ ਮਿਲਿਆ ਵਡਭਾਗੇ ॥
انّترِ ساچُ روہِ رنّگ راتے سہجِ سماوےَ سوئی ہے = ٢١=
ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ ॥੧੨॥
گُر کی چال گُرُوُ تے جاپیَے =
ਗੁਰ ਕੀ ਚਾਲ ਗੁਰੂ ਤੇ ਜਾਪੈ ॥
پوُرا سیوکُ سبدِ سِڈاپیَے =
ਪੂਰਾ ਸੇਵਕੁ ਸਬਦਿ ਸਿਞਾਪੈ ॥
سدا سبدُ روےَ گھٹ انّترِ رسنا رسُ چاکھیَے سچُ سوئی ہے = ٣١=
ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ ॥੧੩॥
ہئُمیَے مارے سبدِ نِوارے =
ਹਉਮੈ ਮਾਰੇ ਸਬਦਿ ਨਿਵਾਰੇ ॥
ہرِ کا نامُ رکھیَے اُرِ دھارے =
ਹਰਿ ਕਾ ਨਾਮੁ ਰਖੈ ਉਰਿ ਧਾਰੇ ॥
ایکسُ بِنُ ہئو ہورُ نہ جانا سہجے ہوئے سُ ہوئی ہے = ٤١=
ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ ॥੧੪॥
بِنُ ستِگُر سہجُ کِنیَے نہی پائِیا =
ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ ॥
گُرمُکھِ بوُجھیَے سچِ سمائِیا =
ਗੁਰਮੁਖਿ ਬੂਝੈ ਸਚਿ ਸਮਾਇਆ ॥
سچا سیوِ سبدِ سچ راتے ہئُمیَے سبدے کھوئی ہے = ٥١=
ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ ॥੧੫॥
آپے گُݨداتا بیِچاری =
ਆਪੇ ਗੁਣਦਾਤਾ ਬੀਚਾਰੀ ॥
گُرمُکھِ دیوہِ پکی ساری =
ਗੁਰਮੁਖਿ ਦੇਵਹਿ ਪਕੀ ਸਾਰੀ ॥
نانک نامِ سماوہِ ساچیَے ساچے تے پتِ ہوئی ہے = ٦١= ٢=
ਨਾਨਕ ਨਾਮਿ ਸਮਾਵਹਿ ਸਾਚੈ ਸਾਚੇ ਤੇ ਪਤਿ ਹੋਈ ਹੇ ॥੧੬॥੨॥

مارُوُ مہلا ۳ ॥

ਮਾਰੂ ਮਹਲਾ ੩ ॥

جگجِیوَنُ ساچا ایکو داتا ॥

ਜਗਜੀਵਨੁ ਸਾਚਾ ਏਕੋ ਦਾਤਾ ॥

گُر سیوا تے سبدِ پچھاتا ॥

ਗੁਰ ਸੇਵਾ ਤੇ ਸਬਦਿ ਪਛਾਤਾ ॥

پنّنا ۱۰۴۶ (Page 1046)

ایکو امرُ ایکا پتِساہی جُگُ جُگُ سِرِ کار بݨائی ہے ॥۱॥

ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥੧॥

سو جنُ نِرملُ جِنِ آپُ پچھاتا ॥

ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥

آپے آئِ مِلیا سُکھداتا ॥

ਆਪੇ ਆਇ ਮਿਲਿਆ ਸੁਖਦਾਤਾ ॥

رسنا سبدِ رتی گُݨ گاوَے درِ ساچَے پتِ پائی ہے ॥۲॥

ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥੨॥

گُرمُکھِ نامِ مِلَے وڈِیائی ॥

ਗੁਰਮੁਖਿ ਨਾਮਿ ਮਿਲੈ ਵਡਿਆਈ ॥

منمُکھِ نِنّدکِ پتِ گوائی ॥

ਮਨਮੁਖਿ ਨਿੰਦਕਿ ਪਤਿ ਗਵਾਈ ॥

نامِ رتے پرم ہنّس بیَراگی نِج گھرِ تاڑی لائی ہے ॥۳॥

ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥੩॥

سبدِ مرَے سوئی جنُ پوُرا ॥

ਸਬਦਿ ਮਰੈ ਸੋਈ ਜਨੁ ਪੂਰਾ ॥

ستِگُرُ آکھِ سُݨائے سوُرا ॥

ਸਤਿਗੁਰੁ ਆਖਿ ਸੁਣਾਏ ਸੂਰਾ ॥

کائِیا انّدرِ انّمرِت سرُ ساچا منُ پیِوَے بھائِ سُبھائی ہے ॥۴॥

ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥

پڑ پنّڈِتُ اورا سمجھائے ॥

ਪੜਿ ਪੰਡਿਤੁ ਅਵਰਾ ਸਮਝਾਏ ॥

گھر جلتے کی کھبرِ ن پائے ॥

ਘਰ ਜਲਤੇ ਕੀ ਖਬਰਿ ਨ ਪਾਏ ॥

بِنُ ستِگُر سیوے نامُ ن پائیئیَے پڑِ تھاکے سانِت ن آئی ہے ॥۵॥

ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥੫॥

اِک بھسم لگائے پھرہِ بھیکھدھاری ॥

ਇਕਿ ਭਸਮ ਲਗਾਇ ਫਿਰਹਿ ਭੇਖਧਾਰੀ ॥

بِنُ سبدۓ ہئُمیَے کِن ماری ॥

ਬਿਨੁ ਸਬਦੈ ਹਉਮੈ ਕਿਨਿ ਮਾਰੀ ॥

اندِنُ جلت رہہِ دِنُ راتی بھرمِ بھیکھ بھرمائی ہے ॥۶॥

ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ ॥੬॥

اِک گِرہ کُٹنّب مہِ سدا اُداسی ॥

ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ ॥

سبدِ مُئے ہرِ نامِ نِواسی ॥

ਸਬਦਿ ਮੁਏ ਹਰਿ ਨਾਮਿ ਨਿਵਾਸੀ ॥

اندِنُ سدا رہہِ رنّگِ راتے بھیَے بھائے بھگتِ چِتُ لائی ہے ॥۷॥

ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ ॥੭॥

منمکھُ نِنّدا کرِ کرِ وِگُتا ॥

ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ ॥

انّترِ لوبھُ بھئُکیَے جِسُ کُتا ॥

ਅੰਤਰਿ ਲੋਭੁ ਭਉਕੈ ਜਿਸੁ ਕੁਤਾ ॥

جمکالُ تِسُ کدے ن چھوڈۓ انّتِ گئِیا پچھُتائی ہے ॥۸॥

ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ ॥੮॥

سچیَے سبدِ سچی پتِ ہوئی ॥

ਸਚੈ ਸਬਦਿ ਸਚੀ ਪਤਿ ਹੋਈ ॥

بِنُ ناوۓ مُکتِ ن پاوۓ کوئی ॥

ਬਿਨੁ ਨਾਵੈ ਮੁਕਤਿ ਨ ਪਾਵੈ ਕੋਈ ॥

بِنُ ستِگُر کو نائو ن پائے پربھِ ایَسی بنت بنائی ہے ॥۹॥

ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ ॥੯॥

اِک سِدھ سادِھک بہُتُ وِیچاری ॥

ਇਕਿ ਸਿਧ ਸਾਧਿਕ ਬਹੁਤੁ ਵੀਚਾਰੀ ॥

اِک اہنِس نامِ رتے نِرنکاری ॥
ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ ॥
جِس نو آپِ مِلائے سو بُوجھیَے بھگت بھائے بھئو جائی ہے ॥١٠॥
ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ ॥੧੦॥
اِسنانُ دانُ کرہِ نہی بُوجھہِ ॥
ਇਸਨਾਨੁ ਦਾਨੁ ਕਰਹਿ ਨਹੀ ਬੂਝਹਿ ॥
اِک منُویا مارِ منیَے سِئو لُوجھہِ ॥
ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ ॥
ساچیَے سبدِ رتے اِک رنگی ساچیَے سبدِ مِلائی ہے ॥١١॥
ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ ॥੧੧॥
آپے سِرجے دے وڈِیائی ॥
ਆਪੇ ਸਿਰਜੇ ਦੇ ਵਡਿਆਈ ॥
آپے بھانیَے دیئے مِلائی ॥
ਆਪੇ ਭਾਣੈ ਦੇਇ ਮਿਲਾਈ ॥
آپے ندرِ کرے منِ وسیا میریَے پربھِ اِئو پھرمائی ہے ॥١٢॥
ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥੧੨॥
ستِگُرُ سیوہِ سے جن ساچے ॥
ਸਤਿਗੁਰੁ ਸੇਵਹਿ ਸੇ ਜਨ ਸਾਚੇ ॥
منمُکھ سیوِ ن جانݨِ کاچے ॥
ਮਨਮੁਖ ਸੇਵਿ ਨ ਜਾਣਨਿ ਕਾਚੇ ॥
آپے کرتا کرِ کرِ ویکھیَے جِئو بھاوئے تِئو لائی ہے ॥١٣॥
ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ ॥੧੩॥
جُگِ جُگِ ساچا ایکو داتا ॥
ਜੁਗਿ ਜੁਗਿ ਸਾਚਾ ਏਕੋ ਦਾਤਾ ॥
پُورئے بھاگِ گُر سبدُ پچھاتا ॥
ਪੂਰੈ ਭਾਗਿ ਗੁਰ ਸਬਦੁ ਪਛਾਤਾ ॥
سبدِ مِلے سے وِچھُڑے ناہی ندری سہجِ مِلائی ہے ॥١٤॥
ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ ॥੧੪॥
ہئُمیَے مائِیا میَلُ کمائِیا ॥
ਹਉਮੈ ਮਾਇਆ ਮੈਲੁ ਕਮਾਇਆ ॥

مرِ مرِ جنّمہ دوُجا بھائِیا ॥
ਮਰਿ ਮਰਿ ਜੰਮਹਿ ਦੂਜਾ ਭਾਇਆ ॥
بِنُ ستِگُر سیوے مُکتِ ن ہوئی منِ دیکھہُ لِو لائی ہے ॥15॥
ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ਮਨਿ ਦੇਖਹੁ ਲਿਵ ਲਾਈ ਹੇ ॥੧੫॥
جو تِسُ بھاوےَ سوئی کرسی ॥
ਜੋ ਤਿਸੁ ਭਾਵੈ ਸੋਈ ਕਰਸੀ ॥



آپہُ ہویا نا کِچھُ ہوسی ॥
ਆਪਹੁ ਹੋਆ ਨਾ ਕਿਛੁ ਹੋਸੀ ॥
نانک نامُ مِلےَ وڈِیائی درِ ساچےَ پتِ پائی ہے ॥16॥3॥
ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ ॥੧੬॥੩॥
مارۄُ مہلا 3 ॥
ਮਾਰੂ ਮਹਲਾ ੩ ॥
جو آئِیا سو سبھُ کو جاسی ॥
ਜੋ ਆਇਆ ਸੋ ਸਭੁ ਕੋ ਜਾਸੀ ॥
دوُجےَ بھائِ بادھا جم پھاسی ॥
ਦੂਜੈ ਭਾਇ ਬਾਧਾ ਜਮ ਫਾਸੀ ॥
ستِگُرِ راکھے سے جن اُبرے ساچے ساچِ سمائی ہے ॥1॥
ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ ॥੧॥
آپے کرتا کرِ کرِ ویکھےَ ॥
ਆਪੇ ਕਰਤਾ ਕਰਿ ਕਰਿ ਵੇਖੈ ॥
جِس نو ندرِ کرے سوئی جنُ لیکھےَ ॥
ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥
گُرمُکھِ گِیانُ تِسُ سبھُ کِچھُ سوُجھےَ اگِیانی انّدھُ کمائی ہے ॥2॥
ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ ॥੨॥
منمُکھ سہسا بوُجھ ن پائی ॥
ਮਨਮੁਖ ਸਹਸਾ ਬੂਝ ਨ ਪਾਈ ॥
مرِ مرِ جنّمےَ جنمُ گوائی ॥
ਮਰਿ ਮਰਿ ਜੰਮੈ ਜਨਮੁ ਗਵਾਈ ॥

گُرمُکھ نامِ رتے سُکھُ پائِیا سہجے ساچِ سمائی ہے ॥ ۳॥
ਗੁਰਮੁਖਿ ਨਾਮਿ ਰਤੇ ਸੁਖੁ ਪਾਇਆ ਸਹਜੇ ਸਾਚਿ ਸਮਾਈ ਹੇ ॥੩॥
دھنّدھیَے دھاوت منُ بھئِیا منُوٗرا ॥
ਧੰਧੈ ਧਾਵਤ ਮਨੁ ਭਇਆ ਮਨੂਰਾ ॥
پھِر ہوٗوَے کنّچنُ بھیٹیَے گُرُ پوٗرا ॥
ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ ॥
آپے بکھسِ لئے سُکھُ پائے پوٗرَے سبدِ مِلائی ہے ॥ ۴॥
ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ ॥੪॥
دُرمتِ جھوٗٹھی بُری بُرِیارِ ॥
ਦੁਰਮਤਿ ਝੂਠੀ ਬੁਰੀ ਬੁਰਿਆਰਿ ॥
اَئُگنِیاری اَئُگنِیارِ ॥
ਅਉਗਣਿਆਰੀ ਅਉਗਣਿਆਰਿ ॥
کچی متِ پھیکا مُکھِ بوٗلیَے دُرمتِ نامُ ن پائی ہے ॥ ۵॥
ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ ॥੫॥
اَئُگنِیاری کنّت ن بھاوَے ॥
ਅਉਗਣਿਆਰੀ ਕੰਤ ਨ ਭਾਵੈ ॥
من کی جوٗٹھی جوٗٹھُ کماوَے ॥
ਮਨ ਕੀ ਜੂਠੀ ਜੂਠੁ ਕਮਾਵੈ ॥
پِر کا سائُو ن جانَیے موٗرکھِ بِنُ گُر بوٗجھ ن پائی ہے ॥ ۶॥
ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ ॥੬॥
دُرمتِ کھوٗٹی کھوٗٹُ کماوَے ॥
ਦੁਰਮਤਿ ਖੋਟੀ ਖੋਟੁ ਕਮਾਵੈ ॥
سیِگارُ کرے پِر کھسم ن بھاوَے ॥
ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥
گُنونّتی سدا پِرُ راوَے ستِگُرِ میلِ مِلائی ہے ॥ ۷॥
ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ॥੭॥
آپے ہُکمُ کرے سبھُ ویکھیَے ॥
ਆਪੇ ਹੁਕਮੁ ਕਰੇ ਸਭੁ ਵੇਖੈ ॥
اِکنا بکھسِ لئے دھُرِ لیکھیَے ॥
ਇਕਨਾ ਬਖਸਿ ਲਏ ਧੁਰਿ ਲੇਖੈ ॥

انِدنُ نامِ رتے سچُ پائِیا آپے میلِ مِلائی ہے = ۸=

ਅਨਦਿਨੁ ਨਾਮਿ ਰਤੇ ਸਚੁ ਪਾਇਆ ਆਪੇ ਮੇਲਿ ਮਿਲਾਈ ਹੇ ॥੮॥

ہئُمَیَے دھاتُ مۄہ رسِ لائی =

ਹਉਮੈ ਧਾਤੁ ਮੋਹ ਰਸਿ ਲਾਈ ॥

گُرمُکھِ لِو ساچی سہجِ سمائی =

ਗੁਰਮੁਖਿ ਲਿਵ ਸਾਚੀ ਸਹਜਿ ਸਮਾਈ ॥

آپے میلَیَے آپے کرِ ویکھَیَے بِنُ ستِگُر بُوجھ ن پائی ہے = ۹=

ਆਪੇ ਮੇਲੈ ਆਪੇ ਕਰਿ ਵੇਖੈ ਬਿਨੁ ਸਤਿਗੁਰ ਬੂਝ ਨ ਪਾਈ ਹੇ ॥੯॥

اِک سبدُ وِچارِ سدا جن جاگے =

ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ ॥

اِک مائِیا مۄہِ سۄئِ رہے ابھاگے =

ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ ॥

آپے کرے کرائے آپے ہۄرُ کرنا کِچھُو ن جائی ہے = ۰۱=

ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ ॥੧੦॥

کالُ مارِ گُر سبدِ نِوارے =

ਕਾਲੁ ਮਾਰਿ ਗੁਰ ਸਬਦਿ ਨਿਵਾਰੇ ॥

ہرِ کا نامُ رکھَیَے اُر دھارے =

ਹਰਿ ਕਾ ਨਾਮੁ ਰਖੈ ਉਰ ਧਾਰੇ ॥

ستِگُر سیوا تے سُکھُ پائِیا ہرِ کَیَے نامِ سمائی ہے = ۱۱=

ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ ॥੧੧॥

دُوجَیَے بھائے پھِرَےَ دیوانی =

ਦੂਜੈ ਭਾਇ ਫਿਰੈ ਦੇਵਾਨੀ ॥

مائِیا مۄہِ دُکھ ماہِ سمانی =

ਮਾਇਆ ਮੋਹਿ ਦੁਖ ਮਾਹਿ ਸਮਾਨੀ ॥

بہُتے بھیکھ کرَےَ نہ پائے بِنُ ستِگُر سُکھُ ن پائی ہے = ۲۱=

ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ ॥੧੨॥

کِس نۄ کہیِئَیَے جا آپِ کرائے =

ਕਿਸ ਨੋ ਕਹੀਐ ਜਾ ਆਪਿ ਕਰਾਏ ॥

جِتُ بھاوَےَ تِتُ راہِ چلائے =

ਜਿਤੁ ਭਾਵੈ ਤਿਤੁ ਰਾਹਿ ਚਲਾਏ ॥

آپے مِہروانُ سُکھداتا جِئو بھاوے تِوے چلائی ہے = ۳۱=
ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ ॥੧੩॥
آپے کرتا آپے بھگتا =
ਆਪੇ ਕਰਤਾ ਆਪੇ ਭੁਗਤਾ ॥
آپے سنّجمُ آپے جگتا =
ਆਪੇ ਸੰਜਮੁ ਆਪੇ ਜੁਗਤਾ ॥
آپے نِرملُ مِہروانُ مدھُسُوٗدنُ جِس دا ہکمُ ن میٹِیا جائی ہے = ۴۱=
ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ ॥੧੪॥
سے وڈبھاگی جِنی ایکو جاتا =
ਸੇ ਵਡਭਾਗੀ ਜਿਨੀ ਏਕੋ ਜਾਤਾ ॥

## (Page 1048) پنّنا ۸۴۰۱

گھٹِ گھٹِ وسِ رہیا جگجیِونُ داتا =
ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥
اِک تھیَے گُپتُ پرگٹُ ہیَے آپے گُرمُکھ بھرمُ بھئُو جائی ہے = ۵۱=
ਇਕ ਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ ॥੧੫॥
گُرمُکھ ہرِ جیِئو ایکو جاتا =
ਗੁਰਮੁਖਿ ਹਰਿ ਜੀਉ ਏਕੋ ਜਾਤਾ ॥
انّترِ نامُ سبدِ پچھاتا =
ਅੰਤਰਿ ਨਾਮੁ ਸਬਦਿ ਪਛਾਤਾ ॥
جِسُ تُوٗ دیہِ سوئی جنُ پائے نانک نامِ وڈائی ہے = ۶۱= ۴=
ਜਿਸੁ ਤੂ ਦੇਹਿ ਸੋਈ ਜਨੁ ਪਾਏ ਨਾਨਕ ਨਾਮਿ ਵਡਾਈ ਹੇ ॥੧੬॥੪॥
مارُوٗ مہلا ۳ =
ਮਾਰੂ ਮਹਲਾ ੩ ॥
سچُ سالاہی گہِر گنّبھیِرئ =
ਸਚੁ ਸਾਲਾਹੀ ਗਹਿਰ ਗੰਭੀਰੈ ॥
سبھُ جگُ ہیَے تِس ہی کیَے چیِرئ =
ਸਭੁ ਜਗੁ ਹੈ ਤਿਸ ਹੀ ਕੈ ਚੀਰੈ ॥
سبھ گھٹ بھوٗگوئ سدا دِنُ راتی آپے سوٗکھ نِواسی ہے = ۱=
ਸਭਿ ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ ॥੧॥

سچا ساہبُ سچی نائی ॥
ਸਚਾ ਸਾਹਿਬੁ ਸਚੀ ਨਾਈ ॥
گر پرسادی منّن وسائی ॥
ਗੁਰ ਪਰਸਾਦੀ ਮੰਨਿ ਵਸਾਈ ॥
آپے آئے وسیا گھٹ انّتر تُوٹی جم کی پھاسی ہے ॥۲॥
ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ ॥੨॥
کِسُ سیوی تیَے کِسُ سالاہی ॥
ਕਿਸੁ ਸੇਵੀ ਤੈ ਕਿਸੁ ਸਾਲਾਹੀ ॥
ستگرُ سیوی سبد سالاہی ॥
ਸਤਿਗੁਰੁ ਸੇਵੀ ਸਬਦਿ ਸਾਲਾਹੀ ॥
سچیَے سبد سدا مت اُوتم انّتر کملُ پرگاسی ہے ॥۳॥
ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ ॥੩॥
دیہی کاچی کاگد مِکدارا ॥
ਦੇਹੀ ਕਾਚੀ ਕਾਗਦ ਮਿਕਦਾਰਾ ॥
بُوند پوَے بِنسیَے ڈھہت ن لاگیَے بارا ॥
ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ ॥
کنّچن کائِیا گرمُکھ بُوجھیَے جِسُ انّتر نامُ نِواسی ہے ॥۴॥
ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ ॥੪॥
سچا چئُکا سُرت کی کارا ॥
ਸਚਾ ਚਉਕਾ ਸੁਰਤਿ ਕੀ ਕਾਰਾ ॥
ہر نامُ بھوجنُ سچُ آدھارا ॥
ਹਰਿ ਨਾਮੁ ਭੋਜਨੁ ਸਚੁ ਆਧਾਰਾ ॥
سدا تِرپت پوترُ ہیَے پاونُ جِتُ گھٹ ہر نامُ نِواسی ہے ॥۵॥
ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੫॥
ہئو تِن بلہاری جو ساچیَے لاگے ॥
ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ ॥
ہر گُن گاوہ اندِنُ جاگے ॥
ਹਰਿ ਗੁਣ ਗਾਵਹਿ ਅਨਦਿਨੁ ਜਾਗੇ ॥
ساچا سُوکھُ سدا تِن انّتر رسنا ہر رس راسی ہے ॥۶॥
ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ ॥੬॥

ہر نامُ چیتا اورُ ن پوُجا ॥
ਹਰਿ ਨਾਮੁ ਚੇਤਾ ਅਵਰੁ ਨ ਪੂਜਾ ॥
ایکو سیوی اورُ ن دوُجا ॥
ਏਕੋ ਸੇਵੀ ਅਵਰੁ ਨ ਦੂਜਾ ॥
پوُرےَ گُر سبھُ سچُ دِکھائِیا سچےَ نامِ نِواسی ہے ॥੭॥
ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ ॥੭॥
بھرِم بھرِم جونی پھرِ پھرِ آئِیا ॥
ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ ॥
آپِ بھوُلا جا کھسمِ بھُلائِیا ॥
ਆਪਿ ਭੂਲਾ ਜਾ ਖਸਮਿ ਭੁਲਾਇਆ ॥
ہر جیِئُ مِلےَ تا گُرمُکھِ بوُجھےَ چینےَ سبدُ اِبناسی ہے ॥੮॥
ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ ॥੮॥
کامِ کرودھِ بھرے ہم اپرادھی ॥
ਕਾਮਿ ਕ੍ਰੋਧਿ ਭਰੇ ਹਮ ਅਪਰਾਧੀ ॥
کِیا مُہُ لےَ بولہ نا ہم گُݨ ن سیوا سادھی ॥
ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ ॥
ڈُبدے پاتھر میلِ لیَہُ تُم آپے ساچُ نامُ اِبناسی ہے ॥੯॥
ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ ॥੯॥
نا کوئی کرے ن کرݨےَ جوگا ॥
ਨਾ ਕੋਈ ਕਰੇ ਨ ਕਰਣੈ ਜੋਗਾ ॥
آپے کرہِ کراوہِ سُ ہوئِگا ॥
ਆਪੇ ਕਰਹਿ ਕਰਾਵਹਿ ਸੁ ਹੋਇਗਾ ॥
آپے بکھسِ لیَہِ سُکھُ پائے سد ہی نامِ نِواسی ہے ॥੧੦॥
ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੦॥
اِہُ تنُ دھرتی سبدُ بیِجِ اپارا ॥
ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥
ہر ساچے سیتی ونجُ واپارا ॥
ਹਰਿ ਸਾਚੇ ਸੇਤੀ ਵਣਜੁ ਵਾਪਾਰਾ ॥
سچُ دھنُ جنّمِیا توٹِ ن آوےَ انّترِ نامُ نِواسی ہے ॥੧੧॥
ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ ॥੧੧॥

ہر جیئو اوگنہیارے نوٗ گنُ کیجییَے ॥

ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥

آپے بکھسِ لیَہہ نامُ دیِجییَے ॥

ਆਪੇ ਬਖਸਿ ਲੈਹਿ ਨਾਮੁ ਦੀਜੈ ॥

گرمُکھ ہوٗوےَ سوٗ پتِ پائے اِکتُ نامِ نواسی ہے ॥۲۱॥

ਗੁਰਮੁਖਿ ਹੋਵੈ ਸੋ ਪਤਿ ਪਾਏ ਇਕਤੁ ਨਾਮਿ ਨਿਵਾਸੀ ਹੇ ॥੧੨॥

انّترِ ہر دھنُ سمجھ ن ہوئی ॥

ਅੰਤਰਿ ਹਰਿ ਧਨੁ ਸਮਝ ਨ ਹੋਈ ॥

گر پرسادی بوٗجھییَے کوئی ॥

ਗੁਰ ਪਰਸਾਦੀ ਬੂਝੈ ਕੋਈ ॥

گرمُکھ ہوٗوےَ سوٗ دھنُ پائے سد ہی نامِ نواسی ہے ॥۳۱॥

ਗੁਰਮੁਖਿ ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ ॥੧੩॥

انل وائو بھرمِ بھُلائی ॥

ਅਨਲ ਵਾਉ ਭਰਮਿ ਭੁਲਾਈ ॥

پنّنا ۹۴۰۱ (Page 1049)

مائِیا موٗہِ سُدھِ ن کائی ॥

ਮਾਇਆ ਮੋਹਿ ਸੁਧਿ ਨ ਕਾਈ ॥

منمُکھ انّدھے کِچھوٗ ن سوٗجھییَے گرمتِ نامُ پرگاسی ہے ॥۴۱॥

ਮਨਮੁਖ ਅੰਧੇ ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ ॥੧੪॥

منمُکھ ہئُمییَے مائِیا سوٗتے ॥

ਮਨਮੁਖ ਹਉਮੈ ਮਾਇਆ ਸੂਤੇ ॥

اپنا گھرُ ن سمالہِ انّت وِگوٗتے ॥

ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥

پر نِنّدا کرہِ بہُ چِنّتا جالییَے دُکھے دُکھ نواسی ہے ॥۵۱॥

ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ ॥੧੫॥

آپے کرتییَے کار کرائی ॥

ਆਪੇ ਕਰਤੈ ਕਾਰ ਕਰਾਈ ॥

آپے گرمُکھ دیئے بُجھائی ॥

ਆਪੇ ਗੁਰਮੁਖਿ ਦੇਇ ਬੁਝਾਈ ॥

نانک نامِ رتے منُ نِرملُ نامے نامِ نِواسی ہے ॥ ١٦॥ ٥॥
ਨਾਨਕ ਨਾਮਿ ਰਤੇ ਮਨੁ ਨਿਰਮਲੁ ਨਾਮੇ ਨਾਮਿ ਨਿਵਾਸੀ ਹੇ ॥੧੬॥੫॥
مارؤُ مہلا ٣ ॥
ਮਾਰੂ ਮਹਲਾ ੩ ॥
ایکو سیوِی سدا تِھرُ ساچا ॥
ਏਕੋ ਸੇਵੀ ਸਦਾ ਥਿਰੁ ਸਾਚਾ ॥
دؤُجیَے لاگا سبھُ جگُ کاچا ॥
ਦੂਜੈ ਲਾਗਾ ਸਭੁ ਜਗੁ ਕਾਚਾ ॥
گُرمتی سدا سچُ سالاہی ساچے ہی ساچِ پتیِجیَے ہے ॥ ١॥
ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ ॥੧॥
تیرے گُنھ بہُتے میَے ایکُ ن جاتا ॥
ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥
آپے لائِ لئے جگجیِونُ داتا ॥
ਆਪੇ ਲਾਇ ਲਏ ਜਗਜੀਵਨੁ ਦਾਤਾ ॥
آپے بکھسے دے وڈِیائی گُرمتِ اِہُ منُ بھیِجیَے ہے ॥ ٢॥
ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ ॥੨॥
مائِیا لہرِ سبدِ نِواری ॥
ਮਾਇਆ ਲਹਰਿ ਸਬਦਿ ਨਿਵਾਰੀ ॥
اِہُ منُ نِرملُ ہئُمیَے ماری ॥
ਇਹੁ ਮਨੁ ਨਿਰਮਲੁ ਹਉਮੈ ਮਾਰੀ ॥
سہجے گُنھ گاوَے رنّگِ راتا رسنا رامُ رویِجیَے ہے ॥ ٣॥
ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ ॥੩॥
میری میری کرت ۄِہانھی ॥
ਮੇਰੀ ਮੇਰੀ ਕਰਤ ਵਿਹਾਣੀ ॥
منمُکھِ ن بۄُجھیَے پھِرَے اِیانھی ॥
ਮਨਮੁਖਿ ਨ ਬੂਝੈ ਫਿਰੈ ਇਆਣੀ ॥
جمکالُ گھڑی مُہتُ نِہالے اندِنُ آرجا چھیِجیَے ہے ॥ ٤॥
ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ ॥੪॥
انّترِ لوبھُ کرَے نہی بۄُجھیَے ॥
ਅੰਤਰਿ ਲੋਭੁ ਕਰੈ ਨਹੀ ਬੂਝੈ ॥

سِر اُوُپرِ جمکالُ ن سوُجھیَے ॥
ਸਿਰ ਊਪਰਿ ਜਮਕਾਲੁ ਨ ਸੂਝੈ ॥
ایَتھیَے کمانا سُ اگیَے آئِیا انّتکالِ کِیا کیِجیَے ہے ॥۵॥
ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ ॥੫॥
جو سچِ لاگے تِن ساچی سوئِ ॥
ਜੋ ਸਚਿ ਲਾਗੇ ਤਿਨ ਸਾਚੀ ਸੋਇ ॥
دوُجیَے لاگے منمُکھِ روئِ ॥
ਦੂਜੈ ਲਾਗੇ ਮਨਮੁਖਿ ਰੋਇ ॥
دُہا سِرِیا کا کھسمُ ہیَے آپے آپے گُنْ مہِ بھیِجیَے ہے ॥۶॥
ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ ॥੬॥
گُر کیَے سبدِ سدا جنُ سوہیَے ॥
ਗੁਰ ਕੈ ਸਬਦਿ ਸਦਾ ਜਨੁ ਸੋਹੈ ॥
نام رسائِنِ اِہُ منُ موہیَے ॥
ਨਾਮ ਰਸਾਇਣਿ ਇਹੁ ਮਨੁ ਮੋਹੈ ॥
مائِیا موہ میَلُ پتنّگُ ن لاگیَے گُرمتی ہرِ نامِ بھیِجیَے ہے ॥۷॥
ਮਾਇਆ ਮੋਹ ਮੈਲੁ ਪਤੰਗੁ ਨ ਲਾਗੈ ਗੁਰਮਤੀ ਹਰਿ ਨਾਮਿ ਭੀਜੈ ਹੇ ॥੭॥
سبھنا وِچِ ورتیَے اِکُ سوئی ॥
ਸਭਨਾ ਵਿਚਿ ਵਰਤੈ ਇਕੁ ਸੋਈ ॥
گُر پرسادی پرگٹُ ہوئی ॥
ਗੁਰ ਪਰਸਾਦੀ ਪਰਗਟੁ ਹੋਈ ॥
ہئُمیَے مارِ سدا سُکھُ پائِیا نائے ساچیَے انّمرِتُ پیِجیَے ہے ॥۸॥
ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ ॥੮॥
کِلبِکھ دوُکھ نِوارنْہارا ॥
ਕਿਲਬਿਖ ਦੂਖ ਨਿਵਾਰਣਹਾਰਾ ॥
گُرمُکھِ سیوِیا سبدِ ویِچارا ॥
ਗੁਰਮੁਖਿ ਸੇਵਿਆ ਸਬਦਿ ਵੀਚਾਰਾ ॥
سبھُ کِچھُ آپے آپِ ورتیَے گُرمُکھِ تنُ منُ بھیِجیَے ہے ॥۹॥
ਸਭੁ ਕਿਛੁ ਆਪੇ ਆਪਿ ਵਰਤੈ ਗੁਰਮੁਖਿ ਤਨੁ ਮਨੁ ਭੀਜੈ ਹੇ ॥੯॥
مائِیا اگنِ جلیَے سنّسارے ॥
ਮਾਇਆ ਅਗਨਿ ਜਲੈ ਸੰਸਾਰੇ ॥

گُرمُکھ نِوارۓ سبد وِچارے =
ਗੁਰਮੁਖਿ ਨਿਵਾਰੈ ਸਬਦਿ ਵੀਚਾਰੇ ॥
انّتر ساںت سدا سُکھُ پائِیا گُرمتی نامُ لیِجیَے ہے = ١٠=
ਅੰਤਰਿ ਸਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ ॥੧੦॥
اِنّدر اِنّدراسنِ بیَٹھے جم کا بھئُ پاوہِ =
ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ ॥
جمُ ن چھوڈۓ بہُ کرم کماوہِ =
ਜਮੁ ਨ ਛੋਡੈ ਬਹੁ ਕਰਮ ਕਮਾਵਹਿ ॥
ستِگُرُ بھیٹیَے تا مُکت پائیِئیَے ہرِ ہرِ رسنا پیِجیَے ہے = ١١=
ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ ॥੧੧॥
منمُکھ انّترِ بھگت ن ہوئی =
ਮਨਮੁਖਿ ਅੰਤਰਿ ਭਗਤਿ ਨ ਹੋਈ ॥
گُرمُکھ بھگت ساںت سُکھُ ہوئی =
ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ ॥
پوِتر پاون سدا ہیَے بانْی گُرمت انّترُ بھیِجیَے ہے = ١٢=
ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ ॥੧੨॥
برہما بِسنُ مہیسُ وِچاری =
ਬ੍ਰਹਮਾ ਬਿਸਨੁ ਮਹੇਸੁ ਵੀਚਾਰੀ ॥
ترۓ گُنْ بدھک مُکت نِراری =
ਤ੍ਰੈ ਗੁਣ ਬਧਕ ਮੁਕਤਿ ਨਿਰਾਰੀ ॥



گُرمُکھ گِیانُ ایکو ہیَے جاتا اندِنُ نامُ رویِجیَے ہے = ١٣=
ਗੁਰਮੁਖਿ ਗਿਆਨੁ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ ॥੧੩॥
بید پڑہ ہر نامُ ن بُوجھہِ =
ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥
مائِیا کارنِ پڑ پڑ لُوجھہِ =
ਮਾਇਆ ਕਾਰਣਿ ਪੜਿ ਪੜਿ ਲੂਝਹਿ ॥
انّتر میَلُ اگِیانی انّدھا کِئُو کر دُترُ تریِجیَے ہے = ١٤=
ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ ॥੧੪॥

بید باد سبھ آکھ وکھانہِ ॥
ਬੇਦ ਬਾਦ ਸਭਿ ਆਖਿ ਵਖਾਣਹਿ ॥
ن انّترُ بھیِجیَے ن سبدُ پچھانہِ ॥
ਨ ਅੰਤਰੁ ਭੀਜੈ ਨ ਸਬਦੁ ਪਛਾਣਹਿ ॥
پنّنُ پاپُ سبھُ بید دِرڑائیا گُرمُکھ انّمرتُ پیِجیَے ہے ॥۱۵॥
ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ ॥੧੫॥
آپے ساچا ایکو سوئی ॥
ਆਪੇ ਸਾਚਾ ਏਕੋ ਸੋਈ ॥
تِسُ بِنُ دُوجا اورُ ن کوئی ॥
ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
نانک نامِ رتے منُ ساچا سچو سچُ رویِجیَے ہے ॥۱٦॥٦॥
ਨਾਨਕ ਨਾਮਿ ਰਤੇ ਮਨੁ ਸਾਚਾ ਸਚੋ ਸਚੁ ਰਵੀਜੈ ਹੇ ॥੧੬॥੬॥
مارُو مہلا ۳ ॥
ਮਾਰੂ ਮਹਲਾ ੩ ॥
سچیَے سچا تکھتُ رچائِیا ॥
ਸਚੈ ਸਚਾ ਤਖਤੁ ਰਚਾਇਆ ॥
نِج گھرِ وسِیا تِتھیَے موہُ ن مائِیا ॥
ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ ॥
سد ہی ساچُ وسِیا گھٹ انّترِ گُرمُکھ کرنی ساری ہے ॥۱॥
ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ ॥੧॥
سچا سئُدا سچُ واپارا ॥
ਸਚਾ ਸਉਦਾ ਸਚੁ ਵਾਪਾਰਾ ॥
ن تِتھیَے بھرمُ ن دُوجا پسارا ॥
ਨ ਤਿਥੈ ਭਰਮੁ ਨ ਦੂਜਾ ਪਸਾਰਾ ॥
سچا دھنُ کھٹِیا کدے توٹ ن آوےَ بُوجھیَے کو ویِچاری ہے ॥۲॥
ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ ॥੨॥
سچیَے لائے سے جن لاگے ॥
ਸਚੈ ਲਾਏ ਸੇ ਜਨ ਲਾਗੇ ॥
انّترِ سبدُ مستکِ وڈبھاگے ॥
ਅੰਤਰਿ ਸਬਦੁ ਮਸਤਕਿ ਵਡਭਾਗੇ ॥

سچَیے سبد سدا گُن گاوہِ سبد رتے وِیچاری ہے = ۳=
ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ ॥੩॥
سچو سچا سچُ سالاہی =
ਸਚੋ ਸਚਾ ਸਚੁ ਸਾਲਾਹੀ ॥
ایکو ویکھا دوُجا ناہی =
ਏਕੋ ਵੇਖਾ ਦੂਜਾ ਨਾਹੀ ॥
گُرمت اوُچو اوُچی پئُڑی گِیان رتن ہئُمیَے ماری ہے = ۴=
ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ ॥੪॥
مائِیا موہُ سبد جلائِیا =
ਮਾਇਆ ਮੋਹੁ ਸਬਦਿ ਜਲਾਇਆ ॥
سچُ من وسیا جا تُدھُ بھائِیا =
ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥
سچے کی سبھ سچی کرنی ہئُمیَے تِکھا نِواری ہے = ۵=
ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ ॥੫॥
مائِیا موہُ سبھُ آپے کینا =
ਮਾਇਆ ਮੋਹੁ ਸਭੁ ਆਪੇ ਕੀਨਾ ॥
گُرمُکھ وِرلیَے کِن ہی چینا =
ਗੁਰਮੁਖਿ ਵਿਰਲੈ ਕਿਨ ਹੀ ਚੀਨਾ ॥
گُرمُکھ ہوویَے سُ سچُ کماویَے ساچی کرنی ساری ہے = ۶=
ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ ॥੬॥
کار کمائی جو میرے پربھ بھائی =
ਕਾਰ ਕਮਾਈ ਜੋ ਮੇਰੇ ਪ੍ਰਭ ਭਾਈ ॥
ہئُمیَے ترِسنا سبد بُجھائی =
ਹਉਮੈ ਤ੍ਰਿਸਨਾ ਸਬਦਿ ਬੁਝਾਈ ॥
گُرمت سد ہی انترُ سیتلُ ہئُمیَے مار نِواری ہے = ۷=
ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ ॥੭॥
سچ لگے تِن سبھُ کِچھُ بھاویَے =
ਸਚਿ ਲਗੇ ਤਿਨ ਸਭੁ ਕਿਛੁ ਭਾਵੈ ॥
سچَیے سبدے سچ سُہاویَے =
ਸਚੈ ਸਬਦੇ ਸਚਿ ਸੁਹਾਵੈ ॥

ایتھیَے ساچے سے درِ ساچے ندری ندرِ سواری ہے = ۸=
ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ ॥੮॥
بِنُ ساچے جو دوُجیَے لائِیا =
ਬਿਨੁ ਸਾਚੇ ਜੋ ਦੂਜੈ ਲਾਇਆ ॥
مائِیا موہ دکھ سبائِیا =
ਮਾਇਆ ਮੋਹ ਦੁਖ ਸਬਾਇਆ ॥
بِنُ گُر دکھُ سکھُ جاپیَے ناہی مائِیا موہ دکھُ بھاری ہے = ۹=
ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ ਭਾਰੀ ਹੇ ॥੯॥
ساچا سبدُ جِنا مِنِ بھائِیا =
ਸਾਚਾ ਸਬਦੁ ਜਿਨਾ ਮਨਿ ਭਾਇਆ ॥
پوُربِ لِکھیا تِنی کمائِیا =
ਪੂਰਬਿ ਲਿਖਿਆ ਤਿਨੀ ਕਮਾਇਆ ॥
سچو سیوہِ سچُ دھیاوہِ سچِ رتے ویچاری ہے = ۱۰=
ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ ॥੧੦॥
گُر کی سیوا میٹھی لاگی =
ਗੁਰ ਕੀ ਸੇਵਾ ਮੀਠੀ ਲਾਗੀ ॥
انِدنُ سوُکھ سہج سمادھی =
ਅਨਦਿਨੁ ਸੂਖ ਸਹਜ ਸਮਾਧੀ ॥
ہرِ ہرِ کرِتیا منُ نِرملُ ہویا گُر کی سیو پیاری ہے = ۱۱=
ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ ॥੧੧॥
سے جن سکھیئے ستِگُرِ سچے لائے =
ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ ॥
آپے بھانٔے آپِ مِلائے =
ਆਪੇ ਭਾਣੇ ਆਪਿ ਮਿਲਾਏ ॥
ستِگُرِ راکھے سے جن اُبرے ہور مائِیا موہ کھُیاری ہے = ۱۲=
ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ ॥੧੨॥



گُرمُکھِ ساچا سبدِ پچھاتا =
ਗੁਰਮੁਖਿ ਸਾਚਾ ਸਬਦਿ ਪਛਾਤਾ ॥

نا تِس کُٹنّبُ نا تِسُ ماتا =

ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥

ایکو ایکُ روِیا سبھ انّترِ سبھنا جیِیا کا آدھاری ہے = ۳۱=

ਏਕੋ ਏਕੁ ਰਵਿਆ ਸਭ ਅੰਤਰਿ ਸਭਨਾ ਜੀਆ ਕਾ ਆਧਾਰੀ ਹੇ ॥੧੩॥

ہئُمیَے میرا دوُجا بھائِیا =

ਹਉਮੈ ਮੇਰਾ ਦੂਜਾ ਭਾਇਆ ॥

کِچھُ ن چلیَے دھُرِ کھسمِ لِکھِ پائِیا =

ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ ॥

گُر ساچے تے ساچُ کماوہِ ساچیَے دوُکھ نِواری ہے = ۴۱=

ਗੁਰ ਸਾਚੇ ਤੇ ਸਾਚੁ ਕਮਾਵਹਿ ਸਾਚੈ ਦੂਖ ਨਿਵਾਰੀ ਹੇ ॥੧੪॥

جا توُ دیہِ سدا سُکھُ پائے =

ਜਾ ਤੂ ਦੇਹਿ ਸਦਾ ਸੁਖੁ ਪਾਏ ॥

ساچیَے سبدے ساچُ کمائے =

ਸਾਚੈ ਸਬਦੇ ਸਾਚੁ ਕਮਾਏ ॥

انّدرُ ساچا منُ تنُ ساچا بھگتِ بھرے بھنّڈاری ہے = ۵۱=

ਅੰਦਰੁ ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ ॥੧੫॥

آپے ویکھیَے ہُکمِ چلائے =

ਆਪੇ ਵੇਖੈ ਹੁਕਮਿ ਚਲਾਏ ॥

اپنا بھانا آپِ کرائے =

ਅਪਣਾ ਭਾਣਾ ਆਪਿ ਕਰਾਏ ॥

نانک نامِ رتے بیَراگی منُ تنُ رسنا نامِ سواری ہے = ۶۱= ۸=

ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ ॥੧੬॥੮॥

ماروُ مہلا ۳ =

ਮਾਰੂ ਮਹਲਾ ੩ ॥

آپے آپُ اُپائے اُپنّنا =

ਆਪੇ ਆਪੁ ਉਪਾਇ ਉਪੰਨਾ ॥

سبھ مہِ ورتیَے ایکُ پرچھنّنا =

ਸਭ ਮਹਿ ਵਰਤੈ ਏਕੁ ਪਰਛੰਨਾ ॥

سبھنا سار کرے جگجیِونُ جِن اپنا آپُ پچھاتا ہے = ۱=

ਸਭਨਾ ਸਾਰ ਕਰੇ ਜਗਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥੧॥

ِجن برہما ِبسنُ مہیسُ اُپائے ॥
ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥
ِسرِ ِسرِ دھنّدھیَے آپے لائے ॥
ਸਿਰਿ ਸਿਰਿ ਧੰਧੈ ਆਪੇ ਲਾਏ ॥
ِجسُ بھاوَے ِتسُ آپے میلے ِجنِ گُرمُکھِ ایکو جاتا ہے ॥੨॥
ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੨॥
آوا گئُنُ ہیَے سنّسارا ॥
ਆਵਾ ਗਉਣੁ ਹੈ ਸੰਸਾਰਾ ॥
مائِیا موہُ بہُ ِچتیَے ِبکارا ॥
ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥
ِتھرُ ساچا سالاہی سد ہی ِجنِ گُر کا سبدُ پچھاتا ہے ॥੩॥
ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥੩॥
ِاکِ موُلِ لگے اونی سُکھُ پائِیا ॥
ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥
ڈالی لاگے ِتنی جنمُ گوائِیا ॥
ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥
انّمرِت پھل ِتن جن کئُ لاگے جو بولہِ انّمرِت باتا ہے ॥੪॥
ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥੪॥
ہم گُنھ ناہی ِکیا بولہ بول ॥
ਹਮ ਗੁਣ ਨਾਹੀ ਕਿਆ ਬੋਲਹ ਬੋਲ ॥
توُ سبھنا دیکھہِ تولہِ تول ॥
ਤੂ ਸਭਨਾ ਦੇਖਹਿ ਤੋਲਹਿ ਤੋਲ ॥
ِجئُ بھاوَے ِتئُ راکھہِ رہنھا گُرمُکھِ ایکو جاتا ہے ॥੫॥
ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ ॥੫॥
جا تُدھُ بھانھا تا سچی کارَے لائے ॥
ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥
اوگُنھ چھوڈِ گُنھ ماہِ سمائے ॥
ਅਵਗਣ ਛੋਡਿ ਗੁਣ ਮਾਹਿ ਸਮਾਏ ॥
گُنھ مہِ ایکو ِنرملُ ساچا گُر کیَے سبدِ پچھاتا ہے ॥੬॥
ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ ॥੬॥

جہ دیکھا تہ ایکو سوئی ‖
ਜਹ ਦੇਖਾ ਤਹ ਏਕੋ ਸੋਈ ॥
دوُجی دُرمت سبدے کھوئی ‖
ਦੂਜੀ ਦੁਰਮਤਿ ਸਬਦੇ ਖੋਈ ॥
ایکسُ مہِ پربھُ ایکُ سماݨا اپݨیے رنّگ سد راتا ہے ‖ ۷‖
ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥੭॥
کائِیا کملُ ہیَے کُملاݨا ‖
ਕਾਇਆ ਕਮਲੁ ਹੈ ਕੁਮਲਾਣਾ ॥
منمکھُ سبدُ ن بُجھیَے اِیاݨا ‖
ਮਨਮੁਖੁ ਸਬਦੁ ਨ ਬੁਝੈ ਇਆਣਾ ॥
گر پرسادی کائِیا کھوجے پائے جگجیِونُ داتا ہے ‖ ۸‖
ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ ॥੮॥
کوٹ گہی کے پاپ نِوارے ‖
ਕੋਟ ਗਹੀ ਕੇ ਪਾਪ ਨਿਵਾਰੇ ॥
سدا ہر جیِئو راکھیَے اُر دھارے ‖
ਸਦਾ ਹਰਿ ਜੀਉ ਰਾਖੈ ਉਰ ਧਾਰੇ ॥
جو اِچھے سوئی پھلُ پائے جِئو رنگُ مجیِٹھیَے راتا ہے ‖ ۹‖
ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ ॥੯॥
منمکھُ گِیانُ کتھے ن ہوئی ‖
ਮਨਮੁਖੁ ਗਿਆਨੁ ਕਥੇ ਨ ਹੋਈ ॥
پھِر پھِر آوے ٹھئُر ن کوئی ‖
ਫਿਰਿ ਫਿਰਿ ਆਵੈ ਠਉਰ ਨ ਕੋਈ ॥
گرمکھ گِیانُ سدا سالاہے جُگ جُگ ایکو جاتا ہے ‖ ۱۰‖
ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ ॥੧੦॥
منمکھُ کار کرے سبھ دکھ سبائے ‖
ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ ॥
انّتر سبدُ ناہی کِئو در جائے ‖
ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ ॥
گرمکھ سبدُ وسیَے من ساچا سد سیوے سکھداتا ہے ‖ ۱۱‖
ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ ॥੧੧॥

جہ ویکھا توُ سبھنی تھائی ॥

ਜਹ ਦੇਖਾ ਤੂ ਸਭਨੀ ਥਾਈ ॥

پوُرےَ گرِ سبھ سوجھی پائی ॥

ਪੂਰੈ ਗੁਰਿ ਸਭ ਸੋਝੀ ਪਾਈ ॥

نامو نامُ دھیائیئےَ سدا سد اِہُ منُ نامے راتا ہے ॥۲۱॥

ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ ॥੧੨॥

نامے راتا پوِتُ سریرا ॥

ਨਾਮੇ ਰਾਤਾ ਪਵਿਤੁ ਸਰੀਰਾ ॥

بِنُ ناوےَ ڈوُبِ مُئے بِنُ نیرا ॥

ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ ॥

آوہِ جاوہِ نامُ نہی بوُجھہِ اِکنا گرمُکھ سبدُ پچھاتا ہے ॥۳۱॥

ਆਵਹਿ ਜਾਵਹਿ ਨਾਮੁ ਨਹੀ ਬੂਝਹਿ ਇਕਨਾ ਗੁਰਮੁਖਿ ਸਬਦੁ ਪਛਾਤਾ ਹੇ ॥੧੩॥

پوُرےَ ستِگرِ بوُجھ بُجھائی ॥

ਪੂਰੈ ਸਤਿਗੁਰਿ ਬੂਝ ਬੁਝਾਈ ॥

وِنُ ناوےَ مکُتِ کِنےَ ن پائی ॥

ਵਿਣੁ ਨਾਵੈ ਮੁਕਤਿ ਕਿਨੈ ਨ ਪਾਈ ॥

نامے نامِ مِلےَ وڈِیائی سہجِ رہےَ رنّگِ راتا ہے ॥۴۱॥

ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ ॥੧੪॥

کائِیا نگرُ ڈھہےَ ڈھہِ ڈھیری ॥

ਕਾਇਆ ਨਗਰੁ ਢਹੈ ਢਹਿ ਢੇਰੀ ॥

بِنُ سبدےَ چوُکےَ نہی پھیری ॥

ਬਿਨੁ ਸਬਦੈ ਚੂਕੈ ਨਹੀ ਫੇਰੀ ॥

ساچُ سلاہے ساچِ سماوےَ جِنِ گرمُکھ ایکو جاتا ہے ॥۵۱॥

ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ ॥੧੫॥

جِس نو ندرِ کرے سو پائے ॥

ਜਿਸ ਨੋ ਨਦਰਿ ਕਰੇ ਸੋ ਪਾਏ ॥

ساچا سبدُ وسےَ منِ آئے ॥

ਸਾਚਾ ਸਬਦੁ ਵਸੈ ਮਨਿ ਆਏ ॥

نانک نامِ رتے نِرنکاری درِ ساچیَے ساچُ پچھاتا ہے ॥੧੬॥੮॥
ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ ॥੧੬॥੮॥
مارؤُ سؤلہے ੩ ॥
ਮਾਰੂ ਸੋਲਹੇ ੩ ॥
آپے کرتا سبھُ جِسُ کرنا ॥
ਆਪੇ ਕਰਤਾ ਸਭੁ ਜਿਸੁ ਕਰਣਾ ॥
جیِء جنّت سبھِ تیری سرنا ॥
ਜੀਅ ਜੰਤ ਸਭਿ ਤੇਰੀ ਸਰਣਾ ॥
آپے گُپتُ ورتیَے سبھ انّترِ گُر کیَے سبدِ پچھاتا ہے ॥੧॥
ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ ॥੧॥
ہرِ کے بھگتِ بھرے بھنڈّارا ॥
ਹਰਿ ਕੇ ਭਗਤਿ ਭਰੇ ਭੰਡਾਰਾ ॥
آپے بکھسے سبدِ ویِچارا ॥
ਆਪੇ ਬਖਸੇ ਸਬਦਿ ਵੀਚਾਰਾ ॥
جو تُدھُ بھاوےَ سؤئی کرسہِ سچے سِئُ منُ راتا ہے ॥੨॥
ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ ॥੨॥
آپے ہیِرا رتنُ امؤلؤ ॥
ਆਪੇ ਹੀਰਾ ਰਤਨੁ ਅਮੋਲੋ ॥
آپے ندری تؤلے تؤلؤ ॥
ਆਪੇ ਨਦਰੀ ਤੋਲੇ ਤੋਲੋ ॥
جیِء جنّت سبھِ سرنِ تُماری کرِ کِرپا آپِ پچھاتا ہے ॥੩॥
ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ ਕਿਰਪਾ ਆਪਿ ਪਛਾਤਾ ਹੇ ॥੩॥
جِس نؤ ندرِ ہؤوےَ دھُرِ تیری ॥
ਜਿਸ ਨੋ ਨਦਰਿ ਹੋਵੈ ਧੁਰਿ ਤੇਰੀ ॥
مرےَ ن جنّمیَے چؤُکیَے پھیری ॥
ਮਰੈ ਨ ਜੰਮੈ ਚੂਕੈ ਫੇਰੀ ॥
ساچے گُن گاوےَ دِنُ راتی جُگِ جُگِ ایکؤ جاتا ہے ॥੪॥
ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ ॥੪॥
مائِیا مؤہِ سبھُ جگتُ اُپائِیا ॥
ਮਾਇਆ ਮੋਹਿ ਸਭੁ ਜਗਤੁ ਉਪਾਇਆ ॥

برہما بِسنُ دیو سبائِیا ॥
ਬ੍ਰਹਮਾ ਬਿਸਨੁ ਦੇਵ ਸਬਾਇਆ ॥
جو تُدھُ بھائے سے نامِ لاگے گِیان متی پچھاتا ہے ॥۵॥
ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ ॥੫॥
پاپ پُنّن ورتیَے سنّسارا ॥
ਪਾਪ ਪੁੰਨ ਵਰਤੈ ਸੰਸਾਰਾ ॥
ہرکھُ سوگُ سبھُ دُکھُ ہیَے بھارا ॥
ਹਰਖੁ ਸੋਗੁ ਸਭੁ ਦੁਖੁ ਹੈ ਭਾਰਾ ॥
گُرمُکھ ہووئے سو سُکھُ پائے جِن گُرمُکھ نامُ پچھاتا ہے ॥٦॥
ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ ॥੬॥
کِرتُ ن کوئی میٹݨہارا ॥
ਕਿਰਤੁ ਨ ਕੋਈ ਮੇਟਣਹਾਰਾ ॥
گُر کیَے سبدے موکھ دُیارا ॥
ਗੁਰ ਕੈ ਸਬਦੇ ਮੋਖ ਦੁਆਰਾ ॥
پوُربِ لِکھیا سو پھلُ پائِیا جِن آپُ مارِ پچھاتا ہے ॥۷॥
ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ ॥੭॥
مائِیا موہِ ہرِ سِئو چِتُ ن لاگیَے ॥
ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ ॥
دوُجیَے بھائے گھݨا دُکھُ آگیَے ॥
ਦੂਜੈ ਭਾਇ ਘਣਾ ਦੁਖੁ ਆਗੈ ॥
منمُکھ بھرمِ بھُلے بھیکھدھاری انّت کالِ پچھُتاتا ہے ॥۸॥
ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤ ਕਾਲਿ ਪਛੁਤਾਤਾ ਹੇ ॥੮॥
ہرِ کیَے بھاݨیَے ہرِ گُݨ گائے ॥
ਹਰਿ ਕੈ ਭਾਣੈ ਹਰਿ ਗੁਣ ਗਾਏ ॥
سبھِ کِلبِکھ کاٹے دوُکھ سبائے ॥
ਸਭਿ ਕਿਲਬਿਖ ਕਾਟੇ ਦੂਖ ਸਬਾਏ ॥
ہرِ نِرملُ نِرمل ہیَے باݨی ہرِ سیتی منُ راتا ہے ॥۹॥
ਹਰਿ ਨਿਰਮਲੁ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ ॥੯॥
جِس نو ندرِ کرے سو گُݨ نِدھِ پائے ॥
ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ ॥

ہئُمیَے میرا ٹھاک رہائے ॥
ਹਉਮੈ ਮੇਰਾ ਠਾਕਿ ਰਹਾਏ ॥
گُن اوگن کا ایکو داتا گُرمُکھ وِرلی جاتا ہے ॥۱۰॥
ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ ॥੧੦॥
میرا پربھُ نِرمل اَت اپارا ॥
ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ ॥
آپے میلیَے گُر سبد ویچارا ॥
ਆਪੇ ਮੇਲੈ ਗੁਰ ਸਬਦਿ ਵੀਚਾਰਾ ॥

پنّا ۱۰۵۳ (Page 1053)

آپے بکھسے سچُ دِرڑائے منُ تنُ ساچیَے راتا ہے ॥۱۱॥
ਆਪੇ ਬਖਸੇ ਸਚੁ ਦ੍ਰਿੜਾਏ ਮਨੁ ਤਨੁ ਸਾਚੈ ਰਾਤਾ ਹੇ ॥੧੧॥
منُ تنُ میلا وِچ جوت اپارا ॥
ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ ॥
گُرمت بوُجھیَے کر ویچارا ॥
ਗੁਰਮਤਿ ਬੂਝੈ ਕਰਿ ਵੀਚਾਰਾ ॥
ہئُمیَے مار سدا منُ نِرملُ رسنا سیو سُکھداتا ہے ॥۱۲॥
ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ ॥੧੨॥
گڑ کائِیا اندر بہُ ہٹ باجارا ॥
ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ ॥
تِس وِچ نامُ ہیَے اَت اپارا ॥
ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ ॥
گُر کیَے سبد سدا در سوہیَے ہئُمیَے مار پچھاتا ہے ॥۱۳॥
ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੇ ॥੧੩॥
رتنُ اموُلکُ اگم اپارا ॥
ਰਤਨੁ ਅਮੋਲਕੁ ਅਗਮ ਅਪਾਰਾ ॥
کیِمت کونُ کرے ویچارا ॥
ਕੀਮਤਿ ਕਵਣੁ ਕਰੇ ਵੇਚਾਰਾ ॥
گُر کیَے سبدے توُل توُلائے انتر سبد پچھاتا ہے ॥۱۴॥
ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ ॥੧੪॥

سِمرِت ساستر بہُتُ بِستھارا ॥
ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ ॥
مائِیا موہُ پسرِیا پاسارا ॥
ਮਾਇਆ ਮੋਹੁ ਪਸਰਿਆ ਪਾਸਾਰਾ ॥
مۄُرکھ پڑہِ سبدُ ن بۄُجھہِ گُرمُکھِ وِرلیَے جاتا ہے ॥੧੫॥
ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ ॥੧੫॥
آپے کرتا کرے کرائے ॥
ਆਪੇ ਕਰਤਾ ਕਰੇ ਕਰਾਏ ॥
سچی بانٔی سچُ دِرڑائے ॥
ਸਚੀ ਬਾਣੀ ਸਚੁ ਦ੍ਰਿੜਾਏ ॥
نانک نامُ مِلیَے وڈِیائی جُگِ جُگِ ایکو جاتا ہے ॥੧੬॥੯॥
ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ ॥੧੬॥੯॥
مارۄُ مہلا ੩ ॥
ਮਾਰੂ ਮਹਲਾ ੩ ॥
سۄ سچُ سیوِہُ سِرجنٔہارا ॥
ਸੋ ਸਚੁ ਸੇਵਿਹੁ ਸਿਰਜਣਹਾਰਾ ॥
سبدے دۄُکھ نِوارنٔہارا ॥
ਸਬਦੇ ਦੂਖ ਨਿਵਾਰਣਹਾਰਾ ॥
اگمُ اگۄچرُ کیِمتِ نہی پائی آپے اگم اتھاہا ہے ॥੧॥
ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ ॥੧॥
آپے سچا سچُ ورتائے ॥
ਆਪੇ ਸਚਾ ਸਚੁ ਵਰਤਾਏ ॥
اِکِ جن ساچیَے آپے لائے ॥
ਇਕਿ ਜਨ ਸਾਚੈ ਆਪੇ ਲਾਏ ॥
ساچۄ سیوہِ ساچُ کماوہِ نامے سچِ سماہا ہے ॥੨॥
ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ ॥੨॥
دھُرِ بھگتا میلے آپِ مِلائے ॥
ਧੁਰਿ ਭਗਤਾ ਮੇਲੇ ਆਪਿ ਮਿਲਾਏ ॥
سچی بھگتی آپے لائے ॥
ਸਚੀ ਭਗਤੀ ਆਪੇ ਲਾਏ ॥

ساچی بانٖی سدا گُݨ گاوٕۓ اِسُ جنمیَے کا لاہا ہے ॥ ٣॥
ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ ॥੩॥
گُرمُکھ ونٖجُ کرہ پرُ آپُ پچھانٖہ ॥
ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ ॥
ایکس بِنُ کو اورُ ن جانٖہ ॥
ਏਕਸ ਬਿਨੁ ਕੋ ਅਵਰੁ ਨ ਜਾਣਹਿ ॥
سچا ساہُ سچے ونٖجارے پوُنّجی نامُ وِساہا ہے ॥ ٤॥
ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ ॥੪॥
آپے ساجے سِرسٹِ اُپائے ॥
ਆਪੇ ਸਾਜੇ ਸ੍ਰਿਸਟਿ ਉਪਾਏ ॥
وِرلے کئُو گُر سبدُ بُجھائے ॥
ਵਿਰਲੇ ਕਉ ਗੁਰ ਸਬਦੁ ਬੁਝਾਏ ॥
ستِگُرُ سیوہ سے جن ساچے کاٹے جم کا پھاہا ہے ॥ ٥॥
ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ ॥੫॥
بھنّنیَے گھڑے سوارے ساجے ॥
ਭੰਨੈ ਘੜੇ ਸਵਾਰੇ ਸਾਜੇ ॥
مائِیا موہِ دوُجیَے جنّت پاجے ॥
ਮਾਇਆ ਮੋਹਿ ਦੂਜੈ ਜੰਤ ਪਾਜੇ ॥
منمُکھ پھِرہ سدا انّدھُ کماوہ جم کا جیوڑا گلِ پھاہا ہے ॥ ٦॥
ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ ਜਮ ਕਾ ਜੇਵੜਾ ਗਲਿ ਫਾਹਾ ਹੇ ॥੬॥
آپے بکھسے گُر سیوا لائے ॥
ਆਪੇ ਬਖਸੇ ਗੁਰ ਸੇਵਾ ਲਾਏ ॥
گُرمتی نامُ منّنِ وسائے ॥
ਗੁਰਮਤੀ ਨਾਮੁ ਮੰਨਿ ਵਸਾਏ ॥
انِدنُ نامُ دِھیائے ساچا اِسُ جگ مہِ نامو لاہا ہے ॥ ٧॥
ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ ॥੭॥
آپے سچا سچی نائی ॥
ਆਪੇ ਸਚਾ ਸਚੀ ਨਾਈ ॥
گُرمُکھ دیوٕۓ منّنِ وسائی ॥
ਗੁਰਮੁਖਿ ਦੇਵੈ ਮੰਨਿ ਵਸਾਈ ॥

جِن منِ وسِیا سے جن سۄہہ تِن سِر چۄُکا کاہا ہے = ۸ =
ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ ਹੇ ॥੮॥
اگم اگۄچرُ کیِمتِ نہی پائی =
ਅਗਮ ਅਗੋਚਰੁ ਕੀਮਤਿ ਨਹੀ ਪਾਈ ॥
گُر پرسادی منّنِ وسائی =
ਗੁਰ ਪਰਸਾਦੀ ਮੰਨਿ ਵਸਾਈ ॥
سدا سبدِ سالاہی گُݨداتا لیکھا کۄئے ن منّگیَے تاہا ہے = ۹ =
ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ ॥੯॥
برہما بِسنُ رُدرُ تِس کی سیوا =
ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ ॥
انّتُ ن پاوہِ الکھ ابھیوا =
ਅੰਤੁ ਨ ਪਾਵਹਿ ਅਲਖ ਅਭੇਵਾ ॥
جِن کئُ ندرِ کرہِ تۄُ اپݨی گُرمُکھِ الکھُ لکھاہا ہے = ۱۰ =
ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ ॥੧੦॥



پۄُرَے ستِگُرِ سۄجھی پائی =
ਪੂਰੈ ਸਤਿਗੁਰਿ ਸੋਝੀ ਪਾਈ ॥
ایکۄ نامُ منّنِ وسائی =
ਏਕੋ ਨਾਮੁ ਮੰਨਿ ਵਸਾਈ ॥
نامُ جپی تیَے نامُ دھِیائی مہلُ پائے گُݨ گاہا ہے = ۱۱ =
ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ ॥੧੧॥
سیوک سیوہِ منّنِ ہُکمُ اپارا =
ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥
منمُکھ ہُکمُ ن جاݨہِ سارا =
ਮਨਮੁਖ ਹੁਕਮੁ ਨ ਜਾਣਹਿ ਸਾਰਾ ॥
ہُکمے منّنے ہُکمے وڈِیائی ہُکمے ویپرواہا ہے = ۱۲ =
ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥੧੨॥
گُر پرسادی ہُکمُ پچھاݨیَے =
ਗੁਰ ਪਰਸਾਦੀ ਹੁਕਮੁ ਪਛਾਣੈ ॥

دھاوتُ راکھیَے اِکتُ گھرِ آنیَے =

ਧਾਵਤੁ ਰਾਖੈ ਇਕਤੁ ਘਰਿ ਆਣੈ ॥

نامے راتا سدا بیَراگی نامُ رتنُ منِ تاہا ہے =۳۱=

ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ ॥੧੩॥

سبھ جگ مہِ ورتیَے ایکو سوئی =

ਸਭ ਜਗ ਮਹਿ ਵਰਤੈ ਏਕੋ ਸੋਈ ॥

گُر پرسادی پرگٹُ ہوئی =

ਗੁਰ ਪਰਸਾਦੀ ਪਰਗਟੁ ਹੋਈ ॥

سبدُ سلاہہِ سے جن نِرمل نِج گھرِ واسا تاہا ہے =۴۱=

ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ ॥੧੪॥

سدا بھگت تیری سرنائی =

ਸਦਾ ਭਗਤ ਤੇਰੀ ਸਰਣਾਈ ॥

اگم اگوچر کیِمتِ نہی پائی =

ਅਗਮ ਅਗੋਚਰ ਕੀਮਤਿ ਨਹੀ ਪਾਈ ॥

جِئو تُدھُ بھاوہِ تِئو تُوُ راکھہِ گُرمُکھِ نامُ دِھیاہا ہے =۵۱=

ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ ਗੁਰਮੁਖਿ ਨਾਮੁ ਧਿਆਹਾ ਹੇ ॥੧੫॥

سدا سدا تیرے گُن گاوا =

ਸਦਾ ਸਦਾ ਤੇਰੇ ਗੁਣ ਗਾਵਾ ॥

سچے ساہب تیرئے منِ بھاوا =

ਸਚੇ ਸਾਹਿਬ ਤੇਰੈ ਮਨਿ ਭਾਵਾ ॥

نانکُ ساچُ کہیَے بینںّتی سچُ دیوہُ سچ سماہا ہے =۶۱= ۱= ۰۱=

ਨਾਨਕੁ ਸਾਚੁ ਕਹੈ ਬੇਨ ਤੀ ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥੧॥੧੦॥

مارُوُ مہلا ۳ =

ਮਾਰੂ ਮਹਲਾ ੩ ॥

ستِگُرُ سیوِن سے وڈبھاگی =

ਸਤਿਗੁਰੁ ਸੇਵਨਿ ਸੇ ਵਡਭਾਗੀ ॥

انِدنُ ساچِ نامِ لِو لاگی =

ਅਨਦਿਨੁ ਸਾਚਿ ਨਾਮਿ ਲਿਵ ਲਾਗੀ ॥

سدا سکھداتا رویا گھٹ انّترِ سبدِ سچیَے اؤماہا ہے =۱=

ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ ॥੧॥

ندر کرے تا گرُوُ مِلائے ॥
ਨਦਰਿ ਕਰੇ ਤਾ ਗੁਰੂ ਮਿਲਾਏ ॥
ہر کا نامُ منّ وسائے ॥
ਹਰਿ ਕਾ ਨਾਮੁ ਮੰਨਿ ਵਸਾਏ ॥
ہر من وسیا سدا سکھداتا سبدے من اؤماہا ہے ॥۲॥
ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ ॥੨॥
کرپا کرے تا میل مِلائے ॥
ਕਿ੍ਪਾ ਕਰੇ ਤਾ ਮੇਲਿ ਮਿਲਾਏ ॥
ہئُمیے ممتا سبد جلائے ॥
ਹਉਮੈ ਮਮਤਾ ਸਬਦਿ ਜਲਾਏ ॥
سدا مُکتُ رہیے اِک رنّگی ناہی کِسیَے نال کاہا ہے ॥۳॥
ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ ਹੇ ॥੩॥
بِنُ ستگر سیوے گھور انّدھارا ॥
ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ ॥
بِنُ سبدۓ کوئے ن پاوۓ پارا ॥
ਬਿਨੁ ਸਬਦੈ ਕੋਇ ਨ ਪਾਵੈ ਪਾਰਾ ॥
جو سبد راتے مہا بیَراگی سو سچُ سبدے لاہا ہے ॥۴॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ ॥੪॥
دکھُ سکھُ کرتیَے دھُر لِکھ پائیا ॥
ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ ॥
دوُجا بھائو آپ ورتائیا ॥
ਦੂਜਾ ਭਾਉ ਆਪਿ ਵਰਤਾਇਆ ॥
گرمکھ ہوۓ سُ اِلپتو ورتیَے منمکھ کا کِیا ویساہا ہے ॥۵॥
ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ ॥੫॥
سے منمکھ جو سبدُ ن پچھانہِ ॥
ਸੇ ਮਨਮੁਖ ਜੋ ਸਬਦੁ ਨ ਪਛਾਣਹਿ ॥
گر کے بھیَے کی سار ن جانہِ ॥
ਗੁਰ ਕੇ ਭੈ ਕੀ ਸਾਰ ਨ ਜਾਣਹਿ ॥
بھیَے بِنُ کِئو نربھئو سچُ پائیئیَے جمُ کاڑھ لئیگا ساہا ہے ॥۶॥
ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ ॥੬॥

اپھرِئو جمُ مارِیا ن جائی =

ਅਫਰਿਓ ਜਮੁ ਮਾਰਿਆ ਨ ਜਾਈ ॥

گُر کیَے سبدے نیڑِ ن آئی =

ਗੁਰ ਕੈ ਸਬਦੇ ਨੇੜਿ ਨ ਆਈ ॥

سبدُ سُݨے تا دوُرہُ بھاگیَے متُ مارے ہرِ جیِئو ویپرواہا ہے = ۷=

ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥

ہرِ جیِئو کی ہےَ سبھ سِرکارا =

ਹਰਿ ਜੀਉ ਕੀ ਹੈ ਸਭ ਸਿਰਕਾਰਾ ॥

ایہُ جمُ کِیا کرے وِچارا =

ਏਹੁ ਜਮੁ ਕਿਆ ਕਰੇ ਵਿਚਾਰਾ ॥

ہُکمی بنّدا ہُکمُ کماوےَ ہُکمے کڈھدا ساہا ہے = ۸=

ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥੮॥

گُرمُکھِ ساچیَے کیِیا اکارا =

ਗੁਰਮੁਖਿ ਸਾਚੈ ਕੀਆ ਅਕਾਰਾ ॥

گُرمُکھِ پسرِیا سبھُ پاسارا =

ਗੁਰਮੁਖਿ ਪਸਰਿਆ ਸਭੁ ਪਾਸਾਰਾ ॥

گُرمُکھِ ہووےَ سو سچُ بوُجھےَ سبدِ سچیَے سُکھُ تاہا ہے = ۹=

ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ ॥੯॥

گُرمُکھِ جاتا کرمِ بِدھاتا =

ਗੁਰਮੁਖਿ ਜਾਤਾ ਕਰਮਿ ਬਿਧਾਤਾ ॥

پنّنا ۱۰۵۵ (Page 1055)

جُگ چارے گُر سبدِ پچھاتا =

ਜੁਗ ਚਾਰੇ ਗੁਰ ਸਬਦਿ ਪਛਾਤਾ ॥

گُرمُکھِ مرےَ ن جنمےَ گُرمُکھِ گُرمُکھِ سبدِ سماہا ہے = ۱۰=

ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ ॥੧੦॥

گُرمُکھِ نامِ سبدِ سالاہے =

ਗੁਰਮੁਖਿ ਨਾਮਿ ਸਬਦਿ ਸਾਲਾਹੇ ॥

اگم اگوچر ویپرواہے =

ਅਗਮ ਅਗੋਚਰ ਵੇਪਰਵਾਹੇ ॥

ایک نامِ جگ چارِ اُدھارے سبدے نام وِساہا ہے = ۱۱=
ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ ॥੧੧॥
گُرمُکھ ساںت سدا سکھُ پائے =
ਗੁਰਮੁਖਿ ਸਾਂਤਿ ਸਦਾ ਸੁਖੁ ਪਾਏ ॥
گُرمُکھ ہِردےَ نامُ وسائے =
ਗੁਰਮੁਖਿ ਹਿਰਦੈ ਨਾਮੁ ਵਸਾਏ ॥
گُرمُکھ ہووےَ سو نامُ بُوجھےَ کاٹے دُرمت پھاہا ہے = ۱۲=
ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ ॥੧੨॥
گُرمُکھ اُپجےَ سارچ سماوےَ =
ਗੁਰਮੁਖਿ ਉਪਜੈ ਸਾਚਿ ਸਮਾਵੈ ॥
نا مر جنّمےَ ن جوُنی پاوےَ =
ਨਾ ਮਰਿ ਜੰਮੈ ਨ ਜੂਨੀ ਪਾਵੈ ॥
گُرمُکھ سدا رہہ رنگ راتے انِدنُ لیَدے لاہا ہے = ۱۳=
ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ ਲੈਦੇ ਲਾਹਾ ਹੇ ॥੧੩॥
گُرمُکھ بھگت سوہہ دربارے =
ਗੁਰਮੁਖਿ ਭਗਤ ਸੋਹਹਿ ਦਰਬਾਰੇ ॥
سچی بانی سبد سوارے =
ਸਚੀ ਬਾਣੀ ਸਬਦਿ ਸਵਾਰੇ ॥
انِدنُ گُن گاوےَ دِنُ راتی سہج سیتی گھر جاہا ہے = ۱۴=
ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ ॥੧੪॥
ستگُرُ پوُرا سبدُ سُنائے =
ਸਤਿਗੁਰੁ ਪੂਰਾ ਸਬਦੁ ਸੁਣਾਏ ॥
انِدنُ بھگت کرہُ لو لائے =
ਅਨਦਿਨੁ ਭਗਤਿ ਕਰਹੁ ਲਿਵ ਲਾਏ ॥
ہر گُن گاوہ سد ہی نرمل نرمل گُن پاتساہا ہے = ۱۵=
ਹਰਿ ਗੁਣ ਗਾਵਹਿ ਸਦ ਹੀ ਨਿਰਮਲ ਨਿਰਮਲ ਗੁਣ ਪਾਤਿਸਾਹਾ ਹੇ ॥੧੫॥
گُن کا داتا سچا سوئی =
ਗੁਣ ਕਾ ਦਾਤਾ ਸਚਾ ਸੋਈ ॥
گُرمُکھ ورلا بوُجھےَ کوئی =
ਗੁਰਮੁਖਿ ਵਿਰਲਾ ਬੂਝੈ ਕੋਈ ॥

نانک جنُ نامُ سلاہے بِگسیَے سو نامُ بیپرواہا ہے = ١٦ = ٢ = ١١ =
ਨਾਨਕ ਜਨੁ ਨਾਮੁ ਸਲਾਹੇ ਬਿਗਸੈ ਸੋ ਨਾਮੁ ਬੇਪਰਵਾਹਾ ਹੇ ॥੧੬॥੨॥੧੧॥
مارُو مہلا ٣ =
ਮਾਰੂ ਮਹਲਾ ੩ ॥
ہرِ جیِئو سیوِہُ اگم اپارا =
ਹਰਿ ਜੀਉ ਸੇਵਿਹੁ ਅਗਮ ਅਪਾਰਾ ॥
تِس دا انّتُ ن پائیِئیَے پاراوارا =
ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥
گر پرسادِ رویا گھٹ انترِ تِتُ گھٹِ مت اگاہا ہے = ١ =
ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ ॥੧॥
سبھ مہِ ورتیَے ایکو سوئی =
ਸਭ ਮਹਿ ਵਰਤੈ ਏਕੋ ਸੋਈ ॥
گر پرسادی پرگٹُ ہوئی =
ਗੁਰ ਪਰਸਾਦੀ ਪਰਗਟੁ ਹੋਈ ॥
سبھنا پرتِپال کرے جگجیِونُ دیدا رِجکُ سنّباہا ہے = ٢ =
ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ ॥੨॥
پوُریَے ستِگُرِ بوُجھِ بُجھائِیا =
ਪੂਰੈ ਸਤਿਗੁਰਿ ਬੂਝਿ ਬੁਝਾਇਆ ॥
ہُکمے ہی سبھُ جگتُ اُپائِیا =
ਹੁਕਮੇ ਹੀ ਸਭੁ ਜਗਤੁ ਉਪਾਇਆ ॥
ہُکمُ منّنے سوئی سُکھُ پائے ہُکمُ سِرِ ساہا پاتِساہا ہے = ٣ =
ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ ॥੩॥
سچا ستِگُرُ سبدُ اپارا =
ਸਚਾ ਸਤਿਗੁਰੁ ਸਬਦੁ ਅਪਾਰਾ ॥
تِس دیَے سبدِ نِستریَے سنّسارا =
ਤਿਸ ਦੈ ਸਬਦਿ ਨਿਸਤਰੈ ਸੰਸਾਰਾ ॥
آپے کرتا کرِ کرِ ویکھیَے دیدا ساس گِراہا ہے = ٤ =
ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ ਹੇ ॥੪॥
کوٹِ مدھے کِسہِ بُجھائے =
ਕੋਟਿ ਮਧੇ ਕਿਸਹਿ ਬੁਝਾਏ ॥

گُر کَیِّے سبد رتے رنگُ لائے ॥
ਗੁਰ ਕੈ ਸਬਦਿ ਰਤੇ ਰੰਗੁ ਲਾਏ ॥
ہر سالاہہِ سدا سکھداتا ہر بکھسے بھگت سلاہا ہے ॥۵॥
ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥੫॥
ستگرُ سیوہِ سے جن ساچے ॥
ਸਤਿਗੁਰੁ ਸੇਵਹਿ ਸੇ ਜਨ ਸਾਚੇ ॥
جو مر جنّمہِ کاچن کاچے ॥
ਜੋ ਮਰਿ ਜੰਮਹਿ ਕਾਚਨਿ ਕਾਚੇ ॥
اگم اگوچرُ ویپرواہا بھگت وچھلُ اتھاہا ہے ॥۶॥
ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਅਥਾਹਾ ਹੇ ॥੬॥
ستگرُ پوُرا ساچُ دِرڑائے ॥
ਸਤਿਗੁਰੁ ਪੂਰਾ ਸਾਚੁ ਦ੍ਰਿੜਾਏ ॥
سچَیِّے سبد سدا گُن گائے ॥
ਸਚੈ ਸਬਦਿ ਸਦਾ ਗੁਣ ਗਾਏ ॥
گُندا تا ورتَیِّے سبھ انتر سِر سِر لِکھدا ساہا ہے ॥۷॥
ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ ॥੭॥
سدا ہدوُر گرمکھ جاپَیِّے ॥
ਸਦਾ ਹਦੂਰਿ ਗੁਰਮੁਖਿ ਜਾਪੈ ॥
سبدے سیوَے سو جنُ دھراپَیِّے ॥
ਸਬਦੇ ਸੇਵੈ ਸੋ ਜਨੁ ਧ੍ਰਾਪੈ ॥
اندِنُ سیوہِ سچی بانی سبد سچَیِّے اوماہا ہے ॥۸॥
ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ ॥੮॥
اگیانی اندّھا بہُ کرم دِرڑائے ॥
ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥
منہٹھ کرم پھر جونی پائے ॥
ਮਨਹਠਿ ਕਰਮ ਫਿਰਿ ਜੋਨੀ ਪਾਏ ॥



بِکھیا کارن لبُ لوبھُ کماوہِ درُمت کا دوراہا ہے ॥۹॥
ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ ॥੯॥

پۄُرا ستِگُرُ بھگتِ دِرڑائے =
ਪੂਰਾ ਸਤਿਗੁਰੁ ਭਗਤਿ ਦ੍ਰਿੜਾਏ ॥
گُر کیَے سبدِ ہرِ نامِ چِتُ لائے =
ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ ॥
منِ تنِ ہرِ رۄِیا گھٹ انّترِ منِ بھیِنیَے بھگتِ سلاہا ہے = ۱۰=
ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ ॥੧੦॥
میرا پربھُ ساچا اسُر سنّگھارنُࣿ =
ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥
گُر کیَے سبدِ بھگتِ نِستارنُࣿ =
ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥
میرا پربھُ ساچا سد ہی ساچا سِرِ ساہا پاتِساہا ہے = ۱۱=
ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ ॥੧੧॥
سے بھگت سچے تیرَے منِ بھائے =
ਸੇ ਭਗਤ ਸਚੇ ਤੇਰੈ ਮਨਿ ਭਾਏ ॥
درِ کیِرتنُ کرہِ گُر سبدِ سُہائے =
ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ ॥
ساچی بانٔی اندِنُ گاوہِ نِردھن کا نامُ ویساہا ہے = ۱۲=
ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ ॥੧੨॥
جِن آپے میلِ وِچھۄڑہِ ناہی =
ਜਿਨ ਆਪੇ ਮੇਲਿ ਵਿਛੋੜਹਿ ਨਾਹੀ ॥
گُر کیَے سبدِ سدا سالاہی =
ਗੁਰ ਕੈ ਸਬਦਿ ਸਦਾ ਸਾਲਾਹੀ ॥
سبھنا سِرِ تۄُ ایکۄ ساہِبُ سبدے نامُ سلاہا ہے = ۱۳=
ਸਭਨਾ ਸਿਰਿ ਤੂ ਏਕੋ ਸਾਹਿਬੁ ਸਬਦੇ ਨਾਮੁ ਸਲਾਹਾ ਹੇ ॥੧੩॥
بِنُ سبدَے تُدھُنۄ کۄئی ن جانٔی =
ਬਿਨੁ ਸਬਦੈ ਤੁਧੁਨੋ ਕੋਈ ਨ ਜਾਣੀ ॥
تُدھُ آپے کتھی اکتھ کہانٔی =
ਤੁਧੁ ਆਪੇ ਕਥੀ ਅਕਥ ਕਹਾਣੀ ॥
آپے سبدُ سدا گُرُ داتا ہرِ نامُ جپِ سنّباہا ہے = ۱۴=
ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥

تۇ آپے کرتا سِرجݨہارا =

ਤੂ ਆਪੇ ਕਰਤਾ ਸਿਰਜਣਹਾਰਾ ॥

تیرا لِکھیا کوئِ ن میٹݨہارا =

ਤੇਰਾ ਲਿਖਿਆ ਕੋਇ ਨ ਮੇਟਣਹਾਰਾ ॥

گُرمُکھ نامُ دیوہِ تۇ آپے سہسا گݨت ن تاہا ہے =۱۵=

ਗੁਰਮੁਖਿ ਨਾਮੁ ਦੇਵਹਿ ਤੂ ਆਪੇ ਸਹਸਾ ਗਣਤ ਨ ਤਾਹਾ ਹੇ ॥੧੫॥

بھگت سچے تیرَے درواڑے =

ਭਗਤ ਸਚੇ ਤੇਰੈ ਦਰਵਾਰੇ ॥

سبدے سیوݨ بھائِ پِیارے =

ਸਬਦੇ ਸੇਵਨਿ ਭਾਇ ਪਿਆਰੇ ॥

نانک نامِ رتے بیَراگی نامے کارجُ سوہا ہے =۱٦=۳=۱۲=

ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥੧੬॥੩॥੧੨॥

مارۇ مہلا ۳ =

ਮਾਰੂ ਮਹਲਾ ੩ ॥

میرَے پربھِ ساچیَے اِکُ کھیلُ رچائِیا =

ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥

کوئِ ن کِس ہی جیہا اُپائِیا =

ਕੋਇ ਨ ਕਿਸ ਹੀ ਜੇਹਾ ਉਪਾਇਆ ॥

آپے پھرکُ کرے ویکھ وِگسیَے سبھِ رس دیہی ماہا ہے =۱=

ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ ॥੧॥

واجیَے پئݨُ تیَے آپِ وجائے =

ਵਾਜੈ ਪਉਣੁ ਤੈ ਆਪਿ ਵਜਾਏ ॥

سِو سکتی دیہی مہِ پائے =

ਸਿਵ ਸਕਤੀ ਦੇਹੀ ਮਹਿ ਪਾਏ ॥

گُر پرسادی اُلٹی ہووَے گِیان رتنُ سبدُ تاہا ہے =۲=

ਗੁਰ ਪਰਸਾਦੀ ਉਲਟੀ ਹੋਵੈ ਗਿਆਨ ਰਤਨੁ ਸਬਦੁ ਤਾਹਾ ਹੇ ॥੨॥

اںدھیرا چانݨُ آپے کیِیا =

ਅੰਧੇਰਾ ਚਾਨਣੁ ਆਪੇ ਕੀਆ ॥

ایکو ورتیَے اورُ ن بیِیا =

ਏਕੋ ਵਰਤੈ ਅਵਰੁ ਨ ਬੀਆ ॥

گر پرسادی آپُ پچھانیَے کملُ بِگسیَے بُدھ تاہا ہے ॥۳॥
ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ ॥੩॥
اپنی گہن گت آپے جانیَے ॥
ਅਪਣੀ ਗਹਣ ਗਤਿ ਆਪੇ ਜਾਣੈ ॥
ہورُ لوکُ سُن سُن آکھ وکھانیَے ॥
ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ ॥
گیانی ہووئے سُ گرمکھ بوُجھیَے ساچی سپھت سلاہا ہے ॥۴॥
ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ ॥੪॥
دیہی اندر وستُ اپارا ॥
ਦੇਹੀ ਅੰਦਰਿ ਵਸਤੁ ਅਪਾਰਾ ॥
آپے کپٹ کھُلاونہارا ॥
ਆਪੇ ਕਪਟ ਖੁਲਾਵਣਹਾਰਾ ॥
گرمکھ سہجے انّمرتُ پیِوئے ترسنا اگن بُجھاہا ہے ॥۵॥
ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ ॥੫॥
سبھ رس دیہی اندر پائے ॥
ਸਭਿ ਰਸ ਦੇਹੀ ਅੰਦਰਿ ਪਾਏ ॥
ورلے کئو گرُ سبدُ بُجھائے ॥
ਵਿਰਲੇ ਕਉ ਗੁਰੁ ਸਬਦੁ ਬੁਝਾਏ ॥
اندرُ کھوجے سبدُ سالاہے باہر کاہے جاہا ہے ॥۶॥
ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ ॥੬॥
ون چاکھے سادُ کسیَے ن آئیا ॥
ਵਿਣੁ ਚਾਖੇ ਸਾਦੁ ਕਿਸੈ ਨ ਆਇਆ ॥
گر کیَے سبد انّمرتُ پیائیا ॥
ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ ॥
انّمرتُ پی امرا پدُ ہوئے گر کیَے سبد رسُ تاہا ہے ॥۷॥
ਅੰਮ੍ਰਿਤੁ ਪੀ ਅਮਰਾ ਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ ॥੭॥
آپُ پچھانیَے سو سبھ گن جانیَے ॥
ਆਪੁ ਪਛਾਣੈ ਸੋ ਸਭਿ ਗੁਣ ਜਾਣੈ ॥

گُر کیَے سبد ہر نامُ وکھائیَے =

ਗੁਰ ਕੈ ਸਬਦਿ ਹਰਿ ਨਾਮੁ ਵਖਾਣੈ ॥

انِدنُ نامِ رتا دِنُ راتی مائِیا موہُ چکاہا ہے = ۸=

ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ ॥੮॥

گُر سیوا تے سبھُ کِچھُ پائے =

ਗੁਰ ਸੇਵਾ ਤੇ ਸਭੁ ਕਿਛੁ ਪਾਏ ॥

ہئُمیَے میرا آپُ گوائے =

ਹਉਮੈ ਮੇਰਾ ਆਪੁ ਗਵਾਏ ॥

آپے کِرپا کرے سُکھدا تا گُر کیَے سبدے سوہا ہے = ۹=

ਆਪੇ ਕਿ੍ਰਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ ॥੯॥

گُر کا سبدُ انّمرت ہیَے بانٔی =

ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ ॥

انِدنُ ہر کا نامُ وکھانٔی =

ਅਨਦਿਨੁ ਹਰਿ ਕਾ ਨਾਮੁ ਵਖਾਣੀ ॥

ہر ہر سچا وسیَے گھٹ انّتر سو گھٹُ نِرملُ تاہا ہے = ۰۱=

ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ ॥੧੦॥

سیوک سیوہِ سبد سلاہہِ =

ਸੇਵਕ ਸੇਵਹਿ ਸਬਦਿ ਸਲਾਹਹਿ ॥

سدا رنّگ راتے ہر گُنٔ گاوہِ =

ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ ॥

آپے بکھسے سبد مِلائے پرمل واسُ منِ تاہا ہے = ۱۱=

ਆਪੇ ਬਖਸੇ ਸਬਦਿ ਮਿਲਾਏ ਪਰਮਲ ਵਾਸੁ ਮਨਿ ਤਾਹਾ ਹੇ ॥੧੧॥

سبدے اکتھُ کتھے سالاہے =

ਸਬਦੇ ਅਕਥੁ ਕਥੇ ਸਾਲਾਹੇ ॥

میرے پربھ ساچے ویپرواہے =

ਮੇਰੇ ਪ੍ਰਭ ਸਾਚੇ ਵੇਪਰਵਾਹੇ ॥

آپے گنٔدا تا سبد مِلائے سبدۓ کا رسُ تاہا ہے = ۲۱=

ਆਪੇ ਗੁਣਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ ॥੧੨॥

منمکھُ بھوُلا ٹھئُر ن پائے ۔۔
ਮਨਮੁਖੁ ਭੂਲਾ ਠਉਰ ਨ ਪਾਏ ॥
جو دھُرِ لِکھیا سُ کرم کمائے ۔۔
ਜੋ ਧੁਰਿ ਲਿਖਿਆ ਸੁ ਕਰਮ ਕਮਾਏ ॥
بِکھیا راتے بِکھیا کھوجیَے مرِ جنمیَے دکھُ تاہا ہے ۔۔۱۳۔۔
ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ ॥੧੩॥
آپے آپِ آپِ سالاہے ۔۔
ਆਪੇ ਆਪਿ ਆਪਿ ਸਾਲਾਹੇ ॥
تیرے گُنھ پربھ تُجھ ہی ماہے ۔۔
ਤੇਰੇ ਗੁਣ ਪ੍ਰਭ ਤੁਝ ਹੀ ਮਾਹੇ ॥
توُ آپِ سچا تیری بانھی سچی آپے الکھُ اتھاہا ہے ۔۔۱۴۔۔
ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥੧੪॥
بِنُ گُر داتے کوئے ن پائے ۔۔
ਬਿਨੁ ਗੁਰ ਦਾਤੇ ਕੋਇ ਨ ਪਾਏ ॥
لکھ کوٹی جے کرم کمائے ۔۔
ਲਖ ਕੋਟੀ ਜੇ ਕਰਮ ਕਮਾਏ ॥
گر کِرپا تے گھٹ انّترِ وسِیا سبدے سچُ سالاہا ہے ۔۔۱۵۔۔
ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥੧੫॥
سے جن مِلے دھُرِ آپِ مِلائے ۔۔
ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥
ساچی بانھی سبدِ سُہائے ۔۔
ਸਾਚੀ ਬਾਣੀ ਸਬਦਿ ਸੁਹਾਏ ॥
نانک جنُ گُنھ گاوےَ نِت ساچے گُنھ گاوہ گُنھی سماہا ہے ۔۔۱۶۔۔۴۔۔۱۳۔۔
ਨਾਨਕ ਜਨੁ ਗੁਣ ਗਾਵੈ ਨਿਤ ਸਾਚੇ ਗੁਣ ਗਾਵਹ ਗੁਣੀ ਸਮਾਹਾ ਹੇ ॥੧੬॥੪॥੧੩॥
مارۄُ مہلا ۳ ۔۔
ਮਾਰੂ ਮਹਲਾ ੩ ॥
نِہچلُ ایکُ سدا سچُ سوئی ۔۔
ਨਿਹਚਲੁ ਏਕੁ ਸਦਾ ਸਚੁ ਸੋਈ ॥
پۄُرے گُر تے سوجھی ہوئی ۔۔
ਪੂਰੇ ਗੁਰ ਤੇ ਸੋਝੀ ਹੋਈ ॥

ہرِ رسِ بھینے سدا دِھیائِنِ گُرمتِ سیِلُ سنّناہا ہے ॥۱॥
ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥੧॥
انّدرِ رنّگُ سدا سچِیارا ॥
ਅੰਦਰਿ ਰੰਗੁ ਸਦਾ ਸਚਿਆਰਾ ॥
گُر کیَے سبدِ ہرِ نامِ پِیارا ॥
ਗੁਰ ਕੈ ਸਬਦਿ ਹਰਿ ਨਾਮਿ ਪਿਆਰਾ ॥
نئُو نِدھِ نامُ وسِیا گھٹ انّترِ چھوڈِیا مائِیا کا لاہا ہے ॥۲॥
ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ ॥੨॥
رئیِئتِ راجے دُرمتِ دوئی ॥
ਰਈਅਤਿ ਰਾਜੇ ਦੁਰਮਤਿ ਦੋਈ ॥
بِنُ ستِگُر سیوے ایکُ ن ہوئی ॥
ਬਿਨੁ ਸਤਿਗੁਰ ਸੇਵੇ ਏਕੁ ਨ ਹੋਈ ॥
ایکُ دِھیائِنِ سدا سُکھُ پائِنِ نِہچلُ راجُ تِناہا ہے ॥۳॥
ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ ॥੩॥
آونُ جانا رکھیَے ن کوئی ॥
ਆਵਣੁ ਜਾਣਾ ਰਖੈ ਨ ਕੋਈ ॥
جنّمنُ مرنُ تِسیَے تے ہوئی ॥
ਜੰਮਣੁ ਮਰਣੁ ਤਿਸੈ ਤੇ ਹੋਈ ॥
گُرمُکھِ ساچا سدا دِھیاوہُ گتِ مُکتِ تِسیَے تے پاہا ہے ॥۴॥
ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ ॥੪॥
سچُ سنّجمُ ستِگُرُو دُیارےَ ॥
ਸਚੁ ਸੰਜਮੁ ਸਤਿਗੁਰੂ ਦੁਆਰੈ ॥
ہئُمیَے کرودھُ سبدِ نِوارےَ ॥
ਹਉਮੈ ਕ੍ਰੋਧੁ ਸਬਦਿ ਨਿਵਾਰੈ ॥
ستِگُرُ سیوِ سدا سُکھُ پائیِئیَے سیِلُ سنّتوکھُ سبھُ تاہا ہے ॥۵॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ ॥੫॥
ہئُمیَے موہُ اُپجیَے سنّسارا ॥
ਹਉਮੈ ਮੋਹੁ ਉਪਜੈ ਸੰਸਾਰਾ ॥
سبھُ جگُ بِنسیَے نامُ وِسارا ॥
ਸਭੁ ਜਗੁ ਬਿਨਸੈ ਨਾਮੁ ਵਿਸਾਰਾ ॥

بِنُ سِتگُر سیوے نامُ ن پائیئیے نامُ سچا جگ لاہا ہے =٦=

ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ ॥੬॥

سچا امرُ سبد سُہائیا =

ਸਚਾ ਅਮਰੁ ਸਬਦਿ ਸੁਹਾਇਆ ॥

پنّچ سبد مِل واجا وائیا =

ਪੰਚ ਸਬਦ ਮਿਲਿ ਵਾਜਾ ਵਾਇਆ ॥

## پنّنا ١٠٥٨ (Page 1058)

سدا کارجُ سچ نامِ سُہیلا بِنُ سبدۓ کارجُ کیہا ہے =٧=

ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ ॥੭॥

کھِن مہ ہسیۓ کھِن مہ رؤوۓ =

ਖਿਨ ਮਹਿ ਹਸੈ ਖਿਨ ਮਹਿ ਰੋਵੈ ॥

دؤُجی دُرمت کارجُ ن ہؤوۓ =

ਦੂਜੀ ਦੁਰਮਤਿ ਕਾਰਜੁ ਨ ਹੋਵੈ ॥

سنّجوگُ وِجوگُ کرتیۓ لِکھ پائے کِرتُ ن چلیۓ چلاہا ہے =٨=

ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ ॥੮॥

جیون مُکت گُر سبدُ کمائے =

ਜੀਵਨ ਮੁਕਤਿ ਗੁਰ ਸਬਦੁ ਕਮਾਏ ॥

ہر سِئو سد ہی رہیۓ سمائے =

ਹਰਿ ਸਿਉ ਸਦ ਹੀ ਰਹੈ ਸਮਾਏ ॥

گُر کِرپا تے مِلیۓ وڈِیائی ہئُمیۓ روگُ ن تاہا ہے =٩=

ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ ॥੯॥

رس کس کھائے پِنڈُ ودھائے =

ਰਸ ਕਸ ਖਾਏ ਪਿੰਡੁ ਵਧਾਏ ॥

بھیکھ کرۓ گُر سبدُ ن کمائے =

ਭੇਖ ਕਰੈ ਗੁਰ ਸਬਦੁ ਨ ਕਮਾਏ ॥

انّتر روگُ مہا دُکھُ بھاری بِسٹا ماہِ سماہا ہے =١٠=

ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ ॥੧੦॥

بید پڑہہ پڑ بادُ وکھانہ =

ਬੇਦ ਪੜਹਿ ਪੜਿ ਬਾਦੁ ਵਖਾਣਹਿ ॥

گھٹ مہہ برہمُ تِسُ سبدِ ن پچھانڑہہ =

ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ ॥

گُرمُکھ ہوُوۓ سُ تتُ بِلوُوۓ رسنا ہر رسُ تاہا ہے = ۱۱=

ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ ॥੧੧॥

گھر وتھُ چھوڈڑہ باہر دھاوہ =

ਘਰਿ ਵਥੁ ਛੋਡਹਿ ਬਾਹਰਿ ਧਾਵਹਿ ॥

منمکھ انّدھے سادُ ن پاوہ =

ਮਨਮੁਖ ਅੰਧੇ ਸਾਦੁ ਨ ਪਾਵਹਿ ॥

ان رس راتی رسنا پھیکی بوُلے ہر رسُ موُل ن تاہا ہے = ۲۱=

ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ ॥੧੨॥

منمکھ دیہی بھرمُ بھتاروُ =

ਮਨਮੁਖ ਦੇਹੀ ਭਰਮੁ ਭਤਾਰੋ ॥

دُرمت مرۓ نت ہوئے کھُیاروُ =

ਦੁਰਮਤਿ ਮਰੈ ਨਿਤ ਹੋਇ ਖੁਆਰੋ ॥

کام کروُدھ منُ دوُجیَے لائِیا سُپنیَے سُکھُ ن تاہا ہے = ۳۱=

ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ ॥੧੩॥

کنّچن دیہی سبدُ بھتاروُ =

ਕੰਚਨ ਦੇਹੀ ਸਬਦੁ ਭਤਾਰੋ ॥

اندِنُ بھوُگ بھوُگے ہر سئو پیاروُ =

ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ ॥

مہلا انّدر گیَر مہلُ پائے بھانا بُجھ سماہا ہے = ۴۱=

ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ ॥੧੪॥

آپے دیوۓ دیونہارا =

ਆਪੇ ਦੇਵੈ ਦੇਵਣਹਾਰਾ ॥

تِسُ آگیَے نہی کسیَے کا چارا =

ਤਿਸੁ ਆਗੈ ਨਹੀ ਕਿਸੈ ਕਾ ਚਾਰਾ ॥

آپے بکھسے سبد مِلائے تِس دا سبدُ اتھاہا ہے = ۵۱=

ਆਪੇ ਬਖਸੇ ਸਬਦਿ ਮਿਲਾਏ ਤਿਸ ਦਾ ਸਬਦੁ ਅਥਾਹਾ ਹੇ ॥੧੫॥

جیِئو پنّڈُ سبھُ ہیَے تِسُ کیرا =

ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ॥

سچا ساہبُ ٹھاکُرُ میرا ॥
ਸਚਾ ਸਾਹਿਬੁ ਠਾਕੁਰੁ ਮੇਰਾ ॥
نانک گُربانݨی ہرِ پائِیا ہرِ جپُ جاپِ سماہا ہے ॥١٦॥٥॥١٤॥
ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬॥੫॥੧੪॥
مارُوُ مہلا ٣ ॥
ਮਾਰੂ ਮਹਲਾ ੩ ॥
گُرمُکھِ ناد بید بیِچارُ ॥
ਗੁਰਮੁਖਿ ਨਾਦ ਬੇਦ ਬੀਚਾਰੁ ॥
گُرمُکھِ گِیانُ دھِیانُ آپارُ ॥
ਗੁਰਮੁਖਿ ਗਿਆਨੁ ਧਿਆਨੁ ਆਪਾਰੁ ॥
گُرمُکھِ کار کرے پ٘ربھ بھاوےَ گُرمُکھِ پوُرا پائِدا ॥١॥
ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥੧॥
گُرمُکھِ منوُیا اُلٹِ پراوےَ ॥
ਗੁਰਮੁਖਿ ਮਨੂਆ ਉਲਟਿ ਪਰਾਵੈ ॥
گُرمُکھِ بانݨی نادُ وجاوےَ ॥
ਗੁਰਮੁਖਿ ਬਾਣੀ ਨਾਦੁ ਵਜਾਵੈ ॥
گُرمُکھِ سچِ رتے بیَراگی نِج گھرِ واسا پائِدا ॥٢॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥੨॥
گُر کی ساکھی انّم٘رت بھاکھی ॥
ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥
سچےَ سبدے سچُ سُبھاکھی ॥
ਸਚੈ ਸਬਦੇ ਸਚੁ ਸੁਭਾਖੀ ॥
سدا سچِ رنّگِ راتا منُ میرا سچے سچِ سمائِدا ॥٣॥
ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥੩॥
گُرمُکھِ منُ نِرملُ ست سرِ ناوےَ ॥
ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥
میَلُ ن لاگےَ سچِ سماوےَ ॥
ਮੈਲੁ ਨ ਲਾਗੈ ਸਚਿ ਸਮਾਵੈ ॥
سچو سچُ کماوےَ سد ہی سچی بھگتِ د٘رِڑائِدا ॥٤॥
ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥੪॥

گُرمُکھ سچُ بَیݨی گُرمُکھ سچُ نَیݨی =
ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ ॥
گُرمُکھ سچُ کماوَے کرݨی =
ਗੁਰਮੁਖਿ ਸਚੁ ਕਮਾਵੈ ਕਰਣੀ ॥
سد ہی سچُ کہَے دِنُ راتی اورا سچُ کہائِدا = ۵=
ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ ॥੫॥
گُرمُکھ سچی اُوتم باݨی =
ਗੁਰਮੁਖਿ ਸਚੀ ਊਤਮ ਬਾਣੀ ॥
گُرمُکھ سچو سچُ وکھاݨی =
ਗੁਰਮੁਖਿ ਸਚੋ ਸਚੁ ਵਖਾਣੀ ॥
گُرمُکھ سد سیوہِ سچو سچا گُرمُکھ سبدُ سُݨائِدا = ۶=
ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ ॥੬॥

پنّنا ۱۰۵۹ (Page 1059)

گُرمُکھ ہووَے سُ سوجھی پائے =
ਗੁਰਮੁਖਿ ਹੋਵੈ ਸੁ ਸੋਝੀ ਪਾਏ ॥
ہئُمَے مائِیا بھرمُ گوائے =
ਹਉਮੈ ਮਾਇਆ ਭਰਮੁ ਗਵਾਏ ॥
گُر کی پئُڑی اُوتم اُوچی درِ سچَے ہرِ گُݨ گائِدا = ۷=
ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ ॥੭॥
گُرمُکھ سچُ سنّجمُ کرݨی سارُ =
ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ ॥
گُرمُکھ پائے موکھ دُیارُ =
ਗੁਰਮੁਖਿ ਪਾਏ ਮੋਖ ਦੁਆਰੁ ॥
بھائے بھگتِ سدا رنّگِ راتا آپُ گوائے سمائِدا = ۸=
ਭਾਇ ਭਗਤਿ ਸਦਾ ਰੰਗਿ ਰਾਤਾ ਆਪੁ ਗਵਾਇ ਸਮਾਇਦਾ ॥੮॥
گُرمُکھ ہووَے منُ کھوجِ سُݨائے =
ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ ॥
سچَے نامِ سدا لِو لائے =
ਸਚੈ ਨਾਮਿ ਸਦਾ ਲਿਵ ਲਾਏ ॥

جو ِتسُ بھاوۓ سوئی کرسی جو سچے مِن بھاۂدا = ۹ =
ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ ॥੯॥
جا ِتسُ بھاوۓ سِتگُرُوٗ ِملائے =
ਜਾ ਤਿਸੁ ਭਾਵੈ ਸਤਿਗੁਰੂ ਮਿਲਾਏ ॥
جا ِتسُ بھاوۓ تا منّ ِوسائے =
ਜਾ ਤਿਸੁ ਭਾਵੈ ਤਾ ਮੰਨਿ ਵਸਾਏ ॥
آپݨےَ بھاݨےَ سدا رنّگ راتا بھاݨےَ منّ ِوساۂدا = ٠١ =
ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ ॥੧੦॥
منہِٹھ کرم کرے سو چھِیجےَ =
ਮਨਹਠਿ ਕਰਮ ਕਰੇ ਸੋ ਛੀਜੈ ॥
بہُتے بھیکھ کرے نہی بھِیجےَ =
ਬਹੁਤੇ ਭੇਖ ਕਰੇ ਨਹੀ ਭੀਜੈ ॥
ِبکھیا راتے دُکھُ کماوِہ دُکھے دُکِھ سماۂدا = ١١ =
ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ ॥੧੧॥
گُرمُکِھ ہووۓ سُ سُکھُ کمائے =
ਗੁਰਮੁਖਿ ਹੋਵੈ ਸੁ ਸੁਖੁ ਕਮਾਏ ॥
مرݨ جیِوݨ کی سوجھی پائے =
ਮਰਣ ਜੀਵਣ ਕੀ ਸੋਝੀ ਪਾਏ ॥
مرݨُ جیِوݨُ جو سم کِر جاݨےَ سو میرے پربھ بھاۂدا = ٢١ =
ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥੧੨॥
گُرمُکِھ مرِہ سُ ہِہ پروانُ =
ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥
آوݨ جاݨا سبدُ پچھاݨُ =
ਆਵਣ ਜਾਣਾ ਸਬਦੁ ਪਛਾਣੁ ॥
مرےَ ن جنّمےَ نا دُکھُ پائے من ہی منِہ سماۂدا = ٣١ =
ਮਰੈ ਨ ਜੰਮੈ ਨਾ ਦੁਖੁ ਪਾਏ ਮਨ ਹੀ ਮਨਹਿ ਸਮਾਇਦਾ ॥੧੩॥
سے وڈبھاگی ِجنی سِتگُرُ پاۂیا =
ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥
ہئُمےَ ِوچہُ موہُ چُکاۂیا =
ਹਉਮੈ ਵਿਚਹੁ ਮੋਹੁ ਚੁਕਾਇਆ ॥

مَن ُ نِرمل ُ پھِر میَل ُ ن لاگیَے دَرِ سچیَے سوٗبھا پائِدا = ۱۴ =
ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ ਸਚੈ ਸੋਭਾ ਪਾਇਦਾ ॥੧੪॥

آپے کرے کرائِے آپے =
ਆਪੇ ਕਰੇ ਕਰਾਏ ਆਪੇ ॥

آپے ویکھیَے تھاپِ اُتھاپے =
ਆਪੇ ਵੇਖੈ ਥਾਪਿ ਉਥਾਪੇ ॥

گُرمُکھِ سیوا میرے پربھ بھاوَے سچ ُ سُنِ لیکھیَے پائِدا = ۱۵ =
ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ ॥੧੫॥

گُرمُکھِ سچوٗ سچ ُ کماوَے =
ਗੁਰਮੁਖਿ ਸਚੋ ਸਚੁ ਕਮਾਵੈ ॥

گُرمُکھِ نِرمل ُ میَل ُ ن لاوَے =
ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥

نانک نامِ رتے ویِچاری نامے نامِ سمائِدا = ۱۶ = ۱ = ۱۵ =
ਨਾਨਕ ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥੧੬॥੧॥੧੫॥

مارۄُ مہلا ۳ =
ਮਾਰੂ ਮਹਲਾ ੩ ॥

آپے سِرسٹِ ہُکمِ سبھ ساجی =
ਆਪੇ ਸ੍ਰਿਸਟਿ ਹੁਕਮਿ ਸਭ ਸਾਜੀ ॥

آپے تھاپِ اُتھاپِ نِواجی =
ਆਪੇ ਥਾਪਿ ਉਥਾਪਿ ਨਿਵਾਜੀ ॥

آپے نِیائوٗ کرے سبھ ُ ساچا ساچے ساچِ مِلائِدا = ۱ =
ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ ॥੧॥

کائِیا کوٗٹ ُ ہیَے آکارا =
ਕਾਇਆ ਕੋਟੁ ਹੈ ਆਕਾਰਾ ॥

مائِیا موٗہ ُ پسرِیا پاسارا =
ਮਾਇਆ ਮੋਹੁ ਪਸਰਿਆ ਪਾਸਾਰਾ ॥

بِن ُ سبدَے بھسمیَے کی ڈھیری کھیہوٗ کھیہ رلائِدا = ۲ =
ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ ॥੨॥

کائِیا کنّچن کوٗٹ ُ اپارا =
ਕਾਇਆ ਕੰਚਨ ਕੋਟੁ ਅਪਾਰਾ ॥

جِسُ وِچ رویا سبدُ اپارا =

ਜਿਸੁ ਵਿਚਿ ਰਵਿਆ ਸਬਦੁ ਅਪਾਰਾ ॥

گُرمُکھ گاوۓ سدا گُن ساچے مِل پریتم سُکھُ پائِدا = ۳=

ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ ॥੩॥

کائِیا ہر منّدرُ ہر آپ سوارے =

ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥

تِسُ وِچ ہر جیئو وسیٔے مُرارے =

ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥

گُر کیٔے سبد ونجن واپاری ندری آپ مِلائِدا = ۴=

ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ ॥੪॥

سۏ سۏُچا جِ کرۏدھُ نِوارے =

ਸੋ ਸੂਚਾ ਜਿ ਕਰੋਧੁ ਨਿਵਾਰੇ ॥

سبدے بۏُجھیٔے آپُ سوارے =

ਸਬਦੇ ਬੂਝੈ ਆਪੁ ਸਵਾਰੇ ॥

آپے کرے کرائے کرتا آپے منّن وسائِدا = ۵=

ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ ॥੫॥

نِرمل بھگت ہیٔے نِرالی =

ਨਿਰਮਲ ਭਗਤਿ ਹੈ ਨਿਰਾਲੀ ॥

منُ تنُ دھووہ سبد ویچاری =

ਮਨੁ ਤਨੁ ਧੋਵਹਿ ਸਬਦਿ ਵੀਚਾਰੀ ॥

پنّنا ۱۰۶۰ (Page 1060)

اندِنُ سدا رہیٔے رنّگ راتا کر کِرپا بھگت کرائِدا = ٦=

ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ ॥੬॥

اِسُ من منّدر مہ منۏُیا دھاوۓ =

ਇਸੁ ਮਨ ਮੰਦਰ ਮਹਿ ਮਨੂਆ ਧਾਵੈ ॥

سُکھُ پلر تیاگ مہا دُکھُ پاوۓ =

ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ ॥

بِنُ ستِگُر بھیٹے ٹھئُر ن پاوۓ آپے کھیلُ کرائِدا = ۷=

ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ ॥੭॥

آپ اپرنّپرُ آپ ویچاری ॥
ਆਪਿ ਅਪਰੰਪਰੁ ਆਪਿ ਵੀਚਾਰੀ ॥
آپے میلے کرݨی ساری ॥
ਆਪੇ ਮੇਲੇ ਕਰਣੀ ਸਾਰੀ ॥
کِیا کوٗ کار کرے ویچارا آپے بکھسِ مِلائِدا ॥۸॥
ਕਿਆ ਕੋ ਕਾਰ ਕਰੇ ਵੇਚਾਰਾ ਆਪੇ ਬਖਸਿ ਮਿਲਾਇਦਾ ॥੮॥
آپے ستِگُرُ میلے پوٗرا ॥
ਆਪੇ ਸਤਿਗੁਰੁ ਮੇਲੇ ਪੂਰਾ ॥
سچیَے سبدِ مہابل سوٗرا ॥
ਸਚੈ ਸਬਦਿ ਮਹਾਬਲ ਸੂਰਾ ॥
آپے میلے دے وڈِیائی سچے سِئو چِتُ لائِدا ॥۹॥
ਆਪੇ ਮੇਲੇ ਦੇ ਵਡਿਆਈ ਸਚੇ ਸਿਉ ਚਿਤੁ ਲਾਇਦਾ ॥੯॥
گھر ہی انّدرِ ساچا سوئی ॥
ਘਰ ਹੀ ਅੰਦਰਿ ਸਾਚਾ ਸੋਈ ॥
گُرمُکھ وِرلا بوٗجھیَے کوئی ॥
ਗੁਰਮੁਖਿ ਵਿਰਲਾ ਬੂਝੈ ਕੋਈ ॥
نامُ نِدھانُ وسِیا گھٹ انّترِ رسنا نامُ دِھیائِدا ॥۰۱॥
ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ ॥੧੦॥
دِسنّترُ بھوئے انّترُ نہی بھالے ॥
ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥
مائِیا موہِ بدھا جمکالے ॥
ਮਾਇਆ ਮੋਹਿ ਬਧਾ ਜਮਕਾਲੇ ॥
جم کی پھاسی کبہوٗن توٗٹیَے دوٗجیَے بھائے بھرمائِدا ॥۱۱॥
ਜਮ ਕੀ ਫਾਸੀ ਕਬਹੂ ਨ ਤੂਟੈ ਦੂਜੈ ਭਾਇ ਭਰਮਾਇਦਾ ॥੧੧॥
جپُ تپُ سنّجمُ ہورُ کوئی ناہی ॥
ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥
جب لگُ گُر کا سبدُ ن کماہی ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥
گُر کیَے سبدِ مِلیا سچُ پائِیا سچے سچِ سمائِدا ॥۲۱॥
ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ ॥੧੨॥

کام کرؤدھُ سبل سنّسارا =
ਕਾਮ ਕਰੋਧੁ ਸਬਲ ਸੰਸਾਰਾ ॥
بہُ کرم کماوہِ سبھُ دُکھ کا پسارا =
ਬਹੁ ਕਰਮ ਕਮਾਵਹਿ ਸਭੁ ਦੂਖ ਕਾ ਪਸਾਰਾ ॥
ستِگُر سیوہِ سے سُکھُ پاوہِ سچیَے سبدِ مِلائِدا = ٣١=
ਸਤਿਗੁਰ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ ॥੧੩॥
پئُنُ پانٖی ہیَے بیَسنّترُ =
ਪਉਣੁ ਪਾਣੀ ਹੈ ਬੈਸੰਤਰੁ ॥
مائِیا مؤہُ ورتیَے سبھ انّترِ =
ਮਾਇਆ ਮੋਹੁ ਵਰਤੈ ਸਭ ਅੰਤਰਿ ॥
جِن کیِتے جا تِسیَے پچھانٖہِ مائِیا مؤہُ چُکائِدا = ۴۱=
ਜਿਨਿ ਕੀਤੇ ਜਾ ਤਿਸੈ ਪਛਾਣਹਿ ਮਾਇਆ ਮੋਹੁ ਚੁਕਾਇਦਾ ॥੧੪॥
اِک مائِیا مؤہِ گربِ وِیاپے =
ਇਕਿ ਮਾਇਆ ਮੋਹਿ ਗਰਬਿ ਵਿਆਪੇ ॥
ہئُمیَے ہؤئے رہے ہیَے آپے =
ਹਉਮੈ ਹੋਇ ਰਹੇ ਹੈ ਆਪੇ ॥
جمکالیَے کی کھبرِ ن پائی انّتِ گئِیا پچھُتائِدا = ۵۱=
ਜਮਕਾਲੈ ਕੀ ਖਬਰਿ ਨ ਪਾਈ ਅੰਤਿ ਗਇਆ ਪਛੁਤਾਇਦਾ ॥੧੫॥
جِن اُپائے سؤ بِدھ جانٖیَے =
ਜਿਨਿ ਉਪਾਏ ਸੋ ਬਿਧਿ ਜਾਣੈ ॥
گُرمُکھ دیوئے سبدُ پچھانٖیَے =
ਗੁਰਮੁਖਿ ਦੇਵੈ ਸਬਦੁ ਪਛਾਣੈ ॥
نانک داسُ کہیَے بیننّتی سچ نامِ چِتُ لائِدا = ٦١= ٢= ٦١=
ਨਾਨਕ ਦਾਸੁ ਕਹੈ ਬੇਨ ਤੀ ਸਚਿ ਨਾਮਿ ਚਿਤੁ ਲਾਇਦਾ ॥੧੬॥੨॥੧੬॥
مارُوُ مہلا ٣ =
ਮਾਰੂ ਮਹਲਾ ੩ ॥
آدِ جگادِ دئِیاپتِ داتا =
ਆਦਿ ਜੁਗਾਦਿ ਦਇਆਪਤਿ ਦਾਤਾ ॥
پوُرے گُر کیَے سبد پچھاتا =
ਪੂਰੇ ਗੁਰ ਕੈ ਸਬਦਿ ਪਛਾਤਾ ॥

تُدھنُو سیوہِ سے تُجھہِ سماوہِ تُوُ آپے میل مِلائِدا ॥۱॥
ਤੁਧੁਨੋ ਸੇਵਹਿ ਸੇ ਤੁਝਹਿ ਸਮਾਵਹਿ ਤੂ ਆਪੇ ਮੇਲਿ ਮਿਲਾਇਦਾ ॥੧॥
اگم اگوچرُ کیمتِ نہی پائی ॥
ਅਗਮ ਅਗੋਚਰੁ ਕੀਮਤਿ ਨਹੀ ਪਾਈ ॥
جیِئ جنّت تیری سرݨائی ॥
ਜੀਅ ਜੰਤ ਤੇਰੀ ਸਰਣਾਈ ॥
جِئو تُدھُ بھاوےَ تِوےَ چلاوہِ تُوُ آپے مارِگ پائِدا ॥۲॥
ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ ॥੨॥
ہیَے بھی ساچا ہوسی سوئی ॥
ਹੈ ਭੀ ਸਾਚਾ ਹੋਸੀ ਸੋਈ ॥
آپے ساجے اورُ ن کوئی ॥
ਆਪੇ ਸਾਜੇ ਅਵਰੁ ਨ ਕੋਈ ॥
سبھنا سار کرے سُکھداتا آپے رِجکُ پہُچائِدا ॥۳॥
ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ ॥੩॥
اگم اگوچرُ الکھ اپارا ॥
ਅਗਮ ਅਗੋਚਰੁ ਅਲਖ ਅਪਾਰਾ ॥
کوئِ ن جاݨیَے تیرا پروارا ॥
ਕੋਇ ਨ ਜਾਣੈ ਤੇਰਾ ਪਰਵਾਰਾ ॥
آپݨا آپُ پچھاݨہِ آپے گُرمتی آپِ بُجھائِدا ॥۴॥
ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥੪॥
پاتال پُرِیا لوئ آکارا ॥
ਪਾਤਾਲ ਪੁਰੀਆ ਲੋਅ ਆਕਾਰਾ ॥



تِسُ وِچِ ورتیَے ہُکمُ کرارا ॥
ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥
ہُکمے ساجے ہُکمے ڈھاہے ہُکمے میل مِلائِدا ॥۵॥
ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥੫॥
ہُکمیَے بُوجھیَے سُ ہُکمُ سلاہے ॥
ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥

اگم اگوچر ویپرواہے ॥
ਅਗਮ ਅਗੋਚਰ ਵੇਪਰਵਾਹੇ ॥
جیہی مت دیہہ سو ہووئے توُ آپے سبد بُجھائِدا ॥٦॥
ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ ॥੬॥
انِدنُ آرجا چھجدی جائے ॥
ਅਨਦਿਨੁ ਆਰਜਾ ਛਿਜਦੀ ਜਾਏ ॥
ریَنِ دِنسُ دُئے ساکھی آئے ॥
ਰੈਣਿ ਦਿਨਸੁ ਦੁਇ ਸਾਖੀ ਆਏ ॥
منمکھُ انّدھُ ن چیتیَے موُڑا سِر اوُپر کالُ رُوٗیائِدا ॥٧॥
ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ ॥੭॥
منُ تنُ سیِتلُ گُر چرݨی لاگا ॥
ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ ॥
انّترِ بھرمُ گئِیا بھئو بھاگا ॥
ਅੰਤਰਿ ਭਰਮੁ ਗਇਆ ਭਉ ਭਾਗਾ ॥
سدا انّدُ سچے گُݨ گاوہِ سچُ باݨی بولائِدا ॥٨॥
ਸਦਾ ਅਨ ਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ ॥੮॥
جِن توُ جاتا کرم بِدھاتا ॥
ਜਿਨਿ ਤੂ ਜਾਤਾ ਕਰਮ ਬਿਧਾਤਾ ॥
پوُرَے بھاگِ گُر سبدِ پچھاتا ॥
ਪੂਰੈ ਭਾਗਿ ਗੁਰ ਸਬਦਿ ਪਛਾਤਾ ॥
جتِ پتِ سچُ سچا سچُ سوئی ہئُمیَے مارِ مِلائِدا ॥٩॥
ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ ॥੯॥
منُ کٹھورُ دوُجیَے بھائے لاگا ॥
ਮਨੁ ਕਠੋਰੁ ਦੂਜੈ ਭਾਇ ਲਾਗਾ ॥
بھرمے بھوُلا پھرَے ابھاگا ॥
ਭਰਮੇ ਭੂਲਾ ਫਿਰੈ ਅਭਾਗਾ ॥
کرمُ ہووَے تا ستِگُرُ سیوے سہجے ہی سکھُ پائِدا ॥۱۰॥
ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ ॥੧੦॥
لکھ چئُراسیہ آپِ اُپائے ॥
ਲਖ ਚਉਰਾਸੀਹ ਆਪਿ ਉਪਾਏ ॥

مانس جنم گر بھگت درڑائے ॥
ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ ॥
بن بھگتی بسٹا وچ واسا بسٹا وچ پھر پائدا ॥۱۱॥
ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ ॥੧੧॥
کرم ہووئے گر بھگت درڑائے ॥
ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ ॥
ون کرما کئو پائیا جائے ॥
ਵਿਣੁ ਕਰਮਾ ਕਿਉ ਪਾਇਆ ਜਾਏ ॥
آپے کرے کرائے کرتا جئو بھاوئے توئے چلائدا ॥۱۲॥
ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ ॥੧੨॥
سمرت ساست انت ن جانیے ॥
ਸਿਮ੍ਰਿਤਿ ਸਾਸਤ ਅੰਤੁ ਨ ਜਾਣੈ ॥
مؤرکھ اندھا تت ن پچھانیے ॥
ਮੂਰਖੁ ਅੰਧਾ ਤਤੁ ਨ ਪਛਾਣੈ ॥
آپے کرے کرائے کرتا آپے بھرم بھلائدا ॥۱۳॥
ਆਪੇ ਕਰੇ ਕਰਾਏ ਕਰਤਾ ਆਪੇ ਭਰਮਿ ਭੁਲਾਇਦਾ ॥੧੩॥
سبھ کچھ آپے آپ کرائے ॥
ਸਭੁ ਕਿਛੁ ਆਪੇ ਆਪਿ ਕਰਾਏ ॥
آپے سر سر دھندھیے لائے ॥
ਆਪੇ ਸਿਰਿ ਸਿਰਿ ਧੰਧੈ ਲਾਏ ॥
آپے تھاپ اتھاپے ویکھیے گرمکھ آپ بجھائدا ॥۱۴॥
ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ ॥੧੪॥
سچا ساہب گہر گنبھیرا ॥
ਸਚਾ ਸਾਹਿਬੁ ਗਹਿਰ ਗੰਭੀਰਾ ॥
سدا سلاہی تا من دھیرا ॥
ਸਦਾ ਸਲਾਹੀ ਤਾ ਮਨੁ ਧੀਰਾ ॥
اگم اگوچر کیمت نہی پائی گرمکھ منّن وسائدا ॥۱۵॥
ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ ॥੧੫॥
آپ نرالم ہور دھندھیے لوئی ॥
ਆਪਿ ਨਿਰਾਲਮੁ ਹੋਰ ਧੰਧੈ ਲੋਈ ॥

گُر پرسادی بُوجھیَے کوئی ॥
ਗੁਰ ਪਰਸਾਦੀ ਬੂਝੈ ਕੋਈ ॥
نانک نامُ وسیَے گھٹ انّترِ گُرمتی میلِ مِلائِدا ॥۱۶॥۳॥۱۷॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤੀ ਮੇਲਿ ਮਿਲਾਇਦਾ ॥੧੬॥੩॥੧੭॥
مارُو مہلا ۳ ॥
ਮਾਰੂ ਮਹਲਾ ੩ ॥
جُگ چھتیِہ کیِئو گُبارا ॥
ਜੁਗ ਛਤੀਹ ਕੀਓ ਗੁਬਾਰਾ ॥
تُوُ آپے جانھِہ سِرجنھہارا ॥
ਤੂ ਆਪੇ ਜਾਣਹਿ ਸਿਰਜਣਹਾਰਾ ॥
ہور کِیا کو کہیَے کِ آکھِ وکھانھیَے تُوُ آپے کیِمتِ پائِدا ॥۱॥
ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ ॥੧॥
اوئنّکارِ سبھ سِرسٹِ اُپائی ॥
ਓਅੰਕਾਰਿ ਸਭ ਸ੍ਰਿਸਟਿ ਉਪਾਈ ॥
سبھُ کھیلُ تماسا تیری وڈِیائی ॥
ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥
آپے ویک کرے سبھِ ساچا آپے بھنّنِ گھڑائِدا ॥۲॥
ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ ॥੨॥
باجیِگرِ اِک باجی پائی ॥
ਬਾਜੀਗਰਿ ਇਕ ਬਾਜੀ ਪਾਈ ॥
پوُرے گُر تے ندری آئی ॥
ਪੂਰੇ ਗੁਰ ਤੇ ਨਦਰੀ ਆਈ ॥
سدا اِلپتُ رہیَے گُر سبدی ساچے سِئو چِتُ لائِدا ॥۳॥
ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ ॥੩॥
باجہِ باجے دھُنِ آکارا ॥
ਬਾਜਹਿ ਬਾਜੇ ਧੁਨਿ ਆਕਾਰਾ ॥
آپِ وجائے وجاونھہارا ॥
ਆਪਿ ਵਜਾਏ ਵਜਾਵਣਹਾਰਾ ॥
گھٹِ گھٹِ پئُنُ وہیَے اِک رنّگی مِلِ پونھیَے سبھ وجائِدا ॥۴॥
ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ ॥੪॥

کرتا کرے سُ نِہچئو ہووَئے =
ਕਰਤਾ ਕਰੇ ਸੁ ਨਿਹਚਉ ਹੋਵੈ ॥
گُر کیَے سبدے ہئُمیَے کھووَئے =
ਗੁਰ ਕੈ ਸਬਦੇ ਹਉਮੈ ਖੋਵੈ ॥
گُر پرسادی کِسیَے دے وڈِیائی نامو نامُ دِھیائِدا = ۵=
ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ ॥੫॥
گُر سیوے جیوڈُ ہورُ لاہا ناہی =
ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ ॥
نامُ منّنِ وسیَے نامو سالاہی =
ਨਾਮੁ ਮੰਨਿ ਵਸੈ ਨਾਮੋ ਸਾਲਾਹੀ ॥
نامو نامُ سدا سُکھداتا نامو لاہا پائِدا = ٦=
ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ ॥੬॥
بِنُ ناوَئے سبھ دُکھُ سنّسارا =
ਬਿਨੁ ਨਾਵੈ ਸਭ ਦੁਖੁ ਸੰਸਾਰਾ ॥
بہُ کرم کماوہِ ودھہِ وِکارا =
ਬਹੁ ਕਰਮ ਕਮਾਵਹਿ ਵਧਹਿ ਵਿਕਾਰਾ ॥
نامُ ن سیوہِ کِئو سُکھُ پائیئیَے بِنُ ناوَئے دُکھُ پائِدا = ۷=
ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ ॥੭॥
آپِ کرے تیَے آپِ کرائے =
ਆਪਿ ਕਰੇ ਤੈ ਆਪਿ ਕਰਾਏ ॥
گُر پرسادی کِسیَے بُجھائے =
ਗੁਰ ਪਰਸਾਦੀ ਕਿਸੈ ਬੁਝਾਏ ॥
گُرمُکھ ہووہِ سے بنّدھن توڑہِ مُکتی کیَے گھرِ پائِدا = ۸=
ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ ਮੁਕਤੀ ਕੈ ਘਰਿ ਪਾਇਦਾ ॥੮॥
گنت گنیَے سو جلیَے سنّسارا =
ਗਣਤ ਗਣੈ ਸੋ ਜਲੈ ਸੰਸਾਰਾ ॥
سہسا موُلِ ن چُکیَے وِکارا =
ਸਹਸਾ ਮੂਲਿ ਨ ਚੁਕੈ ਵਿਕਾਰਾ ॥

گرمکھ ہووۓ س ُگنت چکائے سچے سچ سماۓدا ॥۹॥
ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ ॥੯॥
جے سچ ُ دیئے ت پائے کوئی ॥
ਜੇ ਸਚੁ ਦੇਇ ਤ ਪਾਏ ਕੋਈ ॥
گر پرسادی پرگٹ ُ ہوئی ॥
ਗੁਰ ਪਰਸਾਦੀ ਪਰਗਟੁ ਹੋਈ ॥
سچ ُ نام ُ سالاہے رنگ راتا گر کرپا تے سکھ ُ پاۓدا ॥۱۰॥
ਸਚੁ ਨਾਮੁ ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ ॥੧੦॥
جپ ُ تپ ُ سنّجم ُ نام ُ پیارا ॥
ਜਪੁ ਤਪੁ ਸੰਜਮੁ ਨਾਮੁ ਪਿਆਰਾ ॥
کلوکھ کاٹے کاٹنہارا ॥
ਕਿਲਵਿਖ ਕਾਟੇ ਕਾਟਣਹਾਰਾ ॥
ہر کیے نام تن ُ من ُ سیتل ُ ہویا سہجے سہج سماۓدا ॥۱۱॥
ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ ਸਹਜੇ ਸਹਜਿ ਸਮਾਇਦਾ ॥੧੧॥
انتر لوبھ ُ من میلیے مل ُ لائے ॥
ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ ॥
میلے کرم کرے دکھ ُ پائے ॥
ਮੈਲੇ ਕਰਮ ਕਰੇ ਦੁਖੁ ਪਾਏ ॥
کوڑو کوڑ ُ کرے واپارا کوڑ ُ بول دکھ ُ پاۓدا ॥۱۲॥
ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ ॥੧੨॥
نرمل بانی کو منّن وسائے ॥
ਨਿਰਮਲ ਬਾਣੀ ਕੋ ਮੰਨਿ ਵਸਾਏ ॥
گر پرسادی سہسا جائے ॥
ਗੁਰ ਪਰਸਾਦੀ ਸਹਸਾ ਜਾਏ ॥
گر کیے بھانیے چلیے دن ُ راتی نام ُ چیت سکھ ُ پاۓدا ॥۱۳॥
ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ ॥੧੩॥
آپ سرندا سچا سوئی ॥
ਆਪਿ ਸਿਰੰਦਾ ਸਚਾ ਸੋਈ ॥
آپ اُپائے کھپائے سوئی ॥
ਆਪਿ ਉਪਾਇ ਖਪਾਏ ਸੋਈ ॥

گُرمُکھ ہوٛوئے سُ سدا سلاہے مِل ساچے سُکھُ پائِدا = ۴۱=

ਗੁਰਮੁਖਿ ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੧੪॥

انیک جتن کرے اِنّدری وسِ ن ہوٛئی =

ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ॥

کامِ کروٛدھ جلیَے سبھُ کوٛئی =

ਕਾਮਿ ਕਰੋਧਿ ਜਲੈ ਸਭੁ ਕੋਈ ॥

ستِگُر سیوے منُ وسِ آوئے من مارے منہ سمائِدا = ۵۱=

ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ ॥੧੫॥

میرا تیرا تُدھُ آپے کیِیا =

ਮੇਰਾ ਤੇਰਾ ਤੁਧੁ ਆਪੇ ਕੀਆ ॥

سبھ تیرے جنّت تیرے سبھ جیِیا =

ਸਭਿ ਤੇਰੇ ਜੰਤ ਤੇਰੇ ਸਭਿ ਜੀਆ ॥

نانک نامُ سمالِ سدا توُ گُرمتی منّنِ وسائِدا = ٦۱= ۴= ۸۱=

ਨਾਨਕ ਨਾਮੁ ਸਮਾਲਿ ਸਦਾ ਤੂ ਗੁਰਮਤੀ ਮੰਨਿ ਵਸਾਇਦਾ ॥੧੬॥੪॥੧੮॥

مارُوُ مہلا ۳ =

ਮਾਰੂ ਮਹਲਾ ੩ ॥

ہرِ جیِئو داتا اگم اتھاہا =

ਹਰਿ ਜੀਉ ਦਾਤਾ ਅਗਮ ਅਥਾਹਾ ॥

اوٛسُ تِلُ ن تمائے ویپرواہا =

ਓਸੁ ਤਿਲੁ ਨ ਤਮਾਇ ਵੇਪਰਵਾਹਾ ॥

تِس نوٛ اپڑِ ن سکیَے کوٛئی آپے میل مِلائِدا = ۱=

ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ ॥੧॥

جوٛ کِچھُ کرئے سُ نِہچئو ہوٛئی =

ਜੋ ਕਿਛੁ ਕਰੈ ਸੁ ਨਿਹਚਉ ਹੋਈ ॥

تِسُ بِنُ داتا اورُ ن کوٛئی =

ਤਿਸੁ ਬਿਨੁ ਦਾਤਾ ਅਵਰੁ ਨ ਕੋਈ ॥

جِس نوٛ نام دانُ کرے سوٛ پائے گُر سبدی میلائِدا = ۲=

ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ ॥੨॥

چئُدہ بھون تیرے ہٹنالے =

ਚਉਦਹ ਭਵਣ ਤੇਰੇ ਹਟਨਾਲੇ ॥

ستگُر دِکھائے انتر نالے =
ਸਤਿਗੁਰਿ ਦਿਖਾਏ ਅੰਤਰਿ ਨਾਲੇ ॥
ناوَے کا واپاری ہووَے گُر سبدی کو پائِدا = ٣=
ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ ॥੩॥

پنّا ١٠٦٣ (Page 1063)

ستگُر سیوِئیے سہج انندا =
ਸਤਿਗੁਰਿ ਸੇਵਿਐ ਸਹਜ ਅਨ ਦਾ ॥
ہِردے آئے وُٹھا گووِندا =
ਹਿਰਦੈ ਆਇ ਵੁਠਾ ਗੋਵਿੰਦਾ ॥
سہجے بھگت کرے دِن راتی آپے بھگت کرائِدا = ٤=
ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ ॥੪॥
ستگُر تے وِچھُڑے تِنی دُکھ پائِیا =
ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ ॥
اندِن ماریئہہ دُکھ سبائِیا =
ਅਨਦਿਨੁ ਮਾਰੀਅਹਿ ਦੁਖੁ ਸਬਾਇਆ ॥
متھے کالے مہل ن پاوہہ دُکھ ہی وِچ دُکھ پائِدا = ٥=
ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ ॥੫॥
ستگُر سیوہہ سے وڈبھاگی =
ਸਤਿਗੁਰੁ ਸੇਵਹਿ ਸੇ ਵਡਭਾਗੀ ॥
سہج بھائے سچی لِو لاگی =
ਸਹਜ ਭਾਇ ਸਚੀ ਲਿਵ ਲਾਗੀ ॥
سچو سچ کماوہہ سد ہی سچیَے میل مِلائِدا = ٦=
ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ ॥੬॥
جِس نو سچا دیئے سُ پائے =
ਜਿਸ ਨੋ ਸਚਾ ਦੇਇ ਸੁ ਪਾਏ ॥
انتر ساچ بھرم چُکائے =
ਅੰਤਰਿ ਸਾਚੁ ਭਰਮੁ ਚੁਕਾਏ ॥
سچ سچیَے کا آپے داتا جِس دیوَے سو سچ پائِدا = ٧=
ਸਚੁ ਸਚੈ ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ ॥੭॥

آپے کرتا سبھنا کا سوئی =

ਆਪੇ ਕਰਤਾ ਸਭਨਾ ਕਾ ਸੋਈ ॥

جس نو آپ بُجھائے بُوجھیَے کوئی =

ਜਿਸ ਨੋ ਆਪਿ ਬੁਝਾਏ ਬੂਝੈ ਕੋਈ ॥

آپے بکھسے دے وڈیائی آپے میل ملائدا = ۸=

ਆਪੇ ਬਖਸੇ ਦੇ ਵਡਿਆਈ ਆਪੇ ਮੇਲਿ ਮਿਲਾਇਦਾ ॥੮॥

ہئُمیَے کردیا جنمُ گوائیا =

ਹਉਮੈ ਕਰਦਿਆ ਜਨਮੁ ਗਵਾਇਆ ॥

آگیَے موہُ ن چوُکیَے مائیا =

ਆਗੈ ਮੋਹੁ ਨ ਚੂਕੈ ਮਾਇਆ ॥

اگیَے جمکالُ لیکھا لیوَے جئو تل گھانٹی پیڑائدا = ۹=

ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ ॥੯॥

پوُرَے بھاگ گُر سیوا ہوئی =

ਪੂਰੈ ਭਾਗਿ ਗੁਰ ਸੇਵਾ ਹੋਈ ॥

ندر کرے تا سیوے کوئی =

ਨਦਰਿ ਕਰੇ ਤਾ ਸੇਵੇ ਕੋਈ ॥

جمکالُ تسُ نیڑن آوَے مہل سچیَے سُکھُ پائدا = ۱۰=

ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ ॥੧੦॥

تن سُکھُ پائیا جو تُدھُ بھائے =

ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥

پوُرَے بھاگ گُر سیوا لائے =

ਪੂਰੈ ਭਾਗਿ ਗੁਰ ਸੇਵਾ ਲਾਏ ॥

تیرَے ہتھ ہیَے سبھ وڈیائی جسُ دیوہ سو پائدا = ۱۱=

ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ ॥੧੧॥

انّدر پرگاسُ گُروُ تے پائے =

ਅੰਦਰਿ ਪਰਗਾਸੁ ਗੁਰੂ ਤੇ ਪਾਏ ॥

نامُ پدارتھُ منّن وسائے =

ਨਾਮੁ ਪਦਾਰਥੁ ਮੰਨਿ ਵਸਾਏ ॥

گیان رتنُ سدا گھٹ چانڻُ اگیان انّدھیرُ گوائدا = ۱۲=

ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ ਗਵਾਇਦਾ ॥੧੨॥

اگیانی اندھے دوُجیَے لاگے ॥

ਅਗਿਆਨੀ ਅੰਧੇ ਦੂਜੈ ਲਾਗੇ ॥

بِنُ پانی ڈُب مُوئے ابھاگے ॥

ਬਿਨੁ ਪਾਣੀ ਡੂਬਿ ਮੂਏ ਅਭਾਗੇ ॥

چلدِیا گھرُ درُ ندرِ ن آوےَ جم درِ بادھا دکھُ پائِدا ॥۱۳॥

ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥

بِنُ ستِگُر سیوے مُکتِ ن ہوئی ॥

ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥

گِیانی دِھیانی پوُچھہُ کوئی ॥

ਗਿਆਨੀ ਧਿਆਨੀ ਪੂਛਹੁ ਕੋਈ ॥

ستِگُرُ سیوے تِسُ مِلیَے وڈِیائی درِ سچیَے سوبھا پائِدا ॥۱۴॥

ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ ॥੧੪॥

ستِگُر نو سیوے تِسُ آپِ مِلائے ॥

ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥

ممتا کاٹِ سچِ لِو لائے ॥

ਮਮਤਾ ਕਾਟਿ ਸਚਿ ਲਿਵ ਲਾਏ ॥

سدا سچُ ونجہِ واپاری نامو لاہا پائِدا ॥۱۵॥

ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ ॥੧੫॥

آپے کرے کرائے کرتا ॥

ਆਪੇ ਕਰੇ ਕਰਾਏ ਕਰਤਾ ॥

سبدِ مرےَ سوئی جنُ مُکتا ॥

ਸਬਦਿ ਮਰੈ ਸੋਈ ਜਨੁ ਮੁਕਤਾ ॥

نانک نامُ وسیَے من انترِ نامو نامُ دِھیائِدا ॥۱۶॥۵॥۱۹॥

ਨਾਨਕ ਨਾਮੁ ਵਸੈ ਮਨ ਅੰਤਰਿ ਨਾਮੋ ਨਾਮੁ ਧਿਆਇਦਾ ॥੧੬॥੫॥੧੯॥

مارُو مہلا ۳ ॥

ਮਾਰੂ ਮਹਲਾ ੩ ॥

جو تُدھُ کرنا سو کرِ پائِیا ॥

ਜੋ ਤੁਧੁ ਕਰਣਾ ਸੋ ਕਰਿ ਪਾਇਆ ॥

بھانے وِچِ کو وِرلا آئِیا ॥

ਭਾਣੇ ਵਿਚਿ ਕੋ ਵਿਰਲਾ ਆਇਆ ॥

بھانا منّنے سو سکھُ پائے بھانے وِچ سکھُ پائِدا =۱=
ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥੧॥
گُرمُکھ تیرا بھانا بھاوے =
ਗੁਰਮੁਖਿ ਤੇਰਾ ਭਾਣਾ ਭਾਵੈ ॥
سہجے ہی سکھُ سچُ کماوے =
ਸਹਜੇ ਹੀ ਸੁਖੁ ਸਚੁ ਕਮਾਵੈ ॥
بھانے نو لوچیَے بہُتیری آپنا بھانا آپ منائِدا =۲=
ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥੨॥
تیرا بھانا منّنے سُ مِلیَے تُدھُ آئے =
ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥

پنّا ۱۰٦۴ (Page 1064)

جِسُ بھانا بھاوے سو تُجھہِ سمائے =
ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥
بھانے وِچ وڈی وڈِیائی بھانا کِسہِ کرائِدا =۳=
ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ ॥੩॥
جا تِسُ بھاوے تا گُرو مِلائے =
ਜਾ ਤਿਸੁ ਭਾਵੈ ਤਾ ਗੁਰੂ ਮਿਲਾਏ ॥
گُرمُکھ نامُ پدارتھُ پائے =
ਗੁਰਮੁਖਿ ਨਾਮੁ ਪਦਾਰਥੁ ਪਾਏ ॥
تُدھُ آپنیَے بھانیَے سبھ سِرسٹ اُپائی جِس نو بھانا دیہِ تِسُ بھائِدا =۴=
ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ ॥੪॥
منمُکھُ انّدھُ کرے چتُرائی =
ਮਨਮੁਖੁ ਅੰਧੁ ਕਰੇ ਚਤੁਰਾਈ ॥
بھانا ن منّنے بہُتُ دُکھُ پائی =
ਭਾਣਾ ਨ ਮੰਨੇ ਬਹੁਤੁ ਦੁਖੁ ਪਾਈ ॥
بھرمے بھُولا آوے جائے گھرُ مہلُ ن کبہُو پائِدا =۵=
ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ ॥੫॥
ستِگُرُ میلے دے وڈِیائی =
ਸਤਿਗੁਰੁ ਮੇਲੇ ਦੇ ਵਡਿਆਈ ॥

سِتگُر کی سیوا دھُرِ پھُرمائی ॥

ਸਤਿਗੁਰ ਕੀ ਸੇਵਾ ਧੁਰਿ ਫੁਰਮਾਈ ॥

سِتگُر سیوے تا نامُ پائے نامے ہی سُکھُ پائِدا ॥੬॥

ਸਤਿਗੁਰ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ ॥੬॥

سبھ ناوہُ اُپجیَے ناوہُ چھیِجیَے ॥

ਸਭ ਨਾਵਹੁ ਉਪਜੈ ਨਾਵਹੁ ਛੀਜੈ ॥

گُر کِرپا تے منُ تنُ بھیِجیَے ॥

ਗੁਰ ਕਿਰਪਾ ਤੇ ਮਨੁ ਤਨੁ ਭੀਜੈ ॥

رسنا نامُ دھِیائے رسِ بھیِجیَے رس ہی تے رسُ پائِدا ॥੭॥

ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ ॥੭॥

مہلیَے اںدرِ مہلُ کو پائے ॥

ਮਹਲੈ ਅੰਦਰਿ ਮਹਲੁ ਕੋ ਪਾਏ ॥

گُر کیَے سبدِ سچِ چِتُ لائے ॥

ਗੁਰ ਕੈ ਸਬਦਿ ਸਚਿ ਚਿਤੁ ਲਾਏ ॥

جِس نو سچُ دیئِ سوئی سچُ پائے سچے سچِ مِلائِدا ॥੮॥

ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ ॥੮॥

نامُ وِسارِ منِ تنِ دُکھُ پائِیا ॥

ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ ॥

مائِیا موہُ سبھُ روگُ کمائِیا ॥

ਮਾਇਆ ਮੋਹੁ ਸਭੁ ਰੋਗੁ ਕਮਾਇਆ ॥

بِنُ ناوےَ منُ تنُ ہےَ کُسٹی نرکے واسا پائِدا ॥੯॥

ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ ॥੯॥

نامِ رتے تِن نِرمل دیہا ॥

ਨਾਮਿ ਰਤੇ ਤਿਨ ਨਿਰਮਲ ਦੇਹਾ ॥

نِرمل ہںسا سدا سُکھُ نیہا ॥

ਨਿਰਮਲ ਹੰਸਾ ਸਦਾ ਸੁਖੁ ਨੇਹਾ ॥

نامُ سلاہِ سدا سُکھُ پائِیا نِج گھرِ واسا پائِدا ॥੧੦॥

ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜ ਘਰਿ ਵਾਸਾ ਪਾਇਦਾ ॥੧੦॥

سبھُ کو ونجُ کرے واپارا ॥

ਸਭੁ ਕੋ ਵਣਜੁ ਕਰੇ ਵਾਪਾਰਾ ॥

وِنُ ناوئے سبھُ توٹا سنّسارا =
ਵਿਣੁ ਨਾਵੈ ਸਭੁ ਤੋਟਾ ਸੰਸਾਰਾ ॥
ناگو آئِیا ناگو جاسی وِنُ ناوئے دکھُ پائِدا = ۱۱ =
ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ ॥੧੧॥
جِس نو نامُ دیئِے سو پائِے =
ਜਿਸ ਨੋ ਨਾਮੁ ਦੇਇ ਸੋ ਪਾਏ ॥
گُر کیَے سبد ہر منّن وسائِے =
ਗੁਰ ਕੈ ਸਬਦਿ ਹਰਿ ਮੰਨਿ ਵਸਾਏ ॥
گُر کِرپا تے نامُ وِسیا گھٹ انّتر نامو نامُ دِھیائِدا = ۲۱ =
ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ ॥੧੨॥
ناوئے نو لوچیَے جیتی سبھ آئی =
ਨਾਵੈ ਨੋ ਲੋਚੈ ਜੇਤੀ ਸਭ ਆਈ ॥
نائو تِنا مِلیَے دھُر پُرب کمائی =
ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥
جِنی نائو پائِیا سے وڈبھاگی گُر کیَے سبد مِلائِدا = ۳۱ =
ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥
کائِیا کوٹُ اِت اپارا =
ਕਾਇਆ ਕੋਟੁ ਅਤਿ ਅਪਾਰਾ ॥
تِسُ وِچ بہ پربھُ کرے ویچارا =
ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ ॥
سچا نِیائو سچو واپارا نِہچلُ واسا پائِدا = ۴۱ =
ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ ॥੧੪॥
انّتر گھر بنّکے تھانُ سُہائِیا =
ਅੰਤਰ ਘਰ ਬੰਕੇ ਥਾਨੁ ਸੁਹਾਇਆ ॥
گُرمکّھ وِرلیَے کِنیَے تھانُ پائِیا =
ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ ॥
اِتُ سارتھ نِبہیَے سالاہے سچے ہر سچا منّن وسائِدا = ۵۱ =
ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ ॥੧੫॥
میرئے کرتیَے اِک بنت بنائی =
ਮੇਰੈ ਕਰਤੈ ਇਕ ਬਣਤ ਬਣਾਈ ॥

اِسُ دیہی وِچ سبھ وتھُ پائی ॥
ਇਸੁ ਦੇਹੀ ਵਿਚਿ ਸਭ ਵਥੁ ਪਾਈ ॥
نانک نامُ ونجہِ رنگ راتے گُرمُکھ کو نامُ پائِدا ॥۱٦॥٦॥۲۰॥
ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ ॥੧੬॥੬॥੨੦॥
مارُوُ مہلا ۳ ॥
ਮਾਰੂ ਮਹਲਾ ੩ ॥
کائِیا کنّچنُ سبدُ وِیچارا ॥
ਕਾਇਆ ਕੰਚਨੁ ਸਬਦੁ ਵੀਚਾਰਾ ॥
تِتھَیّ ہرِ وسیَے جِس دا انّتُ ن پاراوارا ॥
ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ ॥
اندِنُ ہرِ سیوِہُ سچی بانٖی ہرِ جیِئُ سبدِ مِلائِدا ॥۱॥
ਅਨਦਿਨੁ ਹਰਿ ਸੇਵਿਹੁ ਸਚੀ ਬਾਣੀ ਹਰਿ ਜੀਉ ਸਬਦਿ ਮਿਲਾਇਦਾ ॥੧॥

(Page 1065) پنّنا ۱۰٦۵

ہرِ چیتہِ تِن بلِہارےَ جائو ॥
ਹਰਿ ਚੇਤਹਿ ਤਿਨ ਬਲਿਹਾਰੈ ਜਾਉ ॥
گُر کیَے سبدِ تِن میلِ مِلائو ॥
ਗੁਰ ਕੈ ਸਬਦਿ ਤਿਨ ਮੇਲਿ ਮਿਲਾਉ ॥
تِن کی دھوُرِ لائی مُکھِ مستکِ ستسنّگتِ بہِ گُنٖ گائِدا ॥۲॥
ਤਿਨ ਕੀ ਧੂਰਿ ਲਾਈ ਮੁਖਿ ਮਸਤਕਿ ਸਤਸੰਗਤਿ ਬਹਿ ਗੁਣ ਗਾਇਦਾ ॥੨॥
ہرِ کے گُنٖ گاوا جے ہرِ پربھ بھاوا ॥
ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ ॥
انّترِ ہرِ نامُ سبدِ سُہاوا ॥
ਅੰਤਰਿ ਹਰਿ ਨਾਮੁ ਸਬਦਿ ਸੁਹਾਵਾ ॥
گُربانٖی چہُ کُنّڈی سُنٖیئیَے ساچیَے نامِ سمائِدا ॥۳॥
ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ ॥੩॥
سو جنُ ساچا جِ انّترُ بھالے ॥
ਸੋ ਜਨੁ ਸਾਚਾ ਜਿ ਅੰਤਰੁ ਭਾਲੇ ॥
گُر کیَے سبدِ ہرِ ندرِ نِہالے ॥
ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ ॥

گیان انجنُ پائے گُر سبدی ندری ندر ملائِدا ॥۴॥
ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ ॥੪॥
وڈئے بھاگ اِہُ سریرُ پائیا ॥
ਵਡੈ ਭਾਗਿ ਇਹੁ ਸਰੀਰੁ ਪਾਇਆ ॥
مانس جنم سبد چِتُ لائیا ॥
ਮਾਣਸ ਜਨਮਿ ਸਬਦਿ ਚਿਤੁ ਲਾਇਆ ॥
بِنُ سبدئے سبھُ اندھ اندھیرا گُرمُکھ کِسہِ بُجھائِدا ॥۵॥
ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ ॥੫॥
اِک کِتُ آئے جنمُ گوائے ॥
ਇਕਿ ਕਿਤੁ ਆਏ ਜਨਮੁ ਗਵਾਏ ॥
منمکھ لاگے دوُجیَے بھائے ॥
ਮਨਮੁਖ ਲਾਗੇ ਦੂਜੈ ਭਾਏ ॥
ایہ ویلا پھِر ہاتھ ن آوئے پگ کھِسئیے پچھتائِدا ॥۶॥
ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ ॥੬॥
گُر کیَے سبد پوِترُ سریرا ॥
ਗੁਰ ਕੈ ਸਬਦਿ ਪਵਿਤ੍ਰ ਸਰੀਰਾ ॥
تِسُ وِچ وسیَے سچُ گُنی گہیرا ॥
ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ ॥
سچو سچُ ویکھیَے سبھ تھائی سچُ سُن منّ وسائِدا ॥۷॥
ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ ॥੭॥
ہئُمیَے گنت گُر سبد نِوارے ॥
ਹਉਮੈ ਗਣਤ ਗੁਰ ਸਬਦਿ ਨਿਵਾਰੇ ॥
ہر جیئو ہِردئے رکھہُ اُر دھارے ॥
ਹਰਿ ਜੀਉ ਹਿਰਦੈ ਰਖਹੁ ਉਰ ਧਾਰੇ ॥
گُر کیَے سبد سدا سالاہے مِل ساچے سکھُ پائِدا ॥۸॥
ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ ॥੮॥
سو چیتے جِسُ آپ چیتائے ॥
ਸੋ ਚੇਤੇ ਜਿਸੁ ਆਪਿ ਚੇਤਾਏ ॥
گُر کیَے سبد وسیَے مَن آئے ॥
ਗੁਰ ਕੈ ਸਬਦਿ ਵਸੈ ਮਨਿ ਆਏ ॥

آپے ویکھیَے آپے بُوجھیَے آپیَے آپُ سماٸِدا = ۹ =
ਆਪੇ ਵੇਖੈ ਆਪੇ ਬੂਝੈ ਆਪੈ ਆਪੁ ਸਮਾਇਦਾ ॥੯॥
جِن من وِچِ وتھُ پائی سوئی جاݨیَے =
ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥
گُر کیَے سبدے آپُ پچھاݨیَے =
ਗੁਰ ਕੈ ਸਬਦੇ ਆਪੁ ਪਛਾਣੈ ॥
آپُ پچھاݨیَے سوئی جنُ نِرملُ باݨی سبدُ سُݨاٸِدا = ۱۰ =
ਆਪੁ ਪਛਾਣੈ ਸੋਈ ਜਨੁ ਨਿਰਮਲੁ ਬਾਣੀ ਸਬਦੁ ਸੁਣਾਇਦਾ ॥੧੦॥
ایہ کاٸِیا پوِتُ ہیَے سریرُ =
ਏਹ ਕਾਇਆ ਪਵਿਤੁ ਹੈ ਸਰੀਰੁ ॥
گُر سبدی چیتیَے گُݨی گہیرُ =
ਗੁਰ ਸਬਦੀ ਚੇਤੈ ਗੁਣੀ ਗਹੀਰੁ ॥
اندِنُ گُݨ گاوَے رنّگِ راتا گُݨ کہِ گُݨی سماٸِدا = ۱۱ =
ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ ॥੧੧॥
ایہُ سریرُ سبھ مُوُلُ ہیَے ماٸِیا =
ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥
دُوُجیَے بھائے بھرمِ بھُلاٸِیا =
ਦੂਜੈ ਭਾਇ ਭਰਮਿ ਭੁਲਾਇਆ ॥
ہرِ ن چیتیَے سدا دُکھُ پائے بِنُ ہرِ چیتے دُکھُ پاٸِدا = ۱۲ =
ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ ਦੁਖੁ ਪਾਇਦਾ ॥੧੨॥
جِ ستِگُرُ سیوے سو پروانُ =
ਜਿ ਸਤਿਗੁਰੁ ਸੇਵੇ ਸੋ ਪਰਵਾਣੁ ॥
کاٸِیا ہنّسُ نِرملُ درِ سچیَے جاݨُ =
ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ ॥
ہرِ سیوے ہرِ منِّ وسائے سوہیَے ہرِ گُݨ گاٸِدا = ۱۳ =
ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ ਹਰਿ ਗੁਣ ਗਾਇਦਾ ॥੧੩॥
بِنُ بھاگا گُرُ سیوِیا ن جائے =
ਬਿਨੁ ਭਾਗਾ ਗੁਰੁ ਸੇਵਿਆ ਨ ਜਾਇ ॥
منمُکھ بھُوُلے مُئے بِللائے =
ਮਨਮੁਖ ਭੂਲੇ ਮੁਏ ਬਿਲਲਾਇ ॥

جِن کئُو ندرِ ہۄوَےَ گُر کیری ہرِ جیِئُو آپِ مِلائِدا ॥੧੪॥
ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾ ॥੧੪॥
کائِیا کۄٹُ پکے ہٹنالے ॥
ਕਾਇਆ ਕੋਟੁ ਪਕੇ ਹਟਨਾਲੇ ॥
گُرمُکھِ لیوَےَ وستُ سمالے ॥
ਗੁਰਮੁਖਿ ਲੇਵੈ ਵਸਤੁ ਸਮਾਲੇ ॥
ہرِ کا نامُ دھِیائے دِنُ راتی اۄُتم پدوی پائِدا ॥੧੫॥
ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ ॥੧੫॥
آپے سچا ہےَ سُکھداتا ॥
ਆਪੇ ਸਚਾ ਹੈ ਸੁਖਦਾਤਾ ॥
پۄُرے گُر کےَ سبدِ پچھاتا ॥
ਪੂਰੇ ਗੁਰ ਕੈ ਸਬਦਿ ਪਛਾਤਾ ॥
نانک نامُ سلاہے ساچا پۄُرےَ بھاگِ کۄ پائِدا ॥੧੬॥੭॥੨੧॥
ਨਾਨਕ ਨਾਮੁ ਸਲਾਹੇ ਸਾਚਾ ਪੂਰੈ ਭਾਗਿ ਕੋ ਪਾਇਦਾ ॥੧੬॥੭॥੨੧॥

## (Page 1066) پنّا ۱۰۶۶

مارۄُ مہلا ੩ ॥
ਮਾਰੂ ਮਹਲਾ ੩ ॥
نِرنّکارِ آکارُ اُپائِیا ॥
ਨਿਰੰਕਾਰਿ ਆਕਾਰੁ ਉਪਾਇਆ ॥
مائِیا مۄہُ ہُکمِ بنائِیا ॥
ਮਾਇਆ ਮੋਹੁ ਹੁਕਮਿ ਬਣਾਇਆ ॥
آپے کھیل کرے سبھِ کرتا سُنھِ ساچا منّنِ وسائِدا ॥੧॥
ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮੰਨਿ ਵਸਾਇਦਾ ॥੧॥
مائِیا مائی ت٘رےَ گُنھ پرسۄُتِ جمائِیا ॥
ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥
چارے بید برہمے نۄ پھُرمائِیا ॥
ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥
ورھے ماہ وار تھِتی کرِ اِسُ جگ مہِ سۄجھی پائِدا ॥੨॥
ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥੨॥

گُر سیوا تے کرݨی سار ॥
ਗੁਰ ਸੇਵਾ ਤੇ ਕਰਣੀ ਸਾਰ ॥
رام نامُ راکھہُ اُرِ دھار ॥
ਰਾਮ ਨਾਮੁ ਰਾਖਹੁ ਉਰਿ ਧਾਰ ॥
گُربانی ورتی جگ انّترِ اِسُ بانی تے ہرِ نامُ پائِدا ॥۳॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥੩॥
ویدُ پڑئے انِدِنُ واد سمالے ॥
ਵੇਦੁ ਪੜੈ ਅਨਦਿਨੁ ਵਾਦ ਸਮਾਲੇ ॥
نامُ ن چیتیَے بدھا جمکالے ॥
ਨਾਮੁ ਨ ਚੇਤੈ ਬਧਾ ਜਮਕਾਲੇ ॥
دوُجیَے بھائے سدا دُکھُ پائے ترَے گُݨ بھرمِ بھُلائِدا ॥۴॥
ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ ॥੪॥
گُرمُکھِ ایکسُ سِئو لِو لائے ॥
ਗੁਰਮੁਖਿ ਏਕਸੁ ਸਿਉ ਲਿਵ ਲਾਏ ॥
ترِبِدھِ منسا منہِ سمائے ॥
ਤ੍ਰਿਬਿਧਿ ਮਨਸਾ ਮਨਹਿ ਸਮਾਏ ॥
ساچیَے سبدِ سدا ہیَے مُکتا مائِیا مؤہُ چُکائِدا ॥۵॥
ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ ॥੫॥
جو دھُرِ راتے سے ہُنِ راتے ॥
ਜੋ ਧੁਰਿ ਰਾਤੇ ਸੇ ਹੁਣਿ ਰਾਤੇ ॥
گُر پرسادی سہجے ماتے ॥
ਗੁਰ ਪਰਸਾਦੀ ਸਹਜੇ ਮਾਤੇ ॥
ستِگُرُ سیوِ سدا پربھُ پائِیا آپیَے آپُ مِلائِدا ॥۶॥
ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ ਆਪੈ ਆਪੁ ਮਿਲਾਇਦਾ ॥੬॥
مائِیا مؤہِ بھرمِ ن پائے ॥
ਮਾਇਆ ਮੋਹਿ ਭਰਮਿ ਨ ਪਾਏ ॥
دوُجیَے بھائے لگا دُکھُ پائے ॥
ਦੂਜੈ ਭਾਇ ਲਗਾ ਦੁਖੁ ਪਾਏ ॥
سوُہا رنگُ دِن تھؤڑے ہؤوَے اِسُ جادے بِلم ن لائِدا ॥۷॥
ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ ॥੭॥

ایہُ منُ بھیَے بھائے رنّگائے =

ਏਹੁ ਮਨੁ ਭੈ ਭਾਇ ਰੰਗਾਏ ॥

اِتُ رنّگ ساچے ماہِ سمائے =

ਇਤੁ ਰੰਗਿ ਸਾਚੇ ਮਾਹਿ ਸਮਾਏ ॥

پۄُرےَ بھاگِ کو اِہُ رنّگُ پائے گُرمتی رنّگُ چڑائِدا = ۸=

ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ ॥੮॥

منمُکھُ بہُتُ کرے اَبھمانُ =

ਮਨਮੁਖੁ ਬਹੁਤੁ ਕਰੇ ਅਭਿਮਾਨੁ ॥

درگہ کب ہی ن پاوےَ مانُ =

ਦਰਗਹ ਕਬ ਹੀ ਨ ਪਾਵੈ ਮਾਨੁ ॥

دۄُجیَے لاگے جنمُ گوائِیا بِنُ بۄُجھے دُکھُ پائِدا = ۹=

ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ ॥੯॥

میرےَ پربھِ انّدرِ آپُ لُکائِیا =

ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ ॥

گُر پرسادی ہرِ مِلیَے مِلائِیا =

ਗੁਰ ਪਰਸਾਦੀ ਹਰਿ ਮਿਲੈ ਮਿਲਾਇਆ ॥

سچا پربھُ سچا واپارا نامُ امۄلکُ پائِدا = ۱۰=

ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ ॥੧੦॥

اِسُ کائِیا کی کیِمتِ کِنیَے ن پائی =

ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ ॥

میرےَ ٹھاکُرِ اِہ بنت بنائی =

ਮੇਰੈ ਠਾਕੁਰਿ ਇਹ ਬਣਤ ਬਣਾਈ ॥

گُرمُکھِ ہۄوےَ سُ کائِیا سۄدھیَے آپہِ آپُ مِلائِدا = ۱۱=

ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ ॥੧੧॥

کائِیا وِچِ تۄٹا کائِیا وِچِ لاہا =

ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ ॥

گُرمُکھِ کھۄجے ویپرواہا =

ਗੁਰਮੁਖਿ ਖੋਜੇ ਵੇਪਰਵਾਹਾ ॥

گُرمُکھِ ونْجِ سدا سُکھُ پائے سہجے سہجِ مِلائِدا = ۱۲=

ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ ॥੧੨॥

سچا مہلُ سچے بھنڈّارا =
ਸਚਾ ਮਹਲੁ ਸਚੇ ਭੰਡਾਰਾ ॥
آپے دیوئے دیوݨہارا =
ਆਪੇ ਦੇਵੈ ਦੇਵਣਹਾਰਾ ॥
گُرمِکھ سالاہے سُکھداتے مِن میلے کیِمت پائِدا = ۳۱=
ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥੧੩॥
کائِیا وِچ وستُ کیِمت نہی پائی =
ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ ॥
گُرمِکھ آپے دے وڈِیائی =
ਗੁਰਮੁਖਿ ਆਪੇ ਦੇ ਵਡਿਆਈ ॥
جِس دا ہٹُ سوئی وتھُ جاݨیَے گُرمِکھ دیئے ن پچھوتائِدا = ۴۱=
ਜਿਸ ਦਾ ਹਟੁ ਸੋਈ ਵਥੁ ਜਾਣੈ ਗੁਰਮੁਖਿ ਦੇਇ ਨ ਪਛੋਤਾਇਦਾ ॥੧੪॥
ہر جیِئو سبھ مہ رہِیا سمائی =
ਹਰਿ ਜੀਉ ਸਭ ਮਹਿ ਰਹਿਆ ਸਮਾਈ ॥
گُر پرسادی پائِیا جائی =
ਗੁਰ ਪਰਸਾਦੀ ਪਾਇਆ ਜਾਈ ॥
آپے میل مِلائے آپے سبدے سہج سمائِدا = ۵۱=
ਆਪੇ ਮੇਲਿ ਮਿਲਾਏ ਆਪੇ ਸਬਦੇ ਸਹਜਿ ਸਮਾਇਦਾ ॥੧੫॥

(Page 1067) پنّنا ۷۶۰۱

آپے سچا سبد مِلائے =
ਆਪੇ ਸਚਾ ਸਬਦਿ ਮਿਲਾਏ ॥
سبدے وِچہُ بھرمُ چُکائے =
ਸਬਦੇ ਵਿਚਹੁ ਭਰਮੁ ਚੁਕਾਏ ॥
نانک نامِ مِلیَے وڈِیائی نامے ہی سُکھُ پائِدا = ۶۱= ۸= ۲۲=
ਨਾਨਕ ਨਾਮਿ ਮਿਲੈ ਵਡਿਆਈ ਨਾਮੇ ਹੀ ਸੁਖੁ ਪਾਇਦਾ ॥੧੬॥੮॥੨੨॥
مارُو مہلا ۳ =
ਮਾਰੂ ਮਹਲਾ ੩ ॥
اگم اگوچر ویپرواہے =
ਅਗਮ ਅਗੋਚਰ ਵੇਪਰਵਾਹੇ ॥

آپے مِہروان اگم اتھاہے =

ਆਪੇ ਮਿਹਰਵਾਨ ਅਗਮ ਅਥਾਹੇ ॥

اپڑ کوئے ن سکیے تِس نو گُر سبدی میلائیا =۱=

ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ ॥੧॥

تُدھنو سیوہِ جو تُدھ بھاوہِ =

ਤੁਧੁਨੋ ਸੇਵਹਿ ਜੋ ਤੁਧੁ ਭਾਵਹਿ ॥

گُر کیے سبدے سچ سماوہِ =

ਗੁਰ ਕੈ ਸਬਦੇ ਸਚਿ ਸਮਾਵਹਿ ॥

اندِن گُن روہِ دِن راتی رسنا ہر رس بھائیا =۲=

ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ ॥੨॥

سبد مرہ سے مرن سوارہ =

ਸਬਦਿ ਮਰਹਿ ਸੇ ਮਰਣੁ ਸਵਾਰਹਿ ॥

ہر کے گُن ہِردئے اُر دھارہ =

ਹਰਿ ਕੇ ਗੁਣ ਹਿਰਦੈ ਉਰ ਧਾਰਹਿ ॥

جنم سپھل ہر چرنی لاگے دُوجا بھائو چُکائیا =۳=

ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ ॥੩॥

ہر جیئو میلے آپ مِلائے =

ਹਰਿ ਜੀਉ ਮੇਲੇ ਆਪਿ ਮਿਲਾਏ ॥

گُر کیے سبدے آپ گوائے =

ਗੁਰ ਕੈ ਸਬਦੇ ਆਪੁ ਗਵਾਏ ॥

اندِن سدا ہر بھگتی راتے اِس جگ مہ لاہا پائیا =۴=

ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ ॥੪॥

تیرے گُن کہا میَے کہن ن جائی =

ਤੇਰੇ ਗੁਣ ਕਹਾ ਮੈ ਕਹਣੁ ਨ ਜਾਈ ॥

انت ن پارا کیمت نہی پائی =

ਅੰਤੁ ਨ ਪਾਰਾ ਕੀਮਤਿ ਨਹੀ ਪਾਈ ॥

آپے دئیا کرے سکھداتا گُن مہ گُنی سمائیا =۵=

ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ ॥੫॥

اِس جگ مہ موہ ہیَے پاسارا =

ਇਸੁ ਜਗ ਮਹਿ ਮੋਹੁ ਹੈ ਪਾਸਾਰਾ ॥

منمکھُ اگیانی انّدھُ انّدھارا ॥
ਮਨਮੁਖੁ ਅਗਿਆਨੀ ਅੰਧੁ ਅੰਧਾਰਾ ॥
دھنّدھیَے دھاوتُ جنمُ گوائِیا بِنُ ناوئے دُکھُ پائِیا ॥٦॥
ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ ॥੬॥
کرمُ ہوۄئے تا ستِگُرُ پائیے ॥
ਕਰਮੁ ਹੋਵੈ ਤਾ ਸਤਿਗੁਰੁ ਪਾਏ ॥
ہئُمیَے میَلُ سبدِ جلائیے ॥
ਹਉਮੈ ਮੈਲੁ ਸਬਦਿ ਜਲਾਏ ॥
منُ نِرملُ گِیانُ رتنُ چاننُ اگِیانُ انّدھیرُ گوائِیا ॥٧॥
ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ ॥੭॥
تیرے نام انیک کیِمتِ نہی پائی ॥
ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ ॥
سچُ نامُ ہرِ ہِردئے وسائی ॥
ਸਚੁ ਨਾਮੁ ਹਰਿ ਹਿਰਦੈ ਵਸਾਈ ॥
کیِمتِ کئُنُ کرے پ٘ربھ تیری توُ آپے سہجِ سمائِیا ॥٨॥
ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ ॥੮॥
نامُ اموُلکُ اگم اپارا ॥
ਨਾਮੁ ਅਮੋਲਕੁ ਅਗਮ ਅਪਾਰਾ ॥
ناکو ہوِیا تولنھہارا ॥
ਨਾ ਕੋ ਹੋਆ ਤੋਲਣਹਾਰਾ ॥
آپے تولے تولِ تولائے گُر سبدی میلِ تولائِیا ॥٩॥
ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ ॥੯॥
سیوک سیوہِ کرہِ ارداسِ ॥
ਸੇਵਕ ਸੇਵਹਿ ਕਰਹਿ ਅਰਦਾਸਿ ॥
توُ آپے میلِ بہالہِ پاسِ ॥
ਤੂ ਆਪੇ ਮੇਲਿ ਬਹਾਲਹਿ ਪਾਸਿ ॥
سبھنا جییا کا سکھداتا پوُرےَ کرمِ دھیائِیا ॥١٠॥
ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ ਧਿਆਇਆ ॥੧੦॥
جتُ ستُ سنّجمُ جِ سچُ کماوئے ॥
ਜਤੁ ਸਤੁ ਸੰਜਮੁ ਜਿ ਸਚੁ ਕਮਾਵੈ ॥

اِہُ منُ نِرملُ جِ ہرِ گُن گاوَے =
ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ ॥
اِسُ بِکھُ مہِ انّمرتُ پراپتِ ہووَے ہرِ جیءُ میرے بھائِیا = ۱۱ =
ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ ॥੧੧॥
جِس نو بُجھائے سوئی بُوجھَے =
ਜਿਸ ਨੋ ਬੁਝਾਏ ਸੋਈ ਬੂਝੈ ॥
ہرِ گُن گاوَے انّدرُ سُوجھَے =
ਹਰਿ ਗੁਣ ਗਾਵੈ ਅੰਦਰੁ ਸੂਝੈ ॥
ہئُمَے میرا ٹھاکِ رہائے سہجے ہی سچُ پائِیا = ۱۲ =
ਹਉਮੈ ਮੇਰਾ ਠਾਕਿ ਰਹਾਏ ਸਹਜੇ ਹੀ ਸਚੁ ਪਾਇਆ ॥੧੨॥
بِنُ کرما ہور پھِرَے گھنیری =
ਬਿਨੁ ਕਰਮਾ ਹੋਰ ਫਿਰੈ ਘਨੇਰੀ ॥
مرِ مرِ جنّمَے چُکَے ن پھیری =
ਮਰਿ ਮਰਿ ਜੰਮੈ ਚੁਕੈ ਨ ਫੇਰੀ ॥
بِکھُ کا راتا بِکھُ کماوَے سُکھُ ن کبہُو پائِیا = ۱۳ =
ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ ॥੧੩॥
بہُتے بھیکھ کرے بھیکھدھاری =
ਬਹੁਤੇ ਭੇਖ ਕਰੇ ਭੇਖਧਾਰੀ ॥
بِنُ سبدَے ہئُمَے کِنَے ن ماری =
ਬਿਨੁ ਸਬਦੈ ਹਉਮੈ ਕਿਨੈ ਨ ਮਾਰੀ ॥
جیِوتُ مرَے تا مُکتِ پائے سچَے نائے سمائِیا = ۱۴ =
ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ ॥੧੪॥
اگِیانُ ت٘رِسنا اِسُ تنہِ جلائے =
ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ ॥

(Page 1068) ۸۶۰۱ پنّنا

تِس دی بُوجھَے جِ گُر سبدُ کمائے =
ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ ॥
تنُ منُ سیِتلُ کرودھُ نِوارے ہئُمَے مارِ سمائِیا = ۱۵ =
ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ ॥੧੫॥

سچا ساہبُ سچی وڈیائی =

ਸਚਾ ਸਾਹਿਬੁ ਸਚੀ ਵਡਿਆਈ ॥

گُر پرسادی وِرلیَے پائی =

ਗੁਰ ਪਰਸਾਦੀ ਵਿਰਲੈ ਪਾਈ ॥

نانکُ ایک کہیَے بیننّتی نامے نامِ سمائیا = ٦١= ١= ٣٢=

ਨਾਨਕੁ ਏਕ ਕਹੈ ਬੇਨ ਤੀ ਨਾਮੇ ਨਾਮਿ ਸਮਾਇਆ ॥੧੬॥੧॥੨੩॥

مارۄُ مہلا ٣ =

ਮਾਰੂ ਮਹਲਾ ੩ ॥

ندری بھگتا لیَہُ مِلائے =

ਨਦਰੀ ਭਗਤਾ ਲੈਹੁ ਮਿਲਾਏ ॥

بھگت سلاہن سدا لِو لائے =

ਭਗਤ ਸਲਾਹਨਿ ਸਦਾ ਲਿਵ ਲਾਏ ॥

تئؤ سرنائی اُبرہ کرتے آپے میل مِلائیا = ١=

ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ ॥੧॥

پۄُرئے سبد بھگت سُہائی =

ਪੂਰੈ ਸਬਦਿ ਭਗਤਿ ਸੁਹਾਈ ॥

انّتر سکھُ تیرئے من بھائی =

ਅੰਤਰਿ ਸੁਖੁ ਤੇਰੈ ਮਨਿ ਭਾਈ ॥

منُ تنُ سچی بھگتی راتا سچے سئؤ چتُ لائیا = ٢=

ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ ॥੨॥

ہئُمیَے وِچ سد جلیَے سریرا =

ਹਉਮੈ ਵਿਚਿ ਸਦ ਜਲੈ ਸਰੀਰਾ ॥

کرمُ ہۄوئے بھیٹے گُرُ پۄُرا =

ਕਰਮੁ ਹੋਵੈ ਭੇਟੇ ਗੁਰੁ ਪੂਰਾ ॥

انّتر اگیانُ سبد بُجھائے ستگُر تے سکھُ پائیا = ٣=

ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ ॥੩॥

منمکھُ انّدھا انّدھُ کمائے =

ਮਨਮੁਖੁ ਅੰਧਾ ਅੰਧੁ ਕਮਾਏ ॥

بہُ سنّکٹ جۄنی بھرمائے =

ਬਹੁ ਸੰਕਟ ਜੋਨੀ ਭਰਮਾਏ ॥

جم کا جیوڑا کدے ن کاٹیے انتے بہُ دکھُ پائیا = ۴ =

ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ ॥੪॥

آون جانا سبد ِنوارے =

ਆਵਣ ਜਾਣਾ ਸਬਦਿ ਨਿਵਾਰੇ ॥

سچُ نامُ رکھیَے اُر دھارے =

ਸਚੁ ਨਾਮੁ ਰਖੈ ਉਰ ਧਾਰੇ ॥

گُر کیَے سبد مرَے منُ مارے ہئُمیَے جائے سمائیا = ۵ =

ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ ॥੫॥

آون جانیَے پرج ِوگوئی =

ਆਵਣ ਜਾਣੈ ਪਰਜ ਵਿਗੋਈ ॥

بِنُ سِتگُر ِتھرُ کوئے ن ہوئی =

ਬਿਨੁ ਸਤਿਗੁਰ ਥਿਰੁ ਕੋਇ ਨ ਹੋਈ ॥

انتر جوت سبد سکھُ وسیا جوتی جوت ملائیا = ۶ =

ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ ॥੬॥

پنّچ دوُت ِچتوہِ وِکارا =

ਪੰਚ ਦੂਤ ਚਿਤਵਹਿ ਵਿਕਾਰਾ ॥

مائیا موہ کا ایہُ پسارا =

ਮਾਇਆ ਮੋਹ ਕਾ ਏਹੁ ਪਸਾਰਾ ॥

سِتگُرُ سیوے تا مکتُ ہوویَے پنّچ دوُت وس آئیا = ۷ =

ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ ॥੭॥

باجھُ گُروُ ہیَے موہُ گُبارا =

ਬਾਝੁ ਗੁਰੂ ਹੈ ਮੋਹੁ ਗੁਬਾਰਾ ॥

پھر پھر ڈُبیَے وارو وارا =

ਫਿਰਿ ਫਿਰਿ ਡੁਬੈ ਵਾਰੋ ਵਾਰਾ ॥

سِتگُر بھیٹے سچُ دِرڑائے سچُ نامُ من بھائیا = ۸ =

ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ ॥੮॥

ساچا درُ ساچا دروارا =

ਸਾਚਾ ਦਰੁ ਸਾਚਾ ਦਰਵਾਰਾ ॥

سچے سیوہِ سبد پیارا =

ਸਚੇ ਸੇਵਹਿ ਸਬਦਿ ਪਿਆਰਾ ॥

سچی دھُن سچے گُن گاوا سچے ماہِ سمائِیا ॥٩॥
ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥੯॥
گھرےَ اںّدرِ کو گھرُ پائے ॥
ਘਰੈ ਅੰਦਰਿ ਕੋ ਘਰੁ ਪਾਏ ॥
گُر کیَے سبدے سہج سُبھائے ॥
ਗੁਰ ਕੈ ਸਬਦੇ ਸਹਜਿ ਸੁਭਾਏ ॥
اوتھیَے سوگُ وِجوگُ ن وِیاپیَے سہجے سہج سمائِیا ॥١٠॥
ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ ॥੧੦॥
دوُجیَے بھائے دُسٹا کا واسا ॥
ਦੂਜੈ ਭਾਇ ਦੁਸਟਾ ਕਾ ਵਾਸਾ ॥
بھئُدے پھِرہ بہُ موہ پِیاسا ॥
ਭਉਦੇ ਫਿਰਹਿ ਬਹੁ ਮੋਹ ਪਿਆਸਾ ॥
کُسںّگتِ بہہِ سدا دُکھُ پاوہِ دُکھو دُکھُ کمائِیا ॥١١॥
ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ ॥੧੧॥
ستِگُر باجھہُ سںّگتِ ن ہوئی ॥
ਸਤਿਗੁਰ ਬਾਝਹੁ ਸੰਗਤਿ ਨ ਹੋਈ ॥
بِنُ سبدے پارُ ن پائے کوئی ॥
ਬਿਨੁ ਸਬਦੇ ਪਾਰੁ ਨ ਪਾਏ ਕੋਈ ॥
سہجے گُن روہِ دِنُ راتی جوتی جوتِ مِلائِیا ॥١٢॥
ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥੧੨॥
کائِیا بِرکھُ پںّکھی وِچ واسا ॥
ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥
انّمرِتُ چُگہِ گُر سبدِ نِواسا ॥
ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥
اُڈہِ ن موُلے ن آوہِ ن جاہی نِج گھرِ واسا پائِیا ॥١٣॥
ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ ॥੧੩॥
کائِیا سودھہِ سبدُ وِچارہِ ॥
ਕਾਇਆ ਸੋਧਹਿ ਸਬਦੁ ਵੀਚਾਰਹਿ ॥
موہ ٹھگئُری بھرمُ نِوارہِ ॥
ਮੋਹ ਠਗਉਰੀ ਭਰਮੁ ਨਿਵਾਰਹਿ ॥

آپے کرپا کرے سکھداتا آپے میل ملائیا =۱۴=

ਆਪੇ ਕਿ੍ਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ ॥੧੪॥



سد ہی نیڑئے دوُر ن جانہُ =

ਸਦ ਹੀ ਨੇੜੈ ਦੂਰਿ ਨ ਜਾਣਹੁ ॥

گر کیَے سبد نجیک پچھانہُ =

ਗੁਰ ਕੈ ਸਬਦਿ ਨਜੀਕਿ ਪਛਾਣਹੁ ॥

بگسیَے کملُ کرنِ پرگاسیَے پرگٹُ کر دیکھائیا =۱۵=

ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ ॥੧੫॥

آپے کرتا سچا سوئی =

ਆਪੇ ਕਰਤਾ ਸਚਾ ਸੋਈ ॥

آپے مار جیوالے اورُ ن کوئی =

ਆਪੇ ਮਾਰਿ ਜੀਵਾਲੇ ਅਵਰੁ ਨ ਕੋਈ ॥

نانک نامُ ملیَے وڈیائی آپُ گوائے سکھُ پائیا =۱۶= ۲= ۲۴=

ਨਾਨਕ ਨਾਮੁ ਮਿਲੈ ਵਡਿਆਈ ਆਪੁ ਗਵਾਇ ਸੁਖੁ ਪਾਇਆ ॥੧੬॥੨॥੨੪॥

مارُو سولہے مہلا ۴

ਮਾਰੂ ਸੋਲਹੇ ਮਹਲਾ ੪

اِکّ اونکار ستگر پرسادِ =

ੴ ਸਤਿਗੁਰ ਪ੍ਰਸਾਦਿ ॥

سچا آپ سوارنہارا =

ਸਚਾ ਆਪਿ ਸਵਾਰਣਹਾਰਾ ॥

اور ن سوُجھس بیجی کارا =

ਅਵਰ ਨ ਸੂਝਸਿ ਬੀਜੀ ਕਾਰਾ ॥

گرمکھ سچُ وسیَے گھٹ انتر سہجے سچ سمائی ہے =۱=

ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ ॥੧॥

سبھنا سچُ وسیَے من ماہی =

ਸਭਨਾ ਸਚੁ ਵਸੈ ਮਨ ਮਾਹੀ ॥

گر پرسادی سہج سماہی =

ਗੁਰ ਪਰਸਾਦੀ ਸਹਜਿ ਸਮਾਹੀ ॥

گُرُ گُرُ کرت سدا سُکھُ پائِیا گُر چرݨی چِتُ لائی ہے = ۲ =

ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ਗੁਰ ਚਰਣੀ ਚਿਤੁ ਲਾਈ ਹੇ ॥੨॥

ستِگُرُ ہَیَے گِیانُ ستِگُرُ ہَیَے پُوجا =

ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥

ستِگُرُ سیوی اورُ ن دُوجا =

ਸਤਿਗੁਰੁ ਸੇਵੀ ਅਵਰੁ ਨ ਦੂਜਾ ॥

ستِگُر تے نامُ رتن دھنُ پائِیا ستِگُر کی سیوا بھائی ہے = ۳ =

ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ ॥੩॥

بِنُ ستِگُر جو دُوجَیَے لاگے =

ਬਿਨੁ ਸਤਿਗੁਰ ਜੋ ਦੂਜੈ ਲਾਗੇ ॥

آوہِ جاہِ بھ٘رمِ مرہِ ابھاگے =

ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ ॥

نانک تِن کی پھِرِ گتِ ہووَےَ جِ گُرمُکھِ رہہِ سرݨائی ہے = ۴ =

ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ ॥੪॥

گُرمُکھِ پ٘ریِت سدا ہَیَے ساچی =

ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥

ستِگُر تے ماگئُ نامُ اجاچی =

ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥

ہوہُ دئِیالُ کِرپا کرِ ہرِ جیِئُ رکھِ لیوہُ گُر سرݨائی ہے = ۵ =

ਹੋਹੁ ਦਇਆਲੁ ਕਿ□ਪਾ ਕਰਿ ਹਰਿ ਜੀਉ ਰਖਿ ਲੇਵਹੁ ਗੁਰ ਸਰਣਾਈ ਹੇ ॥੫॥

انّم٘رت رسُ ستِگُرُو چُیائِیا =

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥

دسوَےَ دُیارِ پ٘رگٹُ ہوئِ آئِیا =

ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥

تہ انہد سبد وجہ دھُنِ باݨی سہجے سہجِ سمائی ہے = ۶ =

ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬॥

جِن کئُ کرتَیَے دھُرِ لِکھِ پائی =

ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥

اندِنُ گُرُ گُرُ کرت وِہائی =

ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥

بِن سِتگُر کو سیجھیَے ناہی گُر چرنی چِت لائی ہے ॥۷॥
ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ ॥੭॥
جِس بھاوئے تِس آپے دیئے ॥
ਜਿਸੁ ਭਾਵੈ ਤਿਸੁ ਆਪੇ ਦੇਇ ॥
گُرمُکھ نام پدارتھ لیئے ॥
ਗੁਰਮੁਖਿ ਨਾਮੁ ਪਦਾਰਥੁ ਲੇਇ ॥
آپے کِرپا کرے نام دیوئے نانک نام سمائی ہے ॥۸॥
ਆਪੇ ਕ੍ਰਿਪਾ ਕਰੇ ਨਾਮੁ ਦੇਵੈ ਨਾਨਕ ਨਾਮਿ ਸਮਾਈ ਹੇ ॥੮॥
گِیان رتن من پرگٹ بھئِیا ॥
ਗਿਆਨ ਰਤਨੁ ਮਨਿ ਪਰਗਟੁ ਭਇਆ ॥
نام پدارتھ سہجے لئِیا ॥
ਨਾਮੁ ਪਦਾਰਥੁ ਸਹਜੇ ਲਇਆ ॥
ایہ وڈِیائی گُر تے پائی سِتگُر کئو سد بل جائی ہے ॥۹॥
ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ ॥੯॥
پرگٹِیا سوُر نِس مِٹِیا انّدھیارا ॥
ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ ॥
اگِیان مِٹِیا گُر رتن اپارا ॥
ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ ॥
سِتگُر گِیان رتن اَت بھاری کرم مِلیَے سُکھ پائی ہے ॥۱۰॥
ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ ॥੧੦॥
گُرمُکھ نام پرگٹی ہیَے سوئے ॥
ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ ॥
چہُ جُگ نِرمل ہچھا لوئے ॥
ਚਹੁ ਜੁਗਿ ਨਿਰਮਲੁ ਹਛਾ ਲੋਇ ॥
نامے نام رتے سُکھ پائِیا نام رہِیا لِو لائی ہے ॥۱۱॥
ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ ॥੧੧॥
گُرمُکھ نام پراپت ہوئے ॥
ਗੁਰਮੁਖਿ ਨਾਮੁ ਪਰਾਪਤਿ ਹੋਵੈ ॥
سہجے جاگیَے سہجے سوئے ॥
ਸਹਜੇ ਜਾਗੈ ਸਹਜੇ ਸੋਵੈ ॥

گرمُکھ نامِ سمائے سماوۓ نانک نامُ دِھیائی ہے ۔۔۱۲۔۔
ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ ॥੧੨॥
بھگتا مُکھ انّمرت ہیَے بانٖی ۔۔
ਭਗਤਾ ਮੁਖਿ ਅੰਮ੍ਰਿਤ ਹੈ ਬਾਣੀ ॥
گرمُکھ ہر نامُ آکھ وکھانٖی ۔۔
ਗੁਰਮੁਖਿ ਹਰਿ ਨਾਮੁ ਆਖਿ ਵਖਾਣੀ ॥
ہر ہر کرت سدا منُ بِگسیَے ہر چرنٖی منُ لائی ہے ۔۔۱۳۔۔
ਹਰਿ ਹਰਿ ਕਰਤ ਸਦਾ ਮਨੁ ਬਿਗਸੈ ਹਰਿ ਚਰਣੀ ਮਨੁ ਲਾਈ ਹੇ ॥੧੩॥
ہم مۄُرکھ اگیان گِیانُ کِچھُ ناہی ۔۔
ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ ॥
سِتگُر تے سمجھ پڑی من ماہی ۔۔
ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥
ہوہُ دئِیالُ کِرپا کر ہر جیِئو سِتگُر کی سیوا لائی ہے ۔۔۱۴۔۔
ਹੋਹੁ ਦਇਆਲੁ ਕਿ੍ਰਪਾ ਕਰਿ ਹਰਿ ਜੀਉ ਸਤਿਗੁਰ ਕੀ ਸੇਵਾ ਲਾਈ ਹੇ ॥੧੪॥
جِن سِتگُرُ جاتا تِن ایکُ پچھاتا ۔۔
ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ ॥
سربے رو رہیا سکھداتا ۔۔
ਸਰਬੇ ਰਵਿ ਰਹਿਆ ਸੁਖਦਾਤਾ ॥
آتمُ چیِن پرم پدُ پائِیا سیوا سُرت سمائی ہے ۔۔۱۵۔۔
ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ ॥੧੫॥
جِن کئُو آدِ مِلی وڈِیائی ۔۔
ਜਿਨ ਕਉ ਆਦਿ ਮਿਲੀ ਵਡਿਆਈ ॥
سِتگُرُ من وسِیا لِو لائی ۔۔
ਸਤਿਗੁਰੁ ਮਨਿ ਵਸਿਆ ਲਿਵ ਲਾਈ ॥
آپ مِلِیا جگجیِونُ داتا نانک انّک سمائی ہے ۔۔۱۶۔۔۱۔۔
ਆਪਿ ਮਿਲਿਆ ਜਗਜੀਵਨੁ ਦਾਤਾ ਨਾਨਕ ਅੰਕਿ ਸਮਾਈ ਹੇ ॥੧੬॥੧॥
مارۄُ مہلا ۴ ۔۔
ਮਾਰੂ ਮਹਲਾ ੪ ॥

ہر اگم اگوچرُ سدا ابناسی =

ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥

سربے رو رہیا گھٹ واسی =

ਸਰਬੇ ਰਵਿ ਰਹਿਆ ਘਟ ਵਾਸੀ ॥

تسُ بنُ اورُ ن کوئی داتا ہر تسہ سریوہُ پرانی ہے =ا=

ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥੧॥

جا کئو راکھیَے ہر راکھنہارا =

ਜਾ ਕਉ ਰਾਖੈ ਹਰਿ ਰਾਖਣਹਾਰਾ ॥

تا کئو کوئے ن ساکس مارا =

ਤਾ ਕਉ ਕੋਇ ਨ ਸਾਕਸਿ ਮਾਰਾ ॥

سو ایَسا ہر سیوہُ سنّتہُ جا کی اُتم بانی ہے =٢=

ਸੋ ਐਸਾ ਹਰਿ ਸੇਵਹੁ ਸੰਤਹੁ ਜਾ ਕੀ ਊਤਮ ਬਾਣੀ ਹੇ ॥੨॥

جا جاپیَے کچھُ کتھائو ناہی =

ਜਾ ਜਾਪੈ ਕਿਛੁ ਕਿਥਾਊ ਨਾਹੀ ॥

تا کرتا بھرپوُر سماہی =

ਤਾ ਕਰਤਾ ਭਰਪੂਰਿ ਸਮਾਹੀ ॥

سوُکے تے پھُن ہریا کیِتون ہر دھیاوہُ چوج وڈانی ہے =٣=

ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ ॥੩॥

جو جیِیا کی ویدن جانیَے =

ਜੋ ਜੀਆ ਕੀ ਵੇਦਨ ਜਾਣੈ ॥

تسُ ساہب کیَے ہئو کُربانیَے =

ਤਿਸੁ ਸਾਹਿਬ ਕੈ ਹਉ ਕੁਰਬਾਣੈ ॥

تسُ آگیَے جن کر بینتّی جو سرب سُکھا کا دانی ہے =۴=

ਤਿਸੁ ਆਗੈ ਜਨ ਕਰਿ ਬੇਨ ਤੀ ਜੋ ਸਰਬ ਸੁਖਾ ਕਾ ਦਾਣੀ ਹੇ ॥੪॥

جو جیئیَے کی سار ن جانیَے =

ਜੋ ਜੀਐ ਕੀ ਸਾਰ ਨ ਜਾਣੈ ॥

تسُ سئو کچھُ ن کہیئیَے اجانیَے =

ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥

موُرکھ سئو نہ لوُجھُ پرانی ہر جپیئیَے پدُ نربانی ہے =٥=

ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ ॥੫॥

نا کر چنّت چنّتا ہیَے کرتے ॥
ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥
ہر دیوےَ جل تھل جنّتا سبھتیَے ॥
ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥
اچنّت دانُ دیئے پربھُ میرا وِچ پاتھر کیٹ پکھانی ہے ॥٦॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥੬॥
نا کر آس میت سُت بھائی ॥
ਨਾ ਕਰਿ ਆਸ ਮੀਤ ਸੁਤ ਭਾਈ ॥
نا کر آس کسیَے ساہ بئُہار کی پرائی ॥
ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ॥
بِنُ ہر ناوےَ کو بیلی ناہی ہر جپیئیَے سارنّگپانی ہے ॥٧॥
ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ ॥੭॥
اندِنُ نامُ جپہُ بنواری ॥
ਅਨਦਿਨੁ ਨਾਮੁ ਜਪਹੁ ਬਨਵਾਰੀ ॥
سبھ آسا منسا پُورےَ تھاری ॥
ਸਭ ਆਸਾ ਮਨਸਾ ਪੂਰੈ ਥਾਰੀ ॥
جن نانک نامُ جپہُ بھو کھنڈنُ سُکھ سہجے ریَن وِہانی ہے ॥٨॥
ਜਨ ਨਾਨਕ ਨਾਮੁ ਜਪਹੁ ਭਵ ਖੰਡਨੁ ਸੁਖਿ ਸਹਜੇ ਰੈਣਿ ਵਿਹਾਣੀ ਹੇ ॥੮॥
جِن ہر سیویا تِن سُکھُ پائِیا ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥
سہجے ہی ہر نامِ سمائِیا ॥
ਸਹਜੇ ਹੀ ਹਰਿ ਨਾਮਿ ਸਮਾਇਆ ॥
جو سرنِ پرےَ تس کی پت راکھیَے جائے پُوچھہُ وید پُرانی ہے ॥٩॥
ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥
جسُ ہر سیوا لائے سوئی جنُ لاگیَے ॥
ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ ॥
گر کیَے سبد بھرم بھئو بھاگیَے ॥
ਗੁਰ ਕੈ ਸਬਦਿ ਭਰਮ ਭਉ ਭਾਗੈ ॥
وِچے گرہ سدا رہیَے اُداسی جئو کمل رہیَے وِچ پانی ہے ॥١٠॥
ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥

وِچ ہئُمیَے سیوا تھائے ن پائے ॥
ਵਿਚਿ ਹਉਮੈ ਸੇਵਾ ਥਾਇ ਨ ਪਾਏ ॥
جنم مرےَ پھِر آوےَ جائے ॥
ਜਨਮਿ ਮਰੈ ਫਿਰਿ ਆਵੈ ਜਾਏ ॥
سو تپُ پۄُرا سائی سیوا جو ہر میرے من بھانی ہے ॥١١॥
ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ ॥੧੧॥
ہئو کِیا گُݨ تیرے آکھا سُیامی ॥
ਹਉ ਕਿਆ ਗੁਣ ਤੇਰੇ ਆਖਾ ਸੁਆਮੀ ॥
تۄُ سرب جِیِیا کا انّترجامی ॥
ਤੂ ਸਰਬ ਜੀਆ ਕਾ ਅੰਤਰਜਾਮੀ ॥
ہئو ماگئو دانُ تُجھیَے پہ کرتے ہر انِدنُ نامُ وکھاݨی ہے ॥١٢॥
ਹਉ ਮਾਗਉ ਦਾਨੁ ਤੁਝੈ ਪਹਿ ਕਰਤੇ ਹਰਿ ਅਨਦਿਨੁ ਨਾਮੁ ਵਖਾਣੀ ਹੇ ॥੧੨॥
کِس ہی جوَرُ اہنّکار بوَلݨ کا ॥
ਕਿਸ ਹੀ ਜੋਰੁ ਅਹੰਕਾਰ ਬੋਲਣ ਕਾ ॥
کِس ہی جوَرُ دیِبان مائِیا کا ॥
ਕਿਸ ਹੀ ਜੋਰੁ ਦੀਬਾਨ ਮਾਇਆ ਕਾ ॥
میَے ہر بِنُ ٹیک دھر اور ن کائی تۄُ کرتے راکھُ میَے نِمانی ہے ॥١٣॥
ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ ਤੂ ਕਰਤੇ ਰਾਖੁ ਮੈ ਨਿਮਾਣੀ ਹੇ ॥੧੩॥
نِمائے ماݨُ کرہ تُدھُ بھاوےَ ॥
ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥
ہوَر کیتی جھکھِ جھکھِ آوےَ جاوےَ ॥
ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥
جِن کا پکھُ کرہ تۄُ سُیامی تِن کی اۄُپر گل تُدھُ آݨی ہے ॥١٤॥
ਜਿਨ ਕਾ ਪਖੁ ਕਰਹਿ ਤੂ ਸੁਆਮੀ ਤਿਨ ਕੀ ਊਪਰਿ ਗਲ ਤੁਧੁ ਆਣੀ ਹੇ ॥੧੪॥
ہر ہر نامُ جِنی سدا دِھیائِیا ॥
ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥
تِنی گر پرسادِ پرم پدُ پائِیا ॥
ਤਿਨੀ ਗੁਰ ਪਰਸਾਦਿ ਪਰਮ ਪਦੁ ਪਾਇਆ ॥

جِن ہر سیویا تِن سُکھُ پائِیا بِنُ سیوا پچھوتانی ہے ۔۱۵۔
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ਬਿਨੁ ਸੇਵਾ ਪਛੋਤਾਣੀ ਹੇ ॥੧੫॥
تُوٗ سبھ مہِ ورتہِ ہر جگنّناتھُ ۔
ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥
سو ہر جپیَے جِسُ گُر مستک ہاتھُ ۔
ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥
ہر کی سرنِ پئِیا ہر جاپی جنُ نانکُ داسُ دسانی ہے ۔۱۶۔۲۔
ਹਰਿ ਕੀ ਸਰਣਿ ਪਇਆ ਹਰਿ ਜਾਪੀ ਜਨੁ ਨਾਨਕੁ ਦਾਸੁ ਦਸਾਣੀ ਹੇ ॥੧੬॥੨॥
مارُوٗ سولہے مہلا ۵
ਮਾਰੂ ਸੋਲਹੇ ਮਹਲਾ ੫
اِکّ اوئنکار ستِگُر پرسادِ ۔
ੴ ਸਤਿਗੁਰ ਪ੍ਰਸਾਦਿ ॥
کلا اُپائے دھری جِن دھرنا ۔
ਕਲਾ ਉਪਾਇ ਧਰੀ ਜਿਨਿ ਧਰਣਾ ॥
گگنُ رہائِیا ہُکمے چرنا ۔
ਗਗਨੁ ਰਹਾਇਆ ਹੁਕਮੇ ਚਰਣਾ ॥
اگن اُپائے ایِدھن مہِ بادھی سو پربھُ راکھیَے بھائی ہے ۔۱۔
ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥
جیِءُ جنّت کئُو رِجکُ سنّباہے ۔
ਜੀਅ ਜੰਤ ਕਉ ਰਿਜਕੁ ਸੰਬਾਹੇ ॥
کرن کارن سمرتھ آپاہے ۔
ਕਰਣ ਕਾਰਣ ਸਮਰਥ ਆਪਾਹੇ ॥
کھِن مہِ تھاپ اُتھاپنہارا سوئی تیرا سہائی ہے ۔۲۔
ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ ॥੨॥
مات گربھ مہِ جِن پرتِپالِیا ۔
ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥
سارس گراس ہوئے سنّگ سمالِیا ۔
ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥
سدا سدا جپیئیَے سو پرِیتمُ وڈی جِسُ وڈِیائی ہے ۔۳۔
ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥੩॥

سُلتان کھان کرے ,کھن کیرے ॥
ਸੁਲਤਾਨ ਖਾਨ ਕਰੇ ਖਿਨ ਕੀਰੇ ॥
گریب ,نواج کرے پربھُ میرے ॥
ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥
گرب ,نوارن سرب سدھارن ,کچھُ کیمت کہی ن جائی ہے ॥۴॥
ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥
سو پتونّتا سو دھنونّتا ॥
ਸੋ ਪਤਿਵੰਤਾ ਸੋ ਧਨਵੰਤਾ ॥
,جسُ من وسیا ہر بھگونّتا ॥
ਜਿਸੁ ਮਨਿ ਵਸਿਆ ਹਰਿ ਭਗਵੰਤਾ ॥
مات پتا سُت بنّدھپ بھائی ,جن اِہ ,سرسٹ اُپائی ہے ॥۵॥
ਮਾਤ ਪਿਤਾ ਸੁਤ ਬੰਧਪ ਭਾਈ ਜਿਨਿ ਇਹ ਸ੍ਰਿਸਟਿ ਉਪਾਈ ਹੇ ॥੫॥
پربھ آئے سرنا بھئو نہی کرنا ॥
ਪ੍ਰਭ ਆਏ ਸਰਣਾ ਭਉ ਨਹੀ ਕਰਣਾ ॥
سادھسنّگت ,نہچئو ہیَے ترنا ॥
ਸਾਧਸੰਗਤਿ ਨਿਹਚਉ ਹੈ ਤਰਣਾ ॥
من بچ کرم ارادھے کرتا ,تسُ ناہی کدے سجائی ہے ॥۶॥
ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ ॥੬॥
گن ,ندھان من تن مہ رویا ॥
ਗੁਣ ਨਿਧਾਨ ਮਨ ਤਨ ਮਹਿ ਰਵਿਆ ॥
جنم مرن کی جون ن بھویا ॥
ਜਨਮ ਮਰਣ ਕੀ ਜੋਨਿ ਨ ਭਵਿਆ ॥
دوُکھ ,بناس کیا سُکھ ڈیرا جا ,ترپت رہے آگھائی ہے ॥۷॥
ਦੂਖ ਬਿਨਾਸ ਕੀਆ ਸੁਖਿ ਡੇਰਾ ਜਾ ਤ੍ਰਿਪਤਿ ਰਹੇ ਆਘਾਈ ਹੇ ॥੭॥
میتُ ہمارا سوئی سُیامی ॥
ਮੀਤੁ ਹਮਾਰਾ ਸੋਈ ਸੁਆਮੀ ॥



تھان تھننتر انّترجامی ॥
ਥਾਨ ਥਨ ਤਰਿ ਅੰਤਰਜਾਮੀ ॥

سِمرِ سِمرِ پُوٗرن پرمیسُرِ چِنّتا گݨت مِٹائی ہے = ٨ =
ਸਿਮਰਿ ਸਿਮਰਿ ਪੂਰਨ ਪਰਮੇਸੁਰ ਚਿੰਤਾ ਗਣਤ ਮਿਟਾਈ ਹੇ ॥੮॥
ہرِ کا نامُ کوٗٹِ لکھ باہا =
ਹਰਿ ਕਾ ਨਾਮੁ ਕੋਟਿ ਲਖ ਬਾਹਾ ॥
ہرِ جسُ کیِرتنُ سنّگِ دھنُ تاہا =
ਹਰਿ ਜਸੁ ਕੀਰਤਨੁ ਸੰਗਿ ਧਨੁ ਤਾਹਾ ॥
گِیان کھڑگُ کرِ کِرپا دِینا دوٗت مارے کرِ دھائی ہے = ٩ =
ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ ॥੯॥
ہرِ کا جاپُ جپہُ جپُ جپنے =
ਹਰਿ ਕਾ ਜਾਪੁ ਜਪਹੁ ਜਪੁ ਜਪਨੇ ॥
جیِتِ آوہُ وسہُ گھرِ اپنے =
ਜੀਤਿ ਆਵਹੁ ਵਸਹੁ ਘਰਿ ਅਪਨੇ ॥
لکھ چئُراسیِہ نرک ن دیکھہُ رسِک رسِک گُݨ گائی ہے = ١٠ =
ਲਖ ਚਉਰਾਸੀਹ ਨਰਕ ਨ ਦੇਖਹੁ ਰਸਕਿ ਰਸਕਿ ਗੁਣ ਗਾਈ ਹੇ ॥੧੦॥
کھنّڈ برہمنّڈ اُدھارݨہارا =
ਖੰਡ ਬ੍ਰਹਮੰਡ ਉਧਾਰਣਹਾਰਾ ॥
اوُچ اتھاہ اگنّم اپارا =
ਊਚ ਅਥਾਹ ਅਗੰਮ ਅਪਾਰਾ ॥
جِس نو کِرپا کرے پربھُ اپنی سو جنُ تِسہِ دھِیائی ہے = ١١ =
ਜਿਸ ਨੋ ਕ੍ਰਿਪਾ ਕਰੇ ਪ੍ਰਭੁ ਅਪਨੀ ਸੋ ਜਨੁ ਤਿਸਹਿ ਧਿਆਈ ਹੇ ॥੧੧॥
بنّدھن توڑِ لیِئے پربھِ موٗلے =
ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥
کرِ کِرپا کیِنے گھر گوٗلے =
ਕਰਿ ਕਿਰਪਾ ਕੀਨੇ ਘਰ ਗੋਲੇ ॥
انہد رُݨ جھُݨکارُ سہج دھُنِ ساچی کار کمائی ہے = ١٢ =
ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ ॥੧੨॥
منِ پرتیِتِ بنی پربھ تیری =
ਮਨਿ ਪਰਤੀਤਿ ਬਨੀ ਪ੍ਰਭ ਤੇਰੀ ॥
بِنسِ گئی ہئُمَے متِ میری =
ਬਿਨਸਿ ਗਈ ਹਉਮੈ ਮਤਿ ਮੇਰੀ ॥

انگیکارُ کییا پربھ اپنیَے جگ مہ سوبھ سُہائی ہے =۱۳=
ਅੰਗੀਕਾਰੁ ਕੀਆ ਪ੍ਰਭਿ ਅਪਨੈ ਜਗ ਮਹਿ ਸੋਭ ਸੁਹਾਈ ਹੇ ॥੧੩॥
جیَے جیَے کارُ جپہُ جگدیِسیَے =
ਜੈ ਜੈ ਕਾਰੁ ਜਪਹੁ ਜਗਦੀਸੈ ॥
بلِ بلِ جائی پربھ اپُنے اِیسیَے =
ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥
تسُ بنُ دوُجا اورُ ن دیِسیَے ایکا جگتِ سبائی ہے =۱۴=
ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ ॥੧੪॥
ستِ ستِ ستِ پربھُ جاتا =
ਸਤਿ ਸਤਿ ਸਤਿ ਪ੍ਰਭੁ ਜਾਤਾ ॥
گر پرسادِ سدا منُ راتا =
ਗੁਰ ਪਰਸਾਦਿ ਸਦਾ ਮਨੁ ਰਾਤਾ ॥
سمرِ سمرِ جیِوہِ جن تیرے ایکنّکارِ سمائی ہے =۱۵=
ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥੧੫॥
بھگت جنا کا پریِتمُ پیارا =
ਭਗਤ ਜਨਾ ਕਾ ਪ੍ਰੀਤਮੁ ਪਿਆਰਾ ॥
سبھیَے اُدھارنُ کھسمُ ہمارا =
ਸਭੈ ਉਧਾਰਣੁ ਖਸਮੁ ਹਮਾਰਾ ॥
سمرِ نامُ پُنّنی سبھ اِچھا جن نانک پیَج رکھائی ہے =۱۶=۱=
ਸਿਮਰਿ ਨਾਮੁ ਪੁੰਨੀ ਸਭ ਇਛਾ ਜਨ ਨਾਨਕ ਪੈਜ ਰਖਾਈ ਹੇ ॥੧੬॥੧॥
مارُوُ سولہے مہلا ۵
ਮਾਰੂ ਸੋਲਹੇ ਮਹਲਾ ੫
اِکّ اوئنکار ستِگر پرسادِ =
ੴ ਸਤਿਗੁਰ ਪ੍ਰਸਾਦਿ ॥
سنّگی جوگی نارِ لپٹانی =
ਸੰਗੀ ਜੋਗੀ ਨਾਰਿ ਲਪਟਾਣੀ ॥
اُرجھ رہی رنگ رس مانی =
ਉਰਝਿ ਰਹੀ ਰੰਗ ਰਸ ਮਾਣੀ ॥
کِرت سنّجوگی بھئے اِکترا کرتے بھوگ بِلاسا ہے =۱=
ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥

جو پِرُ کرئے سُ دھن تتُ مانِیَے ॥
ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥
پِرُ دھنہِ سیِگارِ رکھیَے سنّگانیَے ॥
ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥
مِلِ ایکترِ وسہِ دِنُ راتی پ٘رِئُو دے دھنہِ دِلاسا ہے ॥۲॥
ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥
دھن ماگیَے پ٘رِئُو بہُ بِدھِ دھاوئے ॥
ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ ॥
جو پاوئے سو آنِ دِکھاوئے ॥
ਜੋ ਪਾਵੈ ਸੋ ਆਨਿ ਦਿਖਾਵੈ ॥
ایک وستُ کئُو پہُچِ ن ساکیَے دھن رہتی بھوُکھ پِیاسا ہے ॥۳॥
ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ ॥੩॥
دھن کرئے بِنئُو دوئُوُ کر جورئے ॥
ਧਨ ਕਰੈ ਬਿਨਉ ਦੋਊ ਕਰ ਜੋਰੈ ॥
پ٘رِء پردیسِ ن جاہُ وسہُ گھرِ مورئے ॥
ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ ॥
ایَسا بنجُ کرہُ گ٘رِہ بھیِترِ جِتُ اُترئے بھوُکھ پِیاسا ہے ॥۴॥
ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ ॥੪॥
سگلے کرم دھرم جُگ سادھا ॥
ਸਗਲੇ ਕਰਮ ਧਰਮ ਜੁਗ ਸਾਧਾ ॥
بِنُ ہرِ رس سُکھُ تِلُ نہی لادھا ॥
ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥
بھئی کِرپا نانک ستسنّگے تئُو دھن پِر اننّد اُلاسا ہے ॥۵॥
ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨਦ ਉਲਾਸਾ ਹੇ ॥੫॥



دھن انّدھی پِرُ چپلُ سِیانا ॥
ਧਨ ਅੰਧੀ ਪਿਰੁ ਚਪਲੁ ਸਿਆਨਾ ॥
پنّچ تتُ کا رچنُ رچانا ॥
ਪੰਚ ਤਤੁ ਕਾ ਰਚਨੁ ਰਚਾਨਾ ॥

جِسُ وکھر کئو تُم آئے ہہُ سو پائِئو ستِگُر پاسا ہے =٦=
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ ॥੬॥

دھن کہیَے توُ وسُ میَے نالے =
ਧਨ ਕਹੈ ਤੂ ਵਸੁ ਮੈ ਨਾਲੇ ॥

پِرءِ سکھواسی بال گُپالے =
ਪ੍ਰਿਅ ਸੁਖਵਾਸੀ ਬਾਲ ਗੁਪਾਲੇ ॥

تُجھیَے بِنا ہئو کِت ہی ن لیکھیَے وچنُ دیہِ چھوڑِ ن جاسا ہے =٧=
ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥

پِرِ کہِیا ہئو ہُکمی بنّدا =
ਪਿਰਿ ਕਹਿਆ ਹਉ ਹੁਕਮੀ ਬੰਦਾ ॥

اوہُ بھارو ٹھاکُرُ جِسُ کانِ ن چھنّدا =
ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥

جِچرُ راکھیَے تِچرُ تُم سنگِ رہنا جا سدے ت اوُٹھِ سِدھاسا ہے =٨=
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥

جئو پِرءِ بچن کہے دھن ساچے =
ਜਉ ਪ੍ਰਿਅ ਬਚਨ ਕਹੇ ਧਨ ਸਾਚੇ ॥

دھن کچھوُ ن سمجھیَے چنّچلِ کاچے =
ਧਨ ਕਛੂ ਨ ਸਮਝੈ ਚੰਚਲਿ ਕਾਚੇ ॥

بہُرِ بہُرِ پِر ہی سنگُ ماگیَے اوہُ بات جانیَے کرِ ہاسا ہے =٩=
ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ ॥੯॥

آئی آگِیا پِرہُ بُلائِیا =
ਆਈ ਆਗਿਆ ਪਿਰਹੁ ਬੁਲਾਇਆ ॥

نا دھن پُچھی ن متا پکائِیا =
ਨਾ ਧਨ ਪੁਛੀ ਨ ਮਤਾ ਪਕਾਇਆ ॥

اوُٹھِ سِدھائِئو چھوُٹرِ ماٹی دیکھُ نانک مِتھن موہاسا ہے =١٠=
ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ ॥੧੦॥

رے من لوبھی سُنِ من میرے =
ਰੇ ਮਨ ਲੋਭੀ ਸੁਣਿ ਮਨ ਮੇਰੇ ॥

ستِگُرُ سیوِ دِنُ راتِ سدیرے =
ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥

بِن سَتِگُر پچ مُوئے ساکت نِگُرے گل جم پھاسا ہے ॥۱۱॥

ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ ॥੧੧॥

منمُکھ آوئے منمُکھ جاوئے ॥

ਮਨਮੁਖਿ ਆਵੈ ਮਨਮੁਖਿ ਜਾਵੈ ॥

منمُکھ پھِر پھِر چوٹا کھاوئے ॥

ਮਨਮੁਖਿ ਫਿਰਿ ਫਿਰਿ ਚੋਟਾ ਖਾਵੈ ॥

جِتنے نرک سے منمُکھ بھوگیئے گُرمُکھ لیپُ ن ماسا ہے ॥۱۲॥

ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ ॥੧੨॥

گُرمُکھ سوئے جِ ہر جیئو بھائیا ॥

ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥

تِس کئُن مِٹاوئے جِ پربھ پہِرائیا ॥

ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥

سدا اننّدُ کرے آننّدی جِس سِرپائو پئیا گل کھاسا ہے ॥۱۳॥

ਸਦਾ ਅਨ ਦੁ ਕਰੇ ਆਨ ਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥

ہئو بلِہاری سَتِگُر پوُرے ॥

ਹਉ ਬਲਿਹਾਰੀ ਸਤਿਗੁਰ ਪੂਰੇ ॥

سرن کے داتے بچن کے سوُرے ॥

ਸਰਣਿ ਕੇ ਦਾਤੇ ਬਚਨ ਕੇ ਸੂਰੇ ॥

ایَسا پربھُ مِلیا سُکھداتا وِچھُڑ ن کت ہی جاسا ہے ॥۱۴॥

ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ ॥੧੪॥

گُن نِدھان کِچھ کیِم ن پائی ॥

ਗੁਣ ਨਿਧਾਨ ਕਿਛੁ ਕੀਮ ਨ ਪਾਈ ॥

گھٹ گھٹ پوُر رہئو سبھ ٹھائی ॥

ਘਟਿ ਘਟਿ ਪੂਰਿ ਰਹਿਓ ਸਭ ਠਾਈ ॥

نانک سرن دین دُکھ بھنّجن ہئو رین تیرے جو داسا ہے ॥۱۵॥۱॥۲॥

ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ ॥੧੫॥੧॥੨॥

مارُو سولہے مہلا ۵

ਮਾਰੂ ਸੋਲਹੇ ਮਹਲਾ ੫

اِکّ اوئنکار سَتِگُر پرساد ॥

ੴ ਸਤਿਗੁਰ ਪ੍ਰਸਾਦਿ ॥

کرےٗ انںدُ انںدی میرا ۔
ਕਰੈ ਅਨਦੁ ਅਨਦੀ ਮੇਰਾ ॥
گھٹِ گھٹِ پوُرنُ سِر سِرہِ نِبیرا ۔
ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥
سِرِ ساہا کےَ سچا ساہبُ اورُ ناہی کو دوُجا ہے ۔ ۱۔
ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥੧॥
ہرکھوںت آنںت دئِیالا ۔
ਹਰਖਵੰਤ ਆਨੰਤ ਦਇਆਲਾ ॥
پرگٹ رہئو پربھُ سرب اُجالا ۔
ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥
روُپ کرے کرِ ویکھےَ وِگسےَ آپے ہی آپِ پوُجا ہے ۔ ۲۔
ਰੂਪ ਕਰੇ ਕਰਿ ਵੇਖੈ ਵਿਗਸੈ ਆਪੇ ਹੀ ਆਪਿ ਪੂਜਾ ਹੇ ॥੨॥
آپے کُدرت کرے ویچارا ۔
ਆਪੇ ਕੁਦਰਤਿ ਕਰੇ ਵੀਚਾਰਾ ॥
آپے ہی سچُ کرے پسارا ۔
ਆਪੇ ਹੀ ਸਚੁ ਕਰੇ ਪਸਾਰਾ ॥
آپے کھیل کھلاوےَ دِنُ راتی آپے سُنِ سُنِ بھیِجا ہے ۔ ۳۔
ਆਪੇ ਖੇਲ ਖਿਲਾਵੈ ਦਿਨੁ ਰਾਤੀ ਆਪੇ ਸੁਣਿ ਸੁਣਿ ਭੀਜਾ ਹੇ ॥੩॥
ساچا تکھتُ سچی پاتِساہی ۔
ਸਾਚਾ ਤਖਤੁ ਸਚੀ ਪਾਤਿਸਾਹੀ ॥
سچُ کھجینا ساچا ساہی ۔
ਸਚੁ ਖਜੀਨਾ ਸਾਚਾ ਸਾਹੀ ॥



آپے سچُ دھارِئو سبھُ ساچا سچے سچِ ورتیِجا ہے ۔ ۴۔
ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥੪॥
سچُ تپاوسُ سچے کیرا ۔
ਸਚੁ ਤਪਾਵਸੁ ਸਚੇ ਕੇਰਾ ॥
ساچا تھانُ سدا پربھ تیرا ۔
ਸਾਚਾ ਥਾਨੁ ਸਦਾ ਪ੍ਰਭ ਤੇਰਾ ॥

سچی کُدرت سچی بانٖی سچُ ساہب سُکھُ کیِجا ہے =۵=

ਸਚੀ ਕੁਦਰਤਿ ਸਚੀ ਬਾਣੀ ਸਚੁ ਸਾਹਿਬ ਸੁਖੁ ਕੀਜਾ ਹੇ ॥੫॥

ایکو آپ توُہَیے وڈ راجا =

ਏਕੋ ਆਪਿ ਤੂਹੈ ਵਡ ਰਾਜਾ ॥

ہُکِم سچے کَیے پوُرے کاجا =

ਹੁਕਮਿ ਸਚੇ ਕੈ ਪੂਰੇ ਕਾਜਾ ॥

انّتر باہر سبھُ کِچھُ جانٖیَے آپے ہی آپ پتیِجا ہے =۶=

ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ ॥੬॥

توُ وڈ رسیِیا توُ وڈ بھوگی =

ਤੂ ਵਡ ਰਸੀਆ ਤੂ ਵਡ ਭੋਗੀ ॥

توُ نِربانٖ توُہَیے ہی جوگی =

ਤੂ ਨਿਰਬਾਣੁ ਤੂਹੈ ਹੀ ਜੋਗੀ ॥

سرب سوُکھ سہج گھرِ تیرَے اِمئو تیری دِرسٹیِجا ہے =۷=

ਸਰਬ ਸੂਖ ਸਹਜ ਘਰਿ ਤੇਰੈ ਅਮਿਉ ਤੇਰੀ ਦ੍ਰਿਸਟੀਜਾ ਹੇ ॥੭॥

تیری دات تُجھَیے تے ہوَوَے =

ਤੇਰੀ ਦਾਤਿ ਤੁਝੈ ਤੇ ਹੋਵੈ ॥

دیہِ دانُ سبھسَیے جنّت لوئیَے =

ਦੇਹਿ ਦਾਨੁ ਸਭਸੈ ਜੰਤ ਲੋਐ ॥

توٹ ن آوَے پوُر بھنڈّارَے تِرپت رہے آگھیِجا ہے =۸=

ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥੮॥

جاچہِ سِدھ سادِھک بنواسی =

ਜਾਚਹਿ ਸਿਧ ਸਾਧਿਕ ਬਨਵਾਸੀ ॥

جاچہِ جتی ستی سُکھواسی =

ਜਾਚਹਿ ਜਤੀ ਸਤੀ ਸੁਖਵਾਸੀ ॥

اِکُ داتارُ سگل ہَیے جاچک دیہِ دانُ سِرسٹیِجا ہے =۹=

ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥੯॥

کرہِ بھگت ارُ رنّگ اپارا =

ਕਰਹਿ ਭਗਤਿ ਅਰੁ ਰੰਗ ਅਪਾਰਾ ॥

کھِن مہِ تھاپ اُتھاپنہارا =

ਖਿਨ ਮਹਿ ਥਾਪਿ ਉਥਾਪਨਹਾਰਾ ॥

بھارو تولُ بیئنّت سُیامی ہکمُ منّن بھگتیجا ہے =۱۰=
ਭਾਰੋ ਤੋਲੁ ਬੇਅੰਤ ਸੁਆਮੀ ਹੁਕਮੁ ਮੰਨਿ ਭਗਤੀਜਾ ਹੇ ॥੧੦॥
جِسُ دیہہ درسُ سوئی تُدھُ جانَیَے =
ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥
اوہُ گُر کیَے سبد سدا رنّگ مانَیَے =
ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥
چتُرُ سرُوپُ سِیانا سوئی جو مَن تیرَے بھاوِیجا ہے =۱۱=
ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥੧੧॥
جِسُ چیِت آوہِ سو ویپروَاہا =
ਜਿਸੁ ਚੀਤਿ ਆਵਹਿ ਸੋ ਵੇਪਰਵਾਹਾ ॥
جِسُ چیِت آوہِ سو ساچا ساہا =
ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ ॥
جِسُ چیِت آوہِ تِسُ بھئو کیہا اورُ کہا کِچھُ کیِجا ہے =۱۲=
ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ ॥੧੨॥
تِرسنا بُوجھی انّترُ ٹھنڈھا =
ਤ੍ਰਿਸਨਾ ਬੂਝੀ ਅੰਤਰੁ ਠੰਢਾ ॥
گُرِ پُورَے لیَے تُوٹا گنّڈھا =
ਗੁਰਿ ਪੂਰੈ ਲੈ ਤੂਟਾ ਗੰਢਾ ॥
سُرت سبدُ رِد انّترِ جاگی اِمئو جھوِل جھوِل پیِجا ہے =۱۳=
ਸੁਰਤਿ ਸਬਦੁ ਰਿਦ ਅੰਤਰਿ ਜਾਗੀ ਅਮਿਉ ਝੋਲਿ ਝੋਲਿ ਪੀਜਾ ਹੇ ॥੧੩॥
مرَے ناہی سد سد ہی جیِوَے =
ਮਰੈ ਨਾਹੀ ਸਦ ਸਦ ਹੀ ਜੀਵੈ ॥
امرُ بھئِیا ابِناسی تھیِوَے =
ਅਮਰੁ ਭਇਆ ਅਬਿਨਾਸੀ ਥੀਵੈ ॥
نا کو آوَے نا کو جاوَے گُرِ دُورِ کیِیا بھرمیِجا ہے =۱۴=
ਨਾ ਕੋ ਆਵੈ ਨਾ ਕੋ ਜਾਵੈ ਗੁਰਿ ਦੂਰਿ ਕੀਆ ਭਰਮੀਜਾ ਹੇ ॥੧੪॥
پُورے گُر کی پُوری بانی =
ਪੂਰੇ ਗੁਰ ਕੀ ਪੂਰੀ ਬਾਣੀ ॥
پُورَے لاگا پُورے ماہِ سمانی =
ਪੂਰੈ ਲਾਗਾ ਪੂਰੇ ਮਾਹਿ ਸਮਾਣੀ ॥

چڑھے سوائیا نِت نِت رنگا گھٹیۓ ناہی تولیجا ہے = ۱۵=

ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ ॥੧੫॥

بارہا کنّچنُ سدھُ کرائیا =

ਬਾਰਹਾ ਕੰਚਨੁ ਸੁਧੁ ਕਰਾਇਆ ॥

ندر سراپھ ونّنی سچڑائیا =

ਨਦਰਿ ਸਰਾਫ ਵੰਨੀ ਸਚੜਾਇਆ ॥

پرکھ کھجانیۓ پائیا سراپھی پھر ناہی تائیجا ہے = ۱۶=

ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥੧੬॥

انّمرت نامُ تُمارا سُیامی =

ਅੰਮ੍ਰਿਤ ਨਾਮੁ ਤੁਮਾਰਾ ਸੁਆਮੀ ॥

نانک داس سدا کُربانی =

ਨਾਨਕ ਦਾਸ ਸਦਾ ਕੁਰਬਾਨੀ ॥

سنّتسنّگ مہا سکھُ پائیا دیکھ درسنُ اِہُ منُ بھیجا ہے = ۱۷= ۱= ۳=

ਸੰਤਸੰਗਿ ਮਹਾ ਸੁਖੁ ਪਾਇਆ ਦੇਖਿ ਦਰਸਨੁ ਇਹੁ ਮਨੁ ਭੀਜਾ ਹੇ ॥੧੭॥੧॥੩॥

مارُو مہلا ۵ سولہے

ਮਾਰੂ ਮਹਲਾ ੫ ਸੋਲਹੇ

اِکّ اونکار ستگر پرسادِ =

ੴ ਸਤਿਗੁਰ ਪ੍ਰਸਾਦਿ ॥

گُرُ گوپالُ گُرُ گوونّدا =

ਗੁਰੁ ਗੋਪਾਲੁ ਗੁਰੁ ਗੋਵਿੰਦਾ ॥

گُرُ دئیالُ سدا بکھسنّدا =

ਗੁਰੁ ਦਇਆਲੁ ਸਦਾ ਬਖਸਿੰਦਾ ॥

گُرُ ساست سمرت کھٹُ کرما گُرُ پوترُ استھانا ہے = ۱=

ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥

(Page 1075) پنّنا ۱۰۷۵

گُرُ سمرت سبھ کلوکھ ناسہ =

ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥

گُرُ سمرت جم سنّگ ن پھاسہ =

ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥

گُرُ سِمرت منُ نِرملُ ہوٗوےَ گُرُ کاٹے اپماناہے ॥੨॥
ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ ॥੨॥
گُر کا سیوکُ نرکِ ن جائے ॥
ਗੁਰ ਕਾ ਸੇਵਕੁ ਨਰਕਿ ਨ ਜਾਏ ॥
گُر کا سیوکُ پاربرہمُ دِھیائے ॥
ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥
گُر کا سیوکُ سادھسنّگُ پائے گُرُ کردا نِت جیِء داناہے ॥੩॥
ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥
گُر دُیارےَ ہرِ کیِرتنُ سُنھیِئےَ ॥
ਗੁਰ ਦੁਆਰੈ ਹਰਿ ਕੀਰਤਨੁ ਸੁਣੀਐ ॥
ستِگُرُ بھیٹِ ہرِ جسُ مُکھِ بھنھیِئےَ ॥
ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥
کلِ کلیس مِٹائے ستِگُرُ ہرِ درگہ دیوےَ مانناں ہے ॥੪॥
ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾਂ ਹੇ ॥੪॥
اگمُ اگوچرُ گُرۄُ دِکھائِیا ॥
ਅਗਮੁ ਅਗੋਚਰੁ ਗੁਰੂ ਦਿਖਾਇਆ ॥
بھوُلا مارگِ ستِگُرِ پائِیا ॥
ਭੂਲਾ ਮਾਰਗਿ ਸਤਿਗੁਰਿ ਪਾਇਆ ॥
گُر سیوک کءُ بِگھنُ ن بھگتی ہرِ پوُر دِڑائِیا گِیاناں ہے ॥੫॥
ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾਂ ਹੇ ॥੫॥
گُرِ دِرسٹائِیا سبھنی ٹھائیِ ॥
ਗੁਰਿ ਦ੍ਰਿਸਟਾਇਆ ਸਭਨੀ ਠਾਂਈ ॥
جلِ تھلِ پوُرِ رہِیا گوسائیِ ॥
ਜਲਿ ਥਲਿ ਪੂਰਿ ਰਹਿਆ ਗੋਸਾਈ ॥
اوُچ اوُن سبھ ایک سماناں منِ لاگا سہجِ دھِیاناہے ॥੬॥
ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ ॥੬॥
گُرِ مِلِئےَ سبھ ت٘رِسن بُجھائیِ ॥
ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ ॥
گُرِ مِلِئےَ نہ جوہےَ مائیِ ॥
ਗੁਰਿ ਮਿਲਿਐ ਨਹ ਜੋਹੈ ਮਾਈ ॥

ستُ سنّتوکھُ دِییا گُرِ پوُرےَ نامُ انّمرِتُ پی پانا٘ں ہے ۔۔۷۔۔
ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥੭॥
گُر کی بانٖی سبھ ماہِ سمانٖی ۔۔
ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥
آپِ سُنٖی تیَے آپِ وکھانٖی ۔۔
ਆਪਿ ਸੁਣੀ ਤੈ ਆਪਿ ਵਖਾਣੀ ॥
جِنِ جِنِ جپی تیئی سبھِ نِستڑے تِن پائِیا نِہچل تھانا٘ں ہے ۔۔۸۔۔
ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥੮॥
ستِگُر کی مہِما ستِگُرُ جانٖیَے ۔۔
ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ ॥
جو کِچھُ کرے سُ آپن بھانٖیَے ۔۔
ਜੋ ਕਿਛੁ ਕਰੇ ਸੁ ਆਪਣ ਭਾਣੈ ॥
سادھوُ دھوُرِ جاچہِ جن تیرے نانک سد کُربانا٘ں ہے ۔۔۹۔۔۱۔۔۴۔۔
ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ ॥੯॥੧॥੪॥
ماروُ سولہے مہلا ۵
ਮਾਰੂ ਸੋਲਹੇ ਮਹਲਾ ੫
اِک اونّکار ستِگُر پرسادِ ۔۔
ੴ ਸਤਿਗੁਰ ਪ੍ਰਸਾਦਿ ॥
آدِ نِرنّجنُ پربھُ نِرنّکارا ۔۔
ਆਦਿ ਨਿਰੰਜਨੁ ਪ੍ਰਭੁ ਨਿਰੰਕਾਰਾ ॥
سبھ مہِ ورتیَے آپِ نِرارا ۔۔
ਸਭ ਮਹਿ ਵਰਤੈ ਆਪਿ ਨਿਰਾਰਾ ॥
ورنُ جاتِ چِہنُ نہی کوئی سبھ ہُکمے س٘رِسٹِ اُپائِدا ۔۔۱۔۔
ਵਰਨੁ ਜਾਤਿ ਚਿਹਨੁ ਨਹੀ ਕੋਈ ਸਭ ਹੁਕਮੇ ਸ੍ਰਿਸਟਿ ਉਪਾਇਦਾ ॥੧॥
لکھ چئُراسیِہ جونِ سبائی ۔۔
ਲਖ ਚਉਰਾਸੀਹ ਜੋਨਿ ਸਬਾਈ ॥
مانٖس کئُ پ٘ربھِ دیِئی وڈِیائی ۔۔
ਮਾਣਸ ਕਉ ਪ੍ਰਭਿ ਦੀਈ ਵਡਿਆਈ ॥
اِسُ پئُڑی تے جو نرُ چوُکیَے سو آئِ جائِ دُکھُ پائِدا ۔۔۲۔۔
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥੨॥

کِیتا ہوٗوےَ ,تس ُکیا کہیِئیَے =
ਕੀਤਾ ਹੋਵੈ ਤਿਸੁ ਕਿਆ ਕਹੀਐ ॥
گُرمُکھ نامُ پدارتھ ُ لہیِئیَے =
ਗੁਰਮੁਖਿ ਨਾਮੁ ਪਦਾਰਥੁ ਲਹੀਐ ॥
,جس ُ آپ بھُلائے سوئی بھوٗلیَے سو بوٗجھیَے ,جسہِ بُجھاِئدا = ۳=
ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ ॥੩॥
ہرکھ سوگ کا نگرُ اِہُ کیِیا =
ਹਰਖ ਸੋਗ ਕਾ ਨਗਰੁ ਇਹੁ ਕੀਆ ॥
سے اُبرے جو ستِگُر سرݨیِیا =
ਸੇ ਉਬਰੇ ਜੋ ਸਤਿਗੁਰ ਸਰਣੀਆ ॥
,ترِہا گُݨا تے رہیَے ,نرارا سو گُرمُکھ سوبھا پاِئدا = ۴=
ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥੪॥
اِنک کرم کیِئے بہُتیرے =
ਅਨਿਕ ਕਰਮ ਕੀਏ ਬਹੁਤੇਰੇ ॥
جو کیِجیَے سو بنّدھنُ پیَرے =
ਜੋ ਕੀਜੈ ਸੋ ਬੰਧਨੁ ਪੈਰੇ ॥
کُرُتا بیِجُ بیِجے نہی جنّمیَے سبھُ لاہا موٗلُ گواِئدا = ۵=
ਕੁਰੁਤਾ ਬੀਜੁ ਬੀਜੇ ਨਹੀ ਜੰਮੈ ਸਭੁ ਲਾਹਾ ਮੂਲੁ ਗਵਾਇਦਾ ॥੫॥
کلجُگ مہِ کیِرتنُ پردھانا =
ਕਲਜੁਗ ਮਹਿ ਕੀਰਤਨੁ ਪਰਧਾਨਾ ॥
گُرمُکھ جپیِئیَے لائے ,دھیانا =
ਗੁਰਮੁਖਿ ਜਪੀਐ ਲਾਇ ਧਿਆਨਾ ॥

پنّنا ۱۰۷۶ (Page 1076)

آپ ترےَ سگلے کُل تارے ہر درگہ پت ,سئو جاِئدا = ۶=
ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ ॥੬॥
کھنّڈ پتال دیِپ سبھ لوٗیا =
ਖੰਡ ਪਤਾਲ ਦੀਪ ਸਭਿ ਲੋਆ ॥
سبھ کالیَے وس آپ پربھ کیِیا =
ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥

نہچلُ ایکُ آپ ابناسی سو نہچلُ جو تسہ دھیائدا = ۷ =
ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥

ہر کا سیوکُ سو ہر جیہا =
ਹਰਿ ਕਾ ਸੇਵਕੁ ਸੋ ਹਰਿ ਜੇਹਾ ॥

بھیدُ ن جانہُ مانس دیہا =
ਭੇਦੁ ਨ ਜਾਣਹੁ ਮਾਣਸ ਦੇਹਾ ॥

جئو جل ترنگ اُٹھہ بہُ بھاتی پھر سللیَے سلل سمائدا = ۸ =
ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥

اکُ جاچکُ منگیَے دانُ دُیارے =
ਇਕੁ ਜਾਚਿਕੁ ਮੰਗੈ ਦਾਨੁ ਦੁਆਰੈ ॥

جا پربھ بھاوے تا کرپا دھارے =
ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ ॥

دیہُ درسُ جتُ منُ ترپتاسیَے ہر کیرتن منُ ٹھہرائدا = ۹ =
ਦੇਹੁ ਦਰਸੁ ਜਿਤੁ ਮਨੁ ਤ੍ਰਿਪਤਾਸੈ ਹਰਿ ਕੀਰਤਨਿ ਮਨੁ ਠਹਰਾਇਦਾ ॥੯॥

رُوڑو ٹھاکرُ کتیَے وس ن آوے =
ਰੂੜੋ ਠਾਕੁਰੁ ਕਿਤੈ ਵਸਿ ਨ ਆਵੈ ॥

ہر سو کچھُ کرے ج ہر کیا سنتا بھاوے =
ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥

کیتا لوڑن سوئی کرائن در پھیرُ ن کوئی پائدا = ۱۰ =
ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥

جتھیَے اؤگھٹُ آئے بنتُ ہیَے پرانی =
ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ ॥

تتھیَے ہر دھیائیئیَے سارنگپانی =
ਤਿਥੈ ਹਰਿ ਧਿਆਈਐ ਸਾਰਿੰਗਪਾਣੀ ॥

جتھیَے پُترُ کلترُ ن بیلی کوئی تتھیَے ہر آپ چھڈائدا = ۱۱ =
ਜਿਥੈ ਪੁਤ੍ਰ ਕਲਤ੍ਰ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ ॥੧੧॥

وڈا ساہبُ اگم اتھاہا =
ਵਡਾ ਸਾਹਿਬੁ ਅਗਮ ਅਥਾਹਾ ॥

کئو ملیئیَے پربھ ویپرواہا =
ਕਿਉ ਮਿਲੀਐ ਪ੍ਰਭ ਵੇਪਰਵਾਹਾ ॥

کاٹِ سِلک جِسُ مارِگ پائے سو وِچ سنّگت واسا پائِدا = ۲۱=
ਕਾਟਿ ਸਿਲਕ ਜਿਸੁ ਮਾਰਗਿ ਪਾਏ ਸੋ ਵਿਚਿ ਸੰਗਤਿ ਵਾਸਾ ਪਾਇਦਾ ॥੧੨॥
ہکمُ بُوجھیَے سو سیوکُ کہیئیَے =
ਹੁਕਮੁ ਬੂਝੈ ਸੋ ਸੇਵਕੁ ਕਹੀਐ ॥
بُرا بھلا دُئے سمسرِ سہیئیَے =
ਬੁਰਾ ਭਲਾ ਦੁਇ ਸਮਸਰਿ ਸਹੀਐ ॥
ہئُمیَے جائے ت ایکو بُوجھیَے سو گُرمُکھ سہج سمائِدا = ۳۱=
ਹਉਮੈ ਜਾਇ ਤ ਏਕੋ ਬੂਝੈ ਸੋ ਗੁਰਮੁਖਿ ਸਹਜਿ ਸਮਾਇਦਾ ॥੧੩॥
ہرِ کے بھگت سدا سُکھواسی =
ਹਰਿ ਕੇ ਭਗਤ ਸਦਾ ਸੁਖਵਾਸੀ ॥
بال سُبھائے اتیِت اُداسی =
ਬਾਲ ਸੁਭਾਇ ਅਤੀਤ ਉਦਾਸੀ ॥
اِنک رنگ کرہِ بہُ بھاتی جِئو پِتا پُوتُ لاڈائِدا = ۴۱=
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥੧੪॥
اگم اگوچرُ کیِمت نہی پائی =
ਅਗਮ ਅਗੋਚਰੁ ਕੀਮਤਿ ਨਹੀ ਪਾਈ ॥
تا مِلیئیَے جا لئے مِلائی =
ਤਾ ਮਿਲੀਐ ਜਾ ਲਏ ਮਿਲਾਈ ॥
گُرمُکھ پرگٹُ بھئِیا تِن جن کئو جِن دھُرِ مستکِ لیکھُ لِکھائِدا = ۵۱=
ਗੁਰਮੁਖਿ ਪ੍ਰਗਟੁ ਭਇਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਇਦਾ ॥੧੫॥
تُوُ آپے کرتا کارن کرنا =
ਤੂ ਆਪੇ ਕਰਤਾ ਕਾਰਣ ਕਰਣਾ ॥
سِرسٹ اُپائے دھری سبھ دھرنا =
ਸ੍ਰਿਸਟਿ ਉਪਾਇ ਧਰੀ ਸਭ ਧਰਣਾ ॥
جن نانکُ سرن پئِیا ہر دُیارئے ہر بھاوئے لاج رکھائِدا = ۶۱= ۱= ۵=
ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਰਿ ਭਾਵੈ ਲਾਜ ਰਖਾਇਦਾ ॥੧੬॥੧॥੫॥
مارُو سولہے مہلا ۵
ਮਾਰੂ ਸੋਲਹੇ ਮਹਲਾ ੫
اِکّ اونکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥

جو دیسیَے سو ایکو توُہیَے ॥
ਜੋ ਦੀਸੈ ਸੋ ਏਕੋ ਤੂਹੈ ॥
بانٖی تیری سرون سنٖیئیَے ॥
ਬਾਣੀ ਤੇਰੀ ਸ੍ਰਵਣਿ ਸੁਣੀਐ ॥
دوُجی اور ن جاپس کائی سگل تُماری دھارنٖا ॥۱॥
ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥੧॥
آپ چتارے اپنٖا کیِیا ॥
ਆਪਿ ਚਿਤਾਰੇ ਅਪਣਾ ਕੀਆ ॥
آپے آپ آپ پربھُ تھیِیا ॥
ਆਪੇ ਆਪਿ ਆਪਿ ਪ੍ਰਭੁ ਥੀਆ ॥
آپ اُپائے رچئون پسارا آپے گھٹ گھٹ سارنٖا ॥۲॥
ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥੨॥
اِک اُپائے وڈ درواری ॥
ਇਕਿ ਉਪਾਏ ਵਡ ਦਰਵਾਰੀ ॥
اِک اُداسی اِک گھر باری ॥
ਇਕਿ ਉਦਾਸੀ ਇਕਿ ਘਰ ਬਾਰੀ ॥



اِک بھوُکھے اِک ترپت اگھائے سبھسیَے تیرا پارنٖا ॥۳॥
ਇਕਿ ਭੂਖੇ ਇਕਿ ਤ੍ਰਿਪਤਿ ਅਘਾਏ ਸਭਸੈ ਤੇਰਾ ਪਾਰਣਾ ॥੩॥
آپے ست ست ست ساچا ॥
ਆਪੇ ਸਤਿ ਸਤਿ ਸਤਿ ਸਾਚਾ ॥
اوت پوت بھگتن سنّگ راچا ॥
ਓਤਿ ਪੋਤਿ ਭਗਤਨ ਸੰਗਿ ਰਾਚਾ ॥
آپے گُپتُ آپے ہیَے پرگٹُ اپنٖا آپُ پسارنٖا ॥۴॥
ਆਪੇ ਗੁਪਤੁ ਆਪੇ ਹੈ ਪਰਗਟੁ ਅਪਣਾ ਆਪੁ ਪਸਾਰਣਾ ॥੪॥
سدا سدا سد ہوونٖہارا ॥
ਸਦਾ ਸਦਾ ਸਦ ਹੋਵਣਹਾਰਾ ॥
اوُچا اگمُ اتھاہُ اپارا ॥
ਊਚਾ ਅਗਮੁ ਅਥਾਹੁ ਅਪਾਰਾ ॥

اُوُݨے بھرے بھرے بھرِ اُوُݨے ایہِ چلت سُیامی کے کارݨا ॥۵॥
ਊਣੇ ਭਰੇ ਭਰੇ ਭਰਿ ਊਣੇ ਏਹਿ ਚਲਤ ਸੁਆਮੀ ਕੇ ਕਾਰਣਾ ॥੫॥
مُکھِ سالاہی سچے ساہا ॥
ਮੁਖਿ ਸਾਲਾਹੀ ਸਚੇ ਸਾਹਾ ॥
نیَݨی پیکھا اگم اتھاہا ॥
ਨੈਣੀ ਪੇਖਾ ਅਗਮ ਅਥਾਹਾ ॥
کرنی سُݨِ سُݨِ منُ تنُ ہریا میرے ساہِب سگل اُدھارݨا ॥۶॥
ਕਰਨੀ ਸੁਣਿ ਸੁਣਿ ਮਨੁ ਤਨੁ ਹਰਿਆ ਮੇਰੇ ਸਾਹਿਬ ਸਗਲ ਉਧਾਰਣਾ ॥੬॥
کرِ کرِ ویکھہِ کیِتا اپݨا ॥
ਕਰਿ ਕਰਿ ਵੇਖਹਿ ਕੀਤਾ ਅਪਣਾ ॥
جیِئ جنّت سوئی ہیَے جپݨا ॥
ਜੀਅ ਜੰਤ ਸੋਈ ਹੈ ਜਪਣਾ ॥
اپݨی کُدرتِ آپے جاݨیَے ندری ندرِ نِہالݨا ॥۷॥
ਅਪਣੀ ਕੁਦਰਤਿ ਆਪੇ ਜਾਣੈ ਨਦਰੀ ਨਦਰਿ ਨਿਹਾਲਣਾ ॥੭॥
سنّت سبھا جہ بیَسہِ پربھ پاسے ॥
ਸੰਤ ਸਭਾ ਜਹ ਬੈਸਹਿ ਪ੍ਰਭ ਪਾਸੇ ॥
انںّد منّگل ہرِ چلت تماسے ॥
ਅਨ ਦ ਮੰਗਲ ਹਰਿ ਚਲਤ ਤਮਾਸੇ ॥
گُݨ گاوہِ انہد دھُنِ باݨی تہ نانک داسُ چِتارݨا ॥۸॥
ਗੁਣ ਗਾਵਹਿ ਅਨਹਦ ਧੁਨਿ ਬਾਣੀ ਤਹ ਨਾਨਕ ਦਾਸੁ ਚਿਤਾਰਣਾ ॥੮॥
آوݨُ جاݨا سبھُ چلتُ تُمارا ॥
ਆਵਣੁ ਜਾਣਾ ਸਭੁ ਚਲਤੁ ਤੁਮਾਰਾ ॥
کرِ کرِ دیکھیَے کھیلُ اپارا ॥
ਕਰਿ ਕਰਿ ਦੇਖੈ ਖੇਲੁ ਅਪਾਰਾ ॥
آپِ اُپائے اُپاوݨہارا اپݨا کیِیا پالݨا ॥۹॥
ਆਪਿ ਉਪਾਏ ਉਪਾਵਣਹਾਰਾ ਅਪਣਾ ਕੀਆ ਪਾਲਣਾ ॥੯॥
سُݨِ سُݨِ جیِوا سوئِ تُماری ॥
ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥
سدا سدا جائی بلِہاری ॥
ਸਦਾ ਸਦਾ ਜਾਈ ਬਲਿਹਾਰੀ ॥

دُئے کر جوڑِ سِمرئوُ دِنُ راتی میرے سُیامی اگم اپارنا ॥۱۰॥
ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ ਮੇਰੇ ਸੁਆਮੀ ਅਗਮ ਅਪਾਰਣਾ ॥੧੦॥
تُدھُ بِنُ دوُجے کِسُ سالاہی ॥
ਤੁਧੁ ਬਿਨੁ ਦੂਜੇ ਕਿਸੁ ਸਾਲਾਹੀ ॥
ایکو ایکُ جپی من ماہی ॥
ਏਕੋ ਏਕੁ ਜਪੀ ਮਨ ਮਾਹੀ ॥
ہُکمُ بوُجھِ جن بھئے نِہالا اِہ بھگتا کی گھالنا ॥۱۱॥
ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥੧੧॥
گر اُپدیس جپیئیَے منِ ساچا ॥
ਗੁਰ ਉਪਦੇਸਿ ਜਪੀਐ ਮਨਿ ਸਾਚਾ ॥
گر اُپدیس رام رنّگ راچا ॥
ਗੁਰ ਉਪਦੇਸਿ ਰਾਮ ਰੰਗਿ ਰਾਚਾ ॥
گر اُپدیس تُٹہِ سبھِ بنّدھن اِہُ بھرمُ موہُ پرجالنا ॥۱۲॥
ਗੁਰ ਉਪਦੇਸਿ ਤੁਟਹਿ ਸਭਿ ਬੰਧਨ ਇਹੁ ਭਰਮੁ ਮੋਹੁ ਪਰਜਾਲਣਾ ॥੧੨॥
جہ راکھیَے سوئی سکھ تھانا ॥
ਜਹ ਰਾਖੈ ਸੋਈ ਸੁਖ ਥਾਨਾ ॥
سہجے ہوئے سوئی بھل مانا ॥
ਸਹਜੇ ਹੋਇ ਸੋਈ ਭਲ ਮਾਨਾ ॥
بِنسے بیَر ناہی کو بیَری سبھُ ایکو ہیَے بھالنا ॥۱۳॥
ਬਿਨਸੇ ਬੈਰ ਨਾਹੀ ਕੋ ਬੈਰੀ ਸਭੁ ਏਕੋ ਹੈ ਭਾਲਣਾ ॥੧੩॥
ڈر چوُکے بِنسے انّدھیارے ॥
ਡਰ ਚੂਕੇ ਬਿਨਸੇ ਅੰਧਿਆਰੇ ॥
پرگٹ بھئے پربھ پُرکھ نِرارے ॥
ਪ੍ਰਗਟ ਭਏ ਪ੍ਰਭ ਪੁਰਖ ਨਿਰਾਰੇ ॥
آپُ چھوڑِ پئے سرنائی جِس کا سا تِسُ گھالنا ॥۱۴॥
ਆਪੁ ਛੋਡਿ ਪਏ ਸਰਣਾਈ ਜਿਸ ਕਾ ਸਾ ਤਿਸੁ ਘਾਲਣਾ ॥੧੪॥
ایَسا کو وڈبھاگی آئِیا ॥
ਐਸਾ ਕੋ ਵਡਭਾਗੀ ਆਇਆ ॥
آٹھ پہر جِنِ کھسمُ دھِیائِیا ॥
ਆਠ ਪਹਰ ਜਿਨਿ ਖਸਮੁ ਧਿਆਇਆ ॥

تِسُ جن کَیَے سنّگِ ترَے سبھُ کوئی سو پرۄار سدھارنا ॥۱۵॥
ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥
اِہ بکھسیِس کھسم تے پاوا ॥
ਇਹ ਬਖਸੀਸ ਖਸਮ ਤੇ ਪਾਵਾ ॥
آٹھ پہر کر جوڑِ دھِیاوا ॥
ਆਠ ਪਹਰ ਕਰ ਜੋੜਿ ਧਿਆਵਾ ॥
نامُ جپی نامِ سہج سماوا نامُ نانک مِلَیَے اُچارنا ॥۱۶॥۱॥۶॥
ਨਾਮੁ ਜਪੀ ਨਾਮਿ ਸਹਜਿ ਸਮਾਵਾ ਨਾਮੁ ਨਾਨਕ ਮਿਲੈ ਉਚਾਰਣਾ ॥੧੬॥੧॥੬॥
مارۄُ مہلا ۵ ॥
ਮਾਰੂ ਮਹਲਾ ੫ ॥
سۄُرتِ دیکھِ ن بھۄُلُ گوارا ॥
ਸੂਰਤਿ ਦੇਖਿ ਨ ਭੂਲੁ ਗਵਾਰਾ ॥
مِتھن مۄہارا جھۄُٹھُ پسارا ॥
ਮਿਥਨ ਮੋਹਾਰਾ ਝੂਠੁ ਪਸਾਰਾ ॥
جگ مہِ کوئی رہنُ ن پائے نِہچلُ ایکُ نارائِنا ॥۱॥
ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ ॥੧॥
گُر پۄُرے کی پئُ سرنائی ॥
ਗੁਰ ਪੂਰੇ ਕੀ ਪਉ ਸਰਣਾਈ ॥
مۄہُ سۄگُ سبھُ بھرمُ مِٹائی ॥
ਮੋਹੁ ਸੋਗੁ ਸਭੁ ਭਰਮੁ ਮਿਟਾਈ ॥
ایکو منّترُ دِڑائے ائُکھدھُ سچُ نامُ رِد گائِنا ॥۲॥
ਏਕੋ ਮੰਤ੍ਰੁ ਦ੍ਰਿੜਾਏ ਅਉਖਧੁ ਸਚੁ ਨਾਮੁ ਰਿਦ ਗਾਇਣਾ ॥੨॥



جِسُ نامَیَے کئُ ترسہِ بہُ دیوا ॥
ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ ॥
سگل بھگت جا کی کردے سیوا ॥
ਸਗਲ ਭਗਤ ਜਾ ਕੀ ਕਰਦੇ ਸੇਵਾ ॥
اناتھا ناتھُ دین دکھ بھنّجنُ سو گُر پۄُرے تے پائِنا ॥۳॥
ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥

ہۄرُ دُیارا کۄئِ ن سۄُجھیَے =
ਹੋਰੁ ਦੁਆਰਾ ਕੋਇ ਨ ਸੂਝੈ ॥
ترِبھوݨ دھاوَے تا کِچھُو ن بۄُجھیَے =
ਤ੍ਰਿਭਵਣ ਧਾਵੈ ਤਾ ਕਿਛੂ ਨ ਬੂਝੈ ॥
ستِگُرُ ساہُ بھنّڈارُ نامُ جِسُ اِہُ رتنُ تِسیَے تے پائِئݨا =۴=
ਸਤਿਗੁਰੁ ਸਾਹੁ ਭੰਡਾਰੁ ਨਾਮੁ ਜਿਸੁ ਇਹੁ ਰਤਨੁ ਤਿਸੈ ਤੇ ਪਾਇਣਾ ॥੪॥
جا کی دھۄُرِ کرے پُنیِتا =
ਜਾ ਕੀ ਧੂਰਿ ਕਰੇ ਪੁਨੀਤਾ ॥
سُرِ نر دیو ن پاوہِ میِتا =
ਸੁਰਿ ਨਰ ਦੇਵ ਨ ਪਾਵਹਿ ਮੀਤਾ ॥
ستِ پُرکھُ ستِگُرُ پرمیسرُ جِسُ بھیٹت پارِ پرائِئݨا =۵=
ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥
پارجاتُ لۄڑہِ من پِیارے =
ਪਾਰਜਾਤੁ ਲੋੜਹਿ ਮਨ ਪਿਆਰੇ ॥
کامدھینُ سۄہی دربارے =
ਕਾਮਧੇਨੁ ਸੋਹੀ ਦਰਬਾਰੇ ॥
ترِپتِ سنّتۄکھُ سیوا گُر پۄُرے نامُ کمائِ رسائِئݨا =۶=
ਤ੍ਰਿਪਤਿ ਸੰਤੋਖੁ ਸੇਵਾ ਗੁਰ ਪੂਰੇ ਨਾਮੁ ਕਮਾਇ ਰਸਾਇਣਾ ॥੬॥
گُر کیَے سبدِ مرہِ پنّچ دھاتۄُ =
ਗੁਰ ਕੈ ਸਬਦਿ ਮਰਹਿ ਪੰਚ ਧਾਤੂ ॥
بھیَے پاربرہم ہۄوہِ نِرملا تۄُ =
ਭੈ ਪਾਰਬ੍ਰਹਮ ਹੋਵਹਿ ਨਿਰਮਲਾ ਤੂ ॥
پارسُ جب بھیٹیَے گُرُ پۄُرا تا پارسُ پرسِ دِکھائِئݨا =۷=
ਪਾਰਸੁ ਜਬ ਭੇਟੈ ਗੁਰੁ ਪੂਰਾ ਤਾ ਪਾਰਸੁ ਪਰਸਿ ਦਿਖਾਇਣਾ ॥੭॥
کئی بیَکُنّٹھ ناہی لویَے لاگے =
ਕਈ ਬੈਕੁੰਠ ਨਾਹੀ ਲਵੈ ਲਾਗੇ ॥
مُکتِ بپُڑی بھی گِیانی تِیاگے =
ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥
ایکنّکارُ ستِگُر تے پائیِئیَے ہئُ بلِ بلِ گُر درسائِئݨا =۸=
ਏਕੰਕਾਰੁ ਸਤਿਗੁਰ ਤੇ ਪਾਈਐ ਹਉ ਬਲਿ ਬਲਿ ਗੁਰ ਦਰਸਾਇਣਾ ॥੮॥

گُر کی سیو ن جانَیے کوئی ॥
ਗੁਰ ਕੀ ਸੇਵ ਨ ਜਾਣੈ ਕੋਈ ॥
گُرُ پار برہمُ اگوچرُ سوئی ॥
ਗੁਰੁ ਪਾਰਬ੍ਰਹਮੁ ਅਗੋਚਰੁ ਸੋਈ ॥
جِس نو لائے لئے سو سیوکُ جِسُ وڈبھاگ متھائِنا ॥۹॥
ਜਿਸ ਨੋ ਲਾਇ ਲਏ ਸੋ ਸੇਵਕੁ ਜਿਸੁ ਵਡਭਾਗ ਮਥਾਇਣਾ ॥੯॥
گُر کی مہِما بید ن جانہِ ॥
ਗੁਰ ਕੀ ਮਹਿਮਾ ਬੇਦ ਨ ਜਾਣਹਿ ॥
تُچھ مات سُنِ سُنِ وکھانہِ ॥
ਤੁਛ ਮਾਤ ਸੁਣਿ ਸੁਣਿ ਵਖਾਣਹਿ ॥
پار برہم اپرنّپر ستِگُر جِسُ سِمرت منُ سیِتلائِنا ॥۱۰॥
ਪਾਰਬ੍ਰਹਮ ਅਪਰੰਪਰ ਸਤਿਗੁਰ ਜਿਸੁ ਸਿਮਰਤ ਮਨੁ ਸੀਤਲਾਇਣਾ ॥੧੦॥
جا کی سوئے سُنی منُ جیِوئے ॥
ਜਾ ਕੀ ਸੋਇ ਸੁਣੀ ਮਨੁ ਜੀਵੈ ॥
رِدئے وسَیے تا ٹھنڈھا تھیوئے ॥
ਰਿਦੈ ਵਸੈ ਤਾ ਠੰਢਾ ਥੀਵੈ ॥
گُرُ مکھہُ الائے تا سوبھا پائے تِسُ جم کیَے پنّتھِ ن پائِنا ॥۱۱॥
ਗੁਰੁ ਮੁਖਹੁ ਅਲਾਏ ਤਾ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ ॥੧੧॥
سنّتن کی سرنائی پڑیا ॥
ਸੰਤਨ ਕੀ ਸਰਣਾਈ ਪੜਿਆ ॥
جیِءُ پران دھنُ آگیَے دھریا ॥
ਜੀਉ ਪ੍ਰਾਣ ਧਨੁ ਆਗੈ ਧਰਿਆ ॥
سیوا سُرتِ ن جانا کائی تُم کرہُ دئِیا کِرمائِنا ॥۱۲॥
ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ ॥੧੨॥
نِرگُن کءُ سنّگ لیہُ رلائے ॥
ਨਿਰਗੁਣ ਕਉ ਸੰਗਿ ਲੇਹੁ ਰਲਾਏ ॥
کرِ کِرپا موہِ ٹہلیَے لائے ॥
ਕਰਿ ਕਿਰਪਾ ਮੋਹਿ ਟਹਲੈ ਲਾਏ ॥
پکھا پھیرئو پیِسئو سنّت آگیَے چرن دھوئے سکھُ پائِنا ॥۱۳॥
ਪਖਾ ਫੇਰਉ ਪੀਸਉ ਸੰਤ ਆਗੈ ਚਰਣ ਧੋਇ ਸੁਖੁ ਪਾਇਣਾ ॥੧੩॥

بہُتُ دُیارے بھ٘رمِ بھ٘رمِ آئِیا ॥
ਬਹੁਤੁ ਦੁਆਰੇ ਭ੍ਰਮਿ ਭ੍ਰਮਿ ਆਇਆ ॥
تُمری ک٘رِپا تے تُم سرنائِیا ॥
ਤੁਮਰੀ ਕ੍ਰਿਪਾ ਤੇ ਤੁਮ ਸਰਣਾਇਆ ॥
سدا سدا سنّتہ سنّگِ راکھہُ ایہُ نام دانُ دیوائِنا ॥੧੪॥
ਸਦਾ ਸਦਾ ਸੰਤਹ ਸੰਗਿ ਰਾਖਹੁ ਏਹੁ ਨਾਮ ਦਾਨੁ ਦੇਵਾਇਣਾ ॥੧੪॥
بھئے ک٘رِپال گُسائیِ میرے ॥
ਭਏ ਕ੍ਰਿਪਾਲ ਗੁਸਾਈ ਮੇਰੇ ॥
درسنُ پائِیا ستِگُر پوُرے ॥
ਦਰਸਨੁ ਪਾਇਆ ਸਤਿਗੁਰ ਪੂਰੇ ॥
سوُکھ سہج سدا آننّدا نانک داس دسائِنا ॥੧੫॥੨॥੭॥
ਸੂਖ ਸਹਜ ਸਦਾ ਆਨ ਦਾ ਨਾਨਕ ਦਾਸ ਦਸਾਇਣਾ ॥੧੫॥੨॥੭॥
مارُوُ سولہے مہلا ੫
ਮਾਰੂ ਸੋਲਹੇ ਮਹਲਾ ੫
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سِمرےَ دھرتی ارُ آکاسا ॥
ਸਿਮਰੈ ਧਰਤੀ ਅਰੁ ਆਕਾਸਾ ॥
سِمرہِ چنّد سوُرج گُنھتاسا ॥
ਸਿਮਰਹਿ ਚੰਦ ਸੂਰਜ ਗੁਣਤਾਸਾ ॥
پئُن پانھی بیَسنّتر سِمرہِ سِمرےَ سگل اُپارجنا ॥੧॥
ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥



سِمرہِ کھنّڈ دیِپ سبھِ لوئیا ॥
ਸਿਮਰਹਿ ਖੰਡ ਦੀਪ ਸਭਿ ਲੋਆ ॥
سِمرہِ پاتال پُریا سچُ سوئیا ॥
ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥
سِمرہِ کھانی سِمرہِ بانی سِمرہِ سگلے ہرِ جنا ॥੨॥
ਸਿਮਰਹਿ ਖਾਣੀ ਸਿਮਰਹਿ ਬਾਣੀ ਸਿਮਰਹਿ ਸਗਲੇ ਹਰਿ ਜਨਾ ॥੨॥

سِمرہِ برہمے بِسن مہیسا ॥
ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥
سِمرہِ دیوتے کوڑِ تیتیسا ॥
ਸਿਮਰਹਿ ਦੇਵਤੇ ਕੋੜਿ ਤੇਤੀਸਾ ॥
سِمرہِ جکھ دیَت سبھِ سِمرہِ اگنتُ ن جائی جسُ گنا ॥۳॥
ਸਿਮਰਹਿ ਜਖਿ  ਦੈਤ ਸਭਿ ਸਿਮਰਹਿ ਅਗਨਤੁ ਨ ਜਾਈ ਜਸੁ ਗਨਾ ॥੩॥
سِمرہِ پسُ پنّکھی سبھِ بھوُتا ॥
ਸਿਮਰਹਿ ਪਸੁ ਪੰਖੀ ਸਭਿ ਭੂਤਾ ॥
سِمرہِ بن پربت اؤدھوُتا ॥
ਸਿਮਰਹਿ ਬਨ ਪਰਬਤ ਅਉਧੂਤਾ ॥
لتا بلی ساکھ سبھ سِمرہِ روِ رہیا سُیامی سبھ منا ॥۴॥
ਲਤਾ ਬਲੀ ਸਾਖ ਸਭ ਸਿਮਰਹਿ ਰਵਿ ਰਹਿਆ ਸੁਆਮੀ ਸਭ ਮਨਾ ॥੪॥
سِمرہِ تھوُل سوُکھم سبھِ جنّتا ॥
ਸਿਮਰਹਿ ਥੂਲ ਸੂਖਮ ਸਭਿ ਜੰਤਾ ॥
سِمرہِ سِدھ سادِھک ہرِ منّتا ॥
ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥
گُپت پرگٹ سِمرہِ پربھ میرے سگل بھون کا پربھ دھنا ॥۵॥
ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ ਸਗਲ ਭਵਨ ਕਾ ਪ੍ਰਭ ਧਨਾ ॥੫॥
سِمرہِ نر ناری آسرما ॥
ਸਿਮਰਹਿ ਨਰ ਨਾਰੀ ਆਸਰਮਾ ॥
سِمرہِ جاتِ جوتِ سبھِ ورنا ॥
ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥
سِمرہِ گنی چتُر سبھِ بیتے سِمرہِ ریݨی ارُ دِنا ॥۶॥
ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥
سِمرہِ گھڑی موُرت پل نِمکھا ॥
ਸਿਮਰਹਿ ਘੜੀ ਮੂਰਤ ਪਲ ਨਿਮਖਾ ॥
سِمرےَ کالُ اکالُ سُچِ سوچا ॥
ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥
سِمرہِ سئُݨ ساستر سنّجوگا الکھُ ن لکھیئیَ اِکُ کِھنا ॥۷॥
ਸਿਮਰਹਿ ਸਉਣ ਸਾਸਤ੍ਰ ਸੰਜੋਗਾ ਅਲਖੁ ਨ ਲਖੀਐ ਇਕੁ ਖਿਨਾ ॥੭॥

کرن کراونہار سُیامی ॥
ਕਰਨ ਕਰਾਵਨਹਾਰ ਸੁਆਮੀ ॥
سگل گھٹا کے انّترجامی ॥
ਸਗਲ ਘਟਾ ਕੇ ਅੰਤਰਜਾਮੀ ॥
کرِ کِرپا جِسُ بھگتی لاوہُ جنمُ پدارتھُ سو جِنا ॥٨॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ ॥੮॥
جا کیَے منِ وُٹھا پربھُ اپنا ॥
ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥
پوُرےَ کرمِ گُر کا جپُ جپنا ॥
ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥
سرب نِرنّترِ سو پربھُ جاتا بہُڑِ ن جونی بھرمِ رُنا ॥٩॥
ਸਰਬ ਨਿਰੰਤਰਿ ਸੋ ਪ੍ਰਭੁ ਜਾਤਾ ਬਹੁੜਿ ਨ ਜੋਨੀ ਭਰਮਿ ਰੁਨਾ ॥੯॥
گُر کا سبدُ وسیَے منِ جا کیَے ॥
ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥
دوُکھُ دردُ بھرمُ تا کا بھاگیَے ॥
ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
سوُکھ سہج آننّد نام رسُ انہد بانی سہج دھُنا ॥١٠॥
ਸੂਖ ਸਹਜ ਆਨ ਦ ਨਾਮ ਰਸੁ ਅਨਹਦ ਬਾਣੀ ਸਹਜ ਧੁਨਾ ॥੧੦॥
سو دھنونّتا جِنِ پربھُ دھِیائِیا ॥
ਸੋ ਧਨਵੰਤਾ ਜਿਨਿ ਪ੍ਰਭੁ ਧਿਆਇਆ ॥
سو پتِونّتا جِنِ سادھسنّگُ پائِیا ॥
ਸੋ ਪਤਿਵੰਤਾ ਜਿਨਿ ਸਾਧਸੰਗੁ ਪਾਇਆ ॥
پاربرہمُ جا کیَے منِ وُٹھا سو پوُر کرنّما نا چھِنا ॥١١॥
ਪਾਰਬ੍ਰਹਮੁ ਜਾ ਕੈ ਮਨਿ ਵੂਠਾ ਸੋ ਪੂਰ ਕਰੰਮਾ ਨਾ ਛਿਨਾ ॥੧੧॥
جلِ تھلِ مہیئلِ سُیامی سوئی ॥
ਜਲਿ ਥਲਿ ਮਹੀਅਲਿ ਸੁਆਮੀ ਸੋਈ ॥
اورُ ن کہیئیَے دوُجا کوئی ॥
ਅਵਰੁ ਨ ਕਹੀਐ ਦੂਜਾ ਕੋਈ ॥
گُر گِیان انّجنِ کاٹِئو بھرمُ سگلا اورُ ن دیِسیَے ایک بِنا ॥١٢॥
ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥੧੨॥

اُوچے تے اُوچا دربارا =

ਊਚੇ ਤੇ ਊਚਾ ਦਰਬਾਰਾ ॥

کہنُ ن جائی انّتُ ن پارا =

ਕਹਣੁ ਨ ਜਾਈ ਅੰਤੁ ਨ ਪਾਰਾ ॥

گہِر گنّبھیِر اتھاہ سُیامی اتُلُ ن جائی کِیا مِنا =١٣=

ਗਹਿਰ ਗੰਭੀਰ ਅਥਾਹ ਸੁਆਮੀ ਅਤੁਲੁ ਨ ਜਾਈ ਕਿਆ ਮਿਨਾ ॥੧੩॥

تُوُ کرتا تیرا سبھُ کِییا =

ਤੂ ਕਰਤਾ ਤੇਰਾ ਸਭੁ ਕੀਆ ॥

تُجھُ بِنُ اورُ ن کوئی بِییا =

ਤੁਝੁ ਬਿਨੁ ਅਵਰੁ ਨ ਕੋਈ ਬੀਆ ॥

آدِ مدھ انّت پربھُ تُوہیَے سگل پسارا تُم تنا =١٤=

ਆਦਿ ਮਧਿ ਅੰਤਿ ਪ੍ਰਭੁ ਤੂਹੈ ਸਗਲ ਪਸਾਰਾ ਤੁਮ ਤਨਾ ॥੧੪॥

جمدُوتُ تِسُ نِکٹ ن آوئے =

ਜਮਦੂਤੁ ਤਿਸੁ ਨਿਕਟਿ ਨ ਆਵੈ ॥

سادھسنّگ ہر کیِرتنُ گاوئے =

ਸਾਧਸੰਗਿ ਹਰਿ ਕੀਰਤਨੁ ਗਾਵੈ ॥

سگل منوّرتھ تاکے پُوّرن جو سروݨی پربھ کا جسُ سُنا =١٥=

ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥੧੫॥

تُوُ سبھنا کا سبھُ کو تیرا =

ਤੂ ਸਭਨਾ ਕਾ ਸਭੁ ਕੋ ਤੇਰਾ ॥

ساچے ساہِب گہِر گنّبھیِرا =

ਸਾਚੇ ਸਾਹਿਬ ਗਹਿਰ ਗੰਭੀਰਾ ॥

پنّنا ١٠٨٠ (Page 1080)

کہُ نانک سیئی جن اُوتم جو بھاوہِ سُیامی تُم منا =١٦= ١= ٨=

ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥੧੬॥੧॥੮॥

مارُوُ مہلا ۵ =

ਮਾਰੂ ਮਹਲਾ ੫ ॥

پربھ سمرتھ سرب سُکھ دانا =

ਪ੍ਰਭ ਸਮਰਥ ਸਰਬ ਸੁਖ ਦਾਨਾ ॥

سِمرئو نامُ ہوہُ مِہروانا ॥
ਸਿਮਰਉ ਨਾਮੁ ਹੋਹੁ ਮਿਹਰਵਾਨਾ ॥
ہرِ داتا جیِئ جنّت بھیکھاری جنُ بانچھیَے جاچنّگنا ॥۱॥
ਹਰਿ ਦਾਤਾ ਜੀਅ ਜੰਤ ਭੇਖਾਰੀ ਜਨੁ ਬਾਂਛੈ ਜਾਚੰਗਨਾ ॥੧॥
ماگئو جن دھوُرِ پرم گتِ پاوئو ॥
ਮਾਗਉ ਜਨ ਧੂਰਿ ਪਰਮ ਗਤਿ ਪਾਵਉ ॥
جنم جنم کی میَلُ مِٹاوئو ॥
ਜਨਮ ਜਨਮ ਕੀ ਮੈਲੁ ਮਿਟਾਵਉ ॥
دیِرگھ روگ مِٹہِ ہرِ ائُکھدھِ ہرِ نِرملِ راپیَے منّگنا ॥۲॥
ਦੀਰਘ ਰੋਗ ਮਿਟਹਿ ਹਰਿ ਅਉਖਧਿ ਹਰਿ ਨਿਰਮਲਿ ਰਾਪੈ ਮੰਗਨਾ ॥੨॥
سروݨی سُݨئو بِمل جسُ سُیامی ॥
ਸ੍ਰਵਣੀ ਸੁਣਉ ਬਿਮਲ ਜਸੁ ਸੁਆਮੀ ॥
ایکا اوٹ تجئو بِکھُ کامی ॥
ਏਕਾ ਓਟ ਤਜਉ ਬਿਖੁ ਕਾਮੀ ॥
نِوِ نِوِ پائے لگئو داس تیرے کرِ سُکرتُ ناہی سنّگنا ॥۳॥
ਨਿਵਿ ਨਿਵਿ ਪਾਇ ਲਗਉ ਦਾਸ ਤੇਰੇ ਕਰਿ ਸੁਕਿ□ਤੁ ਨਾਹੀ ਸੰਗਨਾ ॥੩॥
رسنا گُݨ گاوئے ہرِ تیرے ॥
ਰਸਨਾ ਗੁਣ ਗਾਵੈ ਹਰਿ ਤੇਰੇ ॥
مِٹہِ کماتے اوگُݨ میرے ॥
ਮਿਟਹਿ ਕਮਾਤੇ ਅਵਗੁਣ ਮੇਰੇ ॥
سِمرِ سِمرِ سُیامی منُ جیوئے پنّچ دوُت تجِ تنّگنا ॥۴॥
ਸਿਮਰਿ ਸਿਮਰਿ ਸੁਆਮੀ ਮਨੁ ਜੀਵੈ ਪੰਚ ਦੂਤ ਤਜਿ ਤੰਗਨਾ ॥੪॥
چرن کمل جپِ بوہِتھِ چریئیَے ॥
ਚਰਨ ਕਮਲ ਜਪਿ ਬੋਹਿਥਿ ਚਰੀਐ ॥
سنّتسنّگِ مِلِ ساگرُ تریئیَے ॥
ਸੰਤਸੰਗਿ ਮਿਲਿ ਸਾਗਰੁ ਤਰੀਐ ॥
ارچا بنّدن ہرِ سمت نِواسی باہُڑِ جوݨِ ن ننّگنا ॥۵॥
ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨ ਗਨਾ ॥੫॥
داس داسن کو کرِ لیہُ گوُپالا ॥
ਦਾਸ ਦਾਸਨ ਕੋ ਕਰਿ ਲੇਹੁ ਗੁੋਪਾਲਾ ॥

کرپا ندھان دین دئیالا ॥
ਕ੍ਰਿਪਾ ਨਿਧਾਨ ਦੀਨ ਦਇਆਲਾ ॥
سکھا سہائی پوُرن پرمیسُر مِل ُکدے ن ہوِوی بھنّگنا ॥٦॥
ਸਖਾ ਸਹਾਈ ਪੂਰਨ ਪਰਮੇਸੁਰ ਮਿਲੁ ਕਦੇ ਨ ਹੋਵੀ ਭੰਗਨਾ ॥੬॥
منُ تنُ ارپ دھری ہر آگیَے ॥
ਮਨੁ ਤਨੁ ਅਰਪਿ ਧਰੀ ਹਰਿ ਆਗੈ ॥
جنم جنم کا سوئِیا جاگیَے ॥
ਜਨਮ ਜਨਮ ਕਾ ਸੋਇਆ ਜਾਗੈ ॥
جس کا سا سوئی پرتپالکُ ہت تیاگی ہئُمیَے ہنّتنا ॥٧॥
ਜਿਸ ਕਾ ਸਾ ਸੋਈ ਪ੍ਰਤਿਪਾਲਕੁ ਹਤਿ ਤਿਆਗੀ ਹਉਮੈ ਹੰਤਨਾ ॥੭॥
جل تھل پوُرن انّترجامی ॥
ਜਲਿ ਥਲਿ ਪੂਰਨ ਅੰਤਰਜਾਮੀ ॥
گھٹ گھٹ رویا اچھل سُیامی ॥
ਘਟਿ ਘਟਿ ਰਵਿਆ ਅਛਲ ਸੁਆਮੀ ॥
بھرم بھیِت کھوئی گُر پوُرےَ ایکُ رویا سربنّگنا ॥٨॥
ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥੮॥
جت کت پیکھئو پربھ سکھ ساگر ॥
ਜਤ ਕਤ ਪੇਖਉ ਪ੍ਰਭ ਸੁਖ ਸਾਗਰ ॥
ہر توٹ بھنّڈار ناہی رتناگر ॥
ਹਰਿ ਤੋਟਿ ਭੰਡਾਰ ਨਾਹੀ ਰਤਨਾਗਰ ॥
اگہ اگاہ کچھُ مت نہی پائیِئیَے سو بوُجھیَے جسُ کرپنّگنا ॥٩॥
ਅਗਹ ਅਗਾਹ ਕਿਛੁ ਮਿਤਿ ਨਹੀ ਪਾਈਐ ਸੋ ਬੂਝੈ ਜਿਸੁ ਕਿਰਪੰਗਨਾ ॥੯॥
چھاتی سیِتل منُ تنُ ٹھنّڈھا ॥
ਛਾਤੀ ਸੀਤਲ ਮਨੁ ਤਨੁ ਠੰਢਾ ॥
جنم مرن کی مٹوی ڈنّجھا ॥
ਜਨਮ ਮਰਣ ਕੀ ਮਿਟਵੀ ਡੰਝਾ ॥
کرُ گہ کاڈھ لیئے پربھ اپُنیَے امئو دھار درسٹنّگنا ॥١٠॥
ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ ਅਮਿਓ ਧਾਰਿ ਦ੍ਰਿਸਟੰਗਨਾ ॥੧੦॥
ایکو ایکُ رویا سبھ ٹھائی ॥
ਏਕੋ ਏਕੁ ਰਵਿਆ ਸਭ ਠਾਈ ॥

تِسُ بِنُ دوُجا کوئی ناہی ۔
ਤਿਸੁ ਬਿਨੁ ਦੂਜਾ ਕੋਈ ਨਾਹੀ ॥
آدِ مدھ انْت پربھُ رویا تِرسن بُجھی بھرمنّگنا ۔۱۱۔
ਆਦਿ ਮਧਿ ਅੰਤਿ ਪ੍ਰਭੁ ਰਵਿਆ ਤ੍ਰਿਸਨ ਬੁਝੀ ਭਰਮੰਗਨਾ ॥੧੧॥
گرُ پرمیسرُ گرُ گوبِنْدُ ۔
ਗੁਰੁ ਪਰਮੇਸਰੁ ਗੁਰੁ ਗੋਬਿੰਦੁ ॥
گرُ کرتا گرُ سد بکھسنّدُ ۔
ਗੁਰੁ ਕਰਤਾ ਗੁਰੁ ਸਦ ਬਖਸੰਦੁ ॥
گر جپُ جاپِ جپت پھلُ پائیا گیان دیپکُ سنّت سنّگنا ۔۱۲۔
ਗੁਰ ਜਪੁ ਜਾਪਿ ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥
جو پیکھا سو سبھُ کِچھُ سُیامی ۔
ਜੋ ਪੇਖਾ ਸੋ ਸਭੁ ਕਿਛੁ ਸੁਆਮੀ ॥
جو سُنّنا سو پربھ کی بانی ۔
ਜੋ ਸੁਨਣਾ ਸੋ ਪ੍ਰਭ ਕੀ ਬਾਨੀ ॥
جو کینو سو تُمہہ کرائیئو سرنِ سہائی سنّتہ تنا ۔۱۳۔
ਜੋ ਕੀਨੋ ਸੋ ਤੁਮਹਿ ਕਰਾਇਓ ਸਰਣਿ ਸਹਾਈ ਸੰਤਹ ਤਨਾ ॥੧੩॥
جاچکُ جاچیَے تُمہہ ارادھیَے ۔
ਜਾਚਕੁ ਜਾਚੈ ਤੁਮਹਿ ਅਰਾਧੈ ॥
پتِت پاون پوُرن پربھ سادھیَے ۔
ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥
ایکو دانُ سرب سکھ گُن نِدھ آن منّگن نِہکنّچنا ۔۱۴۔
ਏਕੋ ਦਾਨੁ ਸਰਬ ਸੁਖ ਗੁਣ ਨਿਧਿ ਆਨ ਮੰਗਨ ਨਿਹਕਿੰਚਨਾ ॥੧੪॥

پنّنا ۱۰۸۱ (Page 1081)

کائِیا پاترُ پربھُ کرنَیہارا ۔
ਕਾਇਆ ਪਾਤ੍ਰੁ ਪ੍ਰਭੁ ਕਰਣੈਹਾਰਾ ॥
لگی لاگِ سنّت سنّگارا ۔
ਲਗੀ ਲਾਗਿ ਸੰਤ ਸੰਗਾਰਾ ॥
نِرمل سوئِے بنی ہرِ بانی منُ نامِ مجیٹھیَے رنّگنا ۔۱۵۔
ਨਿਰਮਲ ਸੋਇ ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ ॥੧੫॥

سولہ کلا سنّپوُرن پھلیا ॥
ਸੋਲਹ ਕਲਾ ਸੰਪੂਰਨ ਫਲਿਆ ॥
انت کلا ہوئے ٹھاکرُ چڑیا ॥
ਅਨਤ ਕਲਾ ਹੋਇ ਠਾਕੁਰੁ ਚੜਿਆ ॥
اند بنود ہر نام سکھ نانک امرت رسُ ہر بھُنچنا ॥۱۶॥۲॥۹॥
ਅਨਦ ਬਿਨੋਦ ਹਰਿ ਨਾਮਿ ਸੁਖ ਨਾਨਕ ਅੰਮ੍ਰਿਤ ਰਸੁ ਹਰਿ ਭੁੰਚਨਾ ॥੧੬॥੨॥੯॥
مارُو سولہے محلا ۵
ਮਾਰੂ ਸੋਲਹੇ ਮਹਲਾ ੫
اِکّ اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
توُ ساہبُ ہئو سیوکُ کیتا ॥
ਤੂ ਸਾਹਿਬੁ ਹਉ ਸੇਵਕੁ ਕੀਤਾ ॥
جیئو پنڈُ سبھُ تیرا دیتا ॥
ਜੀਉ ਪਿੰਡੁ ਸਭੁ ਤੇਰਾ ਦੀਤਾ ॥
کرن کراون سبھُ توُہیَے توُہیَے ہیَے ناہی کچھُ اساڑا ॥۱॥
ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ ॥੧॥
تُمہ پٹھائے تا جگ مہ آئے ॥
ਤੁਮਹਿ ਪਠਾਏ ਤਾ ਜਗ ਮਹਿ ਆਏ ॥
جو تُدھُ بھانا سے کرم کمائے ॥
ਜੋ ਤੁਧੁ ਭਾਣਾ ਸੇ ਕਰਮ ਕਮਾਏ ॥
تُجھ تے باہر کچھوُ ن ہویا تا بھی ناہی کچھُ کاڑا ॥۲॥
ਤੁਝ ਤੇ ਬਾਹਰਿ ਕਿਛੂ ਨ ਹੋਆ ਤਾ ਭੀ ਨਾਹੀ ਕਿਛੁ ਕਾੜਾ ॥੨॥
اوُہا ہکمُ تُمارا سُنیئیَے ॥
ਊਹਾ ਹੁਕਮੁ ਤੁਮਾਰਾ ਸੁਣੀਐ ॥
ایہا ہر جسُ تیرا بھنیئیَے ॥
ਈਹਾ ਹਰਿ ਜਸੁ ਤੇਰਾ ਭਣੀਐ ॥
آپے لیکھ الیکھیَے آپے تُم سئو ناہی کچھُ جھاڑا ॥۳॥
ਆਪੇ ਲੇਖ ਅਲੇਖੈ ਆਪੇ ਤੁਮ ਸਿਉ ਨਾਹੀ ਕਿਛੁ ਝਾੜਾ ॥੩॥
توُ پتا سبھ بارک تھارے ॥
ਤੂ ਪਿਤਾ ਸਭਿ ਬਾਰਿਕ ਥਾਰੇ ॥

جِئُو کھیلاوہِ تِئُو کھیلݨہارے ॥
ਜਿਉ ਖੇਲਾਵਹਿ ਤਿਉ ਖੇਲਣਹਾਰੇ ॥
اُجھڑ مارگُ سبھُ تُم ہی کِینا چلیَے ناہی کو ویپاڑا ॥۴॥
ਉਝੜ ਮਾਰਗੁ ਸਭੁ ਤੁਮ ਹੀ ਕੀਨਾ ਚਲੈ ਨਾਹੀ ਕੋ ਵੇਪਾੜਾ ॥੪॥
اِکِ بیَسائے رکھے گِرہ انّترِ ॥
ਇਕਿ ਬੈਸਾਇ ਰਖੇ ਗ੍ਰਿਹ ਅੰਤਰਿ ॥
اِکِ پٹھائے دیس دِسنّترِ ॥
ਇਕਿ ਪਠਾਏ ਦੇਸ ਦਿਸੰਤਰਿ ॥
اِک ہی کئُو گھاسُ اِک ہی کئُو راجا اِن مہِ کہیِئیَے کِیا کُوڑا ॥۵॥
ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ ॥੫॥
کون سُ مُکتی کون سُ نرکا ॥
ਕਵਨ ਸੁ ਮੁਕਤੀ ਕਵਨ ਸੁ ਨਰਕਾ ॥
کونُ سیَساری کونُ سُ بھگتا ॥
ਕਵਨੁ ਸੈਸਾਰੀ ਕਵਨੁ ਸੁ ਭਗਤਾ ॥
کون سُ دانا کونُ سُ ہئُچھا کون سُ سُرتا کونُ جڑا ॥۶॥
ਕਵਨ ਸੁ ਦਾਨਾ ਕਵਨੁ ਸੁ ਹੋਛਾ ਕਵਨ ਸੁ ਸੁਰਤਾ ਕਵਨੁ ਜੜਾ ॥੬॥
ہُکمے مُکتی ہُکمے نرکا ॥
ਹੁਕਮੇ ਮੁਕਤੀ ਹੁਕਮੇ ਨਰਕਾ ॥
ہُکمِ سیَساری ہُکمے بھگتا ॥
ਹੁਕਮਿ ਸੈਸਾਰੀ ਹੁਕਮੇ ਭਗਤਾ ॥
ہُکمے ہئُچھا ہُکمے دانا دُوجا ناہی اورُ دھڑا ॥۷॥
ਹੁਕਮੇ ਹੋਛਾ ਹੁਕਮੇ ਦਾਨਾ ਦੂਜਾ ਨਾਹੀ ਅਵਰੁ ਧੜਾ ॥੭॥
ساگرُ کِینا اتِ تُم بھارا ॥
ਸਾਗਰੁ ਕੀਨਾ ਅਤਿ ਤੁਮ ਭਾਰਾ ॥
اِکِ کھڑے رساتلِ کرِ منمُکھ گاوارا ॥
ਇਕਿ ਖੜੇ ਰਸਾਤਲਿ ਕਰਿ ਮਨਮੁਖ ਗਾਵਾਰਾ ॥
اِکنا پارِ لنّگھاوہِ آپے ستِگُرُ جِن کا سچُ بیڑا ॥۸॥
ਇਕਨਾ ਪਾਰਿ ਲ ਘਾਵਹਿ ਆਪੇ ਸਤਿਗੁਰੁ ਜਿਨ ਕਾ ਸਚੁ ਬੇੜਾ ॥੮॥
کئُتکُ کالُ اِہُ ہُکمِ پٹھائِیا ॥
ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥

جیِئ جنّت اُپائے سمائِیا ॥
ਜੀਅ ਜੰਤ ਉਪਾਇ ਸਮਾਇਆ ॥
ویکھیَے وِگسیَے سبھ رنگ مانْے رچنُ کینا اِکُ آکھاڑا ॥۹॥
ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ ॥੯॥
وڈا ساہِبُ وڈی نائی ॥
ਵਡਾ ਸਾਹਿਬੁ ਵਡੀ ਨਾਈ ॥
وڈ داتارُ وڈی جِسُ جائی ॥
ਵਡ ਦਾਤਾਰੁ ਵਡੀ ਜਿਸੁ ਜਾਈ ॥
اگم اگوچرُ بیئنّت اتولا ہیَے ناہی کِچھُ آہاڑا ॥۱۰॥
ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ ॥੧੦॥
کیِمت کوئِ ن جانْیَے دُوجا ॥
ਕੀਮਤਿ ਕੋਇ ਨ ਜਾਣੈ ਦੂਜਾ ॥
آپے آپِ نِرنّجن پُوجا ॥
ਆਪੇ ਆਪਿ ਨਿਰੰਜਨ ਪੂਜਾ ॥
آپِ سُ گِیانی آپِ دِھیانی آپِ ستونّتا اتِ گاڑا ॥۱۱॥
ਆਪਿ ਸੁ ਗਿਆਨੀ ਆਪਿ ਧਿਆਨੀ ਆਪਿ ਸਤਵੰਤਾ ਅਤਿ ਗਾੜਾ ॥੧੧॥
کیتڑِیا دِن گُپتُ کہائِیا ॥
ਕੇਤੜਿਆ ਦਿਨ ਗੁਪਤੁ ਕਹਾਇਆ ॥
کیتڑِیا دِن سُنّن سمائِیا ॥
ਕੇਤੜਿਆ ਦਿਨ ਸੁੰਨਿ ਸਮਾਇਆ ॥
کیتڑِیا دِن دھُنّدھُوکارا آپے کرتا پرگٹڑا ॥۱۲॥
ਕੇਤੜਿਆ ਦਿਨ ਧੁੰਧੂਕਾਰਾ ਆਪੇ ਕਰਤਾ ਪਰਗਟੜਾ ॥੧੨॥
آپے سکتی سبلُ کہائِیا ॥
ਆਪੇ ਸਕਤੀ ਸਬਲੁ ਕਹਾਇਆ ॥



آپے سُورا امرُ چلائِیا ॥
ਆਪੇ ਸੂਰਾ ਅਮਰੁ ਚਲਾਇਆ ॥
آپے سِو ورتائیِئنُ انّترِ آپے سیِتلُ ٹھارُ گڑا ॥۱۳॥
ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ ॥੧੩॥

جِسہِ نِواجے گُرمُکھ ساجے ॥
ਜਿਸਹਿ ਨਿਵਾਜੇ ਗੁਰਮੁਖਿ ਸਾਜੇ ॥
نامُ وسَیَے تِسُ انہد واجے ॥
ਨਾਮੁ ਵਸੈ ਤਿਸੁ ਅਨਹਦ ਵਾਜੇ ॥
تِس ہی سُکھُ تِس ہی ٹھکُرائی تِسہِ ن آوَے جمُ نیڑا ॥۱۴॥
ਤਿਸ ਹੀ ਸੁਖੁ ਤਿਸ ਹੀ ਠਕੁਰਾਈ ਤਿਸਹਿ ਨ ਆਵੈ ਜਮੁ ਨੇੜਾ ॥੧੪॥
کِیمت کاگد کہی ن جائی ॥
ਕੀਮਤਿ ਕਾਗਦ ਕਹੀ ਨ ਜਾਈ ॥
کہُ نانک بیئنّت گُسائی ॥
ਕਹੁ ਨਾਨਕ ਬੇਅੰਤ ਗੁਸਾਈ ॥
آدِ مدھ انّت پربھُ سوئی ہاتھ تِسَیَے کَیَے نیبیڑا ॥۱۵॥
ਆਦਿ ਮਧਿ ਅੰਤਿ ਪ੍ਰਭੁ ਸੋਈ ਹਾਥਿ ਤਿਸੈ ਕੈ ਨੇਬੇੜਾ ॥੧੫॥
تِسہِ سریکُ ناہی رے کوئی ॥
ਤਿਸਹਿ ਸਰੀਕੁ ਨਾਹੀ ਰੇ ਕੋਈ ॥
کِس ہی بُتَیَے جبابُ ن ہوئی ॥
ਕਿਸ ਹੀ ਬੁਤੈ ਜਬਾਬੁ ਨ ਹੋਈ ॥
نانک کا پربھُ آپے آپے کرِ کرِ ویکھیَے چوج کھڑا ॥۱۶॥۱॥۱۰॥
ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥
مارُوُ مہلا ۵ ॥
ਮਾਰੂ ਮਹਲਾ ੫ ॥
اچُت پار برہم پرمیسُر انّترجامی ॥
ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥
مدھُسوُدن دامودر سُیامی ॥
ਮਧੁਸੂਦਨ ਦਾਮੋਦਰ ਸੁਆਮੀ ॥
رِکھیِکیس گووردھن دھاری مُرلی منوہر ہرِ رنّگا ॥۱॥
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥
موہن مادھو کِرسن مُرارے ॥
ਮੋਹਨ ਮਾਧਵ ਕਿ[illegible] ਮੁਰਾਰੇ ॥
جگدیِسُر ہرِ جیِئو اسُر سنّگھارے ॥
ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥

جگجیون ابناسی ٹھاکُر گھٹ گھٹ واسی ہیَے سنّگا = ۲ =
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥
دھرݨیدھر ایِس نرسنّگھ نارائݨ =
ਧਰਣੀਧਰ ਈਸ ਨਰਸਿੰਘ ਨਾਰਾਇਣ ॥
داڑا اگرے پِرتھم دھرائݨ =
ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥
باوَن رُوپُ کیِیا تُدھُ کرتے سبھ ہی سیتی ہیَے چنّگا = ۳ =
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥
سری رامچنّد جِسُ رُوپُ ن ریکھیا =
ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥
بنوالی چکرپاݨ درس انُوپیا =
ਬਨਵਾਲੀ ਚਕ੍ਰਪਾਨਿ ਦਰਸਿ ਅਨੂਪਿਆ ॥
سہس نیتر مُورت ہیَے سہسا اِکُ داتا سبھ ہیَے منّگا = ۴ =
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥
بھگت وچھلُ اناتھہ ناتھے =
ਭਗਤਿ ਵਛਲੁ ਅਨਾਥਹ ਨਾਥੇ ॥
گوپی ناتھُ سگل ہیَے ساتھے =
ਗੋਪੀ ਨਾਥੁ ਸਗਲ ਹੈ ਸਾਥੇ ॥
باسُدیو نِرنّجن داتے برن ن ساکئو گُݨ انّگا = ۵ =
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥
مکنّد منوہر لکھمی نارائݨ =
ਮੁਕੰਦ ਮਨੋਹਰ ਲਖਮੀ ਨਾਰਾਇਣ ॥
دروپتی لجا نِوار اُدھارݨ =
ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥
کملاکنّت کرہِ کنّتُوہل اند بنودی نِہسنّگا = ۶ =
ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥
اموگھ درسن آجُونی سنّبھئو =
ਅਮੋਘ ਦਰਸਨ ਆਜੂਨੀ ਸੰਭਉ ॥
اکال مُورت جِسُ کدے ناہی کھئو =
ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥

اِبناسی اِبگت اگوٗچر سبھ ُکِچھ ُ تُجھ ہی ہیَے لگا ॥ ۷॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥
سرِیرنّگ بیَکُنّٹھ کے واسی ॥
ਸ੍ਰੀਰੰਗ ਬੈਕੁੰਠ ਕੇ ਵਾਸੀ ॥
مچھ ُکچھ ُکوٗرم ُ آگِیا ائُتراسی ॥
ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥
کیسو چلت کرہِ نِرالے کِیتا لوٗڑہِ سوٗ ہوٗئِگا ॥ ۸॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥
نِراہاری نِرویَر ُ سمائِیا ॥
ਨਿਰਾਹਾਰੀ ਨਿਰਵੈਰੁ ਸਮਾਇਆ ॥
دھارِ کھیل ُ چتُربھُج ُکہائِیا ॥
ਧਾਰਿ ਖੇਲੁ ਚਤੁਰਭੁਜੁ ਕਹਾਇਆ ॥
ساول سُنّدر روٗپ بݨاوہِ بیݨ ُ سُنت سبھ موٗہیَگا ॥ ۹॥
ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥
بنمالا بِبھوٗکھن کمل نیَن ॥
ਬਨਮਾਲਾ ਬਿਭੂਖਨ ਕਮਲ ਨੈਨ ॥
سُنّدر کُنّڈل مُکٹ بیَن ॥
ਸੁੰਦਰ ਕੁੰਡਲ ਮੁਕਟ ਬੈਨ ॥
سنّکھ چکر گدا ہیَے دھاری مہا سارتھی ستسنّگا ॥ ۱۰॥
ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥੧੦॥
پیِت پیِتنّبر ِتربھوݨ دھݨی ॥
ਪੀਤ ਪੀਤੰਬਰ ਤ੍ਰਿਭਵਣ ਧਣੀ ॥
جگنّناتھ ُگوٗپال ُ مُکھ بھݨی ॥
ਜਗੰਨਾਥੁ ਗੋਪਾਲੁ ਮੁਖਿ ਭਣੀ ॥
سارِنّگدھر بھگوان بِیٹھُلا میَے گݨت ن آوۓ سربنّگا ॥ ۱۱॥
ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥
نِہکنّٹک ُ نِہکیول ُکہِیئیَے ॥
ਨਿਹਕੰਟਕੁ ਨਿਹਕੇਵਲੁ ਕਹੀਐ ॥
دھننّجیَے جل تھل ہیَے مہِیئیَے ॥
ਧਨੰਜੈ ਜਲਿ ਥਲਿ ਹੈ ਮਹੀਐ ॥

مرت لوک پئیال سمیپت استھر تھان جس ہیَے ابھگا ۔۔۲۱۔۔
ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥
پتت پاون دکھ بھیَے بھنّجن ۔۔
ਪਤਿਤ ਪਾਵਨ ਦੁਖ ਭੈ ਭੰਜਨੁ ॥
اہنّکار نوارن ہیَے بھو کھنٹن ۔۔
ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥
بھگتی توکھت دین کرپالا گنے ن کت ہی ہیَے بھگا ۔۔۳۱۔۔
ਭਗਤੀ ਤੋਖਿਤ ਦੀਨ ਕਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥
نرنّکار اچھل اڈولو ۔۔
ਨਿਰੰਕਾਰੁ ਅਛਲ ਅਡੋਲੋ ॥
جوت سروپی سبھ جگ مئولو ۔۔
ਜੋਤਿ ਸਰੂਪੀ ਸਭੁ ਜਗੁ ਮਉਲੋ ॥
سو ملیَے جس آپ ملائے آپہ کوئے ن پاویَگا ۔۔۴۱۔۔
ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥
آپے گوپی آپے کانا ۔۔
ਆਪੇ ਗੋਪੀ ਆਪੇ ਕਾਨਾ ॥
آپے گئو چراوئے بانا ۔۔
ਆਪੇ ਗਊ ਚਰਾਵੈ ਬਾਨਾ ॥
آپ اپاوہ آپ کھپاوہ تدھ لیپ نہی اک تل رنگا ۔۔۵۱۔۔
ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥
ایک جیہ گن کون بکھانیَے ۔۔
ਏਕ ਜੀਹ ਗੁਣ ਕਵਨ ਬਖਾਨੈ ॥
سہس پھنی سیکھ انّت ن جانیَے ۔۔
ਸਹਸ ਫਨੀ ਸੇਖ ਅੰਤੁ ਨ ਜਾਨੈ ॥
نوتن نام جپیَے دن راتی اک گن ناہی پربھ کہ سنّگا ۔۔۶۱۔۔
ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥
اوٹ گہی جگت پت سرنائیا ۔۔
ਓਟ ਗਹੀ ਜਗਤ ਪਿਤ ਸਰਣਾਇਆ ॥

بھیَے بھئِیانک جمدوُت دُتر ہیَے مائِیا ॥
ਭੈ ਭਇਆਨਕ ਜਮਦੂਤ ਦੂਤਰ ਹੈ ਮਾਇਆ ॥
ہوٗہُ کِرپال اِچھا کرِ راکھہُ سادھ سنّتن کیَے سنّگِ سنّگا ॥۷۱॥
ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥
د٘رِسٹِمان ہیَے سگل مِتھینا ॥
ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥
اِکُ ماگئُو دانُ گوٗبِد سنّت رینا ॥
ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥
مستکِ لائِ پرم پدُ پاوئُو جِسُ پ٘راپتِ سوٗ پاوَیگا ॥۸۱॥
ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥
جِن کئُو کِرپا کری سُکھداتے ॥
ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥
تِن سادھوٗ چرن لَیے رِدَے پراتے ॥
ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥
سگل نام نِدھانُ تِن پائِیا انہد سبد منِ واجنّگا ॥۹۱॥
ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥
کِرتم نام کتھے تیرے جِہبا ॥
ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ستِ نامُ تیرا پرا پوٗربلا ॥
ਸਤਿ ਨਾਮੁ ਤੇਰਾ ਪਰਾ ਪੂਰਬਲਾ ॥
کہُ نانک بھگت پئے سرنائی دیہُ درسُ منِ رنّگُ لگا ॥۰۲॥
ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥
تیری گتِ مِتِ توُہیَے جانھہِ ॥
ਤੇਰੀ ਗਤਿ ਮਿਤਿ ਤੂਹੈ ਜਾਣਹਿ ॥
توُ آپے کتھہِ تیَے آپِ وکھانھہِ ॥
ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥
نانک داسُ داسن کوٗ کریِئہُ ہرِ بھاوَے داسا راکھُ سنّگا ॥۱۲॥۲॥۱۱॥
ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥
ماروُ مہلا ۵ ॥
ਮਾਰੂ ਮਹਲਾ ੫ ॥

الہ اگم کھدائی بنّدے ॥

ਅਲਹ ਅਗਮ ਖੁਦਾਈ ਬੰਦੇ ॥

چھوڑِ کھِیال دُنیِیا کے دھنّدھے ॥

ਛੋਡਿ ਖਿਆਲ ਦੁਨੀਆ ਕੇ ਧੰਧੇ ॥

ہوئِ پَیے کھاک پھکیِر مُساپھرُ اِہُ درویسُ کبوُلُ درا ॥۱॥

ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ ॥੧॥

سچُ نِواج زکیِن مُسلا ॥

ਸਚੁ ਨਿਵਾਜ ਯਕੀਨ ਮੁਸਲਾ ॥

منسا مارِ نِوارِہُ آسا ॥

ਮਨਸਾ ਮਾਰਿ ਨਿਵਾਰਿਹੁ ਆਸਾ ॥

دیہ مسیِت منُ مئُلانا کلم کھدائی پاکُ کھرا ॥۲॥

ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥

سرا سریِئتِ لے کنّماوہُ ॥

ਸਰਾ ਸਰੀਅਤਿ ਲੇ ਕੰਮਾਵਹੁ ॥

تریِکتِ ترک کھوجِ ٹولاوہُ ॥

ਤਰੀਕਤਿ ਤਰਕ ਖੋਜਿ ਟੋਲਾਵਹੁ ॥

مارپھتِ منُ مارہُ ابدالا مِلہُ ہکیِکتِ جِتُ پھِرِ ن مرا ॥۳॥

ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥੩॥

کُرانُ کتیب دِل ماہِ کماہی ॥

ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥

دس ائُرات رکھہُ بد راہی ॥

ਦਸ ਅਉਰਾਤ ਰਖਹੁ ਬਦ ਰਾਹੀ ॥

پنّچ مرد سِدکِ لے بادھہُ کھیَرِ سبوُری کبوُل پرا ॥۴॥

ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥੪॥

مکا مِہر روجا پَیے کھاکا ॥

ਮਕਾ ਮਿਹਰ ਰੋਜਾ ਪੈ ਖਾਕਾ ॥

بھِستُ پیِر لپھج کمائے انّداجا ॥

ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥

ہوُر نوُر مُسکُ کھدائِیا بنّدگی الہ آلا ہُجرا ॥۵॥

ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥

سچ کماوئے سوئی کاجی ॥
ਸਚੁ ਕਮਾਵੈ ਸੋਈ ਕਾਜੀ ॥
جو دِلُ سودھیَے سوئی ہاجی ॥
ਜੋ ਦਿਲੁ ਸੋਧੈ ਸੋਈ ਹਾਜੀ ॥
سو مُلا ملئُون نِوارئے سو درویسُ جِسُ سِپھتِ دھرا ॥٦॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥੬॥
سبھے وکھت سبھے کرِ ویلا ॥
ਸਭੇ ਵਖਤ ਸਭੇ ਕਰਿ ਵੇਲਾ ॥
کھالکُ زادِ دِلیَے مہِ مئُلا ॥
ਖਾਲਕੁ ਯਾਦਿ ਦਿਲੈ ਮਹਿ ਮਉਲਾ ॥
تسبی زادِ کرہُ دس مردنُ سُنّتِ سیِلُ بنّدھانِ برا ॥٧॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ ॥੭॥
دِل مہِ جانہُ سبھ پھلہالا ॥
ਦਿਲ ਮਹਿ ਜਾਨਹੁ ਸਭ ਫਿਲਹਾਲਾ ॥
کھِلکھانا بِرادر ہمُو جنّجالا ॥
ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥
میِر ملک اُمرے پھانائِیا ایک مُکام کھُدائے درا ॥٨॥
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ ॥੮॥
اولِ سِپھتِ دوُجی سابوُری ॥
ਅਵਲਿ ਸਿਫਤਿ ਦੂਜੀ ਸਾਬੂਰੀ ॥
تیِجیَے ہلیمی چئُتھیَے کھیَری ॥
ਤੀਜੈ ਹਲੇਮੀ ਚਉਥੈ ਖੈਰੀ ॥
پنّجوئے پنّجے اِکتُ مُکامیَے ایہِ پنّجِ وکھت تیرے اپرپرا ॥٩॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥੯॥
سگلی جانِ کرہُ مئُدیِپھا ॥
ਸਗਲੀ ਜਾਨਿ ਕਰਹੁ ਮਉਦੀਫਾ ॥
بد امل چھوڑِ کرہُ ہتھِ کوُجا ॥
ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥

کھدائے ایکُ بُجھ دیوہُ بانگاں بُرگوُ برکھُردار کھرا = ۱۰ =
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ ॥੧੦॥
ہکُ ہلالُ بکھوٗرہُ کھانا =
ਹਕੁ ਹਲਾਲੁ ਬਖੋਰਹੁ ਖਾਣਾ ॥
دِل دریائو دھوٗوہُ میَلانا =
ਦਿਲ ਦਰੀਆਉ ਧੋਵਹੁ ਮੈਲਾਣਾ ॥
پیرُ پچھانَیے بھِستی سوٗئی اجرائیلُ ن دوٗج ٹھرا = ۱۱ =
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ ॥੧੧॥
کائِیا کِردار ائُرت زکینا =
ਕਾਇਆ ਕਿਰਦਾਰ ਅਉਰਤ ਯਕੀਨਾ ॥
رنّگ تماسے مانِ ہکینا =
ਰੰਗ ਤਮਾਸੇ ਮਾਣਿ ਹਕੀਨਾ ॥
ناپاک پاکُ کرِ ہدوٗرِ ہدیسا سابت سوٗرتِ دستار سِرا = ۱۲ =
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥
مُسلمانُ موٗم دِلِ ہوٗوَے =
ਮੁਸਲਮਾਣੁ ਮੋਮ ਦਿਲਿ ਹੋਵੈ ॥
انّتر کی ملُ دِل تے دھوٗوَے =
ਅੰਤਰ ਕੀ ਮਲੁ ਦਿਲ ਤੇ ਧੋਵੈ ॥
دُنِیا رنّگ ن آوَے نیڑَے جِئو کُسم پاٹُ گھِئو پاکُ ہرا = ۱۳ =
ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ ॥੧੩॥
جا کئو مِہر مِہر مِہروانا =
ਜਾ ਕਉ ਮਿਹਰ ਮਿਹਰ ਮਿਹਰਵਾਨਾ ॥
سوٗئی مردُ مردُ مردانا =
ਸੋਈ ਮਰਦੁ ਮਰਦੁ ਮਰਦਾਨਾ ॥
سوٗئی سیکھُ مسائِکُ ہاجی سوٗ بنّدا جِسُ نجرِ نرا = ۱۴ =
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ ॥੧੪॥
کُدرتِ کادر کرن کریما =
ਕੁਦਰਤਿ ਕਾਦਰ ਕਰਣ ਕਰੀਮਾ ॥
سِپھتِ مُہبتِ اتھاہ رہیما =
ਸਿਫਤਿ ਮੁਹਬਤਿ ਅਥਾਹ ਰਹੀਮਾ ॥

ہکُ ہکمُ سچُ کھُدائِیا بُجھِ نانک بنّدِ کھلاس ترا = ۵۱= ۳= ۲۱=

ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ ॥੧੫॥੩॥੧੨॥

مارُو مہلا ۵ =

ਮਾਰੂ ਮਹਲਾ ੫ ॥

پار برہم سبھ اُوچ بِراجے =

ਪਾਰਬ੍ਰਹਮ ਸਭ ਊਚ ਬਿਰਾਜੇ ॥

آپے تھاپِ اُتھاپے ساجے =

ਆਪੇ ਥਾਪਿ ਉਥਾਪੇ ਸਾਜੇ ॥

پربھ کی سرنِ گہت سکھُ پائیِئیَے کِچھُ بھئُ ن وِیاپیَے بال کا = ۱=

ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ ਕਿਛੁ ਭਉ ਨ ਵਿਆਪੈ ਬਾਲ ਕਾ ॥੧॥

گربھ اگنِ مہ جِنہِ اُبارِیا =

ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥

رکت کِرم مہ نہی سنّگھارِیا =

ਰਕਤ ਕਿਰਮ ਮਹਿ ਨਹੀ ਸੰਘਾਰਿਆ ॥

اپنا سِمرنُ دے پرتِپالِیا اوہُ سگل گھٹا کا مالکا = ۲=

ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥੨॥

چرن کمل سرنائی آئِیا =

ਚਰਣ ਕਮਲ ਸਰਣਾਈ ਆਇਆ ॥

سادھسنّگِ ہیَے ہرِ جسُ گائِیا =

ਸਾਧਸੰਗਿ ਹੈ ਹਰਿ ਜਸੁ ਗਾਇਆ ॥

جنم مرن سبھِ دوُکھ نِوارے جپِ ہرِ ہرِ بھئُ نہی کال کا = ۳=

ਜਨਮ ਮਰਣ ਸਭਿ ਦੂਖ ਨਿਵਾਰੇ ਜਪਿ ਹਰਿ ਹਰਿ ਭਉ ਨਹੀ ਕਾਲ ਕਾ ॥੩॥

سمرتھ اکتھ اگوچر دیوا =

ਸਮਰਥ ਅਕਥ ਅਗੋਚਰ ਦੇਵਾ ॥

جیِئ جنّت سبھِ تا کی سیوا =

ਜੀਅ ਜੰਤ ਸਭਿ ਤਾ ਕੀ ਸੇਵਾ ॥

انّڈج جیرج سیتج اُتبھُج بہُ پرکاری پالکا = ۴=

ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥੪॥

تِسہِ پراپت ہوئِ نِدھانا =

ਤਿਸਹਿ ਪਰਾਪਤਿ ਹੋਇ ਨਿਧਾਨਾ ॥

رام نام رسُ انّترِ مانا =

ਰਾਮ ਨਾਮ ਰਸੁ ਅੰਤਰਿ ਮਾਨਾ ॥

کرُ گہِ لینے انّدھ کوُپ تے وِرلے کیئی سالکا = ۵=

ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥੫॥



آدِ انّتِ مدھِ پربھُ سوئی =

ਆਦਿ ਅੰਤਿ ਮਧਿ ਪ੍ਰਭੁ ਸੋਈ ॥

آپے کرتا کرے سُ ہوئی =

ਆਪੇ ਕਰਤਾ ਕਰੇ ਸੁ ਹੋਈ ॥

بھرمُ بھئو مِٹیا سادھسنّگ تے دالِدن کوئی گھالکا = ۶=

ਭ੍ਰਮੁ ਭਉ ਮਿਟਿਆ ਸਾਧਸੰਗ ਤੇ ਦਾਲਿਦ ਨ ਕੋਈ ਘਾਲਕਾ ॥੬॥

اوُتم بانی گائو گوُپالا =

ਊਤਮ ਬਾਣੀ ਗਾਉ ਗੁੋਪਾਲਾ ॥

سادھسنّگتِ کی منّگہُ روالا =

ਸਾਧਸੰਗਤਿ ਕੀ ਮੰਗਹੁ ਰਵਾਲਾ ॥

باسن میٹ ِنباسن ہوئیئیے کلمل سگلے جالکا = ۷=

ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ ॥੭॥

سنّتا کی اِہ ریِت ِنرالی =

ਸੰਤਾ ਕੀ ਇਹ ਰੀਤਿ ਨਿਰਾਲੀ ॥

پاربرہمُ کرِ دیکھہِ نالی =

ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥

ساسِ ساسِ آرادھنِ ہرِ ہرِ کِئو ِسمرت کیِجیَے آلکا = ۸=

ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥੮॥

جہ دیکھا تہ انّترجامی =

ਜਹ ਦੇਖਾ ਤਹ ਅੰਤਰਜਾਮੀ ॥

ِنمکھ ن وِسرہُ پربھ میرے سُیامی =

ਨਿਮਖ ਨ ਵਿਸਰਹੁ ਪ੍ਰਭ ਮੇਰੇ ਸੁਆਮੀ ॥

ِسمرِ ِسمرِ جیِوہِ تیرے داسا بنِ جلِ پوُرن تھالکا = ۹=

ਸਿਮਰਿ ਸਿਮਰਿ ਜੀਵਹਿ ਤੇਰੇ ਦਾਸਾ ਬਨਿ ਜਲਿ ਪੂਰਨ ਥਾਲਕਾ ॥੯॥

تتی وائو ن تا کئو لاگیَے ॥
ਤਤੀ ਵਾਉ ਨ ਤਾ ਕਉ ਲਾਗੈ ॥
سِمرت نامُ اندِنُ جاگیَے ॥
ਸਿਮਰਤ ਨਾਮੁ ਅਨਦਿਨੁ ਜਾਗੈ ॥
اند بِنود کرے ہر سِمرنُ تِسُ مائِیا سنّگ ن تالکا ॥۰۱॥
ਅਨਦ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ ॥੧੦॥
رۄگ سۄگ دۇکھ تِسُ ناہی ॥
ਰੋਗ ਸੋਗ ਦੂਖ ਤਿਸੁ ਨਾਹੀ ॥
سادھسنّگ ہر کیِرتنُ گاہی ॥
ਸਾਧਸੰਗਿ ਹਰਿ ਕੀਰਤਨੁ ਗਾਹੀ ॥
آپنا نامُ دیہِ پربھ پریِتم سُنِ بیننّتی کھالکا ॥۱۱॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨ ਤੀ ਖਾਲਕਾ ॥੧੧॥
نام رتنُ تیرا ہیَے پیارے ॥
ਨਾਮ ਰਤਨੁ ਤੇਰਾ ਹੈ ਪਿਆਰੇ ॥
رنّگ رتے تیرۓ داس اپارے ॥
ਰੰਗਿ ਰਤੇ ਤੇਰੈ ਦਾਸ ਅਪਾਰੇ ॥
تیرۓ رنّگ رتے تُدھُ جیہے وِرلے کیئی بھالکا ॥۲۱॥
ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ ॥੧੨॥
تِن کی دھوُڑ مانگیَے منُ میرا ॥
ਤਿਨ ਕੀ ਧੂੜਿ ਮਾਂਗੈ ਮਨੁ ਮੇਰਾ ॥
جِن وِسرہ ناہی کاہوُ بیرا ॥
ਜਿਨ ਵਿਸਰਹਿ ਨਾਹੀ ਕਾਹੂ ਬੇਰਾ ॥
تِن کیَے سنّگ پرم پدُ پائی سدا سنّگی ہر نالکا ॥۳۱॥
ਤਿਨ ਕੈ ਸੰਗਿ ਪਰਮ ਪਦੁ ਪਾਈ ਸਦਾ ਸੰਗੀ ਹਰਿ ਨਾਲਕਾ ॥੧੩॥
ساجنُ میِتُ پیارا سۄئی ॥
ਸਾਜਨੁ ਮੀਤੁ ਪਿਆਰਾ ਸੋਈ ॥
ایکُ دِرڑائے دُرمت کھۄئی ॥
ਏਕੁ ਦ੍ਰਿੜਾਏ ਦੁਰਮਤਿ ਖੋਈ ॥
کامُ کرۄدھُ اہنّکارُ تجائے تِسُ جن کئو اُپدیسُ نِرمالکا ॥۴۱॥
ਕਾਮੁ ਕ੍ਰੋਧੁ ਅਹੰਕਾਰੁ ਤਜਾਏ ਤਿਸੁ ਜਨ ਕਉ ਉਪਦੇਸੁ ਨਿਰਮਾਲਕਾ ॥੧੪॥

تُدھ ُوِن ُ ناہی کوئی میرا ॥
ਤੁਧੁ ਵਿਣੁ ਨਾਹੀ ਕੋਈ ਮੇਰਾ ॥
گُرِ پکڑائے پربھ کے پیَرا ॥
ਗੁਰਿ ਪਕੜਾਏ ਪ੍ਰਭ ਕੇ ਪੈਰਾ ॥
ہئو بلِہاری ستِگُر پوُرے جِن کھنّڈِیا بھرم ُ انالکا ॥۵۱॥
ਹਉ ਬਲਿਹਾਰੀ ਸਤਿਗੁਰ ਪੂਰੇ ਜਿਨਿ ਖੰਡਿਆ ਭਰਮੁ ਅਨਾਲਕਾ ॥੧੫॥
ساسِ ساسِ پربھ ُ بِسرےَ ناہی ॥
ਸਾਸਿ ਸਾਸਿ ਪ੍ਰਭੁ ਬਿਸਰੈ ਨਾਹੀ ॥
آٹھ پہر ہرِ ہرِ کئو دھِیائی ॥
ਆਠ ਪਹਰ ਹਰਿ ਹਰਿ ਕਉ ਧਿਆਈ ॥
نانک سنّت تیرےَ رنّگِ راتے توُ سمرتھ ُ وڈالکا ॥۶۱॥۴॥۳۱॥
ਨਾਨਕ ਸੰਤ ਤੇਰੈ ਰੰਗਿ ਰਾਤੇ ਤੂ ਸਮਰਥੁ ਵਡਾਲਕਾ ॥੧੬॥੪॥੧੩॥
مارُو محلا ۵
ਮਾਰੂ ਮਹਲਾ ੫
اِک اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
چرن کمل ہِردےَ نِت دھاری ॥
ਚਰਨ ਕਮਲ ਹਿਰਦੈ ਨਿਤ ਧਾਰੀ ॥
گُرُ پوُرا کھِن ُ کھِن ُ نمسکاری ॥
ਗੁਰੁ ਪੂਰਾ ਖਿਨੁ ਖਿਨੁ ਨਮਸਕਾਰੀ ॥
تن ُ من ُ ارپِ دھری سبھ ُ آگےَ جگ مہِ نام ُ سُہاوݨا ॥۱॥
ਤਨੁ ਮਨੁ ਅਰਪਿ ਧਰੀ ਸਭੁ ਆਗੈ ਜਗ ਮਹਿ ਨਾਮੁ ਸੁਹਾਵਣਾ ॥੧॥
سو ٹھاکُرُ کِئو منہ ُ وِسارے ॥
ਸੋ ਠਾਕੁਰੁ ਕਿਉ ਮਨਹੁ ਵਿਸਾਰੇ ॥
جیِئو پِنّڈُ دے ساجِ سوارے ॥
ਜੀਉ ਪਿੰਡੁ ਦੇ ਸਾਜਿ ਸਵਾਰੇ ॥
ساسِ گراسِ سمالے کرتا کیِتا اپݨا پاوݨا ॥۲॥
ਸਾਸਿ ਗਰਾਸਿ ਸਮਾਲੇ ਕਰਤਾ ਕੀਤਾ ਅਪਣਾ ਪਾਵਣਾ ॥੨॥
جا تے برتھا کوئوُ ناہی ॥
ਜਾ ਤੇ ਬਿਰਥਾ ਕੋਊ ਨਾਹੀ ॥

آٹھ پہر ہر رکھ ُ من ماہی ॥
ਆਠ ਪਹਰ ਹਰਿ ਰਖੁ ਮਨ ਮਾਹੀ ॥



سادھسنّگ بھج ُ اچُت سُیامی درگہ سوبھا پاونا ॥۳॥
ਸਾਧਸੰਗਿ ਭਜੁ ਅਚੁਤ ਸੁਆਮੀ ਦਰਗਹ ਸੋਭਾ ਪਾਵਣਾ ॥੩॥
چار پدارتھ اسٹ دسا سِدھ ॥
ਚਾਰਿ ਪਦਾਰਥ ਅਸਟ ਦਸਾ ਸਿਧਿ ॥
نام ُ ندھان ُ سہج سکھ نئو ندھ ॥
ਨਾਮੁ ਨਿਧਾਨੁ ਸਹਜ ਸੁਖ ਨਉ ਨਿਧਿ ॥
سرب کلیان جے من مہہ چاہہ مل سادھوُ سُیامی راونا ॥۴॥
ਸਰਬ ਕਲਿਆਣ ਜੇ ਮਨ ਮਹਿ ਚਾਹਹਿ ਮਿਲਿ ਸਾਧੂ ਸੁਆਮੀ ਰਾਵਣਾ ॥੪॥
ساست سِنّمرت بید وکھانی ॥
ਸਾਸਤ ਸਿੰਮ੍ਰਿਤਿ ਬੇਦ ਵਖਾਣੀ ॥
جنم ُ پدارتھ ُ جیت ُ پرانی ॥
ਜਨਮੁ ਪਦਾਰਥੁ ਜੀਤੁ ਪਰਾਣੀ ॥
کام ُ کرودھ ُ ننّدا پرہرییَے ہر رسنا نانک گاونا ॥۵॥
ਕਾਮੁ ਕ੍ਰੋਧੁ ਨਿੰਦਾ ਪਰਹਰੀਐ ਹਰਿ ਰਸਨਾ ਨਾਨਕ ਗਾਵਣਾ ॥੫॥
جس ُ روُپ ُ ن ریکھیا کُل ُ نہی جاتی ॥
ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ ॥
پوُرن پوُر رہیا دن ُ راتی ॥
ਪੂਰਨ ਪੂਰਿ ਰਹਿਆ ਦਿਨੁ ਰਾਤੀ ॥
جو جو جپیَے سوئی وڈبھاگی بہُڑ ن جونی پاونا ॥۶॥
ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ ॥੬॥
جس نو بسرےَ پُرکھ ُ بدھاتا ॥
ਜਿਸ ਨੋ ਬਿਸਰੈ ਪੁਰਖੁ ਬਿਧਾਤਾ ॥
جلتا پھرےَ رہیَے نت تاتا ॥
ਜਲਤਾ ਫਿਰੈ ਰਹੈ ਨਿਤ ਤਾਤਾ ॥
اکرتگھنیَے کئو رکھیَے ن کوئی نرک گھور مہہ پاونا ॥۷॥
ਅਕਿਰਤਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ॥੭॥

جیئو پران تن دھن جن ساجیا =
ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥
مات گربھ مہہ راکھ نواجیا =
ਮਾਤ ਗਰਭ ਮਹਿ ਰਾਖਿ ਨਿਵਾਜਿਆ ॥
تس سئو پریت چھاڑ ان راتا کاہوُ سرئے ن لاونا =۸=
ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥੮॥
دھار انگرہ سئامی میرے =
ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥
گھٹ گھٹ وسہہ سبھن کیئے نیرے =
ਘਟਿ ਘਟਿ ਵਸਹਿ ਸਭਨ ਕੈ ਨੇਰੇ ॥
ہاتھ ہمارئے کچھوُئیے ناہی جس جنائہہ تسیئے جناونا =۹=
ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥੯॥
جا کیئے مستک دھر لکھ پائیا =
ਜਾ ਕੈ ਮਸਤਕਿ ਧੁਰਿ ਲਿਖਿ ਪਾਇਆ ॥
تس ہی پرکھ ن ویاپیئے مائیا =
ਤਿਸ ਹੀ ਪੁਰਖ ਨ ਵਿਆਪੈ ਮਾਇਆ ॥
نانک داس سدا سرنائی دوُسر لوئے ن لاونا =۰۱=
ਨਾਨਕ ਦਾਸ ਸਦਾ ਸਰਣਾਈ ਦੂਸਰ ਲਵੈ ਨ ਲਾਵਣਾ ॥੧੦॥
آگیا دوُکھ سوُکھ سبھ کینے =
ਆਗਿਆ ਦੂਖ ਸੂਖ ਸਭਿ ਕੀਨੇ ॥
انّمرت نام برلیئے ہی چینے =
ਅੰਮ੍ਰਿਤ ਨਾਮੁ ਬਿਰਲੈ ਹੀ ਚੀਨੇ ॥
تا کی کیمت کہن ن جائی جت کت اوہی سماونا =۱۱=
ਤਾ ਕੀ ਕੀਮਤਿ ਕਹਣੁ ਨ ਜਾਈ ਜਤ ਕਤ ਓਹੀ ਸਮਾਵਣਾ ॥੧੧॥
سوئی بھگت سوئی وڈ داتا =
ਸੋਈ ਭਗਤੁ ਸੋਈ ਵਡ ਦਾਤਾ ॥
سوئی پوُرن پرکھ بدھاتا =
ਸੋਈ ਪੂਰਨ ਪੁਰਖੁ ਬਿਧਾਤਾ ॥
بال سہائی سوئی تیرا جو تیرئے من بھاونا =۲۱=
ਬਾਲ ਸਹਾਈ ਸੋਈ ਤੇਰਾ ਜੋ ਤੇਰੈ ਮਨਿ ਭਾਵਣਾ ॥੧੨॥

مِرتُ دُوکھ سُوکھ لِکھ پائے ॥
ਮਿਰਤੁ ਦੂਖ ਸੂਖ ਲਿਖਿ ਪਾਏ ॥
تِلُ نہی بدھہِ گھٹہِ ن گھٹائے ॥
ਤਿਲੁ ਨਹੀ ਬਧਹਿ ਘਟਹਿ ਨ ਘਟਾਏ ॥
سوئی ہوئے جِ کرتے بھاوۓ کہِ کیَے آپُ وڈاوݨا ॥۱۳॥
ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਢਾਵਣਾ ॥੧੩॥
انّدھ کُوپ تے سیئی کاڈھے ॥
ਅੰਧ ਕੂਪ ਤੇ ਸੇਈ ਕਾਢੇ ॥
جنم جنم کے ٹُوٹے گانڈھے ॥
ਜਨਮ ਜਨਮ ਕੇ ਟੂਟੇ ਗਾਂਢੇ ॥
کِرپا دھارِ رکھے کرِ اپُنے مِلِ سادھوُ گوبِنّدُ دِھیاوݨا ॥۱۴॥
ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ ॥੧੪॥
تیری کیمتِ کہݨُ ن جائی ॥
ਤੇਰੀ ਕੀਮਤਿ ਕਹਣੁ ਨ ਜਾਈ ॥
اچرج رُوپُ وڈی وڈِیائی ॥
ਅਚਰਜ ਰੂਪੁ ਵਡੀ ਵਡਿਆਈ ॥
بھگتِ دانُ منّگیَے جنُ تیرا نانک بلِ بلِ جاوݨا ॥۱۵॥۱॥۱۴॥۲۲॥۲۴॥۲॥۱۴॥۶۲॥
ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ ॥੧੫॥੧॥੧੪॥੨੨॥੨੪॥੨॥੧੪॥੬੨॥
مارُوُ وار مہلا ۳
ਮਾਰੂ ਵਾਰ ਮਹਲਾ ੩
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سلوکُ م : ۱ ॥
ਸਲੋਕੁ ਮ: ੧ ॥
وِݨُ گاہک گُݨُ ویچیِئیَے تئُ گُݨُ سہگھو جائے ॥
ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥
گُݨ کا گاہکُ جے مِلیَے تئُ گُݨُ لاکھ وِکائے ॥
ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥

گُن تے گُن مِل پائیئیے جے ستِگُر ماہِ سمائے ॥
ਗੁਣ ਤੇ ਗੁਣ ਮਿਲਿ ਪਾਈਐ ਜੇ ਸਤਿਗੁਰ ਮਾਹਿ ਸਮਾਇ ॥
مُوٗلِ امُوٗلُ ن پائیئیے ونج ن لیجیٖیے ہاٹ ॥
ਮੋੁਲਿ ਅਮੋੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥
نانک پوٗرا توٗلُ ہیَے کبہُ ن ہوٗوئے گھاٹ ॥۱॥
ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ ॥੧॥
م : ۴ ॥
ਮ ੪ ॥
نام وِہوٗنے بھرمسہِ آوہِ جاوہِ نیت ॥
ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ ॥
اِک باںدھے اِک ڈھیلیا اِک سُکھیئے ہر پریت ॥
ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ ॥
نانک سچا منّن لیَے سچ کرنی سچ ریت ॥۲॥
ਨਾਨਕ ਸਚਾ ਮੰਨਿ ਲੈ ਸਚੁ ਕਰਣੀ ਸਚੁ ਰੀਤਿ ॥੨॥
پئُڑی ॥
ਪਉੜੀ ॥
گُر تے گیانُ پائیا ات کھڑگُ کرارا ॥
ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ ॥
دوٗجا بھرمُ گڑُ کٹیا موٗہُ لوٗبھُ اہنّکارا ॥
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ ॥
ہر کا نامُ مِن وسیا گُر سبد ویِچارا ॥
ਹਰਿ ਕਾ ਨਾਮੁ ਮਨਿ ਵਸਿਆ ਗੁਰ ਸਬਦਿ ਵੀਚਾਰਾ ॥
سچ سنّجم مت اوُتما ہر لگا پیارا ॥
ਸਚ ਸੰਜਮਿ ਮਤਿ ਊਤਮਾ ਹਰਿ ਲਗਾ ਪਿਆਰਾ ॥
سبھُ سچو سچُ ورتدا سچُ سرجنہارا ॥۱॥
ਸਭੁ ਸਚੋ ਸਚੁ ਵਰਤਦਾ ਸਚੁ ਸਿਰਜਣਹਾਰਾ ॥੧॥
سلوٗکُ م : ۳ ॥
ਸਲੋਕੁ ਮ ੩ ॥

کیدارا راگا وِچ جانِئیَے بھائی سبدے کرے پیارُ ॥
ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ ॥
ستسنّگت سِئو مِلدو رہیَے سچے دھرے پیارُ ॥
ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ ॥
وِچہُ مل کٹے آپنی کُلا کا کرے اُدھارُ ॥
ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥
گُنا کی راس سنّگرہیَے اوگن کڈھیَے وِڈار ॥
ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ ॥
نانک مِلیا سو جانِئیَے گُرُو ن چھوڈِئے آپنا دُوجیَے ن دھرے پیارُ ॥۱॥
ਨਾਨਕ ਮਿਲਿਆ ਸੋ ਜਾਣੀਐ ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ ॥੧॥
م : ۴ ॥
ਮ ੪ ॥
ساگرُ دیکھئو ڈر مرئو بھیَے تیرۓ ڈرُ ناہ ॥
ਸਾਗਰੁ ਦੇਖਉ ਡਰਿ ਮਰਉ ਭੈ ਤੇਰੈ ਡਰੁ ਨਾਹਿ ॥
گُر کیَے سبد سنّتوکھیا نانک بِگسا نائے ॥۲॥
ਗੁਰ ਕੈ ਸਬਦਿ ਸੰਤੋਖੀਆ ਨਾਨਕ ਬਿਗਸਾ ਨਾਇ ॥੨॥
م : ۴ ॥
ਮ ੪ ॥
چڑ بوہتھیَے چالسئو ساگرُ لہری دیئے ॥
ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ ॥
ٹھاک ن سچیَے بوہتھیَے جے گُرُ دھیرک دیئے ॥
ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ ॥
تِتُ در جائے اُتاریا گُرُ دِسیَے ساودھانُ ॥
ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ ॥
نانک ندری پائِئیَے درگہ چلیَے مانُ ॥۳॥
ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ ॥੩॥
پئُڑی ॥
ਪਉੜੀ ॥
نِہکنّٹک راجُ بھُنّچ تُو گُرمُکھ سچُ کمائی ॥
ਨਿਹਕੰਟਕ ਰਾਜੁ ਭੁੰਚਿ ਤੂ ਗੁਰਮੁਖਿ ਸਚੁ ਕਮਾਈ ॥

سچیَے تکھِت بیَٹھا نِیائو کرِ ستسنّگِت میلِ مِلائی =
ਸਚੈ ਤਖਤਿ ਬੈਠਾ ਨਿਆਉ ਕਰਿ ਸਤਸੰਗਤਿ ਮੇਲਿ ਮਿਲਾਈ ॥
سچا اُپدیسُ ہرِ جاپݨا ہرِ سِئو بݨِ آئی =
ਸਚਾ ਉਪਦੇਸੁ ਹਰਿ ਜਾਪਣਾ ਹਰਿ ਸਿਉ ਬਣਿ ਆਈ ॥
ایَتھیَے سُکھداتا مݨِ وسیَے انّت ہوئِے سکھائی =
ਐਥੈ ਸੁਖਦਾਤਾ ਮਨਿ ਵਸੈ ਅੰਤਿ ਹੋਇ ਸਖਾਈ ॥
ہرِ سِئو پ٘ریِت اُوپجی گُرِ سوجھی پائی =۲=
ਹਰਿ ਸਿਉ ਪ੍ਰੀਤਿ ਊਪਜੀ ਗੁਰਿ ਸੋਝੀ ਪਾਈ ॥੨॥
سلوکُ م : ۱ =
ਸਲੋਕੁ ਮ ੧ ॥
بھُولی بھُولی میَے پھری پادھرُ کہیَے ن کوئِے =
ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ ॥
پُوچھہُ جائِے سِیاݨِیا دُکھُ کاٹیَے میرا کوئِے =
ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥
ستِگُرُ ساچا مݨِ وسیَے ساجنُ اُت ہی ٹھائِے =
ਸਤਿਗੁਰੁ ਸਾਚਾ ਮਨਿ ਵਸੈ ਸਾਜਨੁ ਉਤ ਹੀ ਠਾਇ ॥
نانک منُ ترِپتاسیِئیَے سِپھتی ساچیَے نائِے =۱=
ਨਾਨਕ ਮਨੁ ਤ੍ਰਿਪਤਾਸੀਐ ਸਿਫਤੀ ਸਾਚੈ ਨਾਇ ॥੧॥
م : ۳ =
ਮ ੩ ॥
آپے کرݨی کار آپِ آپے کرے رجائِے =
ਆਪੇ ਕਰਣੀ ਕਾਰ ਆਪਿ ਆਪੇ ਕਰੇ ਰਜਾਇ ॥
آپے کِس ہی بکھسِ لئِے آپے کار کمائِے =
ਆਪੇ ਕਿਸ ਹੀ ਬਖਸਿ ਲਏ ਆਪੇ ਕਾਰ ਕਮਾਇ ॥
نانک چانݨُ گُر مِلے دُکھ بِکھُ جالی نائِے =۲=
ਨਾਨਕ ਚਾਨਣੁ ਗੁਰ ਮਿਲੇ ਦੁਖ ਬਿਖੁ ਜਾਲੀ ਨਾਇ ॥੨॥
پئُڑی =
ਪਉੜੀ ॥
مائِیا ویکھِ ن بھُلُ تُو منمُکھ مُورکھا =
ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ ॥

چلدِیا نالِ ن چلئی سبھُ جھوُٹھُ دربُ لکھا ॥
ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ ॥
اگیانی اندھُ ن بوُجھئی سِر اوُپرِ جم کھڑگُ کلکھا ॥
ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ ॥
گر پرسادی اُبرے جِن ہرِ رسُ چکھا ॥
ਗੁਰ ਪਰਸਾਦੀ ਉਬਰੇ ਜਿਨ ਹਰਿ ਰਸੁ ਚਖਾ ॥



آپِ کرائے کرے آپِ آپے ہرِ رکھا ॥۳॥
ਆਪਿ ਕਰਾਏ ਕਰੇ ਆਪਿ ਆਪੇ ਹਰਿ ਰਖਾ ॥੩॥
سلوکُ م : ۳ ॥
ਸਲੋਕੁ ਮ ੩ ॥
جِنا گرُ نہی بھیٹِیا بھےَ کی ناہی بِنّد ॥
ਜਿਨਾ ਗੁਰੁ ਨਹੀ ਭੇਟਿਆ ਭੈ ਕੀ ਨਾਹੀ ਬਿੰਦ ॥
آونُ جاونُ دُکھُ گھنا کدے ن چوُکےَ چِنّد ॥
ਆਵਣੁ ਜਾਵਣੁ ਦੁਖੁ ਘਣਾ ਕਦੇ ਨ ਚੂਕੈ ਚਿੰਦ ॥
کاپڑ جِوےَ پچھوڑییَےَ گھڑی مُہت گھڑیالُ ॥
ਕਾਪੜ ਜਿਵੈ ਪਛੋੜੀਐ ਘੜੀ ਮੁਹਤ ਘੜੀਆਲੁ ॥
نانک سچے نام بِنُ سِرہُ ن چُکےَ جنّجالُ ॥۱॥
ਨਾਨਕ ਸਚੇ ਨਾਮ ਬਿਨੁ ਸਿਰਹੁ ਨ ਚੁਕੈ ਜੰਜਾਲੁ ॥੧॥
م : ۳ ॥
ਮ ੩ ॥
تربھون ڈھوُڈھی سجنا ہئُمےَ بُری جگت ॥
ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ ॥
نا جھُرُ ہیئڑے سچُ چئو نانک سچو سچُ ॥۲॥
ਨਾ ਝੁਰੁ ਹੀਅੜੇ ਸਚੁ ਚਉ ਨਾਨਕ ਸਚੋ ਸਚੁ ॥੨॥
پئُڑی ॥
ਪਉੜੀ ॥
گرمُکھ آپے بکھشِئونُ ہرِ نامِ سمائے ॥
ਗੁਰਮੁਖਿ ਆਪੇ ਬਖਸਿਓਨੁ ਹਰਿ ਨਾਮਿ ਸਮਾਣੇ ॥

آپے بھگتی لائیئون ُگر سبد نیِسانے ॥
ਆਪੇ ਭਗਤੀ ਲਾਇਓਨੁ ਗੁਰ ਸਬਦਿ ਨੀਸਾਣੇ ॥
سنمکھ سدا سوہݨے سچیَے در جاݨے ॥
ਸਨਮੁਖ ਸਦਾ ਸੋਹਣੇ ਸਚੈ ਦਰਿ ਜਾਣੇ ॥
ایتھیَے اوتھیَے مکت ہیَے جن رام پچھاݨے ॥
ਐਥੈ ਓਥੈ ਮੁਕਤਿ ਹੈ ਜਿਨ ਰਾਮ ਪਛਾਣੇ ॥
دھنّ ُ دھنّ ُ سے جن جن ہر سیویا تن ہئو کُربانے ॥۴॥
ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ ਤਿਨ ਹਉ ਕੁਰਬਾਣੇ ॥੪॥
سلوک ُ م : ۱ ॥
ਸਲੋਕੁ ਮ ੧ ॥
مہل کُچجی مڑوڑی کالی منہ ُ کسدھ ॥
ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
جے گݨ ہوون تا پر ُ رویَے نانک اوگݨ مُندھ ॥۱॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥੧॥
م : ۱ ॥
ਮ ੧ ॥
ساچ ُ سیِل سچ ُ سنّجمی سا پُوری پروار ॥
ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥
نانک اہنس سدا بھلی پر کیَے ہیت پیار ॥۲॥
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥੨॥
پئُڑی ॥
ਪਉੜੀ ॥
آپݨا آپ ُ پچھاݨیا نام ُ ندھان ُ پائیا ॥
ਆਪਣਾ ਆਪੁ ਪਛਾਣਿਆ ਨਾਮੁ ਨਿਧਾਨੁ ਪਾਇਆ ॥
کرپا کر کیَے آپݨی گر سبد ملائیا ॥
ਕਿਰਪਾ ਕਰਿ ਕੈ ਆਪਣੀ ਗੁਰ ਸਬਦਿ ਮਿਲਾਇਆ ॥
گر کی باݨی نرملی ہر رس ُ پیِیائیا ॥
ਗੁਰ ਕੀ ਬਾਣੀ ਨਿਰਮਲੀ ਹਰਿ ਰਸੁ ਪੀਆਇਆ ॥
ہر رس ُ جنی چاکھیا ان رس ٹھاک رہائیا ॥
ਹਰਿ ਰਸੁ ਜਿਨੀ ਚਾਖਿਆ ਅਨ ਰਸ ਠਾਕਿ ਰਹਾਇਆ ॥

ہر رسُ پی سدا ترِپت بھئے پھِر ترسنا بھکھ گوائِیا ॥۵॥
ਹਰਿ ਰਸੁ ਪੀ ਸਦਾ ਤ੍ਰਿਪਤਿ ਭਏ ਫਿਰਿ ਤ੍ਰਿਸਨਾ ਭੁਖ ਗਵਾਇਆ ॥੫॥
سلوکُ م : ۳ ॥
ਸਲੋਕੁ ਮ ੩ ॥
پِر کھُسیئے دھن راوییئے دھن اُر نامُ سیِگارُ ॥
ਪਿਰ ਖੁਸੀਏ ਧਨ ਰਾਵੀਏ ਧਨ ਉਰਿ ਨਾਮੁ ਸੀਗਾਰੁ ॥
نانک دھن آگیَے کھڑی سوبھاونّتی نارِ ॥۱॥
ਨਾਨਕ ਧਨ ਆਗੈ ਖੜੀ ਸੋਭਾਵੰਤੀ ਨਾਰਿ ॥੧॥
م : ۱ ॥
ਮ ੧ ॥
سسُرَے پیئیئیَے کنّت کی کنّتُ اگنّمُ اتھاہُ ॥
ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
نانک دھنّنُ سُوہاگݨی جو بھاوہِ ویپرواہ ॥۲॥
ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ ॥੨॥
پئُڑی ॥
ਪਉੜੀ ॥
تکھتِ راجا سو بہیَے جِ تکھتیَے لائِک ہوئی ॥
ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ ॥
جِنی سچُ پچھاݨِیا سچُ راجے سیئی ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ ॥
ایہِ بھوُپتِ راجے ن آکھیئہِ دوُجیَے بھائے دکھُ ہوئی ॥
ਏਹਿ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖੁ ਹੋਈ ॥
کیِتا کِیا سالاہییَے جِسُ جادے بِلم ن ہوئی ॥
ਕੀਤਾ ਕਿਆ ਸਾਲਾਹੀਐ ਜਿਸੁ ਜਾਦੇ ਬਿਲਮ ਨ ਹੋਈ ॥
نِہچلُ سچا ایکُ ہیَے گُرمُکھِ بوُجھیَے سُ نِہچلُ ہوئی ॥۶॥
ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ ॥੬॥
سلوکُ م : ۳ ॥
ਸਲੋਕੁ ਮ ੩ ॥
سبھنا کا پِرُ ایکُ ہیَے پِر بِنُ کھالی ناہِ ॥
ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ ॥

نانک سے سۄہاگݨی جِ ستِگُر ماہِ سماہِ ॥۱॥
ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ ॥੧॥
م : ۳ ॥
ਮ ੩ ॥
مَن کے اۄدھک ترنّگ کِئُو درِ ساہِب چھُٹیِئیَے ॥
ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ ॥
جے راچیَے سچ رنّگِ گوُڑےَ رنّگِ اپار کےَ ॥
ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ ॥
نانک گُر پرسادی چھُٹیِئیَے جے چِتُ لگےَ سچِ ॥۲॥
ਨਾਨਕ ਗੁਰ ਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ ॥੨॥
پئُڑی ॥
ਪਉੜੀ ॥
ہرِ کا نامُ امۄلُ ہےَ کِئُو کیِمتِ کیِجےَ ॥
ਹਰਿ ਕਾ ਨਾਮੁ ਅਮੋਲੁ ਹੈ ਕਿਉ ਕੀਮਤਿ ਕੀਜੈ ॥

پنّنا ۱۰۸۹ (Page 1089)

آپے س٘رِسٹِ سبھ ساجیِئنُ آپے ورتیِجےَ ॥
ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਵਰਤੀਜੈ ॥
گُرمُکھِ سدا سلاہیِئیَے سچُ کیِمتِ کیِجےَ ॥
ਗੁਰਮੁਖਿ ਸਦਾ ਸਲਾਹੀਐ ਸਚੁ ਕੀਮਤਿ ਕੀਜੈ ॥
گُر سبدی کملُ بِگاسِیا اِو ہرِ رسُ پیِجےَ ॥
ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ ॥
آون جانا ٹھاکِیا سُکھِ سہجِ سویِجےَ ॥۷॥
ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ ॥੭॥
سلۄکُ م : ۱ ॥
ਸਲੋਕੁ ਮ ੧ ॥
نا میَلا نا دھُنّدھلا نا بھگوا نا کچُ ॥
ਨਾ ਮੈਲਾ ਨਾ ਧੁੰਧਲਾ ਨਾ ਭਗਵਾ ਨਾ ਕਚੁ ॥
نانک لالۄ لالُ ہےَ سچےَ رتا سچُ ॥۱॥
ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ ॥੧॥

م : ۳ ॥
ਮ ੩ ॥
سہج ونسپت پھلُ پھلُ بھورُ وسیَے بھیَے کھنّڈ ॥
ਸਹਜਿ ਵਣਸਪਤਿ ਫੁਲੁ ਫਲੁ ਭਵਰੁ ਵਸੈ ਭੈ ਖੰਡਿ ॥
نانک ترورُ ایکُ ہیَے ایکو پھلُ بھرنگُ ॥۲॥
ਨਾਨਕ ਤਰਵਰੁ ਏਕੁ ਹੈ ਏਕੋ ਫੁਲੁ ਭਿਰੰਗੁ ॥੨॥
پئُڑی ॥
ਪਉੜੀ ॥
جو جن لُوجھہ منیَے سئو سے سُورے پردھانا ॥
ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥
ہر سیتی سدا مل رہے جنی آپُ پچھانا ॥
ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥
گیانیا کا اہُ مہتُ ہیَے من ماہ سمانا ॥
ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥
ہر جیئو کا مہلُ پائیا سچُ لائے دھیانا ॥
ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥
جن گر پرسادی منُ جیتیا جگُ تنہ جتانا ॥۸॥
ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥੮॥
سلوکُ م : ۳ ॥
ਸਲੋਕੁ ਮ ੩ ॥
جوگی ہووا جگ بھوا گھر گھر بھیکھیا لیئو ॥
ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥
درگہ لیکھا منّگیئیَے کسُ کسُ اُترُ دیئو ॥
ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥
بھکھیا نامُ سنّتوکھُ مڑی سدا سچُ ہیَے نال ॥
ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ ॥
بھیکھی ہاتھ ن لدھیا سبھ بدھی جمکال ॥
ਭੇਖੀ ਹਾਥ ਨ ਲਧੀਆ ਸਭ ਬਧੀ ਜਮਕਾਲਿ ॥
نانک گلا جھوٹھیا سچا نامُ سمال ॥۱॥
ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ ॥੧॥

م : ۳ =

ਮ ੩ ॥

جِتُ دَرِ لیکھا منّگیئیے سو درُ سیوہُ ن کوئے =

ਜਿਤੁ ਦਰਿ ਲੇਖਾ ਮੰਗੀਐ ਸੋ ਦਰੁ ਸੇਵਿਹੁ ਨ ਕੋਇ ॥

ایسا ستِگُرُ لوڑِ لہُ جِسُ جیوڈُ اورُ ن کوئے =

ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ ॥

تِسُ سرنائی چھوُٹیئیے لیکھا منّگیے ن کوئے =

ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ ॥

سچُ دِرڑائے سچُ دِرڑُ سچا اوہُ سبدُ دیئے =

ਸਚੁ ਦ੍ਰਿੜਾਏ ਸਚੁ ਦ੍ਰਿੜੁ ਸਚਾ ਓਹੁ ਸਬਦੁ ਦੇਇ ॥

ہِردئے جِس دئے سچُ ہیے تنُ منُ بھی سچا ہوئے =

ਹਿਰਦੈ ਜਿਸ ਦੈ ਸਚੁ ਹੈ ਤਨੁ ਮਨੁ ਭੀ ਸਚਾ ਹੋਇ ॥

نانک سچیے ہکُمِ منّنئیے سچی وڈِیائی دیئے =

ਨਾਨਕ ਸਚੈ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥

سچے ماہِ سماوسی جِس نو ندرِ کریئے = ۲=

ਸਚੇ ਮਾਹਿ ਸਮਾਵਸੀ ਜਿਸ ਨੋ ਨਦਰਿ ਕਰੇਇ ॥੨॥

پئُڑی =

ਪਉੜੀ ॥

سوُرے ایہِ ن آکھیئہِ اہنّکارِ مرہِ دکھُ پاوہِ =

ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥

انّدھے آپُ ن پچھاݨنی دوُجیے پچِ جاوہِ =

ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥

اتِ کرودھ سِئو لوُجھدے اگیے پِچھیے دکھُ پاوہِ =

ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥

ہرِ جیِئو اہنّکارُ ن بھاوئی وید کوُکِ سݨاوہِ =

ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥

اہنّکارِ مُئے سے وِگتی گئے مرِ جنمہِ پھِرِ آوہِ = ۹=

ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥੯॥

سلوکُ م : ۳ =

ਸਲੋਕੁ ਮ ੩ ॥

کاگئو ہوئے ن اُوجلا لوہے ناو ن پارُ ॥
ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥
پرم پدارتھُ منّن لیَے دھنّنُ سوارݨہارُ ॥
ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ॥
ہکمُ پچھاݨیَے اُوجلا سِر کاسٹ لوہا پارِ ॥
ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ ॥
ترسنا چھوڈئے بھیَے وسیَے نانک کرݨی سارُ ॥۱॥
ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥੧॥
م : ۳ ॥
ਮ ੩ ॥
مارُو مارݨ جو گئے مارِ ن سکہِ گوار ॥
ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ ॥
نانک جے اِہُ ماریئیَے گر سبدی ویچارِ ॥
ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ ॥
ایہُ منُ ماریا نا مرئے جے لوچیَے سبھُ کوئے ॥
ਏਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ ॥
نانک من ہی کئو منُ مارسی جے ستگرُ بھیٹیَے سوئے ॥۲॥
ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ ਸੋਇ ॥੨॥

پنّنا ۱۰۹۰ (Page 1090)

پئُڑی ॥
ਪਉੜੀ ॥
دوویَے ترپھا اُپائیئونُ وِچ سکت سِو واسا ॥
ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ ॥
سکتی کِنیَے ن پائئو پھِر جنم بناسا ॥
ਸਕਤੀ ਕਿਨੈ ਨ ਪਾਇਓ ਫਿਰਿ ਜਨਮਿ ਬਿਨਾਸਾ ॥
گرِ سیوئیَے سات پائیئیَے جپ ساس گِراسا ॥
ਗੁਰਿ ਸੇਵਿਐ ਸਾਤਿ ਪਾਈਐ ਜਪਿ ਸਾਸ ਗਿਰਾਸਾ ॥
سمرت ساست سودھ دیکھُ اُوتم ہر داسا ॥
ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ ॥

نانک نام بِنا کوٗ تِھرُ نہی نامے بلِ جاسا ॥١٠॥
ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ ॥੧੦॥
سلوٗکُ م : ٣ ॥
ਸਲੋਕੁ ਮ ੩ ॥
ہوٗوا پنّڈِتُ جوٗتکی وید پڑا مُکھِ چارِ ॥
ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
نو کھنّڈ مدھے پوٗجِیا اپنٗیَے چجِ وِیچارِ ॥
ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ ॥
متُ سچا اکھرُ بھُلِ جائے چئُکَیے بِھٹَیے ن کوٗئے ॥
ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥
جھوٗٹھے چئُکے نانکا سچا ایکوٗ سوٗئے ॥١॥
ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥੧॥
م : ٣ ॥
ਮ ੩ ॥
آپِ اُپائے کرے آپِ آپے ندرِ کریئے ॥
ਆਪਿ ਉਪਾਏ ਕਰੇ ਆਪਿ ਆਪੇ ਨਦਰਿ ਕਰੇਇ ॥
آپے دے وڈِیائِیا کہُ نانک سچا سوٗئے ॥٢॥
ਆਪੇ ਦੇ ਵਡਿਆਈਆ ਕਹੁ ਨਾਨਕ ਸਚਾ ਸੋਇ ॥੨॥
پئُڑی ॥
ਪਉੜੀ ॥
کنّٹکُ کالُ ایکُ ہیَے ہوٗرُ کنّٹکُ ن سوٗجھیَے ॥
ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ ॥
اپھِرِئو جگ مہِ ورتدا پاپی سِئو لوٗجھیَے ॥
ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ ॥
گُر سبدی ہرِ بھیدیِئیَے ہرِ جپِ ہرِ بوٗجھیَے ॥
ਗੁਰ ਸਬਦੀ ਹਰਿ ਭੇਦੀਐ ਹਰਿ ਜਪਿ ਹਰਿ ਬੂਝੈ ॥
سوٗ ہرِ سرنٗائی چھُٹیِئیَے جوٗ من سِئو جوٗجھیَے ॥
ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ ॥
منِ وِیچارِ ہرِ جپُ کرے ہرِ درگہ سیِجھیَے ॥١١॥
ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ ॥੧੧॥

سلوکُ م : ١ ॥
ਸਲੋਕੁ ਮ ੧ ॥
ہکمِ رجائی ساکھتی درگہ سچُ کبُولُ ॥
ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥
ساہبُ لیکھا منّگسی دُنیِیا دیکھِ ن بھوُلُ ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥
دِل دروانی جو کرے درویسی دِلُ راسِ ॥
ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥
اِسک مُہبتِ نانکا لیکھا کرتے پاسِ ॥١॥
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥
م : ١ ॥
ਮ ੧ ॥
الگئو جوئے مدھوُکڑئو سارنّگپانِ سبائے ॥
ਅਲਗਉ ਜੋਇ ਮਧੂਕੜਉ ਸਾਰੰਗਪਾਣਿ ਸਬਾਇ ॥
ہیرےَ ہیرا بیدھیا نانک کنّٹھِ سُبھائے ॥٢॥
ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥੨॥
پئُڑی ॥
ਪਉੜੀ ॥
منمکھ کالُ وِیاپدا موہِ مائِیا لاگے ॥
ਮਨਮੁਖ ਕਾਲੁ ਵਿਆਪਦਾ ਮੋਹਿ ਮਾਇਆ ਲਾਗੇ ॥
کھِن مہِ مارِ پچھاڑسی بھائے دوُجےَ ٹھاگے ॥
ਖਿਨ ਮਹਿ ਮਾਰਿ ਪਛਾੜਸੀ ਭਾਇ ਦੂਜੈ ਠਾਗੇ ॥
پھِرِ ویلا ہتھِ ن آوئی جم کا ڈنّڈُ لاگے ॥
ਫਿਰਿ ਵੇਲਾ ਹਥਿ ਨ ਆਵਈ ਜਮ ਕਾ ਡੰਡੁ ਲਾਗੇ ॥
تِن جم ڈنّڈُ ن لگئی جو ہرِ لِو جاگے ॥
ਤਿਨ ਜਮ ਡੰਡੁ ਨ ਲਗਈ ਜੋ ਹਰਿ ਲਿਵ ਜਾਗੇ ॥
سبھ تیری تُدھُ چھڈاونی سبھ تُدھےَ لاگے ॥١٢॥
ਸਭ ਤੇਰੀ ਤੁਧੁ ਛਡਾਵਣੀ ਸਭ ਤੁਧੈ ਲਾਗੇ ॥੧੨॥
سلوکُ م : ١ ॥
ਸਲੋਕੁ ਮ ੧ ॥

سربے جوئِے اگچھمی دُوکھُ گھنیرو آتِھ ॥
ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥
کالرُ لادِس سرُ لاگھنئو لابھُ ن پُوںجی ساتِھ ॥۱॥
ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ ॥੧॥
م : ۱ ॥
ਮ ੧ ॥
پُوںجی ساچئو نامُ تُو اکھُٹئو دربُ اپارُ ॥
ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ ॥
نانک وکھرُ نِرملئو دھنّنُ ساہُ واپارُ ॥۲॥
ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ ॥੨॥
م : ۱ ॥
ਮ ੧ ॥
پُورب پرِیت پِرانِ لیَے موٹئو ٹھاکُرُ مانِ ॥
ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ ॥
ماتھیَے اُوبھیَے جمُ مارسی نانک میلنُ نامِ ॥۳॥
ਮਾਥੈ ਊਭੈ ਜਮੁ ਮਾਰਸੀ ਨਾਨਕ ਮੇਲਣੁ ਨਾਮਿ ॥੩॥
پئُڑی ॥
ਪਉੜੀ ॥
آپے پِنڈُ سوارِئونُ وِچ نو نِدھ نامُ ॥
ਆਪੇ ਪਿੰਡੁ ਸਵਾਰਿਓਨੁ ਵਿਚਿ ਨਵ ਨਿਧਿ ਨਾਮੁ ॥
اِک آپے بھرم بھُلائِئنُ تِن نِہپھل کامُ ॥
ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ ॥
اِکنی گُرمُکھ بُجھیا ہر آتم رامُ ॥
ਇਕਨੀ ਗੁਰਮੁਖਿ ਬੁਝਿਆ ਹਰਿ ਆਤਮ ਰਾਮੁ ॥
اِکنی سُن کیَے منّنِیا ہر اُوتم کامُ ॥
ਇਕਨੀ ਸੁਣਿ ਕੈ ਮੰਨਿਆ ਹਰਿ ਊਤਮ ਕਾਮੁ ॥
انّتر ہر رنّگُ اُپجِیا گائِیا ہر گُن نامُ ॥۱۳॥
ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ ॥੧੩॥
سلوکُ م : ۱ ॥
ਸਲੋਕੁ ਮ ੧ ॥

بھولتنِ بھیَے منِ وسیَے ہیکیَے پادھر ہیڑُ ॥
ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀੜੁ ॥
اَت ڈاہپنِ دکھُ گھݨو تینے تھاو بھریڑُ ॥۱॥
ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀੜੁ ॥੧॥
م : ۱ ॥
ਮਃ ੧ ॥
ماندلُ بیدِ س باجݨو گھݨو دھڑییَے جوئے ॥
ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥
نانک نامُ سمالِ توُ بیجئو اورُ ن کوئے ॥۲॥
ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ ॥੨॥
م : ۱ ॥
ਮਃ ੧ ॥
ساگرُ گݨی اتھاہُ کِن ہاتھالا دیکھیئیَے ॥
ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ ॥
وڈا ویپرواہُ ستگرُ ملیَے ت پارِ پوا ॥
ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ ॥
مجھ بھرِ دکھ بدکھ ॥
ਮਝ ਭਰਿ ਦੁਖ ਬਦੁਖ ॥
نانک سچے نام بِنُ کسیَے ن لتھی بھکھ ॥۳॥
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥੩॥
پئُڑی ॥
ਪਉੜੀ ॥
جنی اندرُ بھالیا گر سبد سُہاوئے ॥
ਜਿਨੀ ਅੰਦਰੁ ਭਾਲਿਆ ਗੁਰ ਸਬਦਿ ਸੁਹਾਵੈ ॥
جو اِچھن سو پائدے ہر نامُ دھیاوئے ॥
ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ ॥
جس نو کرپا کرے تسُ گرُ ملیَے سو ہر گن گاوئے ॥
ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਸੋ ਹਰਿ ਗੁਣ ਗਾਵੈ ॥

دھرم رائے تِن کا مِتُ ہیَے جم مگ ن پاوئے ॥
ਧਰਮ ਰਾਇ ਤਿਨ ਕਾ ਮਿਤੁ ਹੈ ਜਮ ਮਗਿ ਨ ਪਾਵੈ ॥
ہر نامُ دِھیاوہِ دِنسُ رات ہر نامِ سماوئے ॥۱۴॥
ਹਰਿ ਨਾਮੁ ਧਿਆਵਹਿ ਦਿਨਸੁ ਰਾਤਿ ਹਰਿ ਨਾਮਿ ਸਮਾਵੈ ॥੧੪॥
سلوٗکُ م : ۱ ॥
ਸਲੋਕੁ ਮ ੧ ॥
سُݨیئیے ایکُ وکھاݨیئیے سُرگ مِرت پئیال ॥
ਸੁਣੀਐ ਏਕੁ ਵਖਾਣੀਐ ਸੁਰਗਿ ਮਿਰਤਿ ਪਇਆਲਿ ॥
ہکمُ ن جائی میٹیا جو لِکھیا سو نالِ ॥
ਹੁਕਮੁ ਨ ਜਾਈ ਮੇਟਿਆ ਜੋ ਲਿਖਿਆ ਸੋ ਨਾਲਿ ॥
کئُݨُ مؤیا کئُݨُ مارسی کئُݨُ آوئے کئُݨُ جائے ॥
ਕਉਣੁ ਮੂਆ ਕਉਣੁ ਮਾਰਸੀ ਕਉਣੁ ਆਵੈ ਕਉਣੁ ਜਾਇ ॥
کئُݨُ رہسی نانکا کِس کی سُرت سمائے ॥۱॥
ਕਉਣੁ ਰਹਸੀ ਨਾਨਕਾ ਕਿਸ ਕੀ ਸੁਰਤਿ ਸਮਾਇ ॥੧॥
م : ۱ ॥
ਮ ੧ ॥
ہئو مُیا میَے ماریا پئُݨُ وہیَے دریائو ॥
ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥
تِرسنا تھکی نانکا جا منُ رتا نائے ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥
لوئِݨ رتے لوئِݨی کنّی سُرت سمائے ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ ॥
جیبھ رسائِݨ چوُنڑی رتی لال لوائے ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
اندرُ مُسک جھکوٗلیا کیمت کہی ن جائے ॥۲॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥੨॥
پئُڑی ॥
ਪਉੜੀ ॥
اِسُ جگ مہِ نامُ نِدھانُ ہیَے نامو نالِ چلیَے ॥
ਇਸੁ ਜੁਗ ਮਹਿ ਨਾਮੁ ਨਿਧਾਨੁ ਹੈ ਨਾਮੋ ਨਾਲਿ ਚਲੈ ॥

ایہُ اکھُٹُ کدے ن ِنکھُٹئی کھائے کھرچِئو پلیَے ॥
ਏਹੁ ਅਖੁਟੁ ਕਦੇ ਨ ਨਿਖੁਟਈ ਖਾਇ ਖਰਚਿਉ ਪਲੈ ॥
ہر جن نیڑ ن آوئی جمکنّکر جمکلیَے ॥
ਹਰਿ ਜਨ ਨੇੜਿ ਨ ਆਵਈ ਜਮਕੰਕਰ ਜਮਕਲੈ ॥
سے ساہ سچے ونجارِیا ِجن ہر دھنُ پلیَے ॥
ਸੇ ਸਾਹ ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ ॥
ہر ِکرپا تے ہر پائِیئیَے جا آپ ہر گھلیَے ॥۱۵॥
ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ ॥੧੫॥
سلوٗکُ م : ۳ ॥
ਸਲੋਕੁ ਮ ੩ ॥
منمکھ واپارےَ سار ن جاݨنی ِبکھُ وِہاجھہِ ِبکھُ سنّگرہہِ ِبکھ ِسئو دھرہِ پیارُ ॥
ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ ॥
باہرہُ پنڈِت سدائِدے منہُ موٗرکھ گاوار ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ ॥
ہر ِسئو چِتُ ن لائِنی وادی دھرنِ پیارُ ॥
ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ ॥
وادا کِیا کرنِ کہاݨِیا کوٗڑُ بولِ کرہِ آہارُ ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ ॥
جگ مہِ رام نامُ ہر ِنرملا ہورُ میَلا سبھُ آکارُ ॥
ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ ॥
نانک نامُ ن چیتنی ہوئے میَلے مرہِ گوار ॥۱॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ ॥੧॥
م : ۳ ॥
ਮ ੩ ॥
دُکھُ لگا ِبنُ سیوِئیَے ہُکمُ منّنے دُکھُ جائے ॥
ਦੁਖੁ ਲਗਾ ਬਿਨੁ ਸੇਵਿਐ ਹੁਕਮੁ ਮੰਨੇ ਦੁਖੁ ਜਾਇ ॥
آپے داتا سُکھیَے دا آپے دیئے سجائے ॥
ਆਪੇ ਦਾਤਾ ਸੁਖੈ ਦਾ ਆਪੇ ਦੇਇ ਸਜਾਇ ॥
نانک ایوےَ جاݨِیئیَے سبھُ ِکچھُ ِتسیَے رجائے ॥۲॥
ਨਾਨਕ ਏਵੈ ਜਾਣੀਐ ਸਭੁ ਕਿਛੁ ਤਿਸੈ ਰਜਾਇ ॥੨॥

پئُڑی ॥
ਪਉੜੀ ॥
ہر نام بِنا جگتُ ہیَے نِردھنُ بِنُ ناوٕے تِرپت ناہی ॥
ਹਰਿ ਨਾਮ ਬਿਨਾ ਜਗਤੁ ਹੈ ਨਿਰਧਨੁ ਬਿਨੁ ਨਾਵੈ ਤ੍ਰਿਪਤਿ ਨਾਹੀ ॥
دوُجیَے بھرم بھُلائِیا ہئُمیَے دُکھُ پاہی ॥
ਦੂਜੈ ਭਰਮਿ ਭੁਲਾਇਆ ਹਉਮੈ ਦੁਖੁ ਪਾਹੀ ॥



بِنُ کرما کِچھوُ ن پائیِئیَے جے بہُتُ لوٕچاہی ॥
ਬਿਨੁ ਕਰਮਾ ਕਿਛੂ ਨ ਪਾਈਐ ਜੇ ਬਹੁਤੁ ਲੋਚਾਹੀ ॥
آوےَ جائے جنّمیَے مرےَ گُر سبد چھُٹاہی ॥
ਆਵੈ ਜਾਇ ਜੰਮੈ ਮਰੈ ਗੁਰ ਸਬਦਿ ਛੁਟਾਹੀ ॥
آپ کرےَ کِس آکھیِئیَے دوُجا کوٕ ناہی ॥ ۱٦॥
ਆਪਿ ਕਰੈ ਕਿਸੁ ਆਖੀਐ ਦੂਜਾ ਕੋ ਨਾਹੀ ॥੧੬॥
سلوٕکُ م : ۳ ॥
ਸਲੋਕੁ ਮ ੩ ॥
اِسُ جگ مہِ سنّتی دھنُ کھٹِیا جِنا ستِگُرُ مِلیا پربھُ آئے ॥
ਇਸੁ ਜਗ ਮਹਿ ਸੰਤੀ ਧਨੁ ਖਟਿਆ ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥
ستِگُر سچُ دِرڑائِیا اِسُ دھن کی کیِمت کہی ن جائے ॥
ਸਤਿਗੁਰਿ ਸਚੁ ਦ੍ਰਿੜਾਇਆ ਇਸੁ ਧਨ ਕੀ ਕੀਮਤਿ ਕਹੀ ਨ ਜਾਇ ॥
اِتُ دھن پائِئیَے بھُکھ لتھی سُکھُ وسیا مَن آئے ॥
ਇਤੁ ਧਨਿ ਪਾਇਐ ਭੁਖ ਲਥੀ ਸੁਖੁ ਵਸਿਆ ਮਨਿ ਆਇ ॥
جِنّنا کئُو دھُر لِکھِیا تِنی پائِیا آئے ॥
ਜਿੰਨ੍ਹਾ ਕਉ ਧੁਰਿ ਲਿਖਿਆ ਤਿਨੀ ਪਾਇਆ ਆਇ ॥
منمُکھُ جگتُ نِردھنُ ہیَے مائِیا نو بِللائے ॥
ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ ॥
اندِنُ پھِردا سدا رہیَے بھُکھ ن کدے جائے ॥
ਅਨਦਿਨੁ ਫਿਰਦਾ ਸਦਾ ਰਹੈ ਭੁਖ ਨ ਕਦੇ ਜਾਇ ॥
سانْت ن کدے آوئی نہ سُکھُ وسیَے مَن آئے ॥
ਸਾਂਤਿ ਨ ਕਦੇ ਆਵਈ ਨਹ ਸੁਖੁ ਵਸੈ ਮਨਿ ਆਇ ॥

سدا چنّت چتودا رہیے سہسا کدے ن جائے ॥
ਸਦਾ ਚਿੰਤ ਚਿਤਵਦਾ ਰਹੈ ਸਹਸਾ ਕਦੇ ਨ ਜਾਇ ॥
نانک وِنُ ستگر مت بھوی ستگر نو ملیے تا سبدُ کمائے ॥
ਨਾਨਕ ਵਿਣੁ ਸਤਿਗੁਰ ਮਤਿ ਭਵੀ ਸਤਿਗੁਰ ਨੋ ਮਿਲੈ ਤਾ ਸਬਦੁ ਕਮਾਇ ॥
سدا سدا سکھ مہ رہیے سچے ماہِ سمائے ॥۱॥
ਸਦਾ ਸਦਾ ਸੁਖ ਮਹਿ ਰਹੈ ਸਚੇ ਮਾਹਿ ਸਮਾਇ ॥੧॥
م : ۳ ॥
ਮ ੩ ॥
جن اُپائی میدنی سوئی سار کریئے ॥
ਜਿਨਿ ਉਪਾਈ ਮੇਦਨੀ ਸੋਈ ਸਾਰ ਕਰੇਇ ॥
ایکو سمرہُ بھائرہُ تسُ بنُ اورُ ن کوئے ॥
ਏਕੋ ਸਿਮਰਹੁ ਭਾਇਰਹੁ ਤਿਸੁ ਬਿਨੁ ਅਵਰੁ ਨ ਕੋਇ ॥
کھانا سبدُ چنگیائیا جتُ کھادھیے سدا ترپت ہوئے ॥
ਖਾਣਾ ਸਬਦੁ ਚੰਗਿਆਈਆ ਜਿਤੁ ਖਾਧੈ ਸਦਾ ਤ੍ਰਿਪਤਿ ਹੋਇ ॥
پینن سپھت سنائے ہیے سدا سدا اوہُ اُوجلا میلا کدے ن ہوئے ॥
ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ ॥
سہجے سچ دھنُ کھٹیا تھوڑا کدے ن ہوئے ॥
ਸਹਜੇ ਸਚੁ ਧਨੁ ਖਟਿਆ ਥੋੜਾ ਕਦੇ ਨ ਹੋਇ ॥
دیہی نو سبدُ سیگارُ ہیے جتُ سدا سدا سکھُ ہوئے ॥
ਦੇਹੀ ਨੋ ਸਬਦੁ ਸੀਗਾਰੁ ਹੈ ਜਿਤੁ ਸਦਾ ਸਦਾ ਸੁਖੁ ਹੋਇ ॥
نانک گرمکھ بجھیئیے جس نو آپ وکھالے سوئے ॥۲॥
ਨਾਨਕ ਗੁਰਮੁਖਿ ਬੁਝੀਐ ਜਿਸ ਨੋ ਆਪਿ ਵਿਖਾਲੇ ਸੋਇ ॥੨॥
پئُڑی ॥
ਪਉੜੀ ॥
انتر جپُ تپُ سنّجمو گر سبدی جاپیے ॥
ਅੰਤਰਿ ਜਪੁ ਤਪੁ ਸੰਜਮੋ ਗੁਰ ਸਬਦੀ ਜਾਪੈ ॥
ہر ہر نامُ دھیائیئیے ہئُمیے اگیانُ گواپیے ॥
ਹਰਿ ਹਰਿ ਨਾਮੁ ਧਿਆਈਐ ਹਉਮੈ ਅਗਿਆਨੁ ਗਵਾਪੈ ॥
اندرُ انمرت بھرپوُرُ ہیے چاکھیا سادُ جاپیے ॥
ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ ॥

جن چاکھیا سے نربھئو بھئے سے ہر رس دھراپیے ॥
ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ ॥
ہر کرپا دھار پیایئیا پھر کال ُن ویاپیے ॥۱۷॥
ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ ॥੧੭॥
سلوک ُم : ۳ ॥
ਸਲੋਕੁ ਮ ੩ ॥
لوک ُاوگنا کی بنّیے گنٹھڑی گن ن وہاجھیے کوئے ॥
ਲੋਕੁ ਅਵਗਣਾ ਕੀ ਬੰਨ੍ਹੈ ਗੰਠੜੀ ਗੁਣ ਨ ਵਿਹਾਝੈ ਕੋਇ ॥
گن کا گاہک ُ نانکا ورلا کوئی ہوئے ॥
ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥
گر پرسادی گن پائیئن جس نو ندر کریئے ॥۱॥
ਗੁਰ ਪਰਸਾਦੀ ਗੁਣ ਪਾਈਅਨ੍ਹਿ ਜਿਸ ਨੋ ਨਦਰਿ ਕਰੇਇ ॥੧॥
م : ۳ ॥
ਮ ੩ ॥
گن اوگن سمان ہہ ج آپ کیتے کرتار ॥
ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥
نانک ہکم منّئیے سکھ ُ پائیئیے گر سبدی ویچار ॥۲॥
ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥੨॥
پئُڑی ॥
ਪਉੜੀ ॥
اندر راجا تکھت ُ ہیے آپے کرے نیائو ॥
ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ ॥
گر سبدی در ُ جانیئیے اندر مہل ُاسرائو ॥
ਗੁਰ ਸਬਦੀ ਦਰੁ ਜਾਣੀਐ ਅੰਦਰਿ ਮਹਲੁ ਅਸਰਾਉ ॥
کھرے پرکھ کھجانیے پائیئن کھوٹیا ناہی تھائو ॥
ਖਰੇ ਪਰਖਿ ਖਜਾਨੈ ਪਾਈਅਨਿ ਖੋਟਿਆ ਨਾਹੀ ਥਾਉ ॥
سبھ ُ سچو سچ ُ ور تدا سدا سچ ُ نیائو ॥
ਸਭੁ ਸਚੋ ਸਚੁ ਵਰਤਦਾ ਸਦਾ ਸਚੁ ਨਿਆਉ ॥
انّمرت کا رس ُ آئیا من وسیا نائو ॥۱۸॥
ਅੰਮ੍ਰਿਤ ਕਾ ਰਸੁ ਆਇਆ ਮਨਿ ਵਸਿਆ ਨਾਉ ॥੧੮॥

سلوک م : ١ =
ਸਲੋਕ ਮ ੧ ॥
ہئو میَیے کری تاں توُ ناہی توُ ہووہِ ہئو ناہِ =
ਹਉ ਮੈ ਕਰੀ ਤਾਂ ਤੂ ਨਾਹੀ ਤੂ ਹੋਵਹਿ ਹਉ ਨਾਹਿ ॥



بوُجھہُ گِیانی بوُجھنا ایہ اکتھ کتھا من ماہِ =
ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ ॥
بِنُ گُر تتُ ن پائیئیَے الکھُ وسیَے سبھ ماہِ =
ਬਿਨੁ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ ॥
ستِگُرُ مِلیَے ت جائیِئیَے جاں سبدُ وسیَے من ماہِ =
ਸਤਿਗੁਰੁ ਮਿਲੈ ਤ ਜਾਣੀਐ ਜਾਂ ਸਬਦੁ ਵਸੈ ਮਨ ਮਾਹਿ ॥
آپُ گئِیا بھ٘رمُ بھئو گئِیا جنم مرن دکھ جاہِ =
ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ ॥
گُرمتِ الکھُ لکھائیِئیَے اوُتم متِ تراہِ =
ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ ॥
نانک سوہں ہنّسا جپُ جاپہُ ت٘رِبھوݨ تِسیَے سماہِ =١=
ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ ॥੧॥
م : ۳ =
ਮ ੩ ॥
منُ مانکُ جِنِ پرکھِیا گُر سبدی ویِچارِ =
ਮਨੁ ਮਾਣਕੁ ਜਿਨਿ ਪਰਖਿਆ ਗੁਰ ਸਬਦੀ ਵੀਚਾਰਿ ॥
سے جن ورلے جائیِئہِ کلجُگ وِچ سنّسارِ =
ਸੇ ਜਨ ਵਿਰਲੇ ਜਾਣੀਅਹਿ ਕਲਜੁਗ ਵਿਚਿ ਸੰਸਾਰਿ ॥
آپیَے نو آپُ مِلِ رہِیا ہئُمیَے دُبِدھا مارِ =
ਆਪੈ ਨੋ ਆਪੁ ਮਿਲਿ ਰਹਿਆ ਹਉਮੈ ਦੁਬਿਧਾ ਮਾਰਿ ॥
نانک نامِ رتے دُترُ ترے بھئُجلُ بِکھمُ سنّسارُ =۲=
ਨਾਨਕ ਨਾਮਿ ਰਤੇ ਦੁਤਰੁ ਤਰੇ ਭਉਜਲੁ ਬਿਖਮੁ ਸੰਸਾਰੁ ॥੨॥
پئُڑی =
ਪਉੜੀ ॥

منمکھ اندرُ ن بھالنی مُٹھے اہنّمتے ॥
ਮਨਮੁਖ ਅੰਦਰੁ ਨ ਭਾਲਨੀ ਮੁਠੇ ਅਹੰਮਤੇ ॥
چارے کُنّڈاں بھوِ تھکے اندرِ تِکھ تتے ॥
ਚਾਰੇ ਕੁੰਡਾਂ ਭਵਿ ਥਕੇ ਅੰਦਰਿ ਤਿਖ ਤਤੇ ॥
سِنّمرِت ساست ن سوٗدھنی منمکھ وِگُتے ॥
ਸਿੰਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ ॥
بِنُ گُر کِنَیَے ن پائِئو ہرِ نامُ ہرِ ستے ॥
ਬਿਨੁ ਗੁਰ ਕਿਨੈ ਨ ਪਾਇਓ ਹਰਿ ਨਾਮੁ ਹਰਿ ਸਤੇ ॥
تتُ گِیانُ وِچارِیا ہرِ جپِ ہرِ گتے ॥۱۹॥
ਤਤੁ ਗਿਆਨੁ ਵੀਚਾਰਿਆ ਹਰਿ ਜਪਿ ਹਰਿ ਗਤੇ ॥੧੯॥
سلوٗک م : ۲ ॥
ਸਲੋਕ ਮ ੨ ॥
آپے جانَیَے کرے آپِ آپے آنَیَے راسِ ॥
ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
تِسَیَے اگَیَے نانکا کھلِئے کیِچَیَے ارداسِ ॥۱॥
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥੧॥
م : ۱ ॥
ਮ ੧ ॥
جِنِ کیِیا تِنِ دیکھیا آپے جانَیَے سوٗئِ ॥
ਜਿਨਿ ਕੀਆ ਤਿਨਿ ਦੇਖਿਆ ਆਪੇ ਜਾਣੈ ਸੋਇ ॥
کِس نوٗ کہیِئَیَے نانکا جا گھرِ ورتَیَے سبھُ کوٗئِ ॥۲॥
ਕਿਸ ਨੋ ਕਹੀਐ ਨਾਨਕਾ ਜਾ ਘਰਿ ਵਰਤੈ ਸਭੁ ਕੋਇ ॥੨॥
پئُڑی ॥
ਪਉੜੀ ॥
سبھے تھوٗک وِسارِ اِکوٗ مِتُ کرِ ॥
ਸਭੇ ਥੋਕ ਵਿਸਾਰਿ ਇਕੋ ਮਿਤੁ ਕਰਿ ॥
منُ تنُ ہوٗئِ نِہالُ پاپا دہَیَے ہرِ ॥
ਮਨੁ ਤਨੁ ਹੋਇ ਨਿਹਾਲੁ ਪਾਪਾ ਦਹੈ ਹਰਿ ॥
آوݨ جاݨا چُکَیَے جنمِ ن جاہِ مرِ ॥
ਆਵਣ ਜਾਣਾ ਚੁਕੈ ਜਨਮਿ ਨ ਜਾਹਿ ਮਰਿ ॥

سچُ نامُ آدھارُ سوگِ ن موہِ جرِ ॥
ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ ॥
نانک نامُ ندھانُ من مہِ سنّجِ دھرِ ॥۲۰॥
ਨਾਨਕ ਨਾਮੁ ਨਿਧਾਨੁ ਮਨ ਮਹਿ ਸੰਜਿ ਧਰਿ ॥੨੦॥
سلوک م : ۵ ॥
ਸਲੋਕ ਮ ੫ ॥
مائِیا منہُ ن ویِسرےَ مانّگےَ دنّما دنّم ॥
ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾ ਦੰਮ ॥
سو پ٘ربھُ چِتِ ن آوئی نانک نہی کرنّم ॥۱॥
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮ ॥੧॥
م : ۵ ॥
ਮ ੫ ॥
مائِیا ساتھِ ن چلئی کِیا لپٹاوہِ انّدھ ॥
ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ ॥
گُر کے چرن دھِیائے توُ توُٹہِ مائِیا بنّدھ ॥۲॥
ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ ॥੨॥
پئُڑی ॥
ਪਉੜੀ ॥
بھانھےَ ہُکمُ منائِئونُ بھانھےَ سُکھُ پائِیا ॥
ਭਾਣੈ ਹੁਕਮੁ ਮਨਾਇਓਨੁ ਭਾਣੈ ਸੁਖੁ ਪਾਇਆ ॥
بھانھےَ ستِگُرُ میلِئونُ بھانھےَ سچُ دھِیائِیا ॥
ਭਾਣੈ ਸਤਿਗੁਰੁ ਮੇਲਿਓਨੁ ਭਾਣੈ ਸਚੁ ਧਿਆਇਆ ॥
بھانھے جیوڈ ہور داتِ ناہی سچُ آکھِ سُنھائِیا ॥
ਭਾਣੇ ਜੇਵਡ ਹੋਰ ਦਾਤਿ ਨਾਹੀ ਸਚੁ ਆਖਿ ਸੁਣਾਇਆ ॥
جِن کءُ پوُربِ لِکھِیا تِن سچُ کمائِیا ॥
ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ ॥
نانک تِسُ سرنھاگتی جِنِ جگتُ اُپائِیا ॥۲۱॥
ਨਾਨਕ ਤਿਸੁ ਸਰਣਾਗਤੀ ਜਿਨਿ ਜਗਤੁ ਉਪਾਇਆ ॥੨੧॥
سلوک م : ۳ ॥
ਸਲੋਕ ਮ ੩ ॥

جِن کئو انّدرِ گِیانُ نہی بھَیَے کی ناہی بِنّد ॥
ਜਿਨ ਕਉ ਅੰਦਰਿ ਗਿਆਨੁ ਨਹੀ ਭੈ ਕੀ ਨਾਹੀ ਬਿੰਦ ॥
نانک مُئِیا کا کِیا مارݨا جِ آپِ مارے گوِونّد ॥۱॥
ਨਾਨਕ ਮੁਇਆ ਕਾ ਕਿਆ ਮਾਰਣਾ ਜਿ ਆਪਿ ਮਾਰੇ ਗੋਵਿੰਦ ॥੧॥
م : ۳ ॥
ਮ ੩ ॥
من کی پتری واچݨی سُکھی ہوُ سُکھُ سارُ ॥
ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ ॥
سو براہمݨُ بھلا آکھیِئیَے جِ بوُجھیَے برہمُ بیِچارُ ॥
ਸੋ ਬ੍ਰਾਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ ॥
ہرِ سالاہے ہرِ پڑھَے گُر کیَے سبدِ ویِچارِ ॥
ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ ॥



آئِیا اوہُ پروانُ ہیَے جِ کُل کا کرے اُدھارُ ॥
ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ ॥
اگیَے جاتِ ن پُچھیِئیَے کرݨی سبدُ ہیَے سارُ ॥
ਅਗੈ ਜਾਤਿ ਨ ਪੁਛੀਐ ਕਰਣੀ ਸਬਦੁ ਹੈ ਸਾਰੁ ॥
ہورُ کوُڑُ پڑݨا کوُڑُ کماوݨا بِکھِیا نالِ پِیارُ ॥
ਹੋਰੁ ਕੂੜੁ ਪੜਣਾ ਕੂੜੁ ਕਮਾਵਣਾ ਬਿਖਿਆ ਨਾਲਿ ਪਿਆਰੁ ॥
انّدرِ سُکھُ ن ہووئی منمُکھ جنمُ کھُیارُ ॥
ਅੰਦਰਿ ਸੁਖੁ ਨ ਹੋਵਈ ਮਨਮੁਖ ਜਨਮੁ ਖੁਆਰੁ ॥
نانک نامِ رتے سے اُبرے گُر کیَے ہیتِ اپارِ ॥۲॥
ਨਾਨਕ ਨਾਮਿ ਰਤੇ ਸੇ ਉਬਰੇ ਗੁਰ ਕੈ ਹੇਤਿ ਅਪਾਰਿ ॥੨॥
پئُڑی ॥
ਪਉੜੀ ॥
آپے کرِ کرِ ویکھدا آپے سبھُ سچا ॥
ਆਪੇ ਕਰਿ ਕਰਿ ਵੇਖਦਾ ਆਪੇ ਸਭੁ ਸਚਾ ॥
جو ہُکمُ ن بوُجھیَے کھسم کا سوئی نرُ کچا ॥
ਜੋ ਹੁਕਮੁ ਨ ਬੂਝੈ ਖਸਮ ਕਾ ਸੋਈ ਨਰੁ ਕਚਾ ॥

جِتُ بھاوےَ تِتُ لائِدا گُرمُکھِ ہرِ سچا ॥
ਜਿਤੁ ਭਾਵੈ ਤਿਤੁ ਲਾਇਦਾ ਗੁਰਮੁਖਿ ਹਰਿ ਸਚਾ ॥
سبھنا کا ساہِبُ ایکُ ہےَ گُر سبدی رچا ॥
ਸਭਨਾ ਕਾ ਸਾਹਿਬੁ ਏਕੁ ਹੈ ਗੁਰ ਸਬਦੀ ਰਚਾ ॥
گُرمُکھِ سدا سلاہیِئےَ سبھِ تِس دے جچا ॥
ਗੁਰਮੁਖਿ ਸਦਾ ਸਲਾਹੀਐ ਸਭਿ ਤਿਸ ਦੇ ਜਚਾ ॥
جِئُ نانک آپِ نچائِدا تِو ہی کو نچا ॥ ۲۲॥ ۱॥ سُدھُ ॥
ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ ॥੨੨॥੧॥ ਸੁਧੁ ॥
مارُوُ وار مہلا ۵ ڈکھنے م : ۵
ਮਾਰੂ ਵਾਰ ਮਹਲਾ ੫ ਡਖਣੇ ਮ ੫
اِک اونکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
توُ چئُ سجن میَڈِیا ڈیئی سِسُ اُتارِ ॥
ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥
نیَݨ مہِنّجے ترسدے کدِ پسی دیِدارُ ॥ ۱॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥੧॥
م : ۵ ॥
ਮ ੫ ॥
نیہُ مہِنّجا تئُو نالِ بِیا نیہ کوُڑاوے ڈیکھُ ॥
ਨੀਹੁ ਮਹਿੰਜਾ ਤਊ ਨਾਲਿ ਬਿਆ ਨੇਹ ਕੂੜਾਵੇ ਡੇਖੁ ॥
کپڑ بھوگ ڈراوݨے جِچرُ پِری ن ڈیکھُ ॥ ۲॥
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਡੇਖੁ ॥੨॥
م : ۵ ॥
ਮ ੫ ॥
اُٹھی جھالوُ کنّتڑے ہئُ پسی تئُ دیِدارُ ॥
ਉਠੀ ਝਾਲੂ ਕੰਤੜੇ ਹਉ ਪਸੀ ਤਉ ਦੀਦਾਰੁ ॥
کاجلُ ہار تموٚل رسُ بِنُ پسے ہبھِ رس چھارُ ॥ ۳॥
ਕਾਜਲੁ ਹਾਰ ਤਮੋਲ ਰਸੁ ਬਿਨੁ ਪਸੇ ਹਭਿ ਰਸ ਛਾਰੁ ॥੩॥
پئُڑی ॥
ਪਉੜੀ ॥

تُوں سچا ساہبُ سچُ سچُ سبھُ دھاریا ॥
ਤੂ ਸਚਾ ਸਾਹਿਬੁ ਸਚੁ ਸਚੁ ਸਭੁ ਧਾਰਿਆ ॥
گُرمُکھ کیِتو تھاٹُ سِرجِ سنّساریا ॥
ਗੁਰਮੁਖਿ ਕੀਤੋ ਥਾਟੁ ਸਿਰਜਿ ਸੰਸਾਰਿਆ ॥
ہرِ آگیا ہوئے بید پاپُ پُنّنُ ویِچاریا ॥
ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥
برہما بِسنُ مہیسُ تْرےَ گُݨ بِستھاریا ॥
ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥
نو کھنّڈ پِرتھمی ساجِ ہرِ رنّگ سواریا ॥
ਨਵ ਖੰਡ ਪ੍ਰਿਥਮੀ ਸਾਜਿ ਹਰਿ ਰੰਗ ਸਵਾਰਿਆ ॥
ویکی جنّت اُپائے انّترِ کل دھاریا ॥
ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ ॥
تیرا انّتُ ن جاݨےَ کوئے سچُ سِرجݨہاریا ॥
ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ ॥
تُوں جاݨہِ سبھ بِدھِ آپِ گُرمُکھِ نِستاریا ॥۱॥
ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ ॥੧॥
ڈکھݨے م : ۵ ॥
ਡਖਣੇ ਮ ੫ ॥
جے تُوں مِترُ اساڈڑا ہِک بھوری نا ویچھوڑِ ॥
ਜੇ ਤੂ ਮਿਤ੍ਰ ਅਸਾਡੜਾ ਹਿਕ ਭੋਰੀ ਨਾ ਵੇਛੋੜਿ ॥
جیِئو مہِنّجا تئو موہیا کدِ پسی جانی توہِ ॥۱॥
ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ ॥੧॥
م : ۵ ॥
ਮ ੫ ॥
دُرجن تُوں جلُ بھاہڑی وِچھوڑے مرِ جاہِ ॥
ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ ॥
کنّتا تُوں سئو سیجڑی میڈا ہبھو دُکھُ اُلاہِ ॥۲॥
ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ ॥੨॥
م : ۵ ॥
ਮ ੫ ॥

دُرجنُ دوُجا بھائوُ ہےَ ویچھوڑا ہئُمےَ روگُ ॥
ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ ॥
سجنُ سچا پاتِساہُ جِسُ مِلِ کیِچےَ بھوگُ ॥੩॥
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ ॥੩॥
پئُڑی ॥
ਪਉੜੀ ॥
توُ اگم دئِیالُ بیئنّتُ تیری کیِمتِ کہےَ کئُنُ ॥
ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ ॥
تُدھُ سِرجِیا سبھُ سنّسارُ توُ نائِکُ سگل بھئُن ॥
ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥
تیری کُدرت کوئے ن جانئےَ میرے ٹھاکُر سگل رئُن ॥
ਤੇਰੀ ਕੁਦਰਤਿ ਕੋਇ ਨ ਜਾਣੈ ਮੇਰੇ ਠਾਕੁਰ ਸਗਲ ਰਉਣ ॥
تُدھُ اپڑِ کوئے ن سکےَ توُ ابِناسی جگ اُدھرن ॥
ਤੁਧੁ ਅਪੜਿ ਕੋਇ ਨ ਸਕੈ ਤੂ ਅਬਿਨਾਸੀ ਜਗ ਉਧਰਣ ॥



تُدھُ تھاپے چارے جُگ توُ کرتا سگل دھرن ॥
ਤੁਧੁ ਥਾਪੇ ਚਾਰੇ ਜੁਗ ਤੂ ਕਰਤਾ ਸਗਲ ਧਰਣ ॥
تُدھُ آون جانا کیِیا تُدھُ لیپُ ن لگےَ تِرن ॥
ਤੁਧੁ ਆਵਣ ਜਾਣਾ ਕੀਆ ਤੁਧੁ ਲੇਪੁ ਨ ਲਗੈ ਤ੍ਰਿਣ ॥
جِسُ ہوورِ آپِ دئِیالُ تِسُ لاورِ ستِگُر چرن ॥
ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥
توُ ہورتُ اُپائے ن لبھہی ابِناسی سِرسٹِ کرن ॥੨॥
ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥੨॥
ڈکھنے م:۵ ॥
ਡਖਣੇ ਮ ੫ ॥
جے توُ وتہِ انّڈنے ہبھ دھرتِ سُہاوی ہوئے ॥
ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ ॥
ہِکسُ کنّتےَ باہری میَڈی وات ن پُچھےَ کوئے ॥੧॥
ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ ॥੧॥

م : ۵ =

ਮ ੫ ॥

ہبھے ٹول سُہاوݨے سہُ بیٹھا انڈݨُ مل =

ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥

پہی ن ونّڈیے بِرتھڑا جو گھر آوۓ چل =۲=

ਪਹੀ ਨ ਵੰਞੈ ਬਿਰਥੜਾ ਜੋ ਘਰਿ ਆਵੈ ਚਲਿ ॥੨॥

م : ۵ =

ਮ ੫ ॥

سیج وِچھائی کنّت کوُ کیِیا ہبھُ سیِگارُ =

ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥

اِتی منّجھ ن سماوئی جے گل پہِرا ہارُ =۳=

ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ ॥੩॥

پئُڑی =

ਪਉੜੀ ॥

توُ پار برہمُ پرمیسرُ جوِن ن آوہی =

ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥

توُ ہکمی ساجہِ سرِسٹ ساجِ سماوہی =

ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥

تیرا روُپُ ن جائی لِکھیا کِئُو تُجھہِ دھیاوہی =

ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ ॥

توُ سبھ مہِ ورتہِ آپ کُدرت دیکھاوہی =

ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥

تیری بھگت بھرے بھنّڈار توٹ ن آوہی =

ਤੇਰੀ ਭਗਤਿ ਭਰੇ ਭੰਡਾਰ ਤੋਟਿ ਨ ਆਵਹੀ ॥

ایہ رتن جویہر لال کیِم ن پاوہی =

ਏਹਿ ਰਤਨ ਜਵੇਹਰ ਲਾਲ ਕੀਮ ਨ ਪਾਵਹੀ ॥

جِسُ ہووہِ آپ دئِیالُ تِسُ ستِگر سیوا لاوہی =

ਜਿਸੁ ਹੋਵਹਿ ਆਪਿ ਦਇਆਲੁ ਤਿਸੁ ਸਤਿਗੁਰ ਸੇਵਾ ਲਾਵਹੀ ॥

تِسُ کدے ن آوۓ توٹ جو ہر گُݨ گاوہی =۳=

ਤਿਸੁ ਕਦੇ ਨ ਆਵੈ ਤੋਟਿ ਜੋ ਹਰਿ ਗੁਣ ਗਾਵਹੀ ॥੩॥

ڈکھنے م : ۵ ॥
ਡਖਣੇ ਮ ੫ ॥
جا مؤُ پسی ہٹھ میَے پِری مہجیَے نالِ ॥
ਜਾ ਮੂ ਪਸੀ ਹਠ ਮੈ ਪਿਰੀ ਮਹਿਜੈ ਨਾਲਿ ॥
ہبھے ڈُکھ اُلاہِئمُ نانک ندرِ نِہالِ ॥۱॥
ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ ॥੧॥
م : ۵ ॥
ਮ ੫ ॥
نانک بیَٹھا بھکھے وائو لنّمے سیوہِ درُکھڑا ॥
ਨਾਨਕ ਬੈਠਾ ਭਖੇ ਵਾਉ ਲ ਮੇ ਸੇਵਹਿ ਦਰੁ ਖੜਾ ॥
پِرِیئے توُ جانُ مہِجا سائو جوئی سائی مُہُکھڑا ॥۲॥
ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ ॥੨॥
م : ۵ ॥
ਮ ੫ ॥
کِیا گالائِئو بھوُچھ پر ویلِ ن جوُہے کنّت توُ ॥
ਕਿਆ ਗਾਲਾਇਓ ਭੂਛ ਪਰ ਵੇਲਿ ਨ ਜੋਹੇ ਕੰਤ ਤੂ ॥
نانک پھُلا سنّدی واڑِ کھِڑِیا ہبھُ سنّسارُ جِئو ॥۳॥
ਨਾਨਕ ਫੁਲਾ ਸੰਦੀ ਵਾੜਿ ਖਿੜਿਆ ਹਭੁ ਸੰਸਾਰੁ ਜਿਉ ॥੩॥
پئُڑی ॥
ਪਉੜੀ ॥
سگھڑُ سُجانُ سرُوُپُ توُ سبھ مہِ ورتنّتا ॥
ਸੁਘੜੁ ਸੁਜਾਣੁ ਸਰੂਪੁ ਤੂ ਸਭ ਮਹਿ ਵਰਤੰਤਾ ॥
توُ آپے ٹھاکُرُ سیوکو آپے پوُجنّتا ॥
ਤੂ ਆਪੇ ਠਾਕੁਰੁ ਸੇਵਕੋ ਆਪੇ ਪੂਜੰਤਾ ॥
دانا بِینا آپِ توُ آپے ستونّتا ॥
ਦਾਨਾ ਬੀਨਾ ਆਪਿ ਤੂ ਆਪੇ ਸਤਵੰਤਾ ॥
جتی ستی پربھُ نِرملا میرے ہرِ بھگونّتا ॥
ਜਤੀ ਸਤੀ ਪ੍ਰਭੁ ਨਿਰਮਲਾ ਮੇਰੇ ਹਰਿ ਭਗਵੰਤਾ ॥
سبھُ برہم پسارُ پسارِئو آپے کھیلنّتا ॥
ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲ ਤਾ ॥

اِہُ آوا گوݨُ رچائِئو کرِ چوج دیکھنّتا =
ਇਹੁ ਆਵਾ ਗਵਣੁ ਰਚਾਇਓ ਕਰਿ ਚੋਜ ਦੇਖੰਤਾ ॥
تِسُ باہُڑِ گربھِ ن پاوہی جِسُ دیوہِ گُر منّتا =
ਤਿਸੁ ਬਾਹੁੜਿ ਗਰਭਿ ਨ ਪਾਵਹੀ ਜਿਸੁ ਦੇਵਹਿ ਗੁਰ ਮੰਤਾ ॥
جِئُ آپِ چلاوہِ تِئُ چلدے کِچھُ وسِ ن جنّتا =۴=
ਜਿਉ ਆਪਿ ਚਲਾਵਹਿ ਤਿਉ ਚਲਦੇ ਕਿਛੁ ਵਸਿ ਨ ਜੰਤਾ ॥੪॥
ڈکھݨے م : ۵ =
ਡਖਣੇ ਮ ੫ ॥
کُرِیئے کُرِیئے ویَدِیا تلِ گاڑا مہریرُ =
ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਰੇਰੁ ॥
ویکھے چھٹڑِ تھیودو جامِ کھسنّدو پیرُ =۱=
ਵੇਖੇ ਛਿਟੜਿ ਥੀਵਦੋ ਜਾਮਿ ਖਿਸੰਦੋ ਪੇਰੁ ॥੧॥
م : ۵ =
ਮ ੫ ॥
سچُ جاݨیَے کچُ ویَدِئو تُوُ آگھُوُ آگھے سلوے =
ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥
نانک آتسڑی منّجھِ نیَݨُوُ بِیا ڈھلِ پبݨِ جِئُ جُنّمِئو =۲=
ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥
م : ۵ =
ਮ ੫ ॥
بھورے بھورے رُوُہڑے سیویدے آلکُ =
ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ ॥
مُدتِ پئی چِراݨِیا پھِرِ کڈُوُ آوَے رُتِ =۳=
ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ ॥੩॥



پئُڑی =
ਪਉੜੀ ॥
تُدھُ رُوُپُ ن ریکھِیا جاتِ تُوُ ورنا باہرا =
ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ ॥

اے مانس جانہِ دُوُر توُ ورتہِ جاہرا ॥
ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ ॥
توُ سبھِ گھٹ بھوگہِ آپ تُدھُ لیپُ ن لاہرا ॥
ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥
توُ پُرکھُ انندی اننّت سبھ جوِت سماہرا ॥
ਤੂ ਪੁਰਖੁ ਅਨ ਦੀ ਅਨ ਤ ਸਭ ਜੋਤਿ ਸਮਾਹਰਾ ॥
توُ سبھ دیوا مہِ دیو ہِدھاتے نرہرا ॥
ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ ॥
کِیا آرادھے جِہوا اِک توُ اِبناسی اپرپرا ॥
ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ ॥
جِسُ میلہِ ستِگُرُ آپِ تِس کے سبھِ کُل ترا ॥
ਜਿਸੁ ਮੇਲਹਿ ਸਤਿਗੁਰੁ ਆਪਿ ਤਿਸ ਕੇ ਸਭਿ ਕੁਲ ਤਰਾ ॥
سیوک سبھِ کردے سیو درِ نانکُ جنُ تیرا ॥۵॥
ਸੇਵਕ ਸਭਿ ਕਰਦੇ ਸੇਵ ਦਰਿ ਨਾਨਕੁ ਜਨੁ ਤੇਰਾ ॥੫॥
ڈکھنے م : ۵ ॥
ਡਖਣੇ ਮ ੫ ॥
گہڈڑڑا تِرنِ چھائِیا گاپھل جلِئوہُ بھاہِ ॥
ਗਹਡੜੜਾ ਤ੍ਰਿਣਿ ਛਾਇਆ ਗਾਫਲ ਜਲਿਓਹੁ ਭਾਹਿ ॥
جِنا بھاگ متھاہڑۓ تِن اُستاد پناہِ ॥۱॥
ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ ॥੧॥
م : ۵ ॥
ਮ ੫ ॥
نانک پِیٹھا پکا ساجِیا دھرِیا آنِ مئُجُوُدُ ॥
ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥
باجھہُ ستِگُر آپنے بیَٹھا جھاکُ دروُد ॥۲॥
ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥੨॥
م : ۵ ॥
ਮ ੫ ॥
نانک بھُسرِیِا پکائِیِا پائِیِا تھالیَے ماہِ ॥
ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥

جنی گرؤ منائیا رج رج سیئی کھاہ ॥۳॥
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ ॥੩॥
پئُڑی ॥
ਪਉੜੀ ॥
تدھُ جگ مہ کھیلُ رچائیا وچ ہئُمیَے پائیِیا ॥
ਤੁਧੁ ਜਗ ਮਹਿ ਖੇਲੁ ਰਚਾਇਆ ਵਿਚਿ ਹਉਮੈ ਪਾਈਆ ॥
ایکُ منّدرُ پنّچ چۏر ہہ نت کرہ بُریائیِیا ॥
ਏਕੁ ਮੰਦਰੁ ਪੰਚ ਚੋਰ ਹਹਿ ਨਿਤ ਕਰਹਿ ਬੁਰਿਆਈਆ ॥
دس ناری اِکُ پُرکھُ کر دسے ساد لۏبھائیِیا ॥
ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋੁਭਾਈਆ ॥
این مائیا مۏہنی مۏہیِیا نت پھرہ بھرمائیِیا ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥
ہاٹھا دۏوےَ کیِتیِئو سو سکت ور تائیِیا ॥
ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥
سو اگیَے سکتی ہاریا ایوےَ ہر بھائیِیا ॥
ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥
اِک وچہُ ہی تدھُ رکھیا جۏ ستسنّگ ملائیِیا ॥
ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥
جل وچہُ بنّبُ اُٹھالِئو جل ماہ سمائیِیا ॥۶॥
ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥੬॥
ڈکھنے م : ۵ ॥
ਡਖਣੇ ਮ ੫ ॥
آگاہا کوُ تراگھ پچھا پھیر ن مُہڈڑا ॥
ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥
نانک سجھ اِویہا وار بہُڑ ن ہۏوی جنمڑا ॥۱॥
ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥੧॥
م : ۵ ॥
ਮ ੫ ॥
سجنُ میَڈا چائیِیا ہبھ کہی دا متُ ॥
ਸਜਣੁ ਮੈਡਾ ਚਾਈਆ ਹਭ ਕਹੀ ਦਾ ਮਿਤੁ ॥

ہبھے جاݨن آپݨا کہی ن ٹھاہے چِتُ ॥۲॥
ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥੨॥
م : ۵ ॥
ਮ ੫ ॥
گجھڑا لدھمُ لالُ متھیَے ہی پرگٹُ تھیا ॥
ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥
سوئی سُہاوا تھانُ جِتھیَے پریئے نانک جی تُو وُٹھیا ॥۳॥
ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩॥
پئُڑی ॥
ਪਉੜੀ ॥
جا تُو میرےٗ وِل ہیَے تا کِیا مُہچھنّدا ॥
ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥
تُدھُ سبھُ کِچھُ میَنو سئُپیا جا تیرا بنّدا ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥
لکھمی توٹ ن آوئی کھائے کھرچ رہنّدا ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥
لکھ چئُراسیہ میدنی سبھ سیو کرنّدا ॥
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥
ایہ ویَری مِتر سبھ کیِتیا نہ منّگہ منّدا ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥
لیکھا کوئے ن پُچھئی جا ہرِ بکھسنّدا ॥
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥
اننّدُ بھئِیا سکھُ پائِیا مِل گر گوونّدا ॥
ਅਨ ਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥
سبھے کاج سوارِئیَے جا تُدھُ بھاونّدا ॥۷॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭॥
ڈکھݨے م : ۵ ॥
ਡਖਣੇ ਮ ੫ ॥
ڈیکھݨ کوُ مُستاکُ مکھُ کِجیہا تئو دھݨی ॥
ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ ॥

پھردا کتیَے ہالِ جا ڈِٹھمُ تا منُ دھراپیا ॥ ۱॥
ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ ॥੧॥

(Page 1097) پنّنا ۱۰۹۷

م : ۵ ॥
ਮ ੫ ॥
دُکھیِیا درد گھݨے ویدن جاݨے توُ دھݨی ॥
ਦੁਖੀਆ ਦਰਦ ਘਣੇ ਵੇਦਨ ਜਾਣੇ ਤੂ ਧਣੀ ॥
جاݨا لکھ بھوے پِری ڈِکھنّدو تا جیِوسا ॥ ۲॥
ਜਾਣਾ ਲਖ ਭਵੇ ਪਿਰੀ ਡਿਖੰਦੋ ਤਾ ਜੀਵਸਾ ॥੨॥
م : ۵ ॥
ਮ ੫ ॥
ڈھہدی جائے کرارِ وہنِ وہنّدے میَے ڈِٹھیا ॥
ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥
سیئی رہے امانڑ جِنا ستِگُرُ بھیٹِیا ॥ ۳॥
ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥੩॥
پئُڑی ॥
ਪਉੜੀ ॥
جِسُ جن تیری بھُکھ ہےَ تِسُ دُکھُ ن ۄِیاپیَے ॥
ਜਿਸੁ ਜਨ ਤੇਰੀ ਭੁਖ ਹੈ ਤਿਸੁ ਦੁਖੁ ਨ ਵਿਆਪੈ ॥
جِنِ جنِ گُرمُکھِ بُجھِیا سُ چہُ کُنّڈی جاپیَے ॥
ਜਿਨਿ ਜਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥
جو نرُ اُس کی سرݨی پرےَ تِسُ کنّبہِ پاپیَے ॥
ਜੋ ਨਰੁ ਉਸ ਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥
جنم جنم کی ملُ اُترےَ گُر دھوُڑی ناپیَے ॥
ਜਨਮ ਜਨਮ ਕੀ ਮਲੁ ਉਤਰੈ ਗੁਰ ਧੂੜੀ ਨਾਪੈ ॥
جِنِ ہرِ بھاݨا منّنِیا تِسُ سوگُ ن سنّتاپیَے ॥
ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥
ہرِ جیِءُ توُ سبھنا کا مِتُ ہےَ سبھِ جاݨہِ آپیَے ॥
ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ ॥

ایَسی سوٗبھا جنیَے کی جیوڈُ ہر پرتاپیَے ॥
ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥
سبھ انّتر جن ورتائِیا ہر جن تے جاپیَے ॥۸॥
ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥੮॥
ڈکھنے م : ۵ ॥
ਡਖਣੇ ਮ ੫ ॥
جِنا پِچھیَے ہئو گئی سے میَے پِچھیَے بھی رویاسُ ॥
ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥
جِنا کی میَے آسڑی تِنا مہِجی آس ॥۱॥
ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥੧॥
م : ۵ ॥
ਮ ੫ ॥
گِلی گِلی روڈڑی بھئُدی بھوِ بھوِ آئے ॥
ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ ॥
جو بیَٹھے سے پھاتھِیا اُبرے بھاگ متھائے ॥۲॥
ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ ॥੨॥
م : ۵ ॥
ਮ ੫ ॥
ڈِٹھا ہبھ مجھاہِ کھالی کوئے ن جانیٖئیَے ॥
ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ ॥
تیَے سکھی بھاگ متھاہِ جِنی میرا سجنُ راوِیا ॥۳॥
ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ ॥੩॥
پئُڑی ॥
ਪਉੜੀ ॥
ہئو ڈھاڈھی درِ گُن گاودا جے ہر پربھ بھاوےَ ॥
ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ ॥
پربھُ میرا تِھر تھاوری ہور آوےَ جاوےَ ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ ॥
سو منّگا دانُ گوسائیِیا جِتُ بھکھ لہِ جاوےَ ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ ॥

پربھ جیئو دیوہُ درسنُ آپنا جِتُ ڈھاڈھی تِرپتاوئے ॥
ਪ੍ਰਭ ਜੀਉ ਦੇਵਹੁ ਦਰਸਨੁ ਆਪਣਾ ਜਿਤੁ ਢਾਢੀ ਤ੍ਰਿਪਤਾਵੈ ॥
ارداسِ سُنی داتارِ پربھِ ڈھاڈھی کئو مہلِ بُلاوئے ॥
ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ ॥
پربھ دیکھدِیا دُکھ بھُکھ گئی ڈھاڈھی کئو منّگنُ چِتِ ن آوئے ॥
ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ ॥
سبھے اِچھا پوُرِیا لگِ پربھ کیَے پاوئے ॥
ਸਭੇ ਇਛਾ ਪੂਰੀਆ ਲਗਿ ਪ੍ਰਭ ਕੈ ਪਾਵੈ ॥
ہئو نِرگُنُ ڈھاڈھی بکھسِئونُ پربھِ پُرکھِ ویداوئے ॥۹॥
ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ ॥੯॥
ڈکھنے م : ۵ ॥
ਡਖਣੇ ਮ ੫ ॥
جا چھُٹے تا کھاکُ توُ سُنّوی کنّتُ ن جانہی ॥
ਜਾ ਛੁਟੇ ਤਾ ਖਾਕੁ ਤੂ ਸੁੰਞੀ ਕੰਤੁ ਨ ਜਾਣਹੀ ॥
دُرجن سیتی نیہُ توُ کیَے گُنِ ہرِ رنّگُ مانہی ॥۱॥
ਦੁਰਜਨ ਸੇਤੀ ਨੇਹੁ ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥੧॥
م : ۵ ॥
ਮ ੫ ॥
نانک جِسُ بِنُ گھڑی ن جیونا وِسرے سرئے ن بِنّد ॥
ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥
تِسُ سِئو کِئو من روُسیِئیَے جِسہِ ہماری چِنّد ॥۲॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥
م : ۵ ॥
ਮ ੫ ॥
رتے رنّگِ پاربرہم کیَے منُ تنُ اتِ گُلالُ ॥
ਰਤੇ ਰੰਗਿ ਪਾਰਬ੍ਰਹਮ ਕੈ ਮਨੁ ਤਨੁ ਅਤਿ ਗੁਲਾਲੁ ॥
نانک وِنُ ناوئے آلوُدِیا جِتی ہورُ کھِیالُ ॥۳॥
ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ ॥੩॥
پئوڑی ॥
ਪਵੜੀ ॥

ہر جیئو جا توُ میرا ِمترُ ہیَے تا کِیا میَے کاڑا ۔
ਹਰਿ ਜੀਉ ਜਾ ਤੂ ਮੇਰਾ ਮਿਤ੍ਰੁ ਹੈ ਤਾ ਕਿਆ ਮੈ ਕਾੜਾ ॥
ِجنی ٹھگی جگُ ٹھگِیا سے تُدھُ مارِ ِنواڑا ۔
ਜਿਨੀ ਠਗੀ ਜਗੁ ਠਗਿਆ ਸੇ ਤੁਧੁ ਮਾਰਿ ਨਿਵਾੜਾ ॥
گُرِ بھئُجلُ پارِ لنگھائِیا ِجتا پاواڑا ۔
ਗੁਰਿ ਭਉਜਲੁ ਪਾਰਿ ਲ ਘਾਇਆ ਜਿਤਾ ਪਾਵਾੜਾ ॥
گُرمتی سبھِ رس بھوگدا وڈا آکھاڑا ۔
ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ ॥
سبھِ اِنّدرِیا وِسِ کرِ دِتیئو ستونّتا ساڑا ۔
ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥

## پنّنا ۱۰۹۸ (Page 1098)

ِجتُ لائیئنِ ِتتیَے لگدِیا نہ ِکھنّجو تاڑا ۔
ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥
جو اِچھی سو پھلُ پائِدا گُرِ انّدرِ واڑا ۔
ਜੋ ਇਛੀ ਸੋ ਫਲੁ ਪਾਇਦਾ ਗੁਰਿ ਅੰਦਰਿ ਵਾੜਾ ॥
گُرُ نانکُ تُٹھا بھاِئرہُ ہرِ وسدا نیڑا ۔۱۰۔
ਗੁਰੁ ਨਾਨਕੁ ਤੁਠਾ ਭਾਇਰਹੁ ਹਰਿ ਵਸਦਾ ਨੇੜਾ ॥੧੦॥
ڈکھنے م : ۵ ۔
ਡਖਣੇ ਮ ੫ ॥
جا مُُں آوہِ ِچتِ توُ تا ہبھے سُکھ لہائو ۔
ਜਾ ਮੂੰ ਆਵਹਿ ਚਿਤਿ ਤੂ ਤਾ ਹਭੇ ਸੁਖ ਲਹਾਉ ॥
نانک منِ ہی منّجھِ رنّگاولا پِری تہِجا نائو ۔۱۔
ਨਾਨਕ ਮਨ ਹੀ ਮੰਝਿ ਰੰਗਾਵਲਾ ਪਿਰੀ ਤਹਿਜਾ ਨਾਉ ॥੧॥
م : ۵ ۔
ਮ ੫ ॥
کپڑ بھوگ ِوکار اے ہبھے ہی چھار ۔
ਕਪੜ ਭੋਗ ਵਿਕਾਰ ਏ ਹਭੇ ਹੀ ਛਾਰ ॥
کھاکُ لوُڑیدا تنّنِ کھے جو رتے دیِدار ۔۲۔
ਖਾਕੁ ਲੋੜੇਦਾ ਤੰਨਿ ਖੇ ਜੋ ਰਤੇ ਦੀਦਾਰ ॥੨॥

م : ۵ ॥
ਮ ੫ ॥
کیا تکہِ بیا پاس کرِ ہیئڑے ہِکُ ادھارُ ॥
ਕਿਆ ਤਕਹਿ ਬਿਆ ਪਾਸ ਕਰਿ ਹੀਅੜੇ ਹਿਕੁ ਅਧਾਰੁ ॥
تھیئو سنّتن کی رینُ جِتُ لبھی سکھ داتارُ ॥ ۳॥
ਥੀਉ ਸੰਤਨ ਕੀ ਰੇਣੁ ਜਿਤੁ ਲਭੀ ਸੁਖ ਦਾਤਾਰੁ ॥੩॥
پئُڑی ॥
ਪਉੜੀ ॥
وِنُ کرما ہرِ جیئو ن پائیئیَے بِنُ ستگر منوُیا ن لگیَے ॥
ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ ॥
دھرمُ دھیِرا کلِ انّدرے اِہُ پاپی موُلِ ن تگیَے ॥
ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ ॥
اہِ کرُ کرے سُ اہِ کرُ پائے اِک گھڑی مُہتُ ن لگیَے ॥
ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ ॥
چارے جگ میَے سوُدھیا وِنُ سنّگت اہنّکارُ ن بھگیَے ॥
ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥
ہئُمیَے موُلِ ن چھُٹئی وِنُ سادھوُ ستسنّگیَے ॥
ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥
تِچرُ تھاہ ن پاوئی جِچرُ ساہِب سِئو من بھنّگیَے ॥
ਤਿਚਰੁ ਥਾਹ ਨ ਪਾਵਈ ਜਿਚਰੁ ਸਾਹਿਬ ਸਿਉ ਮਨ ਭੰਗੈ ॥
جِنِ جنِ گُرمُکھِ سیِویا تِسُ گھرِ دیِبانُ ابھگیَے ॥
ਜਿਨਿ ਜਨਿ ਗੁਰਮੁਖਿ ਸੇਵਿਆ ਤਿਸੁ ਘਰਿ ਦੀਬਾਣੁ ਅਭਗੈ ॥
ہرِ کِرپا تے سُکھُ پائِیا گُر ستِگُر چرنھی لگیَے ॥ ۱۱॥
ਹਰਿ ਕਿਰਪਾ ਤੇ ਸੁਖੁ ਪਾਇਆ ਗੁਰ ਸਤਿਗੁਰ ਚਰਣੀ ਲਗੈ ॥੧੧॥
ڈکھنے م : ۵ ॥
ਡਖਣੇ ਮ ੫ ॥
لوڑیدو ہبھ جائے سو میِرا میِرنّ سِرِ ॥
ਲੋੜੀਦੋ ਹਭ ਜਾਇ ਸੋ ਮੀਰਾ ਮੀਰੰਨ ਸਿਰਿ ॥
ہٹھ منّجھاہوُ سو دھنی چئُدو مُکھِ الائے ॥ ۱॥
ਹਠ ਮੰਝਾਹੂ ਸੋ ਧਣੀ ਚਉਦੋ ਮੁਖਿ ਅਲਾਇ ॥੧॥

م : ۵ =

ਮ ੫ ॥

مانِکُو موہ مائو ڈِنّا دھنی اپاہ =

ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ ॥

ہِیائو مہجا ٹھنڈھڑا مکھہُ سچُ الائے = ۲=

ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ ॥੨॥

م : ۵ =

ਮ ੫ ॥

مُو تھِیائُو سیج نَینا پِری وِچھاونا =

ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ ॥

جے ڈیکھیَے ہِک وار تا سکھ کِیما ہُو باہرے = ۳=

ਜੇ ਡੇਖੈ ਹਿਕ ਵਾਰ ਤਾ ਸੁਖ ਕੀਮਾ ਹੂ ਬਾਹਰੇ ॥੩॥

پئُڑی =

ਪਉੜੀ ॥

منُ لوچیَے ہر مِلن کئو کِئو درسنُ پائِیا =

ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ ॥

میَے لکھ وِڑتے ساہِبا جے بِنّد بُولائِیا =

ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ ॥

میَے چارے کُنّڈا بھالِیا تُدھُ جیوڈُ ن سائِیا =

ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ ॥

میَے دِسہُ مارگُ سنّتہو کِئو پربھُو مِلائِیا =

ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ ॥

منُ ارپہُ ہئُمیَے تجہُ اِتُ پنّتھ جُلائِیا =

ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ ॥

نِت سیوہُ ساہِبُ آپنا ستسنّگ مِلائِیا =

ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ ॥

سبھے آسا پُورِیا گُر مہِل بُلائِیا =

ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ ॥

تُدھُ جیوڈُ ہورُ ن سُجھئی میرے مِتر گوسائِیا = ۲۱=

ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋੁਸਾਈਆ ॥੧੨॥

ڈکھنے م : ۵ ॥
ਡਖਣੇ ਮ ੫ ॥
مۇُ تھیِیائو تکھتُ پِری مہنّجے پاتِساہ ॥
ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥
پاو مِلاوے کوٗلِ کول جِوئے بِگساودؤ ॥ا॥
ਪਾਵ ਮਿਲਾਵੇ ਕੋਲਿ ਕਵਲ ਜਿਵੈ ਬਿਗਸਾਵਦੋ ॥੧॥
م : ۵ ॥
ਮ ੫ ॥
پِریِیا سنّدڑی بھکھ مۇُ لاون تھی وِتھرا ॥
ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ ॥
جانُ مِٹھائی اِکھ بیئی پیڑے نا ہُٹّیے ॥۲॥
ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ ॥੨॥
م : ۵ ॥
ਮ ੫ ॥
ٹھگا نیہُ متروڑ جانُ گنّدھربا نگری ॥
ਠਗਾ ਨੀਹੁ ਮਤ੍ਰੋੜਿ ਜਾਣੁ ਗੰਧ੍ਰਬਾ ਨਗਰੀ ॥
سکھ گھٹائو ڈؤئے اِسُ پنّدھائو گھر گھنے ॥۳॥
ਸੁਖ ਘਟਾਊ ਡੂਇ ਇਸੁ ਪੰਧਾਣੂ ਘਰ ਘਣੇ ॥੩॥
پئُڑی ॥
ਪਉੜੀ ॥
اکل کلا نہ پائییَے پربھُ الکھ الیکھں ॥
ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥

پنّنا ۱۰۹۹ (Page 1099)

کھٹُ درسن بھرمتے پھِرہِ نہ مِلییَے بھیکھں ॥
ਖਟੁ ਦਰਸਨ ਭ੍ਰਮਤੇ ਫਿਰਹਿ ਨਹ ਮਿਲੀਐ ਭੇਖੰ ॥
ورت کرہِ چنّدرائِنا سے کِتَے ن لیکھں ॥
ਵਰਤ ਕਰਹਿ ਚੰਦ੍ਰਾਇਣਾ ਸੇ ਕਿਤੈ ਨ ਲੇਖੰ ॥
بید پڑہِ سنّپۇرنا تتُ سار ن پیکھں ॥
ਬੇਦ ਪੜਹਿ ਸੰਪੂਰਨਾ ਤਤੁ ਸਾਰ ਨ ਪੇਖੰ ॥

ِتلک ُکڈھہِ اِسنان ُکرِ انّترِ کالیکھ ॥
ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥
بھیکھی پربھوُن لبھئی وِن ُ سچی ِسکھ ॥
ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥
بھوُلا مارِگ سو پوے ِجس ُ دھُرِ مستِک لیکھ ॥
ਭੂਲਾ ਮਾਰਗਿ ਸੋ ਪਵੈ ਜਿਸੁ ਧੁਰਿ ਮਸਤਕਿ ਲੇਖੰ ॥
ِتنِ جنم ُ سوارِیا آپنا ِجنِ گُر ُاکھی دیکھ ॥ ۳۱॥
ਤਿਨਿ ਜਨਮੁ ਸਵਾਰਿਆ ਆਪਣਾ ਜਿਨਿ ਗੁਰੁ ਅਖੀ ਦੇਖੰ ॥੧੩॥
ڈکھنے م : ۵ ॥
ਡਖਣੇ ਮ ੫ ॥
سو ِنواہوُ گڈِ جو چلائوُن تھیئیَے ॥
ਸੋ ਨਿਵਾਹੂ ਗਡਿ ਜੋ ਚਲਾਊ ਨ ਥੀਐ ॥
کار کوُڑاوی چھڈِ سنّمل ُ سچ ُ دھنی ॥ ۱॥
ਕਾਰ ਕੂੜਾਵੀ ਛਡਿ ਸੰਮਲੁ ਸਚੁ ਧਣੀ ॥੧॥
م : ۵ ॥
ਮ ੫ ॥
ہبھ سمانی جوِت ِجئو جل گھٹائوُ چنّدر ما ॥
ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥
پرگٹ ُ تھِیا آپِ نانک مستِک ِلکھِیا ॥ ۲॥
ਪਰਗਟੁ ਥੀਆ ਆਪਿ ਨਾਨਕ ਮਸਤਕਿ ਲਿਖਿਆ ॥੨॥
م : ۵ ॥
ਮ ੫ ॥
مکّھ سُہاوے نام ُ چئو آٹھ پہر گُن گائو ॥
ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ ॥
نانک درگہ منّنِیئہِ ِملی ِنتھاوے تھائو ॥ ۳॥
ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ ॥੩॥
پئُڑی ॥
ਪਉੜੀ ॥
باہر بھیکھ ن پائِیئیَے پربھ ُانّترجامی ॥
ਬਾਹਰ ਭੇਖਿ ਨ ਪਾਈਐ ਪ੍ਰਭੁ ਅੰਤਰਜਾਮੀ ॥

اِکسُ ہرِ جیئو باہری سبھ پھرَے نِکامی ॥
ਇਕਸੁ ਹਰਿ ਜੀਉ ਬਾਹਰੀ ਸਭ ਫਿਰੈ ਨਿਕਾਮੀ ॥
منُ رتا کُٹنّب سِئو نِت گربِ پھرامی ॥
ਮਨੁ ਰਤਾ ਕੁਟੰਬ ਸਿਉ ਨਿਤ ਗਰਬਿ ਫਿਰਾਮੀ ॥
پھرہِ گُمانی جگ مہِ کِیا گربہِ دامی ॥
ਫਿਰਹਿ ਗੁਮਾਨੀ ਜਗ ਮਹਿ ਕਿਆ ਗਰਬਹਿ ਦਾਮੀ ॥
چلدِیا نالِ ن چلئی کِھن جائے بِلامی ॥
ਚਲਦਿਆ ਨਾਲਿ ਨ ਚਲਈ ਖਿਨ ਜਾਇ ਬਿਲਾਮੀ ॥
بِچردے پھرہِ سنّسار مہِ ہرِ جی ہُکامی ॥
ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ ॥
کرمُ کھُلا گُرُ پائِیا ہرِ مِلِیا سُیامی ॥
ਕਰਮੁ ਖੁਲਾ ਗੁਰੁ ਪਾਇਆ ਹਰਿ ਮਿਲਿਆ ਸੁਆਮੀ ॥
جو جنُ ہرِ کا سیوکو ہرِ تِس کی کامی ॥۱۴॥
ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥੧੪॥
ڈکھنے م : ۵ ॥
ਡਖਣੇ ਮ ੫ ॥
مُکھہُ الائے ہبھ مرنُ پچھانٖدو کوئے ॥
ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥
نانک تِنا کھاکُ جِنا زکِینا ہِک سِئو ॥۱॥
ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ ॥੧॥
م : ۵ ॥
ਮ ੫ ॥
جانُ وسنّدو منّجھ پچھانٗو کو ہیکڑو ॥
ਜਾਣੁ ਵਸੰਦੋ ਮੰਝਿ ਪਛਾਣੂ ਕੋ ਹੇਕੜੋ ॥
تیَے تنِ پڑدا ناہِ نانک جیَے گُرُ بھیٹِیا ॥۲॥
ਤੈ ਤਨਿ ਪੜਦਾ ਨਾਹਿ ਨਾਨਕ ਜੈ ਗੁਰੁ ਭੇਟਿਆ ॥੨॥
م : ۵ ॥
ਮ ੫ ॥
متڑی کانّڈھکُ آہ پاو دھوونّدو پیِوسا ॥
ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥

مؤُ تِن پریمُ اتھاہ پسن کوُ سچا دھنی ॥۳॥
ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥੩॥
پئُڑی ॥
ਪਉੜੀ ॥
نِربھئو نامُ وِساریا نالِ مائِیا رچا ॥
ਨਿਰਭਉ ਨਾਮੁ ਵਿਸਾਰਿਆ ਨਾਲਿ ਮਾਇਆ ਰਚਾ ॥
آوےَ جائے بھوائیِئیَے بہُ جۄنی نچا ॥
ਆਵੈ ਜਾਇ ਭਵਾਈਐ ਬਹੁ ਜੋਨੀ ਨਚਾ ॥
بچنُ کرے تیَے کھِسکِ جائے بۄلے سبھُ کچا ॥
ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ ॥
انّدرہُ تھۄتھا کوُڑِیارُ کوُڑی سبھ کھچا ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ ॥
ویَرُ کرے نِرویَر نالِ جھوُٹھے لالچا ॥
ਵੈਰੁ ਕਰੇ ਨਿਰਵੈਰ ਨਾਲਿ ਝੂਠੇ ਲਾਲਚਾ ॥
مارِیا سچیَے پاتِساہِ ویکھِ دھُرِ کرمچا ॥
ਮਾਰਿਆ ਸਚੈ ਪਾਤਿਸਾਹਿ ਵੇਖਿ ਧੁਰਿ ਕਰਮਚਾ ॥
جمدوُتی ہےَ ہیرِیا دُکھ ہی مہِ پچا ॥
ਜਮਦੂਤੀ ਹੈ ਹੇਰਿਆ ਦੁਖ ਹੀ ਮਹਿ ਪਚਾ ॥
ہۄیا تپاوسُ دھرم کا نانک درِ سچا ॥۱۵॥
ਹੋਆ ਤਪਾਵਸੁ ਧਰਮ ਕਾ ਨਾਨਕ ਦਰਿ ਸਚਾ ॥੧੫॥
ڈکھنے م: ۵ ॥
ਡਖਣੇ ਮ ੫ ॥
پربھاتے پ٘ربھ نامُ جپِ گُر کے چرن دھِیائے ॥
ਪਰਭਾਤੇ ਪ੍ਰਭ ਨਾਮੁ ਜਪਿ ਗੁਰ ਕੇ ਚਰਣ ਧਿਆਇ ॥
جنم مرن ملُ اُترےَ سچے کے گُن گائے ॥۱॥
ਜਨਮ ਮਰਣ ਮਲੁ ਉਤਰੈ ਸਚੇ ਕੇ ਗੁਣ ਗਾਇ ॥੧॥
م: ۵ ॥
ਮ ੫ ॥
دیہ انّدھاری انّدھُ سُنّۄی نام وِہوُݨیا ॥
ਦੇਹ ਅੰਧਾਰੀ ਅੰਧੁ ਸੁੰਞੀ ਨਾਮ ਵਿਹੂਣੀਆ ॥

نانک سپھل جنمّ جیَے گھٹ وُٹھا سچ دھݨی ॥۲॥
ਨਾਨਕ ਸਫਲ ਜਨ ਮੁ ਜੈ ਘਟਿ ਵੁਠਾ ਸਚੁ ਧਣੀ ॥੨॥
م : ۵ ॥
ਮ ੫ ॥
لوئِن لوئی ڈِٹھ پیاس ن بُجھیَے مُوٗ گھݨی ॥
ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ॥

(Page 1100) پنّنا ۱۱۰۰

نانک سے اکھڑیِیا بِئنّن جِنی ڈِسنّدو ما پِری ॥۳॥
ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੩॥
پئُڑی ॥
ਪਉੜੀ ॥
جِن جن گُرمُکھ سیویا تِن سبھ سُکھ پائی ॥
ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ ॥
اوہُ آپ تریا کُٹنّب سِئو سبھُ جگتُ ترائی ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ ॥
اوُن ہر ناما دھنُ سنّچیا سبھ تِکھا بُجھائی ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ ॥
اوُن چھڈے لالچ دُنی کے انّتر لِو لائی ॥
ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ ॥
اوُسُ سدا سدا گھر اننّدُ ہیَے ہر سکھا سہائی ॥
ਓਸੁ ਸਦਾ ਸਦਾ ਘਰਿ ਅਨ ਦੁ ਹੈ ਹਰਿ ਸਖਾ ਸਹਾਈ ॥
اوُن ویَری مِتر سم کیِتیا سبھ نال سُبھائی ॥
ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ ॥
ہویا اوہی الُ جگ مہ گُر گیانُ جپائی ॥
ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥
پوٗرب لِکھیا پائِیا ہر سِئو بݨ آئی ॥۱٦॥
ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥੧੬॥
ڈکھݨے م : ۵ ॥
ਡਖਣੇ ਮ ੫ ॥

سچُ سُہاوا کاڈھیئیَے کوُڑئے کوُڑی سوئِے ॥
ਸਚੁ ਸੁਹਾਵਾ ਕਾਢੀਐ ਕੂੜੈ ਕੂੜੀ ਸੋਇ ॥
نانک وِرلے جانِیئہِ جِن سچُ پلیَے ہوئِے ॥۱॥
ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ ॥੧॥
م : ۵ ॥
ਮ ੫ ॥
سجنْ مکھُ انوُپُ اٹھے پہر نِہالسا ॥
ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥
سُتڑی سو سہُ ڈِٹھُ تیَے سُپنے ہئو کھنّنِیئیَے ॥۲॥
ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥
م : ۵ ॥
ਮ ੫ ॥
سجنْ سچُ پرکھ مُکھ الاوݨُ تھوتھرا ॥
ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥
منّن مجھاہوُ لِکھ تُدھہُ دوُرِ ن سُ پِری ॥۳॥
ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥੩॥
پئُڑی ॥
ਪਉੜੀ ॥
دھرتِ آکاسُ پاتالُ ہیَے چنّدُ سوُرُ بِناسی ॥
ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ ॥
بادِساہ ساہ اُمراو کھان ڈھاہِ ڈیرے جاسی ॥
ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ ॥
رنّگ تُنّگ گرِیب مست سبھُ لوکُ سِدھاسی ॥
ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥
کاجی سیکھ مسائِکا سبھے اُٹھِ جاسی ॥
ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥
پِیر پیَکابر اؤلیئے کو تھِرُ ن رہاسی ॥
ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ ॥
روجا باگ نِواج کتیب وِݨُ بُجھے سبھ جاسی ॥
ਰੋਜਾ ਬਾਗ ਨਿਵਾਜ ਕਤੇਬ ਵਿਣੁ ਬੁਝੇ ਸਭ ਜਾਸੀ ॥

لکھ چئُراسیِہ میدنی سبھ آوئے جاسی =
ਲਖ ਚਉਰਾਸੀਹ ਮੇਦਨੀ ਸਭ ਆਵੈ ਜਾਸੀ ॥
ِنہچلُ سچُ کھُدائِے ایکُ کھُدائِے بنّدا اِبناسی = ۱۷=
ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥੧੭॥
ڈکھنے م : ۵ =
ਡਖਣੇ ਮ ੫ ॥
ِڈٹھی ہبھ ڈھنّڈھوِل ِہکسُ باجھُ ن کوئِے =
ਡਿਠੀ ਹਭ ਢੰਢੋਲਿ ਹਿਕਸੁ ਬਾਝੁ ਨ ਕੋਇ ॥
آئُو سجݨ توُ مُکھ لگُ میرا تنُ منُ ٹھنّڈھا ہوئِے = ۱=
ਆਉ ਸਜਣ ਤੂ ਮੁਖਿ ਲਗੁ ਮੇਰਾ ਤਨੁ ਮਨੁ ਠੰਢਾ ਹੋਇ ॥੧॥
م : ۵ =
ਮ ੫ ॥
آسکُ آسا باہرا مُوُ منِ وڈی آس =
ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ ॥
آس ِنراسا ِہکُ توُ ہئُو بلِ بلِ بلِ گئیِیاس = ۲=
ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ ॥੨॥
م : ۵ =
ਮ ੫ ॥
ِوچھوڑا سُݨے ڈُکھُ ِوݨُ ِڈٹھے مرِئُودِ =
ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
باجھُ ِپیارے آپݨے ِبرہی نا دھیِروِد = ۳=
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥੩॥
پئُڑی =
ਪਉੜੀ ॥
تٹ تیِرتھ دیو دیواِلیا کیدارُ متھُرا کاسی =
ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥
کوِٹ تیتیِسا دیوتے سݨُ اِنّدرئے جاسی =
ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥
ِسمِرت ساستر بید چاِر کھٹُ درس سماسی =
ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥

پوتھی پنڈت گیت کوِت کوتے بھی جاسی ॥
ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥
جتی ستی سنّیاسیا سبھ کالیَے واسی ॥
ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥
مُنِ جوگی دِگنّبرا جمیَے سنُ جاسی ॥
ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥
جو دیسیَے سو وِنسنا سبھ بِنسِ بِناسی ॥
ਜੋ ਦੀਸੈ ਸੋ ਵਿਣਸਣਾ ਸਭ ਬਿਨਸਿ ਬਿਨਾਸੀ ॥
تھِرُ پاربرہمُ پرمیسرو سیوکُ تھِرُ ہوسی ॥۱۸॥
ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥੧੮॥
سلوک ڈکھنے م : ۵ ॥
ਸਲੋਕ ਡਖਣੇ ਮ ੫ ॥
سیَے ننگے نہ ننگ بھکھے لکھ ن بھکھیا ॥
ਸੈ ਨ ਗੇ ਨਹ ਨ ਗ ਭੁਖੇ ਲਖ ਨ ਭੁਖਿਆ ॥
ڈکھے کوڑِ ن ڈکھ نانک پِری پکھندو سُبھ دِسٹِ ॥۱॥
ਡੁਖੇ ਕੋੜਿ ਨ ਡੁਖ ਨਾਨਕ ਪਿਰੀ ਪਿਖੰਦੋ ਸੁਭ ਦਿਸਟਿ ॥੧॥

(Page 1101) پنّا ۱۱۰۱

م : ۵ ॥
ਮ ੫ ॥
سکھ سموُہا بھوگ بھوُمِ سبائی کو دھنی ॥
ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥
نانک ہبھو روگُ مِرتک نام وِہوُنیا ॥۲॥
ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥੨॥
م : ۵ ॥
ਮ ੫ ॥
ہِکس کوُں توُ آہِ پچھانوُ بھی ہِکُ کرِ ॥
ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥
نانک آسڑی نِباہِ مانکھ پرتھائی لجیودو ॥۳॥
ਨਾਨਕ ਆਸੜੀ ਨਿਬਾਹਿ ਮਾਨੁਖ ਪਰਥਾਈ ਲਜੀਵਦੋ ॥੩॥

پئُڑی ॥

ਪਉੜੀ ॥

ِنہچلُ ایکُ نرائِنوݨو ہرِ اگم اگادھا ॥

ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ ॥

ِنہچلُ نامُ ِندھانُ ہَیے ِجسُ ِسمرت ہرِ لادھا ॥

ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ ॥

ِنہچلُ کیِرتنُ گُݨ گوِبنّد گُرمُکھِ گاوادھا ॥

ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥

سچُ دھرمُ تپُ ِنہچلو ِدنُ ریَنِ ارادھا ॥

ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥

دئِیا دھرمُ تپُ ِنہچلو ِجسُ کرمِ ِلکھادھا ॥

ਦਇਆ ਧਰਮੁ ਤਪੁ ਨਿਹਚਲੋ ਜਿਸੁ ਕਰਮਿ ਲਿਖਾਧਾ ॥

ِنہچلُ مستکِ لیکھُ ِلکھِیا سو ٹلیَے ن ٹلادھا ॥

ਨਿਹਚਲੁ ਮਸਤਕਿ ਲੇਖੁ ਲਿਖਿਆ ਸੋ ਟਲੈ ਨ ਟਲਾਧਾ ॥

ِنہچل سنّگتِ سادھ جن بچن ِنہچلُ گُر سادھا ॥

ਨਿਹਚਲ ਸੰਗਤਿ ਸਾਧ ਜਨ ਬਚਨ ਨਿਹਚਲੁ ਗੁਰ ਸਾਧਾ ॥

ِجن کئُ پوُربِ ِلکھِیا ِتن سدا سدا آرادھا ॥٩١॥

ਜਿਨ ਕਉ ਪੂਰਬਿ ਲਿਖਿਆ ਤਿਨ ਸਦਾ ਸਦਾ ਆਰਾਧਾ ॥੧੯॥

سلوک ڈکھݨے م : ۵ ॥

ਸਲੋਕ ਡਖਣੇ ਮ ੫ ॥

جو ڈُبنّدو آپِ سو ترائے ِکن کھے ॥

ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ ॥

تاریدڑو بھی تارِ نانک پِر ِسئُ رتِیا ॥۱॥

ਤਾਰੇਦੜੋ ਭੀ ਤਾਰਿ ਨਾਨਕ ਪਿਰ ਸਿਉ ਰਤਿਆ ॥੧॥

م : ۵ ॥

ਮ ੫ ॥

ِجتھیَے کوئِے کتھنّنِ نائُ سُݨنّدو ما ِپری ॥

ਜਿਥੈ ਕੋਇ ਕਥੰਨਿ ਨਾਉ ਸੁਣੰਦੋ ਮਾ ਪਿਰੀ ॥

موُں جُلائوُں ِتتھِ نانک ِپری پسنّدو ہرِئو تھیِئوِس ॥۲॥

ਮੂੰ ਜੁਲਾਊਂ ਤਥਿ ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥੨॥

م : ۵ ॥
ਮ ੫ ॥
میری میری کِیا کرہِ پُتر کلتر سنیہ ॥
ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥
نانک نام وِہُوݨیِیا نِمݨیِیادی دیہ ॥ ۳॥
ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥੩॥
پئُڑی ॥
ਪਉੜੀ ॥
نیَنی دیکھئو گر درسنو گر چرݨی متھا ॥
ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ ॥
پیَری مارِگ گر چلدا پکھا پھیری ہتھا ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥
اکال مۄُرِت رِدےَ دھِیائِدا دِنُ ریَنِ جپنّتھا ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥
میَ چھڈِیا سگل اپائِݨو بھرواسےَ گر سمرتھا ॥
ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ ॥
گُرِ بکھسِیا نامُ نِدھانُ سبھو دُکھُ لتھا ॥
ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥
بھوگہُ بھُنّچہُ بھائیِہو پلیَے نامُ اگتھا ॥
ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥
نامُ دانُ اِسنانُ دِڑُ سدا کرہُ گر کتھا ॥
ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ ॥
سہجُ بھئِیا پربھُ پائِیا جم کا بھئو لتھا ॥ ۲۰॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ ॥੨੦॥
سلۄک ڈکھݨے م : ۵ ॥
ਸਲੋਕ ਡਖਣੇ ਮ ੫ ॥
لگڑیِیا پِریئنّنِ پیکھنّدیِیا نا تِپیِیا ॥
ਲਗੜੀਆ ਪਿਰੀਅੰਨਿ ਪੇਖੰਦੀਆ ਨਾ ਤਿਪੀਆ ॥
ہبھ مجھاہُو سو دھݨی بِیا ن ڈِٹھو کوئِ ॥ ۱॥
ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ ॥੧॥

م : ۵ ॥
ਮ ੫ ॥
کتھڑیا سنّتاہ تے سکھائوُ پنّدھیا ॥
ਕਥੜੀਆ ਸੰਤਾਹ ਤੇ ਸੁਖਾਊ ਪੰਧੀਆ ॥
نانک لدھڑیا ,تنّناہ جنا بھاگ ُ متھاہڑےَ ॥ ۲॥
ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ ॥੨॥
م : ۵ ॥
ਮ ੫ ॥
ڈوُنّگر جلا تھلا بھوُم بنا پھل کنّدرا ॥
ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ ॥
پاتالا آکاس پوُرن ُ ہبھ گھٹا ॥
ਪਾਤਾਲਾ ਆਕਾਸ ਪੂਰਨੁ ਹਭ ਘਟਾ ॥
نانک پیکھ جیئو اِکت ُ سوُت پرو تیا ॥ ۳॥
ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ ॥੩॥
پئُڑی ॥
ਪਉੜੀ ॥
ہر جی ماتا ہر جی پتا ہر جیئو پرتپالک ॥
ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥
ہر جی میری سار کرے ہم ہر کے بالک ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥
سہجے سہج کھلائِدا نہی کردا آلک ॥
ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥
اگن ُ کو ن چتاردا گل سیتی لائِک ॥
ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥
مُہ منّگں سوئی دیودا ہر پتا سکھدائِک ॥
ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥

پنّنا ۱۱۰۲ (Page 1102)

گیان ُ راس نام ُ دھن ُ سئُپِئن ُ اِس ُ سئُدے لائِک ॥
ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥

ساجھی گُر ناِل بہاِلیا سرب سُکھ پاِئک ॥
ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ॥
میَے نالہُ کدے ن وِچھُڑَئے ہر پِتا سبھنا گلا لاِئک ॥۲۱॥
ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ ॥੨੧॥
سلۄک ڈکھݨے م : ۵ ॥
ਸਲੋਕ ਡਖਣੇ ਮ ੫ ॥
نانک کچڑِیا سِئُو تۄڑِ ڈھُوڈِھ سجݨ سنّت پکِیا ॥
ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥
اوِئے جیِونّدے وِچھُڑہِ اوِئے مُئِیا ن جاہی چھۄڑِ ॥۱॥
ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥੧॥
م : ۵ ॥
ਮ ੫ ॥
نانک بِجُلِیا چمکنّنِ گھُرنِ گھٹا اتِ کالِیا ॥
ਨਾਨਕ ਬਿਜੁਲੀਆ ਚਮਕੰਨਿ ਘੁਰਨ੍ਹਿ ਘਟਾ ਅਤਿ ਕਾਲੀਆ ॥
برسنِ میگھ اپار نانک سنّگمِ پِری سُہنّدِیا ॥۲॥
ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ ॥੨॥
م : ۵ ॥
ਮ ੫ ॥
جل تھل نیِرِ بھرے سیِتل پوݨ جھُلاردے ॥
ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰਦੇ ॥
سیجڑِیا سۄئِنّن ہیِرے لال جڑنّدِیا ॥
ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆ ॥
سُبھر کپڑ بھۄگ نانک پِری وِہُوݨی تتِیا ॥۳॥
ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ਤਤੀਆ ॥੩॥
پئُڑی ॥
ਪਉੜੀ ॥
کارݨُ کرتےَ جۄ کیِیا سۄئی ہےَ کرݨا ॥
ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ ॥
جے سئُو دھاوہِ پ٘راݨیِیا پاوہِ دھُرِ لہݨا ॥
ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ ॥

ِبنُ کرما ِکچھُوٗ ن لبھئی جے پھِرہِ سبھ دھرنا ॥
ਬਿਨੁ ਕਰਮਾ ਕਿਛੂ ਨ ਲਭਈ ਜੇ ਫਿਰਹਿ ਸਭ ਧਰਣਾ ॥
گُر ِمِل بھئُو گوٗوِنّد کا بھےَ ڈرُ دوٗرِ کرنا ॥
ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ ॥
بھےَ تے بیَراگُ اوُپجےَ ہرِ کھوٗجت پھِرنا ॥
ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ ॥
کھوٗجت کھوٗجت سہجُ اُپِجیا پھِرِ جنمِ ن مرنا ॥
ਖੋਜਤ ਖੋਜਤ ਸਹਜੁ ਉਪਜਿਆ ਫਿਰਿ ਜਨਮਿ ਨ ਮਰਣਾ ॥
ِہیائے کمائے ِدھیائِیا پائِیا سادھ سرنا ॥
ਹਿਆਇ ਕਮਾਇ ਧਿਆਇਆ ਪਾਇਆ ਸਾਧ ਸਰਣਾ ॥
بوٗہِتھُ نانک دیئُو گُرُ ِجسُ ہرِ چڑائے ِتسُ بھئُجلُ ترنا ॥۲۲॥
ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥੨੨॥
سلوٗک م : ۵ ॥
ਸਲੋਕ ਮ ੫ ॥
پہِلا مرنُ کبوٗلِ جیِون کی چھڈِ آس ॥
ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ہوۄُ سبھنا کی ریݨُکا تئُو آئُو ہمارےَ پاسِ ॥۱॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥੧॥
م : ۵ ॥
ਮ ੫ ॥
مُیا جیِوّدا پیکھُ جیِوّدے مرِ جانِ ॥
ਮੁਆ ਜੀਵੰਦਾ ਪੇਖੁ ਜੀਵੰਦੇ ਮਰਿ ਜਾਨਿ ॥
ِجن٘ا مُہبتِ ِاک ِسئُ تے ماݨس پردھان ॥۲॥
ਜਿਨ੍ਹਾ ਮੁਹਬਤਿ ਇਕ ਸਿਉ ਤੇ ਮਾਣਸ ਪਰਧਾਨ ॥੨॥
م : ۵ ॥
ਮ ੫ ॥
ِجسُ منِ وسےَ پاربرہمُ ِنکٹِ ن آوےَ پیِر ॥
ਜਿਸੁ ਮਨਿ ਵਸੈ ਪਾਰਬ੍ਰਹਮੁ ਨਿਕਟਿ ਨ ਆਵੈ ਪੀਰ ॥
بھُکھ ِتکھ ِتسُ ن ِویاپئی جمُ نہی آوےَ نیِر ॥۳॥
ਭੁਖ ਤਿਖ ਤਿਸੁ ਨ ਵਿਆਪਈ ਜਮੁ ਨਹੀ ਆਵੈ ਨੀਰ ॥੩॥

پئُڑی =

ਪਉੜੀ ॥

کِیمت کہنُ ن جائیئِے سچُ ساہ اڈۄلیَے =

ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥

سِدھ سادھک گِیانی دھیانِیا کئُنُ تُدھنۄ تۄلیَے =

ਸਿਧ ਸਾਧਿਕ ਗਿਆਨੀ ਧਿਆਨੀਆ ਕਉਣੁ ਤੁਧੁਨੋ ਤੋਲੈ ॥

بھنّن گھڑن سمرتھُ ہیَے اۄپت سبھ پرلیَے =

ਭੰਨਣ ਘੜਣ ਸਮਰਥੁ ਹੈ ਓਪਤਿ ਸਭ ਪਰਲੈ ॥

کرن کارن سمرتھُ ہیَے گھٹِ گھٹِ سبھ بۄلیَے =

ਕਰਣ ਕਾਰਣ ਸਮਰਥੁ ਹੈ ਘਟਿ ਘਟਿ ਸਭ ਬੋਲੈ ॥

رِجکُ سماہے سبھسیَے کِیا مانسُ ڈۄلیَے =

ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ ॥

گہِر گبھیِرُ اتھاہُ تۄُ گُن گِیان امۄلیَے =

ਗਹਿਰ ਗਭੀਰੁ ਅਥਾਹੁ ਤੂ ਗੁਣ ਗਿਆਨ ਅਮੋਲੈ ॥

سۄئی کنّمُ کماوݨا کیِیا دھُرِ مئُلیَے =

ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ ॥

تُدھہُ باہرِ کِچھُ نہی نانکُ گُن بۄلیَے = ۳۲ = ۱ = ۲ =

ਤੁਧਹੁ ਬਾਹਰਿ ਕਿਛੁ ਨਹੀ ਨਾਨਕੁ ਗੁਣ ਬੋਲੈ ॥੨੩॥੧॥੨॥

راگُ مارۄُ بانی کبیِر جیِئُ کی

ਰਾਗੁ ਮਾਰੂ ਬਾਣੀ ਕਬੀਰ ਜੀਉ ਕੀ

اِکّ اۄنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

پڈِیا کون کُمت تُم لاگے =

ਪਡੀਆ ਕਵਨ ਕੁਮਤਿ ਤੁਮ ਲਾਗੇ ॥

بۄُڈہُگے پروار سکل سِئُ رامُ ن جپہُ ابھاگے = ۱ = رہائُ =

ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥

بید پُران پڑے کا کِیا گُنُ کھر چنّدن جس بھارا =

ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥

رام نام کی گت نہی جانی کیَسے اُترس پارا = ۱=
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥
جیِئ بدھہُ سُ دھرمُ کر تھاپہُ ادھرمُ کہہُ کت بھائی =
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
آپس کئُ مُنور کر تھاپہُ کا کئُ کہہُ کسائی = ۲=
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥
من کے انّدھے آپ ن بوُجھہُ کاہ بُجھاوہُ بھائی =
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
مائِیا کارن بِدیا بیچہُ جنمُ ابرتھا جائی = ۳=
ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥
نارد بچن بِیاسُ کہت ہیَے سک کئُ پوُچھہُ جائی =
ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥
کہ کبیِر رامیَے رم چھوُٹہُ ناہ ت بوُڈے بھائی = ۴= ۱=
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥੪॥੧॥
بنہ بسے کِئُ پائیِئیَے جئُ لئُ منہُ ن تجہ بِکار =
ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥
جہ گھرُ بنُ سمسر کیِیا تے پوُرے سنّسار = ۱=
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥੧॥
سار سکھُ پائیِئیَے راما =
ਸਾਰ ਸੁਖੁ ਪਾਈਐ ਰਾਮਾ ॥
رنّگ روہُ آتمیَے رام = ۱= رہائُ =
ਰੰਗਿ ਰਵਹੁ ਆਤਮੈ ਰਾਮ ॥੧॥ ਰਹਾਉ ॥
جٹا بھسم لیپن کیِیا کہا گُپھا مہ باسُ =
ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ ॥
منُ جیِتے جگُ جیِتیا جاں تے بِکھیا تے ہوئے اُداسُ = ۲=
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ ॥੨॥
انّجنُ دیئے سبھیَے کوئی ٹکُ چاہن ماہ بِڈانُ =
ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ ॥

گیان انجنُ جہ پائیا تے لوئن پروانُ ॥۳॥
ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ ॥੩॥
کہ کبیر اب جانیا گُر گیانُ دیا سمجھائے ॥
ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨੁ ਦੀਆ ਸਮਝਾਇ ॥
انترگت ہر بھیٹیا اب میرا منُ کتہوُ ن جائے ॥۴॥۲॥
ਅੰਤਰਗਤਿ ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ ॥੪॥੨॥
رِدھ سِدھ جا کئو پھُری تب کاہوُ سِئو کیا کاج ॥
ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ ॥
تیرے کہنے کی گت کیا کہئو میَں بولت ہی بڈ لاج ॥۱॥
ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ ॥੧॥
رامُ جہ پائیا رام ॥
ਰਾਮੁ ਜਿਹ ਪਾਇਆ ਰਾਮ ॥
تے بھوہِ ن بارےَ بار ॥۱॥ رہائو ॥
ਤੇ ਭਵਹਿ ਨ ਬਾਰੈ ਬਾਰ ॥੧॥ ਰਹਾਉ ॥
جھوُٹھا جگُ ڈہکیَے گھنا دِن دُئے برتن کی آس ॥
ਝੂਠਾ ਜਗੁ ਡਹਕੈ ਘਨਾ ਦਿਨ ਦੁਇ ਬਰਤਨ ਕੀ ਆਸ ॥
رام اُدکُ جہ جن پییا تِہ بہُر ن بھئی پیاس ॥۲॥
ਰਾਮ ਉਦਕੁ ਜਿਹ ਜਨ ਪੀਆ ਤਿਹਿ ਬਹੁਰਿ ਨ ਭਈ ਪਿਆਸ ॥੨॥
گُر پرسادِ جہ بوُجھیا آسا تے بھئیا نِراسُ ॥
ਗੁਰ ਪ੍ਰਸਾਦਿ ਜਿਹ ਬੂਝਿਆ ਆਸਾ ਤੇ ਭਇਆ ਨਿਰਾਸੁ ॥
سبھُ سچُ ندری آئیا جئو آتم بھئیا اُداسُ ॥۳॥
ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ ॥੩॥
رام نام رسُ چاکھیا ہر ناما ہر تار ॥
ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰ ਤਾਰਿ ॥
کہُ کبیر کنّچنُ بھئیا بھرمُ گئیا سمُدرےَ پار ॥۴॥۳॥
ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ ॥੪॥੩॥
اُدک سمُنّد سلل کی ساکھیا ندی ترنگ سماوہگے ॥
ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥
سُنّنہ سُنّنُ مِلیا سمدرسی پون روُپ ہوئے جاوہگے ॥۱॥
ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥੧॥

بہُر ہم کاہے آوہگے ॥
ਬਹੁਰਿ ਹਮ ਕਾਹੇ ਆਵਹਿਗੇ ॥
آون جانا ہُکمُ تِسیَے کا ہُکمیَے بُجھ سماوہگے ॥۱॥ رہائو ॥
ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥੧॥ ਰਹਾਉ ॥
جب چُوکیَے پنّچ دھاتُ کی رچنا ایَسے بھرمُ چُکاوہگے ॥
ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥
درسنُ چھوڑ بھئے سمدرسی ایکو نامُ دھیاوہگے ॥۲॥
ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥੨॥
جِت ہم لائے تِت ہی لاگے تیَسے کرم کماوہگے ॥
ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥
ہر جی کِرپا کرے جئو اپنی توَ گُر کے سبد سماوہگے ॥۳॥
ਹਰਿ ਜੀ ਕਿ੍ਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ ॥੩॥
جِیوت مرہُ مرہُ پھُن جِیوہُ پُنرپ جنمُ ن ہوئی ॥
ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ ॥

(Page 1104) پنّنا ۴۰۱۱

کہُ کبیِر جو نامِ سمانے سُنّن رہِیا لِو سوئی ॥۴॥۴॥
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ ॥੪॥੪॥
جئو تُم مو کئو دُور کرت ہئو تئو تُم مکُت بتاوہُ ॥
ਜਉ ਤੁਮ੍ ਮੋ ਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ ॥
ایک انیک ہوئے رہئو سگل مہ اب کیَسے بھرماوہُ ॥۱॥
ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ ॥੧॥
رام مو کئو تار کہاں لیَے جئی ہیَے ॥
ਰਾਮ ਮੋ ਕਉ ਤਾਰਿ ਕਹਾਂ ਲੈ ਜਈ ਹੈ ॥
سودھئو مکُت کہا دیئو کیَسی کر پرسادُ موہ پائی ہیَے ॥۱॥ رہائو ॥
ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ ॥੧॥ ਰਹਾਉ ॥
تارن ترنُ تبیَے لگُ کہیئیَے جب لگُ تتُ ن جانِیا ॥
ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ ॥
اب تئو بمل بھئے گھٹ ہی مہ کہ کبیِر منُ مانِیا ॥۲॥۵॥
ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ ਕਬੀਰ ਮਨੁ ਮਾਨਿਆ ॥੨॥੫॥

جِن گڑ کوٹ کیئے کنّچن کے چھوڑ گئِیا سو راون ُ ॥۱॥
ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥
کاہے کیِجت ُ ہیَے مَن بھاون ُ ॥
ਕਾਹੇ ਕੀਜਤੁ ਹੈ ਮਨਿ ਭਾਵਨੁ ॥
جب جم ُ آئے کیس تے پکرئے تہ ہر کو نام ُ چھڈاون ॥۱॥ رہائو ॥
ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥੧॥ ਰਹਾਉ ॥
کال ُ اکال ُ کھسم کا کِینہا اِہ ُ پرپنّچ ُ بدھاون ُ ॥
ਕਾਲੁ ਅਕਾਲੁ ਖਸਮ ਕਾ ਕੀਨ੍ਹਾ ਇਹੁ ਪਰਪੰਚੁ ਬਧਾਵਨੁ ॥
کہ کبیِر تے انّتے مُکتے جِن ہِردئے رام رسائِن ُ ॥۲॥۶॥
ਕਹਿ ਕਬੀਰ ਤੇ ਅੰਤੇ ਮੁਕਤੇ ਜਿਨ੍ਹ ਹਿਰਦੈ ਰਾਮ ਰਸਾਇਨੁ ॥੨॥੬॥
دیہی گاوا جیِئو دھر مہتئو بسہِ پنّچ کِرسانا ॥
ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ ॥
نیَنوُ نکٹوُ سرونوُ رسپت اِنّدری کہِیا ن مانا ॥۱॥
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥੧॥
بابا اب ن بسئو اِہ گائو ॥
ਬਾਬਾ ਅਬ ਨ ਬਸਉ ਇਹ ਗਾਉ ॥
گھری گھری کا لیکھا ماگیَے کائِتھ ُ چیتوُ نائو ॥۱॥ رہائو ॥
ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ ॥੧॥ ਰਹਾਉ ॥
دھرم رائے جب لیکھا ماگیَے باکی نِکسی بھاری ॥
ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ ॥
پنّچ کِرسانوا بھاگ گئے لیَے بادھِئو جیِئو درباری ॥۲॥
ਪੰਚ ਕਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ ॥੨॥
کہیَے کبیِر ُ سُنہ ُ رے سنّتہ ُ کھیت ہی کرہ ُ نِبیرا ॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ ॥
اب کی بار بکھسِ بنّدے کئو بہُر ن بھئُجل پھیرا ॥۳॥۷॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥
راگ ُ ماروُ بانی کبیِر جیِئو کی
ਰਾਗੁ ਮਾਰੂ ਬਾਣੀ ਕਬੀਰ ਜੀਉ ਕੀ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

انبھئو کِنیَے ن دیکھیا بیَراگیئڑے ॥
ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥
بِنُ بھیَے انبھئو ہوئے وناہنّبیَے ॥۱॥
ਬਿਨੁ ਭੈ ਅਨਭਉ ਹੋਇ ਵਣਾਹੰਬੈ ॥੧॥
سہُ ہدوُرِ دیکھیَے تاں بھئو پوئے بیَراگیئڑے ॥
ਸਹੁ ਹਦੂਰਿ ਦੇਖੈ ਤਾਂ ਭਉ ਪਵੈ ਬੈਰਾਗੀਅੜੇ ॥
ہکمیَے بوُجھیَے ت نِربھئو ہوئے وناہنّبیَے ॥۲॥
ਹੁਕਮੈ ਬੂਝੈ ਤ ਨਿਰਭਉ ਹੋਇ ਵਣਾਹੰਬੈ ॥੨॥
ہرِ پاکھنّڈُ ن کیِجئی بیَراگیئڑے ॥
ਹਰਿ ਪਾਖੰਡੁ ਨ ਕੀਜਈ ਬੈਰਾਗੀਅੜੇ ॥
پاکھنّڈِ رتا سبھُ لوکُ وناہنّبیَے ॥۳॥
ਪਾਖੰਡਿ ਰਤਾ ਸਭੁ ਲੋਕੁ ਵਣਾਹੰਬੈ ॥੩॥
تِرسنا پاسُ ن چھوڈئی بیَراگیئڑے ॥
ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ ॥
ممتا جالِیا پِنّڈُ وناہنّبیَے ॥۴॥
ਮਮਤਾ ਜਾਲਿਆ ਪਿੰਡੁ ਵਣਾਹੰਬੈ ॥੪॥
چِنّتا جالِ تنُ جالِیا بیَراگیئڑے ॥
ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ ॥
جے منُ مِرتکُ ہوئے وناہنّبیَے ॥۵॥
ਜੇ ਮਨੁ ਮਿਰਤਕੁ ਹੋਇ ਵਣਾਹੰਬੈ ॥੫॥
ستِگُر بِنُ بیَراگُ ن ہووئی بیَراگیئڑے ॥
ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥
جے لوچیَے سبھُ کوئے وناہنّبیَے ॥۶॥
ਜੇ ਲੋਚੈ ਸਭੁ ਕੋਇ ਵਣਾਹੰਬੈ ॥੬॥
کرمُ ہووَے ستِگُرُ مِلیَے بیَراگیئڑے ॥
ਕਰਮੁ ਹੋਵੈ ਸਤਿਗੁਰੁ ਮਿਲੈ ਬੈਰਾਗੀਅੜੇ ॥
سہجے پاوے سوئے وناہنّبیَے ॥۷॥
ਸਹਜੇ ਪਾਵੈ ਸੋਇ ਵਣਾਹੰਬੈ ॥੭॥
کہُ کبیِر اِک بینتی بیَراگیئڑے ॥
ਕਹੁ ਕਬੀਰ ਇਕ ਬੇਨਤੀ ਬੈਰਾਗੀਅੜੇ ॥

مۆ کئو بھئُجلُ پارِ اُتارِ وݨاہنّبَیَے ॥۸॥۱॥۸॥
ਮੋ ਕਉ ਭਉਜਲੁ ਪਾਰਿ ਉਤਾਰਿ ਵਣਾਹੰਬੈ ॥੮॥੧॥੮॥

پنّنا ۱۱۰۵ (Page 1105)

راجن کئُنُ تُمارئے آوئے ॥
ਰਾਜਨ ਕਉਨੁ ਤੁਮਾਰੈ ਆਵੈ ॥
ایَسو بھائو بِدر کو دیکھئو اوہُ گرِیبُ موہِ بھاوئے ॥۱॥ رہائو ॥
ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥
ہستی دیکھ بھرم تے بھوُلا سری بھگوانُ ن جانِیا ॥
ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥
تُمرو دوُدھُ بِدر کو پانہو انّمرِتُ کرِ میَے مانِیا ॥۱॥
ਤੁਮਰੋ ਦੂਧੁ ਬਿਦਰ ਕੋ ਪਾਨੋ੍ ਅੰਮ੍ਰਿਤੁ ਕਰਿ ਮੈ ਮਾਨਿਆ ॥੧॥
کھیِر سمانِ ساگُ میَے پائِیا گُن گاوت ریَنِ بِہانی ॥
ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥
کبِیر کو ٹھاکُرُ اند بِنودی جاتِ ن کاہوُ کی مانی ॥۲॥۹॥
ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥
سلوک کبِیر ॥
ਸਲੋਕ ਕਬੀਰ ॥
گگن دماما باجِئو پرِئو نیِسانیَے گھائو ॥
ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
کھیتُ جُ مانّڈِئو سوُرما اب جوُجھن کو دائو ॥۱॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
سوُرا سو پہچانیِئیَے جُ لرئے دیِن کے ہیت ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
پُرجا پُرجا کٹِ مرئے کبہوُ ن چھاڈئے کھیتُ ॥۲॥۲॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥੨॥
کبِیر کا سبدُ راگُ ماروُ باݨی نامدیئو جی کی
ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ
اِکّ اونّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

چارِ مکُتِ چارےَ سِدھِ مِلِ کیَے دوُلہ پربھ کی سرنِ پرِئو ॥
ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
مکُتِ بھئِئو چئُہوُں جگ جانِئو جسُ کیِرتِ ماتھیَے چھترُ دھرِئو ॥۱॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
راجا رام جپت کو کو ن ترِئو ॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
گر اُپدیسِ سادھ کی سنّگتِ بھگتُ بھگتُ تا کو نامُ پرِئو ॥۱॥ رہائو ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ ਰਹਾਉ ॥
سنّکھ چکر مالا تِلکُ بِراجِت دیکھِ پرتاپُ جمُ ڈرِئو ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
نِربھئو بھئے رام بل گرجِت جنم مرن سنّتاپ ہِرِئو ॥۲॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥
انّبریِک کئو دیِئو ابھیَے پدُ راجُ بھبھیِکھن اِدھک کرِئو ॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
نئو نِدھِ ٹھاکُرِ دئی سُدامیَے دھرُئِ اٹلُ اجہوُن ٹرِئو ॥۳॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰ×ਅ ਅਟਲੁ ਅਜਹੂ ਨ ਟਰਿਓ ॥੩॥
بھگت ہیتِ مارِئو ہرناکھسُ نرسِنّگھ روُپ ہوئِ دیہ دھرِئو ॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ناما کہیَے بھگتِ بسِ کیسو اجہوُں بلِ کے دُیار کھرو ॥۴॥۱॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥
ماروُ کبیِر جیِئو ॥
ਮਾਰੂ ਕਬੀਰ ਜੀਉ ॥
دیِنُ بِسارِئو رے دِوانے دیِنُ بِسارِئو رے ॥
ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥
پیٹُ بھرِئو پسوُیا جِئو سوئِئو منکھُ جنمُ ہیَے ہارِئو ॥۱॥ رہائو ॥
ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥੧॥ ਰਹਾਉ ॥
سادھسنّگتِ کبہوُ نہی کیِنی رچِئو دھنّدھیَے جھوُٹھ ॥
ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥
سُیان سوُکر بائِس جِوےَ بھٹکتُ چالِئو اوُٹھِ ॥۱॥
ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥੧॥

آپس کئو دیِرگھُ کرِ جانَے ائُرن کئو لگ مات ॥
ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥
منسا باچا کرمنا مےَ دیکھے دۄجک جات ॥۲॥
ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥੨॥
کامی کرۄدھی چاتُری باجیِگر بیکام ॥
ਕਾਮੀ ਕਰੋਧੀ ਚਾਤੁਰੀ ਬਾਜੀਗਰ ਬੇਕਾਮ ॥
نِنّدا کرتے جنمُ سِرانۄ کبہوُ ن سِمرِئو رامُ ॥۳॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ ॥੩॥
کہِ کبیِر چیتےَ نہی موُرکھُ مُگدھُ گوارُ ॥
ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ ॥
رامُ نامُ جانِئو نہی کیَسے اُترسِ پارِ ॥۴॥۱॥
ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ ॥੪॥੧॥

## پنّنا ۱۱۰۶ (Page 1106)

راگُ مارۄُ بانھی جیَدیئو جیِئو کی
ਰਾਗੁ ਮਾਰੂ ਬਾਣੀ ਜੈਦੇਉ ਜੀਉ ਕੀ
اِکّ اوئنکار سِتگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
چنّد ست بھیدِیا ناد ست پۄُرِیا سوُر ست کھۄڑسا دتُ کیِیا ॥
ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥
ابل بلُ تۄڑِیا اچل چلُ تھپِیا اگھڑُ گھڑِیا تہا اپِئو پیِیا ॥۱॥
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ ॥੧॥
من آدِ گُنھ آدِ وکھانھِیا ॥
ਮਨ ਆਦਿ ਗੁਣ ਆਦਿ ਵਖਾਣਿਆ ॥
تیری دُبِدھا د٘رِسٹِ سنّمانِیا ॥۱॥ رہائو ॥
ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ ਰਹਾਉ ॥
اردھِ کئو اردھِیا سردھِ کئو سردھِیا سلل کئو سللِ سنّمانِ آئِیا ॥
ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ ਸਲਲ ਕਉ ਸਲਲਿ ਸੰਮਾਨਿ ਆਇਆ ॥
بدتِ جیَدیئو جیَدیو کئو رنّمِیا ب٘رہمُ نِربانھُ لِو لیِنھُ پائِیا ॥۲॥۱॥
ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥੨॥੧॥

کبِیرُ ॥ مارُوُ ॥

ਕਬੀਰੁ ॥ ਮਾਰੂ ॥

رامُ سِمرُ پچھُتاہِگا مَن ॥

ਰਾਮੁ ਸਿਮਰੁ ਪਛੁਤਾਹਿਗਾ ਮਨ ॥

پاپی جیِئرا لوبھُ کرتُ ہےَ آجُ کالِ اُٹھِ جاہِگا ॥۱॥ رہائُو ॥

ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥੧॥ ਰਹਾਉ ॥

لالچ لاگے جنمُ گوائِیا مائِیا بھرم بھُلاہِگا ॥

ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ॥

دھن جوبن کا گربُ ن کیِجےَ کاگد جِئُو گلِ جاہِگا ॥۱॥

ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ ॥੧॥

جئُو جمُ آئِ کیس گہِ پٹکےَ تا دِن کِچھُ ن بساہِگا ॥

ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ ॥

سِمرنُ بھجنُ دئِیا نہی کیِنی تئُو مُکھِ چوٹا کھاہِگا ॥۲॥

ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥੨॥

دھرم رائِ جب لیکھا ماگےَ کِیا مُکھُ لےَ کےَ جاہِگا ॥

ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥

کہتُ کبِیرُ سُنہُ رے سنّتہُ سادھسنّگتِ ترِ جاںہِگا ॥۳॥۱॥

ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ ॥੩॥੧॥

راگُ مارُوُ بانھی رِوداس جیِئُو کی

ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ

اِکّ اوئنّکار ستِگُر پ٘رسادِ ॥

ੴ ਸਤਿਗੁਰ ਪ੍ਰਸਾਦਿ ॥

ایَسی لال تُجھ بِنُ کئُنُ کرےَ ॥

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥

گریِب نِوازُ گُسئِیا میرا ماتھےَ چھترُ دھرےَ ॥۱॥ رہائُو ॥

ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ  ਧਰੈ ॥੧॥ ਰਹਾਉ ॥

جا کی چھوتِ جگت کئُو لاگےَ تا پر تُہی ڈھرےَ ॥

ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹ□ੀ ਢਰੈ ॥

نیِچہ اوُچ کرےَ میرا گوبِنّدُ کاہوُ تے ن ڈرےَ ॥۱॥

ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥

نامدیو کبیرُ تلوچنُ سدھنا سینُ ترےَ ॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
کہِ رویداسُ سُنہُ رے سنّتہُ ہرِ جیِئُ تے سبھےَ سرےَ ॥੨॥੧॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥
مارُو ॥
ਮਾਰੂ ॥
سُکھ ساگر سُرِترُ چِنّتامنِ کامدھین بسِ جا کے رے ॥
ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ ॥
چارِ پدارتھ اسٹ مہا سِدھِ نو نِدھِ کر تل تا کےَ ॥੧॥
ਚਾਰਿ ਪਦਾਰਥ ਅਸਟ ਮਹਾ ਸਿਧਿ ਨਵ ਨਿਧਿ ਕਰ ਤਲ ਤਾ ਕੈ ॥੧॥
ہرِ ہرِ ہرِ ن جپہِس رسنا ॥
ਹਰਿ ਹਰਿ ਹਰਿ ਨ ਜਪਸਿ ਰਸਨਾ ॥
اور سبھ چھاڈِ بچن رچنا ॥੧॥ رہائُ ॥
ਅਵਰ ਸਭ ਛਾਡਿ ਬਚਨ ਰਚਨਾ ॥੧॥ ਰਹਾਉ ॥
نانا کھِیان پُران بید بِدھِ چئُتیِس اچھر ماہی ॥
ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥
بِیاس بیِچارِ کہِئو پرمارتھُ رام نام سرِ ناہی ॥੨॥
ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥
سہج سمادھِ اُپادھِ رہت ہوئِ بڈے بھاگِ لِو لاگی ॥
ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ ॥
کہِ رویداس اُداس داس متِ جنم مرن بھےَ بھاگی ॥੩॥੨॥੧੫॥
ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥੩॥੨॥੧੫॥

## پنّنا ۱۱۰۷ (Page 1107)

تُکھاری چھنّت مہلا ۱ بارہ ماہا
ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
تُوُ سُنِ کِرت کرنّما پُربِ کمائِیا ॥
ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥

سِر سِر سُکھ سہنّما دیہہ سُ تُوٗ بھلا ॥
ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ॥
ہر رچنا تیری کِیا گت میری ہر بِنُ گھڑی ن جیِوا ॥
ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥
پرِء باجھُ دُہیلی کوئے ن بیلی گُرمُکھ انّمرتُ پیِواں ॥
ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥
رچنا راچ رہے نِرنّکاری پربھ من کرم سُکرما ॥
ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ॥
نانک پنّتھُ نِہالے سا دھن تُوٗ سُنِ آتم راما ॥۱॥
ਨਾਨਕ ਪੰਥੁ ਨਿਹਾਲੇ ਸਾ ਧਨ ਤੂ ਸੁਣਿ ਆਤਮ ਰਾਮਾ ॥੧॥
بابیِہا پرِئو بوٗلے کوٗکِل بانٖیا ॥
ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥
سا دھن سبھ رس چوٗلیَے انّک سمانٖیا ॥
ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥
ہر انّک سمانٖی جا پربھ بھانٖی سا سوٗہاگنِ نارے ॥
ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ ॥
نو گھر تھاپ مہل گھرُ اوُچئو نِج گھر واسُ مُرارے ॥
ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥
سبھ تیری تُوٗ میرا پریِتمُ نِس باسُر رنّگ راوَے ॥
ਸਭ ਤੇਰੀ ਤੂ ਮੇਰਾ ਪ੍ਰੀਤਮੁ ਨਿਸਿ ਬਾਸੁਰ ਰੰਗਿ ਰਾਵੈ ॥
نانک پرِئو پرِئو چوَے ببیِہا کوٗکِل سبد سُہاوَے ॥۲॥
ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥੨॥
تُوٗ سُنِ ہر رس بھِنّنے پریِتم آپنٖے ॥
ਤੂ ਸੁਣਿ ਹਰਿ ਰਸ ਭਿੰਨੇ ਪ੍ਰੀਤਮ ਆਪਣੇ ॥
من تن روت رونّنے گھڑی ن بیِسرَے ॥
ਮਨਿ ਤਨਿ ਰਵਤ ਰਵੰਨੇ ਘੜੀ ਨ ਬੀਸਰੈ ॥
کِئو گھڑی بِساری ہئو بلِہاری ہئو جیِوا گُنٖ گائے ॥
ਕਿਉ ਘੜੀ ਬਿਸਾਰੀ ਹਉ ਬਲਿਹਾਰੀ ਹਉ ਜੀਵਾ ਗੁਣ ਗਾਏ ॥
نا کوئی میرا ہئو کِسُ کیرا ہر بِنُ رہنُٖ ن جائے ॥
ਨਾ ਕੋਈ ਮੇਰਾ ਹਉ ਕਿਸੁ ਕੇਰਾ ਹਰਿ ਬਿਨੁ ਰਹਣੁ ਨ ਜਾਇ ॥

اوٹ گہی ہر چرن نواسے بھئے پوتر سریرا =
ਓਟ ਗਹੀ ਹਰਿ ਚਰਣ ਨਿਵਾਸੇ ਭਏ ਪਵਿਤ੍ਰ ਸਰੀਰਾ ॥
نانک درسٹ دیرگھ سکھُ پاوئے گر سبدی منُ دھیرا = ۳=
ਨਾਨਕ ਦ੍ਰਿਸਟਿ ਦੀਰਘ ਸੁਖੁ ਪਾਵੈ ਗੁਰ ਸਬਦੀ ਮਨੁ ਧੀਰਾ ॥੩॥
برسیَے انّمرت دھار بوُنّد سُہاوݨی =
ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥
ساجن ملے سہج سُبھائے ہر سئو پریت بݨی =
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥
ہر منّدر آوئے جا پربھ بھاوئے دھن اوُبھی گݨ ساری =
ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥
گھر گھر کنّتُ روئے سوہاگݨ ہئو کئو کنّت وساری =
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
اُنو گھن چھائے برسُ سُبھائے من تن پریمُ سکھاوئے =
ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
نانک ورسیَے انّمرت باݨی کر کرپا گھر آوئے = ۴=
ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥੪॥
چیتُ بسنّتُ بھلا بھور سُہاوڑے =
ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥

(Page 1108) پنّنا ۱۱۰۸

بن پھوُلے منّجھ بار میَے پرُ گھر باہڑئے =
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥
پرُ گھر نہی آوئے دھن کئو سکھُ پاوئے برہ بروُدھ تنُ چھیجیَے =
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥
کوکل انّب سُہاوی بولیَے کئو دکھُ انّک سہیجیَے =
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥
بھورُ بھونّتا پھوُلی ڈالی کئو جیوا مرُ مائے =
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥
نانک چیت سہج سکھُ پاوئے جے ہر ورُ گھر دھن پائے = ۵=
ਨਾਨਕ ਚੇਤਿ ਸਹਜਿ ਸੁਖੁ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥੫॥

ویَساکھُ بھلا ساکھا ویس کرے =
ਵੈਸਾਖੁ ਭਲਾ ਸਾਖਾ ਵੇਸ ਕਰੇ ॥
دھن دیکھیَے ہر دُیار آوہُ دئیا کرے =
ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥
گھر آئو پیارے دُتر تارے تُدھُ بِن اُڈھُ ن مؤلؤ =
ਘਰਿ ਆਉ ਪਿਆਰੇ ਦੁਤਰ ਤਾਰੇ ਤੁਧੁ ਬਿਨੁ ਅਢੁ ਨ ਮੋਲੋ ॥
کیِمت کئُن کرے تُدھُ بھاواں دیکھ دِکھاوۓ ڈھؤلؤ =
ਕੀਮਤਿ ਕਉਣ ਕਰੇ ਤੁਧੁ ਭਾਵਾਂ ਦੇਖਿ ਦਿਖਾਵੈ ਢੋਲੋ ॥
دؤُر ن جانا انّتر مانا ہر کا مہلُ پچھانا =
ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥
نانک ویَساکھیِں پربھُ پاوۓ سُرت سبد منُ مانا = ٦ =
ਨਾਨਕ ਵੈਸਾਖੀਂ ਪ੍ਰਭੁ ਪਾਵੈ ਸੁਰਤਿ ਸਬਦਿ ਮਨੁ ਮਾਨਾ ॥੬॥
ماہُ جیٹھُ بھلا پریِتم کِئو بسرۓ =
ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥
تھل تاپہ سر بھار سا دھن بنئو کرۓ =
ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ ॥
دھن بنئو کریدی گُن ساریدی گُن ساری پربھ بھاوا =
ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥
ساچیَے مہل رہیَے بیَراگی آون دیہ ت آوا =
ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥
نِمانی نِتانی ہر بِن کِئو پاوۓ سُکھ مہلی =
ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥
نانک جیٹھ جانیَے تِسُ جیَسی کرم ملیَے گُن گہلی = ٧ =
ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ ॥੭॥
آساڑُ بھلا سؤُرجُ گگن تپیَے =
ਆਸਾੜੁ ਭਲਾ ਸੂਰਜੁ ਗਗਨਿ ਤਪੈ ॥
دھرتی دؤُکھ سہیَے سؤکھیَے اگن بھکھیَے =
ਧਰਤੀ ਦੂਖ ਸਹੈ ਸੋਖੈ ਅਗਨਿ ਭਖੈ ॥
اگن رسُ سؤکھیَے مریئیَے دھؤکھیَے بھی سؤ کِرتُ ن ہارے =
ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ ॥

رتھُ پھرےَ چھائیا دھن تاکیَے ٹیڈُ لوےَ منّجھ بارے =

ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥

اوگن بادھ چلی دکھُ آگیَے سکھُ تِسُ ساچُ سمالے =

ਅਵਗਣ ਬਾਧਿ ਚਲੀ ਦੁਖੁ ਆਗੈ ਸੁਖੁ ਤਿਸੁ ਸਾਚੁ ਸਮਾਲੇ ॥

نانک جِس نو اِہُ منُ دیا مرنُ جیِونُ پربھ نالے = ۸=

ਨਾਨਕ ਜਿਸ ਨੋ ਇਹੁ ਮਨੁ ਦੀਆ ਮਰਣੁ ਜੀਵਣੁ ਪ੍ਰਭ ਨਾਲੇ ॥੮॥

ساون سرس مناگھن ورسہ رُت آئے =

ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥

میَے من تن سہُ بھاوےَ پر پردیس سِدھائے =

ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥

پرُ گھر نہی آوےَ مریئیَے ہاوےَ دامن چمک ڈرائے =

ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥

سیج اِکیلی کھری دُہیلی مرنُ بھئیا دکھُ مائے =

ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥

ہر بِنُ نیِد بھوکھ کہُ کیَسی کاپڑُ تن ن سکھاوئے =

ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥

نانک سا سوہاگن کنّتی پر کیَے انّک سماوئے = ۹=

ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥

بھادئو بھرم بھُلی بھر جوبن پچھُتانی =

ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥

جل تھل نیِر بھرے برس رُتے رنگُ مانی =

ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥

برسیَے نِس کالی کِئو سکھُ بالی دادر مؤر لونّتے =

ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥

پرِئو پرِئو چوےَ ببیِہا بولے بھُئِیئنّگم پھرہ ڈسنّتے =

ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥

مچھر ڈنگ سائر بھر سُبھر بِنُ ہر کِئو سکھُ پائیئیَے =

ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥

نانک پُوچھ چلئو گر اپنے جہ پربھُ تہ ہی جائیئیَے = ۱۰=

ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥੧੦॥

اسُن آئو پرا سا دھن جھوُر مئی =
ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥
تا ملیئیَے پربھ میلے دوُجیَے بھائے کھُئی =
ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥
جھوُٹھ وِگتی تا پر مُتی کُکہ کاہ سِ پھُلے =
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥

پنّنا ۱۱۰۹ (Page 1109)

آگیَے گھام پچھیَے رُت جاڑا دیکھ چلت منُ ڈوُلے =
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥
دہ دِس ساکھ ہری ہریاول سہج پکیَے سو میٹھا =
ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥
نانک اسُن ملہُ پیارے ستگُر بھئے بسیٹھا =۱۱=
ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥੧੧॥
کتِک کِرتُ پئیا جو پربھ بھائیا =
ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥
دیِپکُ سہج بلیَے تت جلائیا =
ਦੀਪਕੁ ਸਹਜਿ ਬਲੈ ਤਤਿ ਜਲਾਇਆ ॥
دیِپک رس تیلو دھن پر میلو دھن اوماہیَے سرسی =
ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥
اوگن ماری مرئے ن سیِجھیَے گُن ماری تا مرسی =
ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥
نامُ بھگت دے نج گھر بیَٹھے اجہُ تناڑی آسا =
ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥
نانک ملہُ کپٹ در کھولہُ ایک گھڑی کھٹُ ماسا =۱۲=
ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥
منّگھر ماہُ بھلا ہر گُن انّک سماوئے =
ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥
گنونّتی گُن روئے میَے پرُ نہچلُ بھاوئے =
ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥

نِہچلُ چترُ سُجانُ بِدھاتا چنّچلُ جگتُ سبائِیا ॥
ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥
گِیانُ دِھیانُ گُن انّکِ سمانْے پربھ بھانْے تا بھائِیا ॥
ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥
گِیت ناد کوِت کوے سُنِ رام نامِ دُکھُ بھاگیَے ॥
ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥
نانک سا دھن ناہ پِیاری ابھ بھگتی پِر آگیَے ॥۱۳॥
ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥੧੩॥
پوکھِ تُکھارُ پڑَے ونُ ترِنُ رسُ سوکھیَے ॥
ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥
آوت کی ناہی منِ تنِ وسہِ مُکھے ॥
ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥
منِ تنِ روِ رہِیا جگجیِونُ گُر سبدی رنّگُ مانْی ॥
ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥
انّڈج جیرج سیتج اُتبھُج گھٹِ گھٹِ جوتِ سمانْی ॥
ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥
درسنُ دیہُ دئِیاپتِ داتے گتِ پاوئُ متِ دیہو ॥
ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥
نانک رنّگِ روَے رسِ رسیِیا ہرِ سِئُ پریِت سنیہو ॥۱۴॥
ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥
ماگھِ پُنیِت بھئی تیِرتھُ انّترِ جانِیا ॥
ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥
ساجن سہجِ مِلے گُن گہِ انّکِ سمانِیا ॥
ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
پریِتم گُن انّکے سُنِ پربھ بنّکے تُدھُ بھاوا سرِ ناوا ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥
گنّگ جمُن تہ بینْی سنّگم سات سمُنّد سماوا ॥
ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥
پُنّن دان پوُجا پرمیسُر جُگِ جُگِ ایکو جاتا ॥
ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥

نانک ماگھِ مہا رسُ ہرِ جپِ اٹھسٹھِ تیِرتھ ناتا = ۱۵ =
ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥
پھلگُنِ منِ رہسی پریمُ سُبھائِیا =
ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥
انِدنُ رہسُ بھئِیا آپُ گوائِیا =
ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥
من موہُ چکائِیا جا تِسُ بھائِیا کرِ کِرپا گھرِ آئو =
ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥
بہُتے ویس کری پِر باجھہُ مہلی لہان تھائو =
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥
ہار ڈور رس پاٹ پٹنّبر پِرِ لوڑی سیِگاری =
ਹਾਰ ਡੋਰ ਰਸ ਪਾਟ ਪਟੰਬਰ ਪਿਰਿ ਲੋੜੀ ਸੀਗਾਰੀ ॥
نانک میلِ لئی گُرِ اپنٔیَے گھرِ ورُ پائِیا ناری = ۱٦ =
ਨਾਨਕ ਮੇਲਿ ਲਈ ਗੁਰਿ ਅਪਣੈ ਘਰਿ ਵਰੁ ਪਾਇਆ ਨਾਰੀ ॥੧੬॥
بے دس ماہ رُتی تِھتی وار بھلے =
ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ ॥
گھڑی مؤُرت پل ساچے آئے سہجِ مِلے =
ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥
پربھ مِلے پِیارے کارج سارے کرتا سبھ بِدھِ جانٔیَے =
ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥
جِنِ سیِگاری تِسہِ پِیاری میلُ بھئِیا رنّگُ مانٔیَے =
ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥
گھرِ سیج سُہاوی جا پِرِ راوی گُرمُکھِ مستکِ بھاگو =
ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥

(Page 1110) پنّنا ۱۱۱۰

نانک اہِنِس راوٕے پریِتمُ ہرِ ورُ تِھرُ سوہاگو = ۱۷ = ۱ =
ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੋਹਾਗੋ ॥੧੭॥੧॥
تکھاری مہلا ۱ =
ਤੁਖਾਰੀ ਮਹਲਾ ੧ ॥

پہِلَیَے پہرَےٗ نَیَن سلۄنڑیئے ریَنِ انّدھیاری رام ॥
ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥
وکھرُ راکھُ مُئیئے آوےٗ واری رام ॥
ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥
واری آوےٗ کونُ جگاوےٗ سُوُتی جم رسُ چوُسئے ॥
ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥
ریَنِ انّدھیری کِیا پت تیری چورُ پڑےٗ گھرُ مُوُسئے ॥
ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ ॥
راکھنھہارا اگم اپارا سُنِ بیننّتی میریِیا ॥
ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨ ਤੀ ਮੇਰੀਆ ॥
نانک موُرکھُ کبہِ ن چیتیَے کِیا سوُجھیَے ریَنِ انّدھیرِیا ॥۱॥
ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ ॥੧॥
دوُجا پہرُ بھئِیا جاگُ اچیتی رام ॥
ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥
وکھرُ راکھُ مُئیئے کھاجیَے کھیتی رام ॥
ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥
راکھہُ کھیتی ہرِ گُر ہیتی جاگت چورُ ن لاگیَے ॥
ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ ॥
جم مگِ ن جاوہُ نا دُکھُ پاوہُ جم کا ڈرُ بھءُ بھاگیَے ॥
ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ ॥
رو سسِ دیِپک گُرمتِ دُیارےٗ منِ ساچا مُکھِ دھِیاوئے ॥
ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ ॥
نانک موُرکھُ اجہُ ن چیتیَے کِو دوُجیَے سُکھُ پاوئے ॥۲॥
ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ ॥੨॥
تیِجا پہرُ بھئِیا نیِد وِیاپی رام ॥
ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ ॥
مائِیا سُت دارا دوُکھِ سنّتاپی رام ॥
ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ ॥
مائِیا سُت دارا جگت پِیارا چوگ چُگیَے نِت پھاسیَے ॥
ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ ॥

نامُ دِھیاوےَ تا سُکھُ پاوےَ گُرمت کالُ ن گراسےَ ॥
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ ॥
جنّمنُ مرنُ کالُ نہی چھوڈےَ وِنُ ناوےَ سنّتاپی ॥
ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ ॥
نانک تیِجےَ تِربِدھ لوکا مائِیا موہِ وِیاپی ॥۳॥
ਨਾਨਕ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ॥੩॥
چئُتھا پہرُ بھئِیا دئُتُ بِہاگےَ رام ॥
ਚਉਥਾ ਪਹਰੁ ਭਇਆ ਦਉਤੁ ਬਿਹਾਗੈ ਰਾਮ ॥
تِن گھرُ راکِھئڑا جو اندِنُ جاگےَ رام ॥
ਤਿਨ ਘਰੁ ਰਾਖਿਅੜਾ ਜੋ ਅਨਦਿਨੁ ਜਾਗੈ ਰਾਮ ॥
گُر پوُچھِ جاگے نامِ لاگے تِنا ریَنِ سُہیلیِیا ॥
ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ ॥
گُر سبدُ کماوہِ جنمِ ن آوہِ تِنا ہرِ پربھُ بیلیِیا ॥
ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ ॥
کر کنّپِ چرن سریِرُ کنّپےَ نیَن انّدھُلے تنُ بھسم سے ॥
ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ ॥
نانک دُکھیِیا جگ چارے بِنُ نام ہرِ کے منِ وسے ॥۴॥
ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ॥੪॥
کھوُلی گنّٹھِ اُٹھو لِکھِیا آئِیا رام ॥
ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ ॥
رس کس سُکھ ٹھاکے بنّدھِ چلائِیا رام ॥
ਰਸ ਕਸ ਸੁਖ ਠਾਕੇ ਬੰਧਿ ਚਲਾਇਆ ਰਾਮ ॥
بنّدھِ چلائِیا جا پربھ بھائِیا نا دیِسےَ نا سُݨیِئےَ ॥
ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ ॥
آپݨ واری سبھسےَ آوےَ پکی کھیتی لُݨیِئےَ ॥
ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥
گھڑی چسے کا لیکھا لیِجےَ بُرا بھلا سہُ جیِیا ॥
ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ ॥
نانک سُرِ نر سبدِ مِلائے تِنِ پربھِ کارݨُ کیِیا ॥۵॥۲॥
ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ॥੫॥੨॥

تکھاری مہلا ۱ ॥
ਤੁਖਾਰੀ ਮਹਲਾ ੧ ॥
تارا چڑیا لنّما کِئو ندر نِہالیا رام ॥
ਤਾਰਾ ਚੜਿਆ ਲ ਮਾ ਕਿਉ ਨਦਰਿ ਨਿਹਾਲਿਆ ਰਾਮ ॥
سیوک پؤر کرنّما ستِگُر سبد دِکھالیا رام ॥
ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥
گُر سبد دِکھالیا سچُ سمالیا اہنِس دیکھ بیچاریا ॥
ਗੁਰ ਸਬਦਿ ਦਿਖਾਲਿਆ ਸਚੁ ਸਮਾਲਿਆ ਅਹਿਨਿਸਿ ਦੇਖਿ ਬੀਚਾਰਿਆ ॥
دھاوت پنّچ رہے گھرُ جانِیا کامُ کرودھُ بِکھُ ماریا ॥
ਧਾਵਤ ਪੰਚ ਰਹੇ ਘਰੁ ਜਾਣਿਆ ਕਾਮੁ ਕ੍ਰੋਧੁ ਬਿਖੁ ਮਾਰਿਆ ॥
انّتر جوت بھئی گُر ساکھی چینے رام کرنّما ॥
ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥

## پنّنا ۱۱۱۱ (Page 1111)

نانک ہئُمیے مار پتیڻے تارا چڑیا لنّما ॥۱॥
ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲ ਮਾ ॥੧॥
گُرمُکھ جاگ رہے چوُکی ابھِمانی رام ॥
ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥
انِدنُ بھورُ بھئِیا ساچ سمانی رام ॥
ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ॥
ساچ سمانی گُرمُکھ من بھانی گُرمُکھ سابتُ جاگے ॥
ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥
ساچُ نامُ انّمرِتُ گُر دییا ہر چرنی لِو لاگے ॥
ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥
پرگٹی جوت جوت مہِ جاتا منمُکھ بھرم بھُلائی ॥
ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ ॥
نانک بھورُ بھئِیا منُ مانِیا جاگت رین وِہائی ॥۲॥
ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ ॥੨॥
اؤگن وِیسریا گُنی گھرُ کییا رام ॥
ਅਉਗਣ ਵੀਸਰਿਆ ਗੁਣੀ ਘਰੁ ਕੀਆ ਰਾਮ ॥

ایکو رو رہیا اورُ ن بییا رام ॥
ਏਕੋ ਰਵਿ ਰਹਿਆ ਅਵਰੁ ਨ ਬੀਆ ਰਾਮ ॥
رو رہیا سوئی اورُ ن کوئی من ہی تے منُ مانیا ॥
ਰਵਿ ਰਹਿਆ ਸੋਈ ਅਵਰੁ ਨ ਕੋਈ ਮਨ ਹੀ ਤੇ ਮਨੁ ਮਾਨਿਆ ॥
جِن جل تھل ترِبھون گھٹُ گھٹُ تھاپیا سو پربھُ گُرمُکھ جانیا ॥
ਜਿਨਿ ਜਲ ਥਲ ਤ੍ਰਿਭਵਣ ਘਟੁ ਘਟੁ ਥਾਪਿਆ ਸੋ ਪ੍ਰਭੁ ਗੁਰਮੁਖਿ ਜਾਨਿਆ ॥
کرن کارن سمرتھ اپارا ترِبِدھ میٹ سمائی ॥
ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ ॥
نانک اوگن گنہ سمانے ایسی گُرمت پائی ॥۳॥
ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ ॥੩॥
آون جان رہے چوُکا بھولا رام ॥
ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥
ہئُمیے مار مِلے ساچا چولا رام ॥
ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥
ہئُمیے گُر کھوئی پرگٹُ ہوئی چوُکے سوگ سنّتاپیے ॥
ਹਉਮੈ ਗੁਰਿ ਖੋਈ ਪਰਗਟੁ ਹੋਈ ਚੂਕੇ ਸੋਗ ਸੰਤਾਪੈ ॥
جوتی اندر جوت سمانی آپُ پچھاتا آپیے ॥
ਜੋਤੀ ਅੰਦਰਿ ਜੋਤਿ ਸਮਾਣੀ ਆਪੁ ਪਛਾਤਾ ਆਪੈ ॥
پیئیڑے گھر سبد پتینی ساہُرڑے پر بھانی ॥
ਪੇਈਅੜੈ ਘਰਿ ਸਬਦਿ ਪਤੀਣੀ ਸਾਹੁਰੜੈ ਪਿਰ ਭਾਣੀ ॥
نانک ستِگُر میل مِلائی چوُکی کان لوکانی ॥۴॥۳॥
ਨਾਨਕ ਸਤਿਗੁਰਿ ਮੇਲਿ ਮਿਲਾਈ ਚੂਕੀ ਕਾਣਿ ਲੋਕਾਣੀ ॥੪॥੩॥
تکھاری مہلا ۱ ॥
ਤੁਖਾਰੀ ਮਹਲਾ ੧ ॥
بھولاوڑے بھُلی بھُل بھُل پچھوتانی ॥
ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ ॥
پر چھوڈئڑی سُتی پر کی سار ن جانی ॥
ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨ ਜਾਣੀ ॥
پر چھوڈی سُتی اوگن مُتی تسُ دھن ودھن راتے ॥
ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ ॥

کامِ کرۄدھِ اہنّکارِ وِگُتی ہئُمَیَے لگی تاتے ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ ॥
اُڈرِ ہنّسُ چلِیا پھُرمائِیا بھسمَیَے بھسم سمانھی ॥
ਉਡਰਿ ਹੰਸੁ ਚਲਿਆ ਫੁਰਮਾਇਆ ਭਸਮੈ ਭਸਮ ਸਮਾਣੀ ॥
نانک سچے نام وِہوُنھی بھُلِ بھُلِ پچھۄتانھی ॥۱॥
ਨਾਨਕ ਸਚੇ ਨਾਮ ਵਿਹੂਣੀ ਭੁਲਿ ਭੁਲਿ ਪਛੋਤਾਣੀ ॥੧॥
سُنھِ ناہ پِیارے اِک بیننّتی میری ॥
ਸੁਣਿ ਨਾਹ ਪਿਆਰੇ ਇਕ ਬੇਨ ਤੀ ਮੇਰੀ ॥
توُ نِج گھرِ وسِئڑا ہئو رُلِ بھسمَیَے ڈھیری ॥
ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ ॥
بِنُ اپنے ناہَیَے کۄئِ ن چاہَیَے کِیا کہیِئیَے کِیا کیِجَیَے ॥
ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ ॥
انّmrِت نامُ رسن رسُ رسنا گُر سبدی رسُ پیِجَیَے ॥
ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ ॥
وِنھُ ناوَیَے کۄ سنّگِ ن ساتھی آوَیَے جائِ گھنیری ॥
ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ ॥
نانک لاہا لَیَے گھرِ جائیِئَیَے ساچی سچُ متِ تیری ॥۲॥
ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ ॥੨॥
ساجن دیسِ وِدیسیِئڑے سانیہڑے دیدی ॥
ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥
سارِ سمالے تِن سجنھا مُنّدھ نیَنھ بھریدی ॥
ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥
مُنّدھ نیَنھ بھریدی گُنھ ساریدی کِئُ پ٘ربھ مِلا پِیارے ॥
ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥
مارگُ پنّتھُ ن جانھئُ وِکھڑا کِئُ پائیِئَیَے پِرُ پارے ॥
ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥
ستِگُر سبدی مِلَیَے وِچھُنّنی تنُ منُ آگَیَے راکھَیَے ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ ॥
نانک انّmrِت بِرکھُ مہا رس پھلِیا مِلِ پ٘ریِتم رسُ چاکھَیَے ॥۳॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ ॥੩॥

مہل بُلائڑیئے بِلم ُن کیِجِیَے =
ਮਹਲਿ ਬੁਲਾਇੜੀਏ ਬਿਲਮੁ ਨ ਕੀਜੈ ॥



انِدن ُر تڑیئے سہج ِملیِجَیَے =
ਅਨਦਿਨੁ ਰਤੜੀਏ ਸਹਜਿ ਮਿਲੀਜੈ ॥
سُکھ سہج ِملیِجَیَے رؤس ُن کیِجَیَے گرب ُنوار سمانٔی =
ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ ॥
ساچَیَے راتی ِملیَے ِملائی منمُکھ آوݨ جانٔی =
ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ ॥
جب ناچی تب گھوُگھٹ ُکیَسا مٹُکی پھوڑ ِنراری =
ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ ॥
نانک آپیَے آپ ُپچھانٔیَے گُرمُکھ تت ُ بیِچاری = ۴ = ۴ =
ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ ॥੪॥੪॥
تُکھاری مہلا ۱ =
ਤੁਖਾਰੀ ਮਹਲਾ ੧ ॥
میرے لال رنّگیلے ہم لالن کے لالے =
ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ ॥
گُر الکھ ُ لکھائِیا اور ُن دوُجا بھالے =
ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ ॥
گُر الکھ ُ لکھائِیا جا ِتس ُ بھائِیا جا پربھ ِکرپا دھاری =
ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ ॥
جگجیِون ُ داتا پُرکھ ُ ِبدھاتا سہج ِملے بنواری =
ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ ॥
ندر کرہ توُ تارہ تریِئیَے سچ ُ دیوہ ُ دیِن دئِیالا =
ਨਦਰਿ ਕਰਹਿ ਤੂ ਤਾਰਹਿ ਤਰੀਐ ਸਚੁ ਦੇਵਹੁ ਦੀਨ ਦਇਆਲਾ ॥
پرنٔوت نانک داسن داسا توُ سرب جیِیا پر ِتپالا = ۱ =
ਪ੍ਰਣਵਤਿ ਨਾਨਕ ਦਾਸਨਿ ਦਾਸਾ ਤੂ ਸਰਬ ਜੀਆ ਪ੍ਰਤਿਪਾਲਾ ॥੧॥
بھرپُر دھار رہے ات پیارے =
ਭਰਿਪੁਰਿ ਧਾਰਿ ਰਹੇ ਅਤਿ ਪਿਆਰੇ ॥

سبدے رو رہیا گر رؤُپ مُرارے ॥
ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ ॥
گر رؤُپ مُرارے ترِبھون دھارے تا کا انّتُ ن پائِیا ॥
ਗੁਰ ਰੂਪ ਮੁਰਾਰੇ ਤ੍ਰਿਭਵਣ ਧਾਰੇ ਤਾ ਕਾ ਅੰਤੁ ਨ ਪਾਇਆ ॥
رنّگی جِنسی جنّت اُپائے نِت دیوۓ چڑۓ سوائِیا ॥
ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ ॥
اپرنّپرُ آپے تھاپِ اُتھاپے تِسُ بھاوۓ سو ہووۓ ॥
ਅਪਰੰਪਰੁ ਆਪੇ ਥਾਪਿ ਉਥਾਪੇ ਤਿਸੁ ਭਾਵੈ ਸੋ ਹੋਵੈ ॥
نانک ہیرا ہیرۓ بیدھیا گُن کیَے ہارِ پروۓ ॥۲॥
ਨਾਨਕ ਹੀਰਾ ਹੀਰੈ ਬੇਧਿਆ ਗੁਣ ਕੈ ਹਾਰਿ ਪਰੋਵੈ ॥੨॥
گُن گُنھِ سمائے مستکِ نام نیِسانو ॥
ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ ॥
سچُ ساچِ سمائِیا چوُکا آون جانو ॥
ਸਚੁ ਸਾਚਿ ਸਮਾਇਆ ਚੂਕਾ ਆਵਣ ਜਾਣੋ ॥
سچُ ساچِ پچھاتا ساچیَے راتا ساچُ مِلیَے منِ بھاوۓ ॥
ਸਚੁ ਸਾਚਿ ਪਛਾਤਾ ਸਾਚੈ ਰਾਤਾ ਸਾਚੁ ਮਿਲੈ ਮਨਿ ਭਾਵੈ ॥
ساچے اوُپرِ اورُ ن دیِسیَے ساچے ساچِ سماوۓ ॥
ਸਾਚੇ ਊਪਰਿ ਅਵਰੁ ਨ ਦੀਸੈ ਸਾਚੇ ਸਾਚਿ ਸਮਾਵੈ ॥
موہنِ موہِ لیِیا منُ میرا بنّدھن کھولِ نِرارے ॥
ਮੋਹਨਿ ਮੋਹਿ ਲੀਆ ਮਨੁ ਮੇਰਾ ਬੰਧਨ ਖੋਲਿ ਨਿਰਾਰੇ ॥
نانک جوتی جوتِ سمانی جا مِلِیا اتِ پیارے ॥۳॥
ਨਾਨਕ ਜੋਤੀ ਜੋਤਿ ਸਮਾਣੀ ਜਾ ਮਿਲਿਆ ਅਤਿ ਪਿਆਰੇ ॥੩॥
سچ گھرُ کھوجِ لہے ساچا گر تھانو ॥
ਸਚ ਘਰੁ ਖੋਜਿ ਲਹੇ ਸਾਚਾ ਗੁਰ ਥਾਨੋ ॥
منمُکھِ نہ پائیِئیَے گُرمُکھِ گِیانو ॥
ਮਨਮੁਖਿ ਨਹ ਪਾਈਐ ਗੁਰਮੁਖਿ ਗਿਆਨੋ ॥
دیوۓ سچُ دانو سو پروانو سد داتا وڈ دانا ॥
ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡ ਦਾਣਾ ॥
امرُ اجونی استھِرُ جاپیَے ساچا مہلُ چِرانا ॥
ਅਮਰੁ ਅਜੋਨੀ ਅਸਥਿਰੁ ਜਾਪੈ ਸਾਚਾ ਮਹਲੁ ਚਿਰਾਣਾ ॥

دوِت اُچاپت لیکھُ ن لِکھیئیَے پرگٹی جوت مُراری ॥
ਦੋਤਿ ਉਚਾਪਤਿ ਲੇਖੁ ਨ ਲਿਖੀਐ ਪ੍ਰਗਟੀ ਜੋਤਿ ਮੁਰਾਰੀ ॥
نانک ساچا ساچیَے راچا گُرمُکھ تریئیَے تاری ॥۴॥۵॥
ਨਾਨਕ ਸਾਚਾ ਸਾਚੈ ਰਾਚਾ ਗੁਰਮੁਖਿ ਤਰੀਐ ਤਾਰੀ ॥੪॥੫॥
تُکھاری مہلا ۱ ॥
ਤੁਖਾਰੀ ਮਹਲਾ ੧ ॥
اے من میریا توُ سمجھُ اچیت اِیاݨیا رام ॥
ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥
اے من میریا چھڈِ اوگݨ گݨی سماݨیا رام ॥
ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥
بہُ ساد لُبھاݨے کِرت کماݨے وِچھُڑیا نہی میلا ॥
ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ ॥
کِئو دُترُ تریئیَے جم ڈر مریئیَے جم کا پنّتھُ دُہیلا ॥
ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ ॥
منِ رامُ نہی جاتا ساجھ پربھاتا اوگھٹ رُدھا کِیا کرے ॥
ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ ਅਵਘਟਿ ਰੁਧਾ ਕਿਆ ਕਰੇ ॥
بنّدھنِ بادھیا اِن بِدھ چھوُٹیَے گُرمُکھ سیوَئے نرہرے ॥۱॥
ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰਮੁਖਿ ਸੇਵੈ ਨਰਹਰੇ ॥੧॥
اے من میریا توُ چھوڈِ آل جنّجالا رام ॥
ਏ ਮਨ ਮੇਰਿਆ ਤੂ ਛੋਡਿ ਆਲ ਜੰਜਾਲਾ ਰਾਮ ॥
اے من میریا ہر سیوہُ پُرکھُ نِرالا رام ॥
ਏ ਮਨ ਮੇਰਿਆ ਹਰਿ ਸੇਵਹੁ ਪੁਰਖੁ ਨਿਰਾਲਾ ਰਾਮ ॥



ہر سِمر ایکنّکارُ ساچا سبھُ جگتُ جِنّن اُپائیا ॥
ਹਰਿ ਸਿਮਰਿ ਏਕੰਕਾਰੁ ਸਾਚਾ ਸਭੁ ਜਗਤੁ ਜਿੰਨਿ ਉਪਾਇਆ ॥
پئُݨُ پاݨی اگن بادھے گُر کھیلُ جگت دِکھائیا ॥
ਪਉਣੁ ਪਾਣੀ ਅਗਨਿ ਬਾਧੇ ਗੁਰਿ ਖੇਲੁ ਜਗਤਿ ਦਿਖਾਇਆ ॥
آچار توُ ویچار آپے ہر نامُ سنّجم جپ تپو ॥
ਆਚਾਰਿ ਤੂ ਵੀਚਾਰਿ ਆਪੇ ਹਰਿ ਨਾਮੁ ਸੰਜਮ ਜਪ ਤਪੋ ॥

سکھا سیَنُ پیارُ پریتمُ نامُ ہرِ کا جپُ جپوٗ ॥۲॥
ਸਖਾ ਸੈਨੁ ਪਿਆਰੁ ਪ੍ਰੀਤਮੁ ਨਾਮੁ ਹਰਿ ਕਾ ਜਪੁ ਜਪੋ ॥੨॥
اے من میریا توٗ تھرُ رہُ چوٹ ن کھاوہی رام ॥
ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥
اے من میریا گݨ گاوہِ سہج سماوہی رام ॥
ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥
گݨ گائے رام رسائے رسیئہِ گر گیان انّجنُ سارہے ॥
ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥
ترَے لوٗک دیپکُ سبد چانݨُ پنّچ دوٗت سنّگھارہے ॥
ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥
بھیَے کاٹ نربھئو ترہِ دُترُ گرِ ملئیَے کارج سارئے ॥
ਭੈ ਕਾਟਿ ਨਿਰਭਉ ਤਰਹਿ ਦੁਤਰੁ ਗੁਰਿ ਮਿਲਿਐ ਕਾਰਜ ਸਾਰਏ ॥
روٗپُ رنّگُ پیارُ ہرِ سئو ہرِ آپ کرپا دھارئے ॥۳॥
ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ ॥੩॥
اے من میریا توٗ کیا لیَے آئیا کیا لیَے جائسی رام ॥
ਏ ਮਨ ਮੇਰਿਆ ਤੂ ਕਿਆ ਲੈ ਆਇਆ ਕਿਆ ਲੈ ਜਾਇਸੀ ਰਾਮ ॥
اے من میریا تا چھٹُسی جا بھرمُ چکائسی رام ॥
ਏ ਮਨ ਮੇਰਿਆ ਤਾ ਛੁਟਸੀ ਜਾ ਭਰਮੁ ਚੁਕਾਇਸੀ ਰਾਮ ॥
دھنُ سنّچ ہرِ ہرِ نام وکھرُ گر سبد بھائو پچھاݨہے ॥
ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ ॥
میَلُ پرہر سبد نرملُ مہلُ گھرُ سچُ جاݨہے ॥
ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ ॥
پت نامُ پاوہِ گھرِ سدھاوہِ جھوٗل انّمرت پی رسوٗ ॥
ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥
ہرِ نامُ دھیائیئیَے سبد رسُ پائیئیَے وڈبھاگ جپیئیَے ہرِ جسوٗ ॥۴॥
ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ ਵਡਭਾਗਿ ਜਪੀਐ ਹਰਿ ਜਸੋ ॥੪॥
اے من میریا بنُ پئُڑیا مندّر کئو چڑھَے رام ॥
ਏ ਮਨ ਮੇਰਿਆ ਬਿਨੁ ਪਉੜੀਆ ਮੰਦਰਿ ਕਿਉ ਚੜੈ ਰਾਮ ॥
اے من میریا بنُ بیڑی پار ن انّبڑَے رام ॥
ਏ ਮਨ ਮੇਰਿਆ ਬਿਨੁ ਬੇੜੀ ਪਾਰਿ ਨ ਅੰਬੜੈ ਰਾਮ ॥

پارِ ساجنُ اپارُ پریتمُ گُر سبد سُرت لنّگھاوئے =
ਪਾਰਿ ਸਾਜਨੁ ਅਪਾਰੁ ਪ੍ਰੀਤਮੁ ਗੁਰ ਸਬਦ ਸੁਰਤਿ ਲ ਘਾਵਏ ॥
مِل سادھسنّگت کرہ رلیِیا پھِر ن پچھوتاوئے =
ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥
کر دئیا دانُ دئیال ساچا ہر نام سنّگت پاوئو =
ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥
نانکُ پئِئنّپیَے سُنہُ پریتم گُر سبد منُ سمجھاوئو = ۵= ۲=
ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥੫॥੬॥
تکھاری چھنّت مہلا ۴
ਤੁਖਾਰੀ ਛੰਤ ਮਹਲਾ ੪
اِک اؤنکار ستگُر پرسادِ =
ੴ ਸਤਿਗੁਰ ਪ੍ਰਸਾਦਿ ॥
انّتر پری پیارُ کِئو پر بِنُ جیِویِئیَے رام =
ਅੰਤਰਿ ਪਿਰੀ ਪਿਆਰੁ ਕਿਉ ਪਿਰ ਬਿਨੁ ਜੀਵੀਐ ਰਾਮ ॥
جب لگُ درسُ ن ہوئے کِئو انّمرتُ پیِویِئیَے رام =
ਜਬ ਲਗੁ ਦਰਸੁ ਨ ਹੋਇ ਕਿਉ ਅੰਮ੍ਰਿਤੁ ਪੀਵੀਐ ਰਾਮ ॥
کِئو انّمرتُ پیِویِئیَے ہر بِنُ جیِویِئیَے تِسُ بِنُ رہنُ ن جائے =
ਕਿਉ ਅੰਮ੍ਰਿਤੁ ਪੀਵੀਐ ਹਰਿ ਬਿਨੁ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ ॥
انِدنُ پرئو پرئو کرے دِنُ راتی پر بِنُ پیاس ن جائے =
ਅਨਦਿਨੁ ਪ੍ਰਿਉ ਪ੍ਰਿਉ ਕਰੇ ਦਿਨੁ ਰਾਤੀ ਪਿਰ ਬਿਨੁ ਪਿਆਸ ਨ ਜਾਏ ॥
اپنی کرپا کرہُ ہر پیارے ہر ہر نامُ سد سارِیا =
ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥
گُر کیَے سبد مِلیا میَے پریتمُ ہئو ستگُر وِٹہُ وارِیا = ا=
ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥੧॥
جب دیکھاں پرُ پیارا ہر گُن رس روا رام =
ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥

(Page 1114) پنّنا ۱۱۱۴

میرےَ انّتر ہوئے وِگاسُ پرئو پرئو سچُ نِت چوا رام =
ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ ॥

پرِئو چوا پِیارے سبد ِنستارے بِنُ دیکھے ِترپت ن آوئے =
ਪ੍ਰਿਉ ਚਵਾ ਪਿਆਰੇ ਸਬਦਿ ਨਿਸਤਾਰੇ ਬਿਨੁ ਦੇਖੇ ਤ੍ਰਿਪਤਿ ਨ ਆਵਏ ॥
سبد سیِگارُ ہوَوےَ ِنت کامنِ ہرِ ہرِ نامُ ِدھیاوئے =
ਸਬਦਿ ਸੀਗਾਰੁ ਹੋਵੈ ਨਿਤ ਕਾਮਣਿ ਹਰਿ ਹਰਿ ਨਾਮੁ ਧਿਆਵਏ ॥
دئِیا دانُ منّگت جن دیِجیَے میَے پرِیتمُ دیہُ ِملائے =
ਦਇਆ ਦਾਨੁ ਮੰਗਤ ਜਨ ਦੀਜੈ ਮੈ ਪ੍ਰੀਤਮੁ ਦੇਹੁ ਮਿਲਾਏ ॥
انِدنُ گُرُ گوپالُ ِدھیائی ہم سِتگُر وِٹہُ گھُمائے = ۲=
ਅਨਦਿਨੁ ਗੁਰੁ ਗੋਪਾਲੁ ਧਿਆਈ ਹਮ ਸਤਿਗੁਰ ਵਿਟਹੁ ਘੁਮਾਏ ॥੨॥
ہم پاتھر گُرُ ناو بِکھُ بھوجلُ تارِیئیَے رام =
ਹਮ ਪਾਥਰ ਗੁਰੁ ਨਾਵ ਬਿਖੁ ਭਵਜਲੁ ਤਾਰੀਐ ਰਾਮ ॥
گُر دیوہُ سبدُ سُبھائے میَے مُوڑ ِنستارِیئیَے رام =
ਗੁਰ ਦੇਵਹੁ ਸਬਦੁ ਸੁਭਾਇ ਮੈ ਮੂੜ ਨਿਸਤਾਰੀਐ ਰਾਮ ॥
ہم مُوڑ مُگدھ ِکچھُ ِمت نہی پائی تُو اگنّمُ وڈ جاݨِیا =
ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ ਤੂ ਅਗੰਮੁ ਵਡ ਜਾਣਿਆ ॥
تُو آپِ دئِیالُ دئِیا کرِ میلہِ ہم ِنرگُݨی ِنماݨِیا =
ਤੂ ਆਪਿ ਦਇਆਲੁ ਦਇਆ ਕਰਿ ਮੇਲਹਿ ਹਮ ਨਿਰਗੁਣੀ ਨਿਮਾਣਿਆ ॥
انیک جنم پاپ کرِ بھرمے ہُنِ تئو سرݨاگتِ آئے =
ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥
دئِیا کرہُ رکھِ لیوہُ ہرِ جیِئو ہم لاگہ سِتگُر پائے = ۳=
ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ ॥੩॥
گُر پارس ہم لوہ ِملِ کنّچنُ ہوئِیا رام =
ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ ॥
جوتی جوتِ ِملائے کائِیا گڑُ سوہِیا رام =
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ ॥
کائِیا گڑُ سوہِیا میرےَ پربھِ موہِیا ِکئو ساسِ ِگراسِ وِسارِیئیَے =
ਕਾਇਆ ਗੜੁ ਸੋਹਿਆ ਮੇਰੈ ਪ੍ਰਭਿ ਮੋਹਿਆ ਕਿਉ ਸਾਸਿ ਗਿਰਾਸਿ ਵਿਸਾਰੀਐ ॥
ادِرسٹُ اگوچرُ پکڑِیا گُر سبدی ہئو سِتگُر کےَ بلِہارِیئیَے =
ਅਦ੍ਰਿਸਟੁ ਅਗੋਚਰੁ ਪਕੜਿਆ ਗੁਰ ਸਬਦੀ ਹਉ ਸਤਿਗੁਰ ਕੈ ਬਲਿਹਾਰੀਐ ॥
سِتگُر آگےَ سیِسُ بھیٹ دیئو جے سِتگُر ساچے بھاوےَ =
ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥

آپے دئیا کرہُ پربھ داتے نانک انک سماوۓ =۴=۱=
ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥੪॥੧॥
تکھاری مہلا ۴ =
ਤੁਖਾਰੀ ਮਹਲਾ ੪ ॥
ہر ہر اگم اگادھ اپرنّپر اپرپرا =
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥
جو تُم دھیاوہ جگدیس تے جن بھئو بکھمُ ترا =
ਜੋ ਤੁਮ ਧਿਆਵਹਿ ਜਗਦੀਸ ਤੇ ਜਨ ਭਉ ਬਿਖਮੁ ਤਰਾ ॥
بکھم بھئو تن تریا سُہیلا جن ہر ہر نامُ دھیائیا =
ਬਿਖਮ ਭਉ ਤਿਨ ਤਰਿਆ ਸੁਹੇਲਾ ਜਿਨ ਹਰਿ ਹਰਿ ਨਾਮੁ ਧਿਆਇਆ ॥
گر واک ستگر جو بھائے چلے تن ہر ہر آپ ملائیا =
ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ ॥
جوتی جوت مل جوت سمانی ہر کرپا کر دھرنیدھرا =
ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕਿ□ਪਾ ਕਰਿ ਧਰਣੀਧਰਾ ॥
ہر ہر اگم اگادھ اپرنّپر اپرپرا =۱=
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥੧॥
تُم سُیامی اگم اتھاہ تُوں گھٹ گھٹ پُور رہیا =
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥
تُوں الکھ ابھیئو اگنّم گر ستگر بچن لہیا =
ਤੂ ਅਲਖ ਅਭੇਉ ਅਗੰਮੁ ਗੁਰ ਸਤਿਗੁਰ ਬਚਨਿ ਲਹਿਆ ॥
دھن دھنّ تے جن پُرکھ پُورے جن گر سنّتسنّگت مل گُن روے =
ਧਨੁ ਧੰਨੁ ਤੇ ਜਨ ਪੁਰਖ ਪੂਰੇ ਜਿਨ ਗੁਰ ਸੰਤਸੰਗਤਿ ਮਿਲਿ ਗੁਣ ਰਵੇ ॥
ببیک بُدھ بیچار گرمُکھ گر سبد کھن کھن ہر نت چوے =
ਬਿਬੇਕ ਬੁਧਿ ਬੀਚਾਰਿ ਗੁਰਮੁਖਿ ਗੁਰ ਸਬਦਿ ਖਿਨੁ ਖਿਨੁ ਹਰਿ ਨਿਤ ਚਵੇ ॥
جا بہہ گرمُکھ ہر نامُ بولہ جا کھڑے گرمُکھ ہر ہر کہیا =
ਜਾ ਬਹਹਿ ਗੁਰਮੁਖਿ ਹਰਿ ਨਾਮੁ ਬੋਲਹਿ ਜਾ ਖੜੇ ਗੁਰਮੁਖਿ ਹਰਿ ਹਰਿ ਕਹਿਆ ॥
تُم سُیامی اگم اتھاہ تُوں گھٹ گھٹ پُور رہیا =۲=
ਤੁਮ ਸੁਆਮੀ ਅਗਮ ਅਥਾਹ ਤੂ ਘਟਿ ਘਟਿ ਪੂਰਿ ਰਹਿਆ ॥੨॥
سیوک جن سیوہ تے پروانُ جن سیویا گرمت ہرے =
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥

تِن کے کوٹ سبھ پاپ کھِنُ پرہر ہر دوُر کرے ॥
ਤਿਨ ਕੇ ਕੋਟਿ ਸਭਿ ਪਾਪ ਖਿਨੁ ਪਰਹਰਿ ਹਰਿ ਦੂਰਿ ਕਰੇ ॥
تِن کے پاپ دوکھ سبھ بِنسے جِن مِن چِت اِکُ ارادِھیا ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜਿਨ ਮਨਿ ਚਿਤਿ ਇਕੁ ਅਰਾਧਿਆ ॥

(Page 1115) پنّنا ۱۱۱۵

تِن کا جنمُ سپھلِئو سبھُ کِیا کرتیَے جِن گُر بچنی سچُ بھاکِھیا ॥
ਤਿਨ ਕਾ ਜਨਮੁ ਸਫਲਿਓ ਸਭੁ ਕੀਆ ਕਰਤੈ ਜਿਨ ਗੁਰ ਬਚਨੀ ਸਚੁ ਭਾਖਿਆ ॥
تے دھنّن جن وڈ پُرکھ پوُرے جو گُرمت ہر جپ بھئو بِکھمُ ترے ॥
ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ ॥
سیوک جن سیوہِ تے پروانُ جِن سیویا گُرمت ہرے ॥۳॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ ॥੩॥
توُ انّترجامی ہر آپ جِئو توُ چلاوہِ پیارے ہئو تِوَے چلا ॥
ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥
ہمرَے ہاتھ کِچھُ ناہِ جا توُ میلہِ تا ہئو آئے مِلا ॥
ਹਮਰੈ ਹਾਥਿ ਕਿਛੁ ਨਾਹਿ ਜਾ ਤੂ ਮੇਲਹਿ ਤਾ ਹਉ ਆਇ ਮਿਲਾ ॥
جِن کئو توُ ہر میلہِ سُیامی سبھُ تِن کا لیکھا چھُٹک گئِیا ॥
ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ ॥
تِن کی گنت ن کرِئہُ کو بھائی جو گُر بچنی ہر میل لئِیا ॥
ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ ॥
نانک دئِیالُ ہویا تِن اوُپر جِن گُر کا بھانا منّنیا بھلا ॥
ਨਾਨਕ ਦਇਆਲੁ ਹੋਆ ਤਿਨ ਊਪਰਿ ਜਿਨ ਗੁਰ ਕਾ ਭਾਣਾ ਮੰਨਿਆ ਭਲਾ ॥
توُ انّترجامی ہر آپ جِئو توُ چلاوہِ پیارے ہئو تِوَے چلا ॥۴॥۲॥
ਤੂ ਅੰਤਰਜਾਮੀ ਹਰਿ ਆਪਿ ਜਿਉ ਤੂ ਚਲਾਵਹਿ ਪਿਆਰੇ ਹਉ ਤਿਵੈ ਚਲਾ ॥੪॥੨॥
تُکھاری مہلا ۴ ॥
ਤੁਖਾਰੀ ਮਹਲਾ ੪ ॥
توُ جگجِیوِنُ جگدیِسُ سبھ کرتا سِرسٹ ناتھُ ॥
ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥
تِن توُ دِھیائِیا میرا رامُ جِن کیَے دھُر لیکھُ ماتھُ ॥
ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥

جِن کئو دھُر ہر لِکھیا سُیامی تِن ہر ہر نامُ ارادھیا ॥
ਜਿਨ ਕਉ ਧੁਰਿ ਹਰਿ ਲਿਖਿਆ ਸੁਆਮੀ ਤਿਨ ਹਰਿ ਹਰਿ ਨਾਮੁ ਅਰਾਧਿਆ ॥
تِن کے پاپ اِک نِمکھ سبھ لاتھے جِن گُر بچنی ہر جاپیا ॥
ਤਿਨ ਕੇ ਪਾਪ ਇਕ ਨਿਮਖ ਸਭਿ ਲਾਥੇ ਜਿਨ ਗੁਰ ਬਚਨੀ ਹਰਿ ਜਾਪਿਆ ॥
دھنُ دھنّنُ تے جن جِن ہر نامُ جپیا تِن دیکھے ہئو بھئِیا سناتھُ ॥
ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ ਤਿਨ ਦੇਖੇ ਹਉ ਭਇਆ ਸਨਾਥੁ ॥
تُوُ جگجیِونُ جگدیِسُ سبھ کرتا سِرسٹ ناتھُ ॥۱॥
ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥੧॥
تُوُ جل تھل مہیئل بھرپُوُر سبھ اوُپر ساچُ دھنی ॥
ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥
جِن جپیا ہر من چیِت ہر جپ جپ مُکتُ گھنی ॥
ਜਿਨ ਜਪਿਆ ਹਰਿ ਮਨਿ ਚੀਤਿ ਹਰਿ ਜਪਿ ਜਪਿ ਮੁਕਤੁ ਘਣੀ ॥
جِن جپیا ہر تے مُکت پرانی تِن کے اوُجل مُکھ ہر دُیار ॥
ਜਿਨ ਜਪਿਆ ਹਰਿ ਤੇ ਮੁਕਤ ਪ੍ਰਾਣੀ ਤਿਨ ਕੇ ਊਜਲ ਮੁਖ ਹਰਿ ਦੁਆਰਿ ॥
اوئے ہلت پلت جن بھئے سُہیلے ہر راکھ لیئے رکھنہار ॥
ਓਇ ਹਲਤਿ ਪਲਤਿ ਜਨ ਭਏ ਸੁਹੇਲੇ ਹਰਿ ਰਾਖਿ ਲੀਏ ਰਖਨਹਾਰਿ ॥
ہر سنّتسنّگت جن سُنہُ بھائی گُرمُکھ ہر سیوا سپھل بنی ॥
ਹਰਿ ਸੰਤਸੰਗਤਿ ਜਨ ਸੁਣਹੁ ਭਾਈ ਗੁਰਮੁਖਿ ਹਰਿ ਸੇਵਾ ਸਫਲ ਬਣੀ ॥
تُوُ جل تھل مہیئل بھرپُوُر سبھ اوُپر ساچُ دھنی ॥۲॥
ਤੂ ਜਲਿ ਥਲਿ ਮਹੀਅਲਿ ਭਰਪੂਰਿ ਸਭ ਊਪਰਿ ਸਾਚੁ ਧਣੀ ॥੨॥
تُوُ تھان تھننتر ہر ایکُ ہر ایکو ایکُ رویا ॥
ਤੂ ਥਾਨ ਥਨ ਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥
ون ترن تربھون سبھ سرسٹ مُکھ ہر ہر نامُ چویا ॥
ਵਣਿ ਤ੍ਰਿਣਿ ਤ੍ਰਿਭਵਣਿ ਸਭ ਸ੍ਰਿਸਟਿ ਮੁਖਿ ਹਰਿ ਹਰਿ ਨਾਮੁ ਚਵਿਆ ॥
سبھ چوہ ہر ہر نامُ کرتے اسنّکھ اگنت ہر دھیاوئے ॥
ਸਭਿ ਚਵਹਿ ਹਰਿ ਹਰਿ ਨਾਮੁ ਕਰਤੇ ਅਸੰਖ ਅਗਣਤ ਹਰਿ ਧਿਆਵਏ ॥
سو دھنّنُ دھنُ ہر سنّتُ سادھوُ جو ہر پربھ کرتے بھاوئے ॥
ਸੋ ਧੰਨੁ ਧਨੁ ਹਰਿ ਸੰਤੁ ਸਾਧੂ ਜੋ ਹਰਿ ਪ੍ਰਭ ਕਰਤੇ ਭਾਵਏ ॥
سو سپھلُ درسنُ دیہُ کرتے جِسُ ہر ہِردئے نامُ سد چویا ॥
ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥

تُوٗ تھان تھننتّرِ ہرِ ایکُ ہرِ ایکو ایکُ رۄِیا = ٣=
ਤੂ ਥਾਨ ਥਨ ਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥੩॥
تیری بھگتِ بھنڈّار اسنّکھ جِسُ تُوٗ دیوہِ میرے سُیامی تِسُ مِلہِ =
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥
جِس کیَے مستکِ گُر ہاتھُ تِسُ ہِردےَ ہرِ گُݨ ٹِکہِ =
ਜਿਸ ਕੈ ਮਸਤਕਿ ਗੁਰ ਹਾਥੁ ਤਿਸੁ ਹਿਰਦੈ ਹਰਿ ਗੁਣ ਟਿਕਹਿ ॥
ہرِ گُݨ ہِردےَ ٹِکہِ تِس کیَے جِسُ انّترِ بھئُ بھاونی ہوئی =
ਹਰਿ ਗੁਣ ਹਿਰਦੈ ਟਿਕਹਿ ਤਿਸ ਕੈ ਜਿਸੁ ਅੰਤਰਿ ਭਉ ਭਾਵਨੀ ਹੋਈ ॥



بِنُ بھےَ کِنیَے ن پ٘ریمُ پائِیا بِنُ بھےَ پارِ ن اُترِیا کوئی =
ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ ਬਿਨੁ ਭੈ ਪਾਰਿ ਨ ਉਤਰਿਆ ਕੋਈ ॥
بھئُ بھائُ پ٘ریِتِ نانک تِسہِ لاگیَے جِسُ تُوٗ آپݨی کِرپا کرہِ =
ਭਉ ਭਾਉ ਪ੍ਰੀਤਿ ਨਾਨਕ ਤਿਸਹਿ ਲਾਗੈ ਜਿਸੁ ਤੂ ਆਪਣੀ ਕਿਰਪਾ ਕਰਹਿ ॥
تیری بھگتِ بھنڈّار اسنّکھ جِسُ تُوٗ دیوہِ میرے سُیامی تِسُ مِلہِ = ٤= ٣=
ਤੇਰੀ ਭਗਤਿ ਭੰਡਾਰ ਅਸੰਖ ਜਿਸੁ ਤੂ ਦੇਵਹਿ ਮੇਰੇ ਸੁਆਮੀ ਤਿਸੁ ਮਿਲਹਿ ॥੪॥੩॥
تُکھاری مہلا ٤ =
ਤੁਖਾਰੀ ਮਹਲਾ ੪ ॥
ناوݨُ پُربُ ابھیِچُ گُر ستِگُر درسُ بھئِیا =
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥
دُرمتِ میَلُ ہری اگِیانُ انّدھیرُ گئِیا =
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥
گُر درسُ پائِیا اگِیانُ گوائِیا انّترِ جوتِ پ٘رگاسی =
ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥
جنم مرݨ دُکھ کھِن مہِ بِنسے ہرِ پائِیا پ٘ربھُ ابِناسی =
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥
ہرِ آپِ کرتےَ پُربُ کیِیا ستِگُروٗ کُلکھیتِ ناوݨِ گئِیا =
ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥
ناوݨُ پُربُ ابھیِچُ گُر ستِگُر درسُ بھئِیا = ١=
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥

مارِگ پنّتِھ چلے گُر سِتگُر سنّگ سِکھا ॥
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥
انِدنُ بھگتِ بݨی کھِنُ کھِنُ نِمکھ وِکھا ॥
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥
ہر ہر بھگتِ بݨی پربھ کیری سبھُ لوٗکُ ویکھݨِ آئِیا ॥
ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥
جِن درسُ سِتگُر گُروٗ کیِیا تِن آپ ہر میلائِیا ॥
ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥
تیِرتھ اُدمُ سِتگُروٗ کیِیا سبھ لوٗک اُدھرݨ ارتھا ॥
ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥
مارِگ پنّتِھ چلے گُر سِتگُر سنّگ سِکھا ॥۲॥
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥
پرتھم آئے کُلکھیت گُر سِتگُر پُربُ ہوٗیا ॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥
کھبر بھئی سنّسار آئے ترَے لوٗیا ॥
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ॥
دیکھݨِ آئے تیِن لوٗک سُر نر مُن جن سبھ آئِیا ॥
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ ॥
جِن پرسِیا گُرُ سِتگُروٗ پوٗرا تِن کے کِلوِکھ ناس گوائِیا ॥
ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ ॥
جوٗگی دِگنّبر سنّنِیاسی کھٹُ درسن کر گئے گوٗسٹ ڈھوٗیا ॥
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ ॥
پرتھم آئے کُلکھیت گُر سِتگُر پُربُ ہوٗیا ॥۳॥
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ॥੩॥
دُتیِیا جمُن گئے گُر ہر ہر جپنُ کیِیا ॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥
جاگاتی مِلے دے بھیٹ گُر پِچھےَ لنّگھائے دِیِیا ॥
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲ ਘਾਇ ਦੀਆ ॥
سبھ چھُٹی سِتگُروٗ پِچھےَ جِن ہر ہر نامُ دِھیائِیا ॥
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥

گُر بچن مارگ جو پنتھ چالے تن جمُ جاگاتی نیڑن آئیا ॥
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ ॥
سبھ گُرو گُرو جگتُ بولیَے گُر کیَے نائے لئیئَے سبھ چھُٹک گئیا ॥
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ ॥
دُتیا جمُن گئے گُر ہر ہر جپنُ کیا ॥۴॥
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ॥੪॥
ترتیا آئے سُرسری تہ کئُتکُ چلتُ بھئیا ॥
ਤ੍ਰਿਤੀਆ ਆਇਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥
سبھ موہی دیکھ درسنُ گُر سنّت کنیَے آڈھُ ن دامُ لئیا ॥
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ ॥
آڈھُ دامُ کچھُ پئیا ن بولک جاگاتیا موہن منُّدن پئی ॥
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ॥
بھائی ہم کرہ کیا کسُ پاس مانگہ سبھ بھاگ ستگُر پچھیَے پئی ॥
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ॥



جاگاتیا اُپاو سیانپ کر ویچارُ ڈٹھا بھنّن بولکا سبھ اُٹھ گئیا ॥
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ ॥
ترتیا آئے سُرسری تہ کئُتکُ چلتُ بھئیا ॥۵॥
ਤ੍ਰਿਤੀਆ ਆਇਏ ਸੁਰਸਰੀ ਤਹ ਕਉਤਕੁ ਚਲਤੁ ਭਇਆ ॥੫॥
مل آئے نگر مہا جنا گُر ستگُر اوٹ گہی ॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥
گُرُ ستگُرُ گُرُ گووِدُ پُچھ سمرت کیتا سہی ॥
ਗੁਰੁ ਸਤਿਗੁਰੁ ਗੁਰੁ ਗੋਵਿਦੁ ਪੁਛਿ ਸਿਮ੍ਰਿਤਿ ਕੀਤਾ ਸਹੀ ॥
سمرت ساستر سبھنی سہی کیتا سُک پرہلاد سریرام کر گُر گووِدُ دھیائیا ॥
ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥
دیہی نگر کوٹ پنّچ چور وٹوارے تن کا تھائو تھیہُ گوائیا ॥
ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥
کیرتن پُران نت پُنّن ہووہ گُر بچن نانک ہر بھگت لہی ॥
ਕੀਰਤਨ ਪੁਰਾਣ ਨਿਤ ਪੁੰਨ ਹੋਵਹਿ ਗੁਰ ਬਚਨਿ ਨਾਨਕਿ ਹਰਿ ਭਗਤਿ ਲਹੀ ॥

مِل آئے نگر مہا جنا گر ستِگُر اوٹ گہی ॥੬॥੪॥੧੦॥
ਮਿਲਿ ਆਏ ਨਗਰ ਮਹਾ ਜਨਾ ਗੁਰ ਸਤਿਗੁਰ ਓਟ ਗਹੀ ॥੬॥੪॥੧੦॥
تکھاری چھنّت مہلا ੫
ਤੁਖਾਰੀ ਛੰਤ ਮਹਲਾ ੫
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گھول گھُمائی لالنا گُر من دِینا ॥
ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ ॥
سُنِ سبدُ تُمارا میرا منُ بھِینا ॥
ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ ॥
اِہُ منُ بھِینا جِئو جل مِینا لاگا رنگُ مُرارا ॥
ਇਹੁ ਮਨੁ ਭੀਨਾ ਜਿਉ ਜਲ ਮੀਨਾ ਲਾਗਾ ਰੰਗੁ ਮੁਰਾਰਾ ॥
کیِمت کہی ن جائی ٹھاکُر تیرا مہلُ اپارا ॥
ਕੀਮਤਿ ਕਹੀ ਨ ਜਾਈ ਠਾਕੁਰ ਤੇਰਾ ਮਹਲੁ ਅਪਾਰਾ ॥
سگل گُنا کے داتے سُیامی بِنئو سُنہُ اِک دِینا ॥
ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
دیہُ درسُ نانک بلِہاری جیِئڑا بل بل کِینا ॥੧॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥
اِہُ تنُ منُ تیرا سبھ گُن تیرے ॥
ਇਹੁ ਤਨੁ ਮਨੁ ਤੇਰਾ ਸਭਿ ਗੁਣ ਤੇਰੇ ॥
کھنّنیِئیے ونّڈا درسن تیرے ॥
ਖੰਨੀਐ ਵੰਞਾ ਦਰਸਨ ਤੇਰੇ ॥
درسن تیرے سُنِ پربھ میرے نِمکھ درِسٹ پیکھِ جیِوا ॥
ਦਰਸਨ ਤੇਰੇ ਸੁਣਿ ਪ੍ਰਭ ਮੇਰੇ ਨਿਮਖ ਦ੍ਰਿਸਟਿ ਪੇਖਿ ਜੀਵਾ ॥
انّمرت نامُ سُنیِجیَے تیرا کِرپا کرہِ ت پیِوا ॥
ਅੰਮ੍ਰਿਤ ਨਾਮੁ ਸੁਨੀਜੈ ਤੇਰਾ ਕਿਰਪਾ ਕਰਹਿ ਤ ਪੀਵਾ ॥
آس پِیاسی پِر کیَے تائی جِئو چاتِرکُ بوُنّدیرے ॥
ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥
کہُ نانک جیِئڑا بلِہاری دیہُ درسُ پربھ میرے ॥੨॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥

تۇُ ساچا ساہبُ ساہُ اِمتا ॥

ਤੂ ਸਾਚਾ ਸਾਹਿਬੁ ਸਾਹੁ ਅਮਿਤਾ ॥

تۇُ پرِیتمُ پیارا پران ہِت چِتا ॥

ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ ॥

پران سُکھداتا گُرمُکھ جاتا سگل رنّگ بن آئے ॥

ਪ੍ਰਾਨ ਸੁਖਦਾਤਾ ਗੁਰਮੁਖਿ ਜਾਤਾ ਸਗਲ ਰੰਗ ਬਨਿ ਆਏ ॥

سوئی کرمُ کماوئے پرانی جیہا تۇُ پھُرمائے ॥

ਸੋਈ ਕਰਮੁ ਕਮਾਵੈ ਪ੍ਰਾਣੀ ਜੇਹਾ ਤੂ ਫੁਰਮਾਏ ॥

جا کئو کِرپا کری جگدیسُر تِن سادھسنّگ منُ جِتا ॥

ਜਾ ਕਉ ਕ੍ਰਿਪਾ ਕਰੀ ਜਗਦੀਸੁਰਿ ਤਿਨਿ ਸਾਧਸੰਗਿ ਮਨੁ ਜਿਤਾ ॥

کہُ نانک جیئڑا بلِہاری جیئو پِنّڈُ تئو دِتا ॥٣॥

ਕਹੁ ਨਾਨਕ ਜੀਅੜਾ ਬਲਿਹਾਰੀ ਜੀਉ ਪਿੰਡੁ ਤਉ ਦਿਤਾ ॥੩॥

نِرگُنُ راکھ لییا سنّتن کا سدکا ॥

ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥

ستِگُر ڈھاک لییا موہ پاپی پڑدا ॥

ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥

ڈھاکنہارے پربھوُ ہمارے جیئ پران سُکھداتے ॥

ਢਾਕਨਹਾਰੇ ਪ੍ਰਭੂ ਹਮਾਰੇ ਜੀਅ ਪ੍ਰਾਨ ਸੁਖਦਾਤੇ ॥

اِبناسی اِبگت سُیامی پۇُرن پُرکھ بِدھاتے ॥

ਅਬਿਨਾਸੀ ਅਬਿਗਤ ਸੁਆਮੀ ਪੂਰਨ ਪੁਰਖ ਬਿਧਾਤੇ ॥

اُستِت کہنُ نہ جائے تُماری کئُنُ کہیَے تۇُ کد کا ॥

ਉਸਤਤਿ ਕਹਨੁ ਨ ਜਾਇ ਤੁਮਾਰੀ ਕਉਣੁ ਕਹੈ ਤੂ ਕਦ ਕਾ ॥

نانک داسُ تا کیَے بلِہاری مِلیَے نامُ ہر نِمکا ॥۴॥۱॥۱۱॥

ਨਾਨਕ ਦਾਸੁ ਤਾ ਕੈ ਬਲਿਹਾਰੀ ਮਿਲੈ ਨਾਮੁ ਹਰਿ ਨਿਮਕਾ ॥੪॥੧॥੧੧॥

## (Page 1118) پنّنا ۱۱۱۸

کیدارا مہلا ۴ گھرُ ۱

ਕੇਦਾਰਾ ਮਹਲਾ ੪ ਘਰੁ ੧

اِکّ اوُنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

میرے من رام نام ِنت گاوِیئیے رے =

ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ ॥

اگم اگوچرُ ن جائی ہر ِلکھیا گرُ پوُرا ِملیَے لکھاوِیئیے رے = رہائو =

ਅਗਮ ਅਗੋਚਰੁ ਨ ਜਾਈ ਹਰਿ ਲਖਿਆ ਗੁਰੁ ਪੂਰਾ ਮਿਲੈ ਲਖਾਵੀਐ ਰੇ ॥ ਰਹਾਉ ॥

ِجسُ آپے ِکرپا کرے میرا سُیامی ِتسُ جن کئو ہر ِلو لاوِیئیے رے =

ਜਿਸੁ ਆਪੇ ਕਿਰਪਾ ਕਰੇ ਮੇਰਾ ਸੁਆਮੀ ਤਿਸੁ ਜਨ ਕਉ ਹਰਿ ਲਿਵ ਲਾਵੀਐ ਰੇ ॥

سبھُ کو بھگِت کرے ہر کیری ہر بھاوۓ سو تھائے پاوِیئیے رے = ا=

ਸਭੁ ਕੋ ਭਗਤਿ ਕਰੇ ਹਰਿ ਕੇਰੀ ਹਰਿ ਭਾਵੈ ਸੋ ਥਾਇ ਪਾਵੀਐ ਰੇ ॥੧॥

ہر ہر نامُ اموُلکُ ہر پہ ہر دیوۓ تا نامُ دِھیاوِیئیے رے =

ਹਰਿ ਹਰਿ ਨਾਮੁ ਅਮੋਲਕੁ ਹਰਿ ਪਹਿ ਹਰਿ ਦੇਵੈ ਤਾ ਨਾਮੁ ਧਿਆਵੀਐ ਰੇ ॥

ِجس نو نامُ دیئے میرا سُیامی ِتسُ لیکھا سبھُ چھڈاوِیئیے رے = ۲=

ਜਿਸ ਨੋ ਨਾਮੁ ਦੇਇ ਮੇਰਾ ਸੁਆਮੀ ਤਿਸੁ ਲੇਖਾ ਸਭੁ ਛਡਾਵੀਐ ਰੇ ॥੨॥

ہر نامُ ارادھہ سے دھنّ ُ جن کہیئہ ِتن مستِک بھاگُ دھُر ِلکھ پاوِیئیے رے =

ਹਰਿ ਨਾਮੁ ਅਰਾਧਹਿ ਸੇ ਧੰਨੁ ਜਨ ਕਹੀਅਹਿ ਤਿਨ ਮਸਤਕਿ ਭਾਗੁ ਧੁਰਿ ਲਿਖਿ ਪਾਵੀਐ ਰੇ ॥

ِتن دیکھے میرا منُ ِبگسیَے ِجئو سُتُ ِمل مات گل لاوِیئیے رے = ۳=

ਤਿਨ ਦੇਖੇ ਮੇਰਾ ਮਨੁ ਬਿਗਸੈ ਜਿਉ ਸੁਤੁ ਮਿਲਿ ਮਾਤ ਗਲਿ ਲਾਵੀਐ ਰੇ ॥੩॥

ہم بارِک ہر پِتا پربھ میرے مو کئو دیہُ متی ِجتُ ہر پاوِیئیے رے =

ਹਮ ਬਾਰਿਕ ਹਰਿ ਪਿਤਾ ਪ੍ਰਭ ਮੇਰੇ ਮੋ ਕਉ ਦੇਹੁ ਮਤੀ ਜਿਤੁ ਹਰਿ ਪਾਵੀਐ ਰੇ ॥

ِجئو بچھُرا دیکھ گئوُ سُکھُ مانیَے ِتئو نانک ہر گل لاوِیئیے رے = ۴= ا=

ਜਿਉ ਬਛੁਰਾ ਦੇਖਿ ਗਊ ਸੁਖੁ ਮਾਨੈ ਤਿਉ ਨਾਨਕ ਹਰਿ ਗਲਿ ਲਾਵੀਐ ਰੇ ॥੪॥੧॥

کیدارا مہلا ۴ گھرُ ا

ਕੇਦਾਰਾ ਮਹਲਾ ੪ ਘਰੁ ੧

اِک اونکار ستگُر پرسادِ =

ੴ ਸਤਿਗੁਰ ਪ੍ਰਸਾਦਿ ॥

میرے من ہر ہر گن کہُ رے =

ਮੇਰੇ ਮਨ ਹਰਿ ਹਰਿ ਗੁਨ ਕਹੁ ਰੇ ॥

ستگُروُ کے چرن دھوئے دھوئے پوُجہُ اِن ِبدھ میرا ہر پربھُ لہُ رے = رہائو =

ਸਤਿਗੁਰੂ ਕੇ ਚਰਨ ਧੋਇ ਧੋਇ ਪੂਜਹੁ ਇਨ ਬਿਧਿ ਮੇਰਾ ਹਰਿ ਪ੍ਰਭੁ ਲਹੁ ਰੇ ॥ ਰਹਾਉ ॥

کامُ کرُودھُ لوبھُ موہُ ابھمانُ ِبکھیَے رس اِن سنگِت تے توُ رہُ رے =

ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਬਿਖੈ ਰਸ ਇਨ ਸੰਗਤਿ ਤੇ ਤੂ ਰਹੁ ਰੇ ॥

ہر گوسٹ سادھوٗ سِئو گوسٹ ہر پریم رسائِنُ رام نامُ رسائِنُ ہر رام نام رام رمہُ رے ॥۱॥
مِل ستسنّگت کیِجیَے
ਮਿਲਿ ਸਤਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਾਮ ਰਮਹੁ ਰੇ ॥੧॥



انتر کا ابھمانُ جورُ توُ کِچھ کِچھ کِچھُ جانتا اِہُ دوُر کرہُ آپن گہُ رے ॥
ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ ਇਹੁ ਦੂਰਿ ਕਰਹੁ ਆਪਨ ਗਹੁ ਰੇ ॥
جن نانک کئُ ہر دئِیال ہوہُ سُیامی ہر سنّتن کی دھوُر کر ہرے ॥۲॥۱॥۲॥
ਜਨ ਨਾਨਕ ਕਉ ਹਰਿ ਦਇਆਲ ਹੋਹੁ ਸੁਆਮੀ ਹਰਿ ਸੰਤਨ ਕੀ ਧੂਰਿ ਕਰਿ ਹਰੇ ॥੨॥੧॥੨॥
کیدارا مہلا ۵ گھرُ ۲
ਕੇਦਾਰਾ ਮਹਲਾ ੫ ਘਰੁ ੨
اِک اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
مائی سنّتسنّگ جاگی ॥
ਮਾਈ ਸੰਤਸੰਗਿ ਜਾਗੀ ॥
پ٘ریء رنّگ دیکھیَے جپتی نامُ نِدھانی ॥ رہاءُ ॥
ਪ੍ਰਿਅ ਰੰਗ ਦੇਖੈ ਜਪਤੀ ਨਾਮੁ ਨਿਧਾਨੀ ॥ ਰਹਾਉ ॥
درسن پِیاس لوچن تار لاگی ॥
ਦਰਸਨ ਪਿਆਸ ਲੋਚਨ ਤਾਰ ਲਾਗੀ ॥
بِسری تِیاس بِڈانی ॥۱॥
ਬਿਸਰੀ ਤਿਆਸ ਬਿਡਾਨੀ ॥੧॥
اب گُرُ پائِئو ہیَے سہج سُکھدائِک درسنُ پیکھت منُ لپٹانی ॥
ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ ॥
دیکھ دموُدر رہسُ من اُپجِئو نانک پ٘ریء انّم٘رت بانی ॥۲॥۱॥
ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨॥੧॥
کیدارا مہلا ۵ گھرُ ۳
ਕੇਦਾਰਾ ਮਹਲਾ ੫ ਘਰੁ ੩
اِک اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥

دیِن بِنئو سُنُ دئِیال ॥
ਦੀਨ ਬਿਨਉ ਸੁਨੁ ਦਇਆਲ ॥
پنّچ داس تیِنِ دۄکھی ایک منُ اناتھ ناتھ ॥
ਪੰਚ ਦਾਸ ਤੀਨਿ ਦੋਖੀ ਏਕ ਮਨੁ ਅਨਾਥ ਨਾਥ ॥
راکھُ ہۄ کِرپال ॥ رہائو ॥
ਰਾਖੁ ਹੋ ਕਿਰਪਾਲ ॥ ਰਹਾਉ ॥
انِک جتن گونُ کرئو ॥
ਅਨਿਕ ਜਤਨ ਗਵਨੁ ਕਰਉ ॥
کھٹُ کرم جُگتِ دِھیانُ دھرئو ॥
ਖਟੁ ਕਰਮ ਜੁਗਤਿ ਧਿਆਨੁ ਧਰਉ ॥
اُپاو سگل کرِ ہارِئو نہ نہ ہُٹہِ بِکرال ॥۱॥
ਉਪਾਵ ਸਗਲ ਕਰਿ ਹਾਰਿਓ ਨਹ ਨਹ ਹੁਟਹਿ ਬਿਕਰਾਲ ॥੧॥
سرنِ بنّدن کرُنا پتے ॥
ਸਰਣਿ ਬੰਦਨ ਕਰੁਣਾ ਪਤੇ ॥
بھو ہرنِ ہرِ ہرِ ہرِ ہرے ॥
ਭਵ ਹਰਣ ਹਰਿ ਹਰਿ ਹਰਿ ਹਰੇ ॥
ایک توُہی دیِن دئِیال ॥
ਏਕ ਤੂਹੀ ਦੀਨ ਦਇਆਲ ॥
پربھ چرن نانک آسرۄ ॥
ਪ੍ਰਭ ਚਰਨ ਨਾਨਕ ਆਸਰੋ ॥
اُدھرے بھرم مۄہ ساگر ॥
ਉਧਰੇ ਭ੍ਰਮ ਮੋਹ ਸਾਗਰ ॥
لگِ سنّتنا پگ پال ॥۲॥۱॥۲॥
ਲਗਿ ਸੰਤਨਾ ਪਗ ਪਾਲ ॥੨॥੧॥੨॥
کیدارا مہلا ۵ گھرُ ۴
ਕੇਦਾਰਾ ਮਹਲਾ ੫ ਘਰੁ ੪
اِکّ اۄنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سرنی آئِئو ناتھ نِدھان ॥
ਸਰਨੀ ਆਇਓ ਨਾਥ ਨਿਧਾਨ ॥

نام پریت لاگی من بھیتر ماگن کئو ہر دان ॥۱॥ رہائو ॥
ਨਾਮ ਪ੍ਰੀਤਿ ਲਾਗੀ ਮਨ ਭੀਤਰਿ ਮਾਗਨ ਕਉ ਹਰਿ ਦਾਨ ॥੧॥ ਰਹਾਉ ॥
سکھدائی پوُرن پرمیسُر کر کرپا راکھہُ مان ॥
ਸੁਖਦਾਈ ਪੂਰਨ ਪਰਮੇਸੁਰ ਕਰਿ ਕਿਰਪਾ ਰਾਖਹੁ ਮਾਨ ॥
دیہُ پریت سادھوُ سنّگ سُیامی ہر گُن رسن بکھان ॥۱॥
ਦੇਹੁ ਪ੍ਰੀਤਿ ਸਾਧੂ ਸੰਗਿ ਸੁਆਮੀ ਹਰਿ ਗੁਨ ਰਸਨ ਬਖਾਨ ॥੧॥
گوپال دئیال گوبد دموُدر نرمل کتھا گیان ॥
ਗੋਪਾਲ ਦਇਆਲ ਗੋਬਿਦ ਦਮੋਦਰ ਨਿਰਮਲ ਕਥਾ ਗਿਆਨ ॥
نانک کئو ہر کیَے رنّگ راگہُ چرن کمل سنّگ دھیان ॥۲॥۱॥۳॥
ਨਾਨਕ ਕਉ ਹਰਿ ਕੈ ਰੰਗਿ ਰਾਗਹੁ ਚਰਨ ਕਮਲ ਸੰਗਿ ਧਿਆਨ ॥੨॥੧॥੩॥
کیدارا مہلا ۵ ॥
ਕੇਦਾਰਾ ਮਹਲਾ ੫ ॥
ہر کے درسن کو من چائو ॥
ਹਰਿ ਕੇ ਦਰਸਨ ਕੋ ਮਨਿ ਚਾਉ ॥
کر کرپا ستسنّگ ملاوہُ تُم دیوہُ اپنو نائو ॥ رہائو ॥
ਕਰਿ ਕਿਰਪਾ ਸਤਸੰਗਿ ਮਿਲਾਵਹੁ ਤੁਮ ਦੇਵਹੁ ਅਪਨੋ ਨਾਉ ॥ ਰਹਾਉ ॥
کرئو سیوا ست پُرکھ پیارے جت سُنیئیَے تت من رہسائو ॥
ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ ॥



واری پھیری سدا گھُمائی کونُ انوُپُ تیرو ٹھائو ॥۱॥
ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ ॥੧॥
سرب پرتپالہِ سگل سمالہِ سگلیا تیری چھائو ॥
ਸਰਬ ਪ੍ਰਤਿਪਾਲਹਿ ਸਗਲ ਸਮਾਲਹਿ ਸਗਲਿਆ ਤੇਰੀ ਛਾਉ ॥
نانک کے پربھ پُرکھ بدھاتے گھٹ گھٹ تُجھہِ دکھائو ॥۲॥۲॥۴॥
ਨਾਨਕ ਕੇ ਪ੍ਰਭ ਪੁਰਖ ਬਿਧਾਤੇ ਘਟਿ ਘਟਿ ਤੁਝਹਿ ਦਿਖਾਉ ॥੨॥੨॥੪॥
کیدارا مہلا ۵ ॥
ਕੇਦਾਰਾ ਮਹਲਾ ੫ ॥
پرئ کی پریت پیاری ॥
ਪ੍ਰਿਅ ਕੀ ਪ੍ਰੀਤਿ ਪਿਆਰੀ ॥

مگن منیَے مہِ چِتوئو آسا نیَنہُ تار تُہاری ॥ رہائو ॥
ਮਗਨ ਮਨੈ ਮਹਿ ਚਿਤਵਉ ਆਸਾ ਨੈਨਹੁ ਤਾਰ ਤੁਹਾਰੀ ॥ ਰਹਾਉ ॥
اوِئے دِن پہر مُورت پل کیَسے اوِئے پل گھری کِہاری ॥
ਓਇ ਦਿਨ ਪਹਰ ਮੂਰਤ ਪਲ ਕੈਸੇ ਓਇ ਪਲ ਘਰੀ ਕਿਹਾਰੀ ॥
کھُولے کپٹ دھپٹ بُجھ ترِسنا جیِوئو پیکھ درساری ॥۱॥
ਖੂਲੇ ਕਪਟ ਧਪਟ ਬੁਝਿ ਤ੍ਰਿਸਨਾ ਜੀਵਉ ਪੇਖਿ ਦਰਸਾਰੀ ॥੧॥
کئُنُ سُ جتنُ اُپائو کِنیہا سیوا کئُن بیِچاری ॥
ਕਉਨੁ ਸੁ ਜਤਨੁ ਉਪਾਉ ਕਿਨੇਹਾ ਸੇਵਾ ਕਉਨ ਬੀਚਾਰੀ ॥
مانُ اَبھمانُ موہُ تج نانک سنّتہ سنّگ اُدھاری ॥۲॥۳॥۵॥
ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ ॥੨॥੩॥੫॥
کیدارا مہلا ۵ ॥
ਕੇਦਾਰਾ ਮਹਲਾ ੫ ॥
ہر ہر ہر گُن گاوہُ ॥
ਹਰਿ ਹਰਿ ਹਰਿ ਗੁਨ ਗਾਵਹੁ ॥
کرہُ کِرپا گوپال گوبِدے اپنا نامُ جپاوہُ ॥ رہائو ॥
ਕਰਹੁ ਕ੍ਰਿਪਾ ਗੋਪਾਲ ਗੋਬਿਦੇ ਅਪਨਾ ਨਾਮੁ ਜਪਾਵਹੁ ॥ ਰਹਾਉ ॥
کاڑھ لیئے پربھ آن بِکھیَے تے سادھسنّگ منُ لاوہُ ॥
ਕਾਢਿ ਲੀਏ ਪ੍ਰਭ ਆਨ ਬਿਖੈ ਤੇ ਸਾਧਸੰਗਿ ਮਨੁ ਲਾਵਹੁ ॥
بھرمُ بھئو موہُ کٹِئو گر بچنی اپنا درسُ دِکھاوہُ ॥۱॥
ਭ੍ਰਮੁ ਭਉ ਮੋਹੁ ਕਟਿਓ ਗੁਰ ਬਚਨੀ ਅਪਨਾ ਦਰਸੁ ਦਿਖਾਵਹੁ ॥੧॥
سبھ کی رین ہوئے منُ میرا اہنّبُدھ تجاوہُ ॥
ਸਭ ਕੀ ਰੇਨ ਹੋਇ ਮਨੁ ਮੇਰਾ ਅਹੰਬੁਧਿ ਤਜਾਵਹੁ ॥
اپنی بھگت دیہ دئِیالا وڈبھاگی نانک ہر پاوہُ ॥۲॥۴॥۶॥
ਅਪਨੀ ਭਗਤਿ ਦੇਹਿ ਦਇਆਲਾ ਵਡਭਾਗੀ ਨਾਨਕ ਹਰਿ ਪਾਵਹੁ ॥੨॥੪॥੬॥
کیدارا مہلا ۵ ॥
ਕੇਦਾਰਾ ਮਹਲਾ ੫ ॥
ہر بِنُ جنمُ اکارتھ جات ॥
ਹਰਿ ਬਿਨੁ ਜਨਮੁ ਅਕਾਰਥ ਜਾਤ ॥
تج گوپال آن رنّگ راچت مِتھیا پہِرت کھات ॥ رہائو ॥
ਤਜਿ ਗੋਪਾਲ ਆਨ ਰੰਗਿ ਰਾਚਤ ਮਿਥਿਆ ਪਹਿਰਤ ਖਾਤ ॥ ਰਹਾਉ ॥

دھنُ جوبنُ سنّپیَے سکھ بھوُگوَے سنّگ ن ِنبہت مات ॥
ਧਨੁ ਜੋਬਨੁ ਸੰਪੈ ਸੁਖ ਭੋੁਗਵੈ ਸੰਗਿ ਨ ਨਿਬਹਤ ਮਾਤ ॥
ِمرگ ِترسنا دیکھ رچئو باور درُم چھائِیا رنّگ رات ॥۱॥
ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰੁਮ ਛਾਇਆ ਰੰਗਿ ਰਾਤ ॥੧॥
مان موہ مہا مد موہت کام کرودھ کیَے کھات ॥
ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥
کرُ گہِ لیہُ داس نانک کئُ پربھ جیِئُ ہوئِے سہات ॥۲॥۵॥۷॥
ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥੨॥੫॥੭॥
کیدارا مہلا ۵ ॥
ਕੇਦਾਰਾ ਮਹਲਾ ੫ ॥
ہرِ ِبنُ کوئِے ن چالِس ساتھ ॥
ਹਰਿ ਬਿਨੁ ਕੋਇ ਨ ਚਾਲਸਿ ਸਾਥ ॥
دیِنا ناتھ کرُناپت سُیامی اناتھاکے ناتھ ॥ رہائو ॥
ਦੀਨਾ ਨਾਥ ਕਰੁਣਾਪਤਿ ਸੁਆਮੀ ਅਨਾਥਾ ਕੇ ਨਾਥ ॥ ਰਹਾਉ ॥
سُت سنّپت ِبکھِیا رس بھوُگوت نہ ِنبہت جم کیَے پاتھ ॥
ਸੁਤ ਸੰਪਤਿ ਬਿਖਿਆ ਰਸ ਭੋੁਗਵਤ ਨਹ ਨਿਬਹਤ ਜਮ ਕੈ ਪਾਥ ॥
نامُ ِندھانُ گائُ گُن گوِبنّد اُدھرُ ساگر کے کھات ॥۱॥
ਨਾਮੁ ਨਿਧਾਨੁ ਗਾਉ ਗੁਨ ਗੋਬਿੰਦ ਉਧਰੁ ਸਾਗਰ ਕੇ ਖਾਤ ॥੧॥
سرِن سمرتھ اکتھ اگوچر ہرِ ِسمرت دُکھ لاتھ ॥
ਸਰਨਿ ਸਮਰਥ ਅਕਥ ਅਗੋਚਰ ਹਰਿ ਸਿਮਰਤ ਦੁਖ ਲਾਥ ॥
نانک دیِن دھوُرِ جن بانّچھت ِملیَے ِلکھت دھُرِ ماتھ ॥۲॥۶॥۸॥
ਨਾਨਕ ਦੀਨ ਧੂਰਿ ਜਨ ਬਾਂਛਤ ਮਿਲੈ ਲਿਖਤ ਧੁਰਿ ਮਾਥ ॥੨॥੬॥੮॥
کیدارا مہلا ۵ گھرُ ۵
ਕੇਦਾਰਾ ਮਹਲਾ ੫ ਘਰੁ ੫
اِکّ اوئنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ِبسرت ناِہ من تے ہری ॥
ਬਿਸਰਤ ਨਾਹਿ ਮਨ ਤੇ ਹਰੀ ॥
اب اِہ پریِت مہا پربل بھئی آن ِبکھیَے جری ॥ رہائو ॥
ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ॥ ਰਹਾਉ ॥

بُوند کہا تیاگ چاترک مین رہت ن گھری ॥
ਬੂੰਦ ਕਹਾ ਤਿਆਗਿ ਚਾਤ੍ਰਿਕ ਮੀਨ ਰਹਤ ਨ ਘਰੀ ॥



گُن گوپال اُچارُ رسنا ٹیو ایہ پری ॥۱॥
ਗੁਨ ਗੋਪਾਲ ਉਚਾਰੁ ਰਸਨਾ ਟੇਵ ਏਹ ਪਰੀ ॥੧॥
مہا ناد کُرنّک موہئو بیدھ تیکھن سری ॥
ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥
پربھ چرن کمل رسال نانک گاٹھ بادھ دھری ॥۲॥۱॥۹॥
ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥੨॥੧॥੯॥
کیدارا مہلا ۵ ॥
ਕੇਦਾਰਾ ਮਹਲਾ ੫ ॥
پریتم بست رد مہ کھور ॥
ਪ੍ਰੀਤਮ ਬਸਤ ਰਿਦ ਮਹਿ ਖੋਰ ॥
بھرم بھیت نوار ٹھاکُر گہ لیہُ اپنی اور ॥۱॥ رہائو ॥
ਭਰਮ ਭੀਤਿ ਨਿਵਾਰਿ ਠਾਕੁਰ ਗਹਿ ਲੇਹੁ ਅਪਨੀ ਓਰ ॥੧॥ ਰਹਾਉ ॥
ادھک گرت سنّسار ساگر کر دئیا چارہُ دھور ॥
ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ ॥
سنّتسنّگ ہر چرن بوہتھ اُدھرتے لیَے مور ॥۱॥
ਸੰਤਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥੧॥
گربھ کُنّٹ مہ جنہ دھارئو نہی بکھیَے بن مہ ہور ॥
ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ ॥
ہر سکت سرن سمرتھ نانک آن نہی نہور ॥۲॥۲॥۱۰॥
ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ ॥੨॥੨॥੧੦॥
کیدارا مہلا ۵ ॥
ਕੇਦਾਰਾ ਮਹਲਾ ੫ ॥
رسنا رام رام بکھانُ ॥
ਰਸਨਾ ਰਾਮ ਰਾਮ ਬਖਾਨੁ ॥
گُن گوپال اُچارُ دنُ ریَن بھئے کلمل ہان ॥ رہائو ॥
ਗੁਨ ਗੁੋਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ ॥ ਰਹਾਉ ॥

تیاگ چلنا سگل سنّپت کالُ سر پر جانُ =
ਤਿਆਗਿ ਚਲਨਾ ਸਗਲ ਸੰਪਤ ਕਾਲੁ ਸਿਰ ਪਰਿ ਜਾਣੁ ॥
متھن مۄہ دُرنّت آسا جھوُٹھُ سرپر مانُ = ١=
ਮਿਥਨ ਮੋਹ ਦੁਰੰਤ ਆਸਾ ਝੂਠੁ ਸਰਪਰ ਮਾਨੁ ॥੧॥
ست پُرکھ اکال موُرت ردےَ دھارہُ دھیانُ =
ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥
نامُ ندھانُ لابھُ نانک بستُ اِہ پروانُ = ٢= ٣= ١١=
ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥੨॥੩॥੧੧॥
کیدارا مہلا ٥ =
ਕੇਦਾਰਾ ਮਹਲਾ ੫ ॥
ہر کے نام کۄ آدھارُ =
ਹਰਿ ਕੇ ਨਾਮ ਕੋ ਆਧਾਰੁ ॥
کل کلیس ن کچھُ بیاپےَ سنّتسنّگ بئُہارُ = رہائۄ =
ਕਲਿ ਕਲੇਸ ਨ ਕਛੁ ਬਿਆਪੈ ਸੰਤਸੰਗਿ ਬਿਉਹਾਰੁ ॥ ਰਹਾਉ ॥
کر انگرہُ آپ راکھئۄ نہ اُپجتئۄ بیکارُ =
ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ ॥
جسُ پراپت ہۄئے سمرےَ تسُ دہت نہ سنّسارُ = ١=
ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ ॥੧॥
سُکھ منّگل آنںّد ہر ہر پربھ چرن انّمرت سارُ =
ਸੁਖ ਮੰਗਲ ਆਨ ਦ ਹਰਿ ਹਰਿ ਪ੍ਰਭ ਚਰਨ ਅੰਮ੍ਰਿਤ ਸਾਰੁ ॥
نانک داس سرناگتی تیرے سنّتنا کی چھارُ = ٢= ٤= ١٢=
ਨਾਨਕ ਦਾਸ ਸਰਨਾਗਤੀ ਤੇਰੇ ਸੰਤਨਾ ਕੀ ਛਾਰੁ ॥੨॥੪॥੧੨॥
کیدارا مہلا ٥ =
ਕੇਦਾਰਾ ਮਹਲਾ ੫ ॥
ہر کے نام بنُ دھرگُ سرۄت =
ਹਰਿ ਕੇ ਨਾਮ ਬਿਨੁ ਧ੍ਰਿਗੁ ਸ੍ਰੋਤ ॥
جیِون رۄُپ بسار جیِوہ تہ کت جیِون ہۄت = رہائۄ =
ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਰਹਾਉ ॥
کھات پیِت انیک بنّجن جیَسے بھار باہک کھۄت =
ਖਾਤ ਪੀਤ ਅਨੇਕ ਬਿੰਜਨ ਜੈਸੇ ਭਾਰ ਬਾਹਕ ਖੋਤ ॥

آٹھ پہر مہا سرمُ پائیا جیَسے بِرکھ جنّتی جوت ॥۱॥
ਆਠ ਪਹਰ ਮਹਾ ਸ੍ਰਮੁ ਪਾਇਆ ਜੈਸੇ ਬਿਰਖ ਜੰਤੀ ਜੋਤ ॥੧॥
تج گوپال جِ آن لاگے سے بہُ پرکاری روت ॥
ਤਜਿ ਗੋੁਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥
کر جور نانک دانُ ماگیَے ہر رکھئو کنٹھ پروت ॥۲॥۵॥۱۳॥
ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ ॥੨॥੫॥੧੩॥
کیدارا مہلا ۵ ॥
ਕੇਦਾਰਾ ਮਹਲਾ ੫ ॥
سنّتہ دھور لے مکھ ملی ॥
ਸੰਤਹ ਧੂਰਿ ਲੇ ਮੁਖਿ ਮਲੀ ॥
گنا اچُت سدا پوُرن نہ دوکھ بیاپہ کلی ॥ رہائو ॥
ਗੁਣਾ ਅਚੁਤ ਸਦਾ ਪੂਰਨ ਨਹ ਦੋਖ ਬਿਆਪਹਿ ਕਲੀ ॥ ਰਹਾਉ ॥
گر بچن کارج سرب پوُرن ایت اُوت ن ہلی ॥
ਗੁਰ ਬਚਨਿ ਕਾਰਜ ਸਰਬ ਪੂਰਨ ਈਤ ਊਤ ਨ ਹਲੀ ॥
پربھ ایک انک سربت پوُرن بکھیَے اگن ن جلی ॥۱॥
ਪ੍ਰਭ ਏਕ ਅਨਿਕ ਸਰਬਤ ਪੂਰਨ ਬਿਖੈ ਅਗਨਿ ਨ ਜਲੀ ॥੧॥
گہ بھجا لینو داسُ اپنو جوت جوتی رلی ॥
ਗਹਿ ਭੁਜਾ ਲੀਨੋ ਦਾਸੁ ਅਪਨੋ ਜੋਤਿ ਜੋਤੀ ਰਲੀ ॥
پربھ چرن سرن اناتھُ آئیو نانک ہر سنّگ چلی ॥۲॥۶॥۱۴॥
ਪ੍ਰਭ ਚਰਨ ਸਰਨ ਅਨਾਥੁ ਆਇਓ ਨਾਨਕ ਹਰਿ ਸੰਗਿ ਚਲੀ ॥੨॥੬॥੧੪॥
کیدارا مہلا ۵ ॥
ਕੇਦਾਰਾ ਮਹਲਾ ੫ ॥



ہر کے نام کی من رُچیَے ॥
ਹਰਿ ਕੇ ਨਾਮ ਕੀ ਮਨ ਰੁਚੈ ॥
کوٹ سانت انند پوُرن جلت چھاتی بُجھیَے ॥ رہائو ॥
ਕੋਟਿ ਸਾਂਤਿ ਅਨ ਦ ਪੂਰਨ ਜਲਤ ਛਾਤੀ ਬੁਝੈ ॥ ਰਹਾਉ ॥
سنّت مارگ چلت پرانی پتت اُدھرے مُچیَے ॥
ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ ॥

رینُ جن کی لگی مستک اِنک تیرتھ سُچّیَے ॥ ١॥
ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ ॥੧॥
چرن کمل دِھیان بھیِتر گھٹ گھٹِہ سُیامی سُجھیَے ॥
ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ ॥
سرنِ دیو اپار نانک بہُرِ جمُ نہی لُجھیَے ॥ ٢॥ ٧॥ ١۵॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ ॥੨॥੭॥੧੫॥
کیدارا چھنّت مہلا ۵
ਕੇਦਾਰਾ ਛੰਤ ਮਹਲਾ ੫
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
مِلُ میرے پریتم پیاریا ॥ رہائو ॥
ਮਿਲੁ ਮੇਰੇ ਪ੍ਰੀਤਮ ਪਿਆਰਿਆ ॥ ਰਹਾਉ ॥
پوُر رہیا سربتر میَے سو پُرکھُ بِدھاتا ॥
ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ ॥
مارگُ پربھ کا ہر کیِیا سنّتن سنّگ جاتا ॥
ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ ॥
سنّتن سنّگ جاتا پُرکھُ بِدھاتا گھٹ گھٹ ندر نِہالِیا ॥
ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ ਘਟਿ ਘਟਿ ਨਦਰਿ ਨਿਹਾਲਿਆ ॥
جو سرنی آوَے سرب سُکھ پاوَے تِلُ نہی بھنّنیَے گھالِیا ॥
ਜੋ ਸਰਨੀ ਆਵੈ ਸਰਬ ਸੁਖ ਪਾਵੈ ਤਿਲੁ ਨਹੀ ਭੰਨੈ ਘਾਲਿਆ ॥
ہر گُن نِدھ گائے سہج سُبھائے پریم مہا رس ماتا ॥
ਹਰਿ ਗੁਣ ਨਿਧਿ ਗਾਏ ਸਹਜ ਸੁਭਾਏ ਪ੍ਰੇਮ ਮਹਾ ਰਸ ਮਾਤਾ ॥
نانک داس تیری سرنائی توُ پوُرن پُرکھُ بِدھاتا ॥ ١॥
ਨਾਨਕ ਦਾਸ ਤੇਰੀ ਸਰਣਾਈ ਤੂ ਪੂਰਨ ਪੁਰਖੁ ਬਿਧਾਤਾ ॥੧॥
ہر پریم بھگت جن بیدھیا سے آن کت جاہی ॥
ਹਰਿ ਪ੍ਰੇਮ ਭਗਤਿ ਜਨ ਬੇਧਿਆ ਸੇ ਆਨ ਕਤ ਜਾਹੀ ॥
میِنُ بِچھوہا نا سہیَے جل بِنُ مر پاہی ॥
ਮੀਨੁ ਬਿਛੋਹਾ ਨਾ ਸਹੈ ਜਲ ਬਿਨੁ ਮਰਿ ਪਾਹੀ ॥
ہر بِنُ کِئو رہییَے دوُکھ کِن سہییَے چاترِک بوُنّد پیاسیا ॥
ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ ॥

کب رَین بِہاوئے چکوی سُکھُ پاوئے سُوٗرج کِرن پرگاسِیا ॥
ਕਬ ਰੈਨਿ ਬਿਹਾਵੈ ਚਕਵੀ ਸੁਖੁ ਪਾਵੈ ਸੂਰਜ ਕਿਰਣਿ ਪ੍ਰਗਾਸਿਆ ॥
ہر درِس منُ لاگا دِنسُ سبھاگا اندِنُ ہر گُن گاہی ॥
ਹਰਿ ਦਰਸਿ ਮਨੁ ਲਾਗਾ ਦਿਨਸੁ ਸਭਾਗਾ ਅਨਦਿਨੁ ਹਰਿ ਗੁਣ ਗਾਹੀ ॥
نانک داسُ کہیَے بینتّی کت ہر بِنُ پران ٹِکاہی ॥٢॥
ਨਾਨਕ ਦਾਸੁ ਕਹੈ ਬੇਨ ਤੀ ਕਤ ਹਰਿ ਬਿਨੁ ਪ੍ਰਾਣ ਟਿਕਾਹੀ ॥੨॥
ساس بِنا جِئو دیہُری کت سوٗبھا پاوئے ॥
ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥
درس بِہوٗنا سادھ جنُ کِھنُ ٹِکنُ ن آوئے ॥
ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਣੁ ਨ ਆਵੈ ॥
ہر بِنُ جوٗ رہنا نرکُ سوٗ سہنا چرن کمل منُ بیدھیا ॥
ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ ਚਰਨ ਕਮਲ ਮਨੁ ਬੇਧਿਆ ॥
ہر رِسک بیَراگی نامِ لِو لاگی کتہُ ن جائے نِکھیدھیا ॥
ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ ਕਤਹੁ ਨ ਜਾਇ ਨਿਖੇਧਿਆ ॥
ہر سِئو جائے مِلنا سادھسنّگ رہنا سوٗ سُکھُ انّک ن ماوئے ॥
ਹਰਿ ਸਿਉ ਜਾਇ ਮਿਲਣਾ ਸਾਧਸੰਗਿ ਰਹਣਾ ਸੋ ਸੁਖੁ ਅੰਕਿ ਨ ਮਾਵੈ ॥
ہوٗہُ کِرپال نانک کے سُیامی ہر چرنہ سنّگ سماوئے ॥٣॥
ਹੋਹੁ ਕਿ□ਪਾਲ ਨਾਨਕ ਕੇ ਸੁਆਮੀ ਹਰਿ ਚਰਨਹ ਸੰਗਿ ਸਮਾਵੈ ॥੩॥
کھوٗجت کھوٗجت پربھ مِلے ہر کرُنا دھارے ॥
ਖੋਜਤ ਖੋਜਤ ਪ੍ਰਭ ਮਿਲੇ ਹਰਿ ਕਰੁਣਾ ਧਾਰੇ ॥
نِرگُن نیچُ اناتھُ میَے نہی دوٗکھ بیِچارے ॥
ਨਿਰਗੁਣੁ ਨੀਚੁ ਅਨਾਥੁ ਮੈ ਨਹੀ ਦੋਖ ਬੀਚਾਰੇ ॥
نہی دوٗکھ بیِچارے پوٗرن سُکھ سارے پاون بِردُ بکھانِیا ॥
ਨਹੀ ਦੋਖ ਬੀਚਾਰੇ ਪੂਰਨ ਸੁਖ ਸਾਰੇ ਪਾਵਨ ਬਿਰਦੁ ਬਖਾਨਿਆ ॥
بھگت وچھلُ سُن انّچلوٗ گہِیا گھٹ گھٹ پوٗر سمانِیا ॥
ਭਗਤਿ ਵਛਲੁ ਸੁਨਿ ਅੰਚਲੋੁ ਗਹਿਆ ਘਟਿ ਘਟਿ ਪੂਰ ਸਮਾਨਿਆ ॥
سُکھ ساگروٗ پائِیا سہج سُبھائِیا جنم مرن دُکھ ہارے ॥
ਸੁਖ ਸਾਗਰੋੁ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥
کرُ گہِ لینے نانک داس اپنے رام نام اُر ہارے ॥٤॥١॥
ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥੪॥੧॥

راگُ کیدارا بانٔی کبِیر جیِئو کی
ਰਾਗੁ ਕੇਦਾਰਾ ਬਾਣੀ ਕਬੀਰ ਜੀਉ ਕੀ
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
اُستِت نِنّدا دؤئُو بِبرجِت تجہُ مانُ ابھِمانا ॥
ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ ॥
لؤہا کنّچنُ سم کرِ جانہِ تے مؤُرتِ بھگوانا ॥۱॥
ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ ॥੧॥
تیرا جنُ ایکُ آدھُ کؤئی ॥
ਤੇਰਾ ਜਨੁ ਏਕੁ ਆਧੁ ਕੋਈ ॥
کامُ کرؤدھُ لؤبھُ مؤہُ بِبرجِت ہرِ پدُ چیِنہےَ سؤئی ॥۱॥ رہائُو ॥
ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨ੍ਹੈ ਸੋਈ ॥੧॥ ਰਹਾਉ ॥
رج گُنٔ تم گُنٔ ست گُنٔ کہیِئیَے اِہ تیری سبھ مائِیا ॥
ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥
چئُتھے پد کئُو جؤ نرُ چیِنہےَ تِن ہی پرم پدُ پائِیا ॥۲॥
ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ਹ ਹੀ ਪਰਮ ਪਦੁ ਪਾਇਆ ॥੨॥
تیِرتھ برت نیم سُچِ سنّجم سدا رہےَ نِہکاما ॥
ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ ॥
ترِسنا ارُ مائِیا بھرمُ چؤُکا چِتوت آتم راما ॥۳॥
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ ॥੩॥
جِہ منّدرِ دیِپکُ پرگاسِیا انّدھکارُ تہ ناسا ॥
ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥
نِربھئُو پؤُرِ رہے بھرمُ بھاگا کہِ کبیِر جن داسا ॥۴॥۱॥
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ ॥੪॥੧॥
کِنہی بنجِیا کانسی تانبا کِنہی لئُگ سُپاری ॥
ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥
سنّتہُ بنجِیا نامُ گؤبِد کا ایَسی کھیپ ہماری ॥۱॥
ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ ॥੧॥

ہرِ کے نام کے بِیاپاری ‖
ਹਰਿ ਕੇ ਨਾਮ ਕੇ ਬਿਆਪਾਰੀ ॥
ہیِرا ہاتھِ چڑِیا نِرمولکُ چھوُٹِ گئی سنّساری ‖۱‖ رہائُ ‖
ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ ॥੧॥ ਰਹਾਉ ॥
ساچے لائے تئُ سچ لاگے ساچے کے بِئُہاری ‖
ਸਾਚੇ ਲਾਏ ਤਉ ਸਚ ਲਾਗੇ ਸਾਚੇ ਕੇ ਬਿਉਹਾਰੀ ॥
ساچی بستُ کے بھار چلائے پہُچے جائے بھنّڈاری ‖۲‖
ਸਾਚੀ ਬਸਤੁ ਕੇ ਭਾਰ ਚਲਾਏ ਪਹੁਚੇ ਜਾਇ ਭੰਡਾਰੀ ॥੨॥
آپہِ رتن جواہر مانِک آپیَے ہیَے پاساری ‖
ਆਪਹਿ ਰਤਨ ਜਵਾਹਰ ਮਾਨਿਕ ਆਪੈ ਹੈ ਪਾਸਾਰੀ ॥
آپیَے دہ دِس آپ چلاوۓ نِہچلُ ہیَے بِیاپاری ‖۳‖
ਆਪੈ ਦਹ ਦਿਸ ਆਪ ਚਲਾਵੈ ਨਿਹਚਲੁ ਹੈ ਬਿਆਪਾਰੀ ॥੩॥
منُ کرِ بیَلُ سُرتِ کرِ پیَڈا گِیان گونِ بھرِ ڈاری ‖
ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥
کہتُ کبیِرُ سُنہُ رے سنّتہُ نِبہی کھیپ ہماری ‖۴‖۲‖
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ ॥੪॥੨॥
ری کلوارِ گوارِ موُڈھ متِ اُلٹو پونُ پھِراوئُ ‖
ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥
منُ متوار میر سر بھاٹھی انّم٘رت دھار چُیاوئُ ‖۱‖
ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥੧॥
بولہُ بھئیِیا رام کی دُہائی ‖
ਬੋਲਹੁ ਭਈਆ ਰਾਮ ਕੀ ਦੁਹਾਈ ॥
پیِوہُ سنّت سدا متِ دُرلبھ سہجے پِیاس بُجھائی ‖۱‖ رہائُ ‖
ਪੀਵਹੁ ਸੰਤ ਸਦਾ ਮਤਿ ਦੁਰਲਭ ਸਹਜੇ ਪਿਆਸ ਬੁਝਾਈ ॥੧॥ ਰਹਾਉ ॥
بھیَے بِچِ بھائُ بھائے کوئوُ بوُجھہِ ہرِ رسُ پاوۓ بھائی ‖
ਭੈ ਬਿਚਿ ਭਾਉ ਭਾਇ ਕੋਊ ਬੂਝਹਿ ਹਰਿ ਰਸੁ ਪਾਵੈ ਭਾਈ ॥
جیتے گھٹ انّم٘رتُ سبھ ہی مہِ بھاوۓ تِسہِ پیِیائی ‖۲‖
ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ॥੨॥
نگری ایکیَے نئُ درواجے دھاوتُ برجِ رہائی ‖
ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥

ترِکُٹی چھوُٹیَے دسوا درُ کھوُلہۓ تا منُ کھیِوا بھائی = ۳ =
ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲ੍ਹੈ ਤਾ ਮਨੁ ਖੀਵਾ ਭਾਈ ॥੩॥
ابھیَے پد پوُرِ تاپ تہ ناسے کہِ کبیِر بیِچاری =
ਅਭੈ ਪਦ ਪੂਰਿ ਤਾਪ ਤਹ ਨਾਸੇ ਕਹਿ ਕਬੀਰ ਬੀਚਾਰੀ ॥
اُبٹ چلنّتے اِہُ مدُ پائِیا جیَسے کھوݩد کھُماری = ۴ = ۳ =
ਉਬਟ ਚਲ ਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ ॥੪॥੩॥
کام کروۡدھ ترِسنا کے لیِنے گتِ نہی ایکیَے جانی =
ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ ॥
پھوُٹی آکھیَے کچھوُ ن سوُجھیَے بوُڈِ موُئے بِنُ پانی = ۱ =
ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥੧॥



چلت کت ٹیڈھے ٹیڈھے ٹیڈھے =
ਚਲਤ ਕਤ ਟੇਢੇ ਟੇਢੇ ਟੇਢੇ ॥
اسِت چرم بِسٹاکے موُنّدے دُرگنّدھ ہی کے بیڈھے = ۱ = رہائو =
ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ ॥੧॥ ਰਹਾਉ ॥
رام ن جپہُ کون بھرم بھوُلے تُم تے کالُ ن دوُرے =
ਰਾਮ ਨ ਜਪਹੁ ਕਵਨ ਭ੍ਰਮ ਭੂਲੇ ਤੁਮ ਤੇ ਕਾਲੁ ਨ ਦੂਰੇ ॥
انِک جتن کرِ اِہُ تنُ راکھہُ رہیَے اوستھا پوُرے = ۲ =
ਅਨਿਕ ਜਤਨ ਕਰਿ ਇਹੁ ਤਨੁ ਰਾਖਹੁ ਰਹੈ ਅਵਸਥਾ ਪੂਰੇ ॥੨॥
آپن کیِیا کچھوُ ن ہوۄئے کِیا کوُ کرئے پرانی =
ਆਪਨ ਕੀਆ ਕਛੂ ਨ ਹੋਵੈ ਕਿਆ ਕੋ ਕਰੈ ਪਰਾਨੀ ॥
جا تِسُ بھاوۓ ستِگُرُ بھیٹیَے ایکوُ نامُ بکھانی = ۳ =
ਜਾ ਤਿਸੁ ਭਾਵੈ ਸਤਿਗੁਰੁ ਭੇਟੈ ਏਕੋ ਨਾਮੁ ਬਖਾਨੀ ॥੩॥
بلوُیا کے گھروُیا مہِ بستے پھُلوت دیہ ائِیانے =
ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ ॥
کہُ کبیِر جِہ رامُ ن چیتِئو بوُڈے بہُتُ سِیانے = ۴ = ۴ =
ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥੪॥੪॥
ٹیڈھی پاگ ٹیڈھے چلے لاگے بیِرے کھان =
ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ ॥

بھائو بھگِت سِئو کاجُ ن کچھوُئیَے میرۄ کامُ دِیوان ॥۱॥
ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ ॥੧॥
رامُ بِسارِئو ہیَے اِبھمانِ ॥
ਰਾਮੁ ਬਿਸਾਰਿਓ ਹੈ ਅਭਿਮਾਨਿ ॥
کنِک کامنی مہا سُنّدری پیکھ پیکھ سچُ مانِ ॥۱॥ رہائو ॥
ਕਨਿਕ ਕਾਮਨੀ ਮਹਾ ਸੁੰਦਰੀ ਪੇਖਿ ਪੇਖਿ ਸਚੁ ਮਾਨਿ ॥੧॥ ਰਹਾਉ ॥
لالچ جھوُٹھ بِکار مہا مد اِہ بِدھ ائُدھ بِہانِ ॥
ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ ॥
کہِ کبیِر انّت کی بیر آئے لاگو کالُ نِدانِ ॥۲॥۵॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ ॥੨॥੫॥
چارِ دِن اپنی نئُبت چلے بجائے ॥
ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥
اِتنکُ کھٹِیا گٹھِیا مٹِیا سنّگِ ن کچھُ لیَے جائے ॥۱॥ رہائو ॥
ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥੧॥ ਰਹਾਉ ॥
دِہری بیَٹھی مِہری رۄوَے دُیارَے لئو سنّگِ مائے ॥
ਦਿਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ ॥
مرہٹ لگِ سبھُ لۄگُ کُٹنّبُ مِلِ ہنّسُ اِکیلا جائے ॥۱॥
ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ ਹੰਸੁ ਇਕੇਲਾ ਜਾਇ ॥੧॥
وَے سُت وَے بِت وَے پُر پاٹن بہُرِ ن دیکھیَے آئے ॥
ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ ॥
کہتُ کبیِرُ رامُ کی ن سِمرہُ جنمُ اکارتھُ جائے ॥۲॥۶॥
ਕਹਤੁ ਕਬੀਰੁ ਰਾਮੁ ਕੀ ਨ ਸਿਮਰਹੁ ਜਨਮੁ ਅਕਾਰਥੁ ਜਾਇ ॥੨॥੬॥
راگُ کیدارا بانٖی رِوداس جیِئو کی
ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ
اِکّ اۄنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
کھٹُ کرم کُل سنّجُگتُ ہیَے ہرِ بھگتِ ہِردَے ناہِ ॥
ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
چرناربِنّد ن کتھا بھاوَے سُپچ تُلِ سمانِ ॥۱॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥

رے چِت چیت چیت اچیت ॥
ਰੇ ਚਿਤ ਚੇਤਿ ਚੇਤ ਅਚੇਤ ॥
کاہے ن بالمیِکہِ دیکھ ॥
ਕਾਹੇ ਨ ਬਾਲਮੀਕਹਿ ਦੇਖ ॥
کِسُ جاتِ تے کِہ پدہِ امرِئو رام بھگتِ بِسیکھ ॥۱॥ رہائو ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥
سُیان سترُ اجاتُ سبھ تے کِرسن لاوِئے ہیتُ ॥
ਸੁਆਨ ਸਤ੍ਰ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥
لوگُ بپُرا کِیا سراہیَے تیِن لوک پرویس ॥۲॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥
اجاملُ پِنگُلا لُبھتُ کُنّچرُ گئے ہرِ کیَے پاسِ ॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ایَسے دُرمت نِسترے توُ کِئو ن ترہِ رِوداس ॥۳॥۱॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

(Page 1125) ۵۲۱۱ پنّنا

راگُ بھیَرئو مہلا ۱ گھرُ ۱ چئُپدے
ਰਾਗੁ ਭੈਰਉ ਮਹਲਾ ੧ ਘਰੁ ੧ ਚਉਪਦੇ
اِکّ اوئنکار سِت نامُ کرتا پُرکھُ نِربھئو نِرویَرُ اکال مؤُرتِ اجوُنی سیَبھں گُر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
تُجھ تے باہرِ کِچھوُ ن ہوئے ॥
ਤੁਝ ਤੇ ਬਾਹਰਿ ਕਿਛੂ ਨ ਹੋਇ ॥
توُ کرِ کرِ دیکھہِ جانہِ سوئے ॥۱॥
ਤੂ ਕਰਿ ਕਰਿ ਦੇਖਹਿ ਜਾਣਹਿ ਸੋਇ ॥੧॥
کِیا کہیِئیَے کِچھُ کہی ن جائے ॥
ਕਿਆ ਕਹੀਐ ਕਿਛੁ ਕਹੀ ਨ ਜਾਇ ॥
جو کِچھُ اہیَے سبھ تیری رجائے ॥۱॥ رہائو ॥
ਜੋ ਕਿਛੁ ਅਹੈ ਸਭ ਤੇਰੀ ਰਜਾਇ ॥੧॥ ਰਹਾਉ ॥
جو کِچھُ کرنا سُ تیرَے پاسِ ॥
ਜੋ ਕਿਛੁ ਕਰਣਾ ਸੁ ਤੇਰੈ ਪਾਸਿ ॥

کِسُ آگیَے کیِچیَے ارداسِ = ۲=
ਕਿਸੁ ਆਗੈ ਕੀਚੈ ਅਰਦਾਸਿ ॥੨॥
آکھݨُ سُݨنا تیری باݨی =
ਆਖਣੁ ਸੁਨਣਾ ਤੇਰੀ ਬਾਣੀ ॥
توُ آپے جاݨہِ سرب وِڈاݨی = ۳=
ਤੂ ਆਪੇ ਜਾਣਹਿ ਸਰਬ ਵਿਡਾਣੀ ॥੩॥
کرے کرائے جاݨیَے آپِ =
ਕਰੇ ਕਰਾਏ ਜਾਣੈ ਆਪਿ ॥
نانک دیکھیَے تھاپِ اُتھاپِ = ۴= ۱=
ਨਾਨਕ ਦੇਖੈ ਥਾਪਿ ਉਥਾਪਿ ॥੪॥੧॥
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
راگُ بھیَرئُ مہلا ۱ گھرُ ۲ =
ਰਾਗੁ ਭੈਰਉ ਮਹਲਾ ੧ ਘਰੁ ੨ ॥
گُر کیَے سبدِ ترے مُنِ کیتے اِنّدرادِک برہمادِ ترے =
ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥
سنک سننّدن تپسی جن کیتے گُر پرسادی پارِ پرے = ۱=
ਸਨਕ ਸਨ ਦਨ ਤਪਸੀ ਜਨ ਕੇਤੇ ਗੁਰ ਪਰਸਾਦੀ ਪਾਰਿ ਪਰੇ ॥੧॥
بھوجلُ بِنُ سبدَے کِئُ تریِئیَے =
ਭਵਜਲੁ ਬਿਨੁ ਸਬਦੈ ਕਿਉ ਤਰੀਐ ॥
نام بِنا جگُ روگِ بِیاپِیا دُبِدھا ڈُبِ ڈُبِ مریِئیَے = ۱= رہائُ =
ਨਾਮ ਬਿਨਾ ਜਗੁ ਰੋਗਿ ਬਿਆਪਿਆ ਦੁਬਿਧਾ ਡੁਬਿ ਡੁਬਿ ਮਰੀਐ ॥੧॥ ਰਹਾਉ ॥
گُرُ دیوا گُرُ الکھ ابھیوا تِربھوݨ سوجھی گُر کی سیوا =
ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥
آپے داتِ کری گُرِ داتیَے پائِیا الکھ ابھیوا = ۲=
ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥੨॥
منُ راجا منُ من تے مانِیا منسا منہِ سمائی =
ਮਨੁ ਰਾਜਾ ਮਨੁ ਮਨ ਤੇ ਮਾਨਿਆ ਮਨਸਾ ਮਨਹਿ ਸਮਾਈ ॥
منُ جوگی منُ بِنسِ بِئوگی منُ سمجھیَے گُݨ گائی = ۳=
ਮਨੁ ਜੋਗੀ ਮਨੁ ਬਿਨਸਿ ਬਿਓਗੀ ਮਨੁ ਸਮਝੈ ਗੁਣ ਗਾਈ ॥੩॥

گُر تے مَنُ مارِیا سبدُ وِیچارِیا تے وِرلے سنّسارا ॥
ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ ॥
نانک ساہِبُ بھرِپُرِ لیِنا ساچ سبدِ نِستارا ॥۴॥۱॥۲॥
ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ ॥੪॥੧॥੨॥
بھیَرئُو مہلا ۱ ॥
ਭੈਰਉ ਮਹਲਾ ੧ ॥
نیَنی دِرسٹِ نہی تنُ ہیِنا جرِ جیِتیا سِرِ کالو ॥
ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ ॥
رُوپُ رنّگُ رہسُ نہی ساچا کِئُو چھوڈےَ جم جالو ॥۱॥
ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ ॥੧॥
پرانی ہرِ جپِ جنمُ گئِئو ॥
ਪ੍ਰਾਣੀ ਹਰਿ ਜਪਿ ਜਨਮੁ ਗਇਓ ॥

(Page 1126) ٦٢١١ پنّنا

ساچ سبد بِنُ کبہُ ن چھوُٹسِ بِرتھا جنمُ بھئِئو ॥۱॥ رہائُو ॥
ਸਾਚ ਸਬਦ ਬਿਨੁ ਕਬਹੁ ਨ ਛੂਟਸਿ ਬਿਰਥਾ ਜਨਮੁ ਭਇਓ ॥੧॥ ਰਹਾਉ ॥
تن مہِ کامُ کرودھُ ہئُو ممتا کٹھِن پیِر اتِ بھاری ॥
ਤਨ ਮਹਿ ਕਾਮੁ ਕ੍ਰੋਧੁ ਹਉ ਮਮਤਾ ਕਠਿਨ ਪੀਰ ਅਤਿ ਭਾਰੀ ॥
گُرمُکھِ رام جپہُ رسُ رسنا اِن بِدھِ ترُ توُ تاری ॥۲॥
ਗੁਰਮੁਖਿ ਰਾਮ ਜਪਹੁ ਰਸੁ ਰਸਨਾ ਇਨ ਬਿਧਿ ਤਰੁ ਤੂ ਤਾਰੀ ॥੨॥
بہرے کرن اکلِ بھئی ہوچھی سبد سہجُ نہی بوُجھِیا ॥
ਬਹਰੇ ਕਰਨ ਅਕਲਿ ਭਈ ਹੋਛੀ ਸਬਦ ਸਹਜੁ ਨਹੀ ਬੂਝਿਆ ॥
جنمُ پدارتھُ منمُکھِ ہارِیا بِنُ گُر انّدھُ ن سوُجھِیا ॥۳॥
ਜਨਮੁ ਪਦਾਰਥੁ ਮਨਮੁਖਿ ਹਾਰਿਆ ਬਿਨੁ ਗੁਰ ਅੰਧੁ ਨ ਸੂਝਿਆ ॥੩॥
رہےَ اُداسُ آس نِراسا سہج دھِیانِ بیَراگی ॥
ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ ॥
پرنوتِ نانک گُرمُکھِ چھوُٹسِ رام نامِ لِو لاگی ॥۴॥۲॥۳॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ ॥੪॥੨॥੩॥
بھیَرئُو مہلا ۱ ॥
ਭੈਰਉ ਮਹਲਾ ੧ ॥

بھوُنّڈی چال چرݨ کر کھسرے تُچا دیہ کُملانی ॥
ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ ॥
نیتری دھُنّدھ کرن بھئے بہرے منمُکھ نامُ ن جانی ॥۱॥
ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ ॥੧॥
انّدھُلے کیا پائِیا جگ آئے ॥
ਅੰਧੁਲੇ ਕਿਆ ਪਾਇਆ ਜਗਿ ਆਇ ॥
رامُ رِدئے نہی گُر کی سیوا چالے مُوُلُ گوائے ॥۱॥ رہائو ॥
ਰਾਮੁ ਰਿਦੈ ਨਹੀ ਗੁਰ ਕੀ ਸੇਵਾ ਚਾਲੇ ਮੂਲੁ ਗਵਾਇ ॥੧॥ ਰਹਾਉ ॥
جِہوا رنّگ نہی ہر راتی جب بوٗلَیے تب پھیکے ॥
ਜਿਹਵਾ ਰੰਗਿ ਨਹੀ ਹਰਿ ਰਾਤੀ ਜਬ ਬੋਲੈ ਤਬ ਫੀਕੇ ॥
سنّت جنا کی نِنّدا وِیاپس پسوُ بھئے کدے ہوٗہ ن نیکے ॥۲॥
ਸੰਤ ਜਨਾ ਕੀ ਨਿੰਦਾ ਵਿਆਪਸਿ ਪਸੂ ਭਏ ਕਦੇ ਹੋਹਿ ਨ ਨੀਕੇ ॥੨॥
انّمرت کا رسُ وِرلی پائِیا ستِگُر میل مِلائے ॥
ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ ॥
جب لگُ سبد بھیدُ نہی آئِیا تب لگُ کالُ سنّتائے ॥۳॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ ॥੩॥
ان کوٗ درُ گھرُ کبہوُ ن جانس ایکوٗ درُ سچِیارا ॥
ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ॥
گُر پرسادِ پرم پدُ پائِیا نانکُ کہَے وِچارا ॥۴॥۳॥۴॥
ਗੁਰ ਪਰਸਾਦਿ ਪਰਮ ਪਦੁ ਪਾਇਆ ਨਾਨਕੁ ਕਹੈ ਵਿਚਾਰਾ ॥੪॥੩॥੪॥
بھیَرئو مہلا ۱ ॥
ਭੈਰਉ ਮਹਲਾ ੧ ॥
سگلی ریَݨ سوٗوت گل پھاہی دِنسُ جنّجال گوائِیا ॥
ਸਗਲੀ ਰੈਣਿ ਸੋਵਤ ਗਲਿ ਫਾਹੀ ਦਿਨਸੁ ਜੰਜਾਲਿ ਗਵਾਇਆ ॥
کھِنُ پلُ گھڑی نہی پربھُ جانِیا جِن اِہُ جگتُ اُپائِیا ॥۱॥
ਖਿਨੁ ਪਲੁ ਘੜੀ ਨਹੀ ਪ੍ਰਭੁ ਜਾਨਿਆ ਜਿਨਿ ਇਹੁ ਜਗਤੁ ਉਪਾਇਆ ॥੧॥
من رے کِئو چھوُٹس دُکھُ بھاری ॥
ਮਨ ਰੇ ਕਿਉ ਛੂਟਸਿ ਦੁਖੁ ਭਾਰੀ ॥
کِیا لے آوس کِیا لے جاوس رام جپہُ گُݨکاری ॥۱॥ رہائو ॥
ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ ॥੧॥ ਰਹਾਉ ॥

اُوندھئو کولُ منمکھ مت ہوچھی من اندھیَے سِر دھندھا ॥

ਊਂਧਉ ਕਵਲੁ ਮਨਮੁਖ ਮਤਿ ਹੋਛੀ ਮਨਿ ਅੰਧੈ ਸਿਰਿ ਧੰਧਾ ॥

کالُ بِکالُ سدا سِر تیرَے بِنُ ناوَے گل پھندھا ॥۲॥

ਕਾਲੁ ਬਿਕਾਲੁ ਸਦਾ ਸਿਰਿ ਤੇਰੈ ਬਿਨੁ ਨਾਵੈ ਗਲਿ ਫੰਧਾ ॥੨॥

ڈگری چال نیتر پھُن اندھُلے سبد سُرت نہی بھائی ॥

ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀ ਭਾਈ ॥

ساستر بید تریَے گُن ہیَے مائِیا اندھُلئو دھندھُ کمائی ॥۳॥

ਸਾਸਤ੍ਰ ਬੇਦ ਤ੍ਰੈ ਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ ॥੩॥

کھوئِئو مُولُ لابھُ کہ پاوس دُرمت گِیان وِہُونے ॥

ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ ॥

سبدُ بیچار رام رسُ چاکھیا نانک ساچ پتینے ॥۴॥۴॥۵॥

ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ ॥੪॥੪॥੫॥

بھیَرئو مہلا ۱ ॥

ਭੈਰਉ ਮਹਲਾ ੧ ॥

گُر کیَے سنگ رہیَے دِنُ راتی رامُ رسن رنگ راتا ॥

ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ ॥

اورُ ن جانس سبدُ پچھانس انتر جان پچھاتا ॥۱॥

ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਨਿ ਪਛਾਤਾ ॥੧॥

سو جنُ ایَسا میَے من بھاوَے ॥

ਸੋ ਜਨੁ ਐਸਾ ਮੈ ਮਨਿ ਭਾਵੈ ॥

آپُ مار اپرنپر راتا گُر کی کار کماوَے ॥۱॥ رہائو ॥

ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ ॥੧॥ ਰਹਾਉ ॥

انتر باہر پُرکھُ نرنجنُ آد پُرکھُ آدیسو ॥

ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥

گھٹ گھٹ انتر سرب نرنتر رو رہیا سچُ ویسو ॥۲॥

ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥੨॥



ساچ رتے سچُ انمرتُ جہوا مِتھیا میَلُ ن رائی ॥

ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ ॥

نرمل نامُ انّمرت رسُ چاکھیا سبد رتے پت پائی ॥۳॥
ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ ॥੩॥
گنی گنی مل لاہا پاوس گرمکھ نام وڈائی ॥
ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ ॥
سگلے دوکھ مٹہ گر سیوا نانک نامُ سکھائی ॥۴॥۵॥۶॥
ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ ॥੪॥੫॥੬॥
بھیرئو مہلا ۱ ॥
ਭੈਰਉ ਮਹਲਾ ੧ ॥
ہردئے نامُ سرب دھنُ دھارنُ گر پرسادی پائیئیے ॥
ਹਿਰਦੈ ਨਾਮੁ ਸਰਬ ਧਨੁ ਧਾਰਣੁ ਗੁਰ ਪਰਸਾਦੀ ਪਾਈਐ ॥
امر پدارتھ تے کرتارتھ سہج دھیان لو لائیئیے ॥۱॥
ਅਮਰ ਪਦਾਰਥ ਤੇ ਕਿਰਤਾਰਥ ਸਹਜ ਧਿਆਨਿ ਲਿਵ ਲਾਈਐ ॥੧॥
من رے رام بھگت چتُ لائیئیے ॥
ਮਨ ਰੇ ਰਾਮ ਭਗਤਿ ਚਿਤੁ ਲਾਈਐ ॥
گرمکھ رام نامُ جپ ہردئے سہج سیتی گھر جائیئیے ॥۱॥ رہائو ॥
ਗੁਰਮੁਖਿ ਰਾਮ ਨਾਮੁ ਜਪਿ ਹਿਰਦੈ ਸਹਜ ਸੇਤੀ ਘਰਿ ਜਾਈਐ ॥੧॥ ਰਹਾਉ ॥
بھرمُ بھیدُ بھئو کبہُ ن چھوٹس آوت جات ن جانی ॥
ਭਰਮੁ ਭੇਦੁ ਭਉ ਕਬਹੁ ਨ ਛੂਟਸਿ ਆਵਤ ਜਾਤ ਨ ਜਾਨੀ ॥
بنُ ہر نام کو مکت ن پاوس ڈوب مئے بنُ پانی ॥۲॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵਸਿ ਡੂਬਿ ਮੁਏ ਬਿਨੁ ਪਾਨੀ ॥੨॥
دھنّدھا کرت سگلی پت کھووس بھرمُ ن مٹس گوارا ॥
ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥
بنُ گر سبد مکت نہی کب ہی انّدھُلے دھنّدھُ پسارا ॥۳॥
ਬਿਨੁ ਗੁਰ ਸਬਦ ਮੁਕਤਿ ਨਹੀ ਕਬ ਹੀ ਅੰਧੁਲੇ ਧੰਧੁ ਪਸਾਰਾ ॥੩॥
اکل نرنّجن سئو منُ مانیا من ہی تے منُ مویا ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਮਨ ਹੀ ਤੇ ਮਨੁ ਮੂਆ ॥
انّتر باہر ایکو جانیا نانک اورُ ن دویا ॥۴॥۶॥۷॥
ਅੰਤਰਿ ਬਾਹਰਿ ਏਕੋ ਜਾਨਿਆ ਨਾਨਕ ਅਵਰੁ ਨ ਦੂਆ ॥੪॥੬॥੭॥
بھیرئو مہلا ۱ ॥
ਭੈਰਉ ਮਹਲਾ ੧ ॥

جگن ہوم پُنّن تپ پوُجا دیہ دکھی نِت دوُکھ سہیَے ॥
ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥
رام نام بِنُ مُکت ن پاوس مُکت نامِ گُرمُکھ لہیَے ॥١॥
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ ਮੁਕਤਿ ਨਾਮਿ ਗੁਰਮੁਖਿ ਲਹੈ ॥੧॥
رام نام بِنُ بِرتھے جگ جنما ॥
ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ ॥
بِکھُ کھاوےَ بِکھُ بولی بولیَے بِنُ ناوےَ نِہپھلُ مر بھرمنا ॥١॥ رہائو ॥
ਬਿਖੁ ਖਾਵੈ ਬਿਖੁ ਬੋਲੀ ਬੋਲੈ ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ ॥੧॥ ਰਹਾਉ ॥
پُستک پاٹھ بیاکرن وکھانیَے سنّدھیا کرم تکال کرےَ ॥
ਪੁਸਤਕ ਪਾਠ ਬਿਆਕਰਣ ਵਖਾਣੈ ਸੰਧਿਆ ਕਰਮ ਤਿਕਾਲ ਕਰੈ ॥
بِنُ گُر سبد مُکت کہا پرانی رام نام بِنُ اُرجھ مرےَ ॥٢॥
ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ ਰਾਮ ਨਾਮ ਬਿਨੁ ਉਰਝਿ ਮਰੈ ॥੨॥
ڈنّڈ کمنّڈل سِکھا سوُتُ دھوتی تیِرتھ گونُ اَت بھرمنُ کرےَ ॥
ਡੰਡ ਕਮੰਡਲ ਸਿਖਾ ਸੂਤੁ ਧੋਤੀ ਤੀਰਥਿ ਗਵਨੁ ਅਤਿ ਭ੍ਰਮਨੁ ਕਰੈ ॥
رام نام بِنُ سانت ن آوےَ جپ ہر ہر نامُ سُ پار پرےَ ॥٣॥
ਰਾਮ ਨਾਮ ਬਿਨੁ ਸਾਂਤਿ ਨ ਆਵੈ ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ ॥੩॥
جٹا مُکٹُ تن بھسم لگائی بستر چھوڈ تن نگنُ بھئیا ॥
ਜਟਾ ਮੁਕਟੁ ਤਨਿ ਭਸਮ ਲਗਾਈ ਬਸਤ੍ਰ ਛੋਡਿ ਤਨਿ ਨਗਨੁ ਭਇਆ ॥
رام نام بِنُ ترپت ن آوےَ کِرت کےَ باںدھیَے بھیکھُ بھئیا ॥٤॥
ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ ਕਿਰਤ ਕੈ ਬਾਂਧੈ ਭੇਖੁ ਭਇਆ ॥੪॥
جیتے جیء جنّت جل تھل مہیئل جتر کتر توُ سرب جیا ॥
ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥
گُر پرساد راکھ لے جن کئو ہر رسُ نانک جھول پیِیا ॥٥॥٧॥٨॥
ਗੁਰ ਪਰਸਾਦਿ ਰਾਖਿ ਲੇ ਜਨ ਕਉ ਹਰਿ ਰਸੁ ਨਾਨਕ ਝੋਲਿ ਪੀਆ ॥੫॥੭॥੮॥
راگُ بھیَرئو مہلا ٣ چئُپدے گھرُ ١
ਰਾਗੁ ਭੈਰਉ ਮਹਲਾ ੩ ਚਉਪਦੇ ਘਰੁ ੧
اِکّ اوُنکار ستِگُر پرساد ॥
ੴ ਸਤਿਗੁਰ ਪ੍ਰਸਾਦਿ ॥
جات کا گربُ ن کریئہُ کوئی ॥
ਜਾਤਿ ਕਾ ਗਰਬੁ ਨ ਕਰੀਅਹੁ ਕੋਈ ॥

برہمُ بِنّدے سو براہمنُ ہوئی ۔۔ ۱۔۔
ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ ॥੧॥
جاتِ کا گربُ ن کرِ مۄُرکھ گوارا ۔۔
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥



اِسُ گرب تے چلہِ بہُتُ وِکارا ۔۔ ۱۔۔ رہائو ۔۔
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥੧॥ ਰਹਾਉ ॥
چارے ورن آکھیَے سبھُ کوئی ۔۔
ਚਾਰੇ ਵਰਨ ਆਖੈ ਸਭੁ ਕੋਈ ॥
برہمُ بِنّد تے سبھ اوپتِ ہوئی ۔۔ ۲۔۔
ਬ੍ਰਹਮੁ ਬਿੰਦ ਤੇ ਸਭ ਓਪਤਿ ਹੋਈ ॥੨॥
ماٹی ایک سگل سنّسارا ۔۔
ਮਾਟੀ ਏਕ ਸਗਲ ਸੰਸਾਰਾ ॥
بہُ بِدھ بھانڈے گھڑےَ کُمہارا ۔۔ ۳۔۔
ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ ॥੩॥
پنّچ تتُ مِلِ دیہی کا آکارا ۔۔
ਪੰਚ ਤਤੁ ਮਿਲਿ ਦੇਹੀ ਕਾ ਆਕਾਰਾ ॥
گھٹِ ودھِ کو کرےَ بیِچارا ۔۔ ۴۔۔
ਘਟਿ ਵਧਿ ਕੋ ਕਰੈ ਬੀਚਾਰਾ ॥੪॥
کہتُ نانک اِہُ جیئو کرم بنّدھُ ہوئی ۔۔
ਕਹਤੁ ਨਾਨਕ ਇਹੁ ਜੀਉ ਕਰਮ ਬੰਧੁ ਹੋਈ ॥
بِنُ ستِگُر بھیٹے مُکتِ ن ہوئی ۔۔ ۵۔۔ ۱۔۔
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥੫॥੧॥
بھیَرئو مہلا ۳ ۔۔
ਭੈਰਉ ਮਹਲਾ ੩ ॥
جوگی گِرہی پنّڈِت بھیکھدھاری ۔۔
ਜੋਗੀ ਗ੍ਰਿਹੀ ਪੰਡਿਤ ਭੇਖਧਾਰੀ ॥
اے سوُتے اپنیَے اہنّکاری ۔۔ ۱۔۔
ਏ ਸੂਤੇ ਅਪਣੈ ਅਹੰਕਾਰੀ ॥੧॥

مائِیا مد ماتا رہیا سوئِے ॥
ਮਾਇਆ ਮਦਿ ਮਾਤਾ ਰਹਿਆ ਸੋਇ ॥
جاگتُ رہیَے ن مؤُسیَے کوئِے ॥۱॥ رہائو ॥
ਜਾਗਤੁ ਰਹੈ ਨ ਮੂਸੈ ਕੋਇ ॥੧॥ ਰਹਾਉ ॥
سو جاگیَے جِسُ ستِگُرُ مِلیَے ॥
ਸੋ ਜਾਗੈ ਜਿਸੁ ਸਤਿਗੁਰੁ ਮਿਲੈ ॥
پنّچ دؤُت اوہُ وسگتِ کریَے ॥۲॥
ਪੰਚ ਦੂਤ ਓਹੁ ਵਸਗਤਿ ਕਰੈ ॥੨॥
سو جاگیَے جو تتُ بیِچاریَے ॥
ਸੋ ਜਾਗੈ ਜੋ ਤਤੁ ਬੀਚਾਰੈ ॥
آپِ مریَے اورا نہ ماریَے ॥۳॥
ਆਪਿ ਮਰੈ ਅਵਰਾ ਨਹ ਮਾਰੈ ॥੩॥
سو جاگیَے جو ایکو جانھیَے ॥
ਸੋ ਜਾਗੈ ਜੋ ਏਕੋ ਜਾਣੈ ॥
پرکِرتِ چھوڈیَے تتُ پچھانھیَے ॥۴॥
ਪਰਕਿਰਤਿ ਛੋਡੈ ਤਤੁ ਪਛਾਣੈ ॥੪॥
چہُ ورنا وِچِ جاگیَے کوئِے ॥
ਚਹੁ ਵਰਨਾ ਵਿਚਿ ਜਾਗੈ ਕੋਇ ॥
جمیَے کالیَے تے چھوُٹیَے سوئِے ॥۵॥
ਜਮੈ ਕਾਲੈ ਤੇ ਛੂਟੈ ਸੋਇ ॥੫॥
کہت نانک جنُ جاگیَے سوئِے ॥
ਕਹਤ ਨਾਨਕ ਜਨੁ ਜਾਗੈ ਸੋਇ ॥
گِیان انّجنُ جا کی نیتری ہوئِے ॥۶॥۲॥
ਗਿਆਨ ਅੰਜਨੁ ਜਾ ਕੀ ਨੇਤ੍ਰੀ ਹੋਇ ॥੬॥੨॥
بھیَرئو مہلا ۳ ॥
ਭੈਰਉ ਮਹਲਾ ੩ ॥
جا کئو راکھیَے اپنھی سرنھائی ॥
ਜਾ ਕਉ ਰਾਖੈ ਅਪਣੀ ਸਰਣਾਈ ॥
ساچے لاگیَے ساچا پھلُ پائی ॥۱॥
ਸਾਚੇ ਲਾਗੈ ਸਾਚਾ ਫਲੁ ਪਾਈ ॥੧॥

رے جن کیَے ,سئو کرہُ پکارا ॥
ਰੇ ਜਨ ਕੈ ਸਿਉ ਕਰਹੁ ਪੁਕਾਰਾ ॥
ہکمے ہویا ہکمے ورتارا ॥۱॥ رہائو ॥
ਹੁਕਮੇ ਹੋਆ ਹੁਕਮੇ ਵਰਤਾਰਾ ॥੧॥ ਰਹਾਉ ॥
ایہُ آکارُ تیرا ہیَے دھارا ॥
ਏਹੁ ਆਕਾਰੁ ਤੇਰਾ ਹੈ ਧਾਰਾ ॥
,کھن مہ ,بنسیَے کرت ن لاگیَے بارا ॥۲॥
ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ ॥੨॥
کر پرسادُ اِکُ کھیلُ دِکھائِیا ॥
ਕਰਿ ਪ੍ਰਸਾਦੁ ਇਕੁ ਖੇਲੁ ਦਿਖਾਇਆ ॥
گر ,کرپا تے پرم پدُ پائِیا ॥۳॥
ਗੁਰ ਕਿਰਪਾ ਤੇ ਪਰਮ ਪਦੁ ਪਾਇਆ ॥੩॥
کہت نانکُ مار جیِوالے سوئِے ॥
ਕਹਤ ਨਾਨਕੁ ਮਾਰਿ ਜੀਵਾਲੇ ਸੋਇ ॥
ایَسا بوُجھہُ بھرم ن بھوُلہُ کوئِے ॥۴॥۳॥
ਐਸਾ ਬੂਝਹੁ ਭਰਮਿ ਨ ਭੂਲਹੁ ਕੋਇ ॥੪॥੩॥
بھیَرئو مہلا ۳ ॥
ਭੈਰਉ ਮਹਲਾ ੩ ॥
میَے کامن میرا کنّتُ کرتارُ ॥
ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥
جیہا کرائِے تیہا کری سیِگارُ ॥۱॥
ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥
جاں ,تسُ بھاوَے تاں کرے بھوگُ ॥
ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥
تنُ منُ ساچے ساہب جوگُ ॥۱॥ رہائو ॥
ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥ ਰਹਾਉ ॥
اُستت ,نندا کرے ,کیا کوئی ॥
ਉਸਤਤਿ ਨਿੰਦਾ ਕਰੇ ਕਿਆ ਕੋਈ ॥
جاں آپے ورتیَے ایکو سوئی ॥۲॥
ਜਾਂ ਆਪੇ ਵਰਤੈ ਏਕੋ ਸੋਈ ॥੨॥

گُر پرسادی پِرم کسائی ॥
ਗੁਰ ਪਰਸਾਦੀ ਪਿਰਮ ਕਸਾਈ ॥
مِلئگی دئِیال پنّچ سبد وجائی ॥۳॥
ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥
بھنِت نانکُ کرے کِیا کوئِ ॥
ਭਨਤਿ ਨਾਨਕੁ ਕਰੇ ਕਿਆ ਕੋਇ ॥
جِس نو آپِ مِلاوےَ سوئِ ॥۴॥۴॥
ਜਿਸ ਨੋ ਆਪਿ ਮਿਲਾਵੈ ਸੋਇ ॥੪॥੪॥
بھیَرئو مہلا ۳ ॥
ਭੈਰਉ ਮਹਲਾ ੩ ॥
سو مُنِ جِ من کی دُبِدھا مارے ॥
ਸੋ ਮੁਨਿ ਜਿ ਮਨ ਕੀ ਦੁਬਿਧਾ ਮਾਰੇ ॥
دُبِدھا مارِ برہمُ بیِچارے ॥۱॥
ਦੁਬਿਧਾ ਮਾਰਿ ਬ੍ਰਹਮੁ ਬੀਚਾਰੇ ॥੧॥
اِسُ من کئو کوئی کھوجہُ بھائی ॥
ਇਸੁ ਮਨ ਕਉ ਕੋਈ ਖੋਜਹੁ ਭਾਈ ॥
منُ کھوجت نامُ نئو نِدھِ پائی ॥۱॥ رہائو ॥
ਮਨੁ ਖੋਜਤ ਨਾਮੁ ਨਉ ਨਿਧਿ ਪਾਈ ॥੧॥ ਰਹਾਉ ॥
مۄُلُ موہُ کرِ کرتیَے جگتُ اُپائِیا ॥
ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ ॥
ممتا لائے بھرمِ بھولائِیا ॥۲॥
ਮਮਤਾ ਲਾਇ ਭਰਮਿ ਭੋੁਲਾਇਆ ॥੨॥
اِسُ من تے سبھ پِنّڈ پرانا ॥
ਇਸੁ ਮਨ ਤੇ ਸਭ ਪਿੰਡ ਪਰਾਣਾ ॥
من کیَے ویِچارِ ہُکمُ بُجھِ سمانا ॥۳॥
ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ ॥੩॥



کرمُ ہووےَ گُرُ کِرپا کرےَ ॥
ਕਰਮੁ ਹੋਵੈ ਗੁਰੁ ਕਿਰਪਾ ਕਰੈ ॥

اِہُ مَنُ جاگَیَے اِسُ مَن کی دُبِدھا مرَیَ ॥ ۴॥
ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥੪॥
مَن کا سُبھائو سدا بیَراگی ॥
ਮਨ ਕਾ ਸੁਭਾਉ ਸਦਾ ਬੈਰਾਗੀ ॥
سبھ مہِ وسیَے اتیِتُ انراگی ॥ ۵॥
ਸਭ ਮਹਿ ਵਸੈ ਅਤੀਤੁ ਅਨਰਾਗੀ ॥੫॥
کہت نانکُ جو جانیَے بھیئو ॥
ਕਹਤ ਨਾਨਕੁ ਜੋ ਜਾਣੈ ਭੇਉ ॥
آدِ پُرکھُ نِرنّجن دیئو ॥ ۶॥ ۵॥
ਆਦਿ ਪੁਰਖੁ ਨਿਰੰਜਨ ਦੇਉ ॥੬॥੫॥
بھیَرئو مہلا ۳ ॥
ਭੈਰਉ ਮਹਲਾ ੩ ॥
رام نامُ جگت نِستارا ॥
ਰਾਮ ਨਾਮੁ ਜਗਤ ਨਿਸਤਾਰਾ ॥
بھوجلُ پارِ اُتارنہارا ॥ ۱॥
ਭਵਜਲੁ ਪਾਰਿ ਉਤਾਰਣਹਾਰਾ ॥੧॥
گُر پرسادی ہرِ نامُ سمہالِ ॥
ਗੁਰ ਪਰਸਾਦੀ ਹਰਿ ਨਾਮੁ ਸਮ੍ਹ੍ਹਾਲਿ ॥
سد ہی نِبہیَے تیرَے نالِ ॥ ۱॥ رہائو ॥
ਸਦ ਹੀ ਨਿਬਹੈ ਤੇਰੈ ਨਾਲਿ ॥੧॥ ਰਹਾਉ ॥
نامُ ن چیتہِ منمُکھ گاوارا ॥
ਨਾਮੁ ਨ ਚੇਤਹਿ ਮਨਮੁਖ ਗਾਵਾਰਾ ॥
بِنُ ناوَے کیَسے پاوہِ پارا ॥ ۲॥
ਬਿਨੁ ਨਾਵੈ ਕੈਸੇ ਪਾਵਹਿ ਪਾਰਾ ॥੨॥
آپے داتِ کرے داتارُ ॥
ਆਪੇ ਦਾਤਿ ਕਰੇ ਦਾਤਾਰੁ ॥
دیونہارے کئو جیَکارُ ॥ ۳॥
ਦੇਵਣਹਾਰੇ ਕਉ ਜੈਕਾਰੁ ॥੩॥
ندرِ کرے ستِگُرُو مِلائے ॥
ਨਦਰਿ ਕਰੇ ਸਤਿਗੁਰੂ ਮਿਲਾਏ ॥

نانک ہِردےَ نامُ وسائے ॥۴॥۶॥
ਨਾਨਕ ਹਿਰਦੈ ਨਾਮੁ ਵਸਾਏ ॥੪॥੬॥
بھیَرئُ مہلا ۳ ॥
ਭੈਰਉ ਮਹਲਾ ੩ ॥
نامے اُدھرے سبھِ جِتنے لوئ ॥
ਨਾਮੇ ਉਧਰੇ ਸਭਿ ਜਿਤਨੇ ਲੋਅ ॥
گُرمُکھِ جِنا پراپتِ ہوئے ॥۱॥
ਗੁਰਮੁਖਿ ਜਿਨਾ ਪਰਾਪਤਿ ਹੋਇ ॥੧॥
ہرِ جیِئُ اپݨی کِرپا کریئے ॥
ਹਰਿ ਜੀਉ ਅਪਣੀ ਕ੍ਰਿਪਾ ਕਰੇਇ ॥
گُرمُکھِ نامُ وڈِیائی دیئے ॥۱॥ رہائُ ॥
ਗੁਰਮੁਖਿ ਨਾਮੁ ਵਡਿਆਈ ਦੇਇ ॥੧॥ ਰਹਾਉ ॥
رام نامِ جِن پ٘ریِتِ پِیارُ ॥
ਰਾਮ ਨਾਮਿ ਜਿਨ ਪ੍ਰੀਤਿ ਪਿਆਰੁ ॥
آپِ اُدھرے سبھِ کُل اُدھارݨہارُ ॥۲॥
ਆਪਿ ਉਧਰੇ ਸਭਿ ਕੁਲ ਉਧਾਰਣਹਾਰੁ ॥੨॥
بِنُ ناوےَ منمُکھ جم پُرِ جاہِ ॥
ਬਿਨੁ ਨਾਵੈ ਮਨਮੁਖ ਜਮ ਪੁਰਿ ਜਾਹਿ ॥
ائُکھے ہووہِ چوٹا کھاہِ ॥۳॥
ਅਉਖੇ ਹੋਵਹਿ ਚੋਟਾ ਖਾਹਿ ॥੩॥
آپے کرتا دیوےَ سوئے ॥
ਆਪੇ ਕਰਤਾ ਦੇਵੈ ਸੋਇ ॥
نانک نامُ پراپتِ ہوئے ॥۴॥۷॥
ਨਾਨਕ ਨਾਮੁ ਪਰਾਪਤਿ ਹੋਇ ॥੪॥੭॥
بھیَرئُ مہلا ۳ ॥
ਭੈਰਉ ਮਹਲਾ ੩ ॥
گوۄِنّد پ٘ریِتِ سنکادِک اُدھارے ॥
ਗੋਵਿੰਦ ਪ੍ਰੀਤਿ ਸਨਕਾਦਿਕ ਉਧਾਰੇ ॥
رام نام سبدِ بیِچارے ॥۱॥
ਰਾਮ ਨਾਮ ਸਬਦਿ ਬੀਚਾਰੇ ॥੧॥

ہِر جیِئُو اپݨی کِرپا دھارُ ॥
ਹਰਿ ਜੀਉ ਅਪਣੀ ਕਿਰਪਾ ਧਾਰੁ ॥
گُرمُکھِ نامے لگیَے پِیارُ ॥۱॥ رہائُو ॥
ਗੁਰਮੁਖਿ ਨਾਮੇ ਲਗੈ ਪਿਆਰੁ ॥੧॥ ਰਹਾਉ ॥
انّترِ پ٘ریِت بھگتِ ساچی ہوئِے ॥
ਅੰਤਰਿ ਪ੍ਰੀਤਿ ਭਗਤਿ ਸਾਚੀ ਹੋਇ ॥
پۄُرےَ گُرِ میلاوا ہوئِے ॥۲॥
ਪੂਰੈ ਗੁਰਿ ਮੇਲਾਵਾ ਹੋਇ ॥੨॥
نِج گھرِ وسیَے سہجِ سُبھائِے ॥
ਨਿਜ ਘਰਿ ਵਸੈ ਸਹਜਿ ਸੁਭਾਇ ॥
گُرمُکھِ نامُ وسیَے مِن آئِے ॥۳॥
ਗੁਰਮੁਖਿ ਨਾਮੁ ਵਸੈ ਮਨਿ ਆਇ ॥੩॥
آپے ویکھیَے ویکھݨہارُ ॥
ਆਪੇ ਵੇਖੈ ਵੇਖਣਹਾਰੁ ॥
نانک نامُ رکھہُ اُر دھارِ ॥۴॥۸॥
ਨਾਨਕ ਨਾਮੁ ਰਖਹੁ ਉਰ ਧਾਰਿ ॥੪॥੮॥
بھیَرئُو مہلا ۳ ॥
ਭੈਰਉ ਮਹਲਾ ੩ ॥
کلجُگ مہِ رام نامُ اُر دھارُ ॥
ਕਲਜੁਗ ਮਹਿ ਰਾਮ ਨਾਮੁ ਉਰ ਧਾਰੁ ॥
بِنُ ناوئِے ماتھیَے پاوئِے چھارُ ॥۱॥
ਬਿਨੁ ਨਾਵੈ ਮਾਥੈ ਪਾਵੈ ਛਾਰੁ ॥੧॥
رام نامُ دُلبھُ ہیَے بھائی ॥
ਰਾਮ ਨਾਮੁ ਦੁਲਭੁ ਹੈ ਭਾਈ ॥
گُر پرسادِ وسیَے مِن آئی ॥۱॥ رہائُو ॥
ਗੁਰ ਪਰਸਾਦਿ ਵਸੈ ਮਨਿ ਆਈ ॥੧॥ ਰਹਾਉ ॥
رام نامُ جن بھالہِ سوئِے ॥
ਰਾਮ ਨਾਮੁ ਜਨ ਭਾਲਹਿ ਸੋਇ ॥
پۄُرے گُر تے پ٘راپت ہوئِے ॥۲॥
ਪੂਰੇ ਗੁਰ ਤੇ ਪ੍ਰਾਪਤਿ ਹੋਇ ॥੨॥

ہر کا بھاݨا منّنہہ سے جن پرواݨُ ॥
ਹਰਿ ਕਾ ਭਾਣਾ ਮੰਨਹਿ ਸੇ ਜਨ ਪਰਵਾਣੁ ॥
گر کیَے سبد نام نیِسانُ ॥۳॥
ਗੁਰ ਕੈ ਸਬਦਿ ਨਾਮ ਨੀਸਾਣੁ ॥੩॥
سو سیوہُ جو کل رہیا دھار ॥
ਸੋ ਸੇਵਹੁ ਜੋ ਕਲ ਰਹਿਆ ਧਾਰਿ ॥
نانک گرمکھ نامُ پیار ॥۴॥۹॥
ਨਾਨਕ ਗੁਰਮੁਖਿ ਨਾਮੁ ਪਿਆਰਿ ॥੪॥੯॥
بھیَرئو مہلا ۳ ॥
ਭੈਰਉ ਮਹਲਾ ੩ ॥
کلجگ مہ بہُ کرم کماہ ॥
ਕਲਜੁਗ ਮਹਿ ਬਹੁ ਕਰਮ ਕਮਾਹਿ ॥
نا رُت ن کرم تھائے پاہ ॥۱॥
ਨਾ ਰੁਤਿ ਨ ਕਰਮ ਥਾਇ ਪਾਹਿ ॥੧॥
کلجگ مہ رام نامُ ہیَے سارُ ॥
ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥
گرمکھ ساچا لگیَے پیارُ ॥۱॥ رہائو ॥
ਗੁਰਮੁਖਿ ਸਾਚਾ ਲਗੈ ਪਿਆਰੁ ॥੧॥ ਰਹਾਉ ॥
تنُ منُ کھوج گھرَے مہ پائیا ॥
ਤਨੁ ਮਨੁ ਖੋਜਿ ਘਰੈ ਮਹਿ ਪਾਇਆ ॥
گرمکھ رام نام چتُ لائیا ॥۲॥
ਗੁਰਮੁਖਿ ਰਾਮ ਨਾਮਿ ਚਿਤੁ ਲਾਇਆ ॥੨॥



گیان انّجنُ ستگر تے ہوئے ॥
ਗਿਆਨ ਅੰਜਨੁ ਸਤਿਗੁਰ ਤੇ ਹੋਇ ॥
رام نامُ رو رہیا تہُ لوئے ॥۳॥
ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥੩॥
کلجگ مہ ہر جیئو ایکُ ہور رُت ن کائی ॥
ਕਲਿਜੁਗ ਮਹਿ ਹਰਿ ਜੀਉ ਏਕੁ ਹੋਰ ਰੁਤਿ ਨ ਕਾਈ ॥

نانک گرمکھ ہردئے رام نامُ لیہُ جمائی ॥۴॥۱۰॥
ਨਾਨਕ ਗੁਰਮੁਖਿ ਹਿਰਦੈ ਰਾਮ ਨਾਮੁ ਲੇਹੁ ਜਮਾਈ ॥੪॥੧੦॥
بھیرئو مہلا ۳ گھرُ ۲
ਭੈਰਉ ਮਹਲਾ ੩ ਘਰੁ ੨
اِکّ اؤنکار سِتگر پرسادِ ॥
ੴ ਸਤਿਗੁਰ ਪ੍ਰਸਾਦਿ ॥
دُبدھا منمکھ رؤگ وِیاپے ترسنا جلہِ ادھکائی ॥
ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥
مر مر جنّمہ ٹھئُر ن پاوہ برتھا جنمُ گوائی ॥۱॥
ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥੧॥
میرے پریتم کر کرپا دیہُ بُجھائی ॥
ਮੇਰੇ ਪ੍ਰੀਤਮ ਕਰਿ ਕਿਰਪਾ ਦੇਹੁ ਬੁਝਾਈ ॥
ہئُمیے رؤگی جگتُ اُپائیا بِنُ سبدئے رؤگُ ن جائی ॥۱॥ رہائو ॥
ਹਉਮੈ ਰੋਗੀ ਜਗਤੁ ਉਪਾਇਆ ਬਿਨੁ ਸਬਦੈ ਰੋਗੁ ਨ ਜਾਈ ॥੧॥ ਰਹਾਉ ॥
سنّمرت ساستر پڑہ مُن کیتے بِنُ سبدئے سُرت ن پائی ॥
ਸਿੰਮ੍ਰਿਤਿ ਸਾਸਤ੍ਰ ਪੜਹਿ ਮੁਨਿ ਕੇਤੇ ਬਿਨੁ ਸਬਦੈ ਸੁਰਤਿ ਨ ਪਾਈ ॥
ترئے گُن سبھے رؤگ وِیاپے ممتا سُرت گوائی ॥۲॥
ਤ੍ਰੈ ਗੁਣ ਸਭੇ ਰੋਗਿ ਵਿਆਪੇ ਮਮਤਾ ਸੁਰਤਿ ਗਵਾਈ ॥੨॥
اِک آپے کاڈھ لئے پربھ آپے گر سیوا پربھ لائے ॥
ਇਕਿ ਆਪੇ ਕਾਢਿ ਲਏ ਪ੍ਰਭਿ ਆਪੇ ਗੁਰ ਸੇਵਾ ਪ੍ਰਭਿ ਲਾਏ ॥
ہر کا نامُ ندھانو پائیا سکھُ وسیا مَن آئے ॥۳॥
ਹਰਿ ਕਾ ਨਾਮੁ ਨਿਧਾਨੋ ਪਾਇਆ ਸੁਖੁ ਵਸਿਆ ਮਨਿ ਆਇ ॥੩॥
چئُتھی پدوی گرمکھ ورتہ تِن نِج گھر واسا پائیا ॥
ਚਉਥੀ ਪਦਵੀ ਗੁਰਮੁਖਿ ਵਰਤਹਿ ਤਿਨ ਨਿਜ ਘਰਿ ਵਾਸਾ ਪਾਇਆ ॥
پؤُرئے سِتگر کرپا کینی وِچہُ آپُ گوائیا ॥۴॥
ਪੂਰੈ ਸਤਿਗੁਰਿ ਕਿਰਪਾ ਕੀਨੀ ਵਿਚਹੁ ਆਪੁ ਗਵਾਇਆ ॥੪॥
ایکسُ کی سِر کار ایک جِن برہما بسنُ رُدرُ اُپائیا ॥
ਏਕਸੁ ਕੀ ਸਿਰਿ ਕਾਰ ਏਕ ਜਿਨਿ ਬ੍ਰਹਮਾ ਬਿਸਨੁ ਰੁਦ੍ਰੁ ਉਪਾਇਆ ॥
نانک نہچلُ ساچا ایکو نا اوہُ مرئے ن جائیا ॥۵॥۱॥۱۱॥
ਨਾਨਕ ਨਿਹਚਲੁ ਸਾਚਾ ਏਕੋ ਨਾ ਓਹੁ ਮਰੈ ਨ ਜਾਇਆ ॥੫॥੧॥੧੧॥

بھیَرئو مہلا ۳ ॥
ਭੈਰਉ ਮਹਲਾ ੩ ॥
منمُکھ دُبِدھا سدا ہَیَے رۄگی رۄگی سگل سنّسارا ॥
ਮਨਮੁਖਿ ਦੂਬਿਧਾ ਸਦਾ ਹੈ ਰੋਗੀ ਰੋਗੀ ਸਗਲ ਸੰਸਾਰਾ ॥
گُرمُکھ بُوُجھہِ رۄگ گواوہِ گُر سبدی ویِچارا ॥۱॥
ਗੁਰਮੁਖਿ ਬੂਝਹਿ ਰੋਗੁ ਗਵਾਵਹਿ ਗੁਰ ਸਬਦੀ ਵੀਚਾਰਾ ॥੧॥
ہرِ جیِئو ستسنّگت میلائے ॥
ਹਰਿ ਜੀਉ ਸਤਸੰਗਤਿ ਮੇਲਾਇ ॥
نانک تِس نو دیئے وڈِیائی جو رام نامِ چِت لائے ॥۱॥ رہائو ॥
ਨਾਨਕ ਤਿਸ ਨੋ ਦੇਇ ਵਡਿਆਈ ਜੋ ਰਾਮ ਨਾਮਿ ਚਿਤੁ ਲਾਇ ॥੧॥ ਰਹਾਉ ॥
ممتا کالِ سبھ رۄگ وِیاپے تِن جم کی ہَیَے سِرِ کارا ॥
ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ ॥
گُرمُکھ پرانی جمُ نیڑِ ن آوَے جِن ہرِ راکھیا اُرِ دھارا ॥۲॥
ਗੁਰਮੁਖਿ ਪ੍ਰਾਣੀ ਜਮੁ ਨੇੜਿ ਨ ਆਵੈ ਜਿਨ ਹਰਿ ਰਾਖਿਆ ਉਰਿ ਧਾਰਾ ॥੨॥
جِن ہرِ کا نامُ ن گُرمُکھ جاتا سے جگ مہِ کاہے آئِیا ॥
ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥
گُر کی سیوا کدے ن کِینی بِرتھا جنمُ گوائِیا ॥۳॥
ਗੁਰ ਕੀ ਸੇਵਾ ਕਦੇ ਨ ਕੀਨੀ ਬਿਰਥਾ ਜਨਮੁ ਗਵਾਇਆ ॥੩॥
نانک سے پُوُرے وڈ بھاگی ستِگُر سیوا لائے ॥
ਨਾਨਕ ਸੇ ਪੂਰੇ ਵਡਭਾਗੀ ਸਤਿਗੁਰ ਸੇਵਾ ਲਾਏ ॥
جو اِچھہِ سوئی پھلُ پاوہِ گُربانی سُکھُ پائے ॥۴॥۲॥۱۲॥
ਜੋ ਇਛਹਿ ਸੋਈ ਫਲੁ ਪਾਵਹਿ ਗੁਰਬਾਣੀ ਸੁਖੁ ਪਾਏ ॥੪॥੨॥੧੨॥
بھیَرئو مہلا ۳ ॥
ਭੈਰਉ ਮਹਲਾ ੩ ॥
دُکھ وِچ جنّمیَے دُکھ مرئے دُکھ وِچ کار کمائے ॥
ਦੁਖ ਵਿਚਿ ਜੰਮੈ ਦੁਖਿ ਮਰੈ ਦੁਖ ਵਿਚਿ ਕਾਰ ਕਮਾਇ ॥
گربھ جونی وِچ کدے ن نِکلیَے بِسٹا ماہِ سمائے ॥۱॥
ਗਰਭ ਜੋਨੀ ਵਿਚਿ ਕਦੇ ਨ ਨਿਕਲੈ ਬਿਸਟਾ ਮਾਹਿ ਸਮਾਇ ॥੧॥
دھِرگُ دھِرگُ منمُکھ جنمُ گوائِیا ॥
ਧ੍ਰਿਗੁ ਧ੍ਰਿਗੁ ਮਨਮੁਖਿ ਜਨਮੁ ਗਵਾਇਆ ॥

رؤگ ُکون ُ جاں راکھیَے آرِپ ॥
ਰੋਗੁ ਕਵਨੁ ਜਾਂ ਰਾਖੈ ਆਪਿ ॥
ِتس ُ جن ہؤئے ن دؤُکھ ُ سنّتاپ ُ ॥
ਤਿਸੁ ਜਨ ਹੋਇ ਨ ਦੂਖੁ ਸੰਤਾਪੁ ॥
ِجس ُ اؤُپرِ پربھ ُ ِکرپا کرَے ॥
ਜਿਸੁ ਊਪਰਿ ਪ੍ਰਭੁ ਕਿਰਪਾ ਕਰੈ ॥
ِتس ُ اؤُپر تے کال ُ پرہرَے ॥١॥
ਤਿਸੁ ਊਪਰ ਤੇ ਕਾਲੁ ਪਰਹਰੈ ॥੧॥
سدا سکھائی ہرِ ہرِ نام ُ ॥
ਸਦਾ ਸਖਾਈ ਹਰਿ ਹਰਿ ਨਾਮੁ ॥
ِجس ُ چیِت آوَے ِتس ُ سدا سُکھ ُ ہووَے ِنکٹ ن آوَے تا کَے جام ُ ॥١॥ رہائو ॥
ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ ਜਾਮੁ ॥੧॥ ਰਹਾਉ ॥
جب اِہ ُ ن سؤ تب ِکنہِ اُپائِیا ॥
ਜਬ ਇਹੁ ਨ ਸੋ ਤਬ ਕਿਨਹਿ ਉਪਾਇਆ ॥
کون مؤُل تے ِکیا پرگٹائِیا ॥
ਕਵਨ ਮੂਲ ਤੇ ਕਿਆ ਪ੍ਰਗਟਾਇਆ ॥
آپہِ مارِ آپِ جیِوالَے ॥
ਆਪਹਿ ਮਾਰਿ ਆਪਿ ਜੀਵਾਲੈ ॥
اپنے بھگت کئُو سدا پرِتپالَے ॥٢॥
ਅਪਨੇ ਭਗਤ ਕਉ ਸਦਾ ਪ੍ਰਤਿਪਾਲੈ ॥੨॥
سبھ ِکچھ ُ جانہ ُ ِتس کَے ہاتھ ॥
ਸਭ ਕਿਛੁ ਜਾਣਹੁ ਤਿਸ ਕੈ ਹਾਥ ॥
پربھ ُ میرؤ اناتھ کؤ ناتھ ॥
ਪ੍ਰਭੁ ਮੇਰੋ ਅਨਾਥ ਕੋ ਨਾਥ ॥
دُکھ بھنّجن ُ تا کا ہَے نائُو ॥
ਦੁਖ ਭੰਜਨੁ ਤਾ ਕਾ ਹੈ ਨਾਉ ॥
سُکھ پاوہِ ِتس کے گُن گائُو ॥٣॥
ਸੁਖ ਪਾਵਹਿ ਤਿਸ ਕੇ ਗੁਣ ਗਾਉ ॥੩॥
سُنِ سُیامی سنّتن ارداسِ ॥
ਸੁਣਿ ਸੁਆਮੀ ਸੰਤਨ ਅਰਦਾਸਿ ॥

جیئو پران دھنُ تُمہرےَ پاسِ ॥
ਜੀਉ ਪ੍ਰਾਨ ਧਨੁ ਤੁਮ੍ਰੈ ਪਾਸਿ ॥
اِہُ جگُ تیرا سبھ تُجھہِ دھیائے ॥
ਇਹੁ ਜਗੁ ਤੇਰਾ ਸਭ ਤੁਝਹਿ ਧਿਆਏ ॥

(Page 1147) پنّا ۱۱۴۷

کرِ کرِپا نانک سُکھُ پائے ॥۴॥۲۵॥۳۸॥
ਕਰਿ ਕਿਰਪਾ ਨਾਨਕ ਸੁਖੁ ਪਾਏ ॥੪॥੨੫॥੩੮॥
بھیَرئُ مہلا ۵ ॥
ਭੈਰਉ ਮਹਲਾ ੫ ॥
تیری ٹیک رہا کلِ ماہِ ॥
ਤੇਰੀ ਟੇਕ ਰਹਾ ਕਲਿ ਮਾਹਿ ॥
تیری ٹیک تیرے گُن گاہِ ॥
ਤੇਰੀ ਟੇਕ ਤੇਰੇ ਗੁਣ ਗਾਹਿ ॥
تیری ٹیک ن پوہیَے کالُ ॥
ਤੇਰੀ ਟੇਕ ਨ ਪੋਹੈ ਕਾਲੁ ॥
تیری ٹیک بِنسیَے جنّجالُ ॥۱॥
ਤੇਰੀ ਟੇਕ ਬਿਨਸੈ ਜੰਜਾਲੁ ॥੧॥
دیِن دُنیِیا تیری ٹیک ॥
ਦੀਨ ਦੁਨੀਆ ਤੇਰੀ ਟੇਕ ॥
سبھ مہِ رۄِیا ساہِبُ ایک ॥۱॥ رہائُ ॥
ਸਭ ਮਹਿ ਰਵਿਆ ਸਾਹਿਬੁ ਏਕ ॥੧॥ ਰਹਾਉ ॥
تیری ٹیک کرئُ آننّد ॥
ਤੇਰੀ ਟੇਕ ਕਰਉ ਆਨ ਦ ॥
تیری ٹیک جپئُ گُر منّت ॥
ਤੇਰੀ ਟੇਕ ਜਪਉ ਗੁਰ ਮੰਤ ॥
تیری ٹیک تریِئیَے بھئُ ساگرُ ॥
ਤੇਰੀ ਟੇਕ ਤਰੀਐ ਭਉ ਸਾਗਰੁ ॥
راکھنھہارُ پوُرا سُکھ ساگرُ ॥۲॥
ਰਾਖਣਹਾਰੁ ਪੂਰਾ ਸੁਖ ਸਾਗਰੁ ॥੨॥

تیری ٹیک ناہی بھئو کوئِے ॥
ਤੇਰੀ ਟੇਕ ਨਾਹੀ ਭਉ ਕੋਇ ॥
انّترجامی ساچا سوئِے ॥
ਅੰਤਰਜਾਮੀ ਸਾਚਾ ਸੋਇ ॥
تیری ٹیک تیرا مَنِ تانُ ॥
ਤੇਰੀ ਟੇਕ ਤੇਰਾ ਮਨਿ ਤਾਣੁ ॥
اِیہاں اُوہاں توُ دِیبانُ ॥۳॥
ਈਹਾਂ ਊਹਾਂ ਤੂ ਦੀਬਾਣੁ ॥੩॥
تیری ٹیک تیرا بھروواسا ॥
ਤੇਰੀ ਟੇਕ ਤੇਰਾ ਭਰਵਾਸਾ ॥
سگل دِھیاوہِ پربھ گُنتاسا ॥
ਸਗਲ ਧਿਆਵਹਿ ਪ੍ਰਭ ਗੁਣਤਾਸਾ ॥
جپِ جپِ اندُ کرہِ تیرے داسا ॥
ਜਪਿ ਜਪਿ ਅਨਦੁ ਕਰਹਿ ਤੇਰੇ ਦਾਸਾ ॥
سِمرِ نانک ساچے گُنتاسا ॥۴॥۲۶॥۳۹॥
ਸਿਮਰਿ ਨਾਨਕ ਸਾਚੇ ਗੁਣਤਾਸਾ ॥੪॥੨੬॥੩੯॥
بھیَرئو مہلا ۵ ॥
ਭੈਰਉ ਮਹਲਾ ੫ ॥
پرتھمے چھوڈی پرائی نِنّدا ॥
ਪ੍ਰਥਮੇ ਛੋਡੀ ਪਰਾਈ ਨਿੰਦਾ ॥
اُترِ گئی سبھ من کی چِنّدا ॥
ਉਤਰਿ ਗਈ ਸਭ ਮਨ ਕੀ ਚਿੰਦਾ ॥
لوبھُ موہُ سبھُ کِینو دوُرِ ॥
ਲੋਭੁ ਮੋਹੁ ਸਭੁ ਕੀਨੋ ਦੂਰਿ ॥
پرم بیَسنو پربھ پیکھِ ہجوُرِ ॥۱॥
ਪਰਮ ਬੈਸਨੋ ਪ੍ਰਭ ਪੇਖਿ ਹਜੂਰਿ ॥੧॥
ایَسو تِیاگی وِرلا کوئِے ॥
ਐਸੋ ਤਿਆਗੀ ਵਿਰਲਾ ਕੋਇ ॥
ہرِ ہرِ نامُ جپیَے جنُ سوئِے ॥۱॥ رہائو ॥
ਹਰਿ ਹਰਿ ਨਾਮੁ ਜਪੈ ਜਨੁ ਸੋਇ ॥੧॥ ਰਹਾਉ ॥

اہنّبُدھ کا چھوڑِیا سنّگُ ॥
ਅਹੰਬੁਧਿ ਕਾ ਛੋਡਿਆ ਸੰਗੁ ॥
کام کرؤدھ کا اُترِیا رنّگُ ॥
ਕਾਮ ਕ੍ਰੋਧ ਕਾ ਉਤਰਿਆ ਰੰਗੁ ॥
نام دِھیائے ہرِ ہرِ ہرے ॥
ਨਾਮ ਧਿਆਇ ਹਰਿ ਹਰਿ ਹਰੇ ॥
سادھ جنا کیَے سنّگِ نِسترے ॥۲॥
ਸਾਧ ਜਨਾ ਕੈ ਸੰਗਿ ਨਿਸਤਰੇ ॥੨॥
بیَری مِیت ہوئے سنّمان ॥
ਬੈਰੀ ਮੀਤ ਹੋਏ ਸੰਮਾਨ ॥
سرب مہِ پؤُرن بھگوان ॥
ਸਰਬ ਮਹਿ ਪੂਰਨ ਭਗਵਾਨ ॥
پربھ کی آگِیا مانِ سُکھُ پائِیا ॥
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ॥
گُرِ پؤُرےَ ہرِ نامُ دِرڑائِیا ॥۳॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ॥੩॥
کرِ کِرپا جِسُ راکھیَے آپِ ॥
ਕਰਿ ਕਿਰਪਾ ਜਿਸੁ ਰਾਖੈ ਆਪਿ ॥
سوئی بھگتُ جپیَے نام جاپ ॥
ਸੋਈ ਭਗਤੁ ਜਪੈ ਨਾਮ ਜਾਪ ॥
منِ پرگاسُ گُر تے متِ لئی ॥
ਮਨਿ ਪ੍ਰਗਾਸੁ ਗੁਰ ਤੇ ਮਤਿ ਲਈ ॥
کہُ نانک تا کی پؤُری پئی ॥۴॥۲۷॥۴۰॥
ਕਹੁ ਨਾਨਕ ਤਾ ਕੀ ਪੂਰੀ ਪਈ ॥੪॥੨੭॥੪੦॥
بھیَرءُ مہلا ۵ ॥
ਭੈਰਉ ਮਹਲਾ ੫ ॥
سُکھُ ناہی بہُتیَے دھنِ کھاٹے ॥
ਸੁਖੁ ਨਾਹੀ ਬਹੁਤੈ ਧਨਿ ਖਾਟੇ ॥
سُکھُ ناہی پیکھے نِرتِ ناٹے ॥
ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥

سکھُ ناہی بہُ دیس کمائے ॥
ਸੁਖੁ ਨਾਹੀ ਬਹੁ ਦੇਸ ਕਮਾਏ ॥
سرب سکھا ہر ہر گن گائے ॥۱॥
ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥
سوُکھ سہج آنند لہہُ ॥
ਸੂਖ ਸਹਜ ਆਨ ਦ ਲਹਹੁ ॥
سادھسنّگت پائیئیے وڈبھاگی گرمکھ ہر ہر نامُ کہہُ ॥۱॥ رہائو ॥
ਸਾਧਸੰਗਤਿ ਪਾਈਐ ਵਡਭਾਗੀ ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥੧॥ ਰਹਾਉ ॥
بنّدھن مات پتا سُت بنتا ॥
ਬੰਧਨ ਮਾਤ ਪਿਤਾ ਸੁਤ ਬਨਿਤਾ ॥
بنّدھن کرم دھرم ہئو کرتا ॥
ਬੰਧਨ ਕਰਮ ਧਰਮ ਹਉ ਕਰਤਾ ॥
بنّدھن کاٹنہارُ من وسیَے ॥
ਬੰਧਨ ਕਾਟਨਹਾਰੁ ਮਨਿ ਵਸੈ ॥
تئو سکھُ پاوۓ نج گھر بسیَے ॥۲॥
ਤਉ ਸੁਖੁ ਪਾਵੈ ਨਿਜ ਘਰਿ ਬਸੈ ॥੨॥
سبھ جاچک پربھ دیونہار ॥
ਸਭਿ ਜਾਚਿਕ ਪ੍ਰਭ ਦੇਵਨਹਾਰ ॥
گن ندھان بیئنّت اپار ॥
ਗੁਣ ਨਿਧਾਨ ਬੇਅੰਤ ਅਪਾਰ ॥
جس نو کرمُ کرے پربھُ اپنا ॥
ਜਿਸ ਨੋ ਕਰਮੁ ਕਰੇ ਪ੍ਰਭੁ ਅਪਨਾ ॥
ہر ہر نامُ تنیَے جن جپنا ॥۳॥
ਹਰਿ ਹਰਿ ਨਾਮੁ ਤਿਨੈ ਜਨਿ ਜਪਨਾ ॥੩॥
گر اپنے آگیَے ارداس ॥
ਗੁਰ ਅਪਨੇ ਆਗੈ ਅਰਦਾਸਿ ॥
کر کرپا پرکھ گنتاس ॥
ਕਰਿ ਕਿਰਪਾ ਪੁਰਖ ਗੁਣਤਾਸਿ ॥
کہُ نانک تمری سرنائی ॥
ਕਹੁ ਨਾਨਕ ਤੁਮਰੀ ਸਰਣਾਈ ॥

جِئو بھاوےَ تِئو رکھہُ گُسائی ॥੪॥੨੮॥੪੧॥
ਜਿਉ ਭਾਵੈ ਤਿਉ ਰਖਹੁ ਗੁਸਾਈ ॥੪॥੨੮॥੪੧॥
بھیَرئو مہلا ੫ ॥
ਭੈਰਉ ਮਹਲਾ ੫ ॥
گُر مِلِ تِیاگِئو دوُجا بھائو ॥
ਗੁਰ ਮਿਲਿ ਤਿਆਗਿਓ ਦੂਜਾ ਭਾਉ ॥

(Page 1148) پنّا ੧੧੪੮

گُرمُکھِ جپِئو ہرِ کا نائو ॥
ਗੁਰਮੁਖਿ ਜਪਿਓ ਹਰਿ ਕਾ ਨਾਉ ॥
بِسری چِنّت نامِ رنّگُ لاگا ॥
ਬਿਸਰੀ ਚਿੰਤ ਨਾਮਿ ਰੰਗੁ ਲਾਗਾ ॥
جنم جنم کا سوئِیا جاگا ॥੧॥
ਜਨਮ ਜਨਮ ਕਾ ਸੋਇਆ ਜਾਗਾ ॥੧॥
کرِ کِرپا اپنی سیوا لائے ॥
ਕਰਿ ਕਿਰਪਾ ਅਪਨੀ ਸੇਵਾ ਲਾਏ ॥
سادھوُ سنّگِ سرب سُکھ پائے ॥੧॥ رہائو ॥
ਸਾਧੂ ਸੰਗਿ ਸਰਬ ਸੁਖ ਪਾਏ ॥੧॥ ਰਹਾਉ ॥
روگ دوکھ گُر سبدِ نِوارے ॥
ਰੋਗ ਦੋਖ ਗੁਰ ਸਬਦਿ ਨਿਵਾਰੇ ॥
نام اَئُکھدھُ من بھیِترِ سارے ॥
ਨਾਮ ਅਉਖਧੁ ਮਨ ਭੀਤਰਿ ਸਾਰੇ ॥
گُر بھیٹت منِ بھئِیا اننّد ॥
ਗੁਰ ਭੇਟਤ ਮਨਿ ਭਇਆ ਅਨ ਦ ॥
سرب نِدھان نام بھگونّت ॥੨॥
ਸਰਬ ਨਿਧਾਨ ਨਾਮ ਭਗਵੰਤ ॥੨॥
جنم مرنھ کی مِٹی جم تراس ॥
ਜਨਮ ਮਰਣ ਕੀ ਮਿਟੀ ਜਮ ਤ੍ਰਾਸ ॥
سادھسنّگتِ اوُنّدھ کمل بِگاس ॥
ਸਾਧਸੰਗਤਿ ਊਂਧ ਕਮਲ ਬਿਗਾਸ ॥

گُݨ گاوت نِہچلُ بِسرام ॥
ਗੁਣ ਗਾਵਤ ਨਿਹਚਲੁ ਬਿਸ੍ਰਾਮ ॥
پُوٗرن ہوۓ سگلے کام ॥٣॥
ਪੂਰਨ ਹੋਏ ਸਗਲੇ ਕਾਮ ॥੩॥
دُلبھ دیہ آئی پروانُ ॥
ਦੁਲਭ ਦੇਹ ਆਈ ਪਰਵਾਨੁ ॥
سپھل ہوئی جپِ ہرِ ہرِ نامُ ॥
ਸਫਲ ਹੋਈ ਜਪਿ ਹਰਿ ਹਰਿ ਨਾਮੁ ॥
کہُ نانک پربھِ کِرپا کری ॥
ਕਹੁ ਨਾਨਕ ਪ੍ਰਭਿ ਕਿਰਪਾ ਕਰੀ ॥
ساسِ گِراسِ جپئُو ہرِ ہری ॥۴॥۲۹॥۴۲॥
ਸਾਸਿ ਗਿਰਾਸਿ ਜਪਉ ਹਰਿ ਹਰੀ ॥੪॥੨੯॥੪੨॥
بھیَرئُو مہلا ۵ ॥
ਭੈਰਉ ਮਹਲਾ ੫ ॥
سبھ تے اوُچا جا کا نائُو ॥
ਸਭ ਤੇ ਊਚਾ ਜਾ ਕਾ ਨਾਉ ॥
سدا سدا تا کے گُݨ گائُو ॥
ਸਦਾ ਸਦਾ ਤਾ ਕੇ ਗੁਣ ਗਾਉ ॥
جِسُ سِمرت سگلا دُکھُ جائے ॥
ਜਿਸੁ ਸਿਮਰਤ ਸਗਲਾ ਦੂਖੁ ਜਾਇ ॥
سرب سوُکھ وسہِ منِ آئے ॥۱॥
ਸਰਬ ਸੂਖ ਵਸਹਿ ਮਨਿ ਆਇ ॥੧॥
سِمرِ منا توُ ساچا سوۓ ॥
ਸਿਮਰਿ ਮਨਾ ਤੂ ਸਾਚਾ ਸੋਇ ॥
ہلتِ پلتِ تُمری گتِ ہوۓ ॥۱॥ رہائُو ॥
ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ ਰਹਾਉ ॥
پُرکھ نِرنّجن سِرجنہار ॥
ਪੁਰਖ ਨਿਰੰਜਨ ਸਿਰਜਨਹਾਰ ॥
جیِء جنّت دیوۓ آہار ॥
ਜੀਅ ਜੰਤ ਦੇਵੈ ਆਹਾਰ ॥

کوٹِ کھتے کِھن بکھسنہار ॥
ਕੋਟਿ ਖਤੇ ਖਿਨ ਬਖਸਨਹਾਰ ॥
بھگتِ بھائے سدا نِستار ॥۲॥
ਭਗਤਿ ਭਾਇ ਸਦਾ ਨਿਸਤਾਰ ॥੨॥
ساچا دھنُ ساچی وڈِیائی ॥
ਸਾਚਾ ਧਨੁ ਸਾਚੀ ਵਡਿਆਈ ॥
گُر پوُرے تے نِہچل مت پائی ॥
ਗੁਰ ਪੂਰੇ ਤੇ ਨਿਹਚਲ ਮਤਿ ਪਾਈ ॥
کرِ کِرپا جِسُ راکھنہارا ॥
ਕਰਿ ਕਿਰਪਾ ਜਿਸੁ ਰਾਖਨਹਾਰਾ ॥
تا کا سگل مِٹیَے انّدھیارا ॥۳॥
ਤਾ ਕਾ ਸਗਲ ਮਿਟੈ ਅੰਧਿਆਰਾ ॥੩॥
پار برہم سِئو لاگو دِھیان ॥
ਪਾਰਬ੍ਰਹਮ ਸਿਉ ਲਾਗੋ ਧਿਆਨ ॥
پوُرن پوُر رہئو نِربان ॥
ਪੂਰਨ ਪੂਰਿ ਰਹਿਓ ਨਿਰਬਾਨ ॥
بھرم بھئو میٹ مِلے گوپال ॥
ਭ੍ਰਮ ਭਉ ਮੇਟਿ ਮਿਲੇ ਗੋਪਾਲ ॥
نانک کئو گُر بھئے دئِیال ॥۴॥۳۰॥۴۳॥
ਨਾਨਕ ਕਉ ਗੁਰ ਭਏ ਦਇਆਲ ॥੪॥੩੦॥੪੩॥
بھیَرئو مہلا ۵ ॥
ਭੈਰਉ ਮਹਲਾ ੫ ॥
جِسُ سِمرت مَن ہوئے پرگاسُ ॥
ਜਿਸੁ ਸਿਮਰਤ ਮਨਿ ਹੋਇ ਪ੍ਰਗਾਸੁ ॥
مِٹہِ کلیس سُکھ سہج نِواسُ ॥
ਮਿਟਹਿ ਕਲੇਸ ਸੁਖ ਸਹਜਿ ਨਿਵਾਸੁ ॥
تِسہِ پراپت جِسُ پربھُ دیئے ॥
ਤਿਸਹਿ ਪਰਾਪਤਿ ਜਿਸੁ ਪ੍ਰਭੁ ਦੇਇ ॥
پوُرے گُر کی پائے سیو ॥۱॥
ਪੂਰੇ ਗੁਰ ਕੀ ਪਾਏ ਸੇਵ ॥੧॥

سرب سُکھا پربھ تیرو نائو ॥
ਸਰਬ ਸੁਖਾ ਪ੍ਰਭ ਤੇਰੋ ਨਾਉ ॥
آٹھ پہر میرے من گائو ॥۱॥ رہائو ॥
ਆਠ ਪਹਰ ਮੇਰੇ ਮਨ ਗਾਉ ॥੧॥ ਰਹਾਉ ॥
جو اِچھیَے سوئی پھلُ پائے ॥
ਜੋ ਇਛੈ ਸੋਈ ਫਲੁ ਪਾਏ ॥
ہرِ کا نامُ منّنِ وسائے ॥
ਹਰਿ ਕਾ ਨਾਮੁ ਮੰਨਿ ਵਸਾਏ ॥
آوݨ جاݨ رہے ہرِ دھِیائے ॥
ਆਵਣ ਜਾਣ ਰਹੇ ਹਰਿ ਧਿਆਇ ॥
بھگتِ بھائے پربھ کی لِو لائے ॥۲॥
ਭਗਤਿ ਭਾਇ ਪ੍ਰਭ ਕੀ ਲਿਵ ਲਾਇ ॥੨॥
بِنسے کام کرودھ اہنّکار ॥
ਬਿਨਸੇ ਕਾਮ ਕ੍ਰੋਧ ਅਹੰਕਾਰ ॥
تُوٹے مائِیا موہ پِیار ॥
ਤੂਟੇ ਮਾਇਆ ਮੋਹ ਪਿਆਰ ॥
پربھ کی ٹیک رہیَے دِنُ راتِ ॥
ਪ੍ਰਭ ਕੀ ਟੇਕ ਰਹੈ ਦਿਨੁ ਰਾਤਿ ॥
پار برہمُ کرے جِسُ داتِ ॥۳॥
ਪਾਰਬ੍ਰਹਮੁ ਕਰੇ ਜਿਸੁ ਦਾਤਿ ॥੩॥
کرن کراونہار سُیامی ॥
ਕਰਨ ਕਰਾਵਨਹਾਰ ਸੁਆਮੀ ॥
سگل گھٹا کے انّترجامی ॥
ਸਗਲ ਘਟਾ ਕੇ ਅੰਤਰਜਾਮੀ ॥
کرِ کِرپا اپنی سیوا لائے ॥
ਕਰਿ ਕਿਰਪਾ ਅਪਨੀ ਸੇਵਾ ਲਾਇ ॥
نانک داس تیری سرݨائے ॥۴॥۳۱॥۴۴॥
ਨਾਨਕ ਦਾਸ ਤੇਰੀ ਸਰਣਾਇ ॥੪॥੩੧॥੪੪॥
بھیَرئو مہلا ۵ ॥
ਭੈਰਉ ਮਹਲਾ ੫ ॥

لاج مرۓ جو نامُ ن لیوۓ =
ਲਾਜ ਮਰੈ ਜੋ ਨਾਮੁ ਨ ਲੇਵੈ ॥
نام بہوُن سُکھی کِئو سووۓ =
ਨਾਮ ਬਿਹੂਨ ਸੁਖੀ ਕਿਉ ਸੋਵੈ ॥
ہر سمرنُ چھاڑ پرم گت چاہیَے =
ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ ॥

## پنّنا ۱۱۴۹ (Page 1149)

مؤُل بنا ساکھا کت آہیَے = ا=
ਮੂਲ ਬਿਨਾ ਸਾਖਾ ਕਤ ਆਹੈ ॥੧॥
گُرُ گوِوِنّدُ میرے من دھیائے =
ਗੁਰੁ ਗੋਵਿੰਦੁ ਮੇਰੇ ਮਨ ਧਿਆਇ ॥
جنم جنم کی میَلُ اُتارۓ بنّدھن کاٹ ہر سنّگ ملائے = ا= رہائو =
ਜਨਮ ਜਨਮ ਕੀ ਮੈਲੁ ਉਤਾਰੈ ਬੰਧਨ ਕਾਟਿ ਹਰਿ ਸੰਗਿ ਮਿਲਾਇ ॥੧॥ ਰਹਾਉ ॥
تیِرتھ نائے کہا سُچ سیَلُ =
ਤੀਰਥਿ ਨਾਇ ਕਹਾ ਸੁਚਿ ਸੈਲੁ ॥
من کئو ویاپیَے ہئُمیَے میَلُ =
ਮਨ ਕਉ ਵਿਆਪੈ ਹਉਮੈ ਮੈਲੁ ॥
کوٹ کرم بنّدھن کا مؤُلُ =
ਕੋਟਿ ਕਰਮ ਬੰਧਨ ਕਾ ਮੂਲੁ ॥
ہر کے بھجن بنُ برتھا پؤُلُ = ۲=
ਹਰਿ ਕੇ ਭਜਨ ਬਿਨੁ ਬਿਰਥਾ ਪੂਲੁ ॥੨॥
بنُ کھائے بؤُجھیَے نہی بھؤُکھ =
ਬਿਨੁ ਖਾਏ ਬੂਝੈ ਨਹੀ ਭੂਖ ॥
روگُ جائے تاں اُترہ دؤُکھ =
ਰੋਗੁ ਜਾਇ ਤਾਂ ਉਤਰਹਿ ਦੂਖ ॥
کام کرودھ لوبھ موہ بیاپیا =
ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥
جن پربھ کینا سو پربھُ نہی جاپیا = ۳=
ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹੀ ਜਾਪਿਆ ॥੩॥

دھنُ دھنُ سادھ دھنّنُ ہر نائو ॥
ਧਨੁ ਧਨੁ ਸਾਧ ਧੰਨੁ ਹਰਿ ਨਾਉ ॥
آٹھ پہر کیِرتنُ گُݨ گائو ॥
ਆਠ ਪਹਰ ਕੀਰਤਨੁ ਗੁਣ ਗਾਉ ॥
دھنُ ہر بھگت دھنُ کرݨیَہار ॥
ਧਨੁ ਹਰਿ ਭਗਤਿ ਧਨੁ ਕਰਣੈਹਾਰ ॥
سرݨ نانک پربھ پُرکھ اپار ॥ ۴॥ ۲۳॥ ۵۴॥
ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥੪॥੩੨॥੪੫॥
بھیَرئو مہلا ۵ ॥
ਭੈਰਉ ਮਹਲਾ ੫ ॥
گُر سُپرسنّن ہوئے بھئو گئے ॥
ਗੁਰ ਸੁਪ੍ਰਸੰਨ ਹੋਏ ਭਉ ਗਏ ॥
نام ِنرنّجن من مہ لئے ॥
ਨਾਮ ਨਿਰੰਜਨ ਮਨ ਮਹਿ ਲਏ ॥
دیِن دئیال سدا ِکرپال ॥
ਦੀਨ ਦਇਆਲ ਸਦਾ ਕਿਰਪਾਲ ॥
ِبنس گئے سگلے جنّجال ॥۱॥
ਬਿਨਸਿ ਗਏ ਸਗਲੇ ਜੰਜਾਲ ॥੧॥
سوُکھ سہج آننّد گھنے ॥
ਸੂਖ ਸਹਜ ਆਨ ਦ ਘਨੇ ॥
سادھسنّگ مِٹے بھیَے بھرما انّمرتُ ہر ہر رسن بھنے ॥۱॥ رہائو ॥
ਸਾਧਸੰਗਿ ਮਿਟੇ ਭੈ ਭਰਮਾ ਅੰਮ੍ਰਿਤੁ ਹਰਿ ਹਰਿ ਰਸਨ ਭਨੇ ॥੧॥ ਰਹਾਉ ॥
چرن کمل ِسئو لاگو ہیتُ ॥
ਚਰਨ ਕਮਲ ਸਿਉ ਲਾਗੋ ਹੇਤੁ ॥
ِکھن مہ ِبنسئو مہا پریتُ ॥
ਖਿਨ ਮਹਿ ਬਿਨਸਿਓ ਮਹਾ ਪਰੇਤੁ ॥
آٹھ پہر ہر ہر جپُ جاپ ॥
ਆਠ ਪਹਰ ਹਰਿ ਹਰਿ ਜਪੁ ਜਾਪਿ ॥
راکھنہار گوِود گُر آپ ॥۲॥
ਰਾਖਨਹਾਰ ਗੋਵਿਦ ਗੁਰ ਆਪਿ ॥੨॥

اپنے سیوک کئو سدا پ٘رتپارۓ ॥

ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥

بھگت جنا کے ساس نِہارۓ ॥

ਭਗਤ ਜਨਾ ਕੇ ਸਾਸ ਨਿਹਾਰੈ ॥

مانس کی کہُ کیتک بات ॥

ਮਾਨਸ ਕੀ ਕਹੁ ਕੇਤਕ ਬਾਤ ॥

جم تے راکھیَے دے کرِ ہاتھ ॥۳॥

ਜਮ ਤੇ ਰਾਖੈ ਦੇ ਕਰਿ ਹਾਥ ॥੩॥

نِرمل سوبھا نِرمل رِیت ॥

ਨਿਰਮਲ ਸੋਭਾ ਨਿਰਮਲ ਰੀਤਿ ॥

پار برہمُ آئِیا منِ چیِت ॥

ਪਾਰਬ੍ਰਹਮੁ ਆਇਆ ਮਨਿ ਚੀਤਿ ॥

کرِ کِرپا گُرِ دینو دانُ ॥

ਕਰਿ ਕਿਰਪਾ ਗੁਰਿ ਦੀਨੋ ਦਾਨੁ ॥

نانک پائِیا نامُ نِدھانُ ॥۴॥۳۳॥۴۶॥

ਨਾਨਕ ਪਾਇਆ ਨਾਮੁ ਨਿਧਾਨੁ ॥੪॥੩੩॥੪੬॥

بھیَرئو مہلا ۵ ॥

ਭੈਰਉ ਮਹਲਾ ੫ ॥

کرن کارن سمرتھُ گرُ میرا ॥

ਕਰਣ ਕਾਰਣ ਸਮਰਥੁ ਗੁਰੁ ਮੇਰਾ ॥

جیئ پران سکھداتا نیرا ॥

ਜੀਅ ਪ੍ਰਾਣ ਸੁਖਦਾਤਾ ਨੇਰਾ ॥

بھیَے بھنّجن اَبِناسی رائے ॥

ਭੈ ਭੰਜਨ ਅਬਿਨਾਸੀ ਰਾਇ ॥

درسنِ دیکھئیَے سبھُ دُکھُ جائے ॥۱॥

ਦਰਸਨਿ ਦੇਖਿਐ ਸਭੁ ਦੁਖੁ ਜਾਇ ॥੧॥

جت کت پیکھئو تیری سرنا ॥

ਜਤ ਕਤ ਪੇਖਉ ਤੇਰੀ ਸਰਣਾ ॥

بلِ بلِ جائی ستِگر چرنا ॥۱॥ رہائو ॥

ਬਲਿ ਬਲਿ ਜਾਈ ਸਤਿਗੁਰ ਚਰਣਾ ॥੧॥ ਰਹਾਉ ॥

پۄُرن کام مِلے گُردیو =
ਪੂਰਨ ਕਾਮ ਮਿਲੇ ਗੁਰਦੇਵ ॥
سبھِ پھلداتا نِرمل سیو =
ਸਭਿ ਫਲਦਾਤਾ ਨਿਰਮਲ ਸੇਵ ॥
کرُ گہِ لینے اپُنے داس =
ਕਰੁ ਗਹਿ ਲੀਨੇ ਅਪੁਨੇ ਦਾਸ ॥
رام نامُ رِد دیِئو نِواس = ۲=
ਰਾਮ ਨਾਮੁ ਰਿਦ ਦੀਓ ਨਿਵਾਸ ॥੨॥
سدا اننّدُ ناہی کِچھُ سوٗگُ =
ਸਦਾ ਅਨ ਦੁ ਨਾਹੀ ਕਿਛੁ ਸੋਗੁ ॥
دوٗکھُ دردُ نہ بِیاپیَے روٗگُ =
ਦੂਖੁ ਦਰਦੁ ਨਹ ਬਿਆਪੈ ਰੋਗੁ ॥
سبھُ کِچھُ تیرا توٗ کرݨیَہارُ =
ਸਭੁ ਕਿਛੁ ਤੇਰਾ ਤੂ ਕਰਣੈਹਾਰੁ ॥
پار برہم گُر اگم اپار = ۳=
ਪਾਰਬ੍ਰਹਮ ਗੁਰ ਅਗਮ ਅਪਾਰ ॥੩॥
نِرمل سوٗبھا اچرج باݨی =
ਨਿਰਮਲ ਸੋਭਾ ਅਚਰਜ ਬਾਣੀ ॥
پار برہم پوٗرن مَن بھاݨی =
ਪਾਰਬ੍ਰਹਮ ਪੂਰਨ ਮਨਿ ਭਾਣੀ ॥
جلِ تھلِ مہیئلِ رِویا سوٗئے =
ਜਲਿ ਥਲਿ ਮਹੀਅਲਿ ਰਵਿਆ ਸੋਇ ॥
نانک سبھُ کِچھُ پربھ تے ہوٗئے = ۴= ۳۴= ۴۷=
ਨਾਨਕ ਸਭੁ ਕਿਛੁ ਪ੍ਰਭ ਤੇ ਹੋਇ ॥੪॥੩੪॥੪੭॥
بھیَرئو مہلا ۵ =
ਭੈਰਉ ਮਹਲਾ ੫ ॥
منُ تنُ راتا رام رنّگِ چرݨے =
ਮਨੁ ਤਨੁ ਰਾਤਾ ਰਾਮ ਰੰਗਿ ਚਰਣੇ ॥

سرب منۄرتھ پۄُرن کرنٔے ॥
ਸਰਬ ਮਨੋਰਥ ਪੂਰਨ ਕਰਣੇ ॥
آٹھ پہر گاوت بھگونّتُ ॥
ਆਠ ਪਹਰ ਗਾਵਤ ਭਗਵੰਤੁ ॥
سِتگُرِ دیِنۄ پۄُرا منّتُ ॥۱॥
ਸਤਿਗੁਰਿ ਦੀਨੋ ਪੂਰਾ ਮੰਤੁ ॥੧॥
سۄ وڈبھاگی جِسُ نامِ پیارُ ॥
ਸੋ ਵਡਭਾਗੀ ਜਿਸੁ ਨਾਮਿ ਪਿਆਰੁ ॥
تِس کےَ سنّگِ ترےَ سنّسارُ ॥۱॥ رہائو ॥
ਤਿਸ ਕੈ ਸੰਗਿ ਤਰੈ ਸੰਸਾਰੁ ॥੧॥ ਰਹਾਉ ॥
سۄئی گِیانی جِ سِمرےَ ایک ॥
ਸੋਈ ਗਿਆਨੀ ਜਿ ਸਿਮਰੈ ਏਕ ॥
سۄ دھنونّتا جِسُ بُدھِ بِبیک ॥
ਸੋ ਧਨਵੰਤਾ ਜਿਸੁ ਬੁਧਿ ਬਿਬੇਕ ॥
سۄ کُلونّتا جِ سِمرےَ سُیامی ॥
ਸੋ ਕੁਲਵੰਤਾ ਜਿ ਸਿਮਰੈ ਸੁਆਮੀ ॥
سۄ پتِونّتا جِ آپُ پچھانی ॥۲॥
ਸੋ ਪਤਿਵੰਤਾ ਜਿ ਆਪੁ ਪਛਾਨੀ ॥੨॥
گُر پرسادِ پرم پدُ پائِیا ॥
ਗੁਰ ਪਰਸਾਦਿ ਪਰਮ ਪਦੁ ਪਾਇਆ ॥
گُنْ گۄُپال دِنُ رینِ دھِیائِیا ॥
ਗੁਣ ਗੋੁਪਾਲ ਦਿਨੁ ਰੈਨਿ ਧਿਆਇਆ ॥
تۄُٹے بنّدھن پۄُرن آسا ॥
ਤੂਟੇ ਬੰਧਨ ਪੂਰਨ ਆਸਾ ॥
ہرِ کے چرنْ رِد ماہِ نِواسا ॥۳॥
ਹਰਿ ਕੇ ਚਰਣ ਰਿਦ ਮਾਹਿ ਨਿਵਾਸਾ ॥੩॥
کہُ نانک جا کے پۄُرن کرما ॥
ਕਹੁ ਨਾਨਕ ਜਾ ਕੇ ਪੂਰਨ ਕਰਮਾ ॥

سو جنُ آئیا پربھ کی سرنا ॥
ਸੋ ਜਨੁ ਆਇਆ ਪ੍ਰਭ ਕੀ ਸਰਨਾ ॥
آپ پوِتُ پاون سبھ کینے ॥
ਆਪਿ ਪਵਿਤੁ ਪਾਵਨ ਸਭਿ ਕੀਨੇ ॥
رام رسائِنُ رسنا چینہے ॥۴॥۵۳॥۸۴॥
ਰਾਮ ਰਸਾਇਣੁ ਰਸਨਾ ਚੀਨ੍ਹੇ ॥੪॥੩੫॥੪੮॥
بھیَرئو مہلا ۵ ॥
ਭੈਰਉ ਮਹਲਾ ੫ ॥
نامُ لیَت کِچھُ بِگھنُ ن لاگیَے ॥
ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥
نامُ سُنت جمُ دوُرہُ بھاگیَے ॥
ਨਾਮੁ ਸੁਣਤ ਜਮੁ ਦੂਰਹੁ ਭਾਗੈ ॥
نامُ لیَت سبھ دوُکھہ ناسُ ॥
ਨਾਮੁ ਲੈਤ ਸਭ ਦੂਖਹ ਨਾਸੁ ॥
نامُ جپت ہرِ چرݨ نِواسُ ॥۱॥
ਨਾਮੁ ਜਪਤ ਹਰਿ ਚਰਣ ਨਿਵਾਸੁ ॥੧॥
نِربِگھن بھگت بھجُ ہرِ ہرِ نائو ॥
ਨਿਰਬਿਘਨ ਭਗਤਿ ਭਜੁ ਹਰਿ ਹਰਿ ਨਾਉ ॥
رسِک رسِک ہرِ کے گُݨ گائو ॥۱॥ رہائو ॥
ਰਸਕਿ ਰਸਕਿ ਹਰਿ ਕੇ ਗੁਣ ਗਾਉ ॥੧॥ ਰਹਾਉ ॥
ہرِ سِمرت کِچھُ چاکھُ ن جوہیَے ॥
ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥
ہرِ سِمرت دیَت دیئو ن پوہیَے ॥
ਹਰਿ ਸਿਮਰਤ ਦੈਤ ਦੇਉ ਨ ਪੋਹੈ ॥
ہرِ سِمرت موہُ مانُ ن بدھیَے ॥
ਹਰਿ ਸਿਮਰਤ ਮੋਹੁ ਮਾਨੁ ਨ ਬਧੈ ॥
ہرِ سِمرت گربھ جوُن ن رُدھیَے ॥۲॥
ਹਰਿ ਸਿਮਰਤ ਗਰਭ ਜੋਨਿ ਨ ਰੁਧੈ ॥੨॥
ہرِ سِمرن کی سگلی بیلا ॥
ਹਰਿ ਸਿਮਰਨ ਕੀ ਸਗਲੀ ਬੇਲਾ ॥

ہر سمرن بہ ماہ اکیلا ॥
ਹਰਿ ਸਿਮਰਨੁ ਬਹੁ ਮਾਹਿ ਇਕੇਲਾ ॥
جات اجات جپیے جن کوئے ॥
ਜਾਤਿ ਅਜਾਤਿ ਜਪੈ ਜਨੁ ਕੋਇ ॥
جو جاپیے تس کی گت ہوئے ॥۳॥
ਜੋ ਜਾਪੈ ਤਿਸ ਕੀ ਗਤਿ ਹੋਇ ॥੩॥
ہر کا نام جپیئیے سادھسنگ ॥
ਹਰਿ ਕਾ ਨਾਮੁ ਜਪੀਐ ਸਾਧਸੰਗਿ ॥
ہر کے نام کا پوُرن رنگ ॥
ਹਰਿ ਕੇ ਨਾਮ ਕਾ ਪੂਰਨ ਰੰਗੁ ॥
نانک کئو پربھ کرپا دھار ॥
ਨਾਨਕ ਕਉ ਪ੍ਰਭ ਕਿਰਪਾ ਧਾਰਿ ॥
سا س سا س ہر دیہ چتار ॥۴॥۳۶॥۴۹॥
ਸਾਸਿ ਸਾਸਿ ਹਰਿ ਦੇਹੁ ਚਿਤਾਰਿ ॥੪॥੩੬॥੪੯॥
بھیرئو مہلا ۵ ॥
ਭੈਰਉ ਮਹਲਾ ੫ ॥
آپے ساست آپے بید ॥
ਆਪੇ ਸਾਸਤੁ ਆਪੇ ਬੇਦੁ ॥
آپے گھٹ گھٹ جاݨیے بھید ॥
ਆਪੇ ਘਟਿ ਘਟਿ ਜਾਣੈ ਭੇਦੁ ॥
جوت سروُپ جا کی سبھ وتھ ॥
ਜੋਤਿ ਸਰੂਪ ਜਾ ਕੀ ਸਭ ਵਥੁ ॥
کرن کارن پوُرن سمرتھ ॥۱॥
ਕਰਣ ਕਾਰਣ ਪੂਰਨ ਸਮਰਥੁ ॥੧॥
پربھ کی اوٹ گہہ من میرے ॥
ਪ੍ਰਭ ਕੀ ਓਟ ਗਹਹੁ ਮਨ ਮੇਰੇ ॥
چرن کمل گرمکھ آرادھہ دسمن دوُکھ ن آوۓ نیرے ॥۱॥ رہائو ॥
ਚਰਨ ਕਮਲ ਗੁਰਮੁਖਿ ਆਰਾਧਹੁ ਦੁਸਮਨ ਦੂਖੁ ਨ ਆਵੈ ਨੇਰੇ ॥੧॥ ਰਹਾਉ ॥
آپے ون ترن تربھون سار ॥
ਆਪੇ ਵਣੁ ਤ੍ਰਿਣੁ ਤ੍ਰਿਭਵਣ ਸਾਰੁ ॥

جا کیَے سوُرت پرۄئیا سنّسارُ =
ਜਾ ਕੈ ਸੂਤਿ ਪਰੋਇਆ ਸੰਸਾਰੁ ॥
آپے سِو سکتی سنّجۄگی =
ਆਪੇ ਸਿਵ ਸਕਤੀ ਸੰਜੋਗੀ ॥
آپِ نِربانٔی آپے بھۄگی = ٢=
ਆਪਿ ਨਿਰਬਾਣੀ ਆਪੇ ਭੋਗੀ ॥੨॥
جت کت پیکھئو تت تت سۄئے =
ਜਤ ਕਤ ਪੇਖਉ ਤਤ ਤਤ ਸੋਇ ॥
تِسُ بِنُ دوُجا ناہی کۄئے =
ਤਿਸੁ ਬਿਨੁ ਦੂਜਾ ਨਾਹੀ ਕੋਇ ॥
ساگرُ تریئیَے نام کیَے رنّگِ =
ਸਾਗਰੁ ਤਰੀਐ ਨਾਮ ਕੈ ਰੰਗਿ ॥
گُنٔ گاوَے نانکُ سادھسنّگِ = ٣=
ਗੁਣ ਗਾਵੈ ਨਾਨਕੁ ਸਾਧਸੰਗਿ ॥੩॥
مُکتِ بھُگتِ جُگتِ وسِ جا کیَے =
ਮੁਕਤਿ ਭੁਗਤਿ ਜੁਗਤਿ ਵਸਿ ਜਾ ਕੈ ॥
اوُنٔا ناہی کِچھُ جن تا کیَے =
ਊਣਾ ਨਾਹੀ ਕਿਛੁ ਜਨ ਤਾ ਕੈ ॥
کرِ کِرپا جِسُ ہۄئے سُپ٘رسنّن =
ਕਰਿ ਕਿਰਪਾ ਜਿਸੁ ਹੋਇ ਸੁਪ੍ਰਸੰਨ ॥
نانک داس سیئی جن دھنّن = ٤= ٣٧= ٥٠=
ਨਾਨਕ ਦਾਸ ਸੇਈ ਜਨ ਧੰਨ ॥੪॥੩੭॥੫੦॥
بھیَرئو مہلا ٥ =
ਭੈਰਉ ਮਹਲਾ ੫ ॥
بھگتا منِ آن دُ گۄبِنّد =
ਭਗਤਾ ਮਨਿ ਆਨ ਦੁ ਗੋਬਿੰਦ ॥
استھِتِ بھئے بِنسی سبھ چِنّد =
ਅਸਥਿਤਿ ਭਏ ਬਿਨਸੀ ਸਭ ਚਿੰਦ ॥

# پنّا ۱۵۱۱ (Page 1151)

بھیَے بھرم بنِس گئے کھِن ماہِ ॥
ਭੈ ਭ੍ਰਮ ਬਿਨਸਿ ਗਏ ਖਿਨ ਮਾਹਿ ॥
پار برہمُ وسِیا مَن آئے ॥۱॥
ਪਾਰਬ੍ਰਹਮੁ ਵਸਿਆ ਮਨਿ ਆਇ ॥੧॥
رام رام سنّت سدا سہائے ॥
ਰਾਮ ਰਾਮ ਸੰਤ ਸਦਾ ਸਹਾਇ ॥
گھرِ باہرِ نالے پرمیسرُ رو رہیا پوُرن سبھ ٹھائے ॥۱॥ رہائو ॥
ਘਰਿ ਬਾਹਰਿ ਨਾਲੇ ਪਰਮੇਸਰੁ ਰਵਿ ਰਹਿਆ ਪੂਰਨ ਸਭ ਠਾਇ ॥੧॥ ਰਹਾਉ ॥
دھنُ مالُ جوبنُ جگتِ گوپال ॥
ਧਨੁ ਮਾਲੁ ਜੋਬਨੁ ਜੁਗਤਿ ਗੋਪਾਲ ॥
جیئ پران نت سکھ پرتپال ॥
ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ ॥
اپنے داس کئو دے راکھیَے ہاتھ ॥
ਅਪਨੇ ਦਾਸ ਕਉ ਦੇ ਰਾਖੈ ਹਾਥ ॥
نمکھ ن چھوڈئے سد ہی ساتھ ॥۲॥
ਨਿਮਖ ਨ ਛੋਡੈ ਸਦ ਹੀ ਸਾਥ ॥੨॥
ہر سا پریتمُ اورُ ن کوئے ॥
ਹਰਿ ਸਾ ਪ੍ਰੀਤਮੁ ਅਵਰੁ ਨ ਕੋਇ ॥
سار سمہالے ساچا سوئے ॥
ਸਾਰਿ ਸਮ੍ਹਾਲੇ ਸਾਚਾ ਸੋਇ ॥
مات پتا سُت بنّدھُ نرائنُ ॥
ਮਾਤ ਪਿਤਾ ਸੁਤ ਬੰਧੁ ਨਰਾਇਣੁ ॥
آد جگاد بھگت گن گائنُ ॥۳॥
ਆਦਿ ਜੁਗਾਦਿ ਭਗਤ ਗੁਣ ਗਾਇਣੁ ॥੩॥
تس کی دھر پربھ کا مَن جورُ ॥
ਤਿਸ ਕੀ ਧਰ ਪ੍ਰਭ ਕਾ ਮਨਿ ਜੋਰੁ ॥
ایک بنا دوُجا نہی ہورُ ॥
ਏਕ ਬਿਨਾ ਦੂਜਾ ਨਹੀ ਹੋਰੁ ॥

نانک کیَے مِن اِہُ پُرکھار تھُ =

ਨਾਨਕ ਕੈ ਮਨਿ ਇਹੁ ਪੁਰਖਾਰਥੁ ॥

پربھوُ ہمارا سارے سُیار تھُ = ۴= ۸۳= ۱۵=

ਪ੍ਰਭੂ ਹਮਾਰਾ ਸਾਰੇ ਸੁਆਰਥੁ ॥੪॥੩੮॥੫੧॥

بھیَرئو مہلا ۵ =

ਭੈਰਉ ਮਹਲਾ ੫ ॥

بھیَے کئو بھئو پڑیا سِمرت ہر نام =

ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥

سگل بیادھ مِٹی تِرہُ گُن کی داس کے ہوئے پوُرن کام = ۱= رہائو =

ਸਗਲ ਬਿਆਧਿ ਮਿਟੀ ਤ੍ਰਿਹੁ ਗੁਣ ਕੀ ਦਾਸ ਕੇ ਹੋਏ ਪੂਰਨ ਕਾਮ ॥੧॥ ਰਹਾਉ ॥

ہر کے لوک سدا گُن گاوہِ تِن کئو مِلیا پوُرن دھام =

ਹਰਿ ਕੇ ਲੋਕ ਸਦਾ ਗੁਣ ਗਾਵਹਿ ਤਿਨ ਕਉ ਮਿਲਿਆ ਪੂਰਨ ਧਾਮ ॥

جن کا درسُ بانچھیَے دِن راتی ہوئے پُنیت دھرم رائے جام = ۱=

ਜਨ ਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ ॥੧॥

کام کرودھ لوبھ مد نِندا سادھسنگ مِٹیا ابھمان =

ਕਾਮ ਕ੍ਰੋਧ ਲੋਭ ਮਦ ਨਿੰਦਾ ਸਾਧਸੰਗਿ ਮਿਟਿਆ ਅਭਿਮਾਨ ॥

ایَسے سنّت بھیٹہہ وڈبھاگی نانک تِن کیَے سد کُربان = ۲= ۹۳= ۲۵=

ਐਸੇ ਸੰਤ ਭੇਟਹਿ ਵਡਭਾਗੀ ਨਾਨਕ ਤਿਨ ਕੈ ਸਦ ਕੁਰਬਾਨ ॥੨॥੩੯॥੫੨॥

بھیَرئو مہلا ۵ =

ਭੈਰਉ ਮਹਲਾ ੫ ॥

پنّچ مجمی جو پنّچن راکھیَے =

ਪੰਚ ਮਜਮੀ ਜੋ ਪੰਚਨ ਰਾਖੈ ॥

مِتھیا رسنا نِت اُٹھ بھاکھیَے =

ਮਿਥਿਆ ਰਸਨਾ ਨਿਤ ਉਠਿ ਭਾਖੈ ॥

چکر بنائے کرئے پاکھنڈّ =

ਚਕ੍ਰ ਬਣਾਇ ਕਰੈ ਪਾਖੰਡ ॥

جھُر جھُر پچیَے جیَسے تِرئ رنڈّ = ۱=

ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥੧॥

ہر کے نام بِنا سبھ جھوُٹھُ =

ਹਰਿ ਕੇ ਨਾਮ ਬਿਨਾ ਸਭ ਝੂਠੁ ॥

بِن گُر پُورے مُکت ن پائِئیے ساچی درگہ ساکت مُوٹھُ ॥۱॥ رہائو ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ ॥੧॥ ਰਹਾਉ ॥
سوئی کُچِیل کُدرت نہی جانَیے ॥
ਸੋਈ ਕੁਚੀਲੁ ਕੁਦਰਤਿ ਨਹੀ ਜਾਨੈ ॥
لیپِئیے تھائے ن سُچ ہر مانَیے ॥
ਲੀਪਿਐ ਥਾਇ ਨ ਸੁਚਿ ਹਰਿ ਮਾਨੈ ॥
انّترُ مَیلا باہرُ نِت دھووَے ॥
ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥
ساچی درگہ اپنی پت کھووَے ॥۲॥
ਸਾਚੀ ਦਰਗਹਿ ਅਪਨੀ ਪਤਿ ਖੋਵੈ ॥੨॥
مائِیا کارن کرَے اُپائو ॥
ਮਾਇਆ ਕਾਰਣਿ ਕਰੈ ਉਪਾਉ ॥
کبہِ ن گھالَیے سیدھا پائو ॥
ਕਬਹਿ ਨ ਘਾਲੈ ਸੀਧਾ ਪਾਉ ॥
جِن کیِیا تِسُ چیت ن آنَیے ॥
ਜਿਨਿ ਕੀਆ ਤਿਸੁ ਚੀਤਿ ਨ ਆਣੈ ॥
کُوڑی کُوڑی مُکھہُ وکھانَیے ॥۳॥
ਕੂੜੀ ਕੂੜੀ ਮੁਖਹੁ ਵਖਾਣੈ ॥੩॥
جِس نو کرمُ کرے کرتارُ ॥
ਜਿਸ ਨੋ ਕਰਮੁ ਕਰੇ ਕਰਤਾਰੁ ॥
سادھسنّگ ہوئے تِسُ بِئُہارُ ॥
ਸਾਧਸੰਗਿ ਹੋਇ ਤਿਸੁ ਬਿਉਹਾਰੁ ॥
ہر نام بھگت سِئو لاگا رنگُ ॥
ਹਰਿ ਨਾਮ ਭਗਤਿ ਸਿਉ ਲਾਗਾ ਰੰਗੁ ॥
کہُ نانک تِسُ جن نہی بھنگُ ॥۴॥۴۰॥۳۵॥
ਕਹੁ ਨਾਨਕ ਤਿਸੁ ਜਨ ਨਹੀ ਭੰਗੁ ॥੪॥੪੦॥੫੩॥
بھیرَئو مہلا ۵ ॥
ਭੈਰਉ ਮਹਲਾ ੫ ॥
نِندک کئو پھٹکے سنّسارُ ॥
ਨਿੰਦਕ ਕਉ ਫਿਟਕੇ ਸੰਸਾਰੁ ॥

ِنّدک کا جھوُٹھا بِئُہارُ ॥
ਨਿੰਦਕ ਕਾ ਝੂਠਾ ਬਿਉਹਾਰੁ ॥
ِنّدک کا میَلا آچارُ ॥
ਨਿੰਦਕ ਕਾ ਮੈਲਾ ਆਚਾਰੁ ॥
داس اپُنے کئُو راکھنہارُ ॥੧॥
ਦਾਸ ਅਪੁਨੇ ਕਉ ਰਾਖਨਹਾਰੁ ॥੧॥
ِنّدکُ مُیا ِنّدک کےَ نالِ ॥
ਨਿੰਦਕੁ ਮੁਆ ਨਿੰਦਕ ਕੈ ਨਾਲਿ ॥
پار برہم پرمیسرِ جن راکھے ِنّدک کےَ ِسرِ کڑکِئو کالُ ॥੧॥ رہائُو ॥
ਪਾਰਬ੍ਰਹਮ ਪਰਮੇਸਰਿ ਜਨ ਰਾਖੇ ਨਿੰਦਕ ਕੈ ਸਿਰਿ ਕੜਕਿਓ ਕਾਲੁ ॥੧॥ ਰਹਾਉ ॥

پنّنا ॥੨੫ (Page 1152)

ِنّدک کا کہِیا کوئِ ن مانےَ ॥
ਨਿੰਦਕ ਕਾ ਕਹਿਆ ਕੋਇ ਨ ਮਾਨੈ ॥
ِنّدک جھوُٹھُ بولِ پچھُتانے ॥
ਨਿੰਦਕ ਝੂਠੁ ਬੋਲਿ ਪਛੁਤਾਨੇ ॥
ہاتھ پچھورہِ ِسرُ دھرنِ لگاہِ ॥
ਹਾਥ ਪਛੋਰਹਿ ਸਿਰੁ ਧਰਨਿ ਲਗਾਹਿ ॥
ِنّدک کئُو دئیِ چھوڈےَ ناہِ ॥੨॥
ਨਿੰਦਕ ਕਉ ਦਈ ਛੋਡੈ ਨਾਹਿ ॥੨॥
ہرِ کا داسُ کِچھُ بُرا ن ماگےَ ॥
ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥
ِنّدک کئُو لاگےَ دُکھ ساںگےَ ॥
ਨਿੰਦਕ ਕਉ ਲਾਗੈ ਦੁਖ ਸਾਂਗੈ ॥
بگُلے ِجئُو رہِیا پنّکھ پسارِ ॥
ਬਗੁਲੇ ਜਿਉ ਰਹਿਆ ਪੰਖ ਪਸਾਰਿ ॥
مُکھ تے بولِیا تاں کڈھِیا بیِچارِ ॥੩॥
ਮੁਖ ਤੇ ਬੋਲਿਆ ਤਾਂ ਕਢਿਆ ਬੀਚਾਰਿ ॥੩॥
انّترجامی کرتا سوئِ ॥
ਅੰਤਰਜਾਮੀ ਕਰਤਾ ਸੋਇ ॥

ہرِ جنُ کرےَ سُ نِہچلُ ہوئے ॥
ਹਰਿ ਜਨੁ ਕਰੈ ਸੁ ਨਿਹਚਲੁ ਹੋਇ ॥
ہرِ کا داسُ ساچا دربارِ ॥
ਹਰਿ ਕਾ ਦਾਸੁ ਸਾਚਾ ਦਰਬਾਰਿ ॥
جن نانک کہِیا تتُ بیِچارِ ॥۴॥۴۱॥۵۴॥
ਜਨ ਨਾਨਕ ਕਹਿਆ ਤਤੁ ਬੀਚਾਰਿ ॥੪॥੪੧॥੫੪॥
بھیَرئو مہلا ۵ ॥
ਭੈਰਉ ਮਹਲਾ ੫ ॥
دُئے کر جورِ کرئو ارداسِ ॥
ਦੁਇ ਕਰ ਜੋਰਿ ਕਰਉ ਅਰਦਾਸਿ ॥
جیِئو پِنّڈُ دھنُ تِس کی راسِ ॥
ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥
سوئی میرا سُیامی کرنیَہارُ ॥
ਸੋਈ ਮੇਰਾ ਸੁਆਮੀ ਕਰਨੈਹਾਰੁ ॥
کوٹِ بار جائی بلِہار ॥۱॥
ਕੋਟਿ ਬਾਰ ਜਾਈ ਬਲਿਹਾਰ ॥੧॥
سادھوُ دھوُرِ پُنیِت کری ॥
ਸਾਧੂ ਧੂਰਿ ਪੁਨੀਤ ਕਰੀ ॥
من کے بِکار مِٹہِ پ٘ربھ سِمرت جنم جنم کی میَلُ ہری ॥۱॥ رہائو ॥
ਮਨ ਕੇ ਬਿਕਾਰ ਮਿਟਹਿ ਪ੍ਰਭ ਸਿਮਰਤ ਜਨਮ ਜਨਮ ਕੀ ਮੈਲੁ ਹਰੀ ॥੧॥ ਰਹਾਉ ॥
جا کےَ گ٘رِہ مہِ سگل نِدھان ॥
ਜਾ ਕੈ ਗ੍ਰਿਹ ਮਹਿ ਸਗਲ ਨਿਧਾਨ ॥
جا کی سیوا پائیِئےَ مانُ ॥
ਜਾ ਕੀ ਸੇਵਾ ਪਾਈਐ ਮਾਨੁ ॥
سگل منورتھ پوُرنہار ॥
ਸਗਲ ਮਨੋਰਥ ਪੂਰਨਹਾਰ ॥
جیِء پ٘ران بھگتن آدھار ॥۲॥
ਜੀਅ ਪ੍ਰਾਨ ਭਗਤਨ ਆਧਾਰ ॥੨॥
گھٹ گھٹ انّترِ سگل پ٘رگاس ॥
ਘਟ ਘਟ ਅੰਤਰਿ ਸਗਲ ਪ੍ਰਗਾਸ ॥

جپ جپ جیوہِ بھگت گُنتاس ॥

ਜਪਿ ਜਪਿ ਜੀਵਹਿ ਭਗਤ ਗੁਣਤਾਸ ॥

جا کی سیو ن بِرتھی جائے ॥

ਜਾ ਕੀ ਸੇਵ ਨ ਬਿਰਥੀ ਜਾਇ ॥

من تن انّترِ ایکُ دِھیائے ॥۳॥

ਮਨ ਤਨ ਅੰਤਰਿ ਏਕੁ ਧਿਆਇ ॥੩॥

گُر اُپدیس دئِیا سنّتوکھُ ॥

ਗੁਰ ਉਪਦੇਸਿ ਦਇਆ ਸੰਤੋਖੁ ॥

نامُ نِدھانُ نِرملُ اِہُ تھوکُ ॥

ਨਾਮੁ ਨਿਧਾਨੁ ਨਿਰਮਲੁ ਇਹੁ ਥੋਕੁ ॥

کرِ کِرپا لیجیَے لڑِ لائے ॥

ਕਰਿ ਕਿਰਪਾ ਲੀਜੈ ਲੜਿ ਲਾਇ ॥

چرن کمل نانک نِت دِھیائے ॥۴॥۴۲॥۵۵॥

ਚਰਨ ਕਮਲ ਨਾਨਕ ਨਿਤ ਧਿਆਇ ॥੪॥੪੨॥੫੫॥

بھیَرئو مہلا ۵ ॥

ਭੈਰਉ ਮਹਲਾ ੫ ॥

ستِگُر اپُنے سُنی ارداسِ ॥

ਸਤਿਗੁਰ ਅਪੁਨੇ ਸੁਨੀ ਅਰਦਾਸਿ ॥

کارجُ آئِیا سگلا راسِ ॥

ਕਾਰਜੁ ਆਇਆ ਸਗਲਾ ਰਾਸਿ ॥

من تن انّترِ پربھوُ دِھیائِیا ॥

ਮਨ ਤਨ ਅੰਤਰਿ ਪ੍ਰਭੂ ਧਿਆਇਆ ॥

گُر پوُرے ڈرُ سگل چُکائِیا ॥۱॥

ਗੁਰ ਪੂਰੇ ਡਰੁ ਸਗਲ ਚੁਕਾਇਆ ॥੧॥

سبھ تے وڈ سمرتھ گُردیو ॥

ਸਭ ਤੇ ਵਡ ਸਮਰਥ ਗੁਰਦੇਵ ॥

سبھِ سُکھ پائی تِس کی سیو ॥ رہائو ॥

ਸਭਿ ਸੁਖ ਪਾਈ ਤਿਸ ਕੀ ਸੇਵ ॥ ਰਹਾਉ ॥

جا کا کیِیا سبھُ کِچھُ ہوئے ॥

ਜਾ ਕਾ ਕੀਆ ਸਭੁ ਕਿਛੁ ਹੋਇ ॥

تس کا امرُ ن میٹیے کوئے ॥
ਤਿਸ ਕਾ ਅਮਰੁ ਨ ਮੇਟੈ ਕੋਇ ॥
پار برہمُ پرمیسرُ انوُپُ ॥
ਪਾਰਬ੍ਰਹਮੁ ਪਰਮੇਸਰੁ ਅਨੂਪੁ ॥
سپھل موُرت گرُ تس کا روُپُ ॥ ۲॥
ਸਫਲ ਮੂਰਤਿ ਗੁਰੁ ਤਿਸ ਕਾ ਰੂਪੁ ॥੨॥
جا کیَے انّتر بسیَے ہر نامُ ॥
ਜਾ ਕੈ ਅੰਤਰਿ ਬਸੈ ਹਰਿ ਨਾਮੁ ॥
جو جو پیکھیَے سُ برہم رگیانُ ॥
ਜੋ ਜੋ ਪੇਖੈ ਸੁ ਬ੍ਰਹਮ ਗਿਆਨੁ ॥
بیس بسئے جا کیَے من پرگاسُ ॥
ਬੀਸ ਬਿਸੁਏ ਜਾ ਕੈ ਮਨਿ ਪਰਗਾਸੁ ॥
تسُ جن کیَے پار برہم کا نواسُ ॥ ۳॥
ਤਿਸੁ ਜਨ ਕੈ ਪਾਰਬ੍ਰਹਮ ਕਾ ਨਿਵਾਸੁ ॥੩॥
تسُ گر کئو سد کری نمسکار ॥
ਤਿਸੁ ਗੁਰ ਕਉ ਸਦ ਕਰੀ ਨਮਸਕਾਰ ॥
تسُ گر کئو سد جائو بلہار ॥
ਤਿਸੁ ਗੁਰ ਕਉ ਸਦ ਜਾਉ ਬਲਿਹਾਰ ॥
ستگر کے چرن دھوئے دھوئے پیوا ॥
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥
گر نانک جپ جپ سد جیوا ॥ ۴॥ ۴۳॥ ۵۶॥
ਗੁਰ ਨਾਨਕ ਜਪਿ ਜਪਿ ਸਦ ਜੀਵਾ ॥੪॥੪੩॥੫੬॥

پنّنا ۱۱۵۳ (Page 1153)

راگُ بھیَرئو مہلا ۵ پڑتال گھرُ ۳
ਰਾਗੁ ਭੈਰਉ ਮਹਲਾ ੫ ਪੜਤਾਲ ਘਰੁ ੩
اِکّ اوئنکار ستگر پرساد ॥
ੴ ਸਤਿਗੁਰ ਪ੍ਰਸਾਦਿ ॥
پرتپال پربھ کرپال کون گن گنی ॥
ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ ॥

اِنک رنگ بہُ ترنگ سرب کؤ دھنی = ۱= رہائؤ =

ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ ॥੧॥ ਰਹਾਉ ॥

اِنک گِیان اِنک دِھیان اِنک جاپ جاپ تاپ =

ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥

اِنک گُنت دھُنت لِلت اِنک دھار مُنی = ۱=

ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ ॥੧॥

اِنک ناد اِنک باج نِمکھ نِمکھ اِنک سواد اِنک دؤکھ اِنک رؤگ مِٹہِ جس سُنی =

ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ ਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥

کھٹہ برت پؤجا گون بھون جاتر کرن سگل پھل پُنی = ۲= ۱= ۵۷= ۸= ۱۲= ۷= ۵۷= ۳۹=

نانک سیو اپار دیو تٹہ

ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ ॥੨॥੧॥੫੭॥੮॥੨੧॥੭॥੫੭॥੯੩॥

بھیرئؤ اسٹپدِیا مہلا ۱ گھرُ ۲

ਭੈਰਉ ਅਸਟਪਦੀਆ ਮਹਲਾ ੧ ਘਰੁ ੨

اِکّ اؤنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

آتم مہِ رامُ رام مہِ آتمُ چِینس گُر بیِچارا =

ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥

انّمرت بانی سبد پچھانی دکّھ کاٹیَے ہئؤ مارا = ۱=

ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ ॥੧॥

نانک ہئُمیَے رؤگ بُرے =

ਨਾਨਕ ਹਉਮੈ ਰੋਗ ਬੁਰੇ ॥

جہ دیکھاں تہ ایکا بیدن آپے بکھسیَے سبد دھُرے = ۱= رہائؤ =

ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ ॥੧॥ ਰਹਾਉ ॥

آپے پرکھے پرکھنہارَے بہُر سؤُلاکُ ن ہؤئی =

ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ ॥

جِن کئؤ ندر بھئی گُر میلے پربھ بھانا سچُ سؤئی = ۲=

ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ ॥੨॥

پئُنُ پانی بیَسنّترُ رؤگی رؤگی دھرت سبھؤگی =

ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ ॥

ماتٌ پتا مائِیا دیہ سِ روگی روگی کُٹنّب سنّجوگی = ٣ =
ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ ॥੩॥
روگی برہما بِسنُ سرُدرا روگی سگل سنّسارا =
ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥
ہرِ پدُ چینِ بھئے سے مکتے گُر کا سبدُ وِچارا = ٤ =
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥੪॥
روگی سات سمُنّد سندیِا کھنّڈ پتال سِ روگ بھرے =
ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ ॥
ہرِ کے لوک سِ ساچِ سُہیلے سربی تھائی ندرِ کرے = ٥ =
ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ ॥੫॥
روگی کھٹ درسن بھیکھدھاری نانا ہٹھی انیکا =
ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥
بید کتیب کرہِ کہ بپُرے نہ بُوجھہِ اِک ایکا = ٦ =
ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥੬॥
مِٹھ رسُ کھائے سُ روگ بھریجیَے کنّد مُولِ سکھُ ناہی =
ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥
نامُ وِسارِ چلہِ ان مارگِ انّت کالِ پچھُتاہی = ٧ =
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ ॥੭॥
تیِرتھِ بھرمیَے روگُ نہ چھُوٹسِ پڑِیا بادُ ببادُ بھئِیا =
ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ ॥
دُبِدھا روگُ سُ اِدھِک وڈیرا مائِیا کا مُہتاجُ بھئِیا = ٨ =
ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ॥੮॥
گُرمُکھِ ساچا سبدِ سلاہیَے منِ ساچا تِسُ روگُ گئِیا =
ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥
نانک ہرِ جن اندِنُ نِرمل جِن کئُو کرمِ نیِسانُ پئِیا = ٩ = ١ =
ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ ॥੯॥੧॥

(Page 1154) پنّا ١١٥٤

بھیَرئو مہلا ٣ گھرُ ٢
ਭੈਰਉ ਮਹਲਾ ੩ ਘਰੁ ੨

اِکّ اوئنکار سَتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
تِن کرتیَے اِکُ چلتُ اُپائِیا ॥
ਤਿਨਿ ਕਰਤੈ ਇਕੁ ਚਲਤੁ ਉਪਾਇਆ ॥
انہد باݨی سبدُ سُݨائِیا ॥
ਅਨਹਦ ਬਾਣੀ ਸਬਦੁ ਸੁਣਾਇਆ ॥
منمُکھ بھُولے گُرمُکھ بُجھائِیا ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥
کارݨُ کرتا کردا آئِیا ॥۱॥
ਕਾਰਣੁ ਕਰਤਾ ਕਰਦਾ ਆਇਆ ॥੧॥
گُر کا سبدُ میرَے انّترِ دھِیانُ ॥
ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥
ہئُو کبہُ ن چھوڈئُو ہرِ کا نامُ ॥۱॥ رہائُو ॥
ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥੧॥ ਰਹਾਉ ॥
پِتا پرہلادُ پڑݨ پٹھائِیا ॥
ਪਿਤਾ ਪ੍ਰਹਲਾਦੁ ਪੜਣ ਪਠਾਇਆ ॥
لیَے پاٹی پادھے کیَے آئِیا ॥
ਲੈ ਪਾਟੀ ਪਾਧੇ ਕੈ ਆਇਆ ॥
نام بِنا نہ پڑئُو اچار ॥
ਨਾਮ ਬਿਨਾ ਨਹ ਪੜਉ ਅਚਾਰ ॥
میری پٹِیا لِکھ دیہُ گوبِنّد مُرارِ ॥۲॥
ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥੨॥
پُتّر پرہلاد سِئُو کہِیا مائے ॥
ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ ॥
پرورِت ن پڑھُ رہی سمجھائے ॥
ਪਰਵਿਰਤਿ ਨ ਪੜਹੁ ਰਹੀ ਸਮਝਾਇ ॥
نِربھئُو داتا ہرِ جیِئُو میرَے نالِ ॥
ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ ॥
جے ہرِ چھوڈئُو تئُو کُلِ لاگیَے گالِ ॥۳॥
ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ ॥੩॥

پرہلادِ سبھ چاٹڑے وِگارے ॥
ਪ੍ਰਹਲਾਦਿ ਸਭਿ ਚਾਟੜੇ ਵਿਗਾਰੇ ॥
ہمارا کہِیا ن سُݨیَے آپݨے کارج سوارے ॥
ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ ॥
سبھ نگری مہِ بھگتِ دِرڑائی ॥
ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥
دُسٹ سبھا کا کِچھُ ن وسائی ॥۴॥
ਦੁਸਟ ਸਭਾ ਕਾ ਕਿਛੁ ਨ ਵਸਾਈ ॥੪॥
سنّڈَے مرکیَے کیِئی پُوکار ॥
ਸੰਡੈ ਮਰਕੈ ਕੀਈ ਪੂਕਾਰ ॥
سبھے دیَت رہے جھکھ مارِ ॥
ਸਭੇ ਦੈਤ ਰਹੇ ਝਖ ਮਾਰਿ ॥
بھگت جنا کی پتِ راکھیَے سوئی ॥
ਭਗਤ ਜਨਾ ਕੀ ਪਤਿ ਰਾਖੈ ਸੋਈ ॥
کیِتے کیَے کہِئیَے کِیا ہوئی ॥۵॥
ਕੀਤੇ ਕੈ ਕਹਿਐ ਕਿਆ ਹੋਈ ॥੫॥
کِرت سنّجوگی دیَتِ راجُ چلائِیا ॥
ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ ॥
ہرِ ن بُوجھیَے تِنِ آپِ بھُلائِیا ॥
ਹਰਿ ਨ ਬੂਝੈ ਤਿਨਿ ਆਪਿ ਭੁਲਾਇਆ ॥
پُتُر پرہلاد سِئو وادُ رچائِیا ॥
ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ ॥
انّدھا ن بُوجھیَے کالُ نیڑَے آئِیا ॥۶॥
ਅੰਧਾ ਨ ਬੂਝੈ ਕਾਲੁ ਨੇੜੈ ਆਇਆ ॥੬॥
پرہلادُ کوٹھے وِچِ راکھِیا بارِ دیِیا تالا ॥
ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ ॥
نِربھئو بالکُ مُوُلِ ن ڈرئی میرَے انّترِ گُر گوپالا ॥
ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ ॥
کیِتا ہووَے سریِکی کرَے انہودا نائو دھرائِیا ॥
ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ ॥

جو دھُر لِکھیا سو آئے پہُتا جن سیئو وادُ رچائیا ॥ ۷॥

ਜੋ ਧੁਰਿ ਲਿਖਿਆ ਸੁੋ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ ॥੭॥

پِتا پرہلاد سیئو گُرج اُٹھائی ॥

ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥

کہاں تمہرا جگدیِس گُسائی ॥

ਕਹਾਂ ਤੁਮ੍ਹਾਰਾ ਜਗਦੀਸ ਗੁਸਾਈ ॥

جگجیِونُ داتا انّت سکھائی ॥

ਜਗਜੀਵਨੁ ਦਾਤਾ ਅੰਤਿ ਸਖਾਈ ॥

جہ دیکھا تہ رہیا سمائی ॥ ۸॥

ਜਹ ਦੇਖਾ ਤਹ ਰਹਿਆ ਸਮਾਈ ॥੮॥

تھنّمُ اُپاڑ ہر آپُ دِکھائیا ॥

ਥੰਮ੍ਹ  ਉਪਾੜਿ ਹਰਿ ਆਪੁ ਦਿਖਾਇਆ ॥

اہنّکاری دیَتُ مار پچائیا ॥

ਅਹੰਕਾਰੀ ਦੈਤੁ ਮਾਰਿ ਪਚਾਇਆ ॥

بھگتا من آننّدُ وجی ودھائی ॥

ਭਗਤਾ ਮਨਿ ਆਨ ਦੁ ਵਜੀ ਵਧਾਈ ॥

اپنے سیوک کئُو دے وڈِیائی ॥ ۹॥

ਅਪਨੇ ਸੇਵਕ ਕਉ ਦੇ ਵਡਿਆਈ ॥੯॥

جنّمنُ مرنا مۄہُ اُپائیا ॥

ਜੰਮਣੁ ਮਰਣਾ ਮੋਹੁ ਉਪਾਇਆ ॥

آونُ جانا کرتیَے لِکھ پائیا ॥

ਆਵਣੁ ਜਾਣਾ ਕਰਤੈ ਲਿਖਿ ਪਾਇਆ ॥

پرہلاد کیَے کارج ہر آپُ دِکھائیا ॥

ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥

بھگتا کا بۄلُ آگیَے آئیا ॥ ۱۰॥

ਭਗਤਾ ਕਾ ਬੋਲੁ ਆਗੈ ਆਇਆ ॥੧੦॥

دیو کُلی لِکھمی کئُو کرہ جیَکارُ ॥

ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ ॥

ماتا نرسنّگھ کا رۄُپُ نوارُ ॥

ਮਾਤਾ ਨਰਸਿੰਘ ਕਾ ਰੂਪੁ ਨਿਵਾਰੁ ॥

لِکھمی بھئو کرَے ن ساکیَے جائے ॥
ਲਖਿਮੀ ਭਉ ਕਰੈ ਨ ਸਾਕੈ ਜਾਇ ॥

پنّا ۱۱۵۵ (Page 1155)

پرہلادُ جنُ چرنٖی لاگا آئے ॥۱۱॥
ਪ੍ਰਹਲਾਦੁ ਜਨੁ ਚਰਣੀ ਲਾਗਾ ਆਇ ॥੧੧॥
ستِگُرِ نامُ ندھانُ درڑائیا ॥
ਸਤਿਗੁਰਿ ਨਾਮੁ ਨਿਧਾਨੁ ਦ੍ਰਿੜਾਇਆ ॥
راجُ مالُ جھوُٹھی سبھ مائیا ॥
ਰਾਜੁ ਮਾਲੁ ਝੂਠੀ ਸਭ ਮਾਇਆ ॥
لوبھی نر رہے لپٹائے ॥
ਲੋਭੀ ਨਰ ਰਹੇ ਲਪਟਾਇ ॥
ہرِ کے نام بِنُ درگہ مِلیَے سجائے ॥۱۲॥
ਹਰਿ ਕੇ ਨਾਮ ਬਿਨੁ ਦਰਗਹ ਮਿਲੈ ਸਜਾਇ ॥੧੨॥
کہیَے نانکُ سبھُ کو کرے کرائیا ॥
ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥
سے پروانُ جِنی ہرِ سِئو چِتُ لائیا ॥
ਸੇ ਪਰਵਾਣੁ ਜਿਨੀ ਹਰਿ ਸਿਉ ਚਿਤੁ ਲਾਇਆ ॥
بھگتا کا انگیکارُ کردا آئیا ॥
ਭਗਤਾ ਕਾ ਅੰਗੀਕਾਰੁ ਕਰਦਾ ਆਇਆ ॥
کرتیَے اپنا روُپُ دِکھائیا ॥۱۳॥۱॥۲॥
ਕਰਤੈ ਅਪਣਾ ਰੂਪੁ ਦਿਖਾਇਆ ॥੧੩॥੧॥੨॥
بھیَرئو مہلا ۳ ॥
ਭੈਰਉ ਮਹਲਾ ੩ ॥
گُر سیوا تے انّمرت پھلُ پائیا ہئُمیَے ترِسن بُجھائی ॥
ਗੁਰ ਸੇਵਾ ਤੇ ਅੰਮ੍ਰਿਤ ਫਲੁ ਪਾਇਆ ਹਉਮੈ ਤ੍ਰਿਸਨ ਬੁਝਾਈ ॥
ہرِ کا نامُ ہِردئے مَن وسیا منسا منہ سمائی ॥۱॥
ਹਰਿ ਕਾ ਨਾਮੁ ਹ੍ਰਿਦੈ ਮਨਿ ਵਸਿਆ ਮਨਸਾ ਮਨਹਿ ਸਮਾਈ ॥੧॥
ہرِ جیِئو کرِپا کرہُ میرے پیارے ॥
ਹਰਿ ਜੀਉ ਕ੍ਰਿਪਾ ਕਰਹੁ ਮੇਰੇ ਪਿਆਰੇ ॥

انِدنُ ہرِ گن دِین جنُ مانگیَے گُر کیَے سبد اُدھارے =۱= رہائو =

ਅਨਦਿਨੁ ਹਰਿ ਗੁਣ ਦੀਨ ਜਨੁ ਮਾਂਗੈ ਗੁਰ ਕੈ ਸਬਦਿ ਉਧਾਰੇ ॥੧॥ ਰਹਾਉ ॥

سنّت جنا کئو جمُ جوہِ ن ساکیَے رتی انّچ دوُکھ ن لائی =

ਸੰਤ ਜਨਾ ਕਉ ਜਮੁ ਜੋਹਿ ਨ ਸਾਕੈ ਰਤੀ ਅੰਚ ਦੂਖ ਨ ਲਾਈ ॥

آپِ ترہِ سگلے کُل تارہِ جو تیری سرنائی =۲=

ਆਪਿ ਤਰਹਿ ਸਗਲੇ ਕੁਲ ਤਾਰਹਿ ਜੋ ਤੇਰੀ ਸਰਣਾਈ ॥੨॥

بھگتا کی پیَج رکھہِ توُ آپے ایہ تیری وڈِیائی =

ਭਗਤਾ ਕੀ ਪੈਜ ਰਖਹਿ ਤੂ ਆਪੇ ਏਹ ਤੇਰੀ ਵਡਿਆਈ ॥

جنم جنم کے کِلوِکھ دُکھ کاٹہِ دُبِدھا رتی ن رائی =۳=

ਜਨਮ ਜਨਮ ਕੇ ਕਿਲਵਿਖ ਦੁਖ ਕਾਟਹਿ ਦੁਬਿਧਾ ਰਤੀ ਨ ਰਾਈ ॥੩॥

ہم موُڑ مُگدھ کِچھُ بوُجھہِ ناہی توُ آپے دیہِ بُجھائی =

ਹਮ ਮੂੜ ਮੁਗਧ ਕਿਛੁ ਬੂਝਹਿ ਨਾਹੀ ਤੂ ਆਪੇ ਦੇਹਿ ਬੁਝਾਈ ॥

جو تُدھُ بھاوےَ سوئی کرسی اورُ ن کرنا جائی =۴=

ਜੋ ਤੁਧੁ ਭਾਵੈ ਸੋਈ ਕਰਸੀ ਅਵਰੁ ਨ ਕਰਣਾ ਜਾਈ ॥੪॥

جگتُ اُپائے تُدھُ دھنّدھیَے لائِیا بھوُنڈی کار کمائی =

ਜਗਤੁ ਉਪਾਇ ਤੁਧੁ ਧੰਧੈ ਲਾਇਆ ਭੂੰਡੀ ਕਾਰ ਕਮਾਈ ॥

جنمُ پدارتھُ جوُئیَے ہارِیا سبدےَ سُرتِ ن پائی =۵=

ਜਨਮੁ ਪਦਾਰਥੁ ਜੂਐ ਹਾਰਿਆ ਸਬਦੈ ਸੁਰਤਿ ਨ ਪਾਈ ॥੫॥

منمُکھ مرہِ تِن کِچھوُ ن سوُجھیَے دُرمتِ اگِیان انّدھارا =

ਮਨਮੁਖਿ ਮਰਹਿ ਤਿਨ ਕਿਛੂ ਨ ਸੂਝੈ ਦੁਰਮਤਿ ਅਗਿਆਨ ਅੰਧਾਰਾ ॥

بھوجلُ پارِ ن پاوہِ کب ہی ڈوُبِ مُئے بِنُ گُر سِرِ بھارا =۶=

ਭਵਜਲੁ ਪਾਰਿ ਨ ਪਾਵਹਿ ਕਬ ਹੀ ਡੂਬਿ ਮੁਏ ਬਿਨੁ ਗੁਰ ਸਿਰਿ ਭਾਰਾ ॥੬॥

ساچیَے سبد رتے جن ساچے ہرِ پربھِ آپِ مِلائے =

ਸਾਚੈ ਸਬਦਿ ਰਤੇ ਜਨ ਸਾਚੇ ਹਰਿ ਪ੍ਰਭਿ ਆਪਿ ਮਿਲਾਏ ॥

گُر کی بانی سبد پچھاتی ساچِ رہے لِو لائے =۷=

ਗੁਰ ਕੀ ਬਾਣੀ ਸਬਦਿ ਪਛਾਤੀ ਸਾਚਿ ਰਹੇ ਲਿਵ ਲਾਏ ॥੭॥

توُں آپِ نِرملُ تیرے جن ہیَے نِرمل گُر کیَے سبد وِچارے =

ਤੂੰ ਆਪਿ ਨਿਰਮਲੁ ਤੇਰੇ ਜਨ ਹੈ ਨਿਰਮਲ ਗੁਰ ਕੈ ਸਬਦਿ ਵੀਚਾਰੇ ॥

نانکُ تِن کیَے سد بلِہارےَ رام نامُ اُرِ دھارے =۸= ۲= ۳=

ਨਾਨਕੁ ਤਿਨ ਕੈ ਸਦ ਬਲਿਹਾਰੈ ਰਾਮ ਨਾਮੁ ਉਰਿ ਧਾਰੇ ॥੮॥੨॥੩॥

بھیرَئو مہلا ۵ اسٹپدیِیا گھرُ ۲
ਭੈਰਉ ਮਹਲਾ ੫ ਅਸਟਪਦੀਆ ਘਰੁ ੨
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جِسُ نامُ رِدےَ سوئی وڈ راجا ॥
ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥
جِسُ نامُ رِدےَ تِسُ پوُرے کاجا ॥
ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥
جِسُ نامُ رِدےَ تِنِ کوٹِ دھن پائے ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ ॥
نام بِنا جنمُ بِرتھا جائے ॥۱॥
ਨਾਮ ਬਿਨਾ ਜਨਮੁ ਬਿਰਥਾ ਜਾਏ ॥੧॥
تِسُ سالاہی جِسُ ہرِ دھنُ راسِ ॥
ਤਿਸੁ ਸਾਲਾਹੀ ਜਿਸੁ ਹਰਿ ਧਨੁ ਰਾਸਿ ॥
سو وڈبھاگی جِسُ گُر مستکِ ہاتھُ ॥۱॥ رہاءُ ॥
ਸੋ ਵਡਭਾਗੀ ਜਿਸੁ ਗੁਰ ਮਸਤਕਿ ਹਾਥੁ ॥੧॥ ਰਹਾਉ ॥
جِسُ نامُ رِدےَ تِسُ کوٹ کئی سیَنا ॥
ਜਿਸੁ ਨਾਮੁ ਰਿਦੈ ਤਿਸੁ ਕੋਟ ਕਈ ਸੈਨਾ ॥
جِسُ نامُ رِدےَ تِسُ سہج سُکھیَنا ॥
ਜਿਸੁ ਨਾਮੁ ਰਿਦੈ ਤਿਸੁ ਸਹਜ ਸੁਖੈਨਾ ॥

(Page 1156) پنّنا ۱۱۵۶

جِسُ نامُ رِدےَ سو سیِتلُ ہوُیا ॥
ਜਿਸੁ ਨਾਮੁ ਰਿਦੈ ਸੋ ਸੀਤਲੁ ਹੂਆ ॥
نام بِنا دھِرگُ جیِونُ موُیا ॥۲॥
ਨਾਮ ਬਿਨਾ ਧ੍ਰਿਗੁ ਜੀਵਣੁ ਮੂਆ ॥੨॥
جِسُ نامُ رِدےَ سو جیِون مُکتا ॥
ਜਿਸੁ ਨਾਮੁ ਰਿਦੈ ਸੋ ਜੀਵਨ ਮੁਕਤਾ ॥
جِسُ نامُ رِدےَ تِسُ سبھ ہی جُگتا ॥
ਜਿਸੁ ਨਾਮੁ ਰਿਦੈ ਤਿਸੁ ਸਭ ਹੀ ਜੁਗਤਾ ॥

جِسُ نامُ رِدےَ تِنِ نئو نِدھ پائی ॥
ਜਿਸੁ ਨਾਮੁ ਰਿਦੈ ਤਿਨਿ ਨਉ ਨਿਧਿ ਪਾਈ ॥
نام بِنا بھ٘رِم آوےَ جائی ॥٣॥
ਨਾਮ ਬਿਨਾ ਭ੍ਰਮਿ ਆਵੈ ਜਾਈ ॥੩॥
جِسُ نامُ رِدےَ سو ویپرواہا ॥
ਜਿਸੁ ਨਾਮੁ ਰਿਦੈ ਸੋ ਵੇਪਰਵਾਹਾ ॥
جِسُ نامُ رِدےَ تِسُ سد ہی لاہا ॥
ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ ॥
جِسُ نامُ رِدےَ تِسُ وڈ پرْوارا ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ ॥
نام بِنا منمُکھ گاوارا ॥٤॥
ਨਾਮ ਬਿਨਾ ਮਨਮੁਖ ਗਾਵਾਰਾ ॥੪॥
جِسُ نامُ رِدےَ تِسُ نِہچل آسنُ ॥
ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ ॥
جِسُ نامُ رِدےَ تِسُ تکھتِ نِواسنُ ॥
ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ ॥
جِسُ نامُ رِدےَ سو ساچا ساہُ ॥
ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥
نامہیِڻ ناہی پتِ ویساہُ ॥٥॥
ਨਾਮਹੀਣ ਨਾਹੀ ਪਤਿ ਵੇਸਾਹੁ ॥੫॥
جِسُ نامُ رِدےَ سو سبھ مہِ جاتا ॥
ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ ॥
جِسُ نامُ رِدےَ سو پُرکھُ بِدھاتا ॥
ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ ॥
جِسُ نامُ رِدےَ سو سبھ تے اوُچا ॥
ਜਿਸੁ ਨਾਮੁ ਰਿਦੈ ਸੋ ਸਭ ਤੇ ਊਚਾ ॥
نام بِنا بھ٘رِم جونی موُچا ॥٦॥
ਨਾਮ ਬਿਨਾ ਭ੍ਰਮਿ ਜੋਨੀ ਮੂਚਾ ॥੬॥
جِسُ نامُ رِدےَ تِسُ پ٘رگٹِ پہارا ॥
ਜਿਸੁ ਨਾਮੁ ਰਿਦੈ ਤਿਸੁ ਪ੍ਰਗਟਿ ਪਹਾਰਾ ॥

جِسُ نامُ رِدےَ تِسُ مِٹِیا انّدھارا ॥
ਜਿਸੁ ਨਾਮੁ ਰਿਦੈ ਤਿਸੁ ਮਿਟਿਆ ਅੰਧਾਰਾ ॥
جِسُ نامُ رِدےَ سو پُرکھُ پرواݨُ ॥
ਜਿਸੁ ਨਾਮੁ ਰਿਦੈ ਸੋ ਪੁਰਖੁ ਪਰਵਾਣੁ ॥
نام بِنا پھِرِ آوݨ جاݨُ ॥ ۷॥
ਨਾਮ ਬਿਨਾ ਫਿਰਿ ਆਵਣ ਜਾਣੁ ॥੭॥
تِنِ نامُ پائِیا جِسُ بھئِئو کِرپال ॥
ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ॥
سادھسنّگتِ مہِ لکھے گوپال ॥
ਸਾਧਸੰਗਤਿ ਮਹਿ ਲਖੇ ਗੋੁਪਾਲ ॥
آوݨ جاݨ رہے سُکھُ پائِیا ॥
ਆਵਣ ਜਾਣ ਰਹੇ ਸੁਖੁ ਪਾਇਆ ॥
کہُ نانک تتےَ تتُ مِلائِیا ॥ ۸॥ ۱॥ ۴॥
ਕਹੁ ਨਾਨਕ ਤਤੈ ਤਤੁ ਮਿਲਾਇਆ ॥੮॥੧॥੪॥
بھیَرئو مہلا ۵ ॥
ਭੈਰਉ ਮਹਲਾ ੫ ॥
کوٹِ بِسن کیِنے اوتار ॥
ਕੋਟਿ ਬਿਸਨ ਕੀਨੇ ਅਵਤਾਰ ॥
کوٹِ برہمنّڈ جاکے دھرمسال ॥
ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥
کوٹِ مہیس اُپائے سمائے ॥
ਕੋਟਿ ਮਹੇਸ ਉਪਾਇ ਸਮਾਏ ॥
کوٹِ برہمے جگُ ساجݨ لائے ॥ ۱॥
ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥
ایَسو دھݨیِ گُوِنّدُ ہمارا ॥
ਐਸੋ ਧਣੀ ਗੁਵਿੰਦੁ ਹਮਾਰਾ ॥
برنِ ن ساکئو گُݨ بِستھارا ॥ ۱॥ رہائو ॥
ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥
کوٹِ مائِیا جاکےَ سیوکائے ॥
ਕੋਟਿ ਮਾਇਆ ਜਾ ਕੈ ਸੇਵਕਾਇ ॥

کوٹِ جیِئ جا کی سِہجائے ॥
ਕੋਟਿ ਜੀਅ ਜਾ ਕੀ ਸਿਹਜਾਇ ॥
کوٹِ اُپار جنا تیرۓ انگِ ॥
ਕੋਟਿ ਉਪਾਰਜਨਾ ਤੇਰੈ ਅੰਗਿ ॥
کوٹِ بھگت بست ہرِ سنّگِ ॥۲॥
ਕੋਟਿ ਭਗਤ ਬਸਤ ਹਰਿ ਸੰਗਿ ॥੨॥
کوٹِ چھترپتِ کرت نمسکار ॥
ਕੋਟਿ ਛਤ੍ਰਪਤਿ ਕਰਤ ਨਮਸਕਾਰ ॥
کوٹِ اِنّدر ٹھاڈھے ہیَے دُیار ॥
ਕੋਟਿ ਇੰਦ੍ਰ ਠਾਢੇ ਹੈ ਦੁਆਰ ॥
کوٹِ بیَکُنّٹھ جا کی دِرسٹی ماہِ ॥
ਕੋਟਿ ਬੈਕੁੰਠ ਜਾ ਕੀ ਦ੍ਰਿਸਟੀ ਮਾਹਿ ॥
کوٹِ نام جا کی کیِمتِ ناہِ ॥۳॥
ਕੋਟਿ ਨਾਮ ਜਾ ਕੀ ਕੀਮਤਿ ਨਾਹਿ ॥੩॥
کوٹِ پوُرِیئت ہیَے جا کیَے ناد ॥
ਕੋਟਿ ਪੂਰੀਅਤ ਹੈ ਜਾ ਕੈ ਨਾਦ ॥
کوٹِ اکھارے چلِت بِسماد ॥
ਕੋਟਿ ਅਖਾਰੇ ਚਲਿਤ ਬਿਸਮਾਦ ॥
کوٹِ سکتِ سِو آگیاکار ॥
ਕੋਟਿ ਸਕਤਿ ਸਿਵ ਆਗਿਆਕਾਰ ॥
کوٹِ جیِئ دیوۓ آدھار ॥۴॥
ਕੋਟਿ ਜੀਅ ਦੇਵੈ ਆਧਾਰ ॥੪॥
کوٹِ تیِرتھ جا کے چرن مجھار ॥
ਕੋਟਿ ਤੀਰਥ ਜਾ ਕੇ ਚਰਨ ਮਝਾਰ ॥
کوٹِ پوِتر جپت نام چار ॥
ਕੋਟਿ ਪਵਿਤ੍ਰ ਜਪਤ ਨਾਮ ਚਾਰ ॥
کوٹِ پوُجاری کرتے پوُجا ॥
ਕੋਟਿ ਪੂਜਾਰੀ ਕਰਤੇ ਪੂਜਾ ॥
کوٹِ بِستھارنُ اورُ ن دوُجا ॥۵॥
ਕੋਟਿ ਬਿਸਥਾਰਨੁ ਅਵਰੁ ਨ ਦੂਜਾ ॥੫॥

کوٹ مہما جا کی نرمل ہنّس ॥
ਕੋਟਿ ਮਹਿਮਾ ਜਾ ਕੀ ਨਿਰਮਲ ਹੰਸ ॥
کوٹ اُستت جا کی کرت برہمنّس ॥
ਕੋਟਿ ਉਸਤਤਿ ਜਾ ਕੀ ਕਰਤ ਬ੍ਰਹਮੰਸ ॥
کوٹ پرلئو اوپت نمکھ ماہ ॥
ਕੋਟਿ ਪਰਲਉ ਓਪਤਿ ਨਿਮਖ ਮਾਹਿ ॥
کوٹ گنا تیرے گنے ن جاہ ॥ ٦॥
ਕੋਟਿ ਗੁਣਾ ਤੇਰੇ ਗਣੇ ਨ ਜਾਹਿ ॥੬॥
کوٹ گیانی کتھہ گیانُ ॥
ਕੋਟਿ ਗਿਆਨੀ ਕਥਹਿ ਗਿਆਨੁ ॥
کوٹ دھیانی دھرت دھیانُ ॥
ਕੋਟਿ ਧਿਆਨੀ ਧਰਤ ਧਿਆਨੁ ॥
کوٹ تپیسر تپ ہی کرتے ॥
ਕੋਟਿ ਤਪੀਸਰ ਤਪ ਹੀ ਕਰਤੇ ॥

(Page 1157) پنّنا ॥١١٥٧

کوٹ منیسر مؤن مہ رہتے ॥ ٧॥
ਕੋਟਿ ਮੁਨੀਸਰ ਮੋੁਨਿ ਮਹਿ ਰਹਤੇ ॥੭॥
اوگت ناتھُ اگوچر سئامی ॥
ਅਵਿਗਤ ਨਾਥੁ ਅਗੋਚਰ ਸੁਆਮੀ ॥
پؤر رہیا گھٹ انّترجامی ॥
ਪੂਰਿ ਰਹਿਆ ਘਟ ਅੰਤਰਜਾਮੀ ॥
جت کت دیکھئو تیرا واسا ॥
ਜਤ ਕਤ ਦੇਖਉ ਤੇਰਾ ਵਾਸਾ ॥
نانک کئو گر کیئو پرگاسا ॥ ٨॥ ٢॥ ٥॥
ਨਾਨਕ ਕਉ ਗੁਰਿ ਕੀਓ ਪ੍ਰਗਾਸਾ ॥੮॥੨॥੫॥
بھیرئو مہلا ٥ ॥
ਭੈਰਉ ਮਹਲਾ ੫ ॥
ستگر مؤ کئو کینو دانُ ॥
ਸਤਿਗੁਰਿ ਮੋ ਕਉ ਕੀਨੋ ਦਾਨੁ ॥

امؤل رتنُ ہر دِینؤ نامُ ॥
ਅਮੋਲ ਰਤਨੁ ਹਰਿ ਦੀਨੋ ਨਾਮੁ ॥
سہج بِنؤد چؤج آنتّا ॥
ਸਹਜ ਬਿਨੋਦ ਚੋਜ ਆਨ ਤਾ ॥
نانک کئؤ پربھُ مِلِئؤ اچِنتّا ॥۱॥
ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥੧॥
کہُ نانک کِیرت ہر ساچی ॥
ਕਹੁ ਨਾਨਕ ਕੀਰਤਿ ਹਰਿ ਸਾਚੀ ॥
بہُر بہُر تِسُ سنّگ منُ راچی ॥ ۱॥ رہائؤ ॥
ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥੧॥ ਰਹਾਉ ॥
اچِنتّ ہمارۓ بھؤجن بھائؤ ॥
ਅਚਿੰਤ ਹਮਾਰੈ ਭੋਜਨ ਭਾਉ ॥
اچِنتّ ہمارۓ لِیچَیے نائؤ ॥
ਅਚਿੰਤ ਹਮਾਰੈ ਲੀਚੈ ਨਾਉ ॥
اچِنتّ ہمارۓ سبد اُدھار ॥
ਅਚਿੰਤ ਹਮਾਰੈ ਸਬਦਿ ਉਧਾਰ ॥
اچِنتّ ہمارۓ بھرے بھنڈّار ॥ ۲॥
ਅਚਿੰਤ ਹਮਾਰੈ ਭਰੇ ਭੰਡਾਰ ॥੨॥
اچِنتّ ہمارۓ کارج پؤُرے ॥
ਅਚਿੰਤ ਹਮਾਰੈ ਕਾਰਜ ਪੂਰੇ ॥
اچِنتّ ہمارۓ لتھے وِسؤُرے ॥
ਅਚਿੰਤ ਹਮਾਰੈ ਲਥੇ ਵਿਸੂਰੇ ॥
اچِنتّ ہمارۓ بیَری مِیتا ॥
ਅਚਿੰਤ ਹਮਾਰੈ ਬੈਰੀ ਮੀਤਾ ॥
اچِنتّؤ ہی اِہُ منُ وِس کِیتا ॥ ۳॥
ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥੩॥
اچِنتّ پربھؤُ ہم کِیا دِلاسا ॥
ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥
اچِنتّ ہماری پؤُرن آسا ॥
ਅਚਿੰਤ ਹਮਾਰੀ ਪੂਰਨ ਆਸਾ ॥

اِچنّت ہمہا کئو سگل سِدھانتُ ॥
ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥
اِچنّتُ ہم کئو گُرِ دِینو منّتُ ॥۴॥
ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥੪॥
اِچنّت ہمارے بِنسے بیَر ॥
ਅਚਿੰਤ ਹਮਾਰੇ ਬਿਨਸੇ ਬੈਰ ॥
اِچنّت ہمارے مِٹے انّدھیر ॥
ਅਚਿੰਤ ਹਮਾਰੇ ਮਿਟੇ ਅੰਧੇਰ ॥
اِچنّتو ہی مَنِ کیِرتنُ میِٹھا ॥
ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥
اِچنّتو ہی پربھُ گھٹِ گھٹِ ڈیِٹھا ॥۵॥
ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥੫॥
اِچنّت مِٹِئو ہیَے سگلو بھرما ॥
ਅਚਿੰਤ ਮਿਟਿਓ ਹੈ ਸਗਲੋ ਭਰਮਾ ॥
اِچنّت وسِئو مَنِ سُکھ بِسراما ॥
ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥
اِچنّت ہمارئے انہت واجیَے ॥
ਅਚਿੰਤ ਹਮਾਰੈ ਅਨਹਤ ਵਾਜੈ ॥
اِچنّت ہمارئے گوبِنّدُ گاجیَے ॥۶॥
ਅਚਿੰਤ ਹਮਾਰੈ ਗੋਬਿੰਦੁ ਗਾਜੈ ॥੬॥
اِچنّت ہمارئے منُ پتیِیانا ॥
ਅਚਿੰਤ ਹਮਾਰੈ ਮਨੁ ਪਤੀਆਨਾ ॥
نِہچل دھنی اِچنّتُ پچھانا ॥
ਨਿਹਚਲ ਧਨੀ ਅਚਿੰਤੁ ਪਛਾਨਾ ॥
اِچنّتو اُپجِئو سگل بِبیکا ॥
ਅਚਿੰਤੋ ਉਪਜਿਓ ਸਗਲ ਬਿਬੇਕਾ ॥
اِچنّت چری ہتھِ ہرِ ہرِ ٹیکا ॥۷॥
ਅਚਿੰਤ ਚਰੀ ਹਥਿ ਹਰਿ ਹਰਿ ਟੇਕਾ ॥੭॥
اِچنّت پربھوُ دھُرِ لِکھِیا لیکھُ ॥
ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥

اِچنّت مِلِئو پربھُ ٹھاکُرُ ایکُ ॥
ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥
چِنّت اِچنّتا سگلی گئی ॥
ਚਿੰਤ ਅਚਿੰਤਾ ਸਗਲੀ ਗਈ ॥
پربھ نانک نانک نانک مئی ॥۸॥۳॥۶॥
ਪ੍ਰਭ ਨਾਨਕ ਨਾਨਕ ਨਾਨਕ ਮਈ ॥੮॥੩॥੬॥
بھیَرئو بانْی بھگتا کی ॥
ਭੈਰਉ ਬਾਣੀ ਭਗਤਾ ਕੀ ॥
کبیِر جیِئو گھرُ ۱
ਕਬੀਰ ਜੀਉ ਘਰੁ ੧
اِکّ اوُنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
اِہُ دھنُ میرے ہرِ کو نائو ॥
ਇਹੁ ਧਨੁ ਮੇਰੇ ਹਰਿ ਕੋ ਨਾਉ ॥
گانْٹھِ ن بادھئو بیچِ ن کھائو ॥۱॥ رہائو ॥
ਗਾਂਠਿ ਨ ਬਾਧਉ ਬੇਚਿ ਨ ਖਾਉ ॥੧॥ ਰਹਾਉ ॥
نائو میرے کھیتی نائو میرے باری ॥
ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ॥
بھگتِ کرئو جنُ سرنِ تُمہاری ॥۱॥
ਭਗਤਿ ਕਰਉ ਜਨੁ ਸਰਨਿ ਤੁਮ੍ਹਾਰੀ ॥੧॥
نائو میرے مائِیا نائو میرے پوُنّجی ॥
ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ ॥
تُمہِ چھوڈِ جانئو نہی دوُجی ॥۲॥
ਤੁਮਹਿ ਛੋਡਿ ਜਾਨਉ ਨਹੀ ਦੂਜੀ ॥੨॥
نائو میرے بنّدھِپ نائو میرے بھائی ॥
ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ ॥
نائو میرے سنّگِ انّتِ ہوئِ سکھائی ॥۳॥
ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ ॥੩॥
مائِیا مہِ جِسُ رکھیَے اُداسُ ॥
ਮਾਇਆ ਮਹਿ ਜਿਸੁ ਰਖੈ ਉਦਾਸੁ ॥

کہ کبیر ہئو تا کئو داسُ ॥۴॥۱॥
ਕਹਿ ਕਬੀਰ ਹਉ ਤਾ ਕੋ ਦਾਸੁ ॥੪॥੧॥
نانگے آونُ نانگے جانا ॥
ਨਾਂਗੇ ਆਵਨੁ ਨਾਂਗੇ ਜਾਨਾ ॥
کوئے ن رہہیَے راجا رانا ॥۱॥
ਕੋਇ ਨ ਰਹਿਹੈ ਰਾਜਾ ਰਾਨਾ ॥੧॥



رامُ راجا نئو نِدھ میرئے ॥
ਰਾਮੁ ਰਾਜਾ ਨਉ ਨਿਧਿ ਮੇਰੈ ॥
سنّپےَ ہیتُ کلتُ دھنُ تیرئے ॥۱॥ رہائو ॥
ਸੰਪੈ ਹੇਤੁ ਕਲਤੁ ਧਨੁ ਤੇਰੈ ॥੧॥ ਰਹਾਉ ॥
آوت سنّگ ن جات سنّگاتی ॥
ਆਵਤ ਸੰਗ ਨ ਜਾਤ ਸੰਗਾਤੀ ॥
کہا بھئِئو درِ باںدھے ہاتھی ॥۲॥
ਕਹਾ ਭਇਓ ਦਰਿ ਬਾਂਧੇ ਹਾਥੀ ॥੨॥
لنّکا گڈھُ سوُنے کا بھئِیا ॥
ਲ ਕਾ ਗਢੁ ਸੋਨੇ ਕਾ ਭਇਆ ॥
مۄُرکھُ راونُ کِیا لے گئِیا ॥۳॥
ਮੂਰਖੁ ਰਾਵਨੁ ਕਿਆ ਲੇ ਗਇਆ ॥੩॥
کہِ کبیِر کِچھُ گُنُ بیِچارِ ॥
ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥
چلے جُیاری دُئِ ہتھ جھارِ ॥۴॥۲॥
ਚਲੇ ਜੁਆਰੀ ਦੁਇ ਹਥ ਝਾਰਿ ॥੪॥੨॥
میَلا برہما میَلا اِنّدُ ॥
ਮੈਲਾ ਬ੍ਰਹਮਾ ਮੈਲਾ ਇੰਦੁ ॥
رو میَلا میَلا ہیَے چنّدُ ॥۱॥
ਰਵਿ ਮੈਲਾ ਮੈਲਾ ਹੈ ਚੰਦੁ ॥੧॥
میَلا ملتا اِہُ سنّسارُ ॥
ਮੈਲਾ ਮਲਤਾ ਇਹੁ ਸੰਸਾਰੁ ॥

اِکُ ہرِ نِرملُ جا کا انّتُ ن پارُ ॥١॥ رہائو ॥
ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ ਰਹਾਉ ॥
میَلے برہمنّڈائِ کےَ اِیس ॥
ਮੈਲੇ ਬ੍ਰਹਮੰਡਾਇ ਕੈ ਈਸ ॥
میَلے نِسِ باسُر دِن تیِس ॥٢॥
ਮੈਲੇ ਨਿਸਿ ਬਾਸੁਰ ਦਿਨ ਤੀਸ ॥੨॥
میَلا مۄتی میَلا ہیِرُ ॥
ਮੈਲਾ ਮੋਤੀ ਮੈਲਾ ਹੀਰੁ ॥
میَلا پئُنُ پاوکُ ارُ نیِرُ ॥٣॥
ਮੈਲਾ ਪਉਨੁ ਪਾਵਕੁ ਅਰੁ ਨੀਰੁ ॥੩॥
میَلے سِو سنّکرا مہیس ॥
ਮੈਲੇ ਸਿਵ ਸੰਕਰਾ ਮਹੇਸ ॥
میَلے سِدھ سادھِک ارُ بھیکھ ॥٤॥
ਮੈਲੇ ਸਿਧ ਸਾਧਿਕ ਅਰੁ ਭੇਖ ॥੪॥
میَلے جۄگی جنّگم جٹا سہیت ॥
ਮੈਲੇ ਜੋਗੀ ਜੰਗਮ ਜਟਾ ਸਹੇਤਿ ॥
میَلی کائِیا ہنّس سمیت ॥٥॥
ਮੈਲੀ ਕਾਇਆ ਹੰਸ ਸਮੇਤਿ ॥੫॥
کہِ کبیِر تے جن پروان ॥
ਕਹਿ ਕਬੀਰ ਤੇ ਜਨ ਪਰਵਾਨ ॥
نِرمل تے جۄ رامہِ جان ॥٦॥٣॥
ਨਿਰਮਲ ਤੇ ਜੋ ਰਾਮਹਿ ਜਾਨ ॥੬॥੩॥
منُ کرِ مکا کِبلا کرِ دیہی ॥
ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥
بۄلنہارُ پرم گُرُ ایہی ॥١॥
ਬੋਲਨਹਾਰੁ ਪਰਮ ਗੁਰੁ ਏਹੀ ॥੧॥
کہُ رے مُلاں بانگ نِواج ॥
ਕਹੁ ਰੇ ਮੁਲਾਂ ਬਾਂਗ ਨਿਵਾਜ ॥
ایک مسیِت دسےَ درواج ॥١॥ رہائو ॥
ਏਕ ਮਸੀਤਿ ਦਸੈ ਦਰਵਾਜ ॥੧॥ ਰਹਾਉ ॥

مِسِمِل تامسُ بھرمُ کدُوری ॥
ਮਿਸਿਮਿਲਿ ਤਾਮਸੁ ਭਰਮੁ ਕਦੂਰੀ ॥
بھاکھِ لے پنّچَیے ہوئے سبُوری ॥۲॥
ਭਾਖਿ ਲੇ ਪੰਚੈ ਹੋਇ ਸਬੂਰੀ ॥੨॥
ہِنّدُو تُرک کا ساہِبُ ایک ॥
ਹਿੰਦੂ ਤੁਰਕ ਕਾ ਸਾਹਿਬੁ ਏਕ ॥
کہ کرَے مُلاں کہ کرَے سیکھ ॥۳॥
ਕਹ ਕਰੈ ਮੁਲਾਂ ਕਹ ਕਰੈ ਸੇਖ ॥੩॥
کہِ کبیِر ہئُو بھئِیا دِوانا ॥
ਕਹਿ ਕਬੀਰ ਹਉ ਭਇਆ ਦਿਵਾਨਾ ॥
مُسِ مُسِ منُوُیا سہجِ سمانا ॥۴॥۴॥
ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥੪॥੪॥
گنّگا کیَے سنّگِ سلِتا بِگری ॥
ਗੰਗਾ ਕੈ ਸੰਗਿ ਸਲਿਤਾ ਬਿਗਰੀ ॥
سو سلِتا گنّگا ہوئے نِبری ॥۱॥
ਸੋ ਸਲਿਤਾ ਗੰਗਾ ਹੋਇ ਨਿਬਰੀ ॥੧॥
بِگرِئو کبیِرا رام دُہائی ॥
ਬਿਗਰਿਓ ਕਬੀਰਾ ਰਾਮ ਦੁਹਾਈ ॥
ساچُ بھئِئو ان کتہِ ن جائی ॥۱॥ رہائو ॥
ਸਾਚੁ ਭਇਓ ਅਨ ਕਤਹਿ ਨ ਜਾਈ ॥੧॥ ਰਹਾਉ ॥
چنّدن کیَے سنّگِ تروَرُ بِگرِئو ॥
ਚੰਦਨ ਕੈ ਸੰਗਿ ਤਰਵਰੁ ਬਿਗਰਿਓ ॥
سو تروَرُ چنّدنُ ہوئے نِبرِئو ॥۲॥
ਸੋ ਤਰਵਰੁ ਚੰਦਨੁ ਹੋਇ ਨਿਬਰਿਓ ॥੨॥
پارس کیَے سنّگِ تانّبا بِگرِئو ॥
ਪਾਰਸ ਕੈ ਸੰਗਿ ਤਾਂਬਾ ਬਿਗਰਿਓ ॥
سو تانّبا کنّچنُ ہوئے نِبرِئو ॥۳॥
ਸੋ ਤਾਂਬਾ ਕੰਚਨੁ ਹੋਇ ਨਿਬਰਿਓ ॥੩॥
سنّتن سنّگِ کبیِرا بِگرِئو ॥
ਸੰਤਨ ਸੰਗਿ ਕਬੀਰਾ ਬਿਗਰਿਓ ॥

سۆ کبیِرُ رامیَے ہۆئِے نِبرِئو ॥۴॥۵॥
ਸੋ ਕਬੀਰੁ ਰਾਮੈ ਹੋਇ ਨਿਬਰਿਓ ॥੪॥੫॥
ماتھے تِلکُ ہتھِ مالا باناں ॥
ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥
لۆگن رامُ کھِلئُنا جاناں ॥۱॥
ਲੋਗਨ ਰਾਮੁ ਖਿਲਉਨਾ ਜਾਨਾਂ ॥੧॥
جئُو ہئُو بئُرا تئُو رام تۆرا ॥
ਜਉ ਹਉ ਬਉਰਾ ਤਉ ਰਾਮ ਤੋਰਾ ॥
لۆگُ مرمُ کہ جانیَے مۆرا ॥۱॥ رہائُو ॥
ਲੋਗੁ ਮਰਮੁ ਕਹ ਜਾਨੈ ਮੋਰਾ ॥੧॥ ਰਹਾਉ ॥
تۆرئُو ن پاتی پۄُجئُو ن دیوا ॥
ਤੋਰਉ ਨ ਪਾਤੀ ਪੂਜਉ ਨ ਦੇਵਾ ॥
رام بھگتِ بِنُ نِہپھل سیوا ॥۲॥
ਰਾਮ ਭਗਤਿ ਬਿਨੁ ਨਿਹਫਲ ਸੇਵਾ ॥੨॥
ستِگُرُ پۄُجئُو سدا سدا مناوئُو ॥
ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥
ایَسی سیو درگہ سُکھُ پاوئُو ॥۳॥
ਐਸੀ ਸੇਵ ਦਰਗਹ ਸੁਖੁ ਪਾਵਉ ॥੩॥
لۆگُ کہیَے کبیِرُ بئُرانا ॥
ਲੋਗੁ ਕਹੈ ਕਬੀਰੁ ਬਉਰਾਨਾ ॥
کبیِر کا مرمُ رام پہِچاناں ॥۴॥۶॥
ਕਬੀਰ ਕਾ ਮਰਮੁ ਰਾਮ ਪਹਿਚਾਨਾਂ ॥੪॥੬॥
اُلٹِ جاتِ کُل دۆئُو بِساری ॥
ਉਲਟਿ ਜਾਤਿ ਕੁਲ ਦੋਊ ਬਿਸਾਰੀ ॥
سُنّن سہج مہِ بُنت ہماری ॥۱॥
ਸੁੰਨ ਸਹਜ ਮਹਿ ਬੁਨਤ ਹਮਾਰੀ ॥੧॥
ہمرا جھگرا رہا ن کۆئُو ॥
ਹਮਰਾ ਝਗਰਾ ਰਹਾ ਨ ਕੋਊ ॥

پنڈِت مُلاں چھاڈے دوئو ॥۱॥ رہائو ॥
ਪੰਡਿਤ ਮੁਲਾਂ ਛਾਡੇ ਦੋਊ ॥੧॥ ਰਹਾਉ ॥
بُنِ بُنِ آپ آپُ پہِراوئو ॥
ਬੁਨਿ ਬੁਨਿ ਆਪ ਆਪੁ ਪਹਿਰਾਵਉ ॥
جہ نہی آپُ تہا ہوئِ گاوئو ॥۲॥
ਜਹ ਨਹੀ ਆਪੁ ਤਹਾ ਹੋਇ ਗਾਵਉ ॥੨॥
پنڈِت مُلاں جو لِکھِ دیِیا ॥
ਪੰਡਿਤ ਮੁਲਾਂ ਜੋ ਲਿਖਿ ਦੀਆ ॥
چھاڈِ چلے ہم کچھوُ ن لیِیا ॥۳॥
ਛਾਡਿ ਚਲੇ ਹਮ ਕਛੂ ਨ ਲੀਆ ॥੩॥
رِدےَ اِکھلاسُ نِرکھِ لے میِرا ॥
ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥
آپُ کھوجِ کھوجِ مِلے کبیِرا ॥۴॥۷॥
ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥੭॥
نِردھن آدرُ کوئی ن دیئے ॥
ਨਿਰਧਨ ਆਦਰੁ ਕੋਈ ਨ ਦੇਇ ॥
لاکھ جتن کرےَ اوہُ چِتِ ن دھریئے ॥۱॥ رہائو ॥
ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ ਰਹਾਉ ॥
جئو نِردھنُ سردھن کےَ جائے ॥
ਜਉ ਨਿਰਧਨੁ ਸਰਧਨ ਕੈ ਜਾਇ ॥
آگے بیَٹھا پیِٹھِ پھِرائے ॥۱॥
ਆਗੇ ਬੈਠਾ ਪੀਠਿ ਫਿਰਾਇ ॥੧॥
جئو سردھنُ نِردھن کےَ جائے ॥
ਜਉ ਸਰਧਨੁ ਨਿਰਧਨ ਕੈ ਜਾਇ ॥
دیِیا آدرُ لیِیا بُلائے ॥۲॥
ਦੀਆ ਆਦਰੁ ਲੀਆ ਬੁਲਾਇ ॥੨॥
نِردھنُ سردھنُ دوئنئو بھائی ॥
ਨਿਰਧਨੁ ਸਰਧਨੁ ਦੋਨਉ ਭਾਈ ॥

پربھ کی کلا ن میٹی جائی ॥٣॥
ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥

کہہ کبیر نردھنُ ہیَے سوئی ॥
ਕਹਿ ਕਬੀਰ ਨਿਰਧਨੁ ਹੈ ਸੋਈ ॥

جاکے ہردئے نامُ ن ہوئی ॥٤॥٨॥
ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥

گر سیوا تے بھگت کمائی ॥
ਗੁਰ ਸੇਵਾ ਤੇ ਭਗਤਿ ਕਮਾਈ ॥

تب اِہ مانس دیہی پائی ॥
ਤਬ ਇਹ ਮਾਨਸ ਦੇਹੀ ਪਾਈ ॥

اِس دیہی کئو سمرہ دیو ॥
ਇਸ ਦੇਹੀ ਕਉ ਸਿਮਰਹਿ ਦੇਵ ॥

سو دیہی بھجُ ہر کی سیو ॥١॥
ਸੋ ਦੇਹੀ ਭਜੁ ਹਰਿ ਕੀ ਸੇਵ ॥੧॥

بھجہُ گوبند بھوُل مت جاہُ ॥
ਭਜਹੁ ਗੋਬਿੰਦ ਭੂਲਿ ਮਤ ਜਾਹੁ ॥

مانس جنم کا ایہی لاہُ ॥١॥ رہائو ॥
ਮਾਨਸ ਜਨਮ ਕਾ ਏਹੀ ਲਾਹੁ ॥੧॥ ਰਹਾਉ ॥

جب لگُ جرا روگُ نہی آئیا ॥
ਜਬ ਲਗੁ ਜਰਾ ਰੋਗੁ ਨਹੀ ਆਇਆ ॥

جب لگُ کال گرسی نہی کائیا ॥
ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥

جب لگُ بکل بھئی نہی بانی ॥
ਜਬ ਲਗੁ ਬਿਕਲ ਭਈ ਨਹੀ ਬਾਨੀ ॥

بھج لیہہ رے من سارگپانی ॥٢॥
ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥

اب ن بھجس بھجس کب بھائی ॥
ਅਬ ਨ ਭਜਸਿ ਭਜਸਿ ਕਬ ਭਾਈ ॥

آوئے انّتُ ن بھجیا جائی ॥
ਆਵੈ ਅੰਤੁ ਨ ਭਜਿਆ ਜਾਈ ॥

جو کچھ کرہ سوئی اب سارُ ॥
ਜੋ ਕਿਛੁ ਕਰਹਿ ਸੋਈ ਅਬ ਸਾਰੁ ॥
پھر پچھتاہُ ن پاوہُ پارُ ॥۳॥
ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥੩॥
سو سیوکُ جو لائیا سیو ॥
ਸੋ ਸੇਵਕੁ ਜੋ ਲਾਇਆ ਸੇਵ ॥
تن ہی پائے نرنّجن دیو ॥
ਤਿਨ ਹੀ ਪਾਏ ਨਿਰੰਜਨ ਦੇਵ ॥
گر مل تا کے کھُلہے کپاٹ ॥
ਗੁਰ ਮਿਲਿ ਤਾ ਕੇ ਖੁਲ੍ਹੇ ਕਪਾਟ ॥
بہُر ن آوئے جونی باٹ ॥۴॥
ਬਹੁਰਿ ਨ ਆਵੈ ਜੋਨੀ ਬਾਟ ॥੪॥
اِہی تیرا ائُسرُ اِہ تیری بار ॥
ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥
گھٹ بھیتر تۄُ دیکھُ بچار ॥
ਘਟ ਭੀਤਰਿ ਤੂ ਦੇਖੁ ਬਿਚਾਰਿ ॥
کہت کبیرُ جیت کیے ہار ॥
ਕਹਤ ਕਬੀਰੁ ਜੀਤਿ ਕੈ ਹਾਰਿ ॥
بہُ بدھ کہئو پکار پکار ॥۵॥۱॥۹॥
ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥੫॥੧॥੯॥
سو کی پُری بسیے بُدھ سارُ ॥
ਸਿਵ ਕੀ ਪੁਰੀ ਬਸੈ ਬੁਧਿ ਸਾਰੁ ॥
تہ تُم مل کیے کرہُ بچارُ ॥
ਤਹ ਤੁਮ੍ਹ ਮਿਲਿ ਕੈ ਕਰਹੁ ਬਿਚਾਰੁ ॥
ایت اۄُت کی سوجھی پیرئے ॥
ਈਤ ਊਤ ਕੀ ਸੋਝੀ ਪਰੈ ॥
کئُنُ کرم میرا کر کر مرئے ॥۱॥
ਕਉਨੁ ਕਰਮ ਮੇਰਾ ਕਰਿ ਕਰਿ ਮਰੈ ॥੧॥
نج پد اۄُپر لاگو دھیانُ ॥
ਨਿਜ ਪਦ ਊਪਰਿ ਲਾਗੋ ਧਿਆਨੁ ॥

راجا رام نامُ مۄرا برہم رگیانُ = ۱= رہائیو =

ਰਾਜਾ ਰਾਮ ਨਾਮੁ ਮੋਰਾ ਬ੍ਰਹਮ ਗਿਆਨੁ ॥੧॥ ਰਹਾਉ ॥

مۄُل دُیارۓ بنّدھیا بنّدھُ =

ਮੂਲ ਦੁਆਰੈ ਬੰਧਿਆ ਬੰਧੁ ॥

رو اؤُپر گہ راکھیا چنّدُ =

ਰਵਿ ਊਪਰਿ ਗਹਿ ਰਾਖਿਆ ਚੰਦੁ ॥

پچھم دُیارۓ سؤُرجُ تپیَے =

ਪਛਮ ਦੁਆਰੈ ਸੂਰਜੁ ਤਪੈ ॥

میر ڈنّڈ سر اؤُپر بسیَے = ۲=

ਮੇਰ ਡੰਡ ਸਿਰ ਊਪਰਿ ਬਸੈ ॥੨॥

پسچم دُیارے کی سل اؤڑ =

ਪਸਚਮ ਦੁਆਰੇ ਕੀ ਸਿਲ ਓੜ ॥

تہ سل اؤُپر کھڑکی ائُر =

ਤਿਹ ਸਿਲ ਊਪਰਿ ਖਿੜਕੀ ਅਉਰ ॥

کھڑکی اؤُپر دسوا دُیارُ =

ਖਿੜਕੀ ਊਪਰਿ ਦਸਵਾ ਦੁਆਰੁ ॥

کہ کبیِر تا کا انّتُ ن پارُ = ۳= ۲= ۱۰=

ਕਹਿ ਕਬੀਰ ਤਾ ਕਾ ਅੰਤੁ ਨ ਪਾਰੁ ॥੩॥੨॥੧੦॥

سۄ مُلاں جۄ من سئِو لرۓ =

ਸੋ ਮੁਲਾਂ ਜੋ ਮਨ ਸਿਉ ਲਰੈ ॥

گُر اُپدیس کال سئِو جُرۓ =

ਗੁਰ ਉਪਦੇਸਿ ਕਾਲ ਸਿਉ ਜੁਰੈ ॥

کال پُرکھ کا مردۓ مانُ =

ਕਾਲ ਪੁਰਖ ਕਾ ਮਰਦੈ ਮਾਨੁ ॥

تسُ مُلا کئِو سدا سلامُ = ۱=

ਤਿਸੁ ਮੁਲਾ ਕਉ ਸਦਾ ਸਲਾਮੁ ॥੧॥

پنّنا ۱۱۶۰ (Page 1160)

ہیَے ہجۄُر کت دۄُر بتاوہُ =

ਹੈ ਹਜੂਰਿ ਕਤ ਦੂਰਿ ਬਤਾਵਹੁ ॥

ڈُنّدر باڈھہُ سُنّدر پاوہُ ॥۱॥ رہائو ॥
ਦੁੰਦਰ ਬਾਧਹੁ ਸੁੰਦਰ ਪਾਵਹੁ ॥੧॥ ਰਹਾਉ ॥
کاجی سو جُ کائیا بیچارے ॥
ਕਾਜੀ ਸੋ ਜੁ ਕਾਇਆ ਬੀਚਾਰੈ ॥
کائیا کی اگن برہمُ پرجارے ॥
ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥
سُپنیے بِنّدُ ن دیئی جھرنا ॥
ਸੁਪਨੈ ਬਿੰਦੁ ਨ ਦੇਈ ਝਰਨਾ ॥
تِسُ کاجی کئو جرا ن مرنا ॥۲॥
ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥
سو سُرتانُ جُ دُئے سر تانیے ॥
ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥
باہرِ جاتا بھیِترِ آنیے ॥
ਬਾਹਰਿ ਜਾਤਾ ਭੀਤਰਿ ਆਨੈ ॥
گگن منّڈل مہ لسکرُ کرے ॥
ਗਗਨ ਮੰਡਲ ਮਹਿ ਲਸਕਰੁ ਕਰੈ ॥
سو سُرتانُ چھترُ سِرِ دھرے ॥۳॥
ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥੩॥
جوگی گورکھُ گورکھُ کرے ॥
ਜੋਗੀ ਗੋਰਖੁ ਗੋਰਖੁ ਕਰੈ ॥
ہِنّدوُ رام نامُ اُچرے ॥
ਹਿੰਦੂ ਰਾਮ ਨਾਮੁ ਉਚਰੈ ॥
مُسلمان کا ایکُ کھُدائے ॥
ਮੁਸਲਮਾਨ ਕਾ ਏਕੁ ਖੁਦਾਇ ॥
کبیِر کا سُیامی رہِیا سمائے ॥۴॥۳॥۱۱॥
ਕਬੀਰ ਕਾ ਸੁਆਮੀ ਰਹਿਆ ਸਮਾਇ ॥੪॥੩॥੧੧॥
مہلا ۵ ॥
ਮਹਲਾ ੫ ॥
جو پاتھر کئو کہتے دیو ॥
ਜੋ ਪਾਥਰ ਕਉ ਕਹਤੇ ਦੇਵ ॥

تا کی ِبرتھا ہووَے سیو ॥

ਤਾ ਕੀ ਬਿਰਥਾ ਹੋਵੈ ਸੇਵ ॥

جو پاتھر کی پاںئی پائے ॥

ਜੋ ਪਾਥਰ ਕੀ ਪਾਂਈ ਪਾਇ ॥

ِتس کی گھال اجاںئی جائے ॥۱॥

ਤਿਸ ਕੀ ਘਾਲ ਅਜਾਂਈ ਜਾਇ ॥੧॥

ٹھاکُرُ ہمرا سد بولںّتا ॥

ਠਾਕੁਰੁ ਹਮਰਾ ਸਦ ਬੋਲ ਤਾ ॥

سرب جِیا کئو پربھُ دانُ دیتا ॥۱॥ رہائو ॥

ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥

اںّترِ دیئو ن جانَےَ اںّدھُ ॥

ਅੰਤਰਿ ਦੇਉ ਨ ਜਾਨੈ ਅੰਧੁ ॥

بھرم کا موہِیا پاوَے پھںّدھُ ॥

ਭ੍ਰਮ ਕਾ ਮੋਹਿਆ ਪਾਵੈ ਫੰਧੁ ॥

ن پاتھرُ بولَےَ نا ِکچھُ دیئے ॥

ਨ ਪਾਥਰੁ ਬੋਲੈ ਨਾ ਕਿਛੁ ਦੇਇ ॥

پھوکٹ کرم ِنہپھل ہَےَ سیو ॥۲॥

ਫੋਕਟ ਕਰਮ ਨਿਹਫਲ ਹੈ ਸੇਵ ॥੨॥

جے ِمرتک کئو چںّدنُ چڑاوَے ॥

ਜੇ ਮਿਰਤਕ ਕਉ ਚੰਦਨੁ ਚੜਾਵੈ ॥

اُس تے کہہُ کون پھل پاوَے ॥

ਉਸ ਤੇ ਕਹਹੁ ਕਵਨ ਫਲ ਪਾਵੈ ॥

جے ِمرتک کئو ِبسٹا ماِہ رُلائی ॥

ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥

تاں ِمرتک کا ِکیا گھِٹ جائی ॥۳॥

ਤਾਂ ਮਿਰਤਕ ਕਾ ਕਿਆ ਘਟਿ ਜਾਈ ॥੩॥

کہت کبِیر ہئو کہئو پُکارِ ॥

ਕਹਤ ਕਬੀਰ ਹਉ ਕਹਉ ਪੁਕਾਰਿ ॥

سمجِھ دیکھُ ساکت گاوار ॥

ਸਮਝਿ ਦੇਖੁ ਸਾਕਤ ਗਾਵਾਰ ॥

دوُجیَے بھائے بہُتُ گھر گالے ॥
ਦੂਜੈ ਭਾਇ ਬਹੁਤੁ ਘਰ ਗਾਲੇ ॥
رام بھگت ہَیَے سدا سُکھالے ॥۴॥۴॥۲۱॥
ਰਾਮ ਭਗਤ ਹੈ ਸਦਾ ਸੁਖਾਲੇ ॥੪॥੪॥੧੨॥
جل مہِ میِن مائِیا کے بیدھے ॥
ਜਲ ਮਹਿ ਮੀਨ ਮਾਇਆ ਕੇ ਬੇਧੇ ॥
دِیپک پتنّگ مائِیا کے چھیدے ॥
ਦੀਪਕ ਪਤੰਗ ਮਾਇਆ ਕੇ ਛੇਦੇ ॥
کام مائِیا کُنّچر کئُو بِیاپیَے ॥
ਕਾਮ ਮਾਇਆ ਕੁੰਚਰ ਕਉ ਬਿਆਪੈ ॥
بھُئِئنّگم بِھرنّگ مائِیا مہِ کھاپے ॥۱॥
ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ ॥੧॥
مائِیا ایَسی موٗہنی بھائی ॥
ਮਾਇਆ ਐਸੀ ਮੋਹਨੀ ਭਾਈ ॥
جیتے جیِئ تیتے ڈُہکائی ॥۱॥ رہائُو ॥
ਜੇਤੇ ਜੀਅ ਤੇਤੇ ਡਹਕਾਈ ॥੧॥ ਰਹਾਉ ॥
پنّکھی مِرگ مائِیا مہِ راتے ॥
ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥
ساکر ماکھی اِدھک سنّتاپے ॥
ਸਾਕਰ ਮਾਖੀ ਅਧਿਕ ਸੰਤਾਪੇ ॥
تُرے اُسٹ مائِیا مہِ بھیلا ॥
ਤੁਰੇ ਉਸਟ ਮਾਇਆ ਮਹਿ ਭੇਲਾ ॥
سِدھ چئُراسیِہ مائِیا مہِ کھیلا ॥۲॥
ਸਿਧ ਚਉਰਾਸੀਹ ਮਾਇਆ ਮਹਿ ਖੇਲਾ ॥੨॥
چھِء جتی مائِیا کے بنّدا ॥
ਛਿਅ ਜਤੀ ਮਾਇਆ ਕੇ ਬੰਦਾ ॥
نوےَ ناتھ سوُرج ارُ چنّدا ॥
ਨਵੈ ਨਾਥ ਸੂਰਜ ਅਰੁ ਚੰਦਾ ॥
تپے رکھیِسر مائِیا مہِ سوُتا ॥
ਤਪੇ ਰਖੀਸਰ ਮਾਇਆ ਮਹਿ ਸੂਤਾ ॥

مائِیا مہِ کالُ ارُ پنّچ دوُتا = ۳=
ਮਾਇਆ ਮਹਿ ਕਾਲੁ ਅਰੁ ਪੰਚ ਦੂਤਾ ॥੩॥
سُیان سِیال مائِیا مہِ راتا =
ਸੁਆਨ ਸਿਆਲ ਮਾਇਆ ਮਹਿ ਰਾਤਾ ॥
بنّتر چیِتے ارُ سِنّگھاتا =
ਬੰਤਰ ਚੀਤੇ ਅਰੁ ਸਿੰਘਾਤਾ ॥
مانّجار گاڈر ارُ لوُبرا =
ਮਾਂਜਾਰ ਗਾਡਰ ਅਰੁ ਲੂਬਰਾ ॥
بِرکھ موُل مائِیا مہِ پرا = ۴=
ਬਿਰਖ ਮੂਲ ਮਾਇਆ ਮਹਿ ਪਰਾ ॥੪॥
مائِیا انّترِ بھیِنے دیو =
ਮਾਇਆ ਅੰਤਰਿ ਭੀਨੇ ਦੇਵ ॥
ساگر اِنّدرا ارُ دھرتیو =
ਸਾਗਰ ਇੰਦ੍ਰਾ ਅਰੁ ਧਰਤੇਵ ॥
کہِ کبیِر جِسُ اُدرُ تِسُ مائِیا =
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥
تب چھوُٹے جب سادھوُ پائِیا = ۵= ۵= ۳۱=
ਤਬ ਛੂਟੇ ਜਬ ਸਾਧੂ ਪਾਇਆ ॥੫॥੫॥੧੩॥
جب لگُ میری میری کرےَ =
ਜਬ ਲਗੁ ਮੇਰੀ ਮੇਰੀ ਕਰੈ ॥
تب لگُ کاجُ ایکُ نہی سرےَ =
ਤਬ ਲਗੁ ਕਾਜੁ ਏਕੁ ਨਹੀ ਸਰੈ ॥
جب میری میری مِٹِ جائِ =
ਜਬ ਮੇਰੀ ਮੇਰੀ ਮਿਟਿ ਜਾਇ ॥

پنّنا ۱۶۱۱ (Page 1161)

تب پ٘ربھ کاجُ سوارہِ آئِ = ۱=
ਤਬ ਪ੍ਰਭ ਕਾਜੁ ਸਵਾਰਹਿ ਆਇ ॥੧॥
ایَسا گِیانُ بِچارُ منا =
ਐਸਾ ਗਿਆਨੁ ਬਿਚਾਰੁ ਮਨਾ ॥

ہرِ کی ن سِمرہُ دُکھ بھنّجنا ॥١॥ رہائو ॥
ਹਰਿ ਕੀ ਨ ਸਿਮਰਹੁ ਦੁਖ ਭੰਜਨਾ ॥੧॥ ਰਹਾਉ ॥
جب لگُ سِنّگھُ رہیَے بن ماہِ ॥
ਜਬ ਲਗੁ ਸਿੰਘੁ ਰਹੈ ਬਨ ਮਾਹਿ ॥
تب لگُ بنُ پھوُلیَے ہی ناہِ ॥
ਤਬ ਲਗੁ ਬਨੁ ਫੂਲੈ ਹੀ ਨਾਹਿ ॥
جب ہی سِیارُ سِنّگھ کئو کھائے ॥
ਜਬ ਹੀ ਸਿਆਰੁ ਸਿੰਘ ਕਉ ਖਾਇ ॥
پھوُلِ رہی سگلی بنرائے ॥٢॥
ਫੂਲਿ ਰਹੀ ਸਗਲੀ ਬਨਰਾਇ ॥੨॥
جیِتو بوُڈےَ ہارو تِرےَ ॥
ਜੀਤੋ ਬੂਡੈ ਹਾਰੋ ਤਿਰੈ ॥
گُر پرسادی پارِ اُترےَ ॥
ਗੁਰ ਪਰਸਾਦੀ ਪਾਰਿ ਉਤਰੈ ॥
داسُ کبیِرُ کہیَے سمجھائے ॥
ਦਾਸੁ ਕਬੀਰੁ ਕਹੈ ਸਮਝਾਇ ॥
کیول رام رہہُ لِو لائے ॥٣॥٦॥١٤॥
ਕੇਵਲ ਰਾਮ ਰਹਹੁ ਲਿਵ ਲਾਇ ॥੩॥੬॥੧੪॥
ستر سیَئے سلار ہیَے جا کے ॥
ਸਤਰਿ ਸੈਇ ਸਲਾਰ ਹੈ ਜਾ ਕੇ ॥
سوا لاکھُ پیَکابر تا کے ॥
ਸਵਾ ਲਾਖੁ ਪੈਕਾਬਰ ਤਾ ਕੇ ॥
سیکھ جُ کہیِئہِ کوٹ اٹھاسی ॥
ਸੇਖ ਜੁ ਕਹੀਅਹਿ ਕੋਟਿ ਅਠਾਸੀ ॥
چھپن کوٹ جا کے کھیل کھاسی ॥١॥
ਛਪਨ ਕੋਟਿ ਜਾ ਕੇ ਖੇਲ ਖਾਸੀ ॥੧॥
مو گریِب کی کو گجراوےَ ॥
ਮੋ ਗਰੀਬ ਕੀ ਕੋ ਗੁਜਰਾਵੈ ॥
مجلِس دوُرِ مہلُ کو پاوےَ ॥١॥ رہائو ॥
ਮਜਲਸਿ ਦੂਰਿ ਮਹਲੁ ਕੋ ਪਾਵੈ ॥੧॥ ਰਹਾਉ ॥

تیتیِس کرۏڑی ہیَے کھیل کھانا ॥
ਤੇਤੀਸ ਕਰੋੜੀ ਹੈ ਖੇਲ ਖਾਨਾ ॥
چئُراسی لکھ پھِرےَ دِوانا٘ں ॥
ਚਉਰਾਸੀ ਲਖ ਫਿਰੈ ਦਿਵਾਨਾਂ ॥
بابا آدم کئُ کِچھ ُ ندرِ دِکھائی ॥
ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥
اُنِ بھی بھِسسِت گھنیری پائی ॥ ٢॥
ਉਨਿ ਭੀ ਭਿਸਤਿ ਘਨੇਰੀ ਪਾਈ ॥੨॥
دِل کھلہل ُ جا کیَے جرد رۏُ بانی ॥
ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ ॥
چھۏڑِ کتیب کرےَ سیَتانی ॥
ਛੋਡਿ ਕਤੇਬ ਕਰੈ ਸੈਤਾਨੀ ॥
دُنیِیا دۏس ُ رۏس ُ ہیَے لۏئی ॥
ਦੁਨੀਆ ਦੋਸੁ ਰੋਸੁ ਹੈ ਲੋਈ ॥
اپنا کیِیا پاوےَ سۏئی ॥ ٣॥
ਅਪਨਾ ਕੀਆ ਪਾਵੈ ਸੋਈ ॥੩॥
تُم داتے ہم سدا بھِکھاری ॥
ਤੁਮ ਦਾਤੇ ਹਮ ਸਦਾ ਭਿਖਾਰੀ ॥
دیئُ جباب ُ ہۏئے بجگاری ॥
ਦੇਉ ਜਬਾਬੁ ਹੋਇ ਬਜਗਾਰੀ ॥
داس ُ کبیِر ُ تیری پنہ سما٘نا٘ں ॥
ਦਾਸੁ ਕਬੀਰੁ ਤੇਰੀ ਪਨਹ ਸਮਾਨਾਂ ॥
بھِست ُ نجیِک راکھ ُ رہمانا ॥ ۴॥ ۷॥ ۵۱॥
ਭਿਸਤੁ ਨਜੀਕਿ ਰਾਖੁ ਰਹਮਾਨਾ ॥੪॥੭॥੧੫॥
سبھ ُ کۏئی چلن کہت ہیَے اۏُہا٘ں ॥
ਸਭੁ ਕੋਈ ਚਲਨ ਕਹਤ ਹੈ ਊਹਾਂ ॥
نا جانئُ بیَکُنّٹھ ُ ہیَے کہا٘ں ॥ ١॥ رہائُ ॥
ਨਾ ਜਾਨਉ ਬੈਕੁੰਠੁ ਹੈ ਕਹਾਂ ॥੧॥ ਰਹਾਉ ॥
آپ آپ کا مرم ُ ن جانا٘ں ॥
ਆਪ ਆਪ ਕਾ ਮਰਮੁ ਨ ਜਾਨਾਂ ॥

باتن ہی بیَکُنّٹھُ بکھانں ॥۱॥
ਬਾਤਨ ਹੀ ਬੈਕੁੰਠੁ ਬਖਾਨਾਂ ॥੧॥
جب لگُ من بیَکُنّٹھ کی آس ॥
ਜਬ ਲਗੁ ਮਨ ਬੈਕੁੰਠ ਕੀ ਆਸ ॥
تب لگُ ناہی چرن ِنواس ॥۲॥
ਤਬ ਲਗੁ ਨਾਹੀ ਚਰਨ ਨਿਵਾਸ ॥੨॥
کھائی کوٹُ ن پرل پگارا ॥
ਖਾਈ ਕੋਟੁ ਨ ਪਰਲ ਪਗਾਰਾ ॥
نا جانءُ بیَکُنّٹھ دُیارا ॥۳॥
ਨਾ ਜਾਨਉ ਬੈਕੁੰਠ ਦੁਆਰਾ ॥੩॥
کہِ کمیِر اب کہیِئیَے کاہِ ॥
ਕਹਿ ਕਮੀਰ ਅਬ ਕਹੀਐ ਕਾਹਿ ॥
سادھسنّگِت بیَکُنّٹھیَے آہِ ॥۴॥۸॥۱٦॥
ਸਾਧਸੰਗਤਿ ਬੈਕੁੰਠੈ ਆਹਿ ॥੪॥੮॥੧੬॥
ِکئُ لیِجیَے گڑھُ بنّکا بھائی ॥
ਕਿਉ ਲੀਜੈ ਗਢੁ ਬੰਕਾ ਭਾਈ ॥
دوور کوٹ ارُ تیور کھائی ॥۱॥ رہائُ ॥
ਦੋਵਰ ਕੋਟ ਅਰੁ ਤੇਵਰ ਖਾਈ ॥੧॥ ਰਹਾਉ ॥
پانّچ پچیِس موہ مد متسر آڈی پربل مائِیا ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥
جن گریِب کءُ جورُ ن پہُچیَے کہا کرءُ رگھُرائِیا ॥۱॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧॥
کامُ ِکواری دکھُ سکھُ دروانی پاپُ پُنّنُ درواجا ॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ॥
کرودھُ پردھانُ مہا بڈ دُنّدر تہ منُ ماواسی راجا ॥۲॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ ॥੨॥
سواد سناہ ٹوپُ ممتا کءُ کُبُدھ کمان چڑھائی ॥
ਸ ਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥
ِتسنا تیِر رہے گھٹ بھیِترِ ائِءُ گڑھُ لیِئءُ ن جائی ॥۳॥
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥੩॥

پریم پلیِتا سُرت ہوائی گولا گِیانُ چلائِیا ॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥
برہم اگن سہجے پرجالی ایکہِ چوٹ سِجھائِیا ॥۴॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥੪॥
ستُ سنّتوکھُ لیَے لرنے لاگا تورے دُئِے درواجا ॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ॥
سادھسنّگت ارُ گُر کی کِرپا تے پکرِئو گڈھ کو راجا ॥۵॥
ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗੜ ਕੋ ਰਾਜਾ ॥੫॥

پنّنا ۲۶۱۱ (Page 1162)

بھگوت بھیِر سکت سِمرن کی کٹی کال بھیَے پھاسی ॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥
داسُ کمیِرُ چڑھِئو گڑ اوُپر راجُ لیِئو ابناسی ॥۶॥۹॥۱۷॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੬॥੯॥੧੭॥
گنّگ گُسائِن گہِر گنّبھیِر ॥
ਗੰਗ ਗੁਸਾਇਨਿ ਗਹਿਰ ਗੰਭੀਰ ॥
جنّجیِر باںدھِ کرِ کھرے کبیِر ॥۱॥
ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥
منُ ن ڈِگیَے تنُ کاہے کئُ ڈرائے ॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥
چرن کمل چِتُ رہِئو سمائے ॥ رہاؤ ॥
ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥
گنّگا کی لہرِ میری ٹُٹی جنّجیِر ॥
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥
مِرگچھالا پر بیَٹھے کبیِر ॥۲॥
ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥
کہِ کنّبیِر کوئوُ سنّگ ن ساتھ ॥
ਕਹਿ ਕੰਬੀਰ ਕੋਊ ਸੰਗ ਨ ਸਾਥ ॥
جل تھل راکھن ہیَے رگھُناتھ ॥۳॥۱۰॥۱۸॥
ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥

بھیرئو کبیر جیئو اسٹپدی گھرُ ۲
ਭੈਰਉ ਕਬੀਰ ਜੀਉ ਅਸਟਪਦੀ ਘਰੁ ੨
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
اگم درگم گڑِ رچِئو باس ॥
ਅਗਮ ਦ੍ਰਗਮ ਗੜਿ ਰਚਿਓ ਬਾਸ ॥
جا مہِ جوت کرے پرگاس ॥
ਜਾ ਮਹਿ ਜੋਤਿ ਕਰੇ ਪਰਗਾਸ ॥
بِجُلی چمکیَے ہوئِ اننّدُ ॥
ਬਿਜੁਲੀ ਚਮਕੈ ਹੋਇ ਅਨ ਦੁ ॥
جِہ پئُڑھے پربھ بال گوبِنّد ॥۱॥
ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ ॥੧॥
اِہُ جیئو رام نام لِو لاگیَے ॥
ਇਹੁ ਜੀਉ ਰਾਮ ਨਾਮ ਲਿਵ ਲਾਗੈ ॥
جرا مرنُ چھوُٹیَے بھرمُ بھاگیَے ॥۱॥ رہائو ॥
ਜਰਾ ਮਰਨੁ ਛੂਟੈ ਭ੍ਰਮੁ ਭਾਗੈ ॥੧॥ ਰਹਾਉ ॥
ابرن برن سِئو من ہی پریت ॥
ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥
ہئُمیَے گاونِ گاوہِ گیِت ॥
ਹਉਮੈ ਗਾਵਨਿ ਗਾਵਹਿ ਗੀਤ ॥
انہد سبد ہوت جھُنکار ॥
ਅਨਹਦ ਸਬਦ ਹੋਤ ਝੁਨਕਾਰ ॥
جِہ پئُڑھے پربھ سری گوپال ॥۲॥
ਜਿਹ ਪਉੜ੍ਹੇ ਪ੍ਰਭ ਸ੍ਰੀ ਗੋਪਾਲ ॥੨॥
کھنّڈل منّڈل منّڈل منّڈا ॥
ਖੰਡਲ ਮੰਡਲ ਮੰਡਲ ਮੰਡਾ ॥
ترِء استھان تیِنِ ترِء کھنّڈا ॥
ਤ੍ਰਿਅ ਅਸਥਾਨ ਤੀਨਿ ਤ੍ਰਿਅ ਖੰਡਾ ॥
اگم اگوچرُ رہِیا ابھ انّت ॥
ਅਗਮ ਅਗੋਚਰੁ ਰਹਿਆ ਅਭ ਅੰਤ ॥

پارُ ن پاوئے کوٗ دھرنیِدھر منّت ॥ ۳॥
ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥੩॥
کدلی پُہپ دھوٗپ پرگاس ॥
ਕਦਲੀ ਪੁਹਪ ਧੂਪ ਪਰਗਾਸ ॥
رج پنّکج مہِ لیِئوٗ نِواس ॥
ਰਜ ਪੰਕਜ ਮਹਿ ਲੀਓ ਨਿਵਾਸ ॥
دُیادس دل ابھ انّترِ منّت ॥
ਦੁਆਦਸ ਦਲ ਅਭ ਅੰਤਰਿ ਮੰਤ ॥
جہ پئُڑے سری کملا کنّت ॥ ۴॥
ਜਹ ਪਉੜੇ ਸ੍ਰੀ ਕਮਲਾ ਕੰਤ ॥੪॥
اردھ اُردھ مُکھِ لاگوٗ کاسُ ॥
ਅਰਧ ਉਰਧ ਮੁਖਿ ਲਾਗੋ ਕਾਸੁ ॥
سُنّن منّڈل مہِ کرِ پرگاسُ ॥
ਸੁੰਨ ਮੰਡਲ ਮਹਿ ਕਰਿ ਪਰਗਾਸੁ ॥
اوُہاں سوُرج ناہی چنّد ॥
ਊਹਾਂ ਸੂਰਜ ਨਾਹੀ ਚੰਦ ॥
آدِ نِرنّجنُ کرَے اننّد ॥ ۵॥
ਆਦਿ ਨਿਰੰਜਨੁ ਕਰੈ ਅਨ ਦ ॥੫॥
سوٗ برہمنّڈِ پِنّڈِ سوٗ جانُ ॥
ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥
مان سروٗورِ کرِ اِسنانُ ॥
ਮਾਨ ਸਰੋਵਰਿ ਕਰਿ ਇਸਨਾਨੁ ॥
سوٗہنّ سوٗ جا کئُ ہےَ جاپ ॥
ਸੋਹੰ ਸੋ ਜਾ ਕਉ ਹੈ ਜਾਪ ॥
جا کئُ لِپت ن ہوٗئے پُنّن ارُ پاپ ॥ ٦॥
ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ ॥੬॥
ابرن برن گھام نہی چھام ॥
ਅਬਰਨ ਬਰਨ ਘਾਮ ਨਹੀ ਛਾਮ ॥
اور ن پائیِئےَ گُر کی سام ॥
ਅਵਰ ਨ ਪਾਈਐ ਗੁਰ ਕੀ ਸਾਮ ॥

ٹاری ن ٹرئے آوئے ن جائے ॥
ਟਾਰੀ ਨ ਟਰੈ ਆਵੈ ਨ ਜਾਇ ॥
سُنّ سہج مہِ رہئو سمائے ॥۷॥
ਸੁੰਨ ਸਹਜ ਮਹਿ ਰਹਿਓ ਸਮਾਇ ॥੭॥
من مدھے جانئیے جے کوئے ॥
ਮਨ ਮਧੇ ਜਾਨੈ ਜੇ ਕੋਇ ॥
جو بولئیے سو آپئیے ہوئے ॥
ਜੋ ਬੋਲੈ ਸੋ ਆਪੈ ਹੋਇ ॥
جوت منّتر من استھرُ کرئے ॥
ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ ॥
کہِ کبیر سو پرانی ترئے ॥۸॥۱॥
ਕਹਿ ਕਬੀਰ ਸੋ ਪ੍ਰਾਨੀ ਤਰੈ ॥੮॥੧॥
کوٹ سوُر جا کئیے پرگاس ॥
ਕੋਟਿ ਸੂਰ ਜਾ ਕੈ ਪਰਗਾਸ ॥
کوٹ مہادیو ارُ کبِلاس ॥
ਕੋਟਿ ਮਹਾਦੇਵ ਅਰੁ ਕਬਿਲਾਸ ॥
دُرگا کوٹ جا کئیے مردنُ کرئے ॥
ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥
برہما کوٹ بید اُچرئے ॥۱॥
ਬ੍ਰਹਮਾ ਕੋਟਿ ਬੇਦ ਉਚਰੈ ॥੧॥
جئو جاچئو تئو کیول رام ॥
ਜਉ ਜਾਚਉ ਤਉ ਕੇਵਲ ਰਾਮ ॥
آن دیو سِئو ناہی کام ॥۱॥ رہائو ॥
ਆਨ ਦੇਵ ਸਿਉ ਨਾਹੀ ਕਾਮ ॥੧॥ ਰਹਾਉ ॥
کوٹ چنّدرمے کرہِ چراک ॥
ਕੋਟਿ ਚੰਦ੍ਰਮੇ ਕਰਹਿ ਚਰਾਕ ॥

(Page 1163) پنّنا ۱۱۶۳

سُر تیتیسئو جیوہِ پاک ॥
ਸੁਰ ਤੇਤੀਸਉ ਜੇਵਹਿ ਪਾਕ ॥

نو گرہ کوٹ ٹھاڈھے در بار ॥
ਨਵ ਗ੍ਰਹ ਕੋਟਿ ਠਾਢੇ ਦਰਬਾਰ ॥
دھرم کوٹ جا کیَے پرتہار ॥۲॥
ਧਰਮ ਕੋਟਿ ਜਾ ਕੈ ਪ੍ਰਤਿਹਾਰ ॥੨॥
پون کوٹ چئُبارے پھِرہِ ॥
ਪਵਨ ਕੋਟਿ ਚਉਬਾਰੇ ਫਿਰਹਿ ॥
باسک کوٹ سیج بِستھرہِ ॥
ਬਾਸਕ ਕੋਟਿ ਸੇਜ ਬਿਸਥਰਹਿ ॥
سمُنّد کوٹ جا کے پانیِہار ॥
ਸਮੁੰਦ ਕੋਟਿ ਜਾ ਕੇ ਪਾਨੀਹਾਰ ॥
رۄماولِ کوٹ اٹھارہ بھار ॥۳॥
ਰੋਮਾਵਲਿ ਕੋਟਿ ਅਠਾਰਹ ਭਾਰ ॥੩॥
کوٹ کمیر بھرہِ بھنّڈار ॥
ਕੋਟਿ ਕਮੇਰ ਭਰਹਿ ਭੰਡਾਰ ॥
کوٹک لکھمی کرےَ سیِگار ॥
ਕੋਟਿਕ ਲਖਮੀ ਕਰੈ ਸੀਗਾਰ ॥
کوٹک پاپ پُنّن بہُ ہِرہِ ॥
ਕੋਟਿਕ ਪਾਪ ਪੁੰਨ ਬਹੁ ਹਿਰਹਿ ॥
اِنّدر کوٹ جا کے سیوا کرہِ ॥۴॥
ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ ॥੪॥
چھپن کوٹ جا کیَے پرتہار ॥
ਛਪਨ ਕੋਟਿ ਜਾ ਕੈ ਪ੍ਰਤਿਹਾਰ ॥
نگری نگری کھِئت اپار ॥
ਨਗਰੀ ਨਗਰੀ ਖਿਅਤ ਅਪਾਰ ॥
لٹ چھوُٹی ورتیَے بِکرال ॥
ਲਟ ਛੂਟੀ ਵਰਤੈ ਬਿਕਰਾਲ ॥
کوٹ کلا کھیلیَے گوپال ॥۵॥
ਕੋਟਿ ਕਲਾ ਖੇਲੈ ਗੋਪਾਲ ॥੫॥
کوٹ جگ جا کیَے در بار ॥
ਕੋਟਿ ਜਗ ਜਾ ਕੈ ਦਰਬਾਰ ॥

گندھرب کوٹ کرہ جیکار ॥
ਗੰਧ੍ਰਬ ਕੋਟਿ ਕਰਹਿ ਜੈਕਾਰ ॥
بِدیا کوٹ سبھیَے گُن کہیَے ॥
ਬਿਦਿਆ ਕੋਟਿ ਸਭੈ ਗੁਨ ਕਹੈ ॥
تئوُ پار برہم کا انتُ ن لہیَے ॥٦॥
ਤਉ ਪਾਰਬ੍ਰਹਮ ਕਾ ਅੰਤੁ ਨ ਲਹੈ ॥੬॥
باون کوٹ جا کیَے روماولی ॥
ਬਾਵਨ ਕੋਟਿ ਜਾ ਕੈ ਰੋਮਾਵਲੀ ॥
راون سیَنا جہ تے چھلی ॥
ਰਾਵਨ ਸੈਨਾ ਜਹ ਤੇ ਛਲੀ ॥
سہس کوٹ بہُ کہت پُران ॥
ਸਹਸ ਕੋਟਿ ਬਹੁ ਕਹਤ ਪੁਰਾਨ ॥
دُرجودھن کا متھیا مانُ ॥٧॥
ਦੁਰਜੋਧਨ ਕਾ ਮਥਿਆ ਮਾਨੁ ॥੭॥
کندرپ کوٹ جا کیَے لوئے ن دھرہ ॥
ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ ॥
انتر انترِ منسا ہرہ ॥
ਅੰਤਰ ਅੰਤਰਿ ਮਨਸਾ ਹਰਹਿ ॥
کہِ کبیِر سُنِ سارِگپان ॥
ਕਹਿ ਕਬੀਰ ਸੁਨਿ ਸਾਰਿਗਪਾਨ ॥
دیہِ ابھیَے پدُ مانگئو دان ॥٨॥٢॥١٨॥٢٠॥
ਦੇਹਿ ਅਭੈ ਪਦੁ ਮਾਂਗਉ ਦਾਨ ॥੮॥੨॥੧੮॥੨੦॥
بھیَرئو بانی نامدیئو جیئو کی گھرُ ١
ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
رے جِہبا کرئو ست کھنڈ ॥
ਰੇ ਜਿਹਬਾ ਕਰਉ ਸਤ ਖੰਡ ॥
جامِ ن اُچرس سری گوبِند ॥١॥
ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥

رنگی لے جِہبا ہر کیَے نائے ॥

ਰੰਗੀ ਲੇ ਜਿਹਬਾ ਹਰਿ ਕੈ ਨਾਇ ॥

سُرنگ رنگیلے ہر ہر دھیائے ॥١॥ رہائو ॥

ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ ਰਹਾਉ ॥

مِتھیا جِہبا اورےں کام ॥

ਮਿਥਿਆ ਜਿਹਬਾ ਅਵਰੇਂ ਕਾਮ ॥

نِربان پدُ اِکُ ہر کو نامُ ॥٢॥

ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥

استّکھ کوٹ ان پوُجا کری ॥

ਅਸੰਖ ਕੋਟਿ ਅਨ ਪੂਜਾ ਕਰੀ ॥

ایک ن پوُجس نامیَے ہری ॥٣॥

ਏਕ ਨ ਪੂਜਸਿ ਨਾਮੈ ਹਰੀ ॥੩॥

پرنوَے نامدیئو اِہُ کرنا ॥

ਪ੍ਰਣਵੈ ਨਾਮਦੇਉ ਇਹੁ ਕਰਣਾ ॥

اننت روُپ تیرے نارائنا ॥٤॥١॥

ਅਨ ਤ ਰੂਪ ਤੇਰੇ ਨਾਰਾਇਣਾ ॥੪॥੧॥

پر دھن پر دارا پرہری ॥

ਪਰ ਧਨ ਪਰ ਦਾਰਾ ਪਰਹਰੀ ॥

تا کیَے نِکٹ بسیَے نرہری ॥١॥

ਤਾ ਕੈ ਨਿਕਟਿ ਬਸੈ ਨਰਹਰੀ ॥੧॥

جو ن بھجنّتے نارائنا ॥

ਜੋ ਨ ਭਜੰਤੇ ਨਾਰਾਇਣਾ ॥

تِن کا میَے ن کرئو درسنا ॥١॥ رہائو ॥

ਤਿਨ ਕਾ ਮੈ ਨ ਕਰਉ ਦਰਸਨਾ ॥੧॥ ਰਹਾਉ ॥

جِن کیَے بھیِتر ہیَے انترا ॥

ਜਿਨ ਕੈ ਭੀਤਰਿ ਹੈ ਅੰਤਰਾ ॥

جیَسے پسُ تیَسے اوئے نرا ॥٢॥

ਜੈਸੇ ਪਸੁ ਤੈਸੇ ਓਇ ਨਰਾ ॥੨॥

پرنوت نامدیئو ناکہِ بِنا ॥

ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥

نا سوٗہیَے بتیٖس لکھنا ॥۳॥۲॥
ਨਾ ਸੋਹੈ ਬਤੀਸ ਲਖਨਾ ॥੩॥੨॥
دوٗدھُ کٹوٗرےَ گڈوےَ پانی ॥
ਦੂਧੁ ਕਟੋਰੈ ਗਡਵੈ ਪਾਨੀ ॥
کپل گائے نامیَے دُہ آنی ॥۱॥
ਕਪਲ ਗਾਇ ਨਾਮੈ ਦੁਹਿ ਆਨੀ ॥੧॥
دوٗدھُ پیِئو گوٗبنّدے رائے ॥
ਦੂਧੁ ਪੀਉ ਗੋਬਿੰਦੇ ਰਾਇ ॥
دوٗدھُ پیِئو میرو منُ پتیِائے ॥
ਦੂਧੁ ਪੀਉ ਮੇਰੋ ਮਨੁ ਪਤੀਆਇ ॥
ناہی ت گھر کو باپُ رِسائے ॥۱॥ رہائو ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥
سوٗئِن کٹوٗری انّمرت بھری ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥
لیَے نامیَے ہر آگیَے دھری ॥۲॥
ਲੈ ਨਾਮੈ ਹਰਿ ਆਗੈ ਧਰੀ ॥੨॥
ایکُ بھگتُ میرے ہِردے بسیَے ॥
ਏਕੁ ਭਗਤੁ ਮੇਰੇ ਹਿਰਦੇ ਬਸੈ ॥
نامے دیکھ نرائِنُ ہسیَے ॥۳॥
ਨਾਮੇ ਦੇਖਿ ਨਰਾਇਨੁ ਹਸੈ ॥੩॥
دوٗدھُ پیِائے بھگتُ گھر گئِیا ॥
ਦੂਧੁ ਪੀਆਇ ਭਗਤੁ ਘਰਿ ਗਇਆ ॥

(Page 1164) پنّا ۱۱۶۴

نامے ہر کا درسنُ بھئِیا ॥۴॥۳॥
ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥
میَے بئُری میرا رامُ بھتارُ ॥
ਮੈ ਬਉਰੀ ਮੇਰਾ ਰਾਮੁ ਭਤਾਰੁ ॥
رچ رچ تا کئو کرئو سِنّگارُ ॥۱॥
ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥

بھلے ِنندئو بھلے ِنندئو بھلے ِنندئو لوَگُ ॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥
تنُ منُ رام پیارے جوگُ ॥۱॥ رہائو ॥
ਤਨੁ ਮਨੁ ਰਾਮ ਪਿਆਰੇ ਜੋਗੁ ॥੧॥ ਰਹਾਉ ॥
بادُ ِببادُ کاہوُ ِسئو ن کیِجَیے ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥
رسنا رام رسائِنُ پیِجَیے ॥۲॥
ਰਸਨਾ ਰਾਮ ਰਸਾਇਨੁ ਪੀਜੈ ॥੨॥
اب جیِئ جانِ ایَسی بنِ آئی ॥
ਅਬ ਜੀਅ ਜਾਨਿ ਐਸੀ ਬਨਿ ਆਈ ॥
ِملئو گپال نیِسانُ بجائی ॥۳॥
ਮਿਲਉ ਗੁਪਾਲ ਨੀਸਾਨੁ ਬਜਾਈ ॥੩॥
اُستتِ ِننّدا کرےَ نرُ کوئی ॥
ਉਸਤਤਿ ਨਿੰਦਾ ਕਰੈ ਨਰੁ ਕੋਈ ॥
نامے س٘ریِرنّگُ بھیٹل سوئی ॥۴॥۴॥
ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥
کبہوُ کھیِرِ کھاڈ گھیِئو ن بھاوےَ ॥
ਕਬਹੂ ਖੀਰਿ ਖਾਡ ਘੀਉ ਨ ਭਾਵੈ ॥
کبہوُ گھر گھر ٹوُک مگاوےَ ॥
ਕਬਹੂ ਘਰ ਘਰ ਟੂਕ ਮਗਾਵੈ ॥
کبہوُ کوُرنُ چنے ِبناوےَ ॥۱॥
ਕਬਹੂ ਕੂਰਨੁ ਚਨੇ ਬਿਨਾਵੈ ॥੧॥
ِجئو رامُ راکھےَ ِتئو رہیِئےَ رے بھائی ॥
ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥
ہرِ کی مہِما ِکچھُ کتھنُ ن جائی ॥۱॥ رہائو ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ ॥
کبہوُ تُرے تُرنّگ نچاوےَ ॥
ਕਬਹੂ ਤੁਰੇ ਤੁਰੰਗ ਨਚਾਵੈ ॥
کبہوُ پاِئ پنہیِئو ن پاوےَ ॥۲॥
ਕਬਹੂ ਪਾਇ ਪਨਹੀਓ ਨ ਪਾਵੈ ॥੨॥

کبہُوٗ کھاٹ سُپیدی سُواوےَ ॥
ਕਬਹੂ ਖਾਟ ਸੁਪੇਦੀ ਸੁਵਾਵੈ ॥
کبہُوٗ بھوُمِ پیَیارُ ن پاوےَ ॥۳॥
ਕਬਹੂ ਭੂਮਿ ਪੈਆਰੁ ਨ ਪਾਵੈ ॥੩॥
بھنِت نامدیئُو اِکُ نامُ نِستارےَ ॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥
جِہ گُرُ مِلیَے تِہ پارِ اُتارےَ ॥۴॥۵॥
ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥
ہست کھیلت تیرے دیہُرے آئِیا ॥
ਹਸਤ ਖੇਲਤ ਤੇਰੇ ਦੇਹੁਰੇ ਆਇਆ ॥
بھگتِ کرت ناما پکرِ اُٹھائِیا ॥۱॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ہیِنڑی جاتِ میری جادِم رائِیا ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
چھیِپے کے جنمِ کاہے کئُو آئِیا ॥۱॥ رہائُو ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥
لےَ کملی چلِئُو پلٹائے ॥
ਲੈ ਕਮਲੀ ਚਲਿਓ ਪਲਟਾਇ ॥
دیہُرےَ پاچھےَ بیَٹھا جائے ॥۲॥
ਦੇਹੁਰੈ ਪਾਛੈ ਬੈਠਾ ਜਾਇ ॥੨॥
جِئُو جِئُو ناما ہرِ گُنھ اُچرےَ ॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
بھگت جنا٘ کئُو دیہُرا پھِرےَ ॥۳॥۶॥
ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥
بھیَرئُو نامدیئُو جیِئُو گھرُ ۲
ਭੈਰਉ ਨਾਮਦੇਉ ਜੀਉ ਘਰੁ ੨
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جیَسی بھوُکھے پ٘ریِت اناج ॥
ਜੈਸੀ ਭੂਖੇ ਪ੍ਰੀਤਿ ਅਨਾਜ ॥

ترکھاونت جل سیتی کاج ॥
ਤ੍ਰਿਖਾਵੰਤ ਜਲ ਸੇਤੀ ਕਾਜ ॥
جیَسی مؤُڑ کٹُنّب پرائِن ॥
ਜੈਸੀ ਮੂੜ ਕੁਟੰਬ ਪਰਾਇਣ ॥
ایَسی نامے پریِت نرائِن ॥۱॥
ਐਸੀ ਨਾਮੇ ਪ੍ਰੀਤਿ ਨਰਾਇਣ ॥੧॥
نامے پریِت نارائِن لاگی ॥
ਨਾਮੇ ਪ੍ਰੀਤਿ ਨਾਰਾਇਣ ਲਾਗੀ ॥
سہج سُبھائے بھئِئو بیَراگی ॥۱॥ رہائو ॥
ਸਹਜ ਸੁਭਾਇ ਭਇਓ ਬੈਰਾਗੀ ॥੧॥ ਰਹਾਉ ॥
جیَسی پر پُرکھا رت ناری ॥
ਜੈਸੀ ਪਰ ਪੁਰਖਾ ਰਤ ਨਾਰੀ ॥
لوبھی نرُ دھن کا ہتکاری ॥
ਲੋਭੀ ਨਰੁ ਧਨ ਕਾ ਹਿਤਕਾਰੀ ॥
کامی پُرکھ کامنی پیاری ॥
ਕਾਮੀ ਪੁਰਖ ਕਾਮਨੀ ਪਿਆਰੀ ॥
ایَسی نامے پریِت مُراری ॥۲॥
ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
سائی پریِت جِ آپے لائے ॥
ਸਾਈ ਪ੍ਰੀਤਿ ਜਿ ਆਪੇ ਲਾਏ ॥
گر پرسادی دُبدھا جائے ॥
ਗੁਰ ਪਰਸਾਦੀ ਦੁਬਿਧਾ ਜਾਏ ॥
کبہُ ن تؤُٹس رہیا سمائے ॥
ਕਬਹੁ ਨ ਤੂਟਸਿ ਰਹਿਆ ਸਮਾਇ ॥
نامے چِتُ لائِیا سچ نائے ॥۳॥
ਨਾਮੇ ਚਿਤੁ ਲਾਇਆ ਸਚਿ ਨਾਇ ॥੩॥
جیَسی پریِت بارِک ارُ ماتا ॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥
ایَسا ہرِ سیتی منُ راتا ॥
ਐਸਾ ਹਰਿ ਸੇਤੀ ਮਨੁ ਰਾਤਾ ॥

پرنوئے نامدیئو لاگی پریت ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥
گوبِدُ بسیَے ہمارےَ چیِت ॥۴॥۱॥۷॥
ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥
گھر کی نارِ تیاگیَے انّدھا ॥
ਘਰ ਕੀ ਨਾਰਿ ਤਿਆਗੈ ਅੰਧਾ ॥

(Page 1165) ਪੰਨਾ ੧੧੬੫

پر ناری سِئو گھالیَے دھنّدھا ॥
ਪਰ ਨਾਰੀ ਸਿਉ ਘਾਲੈ ਧੰਧਾ ॥
جیَسے سِنّبلُ دیکھِ سوُیا بِگسانا ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥
انّت کی بار موُیا لپٹانا ॥۱॥
ਅੰਤ ਕੀ ਬਾਰ ਮੂਆ ਲਪਟਾਨਾ ॥੧॥
پاپی کا گھرُ اگنے ماہِ ॥
ਪਾਪੀ ਕਾ ਘਰੁ ਅਗਨੇ ਮਾਹਿ ॥
جلت رہیَے مِٹوَے کب ناہِ ॥۱॥ رہائو ॥
ਜਲਤ ਰਹੈ ਮਿਟਵੈ ਕਬ ਨਾਹਿ ॥੧॥ ਰਹਾਉ ॥
ہرِ کی بھگتِ ن دیکھیَے جائے ॥
ਹਰਿ ਕੀ ਭਗਤਿ ਨ ਦੇਖੈ ਜਾਇ ॥
مارگُ چھوڑِ امارگِ پائے ॥
ਮਾਰਗੁ ਛੋਡਿ ਅਮਾਰਗਿ ਪਾਇ ॥
موُلہُ بھوُلا آوَے جائے ॥
ਮੂਲਹੁ ਭੂਲਾ ਆਵੈ ਜਾਇ ॥
انّم٘رتُ ڈارِ لادِ بِکھُ کھائے ॥۲॥
ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥੨॥
جِئو بیسواکے پرےَ اکھارا ॥
ਜਿਉ ਬੇਸ ਾ ਕੇ ਪਰੈ ਅਖਾਰਾ ॥
کاپرُ پہِرِ کرہِ س-ِگارا ॥
ਕਾਪਰੁ ਪਹਿਰਿ ਕਰਹਿ ਸ ੀਗਾਰਾ ॥

پوُرے تال نہالے ساس ॥
ਪੂਰੇ ਤਾਲ ਨਿਹਾਲੇ ਸਾਸ ॥
واکے گلے جم کا ہیَے پھاس ॥۳॥
ਵਾ ਕੇ ਗਲੇ ਜਮ ਕਾ ਹੈ ਫਾਸ ॥੩॥
جاکے مستک لِکھئو کرما ॥
ਜਾ ਕੇ ਮਸਤਕਿ ਲਿਖਿਓ ਕਰਮਾ ॥
سو بھج پر ہیَے گُر کی سرنا ॥
ਸੋ ਭਜਿ ਪਰਿ ਹੈ ਗੁਰ ਕੀ ਸਰਨਾ ॥
کہت نامدیئو اِہُ بیِچارُ ॥
ਕਹਤ ਨਾਮਦੇਉ ਇਹੁ ਬੀਚਾਰੁ ॥
اِن بِدھ سنّتہُ اُترہُ پار ॥۴॥۲॥۸॥
ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪॥੨॥੮॥
سنّڈا مرکا جائے پُکارے ॥
ਸੰਡਾ ਮਰਕਾ ਜਾਇ ਪੁਕਾਰੇ ॥
پڑھَے نہی ہم ہی پچ ہارے ॥
ਪੜੈ ਨਹੀ ਹਮ ਹੀ ਪਚਿ ਹਾਰੇ ॥
رامُ کہیَے کر تال بجاوَے چٹِیا سبھیَے بِگارے ॥۱॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥
رام ناما جپِبو کرَے ॥
ਰਾਮ ਨਾਮਾ ਜਪਿਬੋ ਕਰੈ ॥
ہِردَے ہر جی کو سِمرنُ دھرَے ॥۱॥ رہائو ॥
ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ ਰਹਾਉ ॥
بسُدھا بس کِینی سبھ راجے بِنتی کرَے پٹرانی ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥
پوُتُ پرہلادُ کہیا نہی مانیَے تِن تئو اؤرَے ٹھانی ॥۲॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥
دُسٹ سبھا مِل منّتر اُپائِیا کرسہ اؤدھ گھنیری ॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥
گِر تر جلُ جُیالا بھیَے راکھئو راجا رام مائِیا پھیری ॥۳॥
ਗਿਰਿ ਤਰ ਜਲੁ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥

کاڑھ کھڑگُ کالُ بھیَے کوٗپِئو موٗہِ بتائو جُ تُہِ راکھیَے =
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥
پیِت پیِتانبر ترِبھوَن دھنی تھنّبھ ماہِ ہرِ بھاکھیَے = ۴=
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥
ہرناکھسُ جِنِ نکھہ بِدارِئو سُرِ نر کیِئے سناتھا =
ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥
کہِ نامدیئو ہم نرہرِ دھِیاوہ رامُ ابھیَے پد داتا = ۵= ۳= ۹=
ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥
سُلتانُ پوٗچھیَے سُنُ بے ناما =
ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥
دیکھئو رام تُمھارے کاما = ۱=
ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥
ناما سُلتانے بادھِلا =
ਨਾਮਾ ਸੁਲਤਾਨੇ ਬਾਧਿਲਾ ॥
دیکھئو تیرا ہرِ بیِٹھُلا = ۱= رہائو =
ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥
بِسمِلِ گئوٗ دیہُ جیِوائِے =
ਬਿਸਮਿਲਿ ਗਊ ਦੇਹੁ ਜੀਵਾਇ ॥
ناترُ گردنِ مارئو ٹھانئِے = ۲=
ਨਾਤਰੁ ਗਰਦਨਿ ਮਾਰਉ ਠਾਂਇ ॥੨॥
بادِساہ ایَسی کِئو ہوئِے =
ਬਾਦਿਸਾਹ ਐਸੀ ਕਿਉ ਹੋਇ ॥
بِسمِلِ کیِیا ن جیِوَے کوئِے = ۳=
ਬਿਸਮਿਲਿ ਕੀਆ ਨ ਜੀਵੈ ਕੋਇ ॥੩॥
میرا کیِیا کچھوٗ ن ہوئِے =
ਮੇਰਾ ਕੀਆ ਕਛੂ ਨ ਹੋਇ ॥
کرِ ہیَے رامُ ہوئِے ہیَے سوئِے = ۴=
ਕਰਿ ਹੈ ਰਾਮੁ ਹੋਇ ਹੈ ਸੋਇ ॥੪॥
بادِساہُ چڑھِئو اہنّکارِ =
ਬਾਦਿਸਾਹੁ ਚੜ੍ਹਿਓ ਅਹੰਕਾਰਿ ॥

گج ہستی دِینو چمکارِ = ۵=

ਗਜ ਹਸਤੀ ਦੀਨੋ ਚਮਕਾਰਿ ॥੫॥

رُدنُ کرئے نامے کی مائے =

ਰੁਦਨੁ ਕਰੈ ਨਾਮੇ ਕੀ ਮਾਇ ॥

چھوڑِ رامُ کی ن بھجہِ کھدائے = ۶=

ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥

ن ہئو تیرا پوُنّگڑا ن توُ میری مائے =

ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥

پِنّڈُ پڑئے تئو ہرِ گُن گائے = ۷=

ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥

کرئے گجِنّدُ سُنّڈ کی چوٹ =

ਕਰੈ ਗਜਿੰਦੁ ਸੁੰਡ ਕੀ ਚੋਟ ॥

ناما اُبرئے ہرِ کی اوٹ = ۸=

ਨਾਮਾ ਉਬਰੈ ਹਰਿ ਕੀ ਓਟ ॥੮॥

کاجی مُلاں کرہِ سلامُ =

ਕਾਜੀ ਮੁਲਾਂ ਕਰਹਿ ਸਲਾਮੁ ॥

اِنِ ہِنّدوُ میرا ملِیا مانُ = ۹=

ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥

بادِساہ بینتی سُنیہُ =

ਬਾਦਿਸਾਹ ਬੇਨਤੀ ਸੁਨੇਹੁ ॥

پنّنا ۱۱۶۶ (Page 1166)

نامے سر بھرِ سوُنا لیہُ = ۱۰=

ਨਾਮੇ ਸਰ ਭਰਿ ਸੋਨਾ ਲੇਹੁ ॥੧੦॥

مالُ لیئو تئو دوجکِ پرئو =

ਮਾਲੁ ਲੇਉ ਤਉ ਦੋਜਕਿ ਪਰਉ ॥

دینُ چھوڑِ دُنِیا کئو بھرئو = ۱۱=

ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥

پاوہُ بیڑی ہاتھہُ تال =

ਪਾਵਹੁ ਬੇੜੀ ਹਾਥਹੁ ਤਾਲ ॥

ناما گاوئے گن گوپال ۔ ۲۱۔
ਨਾਮਾ ਗਾਵੈ ਗੁਨ ਗੋਪਾਲ ॥੧੨॥
گنگ جمُن جئو اُلٹی بہیَے ۔
ਗੰਗ ਜਮੁਨ ਜਉ ਉਲਟੀ ਬਹੈ ॥
تئو ناما ہر کرتا رہیَے ۔ ۳۱۔
ਤਉ ਨਾਮਾ ਹਰਿ ਕਰਤਾ ਰਹੈ ॥੧੩॥
سات گھڑی جب بیِتی سُنی ۔
ਸਾਤ ਘੜੀ ਜਬ ਬੀਤੀ ਸੁਣੀ ॥
اجہُ ن آئِئو تربھون دھݨی ۔ ۴۱۔
ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥
پاکھنّتݨ باج بجائِلا ۔
ਪਾਖੰਤਣ ਬਾਜ ਬਜਾਇਲਾ ॥
گرُڑ چڑھے گوبِنّد آئِلا ۔ ۵۱۔
ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
اپنے بھگت پہر کی پرتپال ۔
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥
گرُڑ چڑھے آئے گوپال ۔ ۶۱۔
ਗਰੁੜ ਚੜ੍ਹੇ ਆਏ ਗੋਪਾਲ ॥੧੬॥
کہہ ت دھرݨ اِکوڈی کرئو ۔
ਕਹਹਿ ਤ ਧਰਣਿ ਇਕੋਡੀ ਕਰਉ ॥
کہہ ت لے کر اوُپر دھرئو ۔ ۷۱۔
ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥
کہہ ت مُئی گئوُ دیئو جیِائے ۔
ਕਹਹਿ ਤ ਮੁਈ ਗਊ ਦੇਉ ਜੀਆਇ ॥
سبھ ُکوئی دیکھیَے پتیِائے ۔ ۸۱۔
ਸਭੁ ਕੋਈ ਦੇਖੈ ਪਤੀਆਇ ॥੧੮॥
ناما پرݨوئے سیل مسیل ۔
ਨਾਮਾ ਪ੍ਰਣਵੈ ਸੇਲ ਮਸੇਲ ॥
گئوُ دُہائی بچھرا میل ۔ ۹۱۔
ਗਊ ਦੁਹਾਈ ਬਛਰਾ ਮੇਲਿ ॥੧੯॥

دُودھہِ دُہِ جب مٹّکی بھری =
ਦੂਧਹਿ ਦੁਹਿ ਜਬ ਮਟੁਕੀ ਭਰੀ ॥
لے بادِساہ کے آگے دھری = ۰۲=
ਲੇ ਬਾਦਿਸਾਹ ਕੇ ਆਗੇ ਧਰੀ ॥੨੦॥
بادِساہُ مہل مہِ جائے =
ਬਾਦਿਸਾਹੁ ਮਹਲ ਮਹਿ ਜਾਇ ॥
اؤگھٹ کی گھٹ لاگی آئے = ۱۲=
ਅਉਘਟ ਕੀ ਘਟ ਲਾਗੀ ਆਇ ॥੨੧॥
کاجی مُلاں بِنتی پھُرمائے =
ਕਾਜੀ ਮੁਲਾਂ ਬਿਨਤੀ ਫੁਰਮਾਇ ॥
بکھسی ہِنّدو مَیے تیری گائے = ۲۲=
ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥
ناما کہَیے سُنہُ بادِساہ =
ਨਾਮਾ ਕਹੈ ਸੁਨਹੁ ਬਾਦਿਸਾਹ ॥
اِہُ کِچھُ پتِیا مُجھَیے دِکھائے = ۳۲=
ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
اِس پتِیا کا اِہَیے پروانُ =
ਇਸ ਪਤੀਆ ਕਾ ਇਹੈ ਪਰਵਾਨੁ ॥
سارِچ سِیلِ چالہُ سُلِتان = ۴۲=
ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
نامدیئو سبھ رہِیا سمائے =
ਨਾਮਦੇਉ ਸਭ ਰਹਿਆ ਸਮਾਇ ॥
مِلِ ہِنّدو سبھ نامے پہِ جاہِ = ۵۲=
ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
جئو اب کی بار ن جیوَے گائے =
ਜਉ ਅਬ ਕੀ ਬਾਰ ਨ ਜੀਵੈ ਗਾਇ ॥
ت نامدیو کا پتِیا جائے = ۶۲=
ਤ ਨਾਮਦੇਵ ਕਾ ਪਤੀਆ ਜਾਇ ॥੨੬॥
نامے کی کیِرتِ رہی سنّسارِ =
ਨਾਮੇ ਕੀ ਕੀਰਤਿ ਰਹੀ ਸੰਸਾਰਿ ॥

بھگت جناں لے اُدھریا پار ۔۔ ۲۷۔۔
ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
سگل کلیس نِندک بھئِیا کھیدُ ۔۔
ਸਗਲ ਕਲੇਸ ਨਿੰਦਕ ਭਇਆ ਖੇਦੁ ॥
نامے نارائِن ناہی بھیدُ ۔۔ ۲۸۔۔ ۱۔۔ ۱۰۔۔
ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥
گھرُ ۲ ۔۔
ਘਰੁ ੨ ॥
جئو گُردیئو ت مِلیَے مُرارِ ۔۔
ਜਉ ਗੁਰਦੇਉ ਤ ਮਿਲੈ ਮੁਰਾਰਿ ॥
جئو گُردیئو ت اُترئے پارِ ۔۔
ਜਉ ਗੁਰਦੇਉ ਤ ਉਤਰੈ ਪਾਰਿ ॥
جئو گُردیئو ت بیَکُنّٹھ ترئے ۔۔
ਜਉ ਗੁਰਦੇਉ ਤ ਬੈਕੁੰਠ ਤਰੈ ॥
جئو گُردیئو ت جیِوت مرئے ۔۔ ۱۔۔
ਜਉ ਗੁਰਦੇਉ ਤ ਜੀਵਤ ਮਰੈ ॥੧॥
سِت سِت سِت سِت سِت گُردیو ۔۔
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
جھوُٹھُ جھوُٹھُ جھوُٹھُ جھوُٹھُ آن سبھ سیو ۔۔ ۱۔۔ رہائو ۔۔
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥
جئو گُردیئو ت نامُ دِرڑاوئے ۔۔
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥
جئو گُردیئو ن دہ دِس دھاوئے ۔۔
ਜਉ ਗੁਰਦੇਉ ਨ ਦਹ ਦਿਸ ਧਾਵੈ ॥
جئو گُردیئو پنّچ تے دوُرِ ۔۔
ਜਉ ਗੁਰਦੇਉ ਪੰਚ ਤੇ ਦੂਰਿ ॥
جئو گُردیئو ن مربو جھوُرِ ۔۔ ۲۔۔
ਜਉ ਗੁਰਦੇਉ ਨ ਮਰਿਬੋ ਝੂਰਿ ॥੨॥
جئو گُردیئو ت انّمرت بانی ۔۔
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥

جئو گُردیئو ت اکتھ کہانی ॥
ਜਉ ਗੁਰਦੇਉ ਤ ਅਕਥ ਕਹਾਨੀ ॥
جئو گُردیئو ت انّمرت دیہ ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥
جئو گُردیئو نامُ جپِ لیہ ॥۳॥
ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥
جئو گُردیئو بھون ترَے سُوجھیَے ॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥
جئو گُردیئو اوُچ پد بوُجھیَے ॥
ਜਉ ਗੁਰਦੇਉ ਊਚ ਪਦ ਬੂਝੈ ॥
جئو گُردیئو ت سیِسُ اکاسِ ॥
ਜਉ ਗੁਰਦੇਉ ਤ ਸੀਸੁ ਅਕਾਸਿ ॥
جئو گُردیئو سدا ساباسِ ॥۴॥
ਜਉ ਗੁਰਦੇਉ ਸਦਾ ਸਾਬਾਸਿ ॥੪॥
جئو گُردیئو سدا بیَراگی ॥
ਜਉ ਗੁਰਦੇਉ ਸਦਾ ਬੈਰਾਗੀ ॥
جئو گُردیئو پر نِنّدا تِیاگی ॥
ਜਉ ਗੁਰਦੇਉ ਪਰ ਨਿੰਦਾ ਤਿਆਗੀ ॥

(Page 1167) پنّنا ۱۱۶۷

جئو گُردیئو بُرا بھلا ایک ॥
ਜਉ ਗੁਰਦੇਉ ਬੁਰਾ ਭਲਾ ਏਕ ॥
جئو گُردیئو لِلاٹہِ لیکھ ॥۵॥
ਜਉ ਗੁਰਦੇਉ ਲਿਲਾਟਹਿ ਲੇਖ ॥੫॥
جئو گُردیئو کنّدھُ نہی ہِرَے ॥
ਜਉ ਗੁਰਦੇਉ ਕੰਧੁ ਨਹੀ ਹਿਰੈ ॥
جئو گُردیئو دیہُرا پھِرَے ॥
ਜਉ ਗੁਰਦੇਉ ਦੇਹੁਰਾ ਫਿਰੈ ॥
جئو گُردیئو ت چھاپرِ چھائی ॥
ਜਉ ਗੁਰਦੇਉ ਤ ਛਾਪਰਿ ਛਾਈ ॥

جئو گردیئو سہج نکسائی ॥ ٦॥
ਜਉ ਗੁਰਦੇਉ ਸਿਹਜ ਨਿਕਸਾਈ ॥੬॥
جئو گردیئو ت اٹھسٹھ نائیا ॥
ਜਉ ਗੁਰਦੇਉ ਤ ਅਠਸਠਿ ਨਾਇਆ ॥
جئو گردیئو تن چکر لگائیا ॥
ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥
جئو گردیئو ت دُیادس سیوا ॥
ਜਉ ਗੁਰਦੇਉ ਤ ਦੁਆਦਸ ਸੇਵਾ ॥
جئو گردیئو سبھیَے بِکھُ میوا ॥ ٧॥
ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥
جئو گردیئو ت سنّسا ٹُوٹیَے ॥
ਜਉ ਗੁਰਦੇਉ ਤ ਸੰਸਾ ਟੂਟੈ ॥
جئو گردیئو ت جم تے چھُوٹیَے ॥
ਜਉ ਗੁਰਦੇਉ ਤ ਜਮ ਤੇ ਛੂਟੈ ॥
جئو گردیئو ت بھئُجل ترئ ॥
ਜਉ ਗੁਰਦੇਉ ਤ ਭਉਜਲ ਤਰੈ ॥
جئو گردیئو ت جنم ن مرئ ॥ ٨॥
ਜਉ ਗੁਰਦੇਉ ਤ ਜਨਮਿ ਨ ਮਰੈ ॥੮॥
جئو گردیئو اٹھدس بِئُہار ॥
ਜਉ ਗੁਰਦੇਉ ਅਠਦਸ ਬਿਉਹਾਰ ॥
جئو گردیئو اٹھارہ بھار ॥
ਜਉ ਗੁਰਦੇਉ ਅਠਾਰਹ ਭਾਰ ॥
بِن ُگردیئو اور نہی جائی ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥
نامدیئو گر کی سرݨائی ॥ ٩॥ ١॥ ٢॥ ١١॥
ਨਾਮਦੇਉ ਗੁਰ ਕੀ ਸਰਣਾਈ ॥੯॥੧॥੨॥੧੧॥
بھیَرئو باݨی روداس جیِئو کی گھرُ ٢
ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥

بِن ُ دیکھے اُپجیَے نہی آسا ॥
ਬਿਨੁ ਦੇਖੇ ਉਪਜੈ ਨਹੀ ਆਸਾ ॥
جو دیِسیَے سو ہوئِے بِناسا ॥
ਜੋ ਦੀਸੈ ਸੋ ਹੋਇ ਬਿਨਾਸਾ ॥
برن سہِت جو جاپیَے نام ُ ॥
ਬਰਨ ਸਹਿਤ ਜੋ ਜਾਪੈ ਨਾਮੁ ॥
سو جوگی کیول نِہکام ُ ॥۱॥
ਸੋ ਜੋਗੀ ਕੇਵਲ ਨਿਹਕਾਮੁ ॥੧॥
پرچیَے رام ُ روئِے جئو کوئی ॥
ਪਰਚੈ ਰਾਮੁ ਰਵੈ ਜਉ ਕੋਈ ॥
پارس ُ پرسیَے دُبِدھا ن ہوئی ॥۱॥ رہائو ॥
ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ ਰਹਾਉ ॥
سو مُنِ من کی دُبِدھا کھائِے ॥
ਸੋ ਮੁਨਿ ਮਨ ਕੀ ਦੁਬਿਧਾ ਖਾਇ ॥
بِن ُ دُیارے ترےَ لوک سمائِے ॥
ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥
من کا سُبھائو سبھ ُ کوئی کرےَ ॥
ਮਨ ਕਾ ਸੁਭਾਉ ਸਭੁ ਕੋਈ ਕਰੈ ॥
کرتا ہوئِے س ُ انبھیَے رہیَے ॥۲॥
ਕਰਤਾ ਹੋਇ ਸੁ ਅਨਭੈ ਰਹੈ ॥੨॥
پھل کارن پھوُلی بنرائِے ॥
ਫਲ ਕਾਰਨ ਫੂਲੀ ਬਨਰਾਇ ॥
پھل ُ لاگا تب پھوُل ُ بِلائِے ॥
ਫਲੁ ਲਾਗਾ ਤਬ ਫੂਲੁ ਬਿਲਾਇ ॥
گِیانیَے کارن کرم ابھیاس ُ ॥
ਗਿਆਨੈ ਕਾਰਨ ਕਰਮ ਅਭਿਆਸੁ ॥
گِیان ُ بھئِیا تہ کرمہ ناس ُ ॥۳॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥
گِھرت کارن دِدھ متھیَے سئِیان ॥
ਘ੍ਰਿਤ ਕਾਰਨ ਦਧਿ ਮਥੈ ਸਇਆਨ ॥

جیوت مکت سدا نربان ॥
ਜੀਵਤ ਮੁਕਤ ਸਦਾ ਨਿਰਬਾਨ ॥
کہہ رِوداس پرم بیراگ ॥
ਕਹਿ ਰਵਿਦਾਸ ਪਰਮ ਬੈਰਾਗ ॥
ردے رام کی ن جپس ابھاگ ॥۴॥۱॥
ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥
نامدیو ॥
ਨਾਮਦੇਵ ॥
آئو کلندر کیسوا ॥
ਆਉ ਕਲ ਦਰ ਕੇਸਵਾ ॥
کر ابدالی بھیسوا ॥ رہائو ॥
ਕਰਿ ਅਬਦਾਲੀ ਭੇਸਵਾ ॥ ਰਹਾਉ ॥
جن آکاس کلہ سر کینی کئسیے سپت پزالا ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥
چمر پوس کا مندر تیرا اِہ بدھ بنے گپالا ॥۱॥
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥
چھپن کوٹ کا پیہن تیرا سولہ سہس اجارا ॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥
بھار اٹھارہ مدگر تیرا سہنک سبھ سنسارا ॥۲॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥
دیہی مہجد من مئلانا سہج نواج گجارے ॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥
بیبی کئلا سئو کائن تیرا نرنکار آکارے ॥۳॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
بھگت کرت میرے تال چھنائے کہ پہ کرئو پکارا ॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
نامے کا سئامی انترجامی پھرے سگل بیدیسوا ॥۴॥۱॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

راگُ بسنّتُ مہلا ا گھرُ ا چئُپدے دُتُکے
ਰਾਗੁ ਬਸੰਤੁ ਮਹਲਾ ੧ ਘਰੁ ੧ ਚਉਪਦੇ ਦੁਤੁਕੇ
اِکّ اوئنکار سِت نامُ کرتا پُرکھُ نِربھئو نِرویَرُ اکال مۄُرت اجُوٗنی سیَبھں گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ماہا ماہ مُمارکھی چڑِیا سدا بسنّتُ ॥
ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥
پرپھڑُ چِت سمالِ سوئِ سدا سدا گوبِنّدُ ॥۱॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥੧॥
بھولِیا ہئُمیَے سُرت وِسارِ ॥
ਭੋਲਿਆ ਹਉਮੈ ਸੁਰਤਿ ਵਿਸਾਰਿ ॥
ہئُمیَے مارِ بیِچارِ من گُنھ وِچ گُنھُ لیَے سارِ ॥۱॥ رہائُ ॥
ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ ॥੧॥ ਰਹਾਉ ॥
کرم پیڈُ ساکھا ہری دھرمُ پھلُ پھلُ گِیانُ ॥
ਕਰਮ ਪੇਡੁ ਸਾਖਾ ਹਰੀ ਧਰਮੁ ਫੁਲੁ ਫਲੁ ਗਿਆਨੁ ॥
پت پراپت چھاو گھݨی چوُکا من ابھِمانُ ॥۲॥
ਪਤ ਪਰਾਪਤਿ ਛਾਵ ਘਣੀ ਚੂਕਾ ਮਨ ਅਭਿਮਾਨੁ ॥੨॥
اکھی کُدرت کنّنی باݨی مُکھِ آکھݨُ سچُ نامُ ॥
ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥
پت کا دھنُ پوُرا ہوئِیا لاگا سہجِ دھِیانُ ॥۳॥
ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥੩॥
ماہا رُتی آوݨا ویکھہُ کرم کمائِ ॥
ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥
نانک ہرے ن سوُکہی جِ گُرمُکھِ رہے سمائِ ॥۴॥۱॥
ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥੧॥
مہلا ۱ بسنّتُ ॥
ਮਹਲਾ ੧ ਬਸੰਤੁ ॥
رُت آئیِلے سرس بسنّت ماہِ ॥
ਰੁਤਿ ਆਈਲੇ ਸਰਸ ਬਸੰਤ ਮਾਹਿ ॥

رنّگ راتے روہِ سِ تیرۓ چائے ॥
ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥
کِسُ پوُج چڑاوئو لگئو پائے ॥١॥
ਕਿਸੁ ਪੂਜ ਚੜਾਵਉ ਲਗਉ ਪਾਇ ॥੧॥
تیرا داسِن داسا کہئو رائے ॥
ਤੇਰਾ ਦਾਸਨਿ ਦਾਸਾ ਕਹਉ ਰਾਇ ॥
جگجیِون جگّتِ ن مِلیَے کائے ॥١॥ رہائو ॥
ਜਗਜੀਵਨ ਜੁਗਤਿ ਨ ਮਿਲੈ ਕਾਇ ॥੧॥ ਰਹਾਉ ॥
تیری موُرتِ ایکا بہُتُ روُپ ॥
ਤੇਰੀ ਮੂਰਤਿ ਏਕਾ ਬਹੁਤੁ ਰੂਪ ॥
کِسُ پوُج چڑاوئو دیئو دھوُپ ॥
ਕਿਸੁ ਪੂਜ ਚੜਾਵਉ ਦੇਉ ਧੂਪ ॥
تیرا انّتُ ن پائِیا کہا پائے ॥
ਤੇਰਾ ਅੰਤੁ ਨ ਪਾਇਆ ਕਹਾ ਪਾਇ ॥
تیرا داسِن داسا کہئو رائے ॥٢॥
ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥
تیرے سٹھِ سنّبت سبھِ تیِرتھا ॥
ਤੇਰੇ ਸਠਿ ਸੰਬਤ ਸਭਿ ਤੀਰਥਾ ॥
تیرا سچُ نامُ پرمیسرا ॥
ਤੇਰਾ ਸਚੁ ਨਾਮੁ ਪਰਮੇਸਰਾ ॥
تیری گتِ اوِگتِ نہی جانیِئیَے ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥
انجانت نامُ وکھانیِئیَے ॥٣॥
ਅਣਜਾਣਤ ਨਾਮੁ ਵਖਾਣੀਐ ॥੩॥
نانکُ ویچارا کِیا کہیَے ॥
ਨਾਨਕੁ ਵੇਚਾਰਾ ਕਿਆ ਕਹੈ ॥
سبھُ لوُکُ سلاہے ایکسیَے ॥
ਸਭੁ ਲੋਕੁ ਸਲਾਹੇ ਏਕਸੈ ॥
سِرُ نانک لوُکا پاو ہیَے ॥
ਸਿਰੁ ਨਾਨਕ ਲੋਕਾ ਪਾਵ ਹੈ ॥

بلہاری جائو جیتے تیرے ناو ہیَے ॥۴॥۲॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥
بسنّتُ مہلا ۱ ॥
ਬਸੰਤੁ ਮਹਲਾ ੧ ॥
سُئنے کا چئُکا کنّچن کُیار ॥
ਸੁਇਨੇ ਕਾ ਚਉਕਾ ਕੰਚਨ ਕੁਆਰ ॥
رُپے کِیا کارا بہُتُ بستھارُ ॥
ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥
گنّگا کا اُدکُ کرنّتے کی آگ ॥
ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥
گرڑا کھاݨا دُدھ سِئو گاڑ ॥۱॥
ਗਰੁੜਾ ਖਾਣਾ ਦੁਧ ਸਿਉ ਗਾਡਿ ॥੧॥
رے من لیکھَیَے کبہُوٗ ن پائے ॥
ਰੇ ਮਨ ਲੇਖੈ ਕਬਹੂ ਨ ਪਾਇ ॥



جامِ ن بھیِجَیَے ساچ نائے ॥۱॥ رہائو ॥
ਜਾਮਿ ਨ ਭੀਜੈ ਸਾਚ ਨਾਇ ॥੧॥ ਰਹਾਉ ॥
دس اٹھ لیِکھے ہوۄہِ پاس ॥
ਦਸ ਅਠ ਲੀਖੇ ਹੋਵਹਿ ਪਾਸਿ ॥
چارے بید مُکھاگر پاٹھ ॥
ਚਾਰੇ ਬੇਦ ਮੁਖਾਗਰ ਪਾਠਿ ॥
پُربی ناوَے ورناں کی دات ॥
ਪੁਰਬੀ ਨਾਵੈ ਵਰਨਾਂ ਕੀ ਦਾਤਿ ॥
ورت نیم کرے دِن رات ॥۲॥
ਵਰਤ ਨੇਮ ਕਰੇ ਦਿਨ ਰਾਤਿ ॥੨॥
کاجی مُلاں ہوۄہِ سیکھ ॥
ਕਾਜੀ ਮੁਲਾਂ ਹੋਵਹਿ ਸੇਖ ॥
جوگی جنّگم بھگوے بھیکھ ॥
ਜੋਗੀ ਜੰਗਮ ਭਗਵੇ ਭੇਖ ॥

کوٗ گِرہی کرما کی سنّدھ ॥
ਕੋ ਗਿਰਹੀ ਕਰਮਾ ਕੀ ਸੰਧਿ ॥
بِنُ بوٗجھے سبھ کھڑیئسِ بنّدھ ॥۳॥
ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥
جیتے جیئ لِکھی سِر کار ॥
ਜੇਤੇ ਜੀਅ ਲਿਖੀ ਸਿਰਿ ਕਾਰ ॥
کرنٖی اُپر ہوٗوگِ سار ॥
ਕਰਣੀ ਉਪਰਿ ਹੋਵਗਿ ਸਾਰ ॥
ہُکمُ کرہِ موٗرکھ گاوار ॥
ਹੁਕਮੁ ਕਰਹਿ ਮੂਰਖ ਗਾਵਾਰ ॥
نانک ساچے کے سِپھتِ بھنّڈار ॥۴॥۳॥
ਨਾਨਕ ਸਾਚੇ ਕੇ ਸਿਫਤਿ ਭੰਡਾਰ ॥੪॥੩॥
بسنّتُ مہلا ۳ تیِجا ॥
ਬਸੰਤੁ ਮਹਲਾ ੩ ਤੀਜਾ ॥
بستر اُتارِ دِگنّبرُ ہوٗگُ ॥
ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥
جٹادھارِ کِیا کماوےٗ جوٗگُ ॥
ਜਟਾਧਾਰਿ ਕਿਆ ਕਮਾਵੈ ਜੋਗੁ ॥
منُ نِرملُ نہی دسوےٗ دُیار ॥
ਮਨੁ ਨਿਰਮਲੁ ਨਹੀ ਦਸਵੈ ਦੁਆਰ ॥
بھ٘رمِ بھ٘رمِ آوےٗ موٗڑ٘ھا وارو وار ॥۱॥
ਭ੍ਰਮਿ ਭ੍ਰਮਿ ਆਵੈ ਮੂੜ੍ਹਾ ਵਾਰੋ ਵਾਰ ॥੧॥
ایکُ دِھیاوہُ موٗڑ٘ منا ॥
ਏਕੁ ਧਿਆਵਹੁ ਮੂੜ੍ਹ ਮਨਾ ॥
پارِ اُترِ جاہِ اِک کِھنا ॥۱॥ رہائو ॥
ਪਾਰਿ ਉਤਰਿ ਜਾਹਿ ਇਕ ਖਿਨਾਂ ॥੧॥ ਰਹਾਉ ॥
سِم٘رِتِ ساستر کرہِ وکھِیان ॥
ਸਿਮ੍ਰਿਤਿ ਸਾਸਤ੍ਰ ਕਰਹਿ ਵਖਿਆਣ ॥
نادی بیدی پڑ٘ہِ پُران ॥
ਨਾਦੀ ਬੇਦੀ ਪੜ੍ਹਹਿ ਪੁਰਾਣ ॥

پاکھنڈ دِرسٹ من کپٹُ کماہِ ॥
ਪਾਖੰਡ ਦ੍ਰਿਸਟਿ ਮਨਿ ਕਪਟੁ ਕਮਾਹਿ ॥
تِن کیَے رمئِیا نیڑ ناہِ ॥۲॥
ਤਿਨ ਕੈ ਰਮਈਆ ਨੇੜਿ ਨਾਹਿ ॥੨॥
جے کو ایَسا سنّجمی ہوئِے ॥
ਜੇ ਕੋ ਐਸਾ ਸੰਜਮੀ ਹੋਇ ॥
کِریا وِسیکھ پوُجا کرئِے ॥
ਕਿਆ ਵਿਸੇਖ ਪੂਜਾ ਕਰੇਇ ॥
انّترِ لوبھُ منُ بِکھیا ماہِ ॥
ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥
اوِئے نِرنّجنُ کیَسے پاہِ ॥۳॥
ਓਇ ਨਿਰੰਜਨੁ ਕੈਸੇ ਪਾਹਿ ॥੩॥
کیِتا ہوِیا کرے کِیا ہوئِے ॥
ਕੀਤਾ ਹੋਆ ਕਰੇ ਕਿਆ ਹੋਇ ॥
جِس نو آپِ چلائِے سوئِے ॥
ਜਿਸ ਨੋ ਆਪਿ ਚਲਾਏ ਸੋਇ ॥
ندرِ کرے تاں بھرمُ چُکائِے ॥
ਨਦਰਿ ਕਰੇ ਤਾਂ ਭਰਮੁ ਚੁਕਾਏ ॥
ہُکمیَے بوُجھیَے تاں ساچا پائِے ॥۴॥
ਹੁਕਮੈ ਬੂਝੈ ਤਾਂ ਸਾਚਾ ਪਾਏ ॥੪॥
جِسُ جیِئو انّترُ میَلا ہوئِے ॥
ਜਿਸੁ ਜੀਉ ਅੰਤਰੁ ਮੈਲਾ ਹੋਇ ॥
تیِرتھ بھوَے دِسنّتر لوئِے ॥
ਤੀਰਥ ਭਵੈ ਦਿਸੰਤਰ ਲੋਇ ॥
نانک مِلیِئیَے سِتگُر سنّگ ॥
ਨਾਨਕ ਮਿਲੀਐ ਸਤਿਗੁਰ ਸੰਗ ॥
تئِو بھوجل کے توُٹسِ بنّدھ ॥۵॥۴॥
ਤਉ ਭਵਜਲ ਕੇ ਤੂਟਸਿ ਬੰਧ ॥੫॥੪॥
بسنّتُ مہلا ۱ ॥
ਬਸੰਤੁ ਮਹਲਾ ੧ ॥

سگل بھون تیری مائیا مؤہ =
ਸਗਲ ਭਵਨ ਤੇਰੀ ਮਾਇਆ ਮੋਹ ॥
میَے اورُ ن دیِسیَے سرب تؤہ =
ਮੈ ਅਵਰੁ ਨ ਦੀਸੈ ਸਰਬ ਤੋਹ ॥
توُ سُرِ ناتھا دیوا دیو =
ਤੂ ਸੁਰਿ ਨਾਥਾ ਦੇਵਾ ਦੇਵ ॥
ہرِ نامُ مِلیَے گُر چرن سیو =۱=
ਹਰਿ ਨਾਮੁ ਮਿਲੈ ਗੁਰ ਚਰਨ ਸੇਵ ॥੧॥
میرے سُنّدر گہِر گنّبھیِر لال =
ਮੇਰੇ ਸੁੰਦਰ ਗਹਿਰ ਗੰਭੀਰ ਲਾਲ ॥
گُرمُکھِ رام نام گُن گائے توُ اپرنّپرُ سرب پال =۱= رہائو =
ਗੁਰਮੁਖਿ ਰਾਮ ਨਾਮ ਗੁਨ ਗਾਏ ਤੂ ਅਪਰੰਪਰੁ ਸਰਬ ਪਾਲ ॥੧॥ ਰਹਾਉ ॥
بِنُ سادھ ن پائیِئیَے ہرِ کا سنّگُ =
ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ ॥
بِنُ گُر میَل ملیِن انّگُ =
ਬਿਨੁ ਗੁਰ ਮੈਲ ਮਲੀਨ ਅੰਗੁ ॥
بِنُ ہرِ نام ن سُدھُ ہوئے =
ਬਿਨੁ ਹਰਿ ਨਾਮ ਨ ਸੁਧੁ ਹੋਇ ॥
گُر سبدِ سلاہے ساچُ سوئے =۲=
ਗੁਰ ਸਬਦਿ ਸਲਾਹੇ ਸਾਚੁ ਸੋਇ ॥੨॥
جا کئُ توُ راکھہِ رکھنہار =
ਜਾ ਕਉ ਤੂ ਰਾਖਹਿ ਰਖਨਹਾਰ ॥
ستِگُروُ مِلاوہِ کرہِ سار =
ਸਤਿਗੁਰੂ ਮਿਲਾਵਹਿ ਕਰਹਿ ਸਾਰ ॥
بِکھُ ہئُمیَے ممتا پرہرائے =
ਬਿਖੁ ਹਉਮੈ ਮਮਤਾ ਪਰਹਰਾਇ ॥
سبھِ دوُکھ بِناسے رام رائے =۳=
ਸਭਿ ਦੂਖ ਬਿਨਾਸੇ ਰਾਮ ਰਾਇ ॥੩॥
اوُتم گتِ مِتِ ہرِ گُن سریِر =
ਊਤਮ ਗਤਿ ਮਿਤਿ ਹਰਿ ਗੁਨ ਸਰੀਰ ॥

گُرمِت پرگٹے رام نام ہیِر ॥
ਗੁਰਮਤਿ ਪ੍ਰਗਟੇ ਰਾਮ ਨਾਮ ਹੀਰ ॥
لِو لاگی نامِ تجِ دوُجا بھائو ॥
ਲਿਵ ਲਾਗੀ ਨਾਮਿ ਤਜਿ ਦੂਜਾ ਭਾਉ ॥
جن نانک ہرِ گُرُ گُر مِلائو ॥۴॥۵॥
ਜਨ ਨਾਨਕ ਹਰਿ ਗੁਰੁ ਗੁਰ ਮਿਲਾਉ ॥੪॥੫॥
بسنّتُ مہلا ۱ ॥
ਬਸੰਤੁ ਮਹਲਾ ੧ ॥
میری سکھی سہیلی سُنہُ بھائے ॥
ਮੇਰੀ ਸਖੀ ਸਹੇਲੀ ਸੁਨਹੁ ਭਾਇ ॥
میرا پِرُ ریِسالوُ سنّگِ سائے ॥
ਮੇਰਾ ਪਿਰੁ ਰੀਸਾਲੂ ਸੰਗਿ ਸਾਇ ॥
اوہُ الکھُ ن لکھیِئےَ کہہُ کائے ॥
ਓਹੁ ਅਲਖੁ ਨ ਲਖੀਐ ਕਹਹੁ ਕਾਇ ॥

پنّنا ۱۱۷۰ (Page 1170)

گُرِ سنّگِ دِکھائِئو رام رائے ॥۱॥
ਗੁਰਿ ਸੰਗਿ ਦਿਖਾਇਓ ਰਾਮ ਰਾਇ ॥੧॥
مِلُ سکھی سہیلی ہرِ گُن بنے ॥
ਮਿਲੁ ਸਖੀ ਸਹੇਲੀ ਹਰਿ ਗੁਨ ਬਨੇ ॥
ہرِ پربھ سنّگِ کھیلہِ ور کامنِ گُرمُکھِ کھوجت من منے ॥۱॥ رہائو ॥
ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ ॥੧॥ ਰਹਾਉ ॥
منمُکھی دُہاگنِ ناہِ بھیئو ॥
ਮਨਮੁਖੀ ਦੁਹਾਗਣਿ ਨਾਹਿ ਭੇਉ ॥
اوہُ گھٹِ گھٹِ راوےَ سرب پریئو ॥
ਓਹੁ ਘਟਿ ਘਟਿ ਰਾਵੈ ਸਰਬ ਪ੍ਰੇਉ ॥
گُرمُکھِ تھِرُ چیِنےَ سنّگِ دیئو ॥
ਗੁਰਮੁਖਿ ਥਿਰੁ ਚੀਨੈ ਸੰਗਿ ਦੇਉ ॥
گُرِ نامُ دِرڑائِیا جپُ جپیئو ॥۲॥
ਗੁਰਿ ਨਾਮੁ ਦ੍ਰਿੜਾਇਆ ਜਪੁ ਜਪੇਉ ॥੨॥

بِن گُر بھگت ن بھائو ہوئِے ॥
ਬਿਨੁ ਗੁਰ ਭਗਤਿ ਨ ਭਾਉ ਹੋਇ ॥
بِن گُر سنّت ن سنّگُ دیئِے ॥
ਬਿਨੁ ਗੁਰ ਸੰਤ ਨ ਸੰਗੁ ਦੇਇ ॥
بِن گُر اندھُلے دھنّدھُ روئِے ॥
ਬਿਨੁ ਗੁਰ ਅੰਧੁਲੇ ਧੰਧੁ ਰੋਇ ॥
من گُرمُکھ نِرمل مل سبد کھوئِے ॥۳॥
ਮਨੁ ਗੁਰਮੁਖਿ ਨਿਰਮਲੁ ਮਲੁ ਸਬਦਿ ਖੋਇ ॥੩॥
گُر من مارِئو کر سنّجوگُ ॥
ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥
اہِنِس راوے بھگت جوگُ ॥
ਅਹਿਨਿਸਿ ਰਾਵੇ ਭਗਤਿ ਜੋਗੁ ॥
گُر سنّت سبھا دُکھُ مِٹیے روگُ ॥
ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥
جن نانک ہر ورُ سہج جوگُ ॥۴॥۶॥
ਜਨ ਨਾਨਕ ਹਰਿ ਵਰੁ ਸਹਜ ਜੋਗੁ ॥੪॥੬॥
بسنّتُ مہلا ۱ ॥
ਬਸੰਤੁ ਮਹਲਾ ੧ ॥
آپے کُدرت کرے ساج ॥
ਆਪੇ ਕੁਦਰਤਿ ਕਰੇ ਸਾਜਿ ॥
سچُ آپ نِبیڑے راجُ راج ॥
ਸਚੁ ਆਪਿ ਨਿਬੇੜੇ ਰਾਜੁ ਰਾਜਿ ॥
گُرمت اُتم سنّگ ساتھ ॥
ਗੁਰਮਤਿ ਊਤਮ ਸੰਗਿ ਸਾਥਿ ॥
ہر نامُ رسائِنُ سہج آتھ ॥۱॥
ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥
مت بِسرس رے من رام بول ॥
ਮਤ ਬਿਸਰਸਿ ਰੇ ਮਨ ਰਾਮ ਬੋਲਿ ॥
اپرنّپرُ اگم اگوچرُ گُرمُکھ ہر آپ تُلائے اتُلُ تول ॥۱॥ رہائو ॥
ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ ॥੧॥ ਰਹਾਉ ॥

گُر چرن سریوہِ گُرسِکھ توٗر ॥
ਗੁਰ ਚਰਨ ਸਰੇਵਹਿ ਗੁਰਸਿਖ ਤੋਰ ॥
گُر سیو ترے تج میر توٗر ॥
ਗੁਰ ਸੇਵ ਤਰੇ ਤਜਿ ਮੇਰ ਤੋਰ ॥
نر ننّدک لوٗبھی من کٹھوٗر ॥
ਨਰ ਨਿੰਦਕ ਲੋਭੀ ਮਨਿ ਕਠੋਰ ॥
گُر سیو ن بھائی سِ چوٗر چوٗر ॥۲॥
ਗੁਰ ਸੇਵ ਨ ਭਾਈ ਸਿ ਚੋਰ ਚੋਰ ॥੨॥
گُرُ تُٹھا بکھسے بھگت بھائوٗ ॥
ਗੁਰੁ ਤੁਠਾ ਬਖਸੇ ਭਗਤਿ ਭਾਉ ॥
گُرِ تُٹھیَے پائییَے ہرِ مہلِ ٹھائوٗ ॥
ਗੁਰਿ ਤੁਠੈ ਪਾਈਐ ਹਰਿ ਮਹਲਿ ਠਾਉ ॥
پرہرِ ننّدا ہرِ بھگت جاگُ ॥
ਪਰਹਰਿ ਨਿੰਦਾ ਹਰਿ ਭਗਤਿ ਜਾਗੁ ॥
ہرِ بھگت سُہاوی کرمِ بھاگُ ॥۳॥
ਹਰਿ ਭਗਤਿ ਸੁਹਾਵੀ ਕਰਮਿ ਭਾਗੁ ॥੩॥
گُرُ میلِ ملاوئے کرے دات ॥
ਗੁਰੁ ਮੇਲਿ ਮਿਲਾਵੈ ਕਰੇ ਦਾਤਿ ॥
گُرسِکھ پیارے دنسُ رات ॥
ਗੁਰਸਿਖ ਪਿਆਰੇ ਦਿਨਸੁ ਰਾਤਿ ॥
پھلُ نامُ پراپت گُرُ تُس دیئے ॥
ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ ॥
کہُ نانک پاوہِ ورلے کیئے ॥۴॥۷॥
ਕਹੁ ਨਾਨਕ ਪਾਵਹਿ ਵਿਰਲੇ ਕੇਇ ॥੪॥੭॥
بسنّتُ مہلا ۳ اِک تُکا ॥
ਬਸੰਤੁ ਮਹਲਾ ੩ ਇਕ ਤੁਕਾ ॥
ساہِب بھاوئے سیوکُ سیوا کرئے ॥
ਸਾਹਿਬ ਭਾਵੈ ਸੇਵਕੁ ਸੇਵਾ ਕਰੈ ॥
جیِوتُ مرئے سبھِ کُل اُدھرئے ॥۱॥
ਜੀਵਤੁ ਮਰੈ ਸਭਿ ਕੁਲ ਉਧਰੈ ॥੧॥

تیری بھگت ن چھوڈئو کیا کو ہسیَے ॥
ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥
ساچُ نامُ میرےَ ہِردےَ وسیَے ॥۱॥ رہائو ॥
ਸਾਚੁ ਨਾਮੁ ਮੇਰੈ ਹਿਰਦੈ ਵਸੈ ॥੧॥ ਰਹਾਉ ॥
جیَسے مائِیا موہِ پ٘رانی گلتُ رہیَے ॥
ਜੈਸੇ ਮਾਇਆ ਮੋਹਿ ਪ੍ਰਾਣੀ ਗਲਤੁ ਰਹੈ ॥
تیَسے سنّت جن رام نام روت رہیَے ॥۲॥
ਤੈਸੇ ਸੰਤ ਜਨ ਰਾਮ ਨਾਮ ਰਵਤ ਰਹੈ ॥੨॥
میَے موُرکھ مُگدھ اوُپرِ کرہُ دئِیا ॥
ਮੈ ਮੂਰਖ ਮੁਗਧ ਊਪਰਿ ਕਰਹੁ ਦਇਆ ॥
تئو سرݨاگتِ رہئو پئِیا ॥۳॥
ਤਉ ਸਰਣਾਗਤਿ ਰਹਉ ਪਇਆ ॥੩॥
کہتُ نانکُ سنّسار کے نِہپھل کاما ॥
ਕਹਤੁ ਨਾਨਕੁ ਸੰਸਾਰ ਕੇ ਨਿਹਫਲ ਕਾਮਾ ॥
گر پ٘رسادِ کو پاوےَ انّم٘رت ناما ॥۴॥۸॥
ਗੁਰ ਪ੍ਰਸਾਦਿ ਕੋ ਪਾਵੈ ਅੰਮ੍ਰਿਤ ਨਾਮਾ ॥੪॥੮॥
مہلا ۱ بسنّتُ ہِنّڈول گھرُ ۲
ਮਹਲਾ ੧ ਬਸੰਤੁ ਹਿੰਡੋਲ ਘਰੁ ੨
اِک اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سال گ٘رام بِپ پوُجِ مناوہُ سُک٘رِتُ تُلسی مالا ॥
ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥
رام نامُ جپِ بیڑا باںدھہُ دئِیا کرہُ دئِیالا ॥۱॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥੧॥



کاہے کلرا سِنّچہُ جنمُ گواوہُ ॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
کاچی ڈھہگِ دِوال کاہے گچُ لاوہُ ॥۱॥ رہائو ॥
ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥੧॥ ਰਹਾਉ ॥

کر ہرہٹ مال ٹنڈ پروؤہ تس بھیتر من جوؤہ ॥
ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ ॥
انّمرت سنّچہ بھرہ کیارے تئؤ مالی کے ہؤوہ ॥۲॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ ॥੨॥
کام کرؤدھ دئے کرہ بسؤلے گؤڈہ دھرتی بھائی ॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ ॥
جئؤ گؤڈہ تئؤ تُم سکھ پاوہ کرت ن میٹیا جائی ॥۳॥
ਜਿਉ ਗੋਡਹੁ ਤਿਉ ਤੁਮ੍ ਸੁਖ ਪਾਵਹੁ ਕਿਰਤੁ ਨ ਮੇਟਿਆ ਜਾਈ ॥੩॥
بگُلے تے پھُن ہنّسلا ہؤوئے جے تؤُ کرہ دئیالا ॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ ॥
پرنورت نانک داسن داسا دئیا کرہ دئیالا ॥۴॥۱॥۹॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ ॥੪॥੧॥੯॥
بسنّت مہلا ۱ ہنڈّؤل ॥
ਬਸੰਤੁ ਮਹਲਾ ੧ ਹਿੰਡੋਲ ॥
ساہُرڑی وتھ سبھ کچھ ساجھی پیوکڑئے دھن وکھے ॥
ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥
آپ کُچجی دؤس ن دیئؤُ جانا ناہی رکھے ॥۱॥
ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥੧॥
میرے ساہبا ہئؤ آپے بھرم بھُلانی ॥
ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥
اکھر لکھے سیئی گاوا اور ن جانا بانی ॥۱॥ رہائؤ ॥
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧॥ ਰਹਾਉ ॥
کڈھ کسیدا پہرہ چؤلی تاں تُم جانہ ناری ॥
ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ ਜਾਣਹੁ ਨਾਰੀ ॥
جے گھر راکھہ بُرا ن چاکھہ ہؤوہ کنّت پیاری ॥۲॥
ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ ॥੨॥
جے تؤُ پڑیا پنّڈت بینا دُئے اکھر دُئے ناوا ॥
ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥
پرنورت نانک ایک لنّگھائے جے کر سچ سماواں ॥۳॥۲॥۱۰॥
ਪ੍ਰਣਵਤਿ ਨਾਨਕੁ ਏਕੁ ਲ ਘਾਏ ਜੇ ਕਰਿ ਸਚਿ ਸਮਾਵਾਂ ॥੩॥੨॥੧੦॥

بسنّتُ ہِنڈّول مہلا ۱ ॥
ਬਸੰਤੁ ਹਿੰਡੋਲ ਮਹਲਾ ੧ ॥
راجا بالکُ نگری کاچی دُسٹا نالِ پِیارو ॥
ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥
دُئے مائی دُئے باپا پڑِیئہِ پنّڈِت کرہُ بِیچارو ॥۱॥
ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥
سُیامی پنّڈِتا تُم دیہُ متی ॥
ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥
کِن بِدھ پاوئو پرانپتی ॥۱॥ رہائو ॥
ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ ॥
بھِیترِ اگنِ بناسپت مئُلی ساگرُ پنّڈے پائِیا ॥
ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥
چنّدُ سُورجُ دُئے گھر ہی بھِیترِ ایَسا گِیانُ ن پائِیا ॥۲॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ ॥੨॥
رام روںتا جاݨِیئَے اِک مائی بھوگُ کریئے ॥
ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥
تا کے لکھݨ جاݨِیئہِ کھِما دھنُ سنّگرہیئے ॥۳॥
ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥
کہِیا سُݨہِ ن کھائِیا مانہِ تِنہا ہی سیتی واسا ॥
ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ ॥
پرݨوت نانکُ داسنِ داسا کھِنُ تولا کھِنُ ماسا ॥۴॥۳॥۱۱॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥
بسنّتُ ہِنڈّول مہلا ۱ ॥
ਬਸੰਤੁ ਹਿੰਡੋਲ ਮਹਲਾ ੧ ॥
ساچا ساہُ گُرُو سُکھداتا ہرِ میلے بھُکھ گوائے ॥
ਸਾਚਾ ਸਾਹੁ ਗੁਰੂ ਸੁਖਦਾਤਾ ਹਰਿ ਮੇਲੇ ਭੁਖ ਗਵਾਏ ॥
کرِ کِرپا ہرِ بھگتِ دِرڑائے اندِنُ ہرِ گُݨ گائے ॥۱॥
ਕਰਿ ਕਿਰਪਾ ਹਰਿ ਭਗਤਿ ਦ੍ਰਿੜਾਏ ਅਨਦਿਨੁ ਹਰਿ ਗੁਣ ਗਾਏ ॥੧॥
مت بھُولہِ رے من چیت ہری ॥
ਮਤ ਭੂਲਹਿ ਰੇ ਮਨ ਚੇਤਿ ਹਰੀ ॥

بِنُ گُر مُکت ناہی ترےَ لوئی گُرمُکھ پائیئِیَے نامُ ہری = ۱= رہائو =
ਬਿਨੁ ਗੁਰ ਮੁਕਤਿ ਨਾਹੀ ਤ੍ਰੈ ਲੋਈ ਗੁਰਮੁਖਿ ਪਾਈਐ ਨਾਮੁ ਹਰੀ ॥੧॥ ਰਹਾਉ ॥
بِنُ بھگتی نہی سِتگُرُ پائیئِیَے بِنُ بھاگا نہی بھگت ہری =
ਬਿਨੁ ਭਗਤੀ ਨਹੀ ਸਤਿਗੁਰੁ ਪਾਈਐ ਬਿਨੁ ਭਾਗਾ ਨਹੀ ਭਗਤਿ ਹਰੀ ॥
بِنُ بھاگا ستسنّگُ ن پائیئِیَے کرِم مِلیَے ہر نامُ ہری = ۲=
ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥੨॥
گھٹِ گھٹِ گُپتُ اُپائے ویکھیَے پرگٹُ گُرمُکھ سنّت جنا =
ਘਟਿ ਘਟਿ ਗੁਪਤੁ ਉਪਾਏ ਵੇਖੈ ਪਰਗਟੁ ਗੁਰਮੁਖਿ ਸੰਤ ਜਨਾ ॥
ہر ہر کرہ سُ ہر رنّگ بھینے ہر جلُ انّمرت نامُ منا = ۳=
ਹਰਿ ਹਰਿ ਕਰਹਿ ਸੁ ਹਰਿ ਰੰਗਿ ਭੀਨੇ ਹਰਿ ਜਲੁ ਅੰਮ੍ਰਿਤ ਨਾਮੁ ਮਨਾ ॥੩॥

پنّنا ۱۱۷۲ (Page 1172)

جِن کئو تکھت مِلیَے وڈِیائی گُرمُکھ سے پردھان کیئے =
ਜਿਨ ਕਉ ਤਖਤਿ ਮਿਲੈ ਵਡਿਆਈ ਗੁਰਮੁਖਿ ਸੇ ਪਰਧਾਨ ਕੀਏ ॥
پارسُ بھیٹ بھئے سے پارس نانک ہر گُر سنّگ تھیئے = ۴= ۴= ۱۲=
ਪਾਰਸੁ ਭੇਟਿ ਭਏ ਸੇ ਪਾਰਸ ਨਾਨਕ ਹਰਿ ਗੁਰ ਸੰਗਿ ਥੀਏ ॥੪॥੪॥੧੨॥
بسنّتُ مہلا ۳ گھرُ ۱ دُتکے
ਬਸੰਤੁ ਮਹਲਾ ੩ ਘਰੁ ੧ ਦੁਤੁਕੇ
اِکّ اوُنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
ماہا رُتی مہِ سد بسنّتُ =
ਮਾਹਾ ਰੁਤੀ ਮਹਿ ਸਦ ਬਸੰਤੁ ॥
جِتُ ہریا سبھُ جیئ جنّتُ =
ਜਿਤੁ ਹਰਿਆ ਸਭੁ ਜੀਅ ਜੰਤੁ ॥
کِیا ہئو آکھا کِرم جنّتُ =
ਕਿਆ ਹਉ ਆਖਾ ਕਿਰਮ ਜੰਤੁ ॥
تیرا کِنیَے ن پائِیا آدِ انّتُ = ۱=
ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥੧॥
تیَے ساہب کی کرہ سیو =
ਤੈ ਸਾਹਿਬ ਕੀ ਕਰਹਿ ਸੇਵ ॥

پرم سُکھ پاوہِ آتم دیو ॥ ۱॥ رہائو ॥
ਪਰਮ ਸੁਖ ਪਾਵਹਿ ਆਤਮ ਦੇਵ ॥੧॥ ਰਹਾਉ ॥
کرمُ ہوَوَےَ تاں سیوا کرےَ ॥
ਕਰਮੁ ਹੋਵੈ ਤਾਂ ਸੇਵਾ ਕਰੈ ॥
گُر پرسادی جیِوت مرےَ ॥
ਗੁਰ ਪਰਸਾਦੀ ਜੀਵਤ ਮਰੈ ॥
اندِنُ ساچُ نامُ اُچرےَ ॥
ਅਨਦਿਨੁ ਸਾਚੁ ਨਾਮੁ ਉਚਰੈ ॥
اِن بِدھ پرانٖی دُترُ ترےَ ॥۲॥
ਇਨ ਬਿਧਿ ਪ੍ਰਾਣੀ ਦੂਤਰੁ ਤਰੈ ॥੨॥
بِکھُ انّمرتُ کرتارِ اُپائے ॥
ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥
سنّسار بِرکھ کئو دُئے پھل لائے ॥
ਸੰਸਾਰ ਬਿਰਖ ਕਉ ਦੁਇ ਫਲ ਲਾਏ ॥
آپے کرتا کرے کرائے ॥
ਆਪੇ ਕਰਤਾ ਕਰੇ ਕਰਾਏ ॥
جو تِسُ بھاوےَ تِسےَ کھوائے ॥۳॥
ਜੋ ਤਿਸੁ ਭਾਵੈ ਤਿਸੈ ਖਵਾਏ ॥੩॥
نانک جِس نو ندرِ کریئے ॥
ਨਾਨਕ ਜਿਸ ਨੋ ਨਦਰਿ ਕਰੇਇ ॥
انّمرت نامُ آپے دیئے ॥
ਅੰਮ੍ਰਿਤ ਨਾਮੁ ਆਪੇ ਦੇਇ ॥
بِکھیا کی باسنا منہِ کریئے ॥
ਬਿਖਿਆ ਕੀ ਬਾਸਨਾ ਮਨਹਿ ਕਰੇਇ ॥
اپنا بھانا آپِ کریئے ॥۴॥۱॥
ਅਪਣਾ ਭਾਣਾ ਆਪਿ ਕਰੇਇ ॥੪॥੧॥
بسنّتُ مہلا ۳ ॥
ਬਸੰਤੁ ਮਹਲਾ ੩ ॥
راتے ساچِ ہرِ نامِ نِہالا ॥
ਰਾਤੇ ਸਾਚਿ ਹਰਿ ਨਾਮਿ ਨਿਹਾਲਾ ॥

دئِیا کرہُ پربھ دین دئِیالا ॥
ਦਇਆ ਕਰਹੁ ਪ੍ਰਭ ਦੀਨ ਦਇਆਲਾ ॥
تِسُ بِنُ اورُ نہی میَے کوئِے ॥
ਤਿਸੁ ਬਿਨੁ ਅਵਰੁ ਨਹੀ ਮੈ ਕੋਇ ॥
جِئُو بھاوَے تِئُو راکھیَے سوئِے ॥۱॥
ਜਿਉ ਭਾਵੈ ਤਿਉ ਰਾਖੈ ਸੋਇ ॥੧॥
گُر گوپال میرَے مَنِ بھائے ॥
ਗੁਰ ਗੋਪਾਲ ਮੇਰੈ ਮਨਿ ਭਾਏ ॥
رہِ ن سکئُو درسن دیکھے بِنُ سہجِ مِلئُو گُرُ میلِ مِلائے ॥۱॥ رہائُو ॥
ਰਹਿ ਨ ਸਕਉ ਦਰਸਨ ਦੇਖੇ ਬਿਨੁ ਸਹਜਿ ਮਿਲਉ ਗੁਰੁ ਮੇਲਿ ਮਿਲਾਏ ॥੧॥ ਰਹਾਉ ॥
اِہُ منُ لوبھی لوبھِ لُبھانا ॥
ਇਹੁ ਮਨੁ ਲੋਭੀ ਲੋਭਿ ਲੁਭਾਨਾ ॥
رام بِسارِ بہُرِ پچھُتانا ॥
ਰਾਮ ਬਿਸਾਰਿ ਬਹੁਰਿ ਪਛੁਤਾਨਾ ॥
بِچھُرت مِلائِے گُر سیو رانگے ॥
ਬਿਛੁਰਤ ਮਿਲਾਇ ਗੁਰ ਸੇਵ ਰਾਂਗੇ ॥
ہرِ نامُ دیِئو مستکِ وڈبھاگے ॥۲॥
ਹਰਿ ਨਾਮੁ ਦੀਓ ਮਸਤਕਿ ਵਡਭਾਗੇ ॥੨॥
پئُݨ پاݨی کی اِہ دیہ سریرا ॥
ਪਉਣ ਪਾਣੀ ਕੀ ਇਹ ਦੇਹ ਸਰੀਰਾ ॥
ہئُمیَے روگُ کٹھِن تنِ پیِرا ॥
ਹਉਮੈ ਰੋਗੁ ਕਠਿਨ ਤਨਿ ਪੀਰਾ ॥
گُرمُکھِ رام نام دارُو گُݨ گائِیا ॥
ਗੁਰਮੁਖਿ ਰਾਮ ਨਾਮ ਦਾਰੂ ਗੁਣ ਗਾਇਆ ॥
کرِ کِرپا گُرِ روگُ گوائِیا ॥۳॥
ਕਰਿ ਕਿਰਪਾ ਗੁਰਿ ਰੋਗੁ ਗਵਾਇਆ ॥੩॥
چارِ ندیِیا اگنی تنِ چارے ॥
ਚਾਰਿ ਨਦੀਆ ਅਗਨੀ ਤਨਿ ਚਾਰੇ ॥
ترِسنا جلت جلے اہنّکارے ॥
ਤ੍ਰਿਸਨਾ ਜਲਤ ਜਲੇ ਅਹੰਕਾਰੇ ॥

گُر راکھے وڈبھاگی تارے ॥
ਗੁਰਿ ਰਾਖੇ ਵਡਭਾਗੀ ਤਾਰੇ ॥
جن نانک اُر ہر انّمرتُ دھارے ॥۴॥۲॥
ਜਨ ਨਾਨਕ ਉਰਿ ਹਰਿ ਅੰਮ੍ਰਿਤੁ ਧਾਰੇ ॥੪॥੨॥
بسنّتُ مہلا ۳ ॥
ਬਸੰਤੁ ਮਹਲਾ ੩ ॥
ہر سیوے سو ہر کا لوگُ ॥
ਹਰਿ ਸੇਵੇ ਸੋ ਹਰਿ ਕਾ ਲੋਗੁ ॥
ساچُ سہجُ کدے ن ہووئے سوگُ ॥
ਸਾਚੁ ਸਹਜੁ ਕਦੇ ਨ ਹੋਵੈ ਸੋਗੁ ॥
منمکھ مُئے ناہی ہر من ماہِ ॥
ਮਨਮੁਖ ਮੁਏ ਨਾਹੀ ਹਰਿ ਮਨ ਮਾਹਿ ॥
مر مر جنّمہ بھی مر جاہِ ॥۱॥
ਮਰਿ ਮਰਿ ਜੰਮਹਿ ਭੀ ਮਰਿ ਜਾਹਿ ॥੧॥
سے جن جیوے جن ہر من ماہِ ॥
ਸੇ ਜਨ ਜੀਵੇ ਜਿਨ ਹਰਿ ਮਨ ਮਾਹਿ ॥
ساچُ سمہالہِ سارچ سماہِ ॥۱॥ رہائو ॥
ਸਾਚੁ ਸਮ੍ਹ੍ਹਾਲਹਿ ਸਾਚਿ ਸਮਾਹਿ ॥੧॥ ਰਹਾਉ ॥
ہر ن سیوہِ تے ہر تے دوُر ॥
ਹਰਿ ਨ ਸੇਵਹਿ ਤੇ ਹਰਿ ਤੇ ਦੂਰਿ ॥
دِسنّترُ بھوہِ سِر پاوہِ دھوُر ॥
ਦਿਸੰਤਰੁ ਭਵਹਿ ਸਿਰਿ ਪਾਵਹਿ ਧੂਰਿ ॥
ہر آپے جن لیئے لائے ॥
ਹਰਿ ਆਪੇ ਜਨ ਲੀਏ ਲਾਇ ॥
تِن سدا سکھُ ہیَے تِلُ ن تمائے ॥۲॥
ਤਿਨ ਸਦਾ ਸੁਖੁ ਹੈ ਤਿਲੁ ਨ ਤਮਾਇ ॥੨॥



ندر کرے چوُکیَے ابھمانُ ॥
ਨਦਰਿ ਕਰੇ ਚੂਕੈ ਅਭਿਮਾਨੁ ॥

ساچی درگہ پاوۓ مانُ ॥

ਸਾਚੀ ਦਰਗਹ ਪਾਵੈ ਮਾਨੁ ॥

ہر جیئو ویکھیَے سد ہجُوُر ॥

ਹਰਿ ਜੀਉ ਵੇਖੈ ਸਦ ਹਜੂਰਿ ॥

گُر کیَے سبد رہیا بھرپوُر ॥۳॥

ਗੁਰ ਕੈ ਸਬਦਿ ਰਹਿਆ ਭਰਪੂਰਿ ॥੩॥

جیِئ جنّت کی کرے پررتپال ॥

ਜੀਅ ਜੰਤ ਕੀ ਕਰੇ ਪ੍ਰਤਿਪਾਲ ॥

گُر پرسادی سد سمہال ॥

ਗੁਰ ਪਰਸਾਦੀ ਸਦ ਸਮ੍ਹਾਲ ॥

درِ ساچیَے پت سِئو گھرِ جائے ॥

ਦਰਿ ਸਾਚੈ ਪਤਿ ਸਿਉ ਘਰਿ ਜਾਇ ॥

نانک نامِ وڈائی پائے ॥۴॥۳॥

ਨਾਨਕ ਨਾਮਿ ਵਡਾਈ ਪਾਇ ॥੪॥੩॥

بسنّتُ مہلا ۳ ॥

ਬਸੰਤੁ ਮਹਲਾ ੩ ॥

انّترِ پوُجا من تے ہوئے ॥

ਅੰਤਰਿ ਪੂਜਾ ਮਨ ਤੇ ਹੋਇ ॥

ایکو ویکھیَے اؤرُ ن کوئے ॥

ਏਕੋ ਵੇਖੈ ਅਉਰੁ ਨ ਕੋਇ ॥

دوُجیَے لوکی بہُتُ دُکھُ پائِیا ॥

ਦੂਜੈ ਲੋਕੀ ਬਹੁਤੁ ਦੁਖੁ ਪਾਇਆ ॥

ستِگُرِ میَنو ایکُ دِکھائِیا ॥۱॥

ਸਤਿਗੁਰਿ ਮੈਨੋ ਏਕੁ ਦਿਖਾਇਆ ॥੧॥

میرا پربھُ مئُلِیا سد بسنّتُ ॥

ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥

اِہُ منُ مئُلِیا گائے گُن گوبِنّد ॥۱॥ رہائو ॥

ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥੧॥ ਰਹਾਉ ॥

گُر پوُچھہُ تُم کرہُ بیِچارُ ॥

ਗੁਰ ਪੂਛਹੁ ਤੁਮ੍ ਕਰਹੁ ਬੀਚਾਰੁ ॥

تاں پربھ ساچے لگیَے پیارُ =

ਤਾਂ ਪ੍ਰਭ ਸਾਚੇ ਲਗੈ ਪਿਆਰੁ ॥

آپُ چھوڑِ ہوہِ داست بھائے =

ਆਪੁ ਛੋਡਿ ਹੋਹਿ ਦਾਸਤ ਭਾਇ ॥

تئو جگجیِونُ وسیَے مِن آئے = ۲=

ਤਉ ਜਗਜੀਵਨੁ ਵਸੈ ਮਨਿ ਆਇ ॥੨॥

بھگتِ کرے سد ویکھیَے ہجوُرِ =

ਭਗਤਿ ਕਰੇ ਸਦ ਵੇਖੈ ਹਜੂਰਿ ॥

میرا پربھُ سد رہیا بھرپوُرِ =

ਮੇਰਾ ਪ੍ਰਭੁ ਸਦ ਰਹਿਆ ਭਰਪੂਰਿ ॥

اِسُ بھگتی کا کوئی جانْیَے بھیئو =

ਇਸੁ ਭਗਤੀ ਕਾ ਕੋਈ ਜਾਣੈ ਭੇਉ ॥

سبھُ میرا پربھُ آتم دیئو = ۳=

ਸਭੁ ਮੇਰਾ ਪ੍ਰਭੁ ਆਤਮ ਦੇਉ ॥੩॥

آپے ستِگرُ میلِ مِلائے =

ਆਪੇ ਸਤਿਗੁਰੁ ਮੇਲਿ ਮਿਲਾਏ ॥

جگجیِون سِئو آپِ چِتُ لائے =

ਜਗਜੀਵਨ ਸਿਉ ਆਪਿ ਚਿਤੁ ਲਾਏ ॥

منُ تنُ ہریا سہج سُبھائے =

ਮਨੁ ਤਨੁ ਹਰਿਆ ਸਹਜਿ ਸੁਭਾਏ ॥

نانک نامِ رہے لِو لائے = ۴= ۴=

ਨਾਨਕ ਨਾਮਿ ਰਹੇ ਲਿਵ ਲਾਏ ॥੪॥੪॥

بسنّتُ مہلا ۳ =

ਬਸੰਤੁ ਮਹਲਾ ੩ ॥

بھگتِ وچھلُ ہرِ وسیَے مِن آئے =

ਭਗਤਿ ਵਛਲੁ ਹਰਿ ਵਸੈ ਮਨਿ ਆਇ ॥

گر کِرپا تے سہج سُبھائے =

ਗੁਰ ਕਿਰਪਾ ਤੇ ਸਹਜ ਸੁਭਾਇ ॥

بھگتِ کرے وِچہُ آپُ کھوئے =

ਭਗਤਿ ਕਰੇ ਵਿਚਹੁ ਆਪੁ ਖੋਇ ॥

تد ہی ساچِ مِلاوا ہوئِے ॥۱॥
ਤਦ ਹੀ ਸਾਚਿ ਮਿਲਾਵਾ ਹੋਇ ॥੧॥
بھگت سوہہِ سدا ہرِ پربھ دُیارِ ॥
ਭਗਤ ਸੋਹਹਿ ਸਦਾ ਹਰਿ ਪ੍ਰਭ ਦੁਆਰਿ ॥
گُر کیَے ہیتِ ساچیَے پریم پِیارِ ॥۱॥ رہائو ॥
ਗੁਰ ਕੈ ਹੇਤਿ ਸਾਚੈ ਪ੍ਰੇਮ ਪਿਆਰਿ ॥੧॥ ਰਹਾਉ ॥
بھگتِ کرے سو جنُ نِرملُ ہوئِے ॥
ਭਗਤਿ ਕਰੇ ਸੋ ਜਨੁ ਨਿਰਮਲੁ ਹੋਇ ॥
گُر سبدی وِچہُ ہئُمیَے کھوئِے ॥
ਗੁਰ ਸਬਦੀ ਵਿਚਹੁ ਹਉਮੈ ਖੋਇ ॥
ہرِ جیِئو آپِ وسیَے منِ آئِے ॥
ਹਰਿ ਜੀਉ ਆਪਿ ਵਸੈ ਮਨਿ ਆਇ ॥
سدا ساںتِ سُکھِ سہجِ سمائِے ॥۲॥
ਸਦਾ ਸਾਂਤਿ ਸੁਖਿ ਸਹਜਿ ਸਮਾਇ ॥੨॥
ساچِ رتے تِن سد بسنّت ॥
ਸਾਚਿ ਰਤੇ ਤਿਨ ਸਦ ਬਸੰਤ ॥
منُ تنُ ہریا روِ گُݨ گُوِنّد ॥
ਮਨੁ ਤਨੁ ਹਰਿਆ ਰਵਿ ਗੁਣ ਗੁਵਿੰਦ ॥
بِنُ ناوٕے سوُکا سنّسارُ ॥
ਬਿਨੁ ਨਾਵੈ ਸੂਕਾ ਸੰਸਾਰੁ ॥
اگنِ ترِسنا جلیَے وارو وار ॥۳॥
ਅਗਨਿ ਤ੍ਰਿਸਨਾ ਜਲੈ ਵਾਰੋ ਵਾਰ ॥੩॥
سوئی کرے جِ ہرِ جیِئو بھاوٕے ॥
ਸੋਈ ਕਰੇ ਜਿ ਹਰਿ ਜੀਉ ਭਾਵੈ ॥
سدا سُکھُ سریرِ بھاݨیَے چِتُ لاوٕے ॥
ਸਦਾ ਸੁਖੁ ਸਰੀਰਿ ਭਾਣੈ ਚਿਤੁ ਲਾਵੈ ॥
اپݨا پربھُ سیوے سہجِ سُبھائِے ॥
ਅਪਣਾ ਪ੍ਰਭੁ ਸੇਵੇ ਸਹਜਿ ਸੁਭਾਇ ॥
نانک نامُ وسیَے منِ آئِے ॥۴॥۵॥
ਨਾਨਕ ਨਾਮੁ ਵਸੈ ਮਨਿ ਆਇ ॥੪॥੫॥

بسنّتُ مہلا ۳ =

ਬਸੰਤੁ ਮਹਲਾ ੩ ॥

مائِیا مۄہُ سبدِ جلائے =

ਮਾਇਆ ਮੋਹੁ ਸਬਦਿ ਜਲਾਏ ॥

منُ تنُ ہرِیا ستِگُر بھائے =

ਮਨੁ ਤਨੁ ਹਰਿਆ ਸਤਿਗੁਰ ਭਾਏ ॥

سپھلِئو ُبِرکھُ ہرِ کیَے دُیارِ =

ਸਫਲਿਓ ਬਿਰਖੁ ਹਰਿ ਕੈ ਦੁਆਰਿ ॥

ساچی بانٔی نام پِیارِ =۱=

ਸਾਚੀ ਬਾਣੀ ਨਾਮ ਪਿਆਰਿ ॥੧॥

اے من ہرِیا سہج سُبھائے =

ਏ ਮਨ ਹਰਿਆ ਸਹਜ ਸੁਭਾਇ ॥

سچ پھلُ لاگیَے ستِگُر بھائے =۱= رہائو =

ਸਚ ਫਲੁ ਲਾਗੈ ਸਤਿਗੁਰ ਭਾਇ ॥੧॥ ਰਹਾਉ ॥

آپے نیڑَے آپے دۄُرِ =

ਆਪੇ ਨੇੜੈ ਆਪੇ ਦੂਰਿ ॥

گُر کیَے سبدِ ویکھیَے سد ہجۄُرِ =

ਗੁਰ ਕੈ ਸਬਦਿ ਵੇਖੈ ਸਦ ਹਜੂਰਿ ॥

چھاو گھنٔی پھۄُلی بنرائے =

ਛਾਵ ਘਣੀ ਫੂਲੀ ਬਨਰਾਇ ॥

گُرمُکھِ بِگسیَے سہجِ سُبھائے =۲=

ਗੁਰਮੁਖਿ ਬਿਗਸੈ ਸਹਜਿ ਸੁਭਾਇ ॥੨॥

اندِنُ کیِرتنُ کرہِ دِن راتِ =

ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ ॥

ستِگُرِ گوائی وِچہُ جۄُٹھِ بھرانْتِ =

ਸਤਿਗੁਰਿ ਗਵਾਈ ਵਿਚਹੁ ਜੂਠਿ ਭਰਾਂਤਿ ॥

پنّنا ۱۱۷۴ (Page 1174)

پرپنّچ ویکھِ رہِیا وِسمادُ =

ਪਰਪੰਚ ਵੇਖਿ ਰਹਿਆ ਵਿਸਮਾਦੁ ॥

گُرمُکھ پائیئیَے نام پرسادُ ॥۳॥
ਗੁਰਮੁਖਿ ਪਾਈਐ ਨਾਮ ਪ੍ਰਸਾਦੁ ॥੩॥
آپے کرتا سبھ رس بھوگ ॥
ਆਪੇ ਕਰਤਾ ਸਭਿ ਰਸ ਭੋਗ ॥
جو کِچھ کرے سوئی پرُ ہوگ ॥
ਜੋ ਕਿਛੁ ਕਰੇ ਸੋਈ ਪਰੁ ਹੋਗ ॥
وڈا داتا تِلُ ن تمائے ॥
ਵਡਾ ਦਾਤਾ ਤਿਲੁ ਨ ਤਮਾਇ ॥
نانک مِلیئیَے سبدُ کمائے ॥۴॥۶॥
ਨਾਨਕ ਮਿਲੀਐ ਸਬਦੁ ਕਮਾਇ ॥੪॥੬॥
بسنّتُ مہلا ۳ ॥
ਬਸੰਤੁ ਮਹਲਾ ੩ ॥
پوُرَے بھاگِ سچُ کار کماوَے ॥
ਪੂਰੈ ਭਾਗਿ ਸਚੁ ਕਾਰ ਕਮਾਵੈ ॥
ایکو چیتیَے پھِر جونِ ن آوَے ॥
ਏਕੋ ਚੇਤੈ ਫਿਰਿ ਜੋਨਿ ਨ ਆਵੈ ॥
سپھل جنمُ اِسُ جگ مہِ آئِیا ॥
ਸਫਲ ਜਨਮੁ ਇਸੁ ਜਗ ਮਹਿ ਆਇਆ ॥
ساچِ نامِ سہجِ سمائِیا ॥۱॥
ਸਾਚਿ ਨਾਮਿ ਸਹਜਿ ਸਮਾਇਆ ॥੧॥
گُرمُکھ کار کرہُ لِو لائے ॥
ਗੁਰਮੁਖਿ ਕਾਰ ਕਰਹੁ ਲਿਵ ਲਾਇ ॥
ہرِ نامُ سیوہُ وِچہُ آپُ گوائے ॥۱॥ رہائو ॥
ਹਰਿ ਨਾਮੁ ਸੇਵਹੁ ਵਿਚਹੁ ਆਪੁ ਗਵਾਇ ॥੧॥ ਰਹਾਉ ॥
تِسُ جن کی ہیَے ساچی بانْی ॥
ਤਿਸੁ ਜਨ ਕੀ ਹੈ ਸਾਚੀ ਬਾਣੀ ॥
گُر کیَے سبدِ جگ ماہِ سمانْی ॥
ਗੁਰ ਕੈ ਸਬਦਿ ਜਗ ਮਾਹਿ ਸਮਾਣੀ ॥
چہُ جگ پسری ساچی سوئے ॥
ਚਹੁ ਜੁਗ ਪਸਰੀ ਸਾਚੀ ਸੋਇ ॥

نامِ رتا جنُ پرگٹُ ہوئے ॥۲॥
ਨਾਮਿ ਰਤਾ ਜਨੁ ਪਰਗਟੁ ਹੋਇ ॥੨॥
اِک ساچَیَے سبد رہے لِو لائے ॥
ਇਕਿ ਸਾਚੈ ਸਬਦਿ ਰਹੇ ਲਿਵ ਲਾਇ ॥
سے جن ساچے ساچَیَے بھائے ॥
ਸੇ ਜਨ ਸਾਚੇ ਸਾਚੈ ਭਾਇ ॥
ساچُ دھیائِن دیکھ ہجوُر ॥
ਸਾਚੁ ਧਿਆਇਨਿ ਦੇਖਿ ਹਜੂਰਿ ॥
سنّت جنا کی پگ پنّکج دھوُر ॥۳॥
ਸੰਤ ਜਨਾ ਕੀ ਪਗ ਪੰਕਜ ਧੂਰਿ ॥੩॥
ایکو کرتا اورُ ن کوئے ॥
ਏਕੋ ਕਰਤਾ ਅਵਰੁ ਨ ਕੋਇ ॥
گر سبدی میللاوا ہوئے ॥
ਗੁਰ ਸਬਦੀ ਮੇਲਾਵਾ ਹੋਇ ॥
جِن سچُ سیوِیا تِن رسُ پائِیا ॥
ਜਿਨਿ ਸਚੁ ਸੇਵਿਆ ਤਿਨਿ ਰਸੁ ਪਾਇਆ ॥
نانک سہجے نامِ سمائِیا ॥۴॥۷॥
ਨਾਨਕ ਸਹਜੇ ਨਾਮਿ ਸਮਾਇਆ ॥੪॥੭॥
بسنّتُ مہلا ۳ ॥
ਬਸੰਤੁ ਮਹਲਾ ੩ ॥
بھگت کرہِ جن دیکھ ہجوُر ॥
ਭਗਤਿ ਕਰਹਿ ਜਨ ਦੇਖਿ ਹਜੂਰਿ ॥
سنّت جنا کی پگ پنّکج دھوُر ॥
ਸੰਤ ਜਨਾ ਕੀ ਪਗ ਪੰਕਜ ਧੂਰਿ ॥
ہر سیتی سد رہہِ لِو لائے ॥
ਹਰਿ ਸੇਤੀ ਸਦ ਰਹਹਿ ਲਿਵ ਲਾਇ ॥
پوُرےَ ستگُر دیِیا بُجھائے ॥۱॥
ਪੂਰੈ ਸਤਿਗੁਰਿ ਦੀਆ ਬੁਝਾਇ ॥੧॥
داسا کا داسُ وِرلا کوئی ہوئے ॥
ਦਾਸਾ ਕਾ ਦਾਸੁ ਵਿਰਲਾ ਕੋਈ ਹੋਇ ॥

اُتم پدوی پاوۓ سوٸے ॥۱॥ رہائو ॥
ਊਤਮ ਪਦਵੀ ਪਾਵੈ ਸੋਇ ॥੧॥ ਰਹਾਉ ॥
ایکو سیوہُ اورُ ن کوٸے ॥
ਏਕੋ ਸੇਵਹੁ ਅਵਰੁ ਨ ਕੋਇ ॥
جِتُ سیوِئیَے سدا سُکھُ ہوٸے ॥
ਜਿਤੁ ਸੇਵਿਐ ਸਦਾ ਸੁਖੁ ਹੋਇ ॥
نا اوہُ مرۓ ن آوۓ جاٸے ॥
ਨਾ ਓਹੁ ਮਰੈ ਨ ਆਵੈ ਜਾਇ ॥
تِسُ بِنُ اورُ سیوی کِئو ماٸے ॥۲॥
ਤਿਸੁ ਬਿਨੁ ਅਵਰੁ ਸੇਵੀ ਕਿਉ ਮਾਇ ॥੨॥
سے جن ساچے جِنی ساچُ پچھاݨِیا ॥
ਸੇ ਜਨ ਸਾਚੇ ਜਿਨੀ ਸਾਚੁ ਪਛਾਣਿਆ ॥
آپُ مارِ سہجے نامِ سماݨِیا ॥
ਆਪੁ ਮਾਰਿ ਸਹਜੇ ਨਾਮਿ ਸਮਾਣਿਆ ॥
گُرمُکھ نامُ پراپت ہوٸے ॥
ਗੁਰਮੁਖਿ ਨਾਮੁ ਪਰਾਪਤਿ ਹੋਇ ॥
منُ نِرملُ نِرمل سچُ سوٸے ॥۳॥
ਮਨੁ ਨਿਰਮਲੁ ਨਿਰਮਲ ਸਚੁ ਸੋਇ ॥੩॥
جِنِ گِیانُ کیِیا تِسُ ہرِ تُوٗ جاݨُ ॥
ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ ॥
ساچ سبدِ پربھُ ایکُ سِوݨُ ॥
ਸਾਚ ਸਬਦਿ ਪ੍ਰਭੁ ਏਕੁ ਸਿਞਾਣੁ ॥
ہرِ رسُ چاکھیَے تاں سُدھِ ہوٸے ॥
ਹਰਿ ਰਸੁ ਚਾਖੈ ਤਾਂ ਸੁਧਿ ਹੋਇ ॥
نانک نامِ رتے سچُ سوٸے ॥۴॥۸॥
ਨਾਨਕ ਨਾਮਿ ਰਤੇ ਸਚੁ ਸੋਇ ॥੪॥੮॥
بسنّتُ مہلا ۳ ॥
ਬਸੰਤੁ ਮਹਲਾ ੩ ॥
نامِ رتے کُلاں کا کرہِ اُدھارُ ॥
ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ ॥

ساچی بانی نام پیارُ =
ਸਾਚੀ ਬਾਣੀ ਨਾਮ ਪਿਆਰੁ ॥
منمکھ بھوُلے کاہے آئے =
ਮਨਮੁਖ ਭੂਲੇ ਕਾਹੇ ਆਏ ॥
نامہُ بھوُلے جنمُ گوائے =۱=
ਨਾਮਹੁ ਭੂਲੇ ਜਨਮੁ ਗਵਾਏ ॥੧॥
جیوت مرےَ مر مرنُ سوارےَ =
ਜੀਵਤ ਮਰੈ ਮਰਿ ਮਰਣੁ ਸਵਾਰੈ ॥
گر کیَے سبد ساچُ اُر دھارےَ =۱= رہائو =
ਗੁਰ ਕੈ ਸਬਦਿ ਸਾਚੁ ਉਰ ਧਾਰੈ ॥੧॥ ਰਹਾਉ ॥
گرمکھ سچُ بھوجنُ پوِتُ سریرا =
ਗੁਰਮੁਖਿ ਸਚੁ ਭੋਜਨੁ ਪਵਿਤੁ ਸਰੀਰਾ ॥
منُ نرملُ سد گنی گہیرا =
ਮਨੁ ਨਿਰਮਲੁ ਸਦ ਗੁਣੀ ਗਹੀਰਾ ॥
جنّمےَ مرےَ ن آوےَ جائے =
ਜੰਮੈ ਮਰੈ ਨ ਆਵੈ ਜਾਇ ॥
گر پرسادی سارچ سمائے =۲=
ਗੁਰ ਪਰਸਾਦੀ ਸਾਚਿ ਸਮਾਇ ॥੨॥
ساچا سیوہُ ساچُ پچھانیَے =
ਸਾਚਾ ਸੇਵਹੁ ਸਾਚੁ ਪਛਾਣੈ ॥
گر کیَے سبد ہر در نیسانیَے =
ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥



در ساچیَے سچُ سوبھا ہوئے =
ਦਰਿ ਸਾਚੈ ਸਚੁ ਸੋਭਾ ਹੋਇ ॥
نج گھر واسا پاوےَ سوئے =۳=
ਨਿਜ ਘਰਿ ਵਾਸਾ ਪਾਵੈ ਸੋਇ ॥੩॥
آپ ابھلُ سچا سچُ سوئے =
ਆਪਿ ਅਭੁਲੁ ਸਚਾ ਸਚੁ ਸੋਇ ॥

ہۆر سبھ بھوُلہ دوُجیَے پت کھوئے ॥
ਹੋਰਿ ਸਭਿ ਭੂਲਹਿ ਦੂਜੈ ਪਤਿ ਖੋਇ ॥
ساچا سیوہُ ساچی بانٖی ॥
ਸਾਚਾ ਸੇਵਹੁ ਸਾਚੀ ਬਾਣੀ ॥
نانک نامے ساچ سمانٖی ॥۴॥۹॥
ਨਾਨਕ ਨਾਮੇ ਸਾਚਿ ਸਮਾਣੀ ॥੪॥੯॥
بسنّتُ مہلا ۳ ॥
ਬਸੰਤੁ ਮਹਲਾ ੩ ॥
بِنُ کرما سبھ بھرم بھُلائی ॥
ਬਿਨੁ ਕਰਮਾ ਸਭ ਭਰਮਿ ਭੁਲਾਈ ॥
مائِیا موہ بہُتُ دکھُ پائی ॥
ਮਾਇਆ ਮੋਹਿ ਬਹੁਤੁ ਦੁਖੁ ਪਾਈ ॥
منمکھ انّدھے ٹھئُر ن پائی ॥
ਮਨਮੁਖ ਅੰਧੇ ਠਉਰ ਨ ਪਾਈ ॥
بِسٹا کا کیِڑا بِسٹا ماہ سمائی ॥۱॥
ਬਿਸਟਾ ਕਾ ਕੀੜਾ ਬਿਸਟਾ ਮਾਹਿ ਸਮਾਈ ॥੧॥
ہکمُ منّنے سو جنُ پرواںُ ॥
ਹੁਕਮੁ ਮੰਨੇ ਸੋ ਜਨੁ ਪਰਵਾਣੁ ॥
گُر کیَے سبد نام نیِساںُ ॥۱॥ رہاؤ ॥
ਗੁਰ ਕੈ ਸਬਦਿ ਨਾਮਿ ਨੀਸਾਣੁ ॥੧॥ ਰਹਾਉ ॥
ساچ رتے جِنھا دھُر لِکھ پائِیا ॥
ਸਾਚਿ ਰਤੇ ਜਿਨ੍ਹਾ ਧੁਰਿ ਲਿਖਿ ਪਾਇਆ ॥
ہر کا نامُ سدا من بھائِیا ॥
ਹਰਿ ਕਾ ਨਾਮੁ ਸਦਾ ਮਨਿ ਭਾਇਆ ॥
ستِگُر کی بانٖی سدا سکھُ ہوئے ॥
ਸਤਿਗੁਰ ਕੀ ਬਾਣੀ ਸਦਾ ਸੁਖੁ ਹੋਇ ॥
جوتی جوت مِلائے سوئے ॥۲॥
ਜੋਤੀ ਜੋਤਿ ਮਿਲਾਏ ਸੋਇ ॥੨॥
ایکُ نامُ تارے سنّسارُ ॥
ਏਕੁ ਨਾਮੁ ਤਾਰੇ ਸੰਸਾਰੁ ॥

گُر پرسادی نام پیارُ ॥
ਗੁਰ ਪਰਸਾਦੀ ਨਾਮ ਪਿਆਰੁ ॥
بِنُ نامیَے مُکتِ کِنیَے ن پائی ॥
ਬਿਨੁ ਨਾਮੈ ਮੁਕਤਿ ਕਿਨੈ ਨ ਪਾਈ ॥
پُوُرے گُرتے نامُ پلیَے پائی ॥ ۳॥
ਪੂਰੇ ਗੁਰ ਤੇ ਨਾਮੁ ਪਲੈ ਪਾਈ ॥੩॥
سو بُوُجھیَے جِسُ آپِ بُجھائے ॥
ਸੋ ਬੂਝੈ ਜਿਸੁ ਆਪਿ ਬੁਝਾਏ ॥
ستِگُر سیوا نامُ دِرڑائے ॥
ਸਤਿਗੁਰ ਸੇਵਾ ਨਾਮੁ ਦ੍ਰਿੜ੍ਹਾਏ ॥
جِن اِکُ جاتا سے جن پروانُ ॥
ਜਿਨ ਇਕੁ ਜਾਤਾ ਸੇ ਜਨ ਪਰਵਾਣੁ ॥
نانک نامِ رتے درِ نیِسانُ ॥ ۴॥ ۱۰॥
ਨਾਨਕ ਨਾਮਿ ਰਤੇ ਦਰਿ ਨੀਸਾਣੁ ॥੪॥੧੦॥
بسنّتُ مہلا ۳ ॥
ਬਸੰਤੁ ਮਹਲਾ ੩ ॥
کِرپا کرے ستِگُرُوُ مِلائے ॥
ਕਿ□ਪਾ ਕਰੇ ਸਤਿਗੁਰੂ ਮਿਲਾਏ ॥
آپے آپِ وسیَے مِن آئے ॥
ਆਪੇ ਆਪਿ ਵਸੈ ਮਨਿ ਆਏ ॥
نِہچل مِت سدا من دھیِر ॥
ਨਿਹਚਲ ਮਤਿ ਸਦਾ ਮਨ ਧੀਰ ॥
ہرِ گُن گاوئے گُنی گہیِر ॥ ۱॥
ਹਰਿ ਗੁਣ ਗਾਵੈ ਗੁਣੀ ਗਹੀਰ ॥੧॥
نامہُ بھوُلے مرہِ بِکھُ کھائے ॥
ਨਾਮਹੁ ਭੂਲੇ ਮਰਹਿ ਬਿਖੁ ਖਾਇ ॥
بِرتھا جنمُ پھِرِ آوہِ جائے ॥ ۱॥ رہائو ॥
ਬ੍ਰਿਥਾ ਜਨਮੁ ਫਿਰਿ ਆਵਹਿ ਜਾਇ ॥੧॥ ਰਹਾਉ ॥
بہُ بھیکھ کرہِ مِن ساںتِ ن ہوئے ॥
ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ ॥

بہُ ابھمان اپنی پت کھوئے ॥
ਬਹੁ ਅਭਿਮਾਨਿ ਅਪਣੀ ਪਤਿ ਖੋਇ ॥
سے وڈبھاگی جن سبدُ پچھانیا ॥
ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥
باہر جادا گھر مہ آنیا ॥ ۲॥
ਬਾਹਰਿ ਜਾਦਾ ਘਰ ਮਹਿ ਆਣਿਆ ॥੨॥
گھر مہ وستُ اگم اپارا ॥
ਘਰ ਮਹਿ ਵਸਤੁ ਅਗਮ ਅਪਾਰਾ ॥
گرمت کھوجہ سبد بیچارا ॥
ਗੁਰਮਤਿ ਖੋਜਹਿ ਸਬਦਿ ਬੀਚਾਰਾ ॥
نامُ نو ندھ پائی گھر ہی ماہ ॥
ਨਾਮੁ ਨਵ ਨਿਧਿ ਪਾਈ ਘਰ ਹੀ ਮਾਹਿ ॥
سدا رنگ راتے سچ سماہ ॥ ۳॥
ਸਦਾ ਰੰਗਿ ਰਾਤੇ ਸਚਿ ਸਮਾਹਿ ॥੩॥
آپ کرے کچھُ کرنُ ن جائے ॥
ਆਪਿ ਕਰੇ ਕਿਛੁ ਕਰਣੁ ਨ ਜਾਇ ॥
آپے بھاوے لئے ملائے ॥
ਆਪੇ ਭਾਵੈ ਲਏ ਮਿਲਾਇ ॥
تس تے نیڑئے ناہی کو دوُر ॥
ਤਿਸ ਤੇ ਨੇੜੈ ਨਾਹੀ ਕੋ ਦੂਰਿ ॥
نانک نام رہیا بھرپوُر ॥ ۴॥ ۱۱॥
ਨਾਨਕ ਨਾਮਿ ਰਹਿਆ ਭਰਪੂਰਿ ॥੪॥੧੧॥
بسنّتُ مہلا ۳ ॥
ਬਸੰਤੁ ਮਹਲਾ ੩ ॥
گر سبدی ہر چیت سُبھائے ॥
ਗੁਰ ਸਬਦੀ ਹਰਿ ਚੇਤਿ ਸੁਭਾਇ ॥
رام نام رس رہیے اگھائے ॥
ਰਾਮ ਨਾਮ ਰਸਿ ਰਹੈ ਅਘਾਇ ॥
کوٹ کوٹنتر کے پاپ جل جاہ ॥
ਕੋਟ ਕੋਟੰਤਰ ਕੇ ਪਾਪ ਜਲਿ ਜਾਹਿ ॥

جیوت مرہ ہر نام سماہ ॥۱॥
ਜੀਵਤ ਮਰਹਿ ਹਰਿ ਨਾਮਿ ਸਮਾਹਿ ॥੧॥
ہر کی دات ہر جیئو جانیَے ॥
ਹਰਿ ਕੀ ਦਾਤਿ ਹਰਿ ਜੀਉ ਜਾਣੈ ॥
گر کیَے سبد اِہُ منُ مئُلیا ہر گندا تا نامُ وکھانیَے ॥۱॥ رہائو ॥
ਗੁਰ ਕੈ ਸਬਦਿ ਇਹੁ ਮਨੁ ਮਉਲਿਆ ਹਰਿ ਗੁਣਦਾਤਾ ਨਾਮੁ ਵਖਾਣੈ ॥੧॥ ਰਹਾਉ ॥
بھگوئے ویس بھرم مکت ن ہوئے ॥
ਭਗਵੈ ਵੇਸਿ ਭ੍ਰਮਿ ਮੁਕਤਿ ਨ ਹੋਇ ॥
بہُ سنّجم سانت ن پاوئے کوئے ॥
ਬਹੁ ਸੰਜਮਿ ਸਾਂਤਿ ਨ ਪਾਵੈ ਕੋਇ ॥
گرمت نامُ پراپت ہوئے ॥
ਗੁਰਮਤਿ ਨਾਮੁ ਪਰਾਪਤਿ ਹੋਇ ॥
وڈبھاگی ہر پاوئے سوئے ॥۲॥
ਵਡਭਾਗੀ ਹਰਿ ਪਾਵੈ ਸੋਇ ॥੨॥
کل مہ رام نام وڈیائی ॥
ਕਲਿ ਮਹਿ ਰਾਮ ਨਾਮਿ ਵਡਿਆਈ ॥

(Page 1176) پنّنا ۱۱۷٦

گر پوُرے تے پائیا جائی ॥
ਗੁਰ ਪੂਰੇ ਤੇ ਪਾਇਆ ਜਾਈ ॥
نام رتے سدا سکھُ پائی ॥
ਨਾਮਿ ਰਤੇ ਸਦਾ ਸੁਖੁ ਪਾਈ ॥
بنُ نامیَے ہئُمیَے جل جائی ॥۳॥
ਬਿਨੁ ਨਾਮੈ ਹਉਮੈ ਜਲਿ ਜਾਈ ॥੩॥
وڈبھاگی ہر نامُ بیچارا ॥
ਵਡਭਾਗੀ ਹਰਿ ਨਾਮੁ ਬੀਚਾਰਾ ॥
چھوُٹیَے رام نام دکھُ سارا ॥
ਛੂਟੈ ਰਾਮ ਨਾਮਿ ਦੁਖੁ ਸਾਰਾ ॥
ہردئے وسیا سُ باہر پاسارا ॥
ਹਿਰਦੈ ਵਸਿਆ ਸੁ ਬਾਹਰਿ ਪਾਸਾਰਾ ॥

نانک جاݨیٔے سبھُ اُپاوݨہارا ॥۴॥۱۲॥

ਨਾਨਕ ਜਾਣੈ ਸਭੁ ਉਪਾਵਣਹਾਰਾ ॥੪॥੧੨॥

بسنّتُ مہلا ۳ اِک تُکے ॥

ਬਸੰਤੁ ਮਹਲਾ ੩ ਇਕ ਤੁਕੇ ॥

تیرا کیِیا کِرم جنّتُ ॥

ਤੇਰਾ ਕੀਆ ਕਿਰਮ ਜੰਤੁ ॥

دیہہ ت جاپی آدِ منّتُ ॥۱॥

ਦੇਹਿ ਤ ਜਾਪੀ ਆਦਿ ਮੰਤੁ ॥੧॥

گُݨ آکھ ویِچاری میری مائے ॥

ਗੁਣ ਆਖਿ ਵੀਚਾਰੀ ਮੇਰੀ ਮਾਇ ॥

ہر جپ ہر کیَے لگئو پائے ॥۱॥ رہائو ॥

ਹਰਿ ਜਪਿ ਹਰਿ ਕੈ ਲਗਉ ਪਾਇ ॥੧॥ ਰਹਾਉ ॥

گُر پرسادِ لاگے نام سُیادِ ॥

ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ ॥

کاہے جنمُ گواوہُ ویَر وادِ ॥۲॥

ਕਾਹੇ ਜਨਮੁ ਗਵਾਵਹੁ ਵੈਰਿ ਵਾਦਿ ॥੨॥

گُر کِرپا کیِنہی چوُکا ابھمانُ ॥

ਗੁਰਿ ਕਿਰਪਾ ਕੀਨ੍ਹੀ ਚੂਕਾ ਅਭਿਮਾਨੁ ॥

سہج بھائے پائیا ہر نامُ ॥۳॥

ਸਹਜ ਭਾਇ ਪਾਇਆ ਹਰਿ ਨਾਮੁ ॥੩॥

اوُتمُ اوُچا سبد کامُ ॥

ਊਤਮੁ ਊਚਾ ਸਬਦ ਕਾਮੁ ॥

نانکُ وکھاݨیٔے ساچُ نامُ ॥۴॥۱॥۱۳॥

ਨਾਨਕੁ ਵਖਾਣੈ ਸਾਚੁ ਨਾਮੁ ॥੪॥੧॥੧੩॥

بسنّتُ مہلا ۳ ॥

ਬਸੰਤੁ ਮਹਲਾ ੩ ॥

بنسپت مئُلی چڑیا بسنّتُ ॥

ਬਨਸਪਤਿ ਮਉਲੀ ਚੜਿਆ ਬਸੰਤੁ ॥

اِہُ منُ مئُلیا ستِگُروُ سنّگ ॥۱॥

ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧॥

تُم ساچُ دِھیاوہُ مُگدھ منا ॥
ਤੁਮ੍ ਸਾਚੁ ਧਿਆਵਹੁ ਮੁਗਧ ਮਨਾ ॥
تاں سُکھُ پاوہُ میرے منا ॥۱॥ رہائو ॥
ਤਾਂ ਸੁਖੁ ਪਾਵਹੁ ਮੇਰੇ ਮਨਾ ॥੧॥ ਰਹਾਉ ॥
اِتُ مَنِ مئُلِئیَے بھئِیا اننّدُ ॥
ਇਤੁ ਮਨਿ ਮਉਲਿਐ ਭਇਆ ਅਨ ਦੁ ॥
انّمِرت پھلُ پائِیا نامُ گوبِنّد ॥۲॥
ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ ॥੨॥
ایکو ایکُ سبھُ آکھِ وکھانْیَے ॥
ਏਕੋ ਏਕੁ ਸਭੁ ਆਖਿ ਵਖਾਣੈ ॥
ہُکمُ بُوجھیَے تاں ایکو جانْیَے ॥۳॥
ਹੁਕਮੁ ਬੂਝੈ ਤਾਂ ਏਕੋ ਜਾਣੈ ॥੩॥
کہت نانکُ ہئُمیَے کہیَے ن کوئِ ॥
ਕਹਤ ਨਾਨਕੁ ਹਉਮੈ ਕਹੈ ਨ ਕੋਇ ॥
آکھنُ ویکھنُ سبھُ ساہِب تے ہوئِ ॥۴॥۲॥۱۴॥
ਆਖਣੁ ਵੇਖਣੁ ਸਭੁ ਸਾਹਿਬ ਤੇ ਹੋਇ ॥੪॥੨॥੧੪॥
بسنّتُ مہلا ۳ ॥
ਬਸੰਤੁ ਮਹਲਾ ੩ ॥
سبھِ جُگ تیرے کیِتے ہوئے ॥
ਸਭਿ ਜੁਗ ਤੇਰੇ ਕੀਤੇ ਹੋਏ ॥
ستِگُرُ بھیٹیَے مت بُدھ ہوئے ॥۱॥
ਸਤਿਗੁਰੁ ਭੇਟੈ ਮਤਿ ਬੁਧਿ ਹੋਏ ॥੧॥
ہرِ جیِئو آپے لیَہُ مِلائِ ॥
ਹਰਿ ਜੀਉ ਆਪੇ ਲੈਹੁ ਮਿਲਾਇ ॥
گُر کیَے سبد سچ نامِ سمائِ ॥۱॥ رہائو ॥
ਗੁਰ ਕੈ ਸਬਦਿ ਸਚ ਨਾਮਿ ਸਮਾਇ ॥੧॥ ਰਹਾਉ ॥
من بسنّتُ ہرے سبھِ لوئِ ॥
ਮਨਿ ਬਸੰਤੁ ਹਰੇ ਸਭਿ ਲੋਇ ॥
پھلہِ پھُلیِئہِ رام نامِ سُکھُ ہوئِ ॥۲॥
ਫਲਹਿ ਫੁਲੀਅਹਿ ਰਾਮ ਨਾਮਿ ਸੁਖੁ ਹੋਇ ॥੨॥

سدا بسنّتُ گُر سبدُ وِچارے =
ਸਦਾ ਬਸੰਤੁ ਗੁਰ ਸਬਦੁ ਵੀਚਾਰੇ ॥
رام نامُ راکھیَے اُر دھارے = ٣=
ਰਾਮ ਨਾਮੁ ਰਾਖੈ ਉਰ ਧਾਰੇ ॥੩॥
مِن بسنّتُ تنُ منُ ہریا ہوئِے =
ਮਨਿ ਬਸੰਤੁ ਤਨੁ ਮਨੁ ਹਰਿਆ ਹੋਇ ॥
نانک اِہُ تنُ بِرکھُ رام نامُ پھلُ پائے سوئِے = ۴= ٣= ١٥=
ਨਾਨਕ ਇਹੁ ਤਨੁ ਬਿਰਖੁ ਰਾਮ ਨਾਮੁ ਫਲੁ ਪਾਏ ਸੋਇ ॥੪॥੩॥੧੫॥
بسنّتُ مہلا ٣ =
ਬਸੰਤੁ ਮਹਲਾ ੩ ॥
تِن بسنّتُ جو ہرِ گݨ گائے =
ਤਿਨ੍ ਬਸੰਤੁ ਜੋ ਹਰਿ ਗੁਣ ਗਾਇ ॥
پوُرےَ بھاگِ ہرِ بھگتِ کرائے = ١=
ਪੂਰੈ ਭਾਗਿ ਹਰਿ ਭਗਤਿ ਕਰਾਇ ॥੧॥
اِسُ من کئو بسنّت کی لگیَے ن سوئِے =
ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥
اِہُ منُ جلِیا دوُجیَے دوئِے = ١= رہائو =
ਇਹੁ ਮਨੁ ਜਲਿਆ ਦੂਜੈ ਦੋਇ ॥੧॥ ਰਹਾਉ ॥
اِہُ منُ دھنّدھیَے باںدھا کرم کمائے =
ਇਹੁ ਮਨੁ ਧੰਧੈ ਬਾਂਧਾ ਕਰਮ ਕਮਾਇ ॥
مائِیا موُٹھا سدا بِللائے = ٢=
ਮਾਇਆ ਮੂਠਾ ਸਦਾ ਬਿਲਲਾਇ ॥੨॥
اِہُ منُ چھوُٹیَے جاں ستِگُرُ بھیٹیَے =
ਇਹੁ ਮਨੁ ਛੂਟੈ ਜਾਂ ਸਤਿਗੁਰੁ ਭੇਟੈ ॥
جمکال کی پھِرِ آوےَ ن پھیٹیَے = ٣=
ਜਮਕਾਲ ਕੀ ਫਿਰਿ ਆਵੈ ਨ ਫੇਟੈ ॥੩॥
اِہُ منُ چھوُٹا گُرِ لیِیا چھڈائے =
ਇਹੁ ਮਨੁ ਛੂਟਾ ਗੁਰਿ ਲੀਆ ਛਡਾਇ ॥
نانک مائِیا موہُ سبدِ جلائے = ۴= ۴= ١٦=
ਨਾਨਕ ਮਾਇਆ ਮੋਹੁ ਸਬਦਿ ਜਲਾਇ ॥੪॥੪॥੧੬॥

بسںّتُ مہلا ۳ ॥
ਬਸੰਤੁ ਮਹਲਾ ੩ ॥
بسںّتُ چڑِیا پھوُلی بنرائے ॥
ਬਸੰਤੁ ਚੜਿਆ ਫੂਲੀ ਬਨਰਾਇ ॥
ایہ جیِءٔ جنّت پھوُلہِ ہرِ چِتُ لائے ॥۱॥
ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥੧॥



اِن بِدھِ اِہُ منُ ہرِیا ہوئے ॥
ਇਨ ਬਿਧਿ ਇਹੁ ਮਨੁ ਹਰਿਆ ਹੋਇ ॥
ہرِ ہرِ نامُ جپےَ دِنُ راتی گُرمُکھِ ہئُمےَ کڈھےَ دھوئے ॥۱॥ رہائو ॥
ਹਰਿ ਹਰਿ ਨਾਮੁ ਜਪੈ ਦਿਨੁ ਰਾਤੀ ਗੁਰਮੁਖਿ ਹਉਮੈ ਕਢੈ ਧੋਇ ॥੧॥ ਰਹਾਉ ॥
ستِگُر بانی سبدُ سُنائے ॥
ਸਤਿਗੁਰ ਬਾਣੀ ਸਬਦੁ ਸੁਣਾਏ ॥
اِہُ جگُ ہرِیا ستِگُر بھائے ॥۲॥
ਇਹੁ ਜਗੁ ਹਰਿਆ ਸਤਿਗੁਰ ਭਾਏ ॥੨॥
پھل پھوُل لاگے جاں آپے لائے ॥
ਫਲ ਫੂਲ ਲਾਗੇ ਜਾਂ ਆਪੇ ਲਾਏ ॥
موُلِ لگےَ تاں ستِگُرُ پائے ॥۳॥
ਮੂਲਿ ਲਗੈ ਤਾਂ ਸਤਿਗੁਰੁ ਪਾਏ ॥੩॥
آپِ بسںّتُ جگتُ سبھُ واڑی ॥
ਆਪਿ ਬਸੰਤੁ ਜਗਤੁ ਸਭੁ ਵਾੜੀ ॥
نانک پوُرےَ بھاگِ بھگتِ نِرالی ॥۴॥۵॥۱۸॥
ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥੪॥੫॥੧੮॥
بسںّتُ ہِنّڈول مہلا ۳ گھرُ ۲
ਬਸੰਤੁ ਹਿੰਡੋਲ ਮਹਲਾ ੩ ਘਰੁ ੨
اِکّ اوئنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
گُر کی بانی وِٹہُ وارِیا بھائی گُر سبد وِٹہُ بلِ جائی ॥
ਗੁਰ ਕੀ ਬਾਣੀ ਵਿਟਹੁ ਵਾਰਿਆ ਭਾਈ ਗੁਰ ਸਬਦ ਵਿਟਹੁ ਬਲਿ ਜਾਈ ॥

گرُ سالاہی سد اپنا بھائی گر چرنی چتُ لائی ॥۱॥
ਗੁਰੁ ਸਾਲਾਹੀ ਸਦ ਅਪਣਾ ਭਾਈ ਗੁਰ ਚਰਣੀ ਚਿਤੁ ਲਾਈ ॥੧॥
میرے من رام نامِ چتُ لائے ॥
ਮੇਰੇ ਮਨ ਰਾਮ ਨਾਮਿ ਚਿਤੁ ਲਾਇ ॥
منُ تنُ تیرا ہریا ہووے اِکُ ہرِ ناما پھلُ پائے ॥۱॥ رہاؤ ॥
ਮਨੁ ਤਨੁ ਤੇਰਾ ਹਰਿਆ ਹੋਵੈ ਇਕੁ ਹਰਿ ਨਾਮਾ ਫਲੁ ਪਾਇ ॥੧॥ ਰਹਾਉ ॥
گرِ راکھے سے اُبرے بھائی ہرِ رسُ انّمرتُ پیائے ॥
ਗੁਰਿ ਰਾਖੇ ਸੇ ਉਬਰੇ ਭਾਈ ਹਰਿ ਰਸੁ ਅੰਮ੍ਰਿਤੁ ਪੀਆਇ ॥
وِچہُ ہئُمیَے دکھُ اُٹھِ گئیا بھائی سکھُ وُٹھا منِ آئے ॥۲॥
ਵਿਚਹੁ ਹਉਮੈ ਦੁਖੁ ਉਠਿ ਗਇਆ ਭਾਈ ਸੁਖੁ ਵੁਠਾ ਮਨਿ ਆਇ ॥੨॥
دھُرِ آپے جنھا نو بکھسِئونُ بھائی سبدے لئِئنُ ملائے ॥
ਧੁਰਿ ਆਪੇ ਜਿਨ੍ਹਾ ਨੋ ਬਖਸਿਓਨੁ ਭਾਈ ਸਬਦੇ ਲਇਅਨੁ ਮਿਲਾਇ ॥
دھوُڑِ تنھا کی اگھُلیئیَے بھائی ستسنّگتِ میلِ ملائے ॥۳॥
ਧੂੜਿ ਤਿਨ੍ਹਾ ਕੀ ਅਘੁਲੀਐ ਭਾਈ ਸਤਸੰਗਤਿ ਮੇਲਿ ਮਿਲਾਇ ॥੩॥
آپِ کرائے کرے آپِ بھائی جنِ ہریا کیا سبھُ کوئے ॥
ਆਪਿ ਕਰਾਏ ਕਰੇ ਆਪਿ ਭਾਈ ਜਿਨਿ ਹਰਿਆ ਕੀਆ ਸਭੁ ਕੋਇ ॥
نانک منِ تنِ سکھُ سد وسیَے بھائی سبدِ ملاوا ہوئے ॥۴॥۱॥۱۸॥۱۲॥۱۸॥۳۰॥
ਨਾਨਕ ਮਨਿ ਤਨਿ ਸੁਖੁ ਸਦ ਵਸੈ ਭਾਈ ਸਬਦਿ ਮਿਲਾਵਾ ਹੋਇ ॥੪॥੧॥੧੮॥੧੨॥੧੮॥੩੦॥

### راگُ بسنّتُ مہلا ۴ گھرُ ۱ اِک تکے
### ਰਾਗੁ ਬਸੰਤੁ ਮਹਲਾ ੪ ਘਰੁ ੧ ਇਕ ਤੁਕੇ

اِکّ اوئنکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
جئو پسری سوُرج کرنِ جوتِ ॥
ਜਿਉ ਪਸਰੀ ਸੂਰਜ ਕਿਰਣਿ ਜੋਤਿ ॥
تئو گھٹِ گھٹِ رمئیا اوتِ پوتِ ॥۱॥
ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥੧॥
ایکو ہرِ رویا سرب تھائے ॥
ਏਕੋ ਹਰਿ ਰਵਿਆ ਸ੍ਰਬ ਥਾਇ ॥
گر سبدی ملیئیَے میری مائے ॥۱॥ رہاؤ ॥
ਗੁਰ ਸਬਦੀ ਮਿਲੀਐ ਮੇਰੀ ਮਾਇ ॥੧॥ ਰਹਾਉ ॥

گھٹ گھٹ انّتر ایکو ہر سوئِے =
ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥
گُر مِلئیَے اِکُ پرگٹُ ہوئِے = ۲=
ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥੨॥
ایکو ایکُ رہیا بھرپوُر =
ਏਕੋ ਏਕੁ ਰਹਿਆ ਭਰਪੂਰਿ ॥
ساکت نر لوبھی جانہِ دوُر = ۳=
ਸਾਕਤ ਨਰ ਲੋਭੀ ਜਾਣਹਿ ਦੂਰਿ ॥੩॥
ایکو ایکُ ورتیَے ہر لوئِے =
ਏਕੋ ਏਕੁ ਵਰਤੈ ਹਰਿ ਲੋਇ ॥
نانک ہر ایکو کرے سُ ہوئِے = ۴= ۱=
ਨਾਨਕ ਹਰਿ ਏਕੋ ਕਰੇ ਸੁ ਹੋਇ ॥੪॥੧॥
بسنّتُ مہلا ۴ =
ਬਸੰਤੁ ਮਹਲਾ ੪ ॥
ریَݨ دِنسُ دُئِے سدے پئِے =
ਰੈਣਿ ਦਿਨਸੁ ਦੁਇ ਸਦੇ ਪਏ ॥
من ہر سِمرہُ انّت سدا رکھ لئِے = ۱=
ਮਨ ਹਰਿ ਸਿਮਰਹੁ ਅੰਤਿ ਸਦਾ ਰਖਿ ਲਏ ॥੧॥
ہر ہر چیت سدا من میرے =
ਹਰਿ ਹਰਿ ਚੇਤਿ ਸਦਾ ਮਨ ਮੇਰੇ ॥
سبھُ آلسُ دوُکھ بھنّج پربھُ پائِیا گرمت گاوہُ گݨ پربھ کیرے = ۱= رہائو =
ਸਭੁ ਆਲਸੁ ਦੂਖ ਭੰਜਿ ਪ੍ਰਭੁ ਪਾਇਆ ਗੁਰਮਤਿ ਗਾਵਹੁ ਗੁਣ ਪ੍ਰਭ ਕੇਰੇ ॥੧॥ ਰਹਾਉ ॥
منمکھ پھر پھر ہئُمیَے مُئِے =
ਮਨਮੁਖ ਫਿਰਿ ਫਿਰਿ ਹਉਮੈ ਮੁਏ ॥

(Page 1178) ۱۱۷۸ پنّنا

کال دیَت سنّگھارے جم پُر گئِے = ۲=
ਕਾਲਿ ਦੈਤਿ ਸੰਘਾਰੇ ਜਮ ਪੁਰਿ ਗਏ ॥੨॥
گرمکھ ہر ہر ہر لو لاگے =
ਗੁਰਮੁਖਿ ਹਰਿ ਹਰਿ ਹਰਿ ਲਿਵ ਲਾਗੇ ॥

جنم مرن دوئو دکھ بھاگے ॥۳॥
ਜਨਮ ਮਰਣ ਦੋਊ ਦੁਖ ਭਾਗੇ ॥੩॥
بھگت جنا کئو ہر کرپا دھاری ॥
ਭਗਤ ਜਨਾ ਕਉ ਹਰਿ ਕਿਰਪਾ ਧਾਰੀ ॥
گرُ نانکُ تٹھا ملیا بنواری ॥۴॥۲॥
ਗੁਰੁ ਨਾਨਕੁ ਤੁਠਾ ਮਿਲਿਆ ਬਨਵਾਰੀ ॥੪॥੨॥
بسنّتُ ہنڈول مہلا ۴ گھرُ ۲
ਬਸੰਤੁ ਹਿੰਡੋਲ ਮਹਲਾ ੪ ਘਰੁ ੨
اِکّ اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥
رام نامُ رتن کوٹھڑی گڑ مندر ایک لکانی ॥
ਰਾਮ ਨਾਮੁ ਰਤਨ ਕੋਠੜੀ ਗੜ ਮੰਦਰਿ ਏਕ ਲੁਕਾਨੀ ॥
ستگرُ ملیَے ت کھوجییَے مِل جوتی جوت سمانی ॥۱॥
ਸਤਿਗੁਰੁ ਮਿਲੈ ਤ ਖੋਜੀਐ ਮਿਲਿ ਜੋਤੀ ਜੋਤਿ ਸਮਾਨੀ ॥੧॥
مادھو سادھوُ جن دیہُ ملائے ॥
ਮਾਧੋ ਸਾਧੂ ਜਨ ਦੇਹੁ ਮਿਲਾਇ ॥
دیکھت درسُ پاپ سبھ ناسہ پوتر پرم پدُ پائے ॥۱॥ رہائو ॥
ਦੇਖਤ ਦਰਸੁ ਪਾਪ ਸਭਿ ਨਾਸਹਿ ਪਵਿਤ੍ਰ ਪਰਮ ਪਦੁ ਪਾਇ ॥੧॥ ਰਹਾਉ ॥
پنچ چور مل لاگے نگریا رام نام دھنُ ہریا ॥
ਪੰਚ ਚੋਰ ਮਿਲਿ ਲਾਗੇ ਨਗਰੀਆ ਰਾਮ ਨਾਮ ਧਨੁ ਹਿਰਿਆ ॥
گرمت کھوج پرے تب پکرے دھنُ سابتُ راس اُبریا ॥۲॥
ਗੁਰਮਤਿ ਖੋਜ ਪਰੇ ਤਬ ਪਕਰੇ ਧਨੁ ਸਾਬਤੁ ਰਾਸਿ ਉਬਰਿਆ ॥੨॥
پاکھنڈ بھرم اُپاو کر تھاکے رد انتر مائیا مائیا ॥
ਪਾਖੰਡ ਭਰਮ ਉਪਾਵ ਕਰਿ ਥਾਕੇ ਰਿਦ ਅੰਤਰਿ ਮਾਇਆ ਮਾਇਆ ॥
سادھوُ پُرکھُ پُرکھپت پائیا اگیان اندھیرُ گوائیا ॥۳॥
ਸਾਧੂ ਪੁਰਖੁ ਪੁਰਖਪਤਿ ਪਾਇਆ ਅਗਿਆਨ ਅੰਧੇਰੁ ਗਵਾਇਆ ॥੩॥
جگنّناتھ جگدیس گسائی کر کرپا سادھُ ملاوے ॥
ਜਗੰਨਾਥ ਜਗਦੀਸ ਗੁਸਾਈ ਕਰਿ ਕਿਰਪਾ ਸਾਧੁ ਮਿਲਾਵੈ ॥
نانک سانت ہووے من انتر نت ہردے ہر گن گاوے ॥۴॥۱॥۳॥
ਨਾਨਕ ਸਾਂਤਿ ਹੋਵੈ ਮਨ ਅੰਤਰਿ ਨਿਤ ਹਿਰਦੈ ਹਰਿ ਗੁਣ ਗਾਵੈ ॥੪॥੧॥੩॥

بسنّتُ مہلا ۴ ہِنڈّول ॥

ਬਸੰਤੁ ਮਹਲਾ ੪ ਹਿੰਡੋਲ ॥

تُم وڈ پُرکھ وڈ اگم گُسائی ہم کیِرے کِرم تُمنچھے ॥

ਤੁਮ੍ਹ ਵਡ ਪੁਰਖ ਵਡ ਅਗਮ ਗੁਸਾਈ ਹਮ ਕੀਰੇ ਕਿਰਮ ਤੁਮਨਛੇ ॥

ہرِ دیِن دئِیال کرہُ پربھ کِرپا گُر ستِگُر چرن ہم بنچھے ॥ ۱॥

ਹਰਿ ਦੀਨ ਦਇਆਲ ਕਰਹੁ ਪ੍ਰਭ ਕਿਰਪਾ ਗੁਰ ਸਤਿਗੁਰ ਚਰਣ ਹਮ ਬਨਛੇ ॥੧॥

گوبِنّد جیِئو ستسنّگتِ میلِ کرِ کِرپچھے ॥

ਗੋਬਿੰਦ ਜੀਉ ਸਤਸੰਗਤਿ ਮੇਲਿ ਕਰਿ ਕਿ□ਪਛੇ ॥

جنم جنم کے کِلوِکھ ملُ بھرِیا مِلِ سنّگتِ کرِ پربھ ہنچھے ॥ ۱॥ رہائو ॥

ਜਨਮ ਜਨਮ ਕੇ ਕਿਲਵਿਖ ਮਲੁ ਭਰਿਆ ਮਿਲਿ ਸੰਗਤਿ ਕਰਿ ਪ੍ਰਭ ਹਨਛੇ ॥੧॥ ਰਹਾਉ ॥

تُمہرا جنُ جاتِ اوِجاتا ہرِ جپِئو پتِت پویِچھے ॥

ਤੁਮ੍ਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ ॥

ہرِ کیِئو سگل بھون تے اوُپرِ ہرِ سوبھا ہرِ پربھ دِنچھے ॥ ۲॥

ਹਰਿ ਕੀਓ ਸਗਲ ਭਵਨ ਤੇ ਊਪਰਿ ਹਰਿ ਸੋਭਾ ਹਰਿ ਪ੍ਰਭ ਦਿਨਛੇ ॥੨॥

جاتِ اجاتِ کوئی پربھ دِھیاوے سبھِ پوُرے مانس تِنچھے ॥

ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ ॥

سے دھنّنِ وڈے وڈ پوُرے ہرِ جن جِن ہرِ دھارِئو ہرِ اُرچھے ॥ ۳॥

ਸੇ ਧੰਨਿ ਵਡੇ ਵਡ ਪੂਰੇ ਹਰਿ ਜਨ ਜਿਨ੍ਹ ਹਰਿ ਧਾਰਿਓ ਹਰਿ ਉਰਛੇ ॥੩॥

ہم ڈھیِنڈھے ڈھیِم بہُتُ اتِ بھاری ہرِ دھارِ کِرپا پربھ مِلچھے ॥

ਹਮ ਢੀਂਢੇ ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕਿ□ਪਾ ਪ੍ਰਭ ਮਿਲਛੇ ॥

جن نانک گُرُ پائِیا ہرِ توُٹھے ہم کیِئے پتِت پویِچھے ॥ ۴॥ ۲॥ ۴॥

ਜਨ ਨਾਨਕ ਗੁਰੁ ਪਾਇਆ ਹਰਿ ਤੂਠੇ ਹਮ ਕੀਏ ਪਤਿਤ ਪਵੀਛੇ ॥੪॥੨॥੪॥

بسنّتُ ہِنڈّول مہلا ۴ ॥

ਬਸੰਤੁ ਹਿੰਡੋਲ ਮਹਲਾ ੪ ॥

میرا اِکُ کھِنُ منوُیا رہِ ن سکیَے نِت ہرِ ہرِ نام رسِ گیِدھے ॥

ਮੇਰਾ ਇਕੁ ਖਿਨੁ ਮਨੂਆ ਰਹਿ ਨ ਸਕੈ ਨਿਤ ਹਰਿ ਹਰਿ ਨਾਮ ਰਸਿ ਗੀਧੇ ॥

جِئو بارِکُ رسکِ پرِئو تھنِ ماتا تھنِ کاڈھے بِلل بِلیِدھے ॥ ۱॥

ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ ॥੧॥

گوبِنّد جیِئو میرے من تن نام ہرِ بیِدھے ॥

ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ ॥

وڈئے بھاگ گُر سَتگُر پائیا وِچ کائیا نگر ہر سیدھے ॥۱॥ رہائو ॥
ਵਡੈ ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ ॥੧॥ ਰਹਾਉ ॥



جن کے ساس ساس ہیَے جیتے ہر بِرہ پربھوُ ہر بیدھے ॥
ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ ॥
جیئو جل کمل پریت اَت بھاری بِن جل دیکھے سکلیدھے ॥۲॥
ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ ॥੨॥
جن جپیئو نامُ نِرنّجنُ نرہر اُپدیس گرُوُ ہر پریدھے ॥
ਜਨ ਜਪਿਓ ਨਾਮੁ ਨਿਰੰਜਨੁ ਨਰਹਰਿ ਉਪਦੇਸਿ ਗੁਰੂ ਹਰਿ ਪ੍ਰੀਧੇ ॥
جنم جنم کی ہئُمیَے ملُ نِکسی ہر انّمرِت ہر جل نیدھے ॥۳॥
ਜਨਮ ਜਨਮ ਕੀ ਹਉਮੈ ਮਲੁ ਨਿਕਸੀ ਹਰਿ ਅੰਮ੍ਰਿਤਿ ਹਰਿ ਜਲਿ ਨੀਧੇ ॥੩॥
ہمرے کرم ن بِچرہُ ٹھاکُر تُم پیَج رکھہُ اپنیدھے ॥
ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ੍ ਪੈਜ ਰਖਹੁ ਅਪਨੀਧੇ ॥
ہر بھاوئے سُن بِنئو بینتی جن نانک سرن پویدھے ॥۴॥۳॥۵॥
ਹਰਿ ਭਾਵੈ ਸੁਣਿ ਬਿਨਉ ਬੇਨਤੀ ਜਨ ਨਾਨਕ ਸਰਣਿ ਪਵੀਧੇ ॥੪॥੩॥੫॥
بسنّتُ ہِنڈّول مہلا ۴ ॥
ਬਸੰਤੁ ਹਿੰਡੋਲ ਮਹਲਾ ੪ ॥
منُ کھِنُ کھِنُ بھرم بھرم بہُ دھاوئے تِلُ گھر نہی واسا پائیئیَے ॥
ਮਨੁ ਖਿਨੁ ਖਿਨੁ ਭਰਮਿ ਭਰਮਿ ਬਹੁ ਧਾਵੈ ਤਿਲੁ ਘਰਿ ਨਹੀ ਵਾਸਾ ਪਾਈਐ ॥
گُر انّکسُ سبدُ دارُوُ سِر دھارِئو گھر منّدر آن وسائیئیَے ॥۱॥
ਗੁਰਿ ਅੰਕਸੁ ਸਬਦੁ ਦਾਰੂ ਸਿਰਿ ਧਾਰਿਓ ਘਰਿ ਮੰਦਰਿ ਆਣਿ ਵਸਾਈਐ ॥੧॥
گوبِنّد جیئو ستسنّگت میل ہر دھیائیئیَے ॥
ਗੋਬਿੰਦ ਜੀਉ ਸਤਸੰਗਤਿ ਮੇਲਿ ਹਰਿ ਧਿਆਈਐ ॥
ہئُمیَے روگُ گئیا سکھُ پائیا ہر سہج سمادھ لگائیئیَے ॥۱॥ رہائو ॥
ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥੧॥ ਰਹਾਉ ॥
گھر رتن لال بہُ مانک لادے منُ بھرمیا لہ ن سکائیئیَے ॥
ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ ॥
جیئو اوڈا کوُپُ گُہج کھِن کاڈھیَے تِئو ستگُر وستُ لہائیئیَے ॥۲॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ ॥੨॥

جِن ایَسا سِتگُرُ سادھُ ن پائِیا تے دھِرگُ دھِرگُ نر جیِوائیِئےَ ॥
ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥
جنمُ پدارتھُ پُنّن پھلُ پائِیا کئُڈی بدلےَ جائیِئےَ ॥੩॥
ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ ॥੩॥
مدھُسوُدن ہر دھار پربھ کِرپا کر کِرپا گُروُ مِلائیِئےَ ॥
ਮਧੁਸੂਦਨ ਹਰਿ ਧਾਰਿ ਪ੍ਰਭ ਕਿਰਪਾ ਕਰਿ ਕਿਰਪਾ ਗੁਰੂ ਮਿਲਾਈਐ ॥
جن نانک نِربانݨ پدُ پائِیا مِل سادھوُ ہر گُݨ گائیِئےَ ॥੪॥੪॥੬॥
ਜਨ ਨਾਨਕ ਨਿਰਬਾਣ ਪਦੁ ਪਾਇਆ ਮਿਲਿ ਸਾਧੂ ਹਰਿ ਗੁਣ ਗਾਈਐ ॥੪॥੪॥੬॥
بسنّتُ ہِنڈوُل مہلا ੪ ॥
ਬਸੰਤੁ ਹਿੰਡੋਲ ਮਹਲਾ ੪ ॥
آوݨ جاݨُ بھئِیا دُکھُ بِکھِیا دیہ منمُکھ سُنّوی سُنّوُ ॥
ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥
رام نامُ کھِنُ پلُ نہی چیتِیا جم پکرے کال سلُنّوُ ॥੧॥
ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ ॥੧॥
گوبِنّد جیِءُ بِکھُ ہئُمےَ ممتا مُنّوُ ॥
ਗੋਬਿੰਦ ਜੀਉ ਬਿਖੁ ਹਉਮੈ ਮਮਤਾ ਮੁੰਞੁ ॥
ستسنّگت گُر کی ہر پِیاری مِل سنّگت ہر رسُ بھُنّوُ ॥੧॥ رہاءُ ॥
ਸਤਸੰਗਤਿ ਗੁਰ ਕੀ ਹਰਿ ਪਿਆਰੀ ਮਿਲਿ ਸੰਗਤਿ ਹਰਿ ਰਸੁ ਭੁੰਞੁ ॥੧॥ ਰਹਾਉ ॥
ستسنّگت سادھ دئِیا کر میلہُ سرݨاگت سادھوُ پنّوُ ॥
ਸਤਸੰਗਤਿ ਸਾਧ ਦਇਆ ਕਰਿ ਮੇਲਹੁ ਸਰਣਾਗਤਿ ਸਾਧੂ ਪੰਞੁ ॥
ہم ڈُبدے پاتھر کاڈھ لیہُ پربھ تُم دیِن دئِیال دُکھ بھنّوُ ॥੨॥
ਹਮ ਡੁਬਦੇ ਪਾਥਰ ਕਾਢਿ ਲੇਹੁ ਪ੍ਰਭ ਤੁਮ੍ ਦੀਨ ਦਇਆਲ ਦੁਖ ਭੰਞੁ ॥੨॥
ہر اُستت دھارہُ رِد انّتر سُیامی ستسنّگت مِل بُدھ لنّوُ ॥
ਹਰਿ ਉਸਤਤਿ ਧਾਰਹੁ ਰਿਦ ਅੰਤਰਿ ਸੁਆਮੀ ਸਤਸੰਗਤਿ ਮਿਲਿ ਬੁਧਿ ਲ ਞੁ ॥
ہر نامےَ ہم پریِت لگانی ہم ہر وِٹہُ گھُم ونّوُ ॥੩॥
ਹਰਿ ਨਾਮੈ ਹਮ ਪ੍ਰੀਤਿ ਲਗਾਨੀ ਹਮ ਹਰਿ ਵਿਟਹੁ ਘੁਮਿ ਵੰਞੁ ॥੩॥
جن کے پوُر منورتھ ہر پربھ ہر نامُ دیوہُ ہر لنّوُ ॥
ਜਨ ਕੇ ਪੂਰਿ ਮਨੋਰਥ ਹਰਿ ਪ੍ਰਭ ਹਰਿ ਨਾਮੁ ਦੇਵਹੁ ਹਰਿ ਲ ਞੁ ॥
جن نانک من تن اندُ بھئِیا ہےَ گُر منترُ دیِئو ہر بھنّوُ ॥੪॥੫॥੭॥੧੨॥੧੮॥੭॥੩੭॥
ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ ਗੁਰਿ ਮੰਤ੍ਰ  ਦੀਓ ਹਰਿ ਭੰਞੁ ॥੪॥੫॥੭॥੧੨॥੧੮॥੭॥੩੭॥

بسنّتُ مہلا ۵ گھرُ ۱ دُتکے
ਬਸੰਤੁ ਮਹਲਾ ੫ ਘਰੁ ੧ ਦੁਤੁਕੇ
اِکّ اوُنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
گُرُ سیوئُو کرِ نمسکار ॥
ਗੁਰੁ ਸੇਵਉ ਕਰਿ ਨਮਸਕਾਰ ॥
آجُ ہمارےَ منّگلچار ॥
ਆਜੁ ਹਮਾਰੈ ਮੰਗਲਚਾਰ ॥
آجُ ہمارےَ مہا اننّد ॥
ਆਜੁ ਹਮਾਰੈ ਮਹਾ ਅਨ ਦ ॥
چِنّت لتھی بھیٹے گوبِنّد ॥۱॥
ਚਿੰਤ ਲਥੀ ਭੇਟੇ ਗੋਬਿੰਦ ॥੧॥
آجُ ہمارےَ گ٘رِہِ بسنّت ॥
ਆਜੁ ਹਮਾਰੈ ਗ੍ਰਿਹਿ ਬਸੰਤ ॥
گُن گائے پ٘ربھ تُم٘ہ بیئنّت ॥۱॥ رہائُو ॥
ਗੁਨ ਗਾਏ ਪ੍ਰਭ ਤੁਮ੍ ਬੇਅੰਤ ॥੧॥ ਰਹਾਉ ॥
آجُ ہمارےَ بنے پھاگ ॥
ਆਜੁ ਹਮਾਰੈ ਬਨੇ ਫਾਗ ॥
پ٘ربھ سنّگی مِلِ کھیلن لاگ ॥
ਪ੍ਰਭ ਸੰਗੀ ਮਿਲਿ ਖੇਲਨ ਲਾਗ ॥
ہولی کینی سنّت سیو ॥
ਹੋਲੀ ਕੀਨੀ ਸੰਤ ਸੇਵ ॥
رنّگُ لاگا اتِ لال دیو ॥۲॥
ਰੰਗੁ ਲਾਗਾ ਅਤਿ ਲਾਲ ਦੇਵ ॥੨॥
منُ تنُ مئُلِئو اتِ انوُپ ॥
ਮਨੁ ਤਨੁ ਮਉਲਿਓ ਅਤਿ ਅਨੂਪ ॥
سوُکےَ ناہی چھاو دھوُپ ॥
ਸੂਕੈ ਨਾਹੀ ਛਾਵ ਧੂਪ ॥

سگلی رُتی ہریا ہوئے ॥

ਸਗਲੀ ਰੂਤੀ ਹਰਿਆ ਹੋਇ ॥

سد بسنّت گر ملے دیو ॥۳॥

ਸਦ ਬਸੰਤ ਗੁਰ ਮਿਲੇ ਦੇਵ ॥੩॥

برکھُ جمئو ہیَے پار جات ॥

ਬਿਰਖੁ ਜਮਿਓ ਹੈ ਪਾਰਜਾਤ ॥

پھوُل لگے پھل رتن بھانت ॥

ਫੂਲ ਲਗੇ ਫਲ ਰਤਨ ਭਾਂਤਿ ॥

ترپت اگھانے ہر گنھ گائے ॥

ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ ॥

جن نانک ہر ہر ہر دھیائے ॥۴॥۱॥

ਜਨ ਨਾਨਕ ਹਰਿ ਹਰਿ ਹਰਿ ਧਿਆਇ ॥੪॥੧॥

بسنّتُ مہلا ۵ ॥

ਬਸੰਤੁ ਮਹਲਾ ੫ ॥

ہٹوانی دھن مال ہاٹُ کیتُ ॥

ਹਟਵਾਣੀ ਧਨ ਮਾਲ ਹਾਟੁ ਕੀਤੁ ॥

جوُیاری جوُئے ماہ چیتُ ॥

ਜੂਆਰੀ ਜੂਏ ਮਾਹਿ ਚੀਤੁ ॥

املی جیوَے املُ کھائے ॥

ਅਮਲੀ ਜੀਵੈ ਅਮਲੁ ਖਾਇ ॥

تئو ہر جنُ جیوَے ہر دھیائے ॥۱॥

ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥੧॥

اپنیَے رنگ سبھُ کو رچیَے ॥

ਅਪਨੈ ਰੰਗਿ ਸਭੁ ਕੋ ਰਚੈ ॥

جتُ پربھ لائیا تتُ تتُ لگیَے ॥۱॥ رہائو ॥

ਜਿਤੁ ਪ੍ਰਭਿ ਲਾਇਆ ਤਿਤੁ ਤਿਤੁ ਲਗੈ ॥੧॥ ਰਹਾਉ ॥

میگھ سمیَے مور نرتکار ॥

ਮੇਘ ਸਮੈ ਮੋਰ ਨਿਰਤਿਕਾਰ ॥

چنّد دیکھ بگسہ کئُلار ॥

ਚੰਦ ਦੇਖਿ ਬਿਗਸਹਿ ਕਉਲਾਰ ॥

ماتا بارِک دیکھ انّد =

ਮਾਤਾ ਬਾਰਿਕ ਦੇਖਿ ਅਨ ਦ ॥

تِئو ہر جن جیِوہِ جپ گوبِنّد = ٢=

ਤਿਉ ਹਰਿ ਜਨ ਜੀਵਹਿ ਜਪਿ ਗੋਬਿੰਦ ॥੨॥

سِنّگھ رُچیَے سد بھوجنُ ماس =

ਸਿੰਘ ਰੁਚੈ ਸਦ ਭੋਜਨੁ ਮਾਸ ॥

رنُ دیکھ سوُرے چِت اُلاس =

ਰਣੁ ਦੇਖਿ ਸੂਰੇ ਚਿਤ ਉਲਾਸ ॥

کِرپن کئو اِت دھن پِیارُ =

ਕਿਰਪਨ ਕਉ ਅਤਿ ਧਨ ਪਿਆਰੁ ॥

ہر جن کئو ہر ہر آدھارُ = ٣=

ਹਰਿ ਜਨ ਕਉ ਹਰਿ ਹਰਿ ਆਧਾਰੁ ॥੩॥

سرب رنّگ اِک رنّگ ماہِ =

ਸਰਬ ਰੰਗ ਇਕ ਰੰਗ ਮਾਹਿ ॥

سرب سُکھا سُکھ ہر کیَے نائے =

ਸਰਬ ਸੁਖਾ ਸੁਖ ਹਰਿ ਕੈ ਨਾਇ ॥

تِسہِ پراپت اِہُ نِدھانُ =

ਤਿਸਹਿ ਪਰਾਪਤਿ ਇਹੁ ਨਿਧਾਨੁ ॥

نانک گُرُ جِسُ کرے دانُ = ٤= ٢=

ਨਾਨਕ ਗੁਰੁ ਜਿਸੁ ਕਰੇ ਦਾਨੁ ॥੪॥੨॥

بسنّتُ مہلا ٥ =

ਬਸੰਤੁ ਮਹਲਾ ੫ ॥

تِسُ بسنّتُ جِسُ پربھُ کِرپالُ =

ਤਿਸੁ ਬਸੰਤੁ ਜਿਸੁ ਪ੍ਰਭੁ ਕਿ□ਪਾਲੁ ॥

تِسُ بسنّتُ جِسُ گُرُ دئیالُ =

ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥

منّگلُ تِس کیَے جِسُ ایکُ کامُ =

ਮੰਗਲੁ ਤਿਸ ਕੈ ਜਿਸੁ ਏਕੁ ਕਾਮੁ ॥

تِسُ سد بسنّتُ جِسُ رِدئے نامُ = ١=

ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥੧॥

گِرہِ تاکے بسنّتُ گنی ॥
ਗ੍ਰਿਹਿ ਤਾ ਕੇ ਬਸੰਤੁ ਗਨੀ ॥
جا کیَے کیِرتنُ ہرِ دھُنی ॥۱॥ رہائُو ॥
ਜਾ ਕੈ ਕੀਰਤਨੁ ਹਰਿ ਧੁਨੀ ॥੧॥ ਰਹਾਉ ॥
پ٘ریِت پار ب٘رہم مئُلِ منا ॥
ਪ੍ਰੀਤਿ ਪਾਰਬ੍ਰਹਮ ਮਉਲਿ ਮਨਾ ॥
گِیانُ کمائیِئیَے پوُچھِ جناں ॥
ਗਿਆਨੁ ਕਮਾਈਐ ਪੂਛਿ ਜਨਾਂ ॥
سو تپسی جِسُ سادھسنّگُ ॥
ਸੋ ਤਪਸੀ ਜਿਸੁ ਸਾਧਸੰਗੁ ॥
سد دھِیانی جِسُ گُرہِ رنّگُ ॥۲॥
ਸਦ ਧਿਆਨੀ ਜਿਸੁ ਗੁਰਹਿ ਰੰਗੁ ॥੨॥
سے نِربھئُو جِن بھئُو پئِیا ॥
ਸੇ ਨਿਰਭਉ ਜਿਨ੍ ਭਉ ਪਇਆ ॥
سو سُکھیِیا جِسُ بھ٘رمُ گئِیا ॥
ਸੋ ਸੁਖੀਆ ਜਿਸੁ ਭ੍ਰਮੁ ਗਇਆ ॥
سو اِکانّتی جِسُ رِدا تھائے ॥
ਸੋ ਇਕਾਂਤੀ ਜਿਸੁ ਰਿਦਾ ਥਾਇ ॥
سوئی نِہچلُ ساچ ٹھائے ॥۳॥
ਸੋਈ ਨਿਹਚਲੁ ਸਾਚ ਠਾਇ ॥੩॥
ایکا کھوجیَے ایک پ٘ریِت ॥
ਏਕਾ ਖੋਜੈ ਏਕ ਪ੍ਰੀਤਿ ॥
درسن پرسن ہیِت چیِت ॥
ਦਰਸਨ ਪਰਸਨ ਹੀਤ ਚੀਤਿ ॥
ہرِ رنگ رنّگا سہج مانُ ॥
ਹਰਿ ਰੰਗ ਰੰਗਾ ਸਹਜਿ ਮਾਣੁ ॥
نانک داس تِسُ جن کُربانُ ॥۴॥۳॥
ਨਾਨਕ ਦਾਸ ਤਿਸੁ ਜਨ ਕੁਰਬਾਣੁ ॥੪॥੩॥

بسنّتُ مہلا ۵ ॥

ਬਸੰਤੁ ਮਹਲਾ ੫ ॥

جیِء پران تُم پِنّڈ دیِن ॥

ਜੀਅ ਪ੍ਰਾਣ ਤੁਮ੍ ਪਿੰਡ ਦੀਨ੍ ॥

مُگدھ سُنّدر دھارِ جوت کیِن ॥

ਮੁਗਧ ਸੁੰਦਰ ਧਾਰਿ ਜੋਤਿ ਕੀਨ੍ ॥

سبھِ جاچِک پربھ تُم دئِیال ॥

ਸਭਿ ਜਾਚਿਕ ਪ੍ਰਭ ਤੁਮ੍ ਦਇਆਲ ॥

نامُ جپت ہوۄت نِہال ॥۱॥

ਨਾਮੁ ਜਪਤ ਹੋਵਤ ਨਿਹਾਲ ॥੧॥

میرے پ٘ریِتم کارن کرن جوگ ॥

ਮੇਰੇ ਪ੍ਰੀਤਮ ਕਾਰਣ ਕਰਣ ਜੋਗ ॥

ہءُ پاۄءُ تُم تے سگل تھوک ॥۱॥ رہاءُ ॥

ਹਉ ਪਾਵਉ ਤੁਮ ਤੇ ਸਗਲ ਥੋਕ ॥੧॥ ਰਹਾਉ ॥

نامُ جپت ہوۄت اُدھار ॥

ਨਾਮੁ ਜਪਤ ਹੋਵਤ ਉਧਾਰ ॥

نامُ جپت سُکھ سہج سار ॥

ਨਾਮੁ ਜਪਤ ਸੁਖ ਸਹਜ ਸਾਰ ॥

نامُ جپت پت سوبھا ہوئے ॥

ਨਾਮੁ ਜਪਤ ਪਤਿ ਸੋਭਾ ਹੋਇ ॥

نامُ جپت بِگھنُ ناہی کوئے ॥۲॥

ਨਾਮੁ ਜਪਤ ਬਿਘਨੁ ਨਾਹੀ ਕੋਇ ॥੨॥

جا کارن اِہ دُلبھ دیہ ॥

ਜਾ ਕਾਰਣਿ ਇਹ ਦੁਲਭ ਦੇਹ ॥

سو بولُ میرے پربھوُ دیہِ ॥

ਸੋ ਬੋਲੁ ਮੇਰੇ ਪ੍ਰਭੂ ਦੇਹਿ ॥

سادھسنّگت مہِ اِہُ بِس٘رامُ ॥

ਸਾਧਸੰਗਤਿ ਮਹਿ ਇਹੁ ਬਿਸ੍ਰਾਮੁ ॥

سدا رِدئے جپی پربھ تیرؤ نامُ ॥۳॥
ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ ॥੩॥
تُجھ بِنُ دؤُجا کؤئے ناہِ ॥
ਤੁਝ ਬਿਨੁ ਦੂਜਾ ਕੋਇ ਨਾਹਿ ॥
سبھُ تیرؤ کھیلُ تُجھ مہِ سماہِ ॥
ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ ॥
جِئو بھاوئے تِئو راکھِ لے ॥
ਜਿਉ ਭਾਵੈ ਤਿਉ ਰਾਖਿ ਲੇ ॥
سُکھُ نانک پؤُرا گُرُ مِلے ॥۴॥۴॥
ਸੁਖੁ ਨਾਨਕ ਪੂਰਾ ਗੁਰੁ ਮਿਲੇ ॥੪॥੪॥
بسنّتُ مہلا ۵ ॥
ਬਸੰਤੁ ਮਹਲਾ ੫ ॥
پربھ پرِیتم میرئے سنّگِ رائے ॥
ਪ੍ਰਭ ਪ੍ਰੀਤਮ ਮੇਰੈ ਸੰਗਿ ਰਾਇ ॥
جِسہِ دیکھِ ہئو جیِوا مائے ॥
ਜਿਸਹਿ ਦੇਖਿ ਹਉ ਜੀਵਾ ਮਾਇ ॥
جا کئِے سِمرنِ دُکھُ ن ہؤئے ॥
ਜਾ ਕੈ ਸਿਮਰਨਿ ਦੁਖੁ ਨ ਹੋਇ ॥
کرِ دئِیا مِلاوہُ تِسہِ مؤہِ ॥۱॥
ਕਰਿ ਦਇਆ ਮਿਲਾਵਹੁ ਤਿਸਹਿ ਮੋਹਿ ॥੧॥
میرے پرِیتم پران ادھار من ॥
ਮੇਰੇ ਪ੍ਰੀਤਮ ਪ੍ਰਾਨ ਅਧਾਰ ਮਨ ॥
جیِئو پران سبھُ تیرؤ دھن ॥۱॥ رہائؤ ॥
ਜੀਉ ਪ੍ਰਾਨ ਸਭੁ ਤੇਰੋ ਧਨ ॥੧॥ ਰਹਾਉ ॥
جا کئو کھؤجہِ سُرِ نر دیو ॥
ਜਾ ਕਉ ਖੋਜਹਿ ਸੁਰਿ ਨਰ ਦੇਵ ॥
مُنِ جن سیکھ ن لہہِ بھیو ॥
ਮੁਨਿ ਜਨ ਸੇਖ ਨ ਲਹਹਿ ਭੇਵ ॥
جا کی گتِ مِت کہی ن جائے ॥
ਜਾ ਕੀ ਗਤਿ ਮਿਤਿ ਕਹੀ ਨ ਜਾਇ ॥

گھٹِ گھٹِ گھٹِ گھٹِ رہِیا سمائِے = ۲=
ਘਟਿ ਘਟਿ ਘਟਿ ਘਟਿ ਰਹਿਆ ਸਮਾਇ ॥੨॥
جاکے بھگت آننّد میَے =
ਜਾ ਕੇ ਭਗਤ ਆਨ ਦ ਮੈ ॥
جاکے بھگت کئو ناہی کھیَے =
ਜਾ ਕੇ ਭਗਤ ਕਉ ਨਾਹੀ ਖੈ ॥
جاکے بھگت کئو ناہی بھیَے =
ਜਾ ਕੇ ਭਗਤ ਕਉ ਨਾਹੀ ਭੈ ॥
جاکے بھگت کئو سدا جیَے = ۳=
ਜਾ ਕੇ ਭਗਤ ਕਉ ਸਦਾ ਜੈ ॥੩॥
کئُن اُپما تیری کہی جائِے =
ਕਉਨ ਉਪਮਾ ਤੇਰੀ ਕਹੀ ਜਾਇ ॥
سکھداتا پربھُ رہِئو سمائِے =
ਸੁਖਦਾਤਾ ਪ੍ਰਭੁ ਰਹਿਓ ਸਮਾਇ ॥
نانکُ جاچیَے ایکُ دانُ =
ਨਾਨਕੁ ਜਾਚੈ ਏਕੁ ਦਾਨੁ ॥
کرِ کِرپا موہِ دیہُ نامُ = ۴= ۵=
ਕਰਿ ਕਿਰਪਾ ਮੋਹਿ ਦੇਹੁ ਨਾਮੁ ॥੪॥੫॥
بسنّتُ مہلا ۵ =
ਬਸੰਤੁ ਮਹਲਾ ੫ ॥
مِلِ پانٖی جِئو ہرے بوُٹ =
ਮਿਲਿ ਪਾਣੀ ਜਿਉ ਹਰੇ ਬੂਟ ॥
سادھسنّگتِ تِئو ہئُمیَے چھوُٹ =
ਸਾਧਸੰਗਤਿ ਤਿਉ ਹਉਮੈ ਛੂਟ ॥
جیَسی داسے دھیِر میِر =
ਜੈਸੀ ਦਾਸੇ ਧੀਰ ਮੀਰ ॥
تیَسے اُدھارن گُرہ پیِر = ۱=
ਤੈਸੇ ਉਧਾਰਨ ਗੁਰਹ ਪੀਰ ॥੧॥
تُم داتے پربھ دینہار =
ਤੁਮ ਦਾਤੇ ਪ੍ਰਭ ਦੇਨਹਾਰ ॥

ِنمکھ ِنمکھ ِتسُ نمسکار ॥ ۱॥ رہائو ॥
ਨਿਮਖ ਨਿਮਖ ਤਿਸੁ ਨਮਸਕਾਰ ॥੧॥ ਰਹਾਉ ॥
ِجسہِ پراپِت سادھسنّگُ ॥
ਜਿਸਹਿ ਪਰਾਪਤਿ ਸਾਧਸੰਗੁ ॥
ِتسُ جن لاگا پار برہم رنّگُ ॥
ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ ॥
تے بنّدھن تے بھئے مُکِت ॥
ਤੇ ਬੰਧਨ ਤੇ ਭਏ ਮੁਕਤਿ ॥
بھگت ارادھہِ جوگ جگُت ॥ ۲॥
ਭਗਤ ਅਰਾਧਹਿ ਜੋਗ ਜੁਗਤਿ ॥੨॥
نیتر سنّتوکھے درسُ پیکھ ॥
ਨੇਤ੍ਰ ਸੰਤੋਖੇ ਦਰਸੁ ਪੇਖਿ ॥
رسنا گائے گُن انیک ॥
ਰਸਨਾ ਗਾਏ ਗੁਣ ਅਨੇਕ ॥
ِترسنا بُوجھی گُر پرسادِ ॥
ਤ੍ਰਿਸਨਾ ਬੂਝੀ ਗੁਰ ਪ੍ਰਸਾਦਿ ॥
منُ آگھانا ہرِ رسہِ سُیادِ ॥ ۳॥
ਮਨੁ ਆਘਾਨਾ ਹਰਿ ਰਸਹਿ ਸੁਆਦਿ ॥੩॥
سیوکُ لاگو چرن سیو ॥
ਸੇਵਕੁ ਲਾਗੋ ਚਰਣ ਸੇਵ ॥
آدِ پُرکھ اپرنّپر دیو ॥
ਆਦਿ ਪੁਰਖ ਅਪਰੰਪਰ ਦੇਵ ॥
سگل اُدھارن تیرو نامُ ॥
ਸਗਲ ਉਧਾਰਣ ਤੇਰੋ ਨਾਮੁ ॥
نانک پائِئو اِہُ ِندھانُ ॥ ۴॥ ۶॥
ਨਾਨਕ ਪਾਇਓ ਇਹੁ ਨਿਧਾਨੁ ॥੪॥੬॥
بسنّتُ مہلا ۵ ॥
ਬਸੰਤੁ ਮਹਲਾ ੫ ॥
تُم بڈ داتے دے رہے ॥
ਤੁਮ ਬਡ ਦਾਤੇ ਦੇ ਰਹੇ ॥

جیئ پران مہ رو رہے ॥
ਜੀਅ ਪ੍ਰਾਣ ਮਹਿ ਰਵਿ ਰਹੇ ॥
دینے سگلے بھوجن کھان ॥
ਦੀਨੇ ਸਗਲੇ ਭੋਜਨ ਖਾਨ ॥
موہِ نرگن اِک گُن ُن جان ॥۱॥
ਮੋਹਿ ਨਿਰਗੁਨ ਇਕੁ ਗੁਨੁ ਨ ਜਾਨ ॥੧॥
ہئو کچھوُ ن جانئو تیری سار ॥
ਹਉ ਕਛੂ ਨ ਜਾਨਉ ਤੇਰੀ ਸਾਰ ॥



توُ کر گت میری پربھ دئیار ॥۱॥ رہائو ॥
ਤੂ ਕਰਿ ਗਤਿ ਮੇਰੀ ਪ੍ਰਭ ਦਇਆਰ ॥੧॥ ਰਹਾਉ ॥
جاپ ن تاپ ن کرم کیت ॥
ਜਾਪ ਨ ਤਾਪ ਨ ਕਰਮ ਕੀਤਿ ॥
آوئے ناہی کچھوُ ریت ॥
ਆਵੈ ਨਾਹੀ ਕਛੂ ਰੀਤਿ ॥
من مہ راکھئو آس ایک ॥
ਮਨ ਮਹਿ ਰਾਖਉ ਆਸ ਏਕ ॥
نام تیرے کی ترئو ٹیک ॥۲॥
ਨਾਮ ਤੇਰੇ ਕੀ ਤਰਉ ਟੇਕ ॥੨॥
سرب کلا پربھ تُم پربین ॥
ਸਰਬ ਕਲਾ ਪ੍ਰਭ ਤੁਮ੍ਹ ਪ੍ਰਬੀਨ ॥
انّت ُن پاوہ جلہ مین ॥
ਅੰਤੁ ਨ ਪਾਵਹਿ ਜਲਹਿ ਮੀਨ ॥
اگم اگم اوُچہ تے اوُچ ॥
ਅਗਮ ਅਗਮ ਊਚਹ ਤੇ ਊਚ ॥
ہم تھورے تُم بہُت موُچ ॥۳॥
ਹਮ ਥੋਰੇ ਤੁਮ ਬਹੁਤ ਮੂਚ ॥੩॥
جِن توُ دھِیائِیا سے گنی ॥
ਜਿਨ ਤੂ ਧਿਆਇਆ ਸੇ ਗਨੀ ॥

جن تُوٗ پائِیا سے دھنی ॥
ਜਿਨ ਤੂ ਪਾਇਆ ਸੇ ਧਨੀ ॥
جِن تُوٗ سیوِیا سُکھی سے ॥
ਜਿਨਿ ਤੂ ਸੇਵਿਆ ਸੁਖੀ ਸੇ ॥
سنّت سرنِ نانک پرے ॥੪॥੮॥
ਸੰਤ ਸਰਣਿ ਨਾਨਕ ਪਰੇ ॥੪॥੮॥
بسنّتُ مہلا ۵ ॥
ਬਸੰਤੁ ਮਹਲਾ ੫ ॥
تِسُ تُوٗ سیوِ جِنِ تُوٗ کیِیا ॥
ਤਿਸੁ ਤੂ ਸੇਵਿ ਜਿਨਿ ਤੂ ਕੀਆ ॥
تِسُ ارادھِ جِنِ جیِئُ دیِیا ॥
ਤਿਸੁ ਅਰਾਧਿ ਜਿਨਿ ਜੀਉ ਦੀਆ ॥
تِس کا چاکرُ ہوہِ پھِرِ ڈانُ ن لاگیَ ॥
ਤਿਸ ਕਾ ਚਾਕਰੁ ਹੋਹਿ ਫਿਰਿ ਡਾਨੁ ਨ ਲਾਗੈ ॥
تِس کی کرِ پوتداری پھِرِ دوُکھُ ن لاگیَ ॥੧॥
ਤਿਸ ਕੀ ਕਰਿ ਪੋਤਦਾਰੀ ਫਿਰਿ ਦੂਖੁ ਨ ਲਾਗੈ ॥੧॥
ایوڈ بھاگ ہوہِ جِسُ پ٘رانھی ॥
ਏਵਡ ਭਾਗ ਹੋਹਿ ਜਿਸੁ ਪ੍ਰਾਣੀ ॥
سو پاۓ اِہُ پدُ نِربانھی ॥੧॥ رہاءُ ॥
ਸੋ ਪਾਏ ਇਹੁ ਪਦੁ ਨਿਰਬਾਣੀ ॥੧॥ ਰਹਾਉ ॥
دوُجی سیوا جیِونُ بِرتھا ॥
ਦੂਜੀ ਸੇਵਾ ਜੀਵਨੁ ਬਿਰਥਾ ॥
کچھوُ ن ہوئی ہےَ پوُرن ارتھا ॥
ਕਛੂ ਨ ਹੋਈ ਹੈ ਪੂਰਨ ਅਰਥਾ ॥
مانھس سیوا کھری دُہیلی ॥
ਮਾਣਸ ਸੇਵਾ ਖਰੀ ਦੁਹੇਲੀ ॥
سادھ کی سیوا سدا سُہیلی ॥੨॥
ਸਾਧ ਕੀ ਸੇਵਾ ਸਦਾ ਸੁਹੇਲੀ ॥੨॥
جے لوڑہِ سدا سُکھُ بھائی ॥
ਜੇ ਲੋੜਹਿ ਸਦਾ ਸੁਖੁ ਭਾਈ ॥

سادھوُ سنّگت گرِہ بتائی ॥
ਸਾਧੂ ਸੰਗਤਿ ਗੁਰਹਿ ਬਤਾਈ ॥
اوُہا جپیئیَے کیول نام ॥
ਊਹਾ ਜਪੀਐ ਕੇਵਲ ਨਾਮ ॥
سادھوُ سنّگت پارگرام ॥۳॥
ਸਾਧੂ ਸੰਗਤਿ ਪਾਰਗਰਾਮ ॥੩॥
سگل تت مہِ تتُ گِیانُ ॥
ਸਗਲ ਤਤ ਮਹਿ ਤਤੁ ਗਿਆਨੁ ॥
سرب دھِیان مہِ ایکُ دھِیانُ ॥
ਸਰਬ ਧਿਆਨ ਮਹਿ ਏਕੁ ਧਿਆਨੁ ॥
ہرِ کیِرتن مہِ اوُتم دھُنا ॥
ਹਰਿ ਕੀਰਤਨ ਮਹਿ ਊਤਮ ਧੁਨਾ ॥
نانک گُر مِل گائے گُنا ॥۴॥۸॥
ਨਾਨਕ ਗੁਰ ਮਿਲਿ ਗਾਇ ਗੁਨਾ ॥੪॥੮॥
بسنّتُ مہلا ۵ ॥
ਬਸੰਤੁ ਮਹਲਾ ੫ ॥
جِسُ بوُلت مُکھُ پوِتُ ہوئِے ॥
ਜਿਸੁ ਬੋਲਤ ਮੁਖੁ ਪਵਿਤੁ ਹੋਇ ॥
جِسُ سِمرت نِرمل ہیَے سوئِے ॥
ਜਿਸੁ ਸਿਮਰਤ ਨਿਰਮਲ ਹੈ ਸੋਇ ॥
جِسُ ارادھے جمُ کِچھُ ن کہیَے ॥
ਜਿਸੁ ਅਰਾਧੇ ਜਮੁ ਕਿਛੁ ਨ ਕਹੈ ॥
جِس کی سیوا سبھُ کِچھُ لہیَے ॥۱॥
ਜਿਸ ਕੀ ਸੇਵਾ ਸਭੁ ਕਿਛੁ ਲਹੈ ॥੧॥
رام رام بوُلِ رام رام ॥
ਰਾਮ ਰਾਮ ਬੋਲਿ ਰਾਮ ਰਾਮ ॥
تِیاگہُ من کے سگل کام ॥۱॥ رہائو ॥
ਤਿਆਗਹੁ ਮਨ ਕੇ ਸਗਲ ਕਾਮ ॥੧॥ ਰਹਾਉ ॥
جِس کے دھارے دھرنِ اکاسُ ॥
ਜਿਸ ਕੇ ਧਾਰੇ ਧਰਣਿ ਅਕਾਸੁ ॥

گھٹِ گھٹِ جِس کا ہیَے پرگاسُ ॥
ਘਟਿ ਘਟਿ ਜਿਸ ਕਾ ਹੈ ਪ੍ਰਗਾਸੁ ॥
جِسُ سِمرت پتِت پُنیِت ہوئِ ॥
ਜਿਸੁ ਸਿਮਰਤ ਪਤਿਤ ਪੁਨੀਤ ਹੋਇ ॥
انّت کالِ پھِر پھِر ن روئِ ॥۲॥
ਅੰਤ ਕਾਲਿ ਫਿਰਿ ਫਿਰਿ ਨ ਰੋਇ ॥੨॥
سگل دھرم مہِ اوُتم دھرم ॥
ਸਗਲ ਧਰਮ ਮਹਿ ਊਤਮ ਧਰਮ ॥
کرم کرتوُتِ کیَے اوُپرِ کرم ॥
ਕਰਮ ਕਰਤੂਤਿ ਕੈ ਊਪਰਿ ਕਰਮ ॥
جِس کئُو چاہہِ سُرِ نر دیو ॥
ਜਿਸ ਕਉ ਚਾਹਹਿ ਸੁਰਿ ਨਰ ਦੇਵ ॥
سنّت سبھا کی لگہُ سیو ॥۳॥
ਸੰਤ ਸਭਾ ਕੀ ਲਗਹੁ ਸੇਵ ॥੩॥
آدِ پُرکھِ جِسُ کیِیا دانُ ॥
ਆਦਿ ਪੁਰਖਿ ਜਿਸੁ ਕੀਆ ਦਾਨੁ ॥
تِس کئُو مِلِیا ہرِ نِدھانُ ॥
ਤਿਸ ਕਉ ਮਿਲਿਆ ਹਰਿ ਨਿਧਾਨੁ ॥
تِس کی گتِ مِتِ کہی ن جائِ ॥
ਤਿਸ ਕੀ ਗਤਿ ਮਿਤਿ ਕਹੀ ਨ ਜਾਇ ॥
نانک جن ہرِ ہرِ دھِیائِ ॥۴॥۹॥
ਨਾਨਕ ਜਨ ਹਰਿ ਹਰਿ ਧਿਆਇ ॥੪॥੯॥
بسنّتُ مہلا ۵ ॥
ਬਸੰਤੁ ਮਹਲਾ ੫ ॥
من تن بھیِترِ لاگی پِیاس ॥
ਮਨ ਤਨ ਭੀਤਰਿ ਲਾਗੀ ਪਿਆਸ ॥
گُرِ دئِیالِ پوُری میری آس ॥
ਗੁਰਿ ਦਇਆਲਿ ਪੂਰੀ ਮੇਰੀ ਆਸ ॥
کِلوِکھ کاٹے سادھسنّگِ ॥
ਕਿਲਵਿਖ ਕਾਟੇ ਸਾਧਸੰਗਿ ॥

نامُ جپئو ہر نام رنّگ = ا=

ਨਾਮੁ ਜਪਿਓ ਹਰਿ ਨਾਮ ਰੰਗਿ ॥੧॥

گُر پرسادِ بسنّتُ بنا =

ਗੁਰ ਪਰਸਾਦਿ ਬਸੰਤੁ ਬਨਾ ॥

چرن کمل ہِردےَ اُرِ دھارے سدا سدا ہر جسُ سُنا = ا= رہائو =

ਚਰਨ ਕਮਲ ਹਿਰਦੈ ਉਰਿ ਧਾਰੇ ਸਦਾ ਸਦਾ ਹਰਿ ਜਸੁ ਸੁਨਾ ॥੧॥ ਰਹਾਉ ॥



سمرتھ سُیامی کارن کرن =

ਸਮਰਥ ਸੁਆਮੀ ਕਾਰਣ ਕਰਣ ॥

مۄہِ اناتھ پربھ تیری سرن =

ਮੋਹਿ ਅਨਾਥ ਪ੍ਰਭ ਤੇਰੀ ਸਰਣ ॥

جیِئ جنّت تیرے آدھارِ =

ਜੀਅ ਜੰਤ ਤੇਰੇ ਆਧਾਰਿ ॥

کرِ کِرپا پربھ لیہہ نِستارِ = ۲=

ਕਰਿ ਕਿਰਪਾ ਪ੍ਰਭ ਲੇਹਿ ਨਿਸਤਾਰਿ ॥੨॥

بھو کھنّڈن دُکھ ناس دیو =

ਭਵ ਖੰਡਨ ਦੁਖ ਨਾਸ ਦੇਵ ॥

سُرِ نر مُنِ جن تا کی سیو =

ਸੁਰਿ ਨਰ ਮੁਨਿ ਜਨ ਤਾ ਕੀ ਸੇਵ ॥

دھرنِ اکاسُ جا کی کلا ماہِ =

ਧਰਣਿ ਅਕਾਸੁ ਜਾ ਕੀ ਕਲਾ ਮਾਹਿ ॥

تیرا دِیا سبھ جنّت کھاہِ = ۳=

ਤੇਰਾ ਦੀਆ ਸਭਿ ਜੰਤ ਖਾਹਿ ॥੩॥

انّترجامی پربھ دِئیال =

ਅੰਤਰਜਾਮੀ ਪ੍ਰਭ ਦਇਆਲ ॥

اپݨے داس کئو ندرِ نِہالِ =

ਅਪਣੇ ਦਾਸ ਕਉ ਨਦਰਿ ਨਿਹਾਲਿ ॥

کرِ کِرپا مۄہِ دیہُ دانُ =

ਕਰਿ ਕਿਰਪਾ ਮੋਹਿ ਦੇਹੁ ਦਾਨੁ ॥

جپ جیوےَ نانکُ تیرو نامُ ॥۴॥۱۰॥
ਜਪਿ ਜੀਵੈ ਨਾਨਕੁ ਤੇਰੋ ਨਾਮੁ ॥੪॥੧੦॥
بسنّتُ مہلا ۵ ॥
ਬਸੰਤੁ ਮਹਲਾ ੫ ॥
رام رنّگ سبھ گئے پاپ ॥
ਰਾਮ ਰੰਗਿ ਸਭ ਗਏ ਪਾਪ ॥
رام جپت کچھُ نہی سنّتاپ ॥
ਰਾਮ ਜਪਤ ਕਛੁ ਨਹੀ ਸੰਤਾਪ ॥
گوبِنّد جپت سبھ مِٹے انّدھیر ॥
ਗੋਬਿੰਦ ਜਪਤ ਸਭਿ ਮਿਟੇ ਅੰਧੇਰ ॥
ہر سمرت کچھُ ناہِ پھیر ॥۱॥
ਹਰਿ ਸਿਮਰਤ ਕਛੁ ਨਾਹਿ ਫੇਰ ॥੧॥
بسنّتُ ہمارےَ رام رنّگُ ॥
ਬਸੰਤੁ ਹਮਾਰੈ ਰਾਮ ਰੰਗੁ ॥
سنّت جنا سِئو سدا سنّگُ ॥۱॥ رہائو ॥
ਸੰਤ ਜਨਾ ਸਿਉ ਸਦਾ ਸੰਗੁ ॥੧॥ ਰਹਾਉ ॥
سنّت جنی کیِیا اُپدیسُ ॥
ਸੰਤ ਜਨੀ ਕੀਆ ਉਪਦੇਸੁ ॥
جہ گوبِنّد بھگتُ سو دھنّن دیسُ ॥
ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥
ہر بھگتِہیِن اُدیان تھانُ ॥
ਹਰਿ ਭਗਤਿਹੀਨ ਉਦਿਆਨ ਥਾਨੁ ॥
گر پرسادِ گھٹِ گھٹِ پچھانُ ॥۲॥
ਗੁਰ ਪ੍ਰਸਾਦਿ ਘਟਿ ਘਟਿ ਪਛਾਨੁ ॥੨॥
ہر کیِرتن رس بھوگ رنّگُ ॥
ਹਰਿ ਕੀਰਤਨ ਰਸ ਭੋਗ ਰੰਗੁ ॥
من پاپ کرت توُ سدا سنّگُ ॥
ਮਨ ਪਾਪ ਕਰਤ ਤੂ ਸਦਾ ਸੰਗੁ ॥
نِکٹ پیکھُ پربھُ کرنہار ॥
ਨਿਕਟਿ ਪੇਖੁ ਪ੍ਰਭੁ ਕਰਣਹਾਰ ॥

ایت اوُت پربھ کارج سار ॥੩॥
ਈਤ ਊਤ ਪ੍ਰਭ ਕਾਰਜ ਸਾਰ ॥੩॥
چرن کمل سِئو لگو دھیانُ ॥
ਚਰਨ ਕਮਲ ਸਿਉ ਲਗੋ ਧਿਆਨੁ ॥
کرِ کِرپا پربھِ کینو دانُ ॥
ਕਰਿ ਕਿਰਪਾ ਪ੍ਰਭਿ ਕੀਨੋ ਦਾਨੁ ॥
تیریا سنّت جنا کی باچھئو دھوُرِ ॥
ਤੇਰਿਆ ਸੰਤ ਜਨਾ ਕੀ ਬਾਛਉ ਧੂਰਿ ॥
جپِ نانک سُیامی سد ہجوُرِ ॥੪॥੧੧॥
ਜਪਿ ਨਾਨਕ ਸੁਆਮੀ ਸਦ ਹਜੂਰਿ ॥੪॥੧੧॥
بسنّتُ مہلا ੫ ॥
ਬਸੰਤੁ ਮਹਲਾ ੫ ॥
سچُ پرمیسرُ نِت نوا ॥
ਸਚੁ ਪਰਮੇਸਰੁ ਨਿਤ ਨਵਾ ॥
گر کِرپا تے نِت چوا ॥
ਗੁਰ ਕਿਰਪਾ ਤੇ ਨਿਤ ਚਵਾ ॥
پربھ رکھوالے مائی باپ ॥
ਪ੍ਰਭ ਰਖਵਾਲੇ ਮਾਈ ਬਾਪ ॥
جا کیَے سِمرنِ نہی سنّتاپ ॥੧॥
ਜਾ ਕੈ ਸਿਮਰਣਿ ਨਹੀ ਸੰਤਾਪ ॥੧॥
کھسمُ دھِیائی اِک منِ اِک بھائے ॥
ਖਸਮੁ ਧਿਆਈ ਇਕ ਮਨਿ ਇਕ ਭਾਇ ॥
گر پوُرے کی سدا سرنائی ساچیَے ساہِب رکھیا کنّٹھ لائے ॥੧॥ رہائو ॥
ਗੁਰ ਪੂਰੇ ਕੀ ਸਦਾ ਸਰਣਾਈ ਸਾਚੈ ਸਾਹਿਬਿ ਰਖਿਆ ਕੰਠਿ ਲਾਇ ॥੧॥ ਰਹਾਉ ॥
اپنے جن پربھِ آپِ رکھے ॥
ਅਪਣੇ ਜਨ ਪ੍ਰਭਿ ਆਪਿ ਰਖੇ ॥
دُسٹ دوُت سبھِ بھرمِ تھکے ॥
ਦੁਸਟ ਦੂਤ ਸਭਿ ਭ੍ਰਮਿ ਥਕੇ ॥
بِنُ گر ساچے نہی جائے ॥
ਬਿਨੁ ਗੁਰ ਸਾਚੇ ਨਹੀ ਜਾਇ ॥

دُکھُ دیس دِسنّترِ رہے دھائے ۔۔۲۔۔
ਦੁਖੁ ਦੇਸ ਦਿਸੰਤਰਿ ਰਹੇ ਧਾਇ ॥੨॥
کِرتُ اوُنہا کا مِٹسِ ناہِ ۔۔
ਕਿਰਤੁ ਓਨ੍ਹਾ ਕਾ ਮਿਟਸਿ ਨਾਹਿ ॥
اوُئے اپنا بیِجیا آپِ کھاہِ ۔۔
ਓਇ ਅਪਣਾ ਬੀਜਿਆ ਆਪਿ ਖਾਹਿ ॥
جن کا رکھوالا آپِ سوئے ۔۔
ਜਨ ਕਾ ਰਖਵਾਲਾ ਆਪਿ ਸੋਇ ॥
جن کئُو پہُچ ن سکسِ کوئے ۔۔۳۔۔
ਜਨ ਕਉ ਪਹੁਚਿ ਨ ਸਕਸਿ ਕੋਇ ॥੩॥
پربھِ داس رکھے کرِ جتنُ آپِ ۔۔
ਪ੍ਰਭਿ ਦਾਸ ਰਖੇ ਕਰਿ ਜਤਨੁ ਆਪਿ ॥
اکھنڈّ پوُرن جا کو پرتاپُ ۔۔
ਅਖੰਡ ਪੂਰਨ ਜਾ ਕੋ ਪ੍ਰਤਾਪੁ ॥
گُن گوبِںد نِت رسن گائے ۔۔
ਗੁਣ ਗੋਬਿੰਦ ਨਿਤ ਰਸਨ ਗਾਇ ॥
نانکُ جیِوے ہرِ چرن دھِیائے ۔۔۴۔۔۱۲۔۔
ਨਾਨਕੁ ਜੀਵੈ ਹਰਿ ਚਰਣ ਧਿਆਇ ॥੪॥੧੨॥
بسنّتُ مہلا ۵ ۔۔
ਬਸੰਤੁ ਮਹਲਾ ੫ ॥
گر چرن سریوت دُکھُ گئِیا ۔۔
ਗੁਰ ਚਰਣ ਸਰੇਵਤ ਦੁਖੁ ਗਇਆ ॥
پار برہمِ پربھِ کری مئِیا ۔۔
ਪਾਰਬ੍ਰਹਮਿ ਪ੍ਰਭਿ ਕਰੀ ਮਇਆ ॥
سرب منورتھ پوُرن کام ۔۔
ਸਰਬ ਮਨੋਰਥ ਪੂਰਨ ਕਾਮ ॥
جپِ جیِوے نانکُ رام نام ۔۔۱۔۔
ਜਪਿ ਜੀਵੈ ਨਾਨਕੁ ਰਾਮ ਨਾਮ ॥੧॥
سا رُتِ سُہاوی جِتُ ہرِ چِتِ آوے ۔۔
ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ ॥

بِنُ سَتِگُر دِیسَیِے بِللانتی ساکتُ پھِر پھِر آوےَ جاوےَ ॥۱॥ رہائو ॥
ਬਿਨੁ ਸਤਿਗੁਰ ਦੀਸੈ ਬਿਲਲਾਂਤੀ ਸਾਕਤੁ ਫਿਰਿ ਫਿਰਿ ਆਵੈ ਜਾਵੈ ॥੧॥ ਰਹਾਉ ॥



سے دھنونّت جِن ہرِ پربھُ راسِ ॥
ਸੇ ਧਨਵੰਤ ਜਿਨ ਹਰਿ ਪ੍ਰਭੁ ਰਾਸਿ ॥
کام کرؤدھ گُر سبدِ ناسِ ॥
ਕਾਮ ਕ੍ਰੋਧ ਗੁਰ ਸਬਦਿ ਨਾਸਿ ॥
بھےَ بِنسے نِربھےَ پدُ پائِیا ॥
ਭੈ ਬਿਨਸੇ ਨਿਰਭੈ ਪਦੁ ਪਾਇਆ ॥
گُر مِلِ نانکِ کھسمُ دھِیائِیا ॥۲॥
ਗੁਰ ਮਿਲਿ ਨਾਨਕਿ ਖਸਮੁ ਧਿਆਇਆ ॥੨॥
سادھسنّگتِ پربھِ کیِئو نِواس ॥
ਸਾਧਸੰਗਤਿ ਪ੍ਰਭਿ ਕੀਓ ਨਿਵਾਸ ॥
ہرِ جپِ جپِ ہوئی پوُرن آس ॥
ਹਰਿ ਜਪਿ ਜਪਿ ਹੋਈ ਪੂਰਨ ਆਸ ॥
جلِ تھلِ مہیِئلِ روِ رہِیا ॥
ਜਲਿ ਥਲਿ ਮਹੀਅਲਿ ਰਵਿ ਰਹਿਆ ॥
گُر مِلِ نانکِ ہرِ ہرِ کہِیا ॥۳॥
ਗੁਰ ਮਿਲਿ ਨਾਨਕਿ ਹਰਿ ਹਰਿ ਕਹਿਆ ॥੩॥
اسٹ سِدھِ نو نِدھِ ایہ ॥
ਅਸਟ ਸਿਧਿ ਨਵ ਨਿਧਿ ਏਹ ॥
کرمِ پراپتِ جِسُ نامُ دیہ ॥
ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥
پربھ جپِ جپِ جیِوہِ تیرے داس ॥
ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥
گُر مِلِ نانک کمل پرگاس ॥۴॥۱۳॥
ਗੁਰ ਮਿਲਿ ਨਾਨਕ ਕਮਲ ਪ੍ਰਗਾਸ ॥੪॥੧੩॥
بسنّتُ مہلا ۵ گھرُ ۱ اِک تُکے
ਬਸੰਤੁ ਮਹਲਾ ੫ ਘਰੁ ੧ ਇਕ ਤੁਕੇ

اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سگل اِچھا جِپ پُنّنِیا ॥
ਸਗਲ ਇਛਾ ਜਪਿ ਪੁੰਨੀਆ ॥
پربھِ میلے چِری وِچھُنّنِیا ॥۱॥
ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥੧॥
تُم روہُ گوبِنّدۓ رون جوگُ ॥
ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥
جِتُ روِئیَے سُکھ سہج بھوگُ ॥۱॥ رہائو ॥
ਜਿਤੁ ਰਵਿਐ ਸੁਖ ਸਹਜ ਭੋਗੁ ॥੧॥ ਰਹਾਉ ॥
کرِ کِرپا ندرِ نِہالِیا ॥
ਕਰਿ ਕਿਰਪਾ ਨਦਰਿ ਨਿਹਾਲਿਆ ॥
اپنا داسُ آپِ سمّہالِیا ॥۲॥
ਅਪਣਾ ਦਾਸੁ ਆਪਿ ਸਮ੍ਹ੍ਹਾਲਿਆ ॥੨॥
سیج سُہاوی رسِ بنی ॥
ਸੇਜ ਸੁਹਾਵੀ ਰਸਿ ਬਨੀ ॥
آئے مِلے پربھ سُکھ دھنی ॥۳॥
ਆਇ ਮਿਲੇ ਪ੍ਰਭ ਸੁਖ ਧਨੀ ॥੩॥
میرا گُنُ اوگنُ ن بیِچارِیا ॥
ਮੇਰਾ ਗੁਣੁ ਅਵਗਣੁ ਨ ਬੀਚਾਰਿਆ ॥
پربھ نانک چرن پوُجارِیا ॥۴॥۱॥۱۴॥
ਪ੍ਰਭ ਨਾਨਕ ਚਰਣ ਪੂਜਾਰਿਆ ॥੪॥੧॥੧੪॥
بسنّتُ مہلا ۵ ॥
ਬਸੰਤੁ ਮਹਲਾ ੫ ॥
کِلبِکھ بِنسے گائے گُنا ॥
ਕਿਲਬਿਖ ਬਿਨਸੇ ਗਾਇ ਗੁਨਾ ॥
اندِن اُپجی سہج دھُنا ॥۱॥
ਅਨਦਿਨ ਉਪਜੀ ਸਹਜ ਧੁਨਾ ॥੧॥
منُ مئُلِئو ہرِ چرن سنّگِ ॥
ਮਨੁ ਮਉਲਿਓ ਹਰਿ ਚਰਨ ਸੰਗਿ ॥

کر کرپا سادھوُ جن بھیٹے نت راتوَ ہر نام رنگ ॥۱॥ رہائو ॥
ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਾਤੌ ਹਰਿ ਨਾਮ ਰੰਗਿ ॥੧॥ ਰਹਾਉ ॥
کر کرپا پرگٹے گوپال ॥
ਕਰਿ ਕਿਰਪਾ ਪ੍ਰਗਟੇ ਗੋੁਪਾਲ ॥
لڑ لائے اُدھارے دین دئیال ॥۲॥
ਲੜਿ ਲਾਇ ਉਧਾਰੇ ਦੀਨ ਦਇਆਲ ॥੨॥
اِہُ منُ ہوٗیا سادھ دھوُر ॥
ਇਹੁ ਮਨੁ ਹੋਆ ਸਾਧ ਧੂਰਿ ॥
نت دیکھیَے سُیامی ہجوُر ॥۳॥
ਨਿਤ ਦੇਖੈ ਸੁਆਮੀ ਹਜੂਰਿ ॥੩॥
کام کرۄدھ ترسنا گئی ॥
ਕਾਮ ਕ੍ਰੋਧ ਤ੍ਰਿਸਨਾ ਗਈ ॥
نانک پربھ کرپا بھئی ॥۴॥۲॥۱۵॥
ਨਾਨਕ ਪ੍ਰਭ ਕਿਰਪਾ ਭਈ ॥੪॥੨॥੧੫॥
بسنّتُ مہلا ۵ ॥
ਬਸੰਤੁ ਮਹਲਾ ੫ ॥
رۄگ مٹائے پربھوُ آپ ॥
ਰੋਗ ਮਿਟਾਏ ਪ੍ਰਭੂ ਆਪਿ ॥
بالک راکھے اپنے کر تھاپ ॥۱॥
ਬਾਲਕ ਰਾਖੇ ਅਪਨੇ ਕਰ ਥਾਪਿ ॥੧॥
سانت سہج گرہ سد بسنّتُ ॥
ਸਾਂਤਿ ਸਹਜ ਗ੍ਰਿਹਿ ਸਦ ਬਸੰਤੁ ॥
گر پوُرے کی سرنی آئے کلیان روُپ جپ ہر ہر منّتُ ॥۱॥ رہائو ॥
ਗੁਰ ਪੂਰੇ ਕੀ ਸਰਣੀ ਆਏ ਕਲਿਆਣ ਰੂਪ ਜਪਿ ਹਰਿ ਹਰਿ ਮੰਤੁ ॥੧॥ ਰਹਾਉ ॥
سۄگ سنّتاپ کٹے پربھ آپ ॥
ਸੋਗ ਸੰਤਾਪ ਕਟੇ ਪ੍ਰਭਿ ਆਪਿ ॥
گر اپنے کئو نت نت جاپ ॥۲॥
ਗੁਰ ਅਪੁਨੇ ਕਉ ਨਿਤ ਨਿਤ ਜਾਪਿ ॥੨॥
جو جنُ تیرا جپے نائو ॥
ਜੋ ਜਨੁ ਤੇਰਾ ਜਪੇ ਨਾਉ ॥

سبھ پھل پائے ِنہچل گُن گائیو ॥۳॥

ਸਭਿ ਫਲ ਪਾਏ ਨਿਹਚਲ ਗੁਣ ਗਾਉ ॥੩॥

نانک بھگتا بھلی رِیت ॥

ਨਾਨਕ ਭਗਤਾ ਭਲੀ ਰੀਤਿ ॥

سکھداتا جپدے نِیت نِیت ॥ ۴॥ ۳॥ ۱٦॥

ਸੁਖਦਾਤਾ ਜਪਦੇ ਨੀਤ ਨੀਤਿ ॥੪॥੩॥੧੬॥

بسنّتُ مہلا ۵ ॥

ਬਸੰਤੁ ਮਹਲਾ ੫ ॥

ہکمُ کرِ کینھے ِنہال ॥

ਹੁਕਮੁ ਕਰਿ ਕੀਨ੍ਹੇ ਨਿਹਾਲ ॥

اپنے سیوک کئو بھئِیا دئِیالُ ॥۱॥

ਅਪਨੇ ਸੇਵਕ ਕਉ ਭਇਆ ਦਇਆਲੁ ॥੧॥

گُرِ پئُورےَ سبھُ پئُورا کِیا ॥

ਗੁਰਿ ਪੂਰੈ ਸਭੁ ਪੂਰਾ ਕੀਆ ॥

انّمرت نامُ رِد مہِ دِیا ॥۱॥ رہائیو ॥

ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥੧॥ ਰਹਾਉ ॥

کرمُ دھرمُ میرا کچھُ ن بیِچارِئو ॥

ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ ॥

(Page 1185) پنّنا ۱۱۸۵

باہ پکڑِ بھوجلُ ِنستارِئو ॥۲॥

ਬਾਹ ਪਕਰਿ ਭਵਜਲੁ ਨਿਸਤਾਰਿਓ ॥੨॥

پربھِ کاٹِ میَلُ ِنرمل کرے ॥

ਪ੍ਰਭਿ ਕਾਟਿ ਮੈਲੁ ਨਿਰਮਲ ਕਰੇ ॥

گُر پئُورے کی سرݨی پرے ॥۳॥

ਗੁਰ ਪੂਰੇ ਕੀ ਸਰਣੀ ਪਰੇ ॥੩॥

آپِ کرہِ آپِ کرݨیَہارے ॥

ਆਪਿ ਕਰਹਿ ਆਪਿ ਕਰਣੈਹਾਰੇ ॥

کرِ ِکرپا نانک اُدھارے ॥۴॥۴॥۱۷॥

ਕਰਿ ਕਿਰਪਾ ਨਾਨਕ ਉਧਾਰੇ ॥੪॥੪॥੧੭॥

بسنّتُ مہلا ۵
ਬਸੰਤੁ ਮਹਲਾ ੫
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
دیکھُ پھُوُل پھُوُل پھُوُلے =
ਦੇਖੁ ਫੂਲ ਫੂਲ ਫੂਲੇ ॥
اہِ تیاِگ تیاگے =
ਅਹੰ ਤਿਆਗਿ ਤਿਆਗੇ ॥
چرن کمل پاگے =
ਚਰਨ ਕਮਲ ਪਾਗੇ ॥
تُم مِلہُ پربھ سبھاگے =
ਤੁਮ ਮਿਲਹੁ ਪ੍ਰਭ ਸਭਾਗੇ ॥
ہرِ چیت من میرے = رہائو =
ਹਰਿ ਚੇਤਿ ਮਨ ਮੇਰੇ ॥ ਰਹਾਉ ॥
سگھن باسُ کوُلے =
ਸਘਨ ਬਾਸੁ ਕੂਲੇ ॥
اِک رہے سوُکِ کٹھوُلے =
ਇਕਿ ਰਹੇ ਸੂਕਿ ਕਠੂਲੇ ॥
بسنّت رُت آئی =
ਬਸੰਤ ਰੁਤਿ ਆਈ ॥
پرپھوُلتا رہے =۱=
ਪਰਫੂਲਤਾ ਰਹੇ ॥੧॥
اب کلوُ آئِئو رے =
ਅਬ ਕਲੂ ਆਇਓ ਰੇ ॥
اِکُ نامُ بوہُ بوہُ =
ਇਕੁ ਨਾਮੁ ਬੋਵਹੁ ਬੋਵਹੁ ॥
ان روُت ناہی ناہی =
ਅਨ ਰੂਤਿ ਨਾਹੀ ਨਾਹੀ ॥
متُ بھرمِ بھوُلہُ بھوُلہُ =
ਮਤੁ ਭਰਮਿ ਭੂਲਹੁ ਭੂਲਹੁ ॥

گُر مِلے ہر پائے ॥
ਗੁਰ ਮਿਲੇ ਹਰਿ ਪਾਏ ॥
جِسُ مستکِ ہیَے لیکھا ॥
ਜਿਸੁ ਮਸਤਕਿ ਹੈ ਲੇਖਾ ॥
من رُت نام رے ॥
ਮਨ ਰੁਤਿ ਨਾਮ ਰੇ ॥
گُن کہے نانک ہر ہرے ہر ہرے ॥۲॥۱۸॥
ਗੁਨ ਕਹੇ ਨਾਨਕ ਹਰਿ ਹਰੇ ਹਰਿ ਹਰੇ ॥੨॥੧੮॥
بسنّتُ مہلا ۵ گھرُ ۲ ہِنڈّول
ਬਸੰਤੁ ਮਹਲਾ ੫ ਘਰੁ ੨ ਹਿੰਡੋਲ
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہؤئے اِکترِ مِلہُ میرے بھائی دُبِدھا دؤُر کرہُ لِو لائے ॥
ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ہر نامیَے کے ہؤوہُ جوڑی گُرمُکھ بیَسہُ سپھا وِچھائے ॥۱॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥
اِن بِدھ پاسا ڈھالہُ بیِر ॥
ਇਨ੍ ਬਿਧਿ ਪਾਸਾ ਢਾਲਹੁ ਬੀਰ ॥
گُرمُکھ نامُ جپہُ دِنُ راتی انّت کالِ نہ لاگیَے پیِر ॥۱॥ رہائو ॥
ਗੁਰਮੁਖਿ ਨਾਮੁ ਜਪਹੁ ਦਿਨੁ ਰਾਤੀ ਅੰਤ ਕਾਲਿ ਨਹ ਲਾਗੈ ਪੀਰ ॥੧॥ ਰਹਾਉ ॥
کرم دھرم تُم چئُپڑ ساجہُ ستُ کرہُ تُم ساری ॥
ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ ॥
کامُ کرؤدھُ لؤبھُ مؤہُ جیِتہُ ایَسی کھیل ہر پیاری ॥۲॥
ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥
اُٹھ اِسنانُ کرہُ پربھاتے سؤئے ہر آرادھے ॥
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
بِکھڑے دائو لنّگھاوۓ میرا سِتگُرُ سُکھ سہج سیتی گھرِ جاتے ॥۳॥
ਬਿਖੜੇ ਦਾਉ ਲ ਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥੩॥
ہر آپے کھیلیَے آپے دیکھیَے ہر آپے رچنُ رچائِیا ॥
ਹਰਿ ਆਪੇ ਖੇਲੈ ਆਪੇ ਦੇਖੈ ਹਰਿ ਆਪੇ ਰਚਨੁ ਰਚਾਇਆ ॥

جن نانک گُرمُکھ جو نرُ کھیلیَے سو جِنِ باجی گھرِ آئیا = ۴= ۱= ۱۹=
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰਿ ਆਇਆ ॥੪॥੧॥੧੯॥
بسنّتُ مہلا ۵ ہِنّڈول =
ਬਸੰਤੁ ਮਹਲਾ ੫ ਹਿੰਡੋਲ ॥
تیری کُدرتِ توُہیَے جانہِ اءُرُ ن دوُجا جانیَے =
ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ ॥
جِس نو کِرپا کرہِ میرے پِیارے سوئی تُجھیَے پچھانیَے = ۱=
ਜਿਸ ਨੋ ਕਿ□ਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥੧॥
تیریا بھگتا کئو بلِہارا =
ਤੇਰਿਆ ਭਗਤਾ ਕਉ ਬਲਿਹਾਰਾ ॥
تھانُ سُہاوا سدا پربھ تیرا رنگ تیرے آپارا = ۱= رہائو =
ਥਾਨੁ ਸੁਹਾਵਾ ਸਦਾ ਪ੍ਰਭ ਤੇਰਾ ਰੰਗ ਤੇਰੇ ਆਪਾਰਾ ॥੧॥ ਰਹਾਉ ॥
تیری سیوا تُجھ تے ہوویَے اءُرُ ن دوُجا کرتا =
ਤੇਰੀ ਸੇਵਾ ਤੁਝ ਤੇ ਹੋਵੈ ਅਉਰੁ ਨ ਦੂਜਾ ਕਰਤਾ ॥
بھگتُ تیرا سوئی تُدھُ بھاوے جِس نو توُ رنگُ دھرتا = ۲=
ਭਗਤੁ ਤੇਰਾ ਸੋਈ ਤੁਧੁ ਭਾਵੈ ਜਿਸ ਨੋ ਤੂ ਰੰਗੁ ਧਰਤਾ ॥੨॥

پنّنا ۱۱۸٦ (Page 1186)

توُ وڈ داتا توُ وڈ دانا اءُرُ نہی کو دوُجا =
ਤੂ ਵਡ ਦਾਤਾ ਤੂ ਵਡ ਦਾਨਾ ਅਉਰੁ ਨਹੀ ਕੋ ਦੂਜਾ ॥
توُ سمرتھُ سُیامی میرا ہئو کِیا جانا تیری پوُجا = ۳=
ਤੂ ਸਮਰਥੁ ਸੁਆਮੀ ਮੇਰਾ ਹਉ ਕਿਆ ਜਾਣਾ ਤੇਰੀ ਪੂਜਾ ॥੩॥
تیرا مہلُ اگوچرُ میرے پِیارے بِکھمُ تیرا ہیَے بھانا =
ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥
کہُ نانک ڈھہِ پئیا دُیارےَ رکھِ لیوہُ مُگدھ اجانا = ۴= ۲= ۲۰=
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥੪॥੨॥੨੦॥
بسنّتُ ہِنّڈول مہلا ۵ =
ਬਸੰਤੁ ਹਿੰਡੋਲ ਮਹਲਾ ੫ ॥
موُلُ ن بوُجھیَے آپُ ن سوُجھیَے بھرمِ بِیاپی اہں منی = ۱=
ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ ॥੧॥

پِتا پار برہم پربھ دھنی ॥
ਪਿਤਾ ਪਾਰਬ੍ਰਹਮ ਪ੍ਰਭ ਧਨੀ ॥
مۄہِ نِستارہُ نِرگُنی ॥١॥ رہائُو ॥
ਮੋਹਿ ਨਿਸਤਾਰਹੁ ਨਿਰਗੁਨੀ ॥੧॥ ਰਹਾਉ ॥
اۄپت پرلئُو پربھ تے ہۄوۓ اِہ بیِچاری ہر جنی ॥٢॥
ਓਪਤਿ ਪਰਲਉ ਪ੍ਰਭ ਤੇ ਹੋਵੈ ਇਹ ਬੀਚਾਰੀ ਹਰਿ ਜਨੀ ॥੨॥
نام پربھوُکے جو رنّگ راتے کل مہ سُکھیِئے سے گنی ॥٣॥
ਨਾਮ ਪ੍ਰਭੂ ਕੇ ਜੋ ਰੰਗਿ ਰਾਤੇ ਕਲਿ ਮਹਿ ਸੁਖੀਏ ਸੇ ਗਨੀ ॥੩॥
اور اُپائو ن کوئی سوُجھیَے نانک تریئیَے گر بچنی ॥٤॥٣॥١٢॥
ਅਵਰੁ ਉਪਾਉ ਨ ਕੋਈ ਸੂਝੈ ਨਾਨਕ ਤਰੀਐ ਗੁਰ ਬਚਨੀ ॥੪॥੩॥੨੧॥
اِکّ اۄنّکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ بسنّتُ ہِنڈۄل مہلا ٩ ॥
ਰਾਗੁ ਬਸੰਤੁ ਹਿੰਡੋਲ ਮਹਲਾ ੯ ॥
سادھو اِہُ تنُ مِتھیا جانئُو ॥
ਸਾਧੋ ਇਹੁ ਤਨੁ ਮਿਥਿਆ ਜਾਨਉ ॥
زا بھیِترِ جو رامُ بستُ ہیَے ساچو تاہِ پچھانو ॥١॥ رہائُو ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੧॥ ਰਹਾਉ ॥
اِہُ جگُ ہیَے سنّپت سُپنے کی دیکھ کہا ایڈانو ॥
ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥
سنّگِ تِہارۓ کچھوُ ن چالیَے تاہِ کہا لپٹانو ॥١॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥
اُستتِ نِندا دۄئُوُ پرہر ہر کیِرت اُرِ آنو ॥
ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ ॥
جن نانک سبھ ہی میَے پوُرن ایک پُرکھ بھگوانو ॥٢॥١॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥੨॥੧॥
بسنّتُ مہلا ٩ ॥
ਬਸੰਤੁ ਮਹਲਾ ੯ ॥
پاپی ہیِئیَے میَے کامُ بسائے ॥
ਪਾਪੀ ਹੀਐ ਮੈ ਕਾਮੁ ਬਸਾਇ ॥

مَنُ چنّچلُ زا تے گہِئو ن جائے ॥۱॥ رہائو ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੧॥ ਰਹਾਉ ॥
جوگی جنّگم ارُ سنّنِیاس ॥
ਜੋਗੀ ਜੰਗਮ ਅਰੁ ਸੰਨਿਆਸ ॥
سبھ ہی پرِ ڈاری اِہ پھاس ॥۱॥
ਸਭ ਹੀ ਪਰਿ ਡਾਰੀ ਇਹ ਫਾਸ ॥੧॥
جِہ جِہ ہرِ کو نامُ سمہارِ ॥
ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥
تے بھو ساگر اُترے پارِ ॥۲॥
ਤੇ ਭਵ ਸਾਗਰ ਉਤਰੇ ਪਾਰਿ ॥੨॥
جن نانک ہرِ کی سرنائے ॥
ਜਨ ਨਾਨਕ ਹਰਿ ਕੀ ਸਰਨਾਇ ॥
دیِجیَے نامُ رہیَے گن گائے ॥۳॥۲॥
ਦੀਜੈ ਨਾਮੁ ਰਹੈ ਗੁਨ ਗਾਇ ॥੩॥੨॥
بسنّتُ مہلا ۹ ॥
ਬਸੰਤੁ ਮਹਲਾ ੯ ॥
مائی میَے دھنُ پائِئو ہرِ نامُ ॥
ਮਾਈ ਮੈ ਧਨੁ ਪਾਇਓ ਹਰਿ ਨਾਮੁ ॥
مَنُ میرو دھاون تے چھوُٹئو کرِ بیَٹھو بِسرامُ ॥۱॥ رہائو ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧॥ ਰਹਾਉ ॥
مائِیا ممتا تن تے بھاگی اُپجِئو نِرمل گِیانُ ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
لوبھ موہ ایہ پرسِ ن ساکیَے گہی بھگتِ بھگوان ॥۱॥
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥੧॥
جنم جنم کا سنّسا چوُکا رتنُ نامُ جب پائِیا ॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
تِرسنا سکل بِناسی من تے نِج سُکھ ماہِ سمائِیا ॥۲॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥
جا کئُو ہوت دئِیالُ کِرپا نِدھِ سو گوبِنّد گن گاوےَ ॥
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥

کہُ نانک اِہ بِدھ کی سنّپیَے کوئُو گُرمُکھ پاوَئے ॥ ۳॥ ۳॥

ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੩॥੩॥

بسنّتُ محلا ۹ ॥

ਬਸੰਤੁ ਮਹਲਾ ੯ ॥

من کہا بِسارِئو رام نامُ ॥

ਮਨ ਕਹਾ ਬਿਸਾਰਿਓ ਰਾਮ ਨਾਮੁ ॥

تنُ بِنسیَے جم سِئو پرَئے کامُ ॥ ۱॥ رہائو ॥

ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੧॥ ਰਹਾਉ ॥

اِہُ جگُ دھوُئے کا پہار ॥

ਇਹੁ ਜਗੁ ਧੂਏ ਕਾ ਪਹਾਰ ॥

(Page 1187) پنّنا ۱۱۸۷

تیَے ساچا مانِیا کِہ بِچارِ ॥ ۱॥

ਤੈ ਸਾਚਾ ਮਾਨਿਆ ਕਿਹ ਬਿਚਾਰਿ ॥੧॥

دھنُ دارا سنّپت گریہ ॥

ਧਨੁ ਦਾਰਾ ਸੰਪਤਿ ਗ੍ਰੇਹ ॥

کچھُ سنّگِ ن چالیَے سمجھ لیہ ॥ ۲॥

ਕਛੁ ਸੰਗਿ ਨ ਚਾਲੈ ਸਮਝ ਲੇਹ ॥੨॥

اِک بھگتِ نارائِن ہوئِے سنّگِ ॥

ਇਕ ਭਗਤਿ ਨਾਰਾਇਨ ਹੋਇ ਸੰਗਿ ॥

کہُ نانک بھجُ تِہ ایک رنّگِ ॥ ۳॥ ۴॥

ਕਹੁ ਨਾਨਕ ਭਜੁ ਤਿਹ ਏਕ ਰੰਗਿ ॥੩॥੪॥

بسنّتُ محلا ۹ ॥

ਬਸੰਤੁ ਮਹਲਾ ੯ ॥

کہا بھوُلِئو رے جھوُٹھے لوبھ لاگ ॥

ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥

کچھُ بِگرِئو ناہِن اجہُ جاگ ॥ ۱॥ رہائو ॥

ਕਛੁ ਬਿਗਰਿਓ ਨਾਹਿਨ ਅਜਹੁ ਜਾਗ ॥੧॥ ਰਹਾਉ ॥

سم سُپنیَے کیَے اِہُ جگُ جانُ ॥

ਸਮ ਸੁਪਨੈ ਕੈ ਇਹੁ ਜਗੁ ਜਾਨੁ ॥

بِنسیَے چِھن میَے ساچی مانُ =۱=
ਬਿਨਸੈ ਛਿਨ ਮੈ ਸਾਚੀ ਮਾਨੁ ॥੧॥
سنّگِ تیرےَ ہرِ بست نِیت =
ਸੰਗਿ ਤੇਰੈ ਹਰਿ ਬਸਤ ਨੀਤ ॥
نِس باسُر بھجُ تاہِ مِیت = ۲=
ਨਿਸ ਬਾਸੁਰ ਭਜੁ ਤਾਹਿ ਮੀਤ ॥੨॥
بار انّت کی ہوِئے سہائے =
ਬਾਰ ਅੰਤ ਕੀ ਹੋਇ ਸਹਾਇ ॥
کہُ نانک گُن تاکے گائے = ۳= ۵=
ਕਹੁ ਨਾਨਕ ਗੁਨ ਤਾ ਕੇ ਗਾਇ ॥੩॥੫॥
بسنّتُ مہلا ۱ اسٹپدِیا گھرُ ۱ دُتکِیا
ਬਸੰਤੁ ਮਹਲਾ ੧ ਅਸਟਪਦੀਆ ਘਰੁ ੧ ਦੁਤੁਕੀਆ
اِکّ اؤنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
جگُ کئوُیا نامُ نہی چِیت =
ਜਗੁ ਕਊਆ ਨਾਮੁ ਨਹੀ ਚੀਤਿ ॥
نامُ بِسارِ گِرےَ دیکھُ بھِیت =
ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥
منوُیا ڈولیَے چِیت انِیت =
ਮਨੂਆ ਡੋਲੈ ਚੀਤਿ ਅਨੀਤਿ ॥
جگ سِئو توُٹی جھوُٹھ پرِیت = ۱=
ਜਗ ਸਿਉ ਤੂਟੀ ਝੂਠ ਪਰੀਤਿ ॥੧॥
کامُ کروُدھُ بِکھُ بجرُ بھارُ =
ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥
نام بِنا کیَسے گُن چارُ =۱= رہائو =
ਨਾਮ ਬਿਨਾ ਕੈਸੇ ਗੁਨ ਚਾਰੁ ॥੧॥ ਰਹਾਉ ॥
گھرُ بالوُ کا گھوُمن گھیرِ =
ਘਰੁ ਬਾਲੂ ਕਾ ਘੂਮਨ ਘੇਰਿ ॥
برکھسِ بانٖی بُدبُدا ہیرِ =
ਬਰਖਸਿ ਬਾਣੀ ਬੁਦਬੁਦਾ ਹੇਰਿ ॥

ماتر بوُنّدتے دھر چکُ پھیر ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥
سرب جوت نامیَے کی چیر ॥۲॥
ਸਰਬ ਜੋਤਿ ਨਾਮੈ ਕੀ ਚੇਰਿ ॥੨॥
سرب اُپائے گرُوُ سِر موَرُ ॥
ਸਰਬ ਉਪਾਇ ਗੁਰੂ ਸਿਰਿ ਮੋਰੁ ॥
بھگت کرئو پگ لاگئو توَر ॥
ਭਗਤਿ ਕਰਉ ਪਗ ਲਾਗਉ ਤੋਰ ॥
نام رتو چاہئو تُجھ اورُ ॥
ਨਾਮਿ ਰਤੋ ਚਾਹਉ ਤੁਝ ਓਰੁ ॥
نامُ دُرائے چلیَے سو چورُ ॥۳॥
ਨਾਮੁ ਦੁਰਾਇ ਚਲੈ ਸੋ ਚੋਰੁ ॥੩॥
پت کھوئی بِکھُ انّچل پائے ॥
ਪਤਿ ਖੋਈ ਬਿਖੁ ਅੰਚਲਿ ਪਾਇ ॥
ساچ نام رتو پت سِئو گھر جائے ॥
ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥
جو کِچھُ کینہِس پربھُ رجائے ॥
ਜੋ ਕਿਛੁ ਕੀਨ੍ਸਿ ਪ੍ਰਭੁ ਰਜਾਇ ॥
بھیَے مانیَے نِربھئو میری مائے ॥۴॥
ਭੈ ਮਾਨੈ ਨਿਰਭਉ ਮੇਰੀ ਮਾਇ ॥੪॥
کامن چاہیَے سُنّدر بھوگُ ॥
ਕਾਮਨਿ ਚਾਹੈ ਸੁੰਦਰਿ ਭੋਗੁ ॥
پان پھوُل میٹھے رس روگ ॥
ਪਾਨ ਫੂਲ ਮੀਠੇ ਰਸ ਰੋਗ ॥
کھیلیَے بِگسیَے تیتو سوگ ॥
ਖੀਲੈ ਬਿਗਸੈ ਤੇਤੋ ਸੋਗ ॥
پربھ سرݨاگت کینہِس ہوگ ॥۵॥
ਪ੍ਰਭ ਸਰਣਾਗਤਿ ਕੀਨ੍ਸਿ ਹੋਗ ॥੫॥
کاپڑُ پہِرس ادھکُ سیِگارُ ॥
ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥

ماٹی پھوُلی روُپُ بِکارُ ॥
ਮਾਟੀ ਫੂਲੀ ਰੂਪੁ ਬਿਕਾਰੁ ॥
آسا منسا باںدھو بارُ ॥
ਆਸਾ ਮਨਸਾ ਬਾਂਧੋ ਬਾਰੁ ॥
نام بِنا سوُنا گھرُ بارُ ॥੬॥
ਨਾਮ ਬਿਨਾ ਸੂਨਾ ਘਰੁ ਬਾਰੁ ॥੬॥
گاچھہُ پُتری راج کُیارِ ॥
ਗਾਛਹੁ ਪੁਤ੍ਰੀ ਰਾਜ ਕੁਆਰਿ ॥
نامُ بھݨہُ سچُ دوتُ سوارِ ॥
ਨਾਮੁ ਭਣਹੁ ਸਚੁ ਦੋਤੁ ਸਵਾਰਿ ॥
پ٘رِءُ سیوہُ پ٘ربھ پ٘ریم ادھارِ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥
گُر سبدی بِکھُ تِیاس نِوارِ ॥੭॥
ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥
موہنِ موہِ لیِیا منُ موہِ ॥
ਮੋਹਨਿ ਮੋਹਿ ਲੀਆ ਮਨੁ ਮੋਹਿ ॥
گُر کےَ سبدِ پچھانا توہِ ॥
ਗੁਰ ਕੈ ਸਬਦਿ ਪਛਾਨਾ ਤੋਹਿ ॥
نانک ٹھاڈھے چاہہِ پ٘ربھوُ دُیارِ ॥
ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥
تیرے نامِ سنّتوکھے کِرپا دھارِ ॥੮॥੧॥
ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥੮॥੧॥
بسنّتُ مہلا ੧ ॥
ਬਸੰਤੁ ਮਹਲਾ ੧ ॥
منُ بھوُلئو بھرمسِ آئِ جائِ ॥
ਮਨੁ ਭੂਲਉ ਭਰਮਸਿ ਆਇ ਜਾਇ ॥
اتِ لُبدھ لُبھانئو بِکھم مائِ ॥
ਅਤਿ ਲੁਬਧ ਲੁਭਾਨਉ ਬਿਖਮ ਮਾਇ ॥
نہ استھِرُ دیِسےَ ایک بھائِ ॥
ਨਹ ਅਸਥਿਰੁ ਦੀਸੈ ਏਕ ਭਾਇ ॥

جِئُو مِین کُنّڈلِیا کنّٹھِ پائے = ا=
ਜਿਉ ਮੀਨ ਕੁੰਡਲੀਆ ਕੰਠਿ ਪਾਇ ॥੧॥
منُ بھوُلئو سمجھسِ سارچ نائے =
ਮਨੁ ਭੂਲਉ ਸਮਝਸਿ ਸਾਚਿ ਨਾਇ ॥
گر سبدُ بیچارے سہج بھائے = ا= رہائو =
ਗੁਰ ਸਬਦੁ ਬੀਚਾਰੇ ਸਹਜ ਭਾਇ ॥੧॥ ਰਹਾਉ ॥

پنّنا ۱۱۸۸ (Page 1188)

منُ بھوُلئو بھرمسِ بھور تار =
ਮਨੁ ਭੂਲਉ ਭਰਮਸਿ ਭਵਰ ਤਾਰ ॥
بِل بِرتھے چاہیَے بہُ بِکار =
ਬਿਲ ਬਿਰਥੇ ਚਾਹੈ ਬਹੁ ਬਿਕਾਰ ॥
میَگل جِئو پھاسسِ کامہار =
ਮੈਗਲ ਜਿਉ ਫਾਸਸਿ ਕਾਮਹਾਰ ॥
کڑِ بنّدھنِ بادِھئو سِیس مار = ۲=
ਕੜਿ ਬੰਧਨਿ ਬਾਧਿਓ ਸੀਸ ਮਾਰ ॥੨॥
منُ مگدھوَ دادرُ بھگتِہِینُ =
ਮਨੁ ਮੁਗਧੌ ਦਾਦਰੁ ਭਗਤਿਹੀਨੁ ॥
درِ بھرسٹ سراپی نام بِینُ =
ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥
تا کَیے جارتِ ن پاتی نام لِین =
ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥
سبھِ دوُکھ سکھائی گنھ بِین = ۳=
ਸਭਿ ਦੂਖ ਸਖਾਈ ਗੁਣਹ ਬੀਨ ॥੩॥
منُ چلیَے ن جائی ٹھاکِ راکھُ =
ਮਨੁ ਚਲੈ ਨ ਜਾਈ ਠਾਕਿ ਰਾਖੁ ॥
بِنُ ہرِ رس راتے پتِ ن ساکھُ =
ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ॥
توُ آپے سُرتا آپِ راکھُ =
ਤੂ ਆਪੇ ਸੁਰਤਾ ਆਪਿ ਰਾਖੁ ॥

دھِر دھارن دیکھیَے جانٔیَے آپ = ۴ =
ਧਰਿ ਧਾਰਣ ਦੇਖੈ ਜਾਣੈ ਆਪਿ ॥੪॥

آپ بھُلائے کِس کہئو جائے =
ਆਪਿ ਭੁਲਾਏ ਕਿਸੁ ਕਹਉ ਜਾਇ ॥

گُرُ میلے بِرتھا کہئو مائے =
ਗੁਰੁ ਮੇਲੇ ਬਿਰਥਾ ਕਹਉ ਮਾਇ ॥

اوگُن چھوڈئو گُن کمائے =
ਅਵਗਣ ਛੋਡਉ ਗੁਣ ਕਮਾਇ ॥

گُر سبدی راتا سچ سمائے = ۵ =
ਗੁਰ ਸਬਦੀ ਰਾਤਾ ਸਚਿ ਸਮਾਇ ॥੫॥

ستِگُر مِلئیَے مت اُوتم ہوئے =
ਸਤਿਗੁਰ ਮਿਲਿਐ ਮਤਿ ਊਤਮ ਹੋਇ ॥

منُ نِرملُ ہئُمیَے کڈھیَے دھوئے =
ਮਨੁ ਨਿਰਮਲੁ ਹਉਮੈ ਕਢੈ ਧੋਇ ॥

سدا مُکتُ بنّدھ ن سکیَے کوئے =
ਸਦਾ ਮੁਕਤੁ ਬੰਧਿ ਨ ਸਕੈ ਕੋਇ ॥

سدا نامُ وکھانٔیَے ائُرُ ن کوئے = ۶ =
ਸਦਾ ਨਾਮੁ ਵਖਾਣੈ ਅਉਰੁ ਨ ਕੋਇ ॥੬॥

منُ ہرِ کیَے بھانٔیَے آوے جائے =
ਮਨੁ ਹਰਿ ਕੈ ਭਾਣੈ ਆਵੈ ਜਾਇ ॥

سبھ مہِ ایکو کِچھ کہنُ ن جائے =
ਸਭ ਮਹਿ ਏਕੋ ਕਿਛੁ ਕਹਣੁ ਨ ਜਾਇ ॥

سبھُ ہکمو ورتیَے ہکمِ سمائے =
ਸਭੁ ਹੁਕਮੋ ਵਰਤੈ ਹੁਕਮਿ ਸਮਾਇ ॥

دُوکھ سُوکھ سبھ تِسُ رجائے = ۷ =
ਦੂਖ ਸੂਖ ਸਭ ਤਿਸੁ ਰਜਾਇ ॥੭॥

تُوُ ابھُلُ ن بھُولوَ کدے ناہِ =
ਤੂ ਅਭੁਲੁ ਨ ਭੂਲੌ ਕਦੇ ਨਾਹਿ ॥

گُر سبدُ سُنٔائے مت اگاہِ =
ਗੁਰ ਸਬਦੁ ਸੁਣਾਏ ਮਤਿ ਅਗਾਹਿ ॥

تُوٗ مؤٹئو ٹھاکُرُ سبد ماہِ ॥
ਤੂ ਮੋਟਉ ਠਾਕੁਰੁ ਸਬਦ ਮਾਹਿ ॥
منُ نانک مانِیا سچُ سلاہِ ॥۸॥۲॥
ਮਨੁ ਨਾਨਕ ਮਾਨਿਆ ਸਚੁ ਸਲਾਹਿ ॥੮॥੨॥
بسنّتُ مہلا ۱ ॥
ਬਸੰਤੁ ਮਹਲਾ ੧ ॥
درسن کی پِیاس جِسُ نر ہوئِے ॥
ਦਰਸਨ ਕੀ ਪਿਆਸ ਜਿਸੁ ਨਰ ਹੋਇ ॥
ایکتُ راچیَے پرہر دوئِے ॥
ਏਕਤੁ ਰਾਚੈ ਪਰਹਰਿ ਦੋਇ ॥
دوٗر دردُ متھِ انّمرتُ کھائِے ॥
ਦੂਰਿ ਦਰਦੁ ਮਥਿ ਅੰਮ੍ਰਿਤੁ ਖਾਇ ॥
گُرمُکھِ بُوٗجھیَے ایک سمائِے ॥۱॥
ਗੁਰਮੁਖਿ ਬੂਝੈ ਏਕ ਸਮਾਇ ॥੧॥
تیرے درسن کئو کیتی بِللائِے ॥
ਤੇਰੇ ਦਰਸਨ ਕਉ ਕੇਤੀ ਬਿਲਲਾਇ ॥
وِرلا کو چینِس گُر سبدِ مِلائِے ॥۱॥ رہائو ॥
ਵਿਰਲਾ ਕੋ ਚੀਨਸਿ ਗੁਰ ਸਬਦਿ ਮਿਲਾਇ ॥੧॥ ਰਹਾਉ ॥
بید وکھانِ کہہ اِکُ کہیِئیَے ॥
ਬੇਦ ਵਖਾਣਿ ਕਹਹਿ ਇਕੁ ਕਹੀਐ ॥
اوہُ بیئنّتُ انّتُ کِنِ لہیِئیَے ॥
ਓਹੁ ਬੇਅੰਤੁ ਅੰਤੁ ਕਿਨਿ ਲਹੀਐ ॥
ایکو کرتا جِنِ جگُ کیِیا ॥
ਏਕੋ ਕਰਤਾ ਜਿਨਿ ਜਗੁ ਕੀਆ ॥
باجھُ کلا دھرِ گگنُ دھرِیا ॥۲॥
ਬਾਝੁ ਕਲਾ ਧਰਿ ਗਗਨੁ ਧਰੀਆ ॥੨॥
ایکو گِیانُ دھِیانُ دھُنِ بانی ॥
ਏਕੋ ਗਿਆਨੁ ਧਿਆਨੁ ਧੁਨਿ ਬਾਣੀ ॥
ایکُ نِرالمُ اکتھ کہانی ॥
ਏਕੁ ਨਿਰਾਲਮੁ ਅਕਥ ਕਹਾਣੀ ॥

ایکو سبدُ سچا نیسانُ ॥
ਏਕੋ ਸਬਦੁ ਸਚਾ ਨੀਸਾਣੁ ॥
پوُرے گُر تے جانیٔے جانُ ॥۳॥
ਪੂਰੇ ਗੁਰ ਤੇ ਜਾਣੈ ਜਾਣੁ ॥੩॥
ایکو دھرمُ دِرڑئے سچُ کوئی ॥
ਏਕੋ ਧਰਮੁ ਦ੍ਰਿੜੈ ਸਚੁ ਕੋਈ ॥
گُرمت پوُرا جُگ جُگ سوئی ॥
ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥
انہد راتا ایک لِو تار ॥
ਅਨਹਦਿ ਰਾਤਾ ਏਕ ਲਿਵ ਤਾਰ ॥
اوہُ گُرمُکھ پاوئے الکھ اپار ॥۴॥
ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥੪॥
ایکو تکھتُ ایکو پاتِساہُ ॥
ਏਕੋ ਤਖਤੁ ਏਕੋ ਪਾਤਿਸਾਹੁ ॥
سربی تھائی ویپرواہُ ॥
ਸਰਬੀ ਥਾਈ ਵੇਪਰਵਾਹੁ ॥
تِس کا کیِیا تِربھون سارُ ॥
ਤਿਸ ਕਾ ਕੀਆ ਤ੍ਰਿਭਵਣ ਸਾਰੁ ॥
اوہُ اگمُ اگوچرُ ایکنّکارُ ॥۵॥
ਓਹੁ ਅਗਮੁ ਅਗੋਚਰੁ ਏਕੰਕਾਰੁ ॥੫॥
ایکا موُرت ساچا نائو ॥
ਏਕਾ ਮੂਰਤਿ ਸਾਚਾ ਨਾਉ ॥
تِتھیَے نِبڑئے ساچُ نِیائو ॥
ਤਿਥੈ ਨਿਬੜੈ ਸਾਚੁ ਨਿਆਉ ॥
ساچی کرنی پت پروانُ ॥
ਸਾਚੀ ਕਰਣੀ ਪਤਿ ਪਰਵਾਣੁ ॥
ساچی درگہ پاوئے مانُ ॥۶॥
ਸਾਚੀ ਦਰਗਹ ਪਾਵੈ ਮਾਣੁ ॥੬॥
ایکا بھگت ایکو ہیَے بھائو ॥
ਏਕਾ ਭਗਤਿ ਏਕੋ ਹੈ ਭਾਉ ॥

بِن ُ بھیَے بھگتی آوئو جائو ‖
ਬਿਨੁ ਭੈ ਭਗਤੀ ਆਵਉ ਜਾਉ ॥
گُر تے سمجھ رہیَے مِہمان ُ ‖
ਗੁਰ ਤੇ ਸਮਝਿ ਰਹੈ ਮਿਹਮਾਣੁ ॥



ہر رس راتا جن ُ پروان ُ ‖ ۷ ‖
ਹਰਿ ਰਸਿ ਰਾਤਾ ਜਨੁ ਪਰਵਾਣੁ ॥੭॥
اِت اُت دیکھئو سہجے راوئو ‖
ਇਤ ਉਤ ਦੇਖਉ ਸਹਜੇ ਰਾਵਉ ॥
تُجھ بِن ُ ٹھاکُر کِسیَے ن بھاوئو ‖
ਤੁਝ ਬਿਨੁ ਠਾਕੁਰ ਕਿਸੈ ਨ ਭਾਵਉ ॥
نانک ہئُمیَے سبد جلائِیا ‖
ਨਾਨਕ ਹਉਮੈ ਸਬਦਿ ਜਲਾਇਆ ॥
ستِگُر ساچا درس ُ دِکھائِیا ‖ ۸ ‖ ۳ ‖
ਸਤਿਗੁਰਿ ਸਾਚਾ ਦਰਸੁ ਦਿਖਾਇਆ ॥੮॥੩॥
بسنّت ُ مہلا ۱ ‖
ਬਸੰਤੁ ਮਹਲਾ ੧ ॥
چنّچل ُ چیت ُ ن پاوےَ پارا ‖
ਚੰਚਲੁ ਚੀਤੁ ਨ ਪਾਵੈ ਪਾਰਾ ॥
آوت جات ن لاگیَے بارا ‖
ਆਵਤ ਜਾਤ ਨ ਲਾਗੈ ਬਾਰਾ ॥
دۄُکھ ُ گھݨو مرییَے کرتارا ‖
ਦੂਖੁ ਘਣੋ ਮਰੀਐ ਕਰਤਾਰਾ ॥
بِن ُ پریتم کو کرےَ ن سارا ‖ ۱ ‖
ਬਿਨੁ ਪ੍ਰੀਤਮ ਕੋ ਕਰੈ ਨ ਸਾਰਾ ॥੧॥
سبھ اۄُتم کِس ُ آکھئو ہینا ‖
ਸਭ ਊਤਮ ਕਿਸੁ ਆਖਉ ਹੀਨਾ ॥
ہر بھگتی سچ نام پتینا ‖ ۱ ‖ رہائو ‖
ਹਰਿ ਭਗਤੀ ਸਚਿ ਨਾਮਿ ਪਤੀਨਾ ॥੧॥ ਰਹਾਉ ॥

اَئکھدھ کِر تھاکی بہُتیرے =

ਅਉਖਧ ਕਰਿ ਥਾਕੀ ਬਹੁਤੇਰੇ ॥

کِئُو دُکھُ چُوُکیَے بِنُ گُر میرے =

ਕਿਉ ਦੁਖੁ ਚੂਕੈ ਬਿਨੁ ਗੁਰ ਮੇਰੇ ॥

بِنُ ہِر بھگتی دُوکھ گھݨیرے =

ਬਿਨੁ ਹਰਿ ਭਗਤੀ ਦੂਖ ਘਣੇਰੇ ॥

دُکھ سُکھ داتے ٹھاکُر میرے = ۲=

ਦੁਖ ਸੁਖ ਦਾਤੇ ਠਾਕੁਰ ਮੇਰੇ ॥੨॥

رُوگُ وڈو کِئُو باںدھئُو دھیِرا =

ਰੋਗੁ ਵਡੋ ਕਿਉ ਬਾਂਧਉ ਧੀਰਾ ॥

رُوگُ بُجھیَے سو کاٹیَے پیِرا =

ਰੋਗੁ ਬੁਝੈ ਸੋ ਕਾਟੈ ਪੀਰਾ ॥

میَے اوگݨ من ماہِ سریِرا =

ਮੈ ਅਵਗਣ ਮਨ ਮਾਹਿ ਸਰੀਰਾ ॥

ڈھوُڈھت کھوجت گُرِ میلے بیِرا = ۳=

ਢੂਢਤ ਖੋਜਤ ਗੁਰਿ ਮੇਲੇ ਬੀਰਾ ॥੩॥

گُر کا سبدُ دارُو ہِر نائُو =

ਗੁਰ ਕਾ ਸਬਦੁ ਦਾਰੂ ਹਰਿ ਨਾਉ ॥

جِئُو توُ راکھہِ تِوَے رہائُو =

ਜਿਉ ਤੂ ਰਾਖਹਿ ਤਿਵੈ ਰਹਾਉ ॥

جگُ رُوگی کہ دیکھِ دِکھائُو =

ਜਗੁ ਰੋਗੀ ਕਹ ਦੇਖਿ ਦਿਖਾਉ ॥

ہِر نِرمائِلُ نِرملُ نائُو = ۴=

ਹਰਿ ਨਿਰਮਾਇਲੁ ਨਿਰਮਲੁ ਨਾਉ ॥੪॥

گھر مہِ گھرُ جو دیکھِ دِکھاوَے =

ਘਰ ਮਹਿ ਘਰੁ ਜੋ ਦੇਖਿ ਦਿਖਾਵੈ ॥

گُر مہلی سو مہلِ بُلاوَے =

ਗੁਰ ਮਹਲੀ ਸੋ ਮਹਲਿ ਬੁਲਾਵੈ ॥

من مہِ منوُیا چِت مہِ چیِتا =

ਮਨ ਮਹਿ ਮਨੂਆ ਚਿਤ ਮਹਿ ਚੀਤਾ ॥

ایَسے ہرِ کے لوٗگ اتیِتا ॥۵॥
ਐਸੇ ਹਰਿ ਕੇ ਲੋਗ ਅਤੀਤਾ ॥੫॥
ہرکھ سوٗگ تے رہہِ نِراسا ॥
ਹਰਖ ਸੋਗ ਤੇ ਰਹਹਿ ਨਿਰਾਸਾ ॥
انّمرِتُ چاکھِ ہرِ نامِ نِواسا ॥
ਅੰਮ੍ਰਿਤੁ ਚਾਖਿ ਹਰਿ ਨਾਮਿ ਨਿਵਾਸਾ ॥
آپُ پچھانِ رہیَے لِو لاگا ॥
ਆਪੁ ਪਛਾਣਿ ਰਹੈ ਲਿਵ ਲਾਗਾ ॥
جنمُ جیِتِ گُرمتِ دُکھُ بھاگا ॥۶॥
ਜਨਮੁ ਜੀਤਿ ਗੁਰਮਤਿ ਦੁਖੁ ਭਾਗਾ ॥੬॥
گُرِ دیِیا سچُ انّمرِتُ پیِوئُو ॥
ਗੁਰਿ ਦੀਆ ਸਚੁ ਅੰਮ੍ਰਿਤੁ ਪੀਵਉ ॥
سہجِ مرئُو جیِوت ہی جیِوئُو ॥
ਸਹਜਿ ਮਰਉ ਜੀਵਤ ਹੀ ਜੀਵਉ ॥
اپنْو کرِ راکھہُ گُر بھاوےَ ॥
ਅਪਣੋ ਕਰਿ ਰਾਖਹੁ ਗੁਰ ਭਾਵੈ ॥
تُمرْو ہوۓِ سُ تُجھہِ سماوےَ ॥۷॥
ਤੁਮਰੋ ਹੋਇ ਸੁ ਤੁਝਹਿ ਸਮਾਵੈ ॥੭॥
بھوٗگی کئُو دُکھُ روٗگ وِیاپیَے ॥
ਭੋਗੀ ਕਉ ਦੁਖੁ ਰੋਗ ਵਿਆਪੈ ॥
گھٹِ گھٹِ روِ رہِیا پ٘ربھُ جاپیَے ॥
ਘਟਿ ਘਟਿ ਰਵਿ ਰਹਿਆ ਪ੍ਰਭੁ ਜਾਪੈ ॥
سُکھ دُکھ ہی تے گُر سبدِ اتیِتا ॥
ਸੁਖ ਦੁਖ ਹੀ ਤੇ ਗੁਰ ਸਬਦਿ ਅਤੀਤਾ ॥
نانک رامُ روےَ ہِت چیِتا ॥۸॥۴॥
ਨਾਨਕ ਰਾਮੁ ਰਵੈ ਹਿਤ ਚੀਤਾ ॥੮॥੪॥
بسنّتُ مہلا ۱ اِک تُکیِیا ॥
ਬਸੰਤੁ ਮਹਲਾ ੧ ਇਕ ਤੁਕੀਆ ॥
متُ بھسم انّدھوٗلے گربِ جاہِ ॥
ਮਤੁ ਭਸਮ ਅੰਧੂਲੇ ਗਰਬਿ ਜਾਹਿ ॥

اِن بِدھ ناگے جوگُ ناہِ ॥۱॥
ਇਨ ਬਿਧਿ ਨਾਗੇ ਜੋਗੁ ਨਾਹਿ ॥੧॥
مُوڑے کاہے بِسارِئو تیَے رام نام ॥
ਮੂੜ੍ਹੇ ਕਾਹੇ ਬਿਸਾਰਿਓ ਤੈ ਰਾਮ ਨਾਮ ॥
انّت کالِ تیرےَ آوےَ کام ॥۱॥ رہائو ॥
ਅੰਤ ਕਾਲਿ ਤੇਰੈ ਆਵੈ ਕਾਮ ॥੧॥ ਰਹਾਉ ॥
گُر پوُچھ تُم کرہُ بیِچارُ ॥
ਗੁਰ ਪੂਛਿ ਤੁਮ ਕਰਹੁ ਬੀਚਾਰੁ ॥
جہ دیکھئو تہ سارِگپانِ ॥۲॥
ਜਹ ਦੇਖਉ ਤਹ ਸਾਰਿਗਪਾਣਿ ॥੨॥
کِیا ہئو آکھا جاں کچھوُ ناہِ ॥
ਕਿਆ ਹਉ ਆਖਾ ਜਾਂ ਕਛੂ ਨਾਹਿ ॥
جاتِ پتِ سبھ تیرےَ نائے ॥۳॥
ਜਾਤਿ ਪਤਿ ਸਭ ਤੇਰੈ ਨਾਇ ॥੩॥
کاہے مالُ دربُ دیکھ گربِ جاہِ ॥
ਕਾਹੇ ਮਾਲੁ ਦਰਬੁ ਦੇਖਿ ਗਰਬਿ ਜਾਹਿ ॥
چلتی بار تیرو کچھوُ ناہِ ॥۴॥
ਚਲਤੀ ਬਾਰ ਤੇਰੋ ਕਛੂ ਨਾਹਿ ॥੪॥
پنّچ مارِ چِتُ رکھہُ تھائے ॥
ਪੰਚ ਮਾਰਿ ਚਿਤੁ ਰਖਹੁ ਥਾਇ ॥
جوگ جُگتِ کی اِہےَ پاںئے ॥۵॥
ਜੋਗ ਜੁਗਤਿ ਕੀ ਇਹੈ ਪਾਂਇ ॥੫॥
ہئُمےَ پیَکھڑُ تیرے منےَ ماہِ ॥
ਹਉਮੈ ਪੈਖੜੁ ਤੇਰੇ ਮਨੈ ਮਾਹਿ ॥
ہرِ ن چیتہِ مُوڑے مُکتِ جاہِ ॥۶॥
ਹਰਿ ਨ ਚੇਤਹਿ ਮੂੜੇ ਮੁਕਤਿ ਜਾਹਿ ॥੬॥
مت ہرِ وِسرِئیَے جم وسِ پاہِ ॥
ਮਤ ਹਰਿ ਵਿਸਰਿਐ ਜਮ ਵਸਿ ਪਾਹਿ ॥
انّت کالِ مُوڑے چوٹ کھاہِ ॥۷॥
ਅੰਤ ਕਾਲਿ ਮੂੜੇ ਚੋਟ ਖਾਹਿ ॥੭॥

گُر سبدُ بِیچارہِ آپُ جائے ॥

ਗੁਰ ਸਬਦੁ ਬੀਚਾਰਹਿ ਆਪੁ ਜਾਇ ॥

ساچ جوگُ مَنِ وسَیے آئے ॥ ٨॥

ਸਾਚ ਜੋਗੁ ਮਨਿ ਵਸੈ ਆਇ ॥੮॥

جِنِ جیِئو پِنّڈُ دِتا تِسُ چیتہِ ناہِ ॥

ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ ॥

مڑی مساݨی مُوڑے جوگُ ناہِ ॥ ٩॥

ਮੜੀ ਮਸਾਣੀ ਮੂੜੇ ਜੋਗੁ ਨਾਹਿ ॥੯॥

گُݨ نانکُ بولَیے بھلی باݨِ ॥

ਗੁਣ ਨਾਨਕੁ ਬੋਲੈ ਭਲੀ ਬਾਣਿ ॥

تُم ہوہُ سُجاکھے لیہُ پچھاݨِ ॥ ١٠॥ ٥॥

ਤੁਮ ਹੋਹੁ ਸੁਜਾਖੇ ਲੇਹੁ ਪਛਾਣਿ ॥੧੦॥੫॥

بسنّتُ مہلا ١ ॥

ਬਸੰਤੁ ਮਹਲਾ ੧ ॥

دُبِدھا دُرمِت ادھُلی کار ॥

ਦੁਬਿਧਾ ਦੁਰਮਤਿ ਅਧੁਲੀ ਕਾਰ ॥

منمُکھِ بھرمَیے مجھِ گُبار ॥ ١॥

ਮਨਮੁਖਿ ਭਰਮੈ ਮਝਿ ਗੁਬਾਰ ॥੧॥

منُ انّدھُلا انّدھُلی مِت لاگَیے ॥

ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥

گُر کرݨی بِنُ بھرمُ ن بھاگَیے ॥ ١॥ رہائو ॥

ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥੧॥ ਰਹਾਉ ॥

منمُکھِ انّدھُلے گُرمِت ن بھائی ॥

ਮਨਮੁਖਿ ਅੰਧੁਲੇ ਗੁਰਮਤਿ ਨ ਭਾਈ ॥

پسُوُ بھئے ابھِمانُ ن جائی ॥ ٢॥

ਪਸੂ ਭਏ ਅਭਿਮਾਨੁ ਨ ਜਾਈ ॥੨॥

لکھ چئُراسیِہ جنّت اُپائے ॥

ਲਖ ਚਉਰਾਸੀਹ ਜੰਤ ਉਪਾਏ ॥

میرے ٹھاکُر بھانٗے سِرجِ سمائے ॥ ۳॥
ਮੇਰੇ ਠਾਕੁਰ ਭਾਣੇ ਸਿਰਜਿ ਸਮਾਏ ॥੩॥
سگلی بھوُلَیے نہی سبدُ اچارُ ॥
ਸਗਲੀ ਭੂਲੈ ਨਹੀ ਸਬਦੁ ਅਚਾਰੁ ॥
سو سمجھَیے جِسُ گُرُ کرتارُ ॥ ۴॥
ਸੋ ਸਮਝੈ ਜਿਸੁ ਗੁਰੁ ਕਰਤਾਰੁ ॥੪॥
گُر کے چاکر ٹھاکُر بھانٗے ॥
ਗੁਰ ਕੇ ਚਾਕਰ ਠਾਕੁਰ ਭਾਣੇ ॥
بکھسِ لیئے ناہی جم کانٗے ॥ ۵॥
ਬਖਸਿ ਲੀਏ ਨਾਹੀ ਜਮ ਕਾਣੇ ॥੫॥
جِن کَیے ہِردَے ایکو بھائِیا ॥
ਜਿਨ ਕੈ ਹਿਰਦੈ ਏਕੋ ਭਾਇਆ ॥
آپے میلے بھرمُ چُکائِیا ॥ ۶॥
ਆਪੇ ਮੇਲੇ ਭਰਮੁ ਚੁਕਾਇਆ ॥੬॥
بیمُہتاجُ بیئنّتُ اپارا ॥
ਬੇਮੁਹਤਾਜੁ ਬੇਅੰਤੁ ਅਪਾਰਾ ॥
سچِ پتیِجَیے کرنٗیَہارا ॥ ۷॥
ਸਚਿ ਪਤੀਜੈ ਕਰਣੈਹਾਰਾ ॥੭॥
نانک بھوُلے گُرُ سمجھاوَے ॥
ਨਾਨਕ ਭੂਲੇ ਗੁਰੁ ਸਮਝਾਵੈ ॥
ایکُ دِکھاوَے ساچِ ٹِکاوَے ॥ ۸॥ ۶॥
ਏਕੁ ਦਿਖਾਵੈ ਸਾਚਿ ਟਿਕਾਵੈ ॥੮॥੬॥
بسنّتُ مہلا ۱ ॥
ਬਸੰਤੁ ਮਹਲਾ ੧ ॥
آپے بھورا پھوُل بیلِ ॥
ਆਪੇ ਭਵਰਾ ਫੂਲ ਬੇਲਿ ॥
آپے سنّگتِ میِت میلِ ॥ ۱॥
ਆਪੇ ਸੰਗਤਿ ਮੀਤ ਮੇਲਿ ॥੧॥
ایَسی بھورا باسُ لے ॥
ਐਸੀ ਭਵਰਾ ਬਾਸੁ ਲੇ ॥

ترور پھُوُلے بِن ہرے ॥۱॥ رہائو ॥
ਤਰਵਰ ਫੂਲੇ ਬਨ ਹਰੇ ॥੧॥ ਰਹਾਉ ॥
آپے کولا کنّتُ آپِ ॥
ਆਪੇ ਕਵਲਾ ਕੰਤੁ ਆਪਿ ॥
آپے راوے سبد تھاپِ ॥۲॥
ਆਪੇ ਰਾਵੇ ਸਬਦਿ ਥਾਪਿ ॥੨॥
آپے بچھرُوُ گئوُ کھیِرُ ॥
ਆਪੇ ਬਛਰੂ ਗਊ ਖੀਰੁ ॥
آپے منّدرُ تھنّمُ سریِرُ ॥۳॥
ਆਪੇ ਮੰਦਰੁ ਥੰਮ੍ਹ ਸਰੀਰੁ ॥੩॥
آپے کرنْی کرنْہارُ ॥
ਆਪੇ ਕਰਣੀ ਕਰਣਹਾਰੁ ॥
آپے گُرمُکھ کرِ بیِچارُ ॥۴॥
ਆਪੇ ਗੁਰਮੁਖਿ ਕਰਿ ਬੀਚਾਰੁ ॥੪॥
توُ کرِ کرِ دیکھہِ کرنْہارُ ॥
ਤੂ ਕਰਿ ਕਰਿ ਦੇਖਹਿ ਕਰਣਹਾਰੁ ॥
جوُت جیِئ اسنّکھ دیئے ادھارُ ॥۵॥
ਜੋਤਿ ਜੀਅ ਅਸੰਖ ਦੇਇ ਅਧਾਰੁ ॥੫॥
توُ سرُ ساگرُ گُݨ گہیِرُ ॥
ਤੂ ਸਰੁ ਸਾਗਰੁ ਗੁਣ ਗਹੀਰੁ ॥
توُ اکُل ِنرنّجنُ پرم ہیِرُ ॥۶॥
ਤੂ ਅਕੁਲ ਨਿਰੰਜਨੁ ਪਰਮ ਹੀਰੁ ॥੬॥
توُ آپے کرتا کرݨ جوُگُ ॥
ਤੂ ਆਪੇ ਕਰਤਾ ਕਰਣ ਜੋਗੁ ॥
ِنہکیولُ راجن سُکھی لوُگُ ॥۷॥
ਨਿਹਕੇਵਲੁ ਰਾਜਨ ਸੁਖੀ ਲੋਗੁ ॥੭॥
نانک دھراپے ہرِ نام سُیادِ ॥
ਨਾਨਕ ਧ੍ਰਾਪੇ ਹਰਿ ਨਾਮ ਸੁਆਦਿ ॥
ِبنُ ہرِ گُر پریِتم جنمُ بادِ ॥۸॥۷॥
ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ ॥੮॥੭॥

بسنّتُ ہِنڈّولُ مہلا ۱ گھرُ ۲
ਬਸੰਤੁ ਹਿੰਡੋਲੁ ਮਹਲਾ ੧ ਘਰੁ ੨
اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
نئو ست چئُدہ تِیِن چارِ کرِ مہلتِ چارِ بہالی ॥
ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥
چارے دیِوے چہُ ہتھِ دیِئے ایکا ایکا واری ॥۱॥
ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥੧॥
مِہروان مدھُسوُدن مادھوَ ایَسی سکتِ تُمہاری ॥۱॥ رہائُ ॥
ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਹਾਰੀ ॥੧॥ ਰਹਾਉ ॥
گھرِ گھرِ لسکرُ پاوکُ تیرا دھرمُ کرے سِکداری ॥
ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ ॥
دھرتی دیگ مِلےَ اِک ویرا بھاگُ تیرا بھنّڈاری ॥۲॥
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ ॥੨॥
نا سابوُرُ ہوۄےَ پھِرِ منّگےَ ناردُ کرے کھُیاری ॥
ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥



لبُ ادھیرا بنّدیِکھانا ائُگݨ پیَرِ لُہاری ॥۳॥
ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥੩॥
پوُنّجی مار پوےَ نِت مُدگر پاپُ کرے کُوٹواری ॥
ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ ॥
بھاوےَ چنّگا بھاوےَ منّدا جیَسی ندرِ تُمہاری ॥۴॥
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਹਾਰੀ ॥੪॥
آدِ پُرکھ کئُ الہُ کہیِئےَ سیکھاں آئی واری ॥
ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥
دیول دیوتِیا کرُ لاگا ایَسی کیِرتِ چالی ॥۵॥
ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥੫॥
کوُجا بانگ نِواج مُسلا نیِل روُپ بنواری ॥
ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥

گھرِ گھرِ مِییا سبھنا جیِیا بۄلی اور تُماری =٦=
ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥੬॥
جے تۄُ مِیر مہِیپت ساہِبُ کُدرت کئُن ہماری =
ਜੇ ਤੂ ਮੀਰ ਮਹੀਪਤਿ ਸਾਹਿਬੁ ਕੁਦਰਤਿ ਕਉਣ ਹਮਾਰੀ ॥
چارے کُنّٹ سلامُ کرہِگے گھرِ گھرِ سِپھت تُمہاری =٧=
ਚਾਰੇ ਕੁੰਟ ਸਲਾਮੁ ਕਰਹਿਗੇ ਘਰਿ ਘਰਿ ਸਿਫਤਿ ਤੁਮ੍ਾਰੀ ॥੭॥
تِیرتھ سِنّمرِت پُنّن دان کِچھُ لاہا مِلیَے دِہاڑی =
ਤੀਰਥ ਸਿੰਮ੍ਰਿਤਿ ਪੁੰਨ ਦਾਨ ਕਿਛੁ ਲਾਹਾ ਮਿਲੈ ਦਿਹਾੜੀ ॥
نانک نامُ مِلیَے وڈِیائی میکا گھڑی سمہالی =٨= ١= ٨=
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮ੍ਾਲੀ ॥੮॥੧॥੮॥
بسنّتُ ہِنڈۄلُ گھرُ ٢ مہلا ٤
ਬਸੰਤੁ ਹਿੰਡੋਲੁ ਘਰੁ ੨ ਮਹਲਾ ੪
اِکّ اۄنکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
کانِئیا نگرِ اِکُ بالکُ وسِیا کھِنُ پلُ تھِرُ ن رہائی =
ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥
انِک اُپاو جتن کرِ تھاکے بارں بار بھرمائی =١=
ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ ॥੧॥
میرے ٹھاکُر بالکُ اِکتُ گھرِ آنُ =
ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥
سِتگُرُ مِلیَے ت پۄُرا پائیِئیَے بھجُ رام نامُ نِیسانُ =١= رہائو =
ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ ਰਹਾਉ ॥
اِہُ مِرتکُ مڑا سرِیرُ ہیَے سبھُ جگُ جِتُ رام نامُ نہی وسِیا =
ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ ॥
رام نامُ گُرِ اُدکُ چُیائِیا پھِرِ ہرِیا ہۄیا رسِیا =٢=
ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ ॥੨॥
میَے نِرکھت نِرکھت سرِیرُ سبھُ کھۄجِیا اِکُ گُرمُکھِ چلتُ دِکھائِیا =
ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ ॥
باہرُ کھۄجِ مُئے سبھِ ساکت ہرِ گُرمتی گھرِ پائِیا =٣=
ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ ॥੩॥

دِینا دِین دِئیال بھئے ہَیَے ,جئو ,کرسن ُ ,بدر گھرِ آئیا =

ਦੀਨਾ ਦੀਨ ਦਇਆਲ ਭਏ ਹੈ ਜਿਉ ਕਿ□ਸਨੁ ਬਿਦਰ ਘਰਿ ਆਇਆ ॥

,مِلئو سُداما بھاونی دھارِ سبھُ ,کچھُ آگیَے دالدُ بھنّج سمائیا = ۴=

ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ ॥੪॥

رام نام کی پیَج وڈیری میرے ٹھاکُرِ آپِ رکھائی =

ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ ॥

جے سبھِ ساکت کرہِ بکھیلی اِک رتی ,تلُ ن گھٹائی = ۵=

ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ ॥੫॥

جن کی اُستتِ ہیَے رام ناما دہ دِسِ سوبھا پائی =

ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ ॥

,نندکُ ساکتُ کھوِ ن سکیَے ,تلُ اپنیَے گھرِ لُوکی لائی = ۶=

ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ ॥੬॥

جن کئو جنُ ,مِل سوبھا پاوےَ گُݨ مہِ گُݨ پرگاسا =

ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ ॥

میرے ٹھاکُر کے جن پریتم پیارے جو ہووہِ داسنِ داسا = ۷=

ਮੇਰੇ ਠਾਕੁਰ ਕੇ ਜਨ ਪ੍ਰੀਤਮ ਪਿਆਰੇ ਜੋ ਹੋਵਹਿ ਦਾਸਨਿ ਦਾਸਾ ॥੭॥

آپے جلُ اپرنّپرُ کرتا آپے میلِ ,ملاوےَ =

ਆਪੇ ਜਲੁ ਅਪਰੰਪਰੁ ਕਰਤਾ ਆਪੇ ਮੇਲਿ ਮਿਲਾਵੈ ॥

نانک گُرمُکھِ سہجِ ,ملائے ,جئو جلُ جلہِ سماوےَ = ۸= ا= ۹=

ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ ਜਲੁ ਜਲਹਿ ਸਮਾਵੈ ॥੮॥੧॥੯॥

(Page 1192) ۲۹۱۱ پنّنا

بسنّتُ مہلا ۵ گھرُ ا دُتُکیا

ਬਸੰਤੁ ਮਹਲਾ ੫ ਘਰੁ ੧ ਦੁਤੁਕੀਆ

اِکّ اوُنکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

سُݨِ ساکھی من جپِ پیار =

ਸੁਣਿ ਸਾਖੀ ਮਨ ਜਪਿ ਪਿਆਰ ॥

اجاملُ اُدھریا کہِ ایک بار =

ਅਜਾਮਲੁ ਉਧਰਿਆ ਕਹਿ ਏਕ ਬਾਰ ॥

بالمِیکیَے ہۄیا سادھسنّگُ ॥
ਬਾਲਮੀਕੈ ਹੋਆ ਸਾਧਸੰਗੁ ॥
دھ٘رنّکئُ مِلِیا ہرِ نِسنّگ ॥۱॥
ਧ੍× ਕਉ ਮਿਲਿਆ ਹਰਿ ਨਿਸੰਗ ॥੧॥
تیرِیا سنّتا جاچئُ چرن رین ॥
ਤੇਰਿਆ ਸੰਤਾ ਜਾਚਉ ਚਰਨ ਰੇਨ ॥
لے مستکِ لاوئُ کرِ کِرپا دین ॥۱॥ رہائُ ॥
ਲੇ ਮਸਤਕਿ ਲਾਵਉ ਕਰਿ ਕਿ□ਪਾ ਦੇਨ ॥੧॥ ਰਹਾਉ ॥
گنِکا اُدھری ہرِ کہَیے توٗت ॥
ਗਨਿਕਾ ਉਧਰੀ ਹਰਿ ਕਹੈ ਤੋਤ ॥
گجئِنّدر دِھیائِئُ ہرِ کیِئُ موٗکھ ॥
ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
بِپر سُدامے دالدُ بھنّج ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥
رے من توٗ بھی بھجُ گوٗبِنّد ॥۲॥
ਰੇ ਮਨ ਤੂ ਭੀ ਭਜੁ ਗੋਬਿੰਦ ॥੨॥
بدھکُ اُدھارِئُ کھمِ پرہار ॥
ਬਧਿਕੁ ਉਧਾਰਿਓ ਖਮਿ ਪ੍ਰਹਾਰ ॥
کُبِجا اُدھری انّگُسٹ دھار ॥
ਕੁਬਿਜਾ ਉਧਰੀ ਅੰਗੁਸਟ ਧਾਰ ॥
بِدرُ اُدھارِئُ داست بھائے ॥
ਬਿਦਰੁ ਉਧਾਰਿਓ ਦਾਸਤ ਭਾਇ ॥
رے من توٗ بھی ہرِ دِھیائے ॥۳॥
ਰੇ ਮਨ ਤੂ ਭੀ ਹਰਿ ਧਿਆਇ ॥੩॥
پرہلاد رکھی ہرِ پیَج آپ ॥
ਪ੍ਰਹਲਾਦ ਰਖੀ ਹਰਿ ਪੈਜ ਆਪ ॥
بستر چھینت دروٗپتی رکھی لاج ॥
ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
جِنِ جِنِ سیوِیا انّت بار ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥

رے من سیو تُوٗ پرہِ پار ॥۴॥
ਰੇ ਮਨ ਸੇਵਿ ਤੂ ਪਰਹਿ ਪਾਰ ॥੪॥
دھنّنیے سیویا بال بُدھ ॥
ਧੰਨੈ ਸੇਵਿਆ ਬਾਲ ਬੁਧਿ ॥
ترلوچن گر مِل بھئی سِدھ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
بیڻی کئو گُر کیئو پرگاسُ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
رے من تُوٗ بھی ہوہِ داسُ ॥۵॥
ਰੇ ਮਨ ਤੂ ਭੀ ਹੋਹਿ ਦਾਸੁ ॥੫॥
جیدیو تیاگئو اہنّمیو ॥
ਜੈਦੇਵ ਤਿਆਗਿਓ ਅਹੰਮੇਵ ॥
نائی اُدھرِئو سینُ سیو ॥
ਨਾਈ ਉਧਰਿਓ ਸੈਨੁ ਸੇਵ ॥
منُ ڈیگ ن ڈولیے کہُوٗں جائے ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
من تُوٗ بھی ترسہہ سرنِ پائے ॥۶॥
ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
جہ انگرہُ ٹھاکُر کیئو آپ ॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥
سے تیں لینے بھگت راکھ ॥
ਸੇ ਤੈਂ ਲੀਨੇ ਭਗਤ ਰਾਖਿ ॥
تن کا گنُ اوگنُ ن بیچارِئو کوئے ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥
اِہ بِدھ دیکھ منُ لگا سیو ॥۷॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
کبیر دھیائیو ایک رنگ ॥
ਕਬੀਰਿ ਧਿਆਇਓ ਏਕ ਰੰਗ ॥
نامدیو ہر جیئو بسہہ سنگ ॥
ਨਾਮਦੇਵ ਹਰਿ ਜੀਉ ਬਸਹਿ ਸੰਗਿ ॥

رِوداس دِھیائے پربھ انُوپ ॥
ਰਵਿਦਾਸ ਧਿਆਇ ਪ੍ਰਭ ਅਨੂਪ ॥
گُر نانک دیو گوِوںّد رُوپ ॥۸॥۱॥
ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥
بسںّتُ مہلا ۵ ॥
ਬਸੰਤੁ ਮਹਲਾ ੫ ॥
اِنک جنم بھرمے جوِن ماہِ ॥
ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥
ہرِ سِمرن بِنُ نرکِ پاہِ ॥
ਹਰਿ ਸਿਮਰਨ ਬਿਨੁ ਨਰਕਿ ਪਾਹਿ ॥
بھگتِ بِہوُنا کھںّڈ کھںّڈ ॥
ਭਗਤਿ ਬਿਹੂਨਾ ਖੰਡ ਖੰਡ ॥
بِنُ بوُجھے جمُ دیت ڈںّڈ ॥۱॥
ਬਿਨੁ ਬੂਝੇ ਜਮੁ ਦੇਤ ਡੰਡ ॥੧॥
گوبِںّد بھجہُ میرے سدا مِیت ॥
ਗੋਬਿੰਦ ਭਜਹੁ ਮੇਰੇ ਸਦਾ ਮੀਤ ॥
ساچ سبد کرِ سدا پ٘رِیت ॥۱॥ رہاءُ ॥
ਸਾਚ ਸਬਦ ਕਰਿ ਸਦਾ ਪ੍ਰੀਤਿ ॥੧॥ ਰਹਾਉ ॥
سںّتوکھُ ن آوت کہوُں کاج ॥
ਸੰਤੋਖੁ ਨ ਆਵਤ ਕਹੂੰ ਕਾਜ ॥
دھوُںّم بادر سبھِ مائِیا ساج ॥
ਧੂੰਮ ਬਾਦਰ ਸਭਿ ਮਾਇਆ ਸਾਜ ॥
پاپ کرںّتوَ نہ سںّگاءِ ॥
ਪਾਪ ਕਰੰਤੌ ਨਹ ਸੰਗਾਇ ॥
بِکھُ کا ماتا آوےَ جاءِ ॥۲॥
ਬਿਖੁ ਕਾ ਮਾਤਾ ਆਵੈ ਜਾਇ ॥੨॥
ہءُ ہءُ کرت بدھے بِکار ॥
ਹਉ ਹਉ ਕਰਤ ਬਧੇ ਬਿਕਾਰ ॥
موہ لوبھ ڈوُبوَ سںّسار ॥
ਮੋਹ ਲੋਭ ਡੂਬੌ ਸੰਸਾਰ ॥

کامِ کرۏدھِ منُ وسِ کیِیا =
ਕਾਮਿ ਕ੍ਰੋਧਿ ਮਨੁ ਵਸਿ ਕੀਆ ॥
سُپنیَے نامُ ن ہرِ لیِیا = ٣=
ਸੁਪਨੈ ਨਾਮੁ ਨ ਹਰਿ ਲੀਆ ॥੩॥
کب ہی راجا کب منّگنہارُ =
ਕਬ ਹੀ ਰਾਜਾ ਕਬ ਮੰਗਨਹਾਰੁ ॥
دۄُکھ سۄُکھ بادھوَ سنّسار =
ਦੂਖ ਸੂਖ ਬਾਧੌ ਸੰਸਾਰ ॥
من اُدھرن کا ساجُ ناہِ =
ਮਨ ਉਧਰਣ ਕਾ ਸਾਜੁ ਨਾਹਿ ॥
پاپ بنّدھن نِت پئُت جاہِ = ٤=
ਪਾਪ ਬੰਧਨ ਨਿਤ ਪਉਤ ਜਾਹਿ ॥੪॥
اِیٹھ مِیت کۏئُو سکھا ناہِ =
ਈਠ ਮੀਤ ਕੋਊ ਸਖਾ ਨਾਹਿ ॥
آپِ بیِجِ آپے ہی کھانْہِ =
ਆਪਿ ਬੀਜਿ ਆਪੇ ਹੀ ਖਾਂਹਿ ॥

(Page 1193) پنّنا ١١٩٣

جا کیَے کیِنہَے ہۏت بِکار =
ਜਾ ਕੈ ਕੀਨ੍ਹੈ ਹੋਤ ਬਿਕਾਰ ॥
سے چھۏڈِ چلِیا کھِن مہِ گوار = ٥=
ਸੇ ਛੋਡਿ ਚਲਿਆ ਖਿਨ ਮਹਿ ਗਵਾਰ ॥੫॥
مائِیا مۏہِ بہُ بھرمِیا =
ਮਾਇਆ ਮੋਹਿ ਬਹੁ ਭਰਮਿਆ ॥
کِرت ریکھ کرِ کرمِیا =
ਕਿਰਤ ਰੇਖ ਕਰਿ ਕਰਮਿਆ ॥
کرݨیَہارُ اَلِپتُ آپِ =
ਕਰਣੈਹਾਰੁ ਅਲਿਪਤੁ ਆਪਿ ॥
نہی لیپُ پ٘ربھ پُنّن پاپِ = ٦=
ਨਹੀ ਲੇਪੁ ਪ੍ਰਭ ਪੁੰਨ ਪਾਪਿ ॥੬॥

راکھ لیہُ گوبِنّد دئیال ॥
ਰਾਖਿ ਲੇਹੁ ਗੋਬਿੰਦ ਦਇਆਲ ॥
تیری سرنِ پوُرن کِرپال ॥
ਤੇਰੀ ਸਰਣਿ ਪੂਰਨ ਕਿ□ਪਾਲ ॥
تُجھ بِنُ دوُجا نہی ٹھائو ॥
ਤੁਝ ਬਿਨੁ ਦੂਜਾ ਨਹੀ ਠਾਉ ॥
کرِ کِرپا پربھ دیہُ نائو ॥ ۷॥
ਕਰਿ ਕਿਰਪਾ ਪ੍ਰਭ ਦੇਹੁ ਨਾਉ ॥੭॥
توُ کرتا توُ کرنہارُ ॥
ਤੂ ਕਰਤਾ ਤੂ ਕਰਣਹਾਰੁ ॥
توُ اوُچا توُ بہُ اپارُ ॥
ਤੂ ਊਚਾ ਤੂ ਬਹੁ ਅਪਾਰੁ ॥
کرِ کِرپا لڑِ لیہُ لائے ॥
ਕਰਿ ਕਿਰਪਾ ਲੜਿ ਲੇਹੁ ਲਾਇ ॥
نانک داس پربھ کی سرنائے ॥ ۸॥ ۲॥
ਨਾਨਕ ਦਾਸ ਪ੍ਰਭ ਕੀ ਸਰਣਾਇ ॥੮॥੨॥
بسنّت کی وار مہلُ ۵
ਬਸੰਤ ਕੀ ਵਾਰ ਮਹਲੁ ੫
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہرِ کا نامُ دھِیائے کیَے ہوہُ ہریا بھائی ॥
ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ ॥
کرمِ لِکھنّتیَے پائیِئیَے اِہ رُت سُہائی ॥
ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥
ونُ ترِنُ تربھونُ مئُلیا انّمرت پھلُ پائی ॥
ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥
مِل سادھوُ سکھُ اوُپجیَے لتھی سبھ چھائی ॥
ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥
نانکُ سِمرےَ ایکُ نامُ پھِر بہُڑِ ن دھائی ॥ ۱॥
ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥੧॥

پنّجے بدھے مہابلی کِر سچا ڈھویا =
ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥
آپنے چرن جپائِئن وِچ دز کھڑویا =
ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ॥
روگ سوگ سبھ مِٹ گئے نِت نوا نِرویا =
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥
دِن رَین نام دھیائِدا پھِر پائے ن مویا =
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ ॥
جِس تے اُپجیا نانکا سوئی پھِر ہویا = ۲=
ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ ॥੨॥
کِتھہ اُپجیَے کہ رہیَے کہ ماہِ سماوےَ =
ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥
جیئ جنّت سبھ کھسم کے کئُن کیمت پاوےَ =
ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ ॥
کہن دھیائِن سُنن نِت سے بھگت سُہاوےَ =
ਕਹਨਿ ਧਿਆਇਨਿ ਸੁਣਨਿ ਨਿਤ ਸੇ ਭਗਤ ਸੁਹਾਵੈ ॥
اگم اگوچر ساہِبو دوُسر لوےَ ن لاوےَ =
ਅਗਮੁ ਅਗੋਚਰੁ ਸਾਹਿਬੋ ਦੂਸਰੁ ਲਵੈ ਨ ਲਾਵੈ ॥
سچ پوُرےَ گُر اُپدیسیا نانک سُناوےَ = ۳= ۱=
ਸਚੁ ਪੂਰੈ ਗੁਰਿ ਉਪਦੇਸਿਆ ਨਾਨਕੁ ਸੁਣਾਵੈ ॥੩॥੧॥
بسنّت بانی بھگتاں کی =
ਬਸੰਤੁ ਬਾਣੀ ਭਗਤਾਂ ਕੀ ॥
کبیر جی گھر ۱
ਕਬੀਰ ਜੀ ਘਰੁ ੧
اِکّ اونکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
مئُلی دھرتی مئُلیا اکاس =
ਮਉਲੀ ਧਰਤੀ ਮਉਲਿਆ ਅਕਾਸੁ ॥
گھٹ گھٹ مئُلیا آتم پرگاس = ۱=
ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥

راجا رامُ مئُلِیا انت بھائِے ॥
ਰਾਜਾ ਰਾਮੁ ਮਉਲਿਆ ਅਨਤ ਭਾਇ ॥
جہ دیکھئِو تہ رہِیا سمائِے ॥۱॥ رہائِو ॥
ਜਹ ਦੇਖਉ ਤਹ ਰਹਿਆ ਸਮਾਇ ॥੧॥ ਰਹਾਉ ॥
دُتِیا مئُلے چارِ بید ॥
ਦੁਤੀਆ ਮਉਲੇ ਚਾਰਿ ਬੇਦ ॥
سِنّمِرِت مئُلی سِئُو کتیب ॥۲॥
ਸਿੰਮ੍ਰਿਤਿ ਮਉਲੀ ਸਿਉ ਕਤੇਬ ॥੨॥
سنّکرُ مئُلِئو جوگ دِھیان ॥
ਸੰਕਰੁ ਮਉਲਿਓ ਜੋਗ ਧਿਆਨ ॥
کبِیر کو سُیامی سبھ سمان ॥۳॥۱॥
ਕਬੀਰ ਕੋ ਸੁਆਮੀ ਸਭ ਸਮਾਨ ॥੩॥੧॥
پنّڈِت جن ماتے پڑِ پُران ॥
ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥
جوگی ماتے جوگ دِھیان ॥
ਜੋਗੀ ਮਾਤੇ ਜੋਗ ਧਿਆਨ ॥
سنّنِیاسی ماتے اہنّمیو ॥
ਸੰਨਿਆਸੀ ਮਾਤੇ ਅਹੰਮੇਵ ॥
تپسی ماتے تپ کیَے بھیو ॥۱॥
ਤਪਸੀ ਮਾਤੇ ਤਪ ਕੈ ਭੇਵ ॥੧॥
سبھ مد ماتے کوئُو ن جاگ ॥
ਸਭ ਮਦ ਮਾਤੇ ਕੋਊ ਨ ਜਾਗ ॥
سنّگ ہی چور گھرُ مُسن لاگ ॥۱॥ رہائِو ॥
ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ ਰਹਾਉ ॥
جاگیَے سُکدیئِو ارُ اکُورُ ॥
ਜਾਗੈ ਸੁਕਦੇਉ ਅਰੁ ਅਕੂਰੁ ॥



ہنْونّتُ جاگیَے دھرِ لنّکُورُ ॥
ਹਣਵੰਤੁ ਜਾਗੈ ਧਰਿ ਲ ਕੂਰੁ ॥

سنّکرُ جاگیَے چرن سیو ॥
ਸੰਕਰੁ ਜਾਗੈ ਚਰਨ ਸੇਵ ॥
کلِ جاگے ناما جیَدیو ॥۲॥
ਕਲਿ ਜਾਗੇ ਨਾਮਾ ਜੈਦੇਵ ॥੨॥
جاگت سوۄت بہُ پ٘رکار ॥
ਜਾਗਤ ਸੋਵਤ ਬਹੁ ਪ੍ਰਕਾਰ ॥
گُرمُکھِ جاگیَے سوئی سارُ ॥
ਗੁਰਮੁਖਿ ਜਾਗੈ ਸੋਈ ਸਾਰੁ ॥
اِسُ دیہی کے اد٘ھک کام ॥
ਇਸੁ ਦੇਹੀ ਕੇ ਅਧਿਕ ਕਾਮ ॥
کہِ کبیِر بھجِ رام نام ॥۳॥۲॥
ਕਹਿ ਕਬੀਰ ਭਜਿ ਰਾਮ ਨਾਮ ॥੩॥੨॥
جوئِ کھسمُ ہیَے جائِیا ॥
ਜੋਇ ਖਸਮੁ ਹੈ ਜਾਇਆ ॥
پوُتِ باپُ کھیلائِیا ॥
ਪੂਤਿ ਬਾਪੁ ਖੇਲਾਇਆ ॥
بِنُ س٘روݨا کھیِرُ پِلائِیا ॥۱॥
ਬਿਨੁ ਸ੍ਰਵਣਾ ਖੀਰੁ ਪਿਲਾਇਆ ॥੧॥
دیکھہُ لوگا کلِ کو بھائو ॥
ਦੇਖਹੁ ਲੋਗਾ ਕਲਿ ਕੋ ਭਾਉ ॥
سُتِ مُکلائی اپنی مائو ॥۱॥ رہائو ॥
ਸੁਤਿ ਮੁਕਲਾਈ ਅਪਨੀ ਮਾਉ ॥੧॥ ਰਹਾਉ ॥
پگا بِنُ ہُریِیا مار تا ॥
ਪਗਾ ਬਿਨੁ ਹੁਰੀਆ ਮਾਰਤਾ ॥
بدنیَے بِنُ کِھر کِھر ہاستا ॥
ਬਦਨੈ ਬਿਨੁ ਖਿਰ ਖਿਰ ਹਾਸਤਾ ॥
ندرا بِنُ نرُ پیَے سوۄئے ॥
ਨਿਦ੍ਰਾ ਬਿਨੁ ਨਰੁ ਪੈ ਸੋਵੈ ॥
بِنُ باسن کھیِرُ بِلوۄئے ॥۲॥
ਬਿਨੁ ਬਾਸਨ ਖੀਰੁ ਬਿਲੋਵੈ ॥੨॥

بِنُ استھن گئوُ لویری ॥
ਬਿਨੁ ਅਸਥਨ ਗਊ ਲਵੇਰੀ ॥

پیَڈے بِنُ باٹ گھنیری ॥
ਪੈਡੇ ਬਿਨੁ ਬਾਟ ਘਨੇਰੀ ॥

بِنُ سِتگُر باٹ ن پائی ॥
ਬਿਨੁ ਸਤਿਗੁਰ ਬਾਟ ਨ ਪਾਈ ॥

کہُ کبیِر سمجھائی ॥۳॥۳॥
ਕਹੁ ਕਬੀਰ ਸਮਝਾਈ ॥੩॥੩॥

پ٘رہلاد پٹھائے پڑن سال ॥
ਪ੍ਰਹਲਾਦ ਪਠਾਏ ਪੜਨ ਸਾਲ ॥

سنّگِ سکھا بہُ لیِئے بال ॥
ਸੰਗਿ ਸਖਾ ਬਹੁ ਲੀਏ ਬਾਲ ॥

مو کئُو کہا پڑ٘اوسِ آل جال ॥
ਮੋ ਕਉ ਕਹਾ ਪੜ੍ਹਾਵਸਿ ਆਲ ਜਾਲ ॥

میری پٹیِیا لِکھِ دیہُ س٘ری گُوپال ॥۱॥
ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੁੋਪਾਲ ॥੧॥

نہی چھوڈئُو رے بابا رام نام ॥
ਨਹੀ ਛੋਡਉ ਰੇ ਬਾਬਾ ਰਾਮ ਨਾਮ ॥

میرو ائُر پڑ٘ن سِئُو نہی کامُ ॥۱॥ رہائُو ॥
ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ ਰਹਾਉ ॥

سنّڈے مرکیَے کہِئو جائے ॥
ਸੰਡੈ ਮਰਕੈ ਕਹਿਓ ਜਾਇ ॥

پ٘رہلاد بُلائے بیگ دھائے ॥
ਪ੍ਰਹਲਾਦ ਬੁਲਾਏ ਬੇਗਿ ਧਾਇ ॥

توُ رام کہن کی چھوڈُ بانِ ॥
ਤੂ ਰਾਮ ਕਹਨ ਕੀ ਛੋਡੁ ਬਾਨਿ ॥

تُجھُ تُرتُ چھڈائوُ میرو کہِئو مانِ ॥۲॥
ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥

مو کئُو کہا ستاوہُ بار بار ॥
ਮੋ ਕਉ ਕਹਾ ਸਤਾਵਹੁ ਬਾਰ ਬਾਰ ॥

پربھ جل تھل گِر کیئے پہار ॥
ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥
اِکُ رامُ ن چھوڈئو گُرہ گارِ ॥
ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥
مو کئو گھالِ جارِ بھاوَے مارِ ڈارِ ॥٣॥
ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥
کاڈھ کھڑگُ کوپئو رِسائے ॥
ਕਾਢਿ ਖੜਗੁ ਕੋਪਿਓ ਰਿਸਾਇ ॥
تُجھ راکھنہارو موہ بتائے ॥
ਤੁਝ ਰਾਖਨਹਾਰੋ ਮੋਹਿ ਬਤਾਇ ॥
پربھ تھنّبھ تے نِکسے کیَے بِستھار ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥
ہرناکھسُ چھیدئو نکھ بِدار ॥٤॥
ਹਰਨਾਖਸੁ ਛੇਦਿਓ ਨਖ ਬਿਦਾਰ ॥੪॥
اوئے پرم پُرکھ دیوادِھ دیو ॥
ਓਇ ਪਰਮ ਪੁਰਖ ਦੇਵਾਧਿ ਦੇਵ ॥
بھگتِ ہیتِ نرسنّگھ بھیو ॥
ਭਗਤਿ ਹੇਤਿ ਨਰਸਿੰਘ ਭੇਵ ॥
کہِ کبیر کو لکھیَے ن پار ॥
ਕਹਿ ਕਬੀਰ ਕੋ ਲਖੈ ਨ ਪਾਰ ॥
پرہلاد اُدھارے انِک بار ॥٥॥٤॥
ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥
اِسُ تن من مدھے مدن چور ॥
ਇਸੁ ਤਨ ਮਨ ਮਧੇ ਮਦਨ ਚੋਰ ॥
جِن گیان رتنُ ہِر لین مور ॥
ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥
میَے اناتھُ پربھ کہئو کاہِ ॥
ਮੈ ਅਨਾਥੁ ਪ੍ਰਭ ਕਹਉ ਕਾਹਿ ॥
کو کو ن بِگوُتو میَے کو آہِ ॥١॥
ਕੋ ਕੋ ਨ ਬਿਗੂਤੋ ਮੈ ਕੋ ਆਹਿ ॥੧॥

مادھئو دارُن دُکھُ سہئو ن جائے ॥
ਮਾਧਉ ਦਾਰੁਨ ਦੁਖੁ ਸਹਿਓ ਨ ਜਾਇ ॥
میرؤ چپل بُدھِ سِئو کہا بسائے ॥١॥ رہائو ॥
ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥੧॥ ਰਹਾਉ ॥
سنک سنندن سِو سُکادِ ॥
ਸਨਕ ਸਨ ਦਨ ਸਿਵ ਸੁਕਾਦਿ ॥
نابھِ کمل جانے برہمادِ ॥
ਨਾਭਿ ਕਮਲ ਜਾਨੇ ਬ੍ਰਹਮਾਦਿ ॥
کبِ جن جوگی جٹادھارِ ॥
ਕਬਿ ਜਨ ਜੋਗੀ ਜਟਾਧਾਰਿ ॥
سبھ آپن ائُسر چلے سارِ ॥٢॥
ਸਭ ਆਪਨ ਅਉਸਰ ਚਲੇ ਸਾਰਿ ॥੨॥
تُوُ اتھاہُ موہِ تھاہ ناہِ ॥
ਤੂ ਅਥਾਹੁ ਮੋਹਿ ਥਾਹ ਨਾਹਿ ॥
پربھ دِینا ناتھ دُکھُ کہئو کاہِ ॥
ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ ॥
مورؤ جنم مرن دُکھُ آتھِ دھیِر ॥
ਮੋਰੋ ਜਨਮ ਮਰਨ ਦੁਖੁ ਆਥਿ ਧੀਰ ॥
سُکھ ساگر گُن رئو کبیِر ॥٣॥٥॥
ਸੁਖ ਸਾਗਰ ਗੁਨ ਰਉ ਕਬੀਰ ॥੩॥੫॥
نائِکُ ایکُ بنجارے پاچ ॥
ਨਾਇਕੁ ਏਕੁ ਬਨਜਾਰੇ ਪਾਚ ॥
بردھ پچیِسک سنّگُ کاچ ॥
ਬਰਧ ਪਚੀਸਕ ਸੰਗੁ ਕਾਚ ॥
نئو بہیِاں دس گوَنِ آہِ ॥
ਨਉ ਬਹੀਆਂ ਦਸ ਗੋਨਿ ਆਹਿ ॥
کسنِ بہترِ لاگی تاہِ ॥١॥
ਕਸਨਿ ਬਹਤਰਿ ਲਾਗੀ ਤਾਹਿ ॥੧॥
موہِ ایَسے بنج سِئو نہیِن کاجُ ॥
ਮੋਹਿ ਐਸੇ ਬਨਜ ਸਿਉ ਨਹੀਨ ਕਾਜੁ ॥

جِہ گھٹَیَے مۄُلُ نِت بڈھَیَے بِیاجُ ॥ رہائُ ॥
ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥ ਰਹਾਉ ॥
سات سۄُت مِلِ بنجُ کیِن ॥
ਸਾਤ ਸੂਤ ਮਿਲਿ ਬਨਜੁ ਕੀਨ ॥
کرم بھاونی سنّگ لیِن ॥
ਕਰਮ ਭਾਵਨੀ ਸੰਗ ਲੀਨ ॥
تیِنِ جگاتی کرت رارِ ॥
ਤੀਨਿ ਜਗਾਤੀ ਕਰਤ ਰਾਰਿ ॥
چلۄ بنجارا ہاتھ جھارِ ॥۲॥
ਚਲੋ ਬਨਜਾਰਾ ਹਾਥ ਝਾਰਿ ॥੨॥
پۄُنّجی ہِرانی بنجُ ٹۄُٹ ॥
ਪੂੰਜੀ ਹਿਰਾਨੀ ਬਨਜੁ ਟੂਟ ॥
دہ دِس ٹانڈۄ گئِئۄ پھۄُٹِ ॥
ਦਹ ਦਿਸ ਟਾਂਡੋ ਗਇਓ ਫੂਟਿ ॥
کہِ کبیِر من سرسی کاج ॥
ਕਹਿ ਕਬੀਰ ਮਨ ਸਰਸੀ ਕਾਜ ॥
سہج سمانۄ ت بھرم بھاج ॥۳॥۶॥
ਸਹਜ ਸਮਾਨੋ ਤ ਭਰਮ ਭਾਜ ॥੩॥੬॥
بسنّتُ ہِنّڈۄلُ گھرُ ۲
ਬਸੰਤੁ ਹਿੰਡੋਲੁ ਘਰੁ ੨
اِکّ اۄنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ماتا جۄُٹھی پِتا بھی جۄُٹھا جۄُٹھے ہی پھل لاگے ॥
ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥
آوہِ جۄُٹھے جاہِ بھی جۄُٹھے جۄُٹھے مرہِ ابھاگے ॥۱॥
ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥੧॥
کہُ پنّڈِت سۄُچا کونُ ٹھائُ ॥
ਕਹੁ ਪੰਡਿਤ ਸੂਚਾ ਕਵਨੁ ਠਾਉ ॥

جہاں بیَس ہئو بھوجنُ کھائو ॥ ۱॥ رہائو ॥

ਜਹਾਂ ਬੈਸਿ ਹਉ ਭੋਜਨੁ ਖਾਉ ॥੧॥ ਰਹਾਉ ॥

جِہبا جوُٹھی بوٗلت جوُٹھا کرن نیتر سبھ جوُٹھے ॥

ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ ॥

اِنّدری کی جوُٹھ اُترس ناہی برہم اگن کے لوُٹھے ॥ ۲॥

ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥੨॥

اگن بھی جوُٹھی پانی جوُٹھا جوُٹھی بیَس پکائِیا ॥

ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ ॥

جوُٹھی کرچھی پروٗسن لاگا جوُٹھے ہی بیَٹھ کھائِیا ॥ ۳॥

ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ ॥੩॥

گوٗبرُ جوُٹھا چئُکا جوُٹھا جوُٹھی دِینی کارا ॥

ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥

کہِ کبیِر تیئی نر سوُچے ساچی پری بِچارا ॥ ۴॥ ۱॥ ۷॥

ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥੪॥੧॥੭॥

رامانّد جی گھرُ ۱

ਰਾਮਾਨ ਦ ਜੀ ਘਰੁ ੧

اِکّ اوٗنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

کت جائِیئیَ رے گھر لاگوٗ رنّگُ ॥

ਕਤ ਜਾਈਐ ਰੇ ਘਰ ਲਾਗੋ ਰੰਗੁ ॥

میرا چِتُ ن چلیَے منُ بھئِئو پنّگُ ॥ ۱॥ رہائو ॥

ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥

ایک دِوس من بھئی اُمنّگ ॥

ਏਕ ਦਿਵਸ ਮਨ ਭਈ ਉਮੰਗ ॥

گھسِ چنّدن چوٗیا بہُ سُگنّدھ ॥

ਘਸਿ ਚੰਦਨ ਚੋਆ ਬਹੁ ਸੁਗੰਧ ॥

پوُجن چالی برہم ٹھائے ॥

ਪੂਜਨ ਚਾਲੀ ਬ੍ਰਹਮ ਠਾਇ ॥

سوٗ برہمُ بتائِئو گُر من ہی ماہِ ॥ ۱॥

ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥

جہا جائیِئیے تہ جل پکھان ۔۔
ਜਹਾ ਜਾਈਐ ਤਹ ਜਲ ਪਖਾਨ ॥
تُوُ پوُرِ رہِئو ہیَے سبھ سمان ۔۔
ਤੂ ਪੂਰਿ ਰਹਿਓ ਹੈ ਸਭ ਸਮਾਨ ॥
بید پُران سبھ دیکھے جوئِ ۔۔
ਬੇਦ ਪੁਰਾਨ ਸਭ ਦੇਖੇ ਜੋਇ ॥
اوُہاں تئو جائیِئیے جئو ایِہاں ن ہوئِ ۔۔۲۔۔
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥
ستِگُر میَے بلِہاری تور ۔۔
ਸਤਿਗੁਰ ਮੈ ਬਲਿਹਾਰੀ ਤੋਰ ॥
جِنِ سکل بِکل بھ्रम کاٹے مور ۔۔
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥
رامانںد سُیامی رمت برہم ۔۔
ਰਾਮਾਨ ਦ ਸੁਆਮੀ ਰਮਤ ਬ੍ਰਹਮ ॥
گُر کا سبدُ کاٹیَے کوٹِ کرم ۔۔۳۔۔۱۔۔
ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥
بسنّتُ بانی نامدیئو جی کی
ਬਸੰਤੁ ਬਾਣੀ ਨਾਮਦੇਉ ਜੀ ਕੀ
اِکّ اونّکار ستِگُر پ्रسادِ ۔۔
ੴ ਸਤਿਗੁਰ ਪ੍ਰਸਾਦਿ ॥
ساہِبُ سنّکٹوَے سیوکُ بھجیَے ۔۔
ਸਾਹਿਬੁ ਸੰਕਟਵੈ ਸੇਵਕੁ ਭਜੈ ॥
چِرنّکال ن جیِوَے دوئوُ کُل لجیَے ۔۔۱۔۔
ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
تیری بھگتِ ن چھوڈئو بھاوَے لوگُ ہسیَے ۔۔
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ॥
چرن کمل میرے ہیِئرے بسیَں ۔۔۱۔۔ رہائو ۔۔
ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ ਰਹਾਉ ॥
جیَسے اپنے دھنہِ پ्रانی مرنُ مانڈیَے ۔۔
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ ॥

تیَسے سنّت جنا رام نامُ ن چھاڈیَں ॥۲॥
ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥
گنّگا گئِیا گودَاوری سنّسار کے کاما ॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ ॥



نارائِنُ سُپرسنّن ہوئِے ت سیوکُ ناما ॥۳॥۱॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥੩॥੧॥
لوبھ لہرِ اتِ نیِجھر باجیَے ॥
ਲੋਭ ਲਹਰਿ ਅਤਿ ਨੀਝਰ ਬਾਜੈ ॥
کائِیا ڈوُبیَے کیسوا ॥۱॥
ਕਾਇਆ ਡੂਬੈ ਕੇਸਵਾ ॥੧॥
سنّسارُ سمُنّدے تارِ گوبِنّدے ॥
ਸੰਸਾਰੁ ਸਮੁੰਦੇ ਤਾਰਿ ਗੋਬਿੰਦੇ ॥
تارِ لیَے باپ بیِٹھُلا ॥۱॥ رہائو ॥
ਤਾਰਿ ਲੈ ਬਾਪ ਬੀਠੁਲਾ ॥੧॥ ਰਹਾਉ ॥
انِل بیڑا ہئو کھیوِ ن ساکئو ॥
ਅਨਿਲ ਬੇੜਾ ਹਉ ਖੇਵਿ ਨ ਸਾਕਉ ॥
تیرا پارُ ن پائِیا بیِٹھُلا ॥۲॥
ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥
ہوہُ دئِیالُ ستِگُرُ میلِ توُ مو کئو ॥
ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥
پارِ اُتارے کیسوا ॥۳॥
ਪਾਰਿ ਉਤਾਰੇ ਕੇਸਵਾ ॥੩॥
ناما کہیَے ہئو ترِ بھی ن جانئو ॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ ॥
مو کئو باہ دیہِ باہ دیہِ بیِٹھُلا ॥۴॥۲॥
ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੨॥
سہج اولِ دھوُڑِ منھی گاڈی چالتی ॥
ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥

پِیچھیَے ,تنکا لیَے کرِ ہانَکتی = ا=
ਪੀਛੈ ਤਿਨਕਾ ਲੈ ਕਰਿ ਹਾਂਕਤੀ ॥੧॥
جیَسے پنکت تھر ٹِّٹِ ہانکتی =
ਜੈਸੇ ਪਨਕਤ ਥ੍ਰ×ਟਿਟਿ ਹਾਂਕਤੀ ॥
سرِ دھوون چالی لاڈُلی = ا= رہائو =
ਸਰਿ ਧੋਵਨ ਚਾਲੀ ਲਾਡੁਲੀ ॥੧॥ ਰਹਾਉ ॥
دھوبی دھووَے ,برہ ,براتا =
ਧੋਬੀ ਧੋਵੈ ਬਿਰਹ ਬਿਰਾਤਾ ॥
ہرِ چرن میرا منُ راتا = ٢=
ਹਰਿ ਚਰਨ ਮੇਰਾ ਮਨੁ ਰਾਤਾ ॥੨॥
بھنِت نامدیئو رمِ رہِیا =
ਭਣਤਿ ਨਾਮਦੇਉ ਰਮਿ ਰਹਿਆ ॥
اپنے بھگت پر کرِ دئِیا = ٣= ٣=
ਅਪਨੇ ਭਗਤ ਪਰ ਕਰਿ ਦਇਆ ॥੩॥੩॥
بسنّتُ بانٖی روِداس جی کی
ਬਸੰਤੁ ਬਾਣੀ ਰਵਿਦਾਸ ਜੀ ਕੀ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
تُجھہِ سُجھنّتا کچھوُ ناہِ =
ਤੁਝਹਿ ਸੁਝੰਤਾ ਕਛੂ ਨਾਹਿ ॥
پہِراوا دیکھے اوُبھِ جاہِ =
ਪਹਿਰਾਵਾ ਦੇਖੇ ਊਭਿ ਜਾਹਿ ॥
گربوتی کا ناہی ٹھائو =
ਗਰਬਵਤੀ ਕਾ ਨਾਹੀ ਠਾਉ ॥
تیری گردنِ اوُپرِ لوَے کائو = ا=
ਤੇਰੀ ਗਰਦਨਿ ਊਪਰਿ ਲਵੈ ਕਾਉ ॥੧॥
توُ کائِے گربہِ باولی =
ਤੂ ਕਾਂਇ ਗਰਬਹਿ ਬਾਵਲੀ ॥
جیَسے بھادئو کھوُنّبراجُ توُ ,تس تے کھری اُتاولی = ا= رہائو =
ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ ॥੧॥ ਰਹਾਉ ॥

جیَسے کُرنک نہی پائِئو بھیدُ ॥
ਜੈਸੇ ਕੁਰੰਕ ਨਹੀ ਪਾਇਓ ਭੇਦੁ ॥
تنِ سگنّدھ ڈھوُڈھیَے پ٘ردیسُ ॥
ਤਨਿ ਸੁਗੰਧ ਢੂਢੈ ਪ੍ਰਦੇਸੁ ॥
اپ تن کا جو کرے بیِچارُ ॥
ਅਪ ਤਨ ਕਾ ਜੋ ਕਰੇ ਬੀਚਾਰੁ ॥
تِسُ نہی جمکنّکرُ کرے کھُیارُ ॥੨॥
ਤਿਸੁ ਨਹੀ ਜਮਕੰਕਰੁ ਕਰੇ ਖੁਆਰੁ ॥੨॥
پُت٘ر کلت٘ر کا کرہِ اہنّکارُ ॥
ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥
ٹھاکُرُ لیکھا مگنہارُ ॥
ਠਾਕੁਰੁ ਲੇਖਾ ਮਗਨਹਾਰੁ ॥
پھیڑے کا دُکھُ سہیَے جیِئُ ॥
ਫੇੜੇ ਕਾ ਦੁਖੁ ਸਹੈ ਜੀਉ ॥
پاچھے کِسہِ پُکارہِ پیِئُ پیِئُ ॥੩॥
ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥੩॥
سادھوُ کی جئُ لیہِ اوٹ ॥
ਸਾਧੂ ਕੀ ਜਉ ਲੇਹਿ ਓਟ ॥
تیرے مِٹہِ پاپ سبھ کوٹِ کوٹِ ॥
ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥
کہِ رۄداس جُو جپیَے نامُ ॥
ਕਹਿ ਰਵਿਦਾਸ ਜੁੋ ਜਪੈ ਨਾਮੁ ॥
تِسُ جاتِ ن جنمُ ن جوُنِ کامُ ॥੪॥੧॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥
بسنّتُ کبیِر جیِئُ
ਬਸੰਤੁ ਕਬੀਰ ਜੀਉ
اِکّ اوُنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
سُرہ کی جیَسی تیری چال ॥
ਸੁਰਹ ਕੀ ਜੈਸੀ ਤੇਰੀ ਚਾਲ ॥

تیری پوُنّچھٹ اوُپرِ جھمک بال ॥۱॥
ਤੇਰੀ ਪੂੰਛਟ ਊਪਰਿ ਝਮਕ ਬਾਲ ॥੧॥
اِس گھر مہِ ہےَ سُ توُ ڈھوُنّڈھِ کھاہِ ॥
ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ ॥
ائُرِ کس ہی کے توُ متِ ہی جاہِ ॥۱॥ رہائُ ॥
ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ ॥੧॥ ਰਹਾਉ ॥
چاکی چاٹہِ چوُنُ کھاہِ ॥
ਚਾਕੀ ਚਾਟਹਿ ਚੂਨੁ ਖਾਹਿ ॥
چاکی کا چیِتھرا کہاں لےَ جاہِ ॥۲॥
ਚਾਕੀ ਕਾ ਚੀਥਰਾ ਕਹਾਂ ਲੈ ਜਾਹਿ ॥੨॥
چھیِکے پر تیری بہُتُ ڈیِٹھِ ॥
ਛੀਕੇ ਪਰ ਤੇਰੀ ਬਹੁਤੁ ਡੀਠਿ ॥
متُ لکری سوٹا تیری پرےَ پیِٹھِ ॥۳॥
ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥੩॥
کہِ کبیِر بھوگ بھلے کیِن ॥
ਕਹਿ ਕਬੀਰ ਭੋਗ ਭਲੇ ਕੀਨ ॥
متِ کوئوُ مارےَ ایِنّٹ ڈھیم ॥۴॥۱॥
ਮਤਿ ਕੋਊ ਮਾਰੈ ਈਂਟ ਢੇਮ ॥੪॥੧॥

(Page 1197) پنّنا ۱۱۹۷

راگُ سارگ چئُپدے مہلا ۱ گھرُ ۱
ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧
اِکّ اوئنّکار ستِ نامُ کرتا پُرکھُ نِربھءُ نِرۄیَرُ اکال موُرتِ اجوُنی سیَبھنّ گُر پ٘رسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
اپُنے ٹھاکُر کی ہءُ چیری ॥
ਅਪੁਨੇ ਠਾਕੁਰ ਕੀ ਹਉ ਚੇਰੀ ॥
چرن گہے جگجیِون پ٘ربھ کے ہئُمےَ مارِ نِبیری ॥۱॥ رہائُ ॥
ਚਰਨ ਗਹੇ ਜਗਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥੧॥ ਰਹਾਉ ॥
پوُرن پرم جوتِ پرمیسر پ٘ریِتم پ٘ران ہمارے ॥
ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥

مۄہن مۄہِ لیِیا منُ میرا سمجھسِ سبدُ بیِچارے ॥੧॥
ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ॥੧॥
منمُکھ ہیِن ہۄچھی متِ جھوُٹھی منِ تنِ پیِر سریِرے ॥
ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥
جب کی رام رنّگیِلیَے راتی رام جپت من دھیِرے ॥੨॥
ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ॥੨॥
ہئُمےَ چھۄڈِ بھئی بیَراگنِ تب ساچی سُرتِ سمانی ॥
ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ ॥
اکُل نِرنّجن سِءُ منُ مانِیا بِسری لاج لۄکانی ॥੩॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੋਕਾਨੀ ॥੩॥
بھوُر بھوِکھ ناہی تُم جیَسے میرے پ٘ریِتم پ٘ران ادھارا ॥
ਭੂਰ ਭਵਿਖ ਨਾਹੀ ਤੁਮ ਜੈਸੇ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥
ہرِ کےَ نامِ رتی سۄہاگنِ نانک رام بھتارا ॥੪॥੧॥
ਹਰਿ ਕੈ ਨਾਮਿ ਰਤੀ ਸੋਹਾਗਨਿ ਨਾਨਕ ਰਾਮ ਭਤਾਰਾ ॥੪॥੧॥
سارگ مہلا ੧ ॥
ਸਾਰਗ ਮਹਲਾ ੧ ॥
ہرِ بِنُ کِءُ رہیِئےَ دُکھُ بِیاپےَ ॥
ਹਰਿ ਬਿਨੁ ਕਿਉ ਰਹੀਐ ਦੁਖੁ ਬਿਆਪੈ ॥
جِہوا سادُ ن پھیِکی رس بِنُ بِنُ پ٘ربھ کالُ سنّتاپےَ ॥੧॥ رہاءُ ॥
ਜਿਹਵਾ ਸਾਦੁ ਨ ਫੀਕੀ ਰਸ ਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥੧॥ ਰਹਾਉ ॥
جب لگُ درسُ ن پرسےَ پ٘ریِتم تب لگُ بھوُکھ پِیاسی ॥
ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥
درسنُ دیکھت ہی منُ مانِیا جل رسِ کمل بِگاسی ॥੧॥
ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥੧॥
اوُنوِ گھنہرُ گرجےَ برسےَ کۄکِل مۄر بیَراگےَ ॥
ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ ॥
ترور بِرکھ بِہنّگ بھُئِئنّگم گھرِ پِرُ دھن سۄہاگےَ ॥੨॥
ਤਰਵਰ ਬਿਰਖ ਬਿਹੰਗ ਭੁਇਅੰਗਮ ਘਰਿ ਪਿਰੁ ਧਨ ਸੋਹਾਗੈ ॥੨॥
کُچِل کُروُپِ کُنارِ کُلکھنی پِر کا سہجُ ن جانِیا ॥
ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥

ہر رس رنگ رسن نہی ترپتی دُرمت دوُکھ سمانِیا = ۳ =
ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥੩॥
آئے ن جاوۓ نا دکھُ پاوۓ نا دکھ دردُ سریرے =
ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ॥
نانک پربھ تے سہج سُہیلی پربھ دیکھت ہی منُ دھیرے = ۴ = ۲ =
ਨਾਨਕ ਪ੍ਰਭ ਤੇ ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨੁ ਧੀਰੇ ॥੪॥੨॥
سارگ مہلا ۱ =
ਸਾਰਗ ਮਹਲਾ ੧ ॥
دوُر ناہی میرو پربھُ پیارا =
ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥
ستگر بچن میرو منُ مانِیا ہر پائے پران ادھارا = ۱ = رہائو =
ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਇ ਪ੍ਰਾਨ ਅਧਾਰਾ ॥੧॥ ਰਹਾਉ ॥

پنّنا ۸۹۱۱ (Page 1198)

اِن بِدھ ہر مِلیئیے ور کامن دھن سوہاگُ پیاری =
ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ ॥
جات برن کُل سہسا چوُکا گرمت سبد بیچاری = ۱ =
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ ॥੧॥
جسُ منُ مانیۓ ابھمانُ ن تا کئو ہنّسا لوبھُ وِسارے =
ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ ॥
سہج روۓ ورُ کامن پر کی گرمکھ رنگ سوارے = ۲ =
ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ ॥੨॥
جارئو ایَسی پریت کٹنّب سنبنّدھی مائِیا موہ پساری =
ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥
جسُ انّتر پریت رام رسُ ناہی دُبدھا کرم بکاری = ۳ =
ਜਿਸੁ ਅੰਤਰਿ ਪ੍ਰੀਤਿ ਰਾਮ ਰਸੁ ਨਾਹੀ ਦੁਬਿਧਾ ਕਰਮ ਬਿਕਾਰੀ ॥੩॥
انّتر رتن پدارتھ ہت کوَ دُرۓ ن لال پیاری =
ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥
نانک گرمکھ نامُ اموُلکُ جگ جگ انّتر دھاری = ۴ = ۳ =
ਨਾਨਕ ਗੁਰਮੁਖਿ ਨਾਮੁ ਅਮੋਲਕੁ ਜੁਗਿ ਜੁਗਿ ਅੰਤਰਿ ਧਾਰੀ ॥੪॥੩॥

سارنگ مہلا ۴ گھرُ ۱

ਸਾਰੰਗ ਮਹਲਾ ੪ ਘਰੁ ੧

اِکّ اؤنکار سِتگُر پرسادِ ॥

ੴ ਸਤਿਗੁਰ ਪ੍ਰਸਾਦਿ ॥

ہرِ کے سنّت جنا کی ہم دھوُرِ ॥

ਹਰਿ ਕੇ ਸੰਤ ਜਨਾ ਕੀ ਹਮ ਧੂਰਿ ॥

مِلِ ستسنّگتِ پرم پدُ پائِیا آتم رامُ رہِیا بھرپوُرِ ॥۱॥ رہاءُ ॥

ਮਿਲਿ ਸਤਸੰਗਤਿ ਪਰਮ ਪਦੁ ਪਾਇਆ ਆਤਮ ਰਾਮੁ ਰਹਿਆ ਭਰਪੂਰਿ ॥੧॥ ਰਹਾਉ ॥

سِتگُرُ سنّتُ مِلےَ سانْتِ پائیِئےَ کِلوِکھ دُکھ کاٹے سبھِ دوُرِ ॥

ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੂਖ ਕਾਟੇ ਸਭਿ ਦੂਰਿ ॥

آتم جوتِ بھئی پرپھوُلت پُرکھُ نِرنّجنُ دیکھِیا ہجوُرِ ॥۱॥

ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥੧॥

وڈےَ بھاگِ ستسنّگتِ پائی ہرِ ہرِ نامُ رہِیا بھرپوُرِ ॥

ਵਡੈ ਭਾਗਿ ਸਤਸੰਗਤਿ ਪਾਈ ਹਰਿ ਹਰਿ ਨਾਮੁ ਰਹਿਆ ਭਰਪੂਰਿ ॥

اٹھسٹھِ تیِرتھ مجنُ کیِیا ستسنّگتِ پگ نائے دھوُرِ ॥۲॥

ਅਠਸਠਿ ਤੀਰਥ ਮਜਨੁ ਕੀਆ ਸਤਸੰਗਤਿ ਪਗ ਨਾਏ ਧੂਰਿ ॥੨॥

دُرمتِ بِکار ملیِن متِ ہوچھی ہِردا کُسُدھُ لاگا موہ کوُرُ ॥

ਦੁਰਮਤਿ ਬਿਕਾਰ ਮਲੀਨ ਮਤਿ ਹੋਛੀ ਹਿਰਦਾ ਕੁਸੁਧੁ ਲਾਗਾ ਮੋਹ ਕੂਰੁ ॥

بِنُ کرما کِءُ سنّگتِ پائیِئےَ ہئُمےَ بِیاپِ رہِیا منُ جھوُرِ ॥۳॥

ਬਿਨੁ ਕਰਮਾ ਕਿਉ ਸੰਗਤਿ ਪਾਈਐ ਹਉਮੈ ਬਿਆਪਿ ਰਹਿਆ ਮਨੁ ਝੂਰਿ ॥੩॥

ہوہُ دئِیال کِرپا کرِ ہرِ جی ماگءُ ستسنّگتِ پگ دھوُرِ ॥

ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤਸੰਗਤਿ ਪਗ ਧੂਰਿ ॥

نانک سنّتُ مِلےَ ہرِ پائیِئےَ جنُ ہرِ بھیٹِیا رامُ ہجوُرِ ॥۴॥۱॥

ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ ॥੪॥੧॥

سارنگ مہلا ۴ ॥

ਸਾਰੰਗ ਮਹਲਾ ੪ ॥

گوبِنّد چرنن کءُ بلِہاری ॥

ਗੋਬਿੰਦ ਚਰਨਨ ਕਉ ਬਲਿਹਾਰੀ ॥

بھوجلُ جگتُ ن جائی ترنھا جپِ ہرِ ہرِ پارِ اُتاری ॥۱॥ رہاءُ ॥

ਭਵਜਲੁ ਜਗਤੁ ਨ ਜਾਈ ਤਰਣਾ ਜਪਿ ਹਰਿ ਹਰਿ ਪਾਰਿ ਉਤਾਰੀ ॥੧॥ ਰਹਾਉ ॥

ہِردےَ پرتیِت بنی پربھ کیری سیوا سُرت بیِچاری =
ਹਿਰਦੈ ਪ੍ਰਤੀਤਿ ਬਨੀ ਪ੍ਰਭ ਕੇਰੀ ਸੇਵਾ ਸੁਰਤਿ ਬੀਚਾਰੀ ॥
اندِن ُرام نام ُ جپ ہِردےَ سرب کلا گُنکاری = ۱=
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਸਰਬ ਕਲਾ ਗੁਣਕਾਰੀ ॥੧॥
پربھ ُاگم اگوچر ُروِیا سرب ٹھائی مِن تِن الکھ اپاری =
ਪ੍ਰਭੁ ਅਗਮ ਅਗੋਚਰੁ ਰਵਿਆ ਸ੍ਰਬ ਠਾਈ ਮਨਿ ਤਨਿ ਅਲਖ ਅਪਾਰੀ ॥
گُر کِرپال بھئے تب پائِیا ہِردےَ الکھ ُ لکھاری = ۲=
ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ ॥੨॥
انّتر ہر نام ُ سرب دھرنیِدھر ساکت کئو دوُر بھئِیا اہنّکاری =
ਅੰਤਰਿ ਹਰਿ ਨਾਮੁ ਸਰਬ ਧਰਣੀਧਰ ਸਾਕਤ ਕਉ ਦੂਰਿ ਭਇਆ ਅਹੰਕਾਰੀ ॥
ترِسنا جلت ن کبہوُ بوُجھہِ جوُئیَے باجی ہاری = ۳=
ਤ੍ਰਿਸਨਾ ਜਲਤ ਨ ਕਬਹੂ ਬੂਝਹਿ ਜੂਐ ਬਾਜੀ ਹਾਰੀ ॥੩॥
اوُٹھت بیَٹھت ہر گُن گاوہِ گُر کِنّچت کِرپا دھاری =
ਊਠਤ ਬੈਠਤ ਹਰਿ ਗੁਨ ਗਾਵਹਿ ਗੁਰਿ ਕਿੰਚਤ ਕਿਰਪਾ ਧਾਰੀ ॥
نانک جِن کئو ندر بھئی ہیَے تِن کی پیَج سواری = ۴= ۲=
ਨਾਨਕ ਜਿਨ ਕਉ ਨਦਰਿ ਭਈ ਹੈ ਤਿਨ ਕੀ ਪੈਜ ਸਵਾਰੀ ॥੪॥੨॥

## پنّنا ۱۱۹۹ (Page 1199)

سارگ مہلا ۴ =
ਸਾਰਗ ਮਹਲਾ ੪ ॥
ہر ہر انّمرت نام ُ دیہ ُ پیارے =
ਹਰਿ ਹਰਿ ਅੰਮ੍ਰਿਤ ਨਾਮੁ ਦੇਹੁ ਪਿਆਰੇ ॥
جِن اوُپر گُرمُکھ من ُ مانِیا تِن کے کاج سوارے = ۱= رہائو =
ਜਿਨ ਊਪਰਿ ਗੁਰਮੁਖਿ ਮਨੁ ਮਾਨਿਆ ਤਿਨ ਕੇ ਕਾਜ ਸਵਾਰੇ ॥੧॥ ਰਹਾਉ ॥
جو جن دیِن بھئے گُر آگیَے تِن کے دوُکھ نِوارے =
ਜੋ ਜਨ ਦੀਨ ਭਏ ਗੁਰ ਆਗੈ ਤਿਨ ਕੇ ਦੂਖ ਨਿਵਾਰੇ ॥
اندِن ُ بھگت کرہِ گُر آگیَے گُر کیَے سبد سوارے = ۱=
ਅਨਦਿਨੁ ਭਗਤਿ ਕਰਹਿ ਗੁਰ ਆਗੈ ਗੁਰ ਕੈ ਸਬਦਿ ਸਵਾਰੇ ॥੧॥
ہِردےَ نام ُ انّمرت رس ُ رسنا رس ُ گاوہِ رس ُ بیِچارے =
ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਰਸੁ ਗਾਵਹਿ ਰਸੁ ਬੀਚਾਰੇ ॥

گُر پرسادِ انّمرت رسُ چینہیا اوئے پاوہِ موکھ دُیارے ॥۲॥
ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨ੍ਹਿਆ ਓਇ ਪਾਵਹਿ ਮੋਖ ਦੁਆਰੇ ॥੨॥
ستِگُرُ پُرکھُ اچلُ اچلا مت جِسُ دِرڑتا نامُ ادھارے ॥
ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥
تِسُ آگیَے جیئو دیوئو اپُنا ہئو ستِگُر کیَے بلِہارے ॥۳॥
ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ ॥੩॥
منمکھ بھرِم دوُجیَے بھائے لاگے انّترِ اگیان گُبارے ॥
ਮਨਮੁਖ ਭ੍ਰਮਿ ਦੂਜੈ ਭਾਇ ਲਾਗੇ ਅੰਤਰਿ ਅਗਿਆਨ ਗੁਬਾਰੇ ॥
ستِگُرُ داتا ندرِ ن آوَے نا اُروارِ ن پارے ॥۴॥
ਸਤਿਗੁਰੁ ਦਾਤਾ ਨਦਰਿ ਨ ਆਵੈ ਨਾ ਉਰਵਾਰਿ ਨ ਪਾਰੇ ॥੪॥
سربے گھٹِ گھٹِ رویا سُیامی سرب کلا کل دھارے ॥
ਸਰਬੇ ਘਟਿ ਘਟਿ ਰਵਿਆ ਸੁਆਮੀ ਸਰਬ ਕਲਾ ਕਲ ਧਾਰੇ ॥
نانکُ داسنِ داسُ کہت ہیَے کرِ کرِپا لیہُ اُبارے ॥۵॥۳॥
ਨਾਨਕੁ ਦਾਸਨਿ ਦਾਸੁ ਕਹਤ ਹੈ ਕਰਿ ਕਿਰਪਾ ਲੇਹੁ ਉਬਾਰੇ ॥੫॥੩॥
سارگ مہلا ۴ ॥
ਸਾਰਗ ਮਹਲਾ ੪ ॥
گوبِد کی ایَسی کار کمائے ॥
ਗੋਬਿਦ ਕੀ ਐਸੀ ਕਾਰ ਕਮਾਇ ॥
جو کِچھُ کرے سُ ستِ کرِ مانہُ گُرمکھ نامِ رہہُ لِو لائے ॥۱॥ رہائو ॥
ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥੧॥ ਰਹਾਉ ॥
گوبِد پریت لگی اتِ میٹھی اور وِسرِ سبھ جائے ॥
ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ ॥
اندِنُ رہسُ بھئیا منُ مانِیا جوتی جوتِ مِلائے ॥۱॥
ਅਨਦਿਨੁ ਰਹਸੁ ਭਇਆ ਮਨੁ ਮਾਨਿਆ ਜੋਤੀ ਜੋਤਿ ਮਿਲਾਇ ॥੧॥
جب گُݨ گائے تب ہی منُ ترِپتیَے ساںت وسیَے منِ آئے ॥
ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ ॥
گُر کرِپال بھئے تب پائِیا ہرِ چرݨی چِتُ لائے ॥۲॥
ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ ॥੨॥
مت پرگاس بھئی ہرِ دھیائِیا گیانِ تتِ لِو لائے ॥
ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ ॥

انّترِ جوُت پرگٹی منُ مانِیا ہرِ سہجِ سمادھِ لگائے ॥۳॥
ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ ॥੩॥
ہِردےَ کپٹُ نِت کپٹُ کماوہِ مُکھہُ ہرِ ہرِ سُݨائے ॥
ਹਿਰਦੈ ਕਪਟੁ ਨਿਤ ਕਪਟੁ ਕਮਾਵਹਿ ਮੁਖਹੁ ਹਰਿ ਹਰਿ ਸੁਣਾਇ ॥
انّترِ لوُبھُ مہا گُبارا تُہ کوُٹےَ دُکھ کھائے ॥۴॥
ਅੰਤਰਿ ਲੋਭੁ ਮਹਾ ਗੁਬਾਰਾ ਤੁਹ ਕੂਟੈ ਦੁਖ ਖਾਇ ॥੪॥
جب سُپرسنّن بھئے پربھ میرے گُرمُکھِ پرچا لائے ॥
ਜਬ ਸੁਪ੍ਰਸੰਨ ਭਏ ਪ੍ਰਭ ਮੇਰੇ ਗੁਰਮੁਖਿ ਪਰਚਾ ਲਾਇ ॥
نانک نام نِرنّجنُ پائِیا نامُ جپت سُکھُ پائے ॥۵॥۴॥
ਨਾਨਕ ਨਾਮ ਨਿਰੰਜਨੁ ਪਾਇਆ ਨਾਮੁ ਜਪਤ ਸੁਖੁ ਪਾਇ ॥੫॥੪॥
سارگ مہلا ۴ ॥
ਸਾਰਗ ਮਹਲਾ ੪ ॥
میرا منُ رام نامِ منُ مانی ॥
ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥
میرےَ ہیِئرےَ ستِگُرِ پ٘ریِتِ لگائی منِ ہرِ ہرِ کتھا سُکھانی ॥۱॥ رہاءُ ॥
ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ ਮਨਿ ਹਰਿ ਹਰਿ ਕਥਾ ਸੁਖਾਨੀ ॥੧॥ ਰਹਾਉ ॥
دیِن دئِیال ہوۄہُ جن اوُپرِ جن دیۄہُ اکتھ کہانی ॥
ਦੀਨ ਦਇਆਲ ਹੋਵਹੁ ਜਨ ਊਪਰਿ ਜਨ ਦੇਵਹੁ ਅਕਥ ਕਹਾਨੀ ॥
سنّت جنا مِلِ ہرِ رسُ پائِیا ہرِ منِ تنِ میِٹھ لگانی ॥۱॥
ਸੰਤ ਜਨਾ ਮਿਲਿ ਹਰਿ ਰਸੁ ਪਾਇਆ ਹਰਿ ਮਨਿ ਤਨਿ ਮੀਠ ਲਗਾਨੀ ॥੧॥
ہرِ کےَ رنّگِ رتے بیَراگی جِن٘ہ گُرمتِ نامُ پچھانی ॥
ਹਰਿ ਕੈ ਰੰਗਿ ਰਤੇ ਬੈਰਾਗੀ ਜਿਨ੍ਹ੍ਹ ਗੁਰਮਤਿ ਨਾਮੁ ਪਛਾਨੀ ॥
پُرکھےَ پُرکھُ مِلِیا سُکھُ پائِیا سبھ چوُکی آۄݨ جانی ॥۲॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥੨॥
نیَݨی بِرہُ دیکھا پربھ سُیامی رسنا نامُ ۄکھانی ॥
ਨੈਣੀ ਬਿਰਹੁ ਦੇਖਾ ਪ੍ਰਭ ਸੁਆਮੀ ਰਸਨਾ ਨਾਮੁ ਵਖਾਨੀ ॥

پنّنا ۰۰۲۱ (Page 1200)

س٘رۄݨی کیِرتنُ سُنءُ دِنُ راتی ہِردےَ ہرِ ہرِ بھانی ॥۳॥
ਸ੍ਰਵਣੀ ਕੀਰਤਨੁ ਸੁਨਉ ਦਿਨੁ ਰਾਤੀ ਹਿਰਦੈ ਹਰਿ ਹਰਿ ਭਾਨੀ ॥੩॥

پنّچ جنا گُر وسگت آݨے تئو اُنمن نام لگانی ॥
ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ ॥
جن نانک ہر کرپا دھاری ہر رامیَے نام سمانی ॥۴॥۵॥
ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ ॥੪॥੫॥
سارگ مہلا ۴ ॥
ਸਾਰਗ ਮਹਲਾ ੪ ॥
جپ من رام نامُ پڑھُ سارُ ॥
ਜਪਿ ਮਨ ਰਾਮ ਨਾਮੁ ਪੜ੍ਹੁ ਸਾਰੁ ॥
رام نام بنُ تھرُ نہی کوئی ہورُ نہپھل سبھُ بستھارُ ॥۱॥ رہائو ॥
ਰਾਮ ਨਾਮ ਬਿਨੁ ਥਿਰੁ ਨਹੀ ਕੋਈ ਹੋਰੁ ਨਿਹਫਲ ਸਭੁ ਬਿਸਥਾਰੁ ॥੧॥ ਰਹਾਉ ॥
کیا لیجیَے کیا تجیئیَے بئُرے جو دیسیَے سو چھارُ ॥
ਕਿਆ ਲੀਜੈ ਕਿਆ ਤਜੀਐ ਬਉਰੇ ਜੋ ਦੀਸੈ ਸੋ ਛਾਰੁ ॥
جسُ بکھیا کئو تُم اپُنی کر جانہُ سا چھاڑ جاہُ سر بھارُ ॥۱॥
ਜਿਸੁ ਬਿਖਿਆ ਕਉ ਤੁਮ੍ ਅਪੁਨੀ ਕਰਿ ਜਾਨਹੁ ਸਾ ਛਾਡਿ ਜਾਹੁ ਸਿਰਿ ਭਾਰੁ ॥੧॥
تلُ تلُ پلُ پلُ ائُدھ پھن گھاٹیَے بوُجھ ن سکیَے گوارُ ॥
ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ ॥
سو کچھُ کرَے ج سات ن چالیَے اہُ ساکت کا آچارُ ॥۲॥
ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ ॥੨॥
سنّت جنا کیَے سنّگ ملُ بئُرے تئو پاوہ موکھ دُیارُ ॥
ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ ॥
بنُ ستسنّگ سکھُ کنیَے ن پائیا جائے پوُچھہُ بید بیچارُ ॥۳॥
ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ ॥੩॥
راݨا رائو سبھیَے کوئوُ چالیَے جھوُٹھُ چھوڑ جائے پاسارُ ॥
ਰਾਣਾ ਰਾਉ ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ ॥
نانک سنّت سدا تھرُ نہچلُ جن رام نامُ آدھارُ ॥۴॥۶॥
ਨਾਨਕ ਸੰਤ ਸਦਾ ਥਿਰੁ ਨਿਹਚਲੁ ਜਿਨ ਰਾਮ ਨਾਮੁ ਆਧਾਰੁ ॥੪॥੬॥
سارگ مہلا ۴ گھرُ ۳ دُپدا
ਸਾਰਗ ਮਹਲਾ ੪ ਘਰੁ ੩ ਦੁਪਦਾ
اِکّ اوئنکار ستگُر پرساد ॥
ੴ ਸਤਿਗੁਰ ਪ੍ਰਸਾਦਿ ॥

کاہے پُوت جھگرت ہئو سنّگ باپ ॥
ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
جِن کے جنے بڈِیرے تُم ہئو تِن سِئو جھگرت پاپ ॥۱॥ رہائو ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥ ਰਹਾਉ ॥
جِسُ دھن کا تُم گربُ کرت ہئو سو دھنُ کِسہِ ن آپ ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥
کھِن مہِ چھوڈِ جائِ بِکھِیا رسُ تئو لاگےَ پچھُتاپ ॥۱॥
ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥੧॥
جو تُمرے پ٘ربھ ہوتے سُیامی ہرِ تِن کے جاپہُ جاپ ॥
ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ ॥
اُپدیسُ کرت نانک جن تُم کئو جئو سُنہُ تئو جائِ سنّتاپ ॥۲॥۱॥۷॥
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥੨॥੧॥੭॥
سارگ مہلا ۴ گھرُ ۵ دُپدے پڑتال
ਸਾਰਗ ਮਹਲਾ ੪ ਘਰੁ ੫ ਦੁਪਦੇ ਪੜਤਾਲ
اِک اونکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
جگجیِونو منموہن سِئو پ٘ریِتِ لاگی میَ ہرِ ہرِ ہرِ ٹیک سبھ دِنسُ سبھ راتِ ॥۱॥ رہائو ॥
جپِ من جگنّناتھ جگدیِسرو
ਜਪਿ ਮਨ ਜਗੰਨਾਥ ਜਗਦੀਸਰੋ ਜਗਜੀਵਨੋ ਮਨਮੋਹਨ ਸਿਉ ਪ੍ਰੀਤਿ ਲਾਗੀ ਮੈ ਹਰਿ ਹਰਿ ਹਰਿ ਟੇਕ ਸਭ ਦਿਨਸੁ ਸਭ ਰਾਤਿ ॥੧॥ ਰਹਾਉ ॥
ہرِ کی اُپما انِک انِک انِک گُن گاوت سُک نارد ب٘رہمادِک تو گُن سُیامی گنِن ن جاتِ ॥
ਹਰਿ ਕੀ ਉਪਮਾ ਅਨਿਕ ਅਨਿਕ ਅਨਿਕ ਗੁਨ ਗਾਵਤ ਸੁਕ ਨਾਰਦ ਬ੍ਰਹਮਾਦਿਕ ਤਵ ਗੁਨ ਸੁਆਮੀ ਗਨਿਨ ਨ ਜਾਤਿ ॥
توُ ہرِ بیئنّتُ توُ ہرِ بیئنّتُ توُ ہرِ سُیامی توُ آپے ہی جانہِ آپنی بھاںتِ ॥۱॥
ਤੂ ਹਰਿ ਬੇਅੰਤੁ ਤੂ ਹਰਿ ਬੇਅੰਤੁ ਤੂ ਹਰਿ ਸੁਆਮੀ ਤੂ ਆਪੇ ਹੀ ਜਾਨਹਿ ਆਪਨੀ ਭਾਂਤਿ ॥੧॥
ہرِ کیَ نِکٹِ نِکٹِ ہرِ نِکٹ ہی بستے تے ہرِ کے جن سادھوُ ہرِ بھگات ॥
ਹਰਿ ਕੈ ਨਿਕਟਿ ਨਿਕਟਿ ਹਰਿ ਨਿਕਟ ਹੀ ਬਸਤੇ ਤੇ ਹਰਿ ਕੇ ਜਨ ਸਾਧੂ ਹਰਿ ਭਗਾਤ ॥
تے ہرِ کے جن ہرِ سِئو رلِ مِلے جیَسے جن نانک سللےَ سلل مِلاتِ ॥۲॥۱॥۸॥
ਤੇ ਹਰਿ ਕੇ ਜਨ ਹਰਿ ਸਿਉ ਰਲਿ ਮਿਲੇ ਜੈਸੇ ਜਨ ਨਾਨਕ ਸਲਲੈ ਸਲਲ ਮਿਲਾਤਿ ॥੨॥੧॥੮॥

سارنگ مہلا ۴ ॥

ਸਾਰੰਗ ਮਹਲਾ ੪ ॥

جپ من نرہرے نرہر سؤامی ہر سگل دیو دیوا سری رام رام ناما ہر پریتمُ مؤرا ॥۱॥ رہائؤ ॥

ਜਪਿ ਮਨ ਨਰਹਰੇ ਨਰਹਰ ਸੁਆਮੀ ਹਰਿ ਸਗਲ ਦੇਵ ਦੇਵਾ ਸ੍ਰੀ ਰਾਮ ਰਾਮ ਨਾਮਾ ਹਰਿ ਪ੍ਰੀਤਮੁ ਮੋਰਾ ॥੧॥ ਰਹਾਉ ॥

جِتُ گرِہ گن گاوتے ہر کے گن گاوتے رام گن گاوتے تِتُ گرِہ واجے پنّچ سبد وڈ بھاگ متھؤرا ॥

ਜਿਤੁ ਗ੍ਰਿਹਿ ਗੁਨ ਗਾਵਤੇ ਹਰਿ ਕੇ ਗੁਨ ਗਾਵਤੇ ਰਾਮ ਗੁਨ ਗਾਵਤੇ ਤਿਤੁ ਗ੍ਰਿਹਿ ਵਾਜੇ ਪੰਚ ਸਬਦ ਵਡ ਭਾਗ ਮਥੋਰਾ ॥

گئے سبھ رؤگ گئے کامُ کرؤدھُ لؤبھُ مؤہُ ابھمانُ گئے تِن جن کے ہر مار کڈھے پنّچ چؤرا ॥۱॥

تِن جن کے سبھ پاپ گئے سبھ دؤکھ

ਤਿਨ੍ ਜਨ ਕੇ ਸਭਿ ਪਾਪ ਗਏ ਸਭਿ ਦੋਖ ਗਏ ਸਭਿ ਰੋਗ ਗਏ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਗਏ ਤਿਨ੍ ਜਨ ਕੇ ਹਰਿ ਮਾਰਿ ਕਢੇ ਪੰਚ ਚੋਰਾ ॥੧॥

بؤلہُ ہر سادھؤُ ہر کے جن سادھؤُ جگدیِسُ جپہُ من بچن کرم ہر ہر آرادھؤُ ہر کے جن سادھؤُ ॥

ہر رام

ਹਰਿ ਰਾਮ ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ ਹਰਿ ਕੇ ਜਨ ਸਾਧੂ ॥

ہر رام بؤل ہر رام بؤل سبھ پاپ گوادھؤُ ॥

ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ ਪਾਪ ਗਵਾਧੂ ॥

نِت نِت جاگرنُ کرہُ سدا سدا آننّدُ جپ جگدیِسؤُرا ॥

ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨ ਦੁ ਜਪਿ ਜਗਦੀਸੋੁਰਾ ॥

پاوہُ سبھیَے پھل پاوہُ دھرمُ ارتھُ کام مؤکھُ جن نانک ہر سئؤ مِلے ہر بھگت تؤرا ॥۲॥۲॥۹॥

من اِچھے پھل

ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥੨॥੨॥੯॥

سارگ مہلا ۴ ॥

ਸਾਰਗ ਮਹਲਾ ੪ ॥

جپ من مادھؤ مدھسُوُدنؤ ہر سریرنّگؤ پرمیسرؤ ست پرمیسرؤ پربھُ انّترجامی ॥

ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ ॥

سبھ دؤکھن کؤ ہنّتا سبھ سؤکھن کؤ داتا ہر پریتم گن گائؤُ ॥۱॥ رہائؤ ॥

ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ ॥੧॥ ਰਹਾਉ ॥

گھٹ گھٹے گھٹ بستا ہر جل تھلے ہر بستا ہر تھان تھانتر بستا میّے ہر دیکھن کو چائو ॥
ہر
ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ ਹਰਿ ਥਾਨ ਥਾਨ ਤਰਿ ਬਸਤਾ ਮੈ ਹਰਿ ਦੇਖਨ ਕੋ ਚਾਉ ॥
کوئی آوے سنّتو ہر کا جن سنّتو میرا پریتم جن سنّتو موہ مارگ دکھلاوے ॥
ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ ਮੋਹਿ ਮਾਰਗੁ ਦਿਖਲਾਵੈ ॥
تس جن کے ہئو مل مل دھووا پائو ॥۱॥
ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥੧॥
ہر جن کئو ہر ملیا ہر سردھا تے ملیا گرمکھ ہر ملیا ॥
ਹਰਿ ਜਨ ਕਉ ਹਰਿ ਮਿਲਿਆ ਹਰਿ ਸਰਧਾ ਤੇ ਮਿਲਿਆ ਗੁਰਮੁਖਿ ਹਰਿ ਮਿਲਿਆ ॥
میرے من تن آنند بھئے میّے دیکھیا ہر رائو ॥
ਮੇਰੈ ਮਨਿ ਤਨਿ ਆਨ ਦ ਭਏ ਮੈ ਦੇਖਿਆ ਹਰਿ ਰਾਉ ॥
جن نانک کئو کرپا بھئی ہر کی کرپا بھئی جگدیسر کرپا بھئی ॥
ਜਨ ਨਾਨਕ ਕਉ ਕਿਰਪਾ ਭਈ ਹਰਿ ਕੀ ਕਿਰਪਾ ਭਈ ਜਗਦੀਸੁਰ ਕਿਰਪਾ ਭਈ ॥
میّے اندنو سد سد سدا ہر جپیا ہر نائو ॥۲॥۳॥۱۰॥
ਮੈ ਅਨਦਿਨੋ ਸਦ ਸਦ ਸਦਾ ਹਰਿ ਜਪਿਆ ਹਰਿ ਨਾਉ ॥੨॥੩॥੧੦॥
سارگ مہلا ۴ ॥
ਸਾਰਗ ਮਹਲਾ ੪ ॥
جپ من نربھئو ॥
ਜਪਿ ਮਨ ਨਿਰਭਉ ॥
ست ست سدا ست ॥
ਸਤਿ ਸਤਿ ਸਦਾ ਸਤਿ ॥
نرویر اکال مؤرت ॥
ਨਿਰਵੈਰੁ ਅਕਾਲ ਮੂਰਤਿ ॥
آجؤنی سنّبھئو ॥
ਆਜੂਨੀ ਸੰਭਉ ॥
میرے من اندنو دھیائے نرنکار نراہاری ॥۱॥ رہائو ॥
ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ ॥੧॥ ਰਹਾਉ ॥
کئو ہر درسن کئو کوٹ کوٹ تیتیس سدھ جتی جوگی تٹ تیرتھ پربھون کرت رہت نراہاری ॥
ہر درسن

ਹਰਿ ਦਰਸਨ ਕਉ ਹਰਿ ਦਰਸਨ ਕਉ ਕੋਟਿ ਕੋਟਿ ਤੇਤੀਸ ਸਿਧ ਜਤੀ ਜੋਗੀ ਤਟ ਤੀਰਥ ਪਰਭਵਨ ਕਰਤ ਰਹਤ ਨਿਰਾਹਾਰੀ ॥

تِن جن کی سیوا تھائے پئی جِن کئو کِرپال ہوٗوتُ بنواری ॥۱॥
ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ ॥੧॥

ہرِ کے ہو سنّت بھلے تے اوُتم بھگت بھلے جو بھاوت ہرِ رام مُراری ॥
ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ ॥

جِن کا انگُ کرےَ میرا سُیامی تِن کی نانک ہرِ پیَج سواری ॥۲॥۴॥۱۱॥
ਜਿਨ੍ ਕਾ ਅੰਗੁ ਕਰੈ ਮੇਰਾ ਸੁਆਮੀ ਤਿਨ੍ ਕੀ ਨਾਨਕ ਹਰਿ ਪੈਜ ਸਵਾਰੀ ॥੨॥੪॥੧੧॥

## (Page 1202) پنّنا ۲۰۲۱

سارگ مہلا ۴ پڑتال ॥
ਸਾਰਗ ਮਹਲਾ ੪ ਪੜਤਾਲ ॥

ہرِ گوۄِنّدُ گُنی نِدھانُ سبھ سِرسٹِ کا پربھو میرے من ہرِ بوۄلِ ہرِ پُرکھُ ابناسی ॥۱॥ رہائو ॥
جپِ من گوۄِنّدُ
ਜਪਿ ਮਨ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ਸਭ ਸ੍ਰਿਸਟਿ ਕਾ ਪ੍ਰਭੋ ਮੇਰੇ ਮਨ ਹਰਿ ਬੋਲਿ ਹਰਿ ਪੁਰਖੁ ਅਬਿਨਾਸੀ ॥੧॥ ਰਹਾਉ ॥

ہرِ کا نامُ انّمرتُ ہرِ ہرِ ہرے سو پیِئیَے جِسُ رامُ پِیاسی ॥
ਹਰਿ ਕਾ ਨਾਮੁ ਅੰਮ੍ਰਿਤੁ ਹਰਿ ਹਰਿ ਹਰੇ ਸੋ ਪੀਐ ਜਿਸੁ ਰਾਮੁ ਪਿਆਸੀ ॥

ہرِ آپِ دئِیالُ دئِیا کرِ میلیَے جِسُ ستِگُروُ سو جنُ ہرِ ہرِ انّمرت نامُ چکھاسی ॥۱॥
ਹਰਿ ਆਪਿ ਦਇਆਲੁ ਦਇਆ ਕਰਿ ਮੇਲੈ ਜਿਸੁ ਸਤਿਗੁਰੂ ਸੋ ਜਨੁ ਹਰਿ ਹਰਿ ਅੰਮ੍ਰਿਤ ਨਾਮੁ ਚਖਾਸੀ ॥੧॥

جو جن سیوہِ سد سدا میرا ہرِ ہرے تِن کا سبھُ دوُکھُ بھرمُ بھئو جاسی ॥
ਜੋ ਜਨ ਸੇਵਹਿ ਸਦ ਸਦਾ ਮੇਰਾ ਹਰਿ ਹਰੇ ਤਿਨ ਕਾ ਸਭੁ ਦੂਖੁ ਭਰਮੁ ਭਉ ਜਾਸੀ ॥

جنُ نانکُ نامُ لئے تاں جیِوےَ جِئو چاتِرکُ جلِ پیِئیَے ترِپتاسی ॥۲॥۵॥۱۲॥
ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਜਿਉ ਚਾਤ੍ਰਿਕੁ ਜਲਿ ਪੀਐ ਤ੍ਰਿਪਤਾਸੀ ॥੨॥੫॥੧੨॥

سارگ مہلا ۴ ॥
ਸਾਰਗ ਮਹਲਾ ੪ ॥

جپِ من سِری رامُ ॥
ਜਪਿ ਮਨ ਸਿਰੀ ਰਾਮੁ ॥

رام رمت رامُ ॥
ਰਾਮ ਰਮਤ ਰਾਮੁ ॥

سِت سِت رامُ ॥
ਸਤਿ ਸਤਿ ਰਾਮੁ ॥
بۄلہُ بھئِیا سد رام رامُ رامُ رو رہِیا سربگے ॥੧॥ رہائُ ॥
ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ ॥੧॥ ਰਹਾਉ ॥
رامُ آپے آپ آپے سبھُ کرتا رامُ آپے آپ آپ سبھتُ جگے ॥
ਰਾਮੁ ਆਪੇ ਆਪਿ ਆਪੇ ਸਭੁ ਕਰਤਾ ਰਾਮੁ ਆਪੇ ਆਪਿ ਆਪਿ ਸਭਤੁ ਜਗੇ ॥
جِسُ آپ کِرپا کرے میرا رام رام رام رائے سۄ جنُ رام نام لِو لاگے ॥੧॥
ਜਿਸੁ ਆਪਿ ਕਿਰਪਾ ਕਰੇ ਮੇਰਾ ਰਾਮ ਰਾਮ ਰਾਮ ਰਾਇ ਸੋ ਜਨੁ ਰਾਮ ਨਾਮ ਲਿਵ ਲਾਗੇ ॥੧॥
رام نام کی اُپما دیکھہُ ہر سنّتہُ جۄ بھگت جنا کی پت راکھئِے وِچ کلِجگ اگے ॥
ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ ਜੋ ਭਗਤ ਜਨਾਂ ਕੀ ਪਤਿ ਰਾਖੈ ਵਿਚਿ ਕਲਿਜੁਗ ਅਗੇ ॥
جن نانک کا انگُ کِیا میرۓ رام رائے دُسمن دوُکھ گئے سبھ بھگے ॥੨॥੬॥੧੩॥
ਜਨ ਨਾਨਕ ਕਾ ਅੰਗੁ ਕੀਆ ਮੇਰੈ ਰਾਮ ਰਾਇ ਦੁਸਮਨ ਦੂਖ ਗਏ ਸਭਿ ਭਗੇ ॥੨॥੬॥੧੩॥
سارنگ مہلا ੫ چئُپدے گھرُ ੧
ਸਾਰੰਗ ਮਹਲਾ ੫ ਚਉਪਦੇ ਘਰੁ ੧
اِکّ اۄنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سِتگُر موُرت کئُ بلِ جائُ ॥
ਸਤਿਗੁਰ ਮੂਰਤਿ ਕਉ ਬਲਿ ਜਾਉ ॥
انّتر پِیاس چاترِک جِئُ جل کی سپھل درسنُ کد پانئُ ॥੧॥ رہائُ ॥
ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥੧॥ ਰਹਾਉ ॥
اناتھا کۄ ناتھُ سرب پرتِپالکُ بھگتِ وچھلُ ہر نائُ ॥
ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿ ਨਾਉ ॥
جا کئُ کۄئے ن راکھئِے پرانی تِسُ توُ دیہ اسرائُ ॥੧॥
ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ ॥੧॥
نِدھرِیا دھر نِگتِیا گت نِتھاوِیا توُ تھائُ ॥
ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ ॥
دہ دِس جانئُ تہاں توُ سنگے تیری کیِرت کرم کمائُ ॥੨॥
ਦਹ ਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ ॥੨॥
ایکسُ تے لاکھ لاکھ تے ایکا تیری گت مِت کہ ن سکائُ ॥
ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ ॥

تُوُ بیئنّتُ تیری مِت نہی پائیئیے سبھُ تیرو کھیلُ دِکھائو ॥٣॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥੩॥
سادھن کا سنّگُ سادھ سِئو گوسٹِ ہر سادھن سِئو لو لائو ॥
ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵ ਲਾਉ ॥
جن نانک پائِیا ہیَے گُرمِت ہر دیہُ درسُ مِن چائو ॥٤॥١॥
ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ ॥੪॥੧॥
سارگ مہلا ٥ ॥
ਸਾਰਗ ਮਹਲਾ ੫ ॥
ہر جیِئو انّترجامی جان ॥
ਹਰਿ ਜੀਉ ਅੰਤਰਜਾਮੀ ਜਾਨ ॥
کرت بُرائی مانکھ تے چھپائی ساکھی بھُوت پوان ॥١॥ رہائو ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥੧॥ ਰਹਾਉ ॥
بیَسنوَ نامُ کرت کھٹ کرما انّتر لوبھ جوُٹھان ॥
ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ ॥
سنّت سبھا کی نِنّدا کرتے ڈوُبے سبھ اگیان ॥١॥
ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ ॥੧॥



کرہ سوم پاکُ ہرہ پر دربا انّتر جھوُٹھ گُمان ॥
ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥
ساستر بید کی بِدھ نہی جانہ بِیاپے من کیَے مان ॥٢॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥੨॥
سنّدھیا کال کرہ سبھ ورتا جِئو سپھری دنّپھان ॥
ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥
پربھوُ بھُلائے اوُجھڑ پائے نِہپھل سبھ کرمان ॥٣॥
ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ ॥੩॥
سو گِیانی سو بیَسنوَ پڑِیا جِسُ کری کِرپا بھگوان ॥
ਸੋ ਗਿਆਨੀ ਸੋ ਬੈਸਨੌ ਪੜਿਆ ਜਿਸੁ ਕਰੀ ਕਿਪਾ ਭਗਵਾਨ ॥
اوُن ستِگُرُ سیو پرم پدُ پائِیا اُدھرِیا سگل بِسوان ॥٤॥
ਓਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ ਾਨ ॥੪॥

کِیا ہم کتھہ کِچھُ کتھِ نہی جانٔہ پربھ بھاوےَ تِوےَ بولان ॥
ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋਲਾਨ ॥
سادھسنّگت کی دھوُرِ اِک مانّگئو جن نانک پئِئو سران ॥੫॥੨॥
ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥੫॥੨॥
سارگ مہلا ੫ ॥
ਸਾਰਗ ਮਹਲਾ ੫ ॥
اب مورو ناچنو رہو ॥
ਅਬ ਮੋਰੋ ਨਾਚਨੋ ਰਹੋ ॥
لالُ رگیِلا سہجے پائِئو ستِگُر بچنِ لہو ॥੧॥ رہائو ॥
ਲਾਲੁ ਰਗੀਲਾ ਸਹਜੇ ਪਾਇਓ ਸਤਿਗੁਰ ਬਚਨਿ ਲਹੋ ॥੧॥ ਰਹਾਉ ॥
کُیار کنّنِیا جیَسے سنّگِ سہیری پ٘رِء بچن اُپہاس کہو ॥
ਕੁਆਰ ਕੰਨਿਆ ਜੈਸੇ ਸੰਗਿ ਸਹੇਰੀ ਪ੍ਰਿਅ ਬਚਨ ਉਪਹਾਸ ਕਹੋ ॥
جئو سُرِجنُ گ٘رِہ بھیِترِ آئِئو تب مُکھُ کاجِ لجو ॥੧॥
ਜਉ ਸੁਰਿਜਨੁ ਗ੍ਰਿਹ ਭੀਤਰਿ ਆਇਓ ਤਬ ਮੁਖੁ ਕਾਜਿ ਲਜੋ ॥੧॥
جِئو کنِکو کوٹھاری چڑ٘ئو کبرو ہوت پھرو ॥
ਜਿਉ ਕਨਿਕੋ ਕੋਠਾਰੀ ਚੜਿਓ ਕਬਰੋ ਹੋਤ ਫਿਰੋ ॥
جب تے سُدھ بھئے ہےَ بارہ تب تے تھان تھِرو ॥੨॥
ਜਬ ਤੇ ਸੁਧ ਭਏ ਹੈ ਬਾਰਹਿ ਤਬ ਤੇ ਥਾਨ ਥਿਰੋ ॥੨॥
جئو دِنُ ریَنِ تئوُ لئو بجِئو موُرت گھری پلو ॥
ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ ॥
بجاونہارو اوُٹھِ سِدھارِئو تب پھِرِ باجُ ن بھئِئو ॥੩॥
ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ ॥੩॥
جیَسے کُنّبھ اُدک پوُرِ آنِئو تب اوہُ بھِنّن د٘رِسٹو ॥
ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥
کہُ نانک کُنّبھُ جلےَ مہِ ڈارِئو انّبھےَ انّبھ مِلو ॥੪॥੩॥
ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥੩॥
سارگ مہلا ੫ ॥
ਸਾਰਗ ਮਹਲਾ ੫ ॥
اب پوُچھے کِیا کہا ॥
ਅਬ ਪੂਛੇ ਕਿਆ ਕਹਾ ॥

لیَنو نامُ انّمرت رسُ نیِکو باور بِکھُ سِئو گہِ رہا ॥۱॥ رہائو ॥
ਲੈਨੋ ਨਾਮੁ ਅੰਮ੍ਰਿਤ ਰਸੁ ਨੀਕੋ ਬਾਵਰ ਬਿਖੁ ਸਿਉ ਗਹਿ ਰਹਾ ॥੧॥ ਰਹਾਉ ॥
دُلبھ جنمُ چِرنّکال پائِئو جاتئو کئُڈی بدلہا ॥
ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ ॥
کاتھُوری کو گاہکُ آئِئو لادِئو کالر بِرکھ جِوہا ॥۱॥
ਕਾਥੂਰੀ ਕੋ ਗਾਹਕੁ ਆਇਓ ਲਾਦਿਓ ਕਾਲਰ ਬਿਰਖ ਜਿਵਹਾ ॥੧॥
آئِئو لابھُ لابھن کیَے تائی موہِن ٹھاگئُری سِئو اُلِجھ پہا ॥
ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥
کاچ بادرےَ لالُ کھوئی ہیَے پھِر اِہُ اَئُسرُ کدِ لہا ॥۲॥
ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ ॥੨॥
سگل پرادھ ایکُ گُنُ ناہی ٹھاکُرُ چھوڈہ داسِ بھجہا ॥
ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ ॥
آئی مسٹِ جڑوت کی نِیائی جِئو تسکرُ درِ سانِّہا ॥۳॥
ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਾ ॥੩॥
آن اُپائو ن کوئُو سُوجھیَے ہرِ داسا سرنی پرِ رہا ॥
ਆਨ ਉਪਾਉ ਨ ਕੋਊ ਸੂਝੈ ਹਰਿ ਦਾਸਾ ਸਰਣੀ ਪਰਿ ਰਹਾ ॥
کہُ نانک تب ہی من چھُٹییَے جئو سگلے اَئُگن میٹِ دھرہا ॥۴॥۴॥
ਕਹੁ ਨਾਨਕ ਤਬ ਹੀ ਮਨ ਛੁਟੀਐ ਜਉ ਸਗਲੇ ਅਉਗਨ ਮੇਟਿ ਧਰਹਾ ॥੪॥੪॥
سارگ مہلا ۵ ॥
ਸਾਰਗ ਮਹਲਾ ੫ ॥
مائی دھیِر رہی پرِء بہُتُ بِراگِئو ॥
ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ ॥
اَنِک بھانّتِ آنُوپ رنّگ رے تِن سِئو رُچیَے ن لاگِئو ॥۱॥ رہائو ॥
ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ਹ ਸਿਉ ਰੁਚੈ ਨ ਲਾਗਿਓ ॥੧॥ ਰਹਾਉ ॥
نِس باسُر پرِء پرِء مُکھِ ٹیرئو نِید پلک نہی جاگِئو ॥
ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨ□ੀਦ ਪਲਕ ਨਹੀ ਜਾਗਿਓ ॥
ہار کجر بستر اَنِک سیِگار رے بِنُ پِر سبھیَے بِکھُ لاگِئو ॥۱॥
ਹਾਰ ਕਜਰ ਬਸਤ੍ਰ ਅਨਿਕ ਸੀਗਾਰ ਰੇ ਬਿਨੁ ਪਿਰ ਸਭੈ ਬਿਖੁ ਲਾਗਿਓ ॥੧॥

پوُچھئو پوُچھئو دین بھانت کر کوئوُ کہیَے پری دیسانگئو ॥
ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ ॥
ہینئوُ دینئو سبھُ منُ تنُ ارپئو سیِسُ چرن پر راکھئو ॥۲॥
ਹੀਂਉ ਦੇਂਉ ਸਭੁ ਮਨੁ ਤਨੁ ਅਰਪਉ ਸੀਸੁ ਚਰਣ ਪਰਿ ਰਾਖਿਓ ॥੨॥
چرن بنّدنا اموٗل داسرو دینئو سادھسنّگت اردانگئو ॥
ਚਰਣ ਬੰਦਨਾ ਅਮੋਲ ਦਾਸਰੋ ਦੇਂਉ ਸਾਧਸੰਗਤਿ ਅਰਦਾਗਿਓ ॥
کرہُ کرپا موہ پربھوُ ملاوہُ نمکھ درسُ پیکھانگئو ॥۳॥
ਕਰਹੁ ਕਿ□ਪਾ ਮੋਹਿ ਪ੍ਰਭੂ ਮਿਲਾਵਹੁ ਨਿਮਖ ਦਰਸੁ ਪੇਖਾਗਿਓ ॥੩॥
درسٹ بھئی تب بھیِتر آئئو میرا منُ اندنُ سیِتلانگئو ॥
ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥
کہُ نانک رس منّگل گائے سبدُ اناہدُ باجئو ॥۴॥۵॥
ਕਹੁ ਨਾਨਕ ਰਸਿ ਮੰਗਲ ਗਾਏ ਸਬਦੁ ਅਨਾਹਦੁ ਬਾਜਿਓ ॥੪॥੫॥
سارگ مہلا ۵ ॥
ਸਾਰਗ ਮਹਲਾ ੫ ॥
مائی ست ست ست ہر ست ست ست سادھا ॥
ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥
بچنُ گروُ جو پوُرے کہئو میَے چھیِک گانٹھری بادھا ॥۱॥ رہائو ॥
ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥੧॥ ਰਹਾਉ ॥
نس باسُر نکھئتر بناسی رو سسیِئر بینادھا ॥
ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
گر بسُدھا جل پون جائگو اک سادھ بچن اٹلادھا ॥۱॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥
انڈّ بناسی جیر بناسی اُتبھُج سیت بنادھا ॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
چار بناسی کھٹہ بناسی اک سادھ بچن نہچلادھا ॥۲॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥
راج بناسی تام بناسی ساتکُ بھی بینادھا ॥
ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥

دِرسٹمان ہیَے سگل بِناسی اِک سادھ بچن آگادھا ॥۳॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥
آپے آپِ آپ ہی آپے سبھُ آپن کھیلُ دِکھادھا ॥
ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥
پائِئو ن جائی کہی بھانت رے پربھُ نانک گُر مِلِ لادھا ॥۴॥۶॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥੪॥੬॥
سارگ مہلا ۵ ॥
ਸਾਰਗ ਮਹਲਾ ੫ ॥
میرےَ مِن باسِبو گُر گوبِنّد ॥
ਮੇਰੈ ਮਨਿ ਬਾਸਿਬੋ ਗੁਰ ਗੋਬਿੰਦ ॥
جہاں سِمرنُ بھئِئو ہیَے ٹھاکُر تہاں نگر سُکھ آننّد ॥۱॥ رہائو ॥
ਜਹਾਂ ਸਿਮਰਨੁ ਭਇਓ ਹੈ ਠਾਕੁਰ ਤਹਾਂ ਨਗਰ ਸੁਖ ਆਨ ਦ ॥੧॥ ਰਹਾਉ ॥
جہاں بیِسرےَ ٹھاکُرُ پیارو تہاں دوُکھ سبھ آپد ॥
ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥
جہ گُن گائے آننّد منّگل روُپ تہاں سدا سُکھ سنّپد ॥۱॥
ਜਹ ਗੁਨ ਗਾਇ ਆਨ ਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥
جہا سروَن ہر کتھا ن سُنیِئیَے تہ مہا بھئِیان اُدِیاند ॥
ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ ॥
جہاں کیِرتنُ سادھسنّگِت رسُ تہ سگھن باس پھلاںند ॥۲॥
ਜਹਾਂ ਕੀਰਤਨੁ ਸਾਧਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ ॥੨॥
بِنُ سِمرن کوٹ برکھ جیِوےَ سگلی ائُدھ بِرتھاند ॥
ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥
ایک نِمکھ گوبِنّد بھجنُ کرِ تئو سدا سدا جیِواند ॥۳॥
ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ ॥੩॥
سرن سرن سرن پربھ پاوئو دیِجیَے سادھسنّگِت کِرپاند ॥
ਸਰਨਿ ਸਰਨਿ ਸਰਨਿ ਪ੍ਰਭ ਪਾਵਉ ਦੀਜੈ ਸਾਧਸੰਗਤਿ ਕਿਰਪਾਨਦ ॥
نانک پوُر رہِئو ہیَے سرب میَے سگل گُنا بِدھ جاںند ॥۴॥۷॥
ਨਾਨਕ ਪੂਰਿ ਰਹਿਓ ਹੈ ਸਰਬ ਮੈ ਸਗਲ ਗੁਣਾ ਬਿਧਿ ਜਾਂਨਦ ॥੪॥੭॥
سارگ مہلا ۵ ॥
ਸਾਰਗ ਮਹਲਾ ੫ ॥

اب موہ رام بھروسئو پائے ॥
ਅਬ ਮੋਹਿ ਰਾਮ ਭਰੋਸਉ ਪਾਏ ॥
جو جو سرن پرئو کرناندھ تے تے بھوہ ترائے ॥۱॥ رہائو ॥
ਜੋ ਜੋ ਸਰਣਿ ਪਰਿਓ ਕਰੁਣਾਨਿਧਿ ਤੇ ਤੇ ਭਵਹਿ ਤਰਾਏ ॥੧॥ ਰਹਾਉ ॥
سکھ سوئئو ار سہج سمائئو سہسا گرہ گوائے ॥
ਸੁਖਿ ਸੋਇਓ ਅਰੁ ਸਹਜਿ ਸਮਾਇਓ ਸਹਸਾ ਗੁਰਹਿ ਗਵਾਏ ॥
جو چاہت سوئی ہر کیئو من بانچھت پھل پائے ॥۱॥
ਜੋ ਚਾਹਤ ਸੋਈ ਹਰਿ ਕੀਓ ਮਨ ਬਾਂਛਤ ਫਲ ਪਾਏ ॥੧॥
ہردے جپئو نیتر دھیان لاوئو سرونی کتھا سنائے ॥
ਹਿਰਦੈ ਜਪਉ ਨੇਤ੍ਰ ਧਿਆਨੁ ਲਾਵਉ ਸ੍ਰਵਨੀ ਕਥਾ ਸੁਨਾਏ ॥

(Page 1205) پنّا ۵۰۲۱

چرنی چلئو مارگ ٹھاکر کیے رسنا ہر گن گائے ॥۲॥
ਚਰਣੀ ਚਲਉ ਮਾਰਗਿ ਠਾਕੁਰ ਕੈ ਰਸਨਾ ਹਰਿ ਗੁਣ ਗਾਏ ॥੨॥
دیکھئو درسٹ سرب منگل روپ الٹی سنت کرائے ॥
ਦੇਖਿਓ ਦ੍ਰਿਸਟਿ ਸਰਬ ਮੰਗਲ ਰੂਪ ਉਲਟੀ ਸੰਤ ਕਰਾਏ ॥
پائئو لال امول نام ہر چھوڑ ن کتہو جائے ॥۳॥
ਪਾਇਓ ਲਾਲੁ ਅਮੋਲੁ ਨਾਮੁ ਹਰਿ ਛੋਡਿ ਨ ਕਤਹੂ ਜਾਏ ॥੩॥
کون اپما کئن بڈائی کیا گن کہئو ریجھائے ॥
ਕਵਨ ਉਪਮਾ ਕਉਨ ਬਡਾਈ ਕਿਆ ਗੁਨ ਕਹਉ ਰੀਝਾਏ ॥
ہوت کرپال دین دئیا پربھ جن نانک داس دسائے ॥۴॥۸॥
ਹੋਤ ਕ੍ਰਿਪਾਲ ਦੀਨ ਦਇਆ ਪ੍ਰਭ ਜਨ ਨਾਨਕ ਦਾਸ ਦਸਾਏ ॥੪॥੮॥
سارگ مہلا ۵ ॥
ਸਾਰਗ ਮਹਲਾ ੫ ॥
اوئے سکھ کا سئو برن سناوت ॥
ਓਇ ਸੁਖ ਕਾ ਸਿਉ ਬਰਨਿ ਸੁਨਾਵਤ ॥
اند بنود پیکھ پربھ درسن من منگل گن گاوت ॥۱॥ رہائو ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥੧॥ ਰਹਾਉ ॥
بسم بھئی پیکھ بسمادی پور رہے کرپاوت ॥
ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥

پیئو انّمرت نامُ امولک جِئو چاکھ گونّگا مُسکاوت ۔۔ ۱ ۔۔
ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥੧॥
جیَسے پونُ بنّدھ کر راکھئو بوُجھ ن آوت جاوت ۔۔
ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ ॥
جا کئو ردےَ پرگاسُ بھئِئو ہر اُیا کی کہی ن جائے کہاوت ۔۔ ۲ ۔۔
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ ॥੨॥
آن اُپاو جیتے کِچھُ کہیئہ تیتے سیِکھے پاوت ۔۔
ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥
اچنّت لالُ گرہ بھیتر پرگٹئو اگم جیَسے پرکھاوت ۔۔ ۳ ۔۔
ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ ਅਗਮ ਜੈਸੇ ਪਰਖਾਵਤ ॥੩॥
نرگن نرنّکار ابناسی اتلو تُلئو ن جاوت ۔۔
ਨਿਰਗੁਣ ਨਿਰੰਕਾਰ ਅਬਿਨਾਸੀ ਅਤੁਲੋ ਤੁਲਿਓ ਨ ਜਾਵਤ ॥
کہُ نانک اجرُ جِن جریا تس ہی کئو بن آوت ۔۔ ۴ ۔۔ ۹ ۔۔
ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥੪॥੯॥
سارگ مہلا ۵ ۔۔
ਸਾਰਗ ਮਹਲਾ ੫ ॥
بکھئی دِنُ ریَن او ہی گدارےَ ۔۔
ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥
گوبنّدُ ن بھجیَے اہنّبدھ ماتا جنمُ جوُئیَے جئو ہارےَ ۔۔ ۱ ۔۔ رہائو ۔۔
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥੧॥ ਰਹਾਉ ॥
نامُ امولا پریت ن تس سئو پر ننّدا ہتکارےَ ۔۔
ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ ॥
چھاپرُ باندھ سوارےَ ترن کو دُیارےَ پاوکُ جارےَ ۔۔ ۱ ۔۔
ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥੧॥
کالر پوٹ اُٹھاوےَ موُنّڈہ انّمرتُ من تے ڈارےَ ۔۔
ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ ॥
اوڈھیَے بستر کاجر مہ پریا بہُر بہُر پھر جھارےَ ۔۔ ۲ ۔۔
ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ ॥੨॥
کاٹیَے پیڈُ ڈال پر ٹھاڈھوَ کھائے کھائے مُسکارےَ ۔۔
ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ ॥

ِگرِئو جائے رساتِل پرِئو چھِٹی چھِٹی سِر بھارۓ = ۳=

ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ ॥੩॥

ِنرویَرۓ سنّگ ویَرُ رچائے پہُچ ن سکیَے گوارۓ =

ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ ॥

کہُ نانک سنّتن کا راکھا پار برہمُ ِنرنّکارۓ = ۴= ۱۰=

ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ ॥੪॥੧੦॥

سارگ مہلا ۵ =

ਸਾਰਗ ਮਹਲਾ ੫ ॥

اوِر سبھِ بھوُلے بھ٘رمت ن جانِیا =

ਅਵਰਿ ਸਭਿ ਭੂਲੇ ਭ੍ਰਮਤ ਨ ਜਾਨਿਆ ॥

ایکُ سُدھاکھرُ جا کیَے ہِردۓ وسِیا ِتنِ بیدِہ تتُ پچھانِیا = ۱= رہائو =

ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ ॥੧॥ ਰਹਾਉ ॥

پرورِت مارگُ جیتا ِکچھُ ہوئیِئےَ تیتا لوگ پچارا =

ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ ॥

جئو لئو ِردۓ نہی پرگاسا تئو لئو انّدھ انّدھارا = ۱=

ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ ॥੧॥

جیَسے دھرتی سادھیَے بہُ ِبدھِ ِبنُ بیِجیَے نہی جانّمیَے =

ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥

رام نام ِبنُ مُکتِ ن ہوئی ہیَے تُٹیَے ناہی ابھِمانیَے = ۲=

ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥੨॥

نیِرُ ِبلوۓ اتِ سرمُ پاوۓ نیَنوُ کیَسے رِیسیَے =

ਨੀਰੁ ਬਿਲੋਵੈ ਅਤਿ ਸ੍ਰਮੁ ਪਾਵੈ ਨੈਨੂ ਕੈਸੇ ਰੀਸੈ ॥

ِبنُ گُر بھیٹے مُکتِ ن کاہوُ ِملت نہی جگدیِسیَے = ۳=

ਬਿਨੁ ਗੁਰ ਭੇਟੇ ਮੁਕਤਿ ਨ ਕਾਹੂ ਮਿਲਤ ਨਹੀ ਜਗਦੀਸੈ ॥੩॥

(Page 1206) پنّنا ١٠٢١

کھوجت کھوجت اِہیَے بیِچارِئو سرب سُکھا ہرِ ناما =

ਖੋਜਤ ਖੋਜਤ ਇਹੈ ਬੀਚਾਰਿਓ ਸਰਬ ਸੁਖਾ ਹਰਿ ਨਾਮਾ ॥

کہُ نانک ِتسُ بھِئِئو پراپتِ جا کیَے لیکھُ متھاما = ۴= ۱۱=

ਕਹੁ ਨਾਨਕ ਤਿਸੁ ਭਇਓ ਪਰਾਪਤਿ ਜਾ ਕੈ ਲੇਖੁ ਮਥਾਮਾ ॥੪॥੧੧॥

سارگ مہلا ۵ ॥
ਸਾਰਗ ਮਹਲਾ ੫ ॥
اندِنُ رام کے گُن کہیئیے ॥
ਅਨਦਿਨੁ ਰਾਮ ਕੇ ਗੁਣ ਕਹੀਐ ॥
سگل پدارتھ سرب سُوکھ سِدھ من بانچھت پھل لہیئیے ॥۱॥ رہائو ॥
ਸਗਲ ਪਦਾਰਥ ਸਰਬ ਸੂਖ ਸਿਧਿ ਮਨ ਬਾਂਛਤ ਫਲ ਲਹੀਐ ॥੧॥ ਰਹਾਉ ॥
آوہُ سنّت پران سکھداتے سِمرہ پربھُ ابناسی ॥
ਆਵਹੁ ਸੰਤ ਪ੍ਰਾਨ ਸੁਖਦਾਤੇ ਸਿਮਰਹ ਪ੍ਰਭੁ ਅਬਿਨਾਸੀ ॥
اناتھہ ناتھُ دین دکھ بھنّجن پوُر رہئو گھٹ واسی ॥۱॥
ਅਨਾਥਹ ਨਾਥੁ ਦੀਨ ਦੁਖ ਭੰਜਨ ਪੂਰਿ ਰਹਿਓ ਘਟ ਵਾਸੀ ॥੧॥
گاوت سُنت سُناوت سردھا ہر رسُ پی وڈبھاگے ॥
ਗਾਵਤ ਸੁਨਤ ਸੁਨਾਵਤ ਸਰਧਾ ਹਰਿ ਰਸੁ ਪੀ ਵਡਭਾਗੇ ॥
کل کلیس مٹے سبھ تن تے رام نام لو جاگے ॥۲॥
ਕਲਿ ਕਲੇਸ ਮਿਟੇ ਸਭਿ ਤਨ ਤੇ ਰਾਮ ਨਾਮ ਲਿਵ ਜਾਗੇ ॥੨॥
کامُ کرؤدھُ جھوُٹھُ تج نِنّدا ہر سِمرن بنّدھن توُٹے ॥
ਕਾਮੁ ਕ੍ਰੋਧੁ ਝੂਠੁ ਤਜਿ ਨਿੰਦਾ ਹਰਿ ਸਿਮਰਨਿ ਬੰਧਨ ਤੂਟੇ ॥
مؤہ مگن اہں انّدھ ممتا گر کرپا تے چھوُٹے ॥۳॥
ਮੋਹ ਮਗਨ ਅਹੰ ਅੰਧ ਮਮਤਾ ਗੁਰ ਕਿਰਪਾ ਤੇ ਛੂਟੇ ॥੩॥
توُ سمرتھُ پاربرہم سُیامی کر کرپا جنُ تیرا ॥
ਤੂ ਸਮਰਥੁ ਪਾਰਬ੍ਰਹਮ ਸੁਆਮੀ ਕਰਿ ਕਿਰਪਾ ਜਨੁ ਤੇਰਾ ॥
پوُر رہئو سرب مہ ٹھاکُرُ نانک سؤ پربھُ نیرا ॥۴॥۱۲॥
ਪੂਰਿ ਰਹਿਓ ਸਰਬ ਮਹਿ ਠਾਕੁਰੁ ਨਾਨਕ ਸੋ ਪ੍ਰਭੁ ਨੇਰਾ ॥੪॥੧੨॥
سارگ مہلا ۵ ॥
ਸਾਰਗ ਮਹਲਾ ੫ ॥
بلہاری گُردیو چرن ॥
ਬਲਿਹਾਰੀ ਗੁਰਦੇਵ ਚਰਨ ॥
جا کَیے سنّگ پاربرہمُ دھیائیئیے اُپدیسُ ہماری گت کرن ॥۱॥ رہائو ॥
ਜਾ ਕੈ ਸੰਗਿ ਪਾਰਬ੍ਰਹਮੁ ਧਿਆਈਐ ਉਪਦੇਸੁ ਹਮਾਰੀ ਗਤਿ ਕਰਨ ॥੧॥ ਰਹਾਉ ॥
دوُکھ رؤگ بھیَے سگل بناسے جو آوَئے ہر سنّت سرن ॥
ਦੂਖ ਰੋਗ ਭੈ ਸਗਲ ਬਿਨਾਸੇ ਜੋ ਆਵੈ ਹਰਿ ਸੰਤ ਸਰਨ ॥

آپ جپیٔے اورہ نامُ جپاوۓ وڈ سمرتھ تارن ترن ॥۱॥
ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥੧॥
جاکو منّترُ اُتارۓ سہسا اوُنۓ کئو سبُھر بھرن ॥
ਜਾ ਕੋ ਮੰਤ੍ਰ ਉਤਾਰੈ ਸਹਸਾ ਊਣੇ ਕਉ ਸੁਭਰ ਭਰਨ ॥
ہر داسن کی آگیا مانت تے ناہی پھنُ گربھ پرن ॥۲॥
ਹਰਿ ਦਾਸਨ ਕੀ ਆਗਿਆ ਮਾਨਤ ਤੇ ਨਾਹੀ ਫੁਨਿ ਗਰਭ ਪਰਨ ॥੨॥
بھگتن کی ٹہل کماوت گاوت دُکھ کاٹے تاکے جنم مرن ॥
ਭਗਤਨ ਕੀ ਟਹਲ ਕਮਾਵਤ ਗਾਵਤ ਦੁਖ ਕਾਟੇ ਤਾ ਕੇ ਜਨਮ ਮਰਨ ॥
جاکئو بھئیئو کرپالُ بیٹھلا تِن ہر ہر اجر جرن ॥۳॥
ਜਾ ਕਉ ਭਇਓ ਕ੍ਰਿਪਾਲੁ ਬੀਠੁਲਾ ਤਿਨਿ ਹਰਿ ਹਰਿ ਅਜਰ ਜਰਨ ॥੩॥
ہر رسہ اگھانے سہج سمانے مکّھ تے ناہی جات برن ॥
ਹਰਿ ਰਸਹਿ ਅਘਾਨੇ ਸਹਜਿ ਸਮਾਨੇ ਮੁਖ ਤੇ ਨਾਹੀ ਜਾਤ ਬਰਨ ॥
گر پرسادِ نانک سنّتوکھے نامُ پربھوُ جپ جپ اُدھرن ॥۴॥۳۱॥
ਗੁਰ ਪ੍ਰਸਾਦਿ ਨਾਨਕ ਸੰਤੋਖੇ ਨਾਮੁ ਪ੍ਰਭੂ ਜਪਿ ਜਪਿ ਉਧਰਨ ॥੪॥੧੩॥
سارگ مہلا ۵ ॥
ਸਾਰਗ ਮਹਲਾ ੫ ॥
گائیئو ری میَے گن ندھ منّگل گائیئو ॥
ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ ॥
بھلے سنّجوگ بھلے دن ائُسر جئو گوپالُ ریجھائیئو ॥۱॥ رہائو ॥
ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲੁ ਰੀਝਾਇਓ ॥੧॥ ਰਹਾਉ ॥
سنّتہ چرن موْرلو ماتھا ॥
ਸੰਤਹ ਚਰਨ ਮੋਰਲੋ ਮਾਥਾ ॥
ہمرے مستک سنّت دھرے ہاتھا ॥۱॥
ਹਮਰੇ ਮਸਤਕਿ ਸੰਤ ਧਰੇ ਹਾਥਾ ॥੧॥
سادھہ منّترُ موْرلو منوُیا ॥
ਸਾਧਹ ਮੰਤ੍ਰ ਮੋਰਲੋ ਮਨੂਆ ॥
تاتے گتُ ہوئے ترۓ گنیا ॥۲॥
ਤਾ ਤੇ ਗਤੁ ਹੋਏ ਤ੍ਰੈ ਗੁਨੀਆ ॥੨॥
بھگتہ درسُ دیکھ نیَن رنّگا ॥
ਭਗਤਹ ਦਰਸੁ ਦੇਖਿ ਨੈਨ ਰੰਗਾ ॥

لوبھ موہ توُٹے بھرم سنّگا = ۳ =

ਲੋਭ ਮੋਹ ਤੂਟੇ ਭ੍ਰਮ ਸੰਗਾ ॥੩॥

کہُ نانک سکھ سہج انندا =

ਕਹੁ ਨਾਨਕ ਸੁਖ ਸਹਜ ਅਨ ਦਾ ॥

کھولِ بھیِت مِلے پرمانندا = ۴ = ۱۴ =

ਖੋਲ੍ਹਿ ਭੀਤਿ ਮਿਲੇ ਪਰਮਾਨ ਦਾ ॥੪॥੧੪॥

سارگ مہلا ۵ گھرُ ۲

ਸਾਰਗ ਮਹਲਾ ੫ ਘਰੁ ੨

اِکّ اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

کیَسے کہئو موہِ جیئ بیدنائی =

ਕੈਸੇ ਕਹਉ ਮੋਹਿ ਜੀਅ ਬੇਦਨਾਈ ॥

درسن پیاس پرِئ پریت منوہر منُ ن رہیَے بہُ بِدھ اُمکائی = ۱ = رہائو =

ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ ॥੧॥ ਰਹਾਉ ॥

پنّا ۱۲۰۷ (Page 1207)

چِتون چِتوئو پرِئ پریت بیَراگی کدِ پاوئو ہرِ درسائی =

ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ ॥

جتن کرئو اِہُ منُ نہی دھیِرَے کوئوُ ہیَے رے سنّتُ مِلائی = ۱ =

ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥੧॥

جپ تپ سنّجم پُنّن سبھ ہومئو تِسُ ارپئو سبھ سکھ جائنئی =

ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ ॥

ایک نِمکھ پرِئ درسُ دِکھاوَے تِسُ سنّتن کیَے بلِ جائنئی = ۲ =

ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲਿ ਜਾਂਈ ॥੨॥

کرئو نِہورا بہُتُ بینتی سیوئو دِنُ ریَنائی =

ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥

مانُ ابھمانُ ہئو سگل تِیاگئو جو پرِئ بات سُنائی = ۳ =

ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ॥੩॥

دیکھ چرِتر بھئی ہئو بِسمن گُرِ ستِگُرِ پُرکھ مِلائی =

ਦੇਖਿ ਚਰਿਤ੍ਰ ਭਈ ਹਉ ਬਿਸਮਨਿ ਗੁਰਿ ਸਤਿਗੁਰਿ ਪੁਰਖਿ ਮਿਲਾਈ ॥

پربھ رنگ دئیال مۄہِ گرِہ مہِ پائِیا جن نانک تپت بُجھائی = ۴ = ۱ = ۱۵ =
ਪ੍ਰਭ ਰੰਗ ਦਇਆਲ ਮੋਹਿ ਗ੍ਰਿਹ ਮਹਿ ਪਾਇਆ ਜਨ ਨਾਨਕ ਤਪਤਿ ਬੁਝਾਈ ॥੪॥੧॥੧੫॥
سارگ مہلا ۵ =
ਸਾਰਗ ਮਹਲਾ ੫ ॥
رے مۄُڑے تۄُ کِئُو سِمرت اب ناہی =
ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ ॥
نرک گھۄر مہِ اُردھ تپُ کرتا نِمکھ نِمکھ گُݨ گانْہی = ۱ = رہائُو =
ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ ॥੧॥ ਰਹਾਉ ॥
اِنک جنم بھرمتوَ ہی آئِئو مانس جنمُ دُلبھاہی =
ਅਨਿਕ ਜਨਮ ਭ੍ਰਮਤੌ ਹੀ ਆਇਓ ਮਾਨਸ ਜਨਮੁ ਦੁਲਭਾਹੀ ॥
گربھ جۄنِ چھۄڑِ جئُو نِکسِئو تئُو لاگو ان ٹھانْہی = ۱ =
ਗਰਭ ਜੋਨਿ ਛੋਡਿ ਜਉ ਨਿਕਸਿਓ ਤਉ ਲਾਗੋ ਅਨ ਠਾਂਹੀ ॥੧॥
کرہِ بُرائی ٹھگائی دِنُ ریَنِ نِہپھل کرم کماہی =
ਕਰਹਿ ਬੁਰਾਈ ਠਗਾਈ ਦਿਨੁ ਰੈਨਿ ਨਿਹਫਲ ਕਰਮ ਕਮਾਹੀ ॥
کݨُ ناہی تُہ گاہݨ لاگے دھائے دھائے دۄُکھ پانْہی = ۲ =
ਕਣੁ ਨਾਹੀ ਤੁਹ ਗਾਹਣ ਲਾਗੇ ਧਾਇ ਧਾਇ ਦੂਖ ਪਾਂਹੀ ॥੨॥
مِتھیا سنّگِ کۄُڑِ لپٹائِئو اُرجھِ پرِئو کُسمانْہی =
ਮਿਥਿਆ ਸੰਗਿ ਕੂੜਿ ਲਪਟਾਇਓ ਉਰਝਿ ਪਰਿਓ ਕੁਸਮਾਂਹੀ ॥
دھرم رائے جب پکرِس بورے تئُو کال مُکھا اُٹھِ جاہی = ۳ =
ਧਰਮ ਰਾਇ ਜਬ ਪਕਰਸਿ ਬਵਰੇ ਤਉ ਕਾਲ ਮੁਖਾ ਉਠਿ ਜਾਹੀ ॥੩॥
سۄ مِلیا جۄ پربھُوُ مِلائِیا جِسُ مستکِ لیکھُ لِکھانْہی =
ਸੋ ਮਿਲਿਆ ਜੋ ਪ੍ਰਭੂ ਮਿਲਾਇਆ ਜਿਸੁ ਮਸਤਕਿ ਲੇਖੁ ਲਿਖਾਂਹੀ ॥
کہُ نانک تِن جن بلِہاری جۄ اِلپ رہے من مانْہی = ۴ = ۲ = ۱٦ =
ਕਹੁ ਨਾਨਕ ਤਿਨ੍ਹ ਜਨ ਬਲਿਹਾਰੀ ਜੋ ਅਲਿਪ ਰਹੇ ਮਨ ਮਾਂਹੀ ॥੪॥੨॥੧੬॥
سارگ مہلا ۵ =
ਸਾਰਗ ਮਹਲਾ ੫ ॥
کِئُو جیِونُ پریِتم بِنُ مائی =
ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥
جاکے بِچھُرت ہۄت مِرتکا گرِہ مہِ رہنُ ن پائی = ۱ = رہائُو =
ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ ॥੧॥ ਰਹਾਉ ॥

جیئِ ہ-یئِ پران کؤ داتا جاکیَے سنّگ سُہائی =
ਜੀਅ ਹ□ਇਅ ਪ੍ਰਾਨ ਕੋ ਦਾਤਾ ਜਾ ਕੈ ਸੰਗਿ ਸੁਹਾਈ ॥
کرہُ کر٘پا سنّتہُ مۄہ اپُنی پربھ منّگل گݨ گائی = ا=
ਕਰਹੁ ਕਿ□ਪਾ ਸੰਤਹੁ ਮੋਹਿ ਅਪੁਨੀ ਪ੍ਰਭ ਮੰਗਲ ਗੁਣ ਗਾਈ ॥੧॥
چرن سنّتن کے ماتھے میرے اۄُپر نیَنہُ دھۄُر باںچھائ-ی =
ਚਰਨ ਸੰਤਨ ਕੇ ਮਾਥੇ ਮੇਰੇ ਊਪਰਿ ਨੈਨਹੁ ਧੂਰਿ ਬਾਂਛਾਇ□ੀ ॥
جہ پرسادِ ملیئیَے پربھ نانک بل بل تاکیَے ہئو جائی = ۲= ۳= ۱۷=
ਜਿਹ ਪ੍ਰਸਾਦਿ ਮਿਲੀਐ ਪ੍ਰਭ ਨਾਨਕ ਬਲਿ ਬਲਿ ਤਾ ਕੈ ਹਉ ਜਾਈ ॥੨॥੩॥੧੭॥
سارگ مہلا ۵ =
ਸਾਰਗ ਮਹਲਾ ੫ ॥
اُیا ائُسر کیَے ہئو بل جائی =
ਉਆ ਅਉਸਰ ਕੈ ਹਉ ਬਲਿ ਜਾਈ ॥
آٹھ پہر اپنا پربھُ سمرنُ وڈبھاگی ہر پاںئی = ا= رہائو =
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥੧॥ ਰਹਾਉ ॥
بھلۄ کبیرُ داسُ داسن کؤ اۄُتمُ سیَنُ جنُ نائی =
ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥
اۄُچ تے اۄُچ نامدیئو سمدرسی رودواس ٹھاکُر بݨ آئی = ا=
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥੧॥
جیئو پنّڈُ تنُ دھنُ سادھن کا اہُ منُ سنّت رینائی =
ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ ਮਨੁ ਸੰਤ ਰੇਨਾਈ ॥
سنّت پرتاپ بھرم سبھ ناسے نانک ملے گسائی = ۲= ۴= ۱۸=
ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥੨॥੪॥੧੮॥
سارگ مہلا ۵ =
ਸਾਰਗ ਮਹਲਾ ੫ ॥
منۄرتھ پۄُرے ستگُر آپ =
ਮਨੋਰਥ ਪੂਰੇ ਸਤਿਗੁਰ ਆਪਿ ॥

(Page 1208) ۱۲۰۸ پنّنا

سگل پدارتھ سمرن جاکیَے آٹھ پہر میرے من جاپ = ا= رہائو =
ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ ॥੧॥ ਰਹਾਉ ॥

انّمرت نامُ سُیامی تیرا جو پیوے تِس ہی ترِپتاس ॥
ਅੰਮ੍ਰਿਤ ਨਾਮੁ ਸੁਆਮੀ ਤੇਰਾ ਜੋ ਪੀਵੈ ਤਿਸ ਹੀ ਤ੍ਰਿਪਤਾਸ ॥
جنم جنم کے کِلبِکھ ناسہِ آگیَے درگہ ہوئے کھلاس ॥۱॥
ਜਨਮ ਜਨਮ ਕੇ ਕਿਲਬਿਖ ਨਾਸਹਿ ਆਗੈ ਦਰਗਹ ਹੋਇ ਖਲਾਸ ॥੧॥
سرنِ تُماری آئیئو کرتے پار برہم پوُرن ابناس ॥
ਸਰਨਿ ਤੁਮਾਰੀ ਆਇਓ ਕਰਤੇ ਪਾਰਬ੍ਰਹਮ ਪੂਰਨ ਅਬਿਨਾਸ ॥
کرِ کِرپا تیرے چرن دھیاوئو نانک منِ تنِ درس پیاس ॥۲॥۵॥۱۹॥
ਕਰਿ ਕਿਰਪਾ ਤੇਰੇ ਚਰਨ ਧਿਆਵਉ ਨਾਨਕ ਮਨਿ ਤਨਿ ਦਰਸ ਪਿਆਸ ॥੨॥੫॥੧੯॥
سارگ مہلا ۵ گھرُ ۳
ਸਾਰਗ ਮਹਲਾ ੫ ਘਰੁ ੩
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
من کہا لُبھائیئیَے آن کئو ॥
ਮਨ ਕਹਾ ਲੁਭਾਈਐ ਆਨ ਕਉ ॥
ایت اوُت پربھُ سدا سہائی جیء سنّگِ تیرے کام کئو ॥۱॥ رہائو ॥
ਈਤ ਊਤ ਪ੍ਰਭੁ ਸਦਾ ਸਹਾਈ ਜੀਅ ਸੰਗਿ ਤੇਰੇ ਕਾਮ ਕਉ ॥੧॥ ਰਹਾਉ ॥
انّمرت نامُ پرِء پریت منوہر اِہیَے اگھاون پانّن کئو ॥
ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ ॥
اکال موُرتِ ہیَے سادھ سنّتن کی ٹھاہر نیِکی دھیان کئو ॥۱॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ ॥੧॥
بانی منّترُ مہا پُرکھن کی منہِ اُتارن مانّن کئو ॥
ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਂਨ ਕਉ ॥
کھوجِ لہیئو نانک سُکھ تھانّ ہرِ ناما بِسرام کئو ॥۲॥۱॥۲۰॥
ਖੋਜਿ ਲਹਿਓ ਨਾਨਕ ਸੁਖ ਥਾਨਾਂ ਹਰਿ ਨਾਮਾ ਬਿਸ੍ਰਾਮ ਕਉ ॥੨॥੧॥੨੦॥
سارگ مہلا ۵ ॥
ਸਾਰਗ ਮਹਲਾ ੫ ॥
من سدا منّگل گوبِنّد گائے ॥
ਮਨ ਸਦਾ ਮੰਗਲ ਗੋਬਿੰਦ ਗਾਇ ॥
روگ سوگ تیرے مِٹہِ سگل اگھ نِمکھ ہیئیَے ہرِ نامُ دھیائے ॥۱॥ رہائو ॥
ਰੋਗ ਸੋਗ ਤੇਰੇ ਮਿਟਹਿ ਸਗਲ ਅਘ ਨਿਮਖ ਹੀਐ ਹਰਿ ਨਾਮੁ ਧਿਆਇ ॥੧॥ ਰਹਾਉ ॥

چھوڑ سیانپ بہُ چتُرائی سادھوُ سرنی جائے پائے ॥
ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ ॥
جئو ہوئے کرپالُ دین دکھ بھنّجن جم تے ہوۄئے دھرم رائے ॥۱॥
ਜਉ ਹੋਇ ਕ੍ਰਿਪਾਲੁ ਦੀਨ ਦੁਖ ਭੰਜਨ ਜਮ ਤੇ ਹੋਵੈ ਧਰਮ ਰਾਇ ॥੧॥
ایکس بنُ ناہی کو دوُجا آن ن بیئو لوئے لائے ॥
ਏਕਸ ਬਿਨੁ ਨਾਹੀ ਕੋ ਦੂਜਾ ਆਨ ਨ ਬੀਓ ਲਵੈ ਲਾਇ ॥
مات پتا بھائی نانک کو سکھداتا ہر پران سائے ॥۲॥۲॥۱۲॥
ਮਾਤ ਪਿਤਾ ਭਾਈ ਨਾਨਕ ਕੋ ਸੁਖਦਾਤਾ ਹਰਿ ਪ੍ਰਾਨ ਸਾਇ ॥੨॥੨॥੨੧॥
سارگ مہلا ۵ ॥
ਸਾਰਗ ਮਹਲਾ ੫ ॥
ہر جن سگل اُدھارے سنگ کے ॥
ਹਰਿ ਜਨ ਸਗਲ ਉਧਾਰੇ ਸੰਗ ਕੇ ॥
بھئے پُنیت پوتر من جنم جنم کے دکھ ہرے ॥۱॥ رہائو ॥
ਭਏ ਪੁਨੀਤ ਪਵਿਤ੍ਰ ਮਨ ਜਨਮ ਜਨਮ ਕੇ ਦੁਖ ਹਰੇ ॥੧॥ ਰਹਾਉ ॥
مارگ چلے تنی سکھُ پائیا جن سئو گوسٹ سے ترے ॥
ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ਹ ਸਿਉ ਗੋਸਟਿ ਸੇ ਤਰੇ ॥
بوُڈت گھور انّدھ کوُپ مہ تے سادھوُ سنگ پار پرے ॥۱॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ ॥੧॥
جن کے بھاگ بڈے ہیَے بھائی تن سادھوُ سنگ مکھ جُرے ॥
ਜਿਨ੍ਹ ਕੇ ਭਾਗ ਬਡੇ ਹੈ ਭਾਈ ਤਿਨ੍ਹ ਸਾਧੂ ਸੰਗਿ ਮੁਖ ਜੁਰੇ ॥
تن کی دھوُر بانچھیَے نت نانکُ پربھُ میرا کرپا کرے ॥۲॥۳॥۲۲॥
ਤਿਨ੍ਹ ਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ ॥੨॥੩॥੨੨॥
سارگ مہلا ۵ ॥
ਸਾਰਗ ਮਹਲਾ ੫ ॥
ہر جن رام رام رام دھیائیے ॥
ਹਰਿ ਜਨ ਰਾਮ ਰਾਮ ਰਾਮ ਧਿਆਂਏ ॥
ایک پلک سکھ سادھ سماگم کوٹ بیکُنٹھہ پائیے ॥۱॥ رہائو ॥
ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥੧॥ ਰਹਾਉ ॥
دُلبھ دیہ جپ ہوت پُنیتا جم کی تراس نوارئے ॥
ਦੁਲਭ ਦੇਹ ਜਪਿ ਹੋਤ ਪੁਨੀਤਾ ਜਮ ਕੀ ਤ੍ਰਾਸ ਨਿਵਾਰੈ ॥

مہا پتت کے پاتک اُترہ ہر ناما اُر دھارۓ ॥۱॥
ਮਹਾ ਪਤਿਤ ਕੇ ਪਾਤਿਕ ਉਤਰਹਿ ਹਰਿ ਨਾਮਾ ਉਰਿ ਧਾਰੈ ॥੧॥
جو جو سُنۓ رام جسُ نرمل تاکا جنم مرن دکھُ ناسا ॥
ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ ॥
کہُ نانک پائیۓ وڈبھاگی من تن ہوئے بگاسا ॥۲॥۴॥۲۳॥
ਕਹੁ ਨਾਨਕ ਪਾਈਐ ਵਡਭਾਗੀ ਮਨ ਤਨ ਹੋਇ ਬਿਗਾਸਾ ॥੨॥੪॥੨੩॥

(Page 1209) پنّنا ۱۲۰۹

سارگ مہلا ۵ دُپدے گھرُ ۴
ਸਾਰਗ ਮਹਲਾ ੫ ਦੁਪਦੇ ਘਰੁ ੪
اِکّ اوئنکار ستگُر پرسادِ ॥
ੴ ਸਤਿਗੁਰ ਪ੍ਰਸਾਦਿ ॥
موہن گھر آوہُ کرئو جودریا ॥
ਮੋਹਨ ਘਰਿ ਆਵਹੁ ਕਰਉ ਜੋਦਰੀਆ ॥
مانُ کرئو ابھمانۓ بولئو بھوُل چوُک تیری پری چریا ॥۱॥ رہائو ॥
ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥੧॥ ਰਹਾਉ ॥
نکٹ سُنئو ارُ پیکھئو ناہی بھرم بھرم دکھ بھریا ॥
ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ ॥
ہوئے کرپال گُر لاہ پاردو ملئو لال منُ ہریا ॥۱॥
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ ॥੧॥
ایک نمکھ جے بسرۓ سُیامی جانئو کوٹ دنس لکھ بریا ॥
ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ ॥
سادھسنّگت کی بھیر جئو پائی تئو نانک ہر سنگ مریا ॥۲॥۱॥۲۴॥
ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ ॥੨॥੧॥੨੪॥
سارگ مہلا ۵ ॥
ਸਾਰਗ ਮਹਲਾ ੫ ॥
اب کیا سوچئو سوچ بساری ॥
ਅਬ ਕਿਆ ਸੋਚਉ ਸੋਚ ਬਿਸਾਰੀ ॥
کرنا سا سوئی کر رہیا دیہہ نائو بلہاری ॥۱॥ رہائو ॥
ਕਰਣਾ ਸਾ ਸੋਈ ਕਰਿ ਰਹਿਆ ਦੇਹਿ ਨਾਉ ਬਲਿਹਾਰੀ ॥੧॥ ਰਹਾਉ ॥

چہُ دِس پھوُلِ رہی بِکھیا بِکھُ گُر منّترُ موُکھِ گرُڑاری ॥
ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ ਗੁਰ ਮੰਤ੍ਰੁ ਮੂਖਿ ਗਰੁੜਾਰੀ ॥
ہاتھ دیئے راکھِئو کرِ اپُنا جِئو جل کملا اِلپاری ॥۱॥
ਹਾਥ ਦੇਇ ਰਾਖਿਓ ਕਰਿ ਅਪੁਨਾ ਜਿਉ ਜਲ ਕਮਲਾ ਅਲਿਪਾਰੀ ॥੧॥
ہئو ناہی کِچھُ میَے کِیا ہوَسا سبھ تُم ہی کل دھاری ॥
ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ ਕਲ ਧਾਰੀ ॥
نانک بھاگِ پرِئو ہرِ پاچھیَے راکھُ سنّت سدکاری ॥۲॥۲॥۲۵॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ ॥੨॥੨॥੨੫॥
سارگ مہلا ۵ ॥
ਸਾਰਗ ਮਹਲਾ ੫ ॥
اب موہِ سرب اُپاو بِرکاتے ॥
ਅਬ ਮੋਹਿ ਸਰਬ ਉਪਾਵ ਬਿਰਕਾਤੇ ॥
کرن کارن سمرتھ سُیامی ہرِ ایکسُ تے میری گاتے ॥۱॥ رہائو ॥
ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ ॥੧॥ ਰਹਾਉ ॥
دیکھے نانا روُپ بہُ رنّگا ان ناہی تُم بھانّتے ॥
ਦੇਖੇ ਨਾਨਾ ਰੂਪ ਬਹੁ ਰੰਗਾ ਅਨ ਨਾਹੀ ਤੁਮ ਭਾਂਤੇ ॥
دیں٘ہ ادھارُ سرب کئو ٹھاکُر جیِئ پران سُکھداتے ॥۱॥
ਦੇਂਹਿ ਅਧਾਰੁ ਸਰਬ ਕਉ ਠਾਕੁਰ ਜੀਅ ਪ੍ਰਾਨ ਸੁਖਦਾਤੇ ॥੧॥
بھرمتوَ بھرمتوَ ہارِ جئو پرِئو تئو گُر مِلِ چرن پراتے ॥
ਭ੍ਰਮਤੌ ਭ੍ਰਮਤੌ ਹਾਰਿ ਜਉ ਪਰਿਓ ਤਉ ਗੁਰ ਮਿਲਿ ਚਰਨ ਪਰਾਤੇ ॥
کہُ نانک میَے سرب سُکھُ پائِیا اِہ سوُکھِ بِہانی راتے ॥۲॥۳॥۲۶॥
ਕਹੁ ਨਾਨਕ ਮੈ ਸਰਬ ਸੁਖੁ ਪਾਇਆ ਇਹ ਸੂਖਿ ਬਿਹਾਨੀ ਰਾਤੇ ॥੨॥੩॥੨੬॥
سارگ مہلا ۵ ॥
ਸਾਰਗ ਮਹਲਾ ੫ ॥
اب موہِ لبدھِئو ہیَے ہرِ ٹیکا ॥
ਅਬ ਮੋਹਿ ਲਬਧਿਓ ਹੈ ਹਰਿ ਟੇਕਾ ॥
گُر دئِیال بھئے سُکھدائی انّدھُلیَے مانِکُ دیکھا ॥۱॥ رہائو ॥
ਗੁਰ ਦਇਆਲ ਭਏ ਸੁਖਦਾਈ ਅੰਧੁਲੈ ਮਾਣਿਕੁ ਦੇਖਾ ॥੧॥ ਰਹਾਉ ॥
کاٹے اگیان تِمر نِرملِیا بُدھِ بِگاس بِبیکا ॥
ਕਾਟੇ ਅਗਿਆਨ ਤਿਮਰ ਨਿਰਮਲੀਆ ਬੁਧਿ ਬਿਗਾਸ ਬਿਬੇਕਾ ॥

جِئو جل ترنگ پھینُ جل ہوئی ہیَے سیوک ٹھاکُر بھئے ایکا ॥ ا॥
ਜਿਉ ਜਲ ਤਰੰਗ ਫੇਨੁ ਜਲ ਹੋਈ ਹੈ ਸੇਵਕ ਠਾਕੁਰ ਭਏ ਏਕਾ ॥੧॥
جہ تے اُٹھئو تہ ہی آئِئو سبھ ہی ایکیَے ایکا ॥
ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥
نانک دِرسٹ آئِئو سرب ٹھائی پراݨپتی ہر سمکا ॥ ۲॥ ۴॥ ۲۷॥
ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ ॥੨॥੪॥੨੭॥
سارگ مہلا ۵ ॥
ਸਾਰਗ ਮਹਲਾ ੫ ॥
میرا منُ ایکیَے ہی پرئ مانگیَے ॥
ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥
پیکھ آئِئو سرب تھان دیس پرئ روم ن سمسر لاگیَے ॥ ا॥ رہائو ॥
ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ ਰਹਾਉ ॥
میَے نیرے انِک بھوجن بہُ بِنّجن تِن سِئو دِرسٹ ن کریَ رُچانگیَے ॥
ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ ॥
ہر رسُ چاہیَے پرئ پرئ مُکھ ٹیرےَ جِئو اِل کملا لوبھانگیَے ॥ ا॥
ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ ॥੧॥

پنّنا ۱۲۱۰ (Page 1210)

گُن نِدھان منموہن لالن سکھدائی سربانگیَے ॥
ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ ॥
گُر نانک پربھ پاہِ پٹھائِئو مِلہُ سکھا گل لاگیَے ॥ ۲॥ ۵॥ ۲۸॥
ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥੨॥੫॥੨੮॥
سارگ مہلا ۵ ॥
ਸਾਰਗ ਮਹਲਾ ੫ ॥
اب مورو ٹھاکُر سِئو منُ مانا ॥
ਅਬ ਮੋਰੋ ਠਾਕੁਰ ਸਿਉ ਮਨੁ ਮਾਨਾਂ ॥
سادھ کِرپال دئِیال بھئے ہیَے اِہُ چھیدئو دُسٹُ بِگانا ॥ ا॥ رہائو ॥
ਸਾਧ ਕਿ□ਪਾਲ ਦਇਆਲ ਭਏ ਹੈ ਇਹੁ ਛੇਦਿਓ ਦੁਸਟੁ ਬਿਗਾਨਾ ॥੧॥ ਰਹਾਉ ॥
تُم ہی سُنّدر تُمہِ سِیانے تُم ہی سگھر سُجانا ॥
ਤੁਮ ਹੀ ਸੁੰਦਰ ਤੁਮਹਿ ਸਿਆਨੇ ਤੁਮ ਹੀ ਸੁਘਰ ਸੁਜਾਨਾ ॥

سگل جوگ ارُ گیان دھیان اِک نمکھ ن کیمت جانں ॥۱॥
ਸਗਲ ਜੋਗ ਅਰੁ ਗਿਆਨ ਧਿਆਨ ਇਕ ਨਿਮਖ ਨ ਕੀਮਤਿ ਜਾਨਾਂ ॥੧॥
تُم ہی نائِک تُمہِ چھترپت تُم پوُر رہے بھگوانا ॥
ਤੁਮ ਹੀ ਨਾਇਕ ਤੁਮ੍ਹਹਿ ਛਤ੍ਰਪਤਿ ਤੁਮ ਪੂਰਿ ਰਹੇ ਭਗਵਾਨਾ ॥
پاوئو دانُ سنّت سیوا ہر نانک سد کُربانں ॥۲॥۶॥۲۹॥
ਪਾਵਉ ਦਾਨੁ ਸੰਤ ਸੇਵਾ ਹਰਿ ਨਾਨਕ ਸਦ ਕੁਰਬਾਨਾਂ ॥੨॥੬॥੨੯॥
سارگ مہلا ۵ ॥
ਸਾਰਗ ਮਹਲਾ ੫ ॥
میرےَ من چیِت آئے پِرئ رنّگا ॥
ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥
بسرِئو دھنّدھُ بنّدھُ مائِیا کو رجن سبائی جنّگا ॥۱॥ رہائو ॥
ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ ॥੧॥ ਰਹਾਉ ॥
ہر سیوئو ہر ردےَ بساوئو ہر پائِیا ستسنّگا ॥
ਹਰਿ ਸੇਵਉ ਹਰਿ ਰਿਦੈ ਬਸਾਵਉ ਹਰਿ ਪਾਇਆ ਸਤਸੰਗਾ ॥
ایَسو مِلئو منوہرُ پریِتمُ سکھ پائے مکھ منّگا ॥۱॥
ਐਸੋ ਮਿਲਿਓ ਮਨੋਹਰੁ ਪ੍ਰੀਤਮੁ ਸੁਖ ਪਾਏ ਮੁਖ ਮੰਗਾ ॥੧॥
پرِئو اپنا گُر بس کر دِینا بھوگئو بھوگ نِسنّگا ॥
ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ ਭੋਗਉ ਭੋਗ ਨਿਸੰਗਾ ॥
نربھئو بھئے نانک بھئو مِٹیا ہر پائِئو پاٹھنّگا ॥۲॥۷॥۳۰॥
ਨਿਰਭਉ ਭਏ ਨਾਨਕ ਭਉ ਮਿਟਿਆ ਹਰਿ ਪਾਇਓ ਪਾਠੰਗਾ ॥੨॥੭॥੩੦॥
سارگ مہلا ۵ ॥
ਸਾਰਗ ਮਹਲਾ ੫ ॥
ہر جیِئو کے درسن کئو کُربانی ॥
ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥
بچن ناد میرے سرونہُ پوُرے دیہا پرئ انّک سمانی ॥۱॥ رہائو ॥
ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥੧॥ ਰਹਾਉ ॥
چھوُٹر تے گُر کیِئی سوُہاگن ہر پائِئو سگھڑ سُجانی ॥
ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥
جہ گھر مہِ بیَسنُ نہی پاوت سو تھانُ مِلئو باسانی ॥۱॥
ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥੧॥

اُن کیَیے بس آئِئو بھگت بچھلُ جِن راکھی آن سنّتانی ॥
ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥
کہُ نانک ہر سنّگ منُ مانِیا سبھ چوُکی کانِ لوُکانی ॥۲॥۸॥۳۱॥
ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੋੁਕਾਨੀ ॥੨॥੮॥੩੧॥
سارگ مہلا ۵ ॥
ਸਾਰਗ ਮਹਲਾ ੫ ॥
اب میرو پنّچا تے سنّگُ توُٹا ॥
ਅਬ ਮੇਰੋ ਪੰਚਾ ਤੇ ਸੰਗੁ ਤੂਟਾ ॥
درسنُ دیکھ بھئے من آند گر کِرپا تے چھوُٹا ॥۱॥ رہائو ॥
ਦਰਸਨੁ ਦੇਖਿ ਭਏ ਮਨਿ ਆਨਦ ਗੁਰ ਕਿਰਪਾ ਤੇ ਛੂਟਾ ॥੧॥ ਰਹਾਉ ॥
بِکھم تھان بہُت بہُ دھریِیا اِنک راکھ سوُروُٹا ॥
ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਖ ਸੂਰੂਟਾ ॥
بِکھم گارھ کرُ پہُچیَیے ناہی سنّت سانتھ بھئے لوُٹا ॥۱॥
ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ ॥੧॥
بہُتُ کھجانے میرےَ پالیَیے پرِیا امول لال آکھوُٹا ॥
ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ ॥
جن نانک پربھ کِرپا دھاری تئو من مہ ہر رسُ گھوُٹا ॥۲॥۹॥۳۲॥
ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ ॥੨॥੯॥੩੨॥
سارگ مہلا ۵ ॥
ਸਾਰਗ ਮਹਲਾ ੫ ॥
اب میرو ٹھاکُر سِئو منُ لینا ॥
ਅਬ ਮੇਰੋ ਠਾਕੁਰ ਸਿਉ ਮਨੁ ਲੀਨਾ ॥
پران دانُ گُر پوُرےَ دییا اُرجھائِئو جِئو جل مینا ॥۱॥ رہائو ॥
ਪ੍ਰਾਨ ਦਾਨੁ ਗੁਰਿ ਪੂਰੈ ਦੀਆ ਉਰਝਾਇਓ ਜਿਉ ਜਲ ਮੀਨਾ ॥੧॥ ਰਹਾਉ ॥
کام کرودھ لوبھ مد متسر اِہ ارپ سگل دانُ کینا ॥
ਕਾਮ ਕ੍ਰੋਧ ਲੋਭ ਮਦ ਮਤਸਰ ਇਹ ਅਰਪਿ ਸਗਲ ਦਾਨੁ ਕੀਨਾ ॥
منّتر دِرڑائے ہر اَئُکھدھُ گُر دیئو تئو مِلِئو سگل پربینا ॥۱॥
ਮੰਤ੍ਰ ਦ੍ਰਿੜਾਇ ਹਰਿ ਅਉਖਧੁ ਗੁਰਿ ਦੀਓ ਤਉ ਮਿਲਿਓ ਸਗਲ ਪ੍ਰਬੀਨਾ ॥੧॥
گِرہُ تیرا توُ ٹھاکُرُ میرا گُر ہئو کھوئی پربھُ دینا ॥
ਗ੍ਰਿਹੁ ਤੇਰਾ ਤੂ ਠਾਕੁਰੁ ਮੇਰਾ ਗੁਰਿ ਹਉ ਖੋਈ ਪ੍ਰਭੁ ਦੀਨਾ ॥

کہُ نانک میَے سہج گھرُ پائِیا ہر بھگت بھنڈار کھجِینا ॥۲॥۱۰॥۳۳॥
ਕਹੁ ਨਾਨਕ ਮੈ ਸਹਜ ਘਰੁ ਪਾਇਆ ਹਰਿ ਭਗਤਿ ਭੰਡਾਰ ਖਜੀਨਾ ॥੨॥੧੦॥੩੩॥
سارگ مہلا ۵ ॥
ਸਾਰਗ ਮਹਲਾ ੫ ॥
مۄہن سبھ جیِئ تیرے توُ تارہ ॥
ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥
چھٹُہ سنّگھار نِمکھ کِرپا تے کۄٹ برہمنّڈ اُدھارہ ॥۱॥ رہائو ॥
ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥੧॥ ਰਹਾਉ ॥
کرہ ارداس بہُتُ بینتّی نِمکھ نِمکھ سامارہ ॥
ਕਰਹਿ ਅਰਦਾਸਿ ਬਹੁਤੁ ਬੇਨ ਤੀ ਨਿਮਖ ਨਿਮਖ ਸਾਮ੍ਹਾਰਹਿ ॥
ہۄہُ کِرپال دیِن دُکھ بھنّجن ہاتھ دیئے نِستارہ ॥۱॥
ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥੧॥
کِیا اے بھوُپت بپُرے کہیِئہ کہُ اے کِس نۄ مارہ ॥
ਕਿਆ ਏ ਭੂਪਤਿ ਬਪੁਰੇ ਕਹੀਅਹਿ ਕਹੁ ਏ ਕਿਸ ਨੋ ਮਾਰਹਿ ॥
راکھُ راکھُ راکھُ سُکھداتے سبھُ نانک جگتُ تُمارہ ॥۲॥۱۱॥۳۴॥
ਰਾਖੁ ਰਾਖੁ ਰਾਖੁ ਸੁਖਦਾਤੇ ਸਭੁ ਨਾਨਕ ਜਗਤੁ ਤੁਮ੍ਹਾਰਹਿ ॥੨॥੧੧॥੩੪॥
سارگ مہلا ۵ ॥
ਸਾਰਗ ਮਹਲਾ ੫ ॥
اب مۄہ دھنُ پائِئو ہر ناما ॥
ਅਬ ਮੋਹਿ ਧਨੁ ਪਾਇਓ ਹਰਿ ਨਾਮਾ ॥
بھئے اچِنّت ترِسن سبھ بُجھی ہیَے اِہُ لِکھِئو لیکھُ متھاما ॥۱॥ رہائو ॥
ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ ॥੧॥ ਰਹਾਉ ॥
کھۄجت کھۄجت بھئِئو بیَراگی پھِر آئِئو دیہ گِراما ॥
ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥
گُر کِرپال سئُدا اِہُ جۄرِئو ہتھ چرِئو لالُ اگاما ॥۱॥
ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥੧॥
آن باپار بنج جۄ کریِئہ تیتے دوُکھ سہاما ॥
ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ ॥

گوبِد بھجن کے نِربھیٔے واپاری ہر راس نانک رام ناما ॥ ۲ ॥ ۲۱ ॥ ۵۳ ॥
ਗੋਬਿਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ ॥੨॥੧੨॥੩੫॥

سارگ مہلا ۵ ॥

ਸਾਰਗ ਮਹਲਾ ੫ ॥

میرۓ مَن مِسٹ لگے پرِئ بوٗلا ॥
ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥

گُر باہ پکر پربھ سیوا لائے سد دئِیالُ ہر ڈھوٗلا ॥ ۱ ॥ رہائو ॥
ਗੁਰਿ ਬਾਹ ਪਕਰਿ ਪ੍ਰਭ ਸੇਵਾ ਲਾਇ ਸਦ ਦਇਆਲੁ ਹਰਿ ਢੋਲਾ ॥੧॥ ਰਹਾਉ ॥

پربھ توُ ٹھاکُرُ سرب پرتپالکُ موٗہ کلتر سہت سبھ گوٗلا ॥
ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ ॥

مانُ تانُ سبھُ توُہیَے توُہیَے اِکُ نامُ تیرا میَے اوٗلا ॥ ۱ ॥
ਮਾਣੁ ਤਾਣੁ ਸਭੁ ਤੂਹੈ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ ॥੧॥

جے تکھت بیَسالہِ تئو داس تُمارے گھاسُ بڈھاوہ کیتک بوٗلا ॥
ਜੇ ਤਖਤਿ ਬੈਸਾਲਹਿ ਤਉ ਦਾਸ ਤੁਮ੍ਹਾਰੇ ਘਾਸੁ ਬਢਾਵਹਿ ਕੇਤਕ ਬੋਲਾ ॥

جن نانک کے پربھ پُرکھ بِدھاتے میرے ٹھاکُر اگہ اتوٗلا ॥ ۲ ॥ ۳۱ ॥ ۶۳ ॥
ਜਨ ਨਾਨਕ ਕੇ ਪ੍ਰਭ ਪੁਰਖ ਬਿਧਾਤੇ ਮੇਰੇ ਠਾਕੁਰ ਅਗਹ ਅਤੋਲਾ ॥੨॥੧੩॥੩੬॥

سارگ مہلا ۵ ॥

ਸਾਰਗ ਮਹਲਾ ੫ ॥

رسنا رام کہت گُن سوٗہ ॥
ਰਸਨਾ ਰਾਮ ਕਹਤ ਗੁਣ ਸੋਹੰ ॥

ایک نِمکھ اوٗپائے سماوۓ دیکھ چرت من موٗہ ॥ ۱ ॥ رہائو ॥
ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ ॥੧॥ ਰਹਾਉ ॥

جسُ سُنِئیَے مَن ہوئے رہسُ اَت رِدۓ مان دُکھ جوٗہ ॥
ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ ਰਿਦੈ ਮਾਨ ਦੁਖ ਜੋਹੰ ॥

سُکھُ پائِئو دُکھُ دوُر پرائِئو بَن آئی پربھ توٗہ ॥ ۱ ॥
ਸੁਖੁ ਪਾਇਓ ਦੁਖੁ ਦੂਰਿ ਪਰਾਇਓ ਬਣਿ ਆਈ ਪ੍ਰਭ ਤੋਹੰ ॥੧॥

کِلوِکھ گئے من نِرمل ہوئی ہیَے گُر کاڈھے مائِیا دروٗہ ॥
ਕਿਲਵਿਖ ਗਏ ਮਨ ਨਿਰਮਲ ਹੋਈ ਹੈ ਗੁਰਿ ਕਾਢੇ ਮਾਇਆ ਦ੍ਰੋਹੰ ॥

کہُ نانک میَے سو پربھُ پائِیا کرن کارن سمرتھوٗہ ॥ ۲ ॥ ۴۱ ॥ ۷۳ ॥
ਕਹੁ ਨਾਨਕ ਮੈ ਸੋ ਪ੍ਰਭੁ ਪਾਇਆ ਕਰਣ ਕਾਰਣ ਸਮਰਥੋਹੰ ॥੨॥੧੪॥੩੭॥

سارگ مہلا ۵ ॥
ਸਾਰਗ ਮਹਲਾ ੫ ॥
نَیَنہُ دیکھئو چلتُ تماسا ॥
ਨੈਨਹੁ ਦੇਖਿਓ ਚਲਤੁ ਤਮਾਸਾ ॥
سبھ ہُو دُور سبھ ہُو تے نیرَے اگم اگم گھٹ واسا ॥۱॥ رہائو ॥
ਸਭ ਹੂ ਦੂਰਿ ਸਭ ਹੂ ਤੇ ਨੇਰੈ ਅਗਮ ਅਗਮ ਘਟ ਵਾਸਾ ॥੧॥ ਰਹਾਉ ॥
ابھُولُ ن بھُولَیے لِکھئو ن چلاوَے متا ن کرَے پچاسا ॥
ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ ॥
کھِن مہِ ساجِ سوارِ بِناہیَے بھگتِ وچھل گُنتاسا ॥۱॥
ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣਤਾਸਾ ॥੧॥
انّدھ کُوپ مہِ دیِپکُ بلِئو گُرِ رِدَے کیِئو پرگاسا ॥
ਅੰਧ ਕੂਪ ਮਹਿ ਦੀਪਕੁ ਬਲਿਓ ਗੁਰਿ ਰਿਦੈ ਕੀਓ ਪਰਗਾਸਾ ॥

پنّنا ۱۲۱۲ (Page 1212)

کہُ نانک درسُ پیکھِ سُکھُ پائِیا سبھ پُورن ہوئی آسا ॥۲॥۱۵॥۳۸॥
ਕਹੁ ਨਾਨਕ ਦਰਸੁ ਪੇਖਿ ਸੁਖੁ ਪਾਇਆ ਸਭ ਪੂਰਨ ਹੋਈ ਆਸਾ ॥੨॥੧੫॥੩੮॥
سارگ مہلا ۵ ॥
ਸਾਰਗ ਮਹਲਾ ੫ ॥
چرنہ گوبِنّد مارگُ سُہاوا ॥
ਚਰਨਹ ਗੋਬਿੰਦ ਮਾਰਗੁ ਸੁਹਾਵਾ ॥
آن مارگ جیتا کِچھُ دھائیِئَے تیتو ہی دُکھُ ہاوا ॥۱॥ رہائو ॥
ਆਨ ਮਾਰਗ ਜੇਤਾ ਕਿਛੁ ਧਾਈਐ ਤੇਤੋ ਹੀ ਦੁਖੁ ਹਾਵਾ ॥੧॥ ਰਹਾਉ ॥
نیتر پُنیِت بھئے درسُ پیکھے ہست پُنیِت ٹہلاوا ॥
ਨੇਤ੍ਰ ਪੁਨੀਤ ਭਏ ਦਰਸੁ ਪੇਖੇ ਹਸਤ ਪੁਨੀਤ ਟਹਲਾਵਾ ॥
رِدا پُنیِت رِدَے ہرِ بسِئو مست پُنیِت سنّت دھُوراوا ॥۱॥
ਰਿਦਾ ਪੁਨੀਤ ਰਿਦੈ ਹਰਿ ਬਸਿਓ ਮਸਤ ਪੁਨੀਤ ਸੰਤ ਧੂਰਾਵਾ ॥੧॥
سرب نِدھان نامِ ہرِ ہرِ کَیے جِسُ کرمِ لِکھِیا تِنِ پاوا ॥
ਸਰਬ ਨਿਧਾਨ ਨਾਮਿ ਹਰਿ ਹਰਿ ਕੈ ਜਿਸੁ ਕਰਮਿ ਲਿਖਿਆ ਤਿਨਿ ਪਾਵਾ ॥
جن نانک کئو گُرُ پُورا بھیٹِئو سُکھِ سہجے اند بِہاوا ॥۲॥۱۶॥۳۹॥
ਜਨ ਨਾਨਕ ਕਉ ਗੁਰੁ ਪੂਰਾ ਭੇਟਿਓ ਸੁਖਿ ਸਹਜੇ ਅਨਦ ਬਿਹਾਵਾ ॥੨॥੧੬॥੩੯॥

سارگ مہلا ۵ ॥

ਸਾਰਗ ਮਹਲਾ ੫ ॥

دھِیائِئو انّت بار نامُ سکھا ॥

ਧਿਆਇਓ ਅੰਤਿ ਬਾਰ ਨਾਮੁ ਸਖਾ ॥

جہ مات پِتا سُت بھائی ن پہُچَیے تہا تہا توُ رکھا ॥۱॥ رہائو ॥

ਜਹ ਮਾਤ ਪਿਤਾ ਸੁਤ ਭਾਈ ਨ ਪਹੁਚੈ ਤਹਾ ਤਹਾ ਤੂ ਰਖਾ ॥੧॥ ਰਹਾਉ ॥

انّدھ کوُپ گِرہ مہِ تِنِ سِمرِئو جِسُ مستکِ لیکھُ لِکھا ॥

ਅੰਧ ਕੂਪ ਗ੍ਰਿਹ ਮਹਿ ਤਿਨਿ ਸਿਮਰਿਓ ਜਿਸੁ ਮਸਤਕਿ ਲੇਖੁ ਲਿਖਾ ॥

کھوُلے بنّدھن مُکتِ گُرِ کینی سبھ توُہیَے تُہی دِکھا ॥۱॥

ਖੂਲ੍ਹੇ ਬੰਧਨ ਮੁਕਤਿ ਗੁਰਿ ਕੀਨੀ ਸਭ ਤੂਹੈ ਤੁਹੀ ਦਿਖਾ ॥੧॥

انّم٘رِت نامُ پیِیا منُ ت٘رِپتِیا آگھائے رسن چکھا ॥

ਅੰਮ੍ਰਿਤ ਨਾਮੁ ਪੀਆ ਮਨੁ ਤ੍ਰਿਪਤਿਆ ਆਘਾਏ ਰਸਨ ਚਖਾ ॥

کہُ نانک سُکھ سہجُ میَے پائِیا گُرِ لاہی سگل تِکھا ॥۲॥۱۷॥۴۰॥

ਕਹੁ ਨਾਨਕ ਸੁਖ ਸਹਜੁ ਮੈ ਪਾਇਆ ਗੁਰਿ ਲਾਹੀ ਸਗਲ ਤਿਖਾ ॥੨॥੧੭॥੪੦॥

سارگ مہلا ۵ ॥

ਸਾਰਗ ਮਹਲਾ ੫ ॥

گُر مِلِ ایَسے پ٘ربھوُ دھِیائِیا ॥

ਗੁਰ ਮਿਲਿ ਐਸੇ ਪ੍ਰਭੂ ਧਿਆਇਆ ॥

بھئِئو کِرپالُ دئِیالُ دُکھ بھنّجنُ لگیَے ن تاتی بائِیا ॥۱॥ رہائو ॥

ਭਇਓ ਕ੍ਰਿਪਾਲੁ ਦਇਆਲੁ ਦੁਖ ਭੰਜਨੁ ਲਗੈ ਨ ਤਾਤੀ ਬਾਇਆ ॥੧॥ ਰਹਾਉ ॥

جیتے ساس ساس ہم لیتے تیتے ہی گُن گائِیا ॥

ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ ॥

نِمکھ ن بِچھُرےَ گھری ن بِسرےَ سد سنّگے جت جائِیا ॥۱॥

ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ ਜਤ ਜਾਇਆ ॥੧॥

ہئُ بلِ بلِ بلِ بلِ چرن کمل کئُ بلِ بلِ گُر درسائِیا ॥

ਹਉ ਬਲਿ ਬਲਿ ਬਲਿ ਬਲਿ ਚਰਨ ਕਮਲ ਕਉ ਬਲਿ ਬਲਿ ਗੁਰ ਦਰਸਾਇਆ ॥

کہُ نانک کاہوُ پرواہا جئُ سُکھ ساگرُ میَے پائِیا ॥۲॥۱۸॥۴۱॥

ਕਹੁ ਨਾਨਕ ਕਾਹੂ ਪਰਵਾਹਾ ਜਉ ਸੁਖ ਸਾਗਰੁ ਮੈ ਪਾਇਆ ॥੨॥੧੮॥੪੧॥

سارگ مہلا ۵ ॥

ਸਾਰਗ ਮਹਲਾ ੫ ॥

میرےٗ مِن سبدُ لگوٗ گر میٹھا ۔
ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥
کھُلِئو کرمُ بھئِئو پرگاسا گھٹِ گھٹِ ہرِ ہرِ ڈِیٹھا ۔۱۔ رہائو ۔
ਖੁਲਿ੍ਓ ਕਰਮੁ ਭਇਓ ਪਰਗਾਸਾ ਘਟਿ ਘਟਿ ਹਰਿ ਹਰਿ ਡੀਠਾ ॥੧॥ ਰਹਾਉ ॥
پاربرہم آجوٗنی سئنّبھئو سرب تھان گھٹ بیِٹھا ۔
ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ ॥
بھئِئو پراپت انّم٘رت ناما بلِ بلِ پ٘ربھ چرݨیِٹھا ۔۱۔
ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਠਾ ॥੧॥
ستسنّگت کی ریݨُ مُکھ لاگی کیئے سگل تیِرتھ مجنیِٹھا ۔
ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ ॥
کہُ نانک رنّگِ چلوٗل بھئے ہےَ ہرِ رنّگُ ن لہےَ مجیِٹھا ۔۲۔۱۹۔۴۲۔
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ ॥੨॥੧੯॥੪੨॥
سارگ مہلا ۵ ۔
ਸਾਰਗ ਮਹਲਾ ੫ ॥
ہرِ ہرِ نامُ دیِئو گُرِ ساتھے ۔
ਹਰਿ ਹਰਿ ਨਾਮੁ ਦੀਓ ਗੁਰਿ ਸਾਥੇ ॥
نِمکھ بچنُ پ٘ربھ ہیِئرےَ بسِئو سگل بھوٗکھ میری لاتھے ۔۱۔ رہائو ۔
ਨਿਮਖ ਬਚਨੁ ਪ੍ਰਭ ਹੀਅਰੈ ਬਸਿਓ ਸਗਲ ਭੂਖ ਮੇਰੀ ਲਾਥੇ ॥੧॥ ਰਹਾਉ ॥
ک٘رپا نِدھان گُݨ نائِک ٹھاکُر سُکھ سموٗہ سبھ ناتھے ۔
ਕਿ੍ਪਾ ਨਿਧਾਨ ਗੁਣ ਨਾਇਕ ਠਾਕੁਰ ਸੁਖ ਸਮੂਹ ਸਭ ਨਾਥੇ ॥
ایک آس موہ تیری سُیامی ائُر دُتیِیا آس بِراتھے ۔۱۔
ਏਕ ਆਸ ਮੋਹਿ ਤੇਰੀ ਸੁਆਮੀ ਅਉਰ ਦੁਤੀਆ ਆਸ ਬਿਰਾਥੇ ॥੧॥
نیَݨ ت٘رِپتاسے دیکھِ درساوا گُرِ کر دھارے میرےٗ ماتھے ۔
ਨੈਣ ਤ੍ਰਿਪਤਾਸੇ ਦੇਖਿ ਦਰਸਾਵਾ ਗੁਰਿ ਕਰ ਧਾਰੇ ਮੇਰੈ ਮਾਥੇ ॥



کہُ نانک میَ اتُل سُکھُ پائِیا جنم مرݨ بھےَ لاتھے ۔۲۔۲۰۔۴۳۔
ਕਹੁ ਨਾਨਕ ਮੈ ਅਤੁਲ ਸੁਖੁ ਪਾਇਆ ਜਨਮ ਮਰਣ ਭੈ ਲਾਥੇ ॥੨॥੨੦॥੪੩॥
سارگ مہلا ۵ ۔
ਸਾਰਗ ਮਹਲਾ ੫ ॥

رے مُوڑے آن کاہے کت جائی ॥

ਰੇ ਮੂੜ੍ਹੇ ਆਨ ਕਾਹੇ ਕਤ ਜਾਈ ॥

سنّگ منوہرُ انّمرتُ ہَیے رے بھُول بھُول بِکھُ کھائی ॥۱॥ رہائو ॥

ਸੰਗਿ ਮਨੋਹਰੁ ਅੰਮ੍ਰਿਤੁ ਹੈ ਰੇ ਭੂਲਿ ਭੂਲਿ ਬਿਖੁ ਖਾਈ ॥੧॥ ਰਹਾਉ ॥

پربھ سُندر چتُر انُوپ بِدھاتے تِس سِئو رُچ نہی رائی ॥

ਪ੍ਰਭ ਸੁੰਦਰ ਚਤੁਰ ਅਨੂਪ ਬਿਧਾਤੇ ਤਿਸ ਸਿਉ ਰੁਚ ਨਹੀ ਰਾਈ ॥

موہن سِئو باور منُ موہِئو جھُوٹھ ٹھگئُری پائی ॥۱॥

ਮੋਹਨਿ ਸਿਉ ਬਾਵਰ ਮਨੁ ਮੋਹਿਓ ਝੂਠਿ ਠਗਉਰੀ ਪਾਈ ॥੧॥

بھئِئو دئِیالُ کرپالُ دُکھ ہرتا سنّتن سِئو بن آئی ॥

ਭਇਓ ਦਇਆਲੁ ਕ੍ਰਿਪਾਲੁ ਦੁਖ ਹਰਤਾ ਸੰਤਨ ਸਿਉ ਬਨਿ ਆਈ ॥

سگل نِدھان گھرَے مہ پائے کہُ نانک جوت سمائی ॥۲॥۲۱॥۴۴॥

ਸਗਲ ਨਿਧਾਨ ਘਰੈ ਮਹਿ ਪਾਏ ਕਹੁ ਨਾਨਕ ਜੋਤਿ ਸਮਾਈ ॥੨॥੨੧॥੪੪॥

سارگ مہلا ۵ ॥

ਸਾਰਗ ਮਹਲਾ ੫ ॥

اوئن پرئ پریت چیت پہِلریا ॥

ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥

جو تئو بچنُ دِیئو میرے ستگُر تئو مَیے ساج سیِگریا ॥۱॥ رہائو ॥

ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧॥ ਰਹਾਉ ॥

ہم بھُولہ تُم سدا ابھُولا ہم پتِت تُم پتِت اُدھریا ॥

ਹਮ ਭੂਲਹ ਤੁਮ ਸਦਾ ਅਭੂਲਾ ਹਮ ਪਤਿਤ ਤੁਮ ਪਤਿਤ ਉਧਰੀਆ ॥

ہم نیچ بِرکھ تُم میَلاگر لاج سنّگ سنّگ بسریا ॥۱॥

ਹਮ ਨੀਚ ਬਿਰਖ ਤੁਮ ਮੈਲਾਗਰ ਲਾਜ ਸੰਗਿ ਸੰਗਿ ਬਸਰੀਆ ॥੧॥

تُم گنّبھیر دھیر اُپکاری ہم کِیا بپُرے جنّتریا ॥

ਤੁਮ ਗੰਭੀਰ ਧੀਰ ਉਪਕਾਰੀ ਹਮ ਕਿਆ ਬਪੁਰੇ ਜੰਤਰੀਆ ॥

گُر کرپال نانک ہر میلِئو تئو میری سُوکھ سیجریا ॥۲॥۲۲॥۴۵॥

ਗੁਰ ਕ੍ਰਿਪਾਲ ਨਾਨਕ ਹਰਿ ਮੇਲਿਓ ਤਉ ਮੇਰੀ ਸੂਖਿ ਸੇਜਰੀਆ ॥੨॥੨੨॥੪੫॥

سارگ مہلا ۵ ॥

ਸਾਰਗ ਮਹਲਾ ੫ ॥

من اوئے دِنس دھنّن پرواناں ॥

ਮਨ ਓਇ ਦਿਨਸ ਧੰਨਿ ਪਰਵਾਨਾਂ ॥

سپھل تے گھری سنّجوگ سُہاوے ستِگُر سنِگ گِیاناں = ١= رہائو =
ਸਫਲ ਤੇ ਘਰੀ ਸੰਜੋਗ ਸੁਹਾਵੇ ਸਤਿਗੁਰ ਸੰਗਿ ਗਿਆਨਾਂ ॥੧॥ ਰਹਾਉ ॥
دھنّنِ سُبھاگ دھنّنِ سوٗہاگا دھنّنِ دیت جِنِ ماناں =
ਧੰਨਿ ਸੁਭਾਗ ਧੰਨਿ ਸੋਹਾਗਾ ਧੰਨਿ ਦੇਤ ਜਿਨਿ ਮਾਨਾਂ ॥
اِہُ تنُ تُمرا سبھُ گِرہُ دھنُ تُمرا ہیِنّئو کیِئو کُرباناں = ١=
ਇਹੁ ਤਨੁ ਤੁਮ੍ਰਾ ਸਭੁ ਗ੍ਰਿਹੁ ਧਨੁ ਤੁਮਰਾ ਹੀਂਉ ਕੀਓ ਕੁਰਬਾਨਾਂ ॥੧॥
کوٗٹِ لاکھ راج سُکھ پائے اِک نِمکھ پیکھِ د٘رِسٹاناں =
ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ ॥
جئو کہہُ مُکھہُ سیوک اِہ بیَسیِئیَے سُکھ نانک انّتُ ن جاناں = ٢= ٢٣= ٤٦=
ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥੨॥੨੩॥੪੬॥
سارگ مہلا ٥ =
ਸਾਰਗ ਮਹਲਾ ੫ ॥
اب موٗروٗ سہسا دوٗکھُ گئِیا =
ਅਬ ਮੋਰੋ ਸਹਸਾ ਦੂਖੁ ਗਇਆ ॥
ائُر اُپاو سگل تِیاگِ چھوڈے ستِگُر سرنِ پئِیا = ١= رہائو =
ਅਉਰ ਉਪਾਵ ਸਗਲ ਤਿਆਗਿ ਛੋਡੇ ਸਤਿਗੁਰ ਸਰਣਿ ਪਇਆ ॥੧॥ ਰਹਾਉ ॥
سرب سِدھِ کارج سبھِ سورے اہں روٗگ سگل ہی کھئِیا =
ਸਰਬ ਸਿਧਿ ਕਾਰਜ ਸਭਿ ਸਵਰੇ ਅਹੰ ਰੋਗ ਸਗਲ ਹੀ ਖਇਆ ॥
کوٗٹِ پرادھ کھِن مہِ کھئو بھئی ہیَے گُر مِلِ ہرِ ہرِ کہِیا = ١=
ਕੋਟਿ ਪਰਾਧ ਖਿਨ ਮਹਿ ਖਉ ਭਈ ਹੈ ਗੁਰ ਮਿਲਿ ਹਰਿ ਹਰਿ ਕਹਿਆ ॥੧॥
پنّچ داس گُرِ وسگتِ کیِنے من نِہچل نِربھئِیا =
ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ ॥
آئے ن جاوےَ ن کت ہی ڈوٗلیَے تھِرُ نانک راجئِیا = ٢= ٢٤= ٤٧=
ਆਇ ਨ ਜਾਵੈ ਨ ਕਤ ਹੀ ਡੋਲੈ ਥਿਰੁ ਨਾਨਕ ਰਾਜਇਆ ॥੨॥੨੪॥੪੭॥
سارگ مہلا ٥ =
ਸਾਰਗ ਮਹਲਾ ੫ ॥
پربھُ میروٗ اِت اُت سدا سہائی =
ਪ੍ਰਭੁ ਮੇਰੋ ਇਤ ਉਤ ਸਦਾ ਸਹਾਈ ॥
منموٗہنُ میرے جیِئ کوٗ پیاروٗ کون کہا گُن گائی = ١= رہائو =
ਮਨਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ ॥੧॥ ਰਹਾਉ ॥

کھیل ِکھلائے لاڈ لاڈاوۓ سدا سدا انداۂی =
ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ ॥
پِر ِتپالیَے بارِک کی ِنیائی جیَسے مات پِتائی = ۱=
ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ ॥੧॥
ِتسُ ِبنُ ِنمکھ نہی رہ سکیِئیَے ِبسرِ ن کبہوُ جائی =
ਤਿਸੁ ਬਿਨੁ ਨਿਮਖ ਨਹੀ ਰਹਿ ਸਕੀਐ ਬਿਸਰਿ ਨ ਕਬਹੂ ਜਾਈ ॥

پنّنا ۱۲۱۴ (Page 1214)

کہُ نانک ِمِل سنّتسنّگِت تے مگن بھئے ِلو لائی = ۲= ۲۵= ۴۸=
ਕਹੁ ਨਾਨਕ ਮਿਲਿ ਸੰਤਸੰਗਤਿ ਤੇ ਮਗਨ ਭਏ ਲਿਵ ਲਾਈ ॥੨॥੨੫॥੪੮॥
سارگ مہلا ۵ =
ਸਾਰਗ ਮਹਲਾ ੫ ॥
اپنا میِتُ سُیامی گائیِئیَے =
ਅਪਨਾ ਮੀਤੁ ਸੁਆਮੀ ਗਾਈਐ ॥
آس ن اور کاہوُ کی کیِجیَے سکھداتا پ٘ربھُ ِدھیائیِئیَے = ۱= رہائُ =
ਆਸ ਨ ਅਵਰ ਕਾਹੂ ਕੀ ਕੀਜੈ ਸੁਖਦਾਤਾ ਪ੍ਰਭੁ ਧਿਆਈਐ ॥੧॥ ਰਹਾਉ ॥
سوُکھ منّگل کلِیان ِجسہِ گھرِ ِتس ہی سرنھی پائیِئیَے =
ਸੂਖ ਮੰਗਲ ਕਲਿਆਣ ਜਿਸਹਿ ਘਰਿ ਤਿਸ ਹੀ ਸਰਣੀ ਪਾਈਐ ॥
ِتسہِ ِتیاگِ مانکھُ جے سیوہُ تئُ لاج لوَنُ ہوئِ جائیِئیَے = ۱=
ਤਿਸਹਿ ਤਿਆਗਿ ਮਾਨੁਖੁ ਜੇ ਸੇਵਹੁ ਤਉ ਲਾਜ ਲੋਨੁ ਹੋਇ ਜਾਈਐ ॥੧॥
ایک اوٹ پکری ٹھاکُر کی گُر ِمِل مِت بُدھ پائیِئیَے =
ਏਕ ਓਟ ਪਕਰੀ ਠਾਕੁਰ ਕੀ ਗੁਰ ਮਿਲਿ ਮਤਿ ਬੁਧਿ ਪਾਈਐ ॥
گُن ِندھان نانک پ٘ربھُ ِملیا سگل چُکی مُہتائیِئیَے = ۲= ۲۶= ۴۹=
ਗੁਣ ਨਿਧਾਨ ਨਾਨਕ ਪ੍ਰਭੁ ਮਿਲਿਆ ਸਗਲ ਚੁਕੀ ਮੁਹਤਾਈਐ ॥੨॥੨੬॥੪੯॥
سارگ مہلا ۵ =
ਸਾਰਗ ਮਹਲਾ ੫ ॥
اوٹ ستانھی پ٘ربھ جیِئُ میرےَ =
ਓਟ ਸਤਾਣੀ ਪ੍ਰਭ ਜੀਉ ਮੇਰੈ ॥
ِد٘رسٹِ ن ِلیاوئُ اور کاہوُ کئُ مانِ مہت پ٘ربھ تیرےَ = ۱= رہائُ =
ਦ੍ਰਿਸਟਿ ਨ ਲਿਆਵਉ ਅਵਰ ਕਾਹੂ ਕਉ ਮਾਣਿ ਮਹਤਿ ਪ੍ਰਭ ਤੇਰੈ ॥੧॥ ਰਹਾਉ ॥

انگیکار کیئو پربھ اپُنیَے کاڑھ لیِیا بِکھ گھیرےَ ॥
ਅੰਗੀਕਾਰੁ ਕੀਓ ਪ੍ਰਭਿ ਅਪੁਨੈ ਕਾਢਿ ਲੀਆ ਬਿਖੁ ਘੇਰੈ ॥
انمرت نام اؤکھدھ مُکھ دینو جائے پئیا گُر پیَرےَ ॥١॥
ਅੰਮ੍ਰਿਤ ਨਾਮੁ ਅਉਖਧੁ ਮੁਖਿ ਦੀਨੋ ਜਾਇ ਪਇਆ ਗੁਰ ਪੈਰੈ ॥੧॥
کون اُپما کہئو ایک مُکھ نِرگُن کے داتیرےَ ॥
ਕਵਨ ਉਪਮਾ ਕਹਉ ਏਕ ਮੁਖ ਨਿਰਗੁਣ ਕੇ ਦਾਤੇਰੈ ॥
کاٹ سِلک جئو اپُنا کینو نانک سؤکھ گھنیرےَ ॥٢॥٢٧॥٥٠॥
ਕਾਟਿ ਸਿਲਕ ਜਉ ਅਪੁਨਾ ਕੀਨੋ ਨਾਨਕ ਸੂਖ ਘਨੇਰੈ ॥੨॥੨੭॥੫੦॥
سارگ مہلا ٥ ॥
ਸਾਰਗ ਮਹਲਾ ੫ ॥
پربھ سِمرت دؤکھ بِناسی ॥
ਪ੍ਰਭ ਸਿਮਰਤ ਦੂਖ ਬਿਨਾਸੀ ॥
بھئِئو کِرپال جیئ سُکھداتا ہوئی سگل کھلاسی ॥١॥ رہائو ॥
ਭਇਓ ਕ੍ਰਿਪਾਲੁ ਜੀਅ ਸੁਖਦਾਤਾ ਹੋਈ ਸਗਲ ਖਲਾਸੀ ॥੧॥ ਰਹਾਉ ॥
اور ن کوئؤ سؤجھیَے پربھ بِن کہ کو کِس پہِ جاسی ॥
ਅਵਰੁ ਨ ਕੋਊ ਸੂਝੈ ਪ੍ਰਭ ਬਿਨੁ ਕਹੁ ਕੋ ਕਿਸੁ ਪਹਿ ਜਾਸੀ ॥
جئو جانہُ تئو راکھہُ ٹھاکُر سبھ کِچھ تُم ہی پاسی ॥١॥
ਜਿਉ ਜਾਣਹੁ ਤਿਉ ਰਾਖਹੁ ਠਾਕੁਰ ਸਭੁ ਕਿਛੁ ਤੁਮ ਹੀ ਪਾਸੀ ॥੧॥
ہاتھ دیئے راکھے پربھ اپُنے سد جیون اَبِناسی ॥
ਹਾਥ ਦੇਇ ਰਾਖੇ ਪ੍ਰਭਿ ਅਪੁਨੇ ਸਦ ਜੀਵਨ ਅਬਿਨਾਸੀ ॥
کہُ نانک من اندُ بھئِیا ہیَے کاٹی جم کی پھاسی ॥٢॥٢٨॥٥١॥
ਕਹੁ ਨਾਨਕ ਮਨਿ ਅਨਦੁ ਭਇਆ ਹੈ ਕਾਟੀ ਜਮ ਕੀ ਫਾਸੀ ॥੨॥੨੮॥੫੧॥
سارگ مہلا ٥ ॥
ਸਾਰਗ ਮਹਲਾ ੫ ॥
میرؤ من جت کت تُجھہِ سمارےَ ॥
ਮੇਰੋ ਮਨੁ ਜਤ ਕਤ ਤੁਝਹਿ ਸਮ੍ਾਰੈ ॥
ہم بارِک دین پِتا پربھ میرے جئو جانہِ تئو پارےَ ॥١॥ رہائو ॥
ਹਮ ਬਾਰਿਕ ਦੀਨ ਪਿਤਾ ਪ੍ਰਭ ਮੇਰੇ ਜਿਉ ਜਾਨਹਿ ਤਿਉ ਪਾਰੈ ॥੧॥ ਰਹਾਉ ॥
جب بھکھوَ تب بھوجن مانگیَے اگھائے سؤکھ سگھارےَ ॥
ਜਬ ਭੁਖੌ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ ॥

تب اروگ جب تُم سنگ بستوَ چھُٹکت ہوئے رواۓ ॥۱॥
ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ ॥੧॥
کوَن بسیرو داس داسن کو تھاپئو تھاپنہارۓ ॥
ਕਵਨ ਬਸੇਰੋ ਦਾਸ ਦਾਸਨ ਕੋ ਥਾਪਿਉ ਥਾਪਨਹਾਰੈ ॥
نامُ ن بسرۓ تب جیون ُ پائیئیے بنتی نانک اِہ سارۓ ॥۲॥۲۹॥۵۲॥
ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ ॥੨॥੨੯॥੫੨॥
سارگ مہلا ۵ ॥
ਸਾਰਗ ਮਹਲਾ ੫ ॥
من تے بھیَے بھئو دوُر پرائئو ॥
ਮਨ ਤੇ ਭੈ ਭਉ ਦੂਰਿ ਪਰਾਇਓ ॥
لال دئیال گُلال لاڈلے سہج سہج گن گائئو ॥۱॥ رہائو ॥
ਲਾਲ ਦਇਆਲ ਗੁਲਾਲ ਲਾਡਿਲੇ ਸਹਜਿ ਸਹਜਿ ਗੁਨ ਗਾਇਓ ॥੧॥ ਰਹਾਉ ॥
گر بچناتِ کماتِ کرپا تے بہُر ن کتہوُ دھائئو ॥
ਗੁਰ ਬਚਨਾਤਿ ਕਮਾਤ ਕ੍ਰਿਪਾ ਤੇ ਬਹੁਰਿ ਨ ਕਤਹੂ ਧਾਇਓ ॥
رہت اُپادھ سمادھ سکھ آسن بھگت وچھلُ گِرہِ پائئو ॥۱॥
ਰਹਤ ਉਪਾਧਿ ਸਮਾਧਿ ਸੁਖ ਆਸਨ ਭਗਤਿ ਵਛਲੁ ਗ੍ਰਿਹਿ ਪਾਇਓ ॥੧॥
ناد بنود کوڈ آنندا سہجے سہج سمائئو ॥
ਨਾਦ ਬਿਨੋਦ ਕੋਡ ਆਨ ਦਾ ਸਹਜੇ ਸਹਜਿ ਸਮਾਇਓ ॥
کرنا آپ کراون آپے کہُ نانک آپ آپائئو ॥۲॥۳۰॥۵۳॥
ਕਰਨਾ ਆਪਿ ਕਰਾਵਨ ਆਪੇ ਕਹੁ ਨਾਨਕ ਆਪਿ ਆਪਾਇਓ ॥੨॥੩੦॥੫੩॥

## (Page 1215) پنّا ۱۲۱۵

سارگ مہلا ۵ ॥
ਸਾਰਗ ਮਹਲਾ ੫ ॥
انمرت نامُ منہ آدھارو ॥
ਅੰਮ੍ਰਿਤ ਨਾਮੁ ਮਨਹਿ ਆਧਾਰੋ ॥
جن دیِیا تس کیَے کُربانیَے گر پوُرے نمسکارو ॥۱॥ رہائو ॥
ਜਿਨ ਦੀਆ ਤਿਸ ਕੈ ਕੁਰਬਾਨੈ ਗੁਰ ਪੂਰੇ ਨਮਸਕਾਰੋ ॥੧॥ ਰਹਾਉ ॥
بوُجھی ترسنا سہج سُہیلا کامُ کرودھُ بکھُ جارو ॥
ਬੂਝੀ ਤ੍ਰਿਸਨਾ ਸਹਜਿ ਸੁਹੇਲਾ ਕਾਮੁ ਕ੍ਰੋਧੁ ਬਿਖੁ ਜਾਰੋ ॥

آئے ن جائے بسیٔے اِہ ٹھاہر جہ آسنُ نرنّکارو ۔۔۱۔۔
ਆਇ ਨ ਜਾਇ ਬਸੈ ਇਹ ਠਾਹਰ ਜਹ ਆਸਨੁ ਨਿਰੰਕਾਰੋ ॥੧॥
ایکیٔے پرگٹُ ایکیٔے گپتا ایکیٔے دھُندھوُکارو ۔۔
ਏਕੈ ਪਰਗਟੁ ਏਕੈ ਗੁਪਤਾ ਏਕੈ ਧੁੰਧੂਕਾਰੋ ॥
آدِ مدھ انّت پربھُ سوئی کہُ نانک ساچُ بیچارو ۔۔۲۔۔۳۱۔۔۵۴۔۔
ਆਦਿ ਮਧਿ ਅੰਤਿ ਪ੍ਰਭੁ ਸੋਈ ਕਹੁ ਨਾਨਕ ਸਾਚੁ ਬੀਚਾਰੋ ॥੨॥੩੧॥੫੪॥
سارگ مہلا ۵ ۔۔
ਸਾਰਗ ਮਹਲਾ ੫ ॥
بِنُ پربھ رہنُ ن جائے گھری ۔۔
ਬਿਨੁ ਪ੍ਰਭ ਰਹਨੁ ਨ ਜਾਇ ਘਰੀ ॥
سرب سوُکھ تاہوُ کیٔے پوُرن جا کیٔے سُکھُ ہیٔے ہری ۔۔۱۔۔ رہائو ۔۔
ਸਰਬ ਸੂਖ ਤਾਹੂ ਕੈ ਪੂਰਨ ਜਾ ਕੈ ਸੁਖੁ ਹੈ ਹਰੀ ॥੧॥ ਰਹਾਉ ॥
منّگل روُپ پران جیِون دھن سِمرت اند گھنا ۔۔
ਮੰਗਲ ਰੂਪ ਪ੍ਰਾਨ ਜੀਵਨ ਧਨ ਸਿਮਰਤ ਅਨਦ ਘਨਾ ॥
وڈ سمرتھُ سدا سد سنّگے گُن رسنا کون بھنا ۔۔۱۔۔
ਵਡ ਸਮਰਥੁ ਸਦਾ ਸਦ ਸੰਗੇ ਗੁਨ ਰਸਨਾ ਕਵਨ ਭਨਾ ॥੧॥
تھان پوترا مان پوترا پوتر سُنن کہنہارے ۔۔
ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨਹਾਰੇ ॥
کہُ نانک تے بھون پوترا جا مہِ سنّت تُمارے ۔۔۲۔۔۳۲۔۔۵۵۔۔
ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮ੍ਹਾਰੇ ॥੨॥੩੨॥੫੫॥
سارگ مہلا ۵ ۔۔
ਸਾਰਗ ਮਹਲਾ ੫ ॥
رسنا جپتی توُہی توُہی ۔۔
ਰਸਨਾ ਜਪਤੀ ਤੂਹੀ ਤੂਹੀ ॥
مات گربھ تُم ہی پرتپالک مِرت منّڈل اِک تُہی ۔۔۱۔۔ رہائو ۔۔
ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ ॥੧॥ ਰਹਾਉ ॥
تُمہِ پِتا تُم ہی پھُنِ ماتا تُمہِ میِت ہِت بھراتا ۔۔
ਤੁਮਹਿ ਪਿਤਾ ਤੁਮ ਹੀ ਫੁਨਿ ਮਾਤਾ ਤੁਮਹਿ ਮੀਤ ਹਿਤ ਭ੍ਰਾਤਾ ॥
تُم پروار تُمہِ آدھارا تُمہِ جیِئ پراندا تا ۔۔۱۔۔
ਤੁਮ ਪਰਵਾਰ ਤੁਮਹਿ ਆਧਾਰਾ ਤੁਮਹਿ ਜੀਅ ਪ੍ਰਾਨਦਾਤਾ ॥੧॥

تُمہ کھجینا تُمہ جرینا تُم ہی مانِک لالا ॥
ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ ॥
تُمہ پارجات گُر تے پائے تئو نانک بھئے نِہالا ॥۲॥۳۳॥۵۶॥
ਤੁਮਹਿ ਪਾਰਜਾਤ ਗੁਰ ਤੇ ਪਾਏ ਤਉ ਨਾਨਕ ਭਏ ਨਿਹਾਲਾ ॥੨॥੩੩॥੫੬॥
سارگ مہلا ۵ ॥
ਸਾਰਗ ਮਹਲਾ ੫ ॥
جاہُو کاہُو اپنُو ہی چِت آوَے ॥
ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥
جو کاہُو کو چیرو ہووت ٹھاکُر ہی پہِ جاوَے ॥۱॥ رہائو ॥
ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੧॥ ਰਹਾਉ ॥
اپنے پہِ دوُکھ اپُنے پہِ سوُکھا اپنے ہی پہِ بِرتھا ॥
ਅਪਨੇ ਪਹਿ ਦੂਖ ਅਪੁਨੇ ਪਹਿ ਸੂਖਾ ਅਪਨੇ ਹੀ ਪਹਿ ਬਿਰਥਾ ॥
اپُنے پہِ مانُ اپُنے پہِ تانا اپنے ہی پہِ ارتھا ॥۱॥
ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ ਅਪਨੇ ਹੀ ਪਹਿ ਅਰਥਾ ॥੧॥
کِن ہی راج جوبنُ دھن مِلکھا کِن ہی باپ مہتاری ॥
ਕਿਨ ਹੀ ਰਾਜ ਜੋਬਨੁ ਧਨ ਮਿਲਖਾ ਕਿਨ ਹੀ ਬਾਪ ਮਹਤਾਰੀ ॥
سرب تھوک نانک گُر پائے پوُرن آس ہماری ॥۲॥۳۴॥۵۷॥
ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ ॥੨॥੩੪॥੫੭॥
سارگ مہلا ۵ ॥
ਸਾਰਗ ਮਹਲਾ ੫ ॥
جھوُٹھو مائِیا کو مد مانُ ॥
ਝੂਠੋ ਮਾਇਆ ਕੋ ਮਦ ਮਾਨੁ ॥
دھروہ موہ دوُرِ کرِ بپُرے سنّگِ گوپالہِ جانُ ॥۱॥ رہائو ॥
ਧ੍ਰੋਹ ਮੋਹ ਦੂਰਿ ਕਰਿ ਬਪੁਰੇ ਸੰਗਿ ਗੋਪਾਲਹਿ ਜਾਨੁ ॥੧॥ ਰਹਾਉ ॥
مِتھِیا راج جوبن ارُ اُمرے میِر ملک ارُ کھان ॥
ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ ॥
مِتھِیا کاپر سُگنّدھ چتُرائی مِتھِیا بھوجن پان ॥۱॥
ਮਿਥਿਆ ਕਾਪਰ ਸੁਗੰਧ ਚਤੁਰਾਈ ਮਿਥਿਆ ਭੋਜਨ ਪਾਨ ॥੧॥
دیِن بنّدھرو داس داسرو سنّتہ کی ساران ॥
ਦੀਨ ਬੰਧਰੋ ਦਾਸ ਦਾਸਰੋ ਸੰਤਹ ਕੀ ਸਾਰਾਨ ॥

مانگن مانگئو ہوئے اچنّتا مِلُ نانک کے ہر پران = ۲ = ۵۳ = ۸۵ =
ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ ਕੇ ਹਰਿ ਪ੍ਰਾਨ ॥੨॥੩੫॥੫੮॥
سارگ مہلا ۵ =
ਸਾਰਗ ਮਹਲਾ ੫ ॥
اپُنی اِتنی کچھوُ ن ساری =
ਅਪੁਨੀ ਇਤਨੀ ਕਛੂ ਨ ਸਾਰੀ ॥
اِنک کاج اِنک دھاور تا اُرجھئو آن جنّجاری = ۱ = رہائو =
ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥੧॥ ਰਹਾਉ ॥
دِئُس چارِ کے دیسہِ سنّگی اوُہاں ناہی جہ بھاری =
ਦਿਉਸ ਚਾਰਿ ਕੇ ਦੀਸਹਿ ਸੰਗੀ ਊਹਾਂ ਨਾਹੀ ਜਹ ਭਾਰੀ ॥

(Page 1216) ٦١٢١ پنّنا

تِن سِئو راچِ ماچِ ہِتُ لائِئو جو کامِ نہی گاواری = ۱ =
ਤਿਨ ਸਿਉ ਰਾਚਿ ਮਾਚਿ ਹਿਤੁ ਲਾਇਓ ਜੋ ਕਾਮਿ ਨਹੀ ਗਾਵਾਰੀ ॥੧॥
ہئو ناہی ناہی کِچھُ میرا نا ہمرو بسُ چاری =
ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ ॥
کرن کراون نانک کے پربھ سنّتن سنّگِ اُدھاری = ۲ = ۶۳ = ۹۵ =
ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ ॥੨॥੩੬॥੫੯॥
سارگ مہلا ۵ =
ਸਾਰਗ ਮਹਲਾ ੫ ॥
موہنی موہت رہیَے ن ہوری =
ਮੋਹਨੀ ਮੋਹਤ ਰਹੈ ਨ ਹੋਰੀ ॥
سادِھک سِدھ سگل کی پیاری ٹُٹیَے ن کاہوُ توری = ۱ = رہائو =
ਸਾਧਿਕ ਸਿਧ ਸਗਲ ਕੀ ਪਿਆਰੀ ਤੁਟੈ ਨ ਕਾਹੂ ਤੋਰੀ ॥੧॥ ਰਹਾਉ ॥
کھٹُ ساستر اُچرت رسناگر تیِرتھ گون ن تھوری =
ਖਟੁ ਸਾਸਤ੍ਰ ਉਚਰਤ ਰਸਨਾਗਰ ਤੀਰਥ ਗਵਨ ਨ ਥੋਰੀ ॥
پوُجا چکر برت نیم تپیِیا اوُہا گیَلِ ن چھوری = ۱ =
ਪੂਜਾ ਚਕ੍ਰ ਬਰਤ ਨੇਮ ਤਪੀਆ ਊਹਾ ਗੈਲਿ ਨ ਛੋਰੀ ॥੧॥
انّدھ کوُپ مہِ پتِت ہوت جگُ سنّتہُ کرہُ پرم گتِ موری =
ਅੰਧ ਕੂਪ ਮਹਿ ਪਤਿਤ ਹੋਤ ਜਗੁ ਸੰਤਹੁ ਕਰਹੁ ਪਰਮ ਗਤਿ ਮੋਰੀ ॥

سادھسنّگت نانکُ بھئِئو مکتا درسنُ پیکھت بھوری = ۲= ۳۷= ٦۰=

ਸਾਧਸੰਗਤਿ ਨਾਨਕੁ ਭਇਓ ਮੁਕਤਾ ਦਰਸਨੁ ਪੇਖਤ ਭੋਰੀ ॥੨॥੩੭॥੯੦॥

سارگ مہلا ۵ =

ਸਾਰਗ ਮਹਲਾ ੫ ॥

کہا کرہِ رے کھاٹ کھاٹلی =

ਕਹਾ ਕਰਹਿ ਰੇ ਖਾਟਿ ਖਾਟੁਲੀ ॥

پون اپھار تور چامرو اتِ ججری تیری رے ماٹلی = ۱= رہائو =

ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ ॥੧॥ ਰਹਾਉ ॥

اؤُہی تے ہرِئو اؤُہا لے دھرِئو جیَسے باسا ماس دیت جھاٹلی =

ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥

دیونہارُ بِسارِئو انّدھُلے جِئو سپھری اُدرُ بھرے بہ ہاٹلی = ۱=

ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥੧॥

ساد بِکار بِکار جھوُٹھ رس جہ جانو تہ بھیِر باٹلی =

ਸਾਦ ਬਿਕਾਰ ਬਿਕਾਰ ਝੂਠ ਰਸ ਜਹ ਜਾਨੋ ਤਹ ਭੀਰ ਬਾਟੁਲੀ ॥

کہُ نانک سمجھُ رے اِیانے آجُ کالِ کھُلیَے تیری گانٹھُلی = ۲= ۳۸= ٦۱=

ਕਹੁ ਨਾਨਕ ਸਮਝੁ ਰੇ ਇਆਨੇ ਆਜੁ ਕਾਲਿ ਖੁਲੈ ਤੇਰੀ ਗਾਂਠੁਲੀ ॥੨॥੩੮॥੯੧॥

سارگ مہلا ۵ =

ਸਾਰਗ ਮਹਲਾ ੫ ॥

گُر جیِئو سنّگ تُہارے جانِئو =

ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥

کوٹ جودھ اُیا کی بات ن پُچھیِئیَے تاں درگہ بھی مانِئو = ۱= رہائو =

ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ ॥੧॥ ਰਹਾਉ ॥

کون موُلُ پرانی کا کہیِئیَے کون روُپُ دِرسٹانِئو =

ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥

جوت پرگاس بھئی ماٹی سنّگ دُلبھ دیہ بکھانِئو = ۱=

ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥੧॥

تُم تے سیو تُم تے جپ تاپا تُم تے تتُ پچھانِئو =

ਤੁਮ ਤੇ ਸੇਵ ਤੁਮ ਤੇ ਜਪ ਤਾਪਾ ਤੁਮ ਤੇ ਤਤੁ ਪਛਾਨਿਓ ॥

کرُ مستک دھر کٹی جیوری نانک داس دسانِئو = ۲= ۳۹= ٦۲=

ਕਰੁ ਮਸਤਕਿ ਧਰਿ ਕਟੀ ਜੇਵਰੀ ਨਾਨਕ ਦਾਸ ਦਸਾਨਿਓ ॥੨॥੩੯॥੯੨॥

سارگ مہلا ۵ ॥
ਸਾਰਗ ਮਹਲਾ ੫ ॥
ہر ہر دیئو سیوک کئو نام ॥
ਹਰਿ ਹਰਿ ਦੀਓ ਸੇਵਕ ਕਉ ਨਾਮ ॥
مانسُ کا کو بپُرو بھائی جا کو راکھا رام ॥۱॥ رہائو ॥
ਮਾਨਸੁ ਕਾ ਕੋ ਬਪੁਰੋ ਭਾਈ ਜਾ ਕੋ ਰਾਖਾ ਰਾਮ ॥੧॥ ਰਹਾਉ ॥
آپ مہا جنُ آپے پنّچا آپ سیوک کیَے کام ॥
ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ ॥
آپے سگلے دوُت بدارے ٹھاکُر انّترجام ॥۱॥
ਆਪੇ ਸਗਲੇ ਦੂਤ ਬਿਦਾਰੇ ਠਾਕੁਰ ਅੰਤਰਜਾਮ ॥੧॥
آپے پت راکھی سیوک کی آپ کیِئو بنّدھان ॥
ਆਪੇ ਪਤਿ ਰਾਖੀ ਸੇਵਕ ਕੀ ਆਪਿ ਕੀਓ ਬੰਧਾਨ ॥
آد جگاد سیوک کی راکھےَ نانک کو پربھُ جان ॥۲॥۴۰॥۶۳॥
ਆਦਿ ਜੁਗਾਦਿ ਸੇਵਕ ਕੀ ਰਾਖੈ ਨਾਨਕ ਕੋ ਪ੍ਰਭੁ ਜਾਨ ॥੨॥੪੦॥੬੩॥
سارگ مہلا ۵ ॥
ਸਾਰਗ ਮਹਲਾ ੫ ॥
توُ میرے میِت سکھا ہر پران ॥
ਤੂ ਮੇਰੇ ਮੀਤ ਸਖਾ ਹਰਿ ਪ੍ਰਾਨ ॥
منُ دھنُ جیِئو پنّڈُ سبھُ تُمرا اِہُ تنُ سیِتو تُمرےَ دھان ॥۱॥ رہائو ॥
ਮਨੁ ਧਨੁ ਜੀਉ ਪਿੰਡੁ ਸਭੁ ਤੁਮਰਾ ਇਹੁ ਤਨੁ ਸੀਤੋ ਤੁਮਰੈ ਧਾਨ ॥੧॥ ਰਹਾਉ ॥
تُم ہی دیئے انِک پرکارا تُم ہی دیئے مان ॥
ਤੁਮ ਹੀ ਦੀਏ ਅਨਿਕ ਪ੍ਰਕਾਰਾ ਤੁਮ ਹੀ ਦੀਏ ਮਾਨ ॥
سدا سدا تُم ہی پت راکھہُ انّترجامی جان ॥۱॥
ਸਦਾ ਸਦਾ ਤੁਮ ਹੀ ਪਤਿ ਰਾਖਹੁ ਅੰਤਰਜਾਮੀ ਜਾਨ ॥੧॥

پنّنا ۱۲۱۷ (Page 1217)

جِن سنّتن جانِیا توُ ٹھاکُر تے آئے پروان ॥
ਜਿਨ ਸੰਤਨ ਜਾਨਿਆ ਤੂ ਠਾਕੁਰ ਤੇ ਆਏ ਪਰਵਾਨ ॥
جن کا سنّگُ پائیِئےَ وڈبھاگی نانک سنّتن کیَے کُربان ॥۲॥۴۱॥۶۴॥
ਜਨ ਕਾ ਸੰਗੁ ਪਾਈਐ ਵਡਭਾਗੀ ਨਾਨਕ ਸੰਤਨ ਕੈ ਕੁਰਬਾਨ ॥੨॥੪੧॥੬੪॥

سارگ مہلا ۵ ॥
ਸਾਰਗ ਮਹਲਾ ੫ ॥
کرہُ گت دئِیال سنّتہُ مۄری ॥
ਕਰਹੁ ਗਤਿ ਦਇਆਲ ਸੰਤਹੁ ਮੋਰੀ ॥
تُم سمرتھ کارن کرنا تۄُٹی تُم ہی جۄری ॥۱॥ رہائو ॥
ਤੁਮ ਸਮਰਥ ਕਾਰਨ ਕਰਨਾ ਤੂਟੀ ਤੁਮ ਹੀ ਜੋਰੀ ॥੧॥ ਰਹਾਉ ॥
جنم جنم کے بِکھئی تُم تارے سُمت سنّگ تُمارے پائی ॥
ਜਨਮ ਜਨਮ ਕੇ ਬਿਖਈ ਤੁਮ ਤਾਰੇ ਸੁਮਤਿ ਸੰਗਿ ਤੁਮਾਰੈ ਪਾਈ ॥
انِک جۄن بھرمتے پربھ بِسرت ساس ساس ہر گائی ॥۱॥
ਅਨਿਕ ਜੋਨਿ ਭ੍ਰਮਤੇ ਪ੍ਰਭ ਬਿਸਰਤ ਸਾਸਿ ਸਾਸਿ ਹਰਿ ਗਾਈ ॥੧॥
جۄ جۄ سنّگ مِلے سادھۄُ کَے تے تے پتِت پُنیِتا ॥
ਜੋ ਜੋ ਸੰਗਿ ਮਿਲੇ ਸਾਧੂ ਕੈ ਤੇ ਤੇ ਪਤਿਤ ਪੁਨੀਤਾ ॥
کہُ نانک جا کے وڈبھاگا تِن جنمُ پدارتھُ جیِتا ॥۲॥۴۲॥۶۵॥
ਕਹੁ ਨਾਨਕ ਜਾ ਕੇ ਵਡਭਾਗਾ ਤਿਨਿ ਜਨਮੁ ਪਦਾਰਥੁ ਜੀਤਾ ॥੨॥੪੨॥੬੫॥
سارگ مہلا ۵ ॥
ਸਾਰਗ ਮਹਲਾ ੫ ॥
ٹھاکُر بِنتی کرن جنُ آئِئۄ ॥
ਠਾਕੁਰ ਬਿਨਤੀ ਕਰਨ ਜਨੁ ਆਇਓ ॥
سرب سۄُکھ آننّد سہج رس سُنت تُہارۄ نائِئۄ ॥۱॥ رہائو ॥
ਸਰਬ ਸੂਖ ਆਨ ਦ ਸਹਜ ਰਸ ਸੁਨਤ ਤੁਹਾਰੋ ਨਾਇਓ ॥੧॥ ਰਹਾਉ ॥
کِرپا نِدھان سۄُکھ کے ساگر جسُ سبھ مہِ جا کۄ چھائِئۄ ॥
ਕਿ੍ਪਾ ਨਿਧਾਨ ਸੂਖ ਕੇ ਸਾਗਰ ਜਸੁ ਸਭ ਮਹਿ ਜਾ ਕੋ ਛਾਇਓ ॥
سنّتسنّگ رنّگ تُم کیِئے اپنا آپُ دِرسٹائِئۄ ॥۱॥
ਸੰਤਸੰਗਿ ਰੰਗ ਤੁਮ ਕੀਏ ਅਪਨਾ ਆਪੁ ਦ੍ਰਿਸਟਾਇਓ ॥੧॥
نیَنہُ سنّگ سنّتن کی سیوا چرن جھاری کیسائِئۄ ॥
ਨੈਨਹੁ ਸੰਗਿ ਸੰਤਨ ਕੀ ਸੇਵਾ ਚਰਨ ਝਾਰੀ ਕੇਸਾਇਓ ॥
آٹھ پہر درسنُ سنّتن کا سُکھُ نانک اِہُ پائِئۄ ॥۲॥۴۳॥۶۶॥
ਆਠ ਪਹਰ ਦਰਸਨੁ ਸੰਤਨ ਕਾ ਸੁਖੁ ਨਾਨਕ ਇਹੁ ਪਾਇਓ ॥੨॥੪੩॥੬੬॥
سارگ مہلا ۵ ॥
ਸਾਰਗ ਮਹਲਾ ੫ ॥

جا کی رام نام لِو لاگی ॥
ਜਾ ਕੀ ਰਾਮ ਨਾਮ ਲਿਵ ਲਾਗੀ ॥
سجنُ سُرِدا سُہیلا سہجے سو کہیئیے بڈبھاگی ॥۱॥ رہائو ॥
ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ ਰਹਾਉ ॥
رہت بِکار الپ مائِیا تے اہنّبُدھ بِکھُ تیاگی ॥
ਰਹਿਤ ਬਿਕਾਰ ਅਲਪ ਮਾਇਆ ਤੇ ਅਹੰਬੁਧਿ ਬਿਖੁ ਤਿਆਗੀ ॥
درس پیاس آس ایکہِ کی ٹیک ہیئیں پریہ پاگی ॥۱॥
ਦਰਸ ਪਿਆਸ ਆਸ ਏਕਹਿ ਕੀ ਟੇਕ ਹੀਐਂ ਪ੍ਰਿਅ ਪਾਗੀ ॥੧॥
اچنّت سوئے جاگنُ اُٹھ بیَسنُ اچنّت ہست بیَراگی ॥
ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ ॥
کہُ نانک جِن جگتُ ٹھگانا سُ مائِیا ہر جن ٹھاگی ॥۲॥۴۴॥۶۷॥
ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ ॥੨॥੪੪॥੬੭॥
سارگ مہلا ۵ ॥
ਸਾਰਗ ਮਹਲਾ ੫ ॥
اب جن اُوپر کوَن پکارئے ॥
ਅਬ ਜਨ ਊਪਰਿ ਕੋ ਨ ਪੁਕਾਰੈ ॥
پوُکارن کئو جو اُدمُ کرتا گرُ پرمیسرُ تا کئو مارئے ॥۱॥ رہائو ॥
ਪੂਕਾਰਨ ਕਉ ਜੋ ਉਦਮੁ ਕਰਤਾ ਗੁਰੁ ਪਰਮੇਸਰੁ ਤਾ ਕਉ ਮਾਰੈ ॥੧॥ ਰਹਾਉ ॥
نِرویَرے سنّگ ویَرُ رچاوئے ہر درگہ اوہُ ہارئے ॥
ਨਿਰਵੈਰੈ ਸੰਗਿ ਵੈਰੁ ਰਚਾਵੈ ਹਰਿ ਦਰਗਹ ਓਹੁ ਹਾਰੈ ॥
آدِ جگادِ پربھ کی وڈِیائی جن کی پیَج سوارئے ॥۱॥
ਆਦਿ ਜੁਗਾਦਿ ਪ੍ਰਭ ਕੀ ਵਡਿਆਈ ਜਨ ਕੀ ਪੈਜ ਸਵਾਰੈ ॥੧॥
نِربھئو بھئے سگل بھئو مِٹیا چرن کمل آدھارئے ॥
ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥
گرُ کیَے بچن جپِئو نائو نانک پرگٹ بھئِئو سنّسارئے ॥۲॥۴۵॥۶۸॥
ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥੨॥੪੫॥੬੮॥
سارگ مہلا ۵ ॥
ਸਾਰਗ ਮਹਲਾ ੫ ॥
ہر جن چھوڑِیا سگلا آپُ ॥
ਹਰਿ ਜਨ ਛੋਡਿਆ ਸਗਲਾ ਆਪੁ ॥

,جئو جانہُ ,تئو رکھہُ گُسائی پیکھ جیِوا پرتاپُ ॥ ا ॥ رہائو ॥
ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ ॥੧॥ ਰਹਾਉ ॥
گُر اُپدیِس سادھ کی سنّگِت ,بنِسئو سگل سنّتاپُ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥
,متر ستر پیکھ سمتُ بیِچارِئو سگل سنّبھاکھن جاپُ ॥ ا ॥
ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥
تپِت بُجھی سیِتل آگھانے سُنِ انہد ,بسم بھئے ,بسماد ॥
ਤਪਤਿ ਬੁਝੀ ਸੀਤਲ ਆਘਾਨੇ ਸੁਨਿ ਅਨਹਦ ਬਿਸਮ ਭਏ ਬਿਸਮਾਦ ॥
اندُ بھئِیا نانک منِ ساچا پوُرن پوُرے ناد ॥ ۲ ॥ ٦۴ ॥ ۹٦ ॥
ਅਨਦੁ ਭਇਆ ਨਾਨਕ ਮਨਿ ਸਾਚਾ ਪੂਰਨ ਪੂਰੇ ਨਾਦ ॥੨॥੪੬॥੬੯॥

(Page 1218) ۸۱۲۱ پنّنا

سارگ مہلا ۵ ॥
ਸਾਰਗ ਮਹਲਾ ੫ ॥
میرۓ گُرِ مۆرۆ سہسا اُتارِیا ॥
ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥
,تسُ گُر کیَے جائیِئیَے بلِہاری سدا سدا ہئو وارِیا ॥ ا ॥ رہائو ॥
ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥੧॥ ਰਹਾਉ ॥
گُر کا نامُ جپِئو ,دنُ راتی گُر کے چرن منِ دھارِیا ॥
ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥
گُر کی دھوُرِ کرئو ,نت مجنُ ,کلوِکھ میَلُ اُتارِیا ॥ ا ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲਵਿਖ ਮੈਲੁ ਉਤਾਰਿਆ ॥੧॥
گُر پوُرے کی کرئو ,نت سیوا گُرُ اپنا نمسکارِیا ॥
ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥
سرب پھلا دینے گُرِ پوُرۓ نانک گُرِ ,نستارِیا ॥ ۲ ॥ ٧۴ ॥ ۰٧ ॥
ਸਰਬ ਫਲਾ ਦੀਨ੍ਹੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥੨॥੪੭॥੭੦॥
سارگ مہلا ۵ ॥
ਸਾਰਗ ਮਹਲਾ ੫ ॥
,سمرت نامُ پران گتِ پاوۓ ॥
ਸਿਮਰਤ ਨਾਮੁ ਪ੍ਰਾਨ ਗਤਿ ਪਾਵੈ ॥

مٹہہ کلیس تراس سبھ ناسیَے سادھسنّگ ہت٘ لاوئے ۔۔ ۱ ۔۔ رہائو ۔۔

ਮਿਟਹਿ ਕਲੇਸ ਤ੍ਰਾਸ ਸਭ ਨਾਸੈ ਸਾਧਸੰਗਿ ਹਿਤੁ ਲਾਵੈ ॥੧॥ ਰਹਾਉ ॥

ہر ہر ہر ہر من آرادھے رسنا ہر جس٘ گاوئے ۔۔

ਹਰਿ ਹਰਿ ਹਰਿ ਹਰਿ ਮਨਿ ਆਰਾਧੇ ਰਸਨਾ ਹਰਿ ਜਸੁ ਗਾਵੈ ॥

تج ابھمان٘ کام کرودھ٘ ننّدا باسدیو رنگ٘ لاوئے ۔۔ ۱ ۔۔

ਤਜਿ ਅਭਿਮਾਨੁ ਕਾਮ ਕ੍ਰੋਧੁ ਨਿੰਦਾ ਬਾਸੁਦੇਵ ਰੰਗੁ ਲਾਵੈ ॥੧॥

داموَدر دئیال آرادھہ٘ گوبنّد کرت سوُہاوئے ۔۔

ਦਾਮੋਦਰ ਦਇਆਲ ਆਰਾਧਹੁ ਗੋਬਿੰਦ ਕਰਤ ਸੁੋਹਾਵੈ ॥

کہ٘ نانک سبھ کی ہوئے رینا ہر ہر درس سماوئے ۔۔ ۲ ۔۔ ۴۸ ۔۔ ۷۱ ۔۔

ਕਹੁ ਨਾਨਕ ਸਭ ਕੀ ਹੋਇ ਰੇਨਾ ਹਰਿ ਹਰਿ ਦਰਸਿ ਸਮਾਵੈ ॥੨॥੪੮॥੭੧॥

سارگ مہلا ۵ ۔۔

ਸਾਰਗ ਮਹਲਾ ੫ ॥

اپنے گر پوُرے بلہارئے ۔۔

ਅਪੁਨੇ ਗੁਰ ਪੂਰੇ ਬਲਿਹਾਰੈ ॥

پرگٹ پرتاپ٘ کیئو نام کو راکھے راکھنہارئے ۔۔ ۱ ۔۔ رہائو ۔۔

ਪ੍ਰਗਟ ਪ੍ਰਤਾਪੁ ਕੀਓ ਨਾਮ ਕੋ ਰਾਖੇ ਰਾਖਨਹਾਰੈ ॥੧॥ ਰਹਾਉ ॥

نربھئو کیئے سیوک داس اپنے سگلے دوُکھ بدارئے ۔۔

ਨਿਰਭਉ ਕੀਏ ਸੇਵਕ ਦਾਸ ਅਪਨੇ ਸਗਲੇ ਦੂਖ ਬਿਦਾਰੈ ॥

آن اپاو تیاگ جن سگلے چرن کمل رد دھارئے ۔۔ ۱ ۔۔

ਆਨ ਉਪਾਵ ਤਿਆਗਿ ਜਨ ਸਗਲੇ ਚਰਨ ਕਮਲ ਰਿਦ ਧਾਰੈ ॥੧॥

پران ادھار میت ساجن پربھ ایکیَے ایکنّکارئے ۔۔

ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ ॥

سبھ تے اوُچ ٹھاکر٘ نانک کا بار بار نمسکارئے ۔۔ ۲ ۔۔ ۴۹ ۔۔ ۷۲ ۔۔

ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥੨॥੪੯॥੭੨॥

سارگ مہلا ۵ ۔۔

ਸਾਰਗ ਮਹਲਾ ੫ ॥

بن٘ ہر ہیَے کو کہا بتاوہ٘ ۔۔

ਬਿਨੁ ਹਰਿ ਹੈ ਕੋ ਕਹਾ ਬਤਾਵਹੁ ॥

سکھ سموُہ کرنا میَے کرتا تس٘ پربھ سدا دھیاوہ٘ ۔۔ ۱ ۔۔ رہائو ۔۔

ਸੁਖ ਸਮੂਹ ਕਰੁਣਾ ਮੈ ਕਰਤਾ ਤਿਸੁ ਪ੍ਰਭ ਸਦਾ ਧਿਆਵਹੁ ॥੧॥ ਰਹਾਉ ॥

جا کیَے سوُت پرۄئے جنّتا تس پربھ کا جس گاوہُ ۔۔

ਜਾ ਕੈ ਸੂਤਿ ਪਰੋਏ ਜੰਤਾ ਤਿਸੁ ਪ੍ਰਭ ਕਾ ਜਸੁ ਗਾਵਹੁ ॥

سمر ٹھاکرُ جن سبھُ کچھُ دینا آن کہا پہِ جاوہُ ۔۔ ا ۔۔

ਸਿਮਰਿ ਠਾਕੁਰੁ ਜਿਨਿ ਸਭੁ ਕਿਛੁ ਦੀਨਾ ਆਨ ਕਹਾ ਪਹਿ ਜਾਵਹੁ ॥੧॥

سپھل سیوا سُیامی میرے کی من باںچھت پھل پاوہُ ۔۔

ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ ॥

کہُ نانک لابھُ لاہا لیَے چالہُ سکھ سیتی گھر جاوہُ ۔۔ ۲ ۔۔ ۵۰ ۔۔ ۷۳ ۔۔

ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ ॥੨॥੫੦॥੭੩॥

سارگ مہلا ۵ ۔۔

ਸਾਰਗ ਮਹਲਾ ੫ ॥

ٹھاکر تُم سرنائی آئِیا ۔۔

ਠਾਕੁਰ ਤੁਮ੍ ਸਰਣਾਈ ਆਇਆ ॥

اُتر گئِئو میرے من کا سنّسا جب تے درسنُ پائِیا ۔۔ ا ۔۔ رہائو ۔۔

ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥੧॥ ਰਹਾਉ ॥

انبولت میری برتھا جانی اپنا نامُ جپائِیا ۔۔

ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥

دکھ ناٹھے سکھ سہج سمائے اند اند گُن گائِیا ۔۔ ا ۔۔

ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥੧॥

باہ پکر کڈھ لینے اپُنے گرہ انّدھ کوُپ تے مائِیا ۔۔

ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ ॥

کہُ نانک گر بنّدھن کاٹے بچھُرت آن ملائِیا ۔۔ ۲ ۔۔ ۵۱ ۔۔ ۷۴ ۔۔

ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ ॥੨॥੫੧॥੭੪॥

## پنّنا ۱۲۱۹ (Page 1219)

سارگ مہلا ۵ ۔۔

ਸਾਰਗ ਮਹਲਾ ੫ ॥

ہر کے نام کی گت ٹھانڈھی ۔۔

ਹਰਿ ਕੇ ਨਾਮ ਕੀ ਗਤਿ ਠਾਂਢੀ ॥

بید پُران سمرت سادھوُ جن کھوجت کھوجت کاڈھی ۔۔ ا ۔۔ رہائو ۔۔

ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਖੋਜਤ ਖੋਜਤ ਕਾਢੀ ॥੧॥ ਰਹਾਉ ॥

سِو بِرنّچ ارُ اِنّدر لوٗک تا مہِ جلتوَ پھِرِیا ॥
ਸਿਵ ਬਿਰੰਚ ਅਰੁ ਇੰਦ੍ਰ ਲੋਕ ਤਾ ਮਹਿ ਜਲਤੌ ਫਿਰਿਆ ॥
سِمرِ سِمرِ سُیامی بھئے سیِتل دوٗکھُ دردُ بھ٘رمُ ہِرِیا ॥੧॥
ਸਿਮਰਿ ਸਿਮਰਿ ਸੁਆਮੀ ਭਏ ਸੀਤਲ ਦੂਖੁ ਦਰਦੁ ਭ੍ਰਮੁ ਹਿਰਿਆ ॥੧॥
جوٗ جوٗ ترِئو پُراتنُ نوتنُ بھگتِ بھاءِ ہرِ دیوا ॥
ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥
نانک کی بینتّی پ٘ربھ جیِئُ مِلیَے سنّت جن سیوا ॥੨॥੫੨॥੭੫॥
ਨਾਨਕ ਕੀ ਬੇਨਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥੨॥੫੨॥੭੫॥
سارگ مہلا ੫ ॥
ਸਾਰਗ ਮਹਲਾ ੫ ॥
جِہوے انّم٘رت گُنھ ہرِ گائیو ॥
ਜਿਹਵੇ ਅੰਮ੍ਰਿਤ ਗੁਣ ਹਰਿ ਗਾਉ ॥
ہرِ ہرِ بوٗلِ کتھا سُنِ ہرِ کی اُچرہُ پ٘ربھ کوٗ نائیو ॥੧॥ رہائیو ॥
ਹਰਿ ਹਰਿ ਬੋਲਿ ਕਥਾ ਸੁਨਿ ਹਰਿ ਕੀ ਉਚਰਹੁ ਪ੍ਰਭ ਕੋ ਨਾਉ ॥੧॥ ਰਹਾਉ ॥
رام نامُ رتن دھنُ سنّچہُ منِ تنِ لاوہُ بھائیو ॥
ਰਾਮ ਨਾਮੁ ਰਤਨ ਧਨੁ ਸੰਚਹੁ ਮਨਿ ਤਨਿ ਲਾਵਹੁ ਭਾਉ ॥
آن بِبھوٗت مِتھِیا کرِ مانہُ ساچا اِہیَے سُیائیو ॥੧॥
ਆਨ ਬਿਭੂਤ ਮਿਥਿਆ ਕਰਿ ਮਾਨਹੁ ਸਾਚਾ ਇਹੈ ਸੁਆਉ ॥੧॥
جیِء پ٘ران مُکتِ کوٗ داتا ایکس سِئُ لِو لائیو ॥
ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ ॥
کہُ نانک تا کی سرنھائی دیت سگل اپِیائیو ॥੨॥੫੩॥੭੬॥
ਕਹੁ ਨਾਨਕ ਤਾ ਕੀ ਸਰਣਾਈ ਦੇਤ ਸਗਲ ਅਪਿਆਉ ॥੨॥੫੩॥੭੬॥
سارگ مہلا ੫ ॥
ਸਾਰਗ ਮਹਲਾ ੫ ॥
ہوٗتی نہی کون کچھُ کرنھی ॥
ਹੋਤੀ ਨਹੀ ਕਵਨ ਕਛੁ ਕਰਣੀ ॥
اِہیَے اوٗٹ پائی مِلِ سنّتہ گوٗپال ایک کی سرنھی ॥੧॥ رہائیو ॥
ਇਹੈ ਓਟ ਪਾਈ ਮਿਲਿ ਸੰਤਹ ਗੋਪਾਲ ਏਕ ਕੀ ਸਰਣੀ ॥੧॥ ਰਹਾਉ ॥
پنّچ دوٗکھ چھِدر اِیا تن مہِ بِکھیَے بِیادھِ کی کرنھی ॥
ਪੰਚ ਦੋਖ ਛਿਦ੍ਰ ਇਆ ਤਨ ਮਹਿ ਬਿਖੈ ਬਿਆਧਿ ਕੀ ਕਰਣੀ ॥

آس اپار دِنس گنِ راکھے گرست جات بلُ جرنی ۔۔ ا۔۔
ਆਸ ਅਪਾਰ ਦਿਨਸ ਗਣਿ ਰਾਖੇ ਗ੍ਰਸਤ ਜਾਤ ਬਲੁ ਜਰਣੀ ॥੧॥
اناتھہ ناتھ دئیال سکھ ساگر سرب دؤکھ بھیَے ہرنی ۔۔
ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ ॥
منِ بانچھت چِتوت نانک داس پیکھ جیِوا پربھ چرنی ۔۔ ۲۔۔ ۵۴۔۔ ۷۷۔۔
ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ ॥੨॥੫੪॥੭੭॥
سارگ مہلا ۵ ۔۔
ਸਾਰਗ ਮਹਲਾ ੫ ॥
پھیکے ہرِ کے نام بنُ ساد ۔۔
ਫੀਕੇ ਹਰਿ ਕੇ ਨਾਮ ਬਿਨੁ ਸਾਦ ॥
انّمرت رسُ کیرتنُ ہر گائیئیَے اہنِس پؤُرن ناد ۔۔ ا۔۔ رہائو ۔۔
ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ ਅਹਿਨਿਸਿ ਪੂਰਨ ਨਾਦ ॥੧॥ ਰਹਾਉ ॥
سِمرت سانِت مہا سکھُ پائیئیَے مِٹ جاہِ سگل بِکھاد ۔۔
ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ ॥
ہر ہر لابھُ سادھسنّگ پائیئیَے گھرِ لیَے آوہُ لادِ ۔۔ ا۔۔
ਹਰਿ ਹਰਿ ਲਾਭੁ ਸਾਧਸੰਗਿ ਪਾਈਐ ਘਰਿ ਲੈ ਆਵਹੁ ਲਾਦਿ ॥੧॥
سبھ تے اؤُچ اؤُچ تے اؤُچو انّتُ نہی مرجاد ۔۔
ਸਭ ਤੇ ਊਚ ਊਚ ਤੇ ਊਚੋ ਅੰਤੁ ਨਹੀ ਮਰਜਾਦ ॥
برنِ ن ساکئو نانک مہِما پیکھ رہے بِسماد ۔۔ ۲۔۔ ۵۵۔۔ ۷۸۔۔
ਬਰਨਿ ਨ ਸਾਕਉ ਨਾਨਕ ਮਹਿਮਾ ਪੇਖਿ ਰਹੇ ਬਿਸਮਾਦ ॥੨॥੫੫॥੭੮॥
سارگ مہلا ۵ ۔۔
ਸਾਰਗ ਮਹਲਾ ੫ ॥
آئیئو سُنن پڑن کئو بانی ۔۔
ਆਇਓ ਸੁਨਨ ਪੜਨ ਕਉ ਬਾਣੀ ॥
نامُ وِسارِ لگہِ ان لالچ بِرتھا جنمُ پرانی ۔۔ ا۔۔ رہائو ۔۔
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥੧॥ ਰਹਾਉ ॥
سمجھُ اچیت چیت من میرے کتھی سنّتن اکتھ کہانی ۔۔
ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ ॥
لابھُ لیَہُ ہر رِدئ ارادھہُ چھٹکیَے آون جانی ۔۔ ا۔۔
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ ॥੧॥

اُدمُ سکِت ِسیاݨپ تُمری دیہِ ت نامُ وکھاݨی =
ਉਦਮੁ ਸਕਤਿ ਸਿਆਣਪ ਤੁਮ੍ਰੀ ਦੇਹਿ ਤ ਨਾਮੁ ਵਖਾਣੀ ॥
سیئی بھگت بھگِت سے لاگے نانک جو پربھ بھاݨی = ۲= ٦۵= ۹۷=
ਸੇਈ ਭਗਤ ਭਗਤਿ ਸੇ ਲਾਗੇ ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥
سارگ مہلا ۵ =
ਸਾਰਗ ਮਹਲਾ ੫ ॥
دھنونّت نام کے ونجارے =
ਧਨਵੰਤ ਨਾਮ ਕੇ ਵਣਜਾਰੇ ॥
سانجھی کرہُ نام دھنُ کھاٹہُ گُر کا سبدُ ویِچارے = ۱= رہائو =
ਸਾਂਝੀ ਕਰਹੁ ਨਾਮ ਧਨੁ ਖਾਟਹੁ ਗੁਰ ਕਾ ਸਬਦੁ ਵੀਚਾਰੇ ॥੧॥ ਰਹਾਉ ॥

## پنّنا ۰۲۲۱ (Page 1220)

چھوڈہُ کپٹُ ہوئے ِنرویَرا سو پربھُ سنّگ ِنہارے =
ਛੋਡਹੁ ਕਪਟੁ ਹੋਇ ਨਿਰਵੈਰਾ ਸੋ ਪ੍ਰਭੁ ਸੰਗਿ ਨਿਹਾਰੇ ॥
سچُ دھنُ ونجہُ سچُ دھنُ سنّچہُ کبہوُ ن آوہُ ہارے = ۱=
ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ ਕਬਹੂ ਨ ਆਵਹੁ ਹਾਰੇ ॥੧॥
کھات کھرچت ِکچھُ ِنکھُٹت ناہی اگنت بھرے بھنڈّارے =
ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ ॥
کہُ نانک سوبھا سنّگ جاوہُ پار برہم کیَے دُیارے = ۲= ۷۵= ۰۸=
ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ ॥੨॥੫੭॥੮੦॥
سارگ مہلا ۵ =
ਸਾਰਗ ਮਹਲਾ ੫ ॥
پربھ جی موہِ کون ُاناتھُ ِبچارا =
ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥
کون موُل تے مانکھُ کریا اِہُ پرتاپُ تُہارا = ۱= رہائو =
ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥੧॥ ਰਹਾਉ ॥
جیئ پران سرب کے داتے گُݨ کہے ن جاہِ اپارا =
ਜੀਅ ਪ੍ਰਾਣ ਸਰਬ ਕੇ ਦਾਤੇ ਗੁਣ ਕਹੇ ਨ ਜਾਹਿ ਅਪਾਰਾ ॥
سبھ کے پریتم سرب پرِتپالک سرب گھٹاں آدھارا = ۱=
ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ ਸਰਬ ਘਟਾਂ ਆਧਾਰਾ ॥੧॥

کوئے ن جانیّے تُمری گِت مِت آپہِ ایک پسارا =
ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ ॥
سادھ ناو بیٹھاوہُ نانک بھو ساگرُ پارِ اُتارا = ۲= ۸۵= ۱۸=
ਸਾਧ ਨਾਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ ॥੨॥੫੮॥੮੧॥
سارگ مہلا ۵ =
ਸਾਰਗ ਮਹਲਾ ੫ ॥
آوۓ رام سرنِ وڈ بھاگی =
ਆਵੈ ਰਾਮ ਸਰਣਿ ਵਡਭਾਗੀ ॥
ایکس بِنُ کِچھُ ہورُ ن جانیّے اورِ اُپاو تِیاگی = ۱= رہائو =
ਏਕਸ ਬਿਨੁ ਕਿਛੁ ਹੋਰੁ ਨ ਜਾਣੈ ਅਵਰਿ ਉਪਾਵ ਤਿਆਗੀ ॥੧॥ ਰਹਾਉ ॥
من بچ کرم آرادھیّے ہرِ ہرِ سادھسنّگِ سکھُ پائِیا =
ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ ॥
اند بِنود اکتھ کتھا رسُ ساچیّے سہج سمائِیا = ۱=
ਅਨਦ ਬਿਨੋਦ ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ ॥੧॥
کرِ کِرپا جو اپُنا کینو تا کی اُوتم بانی =
ਕਰਿ ਕਿਰਪਾ ਜੋ ਅਪੁਨਾ ਕੀਨੋ ਤਾ ਕੀ ਊਤਮ ਬਾਣੀ ॥
سادھسنّگ نانک نِستریئیّے جو راتے پربھ نِربانی = ۲= ۹۵= ۲۸=
ਸਾਧਸੰਗਿ ਨਾਨਕ ਨਿਸਤਰੀਐ ਜੋ ਰਾਤੇ ਪ੍ਰਭ ਨਿਰਬਾਣੀ ॥੨॥੫੯॥੯੨॥
سارگ مہلا ۵ =
ਸਾਰਗ ਮਹਲਾ ੫ ॥
جا تے سادھوُ سرنِ گہی =
ਜਾ ਤੇ ਸਾਧੂ ਸਰਣਿ ਗਹੀ ॥
سانِت سہجُ من بھئِیو پرگاسا بِرتھا کچھُ ن رہی = ۱= رہائو =
ਸਾਂਤਿ ਸਹਜੁ ਮਨਿ ਭਇਓ ਪ੍ਰਗਾਸਾ ਬਿਰਥਾ ਕਛੁ ਨ ਰਹੀ ॥੧॥ ਰਹਾਉ ॥
ہوہُ کِرپال نامُ دیہُ اپُنا بِنتی ایہ کہی =
ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ ॥
آن بِئُہار بِسرے پربھ سِمرت پائِیو لابھُ سہی = ۱=
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ ॥੧॥
جہ تے اُپجِئو تہی سمانو سائی بستُ اہی =
ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥

کہُ نانک بھرمُ گُر کھوئِئو جوتی جوت سمہی ॥٢॥٠٦॥٣٨॥
ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥੨॥੬੦॥੮੩॥
سارگ مہلا ٥ ॥
ਸਾਰਗ ਮਹਲਾ ੫ ॥
رسنا رام کو جسُ گائو ॥
ਰਸਨਾ ਰਾਮ ਕੋ ਜਸੁ ਗਾਉ ॥
آن سُیاد بِسارِ سگلے بھلو نام سُیائو ॥١॥ رہائو ॥
ਆਨ ਸੁਆਦ ਬਿਸਾਰਿ ਸਗਲੇ ਭਲੋ ਨਾਮ ਸੁਆਉ ॥੧॥ ਰਹਾਉ ॥
چرن کمل بسائے ہِردۓ ایک سِئو لِو لائو ॥
ਚਰਨ ਕਮਲ ਬਸਾਇ ਹਿਰਦੈ ਏਕ ਸਿਉ ਲਿਵ ਲਾਉ ॥
سادھسنّگِت ہوہِ نِرملُ بہُڑِ جوِن ن آئو ॥١॥
ਸਾਧਸੰਗਤਿ ਹੋਹਿ ਨਿਰਮਲੁ ਬਹੁੜਿ ਜੋਨਿ ਨ ਆਉ ॥੧॥
جیِئو پران ادھارُ تیرا توُ نِتھاوے تھائو ॥
ਜੀਉ ਪ੍ਰਾਨ ਅਧਾਰੁ ਤੇਰਾ ਤੂ ਨਿਥਾਵੇ ਥਾਉ ॥
سارِس سارِس سمالِ ہرِ ہرِ نانک سد بلِ جائو ॥٢॥١٦॥۴٨॥
ਸਾਸਿ ਸਾਸਿ ਸਮ੍ਹਾਲਿ ਹਰਿ ਹਰਿ ਨਾਨਕ ਸਦ ਬਲਿ ਜਾਉ ॥੨॥੬੧॥੮੪॥
سارگ مہلا ٥ ॥
ਸਾਰਗ ਮਹਲਾ ੫ ॥
بیَکُنّٹھ گوبِنّد چرن نِت دھِیائو ॥
ਬੈਕੁੰਠ ਗੋਬਿੰਦ ਚਰਨ ਨਿਤ ਧਿਆਉ ॥
مُکِت پدارتھُ سادھوُ سنّگِت انّمرتُ ہرِ کا نائو ॥١॥ رہائو ॥
ਮੁਕਤਿ ਪਦਾਰਥੁ ਸਾਧੂ ਸੰਗਤਿ ਅੰਮ੍ਰਿਤੁ ਹਰਿ ਕਾ ਨਾਉ ॥੧॥ ਰਹਾਉ ॥
اوُتم کتھا سُنیِجیَے سروݨی مئِیا کرہُ بھگوان ॥
ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥
آوت جات دوئوُ پکھ پوُرن پائِیئیَے سُکھ بِسرام ॥١॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥੧॥

(Page 1221) ۱۲۲۱ پنّا

سودھت سودھت تتُ بیِچارِئو بھگت سریسٹ پوُری ॥
ਸੋਧਤ ਸੋਧਤ ਤਤੁ ਬੀਚਾਰਿਓ ਭਗਤਿ ਸਰੇਸਟ ਪੂਰੀ ॥

کہُ نانک اِک رام نام بِنُ اور سگل بِدھِ اوُری ॥۲॥۲۶॥۵۸॥
ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ ॥੨॥੬੨॥੮੫॥
سارگ مہلا ۵ ॥
ਸਾਰਗ ਮਹਲਾ ੫ ॥
ساچے سِتگُرُوُ داتارا ॥
ਸਾਚੇ ਸਤਿਗੁਰੂ ਦਾਤਾਰਾ ॥
درسنُ دیکھِ سگل دُکھ ناسہِ چرن کمل بلِہارا ॥۱॥ رہائو ॥
ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥੧॥ ਰਹਾਉ ॥
سِت پرمیسرُ سِت سادھ جن نِہچلُ ہرِ کا نائو ॥
ਸਤਿ ਪਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥
بھگتِ بھاونی پار برہم کی ابِناسی گُن گائو ॥۱॥
ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥੧॥
اگمُ اگوچرُ مِت نہی پائیِئیے سگل گھٹا آدھارُ ॥
ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ ॥
نانک واہُ واہُ کہُ تا کئو جا کا انّتُ ن پارُ ॥۲॥۳۶॥۶۸॥
ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ ॥੨॥੬੩॥੮੬॥
سارگ مہلا ۵ ॥
ਸਾਰਗ ਮਹਲਾ ੫ ॥
گُرکے چرن بسے من میرئے ॥
ਗੁਰ ਕੇ ਚਰਨ ਬਸੇ ਮਨ ਮੇਰੈ ॥
پوُر رہئو ٹھاکُرُ سبھ تھائی نِکٹ بسیٔے سبھ نیرئے ॥۱॥ رہائو ॥
ਪੂਰਿ ਰਹਿਓ ਠਾਕੁਰੁ ਸਭ ਥਾਈ ਨਿਕਟਿ ਬਸੈ ਸਭ ਨੇਰੈ ॥੧॥ ਰਹਾਉ ॥
بنّدھن توڑ رام لِو لائی سنّتسنّگ بن آئی ॥
ਬੰਧਨ ਤੋਰਿ ਰਾਮ ਲਿਵ ਲਾਈ ਸੰਤਸੰਗਿ ਬਨਿ ਆਈ ॥
جنمُ پدارتھُ بھئِئو پُنیِتا اِچھا سگل پُجائی ॥۱॥
ਜਨਮੁ ਪਦਾਰਥੁ ਭਇਓ ਪੁਨੀਤਾ ਇਛਾ ਸਗਲ ਪੁਜਾਈ ॥੧॥
جا کئو کِرپا کرہُ پربھ میرے سؤ ہرِ کا جسُ گاوئے ॥
ਜਾ ਕਉ ਕ੍ਰਿਪਾ ਕਰਹੁ ਪ੍ਰਭ ਮੇਰੇ ਸੋ ਹਰਿ ਕਾ ਜਸੁ ਗਾਵੈ ॥
آٹھ پہر گوبِنّد گن گاوئے جنُ نانکُ سد بل جاوئے ॥۲॥۴۶॥۸۷॥
ਆਠ ਪਹਰ ਗੋਬਿੰਦ ਗੁਨ ਗਾਵੈ ਜਨੁ ਨਾਨਕੁ ਸਦ ਬਲਿ ਜਾਵੈ ॥੨॥੬੪॥੮੭॥

سارگ مہلا ۵ ॥
ਸਾਰਗ ਮਹਲਾ ੫ ॥
جیِونُ تئو گنیِئَیے ہرِ پیکھا ॥
ਜੀਵਨੁ ਤਉ ਗਨੀਐ ਹਰਿ ਪੇਖਾ ॥
کرہُ کِرپا پ٘ریِتم منموہن پھورِ بھرم کی ریکھا ॥۱॥ رہائو ॥
ਕਰਹੁ ਕਿ੍ਪਾ ਪ੍ਰੀਤਮ ਮਨਮੋਹਨ ਫੋਰਿ ਭਰਮ ਕੀ ਰੇਖਾ ॥੧॥ ਰਹਾਉ ॥
کہت سُنت کِچھُ ساںتِ ن اُپجت بِنُ بِساس کِیا سیکھاں ॥
ਕਹਤ ਸੁਨਤ ਕਿਛੁ ਸਾਂਤਿ ਨ ਉਪਜਤ ਬਿਨੁ ਬਿਸਾਸ ਕਿਆ ਸੇਖਾਂ ॥
پ٘ربھوُ تِیاگِ آن جو چاہت تا کَیَے مُکھِ لاگَیے کالیکھا ॥۱॥
ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ ॥੧॥
جا کَیَے راسِ سرب سُکھ سُیامی آن ن مانت بھیکھا ॥
ਜਾ ਕੈ ਰਾਸਿ ਸਰਬ ਸੁਖ ਸੁਆਮੀ ਆਨ ਨ ਮਾਨਤ ਭੇਖਾ ॥
نانک درس مگن منُ موہِئو پوُرن ارتھ بِسیکھا ॥۲॥۵۶॥۸۸॥
ਨਾਨਕ ਦਰਸ ਮਗਨ ਮਨੁ ਮੋਹਿਓ ਪੂਰਨ ਅਰਥ ਬਿਸੇਖਾ ॥੨॥੬੫॥੮੮॥
سارگ مہلا ۵ ॥
ਸਾਰਗ ਮਹਲਾ ੫ ॥
سِمرن رام کو اِکُ نام ॥
ਸਿਮਰਨ ਰਾਮ ਕੋ ਇਕੁ ਨਾਮ ॥
کلمل دگدھ ہوہِ کھِن انّترِ کوٹِ دان اِسنان ॥۱॥ رہائو ॥
ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ ॥੧॥ ਰਹਾਉ ॥
آن جنّجار بِرتھا سرمُ گھالت بِنُ ہرِ پھوکٹ گِیان ॥
ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ ॥
جنم مرن سنّکٹ تے چھوُٹَیے جگدیِس بھجن سُکھ دھِیان ॥۱॥
ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ ॥੧॥
تیری سرنِ پوُرن سُکھ ساگر کرِ کِرپا دیوہُ دان ॥
ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ ॥
سِمرِ سِمرِ نانک پ٘ربھ جیِوَیے بِنسِ جائے ابھِمان ॥۲॥۶۶॥۹۸॥
ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ ॥੨॥੬੬॥੮੯॥
سارگ مہلا ۵ ॥
ਸਾਰਗ ਮਹਲਾ ੫ ॥

دھوُرتُ سوئی ِج دھُر کئو لاگیَے ॥
ਧੂਰਤੁ ਸੋਈ ਜਿ ਧੁਰ ਕਉ ਲਾਗੈ ॥
سوئی دھُرنّدھرُ سوئی بسُنّدھرُ ہرِ ایک پ٘ریم رس پاگیَے ॥੧॥ رہائو ॥
ਸੋਈ ਧੁਰੰਧਰੁ ਸੋਈ ਬਸੁੰਧਰੁ ਹਰਿ ਏਕ ਪ੍ਰੇਮ ਰਸ ਪਾਗੈ ॥੧॥ ਰਹਾਉ ॥
بلبنّچ کرےَ ن جانیَے لابھیَے سو دھوُرتُ نہی موُڑا ॥
ਬਲਬੰਚ ਕਰੈ ਨ ਜਾਨੈ ਲਾਭੈ ਸੋ ਧੂਰਤੁ ਨਹੀ ਮੂੜਾ ॥
سُیارتھُ تِیاگِ اسارتھِ رچِئو نہ سِمرےَ پ٘ربھُ روُڑا ॥੧॥
ਸੁਆਰਥੁ ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ ॥੧॥
سوئی چترُ سِیانا پنّڈِتُ سو سوُرا سو دانا ॥
ਸੋਈ ਚਤੁਰੁ ਸਿਆਣਾ ਪੰਡਿਤੁ ਸੋ ਸੂਰਾ ਸੋ ਦਾਨਾਂ ॥
سادھسنّگِ جِنِ ہرِ ہرِ جپِئو نانک سو پروانا ॥੨॥੮੭॥੧੦॥
ਸਾਧਸੰਗਿ ਜਿਨਿ ਹਰਿ ਹਰਿ ਜਪਿਓ ਨਾਨਕ ਸੋ ਪਰਵਾਨਾ ॥੨॥੬੭॥੯੦॥



سارگ مہلا ੫ ॥
ਸਾਰਗ ਮਹਲਾ ੫ ॥
ہرِ ہرِ سنّت جنا کی جیِونِ ॥
ਹਰਿ ਹਰਿ ਸੰਤ ਜਨਾ ਕੀ ਜੀਵਨਿ ॥
بِکھےَ رس بھوگ انّم٘رِت سُکھ ساگر رام نام رسُ پیِونِ ॥੧॥ رہائو ॥
ਬਿਖੈ ਰਸ ਭੋਗ ਅੰਮ੍ਰਿਤ ਸੁਖ ਸਾਗਰ ਰਾਮ ਨਾਮ ਰਸੁ ਪੀਵਨਿ ॥੧॥ ਰਹਾਉ ॥
سنّچِنِ رام نام دھنُ رتنا من تن بھیِترِ سیِونِ ॥
ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ ॥
ہرِ رنّگ رانّگ بھئے من لالا رام نام رس کھیِونِ ॥੧॥
ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ ॥੧॥
جِئو میِنا جل سِئو اُرجھانو رام نام سنّگِ لیِونِ ॥
ਜਿਉ ਮੀਨਾ ਜਲ ਸਿਉ ਉਰਝਾਨੋ ਰਾਮ ਨਾਮ ਸੰਗਿ ਲੀਵਨਿ ॥
نانک سنّت چات٘رِک کی نِیائی ہرِ بوُنّد پان سُکھ تھیِونِ ॥੨॥੮੬॥੧੯॥
ਨਾਨਕ ਸੰਤ ਚਾਤ੍ਰਿਕ ਕੀ ਨਿਆਈ ਹਰਿ ਬੂੰਦ ਪਾਨ ਸੁਖ ਥੀਵਨਿ ॥੨॥੬੮॥੯੧॥
سارگ مہلا ੫ ॥
ਸਾਰਗ ਮਹਲਾ ੫ ॥

ہرکے نامہین بیتال ॥
ਹਰਿ ਕੇ ਨਾਮਹੀਨ ਬੇਤਾਲ ॥
جیتا کرن کراون تیتا سبھ بنّدھن جنّجال ॥۱॥ رہائو ॥
ਜੇਤਾ ਕਰਨ ਕਰਾਵਨ ਤੇਤਾ ਸਭਿ ਬੰਧਨ ਜੰਜਾਲ ॥੧॥ ਰਹਾਉ ॥
بِنُ پربھ سیو کرت ان سیوا بِرتھا کاٹیَے کال ॥
ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥
جب جمُ آئے سنّگھارئے پرانی تب تُمرو کئُنُ ہوال ॥۱॥
ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥੧॥
راکھِ لیہُ داس اپُنے کئو سدا سدا کِرپال ॥
ਰਾਖਿ ਲੇਹੁ ਦਾਸ ਅਪੁਨੇ ਕਉ ਸਦਾ ਸਦਾ ਕਿਰਪਾਲ ॥
سکھ نِدھان نانک پربھُ میرا سادھسنّگِ دھن مال ॥۲॥۹۶॥۲۹॥
ਸੁਖ ਨਿਧਾਨ ਨਾਨਕ ਪ੍ਰਭੁ ਮੇਰਾ ਸਾਧਸੰਗਿ ਧਨ ਮਾਲ ॥੨॥੬੯॥੯੨॥
سارگ مہلا ۵ ॥
ਸਾਰਗ ਮਹਲਾ ੫ ॥
من تن رام کو بِئُہارُ ॥
ਮਨਿ ਤਨਿ ਰਾਮ ਕੋ ਬਿਉਹਾਰੁ ॥
پریم بھگتِ گن گاون گیِدھے پوہت نہ سنّسارُ ॥۱॥ رہائو ॥
ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ ॥੧॥ ਰਹਾਉ ॥
سروݨی کیِرتنُ سِمرنُ سُیامی اِہُ سادھ کو آچارُ ॥
ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥
چرن کمل استھِت رِد انّترِ پوُجا پران کو آدھارُ ॥۱॥
ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥੧॥
پربھ دین دِئیال سُنہُ بیننّتی کِرپا اپنی دھارُ ॥
ਪ੍ਰਭ ਦੀਨ ਦਇਆਲ ਸੁਨਹੁ ਬੇਨ ਤੀ ਕਿਰਪਾ ਅਪਨੀ ਧਾਰੁ ॥
نامُ نِدھانُ اُچرئو نِت رسنا نانک سد بلِہارُ ॥۲॥۰۷॥۳۹॥
ਨਾਮੁ ਨਿਧਾਨੁ ਉਚਰਉ ਨਿਤ ਰਸਨਾ ਨਾਨਕ ਸਦ ਬਲਿਹਾਰੁ ॥੨॥੭੦॥੯੩॥
سارگ مہلا ۵ ॥
ਸਾਰਗ ਮਹਲਾ ੫ ॥
ہرکے نامہین مت تھوری ॥
ਹਰਿ ਕੇ ਨਾਮਹੀਨ ਮਤਿ ਥੋਰੀ ॥

ِسمرت ناہِ ِسرِیدھر ٹھاکُر ِملت اندھ دُکھ گھوری ॥۱॥ رہائو ॥

ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥੧॥ ਰਹਾਉ ॥

ہرِ کے نام ِسئو پرِیت ن لاگی اِنک بھیکھ بہُ جوری ॥

ਹਰਿ ਕੇ ਨਾਮ ਸਿਉ ਪ੍ਰੀਤਿ ਨ ਲਾਗੀ ਅਨਿਕ ਭੇਖ ਬਹੁ ਜੋਰੀ ॥

تُوٹت بار ن لاگیَے تا کئو ِجئو گاگِر جل پھوری ॥۱॥

ਤੂਟਤ ਬਾਰ ਨ ਲਾਗੈ ਤਾ ਕਉ ਜਿਉ ਗਾਗਰਿ ਜਲ ਫੋਰੀ ॥੧॥

کرِ ِکرپا بھگِت رسُ دیِجیَے منُ کھچِت پریم رس کھوری ॥

ਕਰਿ ਕਿਰਪਾ ਭਗਤਿ ਰਸੁ ਦੀਜੈ ਮਨੁ ਖਚਿਤ ਪ੍ਰੇਮ ਰਸ ਖੋਰੀ ॥

نانک داس تیری سرنائی پربھ ِبنُ آن ن ہوری ॥۲॥۷۱॥۹۴॥

ਨਾਨਕ ਦਾਸ ਤੇਰੀ ਸਰਣਾਈ ਪ੍ਰਭ ਬਿਨੁ ਆਨ ਨ ਹੋਰੀ ॥੨॥੭੧॥੯੪॥

سارگ مہلا ۵ ॥

ਸਾਰਗ ਮਹਲਾ ੫ ॥

چِتوئو وا ائُسر من ماہِ ॥

ਚਿਤਵਉ ਵਾ ਅਉਸਰ ਮਨ ਮਾਹਿ ॥

ہوئِ اِکتر ِملہُ سنّت ساجن گُن گوِبنّد ِنت گاہِ ॥۱॥ رہائو ॥

ਹੋਇ ਇਕਤ੍ਰ ਮਿਲਹੁ ਸੰਤ ਸਾਜਨ ਗੁਣ ਗੋਬਿੰਦ ਨਿਤ ਗਾਹਿ ॥੧॥ ਰਹਾਉ ॥

ِبنُ ہرِ بھجن جیتے کام کریِئہِ تیتے ِبرتھے جانہِ ॥

ਬਿਨੁ ਹਰਿ ਭਜਨ ਜੇਤੇ ਕਾਮ ਕਰੀਅਹਿ ਤੇਤੇ ਬਿਰਥੇ ਜਾਂਹਿ ॥

پوُرن پرماننّد منِ میِٹھو ِتسُ ِبنُ دوُسر ناہِ ॥۱॥

ਪੂਰਨ ਪਰਮਾਨ ਦ ਮਨਿ ਮੀਠੋ ਤਿਸੁ ਬਿਨੁ ਦੂਸਰ ਨਾਹਿ ॥੧॥

جپ تپ سنّجم کرم سُکھ سادھن تُلِ ن کچھوُئیَے لاہِ ॥

ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ ॥

چرن کمل نانک منُ بیِدھئو چرنہ سنّگِ سماہِ ॥۲॥۷۲॥۹۵॥

ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ ॥੨॥੭੨॥੯੫॥

سارگ مہلا ۵ ॥

ਸਾਰਗ ਮਹਲਾ ੫ ॥

میرا پربھُ سنّگے انّترجامی ॥

ਮੇਰਾ ਪ੍ਰਭੁ ਸੰਗੇ ਅੰਤਰਜਾਮੀ ॥

آگیَے کُسل پاچھیَے کھیم سوُکھا ِسمرت نامُ سُیامی ॥۱॥ رہائو ॥

ਆਗੈ ਕੁਸਲ ਪਾਛੈ ਖੇਮ ਸੂਖਾ ਸਿਮਰਤ ਨਾਮੁ ਸੁਆਮੀ ॥੧॥ ਰਹਾਉ ॥

ساجن میت سکھا ہر میرےَ گن گوپال ہر رائیا ॥
ਸਾਜਨ ਮੀਤ ਸਖਾ ਹਰਿ ਮੇਰੈ ਗੁਨ ਗੁੋਪਾਲ ਹਰਿ ਰਾਇਆ ॥
بسر ن جائی نمکھ ہردےَ تے پوُرےَ گرُوُ ملائیا ॥۱॥
ਬਿਸਰਿ ਨ ਜਾਈ ਨਿਮਖ ਹਿਰਦੈ ਤੇ ਪੂਰੈ ਗੁਰੂ ਮਿਲਾਇਆ ॥੧॥
کر کرپا راکھے داس اپنے جیئ جنّت وس جا کےَ ॥
ਕਰਿ ਕਿਰਪਾ ਰਾਖੇ ਦਾਸ ਅਪਨੇ ਜੀਅ ਜੰਤ ਵਸਿ ਜਾ ਕੈ ॥
ایکا لو پوُرن پرمیسُر بھئو نہی نانک تا کےَ ॥۲॥۷۳॥۹۶॥
ਏਕਾ ਲਿਵ ਪੂਰਨ ਪਰਮੇਸੁਰ ਭਉ ਨਹੀ ਨਾਨਕ ਤਾ ਕੈ ॥੨॥੭੩॥੯੬॥
سارگ مہلا ۵ ॥
ਸਾਰਗ ਮਹਲਾ ੫ ॥
جا کےَ رام کو بلُ ہوئے ॥
ਜਾ ਕੈ ਰਾਮ ਕੋ ਬਲੁ ਹੋਇ ॥
سگل منورتھ پوُرن تاہوُ کے دوُکھُ ن بیاپےَ کوئے ॥۱॥ رہائو ॥
ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ ॥੧॥ ਰਹਾਉ ॥
جو جنُ بھگتُ داسُ نجُ پربھ کا سُن جیوِاں تسُ سوئے ॥
ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ ॥
اُدمُ کرئو درسنُ پیکھن کوَ کرم پراپت ہوئے ॥۱॥
ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ ॥੧॥
گر پرسادی درسٹ نہارئو دوُسر ناہی کوئے ॥
ਗੁਰ ਪਰਸਾਦੀ ਦ੍ਰਿਸਟਿ ਨਿਹਾਰਉ ਦੂਸਰ ਨਾਹੀ ਕੋਇ ॥
دانُ دیہ نانک اپنے کئو چرن جیوِاں سنّت دھوئے ॥۲॥۷۴॥۹۷॥
ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ ॥੨॥੭੪॥੯੭॥
سارگ مہلا ۵ ॥
ਸਾਰਗ ਮਹਲਾ ੫ ॥
جیوتُ رام کے گن گائے ॥
ਜੀਵਤੁ ਰਾਮ ਕੇ ਗੁਣ ਗਾਇ ॥
کرہُ کرپا گوپال بیٹھلے بسر ن کب ہی جائے ॥۱॥ رہائو ॥
ਕਰਹੁ ਕਿ੍ਰਪਾ ਗੋਪਾਲ ਬੀਠੁਲੇ ਬਿਸਰਿ ਨ ਕਬ ਹੀ ਜਾਇ ॥੧॥ ਰਹਾਉ ॥

مَنُ تَنُ دھَنُ سبھُ تُمرا سُیامی آن ن دُوجی جائے ॥
ਮਨੁ ਤਨੁ ਧਨੁ ਸਭੁ ਤੁਮਰਾ ਸੁਆਮੀ ਆਨ ਨ ਦੂਜੀ ਜਾਇ ॥
جِئو تُوُ راکھہِ تِو ہی رہنا تُمرا پیَنیَے کھائے ॥١॥
ਜਿਉ ਤੂ ਰਾਖਹਿ ਤਿਵ ਹੀ ਰਹਣਾ ਤੁਮ੍ਰਾ ਪੈਨੈ੍ ਖਾਇ ॥੧॥
سادھسنّگتِ کیَے بلِ بلِ جائی بہُڑِ ن جنما دھائے ॥
ਸਾਧਸੰਗਤਿ ਕੈ ਬਲਿ ਬਲਿ ਜਾਈ ਬਹੁੜਿ ਨ ਜਨਮਾ ਧਾਇ ॥
نانک داس تیری سرنائی جِئو بھاوئے تِوئے چلائے ॥٢॥٧٥॥٩٨॥
ਨਾਨਕ ਦਾਸ ਤੇਰੀ ਸਰਣਾਈ ਜਿਉ ਭਾਵੈ ਤਿਵੈ ਚਲਾਇ ॥੨॥੭੫॥੯੮॥
سارگ مہلا ٥ ॥
ਸਾਰਗ ਮਹਲਾ ੫ ॥
من رے نام کؤ سُکھ سار ॥
ਮਨ ਰੇ ਨਾਮ ਕੋ ਸੁਖ ਸਾਰ ॥
آن کام بِکار مائِیا سگل دیِسہِ چھار ॥١॥ رہائؤ ॥
ਆਨ ਕਾਮ ਬਿਕਾਰ ਮਾਇਆ ਸਗਲ ਦੀਸਹਿ ਛਾਰ ॥੧॥ ਰਹਾਉ ॥
گِرِہِ انّدھ کوُپ پتِت پرانی نرک گھؤر گُبار ॥
ਗ੍ਰਿਹਿ ਅੰਧ ਕੂਪ ਪਤਿਤ ਪ੍ਰਾਣੀ ਨਰਕ ਘੋਰ ਗੁਬਾਰ ॥
انِک جؤنی بھرمت ہارِئو بھرمت بارں بار ॥١॥
ਅਨਿਕ ਜੋਨੀ ਭ੍ਰਮਤ ਹਾਰਿਓ ਭ੍ਰਮਤ ਬਾਰੰ ਬਾਰ ॥੧॥
پتِت پاون بھگتِ بچھل دیِن کِرپا دھار ॥
ਪਤਿਤ ਪਾਵਨ ਭਗਤਿ ਬਛਲ ਦੀਨ ਕਿਰਪਾ ਧਾਰ ॥
کر جؤڑِ نانکُ دانُ مانگیَے سادھسنّگِ اُدھار ॥٢॥٧٦॥٩٩॥
ਕਰ ਜੋੜਿ ਨਾਨਕੁ ਦਾਨੁ ਮਾਂਗੈ ਸਾਧਸੰਗਿ ਉਧਾਰ ॥੨॥੭੬॥੯੯॥
سارگ مہلا ٥ ॥
ਸਾਰਗ ਮਹਲਾ ੫ ॥
بِراجِت رام کؤ پرتاپ ॥
ਬਿਰਾਜਿਤ ਰਾਮ ਕੋ ਪਰਤਾਪ ॥
آدھِ بِیادھِ اُپادھِ سبھ ناسی بِنسے تینیَے تاپ ॥١॥ رہائؤ ॥
ਆਧਿ ਬਿਆਧਿ ਉਪਾਧਿ ਸਭ ਨਾਸੀ ਬਿਨਸੇ ਤੀਨੈ ਤਾਪ ॥੧॥ ਰਹਾਉ ॥
تِرسنا بُجھی پوُرن سبھ آسا چوُکے سؤگ سنّتاپ ॥
ਤ੍ਰਿਸਨਾ ਬੁਝੀ ਪੂਰਨ ਸਭ ਆਸਾ ਚੂਕੇ ਸੋਗ ਸੰਤਾਪ ॥

گُن گاوت اچُت اِبناسی من تن آتم دھراپ ॥۱॥
ਗੁਣ ਗਾਵਤ ਅਚੁਤ ਅਬਿਨਾਸੀ ਮਨ ਤਨ ਆਤਮ ਧ੍ਰਾਪ ॥੧॥
کام کرۄدھ لۄبھ مد متسر سادھوُ کَیے سنّگ کھاپ ॥
ਕਾਮ ਕ੍ਰੋਧ ਲੋਭ ਮਦ ਮਤਸਰ ਸਾਧੂ ਕੈ ਸੰਗਿ ਖਾਪ ॥
بھگت وچھل بھَیے کاٹنہارے نانک کے مائی باپ ॥۲॥۷۷॥۱۰۰॥
ਭਗਤਿ ਵਛਲ ਭੈ ਕਾਟਨਹਾਰੇ ਨਾਨਕ ਕੇ ਮਾਈ ਬਾਪ ॥੨॥੭੭॥੧੦੦॥
سارگ مہلا ۵ ॥
ਸਾਰਗ ਮਹਲਾ ੫ ॥
آتُرُ نام بِنُ سنّسار ॥
ਆਤੁਰੁ ਨਾਮ ਬਿਨੁ ਸੰਸਾਰ ॥
تِرپت ن ہۄوت کوُکری آسا اِتُ لاگۄ بِکھیا چھار ॥۱॥ رہائۄ ॥
ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ ਰਹਾਉ ॥
پائے ٹھگئُری آپ بھُلائِئۄ جنمت بارۄ بار ॥
ਪਾਇ ਠਗਉਰੀ ਆਪਿ ਭੁਲਾਇਓ ਜਨਮਤ ਬਾਰੋ ਬਾਰ ॥
ہر کا سِمرنُ نِمکھ ن سِمرِئۄ جمکنّکر کرت کھُیار ॥۱॥
ਹਰਿ ਕਾ ਸਿਮਰਨੁ ਨਿਮਖ ਨ ਸਿਮਰਿਓ ਜਮਕੰਕਰ ਕਰਤ ਖੁਆਰ ॥੧॥
ہۄہُ کِرپال دین دُکھ بھنّجن تیریا سنّتہ کی راوار ॥
ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਤੇਰਿਆ ਸੰਤਹ ਕੀ ਰਾਵਾਰ ॥

(Page 1224) پنّنا ۴۲۲۱

نانک داسُ درسُ پربھ جاچَیے من تن کۄ آدھار ॥۲॥۷۸॥۱۰۱॥
ਨਾਨਕ ਦਾਸੁ ਦਰਸੁ ਪ੍ਰਭ ਜਾਚੈ ਮਨ ਤਨ ਕੋ ਆਧਾਰ ॥੨॥੭੮॥੧੦੧॥
سارگ مہلا ۵ ॥
ਸਾਰਗ ਮਹਲਾ ੫ ॥
میَلا ہر کے نام بِنُ جیِئۄ ॥
ਮੈਲਾ ਹਰਿ ਕੇ ਨਾਮ ਬਿਨੁ ਜੀਉ ॥
تِن پربھ ساچَیے آپ بھُلائِیا بِکھَیے ٹھگئُری پیِئۄ ॥۱॥ رہائۄ ॥
ਤਿਨਿ ਪ੍ਰਭਿ ਸਾਚੈ ਆਪਿ ਭੁਲਾਇਆ ਬਿਖੈ ਠਗਉਰੀ ਪੀਉ ॥੧॥ ਰਹਾਉ ॥
کۄٹ جنم بھرمتۄَ بہُ بھانتی تھِت نہی کتہوُ پائی ॥
ਕੋਟਿ ਜਨਮ ਭ੍ਰਮਤੌ ਬਹੁ ਭਾਂਤੀ ਥਿਤਿ ਨਹੀ ਕਤਹੂ ਪਾਈ ॥

پۄُرا ستِگُرُ سہج ن بھیٹِیا ساکتُ آوَے جائی ॥۱॥
ਪੂਰਾ ਸਤਿਗੁਰੁ ਸਹਜਿ ਨ ਭੇਟਿਆ ਸਾਕਤੁ ਆਵੈ ਜਾਈ ॥੧॥
راکھِ لیہُ پ٘ربھ سنّمرتھ داتے تُم پ٘ربھ اگم اپار ॥
ਰਾਖਿ ਲੇਹੁ ਪ੍ਰਭ ਸੰਮ੍ਰਿਥ ਦਾਤੇ ਤੁਮ ਪ੍ਰਭ ਅਗਮ ਅਪਾਰ ॥
نانک داس تیری سرݨائی بھوجلُ اُترِئو پار ॥۲॥۷۹॥۱۰۲॥
ਨਾਨਕ ਦਾਸ ਤੇਰੀ ਸਰਣਾਈ ਭਵਜਲੁ ਉਤਰਿਓ ਪਾਰ ॥੨॥੭੯॥੧੦੨॥
سارگ مہلا ۵ ॥
ਸਾਰਗ ਮਹਲਾ ੫ ॥
رمݨ کئُو رام کے گُݨ باد ॥
ਰਮਣ ਕਉ ਰਾਮ ਕੇ ਗੁਣ ਬਾਦ ॥
سادھسنّگِ دھیائیِئَے پرمیسرُ انّم٘رت جاکے سُیاد ॥۱॥ رہائُو ॥
ਸਾਧਸੰਗਿ ਧਿਆਈਐ ਪਰਮੇਸਰੁ ਅੰਮ੍ਰਿਤ ਜਾ ਕੇ ਸੁਆਦ ॥੧॥ ਰਹਾਉ ॥
سِمرت ایکُ اچُت ابِناسی بِنسے مائِیا ماد ॥
ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥
سہج اند انہد دھُنِ باݨی بہُرِ ن بھئے بِکھاد ॥۱॥
ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥੧॥
سنکادِک ب٘رہمادِک گاوت گاوت سُک پ٘رہِلاد ॥
ਸਨਕਾਦਿਕ ਬ੍ਰਹਮਾਦਿਕ ਗਾਵਤ ਗਾਵਤ ਸੁਕ ਪ੍ਰਹਿਲਾਦ ॥
پیِوت اِمِئُو منۄہر ہرِ رسُ جپِ نانک ہرِ بِسماد ॥۲॥۸۰॥۱۰۳॥
ਪੀਵਤ ਅਮਿਉ ਮਨੋਹਰ ਹਰਿ ਰਸੁ ਜਪਿ ਨਾਨਕ ਹਰਿ ਬਿਸਮਾਦ ॥੨॥੮੦॥੧੦੩॥
سارگ مہلا ۵ ॥
ਸਾਰਗ ਮਹਲਾ ੫ ॥
کیِن٘ہے پاپ کے بہُ کۄٹ ॥
ਕੀਨ੍ਹੇ ਪਾਪ ਕੇ ਬਹੁ ਕੋਟ ॥
دِنسُ ریَنی تھکت ناہی کتہِ ناہی چھۄٹ ॥۱॥ رہائُو ॥
ਦਿਨਸੁ ਰੈਨੀ ਥਕਤ ਨਾਹੀ ਕਤਹਿ ਨਾਹੀ ਛੋਟ ॥੧॥ ਰਹਾਉ ॥
مہا بجر بِکھ بِیادھی سِرِ اُٹھائی پۄٹ ॥
ਮਹਾ ਬਜਰ ਬਿਖ ਬਿਆਧੀ ਸਿਰਿ ਉਠਾਈ ਪੋਟ ॥
اُگھرِ گئیِاں کھِنہِ بھیِترِ جمہِ گ٘راسے جھۄٹ ॥۱॥
ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ ॥੧॥

پسُ پریت اُسٹ گردھبھ انِک جونی لیٹ ॥
ਪਸੁ ਪਰੇਤ ਉਸਟ ਗਰਧਭ ਅਨਿਕ ਜੋਨੀ ਲੇਟ ॥
بھجُ سادھسنّگِ گوبِںد نانک کچھُ ن لاگیَے پھیٹ ॥۲॥۹۱॥۱۰۴॥
ਭਜੁ ਸਾਧਸੰਗਿ ਗੋਬਿੰਦ ਨਾਨਕ ਕਛੁ ਨ ਲਾਗੈ ਫੇਟ ॥੨॥੯੧॥੧੦੪॥
سارگ مہلا ۵ ॥
ਸਾਰਗ ਮਹਲਾ ੫ ॥
انّدھے کھاوہِ بِسوُ کے گٹاک ॥
ਅੰਧੇ ਖਾਵਹਿ ਬਿਸੂ ਕੇ ਗਟਾਕ ॥
نیَن سرون سریرُ سبھُ ہُٹِئو ساسُ گئِئو تت گھاٹ ॥۱॥ رہائو ॥
ਨੈਨ ਸ੍ਰਵਨ ਸਰੀਰੁ ਸਭੁ ਹੁਟਿਓ ਸਾਸੁ ਗਇਓ ਤਤ ਘਾਟ ॥੧॥ ਰਹਾਉ ॥
اناتھ رزانِ اُدرُ لے پوکھہِ مائِیا گئیِیا ہاٹِ ॥
ਅਨਾਥ ਰਞਾਣਿ ਉਦਰੁ ਲੇ ਪੋਖਹਿ ਮਾਇਆ ਗਈਆ ਹਾਟਿ ॥
کِلبِکھ کرت کرت پچھُتاوہِ کبہُ ن ساکہِ چھانٹِ ॥۱॥
ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥੧॥
نِںدکُ جمدوُتی آئِ سنّگھارِئو دیوہِ موُنّڈ اُپرِ مٹاک ॥
ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ ॥
نانک آپن کٹاری آپس کئُ لائی منُ اپنا کینو پھاٹ ॥۲॥۹۲॥۱۰۵॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥੨॥੯੨॥੧੦੫॥
سارگ مہلا ۵ ॥
ਸਾਰਗ ਮਹਲਾ ੫ ॥
ٹوُٹی نِںدک کی ادھ بیِچ ॥
ਟੂਟੀ ਨਿੰਦਕ ਕੀ ਅਧ ਬੀਚ ॥
جن کا راکھا آپِ سُیامی بیمُکھ کئُ آئِ پہوُچی میِچ ॥۱॥ رہائو ॥
ਜਨ ਕਾ ਰਾਖਾ ਆਪਿ ਸੁਆਮੀ ਬੇਮੁਖ ਕਉ ਆਇ ਪਹੂਚੀ ਮੀਚ ॥੧॥ ਰਹਾਉ ॥
اُس کا کہِیا کوئِ ن سُݨئی کہی ن بیَسنُ پاوےَ ॥
ਉਸ ਕਾ ਕਹਿਆ ਕੋਇ ਨ ਸੁਣਈ ਕਹੀ ਨ ਬੈਸਣੁ ਪਾਵੈ ॥
ایِہاں دُکھُ آگےَ نرکُ بھُنّچےَ بہُ جونی بھرماوےَ ॥۱॥
ਈਹਾਂ ਦੁਖੁ ਆਗੈ ਨਰਕੁ ਭੁੰਚੈ ਬਹੁ ਜੋਨੀ ਭਰਮਾਵੈ ॥੧॥
پرگٹُ بھئِیا کھنّڈی برہمنّڈی کیِتا اپݨا پائِیا ॥
ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ ॥

نانک سرن نربھئو کرتے کی اند منّگل گن گائِیا ॥۲॥۹۳॥۱۰۶॥
ਨਾਨਕ ਸਰਣਿ ਨਿਰਭਉ ਕਰਤੇ ਕੀ ਅਨਦ ਮੰਗਲ ਗੁਣ ਗਾਇਆ ॥੨॥੯੩॥੧੦੬॥
سارگ مہلا ۵ ॥
ਸਾਰਗ ਮਹਲਾ ੫ ॥
ترسنا چلت بہُ پرکار ॥
ਤ੍ਰਿਸਨਾ ਚਲਤ ਬਹੁ ਪਰਕਾਰਿ ॥

## (Page 1225) پنّا ۱۲۲۵

پوُرن ہوت ن کتہُ باتہ انّت پرتی ہار ॥۱॥ رہائو ॥
ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥੧॥ ਰਹਾਉ ॥
سانْت سوُکھ ن سہجُ اُپجیَ اِہیَ اِسُ بِئُہار ॥
ਸਾਂਤਿ ਸੂਖ ਨ ਸਹਜੁ ਉਪਜੈ ਇਹੈ ਇਸੁ ਬਿਉਹਾਰਿ ॥
آپ پر کا کچھُ ن جانیَ کام کرودھہ جار ॥۱॥
ਆਪ ਪਰ ਕਾ ਕਛੁ ਨ ਜਾਨੈ ਕਾਮ ਕ੍ਰੋਧਹਿ ਜਾਰਿ ॥੧॥
سنّسار ساگرُ دکھ بِیاپِئو داس لیوہُ تار ॥
ਸੰਸਾਰ ਸਾਗਰੁ ਦੁਖਿ ਬਿਆਪਿਓ ਦਾਸ ਲੇਵਹੁ ਤਾਰਿ ॥
چرن کمل سرنائے نانک سد سدا بلِہار ॥۲॥۹۴॥۱۰۷॥
ਚਰਨ ਕਮਲ ਸਰਣਾਇ ਨਾਨਕ ਸਦ ਸਦਾ ਬਲਿਹਾਰਿ ॥੨॥੯੪॥੧੦੭॥
سارگ مہلا ۵ ॥
ਸਾਰਗ ਮਹਲਾ ੫ ॥
رے پاپی تیَے کون کی مت لین ॥
ਰੇ ਪਾਪੀ ਤੈ ਕਵਨ ਕੀ ਮਤਿ ਲੀਨ ॥
نمکھ گھری ن سمر سُیامی جیِئو پِنّڈُ جن دین ॥۱॥ رہائو ॥
ਨਿਮਖ ਘਰੀ ਨ ਸਿਮਰਿ ਸੁਆਮੀ ਜੀਉ ਪਿੰਡੁ ਜਿਨਿ ਦੀਨ ॥੧॥ ਰਹਾਉ ॥
کھات پیوت سونّت سکھِیا نامُ سمرت کھین ॥
ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥
گربھ اُدر بِللاٹ کرتا تہاں ہوْوت دین ॥۱॥
ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥੧॥
مہا ماد بِکار بادھا انِک جون بھرمین ॥
ਮਹਾ ਮਾਦ ਬਿਕਾਰ ਬਾਧਾ ਅਨਿਕ ਜੋਨਿ ਭ੍ਰਮੀਨ ॥

گوبند بسرے کون دکھ گنیئہ سکھ نانک ہر پد چین ॥ ۲॥ ۸۵॥ ۱۰۸॥
ਗੋਬਿੰਦ ਬਿਸਰੇ ਕਵਨ ਦੁਖ ਗਨੀਅਹਿ ਸੁਖੁ ਨਾਨਕ ਹਰਿ ਪਦ ਚੀਨ੍ ॥੨॥੮੫॥੧੦੮॥

سارگ مہلا ۵ ॥

ਸਾਰਗ ਮਹਲਾ ੫ ॥

مائی ری چرنہ اوٹ گہی ॥
ਮਾਈ ਰੀ ਚਰਨਹ ਓਟ ਗਹੀ ॥

درسن پیکھ میرا من موہئو درمت جات بہی ॥ ۱॥ رہائو ॥
ਦਰਸਨੁ ਪੇਖਿ ਮੇਰਾ ਮਨੁ ਮੋਹਿਓ ਦੁਰਮਤਿ ਜਾਤ ਬਹੀ ॥੧॥ ਰਹਾਉ ॥

اگہ اگادھ اوچ ابناسی کیمت جات ن کہی ॥
ਅਗਹ ਅਗਾਧਿ ਊਚ ਅਬਿਨਾਸੀ ਕੀਮਤਿ ਜਾਤ ਨ ਕਹੀ ॥

جل تھل پیکھ پیکھ من بگسئو پور رہئو سرب مہی ॥ ۱॥
ਜਲਿ ਥਲਿ ਪੇਖਿ ਪੇਖਿ ਮਨੁ ਬਿਗਸਿਓ ਪੂਰਿ ਰਹਿਓ ਸ੍ਰਬ ਮਹੀ ॥੧॥

دین دئیال پریتم منموہن مل سادھہ کینو سہی ॥
ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ ਸਹੀ ॥

سمر سمر جیوت ہر نانک جم کی بھیر ن پھہی ॥ ۲॥ ۸٦॥ ۱۰۹॥
ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ ॥੨॥੯੬॥੧੦੯॥

سارگ مہلا ۵ ॥

ਸਾਰਗ ਮਹਲਾ ੫ ॥

مائی ری من میرو متوارو ॥
ਮਾਈ ਰੀ ਮਨੁ ਮੇਰੋ ਮਤਵਾਰੋ ॥

پیکھ دئیال اند سکھ پورن ہر رس رپئو کھمارو ॥ ۱॥ رہائو ॥
ਪੇਖਿ ਦਇਆਲ ਅਨਦ ਸੁਖ ਪੂਰਨ ਹਰਿ ਰਸਿ ਰਪਿਓ ਖੁਮਾਰੋ ॥੧॥ ਰਹਾਉ ॥

نرمل بھئے اوجل جس گاوت بہر ن ہووت کارو ॥
ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ ॥

چرن کمل سئو ڈوری راچی بھیٹئو پرکھ اپارو ॥ ۱॥
ਚਰਨ ਕਮਲ ਸਿਉ ਡੋਰੀ ਰਾਚੀ ਭੇਟਿਓ ਪੁਰਖੁ ਅਪਾਰੋ ॥੧॥

کر گہ لینے سربس دینے دیپک بھئیو اجارو ॥
ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ ॥

نانک نام رسک بیراگی کلہ سموہاں تارو ॥ ۲॥ ۸۷॥ ۱۱۰॥
ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥੨॥੮੭॥੧੧੦॥

سارگ مہلا ۵ ॥

ਸਾਰਗ ਮਹਲਾ ੫ ॥

مائی ری آن سمر مر جانہہ ॥

ਮਾਈ ਰੀ ਆਨ ਸਿਮਰਿ ਮਰਿ ਜਾਂਹਿ ॥

تیاگ گوبدُ جیئن کو داتا مائیا سنگ لپٹاہ ॥۱॥ رہائو ॥

ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ ॥੧॥ ਰਹਾਉ ॥

نامُ بسار چلہ ان مارگ نرک گھور مہ پاہ ॥

ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ ॥

انک سجائیں گنت ن آوئے گربھئے گربھ بھرماہ ॥۱॥

ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ ॥੧॥

سے دھنونتے سے پتونتے ہر کی سرن سماہ ॥

ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ ॥

گر پرساد نانک جگُ جیتئو بہُرن آوہ جانہہ ॥۲॥۸۸॥۱۱۱॥

ਗੁਰ ਪ੍ਰਸਾਦਿ ਨਾਨਕ ਜਗੁ ਜੀਤਿਓ ਬਹੁਰਿ ਨ ਆਵਹਿ ਜਾਂਹਿ ॥੨॥੯੮॥੧੧੧॥

سارگ مہلا ۵ ॥

ਸਾਰਗ ਮਹਲਾ ੫ ॥

ہر کاٹی کُٹلتا کُٹھار ॥

ਹਰਿ ਕਾਟੀ ਕੁਟਿਲਤਾ ਕੁਠਾਰਿ ॥

بھرم بن دہن بھئے کھن بھیتر رام نام پرہار ॥۱॥ رہائو ॥

ਭ੍ਰਮ ਬਨ ਦਹਨ ਭਏ ਖਿਨ ਭੀਤਰਿ ਰਾਮ ਨਾਮ ਪਰਹਾਰਿ ॥੧॥ ਰਹਾਉ ॥

کام کرودھ نندا پرہریا کاڑھے سادھو کئے سنگ مار ॥

ਕਾਮ ਕ੍ਰੋਧ ਨਿੰਦਾ ਪਰਹਰੀਆ ਕਾਢੇ ਸਾਧੂ ਕੈ ਸੰਗਿ ਮਾਰਿ ॥

پنّا ۱۲۲۱ (Page 1226)

جنمُ پدارتھُ گُرمکھ جیتیا بہُرن جوُئیے ہار ॥۱॥

ਜਨਮੁ ਪਦਾਰਥੁ ਗੁਰਮੁਖਿ ਜੀਤਿਆ ਬਹੁਰਿ ਨ ਜੂਐ ਹਾਰਿ ॥੧॥

آٹھ پہر پربھ کے گن گاوہ پوُرن سبد بیچار ॥

ਆਠ ਪਹਰ ਪ੍ਰਭ ਕੇ ਗੁਣ ਗਾਵਹ ਪੂਰਨ ਸਬਦਿ ਬੀਚਾਰਿ ॥

نانک داسن داسُ جنُ تیرا پنہ پنہ نمسکار ॥۲॥۹۸॥۲۱۱॥

ਨਾਨਕ ਦਾਸਨਿ ਦਾਸੁ ਜਨੁ ਤੇਰਾ ਪੁਨਹ ਪੁਨਹ ਨਮਸਕਾਰਿ ॥੨॥੯੯॥੧੧੨॥

سارگ مہلا ۵ ॥

ਸਾਰਗ ਮਹਲਾ ੫ ॥

پوتھی پرمیسر کا تھانُ ॥

ਪੋਥੀ ਪਰਮੇਸਰ ਕਾ ਥਾਨੁ ॥

سادھسنّگ گاوہِ گُن گوبِنّد پوُرن برہم گِیانُ ॥۱॥ رہائو ॥

ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥ ਰਹਾਉ ॥

سادِھک سِدھ سگل مُن لوچہِ بِرلے لاگَیے دھیانُ ॥

ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ ॥

جِسہِ کِرپالُ ہوئے میرا سُیامی پوُرن تا کو کامُ ॥۱॥

ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ ॥੧॥

جا کَیے رِدَے وسَے بھَے بھنّجنُ تِسُ جانَیے سگل جہانُ ॥

ਜਾ ਕੈ ਰਿਦੈ ਵਸੈ ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ ॥

کھِنُ پلُ بِسرُ نہی میرے کرتے اِہُ نانکُ مانگَیے دانُ ॥۲॥۹۰॥۱۱۳॥

ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ ਇਹੁ ਨਾਨਕੁ ਮਾਂਗੈ ਦਾਨੁ ॥੨॥੯੦॥੧੧੩॥

سارگ مہلا ۵ ॥

ਸਾਰਗ ਮਹਲਾ ੫ ॥

وُوٹھا سرب تھائی میہُ ॥

ਵੂਠਾ ਸਰਬ ਥਾਈ ਮੇਹੁ ॥

اند منّگل گائو ہرِ جسُ پوُرن پرگٹِئو نیہُ ॥۱॥ رہائو ॥

ਅਨਦ ਮੰਗਲ ਗਾਉ ਹਰਿ ਜਸੁ ਪੂਰਨ ਪ੍ਰਗਟਿਓ ਨੇਹੁ ॥੧॥ ਰਹਾਉ ॥

چارِ کُنّٹ دہ دِسِ جل نِدھ اوُن تھائو ن کیہُ ॥

ਚਾਰਿ ਕੁੰਟ ਦਹ ਦਿਸਿ ਜਲ ਨਿਧਿ ਊਨ ਥਾਉ ਨ ਕੇਹੁ ॥

کِرپا نِدھ گوبِنّد پوُرن جیِء دانُ سبھ دیہُ ॥۱॥

ਕ੍ਰਿਪਾ ਨਿਧਿ ਗੋਬਿੰਦ ਪੂਰਨ ਜੀਅ ਦਾਨੁ ਸਭ ਦੇਹੁ ॥੧॥

ستِ ستِ ہرِ ستِ سُیامی ستِ سادھسنّگیہُ ॥

ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧਸੰਗੇਹੁ ॥

ستِ تے جن جِن پرتیِت اُپجی نانک نہ بھرمیہُ ॥۲॥۹۱॥۱۱۴॥

ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥੨॥੯੧॥੧੧੪॥

سارگ مہلا ۵ ॥

ਸਾਰਗ ਮਹਲਾ ੫ ॥

گوِبد جیئو تۇ میرے پران ادھار =
ਗੋਬਿਦ ਜੀਉ ਤੂ ਮੇਰੇ ਪ੍ਰਾਨ ਅਧਾਰ ॥
ساجن میِت سہائی تُم ہی تۇ میرؤ پروار = ا= رہائؤ =
ਸਾਜਨ ਮੀਤ ਸਹਾਈ ਤੁਮ ਹੀ ਤੂ ਮੇਰੋ ਪਰਵਾਰ ॥੧॥ ਰਹਾਉ ॥
کرُ مستِک دھارِئو میرۓ ماتھیَے سادھسنّگِ گُݨ گائے =
ਕਰੁ ਮਸਤਕਿ ਧਾਰਿਓ ਮੇਰੈ ਮਾਥੈ ਸਾਧਸੰਗਿ ਗੁਣ ਗਾਏ ॥
تُمری ِکرپا تے سبھ پھل پائے رسِک رام نام دِھیائے = ا=
ਤੁਮਰੀ ਕ੍ਰਿਪਾ ਤੇ ਸਭ ਫਲ ਪਾਏ ਰਸਕਿ ਰਾਮ ਨਾਮ ਧਿਆਏ ॥੧॥
ابِچل نیِو دھرائی ستِگُرِ کبہۄُ ڈۆلت ناہی =
ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ ॥
گُر نانک جب بھئے دئِیارا سرب سُکھا نِدھِ پاںہی = ۲= ۲۹= ۵۱۱=
ਗੁਰ ਨਾਨਕ ਜਬ ਭਏ ਦਇਆਰਾ ਸਰਬ ਸੁਖਾ ਨਿਧਿ ਪਾਂਹੀ ॥੨॥੯੨॥੧੧੫॥
سارگ مہلا ۵ =
ਸਾਰਗ ਮਹਲਾ ੫ ॥
نِبہی نام کی سچُ کھیپ =
ਨਿਬਹੀ ਨਾਮ ਕੀ ਸਚੁ ਖੇਪ ॥
لابھُ ہرِ گُݨ گائے نِدھِ دھنُ بِکھیَے ماہِ الیپ = ا= رہائؤ =
ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ ॥੧॥ ਰਹਾਉ ॥
جیِئ جنّت سگل سنّتۆکھے آپنا پربھُ دِھیائے =
ਜੀਅ ਜੰਤ ਸਗਲ ਸੰਤੋਖੇ ਆਪਨਾ ਪ੍ਰਭੁ ਧਿਆਇ ॥
رتن جنمُ اپار جیِتِئو بہُڑِ جۆنِ ن پائے = ا=
ਰਤਨ ਜਨਮੁ ਅਪਾਰ ਜੀਤਿਓ ਬਹੁੜਿ ਜੋਨਿ ਨ ਪਾਇ ॥੧॥
بھئے ِکرپال دئِیال گوِبد بھئِیا سادھۄُ سنّگُ =
ਭਏ ਕ੍ਰਿਪਾਲ ਦਇਆਲ ਗੋਬਿਦ ਭਇਆ ਸਾਧੂ ਸੰਗੁ ॥
ہرِ چرن راسِ نانک پائی لگا پربھ سِئو رنّگُ = ۲= ۳۹= ۶۱۱=
ਹਰਿ ਚਰਨ ਰਾਸਿ ਨਾਨਕ ਪਾਈ ਲਗਾ ਪ੍ਰਭ ਸਿਉ ਰੰਗੁ ॥੨॥੯੩॥੧੧੬॥
سارگ مہلا ۵ =
ਸਾਰਗ ਮਹਲਾ ੫ ॥
مائی ری پیکھِ رہی بِسماد =
ਮਾਈ ਰੀ ਪੇਖਿ ਰਹੀ ਬਿਸਮਾਦ ॥

انہد دھنُی میرا منُ موٗہئو اچرج تاکے سواد ॥١॥ رہائو ॥
ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾ ਕੇ ਸ ਾਦ ॥੧॥ ਰਹਾਉ ॥
مات پِتا بنّدھپ ہَیے سوئی منِ ہرِ کو اہِلاد ॥
ਮਾਤ ਪਿਤਾ ਬੰਧਪ ਹੈ ਸੋਈ ਮਨਿ ਹਰਿ ਕੋ ਅਹਿਲਾਦ ॥
سادھسنّگِ گائے گُن گوبِنّد بِنسئو سبھُ پرماد ॥١॥
ਸਾਧਸੰਗਿ ਗਾਏ ਗੁਨ ਗੋਬਿੰਦ ਬਿਨਸਿਓ ਸਭੁ ਪਰਮਾਦ ॥੧॥
ڈوری لپٹ رہی چرنہ سنّگ بھرم بھیَے سگلے کھاد ॥
ਡੋਰੀ ਲਪਟਿ ਰਹੀ ਚਰਨਹ ਸੰਗਿ ਭ੍ਰਮ ਭੈ ਸਗਲੇ ਖਾਦ ॥
ایکُ ادھارُ نانک جن کیِیا بہُرِ ن جونِ بھرماد ॥٢॥٩٤॥١١٧॥
ਏਕੁ ਅਧਾਰੁ ਨਾਨਕ ਜਨ ਕੀਆ ਬਹੁਰਿ ਨ ਜੋਨਿ ਭ੍ਰਮਾਦ ॥੨॥੯੪॥੧੧੭॥

پنّنا ١٢٢٧ (Page 1227)

سارگ مہلا ٥ ॥
ਸਾਰਗ ਮਹਲਾ ੫ ॥
مائی ری ماتی چرنھ سموٗہ ॥
ਮਾਈ ਰੀ ਮਾਤੀ ਚਰਣ ਸਮੂਹ ॥
ایکسُ بِنُ ہئو آن ن جانئو دُتیِیا بھائو سبھ لوٗہ ॥١॥ رہائو ॥
ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ ॥੧॥ ਰਹਾਉ ॥
تِیاگِ گوپال اور جو کرنھا تے بِکھِیا کے کھوٗہ ॥
ਤਿਆਗਿ ਗੋਪਾਲ ਅਵਰ ਜੋ ਕਰਣਾ ਤੇ ਬਿਖਿਆ ਕੇ ਖੂਹ ॥
درس پِیاس میرا منُ موٗہِئو کاڈھی نرک تے دھوٗہ ॥١॥
ਦਰਸ ਪਿਆਸ ਮੇਰਾ ਮਨੁ ਮੋਹਿਓ ਕਾਢੀ ਨਰਕ ਤੇ ਧੂਹ ॥੧॥
سنّت پرسادِ مِلِئو سُکھداتا بِنسی ہئُمَیے ہوٗہ ॥
ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ ਹੂਹ ॥
رام رنّگِ راتے داس نانک مئُلِئو منُ تنُ جوٗہ ॥٢॥٩٥॥١١٨॥
ਰਾਮ ਰੰਗਿ ਰਾਤੇ ਦਾਸ ਨਾਨਕ ਮਉਲਿਓ ਮਨੁ ਤਨੁ ਜੂਹ ॥੨॥੯੫॥੧੧੮॥
سارگ مہلا ٥ ॥
ਸਾਰਗ ਮਹਲਾ ੫ ॥
بِنسے کاچ کے بِئُہار ॥
ਬਿਨਸੇ ਕਾਚ ਕੇ ਬਿਉਹਾਰ ॥

رام بھجُ مِلِ سادھسنّگت اِہیَے جگ مہِ سار = ا= رہائو =

ਰਾਮ ਭਜੁ ਮਿਲਿ ਸਾਧਸੰਗਤਿ ਇਹੈ ਜਗ ਮਹਿ ਸਾਰ ॥੧॥ ਰਹਾਉ ॥

اِیت اوُت ن ڈوٗلِ کتہوٗ نامُ ہِردےَ دھارِ =

ਈਤ ਊਤ ਨ ਡੋਲਿ ਕਤਹੂ ਨਾਮੁ ਹਿਰਦੈ ਧਾਰਿ ॥

گر چرن بوٗہتھ مِلِئو بھاگی اُترِئو سنّسار = ا=

ਗੁਰ ਚਰਨ ਬੋਹਿਥ ਮਿਲਿਓ ਭਾਗੀ ਉਤਰਿਓ ਸੰਸਾਰ ॥੧॥

جلِ تھلِ مہیئلِ پوٗرِ رہِئو سرب ناتھ اپار =

ਜਲਿ ਥਲਿ ਮਹੀਅਲਿ ਪੂਰਿ ਰਹਿਓ ਸਰਬ ਨਾਥ ਅਪਾਰ ॥

ہرِ نامُ انّمرتُ پیِئو نانک آن رس سبھِ کھار = ٢= ٩٦= ٩١١=

ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ ॥੨॥੯੬॥੧੧੯॥

سارگ مہلا ٥ =

ਸਾਰਗ ਮਹਲਾ ੫ ॥

تا تے کرݨ پلاہ کرے =

ਤਾ ਤੇ ਕਰਣ ਪਲਾਹ ਕਰੇ ॥

مہا بِکار موٗہ مد ماتوَ سِمرت ناہِ ہرے = ا= رہائو =

ਮਹਾ ਬਿਕਾਰ ਮੋਹ ਮਦ ਮਾਤੌ ਸਿਮਰਤ ਨਾਹਿ ਹਰੇ ॥੧॥ ਰਹਾਉ ॥

سادھسنّگِ جپتے نارائِݨ تِن کے دوٗکھ جرے =

ਸਾਧਸੰਗਿ ਜਪਤੇ ਨਾਰਾਇਣ ਤਿਨ ਕੇ ਦੋਖ ਜਰੇ ॥

سپھل دیہ دھنّنِ اوئے جنمے پ٘ربھ کےَ سنّگِ رلے = ا=

ਸਫਲ ਦੇਹ ਧੰਨਿ ਓਇ ਜਨਮੇ ਪ੍ਰਭ ਕੈ ਸੰਗਿ ਰਲੇ ॥੧॥

چارِ پدارتھ اسٹ دسا سِدھِ سبھ اوُپرِ سادھ بھلے =

ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥

نانک داس دھوٗرِ جن بانچھےَ اُدھرہِ لاگِ پلے = ٢= ٩٧= ١٢٠=

ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥੨॥੯੭॥੧੨੦॥

سارگ مہلا ٥ =

ਸਾਰਗ ਮਹਲਾ ੫ ॥

ہرِ کے نام کے جن کانّکھی =

ਹਰਿ ਕੇ ਨਾਮ ਕੇ ਜਨ ਕਾਂਖੀ ॥

منِ تنِ بچنِ ایہی سُکھُ چاہت پ٘ربھ درسُ دیکھہِ کب آکھی = ا= رہائو =

ਮਨਿ ਤਨਿ ਬਚਨਿ ਏਹੀ ਸੁਖੁ ਚਾਹਤ ਪ੍ਰਭ ਦਰਸੁ ਦੇਖਹਿ ਕਬ ਆਖੀ ॥੧॥ ਰਹਾਉ ॥

تۇُ بیئنّتُ پاربرہم سُیامی گتِ تیری جائے ن لاکھی ॥
ਤੂ ਬੇਅੰਤੁ ਪਾਰਬ੍ਰਹਮ ਸੁਆਮੀ ਗਤਿ ਤੇਰੀ ਜਾਇ ਨ ਲਾਖੀ ॥
چرن کمل پریت منُ بیدھیا کرِ سربسُ انّترِ راکھی ॥۱॥
ਚਰਨ ਕਮਲ ਪ੍ਰੀਤਿ ਮਨੁ ਬੇਧਿਆ ਕਰਿ ਸਰਬਸੁ ਅੰਤਰਿ ਰਾਖੀ ॥੧॥
بید پُران سِمرِت سادھوُ جن اِہ بانٖی رسنا بھاکھی ॥
ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ ॥
جپِ رام نامُ نانک نِسترِئیَے ہۄرُ دُتیِیا بِرتھی ساکھی ॥۲॥۹۸॥۱۲۱॥
ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ ॥੨॥੯੮॥੧੨੧॥
سارگ مہلا ۵ ॥
ਸਾਰਗ ਮਹਲਾ ੫ ॥
ماکھی رام کی تۇُ ماکھی ॥
ਮਾਖੀ ਰਾਮ ਕੀ ਤੂ ਮਾਖੀ ॥
جہ دُرگنّدھ تہا تۇُ بیَسہِ مہا بِکھیا مد چاکھی ॥۱॥ رہائو ॥
ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥੧॥ ਰਹਾਉ ॥
کِتہِ استھانِ تۇُ ٹِکنُ ن پاوہِ اِہ بِدھِ دیکھی آکھی ॥
ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ਇਹ ਬਿਧਿ ਦੇਖੀ ਆਖੀ ॥
سنّتا بِنُ تیَے کۄئے ن چھاڈِیا سنّت پرے گۄبِد کی پاکھی ॥۱॥
ਸੰਤਾ ਬਿਨੁ ਤੈ ਕੋਇ ਨ ਛਾਡਿਆ ਸੰਤ ਪਰੇ ਗੋਬਿਦ ਕੀ ਪਾਖੀ ॥੧॥
جیِء جنّت سگلے تیَے مۄہے بِنُ سنّتا کِنیَے ن لاکھی ॥
ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥
نانک داسُ ہرِ کیِرتنِ راتا سبدُ سُرتِ سچُ ساکھی ॥۲॥۹۹॥۱۲۲॥
ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥੨॥੯੯॥੧੨੨॥
سارگ مہلا ۵ ॥
ਸਾਰਗ ਮਹਲਾ ੫ ॥
مائی ری کاٹی جم کی پھاس ॥
ਮਾਈ ਰੀ ਕਾਟੀ ਜਮ ਕੀ ਫਾਸ ॥
ہرِ ہرِ جپت سرب سُکھ پائے بیِچے گرست اُداس ॥۱॥ رہائو ॥
ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ ॥੧॥ ਰਹਾਉ ॥

کرِ کِرپا لینے کرِ اپُنے اُپجی درس پِیاس ॥
ਕਰਿ ਕਿਰਪਾ ਲੀਨੇ ਕਰਿ ਅਪੁਨੇ ਉਪਜੀ ਦਰਸ ਪਿਆਸ ॥
سنّتسنّگِ مِلِ ہرِ گُن گائے بِنسی دُتیِیا آس ॥۱॥
ਸੰਤਸੰਗਿ ਮਿਲਿ ਹਰਿ ਗੁਣ ਗਾਏ ਬਿਨਸੀ ਦੁਤੀਆ ਆਸ ॥੧॥
مہا اُدِیان اٹوی تے کاڈھے مارگُ سنّت کہِئو ॥
ਮਹਾ ਉਦਿਆਨ ਅਟਵੀ ਤੇ ਕਾਢੇ ਮਾਰਗੁ ਸੰਤ ਕਹਿਓ ॥
دیکھت درسُ پاپ سبھِ ناسے ہرِ نانک رتنُ لہِئو ॥۲॥۰۰۱॥۳۲۱॥
ਦੇਖਤ ਦਰਸੁ ਪਾਪ ਸਭਿ ਨਾਸੇ ਹਰਿ ਨਾਨਕ ਰਤਨੁ ਲਹਿਓ ॥੨॥੧੦੦॥੧੨੩॥
سارگ مہلا ۵ ॥
ਸਾਰਗ ਮਹਲਾ ੫ ॥
مائی ری ارِئو پریم کی کھوٗرِ ॥
ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥
درسن رُچِت پِیاس منِ سُنّدر سکت ن کوئی توٗرِ ॥۱॥ رہائو ॥
ਦਰਸਨ ਰੁਚਿਤ ਪਿਆਸ ਮਨਿ ਸੁੰਦਰ ਸਕਤ ਨ ਕੋਈ ਤੋਰਿ ॥੧॥ ਰਹਾਉ ॥
پران مان پتِ پِت سُت بنّدھپ ہرِ سربسُ دھن موٗر ॥
ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ ਹਰਿ ਸਰਬਸੁ ਧਨ ਮੋਰ ॥
دھ‌ِرگُ سریرُ است بِسٹا کِرم بِنُ ہرِ جانت ہوٗر ॥۱॥
ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ ॥੧॥
بھئِئو کِرپال دین دُکھ بھنّجنُ پرا پوٗربلا جوٗر ॥
ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ ॥
نانک سرنِ کِرپا نِدھِ ساگر بِنسِئو آن نِہوٗر ॥۲॥۱۰۱॥۴۲۱॥
ਨਾਨਕ ਸਰਣਿ ਕ੍ਰਿਪਾ ਨਿਧਿ ਸਾਗਰ ਬਿਨਸਿਓ ਆਨ ਨਿਹੋਰ ॥੨॥੧੦੧॥੧੨੪॥
سارگ مہلا ۵ ॥
ਸਾਰਗ ਮਹਲਾ ੫ ॥
نیِکی رام کی دھُنِ سوئِ ॥
ਨੀਕੀ ਰਾਮ ਕੀ ਧੁਨਿ ਸੋਇ ॥
چرن کمل انوُپ سُیامی جپت سادھوُ ہوئِ ॥۱॥ رہائو ॥
ਚਰਨ ਕਮਲ ਅਨੂਪ ਸੁਆਮੀ ਜਪਤ ਸਾਧੂ ਹੋਇ ॥੧॥ ਰਹਾਉ ॥

چِتوتا گوپال درسن کلملا کڈھُ دھوئے ॥
ਚਿਤਵਤਾ ਗੋਪਾਲ ਦਰਸਨ ਕਲਮਲਾ ਕਢੁ ਧੋਇ ॥
جنم مرِن بِکار انّکُر ہرِ کاٹ چھاڑے کھوئے ॥۱॥
ਜਨਮ ਮਰਨ ਬਿਕਾਰ ਅੰਕੁਰ ਹਰਿ ਕਾਟਿ ਛਾਡੇ ਖੋਇ ॥੧॥
پرا پوُرب جِسہِ لِکھیا بِرلا پائے کوئے ॥
ਪਰਾ ਪੂਰਬਿ ਜਿਸਹਿ ਲਿਖਿਆ ਬਿਰਲਾ ਪਾਏ ਕੋਇ ॥
روݨ گُݨ گوپال کرتے نانکا سچُ جوئے ॥۲॥۱۰۲॥۱۲۵॥
ਰਵਣ ਗੁਣ ਗੋਪਾਲ ਕਰਤੇ ਨਾਨਕਾ ਸਚੁ ਜੋਇ ॥੨॥੧੦੨॥੧੨੫॥
سارگ مہلا ۵ ॥
ਸਾਰਗ ਮਹਲਾ ੫ ॥
ہرِ کے نام کی مت سار ॥
ਹਰਿ ਕੇ ਨਾਮ ਕੀ ਮਤਿ ਸਾਰ ॥
ہرِ بِسارِ جُ آن راچہِ مِتھن سبھ بِستھار ॥۱॥ رہائو ॥
ਹਰਿ ਬਿਸਾਰਿ ਜੁ ਆਨ ਰਾਚਹਿ ਮਿਥਨ ਸਭ ਬਿਸਥਾਰ ॥੧॥ ਰਹਾਉ ॥
سادھسنّگِم بھجُ سُیامی پاپ ہوَوت کھار ॥
ਸਾਧਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ ॥
چرنارِبنّد بسائے ہِردئے بہُرِ جنم ن مار ॥۱॥
ਚਰਨਾਰਬਿੰਦ ਬਸਾਇ ਹਿਰਦੈ ਬਹੁਰਿ ਜਨਮ ਨ ਮਾਰ ॥੧॥
کرِ انگرہ راکھِ لینے ایک نام ادھار ॥
ਕਰਿ ਅਨੁਗ੍ਰਹ ਰਾਖਿ ਲੀਨੇ ਏਕ ਨਾਮ ਅਧਾਰ ॥
دِن ریَنِ سِمرت سدا نانک مکھ اوُجل دربارِ ॥۲॥۱۰۳॥۱۲۶॥
ਦਿਨ ਰੈਨਿ ਸਿਮਰਤ ਸਦਾ ਨਾਨਕ ਮੁਖ ਊਜਲ ਦਰਬਾਰਿ ॥੨॥੧੦੩॥੧੨੬॥
سارگ مہلا ۵ ॥
ਸਾਰਗ ਮਹਲਾ ੫ ॥
مانی توُں رام کیَے درِ مانی ॥
ਮਾਨੀ ਤੂੰ ਰਾਮ ਕੈ ਦਰਿ ਮਾਨੀ ॥
سادھسنّگِ مِل ہرِ گُن گائے بِنسی سبھ ابھمانی ॥۱॥ رہائو ॥
ਸਾਧਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ ਅਭਿਮਾਨੀ ॥੧॥ ਰਹਾਉ ॥
دھارِ انگرہُ اپنی کرِ لینی گُرمُکھ پوُر گیانی ॥
ਧਾਰਿ ਅਨੁਗ੍ਰਹੁ ਅਪਨੀ ਕਰਿ ਲੀਨੀ ਗੁਰਮੁਖਿ ਪੂਰ ਗਿਆਨੀ ॥

سرب سؤُکھ آنند گھنیرے ٹھاکُر درس دھِیانی ॥۱॥
ਸਰਬ ਸੂਖ ਆਨ ਦ ਘਨੇਰੇ ਠਾਕੁਰ ਦਰਸ ਧਿਆਨੀ ॥੧॥
نِکٹ ورتنِ سا سدا سُہاگنِ دہ دِس سائی جانی ॥
ਨਿਕਟਿ ਵਰਤਨਿ ਸਾ ਸਦਾ ਸੁਹਾਗਨਿ ਦਹ ਦਿਸ ਸਾਈ ਜਾਨੀ ॥
پریِء رنگ رنگِ رتی نارائِن نانک تِس ُکُربانی ॥۲॥۱۰۴॥۱۲۷॥
ਪ੍ਰਿਅ ਰੰਗ ਰੰਗਿ ਰਤੀ ਨਾਰਾਇਨ ਨਾਨਕ ਤਿਸੁ ਕੁਰਬਾਨੀ ॥੨॥੧੦੪॥੧੨੭॥
سارگ مہلا ۵ ॥
ਸਾਰਗ ਮਹਲਾ ੫ ॥
تُئِ چرن آسرو ایِس ॥
ਤੁਅ ਚਰਨ ਆਸਰੋ ਈਸ ॥
تُمہِ پچھانوُ ساکُ تُمہِ سنّگِ راکھنہار تُمیَے جگدیِس ॥ رہائو ॥
ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ ॥ ਰਹਾਉ ॥
توُ ہمرو ہم تُمرے کہیِئیَے اِت اُت تُم ہی راکھے ॥
ਤੂ ਹਮਰੋ ਹਮ ਤੁਮਰੇ ਕਹੀਐ ਇਤ ਉਤ ਤੁਮ ਹੀ ਰਾਖੇ ॥
توُ بیئنّتُ اپرنّپرُ سُیامی گُر کِرپا کوئی لاکھیَے ॥۱॥
ਤੂ ਬੇਅੰਤੁ ਅਪਰੰਪਰੁ ਸੁਆਮੀ ਗੁਰ ਕਿਰਪਾ ਕੋਈ ਲਾਖੈ ॥੧॥
بِنُ بکنے بِنُ کہن کہاون انّترجامی جانیَے ॥
ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥
جا کئُو میلِ لئے پربھُ نانکُ سے جن درگہ مانے ॥۲॥۱۰۵॥۱۲۸॥
ਜਾ ਕਉ ਮੇਲਿ ਲਏ ਪ੍ਰਭੁ ਨਾਨਕੁ ਸੇ ਜਨ ਦਰਗਹ ਮਾਨੇ ॥੨॥੧੦੫॥੧੨੮॥



سارنّگ مہلا ۵ چئُپدے گھرُ ۵
ਸਾਰੰਗ ਮਹਲਾ ੫ ਚਉਪਦੇ ਘਰੁ ੫
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہرِ بھجِ آن کرم بِکار ॥
ਹਰਿ ਭਜਿ ਆਨ ਕਰਮ ਬਿਕਾਰ ॥
مان موہُ ن بُجھت ت٘رِسنا کال گ٘رس سنّسار ॥۱॥ رہائو ॥
ਮਾਨ ਮੋਹੁ ਨ ਬੁਝਤ ਤ੍ਰਿਸਨਾ ਕਾਲ ਗ੍ਰਸ ਸੰਸਾਰ ॥੧॥ ਰਹਾਉ ॥

کھات پیوت ہست سوٖوت اٗدھ بِتی اسار ॥
ਖਾਤ ਪੀਵਤ ਹਸਤ ਸੋਵਤ ਅਉਧ ਬਿਤੀ ਅਸਾਰ ॥
نرک اُدرِ بھرمنّت جلتو جمہِ کینی سار ॥١॥
ਨਰਕ ਉਦਰਿ ਭ੍ਰਮੰਤ ਜਲਤੋ ਜਮਹਿ ਕੀਨੀ ਸਾਰ ॥੧॥
پر دروٖہ کرت بِکار نِندا پاپ رت کر جھار ॥
ਪਰ ਦ੍ਰੋਹ ਕਰਤ ਬਿਕਾਰ ਨਿੰਦਾ ਪਾਪ ਰਤ ਕਰ ਝਾਰ ॥
بِنا ستِگُر بوُجھ ناہی تم موٖہ مہاں اندھار ॥٢॥
ਬਿਨਾ ਸਤਿਗੁਰ ਬੂਝ ਨਾਹੀ ਤਮ ਮੋਹ ਮਹਾਂ ਅੰਧਾਰ ॥੨॥
بِکھُ ٹھگئُری کھائے موُٹھو چِت ن سِرجنہار ॥
ਬਿਖੁ ਠਗਉਰੀ ਖਾਇ ਮੂਠੋ ਚਿਤਿ ਨ ਸਿਰਜਨਹਾਰ ॥
گوٖبِنّد گُپت ہوٖئے رہِئو نِیارو ماتنّگ مت اہنّکار ॥٣॥
ਗੋਬਿੰਦ ਗੁਪਤ ਹੋਇ ਰਹਿਓ ਨਿਆਰੋ ਮਾਤੰਗ ਮਤਿ ਅਹੰਕਾਰ ॥੩॥
کرِ کِرپا پربھ سنّت راکھے چرن کمل ادھار ॥
ਕਰਿ ਕਿਰਪਾ ਪ੍ਰਭ ਸੰਤ ਰਾਖੇ ਚਰਨ ਕਮਲ ਅਧਾਰ ॥
کر جوٖرِ نانکُ سرنِ آئِئو گوٖپال پُرکھ اپار ॥٤॥١॥١٢٩॥
ਕਰ ਜੋਰਿ ਨਾਨਕੁ ਸਰਨਿ ਆਇਓ ਗੋਪਾਲ ਪੁਰਖ ਅਪਾਰ ॥੪॥੧॥੧੨੯॥
سارگ مہلا ٥ گھرُ ٦ پڑتال
ਸਾਰਗ ਮਹਲਾ ੫ ਘਰੁ ੬ ਪੜਤਾਲ
اِک اوٗنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سُبھ بچن بوٖل گُن اموٖل ॥
ਸੁਭ ਬਚਨ ਬੋਲਿ ਗੁਨ ਅਮੋਲ ॥
کِنّکری بِکار ॥
ਕਿੰਕਰੀ ਬਿਕਾਰ ॥
دیکھُ ری بیِچار ॥
ਦੇਖੁ ਰੀ ਬੀਚਾਰ ॥
گُر سبدُ دِھیائے مہلُ پائے ॥
ਗੁਰ ਸਬਦੁ ਧਿਆਇ ਮਹਲੁ ਪਾਇ ॥
ہرِ سنّگ رنّگ کرتی مہا کیل ॥١॥ رہائو ॥
ਹਰਿ ਸੰਗਿ ਰੰਗ ਕਰਤੀ ਮਹਾ ਕੇਲ ॥੧॥ ਰਹਾਉ ॥

سُپن ری سنّسارُ ॥
ਸੁਪਨ ਰੀ ਸੰਸਾਰੁ ॥
مِتھنی بِستھارُ ॥
ਮਿਥਨੀ ਬਿਸਥਾਰੁ ॥
سکھی کائے موہِ موہِلی پِرِء پرِیت رِدےَ میل ॥ ١॥
ਸਖੀ ਕਾਇ ਮੋਹਿ ਮੋਹਿਲੀ ਪ੍ਰਿਅ ਪ੍ਰੀਤਿ ਰਿਦੈ ਮੇਲ ॥੧॥
سرب ری پرِیت پِیارُ ॥
ਸਰਬ ਰੀ ਪ੍ਰੀਤਿ ਪਿਆਰੁ ॥
پربھُ سدا ری دئِیارُ ॥
ਪ੍ਰਭੁ ਸਦਾ ਰੀ ਦਇਆਰੁ ॥
کانئیں آن آن رُچیِئیَے ॥
ਕਾਂਏਂ ਆਨ ਆਨ ਰੁਚੀਐ ॥
ہرِ سنّگِ سنّگِ کھچیِئیَے ॥
ਹਰਿ ਸੰਗਿ ਸੰਗਿ ਖਚੀਐ ॥
جئو سادھسنّگ پائے ॥
ਜਉ ਸਾਧਸੰਗ ਪਾਏ ॥
کہُ نانک ہرِ دھِیائے ॥
ਕਹੁ ਨਾਨਕ ਹਰਿ ਧਿਆਏ ॥
اب رہے جمہِ میل ॥ ٢॥ ١॥ ١٣٠॥
ਅਬ ਰਹੇ ਜਮਹਿ ਮੇਲ ॥੨॥੧॥੧੩੦॥
سارگ مہلا ٥ ॥
ਸਾਰਗ ਮਹਲਾ ੫ ॥
کنّچنا بہُ دت کرا ॥
ਕੰਚਨਾ ਬਹੁ ਦਤ ਕਰਾ ॥
بھوُمِ دانُ ارپِ دھرا ॥
ਭੂਮਿ ਦਾਨੁ ਅਰਪਿ ਧਰਾ ॥
من اِنک سوچ پوِتر کرت ॥
ਮਨ ਅਨਿਕ ਸੋਚ ਪਵਿਤ੍ਰ ਕਰਤ ॥
ناہی رے نام تُلِ من چرن کمل لاگے ॥ ١॥ رہائو ॥
ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥੧॥ ਰਹਾਉ ॥

چار بید جہو بھنے ॥
ਚਾਰਿ ਬੇਦ ਜਿਹਵ ਭਨੇ ॥
دس است کھسٹ سرون سُنے ॥
ਦਸ ਅਸਟ ਖਸਟ ਸ੍ਰਵਨ ਸੁਨੇ ॥
نہی تُل گوبد نام دھُنے ॥
ਨਹੀ ਤੁਲਿ ਗੋਬਿਦ ਨਾਮ ਧੁਨੇ ॥
من چرن کمل لاگے ॥۱॥
ਮਨ ਚਰਨ ਕਮਲ ਲਾਗੇ ॥੧॥
برت سنّدھ سوچ چار ॥
ਬਰਤ ਸੰਧਿ ਸੋਚ ਚਾਰ ॥
کریا کُنّٹ نراہار ॥
ਕ੍ਰਿਆ ਕੁੰਟਿ ਨਿਰਾਹਾਰ ॥
اپرس کرت پاکسار ॥
ਅਪਰਸ ਕਰਤ ਪਾਕਸਾਰ ॥
نولی کرم بہُ بستھار ॥
ਨਿਵਲੀ ਕਰਮ ਬਹੁ ਬਿਸਥਾਰ ॥
دھُوپ دیپ کرتے ہر نام تُل ن لاگے ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ ॥
رام دئیار سُن دین بینتی ॥
ਰਾਮ ਦਇਆਰ ਸੁਨਿ ਦੀਨ ਬੇਨਤੀ ॥
دیہُ درسُ نین پیکھئو جن نانک نام مِسٹ لاگے ॥۲॥۲॥۱۳۱॥
ਦੇਹੁ ਦਰਸੁ ਨੈਨ ਪੇਖਉ ਜਨ ਨਾਨਕ ਨਾਮ ਮਿਸਟ ਲਾਗੇ ॥੨॥੨॥੧੩੧॥
سارگ مہلا ۵ ॥
ਸਾਰਗ ਮਹਲਾ ੫ ॥
رام رام رام جاپ رمت رام سہائی ॥۱॥ رہائو ॥
ਰਾਮ ਰਾਮ ਰਾਮ ਜਾਪਿ ਰਮਤ ਰਾਮ ਸਹਾਈ ॥੧॥ ਰਹਾਉ ॥



سنّتن کیَے چرن لاگے کام کرودھ لوبھ تیاگے گر گوپال بھئے کرپال لبدھ اپنی پائی ॥۱॥
ਸੰਤਨ ਕੈ ਚਰਨ ਲਾਗੇ ਕਾਮ ਕ੍ਰੋਧ ਲੋਭ ਤਿਆਗੇ ਗੁਰ ਗੋਪਾਲ ਭਏ ਕ੍ਰਿਪਾਲ ਲਬਧਿ ਅਪਨੀ ਪਾਈ ॥੧॥

بنسے بھرم موہ اندھ ٹوٹے مائیاکے بندھ پوُرن سربتر ٹھاکُر نہ کوئوُ بیَرائی ॥
ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ ॥
سُیامی سُپرسنّ بھئے جنم مرن دوُکھ گئے سنّتن کیَے چرن لاگ نانک گُن گائی ॥ ۲॥ ۳॥ ۲۳۱॥
ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ ॥੨॥੩॥੧੩੨॥
سارگ مہلا ۵ ॥
ਸਾਰਗ ਮਹਲਾ ੫ ॥
ہر ہرے ہر مکھہُ بوُل ہر ہرے من دھارے ॥ ۱॥ رہائو ॥
ਹਰਿ ਹਰੇ ਹਰਿ ਮੁਖਹੁ ਬੋਲਿ ਹਰਿ ਹਰੇ ਮਨਿ ਧਾਰੇ ॥੧॥ ਰਹਾਉ ॥
سرون سُنن بھگت کرن انک پاتک پُنہچرن ॥
ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ ॥
سرن پرن سادھوُ آن بان بسارے ॥ ۱॥
ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ ॥੧॥
ہر چرن پریت نیت نیت پاونا مہ مہا پُنیت ॥
ਹਰਿ ਚਰਨ ਪ੍ਰੀਤਿ ਨੀਤ ਨੀਤਿ ਪਾਵਨਾ ਮਹਿ ਮਹਾ ਪੁਨੀਤ ॥
سیوک بھیَے دوُر کرن کلمل دوُکھ جارے ॥
ਸੇਵਕ ਭੈ ਦੂਰਿ ਕਰਨ ਕਲਿਮਲ ਦੋਖ ਜਾਰੇ ॥
کہت مکت سُنت مکت رہت جنم رہتے ॥
ਕਹਤ ਮੁਕਤ ਸੁਨਤ ਮੁਕਤ ਰਹਤ ਜਨਮ ਰਹਤੇ ॥
رام رام سار بھوُت نانک تتُ بیچارے ॥ ۲॥ ۴॥ ۳۳۱॥
ਰਾਮ ਰਾਮ ਸਾਰ ਭੂਤ ਨਾਨਕ ਤਤੁ ਬੀਚਾਰੇ ॥੨॥੪॥੧੩੩॥
سارگ مہلا ۵ ॥
ਸਾਰਗ ਮਹਲਾ ੫ ॥
نام بھگت ماگُ سنّت تیاگ سگل کامی ॥ ۱॥ رہائو ॥
ਨਾਮ ਭਗਤਿ ਮਾਗੁ ਸੰਤ ਤਿਆਗਿ ਸਗਲ ਕਾਮੀ ॥੧॥ ਰਹਾਉ ॥
پریت لائے ہر دھیائے گُن گوُبند سدا گائے ॥
ਪ੍ਰੀਤਿ ਲਾਇ ਹਰਿ ਧਿਆਇ ਗੁਨ ਗੋੁਬਿੰਦ ਸਦਾ ਗਾਇ ॥
ہر جن کی رین بانچھُ دیَنہار سُیامی ॥ ۱॥
ਹਰਿ ਜਨ ਕੀ ਰੇਨ ਬਾਂਛੁ ਦੈਨਹਾਰ ਸੁਆਮੀ ॥੧॥
سرب کُسل سکھ بسرام آندا آنند نام جم کی کچھُ ناہ تراس سمر انّترجامی ॥
ਸਰਬ ਕੁਸਲ ਸੁਖ ਬਿਸ੍ਰਾਮ ਆਨਦਾ ਆਨ ਦ ਨਾਮ ਜਮ ਕੀ ਕਛੁ ਨਾਹਿ ਤ੍ਰਾਸ ਸਿਮਰਿ ਅੰਤਰਜਾਮੀ ॥

ایک سرن گوٗبنّد چرن سنّسار سگل تاپ ہرن =
ੲੇਕ ਸਰਨ ਗੋਬਿੰਦ ਚਰਨ ਸੰਸਾਰ ਸਗਲ ਤਾਪ ਹਰਨ ॥
ناو رؤُپ سادھسنّگ نانک پارگرامی =۲=۵=۱۳۴=
ਨਾਵ ਰੂਪ ਸਾਧਸੰਗ ਨਾਨਕ ਪਾਰਗਰਾਮੀ ॥੨॥੫॥੧੩੪॥
سارگ مہلا ۵ =
ਸਾਰਗ ਮਹਲਾ ੫ ॥
گُن لال گاوئؤ گُر دیکھے =
ਗੁਨ ਲਾਲ ਗਾਵਉ ਗੁਰ ਦੇਖੇ ॥
پنّچا تے ایکُ چھؤُٹا جئؤ سادھسنّگِ پگ رئؤ =۱= رہائؤ =
ਪੰਚਾ ਤੇ ਏਕੁ ਛੂਟਾ ਜਉ ਸਾਧਸੰਗਿ ਪਗ ਰਉ ॥੧॥ ਰਹਾਉ ॥
دِرسٹئؤ کچھُ سنّگِ ن جائے مانُ تِیاگِ مؤہا =
ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ ॥
ایکیَے ہرِ پرِیت لائے مِل سادھسنّگِ سؤہا =۱=
ਏਕੈ ਹਰਿ ਪ੍ਰੀਤਿ ਲਾਇ ਮਿਲਿ ਸਾਧਸੰਗਿ ਸੋਹਾ ॥੧॥
پائِئؤ ہیَے گُن نِدھانُ سگل آس پؤُری =
ਪਾਇਓ ਹੈ ਗੁਣ ਨਿਧਾਨੁ ਸਗਲ ਆਸ ਪੂਰੀ ॥
نانک مِن اننّد بھئے گُرِ بِکھم گارھ تؤری =۲=۶=۱۳۵=
ਨਾਨਕ ਮਨਿ ਅਨ ਦ ਭਏ ਗੁਰਿ ਬਿਖਮ ਗਾਰ੍ਹ ਤੋਰੀ ॥੨॥੬॥੧੩੫॥
سارگ مہلا ۵ =
ਸਾਰਗ ਮਹਲਾ ੫ ॥
مِن بِراگیَگی =
ਮਨਿ ਬਿਰਾਗੈਗੀ ॥
کھؤجتی درسار =۱= رہائؤ =
ਖੋਜਤੀ ਦਰਸਾਰ ॥੧॥ ਰਹਾਉ ॥
سادھؤُ سنّتن سیو کیَے پرِئؤ ہیئرَے دِھیائِئؤ =
ਸਾਧੂ ਸੰਤਨ ਸੇਵਿ ਕੈ ਪ੍ਰਿਉ ਹੀਅਰੈ ਧਿਆਇਓ ॥
آننّد رؤُپی پیکھ کیَے ہئؤ مہلُ پاوئؤگی =۱=
ਆਨ ਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ ॥੧॥
کام کری سبھ تِیاگ کیَے ہئؤ سرنِ پرئؤگی =
ਕਾਮ ਕਰੀ ਸਭ ਤਿਆਗਿ ਕੈ ਹਉ ਸਰਣਿ ਪਰਉਗੀ ॥

نانک سُیامی گرِ ملے ہئو گُر مناوئُگی ॥ ٢॥ ٧॥ ١٣٦॥
ਨਾਨਕ ਸੁਆਮੀ ਗਰਿ ਮਿਲੇ ਹਉ ਗੁਰ ਮਨਾਵਉਗੀ ॥੨॥੭॥੧੩੬॥
سارگ مہلا ٥ ॥
ਸਾਰਗ ਮਹਲਾ ੫ ॥
ایَسی ہوئِے پری ॥
ਐਸੀ ਹੋਇ ਪਰੀ ॥
جانتے دئِیار ॥ ١॥ رہائو ॥
ਜਾਨਤੇ ਦਇਆਰ ॥੧॥ ਰਹਾਉ ॥
ماتر پِتر تیاگِ کیَے منُ سنّتن پاہِ بیچائِئو ॥
ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ ॥
جاتِ جنم کُل کھوئیئیَے ہئو گاوئو ہرِ ہری ॥ ١॥
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ ॥੧॥
لوک کُٹنّب تے ٹوُٹیئیَے پربھ کِرتِ کِرتِ کری ॥
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥
گُرِ مو کئو اُپدیسِیا نانک سیوِ ایک ہری ॥ ٢॥ ٨॥ ١٣٧॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥੨॥੮॥੧੩੭॥

(Page 1231) پنّنا ١٣٢١

سارگ مہلا ٥ ॥
ਸਾਰਗ ਮਹਲਾ ੫ ॥
لال لال موہن گوپال توُ ॥
ਲਾਲ ਲਾਲ ਮੋਹਨ ਗੋਪਾਲ ਤੂ ॥
کیِٹ ہستِ پاکھانڑ جنّت سرب میَے پرتِپال توُ ॥ ١॥ رہائو ॥
ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿਪਾਲ ਤੂ ॥੧॥ ਰਹਾਉ ॥
نہ دوُرِ پوُرِ ہجوُرِ سنّگے ॥
ਨਹ ਦੂਰਿ ਪੂਰਿ ਹਜੂਰਿ ਸੰਗੇ ॥
سُنّدر رسال توُ ॥ ١॥
ਸੁੰਦਰ ਰਸਾਲ ਤੂ ॥੧॥
نہ برن برن نہ کُلہ کُل ॥
ਨਹ ਬਰਨ ਬਰਨ ਨਹ ਕੁਲਹ ਕੁਲ ॥

نانک پربھ کرپال تۇ ॥ ٢॥ ٩॥ ٨٣١॥
ਨਾਨਕ ਪ੍ਰਭ ਕਿਰਪਾਲ ਤੂ ॥੨॥੯॥੧੩੮॥
سارگ م : ۵ ॥
ਸਾਰਗ ਮ ੫ ॥
کرت کیل بکھیَے میل چنّدر سؤُر مؤہے ॥
ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ ॥
اُپجتا بکار دُنّدر نئُپری جھُنتّکار سنُّدر انِگ بھائو کرت پھرت بِنُ گوپال دھؤہے ॥ رہائو ॥
ਉਪਜਤਾ ਬਿਕਾਰ ਦੁੰਦਰ ਨਉਪਰੀ ਝੁਨ ਤਕਾਰ ਸੁੰਦਰ ਅਨਿਗ ਭਾਉ ਕਰਤ ਫਿਰਤ ਬਿਨੁ ਗੋਪਾਲ ਧੋਹੇ ॥ ਰਹਾਉ ॥
بھئُنے لپٹائے رہی کاچ کرمِ ن جات سہی اُنمت انّدھ دھنّدھ رچت جیَسے مہا ساگر ہؤہے ॥ ١॥
تینِ
ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ ਸਹੀ ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ ॥੧॥
کاٹِ دینی جم کی پھاس پتِت پاون نامُ جا کؤ سمرِ نانک اؤہے ॥ ٢॥ ٠١॥ ٩٣١॥ ٣॥ ٣١॥ ۵۵١॥
اُدھرے ہرِ سنّت داس
ਉਧਰੇ ਹਰਿ ਸੰਤ ਦਾਸ ਕਾਟਿ ਦੀਨੀ ਜਮ ਕੀ ਫਾਸ ਪਤਿਤ ਪਾਵਨ ਨਾਮੁ ਜਾ ਕੋ ਸਿਮਰਿ ਨਾਨਕ ਓਹੇ
॥੨॥੧੦॥੧੩੯॥੩॥੧੩॥੧੫੫॥
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
راگُ سارنگ مہلا ٩ ॥
ਰਾਗੁ ਸਾਰੰਗ ਮਹਲਾ ੯ ॥
ہرِ بِنُ تیرؤ کؤ ن سہائی ॥
ਹਰਿ ਬਿਨੁ ਤੇਰੋ ਕੋ ਨ ਸਹਾਈ ॥
کاں کی مات پتا سُت بنِتا کؤ کاہُؤ کؤ بھائی ॥ ١॥ رہائو ॥
ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ ॥੧॥ ਰਹਾਉ ॥
دھنُ دھرنی ارُ سنّپت سگری جو مانِئو اپنائی ॥
ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥
تن چھؤُٹیَے کچھُ سنّگِ ن چالیَے کہا تاہِ لپٹائی ॥ ١॥
ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥੧॥
دین دئِیال سدا دکھ بھنّجن تا سِئو رُچِ ن بڈھائی ॥
ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਰੁਚਿ ਨ ਬਢਾਈ ॥
نانک کہت جگت سبھ مِتھیا جیئو سُپنا ریَنائی ॥ ٢॥ ١॥

ਨਾਨਕ ਕਹਤ ਜਗਤ ਸਭ ਮਿਥਿਆ ਜਿਉ ਸੁਪਨਾ ਰੈਨਾਈ ॥੨॥੧॥

سارنگ مہلا ۹ =

ਸਾਰੰਗ ਮਹਲਾ ੯ ॥

کہا من بِکھیا سِئو لپٹاہی =

ਕਹਾ ਮਨ ਬਿਖਿਆ ਸਿਉ ਲਪਟਾਹੀ ॥

یا جگ مہِ کوئُو رہنُ ن پاوئے اِک آوہِ اِک جاہی =۱= رہائو =

ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ ॥੧॥ ਰਹਾਉ ॥

کاں کو تنُ دھنُ سنّپت کاں کی کا سِئو نیہُ لگاہی =

ਕਾਂ ਕੋ ਤਨੁ ਧਨੁ ਸੰਪਤਿ ਕਾਂ ਕੀ ਕਾ ਸਿਉ ਨੇਹੁ ਲਗਾਹੀ ॥

جو دیِسیَے سو سگل بِناسیَے جِئو بادر کی چھاہی =۱=

ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ ॥੧॥

تج ابھمانُ سرنِ سنّتن گہُ مُکت ہوہِ چھن ماہی =

ਤਜਿ ਅਭਿਮਾਨੁ ਸਰਣਿ ਸੰਤਨ ਗਹੁ ਮੁਕਤਿ ਹੋਹਿ ਛਿਨ ਮਾਹੀ ॥

جن نانک بھگونّت بھجن بِنُ سُکھُ سُپنیَے بھی ناہی =۲=۲=

ਜਨ ਨਾਨਕ ਭਗਵੰਤ ਭਜਨ ਬਿਨੁ ਸੁਖੁ ਸੁਪਨੈ ਭੀ ਨਾਹੀ ॥੨॥੨॥

سارنگ مہلا ۹ =

ਸਾਰੰਗ ਮਹਲਾ ੯ ॥

کہا نر اپنو جنمُ گواوئے =

ਕਹਾ ਨਰ ਅਪਨੋ ਜਨਮੁ ਗਵਾਵੈ ॥

مائِیا مدِ بِکھیا رسِ رچِئو رام سرنِ نہی آوئے =۱= رہائو =

ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ ॥੧॥ ਰਹਾਉ ॥

اِہُ سنّسارُ سگل ہیَے سُپنو دیکھ کہا لوبھاوئے =

ਇਹੁ ਸੰਸਾਰੁ ਸਗਲ ਹੈ ਸੁਪਨੋ ਦੇਖਿ ਕਹਾ ਲੋਭਾਵੈ ॥

جو اُپجیَے سو سگل بِناسیَے رہنُ ن کوئُو پاوئے =۱=

ਜੋ ਉਪਜੈ ਸੋ ਸਗਲ ਬਿਨਾਸੈ ਰਹਨੁ ਨ ਕੋਊ ਪਾਵੈ ॥੧॥

مِتھیا تنُ ساچو کرِ مانِئو اِہ بِدھ آپُ بنّدھاوئے =

ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥

جن نانک سوئُو جنُ مُکتا رام بھجن چِتُ لاوئے =۲=۳=

ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ ॥੨॥੩॥

سارنگ مہلا ۹ =

ਸਾਰੰਗ ਮਹਲਾ ੯ ॥

من کر کبہوُں ن ہر گن گائِئو ॥

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥



بِکھیاسکت رہِئو نِس باسُر کینو اپنو بھائِئو ॥۱॥ رہائو ॥

ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ ॥੧॥ ਰਹਾਉ ॥

گر اُپدیسُ سُنِئو نہِ کانن پر دارا لپٹائِئو ॥

ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ॥

پر نِندا کارن بہُ دھاوت سمجھِئو نہ سمجھائِئو ॥۱॥

ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥੧॥

کہا کہئو میَے اپُنی کرنی جِہ بِدھ جنمُ گوائِئو ॥

ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥

کہِ نانک سبھ اؤگن مو مہِ راکھ لیہُ سرنائِئو ॥۲॥۴॥۳॥۱۳॥۱۳۹॥۴॥۱۵۹॥

ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ ॥੨॥੪॥੩॥੧੩॥੧੩੯॥੪॥੧੫੯॥

راگُ سارگ اسٹپدیا مہلا ۱ گھرُ ۱

ਰਾਗੁ ਸਾਰਗ ਅਸਟਪਦੀਆ ਮਹਲਾ ੧ ਘਰੁ ੧

اِکّ اؤنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

ہر بِن کِئو جیوا میری مائی ॥

ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ॥

جیَے جگدیِس تیرا جسُ جاچئو میَے ہر بِنُ رہنُ ن جائی ॥۱॥ رہائو ॥

ਜੈ ਜਗਦੀਸ ਤੇਰਾ ਜਸੁ ਜਾਚਉ ਮੈ ਹਰਿ ਬਿਨੁ ਰਹਨੁ ਨ ਜਾਈ ॥੧॥ ਰਹਾਉ ॥

ہر کی پیاس پیاسی کامِن دیکھئو ریَن سبائی ॥

ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ ॥

سریدھر ناتھ میرا منُ لینا پربھُ جانیَے پیر پرائی ॥۱॥

ਸ੍ਰੀਧਰ ਨਾਥ ਮੇਰਾ ਮਨੁ ਲੀਨਾ ਪ੍ਰਭੁ ਜਾਨੈ ਪੀਰ ਪਰਾਈ ॥੧॥

گنت سریر پیر ہیَے ہر بِن گُر سبدی ہر پائئی ॥

ਗਣਤ ਸਰੀਰਿ ਪੀਰ ਹੈ ਹਰਿ ਬਿਨੁ ਗੁਰ ਸਬਦੀ ਹਰਿ ਪਾਂਈ ॥

ہوہُ دئیال کِرپا کر ہر جیئو ہر سِئو رہَے سمائی ॥۲॥

ਹੋਹੁ ਦਇਆਲ ਕਿਰਪਾ ਕਰਿ ਹਰਿ ਜੀਉ ਹਰਿ ਸਿਉ ਰਹਾਂ ਸਮਾਈ ॥੨॥

ایَسی روت روہُ من میرے ہر چرنی چتُ لائی ॥

ਐਸੀ ਰਵਤ ਰਵਹੁ ਮਨ ਮੇਰੇ ਹਰਿ ਚਰਣੀ ਚਿਤੁ ਲਾਈ ॥

بسم بھئے گن گائے منوہر نربھئو سہج سمائی ॥۳॥

ਬਿਸਮ ਭਏ ਗੁਣ ਗਾਇ ਮਨੋਹਰ ਨਿਰਭਉ ਸਹਜਿ ਸਮਾਈ ॥੩॥

ہردے نامُ سدا دھن نہچل گھٹیے ن کیمت پائی ॥

ਹਿਰਦੈ ਨਾਮੁ ਸਦਾ ਧੁਨਿ ਨਿਹਚਲ ਘਟੈ ਨ ਕੀਮਤਿ ਪਾਈ ॥

بن نانوے سبھُ کوئی نردھنُ ستگر بوجھ بجھائی ॥۴॥

ਬਿਨੁ ਨਾਵੈ ਸਭੁ ਕੋਈ ਨਿਰਧਨੁ ਸਤਿਗੁਰਿ ਬੂਝ ਬੁਝਾਈ ॥੪॥

پریتم پران بھئے سن سجنی دوُت مئے بکھُ کھائی ॥

ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ॥

جب کی اُپجی تب کی تیَسی رنگل بھئی من بھائی ॥۵॥

ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ॥੫॥

سہج سمادھ سدا لو ہر سئو جیوں ہر گن گائی ॥

ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥

گر کیَے سبد رتا بیَراگی نج گھر تاڑی لائی ॥۶॥

ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥੬॥

سدھ رس نامُ مہا رسُ میٹھا نج گھر تتُ گسائیں ॥

ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ ॥

تہ ہی منُ جہ ہی تیَے راکھیا ایَسی گرمت پائی ॥۷॥

ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ ॥੭॥

سنک سناد برہماد اندرادک بھگت رتے بن آئی ॥

ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿ ਆਈ ॥

نانک ہر بن گھری ن جیوں ہر کا نامُ وڈائی ॥۸॥۱॥

ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥

سارگ مہلا ۱ ॥

ਸਾਰਗ ਮਹਲਾ ੧ ॥

ہر بن کئو دھیرے منُ میرا ॥

ਹਰਿ ਬਿਨੁ ਕਿਉ ਧੀਰੈ ਮਨੁ ਮੇਰਾ ॥

کوٹ کلپ کے دوُکھ بناسن ساچُ درڑائے نبیرا ॥۱॥ رہائو ॥

ਕੋਟਿ ਕਲਪ ਕੇ ਦੂਖ ਬਿਨਾਸਨ ਸਾਚੁ ਦ੍ਰਿੜਾਇ ਨਿਬੇਰਾ ॥੧॥ ਰਹਾਉ ॥

کرودھ ُنوار جلے ہئو ممتا پریم ُ سدا نئو رنّگی =

ਕ੍ਰੋਧੁ ਨਿਵਾਰਿ ਜਲੇ ਹਉ ਮਮਤਾ ਪ੍ਰੇਮੁ ਸਦਾ ਨਉ ਰੰਗੀ ॥

انبھئو بسر گئے پربھ ُ جاچیا ہر نرمائل ُ سنّگی = ا=

ਅਨਭਉ ਬਿਸਰਿ ਗਏ ਪ੍ਰਭੁ ਜਾਚਿਆ ਹਰਿ ਨਿਰਮਾਇਲੁ ਸੰਗੀ ॥੧॥

چنّچل مت تیاگ بھئو بھنّجن ُ پائیا ایک سبد لو لاگی =

ਚੰਚਲ ਮਤਿ ਤਿਆਗਿ ਭਉ ਭੰਜਨੁ ਪਾਇਆ ਏਕ ਸਬਦਿ ਲਿਵ ਲਾਗੀ ॥

ہر رس ُ چاکھ ترکھا نواری ہر میل لئے بڈبھاگی = ٢=

ਹਰਿ ਰਸੁ ਚਾਖਿ ਤ੍ਰਿਖਾ ਨਿਵਾਰੀ ਹਰਿ ਮੇਲਿ ਲਏ ਬਡਭਾਗੀ ॥੨॥

ابھرت سنّچ بھئے سُبھر سر گرمت ساچ ُ نہالا =

ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ ॥

(Page 1233) ٣٣٢١ پنّنا

من رت نام رتے نہکیول آد جگاد دئیالا = ٣=

ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ ॥੩॥

مؤہن مؤہ لییا من ُ مؤرا بڈئے بھاگ لو لاگی =

ਮੋਹਨਿ ਮੋਹਿ ਲੀਆ ਮਨੁ ਮੋਰਾ ਬਡੈ ਭਾਗ ਲਿਵ ਲਾਗੀ ॥

ساچ ُ بیچار کلوکھ دُکھ کاٹے من ُ نرمل ُ انراگی = ٤=

ਸਾਚੁ ਬੀਚਾਰਿ ਕਿਲਵਿਖ ਦੁਖ ਕਾਟੇ ਮਨੁ ਨਿਰਮਲੁ ਅਨਰਾਗੀ ॥੪॥

گہر گنّبھیر ساگر رتناگر اور نہی ان پؤُجا =

ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ ॥

سبد ُ بیچار بھرم بھئو بھنّجن ُ اور ُ ن جانیا دؤُجا = ٥=

ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥੫॥

منؤُیا مار نرمل پد ُ چینیا ہر رس رتے ادھکائی =

ਮਨੂਆ ਮਾਰਿ ਨਿਰਮਲ ਪਦੁ ਚੀਨਿਆ ਹਰਿ ਰਸ ਰਤੇ ਅਧਿਕਾਈ ॥

ایکس بن ُ میَے اور ُ ن جاناں ستگر بؤُجھ بُجھائی = ٦=

ਏਕਸ ਬਿਨੁ ਮੈ ਅਵਰੁ ਨ ਜਾਨਾਂ ਸਤਿਗੁਰਿ ਬੂਝ ਬੁਝਾਈ ॥੬॥

اگم اگؤچر ُ اناتھ ُ اجؤنی گرمت ایکؤ جانیا =

ਅਗਮ ਅਗੋਚਰੁ ਅਨਾਥੁ ਅਜੋਨੀ ਗੁਰਮਤਿ ਏਕੋ ਜਾਨਿਆ ॥

سُبھر بھرے ناہی چت ُ ڈؤلیَے من ہی تے من ُ مانیا = ٧=

ਸੁਭਰ ਭਰੇ ਨਾਹੀ ਚਿਤੁ ਡੋਲੈ ਮਨ ਹੀ ਤੇ ਮਨੁ ਮਾਨਿਆ ॥੭॥

گُر پرسادی اکتھئو کتھیِئیَے کہئو کہاوۓ سوئی =

ਗੁਰ ਪਰਸਾਦੀ ਅਕਥਉ ਕਥੀਐ ਕਹਉ ਕਹਾਵੈ ਸੋਈ ॥

نانک دیِن دئِیال ہمارے اورُ ن جانِیا کوئی =۸=۲=

ਨਾਨਕ ਦੀਨ ਦਇਆਲ ਹਮਾਰੇ ਅਵਰੁ ਨ ਜਾਨਿਆ ਕੋਈ ॥੮॥੨॥

سارگ مہلا ۳ اسٹپدیِیا گھرُ ١

ਸਾਰਗ ਮਹਲਾ ੩ ਅਸਟਪਦੀਆ ਘਰੁ ੧

اِکّ اوئنکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

من میرے ہرِ کیَے نامِ وڈائی =

ਮਨ ਮੇਰੇ ਹਰਿ ਕੈ ਨਾਮਿ ਵਡਾਈ ॥

ہرِ بِنُ اورُ ن جاݨا کوئی ہرِ کیَے نامِ مُکتِ گتِ پائی =١= رہائو =

ਹਰਿ ਬਿਨੁ ਅਵਰੁ ਨ ਜਾਣਾ ਕੋਈ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ ਰਹਾਉ ॥

سبدِ بھئو بھنّجنُ جمکال نِکھنّجنُ ہرِ سیتی لِو لائی =

ਸਬਦਿ ਭਉ ਭੰਜਨੁ ਜਮਕਾਲ ਨਿਖੰਜਨੁ ਹਰਿ ਸੇਤੀ ਲਿਵ ਲਾਈ ॥

ہرِ سُکھداتا گُرمُکھِ جاتا سہجے رہِیا سمائی =١=

ਹਰਿ ਸੁਖਦਾਤਾ ਗੁਰਮੁਖਿ ਜਾਤਾ ਸਹਜੇ ਰਹਿਆ ਸਮਾਈ ॥੧॥

بھگتاں کا بھوجنُ ہرِ نام نِرنّجنُ پیَنّنُ بھگتِ بڈائی =

ਭਗਤਾਂ ਕਾ ਭੋਜਨੁ ਹਰਿ ਨਾਮ ਨਿਰੰਜਨੁ ਪੈਨ੍ਣੁ ਭਗਤਿ ਬਡਾਈ ॥

نِج گھرِ واسا سدا ہرِ سیونِ ہرِ درِ سوبھا پائی =۲=

ਨਿਜ ਘਰਿ ਵਾਸਾ ਸਦਾ ਹਰਿ ਸੇਵਨਿ ਹਰਿ ਦਰਿ ਸੋਭਾ ਪਾਈ ॥੨॥

منمُکھ بُدھِ کاچی منُویا ڈولیَے اکتھُ ن کتھیَے کہانی =

ਮਨਮੁਖ ਬੁਧਿ ਕਾਚੀ ਮਨੂਆ ਡੋਲੈ ਅਕਥੁ ਨ ਕਥੈ ਕਹਾਨੀ ॥

گُرمتِ نِہچلُ ہرِ منِ وسِیا انّمرت ساچی بانی =۳=

ਗੁਰਮਤਿ ਨਿਹਚਲੁ ਹਰਿ ਮਨਿ ਵਸਿਆ ਅੰਮ੍ਰਿਤ ਸਾਚੀ ਬਾਨੀ ॥੩॥

من کے ترنگ سبدِ نِوارے رسنا سہجِ سُبھائی =

ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ ॥

سِتگُر مِلِ رہیِئیَے سد اپُنے جِنِ ہرِ سیتی لِو لائی =۴=

ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ ॥੪॥

منُ سبدِ مرۓ تا مُکتو ہوۓ ہرِ چرنی چِتُ لائی =

ਮਨੁ ਸਬਦਿ ਮਰੈ ਤਾ ਮੁਕਤੋ ਹੋਵੈ ਹਰਿ ਚਰਣੀ ਚਿਤੁ ਲਾਈ ॥
ہر سرُ ساگرُ سدا جلُ نِرملُ ناوئے سہج سُبھائی = ۵=
ਹਰਿ ਸਰੁ ਸਾਗਰੁ ਸਦਾ ਜਲੁ ਨਿਰਮਲੁ ਨਾਵੈ ਸਹਜਿ ਸੁਭਾਈ ॥੫॥
سبدُ وِیچارِ سدا رنّگ راتے ہئُمیَے تِرسنا ماری =
ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ ॥
انّترِ نِہکیولُ ہر رویا سبھُ آتم رامُ مُراری = ۶=
ਅੰਤਰਿ ਨਿਹਕੇਵਲੁ ਹਰਿ ਰਵਿਆ ਸਭੁ ਆਤਮ ਰਾਮੁ ਮੁਰਾਰੀ ॥੬॥
سیوک سیو رہے سچ راتے جو تیرئے من بھائے =
ਸੇਵਕ ਸੇਵਿ ਰਹੇ ਸਚਿ ਰਾਤੇ ਜੋ ਤੇਰੈ ਮਨਿ ਭਾਣੇ ॥
دُبِدھا مہلُ ن پاوئے جگ جھوُٹھی گُݨ اوگݨ ن پچھاݨے = ۷=
ਦੁਬਿਧਾ ਮਹਲੁ ਨ ਪਾਵੈ ਜਗਿ ਝੂਠੀ ਗੁਣ ਅਵਗਣ ਨ ਪਛਾਣੇ ॥੭॥
آپے میل لئے اکتھُ کتھیِئیَے سچُ سبدُ سچُ باݨی =
ਆਪੇ ਮੇਲਿ ਲਏ ਅਕਥੁ ਕਥੀਐ ਸਚੁ ਸਬਦੁ ਸਚੁ ਬਾਣੀ ॥
نانک ساچے سچ سماݨے ہر کا نامُ وکھاݨی = ۸= ۱=
ਨਾਨਕ ਸਾਚੇ ਸਚਿ ਸਮਾਣੇ ਹਰਿ ਕਾ ਨਾਮੁ ਵਖਾਣੀ ॥੮॥੧॥
سارگ مہلا ۳ =
ਸਾਰਗ ਮਹਲਾ ੩ ॥
من میرے ہر کا نامُ اِت میٹھا =
ਮਨ ਮੇਰੇ ਹਰਿ ਕਾ ਨਾਮੁ ਅਤਿ ਮੀਠਾ ॥

(Page 1234) پنّنا ۱۲۳۴

جنم جنم کے کِلوِکھ بھئو بھنّجن گُرمُکھ ایکو ڈیِٹھا = ۱= رہائو =
ਜਨਮ ਜਨਮ ਕੇ ਕਿਲਵਿਖ ਭਉ ਭੰਜਨ ਗੁਰਮੁਖਿ ਏਕੋ ਡੀਠਾ ॥੧॥ ਰਹਾਉ ॥
کوٹ کوٹنّتر کے پاپ بِناسن ہر ساچا من بھائِیا =
ਕੋਟਿ ਕੋਟੰਤਰ ਕੇ ਪਾਪ ਬਿਨਾਸਨ ਹਰਿ ਸਾਚਾ ਮਨਿ ਭਾਇਆ ॥
ہر بِنُ اورُ ن سوُجھیَے دوُجا ستِگُر ایکُ بُجھائِیا = ۱=
ਹਰਿ ਬਿਨੁ ਅਵਰੁ ਨ ਸੂਝੈ ਦੂਜਾ ਸਤਿਗੁਰਿ ਏਕੁ ਬੁਝਾਇਆ ॥੧॥
پریم پدارتھُ جِن گھٹ وسِیا سہجے رہے سمائی =
ਪ੍ਰੇਮ ਪਦਾਰਥੁ ਜਿਨ ਘਟਿ ਵਸਿਆ ਸਹਜੇ ਰਹੇ ਸਮਾਈ ॥
سبد رتے سے رنّگ چلوُلے راتے سہج سُبھائی = ۲=

ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ ॥੨॥
رسنا سبدُ ویچارِ رس راتی لال بھئی رنگُ لائی ॥
ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ ॥
رام نامُ نِہکیولُ جانِیا منُ ترِپتِیا سانِت آئی ॥۳॥
ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ ॥੩॥
پنّڈت پڑ پڑ مونی سبھ تھاکے بھرم بھیکھ تھکے بھیکھدھاری ॥
ਪੰਡਿਤ ਪੜ੍ਹਿ ਪੜ੍ਹਿ ਮੋਨੀ ਸਭਿ ਥਾਕੇ ਭ੍ਰਮਿ ਭੇਖ ਥਕੇ ਭੇਖਧਾਰੀ ॥
گر پرسادِ نِرنّجنُ پائِیا ساچیَے سبد ویچاری ॥۴॥
ਗੁਰ ਪਰਸਾਦਿ ਨਿਰੰਜਨੁ ਪਾਇਆ ਸਾਚੈ ਸਬਦਿ ਵੀਚਾਰੀ ॥੪॥
آوا گئُنُ نِوارِ سچ راتے ساچ سبدُ من بھائِیا ॥
ਆਵਾ ਗਉਣੁ ਨਿਵਾਰਿ ਸਚਿ ਰਾਤੇ ਸਾਚ ਸਬਦੁ ਮਨਿ ਭਾਇਆ ॥
ستِگرُ سیو سدا سکھُ پائیئیَے جِن وِچہُ آپُ گوائِیا ॥۵॥
ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਜਿਨਿ ਵਿਚਹੁ ਆਪੁ ਗਵਾਇਆ ॥੫॥
ساچیَے سبد سہج دھُن اُپجیَے من ساچیَے لِو لائی ॥
ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ ॥
اگم اگوچرُ نامُ نِرنّجنُ گرمکھ منّن وسائی ॥۶॥
ਅਗਮ ਅਗੋਚਰੁ ਨਾਮੁ ਨਿਰੰਜਨੁ ਗੁਰਮੁਖਿ ਮੰਨਿ ਵਸਾਈ ॥੬॥
ایکس مہ سبھُ جگتو ورتیَے وِرلا ایکُ پچھانیَے ॥
ਏਕਸ ਮਹਿ ਸਭੁ ਜਗਤੋ ਵਰਤੈ ਵਿਰਲਾ ਏਕੁ ਪਛਾਣੈ ॥
سبد مرےَ تا سبھُ کِچھُ سوُجھیَے انِدنُ ایکو جانیَے ॥۷॥
ਸਬਦਿ ਮਰੈ ਤਾ ਸਭੁ ਕਿਛੁ ਸੂਝੈ ਅਨਦਿਨੁ ਏਕੋ ਜਾਣੈ ॥੭॥
جِس نو ندر کرے سوئی جنُ بوُجھیَے ہورُ کہنا کتھنُ ن جائی ॥
ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ ॥
نانک نامِ رتے سدا بیَراگی ایک سبد لِو لائی ॥۸॥۲॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ ॥੮॥੨॥
سارگ مہلا ۳ ॥
ਸਾਰਗ ਮਹਲਾ ੩ ॥
من میرے ہر کی اکتھ کہانی ॥
ਮਨ ਮੇਰੇ ਹਰਿ ਕੀ ਅਕਥ ਕਹਾਣੀ ॥
ہر ندر کرے سوئی جنُ پائے گرمکھ وِرلیَے جانی ॥۱॥ رہائو ॥

ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ ॥੧॥ ਰਹਾਉ ॥

ہر گہر گنّبھیرُ گنی گہیرُ گُر کیَے سبد پچھانِیا ॥

ਹਰਿ ਗਹਿਰ ਗੰਭੀਰੁ ਗੁਣੀ ਗਹੀਰੁ ਗੁਰ ਕੈ ਸਬਦਿ ਪਛਾਨਿਆ ॥

بہُ بِدھ کرم کرہ بھائے دوُجیَے بِنُ سبدۓ بئُرانِیا ॥۱॥

ਬਹੁ ਬਿਧਿ ਕਰਮ ਕਰਹਿ ਭਾਇ ਦੂਜੈ ਬਿਨੁ ਸਬਦੈ ਬਉਰਾਨਿਆ ॥੧॥

ہر نامِ ناوۓ سوئی جنُ نِرملُ پھِر میَلا موُلِ ن ہوئی ॥

ਹਰਿ ਨਾਮਿ ਨਾਵੈ ਸੋਈ ਜਨੁ ਨਿਰਮਲੁ ਫਿਰਿ ਮੈਲਾ ਮੂਲਿ ਨ ਹੋਈ ॥

نام بِنا سبھُ جگُ ہیَے میَلا دوُجیَے بھرمِ پت کھوئی ॥۲॥

ਨਾਮ ਬਿਨਾ ਸਭੁ ਜਗੁ ਹੈ ਮੈਲਾ ਦੂਜੈ ਭਰਮਿ ਪਤਿ ਖੋਈ ॥੨॥

کِیا درِڑاں کِیا سنّگرہِ تِیاگی میَے تا بوُجھ ن پائی ॥

ਕਿਆ ਦ੍ਰਿੜਾਂ ਕਿਆ ਸੰਗ੍ਰਹਿ ਤਿਆਗੀ ਮੈ ਤਾ ਬੂਝ ਨ ਪਾਈ ॥

ہوہ دئِیالُ کِرپا کرِ ہر جیِئو نامو ہوئے سکھائی ॥۳॥

ਹੋਹਿ ਦਇਆਲੁ ਕਿ□ਪਾ ਕਰਿ ਹਰਿ ਜੀਉ ਨਾਮੋ ਹੋਇ ਸਖਾਈ ॥੩॥

سچا سچُ داتا کرم بِدھاتا جِسُ بھاوۓ تِسُ نائے لائے ॥

ਸਚਾ ਸਚੁ ਦਾਤਾ ਕਰਮ ਬਿਧਾਤਾ ਜਿਸੁ ਭਾਵੈ ਤਿਸੁ ਨਾਇ ਲਾਏ ॥

گروُ دُیارۓ سوئی بوُجھیَے جِس نو آپ بُجھائے ॥۴॥

ਗੁਰੂ ਦੁਆਰੈ ਸੋਈ ਬੂਝੈ ਜਿਸ ਨੋ ਆਪਿ ਬੁਝਾਏ ॥੪॥

دیکھ بِسمادُ اِہُ منُ نہی چیتے آوا گئُنُ سنّسارا ॥

ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾ ਗਉਣੁ ਸੰਸਾਰਾ ॥

ستِگُرُ سیوے سوئی بوُجھیَے پائے موکھ دُیارا ॥۵॥

ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ ॥੫॥

جِن درُ سوُجھیَے سے کدے ن وِگاڑہ ستِگُرِ بوُجھ بُجھائی ॥

ਜਿਨ੍ ਦਰੁ ਸੂਝੈ ਸੇ ਕਦੇ ਨ ਵਿਗਾੜਹਿ ਸਤਿਗੁਰਿ ਬੂਝ ਬੁਝਾਈ ॥

سچُ سنّجمُ کرنی کِرت کماوہ آون جانُ رہائی ॥۶॥

ਸਚੁ ਸੰਜਮੁ ਕਰਣੀ ਕਿਰਤਿ ਕਮਾਵਹਿ ਆਵਣ ਜਾਣੁ ਰਹਾਈ ॥੬॥

سے درِ ساچیَے ساچُ کماوہ جِن گُرمکھ ساچُ ادھارا ॥

ਸੇ ਦਰਿ ਸਾਚੈ ਸਾਚੁ ਕਮਾਵਹਿ ਜਿਨ ਗੁਰਮੁਖਿ ਸਾਚੁ ਅਧਾਰਾ ॥

پنّنا ۱۲۳۵ (Page 1235)

منمکھ دوُجیَے بھرم بھُلائے نا بوُجھہِ وِیچارا ॥۷॥

ਮਨਮੁਖ ਦੂਜੈ ਭਰਮਿ ਭੁਲਾਏ ਨਾ ਬੂਝਹਿ ਵੀਚਾਰਾ ॥੭॥
آپے گرمکّھ آپے دیوے آپے کر کر ویکھیَے ॥
ਆਪੇ ਗੁਰਮੁਖਿ ਆਪੇ ਦੇਵੈ ਆਪੇ ਕਰਿ ਕਰਿ ਵੇਖੈ ॥
نانک سے جن تھائے پئے ہیَے جن کی پت پاوۓ لیکھیَے ॥ ۸॥ ۳॥
ਨਾਨਕ ਸੇ ਜਨ ਥਾਇ ਪਏ ਹੈ ਜਿਨ ਕੀ ਪਤਿ ਪਾਵੈ ਲੇਖੈ ॥੮॥੩॥
سارگ مہلا ۵ اسٹپدیِیا گھرُ ١
ਸਾਰਗ ਮਹਲਾ ੫ ਅਸਟਪਦੀਆ ਘਰੁ ੧
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
گسائی-ی پرتاپُ تُہارو ڈیِٹھا ॥
ਗੁਸਾਈ ਪਰਤਾਪੁ ਤੁਹਾਰੋ ਡੀਠਾ ॥
کرن کراون اُپائے سماون سگل چھترپت بیِٹھا ॥ ۱॥ رہاؤ ॥
ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ ॥੧॥ ਰਹਾਉ ॥
راݨا رائو راج بھئے رنّکا اُن جھوُٹھے کہنُ کہائِئو ॥
ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ ॥
ہمرا راجنُ سدا سلامت تاکو سگل گھٹا جسُ گائِئو ॥ ۱॥
ਹਮਰਾ ਰਾਜਨੁ ਸਦਾ ਸਲਾਮਤਿ ਤਾ ਕੋ ਸਗਲ ਘਟਾ ਜਸੁ ਗਾਇਓ ॥੧॥
اُپما سنُہُ راجن کی سنّتہُ کہت جیت پاہوُچا ॥
ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ ॥
بیسُمار وڈ ساہ داتارا اوُچے ہی تے اوُچا ॥ ۲॥
ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ ॥੨॥
پون پرؤئِئو سگل اکارا پاوک کاسٹ سنّگے ॥
ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ॥
نیرُ دھرن کر راکھے ایکت کوئے ن کِس ہی سنّگے ॥ ۳॥
ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥੩॥
گھٹ گھٹ کتھا راجن کی چالیَے گھر گھر تُجھہِ اُماہا ॥
ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ ॥
جیئِ جنّت سبھ پاچھیَے کریا پرتھمے رِجکُ سماہا ॥ ۴॥
ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ ॥੪॥
جو کِچھُ کرنا سُ آپے کرنا مسلت کاہوُ دینی ॥

ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨ੍ਹੀ ॥
انِک جتن کرِ کرہ دِکھائے ساچی ساکھی چینی ॥۵॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨ੍ਹੀ ॥੫॥
ہرِ بھگتا کرِ راکھے اپنے دینی نامُ وڈائی ॥
ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ ॥
جِنِ جِنِ کری اوگیا جن کی تے تیں دیئے رڑائی ॥۶॥
ਜਿਨਿ ਜਿਨਿ ਕਰੀ ਅਵਗਿਆ ਜਨ ਕੀ ਤੇ ਤੈਂ ਦੀਏ ਰੁੜ੍ਹਾਈ ॥੬॥
مُکتِ بھئے سادھسنّگتِ کرِ تِن کے اوگن سبھِ پرہریا ॥
ਮੁਕਤਿ ਭਏ ਸਾਧਸੰਗਤਿ ਕਰਿ ਤਿਨ ਕੇ ਅਵਗਨ ਸਭਿ ਪਰਹਰਿਆ ॥
تِن کئو دیکھِ بھئے کِرپالا تِن بھو ساگرُ تریا ॥۷॥
ਤਿਨ ਕਉ ਦੇਖਿ ਭਏ ਕਿਰਪਾਲਾ ਤਿਨ ਭਵ ਸਾਗਰੁ ਤਰਿਆ ॥੭॥
ہم نانے نیچ تُمے بڈ ساہب کُدرتِ کئُن بیچارا ॥
ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ ਕੁਦਰਤਿ ਕਉਣ ਬੀਚਾਰਾ ॥
منُ تنُ سیِتلُ گُر درس دیکھے نانک نامُ ادھارا ॥۸॥۱॥
ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ ॥੮॥੧॥
سارگ مہلا ۵ اسٹپدی گھرُ ۶
ਸਾਰਗ ਮਹਲਾ ੫ ਅਸਟਪਦੀ ਘਰੁ ੬
اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
اگم اگادھِ سُنہُ جن کتھا ॥
ਅਗਮ ਅਗਾਧਿ ਸੁਨਹੁ ਜਨ ਕਥਾ ॥
پار برہم کی اچرج سبھا ॥۱॥ رہائو ॥
ਪਾਰਬ੍ਰਹਮ ਕੀ ਅਚਰਜ ਸਭਾ ॥੧॥ ਰਹਾਉ ॥
سدا سدا سِتگُر نمسکار ॥
ਸਦਾ ਸਦਾ ਸਤਿਗੁਰ ਨਮਸਕਾਰ ॥
گُر کِرپا تے گُن گائے اپار ॥
ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥
من بھیِترِ ہوِوئے پرگاسُ ॥
ਮਨ ਭੀਤਰਿ ਹੋਵੈ ਪਰਗਾਸੁ ॥
گِیان انّجنُ اگِیان بِناسُ ॥۱॥

ਗਿਆਨ ਅੰਜਨੁ ਅਗਿਆਨ ਬਿਨਾਸੁ ॥੧॥

مِت ناہی جاکا بِستھارُ ॥

ਮਿਤਿ ਨਾਹੀ ਜਾ ਕਾ ਬਿਸਥਾਰੁ ॥

سوبھا تاکی اپر اپار ॥

ਸੋਭਾ ਤਾ ਕੀ ਅਪਰ ਅਪਾਰ ॥

انِک رنگ جاکے گنے ن جاہِ ॥

ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥

سوگ ہرکھ دُوہہُو مہ ناہِ ॥۲॥

ਸੋਗ ਹਰਖ ਦੁਹਹੂ ਮਹਿ ਨਾਹਿ ॥੨॥

انِک برہمے جاکے بید دھُن کرہِ ॥

ਅਨਿਕ ਬ੍ਰਹਮੇ ਜਾ ਕੇ ਬੇਦ ਧੁਨਿ ਕਰਹਿ ॥

انِک مہیس بیَس دِھیانُ دھرہِ ॥

ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥



انِک پُرکھ انّسا اوتار ॥

ਅਨਿਕ ਪੁਰਖ ਅੰਸਾ ਅਵਤਾਰ ॥

انِک اِنّدر اُوُبھے دربار ॥۳॥

ਅਨਿਕ ਇੰਦ੍ਰ ਊਭੇ ਦਰਬਾਰ ॥੩॥

انِک پوَن پاوک ارُ نِیر ॥

ਅਨਿਕ ਪਵਨ ਪਾਵਕ ਅਰੁ ਨੀਰ ॥

انِک رتن ساگر دِدھ کھِیر ॥

ਅਨਿਕ ਰਤਨ ਸਾਗਰ ਦਧਿ ਖੀਰ ॥

انِک سوُر سسیئر نِکھیاتِ ॥

ਅਨਿਕ ਸੂਰ ਸਸੀਅਰ ਨਖਿਆਤਿ ॥

انِک دیوِی دیوا بہُ بھانِت ॥۴॥

ਅਨਿਕ ਦੇਵੀ ਦੇਵਾ ਬਹੁ ਭਾਂਤਿ ॥੪॥

انِک بسُدھا انِک کامدھین ॥

ਅਨਿਕ ਬਸੁਧਾ ਅਨਿਕ ਕਾਮਧੇਨ ॥

انِک پارجات انِک مکھ بین ॥

ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥
اِنک اکاس اِنک پاتال =
ਅਨਿਕ ਅਕਾਸ ਅਨਿਕ ਪਾਤਾਲ ॥
اِنک مکّھی جپیِئیَے گوٗپال = ۵=
ਅਨਿਕ ਮੁਖੀ ਜਪੀਐ ਗੋਪਾਲ ॥੫॥
اِنک ساستر ,سِمرِت پُران =
ਅਨਿਕ ਸਾਸਤ੍ਰ ਸਿਮ੍ਰਿਤਿ ਪੁਰਾਨ ॥
اِنک جگّتِ ہوٗوت بکھیان =
ਅਨਿਕ ਜੁਗਤਿ ਹੋਵਤ ਬਖਿਆਨ ॥
اِنک سروٗتے سُنہِ ندھان =
ਅਨਿਕ ਸਰੋਤੇ ਸੁਨਹਿ ਨਿਧਾਨ ॥
سرب جیِئ پوٗرن بھگوان = ٦=
ਸਰਬ ਜੀਅ ਪੂਰਨ ਭਗਵਾਨ ॥੬॥
اِنک دھرم اِنک کُمیر =
ਅਨਿਕ ਧਰਮ ਅਨਿਕ ਕੁਮੇਰ ॥
اِنک برن اِنک کنِک سُمیر =
ਅਨਿਕ ਬਰਨ ਅਨਿਕ ਕਨਿਕ ਸੁਮੇਰ ॥
اِنک سیکھ نوتن نامُ لیہِ =
ਅਨਿਕ ਸੇਖ ਨਵਤਨ ਨਾਮੁ ਲੇਹਿ ॥
پار برہم کا انّتُ ن تیہِ = ۷=
ਪਾਰਬ੍ਰਹਮ ਕਾ ਅੰਤੁ ਨ ਤੇਹਿ ॥੭॥
اِنک پُرِیا اِنک تہ کھنڈّ =
ਅਨਿਕ ਪੁਰੀਆ ਅਨਿਕ ਤਹ ਖੰਡ ॥
اِنک روٗپ رنگ برہمنڈّ =
ਅਨਿਕ ਰੂਪ ਰੰਗ ਬ੍ਰਹਮੰਡ ॥
اِنک بنا اِنک پھل موٗل =
ਅਨਿਕ ਬਨਾ ਅਨਿਕ ਫਲ ਮੂਲ ॥
آپہِ سوٗکھم آپہِ استھوٗل = ۸=
ਆਪਹਿ ਸੂਖਮ ਆਪਹਿ ਅਸਥੂਲ ॥੮॥
اِنک جگاد ِ دِنس ارُ راتِ =

ਅਨਿਕ ਜੁਗਾਦਿ ਦਿਨਸ ਅਰੁ ਰਾਤਿ ॥

اِنک پرلئو اِنک اُتپاِت ॥

ਅਨਿਕ ਪਰਲਉ ਅਨਿਕ ਉਤਪਾਤਿ ॥

اِنک جیئ جاکے گِرہ ماہِ ॥

ਅਨਿਕ ਜੀਅ ਜਾ ਕੇ ਗ੍ਰਿਹ ਮਾਹਿ ॥

رمت رام پۈرن سرب ٹھائے ॥۹॥

ਰਮਤ ਰਾਮ ਪੂਰਨ ਸ੍ਰਬ ਠਾਂਇ ॥੯॥

اِنک مائِیا جاکی لکھی ن جائے ॥

ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥

اِنک کلا کھیلَیَے ہرِ رائے ॥

ਅਨਿਕ ਕਲਾ ਖੇਲੈ ਹਰਿ ਰਾਇ ॥

اِنک دھُنِت لِلت سنّگیِت ॥

ਅਨਿਕ ਧੁਨਿਤ ਲਲਿਤ ਸੰਗੀਤ ॥

اِنک گُپت پرگٹے تہ چیِت ॥۱۰॥

ਅਨਿਕ ਗੁਪਤ ਪ੍ਰਗਟੇ ਤਹ ਚੀਤ ॥੧੦॥

سبھ تے اؤُچ بھگت جا کیَے سنّگِ ॥

ਸਭ ਤੇ ਊਚ ਭਗਤ ਜਾ ਕੈ ਸੰਗਿ ॥

آٹھ پہر گُن گاوہِ رنّگِ ॥

ਆਠ ਪਹਰ ਗੁਨ ਗਾਵਹਿ ਰੰਗਿ ॥

اِنک اناہد آننّد جھُنکار ॥

ਅਨਿਕ ਅਨਾਹਦ ਆਨ ਦ ਝੁਨਕਾਰ ॥

اُیا رس کا کچھُ انّتُ ن پار ॥۱۱॥

ਉਆ ਰਸ ਕਾ ਕਛੁ ਅੰਤੁ ਨ ਪਾਰ ॥੧੧॥

سِت پُرکھُ سِت استھانُ ॥

ਸਤਿ ਪੁਰਖੁ ਸਤਿ ਅਸਥਾਨੁ ॥

اؤُچ تے اؤُچ نِرمل نِربانُ ॥

ਊਚ ਤੇ ਊਚ ਨਿਰਮਲ ਨਿਰਬਾਨੁ ॥

اپُنا کیِیا جانہِ آپِ ॥

ਅਪੁਨਾ ਕੀਆ ਜਾਨਹਿ ਆਪਿ ॥

آپے گھٹِ گھٹِ رہئو بِیاپِ ॥

ਆਪੇ ਘਟਿ ਘਟਿ ਰਹਿਓ ਬਿਆਪਿ ॥

کِرپا نِدھان نانک دئیال ॥

ਕ੍ਰਿਪਾ ਨਿਧਾਨ ਨਾਨਕ ਦਇਆਲ ॥

جِن جپِیا نانک تے بھئے نِہال ॥۱۲॥۱॥۲॥۲॥۳॥۷॥

ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥੧੨॥੧॥੨॥੨॥੩॥੭॥

سارگ چھنّت مہلا ۵

ਸਾਰਗ ਛੰਤ ਮਹਲਾ ੫

اِکّ اونکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

سبھ دیکھیئیے انبھیَے کا داتا ॥

ਸਭ ਦੇਖੀਐ ਅਨਭੈ ਕਾ ਦਾਤਾ ॥

گھٹِ گھٹِ پۄُرن ہیَے اِلپاتا ॥

ਘਟਿ ਘਟਿ ਪੂਰਨ ਹੈ ਅਲਿਪਾਤਾ ॥

گھٹِ گھٹِ پۄُرنُ کرِ بِستھیِرنُ جل ترنگ جِئو رچنُ کیِیا ॥

ਘਟਿ ਘਟਿ ਪੂਰਨੁ ਕਰਿ ਬਿਸਥੀਰਨੁ ਜਲ ਤਰੰਗ ਜਿਉ ਰਚਨੁ ਕੀਆ ॥

ہبھِ رس مانٔے بھوگ گھٹانٔے آن ن بییا کو تھیِیا ॥

ਹਭਿ ਰਸ ਮਾਣੇ ਭੋਗ ਘਟਾਣੇ ਆਨ ਨ ਬੀਆ ਕੋ ਥੀਆ ॥

ہرِ رنّگی اِک رنّگی ٹھاکُرُ سنّتسنّگِ پربھُ جاتا ॥

ਹਰਿ ਰੰਗੀ ਇਕ ਰੰਗੀ ਠਾਕੁਰੁ ਸੰਤਸੰਗਿ ਪ੍ਰਭੁ ਜਾਤਾ ॥

نانک درسِ لینا جِئو جل مینا سبھ دیکھیئیے انبھیَے کا داتا ॥۱॥

ਨਾਨਕ ਦਰਸਿ ਲੀਨਾ ਜਿਉ ਜਲ ਮੀਨਾ ਸਭ ਦੇਖੀਐ ਅਨਭੈ ਕਾ ਦਾਤਾ ॥੧॥

کئُن اُپما دیئو کون بڈائی ॥

ਕਉਨ ਉਪਮਾ ਦੇਉ ਕਵਨ ਬਡਾਈ ॥

پۄُرن پۄُرِ رہِئو سرب ٹھائی ॥

ਪੂਰਨ ਪੂਰਿ ਰਹਿਓ ਸ੍ਰਬ ਠਾਈ ॥

پۄُرن منموہن گھٹ گھٹ سوہن جب کِھنّچیَے تب چھائی ॥

ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ ॥



کِئو ن ارادھہُ مِل کرِ سادھہُ گھری مُہتک بیلا آئی ॥

ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ ॥

ارتھُ دربُ سبھُ جوٗ کِچھُ دِیسَے سنّگ ن کچھہوٗ جائی ॥

ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ ॥

کہُ نانک ہر ہر آرادھہُ کون اُپما دیئو کون بڈائی ॥۲॥

ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ ॥੨॥

پوٗچھئو سنّت میرو ٹھاکُرُ کیَسا ॥

ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥

ہ-یِئو اراپئُ دیہُ سدیسا ॥

ਹ□ਿਉ ਅਰਾਪਉਂ ਦੇਹੁ ਸਦੇਸਾ ॥

دیہُ سدیسا پربھ جیِئو کیَسا کہ موٗہن پرویسا ॥

ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ ॥

انگ انگ سکھدائی پوٗرن برہمائی تھان تھانتّر دیسا ॥

ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨ ਤਰ ਦੇਸਾ ॥

بنّدھن تے مکتا گھٹِ گھٹِ جگتا کہِ ن سکئو ہر جیَسا ॥

ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ ॥

دیکھِ چرِت نانک منُ موٗہِئو پوٗچھیَے دینُ میرو ٹھاکُرُ کیَسا ॥۳॥

ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ ॥੩॥

کرِ کِرپا اپُنے پہِ آئِیا ॥

ਕਰਿ ਕਿਰਪਾ ਅਪੁਨੇ ਪਹਿ ਆਇਆ ॥

دھنّنِ سُ رِدا جِہ چرن بسائِیا ॥

ਧੰਨਿ ਸੁ ਰਿਦਾ ਜਿਹ ਚਰਨ ਬਸਾਇਆ ॥

چرن بسائِیا سنّت سنّگائِیا اگِیان انّدھیرُ گوائِیا ॥

ਚਰਨ ਬਸਾਇਆ ਸੰਤ ਸੰਗਾਇਆ ਅਗਿਆਨ ਅੰਧੇਰੁ ਗਵਾਇਆ ॥

بھئِیا پرگاسُ رِدئے اُلاسُ پربھُ لوڑِیدا پائِیا ॥

ਭਇਆ ਪ੍ਰਗਾਸੁ ਰਿਦੈ ਉਲਾਸੁ ਪ੍ਰਭੁ ਲੋੜੀਦਾ ਪਾਇਆ ॥

دکھُ ناٹھا سکھُ گھر مہِ ووٗٹھا مہا انّد سہجائِیا ॥

ਦੁਖੁ ਨਾਠਾ ਸੁਖੁ ਘਰ ਮਹਿ ਵੂਠਾ ਮਹਾ ਅਨ ਦ ਸਹਜਾਇਆ ॥

کہُ نانک میَے پوٗرا پائِیا کرِ کِرپا اپُنے پہِ آئِیا ॥۴॥۱॥

ਕਹੁ ਨਾਨਕ ਮੈ ਪੂਰਾ ਪਾਇਆ ਕਰਿ ਕਿਰਪਾ ਅਪੁਨੇ ਪਹਿ ਆਇਆ ॥੪॥੧॥

سارنگ کی وار مہلا ۴ رائے مہمے ہسنے کی دھُن

ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ

اِکّ اوَنکار سِتِگُر پرسادِ ॥

ੴ ਸਤਿਗੁਰ ਪ੍ਰਸਾਦਿ ॥

سلوک مہلا ۲ ॥

ਸਲੋਕ ਮਹਲਾ ੨ ॥

گُرُ کُنّجی پاہُوُ نِولُ منُ کوٹھا تنُ چھتِ ॥

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥

نانک گُر بِنُ من کا تاکُ ن اُگھڑےَ اور ن کُنّجی ہتھِ ॥۱॥

ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥

مہلا ۱ ॥

ਮਹਲਾ ੧ ॥

ن بھیِجےَ راگی نادی بیدِ ॥

ਨ ਭੀਜੈ ਰਾਗੀ ਨਾਦੀ ਬੇਦਿ ॥

ن بھیِجےَ سُرتی گِیانی جوگِ ॥

ਨ ਭੀਜੈ ਸੁਰਤੀ ਗਿਆਨੀ ਜੋਗਿ ॥

ن بھیِجےَ سوگی کیِتےَ روجِ ॥

ਨ ਭੀਜੈ ਸੋਗੀ ਕੀਤੈ ਰੋਜਿ ॥

ن بھیِجےَ روُپ-ی مال-ی رنّگِ ॥

ਨ ਭੀਜੈ ਰੂਪ□ੀ ਮਾਲ□ੀ ਰੰਗਿ ॥

ن بھیِجےَ تیِرتھِ بھوِئےَ ننّگِ ॥

ਨ ਭੀਜੈ ਤੀਰਥਿ ਭਵਿਐ ਨ ਗਿ ॥

ن بھیِجےَ دات-ی کیِتےَ پُنّنِ ॥

ਨ ਭੀਜੈ ਦਾਤ□ੀ ਕੀਤੈ ਪੁੰਨਿ ॥

ن بھیِجےَ باہرِ بیَٹھِیا سُنّنِ ॥

ਨ ਭੀਜੈ ਬਾਹਰਿ ਬੈਠਿਆ ਸੁੰਨਿ ॥

ن بھیِجےَ بھیڑِ مرہِ بھِڑِ سوُر ॥

ਨ ਭੀਜੈ ਭੇੜਿ ਮਰਹਿ ਭਿੜਿ ਸੂਰ ॥

ن بھیِجےَ کیتے ہووہِ دھوُڑ ॥

ਨ ਭੀਜੈ ਕੇਤੇ ਹੋਵਹਿ ਧੂੜ ॥

لیکھا لِکھیِئےَ من کےَ بھائے ॥

ਲੇਖਾ ਲਿਖੀਐ ਮਨ ਕੈ ਭਾਇ ॥
نانک بھیجیٔے ساچیٔے نائے ॥۲॥
ਨਾਨਕ ਭੀਜੈ ਸਾਚੈ ਨਾਇ ॥੨॥
مہلا ۱ ॥
ਮਹਲਾ ੧ ॥
نو چھیٔ کھٹ کا کرے بیچارُ ॥
ਨਵ ਛਿਅ ਖਟ ਕਾ ਕਰੇ ਬੀਚਾਰੁ ॥
نِس دِن اُچرۓ بھار اٹھار ॥
ਨਿਸਿ ਦਿਨ ਉਚਰੈ ਭਾਰ ਅਠਾਰ ॥
تِن بھی انّتُ ن پائِیا توہِ ॥
ਤਿਨਿ ਭੀ ਅੰਤੁ ਨ ਪਾਇਆ ਤੋਹਿ ॥
نام بِہوُݨ مُکت کِئو ہوئے ॥
ਨਾਮ ਬਿਹੂਣ ਮੁਕਤਿ ਕਿਉ ਹੋਇ ॥
نابھِ وست برہمیٔے انّتُ ن جاݨِیا ॥
ਨਾਭਿ ਵਸਤ ਬ੍ਰਹਮੈ ਅੰਤੁ ਨ ਜਾਣਿਆ ॥
گُرمُکھ نانک نامُ پچھاݨِیا ॥۳॥
ਗੁਰਮੁਖਿ ਨਾਨਕ ਨਾਮੁ ਪਛਾਣਿਆ ॥੩॥
پئُڑی ॥
ਪਉੜੀ ॥
آپے آپ نِرنّجنا جِن آپُ اُپائِیا ॥
ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥
آپے کھیلُ رچائِئونُ سبھُ جگتُ سبائِیا ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ ॥
ترۓ گُݨ آپ سِرجِئنُ مائِیا موہُ ودھائِیا ॥
ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ॥
گُر پرسادی اُبرے جِن بھاݨا بھائِیا ॥
ਗੁਰ ਪਰਸਾਦੀ ਉਬਰੇ ਜਿਨ ਭਾਣਾ ਭਾਇਆ ॥
نانک سچُ ورتدا سبھ سچ سمائِیا ॥۱॥
ਨਾਨਕ ਸਚੁ ਵਰਤਦਾ ਸਭ ਸਚਿ ਸਮਾਇਆ ॥੧॥

سلوک مہلا ۲ ॥
ਸਲੋਕ ਮਹਲਾ ੨ ॥
آپِ اُپائے نانکا آپے رکھّیَے ویک ॥
ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥
منّدا کِس نو آکھیِئیَے جاں سبھنا ساہِبُ ایکُ ॥
ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥
سبھنا ساہِبُ ایکُ ہیَے ویکھیَے دھنّدھیَے لائے ॥
ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥
کِسیَے تھوڑا کِسیَے اگلا کھالی کوئی ناہِ ॥
ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥
آوہِ ننّگے جاہِ ننّگے وِچے کرہِ وِتھار ॥
ਆਵਹਿ ਨ ਗੇ ਜਾਹਿ ਨ ਗੇ ਵਿਚੇ ਕਰਹਿ ਵਿਥਾਰ ॥
نانک ہکمُ ن جانِئیَے اگیَے کائی کار ॥۱॥
ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ ॥੧॥
مہلا ۱ ॥
ਮਹਲਾ ੧ ॥
جِنِس تھاپِ جیِاں کئو بھیجیَے جِنِس تھاپِ لیَے جاوئے ॥
ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ ॥
آپے تھاپِ اُتھاپیَے آپے ایتے ویس کراوئے ॥
ਆਪੇ ਥਾਪਿ ਉਥਾਪੈ ਆਪੇ ਏਤੇ ਵੇਸ ਕਰਾਵੈ ॥
جیتے جیِئ پھِرہِ اؤدھوُتی آپے بھِکھِیا پاوئے ॥
ਜੇਤੇ ਜੀਅ ਫਿਰਹਿ ਅਉਧੂਤੀ ਆਪੇ ਭਿਖਿਆ ਪਾਵੈ ॥
لیکھیَے بولنُ لیکھیَے چلنُ کائِتُ کیِچہِ داوے ॥
ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ ॥
مۄُلُ مِت پروانا ایہو نانکُ آکھِ سُنائے ॥
ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ ॥
کرنی اُپرِ ہوئے تپاوسُ جے کو کہیَے کہائے ॥۲॥
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ ॥੨॥

پئُڑی ॥
ਪਉੜੀ ॥
گُرمُکھ چلتُ رچائِئوُن گُݨ پرگٹی آئِیا ॥
ਗੁਰਮੁਖਿ ਚਲਤੁ ਰਚਾਇਓਨੁ ਗੁਣ ਪਰਗਟੀ ਆਇਆ ॥
گُربانْی سد اُچرَے ہرِ منّنِ وسائِیا ॥
ਗੁਰਬਾਣੀ ਸਦ ਉਚਰੈ ਹਰਿ ਮੰਨਿ ਵਸਾਇਆ ॥
سکتِ گئی بھرمُ کٹِیا سِو جوُت جگائِیا ॥
ਸਕਤਿ ਗਈ ਭ੍ਰਮੁ ਕਟਿਆ ਸਿਵ ਜੋਤਿ ਜਗਾਇਆ ॥
جِن کَیَے پوُتَیَے پُنّنُ ہَیَے گُرُ پُرکھُ مِلائِیا ॥
ਜਿਨ ਕੈ ਪੋਤੈ ਪੁੰਨੁ ਹੈ ਗੁਰੁ ਪੁਰਖੁ ਮਿਲਾਇਆ ॥
نانک سہجے مِل رہے ہرِ نامِ سمائِیا ॥۲॥
ਨਾਨਕ ਸਹਜੇ ਮਿਲਿ ਰਹੇ ਹਰਿ ਨਾਮਿ ਸਮਾਇਆ ॥੨॥
سلوُک مہلا ۲ ॥
ਸਲੋਕ ਮਹਲਾ ੨ ॥
ساہ چلے ونْجارِیا لِکھِیا دیوَے نالِ ॥
ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥
لِکھے اُپرِ ہکُمُ ہوُئے لئیِئَیے وستُ سمالِ ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮੑਾਲਿ ॥
وستُ لئی ونْجارئی وکھرُ بدھا پائِے ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥
کیئی لاہا لیَے چلے اِک چلے مؤُلُ گوائے ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥
تھوڑا کِنیَے ن منّگِئو کِسُ کہیِئَیے ساباسِ ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥
ندرِ تِنا کئُو نانکا جِ سابتُ لائے راسِ ॥۱॥
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥੧॥
مہلا ۱ ॥
ਮਹਲਾ ੧ ॥
جُڑِ جُڑِ وِچھُڑے وِچھُڑِ جُڑے ॥
ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ ॥

جیو جیو مُئے مُئے جیوے =
ਜੀਵਿ ਜੀਵਿ ਮੁਏ ਮੁਏ ਜੀਵੇ ॥
کیتیاکے باپ کیتیاکے بیٹے کیتے گر چیلے ہوُئے =
ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ ॥
آگیے پاچھیے گݨت ن آوے کِیا جاتی کِیا ہُݨِ ہوُئے =
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ ॥
سبھُ کرݨا کِرتُ کرِ لِکھیئیے کرِ کرِ کرتا کرے کرے =
ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ ॥
منمُکھ مریئیے گُرمُکھ تریئیے نانک ندری ندرِ کرے =۲=
ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ ॥੨॥
پئُڑی =
ਪਉੜੀ ॥
منمُکھ دوُجا بھرمُ ہیَے دوُجیَے لوبھائیا =
ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ ॥
کوُڑُ کپٹُ کماودے کوُڑو آلائیا =
ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ ॥
پُتر کلترُ موہُ ہیتُ ہیَے سبھُ دُکھُ سبائیا =
ਪੁਤ੍ਰ ਕਲਤ੍ਰ  ਮੋਹੁ ਹੇਤੁ ਹੈ ਸਭੁ ਦੁਖੁ ਸਬਾਇਆ ॥
جم درِ بدھے ماریئہِ بھرمہِ بھرمائیا =
ਜਮ ਦਰਿ ਬਧੇ ਮਾਰੀਅਹਿ ਭਰਮਹਿ ਭਰਮਾਇਆ ॥
منمُکھ جنمُ گوائیا نانک ہرِ بھائیا =۳=
ਮਨਮੁਖਿ ਜਨਮੁ ਗਵਾਇਆ ਨਾਨਕ ਹਰਿ ਭਾਇਆ ॥੩॥
سلوک مہلا ۲ =
ਸਲੋਕ ਮਹਲਾ ੨ ॥
جِن وڈیائی تیرے نام کی تے رتے من ماہِ =
ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
نانک انّمرتُ ایکُ ہیَے دوُجا انّمرتُ ناہِ =
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
نانک انّمرتُ منیَے ماہِ پائیئیے گر پرسادِ =
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥

تنی پیتا رنگ سئو جن کئو لکھیا آد ॥۱॥
ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥੧॥

(Page 1239) پنّا ੧੨੩੯

مہلا ۲ ॥
ਮਹਲਾ ੨ ॥
کیتا کیا سالاہیئیے کرے سوئے سالاہِ ॥
ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥
نانک ایکی باہرا دوُجا داتا ناہِ ॥
ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥
کرتا سو سالاہیئیے جن کیتا آکارُ ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥
داتا سو سالاہیئیے جِ سبھسیَے دے آدھارُ ॥
ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥
نانک آپ سدیو ہیَے پوُرا جسُ بھنڈّارُ ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥
وڈا کر سالاہیئیے انتُ ن پاراوارُ ॥۲॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥੨॥
پئُڑی ॥
ਪਉੜੀ ॥
ہر کا نامُ ندھانُ ہیَے سیویئیے سکھُ پائی ॥
ਹਰਿ ਕਾ ਨਾਮੁ ਨਿਧਾਨੁ ਹੈ ਸੇਵਿਐ ਸੁਖੁ ਪਾਈ ॥
نامُ نرنّجنُ اُچرں پت سئو گھر جانّئی ॥
ਨਾਮੁ ਨਿਰੰਜਨੁ ਉਚਰਾਂ ਪਤਿ ਸਿਉ ਘਰਿ ਜਾਂਈ ॥
گرمکھ بانی نامُ ہیَے نامُ ردےَ وسائی ॥
ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ ॥
مت پنّکھیروُ وس ہوئے ستگروُ دھیائِ-ی ॥
ਮਤਿ ਪੰਖੇਰੂ ਵਸਿ ਹੋਇ ਸਤਿਗੁਰੂ ਧਿਆਇ੍ਹੀ ॥
نانک آپ دئیالُ ہوئے نامے لو لائی ॥۴॥
ਨਾਨਕ ਆਪਿ ਦਇਆਲੁ ਹੋਇ ਨਾਮੇ ਲਿਵ ਲਾਈ ॥੪॥

سلوک مہلا ۲ ॥

ਸਲੋਕ ਮਹਲਾ ੨ ॥

تِسُ سِئو کیَسا بولݨا جِ آپے جاݨَیے جاݨُ ॥

ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ ॥

چیِری جا کی نا پھِرَے ساہِبُ سو پرواݨُ ॥

ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ ॥

چیِری جِس کی چلݨا میِر ملک سلار ॥

ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ ॥

جو تِسُ بھاوَے نانکا سائی بھلی کار ॥

ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥

جِنا چیِری چلݨا ہتھِ تِنا کِچھُ ناہِ ॥

ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ ॥

ساہِب کا پھُرماݨُ ہوئِ اُٹھی کرلَیے پاہِ ॥

ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥

جیہا چیِری لِکھِیا تیہا ہُکمُ کماہِ ॥

ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥

گھلے آوہِ نانکا سدے اُٹھی جاہِ ॥١॥

ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥

مہلا ۲ ॥

ਮਹਲਾ ੨ ॥

سِپھتِ جِنا کئو بکھسیِئیَے سیئی پوتیدار ॥

ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ ॥

کُنّجی جِن کئو دِتیِیا تِنا مِلے بھنڈار ॥

ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ ॥

جہ بھنڈاری ہوُ گُݨ نِکلہِ تے کیِئہِ پرواݨُ ॥

ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥

ندرِ تِنا کئو نانکا نامُ جِنا نیِساݨُ ॥۲॥

ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ ॥੨॥

پئُڑی ॥

ਪਉੜੀ ॥

نامُ نِرنّجنُ نِرملا سُݨِئیَے سُکھُ ہوئی =
ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ ॥

سُݨِ سُݨِ منّنِ وسائِئیَے بُوجھیَے جنُ کوئی =
ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥

بہدِیا اُٹھدِیا ن وِسرےَ ساچا سچُ سوئی =
ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ ॥

بھگتا کئُو نام ادھارُ ہیَے نامے سُکھُ ہوئی =
ਭਗਤਾ ਕਉ ਨਾਮ ਅਧਾਰੁ ਹੈ ਨਾਮੇ ਸੁਖੁ ਹੋਈ ॥

نانک منِ تنِ روِ رہِیا گُرمُکھ ہرِ سوئی = ۵ =
ਨਾਨਕ ਮਨਿ ਤਨਿ ਰਵਿ ਰਹਿਆ ਗੁਰਮੁਖਿ ਹਰਿ ਸੋਈ ॥੫॥

سلوک مہلا ۱ =
ਸਲੋਕ ਮਹਲਾ ੧ ॥

نانک تُلیِئہِ تول جے جیِئُو پِچھیَے پائیِئیَے =
ਨਾਨਕ ਤੁਲੀਅਹਿ ਤੋਲ ਜੇ ਜੀਉ ਪਿਛੈ ਪਾਈਐ ॥

اِکسُ ن پُجہِ بول جے پُورے پُورا کرِ مِلیَے =
ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ ॥

وڈا آکھݨُ بھارا تولُ =
ਵਡਾ ਆਖਣੁ ਭਾਰਾ ਤੋਲੁ ॥

ہور ہئُلی متی ہئُلے بول =
ਹੋਰ ਹਉਲੀ ਮਤੀ ਹਉਲੇ ਬੋਲ ॥

دھرتی پاݨی پربت بھارُ =
ਧਰਤੀ ਪਾਣੀ ਪਰਬਤ ਭਾਰੁ ॥

کِئُو کنّڈےَ تولیَے سُنِیارُ =
ਕਿਉ ਕੰਡੈ ਤੋਲੈ ਸੁਨਿਆਰੁ ॥

تولا ماسا رتک پائے =
ਤੋਲਾ ਮਾਸਾ ਰਤਕ ਪਾਇ ॥

نانک پُچھیا دیئے پُجائے =
ਨਾਨਕ ਪੁਛਿਆ ਦੇਇ ਪੁਜਾਇ ॥

مُورکھ انّدھِیا انّدھی دھاتُ =
ਮੂਰਖ ਅੰਧਿਆ ਅੰਧੀ ਧਾਤੁ ॥

کہِ کہِ کہنُ کہائِنِ آپُ ॥۱॥
ਕਹਿ ਕਹਿ ਕਹਣੁ ਕਹਾਇਨਿ ਆਪੁ ॥੧॥
مہلا ۱ ॥
ਮਹਲਾ ੧ ॥
آکھنِ ائُکھا سُننِ ائُکھا آکھِ ن جاپی آکھِ ॥
ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥
اِکِ آکھِ آکھہِ سبدُ بھاکھہِ اردھ اُردھ دِنُ راتِ ॥
ਇਕਿ ਆਖਿ ਆਖਹਿ ਸਬਦੁ ਭਾਖਹਿ ਅਰਧ ਉਰਧ ਦਿਨੁ ਰਾਤਿ ॥
جے کِہُ ہوئِ ت کِہُ دِسےَ جاپےَ رُوپُ ن جاتِ ॥
ਜੇ ਕਿਹੁ ਹੋਇ ਤ ਕਿਹੁ ਦਿਸੈ ਜਾਪੈ ਰੂਪੁ ਨ ਜਾਤਿ ॥
سبھِ کارن کرتا کرے گھٹ ائُگھٹ گھٹ تھاپِ ॥
ਸਭਿ ਕਾਰਣ ਕਰਤਾ ਕਰੇ ਘਟ ਅਉਘਟ ਘਟ ਥਾਪਿ ॥

پنّنا ۱۲۴۰ (Page 1240)

آکھنِ ائُکھا نانکا آکھِ ن جاپےَ آکھِ ॥۲॥
ਆਖਣਿ ਅਉਖਾ ਨਾਨਕਾ ਆਖਿ ਨ ਜਾਪੈ ਆਖਿ ॥੨॥
پئُڑی ॥
ਪਉੜੀ ॥
نائِ سُنِئےَ منُ رہسیِئےَ نامے سانْتِ آئی ॥
ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ ॥
نائِ سُنِئےَ منُ ت٘رِپتیِئےَ سبھ دُکھ گوائی ॥
ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥
نائِ سُنِئےَ نائُ اُوپجےَ نامے وڈِیائی ॥
ਨਾਇ ਸੁਣਿਐ ਨਾਉ ਊਪਜੈ ਨਾਮੇ ਵਡਿਆਈ ॥
نامے ہی سبھ جاتِ پتِ نامے گتِ پائی ॥
ਨਾਮੇ ਹੀ ਸਭ ਜਾਤਿ ਪਤਿ ਨਾਮੇ ਗਤਿ ਪਾਈ ॥
گُرمُکھِ نامُ دھِیائیِئےَ نانک لِو لائی ॥۶॥
ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ ॥੬॥
سلوک مہلا ۱ ॥
ਸਲੋਕ ਮਹਲਾ ੧ ॥

جوُٹھ ن راگ-ی جوُٹھ ن وید-ی =
ਜੂਠਿ ਨ ਰਾਗ□ੀ ਜੂਠਿ ਨ ਵੇਦ□ੀ ॥
جوُٹھ ن چنّد سوُرج کی بھیدی =
ਜੂਠਿ ਨ ਚੰਦ ਸੂਰਜ ਕੀ ਭੇਦੀ ॥
جوُٹھ ن انّنی جوُٹھ ن نائی =
ਜੂਠਿ ਨ ਅੰਨੀ ਜੂਠਿ ਨ ਨਾਈ ॥
جوُٹھ ن میہُ ورھئیَے سبھ تھائی =
ਜੂਠਿ ਨ ਮੀਹੁ ਵਰ੍ਹਿਐ ਸਭ ਥਾਈ ॥
جوُٹھ ن دھرتی جوُٹھ ن پانْی =
ਜੂਠਿ ਨ ਧਰਤੀ ਜੂਠਿ ਨ ਪਾਣੀ ॥
جوُٹھ ن پئُنْیَے ماہِ سمانْی =
ਜੂਠਿ ਨ ਪਉਣੈ ਮਾਹਿ ਸਮਾਣੀ ॥
نانک ِنگُریا گنْ ُ ناہی کوئِے =
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥
مہِ پھیرئیَے مہُ جوُٹھا ہوئِے = ا=
ਮੁਹਿ ਫੇਰਿਐ ਮੁਹੁ ਜੂਠਾ ਹੋਇ ॥੧॥
مہلا ا =
ਮਹਲਾ ੧ ॥
نانک چُلیِیا سُچِیا جے بھرِ جانْیَے کوئِے =
ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥
سُرتے چُلی ِگیان کی جوگی کا جتُ ہوئِے =
ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ ॥
برہمنْ چُلی سنّتوکھ کی ِگرہی کا ستُ دانُ =
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
راجے چُلی ِنیاو کی پڑیا سچُ ِدھیانُ =
ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥
پانْی ِچتُ ن دھوپئی مُکھ پیِتیَے ِتکھ جائِے =
ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥
پانْی ِپتا جگت کا ِپھر پانْی سبھُ کھائِے = ٢=
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥੨॥

پئُڑی ॥
ਪਉੜੀ ॥
نائے سُݨئیَے سبھ ِسدھ ہَیے ِرِدھ ِپچھیَے آوَے ॥
ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ ॥
نائے سُݨئیَے نئو ِندھ ِملیَے مَن ِچنّدیا پاوَے ॥
ਨਾਇ ਸੁਣਿਐ ਨਉ ਨਿਧਿ ਮਿਲੈ ਮਨ ਚਿੰਦਿਆ ਪਾਵੈ ॥
نائے سُݨئیَے سنّتوکھُ ہوئے کولا چرَن ِدھیاوَے ॥
ਨਾਇ ਸੁਣਿਐ ਸੰਤੋਖੁ ਹੋਇ ਕਵਲਾ ਚਰਨ ਧਿਆਵੈ ॥
نائے سُݨئیَے سہجُ اُوپجیَے سہجے سُکھُ پاوَے ॥
ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥
گُرمتی نائو پائیئیَے نانک گُݨ گاوَے ॥٧॥
ਗੁਰਮਤੀ ਨਾਉ ਪਾਈਐ ਨਾਨਕ ਗੁਣ ਗਾਵੈ ॥੭॥
سلوک مہلا ١ ॥
ਸਲੋਕ ਮਹਲਾ ੧ ॥
دُکھ ِوِچ جنّمَنُ دُکھ مرَنُ دُکھ ورتَنُ سنّسارِ ॥
ਦੁਖ ਵਿਚਿ ਜੰਮਣੁ ਦੁਖਿ ਮਰਣੁ ਦੁਖਿ ਵਰਤਣੁ ਸੰਸਾਰਿ ॥
دُکھُ دُکھُ اگیَے آکھیئیَے پڑ پڑ کرہِ پُکار ॥
ਦੁਖੁ ਦੁਖੁ ਅਗੈ ਆਖੀਐ ਪੜ੍ਹਿ ਪੜ੍ਹਿ ਕਰਹਿ ਪੁਕਾਰ ॥
دُکھ کیِیا پنّڈا کھُلِیا سُکھُ ن ِنکلِئو کوئے ॥
ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥
دُکھ ِوِچ جیِئو جلائِیا دُکھیِیا چلِیا روئے ॥
ਦੁਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥
نانک ِسپھتی رتیا مَنُ تنُ ہرِیا ہوئے ॥
ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥
دُکھ کیِیا اگی مارِیئہِ بھی دُکھُ دارُو ہوئے ॥١॥
ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥੧॥
مہلا ١ ॥
ਮਹਲਾ ੧ ॥
نانک دُنِیا بھسُ رنّگُ بھسوُ ہوُ بھسُ کھیہ ॥
ਨਾਨਕ ਦੁਨੀਆ ਭਸੁ ਰੰਗੁ ਭਸੂ ਹੂ ਭਸੁ ਖੇਹ ॥

بھسوٗ بھسُ کماونٖی بھی بھسُ بھرِئیَے دیہ =
ਭਸੋ ਭਸੁ ਕਮਾਵਣੀ ਭੀ ਭਸੁ ਭਰੀਐ ਦੇਹ ॥
جا جیِئو وِچہُ کڈھیِئیَے بھسوٗ بھرِیا جائے =
ਜਾ ਜੀਉ ਵਿਚਹੁ ਕਢੀਐ ਭਸੂ ਭਰਿਆ ਜਾਇ ॥
اگیَے لیکھیَے منّگِئیَے ہوٗر دسوٗنٖی پائے = ۲=
ਅਗੈ ਲੇਖੈ ਮੰਗਿਐ ਹੋਰ ਦਸੂਣੀ ਪਾਇ ॥੨॥
پئُڑی =
ਪਉੜੀ ॥
نائے سُنِئیَے سُچ سنّجموٗ جمُ نیڑِن آوئے =
ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥
نائے سُنِئیَے گھٹِ چاننا آنیرُ گواوئے =
ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥
نائے سُنِئیَے آپُ بُجھیِئیَے لاہا نائو پاوئے =
ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ ॥
نائے سُنِئیَے پاپ کٹیِئہِ نِرمل سچُ پاوئے =
ਨਾਇ ਸੁਣਿਐ ਪਾਪ ਕਟੀਅਹਿ ਨਿਰਮਲ ਸਚੁ ਪਾਵੈ ॥
نانک نائے سُنِئیَے مکھ اُجلے نائو گُرمُکھِ دھیاوئے = ۸=
ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ ॥੮॥
سلوٗک مہلا ۱ =
ਸਲੋਕ ਮਹਲਾ ੧ ॥
گھرِ نارائِنُ سبھا نالِ =
ਘਰਿ ਨਾਰਾਇਣੁ ਸਭਾ ਨਾਲਿ ॥
پوٗج کرے رکھیَے ناوالِ =
ਪੂਜ ਕਰੇ ਰਖੈ ਨਾਵਾਲਿ ॥

(Page 1241) ۱۲۴۱ پنّنا

کُنّگوٗ چنّنُ پھُل چڑھائے =
ਕੁੰਗੂ ਚੰਨਣੁ ਫੁਲ ਚੜਾਏ ॥
پیَری پیَے پیَے بہُتُ منائے =
ਪੈਰੀ ਪੈ ਪੈ ਬਹੁਤੁ ਮਨਾਏ ॥

مانْوُیا منّگ منّگ پیَنِّیَے کھائے ॥
ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ ॥
انّدھی کنّمی انّدھ سجائے ॥
ਅੰਧੀ ਕੰਮੀ ਅੰਧ ਸਜਾਇ ॥
بھُکھیا دیئے ن مردیا رکھیَے ॥
ਭੁਖਿਆ ਦੇਇ ਨ ਮਰਦਿਆ ਰਖੈ ॥
انّدھا جھگڑا انّدھی ستھیَے ॥۱॥
ਅੰਧਾ ਝਗੜਾ ਅੰਧੀ ਸਥੈ ॥੧॥
مہلا ۱ ॥
ਮਹਲਾ ੧ ॥
سبھے سُرتی جوگ سبھ سبھے بید پُران ॥
ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ ॥
سبھے کرنے تپ سبھ سبھے گیت گِیان ॥
ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ ॥
سبھے بُدھی سُدھ سبھ سبھ تیرتھ سبھ تھان ॥
ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ ॥
سبھ پاتِساہیا امر سبھ سبھ کھُسیا سبھ کھان ॥
ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ ॥
سبھے مانس دیو سبھ سبھے جوگ دِھیان ॥
ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ ॥
سبھے پُریا کھنڈ سبھ سبھے جیئ جہان ॥
ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥
ہکُم چلائے آپنیَے کرمی وہیَے کلام ॥
ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥
نانک سچا سچ نائے سچُ سبھا دیبانُ ॥۲॥
ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ ॥੨॥
پئُڑی ॥
ਪਉੜੀ ॥
نائے منّنئیَے سکھُ اوُپجیَے نامے گت ہوئی ॥
ਨਾਇ ਮੰਨਿਐ ਸੁਖੁ ਊਪਜੈ ਨਾਮੇ ਗਤਿ ਹੋਈ ॥

نائے منّنئیے پت پائیئیے ہردئے ہر سوئی =
ਨਾਇ ਮੰਨਿਐ ਪਤਿ ਪਾਈਐ ਹਿਰਦੈ ਹਰਿ ਸੋਈ ॥
نائے منّنئیے بھوجل ُ لنگھیئیے پھر بگھن ُن ہوئی =
ਨਾਇ ਮੰਨਿਐ ਭਵਜਲੁ ਲ ਘੀਐ ਫਿਰਿ ਬਿਘਨੁ ਨ ਹੋਈ ॥
نائے منّنئیے پنتھ ُ پرگٹا نامے سبھ لوئی =
ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ॥
نانک ستگر ملئیے نائو منّنیئیے جن دیوئے سوئی = ۹=
ਨਾਨਕ ਸਤਿਗੁਰਿ ਮਿਲਿਐ ਨਾਉ ਮੰਨੀਐ ਜਿਨ ਦੇਵੈ ਸੋਈ ॥੯॥
سلوک م : ۱ =
ਸਲੋਕ ਮ ੧ ॥
پُریا کھنڈّا سر کرے اک پیَر دھیائے =
ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ ॥
پئن ُ مار من جپ ُ کرے سر ُ منُڈّی تلیَے دیئے =
ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥
کس ُ اُپر اوہ ُ ٹک ٹکیَے کس نو جور ُ کریئے =
ਕਿਸੁ ਉਪਰਿ ਓਹੁ ਟਿਕ ਟਿਕੈ ਕਿਸ ਨੋ ਜੋਰੁ ਕਰੇਇ ॥
کس نو کہیئیے نانکا کس نو کرتا دیئے =
ਕਿਸ ਨੋ ਕਹੀਐ ਨਾਨਕਾ ਕਿਸ ਨੋ ਕਰਤਾ ਦੇਇ ॥
ہکم رہائے آپنیَے مورکھ ُ آپ ُ گنیئے = ۱=
ਹੁਕਮਿ ਰਹਾਏ ਆਪਣੈ ਮੂਰਖੁ ਆਪੁ ਗਣੇਇ ॥੧॥
م : ۱ =
ਮ ੧ ॥
ہیَے ہیَے آکھاں کوٹ کوٹ کوٹی ہوُ کوٹ کوٹ =
ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ ॥
آکھوُں آکھاں سدا سدا کہن ن آوئے توٹ =
ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ ॥
نا ہئو تھکاں ن ٹھاکیا ایوڈ رکھہ جوت =
ਨਾ ਹਉ ਥਕਾਂ ਨ ਠਾਕੀਆ ਏਵਡ ਰਖਹਿ ਜੋਤਿ ॥
نانک چسئہ ُ چکھ بنّد اُپر آکھن ُ دوس ُ = ۲=
ਨਾਨਕ ਚਸਿਅਹੁ ਚੁਖ ਬਿੰਦ ਉਪਰਿ ਆਖਣੁ ਦੋਸੁ ॥੨॥

پئُڑی ॥
ਪਉੜੀ ॥
نائے منّنِئیَے کُل ُ اُدھرےَ سبھ ُ کُٹنّب ُ سبائِیا ॥
ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥
نائے منّنِئیَے سنّگت اُدھرےَ جِن رِدےَ وسائِیا ॥
ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ ॥
نائے منّنِئیَے سُنِ اُدھرے جِن رسن رسائِیا ॥
ਨਾਇ ਮੰਨਿਐ ਸੁਣਿ ਉਧਰੇ ਜਿਨ ਰਸਨ ਰਸਾਇਆ ॥
نائے منّنِئیَے دُکھ بھُکھ گئی جِن نامِ چِت ُ لائِیا ॥
ਨਾਇ ਮੰਨਿਐ ਦੁਖ ਭੁਖ ਗਈ ਜਿਨ ਨਾਮਿ ਚਿਤੁ ਲਾਇਆ ॥
نانک نام ُ تِنی سالاہِیا جِن گُرُوُ مِلائِیا ॥ ۱۰॥
ਨਾਨਕ ਨਾਮੁ ਤਿਨੀ ਸਾਲਾਹਿਆ ਜਿਨ ਗੁਰੂ ਮਿਲਾਇਆ ॥੧੦॥
سلوک م : ۱ ॥
ਸਲੋਕ ਮ ੧ ॥
سبھے راتی سبھِ دِہ سبھِ تِھتی سبھِ وار ॥
ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ ॥
سبھے رُتی ماہ سبھِ سبھِ دھرت-ی سبھِ بھار ॥
ਸਭੇ ਰੁਤੀ ਮਾਹ ਸਭਿ ਸਭਿ ਧਰਤ਼ੀ ਸਭਿ ਭਾਰ ॥
سبھے پانی پئُن سبھِ سبھِ اگنی پاتال ॥
ਸਭੇ ਪਾਣੀ ਪਉਣ ਸਭਿ ਸਭਿ ਅਗਨੀ ਪਾਤਾਲ ॥
سبھے پُریا کھنڈّ سبھِ سبھِ لوئ لوئ آکار ॥
ਸਭੇ ਪੁਰੀਆ ਖੰਡ ਸਭਿ ਸਭਿ ਲੋਅ ਲੋਅ ਆਕਾਰ ॥
ہکم ُ ن جاپی کیتڑا کہِ ن سکیِجیَے کار ॥
ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥
آکھہِ تھکہِ آکھ آکھ کرِ سِپھت-ی ویِچار ॥
ਆਖਹਿ ਥਕਹਿ ਆਖਿ ਆਖਿ ਕਰਿ ਸਿਫਤ਼ੀ ਵੀਚਾਰ ॥
تِرن ُ ن پائِئو بپُڑی نانک ُکہَے گوار ॥ ۱॥
ਤ੍ਰਿਣੁ ਨ ਪਾਇਓ ਬਪੁੜੀ ਨਾਨਕੁ ਕਹੈ ਗਵਾਰ ॥੧॥
م : ۱ ॥
ਮ ੧ ॥

اکھ-ی پرنَیَے جے پھِراں دیکھاں سبھُ آکارُ =
ਅਖ□ੀ ਪਰਣੈ ਜੇ ਫਿਰਾਂ ਦੇਖਾਂ ਸਭੁ ਆਕਾਰੁ ॥
پُچھا گِیانی پنّڈِتاں پُچھا بید بیِچار =
ਪੁਛਾ ਗਿਆਨੀ ਪੰਡਿਤਾਂ ਪੁਛਾ ਬੇਦ ਬੀਚਾਰ ॥

(Page 1242) ۱۲۴۲ پنّنا

پُچھا دیوا ں مانسا ں جۄدھ کرہِ اوتار =
ਪੁਛਾ ਦੇਵਾਂ ਮਾਣਸਾਂ ਜੋਧ ਕਰਹਿ ਅਵਤਾਰ ॥
سِدھ سمادھی سبھِ سُنی جائِ دیکھاں دربارُ =
ਸਿਧ ਸਮਾਧੀ ਸਭਿ ਸੁਣੀ ਜਾਇ ਦੇਖਾਂ ਦਰਬਾਰੁ ॥
اگَیَے سچا سچِ نائِ نِربھئُ بھَیَے وِنُ سارُ =
ਅਗੈ ਸਚਾ ਸਚਿ ਨਾਇ ਨਿਰਭਉ ਭੈ ਵਿਣੁ ਸਾਰੁ ॥
ہۄر کچی متی کچُ پِچُ انّدھِیا انّدھُ بیِچارُ =
ਹੋਰ ਕਚੀ ਮਤੀ ਕਚੁ ਪਿਚੁ ਅੰਧਿਆ ਅੰਧੁ ਬੀਚਾਰੁ ॥
نانک کرمی بنّدگی ندرِ لنّگھائے پارِ =۲=
ਨਾਨਕ ਕਰਮੀ ਬੰਦਗੀ ਨਦਰਿ ਲ ਘਾਏ ਪਾਰਿ ॥੨॥
پئُڑی =
ਪਉੜੀ ॥
نائِ منّنِئَیَے دُرمتِ گئی متِ پرگٹی آئِیا =
ਨਾਇ ਮੰਨਿਐ ਦੁਰਮਤਿ ਗਈ ਮਤਿ ਪਰਗਟੀ ਆਇਆ ॥
نائُ منّنِئَیَے ہئُمَیَے گئی سبھِ رۄگ گوائِیا =
ਨਾਉ ਮੰਨਿਐ ਹਉਮੈ ਗਈ ਸਭਿ ਰੋਗ ਗਵਾਇਆ ॥
نائِ منّنِئَیَے نامُ اُوُپجَیَے سہجے سُکھُ پائِیا =
ਨਾਇ ਮੰਨਿਐ ਨਾਮੁ ਊਪਜੈ ਸਹਜੇ ਸੁਖੁ ਪਾਇਆ ॥
نائِ منّنِئَیَے ساںتِ اُوُپجَیَے ہرِ منّنِ وسائِیا =
ਨਾਇ ਮੰਨਿਐ ਸਾਂਤਿ ਊਪਜੈ ਹਰਿ ਮੰਨਿ ਵਸਾਇਆ ॥
نانک نامُ رتنّنُ ہَیَے گُرمُکھِ ہرِ دھِیائِیا =۱۱=
ਨਾਨਕ ਨਾਮੁ ਰਤੰਨੁ ਹੈ ਗੁਰਮੁਖਿ ਹਰਿ ਧਿਆਇਆ ॥੧੧॥
سلۄک م : ۱ =
ਸਲੋਕ ਮ ੧ ॥

ہوُرُ سرِیکُ ہوُوےَ کوئی تیرا تِسُ اگےَ تُدھُ آکھا ॥

ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ॥

تُدھُ اگےَ تُدھےَ سالاہی میَں انّدھے نائو سُجاکھا ॥

ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ ॥

جیتا آکھنھُ ساہی سبدی بھاکھِیا بھائے سُبھائی ॥

ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ ॥

نانک بہُتا ایہوُ آکھنھُ سبھ تیری وڈِیائی ॥1॥

ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ ॥੧॥

م:1 ॥

ਮ ੧ ॥

جاں ن سِیا کِیا چاکری جاں جنّمے کِیا کار ॥

ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥

سبھِ کارنھ کرتا کرے دیکھےَ وارۄ وار ॥

ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ ॥

جے چُپےَ جے منّگِئےَ داتِ کرے داتارُ ॥

ਜੇ ਚੁਪੈ ਜੇ ਮੰਗਿਐ ਦਾਤਿ ਕਰੇ ਦਾਤਾਰੁ ॥

اِکُ داتا سبھِ منّگتے پھِرِ دیکھہِ آکارُ ॥

ਇਕੁ ਦਾਤਾ ਸਭਿ ਮੰਗਤੇ ਫਿਰਿ ਦੇਖਹਿ ਆਕਾਰੁ ॥

نانک ایوےَ جانھِئےَ جیوےَ دیونھہارُ ॥2॥

ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ ॥੨॥

پئُڑی ॥

ਪਉੜੀ ॥

نائے منّنِئےَ سُرتِ اوُپجےَ نامے مت ہوئی ॥

ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ ॥

نائے منّنِئےَ گُنھ اُچرےَ نامے سُکھِ سوئی ॥

ਨਾਇ ਮੰਨਿਐ ਗੁਣ ਉਚਰੈ ਨਾਮੇ ਸੁਖਿ ਸੋਈ ॥

نائے منّنِئےَ بھرمُ کٹیِئےَ پھِرِ دکھُ ن ہوئی ॥

ਨਾਇ ਮੰਨਿਐ ਭ੍ਰਮੁ ਕਟੀਐ ਫਿਰਿ ਦੁਖੁ ਨ ਹੋਈ ॥

نائے منّنِئےَ سالاہیِئےَ پاپاں مت دھوئی ॥

ਨਾਇ ਮੰਨਿਐ ਸਾਲਾਹੀਐ ਪਾਪਾਂ ਮਤਿ ਧੋਈ ॥

نانک پوُرے گُر تے نائو منّنیئیے ,جن دیوئے سوئی ॥ ۱۲॥
ਨਾਨਕ ਪੂਰੇ ਗੁਰ ਤੇ ਨਾਉ ਮੰਨੀਐ ਜਿਨ ਦੇਵੈ ਸੋਈ ॥੧੨॥
سلوک م : ۱ ॥
ਸਲੋਕ ਮ ੧ ॥
ساستر بید پُران پڑنّتا ॥
ਸਾਸਤ੍ਰ ਬੇਦ ਪੁਰਾਣ ਪੜ੍ਹੰਤਾ ॥
پوُکار نّتا اجانّتا ॥
ਪੂਕਾਰੰਤਾ ਅਜਾਣੰਤਾ ॥
جاں بوُجھیَے تاں سوُجھیَے سوئی ॥
ਜਾਂ ਬੂਝੈ ਤਾਂ ਸੂਝੈ ਸੋਈ ॥
نانکُ آکھیَے کوُک ن ہوئی ॥ ۱॥
ਨਾਨਕੁ ਆਖੈ ਕੂਕ ਨ ਹੋਈ ॥੧॥
م : ۱ ॥
ਮ ੧ ॥
جاں ہئو تیرا تاں سبھُ کِچھُ میرا ہئو ناہی توُ ہوَوہِ ॥
ਜਾਂ ਹਉ ਤੇਰਾ ਤਾਂ ਸਭੁ ਕਿਛੁ ਮੇਰਾ ਹਉ ਨਾਹੀ ਤੂ ਹੋਵਹਿ ॥
آپے سکتا آپے سُرتا سکتی جگتُ پروَوہِ ॥
ਆਪੇ ਸਕਤਾ ਆਪੇ ਸੁਰਤਾ ਸਕਤੀ ਜਗਤੁ ਪਰੋਵਹਿ ॥
آپے بھیجے آپے سدے رچنا رچ رچ ویکھیَے ॥
ਆਪੇ ਭੇਜੇ ਆਪੇ ਸਦੇ ਰਚਨਾ ਰਚਿ ਰਚਿ ਵੇਖੈ ॥
نانک سچا سچی نائیں سچُ پوَے دھُر لیکھیَے ॥ ۲॥
ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ ॥੨॥
پئُڑی ॥
ਪਉੜੀ ॥
نامُ نِرنّجن الکھُ ہیَے کِئو لِکھیا جائی ॥
ਨਾਮੁ ਨਿਰੰਜਨ ਅਲਖੁ ਹੈ ਕਿਉ ਲਖਿਆ ਜਾਈ ॥
نامُ نِرنّجن نالِ ہیَے کِئو پائیئیَے بھائی ॥
ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥
نامُ نِرنّجن ورتدا رویا سبھ ٹھائیں ॥
ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥

گُر پُوُرے تے پائیِئَے ہِردےَ دیئے دِکھائی ॥
ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥
نانک ندری کرمُ ہوئے گُر مِلیِئَے بھائی ॥۱۳॥
ਨਾਨਕ ਨਦਰੀ ਕਰਮੁ ਹੋਇ ਗੁਰ ਮਿਲੀਐ ਭਾਈ ॥੧੩॥
سلوک م : ۱ ॥
ਸਲੋਕ ਮ ੧ ॥
کلِ ہوئی کُتے مُہی کھاجُ ہویا مُردارُ ॥
ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
کوُڑُ بولِ بولِ بھئُکنا چوُکا دھرمُ بیِچارُ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
جِن جیِوںدِیا پتِ نہی مُئِیا منّدی سوئے ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥



لِکھِیا ہووےَ نانکا کرتا کرے سُ ہوئے ॥۱॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥੧॥
م : ۱ ॥
ਮ ੧ ॥
رنّا ہوئیِیا بودھیِیا پُرس ہوئے سئیِیاد ॥
ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
سیِلُ سنّجمُ سُچ بھنّنی کھانا کھاجُ اہاجُ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
سرمُ گئِیا گھرِ آپنےَ پتِ اُٹھِ چلی نالِ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
نانک سچا ایکُ ہےَ ائُرُ ن سچا بھالِ ॥۲॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥੨॥
پئُڑی ॥
ਪਉੜੀ ॥
باہرِ بھسم لیپن کرے انّترِ گُباری ॥
ਬਾਹਰਿ ਭਸਮ ਲੇਪਨ ਕਰੇ ਅੰਤਰਿ ਗੁਬਾਰੀ ॥

کِھنّتھا جھولی بہُ بھیکھ کرے دُرمت اہنّکاری ॥
ਖਿੰਥਾ ਝੋਲੀ ਬਹੁ ਭੇਖ ਕਰੇ ਦੁਰਮਤਿ ਅਹੰਕਾਰੀ ॥
ساہِب سبدُ ن اوُچرےَ مائِیا موہ پساری ॥
ਸਾਹਿਬ ਸਬਦੁ ਨ ਊਚਰੈ ਮਾਇਆ ਮੋਹ ਪਸਾਰੀ ॥
انّترِ لالچُ بھرمُ ہےَ بھرمےَ گاواری ॥
ਅੰਤਰਿ ਲਾਲਚੁ ਭਰਮੁ ਹੈ ਭਰਮੈ ਗਾਵਾਰੀ ॥
نانک نامُ ن چیتئی جوُئےَ باجی ہاری ॥੧੪॥
ਨਾਨਕ ਨਾਮੁ ਨ ਚੇਤਈ ਜੂਐ ਬਾਜੀ ਹਾਰੀ ॥੧੪॥
سلوک م : ۱ ॥
ਸਲੋਕ ਮ ੧ ॥
لکھ سِئُ پ٘ریِت ہوۄےَ لکھ جیِۄنُ کِیا کھُسیِیا کِیا چائُ ॥
ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ॥
ۄِچھُڑِیا ۄِسُ ہوءِ ۄِچھوڑا ایک گھڑی مہِ جاءِ ॥
ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥
جے سئُ ۄرھِیا مِٹھا کھاجےَ بھی پھِرِ کئُڑا کھاءِ ॥
ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥
مِٹھا کھادھا چِتِ ن آۄےَ کئُڑتنُ دھاءِ جاءِ ॥
ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥
مِٹھا کئُڑا دوۄےَ روگ ॥
ਮਿਠਾ ਕਉੜਾ ਦੋਵੈ ਰੋਗ ॥
نانک انّتِ ۄِگُتے بھوگ ॥
ਨਾਨਕ ਅੰਤਿ ਵਿਗੁਤੇ ਭੋਗ ॥
جھکِھ جھکِھ جھکھنا جھگڑا جھاکھ ॥
ਝਖਿ ਝਖਿ ਝਖਣਾ ਝਗੜਾ ਝਾਖ ॥
جھکِھ جھکِھ جاہِ جھکھہِ تِن پاسِ ॥۱॥
ਝਖਿ ਝਖਿ ਜਾਹਿ ਝਖਹਿ ਤਿਨ੍ ਪਾਸਿ ॥੧॥
م : ۱ ॥
ਮ ੧ ॥
کاپڑُ کاٹھُ رنّگائِیا رانّگِ ॥
ਕਾਪੜੁ ਕਾਠੁ ਰੰਗਾਇਆ ਰਾਂਗਿ ॥

گھر گچ کیتے باگے باگ =
ਘਰ ਗਚ ਕੀਤੇ ਬਾਗੇ ਬਾਗ ॥
ساد سہج کر من کھیلائیا =
ਸਾਦ ਸਹਜ ਕਰਿ ਮਨੁ ਖੇਲਾਇਆ ॥
تیَے سہ پاسہ کہن کہائیا =
ਤੈ ਸਹ ਪਾਸਹੁ ਕਹਣੁ ਕਹਾਇਆ ॥
مٹھا کر کیَے کئُڑا کھائیا =
ਮਿਠਾ ਕਰਿ ਕੈ ਕਉੜਾ ਖਾਇਆ ॥
تن کئُڑے تن روگ جمائیا =
ਤਿਨਿ ਕਉੜੈ ਤਨਿ ਰੋਗੁ ਜਮਾਇਆ ॥
جے پھر مٹھا پیڑے پائے =
ਜੇ ਫਿਰਿ ਮਿਠਾ ਪੇੜੈ ਪਾਇ ॥
تئُو کئُڑتن چوُکس مائے =
ਤਉ ਕਉੜਤਣੁ ਚੂਕਸਿ ਮਾਇ ॥
نانک گرمکھ پاوے سوئے =
ਨਾਨਕ ਗੁਰਮੁਖਿ ਪਾਵੈ ਸੋਇ ॥
جس نو پراپت لکھیا ہوئے = ۲=
ਜਿਸ ਨੋ ਪ੍ਰਾਪਤਿ ਲਿਖਿਆ ਹੋਇ ॥੨॥
پئُڑی =
ਪਉੜੀ ॥
جن کیَے ہردے میَل کپٹ ہیَے باہر دھوُوائیا =
ਜਿਨ ਕੈ ਹਿਰਦੈ ਮੈਲੁ ਕਪਟੁ ਹੈ ਬਾਹਰੁ ਧੋਵਾਇਆ ॥
کوُڑ کپٹ کماودے کوُڑ پرگٹی آئیا =
ਕੂੜੁ ਕਪਟੁ ਕਮਾਵਦੇ ਕੂੜੁ ਪਰਗਟੀ ਆਇਆ ॥
اندر ہوئے س نکلیَے نہ چھپیَے چھپائیا =
ਅੰਦਰਿ ਹੋਇ ਸੁ ਨਿਕਲੈ ਨਹ ਛਪੈ ਛਪਾਇਆ ॥
کوُڑے لالچ لگیا پھر جوُنی پائیا =
ਕੂੜੈ ਲਾਲਚਿ ਲਗਿਆ ਫਿਰਿ ਜੂਨੀ ਪਾਇਆ ॥
نانک جو بیجیَے سو کھاوناکرتیَے لکھ پائیا = ۱۵=
ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥੧੫॥

سلوک م : ۲ ॥
ਸਲੋਕ ਮ ੨ ॥
کتھا کہانی بیدسی آنی پاپ پُنّن بیچار ॥
ਕਥਾ ਕਹਾਣੀ ਬੇਦ਼ੀ ਆਣੀ ਪਾਪੁ ਪੁੰਨੁ ਬੀਚਾਰੁ ॥
دے دے لینا لیے لیے دینا نرک سُرگ اوتار ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
اُتم مدھم جاتیں جنسی بھرم بھوے سنّسار ॥
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥
انّمرت بانی تت وکھانی گیان دھیان وچ آئی ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
گرمکھ آکھی گرمکھ جاتی سُرتسی کرم دھیائی ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤ਼ੀ ਕਰਮਿ ਧਿਆਈ ॥
ہکم ساج ہکمیے وچ رکھیے ہکمیے اندر ویکھیے ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ॥
نانک اگہ ہئُمیے ٹٹیے تاں کو لکھیئیے لیکھیے ॥ ا॥
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥੧॥
م : ا ॥
ਮ ੧ ॥
بید پکارے پنّن پاپ سُرگ نرک کا بیئو ॥
ਬੇਦੁ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ॥
جو بیجیے سو اگوے کھاندا جانیے جیئو ॥
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥
گیان سلاہے وڈا کر سچو سچا نائو ॥
ਗਿਆਨੁ ਸਲਾਹੇ ਵਡਾ ਕਰਿ ਸਚੋ ਸਚਾ ਨਾਉ ॥
سچ بیجیے سچ اگوے درگہ پائیئیے تھائو ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ ॥



بید وپاری گیان راس کرمی پلیے ہوئے ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ॥

نانک راسی باہرا لدِ ن چلِیا کوئِ ॥۲॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥੨॥

پئُڑی ॥
ਪਉੜੀ ॥

نِمّمُ بِرکھُ بہُ سنّچیِئیَے انّمرت رسُ پائِیا ॥
ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥
بِسیِئرُ منّترِ وِساہیِئیَے بہُ دوُدھُ پیِیائِیا ॥
ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥
منمکھُ ابھِنّنُ ن بھِجئی پتھرُ ناوائِیا ॥
ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥
بِکھُ مہِ انّمرتُ سِنّچیِئیَے بِکھُ کا پھلُ پائِیا ॥
ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥
نانک سنّگتِ میلِ ہرِ سبھ بِکھُ لہِ جائِیا ॥۱۹॥
ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥੧੯॥

سلوک م : ۱ ॥
ਸਲੋਕ ਮ ੧ ॥

مرنھِ ن موُرتُ پُچھیا پُچھی تھِتِ ن وارُ ॥
ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥
اِکنی لدِیا اِکِ لدِ چلے اِکنی بدھے بھار ॥
ਇਕਨ੍ਹ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹ੍ਹੀ ਬਧੇ ਭਾਰ ॥
اِکنا ہوئی ساکھتی اِکنا ہوئی سار ॥
ਇਕਨ੍ਹ੍ਹਾ ਹੋਈ ਸਾਖਤੀ ਇਕਨ੍ਹ੍ਹਾ ਹੋਈ ਸਾਰ ॥
لسکر سنھیَے دمامِیا چھُٹے بنّک دُیار ॥
ਲਸਕਰ ਸਣੈ ਦਮਾਮਿਆ ਛੁਟੇ ਬੰਕ ਦੁਆਰ ॥
نانک ڈھیری چھارُ کی بھی پھِرِ ہوئی چھار ॥۱॥
ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ॥੧॥

م : ۱ ॥
ਮ ੧ ॥

نانک ڈھیری ڈھہِ پئی مِٹی سنّدا کوٹُ ॥
ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ ॥

بھیِترِ چوٗرُ بہالِیا کھوٹُ وے جیِیا کھوٹُ ॥੨॥
ਭੀਤਰਿ ਚੋਰੁ ਬਹਾਲਿਆ ਖੋਟੁ ਵੇ ਜੀਆ ਖੋਟੁ ॥੨॥

پئُڑی ॥
ਪਉੜੀ ॥

جِن انّدرِ نِنّدا دُسٹُ ہےَ نک وڈھے نک وڈھائِیا ॥
ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ ॥
مہا کرۄُپ دُکھیِئے سدا کالے مُہ مائِیا ॥
ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ ॥
بھلکے اُٹھِ نِت پر دربُ ہِرہِ ہرِ نامُ چُرائِیا ॥
ਭਲਕੇ ਉਠਿ ਨਿਤ ਪਰ ਦਰਬੁ ਹਿਰਹਿ ਹਰਿ ਨਾਮੁ ਚੁਰਾਇਆ ॥
ہرِ جیِئُ تِن کی سنّگتِ مت کرہُ رکھِ لیہُ ہرِ رائِیا ॥
ਹਰਿ ਜੀਉ ਤਿਨ ਕੀ ਸੰਗਤਿ ਮਤ ਕਰਹੁ ਰਖਿ ਲੇਹੁ ਹਰਿ ਰਾਇਆ ॥
نانک پئِئےَ کِرتِ کماودے منمُکھِ دُکھُ پائِیا ॥੧੭॥
ਨਾਨਕ ਪਇਐ ਕਿਰਤਿ ਕਮਾਵਦੇ ਮਨਮੁਖਿ ਦੁਖੁ ਪਾਇਆ ॥੧੭॥

سلوک م : ੪ ॥
ਸਲੋਕ ਮ ੪ ॥

سبھُ کوئی ہےَ کھسم کا کھسمہُ سبھُ کو ہوئے ॥
ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ ॥
ہُکمُ پچھانھےَ کھسم کا تا سچُ پاوۓ کوئے ॥
ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ ॥
گُرمُکھِ آپُ پچھانھیِئےَ بُرا ن دیِسےَ کوئے ॥
ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ ॥
نانک گُرمُکھِ نامُ دھِیائیِئےَ سہِلا آئِیا سوئے ॥੧॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ ॥੧॥

م : ੪ ॥
ਮ ੪ ॥

سبھنا داتا آپِ ہےَ آپے میلنھہارُ ॥
ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ ॥
نانک سبدِ مِلے ن وِچھُڑہِ جِنا سیوِیا ہرِ داتارُ ॥੨॥
ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ ॥੨॥

پئُڑی =
ਪਉੜੀ ॥
گُرمُکھ ہِردۓ سانِت ہیَے نائو اُگوِ آئِیا =
ਗੁਰਮੁਖਿ ਹਿਰਦੈ ਸਾਂਤਿ ਹੈ ਨਾਉ ਉਗਵਿ ਆਇਆ ॥
جپ تپ تِیرتھ سنّجم کرے میرے پربھ بھائِیا =
ਜਪ ਤਪ ਤੀਰਥ ਸੰਜਮ ਕਰੇ ਮੇਰੇ ਪ੍ਰਭ ਭਾਇਆ ॥
ہِردا سُدھُ ہر سیودے سوٗہہ گُنٟ گائِیا =
ਹਿਰਦਾ ਸੁਧੁ ਹਰਿ ਸੇਵਦੇ ਸੋਹਹਿ ਗੁਣ ਗਾਇਆ ॥
میرے ہر جیِئو ایوۓ بھاودا گُرمُکھ ترائِیا =
ਮੇਰੇ ਹਰਿ ਜੀਉ ਏਵੈ ਭਾਵਦਾ ਗੁਰਮੁਖਿ ਤਰਾਇਆ ॥
نانک گُرمُکھ میلِئنُ ہر در سوٗہائِیا = ۸۱=
ਨਾਨਕ ਗੁਰਮੁਖਿ ਮੇਲਿਅਨੁ ਹਰਿ ਦਰਿ ਸੋਹਾਇਆ ॥੧੮॥
سلوٗک م : ۱ =
ਸਲੋਕ ਮ ੧ ॥
دھنونّتا اِو ہی کہیَے اوری دھن کئو جائو =
ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ ॥
نانکُ نِردھنُ تِتُ دِنِ جِتُ دِنِ وِسرۓ نائو = ۱=
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥੧॥
م : ۱ =
ਮ ੧ ॥
سوٗرجُ چڑۓ وِجوٗگ سبھسیَے گھٹیَے آرجا =
ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ ॥
تنُ منُ رتا بھوٗگ کوٗئی ہارۓ کوٗ جِنّیَے =
ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ ॥
سبھُ کوٗ بھرِیا پھوٗک آکھنِ کہنِ ن تھنّمِیئیَے =
ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮ੍ਹੀਐ ॥
نانک ویکھیَے آپ پھوٗک کڈھائے ڈھہہ پوۓ = ۲=
ਨਾਨਕ ਵੇਖੈ ਆਪਿ ਫੂਕ ਕਢਾਏ ਢਹਿ ਪਵੈ ॥੨॥
پئُڑی =
ਪਉੜੀ ॥

ستسنگت نامُ ندھانُ ہیے جتھہُ ہر پائِیا ॥
ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ ॥



گر پرسادی گھٹ چاننا آنیرُ گوائِیا ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ ॥
لوہا پارس بھیٹیئیے کنّچنُ ہوئے آئِیا ॥
ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ ॥
نانک ستگر ملئیے نائو پائیئیے مل نامُ دھیائِیا ॥
ਨਾਨਕ ਸਤਿਗੁਰਿ ਮਿਲਿਐ ਨਾਉ ਪਾਈਐ ਮਿਲਿ ਨਾਮੁ ਧਿਆਇਆ ॥
جن کیے پوتیے پنّنُ ہیے تنی درسنُ پائِیا ॥۹۱॥
ਜਿਨ੍ ਕੈ ਪੋਤੈ ਪੁੰਨੁ ਹੈ ਤਿਨ੍ਹੀ ਦਰਸਨੁ ਪਾਇਆ ॥੧੯॥
سلوک م : ۱ ॥
ਸਲੋਕ ਮ ੧ ॥
دھرگُ تنا کا جیویا ج لکھ لکھ ویچہ نائو ॥
ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥
کھیتی جن کی اُجڑئے کھلواڑے کیا تھائو ॥
ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥
سچیے سرمیے باہرے اگیے لہہ ن داد ॥
ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥
اکل ایہ ن آکھیئیے اکل گوائیئیے باد ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥
اکلی ساہبُ سیویئیے اکلی پائیئیے مانُ ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
اکلی پڑ کیے بجھیئیے اکلی کیچیے دانُ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
نانکُ آکھیے راہُ ایہُ ہور گلل سیَتانُ ॥۱॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥੧॥
م : ۲ ॥
ਮ ੨ ॥

جیَسا کرےَ کہاوےَ تیَسا ایَسی بنی جرۄُرت =

ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥

ہۄوہ لِنّڈ جھِنّڈ نہ ہۄوہ ایَسی کہِئیَے سۄُرت =

ਹੋਵਹਿ ਲਿ ਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥

جۄ اۄسُ اِچھے سۄ پھلُ پائے تاں نانک کہِئیَے مۄُرت = ۲=

ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥੨॥

پئُڑی =

ਪਉੜੀ ॥

ستِگُرُ انّمرت برکھُ ہیَے انّمرت رس پھلِیا =

ਸਤਿਗੁਰੁ ਅੰਮ੍ਰਿਤ ਬਿਰਖੁ ਹੈ ਅੰਮ੍ਰਿਤ ਰਸਿ ਫਲਿਆ ॥

جِسُ پراپت سۄ لہیَے گُر سبدی مِلِیا =

ਜਿਸੁ ਪਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ ॥

ستِگُر کیَے بھانْیَے جۄ چلیَے ہر سیتی رلِیا =

ਸਤਿਗੁਰ ਕੈ ਭਾਣੈ ਜੋ ਚਲੈ ਹਰਿ ਸੇਤੀ ਰਲਿਆ ॥

جمکالُ جۄہ ن سکئی گھٹ چانݨُ بلِیا =

ਜਮਕਾਲੁ ਜੋਹਿ ਨ ਸਕਈ ਘਟਿ ਚਾਨਣੁ ਬਲਿਆ ॥

نانک بکھس مِلائِئنُ پھِر گربھ ن گلِیا = ۲۰=

ਨਾਨਕ ਬਖਸਿ ਮਿਲਾਇਅਨੁ ਫਿਰਿ ਗਰਭਿ ਨ ਗਲਿਆ ॥੨੦॥

سلۄک م : ۱ =

ਸਲੋਕ ਮ ੧ ॥

سچُ ورتُ سنّتۄکھُ تیِرتھُ گِیانُ دھِیانُ اِسنانُ =

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥

دئِیا دیوتا کھِما جپمالی تے مانْس پردھان =

ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥

جُگت دھۄتی سُرت چئُکا تِلکُ کرنْی ہۄئے =

ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥

بھائۄ بھۄجنُ نانکا وِرلا ت کۄئی کۄئے = ۱=

ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥੧॥

مہلا ۳ =

ਮਹਲਾ ੩ ॥

نئُمی نیمُ سچُ جے کرئے ॥
ਨਉਮੀ ਨੇਮੁ ਸਚੁ ਜੇ ਕਰੈ ॥
کام کرۄدھُ ترسنا اُچرئے ॥
ਕਾਮ ਕ੍ਰੋਧੁ ਤ੍ਰਿਸਨਾ ਉਚਰੈ ॥
دسمی دسے دُیار جے ٹھاکیَے ایکادسی ایکُ کرِ جانیَے ॥
ਦਸਮੀ ਦਸੇ ਦੁਆਰ ਜੇ ਠਾਕੈ ਏਕਾਦਸੀ ਏਕੁ ਕਰਿ ਜਾਣੈ ॥
دُیادسی پنّچ وسگت کرِ راکھیَے تئو نانک منُ مانیَے ॥
ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ ॥
ایَسا ورتُ رہیجیَے پاڈے ہور بہُتُ سکھ کِیا دیجیَے ॥ ۲॥
ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥੨॥
پئُڑی ॥
ਪਉੜੀ ॥
بھوُپت راجے رنّگ رائے سنّچہِ بِکھُ مائِیا ॥
ਭੂਪਤਿ ਰਾਜੇ ਰੰਗ ਰਾਇ ਸੰਚਹਿ ਬਿਖੁ ਮਾਇਆ ॥
کرِ کرِ ہیتُ ودھائِدے پر دربُ چُرائِیا ॥
ਕਰਿ ਕਰਿ ਹੇਤੁ ਵਧਾਇਦੇ ਪਰ ਦਰਬੁ ਚੁਰਾਇਆ ॥
پُتر کلتر ن وِسہہِ بہُ پ٘ریت لگائِیا ॥
ਪੁਤ੍ਰ ਕਲਤ੍ਰ ਨ ਵਿਸਹਹਿ ਬਹੁ ਪ੍ਰੀਤਿ ਲਗਾਇਆ ॥
ویکھدِیا ہی مائِیا دھُہ گئی پچھُتہہ پچھُتائِیا ॥
ਵੇਖਦਿਆ ਹੀ ਮਾਇਆ ਧੁਹਿ ਗਈ ਪਛੁਤਹਿ ਪਛੁਤਾਇਆ ॥
جم در بدھے ماریئہہ نانک ہرِ بھائِیا ॥ ۲۱॥
ਜਮ ਦਰਿ ਬਧੇ ਮਾਰੀਅਹਿ ਨਾਨਕ ਹਰਿ ਭਾਇਆ ॥੨੧॥
سلۄک م : ۱ ॥
ਸਲੋਕ ਮ ੧ ॥
گِیان وِہوُنا گاوئے گیِت ॥
ਗਿਆਨ ਵਿਹੂਣਾ ਗਾਵੈ ਗੀਤ ॥
بھکھے مُلاں گھرے مسیِت ॥
ਭੁਖੇ ਮੁਲਾਂ ਘਰੇ ਮਸੀਤਿ ॥
مکھٹوُ ہوئِ کےَ کنّن پڑائے ॥
ਮਖਟੂ ਹੋਇ ਕੈ ਕੰਨ ਪੜਾਏ ॥

پھکرُ کرے ہورُ جاتِ گوائے =
ਫਕਰੁ ਕਰੇ ਹੋਰੁ ਜਾਤਿ ਗਵਾਏ ॥
گرُ پیرُ سدائے منگن جائے =
ਗੁਰੁ ਪੀਰੁ ਸਦਾਏ ਮੰਗਣ ਜਾਇ ॥
تا کَیے مؤُل ن لگیئیے پائے =
ਤਾ ਕੈ ਮੂਲਿ ਨ ਲਗੀਐ ਪਾਇ ॥
گھالِ کھائے کِچھُ ہتھہُ دیئے =
ਘਾਲਿ ਖਾਇ ਕਿਛੁ ਹਥਹੁ ਦੇਇ ॥
نانک راہُ پچھانہِ سیئے =۱=
ਨਾਨਕ ਰਾਹੁ ਪਛਾਣਹਿ ਸੇਇ ॥੧॥
م : ۱ =
ਮ ੧ ॥

پنّنا ۱۲۴۶ (Page 1246)

منہُ جِ اںدھے کوُپ کہیا بِردُ ن جانٹنی =
ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ ॥
مَن اںدھیَے اوُںدھیَے کوَل دِسنِ کھرے کروُپ =
ਮਨਿ ਅੰਧੈ ਊਂਧੈ ਕਵਲਿ ਦਿਸਨਿ ਖਰੇ ਕਰੂਪ ॥
اِک کہہ جانہِ کہیا بُجھہِ تے نر سگھڑ سروُپ =
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥
اِکنا ناد ن بید ن گیئ رسُ رس کس ن جانٹنت =
ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ ॥
اِکنا سدھ ن بدھ ن اکل سر اکھر کا بھیئو ن لہنّت =
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥
نانک سے نر اسلِ کھر جِ بِنُ گُن گربُ کرنّت =۲=
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥੨॥
پئُڑی =
ਪਉੜੀ ॥
گرمکھ سبھ پوِتُ ہیَے دھنُ سنّپیَے مائیا =
ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥

ہر ارتھ جو کھرچدے دیندے سکھُ پائیا ॥
ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥
جو ہر نامُ دھیائدے تِن توٹ ن آئیا ॥
ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ ॥
گرمکھاں ندری آودا مائیا سُٹ پائیا ॥
ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ ॥
نانک بھگتاں ہورُ چِت ن آوئی ہر نام سمائیا ॥۲۲॥
ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ ॥੨੨॥
سلوک م : ۴ ॥
ਸਲੋਕ ਮ ੪ ॥
ستِگرُ سیون سے وڈ بھاگی ॥
ਸਤਿਗੁਰੁ ਸੇਵਨਿ ਸੇ ਵਡਭਾਗੀ ॥
سچیَے سبد جنا ایک لو لاگی ॥
ਸਚੈ ਸਬਦਿ ਜਿਨ੍ਹਾ ਏਕ ਲਿਵ ਲਾਗੀ ॥
گرہ کٹنّب مہ سہج سمادھی ॥
ਗਿਰਹ ਕੁਟੰਬ ਮਹਿ ਸਹਜਿ ਸਮਾਧੀ ॥
نانک نام رتے سے سچے بیَراگی ॥۱॥
ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥੧॥
م : ۴ ॥
ਮ ੪ ॥
گنتیَے سیو ن ہووئی کیتا تھائے ن پائے ॥
ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ ॥
سبدئے سادُ ن آئیو سچ ن لگو بھائو ॥
ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ ॥
ستِگرُ پیارا ن لگئی منہٹھ آوئے جائے ॥
ਸਤਿਗੁਰੁ ਪਿਆਰਾ ਨ ਲਗਈ ਮਨਹਠਿ ਆਵੈ ਜਾਇ ॥
جے اِک وکھ اگاہا بھرے تاں دس وکھاں پچھاہا جائے ॥
ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥
ستِگر کی سیوا چاکری جے چلہ ستِگر بھائے ॥
ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ॥

آپ ُگوائے سِتگرُوُ نوُ مِلیَے سہجے رہیَے سمائے ॥
ਆਪੁ ਗਵਾਇ ਸਤਿਗੁਰੂ ਨੋ ਮਿਲੈ ਸਹਜੇ ਰਹੈ ਸਮਾਇ ॥
نانک تِنا نامُ ن ویِسرےَ سچے میلِ مِلائے ॥۲॥
ਨਾਨਕ ਤਿਨ੍ਾ ਨਾਮੁ ਨ ਵੀਸਰੈ ਸਚੇ ਮੇਲਿ ਮਿਲਾਇ ॥੨॥
پئُڑی ॥
ਪਉੜੀ ॥
کھان ملوُک کہائِدے کو رہنُ ن پائی ॥
ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ ॥
گڑ منّدر گچ گیِریا کِچھُ ساتھِ ن جائی ॥
ਗੜ੍ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ ॥
سوئِن ساکھتِ پئُݨ ویگ دھِرگُ دھِرگُ چترُائی ॥
ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ ॥
چھتیِہ انّمرت پرکار کرہِ بہُ میَلُ ودھائی ॥
ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ ਵਧਾਈ ॥
نانک جو دیوےَ تِسہِ ن جاݨنی منمُکھِ دُکھُ پائی ॥۲۳॥
ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ ਮਨਮੁਖਿ ਦੁਖੁ ਪਾਈ ॥੨੩॥
سلوک م : ۳ ॥
ਸਲੋਕ ਮ ੩ ॥
پڑ پڑ پنّڈِت موُنی تھکے دیسنّتر بھوِ تھکے بھیکھدھاری ॥
ਪੜ੍ਹਿ ਪੜ੍ਹਿ ਪੰਡਿਤ ਮੋੁਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ ॥
دوُجیَے بھائے نائو کدے ن پائِن دُکھُ لاگا اتِ بھاری ॥
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ ॥
موُرکھ انّدھے ترےَ گُݨ سیوہِ مائِیا کیَے بِئُہاری ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥
انّدرِ کپٹُ اُدرُ بھرݨ کیَے تائی پاٹھ پڑہِ گاواری ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥
سِتگرُ سیوے سو سُکھُ پائے جِن ہئُمیَے وِچہُ ماری ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥
نانک پڑݨا گُنݨا اِکُ نائو ہیَے بوُجھیَے کو بیِچاری ॥۱॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥੧॥

م : ۳ ॥
ਮ ੩ ॥
ناںگے آوݨا ناںگے جاݨا ہر ہُکمُ پائِیا کِیا کیجیَے ॥
ਨਾਂਗੇ ਆਵਣਾ ਨਾਂਗੇ ਜਾਣਾ ਹਰਿ ਹੁਕਮੁ ਪਾਇਆ ਕਿਆ ਕੀਜੈ ॥
جِس کی وستُ سوئی لَیے جائِگا روسُ کِسیَے سِئو کیجیَے ॥
ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ॥
گُرمُکھ ہووَے سُ بھاݨا منّنے سہجے ہر رسُ پیِجیَے ॥
ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ॥
نانک سُکھداتا سدا سلاہِہُ رسنا رامُ رویِجیَے ॥۲॥
ਨਾਨਕ ਸੁਖਦਾਤਾ ਸਦਾ ਸਲਾਹਿਹੁ ਰਸਨਾ ਰਾਮੁ ਰਵੀਜੈ ॥੨॥

درگہ لیکھا منگیئیے اوتھیے ہوہ کوُڑیار ॥
ਦਰਗਹ ਲੇਖਾ ਮੰਗੀਐ ਓਥੈ ਹੋਹਿ ਕੂੜਿਆਰ ॥
آپے سِرسٹ اُپائیئنُ آپ کرے بیِچارُ ॥
ਆਪੇ ਸ੍ਰਿਸਟਿ ਉਪਾਈਅਨੁ ਆਪਿ ਕਰੇ ਬੀਚਾਰੁ ॥
نانک کِس نو آکھیِئیے سبھُ ورتیے آپ سچِیارُ ॥۱॥
ਨਾਨਕ ਕਿਸ ਨੋ ਆਖੀਐ ਸਭੁ ਵਰਤੈ ਆਪਿ ਸਚਿਆਰੁ ॥੧॥
م : ۳ ॥
ਮ: ੩ ॥
ہر گُرمُکھ تِنی ارادھیا جِن کرم پراپت ہوئے ॥
ਹਰਿ ਗੁਰਮੁਖਿ ਤਿਨ੍ਹੀ ਅਰਾਧਿਆ ਜਿਨ੍ਹ ਕਰਮਿ ਪਰਾਪਤਿ ਹੋਇ ॥
نانک ہئو بلِہاری تِن کئو جِن ہر من وسِیا سوئے ॥۲॥
ਨਾਨਕ ਹਉ ਬਲਿਹਾਰੀ ਤਿਨ੍ਹ ਕਉ ਜਿਨ੍ਹ ਹਰਿ ਮਨਿ ਵਸਿਆ ਸੋਇ ॥੨॥
پئُڑی ॥
ਪਉੜੀ ॥
آس کرے سبھُ لوَکُ بہُ جیِونُ جانِیا ॥
ਆਸ ਕਰੇ ਸਭੁ ਲੋਕੁ ਬਹੁ ਜੀਵਣੁ ਜਾਣਿਆ ॥
نِت جیِون کئو چِتُ گڑ منڈپ سوارِیا ॥
ਨਿਤ ਜੀਵਣ ਕਉ ਚਿਤੁ ਗੜ੍ਹ ਮੰਡਪ ਸਵਾਰਿਆ ॥
ولونّچ کر اُپاو مائِیا ہِر آنِیا ॥
ਵਲਵੰਚ ਕਰਿ ਉਪਾਵ ਮਾਇਆ ਹਿਰਿ ਆਣਿਆ ॥
جمکالُ نِہالے ساس آو گھٹیَے بیتالِیا ॥
ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ ॥



نانک گُر سرنائی اُبرے ہر گُر رکھوالِیا ॥۳۰॥
ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥੩੦॥
سلوک م : ۳ ॥
ਸਲੋਕ ਮ: ੩ ॥
پڑ پڑ پنّڈت وادُ وکھانْدے مائِیا موہ سُائے ॥
ਪੜਿ ਪੜਿ ਪੰਡਿਤ ਵਾਦੁ ਵਖਾਣਦੇ ਮਾਇਆ ਮੋਹ ਸੁਆਇ ॥

دُوُجیَے بھائے نامُ وِساریا من مُورکھ مِلیَے سجائے ॥
ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥
جِن کیِتے تِسیَے ن سیونی دیدا رِجکُ سمائے ॥
ਜਿਨਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ ॥
جم کا پھاہا گلہُ ن کٹیِئیَے پھِر پھِر آوہِ جائے ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵਹਿ ਜਾਇ ॥
جِن کئُو پوُرب لِکھیا ستِگُرُ مِلیا تِن آئے ॥
ਜਿਨ ਕਉ ਪੂਰਬਿ ਲਿਖਿਆ ਸਤਿਗੁਰੁ ਮਿਲਿਆ ਤਿਨ ਆਇ ॥
اندِنُ نامُ دھِیائِدے نانک سچ سمائے ॥۱॥
ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ ॥੧॥
م : ۳ ॥
ਮ ੩ ॥
سچُ ونجہِ سچُ سیودے جِ گُرمُکھ پیَری پاہِ ॥
ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ ॥
نانک گُر کیَے بھانیَے جے چلہِ سہجے سچ سماہِ ॥۲॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ ॥੨॥
پئُڑی ॥
ਪਉੜੀ ॥
آسا وِچ اتِ دُکھُ گھنا منمُکھ چِتُ لائِیا ॥
ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ ॥
گُرمُکھ بھئے نِراس پرم سُکھُ پائِیا ॥
ਗੁਰਮੁਖਿ ਭਏ ਨਿਰਾਸ ਪਰਮ ਸੁਖੁ ਪਾਇਆ ॥
وِچے گِرہ اُداس اِلپت لِو لائِیا ॥
ਵਿਚੇ ਗਿਰਹ ਉਦਾਸ ਅਲਿਪਤ ਲਿਵ ਲਾਇਆ ॥
اُنا سوگُ وِجوگُ ن وِیاپئی ہر بھانا بھائِیا ॥
ਓਨਾ ਸੋਗੁ ਵਿਜੋਗੁ ਨ ਵਿਆਪਈ ਹਰਿ ਭਾਣਾ ਭਾਇਆ ॥
نانک ہر سیتی سدا رو رہے دھُر لئے مِلائِیا ॥۱۳॥
ਨਾਨਕ ਹਰਿ ਸੇਤੀ ਸਦਾ ਰਵਿ ਰਹੇ ਧੁਰਿ ਲਏ ਮਿਲਾਇਆ ॥੩੧॥
سلوک م : ۳ ॥
ਸਲੋਕ ਮ ੩ ॥

پرائی امان کِئو رکھیئیے دِتی ہی سکھُ ہوئے ۔۔
ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
گُر کا سبدُ گُر تھئیے ٹِکیے ہوَر تھئیے پرگٹُ ن ہوئے ۔۔
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥
انّنے وسِ مانکُ پئِیا گھرِ گھرِ ویچن جائے ۔۔
ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ॥
اوُنا پرکھ ن آوئی اڈھُ ن پلیَے پائے ۔۔
ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ ॥
جے آپِ پرکھ ن آوئی تاں پارکھیا تھاوہُ لئِئوُ پرکھائے ۔۔
ਜੇ ਆਪਿ ਪਰਖ ਨ ਆਵਈ ਤਾਂ ਪਾਰਖੀਆ ਥਾਵਹੁ ਲਇਓ ਪਰਖਾਇ ॥
جے اوسُ نالِ چِتُ لائے تاں وتھُ لہیَے نئو نِدھ پلیَے پائے ۔۔
ਜੇ ਓਸੁ ਨਾਲਿ ਚਿਤੁ ਲਾਏ ਤਾਂ ਵਥੁ ਲਹੈ ਨਉ ਨਿਧਿ ਪਲੈ ਪਾਇ ॥
گھرِ ہوَدے دھنِ جگُ بھکھا مُیا بِنُ ستِگُر سوجھی ن ہوئے ۔۔
ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥
سبدُ سیِتلُ منِ تنِ وسیَے تِتھیَے سوگُ وِجوگُ ن کوئے ۔۔
ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥
وستُ پرائی آپِ گربُ کرے موُرکھُ آپُ گنائے ۔۔
ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ ॥
نانک بِنُ بوُجھے کِنیَے ن پائِئو پھِرِ پھِرِ آوے جائے ۔۔۱۔۔
ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ ॥੧॥
م : ۳ ۔۔
ਮ ੩ ॥
منِ اندُ بھئِیا مِلیا ہرِ پریِتمُ سرسے سجن سنّت پیارے ۔۔
ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣ ਸੰਤ ਪਿਆਰੇ ॥
جو دھُرِ مِلے ن وِچھُڑہِ کبہوُ جِ آپِ میلے کرتارے ۔۔
ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰੇ ॥
انّترِ سبدُ روِیا گُرُ پائِیا سگلے دوُکھ نِوارے ۔۔
ਅੰਤਰਿ ਸਬਦੁ ਰਵਿਆ ਗੁਰੁ ਪਾਇਆ ਸਗਲੇ ਦੂਖ ਨਿਵਾਰੇ ॥
ہرِ سکھداتا سدا سلاہی انّترِ رکھاں اُر دھارے ۔۔
ਹਰਿ ਸੁਖਦਾਤਾ ਸਦਾ ਸਲਾਹੀ ਅੰਤਰਿ ਰਖਾਂ ਉਰ ਧਾਰੇ ॥

منمکھُ ِتن کی بکھیِلی ِک کرے ِج سچیَے سبد سوارے ॥
ਮਨਮੁਖੁ ਤਿਨ ਕੀ ਬਖੀਲੀ ਕਿ ਕਰੇ ਜਿ ਸਚੈ ਸਬਦਿ ਸਵਾਰੇ ॥
اۄنا دی آِپ پِت رکھسی میرا پِیارا سرݨاگِت پئے گُر دُیارے ॥
ਓਨਾ ਦੀ ਆਪਿ ਪਤਿ ਰਖਸੀ ਮੇਰਾ ਪਿਆਰਾ ਸਰਣਾਗਤਿ ਪਏ ਗੁਰ ਦੁਆਰੇ ॥
نانک گُرمِکھ سے سُہیلے بھئے مکھ اۄُجل دربارے ॥۲॥
ਨਾਨਕ ਗੁਰਮੁਖਿ ਸੇ ਸੁਹੇਲੇ ਭਏ ਮੁਖ ਊਜਲ ਦਰਬਾਰੇ ॥੨॥
پئُڑی ॥
ਪਉੜੀ ॥
ِاستری پُرکھیَے بہُ پ٘رِیت ِمِل مۄہُ ودھائِیا ॥
ਇਸਤਰੀ ਪੁਰਖੈ ਬਹੁ ਪ੍ਰੀਤਿ ਮਿਲਿ ਮੋਹੁ ਵਧਾਇਆ ॥
پُت٘رُ کلت٘رُ ِنت ویکھیَے ِوگسیَے مۄِہ مائِیا ॥
ਪੁਤ੍ਰੁ ਕਲਤ੍ਰੁ ਨਿਤ ਵੇਖੈ ਵਿਗਸੈ ਮੋਹਿ ਮਾਇਆ ॥
دیِس پردیِس دھنُ چۄرائِے آِݨ مُہِ پائِیا ॥
ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥

(Page 1250) ۰۵۲۱ پنّنا

انّت ہۄوئے ویَر ِورۄدھُ کۄ سکیَے ن چھڈائِیا ॥
ਅੰਤਿ ਹੋਵੈ ਵੈਰ ਵਿਰੋਧੁ ਕੋ ਸਕੈ ਨ ਛਡਾਇਆ ॥
نانک ِوݨُ ناوئے ِدھرگُ مۄہُ ِجتُ لِگ دکھُ پائِیا ॥۳۲॥
ਨਾਨਕ ਵਿਣੁ ਨਾਵੈ ਧ੍ਰਿਗੁ ਮੋਹੁ ਜਿਤੁ ਲਗਿ ਦੁਖੁ ਪਾਇਆ ॥੩੨॥
سلۄک م : ۳ ॥
ਸਲੋਕ ਮ ੩ ॥
گُرمِکھ انّم٘رتُ نامُ ہیَے ِجتُ کھادھیَے سبھ بھکھ جائے ॥
ਗੁਰਮੁਖਿ ਅੰਮ੍ਰਿਤੁ ਨਾਮੁ ਹੈ ਜਿਤੁ ਖਾਧੈ ਸਭ ਭੁਖ ਜਾਇ ॥
ِترسنا مۄُلِ ن ہۄوئی نامُ وسیَے مِن آئے ॥
ਤ੍ਰਿਸਨਾ ਮੂਲਿ ਨ ਹੋਵਈ ਨਾਮੁ ਵਸੈ ਮਨਿ ਆਇ ॥
ِبنُ ناوئے ِج ہۄرُ کھاݨا ِتتُ رۄگُ لگیَے تِن دھائے ॥
ਬਿਨੁ ਨਾਵੈ ਜਿ ਹੋਰੁ ਖਾਣਾ ਤਿਤੁ ਰੋਗੁ ਲਗੈ ਤਨਿ ਧਾਇ ॥
نانک رس کس سبدُ سلاہݨا آپے لئے ِملائے ॥۱॥
ਨਾਨਕ ਰਸ ਕਸ ਸਬਦੁ ਸਲਾਹਣਾ ਆਪੇ ਲਏ ਮਿਲਾਇ ॥੧॥

م : ٣ ॥
ਮ ੩ ॥
جیِیا اَندر جیِئو سبدُ ہَیَے جِتُ سہ میلاوا ہوئِے ॥
ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥
بِنُ سبدئے جگِ آنیرُ ہَیَے سبدے پرگٹُ ہوئِے ॥
ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥
پنّڈِت مؤنی پڑِ پڑِ تھکے بھیکھ تھکے تنُ دھوئِے ॥
ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ ॥
بِنُ سبدئے کِنیَے ن پائِئو دُکھیئے چلے روئِے ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ ॥
نانک ندری پائیِئیَے کرمِ پراپت ہوئِے ॥ ٢॥
ਨਾਨਕ ਨਦਰੀ ਪਾਈਐ ਕਰਮਿ ਪਰਾਪਤਿ ਹੋਇ ॥੨॥
پئُڑی ॥
ਪਉੜੀ ॥
اِستری پُرکھیَے اِت نیہُ بہِ منّدُ پکائِیا ॥
ਇਸਤ੍ਰੀ ਪੁਰਖੈ ਅਤਿ ਨੇਹੁ ਬਹਿ ਮੰਦੁ ਪਕਾਇਆ ॥
دِسدا سبھُ کِچھُ چلسی میرے پربھ بھائِیا ॥
ਦਿਸਦਾ ਸਭੁ ਕਿਛੁ ਚਲਸੀ ਮੇਰੇ ਪ੍ਰਭ ਭਾਇਆ ॥
کِئو رہیِئیَے تھِرُ جگِ کو کڈھہُ اُپائِیا ॥
ਕਿਉ ਰਹੀਐ ਥਿਰੁ ਜਗਿ ਕੋ ਕਢਹੁ ਉਪਾਇਆ ॥
گُر پوُرے کی چاکری تھِرُ کنّدھُ سبائِیا ॥
ਗੁਰ ਪੂਰੇ ਕੀ ਚਾਕਰੀ ਥਿਰੁ ਕੰਧੁ ਸਬਾਇਆ ॥
نانک بکھسِ مِلائِئنُ ہرِ نامِ سمائِیا ॥ ٣٣॥
ਨਾਨਕ ਬਖਸਿ ਮਿਲਾਇਅਨੁ ਹਰਿ ਨਾਮਿ ਸਮਾਇਆ ॥੩੩॥
سلۄک م : ٣ ॥
ਸਲੋਕ ਮ ੩ ॥
مائِیا مۄہِ وِساریا گُر کا بھئُ ہیتُ اپارُ ॥
ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ ॥
لۄبھِ لہرِ سُدھِ مت گئی سچِ ن لگیَے پیارُ ॥
ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ ॥

گُرمُکھِ جِنا سبدُ مِنِ وسیَے درگہ مؤکھ دُیارُ =
ਗੁਰਮੁਖਿ ਜਿਨਾ ਸਬਦੁ ਮਨਿ ਵਸੈ ਦਰਗਹ ਮੋਖ ਦੁਆਰੁ ॥
نانک آپے میلِ لئے آپے بکھسنْہارُ =١=
ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ ॥੧॥
م : ۴ =
ਮ ੪ ॥
نانک جِسُ بِنُ گھڑی ن جیِوٚنا وِسرے سرَے ن بِنّد =
ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥
تِسُ سِئو کِئو من رؤُسیِئیَے جِسہِ ہماری چِنّد =٢=
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥੨॥
م : ۴ =
ਮ ੪ ॥
ساوݨُ آئِیا جھِمجھِما ہرِ گُرمُکھِ نامُ دھِیائے =
ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥
دُکھ بھُکھ کاڑا سبھُ چُکائِسی میِہُ وُٹھا چھہبر لائے =
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ ॥
سبھ دھرتِ بھئی ہریِیاولی انّنُ جنّمِیا بؤہل لائے =
ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ ॥
ہرِ اچِنّتُ بُلاوےَ کِرپا کرِ ہرِ آپے پاوےَ تھائے =
ਹਰਿ ਅਚਿੰਤੁ ਬੁਲਾਵੈ ਕਿ□ਪਾ ਕਰਿ ਹਰਿ ਆਪੇ ਪਾਵੈ ਥਾਇ ॥
ہرِ تِسہِ دھِیاوہُ سنّت جنہُ جُ انّتے لئے چھڈائے =
ਹਰਿ ਤਿਸਹਿ ਧਿਆਵਹੁ ਸੰਤ ਜਨਹੁ ਜੁ ਅੰਤੇ ਲਏ ਛਡਾਇ ॥
ہرِ کیِرتِ بھگتِ اننّدُ ہےَ سدا سُکھُ وسیَے مِنِ آئے =
ਹਰਿ ਕੀਰਤਿ ਭਗਤਿ ਅਨ ਦੁ ਹੈ ਸਦਾ ਸੁਖੁ ਵਸੈ ਮਨਿ ਆਇ ॥
جِنا گُرمُکھِ نامُ ارادھِیا تِنا دُکھ بھُکھ لہِ جائے =
ਜਿਨ੍ਹਾ ਗੁਰਮੁਖਿ ਨਾਮੁ ਅਰਾਧਿਆ ਤਿਨਾ ਦੁਖ ਭੁਖ ਲਹਿ ਜਾਇ ॥
جن نانکُ تِرپتیَے گائے گُݨ ہرِ درسنُ دیہُ سُبھائے =٣=
ਜਨ ਨਾਨਕੁ ਤ੍ਰਿਪਤੈ ਗਾਇ ਗੁਣ ਹਰਿ ਦਰਸਨੁ ਦੇਹੁ ਸੁਭਾਇ ॥੩॥
پئُڑی =
ਪਉੜੀ ॥

گر پوُرے کی دات نت دیوَے چڑَے سوائیِیا ॥
ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ ॥
تُس دیوَے آپ دئِیالُ ن چھپَے چھپائیِیا ॥
ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ ॥
ہِردَے کولُ پرگاسُ اُنمن لو لائیِیا ॥
ਹਿਰਦੈ ਕਵਲੁ ਪ੍ਰਗਾਸੁ ਉਨਮਨਿ ਲਿਵ ਲਾਈਆ ॥
جے کو کرے اُس دی ریس سِر چھائی پائیِیا ॥
ਜੇ ਕੋ ਕਰੇ ਉਸ ਦੀ ਰੀਸ ਸਿਰਿ ਛਾਈ ਪਾਈਆ ॥
نانک اپڑ کوئے ن سکئی پوُرے ستگر کی وڈِیائیِیا ॥۳۴॥
ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ ॥੩੪॥

## پنّنا ۱۵۲۱ (Page 1251)

سلوک م : ۳ ॥
ਸਲੋਕ ਮ ੩ ॥
امرُ ویپرواہُ ہَے تسُ نال سِیانپ ن چلئی ن ہُجت کرنی جائے ॥
ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ ਨ ਚਲਈ ਨ ਹੁਜਤਿ ਕਰਣੀ ਜਾਇ ॥
آپُ چھوڑ سرنائے پوَے منّ لئے رجائے ॥
ਆਪੁ ਛੋਡਿ ਸਰਣਾਇ ਪਵੈ ਮੰਨਿ ਲਏ ਰਜਾਇ ॥
گرمکھ جم ڈنڈُ ن لگئی ہئُمَے وِچہُ جائے ॥
ਗੁਰਮੁਖਿ ਜਮ ਡੰਡੁ ਨ ਲਗਈ ਹਉਮੈ ਵਿਚਹੁ ਜਾਇ ॥
نانک سیوکُ سوئی آکھیئَے ج سچ رہَے لو لائے ॥۱॥
ਨਾਨਕ ਸੇਵਕੁ ਸੋਈ ਆਖੀਐ ਜਿ ਸਚਿ ਰਹੈ ਲਿਵ ਲਾਇ ॥੧॥
م : ۳ ॥
ਮ ੩ ॥
دات جوت سبھ سوُرت تیری ॥
ਦਾਤਿ ਜੋਤਿ ਸਭ ਸੂਰਤਿ ਤੇਰੀ ॥
بہُتُ سِیانپ ہئُمَے میری ॥
ਬਹੁਤੁ ਸਿਆਣਪ ਹਉਮੈ ਮੇਰੀ ॥
بہُ کرم کماوہ لوبھ موہ وِیاپے ہئُمَے کدے ن چوُکَے پھیری ॥
ਬਹੁ ਕਰਮ ਕਮਾਵਹਿ ਲੋਭਿ ਮੋਹਿ ਵਿਆਪੇ ਹਉਮੈ ਕਦੇ ਨ ਚੂਕੈ ਫੇਰੀ ॥

نانک آپِ کرائے کرتا جو تِسُ بھاوے سائی گل چنّگیری ॥۲॥
ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ॥੨॥
پئُڑی م : ۵ ॥
ਪਉੜੀ ਮ ੫ ॥
سچُ کھانا سچُ پینّنا سچُ نامُ ادھارُ ॥
ਸਚੁ ਖਾਣਾ ਸਚੁ ਪੈਨਣਾ ਸਚੁ ਨਾਮੁ ਅਧਾਰੁ ॥
گُرِ پۄُرےَ میلائِیا پ٘ربھُ دیونھہارُ ॥
ਗੁਰਿ ਪੂਰੈ ਮੇਲਾਇਆ ਪ੍ਰਭੁ ਦੇਵਣਹਾਰੁ ॥
بھاگُ پۄُرا تِن جاگِیا جپِیا نِرنّکارُ ॥
ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰੁ ॥
سادھۄُ سنّگتِ لگِیا ترِیا سنّسارُ ॥
ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ ॥
نانک سِپھتِ سلاہ کرِ پ٘ربھ کا جیَکارُ ॥۳۵॥
ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ ॥੩੫॥
سلۄک م : ۵ ॥
ਸਲੋਕ ਮ ੫ ॥
سبھے جیِء سمالِ اپنھی مِہر کرُ ॥
ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥
انّنُ پانھی مُچُ اُپاءِ دُکھ دالدُ بھنّنِ ترُ ॥
ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥
ارداسِ سُنھی داتارِ ہۄئی سِسٹِ ٹھرُ ॥
ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥
لیوہُ کنّٹھِ لگاءِ اپدا سبھ ہرُ ॥
ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥
نانک نامُ دھِیاءِ پ٘ربھ کا سپھلُ گھرُ ॥۱॥
ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥੧॥
م : ۵ ॥
ਮ ੫ ॥
وُٹھے میگھ سُہاونھے ہُکمُ کیِتا کرتارِ ॥
ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ ॥

رِجکُ اُپائِئونُ اگلا ٹھانِڈھ پئی سنّسارِ ॥
ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ ॥
تنُ منُ ہریا ہوئِیا سِمرت اگم اپار ॥
ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ ॥
کرِ کِرپا پربھ آپݨی سچے سِرجݨہار ॥
ਕਰਿ ਕਿਰਪਾ ਪ੍ਰਭ ਆਪਣੀ ਸਚੇ ਸਿਰਜਣਹਾਰ ॥
کیِتا لوڑہِ سو کرہِ نانک سد بلِہار ॥۲॥
ਕੀਤਾ ਲੋੜਹਿ ਸੋ ਕਰਹਿ ਨਾਨਕ ਸਦ ਬਲਿਹਾਰ ॥੨॥
پئُڑی ॥
ਪਉੜੀ ॥
وڈا آپِ اگنّمُ ہیَے وڈی وڈِیائی ॥
ਵਡਾ ਆਪਿ ਅਗੰਮੁ ਹੈ ਵਡੀ ਵਡਿਆਈ ॥
گُر سبدی ویکھ وِگسیا انّترِ سانِت آئی ॥
ਗੁਰ ਸਬਦੀ ਵੇਖਿ ਵਿਗਸਿਆ ਅੰਤਰਿ ਸਾਂਤਿ ਆਈ ॥
سبھُ آپے آپِ ورتدا آپے ہیَے بھائی ॥
ਸਭੁ ਆਪੇ ਆਪਿ ਵਰਤਦਾ ਆਪੇ ਹੈ ਭਾਈ ॥
آپِ ناتھُ سبھ نتھیِئنُ سبھ ہُکمِ چلائی ॥
ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥
نانک ہرِ بھاوۓ سو کرے سبھ چلیَے رجائی ॥۳٦॥۱॥ سُدھُ ॥
ਨਾਨਕ ਹਰਿ ਭਾਵੈ ਸੋ ਕਰੇ ਸਭ ਚਲੈ ਰਜਾਈ ॥੩੬॥੧॥ ਸੁਧੁ ॥
راگُ سارنّگ بانی بھگتاں کی ॥
ਰਾਗੁ ਸਾਰੰਗ ਬਾਣੀ ਭਗਤਾਂ ਕੀ ॥
کبیِر جی ॥
ਕਬੀਰ ਜੀ ॥
اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
کہا نر گربس تھوری بات ॥
ਕਹਾ ਨਰ ਗਰਬਸਿ ਥੋਰੀ ਬਾਤ ॥
من دس ناجُ ٹکا چارِ گانٹھی ایَنڈو ٹیڈھو جاتُ ॥۱॥ رہائو ॥
ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤੁ ॥੧॥ ਰਹਾਉ ॥

بہُتُ پرتاپُ گانئو سئو پائے دُئے لکھ ٹکا برات ॥
ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥
دِوس چارِ کی کرہُ ساہِبی جَیسے بن ہر پات ॥۱॥
ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥੧॥
نا کوئو لَیے آئِئو اِہُ دھنُ نا کوئو لَیے جاتُ ॥
ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥
راوَن ہُں تے اَدھِک چھترپتِ کھِن مہِ گئے بِلات ॥۲॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥੨॥

(Page 1252) ۲۵۲۱ پنّنا

ہرِ کے سنّت سدا تھِرُ پوُجہُ جو ہرِ نامُ جپات ॥
ਹਰਿ ਕੇ ਸੰਤ ਸਦਾ ਥਿਰੁ ਪੂਜਹੁ ਜੋ ਹਰਿ ਨਾਮੁ ਜਪਾਤ ॥
جِن کئو کِرپا کرت ہَیے گوبِدُ تے ستسنّگِ مِلات ॥۳॥
ਜਿਨ ਕਉ ਕ੍ਰਿਪਾ ਕਰਤ ਹੈ ਗੋਬਿਦੁ ਤੇ ਸਤਸੰਗਿ ਮਿਲਾਤ ॥੩॥
مات پِتا بنِتا سُت سنّپتِ انّتِ ن چلت سنّگات ॥
ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ ॥
کہت کبیرُ رام بھجُ بئُرے جنمُ اکارتھ جات ॥۴॥۱॥
ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥੪॥੧॥
راجاسرم مِتِ نہی جانی تیری ॥
ਰਾਜਾਸ੍ਰਮ ਮਿਤਿ ਨਹੀ ਜਾਨੀ ਤੇਰੀ ॥
تیرے سنّتن کی ہئو چیری ॥۱॥ رہائو ॥
ਤੇਰੇ ਸੰਤਨ ਕੀ ਹਉ ਚੇਰੀ ॥੧॥ ਰਹਾਉ ॥
ہستو جائے سُ رووتُ آوۓ رووتُ جائے سُ ہسَیے ॥
ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥
بستو ہوئے ہوئے سو اُوجرُ اُوجرُ ہوئے سُ بسَیے ॥۱॥
ਬਸਤੋ ਹੋਇ ਹੋਇ ਸੁੋ ਊਜਰੁ ਊਜਰੁ ਹੋਇ ਸੁ ਬਸੈ ॥੧॥
جل تے تھل کرِ تھل تے کوُیا کوُپ تے میرُ کراوۓ ॥
ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥
دھرتی تے آکاسِ چڑھاوۓ چڑھے اکاسِ گِراوۓ ॥۲॥
ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥੨॥

بھیکھاری تے راجُ کراوےَ راجا تے بھیکھاری ॥
ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
کھل مۄُرکھ تے پنّڈِتُ کرِبو پنّڈِت تے مُگدھاری ॥۳॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥੩॥
ناری تے جو پُرکھُ کراوےَ پُرکھن تے جو ناری ॥
ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥
کہُ کبیِر سادھوُ کو پ٘ریِتمُ تِسُ مۄُرتِ بلِہاری ॥۴॥۲॥
ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥੨॥
سارنّگ بانھی نامدیئو جی کی ॥
ਸਾਰੰਗ ਬਾਣੀ ਨਾਮਦੇਉ ਜੀ ਕੀ ॥
اِک اونکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
کائیں رے من بِکھِیا بن جائے ॥
ਕਾਏਂ ਰੇ ਮਨ ਬਿਖਿਆ ਬਨ ਜਾਇ ॥
بھوُلوَ رے ٹھگموُری کھائے ॥۱॥ رہائو ॥
ਭੂਲੌ ਰੇ ਠਗਮੂਰੀ ਖਾਇ ॥੧॥ ਰਹਾਉ ॥
جیَسے میِنُ پانی مہ رہےَ ॥
ਜੈਸੇ ਮੀਨੁ ਪਾਨੀ ਮਹਿ ਰਹੈ ॥
کال جال کی سُدھِ نہی لہےَ ॥
ਕਾਲ ਜਾਲ ਕੀ ਸੁਧਿ ਨਹੀ ਲਹੈ ॥
جِہبا سُیادی لیِلِت لوہ ॥
ਜਿਹਬਾ ਸੁਆਦੀ ਲੀਲਿਤ ਲੋਹ ॥
ایَسے کنِک کامنی بادھِئو موہ ॥۱॥
ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥
جِئو مدھُ ماکھی سنّچےَ اپار ॥
ਜਿਉ ਮਧੁ ਮਾਖੀ ਸੰਚੈ ਅਪਾਰ ॥
مدھُ لیِنو مُکھ دیِنی چھارُ ॥
ਮਧੁ ਲੀਨੋ ਮੁਖਿ ਦੀਨੀ ਛਾਰੁ ॥
گئوُ باچھ کئو سنّچےَ کھیِرُ ॥
ਗਊ ਬਾਛ ਕਉ ਸੰਚੈ ਖੀਰੁ ॥

گلا باںدھ دُہ لیئے اہیرُ ॥۲॥
ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥
مائِیا کارِن سرمُ اِت کرئے ॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥
سو مائِیا لیَے گاڈئے دھرئے ॥
ਸੋ ਮਾਇਆ ਲੈ ਗਾਡੈ ਧਰੈ ॥
اِت سنّچیَے سمجھیَے نہی مُوڑ ॥
ਅਤਿ ਸੰਚੈ ਸਮਝੈ ਨਹੀ ਮੂੜ੍ਹ ॥
دھنُ دھرتی تنُ ہوئے گئِیو دھوُڑِ ॥۳॥
ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥
کام کروُدھ ترِسنا اِت جرئے ॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥
سادھسنّگِت کبہوُ نہی کرئے ॥
ਸਾਧਸੰਗਤਿ ਕਬਹੂ ਨਹੀ ਕਰੈ ॥
کہت نامدیئو تا چی آنِ ॥
ਕਹਤ ਨਾਮਦੇਉ ਤਾ ਚੀ ਆਣਿ ॥
نِربھیَے ہوئے بھجیِئیَے بھگوان ॥۴॥۱॥
ਨਿਰਭੈ ਹੋਇ ਭਜੀਐ ਭਗਵਾਨ ॥੪॥੧॥
بدہُ کی ن ہوڈ مادھئو مو سِئو ॥
ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥
ٹھاکُر تے جنُ جن تے ٹھاکُرُ کھیلُ پرِئو ہیَے تو سِئو ॥۱॥ رہائو ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ ॥
آپن دیئو دیہُرا آپن آپ لگاوئے پوُجا ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥
جل تے ترنّگ ترنّگ تے ہیَے جلُ کہن سُنن کئو دوُجا ॥۱॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥
آپہِ گاوئے آپہِ ناچیَے آپِ بجاوئے توُرا ॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥
کہت نامدیئو توُں میرو ٹھاکُرُ جنُ اوُرا توُ پوُرا ॥۲॥۲॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥੨॥੨॥

داس اننّن میرو ِنج رُوپ ॥
ਦਾਸ ਅਨਿੰਨ ਮੇਰੋ ਨਿਜ ਰੂਪ ॥
درسن ِنمکھ تاپ ترئی مؤچن پرست مکِت کرت ِگرہ کوُپ ॥ ا॥ رہائو ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥
میری باںدھی بھگتُ چھڈاوئے باںدھیَے بھگتُ ن چھوُٹیَے مؤہِ ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥

پنّنا ۳۵۲۱ (Page 1253)

ایک سمیَے مؤ کئو گہِ باںدھیَے تئو پھُنِ مؤ پیَے جباب ُن ہؤئے ॥ ا॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
میَے گُن بنّدھ سگل کی جیِونِ میری جیِونِ میرے داس ॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥
نامدیو جاکے جیِئ ایَسی تیَسؤ تاکیَے پ٘ریم پ٘رگاس ॥ ۲॥ ۳॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥
سارنّگ ॥
ਸਾਰੰਗ ॥
اِک اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
تیَے نر کِیا پُرانُ سُنِ کیِنا ॥
ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
انپاونی بھگتِ نہی اُپجی بھوُکھیَے دانُ ن دیِنا ॥ ا॥ رہائو ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥
کامُ ن بِسرِئو کرؤدھُ ن بِسرِئو لوبھُ ن چھوُٹِئو دیوا ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
پر ِنںدا مکھ تے نہی چھوُٹی ِنپھل بھئی سبھ سیوا ॥ ا॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥
باٹ پارِ گھرُ موُسِ بِرانو پیٹُ بھرےَ اپ٘رادھی ॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ِجہ پرلوک جائے اپکیِرتِ سوئی اِبدِیا سادھی ॥ ۲॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥

ہنّسا تئو من تے نہی چھُوٹی جیئ دئیا نہی پالی ॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
پرمانند سادھسنّگت مِل کتھا پُنِیت ن چالی ॥۳॥۱॥۶॥
ਪਰਮਾਨ ਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥
چھاڑِ من ہرِ بِمکھن کو سنّگُ ॥
ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥
سارنّگ مہلا ۵ سوُرداس ॥
ਸਾਰੰਗ ਮਹਲਾ ੫ ਸੂਰਦਾਸ ॥
اِکّ اونّکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
ہرِ کے سنّگ بسے ہرِ لوک ॥
ਹਰਿ ਕੇ ਸੰਗ ਬਸੇ ਹਰਿ ਲੋਕ ॥
تنُ منُ ارپِ سربسُ سبھُ ارپِئو اند سہج دھُنِ جھوک ॥۱॥ رہائو ॥
ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥
درسنُ پیکھِ بھئے نِربِکھئی پائے ہیَے سگلے تھوک ॥
ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥
آن بستُ سِئو کاجُ ن کچھوُئیَے سُندر بدن الوک ॥۱॥
ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥
سِیام سُندر تج آن جُ چاہت جِئو کُسٹی تنِ جوک ॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥
سوُرداس منُ پربھِ ہتھِ لِینو دِینو اِہُ پرلوک ॥۲॥۱॥۸॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥੨॥੧॥੮॥
سارنّگ کبیِر جیِئو ॥
ਸਾਰੰਗ ਕਬੀਰ ਜੀਉ ॥
اِکّ اونّکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
ہرِ بِنُ کئُنُ سہائی من کا ॥
ਹਰਿ ਬਿਨੁ ਕਉਨੁ ਸਹਾਈ ਮਨ ਕਾ ॥
مات پِتا بھائی سُت بنِتا ہِتُ لاگو سبھ پھن کا ॥۱॥ رہائو ॥
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥੧॥ ਰਹਾਉ ॥

آگے کئؤ کِچھُ تُلہا باندھہُ کِیا بھرواسا دھن کا ॥
ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥
کہا بِساسا اِس بھانڈے کا اِتنکُ لاگیَے ٹھنکا ॥۱॥
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥੧॥
سگل دھرم پُنّن پھل پاوہُ دھوُرِ بانچھہُ سبھ جن کا ॥
ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥
کہَیَے کبیِرُ سُنہُ رے سنّتہُ اِہُ منُ اُڈن پنّکھیروُ بن کا ॥۲॥۱॥۹॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥੨॥੧॥੯॥

(Page 1254) پنّنا ۴۵۲۱

راگُ ملار چئُپدے مہلا ۱ گھرُ ۱
ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧
اِکّ اوُنّکار سِت نامُ کرتا پُرکھُ نِربھئُ نِرویَرُ اکال مۄُرتِ اجۄُنی سیَبھں گُر پ٘رسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
کھانا پیِنا ہسنا سئُنا وِسرِ گئِیا ہیَے مرنا ॥
ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥
کھسمُ وِسارِ کھُیاری کیِنی دھ٘رِگُ جیِونُ نہی رہنا ॥۱॥
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥੧॥
پ٘رانی ایکو نامُ دھِیاوہُ ॥
ਪ੍ਰਾਣੀ ਏਕੋ ਨਾਮੁ ਧਿਆਵਹੁ ॥
اپنی پتِ سیتی گھرِ جاوہُ ॥۱॥ رہائُ ॥
ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ ॥
تُدھنو سیوہِ تُجھُ کِیا دیوہِ مانگہِ لیوہِ رہہِ نہی ॥
ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥
تۄُ داتا جیِیا سبھنا کا جیِیا انّدرِ جیِئُ تُہی ॥۲॥
ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥੨॥
گُرمُکھِ دھِیاوہِ سِ انّم٘رِتُ پاوہِ سیئی سۄُچے ہۄہی ॥
ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥
اہِنِسِ نامُ جپہُ رے پ٘رانی میَلے ہچھے ہۄہی ॥۳॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥੩॥

جیہی رُت کائِیا سکھُ تیہا تیہو جیہی دیہی =
ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥
نانک رُت سُہاوی سائی بِن ُ ناوئے رُت کیہی = ۴= ۱=
ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥੪॥੧॥
ملار مہلا ۱ =
ਮਲਾਰ ਮਹਲਾ ੧ ॥
کرئو بِنئو گُر اپنے پریتم ہر ورُ آن مِلاوئے =
ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ ॥
سُن گھن گھور سیِتلُ منُ مورا لال رتی گُن گاوئے = ۱=
ਸੁਣਿ ਘਨ ਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ ॥੧॥
برسُ گھنا میرا منُ بھینا =
ਬਰਸੁ ਘਨਾ ਮੇਰਾ ਮਨੁ ਭੀਨਾ ॥
انّمرت بوُند سُہانی ہیئرے گُر موہی منُ ہر رس لینا = ۱= رہائو =
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸਿ ਲੀਨਾ ॥੧॥ ਰਹਾਉ ॥
سہج سکھی ور کامن پیاری جسُ گُر بچنی منُ مانِیا =
ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ ॥
ہر ور نار بھئی سوہاگن من تن پریمُ سکھانِیا = ۲=
ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ ॥੨॥
اوگن تیاگ بھئی بیَراگن استھرُ ورُ سوہاگُ ہری =
ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ ॥
سوگُ وِجوگُ تسُ کدے ن وِیاپیَے ہر پربھ اپنی کرپا کری = ۳=
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ ॥੩॥
آون جانُ نہی منُ نہچلُ پوُرے گُر کی اوٹ گہی =
ਆਵਣ ਜਾਣੁ ਨਹੀ ਮਨੁ ਨਿਹਚਲੁ ਪੂਰੇ ਗੁਰ ਕੀ ਓਟ ਗਹੀ ॥
نانک رام نامُ جپ گُرمُکھ دھنُ سوہاگن سچُ سہی = ۴= ۲=
ਨਾਨਕ ਰਾਮ ਨਾਮੁ ਜਪਿ ਗੁਰਮੁਖਿ ਧਨੁ ਸੋਹਾਗਣਿ ਸਚੁ ਸਹੀ ॥੪॥੨॥
ملار مہلا ۱ =
ਮਲਾਰ ਮਹਲਾ ੧ ॥
ساچی سُرت نام نہی ترپتے ہئُمیَے کرت گوائِیا =
ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ ਹਉਮੈ ਕਰਤ ਗਵਾਇਆ ॥

پر دھن پر ناری رتُ نِنّدا بِکھُ کھائی دُکھُ پائِیا ॥
ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ॥
سبدُ چِینِ بھیَے کپٹ ن چھوُٹے منِ مُکھِ مائِیا مائِیا ॥
ਸਬਦੁ ਚੀਨਿ ਭੈ ਕਪਟ ਨ ਛੂਟੇ ਮਨਿ ਮੁਖਿ ਮਾਇਆ ਮਾਇਆ ॥
اجگرِ بھارِ لدے اتِ بھاری مرِ جنمے جنمُ گوائِیا ॥۱॥
ਅਜਗਰਿ ਭਾਰਿ ਲਦੇ ਅਤਿ ਭਾਰੀ ਮਰਿ ਜਨਮੇ ਜਨਮੁ ਗਵਾਇਆ ॥੧॥
منِ بھاوےَ سبدُ سُہائِیا ॥
ਮਨਿ ਭਾਵੈ ਸਬਦੁ ਸੁਹਾਇਆ ॥
بھ٘رمِ بھ٘رمِ جونِ بھیکھ بہُ کیِنے گُرِ راکھے سچُ پائِیا ॥۱॥ رہاءُ ॥
ਭ੍ਰਮਿ ਭ੍ਰਮਿ ਜੋਨਿ ਭੇਖ ਬਹੁ ਕੀਨ੍ਹੇ ਗੁਰਿ ਰਾਖੇ ਸਚੁ ਪਾਇਆ ॥੧॥ ਰਹਾਉ ॥
تیِرتھِ تیجُ نِوارِ ن ناتے ہرِ کا نامُ ن بھائِیا ॥
ਤੀਰਥਿ ਤੇਜੁ ਨਿਵਾਰਿ ਨ ਨ੍ਹਾਤੇ ਹਰਿ ਕਾ ਨਾਮੁ ਨ ਭਾਇਆ ॥
رتن پدارتھُ پرہرِ تِیاگِیا جت کو تت ہی آئِیا ॥
ਰਤਨ ਪਦਾਰਥੁ ਪਰਹਰਿ ਤਿਆਗਿਆ ਜਤ ਕੋ ਤਤ ਹੀ ਆਇਆ ॥
بِسٹا کیِٹ بھئے اُت ہی تے اُت ہی ماہِ سمائِیا ॥
ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥
ادھِک سُیاد روگ ادھِکائی بِنُ گُر سہجُ ن پائِیا ॥۲॥
ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥੨॥
سیوا سُرتِ رہسِ گُن گاوا گُرمُکھِ گِیانُ بیِچارا ॥
ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥
کھوجی اُپجےَ بادی بِنسےَ ہئُ بلِ بلِ گُر کرتارا ॥
ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ ॥
ہم نیِچ ہوُتے ہیِنمتِ جھوُٹھے توُ سبدِ سوارنھارا ॥
ਹਮ ਨੀਚ ਹੋੁਤੇ ਹੀਣਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥
آتم چیِنِ تہا توُ تارن سچُ تارے تارنھارا ॥۳॥
ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥
بیَسِ سُتھانِ کہاں گُن تیرے کِیا کِیا کتھئُ اپارا ॥
ਬੈਸਿ ਸੁਥਾਨਿ ਕਹਾਂ ਗੁਣ ਤੇਰੇ ਕਿਆ ਕਿਆ ਕਥਉ ਅਪਾਰਾ ॥

الکھُ ن لکھیِئیَے اگمُ اجوُنی توُں ناتھاں ناتھنھہارا ॥
ਅਲਖੁ ਨ ਲਖੀਐ ਅਗਮੁ ਅਜੋਨੀ ਤੂੰ ਨਾਥਾਂ ਨਾਥਣਹਾਰਾ ॥
کِسُ پہِ دیکھِ کہئو توُ کیَسا سبھِ جاچک توُ داتارا ॥
ਕਿਸੁ ਪਹਿ ਦੇਖਿ ਕਹਉ ਤੂ ਕੈਸਾ ਸਭਿ ਜਾਚਕ ਤੂ ਦਾਤਾਰਾ ॥
بھگتِہیِنھُ نانکُ درِ دیکھہُ اِکُ نامُ مِلےَ اُرِ دھارا ॥۴॥۳॥
ਭਗਤਿਹੀਣੁ ਨਾਨਕੁ ਦਰਿ ਦੇਖਹੁ ਇਕੁ ਨਾਮੁ ਮਿਲੈ ਉਰਿ ਧਾਰਾ ॥੪॥੩॥
ملار مہلا ۱ ॥
ਮਲਾਰ ਮਹਲਾ ੧ ॥
جِنِ دھن پِر کا سادُ ن جانِیا سا بِلکھ بدن کُملانی ॥
ਜਿਨਿ ਧਨ ਪਿਰ ਕਾ ਸਾਦੁ ਨ ਜਾਨਿਆ ਸਾ ਬਿਲਖ ਬਦਨ ਕੁਮਲਾਨੀ ॥
بھئی نِراسی کرم کی پھاسی بِنُ گُر بھرمِ بھُلانی ॥۱॥
ਭਈ ਨਿਰਾਸੀ ਕਰਮ ਕੀ ਫਾਸੀ ਬਿਨੁ ਗੁਰ ਭਰਮਿ ਭੁਲਾਨੀ ॥੧॥
برسُ گھنا میرا پِرُ گھرِ آئِیا ॥
ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ॥
بلِ جاواں گُر اپنے پ٘ریِتم جِنِ ہرِ پ٘ربھُ آنھِ مِلائِیا ॥۱॥ رہائو ॥
ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧॥ ਰਹਾਉ ॥
نئُتن پ٘ریِتِ سدا ٹھاکُر سِئو اندِنُ بھگتِ سُہاوی ॥
ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ ॥
مُکتِ بھۓ گُرِ درسُ دِکھائِیا جُگِ جُگِ بھگتِ سُبھاوی ॥۲॥
ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ ॥੨॥
ہم تھارے ت٘رِبھوھن جگُ تُمرا توُ میرا ہئُ تیرا ॥
ਹਮ ਥਾਰੇ ਤ੍ਰਿਭਵਣ ਜਗੁ ਤੁਮਰਾ ਤੂ ਮੇਰਾ ਹਉ ਤੇਰਾ ॥
ستِگُرِ مِلِئیَے نِرنّجنُ پائِیا بہُرِ ن بھوجلِ پھیرا ॥۳॥
ਸਤਿਗੁਰਿ ਮਿਲਿਐ ਨਿਰੰਜਨੁ ਪਾਇਆ ਬਹੁਰਿ ਨ ਭਵਜਲਿ ਫੇਰਾ ॥੩॥
اپُنے پِر ہرِ دیکھِ وِگاسی تئُ دھن ساچُ سیِگارو ॥
ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ ॥
اکُل نِرنّجن سِئو سچِ ساچی گُرمتِ نامُ ادھارو ॥۴॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ ॥੪॥
مُکتِ بھئی بنّدھن گُرِ کھولے سبدِ سُرتِ پتِ پائی ॥
ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ ॥

نانک رام نامُ رِد انّترِ گُرمکھ میل مِلائی ॥ ۵ ॥ ۴ ॥
ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ ॥੫॥੪॥
مہلا ۱ ملار ॥
ਮਹਲਾ ੧ ਮਲਾਰ ॥
پر دارا پر دھنُ پر لوبھا ہئُمیَے بِکھیَے بِکار ॥
ਪਰ ਦਾਰਾ ਪਰ ਧਨੁ ਪਰ ਲੋਭਾ ਹਉਮੈ ਬਿਖੈ ਬਿਕਾਰ ॥
دُسٹ بھائو تج نِنّد پرائی کامُ کرودھُ چنڈار ॥ ۱ ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥੧॥
مہل مہ بیَٹھے اگم اپار ॥
ਮਹਲ ਮਹਿ ਬੈਠੇ ਅਗਮ ਅਪਾਰ ॥
بھیِترِ انّمرتُ سوئی جنُ پاوےَ جِسُ گُر کا سبدُ رتنُ آچار ॥ ۱ ॥ رہائو ॥
ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ ਰਹਾਉ ॥



دُکھ سُکھ دوئُو سم کر جانیَے بُرا بھلا سنّسار ॥
ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ॥
سُدھ بُدھ سُرت نامِ ہرِ پائیئیَے ستسنّگت گُر پیار ॥ ۲ ॥
ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ ॥੨॥
اہِنِس لاہا ہرِ نامُ پراپت گُرُ داتا دیوݨہارُ ॥
ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ ॥
گُرمکھ سِکھ سوئی جنُ پائے جِس نو ندرِ کرے کرتارُ ॥ ۳ ॥
ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ ॥੩॥
کائِیا مہلُ منّدرُ گھرُ ہرِ کا تِسُ مہ راکھی جوت اپار ॥
ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥
نانک گُرمکھ مہل بُلائیئیَے ہرِ میلے میلݨہار ॥ ۴ ॥ ۵ ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥੪॥੫॥
ملار مہلا ۱ گھرُ ۲
ਮਲਾਰ ਮਹਲਾ ੧ ਘਰੁ ੨
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

پونْیَے پانْی جانْیَے جاتِ ॥

ਪਵਣੈ ਪਾਣੀ ਜਾਣੈ ਜਾਤਿ ॥

کائِیاں اگنِ کرے نِبھرانْتِ ॥

ਕਾਇਆਂ ਅਗਨਿ ਕਰੇ ਨਿਭਰਾਂਤਿ ॥

جنّمہِ جیِئ جانْیَے جے تھائُو ॥

ਜੰਮਹਿ ਜੀਅ ਜਾਣੈ ਜੇ ਥਾਉ ॥

سُرتا پنّڈِتُ تا کا نائُو ॥۱॥

ਸੁਰਤਾ ਪੰਡਿਤੁ ਤਾ ਕਾ ਨਾਉ ॥੧॥

گُنْ گوبِنّد ن جانْیِئہِ مائِے ॥

ਗੁਣ ਗੋਬਿੰਦ ਨ ਜਾਣੀਅਹਿ ਮਾਇ ॥

انْڈیِٹھا کِچھُ کہنْ ُن جائِے ॥

ਅਣਡੀਠਾ ਕਿਛੁ ਕਹਣੁ ਨ ਜਾਇ ॥

کِیا کرِ آکھِ وکھانْیِئیَے مائِے ॥۱॥ رہائُو ॥

ਕਿਆ ਕਰਿ ਆਖਿ ਵਖਾਣੀਐ ਮਾਇ ॥੧॥ ਰਹਾਉ ॥

اُوُپرِ درِ اسمانِ پئِیالِ ॥

ਊਪਰਿ ਦਰਿ ਅਸਮਾਨਿ ਪਇਆਲਿ ॥

کِئُو کرِ کہیِئیَے دیہُ ویِچارِ ॥

ਕਿਉ ਕਰਿ ਕਹੀਐ ਦੇਹੁ ਵੀਚਾਰਿ ॥

بِنُ جِہوا جو جپیَے ہِیائِے ॥

ਬਿਨੁ ਜਿਹਵਾ ਜੋ ਜਪੈ ਹਿਆਇ ॥

کوئی جانْیَے کیَسا نائُو ॥۲॥

ਕੋਈ ਜਾਣੈ ਕੈਸਾ ਨਾਉ ॥੨॥

کتھنی بدنی رہیَے نِبھرانْتِ ॥

ਕਥਨੀ ਬਦਨੀ ਰਹੈ ਨਿਭਰਾਂਤਿ ॥

سو بوُجھیَے ہوویَے جِسُ داتِ ॥

ਸੋ ਬੂਝੈ ਹੋਵੈ ਜਿਸੁ ਦਾਤਿ ॥

اہِنِسِ انّترِ رہیَے لِو لائِے ॥

ਅਹਿਨਿਸਿ ਅੰਤਰਿ ਰਹੈ ਲਿਵ ਲਾਇ ॥

سوئی پُرکھُ جِ سچِ سمائِے ॥۳॥

ਸੋਈ ਪੁਰਖੁ ਜਿ ਸਚਿ ਸਮਾਇ ॥੩॥

جاتِ کُلیِنُ سیوکُ جے ہوئِے =
ਜਾਤਿ ਕੁਲੀਨੁ ਸੇਵਕੁ ਜੇ ਹੋਇ ॥
تا کا کہنا کہہُ ن کوئِے =
ਤਾ ਕਾ ਕਹਣਾ ਕਹਹੁ ਨ ਕੋਇ ॥
وِچِ سنات-ی سیوکُ ہوئِے =
ਵਿਚਿ ਸਨਾਤ□ੀ ਸੇਵਕੁ ਹੋਇ ॥
نانک پݨھیِیا پہرےٖ سوئِے =۴=۱=٦=
ਨਾਨਕ ਪਣ੍ਹੀਆ ਪਹਿਰੈ ਸੋਇ ॥੪॥੧॥੬॥
ملار مہلا ۱ =
ਮਲਾਰ ਮਹਲਾ ੧ ॥
دُکھُ ویچھوڑا اِکُ دُکھُ بھُوکھ =
ਦੁਖੁ ਵੇਛੋੜਾ ਇਕੁ ਦੁਖੁ ਭੂਖ ॥
اِکُ دُکھُ سکتوار جمدُوت =
ਇਕੁ ਦੁਖੁ ਸਕਤਵਾਰ ਜਮਦੂਤ ॥
اِکُ دُکھُ روگُ لگےَ تنِ دھائِے =
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥
ویَد ن بھولے دارُو لائِے =۱=
ਵੈਦ ਨ ਭੋਲੇ ਦਾਰੂ ਲਾਇ ॥੧॥
ویَد ن بھولے دارُو لائِے =
ਵੈਦ ਨ ਭੋਲੇ ਦਾਰੂ ਲਾਇ ॥
دردُ ہووےَ دُکھُ رہےَ سریِر =
ਦਰਦੁ ਹੋਵੈ ਦੁਖੁ ਰਹੈ ਸਰੀਰ ॥
ایَسا دارُو لگےَ ن بیِر =۱= رہاؤ =
ਐਸਾ ਦਾਰੂ ਲਗੈ ਨ ਬੀਰ ॥੧॥ ਰਹਾਉ ॥
کھسمُ وِسارِ کیِئے رس بھوگ =
ਖਸਮੁ ਵਿਸਾਰਿ ਕੀਏ ਰਸ ਭੋਗ ॥
تاں تنِ اُٹھِ کھلوئِے روگ =
ਤਾਂ ਤਨਿ ਉਠਿ ਖਲੋਏ ਰੋਗ ॥
من انّدھے کئُو مِلےَ سجائِے =
ਮਨ ਅੰਧੇ ਕਉ ਮਿਲੈ ਸਜਾਇ ॥

ویدن بھولے دارُو لائے ॥ ۲ ॥
ਵੈਦ ਨ ਭੋਲੇ ਦਾਰੂ ਲਾਇ ॥੨॥
چنّدن کا پھلُ چنّدن واسُ ॥
ਚੰਦਨ ਕਾ ਫਲੁ ਚੰਦਨ ਵਾਸੁ ॥
مانٔس کا پھلُ گھٹ مہِ ساسُ ॥
ਮਾਣਸ ਕਾ ਫਲੁ ਘਟ ਮਹਿ ਸਾਸੁ ॥
ساسِ گئِئیَے کائِیا ڈھلِ پائے ॥
ਸਾਸਿ ਗਇਐ ਕਾਇਆ ਢਲਿ ਪਾਇ ॥
تا کیَے پاچھیَے کوئے ن کھائے ॥ ۳ ॥
ਤਾ ਕੈ ਪਾਛੈ ਕੋਇ ਨ ਖਾਇ ॥੩॥
کنّچن کائِیا نِرمل ہنّسُ ॥
ਕੰਚਨ ਕਾਇਆ ਨਿਰਮਲ ਹੰਸੁ ॥
جِسُ مہِ نامُ نِرنّجن انّسُ ॥
ਜਿਸੁ ਮਹਿ ਨਾਮੁ ਨਿਰੰਜਨ ਅੰਸੁ ॥
دُوکھ روگ سبھِ گئِیا گوائے ॥
ਦੂਖ ਰੋਗ ਸਭਿ ਗਇਆ ਗਵਾਇ ॥
نانک چھوُٹِس ساچیَے نائے ॥ ۴ ॥ ۲ ॥ ۷ ॥
ਨਾਨਕ ਛੂਟਸਿ ਸਾਚੈ ਨਾਇ ॥੪॥੨॥੭॥
ملار مہلا ۱ ॥
ਮਲਾਰ ਮਹਲਾ ੧ ॥
دکھ مہُرا مارن ہرِ نامُ ॥
ਦੁਖ ਮਹੁਰਾ ਮਾਰਣ ਹਰਿ ਨਾਮੁ ॥
سِلا سنّتوکھ پیِسنُ ہتھِ دانُ ॥
ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥

(Page 1257) ۷۵۲۱ پنّنا

نِت نِت لیہُ ن چھیِجیَے دیہ ॥
ਨਿਤ ਨਿਤ ਲੇਹੁ ਨ ਛੀਜੈ ਦੇਹ ॥
انّت کالِ جمُ مارئے ٹھیہ ॥ ۱ ॥
ਅੰਤ ਕਾਲਿ ਜਮੁ ਮਾਰੈ ਠੇਹ ॥੧॥

ایَسا دارُوٗ کھاہِ گوار ॥
ਐਸਾ ਦਾਰੂ ਖਾਹਿ ਗਵਾਰ ॥
جِتُ کھادھیَے تیرے جاہِ وِکار ॥۱॥ رہائُو ॥
ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥੧॥ ਰਹਾਉ ॥
راجُ مالُ جوٗبنُ سبھُ چھانْو ॥
ਰਾਜੁ ਮਾਲੁ ਜੋਬਨੁ ਸਭੁ ਛਾਂਵ ॥
رتھِ پھِرنّدےَ دیِسہِ تھاو ॥
ਰਥਿ ਫਿਰੰਦੈ ਦੀਸਹਿ ਥਾਵ ॥
دیہ ن نائُو ن ہوٗوےَ جاتِ ॥
ਦੇਹ ਨ ਨਾਉ ਨ ਹੋਵੈ ਜਾਤਿ ॥
اوُتھےَ دِہُ ایَتھےَ سبھ راتِ ॥۲॥
ਓਥੈ ਦਿਹੁ ਐਥੈ ਸਭ ਰਾਤਿ ॥੨॥
ساد کرِ سمدھاں تِرسنا گھِئُو تیلُ ॥
ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ ॥
کامُ کروٗدھُ اگنی سِئُو میلُ ॥
ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥
ہوٗم جگ ارُ پاٹھ پُران ॥
ਹੋਮ ਜਗ ਅਰੁ ਪਾਠ ਪੁਰਾਣ ॥
جوٗ تِسُ بھاوےَ سوٗ پروان ॥۳॥
ਜੋ ਤਿਸੁ ਭਾਵੈ ਸੋ ਪਰਵਾਣ ॥੩॥
تپُ کاگدُ تیرا نامُ نیِسانُ ॥
ਤਪੁ ਕਾਗਦੁ ਤੇਰਾ ਨਾਮੁ ਨੀਸਾਨੁ ॥
جِن کئُو لِکھِیا ایہُ نِدھانُ ॥
ਜਿਨ ਕਉ ਲਿਖਿਆ ਏਹੁ ਨਿਧਾਨੁ ॥
سے دھنونّت دِسہِ گھرِ جائے ॥
ਸੇ ਧਨਵੰਤ ਦਿਸਹਿ ਘਰਿ ਜਾਇ ॥
نانک جننی دھنّنی مائے ॥۴॥۳॥۸॥
ਨਾਨਕ ਜਨਨੀ ਧੰਨੀ ਮਾਇ ॥੪॥੩॥੮॥
ملار مہلا ۱ ॥
ਮਲਾਰ ਮਹਲਾ ੧ ॥

باگے کاپڑ بۄلیَے بیَݨ ॥
ਬਾਗੇ ਕਾਪੜ ਬੋਲੈ ਬੈਣ ॥
لنّما نکُ کالے تیرے نیَݨ ॥
ਲ ਮਾ ਨਕੁ ਕਾਲੇ ਤੇਰੇ ਨੈਣ ॥
کبہُوں ساہِبُ دیکھِیا بھیَݨ ॥۱॥
ਕਬਹੂੰ ਸਾਹਿਬੁ ਦੇਖਿਆ ਭੈਣ ॥੧॥
اُوڈاں اُوڈِ چڑاں اسمانِ ॥
ਊਡਾਂ ਊਡਿ ਚੜਾਂ ਅਸਮਾਨਿ ॥
ساہِب سنّمِرتھ تیرَے تاݨِ ॥
ਸਾਹਿਬ ਸੰਮ੍ਰਿਥ ਤੇਰੈ ਤਾਣਿ ॥
جلِ تھلِ ڈُونّگرِ دیکھاں تیِر ॥
ਜਲਿ ਥਲਿ ਡੂੰਗਰਿ ਦੇਖਾਂ ਤੀਰ ॥
تھان تھنتّرِ ساہِبُ بیِر ॥۲॥
ਥਾਨ ਥਨ ਤਰਿ ਸਾਹਿਬੁ ਬੀਰ ॥੨॥
جِنِ تنُ سازِ دیئے نالِ کھنّبھ ॥
ਜਿਨਿ ਤਨੁ ਸਾਜਿ ਦੀਏ ਨਾਲਿ ਖੰਭ ॥
اتِ ترِسنا اُڈݨیَے کی ڈنّجھ ॥
ਅਤਿ ਤ੍ਰਿਸਨਾ ਉਡਣੈ ਕੀ ਡੰਝ ॥
ندرِ کرے تاں بنّدھاں دھیِر ॥
ਨਦਰਿ ਕਰੇ ਤਾਂ ਬੰਧਾਂ ਧੀਰ ॥
جِئُو ویکھالے تِئُو ویکھاں بیِر ॥۳॥
ਜਿਉ ਵੇਖਾਲੇ ਤਿਉ ਵੇਖਾਂ ਬੀਰ ॥੩॥
ن اِہُ تنُ جائِگا ن جاہِگے کھنّبھ ॥
ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥
پئُݨیَے پاݨی اگنی کا سنبنّدھ ॥
ਪਉਣੈ ਪਾਣੀ ਅਗਨੀ ਕਾ ਸਨਬੰਧ ॥
نانک کرمُ ہۄوَے جپیِئیَے کرِ گُرُ پیِرُ ॥
ਨਾਨਕ ਕਰਮੁ ਹੋਵੈ ਜਪੀਐ ਕਰਿ ਗੁਰੁ ਪੀਰੁ ॥
سچِ سماوَے ایہُ سریِرُ ॥۴॥۴॥۹॥
ਸਚਿ ਸਮਾਵੈ ਏਹੁ ਸਰੀਰੁ ॥੪॥੪॥੯॥

ملار مہلا ۳ چئُپدے گھرُ ۱

ਮਲਾਰ ਮਹਲਾ ੩ ਚਉਪਦੇ ਘਰੁ ੧

اِکّ اؤنکار سَتِگُر پرسادِ =

ੴ ਸਤਿਗੁਰ ਪ੍ਰਸਾਦਿ ॥

نِرنّکارُ آکارُ ہیَے آپے آپے بھرمِ بھُلائے =

ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ ॥

کرِ کرِ کرتا آپے ویکھیَے جِتُ بھاوےَ تِتُ لائے =

ਕਰਿ ਕਰਿ ਕਰਤਾ ਆਪੇ ਵੇਖੈ ਜਿਤੁ ਭਾਵੈ ਤਿਤੁ ਲਾਏ ॥

سیوک کئُ ایہا وڈِیائی جا کئُ ہُکمُ منائے =۱=

ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ ॥੧॥

آپݨا بھاݨا آپے جاݨیَے گُر کِرپا تے لہیئیَے =

ਆਪਣਾ ਭਾਣਾ ਆਪੇ ਜਾਣੈ ਗੁਰ ਕਿਰਪਾ ਤੇ ਲਹੀਐ ॥

ایہا سکتِ سِوےَ گھرِ آوےَ جیِودِیا مرِ رہیئیَے =۱= رہائُ =

ਏਹਾ ਸਕਤਿ ਸਿਵੈ ਘਰਿ ਆਵੈ ਜੀਵਦਿਆ ਮਰਿ ਰਹੀਐ ॥੧॥ ਰਹਾਉ ॥

وید پڑھےَ پڑھِ وادُ وکھاݨیَے برہما بِسنُ مہیسا =

ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ ॥

ایہ تِرگُݨ مائِیا جِنِ جگتُ بھُلائِیا جنم مرݨ کا سہسا =

ਏਹ ਤ੍ਰਿਗੁਣ ਮਾਇਆ ਜਿਨਿ ਜਗਤੁ ਭੁਲਾਇਆ ਜਨਮ ਮਰਣ ਕਾ ਸਹਸਾ ॥

گُر پرسادی ایکو جاݨیَے چُوکیَے منہُ انّدیسا =۲=

ਗੁਰ ਪਰਸਾਦੀ ਏਕੋ ਜਾਣੈ ਚੂਕੈ ਮਨਹੁ ਅੰਦੇਸਾ ॥੨॥

ہم دین مُورکھ اوِیچاری تُم چِنّتا کرہُ ہماری =

ਹਮ ਦੀਨ ਮੂਰਖ ਅਵੀਚਾਰੀ ਤੁਮ ਚਿੰਤਾ ਕਰਹੁ ਹਮਾਰੀ ॥

ہوہُ دئِیال کرِ داسُ داسا کا سیوا کری تُماری =

ਹੋਹੁ ਦਇਆਲ ਕਰਿ ਦਾਸੁ ਦਾਸਾ ਕਾ ਸੇਵਾ ਕਰੀ ਤੁਮਾਰੀ ॥

ایکُ نِدھانُ دیہِ تُوُ اپݨا اہِنِسِ نامُ وکھاݨی =۳=

ਏਕੁ ਨਿਧਾਨੁ ਦੇਹਿ ਤੂ ਅਪਣਾ ਅਹਿਨਿਸਿ ਨਾਮੁ ਵਖਾਣੀ ॥੩॥

کہت نانکُ گُر پرسادی بُوجھہُ کوئی ایَسا کرے وِیچارا =

ਕਹਤ ਨਾਨਕੁ ਗੁਰ ਪਰਸਾਦੀ ਬੂਝਹੁ ਕੋਈ ਐਸਾ ਕਰੇ ਵੀਚਾਰਾ ॥

جِئُ جل اُوُپرِ پھینُ بُدبُدا تیَسا اِہُ سنّسارا =

ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹੁ ਸੰਸਾਰਾ ॥

جس تے ہویا تسہِ سماݨا چوُک گئیا پاسارا = ۴= ۱=
ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ ॥੪॥੧॥
ملار مہلا ۳ =
ਮਲਾਰ ਮਹਲਾ ੩ ॥
جنی ہکمُ پچھاݨیا سے میلے ہئُمیَے سبد جلائے =
ਜਿਨੀ ਹੁਕਮੁ ਪਛਾਣਿਆ ਸੇ ਮੇਲੇ ਹਉਮੈ ਸਬਦਿ ਜਲਾਇ ॥
سچی بھگت کرہِ دنُ راتی سچ رہے لو لائے =
ਸਚੀ ਭਗਤਿ ਕਰਹਿ ਦਿਨੁ ਰਾਤੀ ਸਚਿ ਰਹੇ ਲਿਵ ਲਾਇ ॥
سدا سچُ ہر ویکھدے گر کیَے سبد سُبھائے = ۱=
ਸਦਾ ਸਚੁ ਹਰਿ ਵੇਖਦੇ ਗੁਰ ਕੈ ਸਬਦਿ ਸੁਭਾਇ ॥੧॥
من رے ہکمُ منّن سکھُ ہوئے =
ਮਨ ਰੇ ਹੁਕਮੁ ਮੰਨਿ ਸੁਖੁ ਹੋਇ ॥
پربھ بھاݨا اپݨا بھاودا جسُ بکھسے تسُ بگھنُ ن کوئے = ۱= رہائو =
ਪ੍ਰਭ ਭਾਣਾ ਅਪਣਾ ਭਾਵਦਾ ਜਿਸੁ ਬਖਸੇ ਤਿਸੁ ਬਿਘਨੁ ਨ ਕੋਇ ॥੧॥ ਰਹਾਉ ॥
ترَے گݨ سبھا دھاتُ ہیَے نا ہر بھگت ن بھائے =
ਤ੍ਰੈ ਗੁਣ ਸਭਾ ਧਾਤੁ ਹੈ ਨਾ ਹਰਿ ਭਗਤਿ ਨ ਭਾਇ ॥
گت مکت کدے ن ہووئی ہئُمیَے کرم کماہِ =
ਗਤਿ ਮੁਕਤਿ ਕਦੇ ਨ ਹੋਵਈ ਹਉਮੈ ਕਰਮ ਕਮਾਹਿ ॥
ساہب بھاوَے سو تھیئیَے پئیئیَے کرت پھراہِ = ۲=
ਸਾਹਿਬ ਭਾਵੈ ਸੋ ਥੀਐ ਪਇਐ ਕਿਰਤਿ ਫਿਰਾਹਿ ॥੨॥
ستگر بھیٹئیَے منُ مر رہیَے ہر نامُ وسیَے من آئے =
ਸਤਿਗੁਰ ਭੇਟਿਐ ਮਨੁ ਮਰਿ ਰਹੈ ਹਰਿ ਨਾਮੁ ਵਸੈ ਮਨਿ ਆਇ ॥
تس کی کیمت نا پوَے کہݨا کچھوُ ن جائے =
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥
چئُتھیَے پد واسا ہوئیا سچیَے رہیَے سمائے = ۳=
ਚਉਥੈ ਪਦਿ ਵਾਸਾ ਹੋਇਆ ਸਚੈ ਰਹੈ ਸਮਾਇ ॥੩॥
میرا ہر پربھُ اگمُ اگوچرُ ہیَے کیمت کہݨُ ن جائے =
ਮੇਰਾ ਹਰਿ ਪ੍ਰਭੁ ਅਗਮੁ ਅਗੋਚਰੁ ਹੈ ਕੀਮਤਿ ਕਹਣੁ ਨ ਜਾਇ ॥

گر پرسادی بُجھیئیے سبدے کار کمائے ॥
ਗੁਰ ਪਰਸਾਦੀ ਬੁਝੀਐ ਸਬਦੇ ਕਾਰ ਕਮਾਇ ॥
نانک نامُ سلاہِ توُ ہر ہر در سوبھا پائے ॥۴॥۲॥
ਨਾਨਕ ਨਾਮੁ ਸਲਾਹਿ ਤੂ ਹਰਿ ਹਰਿ ਦਰਿ ਸੋਭਾ ਪਾਇ ॥੪॥੨॥
ملار مہلا ۳ ॥
ਮਲਾਰ ਮਹਲਾ ੩ ॥
گرمکھ کوئی ورلا بوُجھیَے جس نو ندر کریئے ॥
ਗੁਰਮੁਖਿ ਕੋਈ ਵਿਰਲਾ ਬੂਝੈ ਜਿਸ ਨੋ ਨਦਰਿ ਕਰੇਇ ॥
گر بِنُ داتا کوئی ناہی بکھسے ندر کریئے ॥
ਗੁਰ ਬਿਨੁ ਦਾਤਾ ਕੋਈ ਨਾਹੀ ਬਖਸੇ ਨਦਰਿ ਕਰੇਇ ॥
گر مِلیئیے سانت اوُپجیَے اندِنُ نامُ لئیئے ॥۱॥
ਗੁਰ ਮਿਲਿਐ ਸਾਂਤਿ ਊਪਜੈ ਅਨਦਿਨੁ ਨਾਮੁ ਲਏਇ ॥੧॥
میرے من ہر انّمرت نامُ دھیائے ॥
ਮੇਰੇ ਮਨ ਹਰਿ ਅੰਮ੍ਰਿਤ ਨਾਮੁ ਧਿਆਇ ॥
ستگرُ پُرکھُ مِلیَے نائو پائیئیے ہر نامے سدا سمائے ॥۱॥ رہائو ॥
ਸਤਿਗੁਰੁ ਪੁਰਖੁ ਮਿਲੈ ਨਾਉ ਪਾਈਐ ਹਰਿ ਨਾਮੇ ਸਦਾ ਸਮਾਇ ॥੧॥ ਰਹਾਉ ॥
منمکھ سدا وچھڑے پھرہ کوئے ن کس ہی نال ॥
ਮਨਮੁਖ ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ ॥
ہئُمیَے وڈا روگُ ہیَے سر مارے جمکال ॥
ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ ॥
گرمت ستسنّگت ن وچھڑہ اندِنُ نامُ سمال ॥۲॥
ਗੁਰਮਤਿ ਸਤਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਹਾਲਿ ॥੨॥
سبھنا کرتا ایکُ توُ نت کر دیکھہ ویچارُ ॥
ਸਭਨਾ ਕਰਤਾ ਏਕੁ ਤੂ ਨਿਤ ਕਰਿ ਦੇਖਹਿ ਵੀਚਾਰੁ ॥
اِک گرمکھ آپ مِلائیا بکھسے بھگت بھنّڈار ॥
ਇਕਿ ਗੁਰਮੁਖਿ ਆਪਿ ਮਿਲਾਇਆ ਬਖਸੇ ਭਗਤਿ ਭੰਡਾਰ ॥
توُ آپے سبھُ کچھُ جاݨدا کسُ آگیَے کری پوُکار ॥۳॥
ਤੂ ਆਪੇ ਸਭੁ ਕਿਛੁ ਜਾਣਦਾ ਕਿਸੁ ਆਗੈ ਕਰੀ ਪੂਕਾਰ ॥੩॥
ہر ہر نامُ انّمرتُ ہیَے ندری پائیا جائے ॥
ਹਰਿ ਹਰਿ ਨਾਮੁ ਅੰਮ੍ਰਿਤੁ ਹੈ ਨਦਰੀ ਪਾਇਆ ਜਾਇ ॥

اندِنُ ہر ہر اُچرے گُر کیَے سہج سُبھائے =
ਅਨਦਿਨੁ ਹਰਿ ਹਰਿ ਉਚਰੈ ਗੁਰ ਕੈ ਸਹਜਿ ਸੁਭਾਇ ॥
نانک نامُ ندھانُ ہیَے نامے ہی چتُ لائے = ۴ = ۳ =
ਨਾਨਕ ਨਾਮੁ ਨਿਧਾਨੁ ਹੈ ਨਾਮੇ ਹੀ ਚਿਤੁ ਲਾਇ ॥੪॥੩॥
ملار مہلا ۳ =
ਮਲਾਰ ਮਹਲਾ ੩ ॥
گُرُ سالاہی سدا سکھداتا پربھُ نارائنُ سوئی =
ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ ॥
گُر پرسادِ پرم پدُ پائیا وڈی وڈیائی ہوئی =
ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ ॥
اندِنُ گُن گاوے نت ساچے سچ سماوے سوئی = ۱ =
ਅਨਦਿਨੁ ਗੁਣ ਗਾਵੈ ਨਿਤ ਸਾਚੇ ਸਚਿ ਸਮਾਵੈ ਸੋਈ ॥੧॥
من رے گُرمکھ ردے ویچار =
ਮਨ ਰੇ ਗੁਰਮੁਖਿ ਰਿਦੈ ਵੀਚਾਰਿ ॥
تج کُوڑُ کُٹنّبُ ہئُمیَے بکھُ ترسنا چلنُ ردے سمال = ۱ = رہائو =
ਤਜਿ ਕੂੜੁ ਕੁਟੰਬੁ ਹਉਮੈ ਬਿਖੁ ਤ੍ਰਿਸਨਾ ਚਲਣੁ ਰਿਦੈ ਸਮ੍ਹ੍ਹਾਲਿ ॥੧॥ ਰਹਾਉ ॥
ستگُرُ داتا رام نام کا ہورُ داتا کوئی ناہی =
ਸਤਿਗੁਰੁ ਦਾਤਾ ਰਾਮ ਨਾਮ ਕਾ ਹੋਰੁ ਦਾਤਾ ਕੋਈ ਨਾਹੀ ॥

(Page 1259) ۹۵۲۱ پنّنا

جیئ دانُ دیئے ترپتاسے سچیَے نام سماہی =
ਜੀਅ ਦਾਨੁ ਦੇਇ ਤ੍ਰਿਪਤਾਸੇ ਸਚੈ ਨਾਮਿ ਸਮਾਹੀ ॥
اندِنُ ہر رویا رد انّتر سہج سمادھ لگاہی = ۲ =
ਅਨਦਿਨੁ ਹਰਿ ਰਵਿਆ ਰਿਦ ਅੰਤਰਿ ਸਹਜਿ ਸਮਾਧਿ ਲਗਾਹੀ ॥੨॥
ستگُر سبدی اہُ منُ بھیدیا ہردے ساچی بانی =
ਸਤਿਗੁਰ ਸਬਦੀ ਇਹੁ ਮਨੁ ਭੇਦਿਆ ਹਿਰਦੈ ਸਾਚੀ ਬਾਣੀ ॥
میرا پربھُ الکھُ ن جائی لکھیا گُرمکھ اکتھ کہانی =
ਮੇਰਾ ਪ੍ਰਭੁ ਅਲਖੁ ਨ ਜਾਈ ਲਖਿਆ ਗੁਰਮੁਖਿ ਅਕਥ ਕਹਾਣੀ ॥
آپے دئیا کرے سکھداتا جپیئیَے سارنّگپانی = ۳ =
ਆਪੇ ਦਇਆ ਕਰੇ ਸੁਖਦਾਤਾ ਜਪੀਐ ਸਾਰਿੰਗਪਾਣੀ ॥੩॥

آون جانا بہُڑ ن ہووئے گُرمُکھ سہج دِھیائیا ॥

ਆਵਣ ਜਾਣਾ ਬਹੁੜਿ ਨ ਹੋਵੈ ਗੁਰਮੁਖਿ ਸਹਜਿ ਧਿਆਇਆ ॥

من ہی تے منُ مِلیا سُیامی من ہی منّنُ سمائیا ॥

ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ ॥

ساچے ہی سچُ ساچ پتیجیئے وِچہُ آپُ گوائیا ॥۴॥

ਸਾਚੇ ਹੀ ਸਚੁ ਸਾਚਿ ਪਤੀਜੈ ਵਿਚਹੁ ਆਪੁ ਗਵਾਇਆ ॥੪॥

ایکو ایکُ وسیئے مَن سُیامی دُوجا اورُ ن کوئی ॥

ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ ॥

ایکو نامُ انّمرتُ ہیئے میٹھا جگ نِرمل سچُ سوئی ॥

ਏਕੋ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ ॥

نانک نامُ پربھوُ تے پائیئیے جِن کئو دھُر لِکھیا ہوئی ॥۵॥۴॥

ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ ॥੫॥੪॥

ملار مہلا ۳ ॥

ਮਲਾਰ ਮਹਲਾ ੩ ॥

گن گنّدھرب نامے سبھ اُدھرے گُر کا سبدُ ویچار ॥

ਗਣ ਗੰਧਰਬ ਨਾਮੇ ਸਭਿ ਉਧਰੇ ਗੁਰ ਕਾ ਸਬਦੁ ਵੀਚਾਰਿ ॥

ہئُمیئے مار سد منّن وسائیا ہر راکھیا اُر دھار ॥

ਹਉਮੈ ਮਾਰਿ ਸਦ ਮੰਨਿ ਵਸਾਇਆ ਹਰਿ ਰਾਖਿਆ ਉਰਿ ਧਾਰਿ ॥

جِسہہ بُجھائے سوئی بوُجھیئے جِس نو آپے لئے مِلائے ॥

ਜਿਸਹਿ ਬੁਝਾਏ ਸੋਈ ਬੂਝੈ ਜਿਸ ਨੋ ਆਪੇ ਲਏ ਮਿਲਾਇ ॥

انِدنُ بانی سبدے گانوئے ساچ رہیئے لِو لائے ॥۱॥

ਅਨਦਿਨੁ ਬਾਣੀ ਸਬਦੇ ਗਾਂਵੈ ਸਾਚਿ ਰਹੈ ਲਿਵ ਲਾਇ ॥੧॥

من میرے کھِنُ کھِنُ نامُ سمال ॥

ਮਨ ਮੇਰੇ ਖਿਨੁ ਖਿਨੁ ਨਾਮੁ ਸਮ੍ਹਾਲਿ ॥

گُر کی دات سبد سکھُ انّتر سدا نِبہیئے تیرئے نال ॥۱॥ رہائو ॥

ਗੁਰ ਕੀ ਦਾਤਿ ਸਬਦ ਸੁਖੁ ਅੰਤਰਿ ਸਦਾ ਨਿਬਹੈ ਤੇਰੈ ਨਾਲਿ ॥੧॥ ਰਹਾਉ ॥

منمکھ پاکھنڈُ کدے ن چوُکیئے دوُجیئے بھائے دکھُ پائے ॥

ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਏ ॥

نامُ وِسار بِکھیا مَن راتے بِرتھا جنمُ گوائے ॥

ਨਾਮੁ ਵਿਸਾਰਿ ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਏ ॥

اِہ ویلا پھِر ہتھِ ن آوےَ اندِنُ سدا پچھُتائے =

ਇਹ ਵੇਲਾ ਫਿਰਿ ਹਥਿ ਨ ਆਵੈ ਅਨਦਿਨੁ ਸਦਾ ਪਛੁਤਾਏ ॥

مرِ مرِ جنمےَ کدے ن بُوجھےَ وِسٹا ماہِ سمائے = ٢=

ਮਰਿ ਮਰਿ ਜਨਮੈ ਕਦੇ ਨ ਬੂਝੈ ਵਿਸਟਾ ਮਾਹਿ ਸਮਾਏ ॥੨॥

گُرمُکھِ نامِ رتے سے اُدھرے گُر کا سبدُ ویِچارِ =

ਗੁਰਮੁਖਿ ਨਾਮਿ ਰਤੇ ਸੇ ਉਧਰੇ ਗੁਰ ਕਾ ਸਬਦੁ ਵੀਚਾਰਿ ॥

جیِون مُکتِ ہرِ نامُ دھِیائِیا ہرِ راکھِیا اُرِ دھارِ =

ਜੀਵਨ ਮੁਕਤਿ ਹਰਿ ਨਾਮੁ ਧਿਆਇਆ ਹਰਿ ਰਾਖਿਆ ਉਰਿ ਧਾਰਿ ॥

منُ تنُ نِرملُ نِرمل متِ اُوُتم اُوُتم بانْی ہوئی =

ਮਨੁ ਤਨੁ ਨਿਰਮਲੁ ਨਿਰਮਲ ਮਤਿ ਊਤਮ ਊਤਮ ਬਾਣੀ ਹੋਈ ॥

ایکو پُرکھُ ایکُ پربھُ جاتا دوُجا اورُ ن کوئی = ٣=

ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ ॥੩॥

آپے کرے کرائے پربھُ آپے آپے ندرِ کریئے =

ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ ॥

منُ تنُ راتا گُر کی بانْی سیوا سُرتِ سمیئے =

ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ ॥

انّترِ وسِیا الکھ ابھیوا گُرمُکھِ ہوئے لکھائے =

ਅੰਤਰਿ ਵਸਿਆ ਅਲਖ ਅਭੇਵਾ ਗੁਰਮੁਖਿ ਹੋਇ ਲਖਾਇ ॥

نانک جِسُ بھاوےَ تِسُ آپے دیوےَ بھاوےَ تِوےَ چلائے = ٤= ٥=

ਨਾਨਕ ਜਿਸੁ ਭਾਵੈ ਤਿਸੁ ਆਪੇ ਦੇਵੈ ਭਾਵੈ ਤਿਵੈ ਚਲਾਇ ॥੪॥੫॥

ملار مہلا ٣ دُتُکے =

ਮਲਾਰ ਮਹਲਾ ੩ ਦੁਤੁਕੇ ॥

ستِگُر تے پاوےَ گھرُ درُ مہلُ سُ تھانُ =

ਸਤਿਗੁਰ ਤੇ ਪਾਵੈ ਘਰੁ ਦਰੁ ਮਹਲੁ ਸੁ ਥਾਨੁ ॥

گُر سبدی چوُکےَ ابھِمانُ = ١=

ਗੁਰ ਸਬਦੀ ਚੂਕੈ ਅਭਿਮਾਨੁ ॥੧॥

جِن کئُ لِلاٹِ لِکھِیا دھُرِ نامُ =

ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮੁ ॥

اندِنُ نامُ سدا سدا دھِیاوہِ ساچی درگہ پاوہِ مانُ = ١= رہائو =

ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ ॥੧॥ ਰਹਾਉ ॥

من کی بِدھ ستِگُر تے جانیّے اندِن لاگیّے سد ہر سِئو دِھیانُ =
ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ ॥



گُر سبدِ رتے سدا بیَراگی ہر درگہ ساچی پاوہِ مانُ =۲=
ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ ॥੨॥
اِہُ منُ کھیلیَے ہُکم کا بادھا اِک کھِن مہِ دہ دِس پھِر آوئے =
ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ ॥
جاں آپے ندر کرے ہر پربھُ ساچا تاں اِہُ منُ گُرمُکھ تتکال وسِ آوئے =۳=
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ ॥੩॥
اِسُ من کی بِدھ من ہوُ جانیّے بوُجھیَے سبد وِچار =
ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ ॥
نانک نامُ دِھیائے سدا توُ بھو ساگرُ جِتُ پاوہِ پار =۴=۶=
ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਤੁ ਪਾਵਹਿ ਪਾਰਿ ॥੪॥੬॥
ملار مہلا ۳ =
ਮਲਾਰ ਮਹਲਾ ੩ ॥
جیِئو پِنڈُ پران سبھ تِس کے گھٹ گھٹ رہِیا سمائی =
ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ ਘਟਿ ਘਟਿ ਰਹਿਆ ਸਮਾਈ ॥
ایکسُ بِنُ میَں اورُ ن جانا ستِگُر دییا بُجھائی =۱=
ਏਕਸੁ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ ॥੧॥
من میرے نامِ رہئو لِو لائی =
ਮਨ ਮੇਰੇ ਨਾਮਿ ਰਹਉ ਲਿਵ ਲਾਈ ॥
اَدِسٹُ اگوچرُ اپرنّپرُ کرتا گُر کیَے سبد ہر دِھیائی =۱= رہائو =
ਅਦਿਸਟੁ ਅਗੋਚਰੁ ਅਪਰੰਪਰੁ ਕਰਤਾ ਗੁਰ ਕੈ ਸਬਦਿ ਹਰਿ ਧਿਆਈ ॥੧॥ ਰਹਾਉ ॥
منُ تنُ بھیِجیَے ایک لِو لاگیَے سہجے رہے سمائی =
ਮਨੁ ਤਨੁ ਭੀਜੈ ਏਕ ਲਿਵ ਲਾਗੈ ਸਹਜੇ ਰਹੇ ਸਮਾਈ ॥
گُر پرسادی بھرمُ بھئو بھاگیَے ایک نامِ لِو لائی =۲=
ਗੁਰ ਪਰਸਾਦੀ ਭ੍ਰਮੁ ਭਉ ਭਾਗੈ ਏਕ ਨਾਮਿ ਲਿਵ ਲਾਈ ॥੨॥
گُر بچنی سچُ کار کماوئے گت مت تب ہی پائی =
ਗੁਰ ਬਚਨੀ ਸਚੁ ਕਾਰ ਕਮਾਵੈ ਗਤਿ ਮਤਿ ਤਬ ਹੀ ਪਾਈ ॥

کوٹ مدھے کِسہہ بُجھائے تِن رام نامِ لِو لائی ॥٣॥
ਕੋਟਿ ਮਧੇ ਕਿਸਹਿ ਬੁਝਾਏ ਤਿਨਿ ਰਾਮ ਨਾਮਿ ਲਿਵ ਲਾਈ ॥੩॥
جہ جہ دیکھا تہ ایکو سوئی اِہ گُرمت بُدھ پائی ॥
ਜਹ ਜਹ ਦੇਖਾ ਤਹ ਏਕੋ ਸੋਈ ਇਹ ਗੁਰਮਤਿ ਬੁਧਿ ਪਾਈ ॥
منُ تنُ پران دھرِی تِسُ آگیَے نانک آپُ گوائی ॥٤॥٧॥
ਮਨੁ ਤਨੁ ਪ੍ਰਾਨ ਧਰ▯ੀ ਤਿਸੁ ਆਗੈ ਨਾਨਕ ਆਪੁ ਗਵਾਈ ॥੪॥੭॥
ملار مہلا ٣ ॥
ਮਲਾਰ ਮਹਲਾ ੩ ॥
میرا پربھُ ساچا دُوکھ نِوارنُ سبدے پائیا جائی ॥
ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ ॥
بھگتی راتے سد بیَراگی در ساچیَے پت پائی ॥١॥
ਭਗਤੀ ਰਾਤੇ ਸਦ ਬੈਰਾਗੀ ਦਰਿ ਸਾਚੈ ਪਤਿ ਪਾਈ ॥੧॥
من رے من سِئو رہئو سمائی ॥
ਮਨ ਰੇ ਮਨ ਸਿਉ ਰਹਉ ਸਮਾਈ ॥
گُرمُکھ رام نامِ منُ بھیجیَے ہر سیتی لِو لائی ॥١॥ رہائو ॥
ਗੁਰਮੁਖਿ ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ ॥੧॥ ਰਹਾਉ ॥
میرا پربھُ اُت اگم اگوچرُ گُرمت دیئے بُجھائی ॥
ਮੇਰਾ ਪ੍ਰਭੁ ਅਤਿ ਅਗਮ ਅਗੋਚਰੁ ਗੁਰਮਤਿ ਦੇਇ ਬੁਝਾਈ ॥
سچُ سنّجمُ کرنی ہر کیِرت ہر سیتی لِو لائی ॥٢॥
ਸਚੁ ਸੰਜਮੁ ਕਰਣੀ ਹਰਿ ਕੀਰਤਿ ਹਰਿ ਸੇਤੀ ਲਿਵ ਲਾਈ ॥੨॥
آپے سبدُ سچُ ساکھی آپے جِن جوتی جوت مِلائی ॥
ਆਪੇ ਸਬਦੁ ਸਚੁ ਸਾਖੀ ਆਪੇ ਜਿਨ੍ਹ ਜੋਤੀ ਜੋਤਿ ਮਿਲਾਈ ॥
دیہی کاچی پئُنُ وجائے گُرمُکھ انّمرتُ پائی ॥٣॥
ਦੇਹੀ ਕਾਚੀ ਪਉਣੁ ਵਜਾਏ ਗੁਰਮੁਖਿ ਅੰਮ੍ਰਿਤੁ ਪਾਈ ॥੩॥
آپے ساجے سبھ کارَے لائے سو سچُ رہیا سمائی ॥
ਆਪੇ ਸਾਜੇ ਸਭ ਕਾਰੈ ਲਾਏ ਸੋ ਸਚੁ ਰਹਿਆ ਸਮਾਈ ॥
نانک نام بِنا کوئی کِچھُ ناہی نامے دیئے وڈائی ॥٤॥٨॥
ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ ॥੪॥੮॥
ملار مہلا ٣ ॥
ਮਲਾਰ ਮਹਲਾ ੩ ॥

ہئُمَیے بِکھُ منُ مۄہِیا لدِیا اجگر بھاری ॥
ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥
گرڑُ سبدُ مُکھِ پائِیا ہئُمَیے بِکھُ ہرِ ماری ॥੧॥
ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥੧॥
من رے ہئُمَیے مۄہُ دُکھُ بھاری ॥
ਮਨ ਰੇ ਹਉਮੈ ਮੋਹੁ ਦੁਖੁ ਭਾਰੀ ॥
اِہُ بھوجلُ جگتُ ن جائی ترنا گُرمُکھِ ترُ ہرِ تاری ॥੧॥ رہائُ ॥
ਇਹੁ ਭਵਜਲੁ ਜਗਤੁ ਨ ਜਾਈ ਤਰਣਾ ਗੁਰਮੁਖਿ ਤਰੁ ਹਰਿ ਤਾਰੀ ॥੧॥ ਰਹਾਉ ॥
ترےَ گُن مائِیا مۄہُ پسارا سبھ ورتَیے آکاری ॥
ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥
تُریِیا گُنُ ستسنّگتِ پائیِئیَے ندری پارِ اُتاری ॥੨॥
ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥੨॥
چنّدن گنّدھ سُگنّدھ ہَیے بہُ باسنا بہکارِ ॥
ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥

## (Page 1261) پنّنا ١٢٦١

ہرِ جن کرنی اُتم ہَیے ہرِ کیِرتِ جگِ بِستھارِ ॥੩॥
ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥੩॥
کِرپا کِرپا کرِ ٹھاکُر میرے ہرِ ہرِ ہرِ اُر دھارِ ॥
ਕਿਪਾ ਕਿਪਾ ਕਰਿ ਠਾਕੁਰ ਮੇਰੇ ਹਰਿ ਹਰਿ ਹਰਿ ਉਰ ਧਾਰਿ ॥
نانک ستِگُرُ پۄُرا پائِیا منِ جپِیا نامُ مُرارِ ॥੪॥੯॥
ਨਾਨਕ ਸਤਿਗੁਰੁ ਪੂਰਾ ਪਾਇਆ ਮਨਿ ਜਪਿਆ ਨਾਮੁ ਮੁਰਾਰਿ ॥੪॥੯॥
ملار مہلا ੩ گھرُ ੨
ਮਲਾਰ ਮਹਲਾ ੩ ਘਰੁ ੨
اِکّ اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
اِہُ منُ گِرہی کِ اِہُ منُ اُداسی ॥
ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥
کِ اِہُ منُ اورنُ سدا اوِناسی ॥
ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥

کِ اِہُ منُ چنّچلُ کِ اِہُ منُ بیَراگی ॥
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥
اِسُ من کئُ ممتا کِتھہُ لاگی ॥۱॥
ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥
پنّڈِت اِسُ من کا کرہُ بیِچارُ ॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥
اورُ کِ بہُتا پڑہِ اُٹھاوہِ بھارُ ॥۱॥ رہائُ ॥
ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥੧॥ ਰਹਾਉ ॥
مائِیا ممتا کرتیَے لائی ॥
ਮਾਇਆ ਮਮਤਾ ਕਰਤੈ ਲਾਈ ॥
ایہُ ہُکمُ کرِ س٘رسٹِ اُپائی ॥
ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ ॥
گُر پرسادی بُوجھہُ بھائی ॥
ਗੁਰ ਪਰਸਾਦੀ ਬੂਝਹੁ ਭਾਈ ॥
سدا رہہُ ہرِ کی سرنھائی ॥۲॥
ਸਦਾ ਰਹਹੁ ਹਰਿ ਕੀ ਸਰਣਾਈ ॥੨॥
سو پنّڈِتُ جو تِہاں گُنھا کی پنّڈُ اُتارےَ ॥
ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ ॥
اندِنُ ایکو نامُ وکھانھیَے ॥
ਅਨਦਿਨੁ ਏਕੋ ਨਾਮੁ ਵਖਾਣੈ ॥
ستِگُر کی اوہُ دیِکھِیا لیئے ॥
ਸਤਿਗੁਰ ਕੀ ਓਹੁ ਦੀਖਿਆ ਲੇਇ ॥
ستِگُر آگیَے سیِسُ دھریئے ॥
ਸਤਿਗੁਰ ਆਗੈ ਸੀਸੁ ਧਰੇਇ ॥
سدا الگُ رہیَے نِربانھُ ॥
ਸਦਾ ਅਲਗੁ ਰਹੈ ਨਿਰਬਾਣੁ ॥
سو پنّڈِتُ درگہ پروانھُ ॥۳॥
ਸੋ ਪੰਡਿਤੁ ਦਰਗਹ ਪਰਵਾਣੁ ॥੩॥
سبھنا مہِ ایکو ایکُ وکھانھیَے ॥
ਸਭਨਾਂ ਮਹਿ ਏਕੋ ਏਕੁ ਵਖਾਣੈ ॥

جاں ایکو ویکھیَے تاں ایکو جانٔیَے ॥
ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥
جا کئُو بکھسے میلے سوئِ ॥
ਜਾ ਕਉ ਬਖਸੇ ਮੇਲੇ ਸੋਇ ॥
ایتھیَے اوتھیَے سدا سُکھُ ہوئِ ॥۴॥
ਐਥੈ ਓਥੈ ਸਦਾ ਸੁਖੁ ਹੋਇ ॥੪॥
کہت نانکُ کون بِدھ کرے کِیا کوئِ ॥
ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ ॥
سوئی مُکت جا کئُو کِرپا ہوئِ ॥
ਸੋਈ ਮੁਕਤਿ ਜਾ ਕਉ ਕਿਰਪਾ ਹੋਇ ॥
اندِنُ ہر گُݨ گاوۓ سوئِ ॥
ਅਨਦਿਨੁ ਹਰਿ ਗੁਣ ਗਾਵੈ ਸੋਇ ॥
ساستر بید کی پھِر کوُک ن ہوئِ ॥۵॥۱॥۱۰॥
ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ ॥੫॥੧॥੧੦॥
ملار مہلا ۳ ॥
ਮਲਾਰ ਮਹਲਾ ੩ ॥
بھرِم بھرِم جوُن منمُکھ بھرمائی ॥
ਭ੍ਰਮਿ ਭ੍ਰਮਿ ਜੋਨਿ ਮਨਮੁਖ ਭਰਮਾਈ ॥
جمکالُ مارے نِت پت گوائی ॥
ਜਮਕਾਲੁ ਮਾਰੇ ਨਿਤ ਪਤਿ ਗਵਾਈ ॥
ستِگُر سیوا جم کی کاݨ چُکائی ॥
ਸਤਿਗੁਰ ਸੇਵਾ ਜਮ ਕੀ ਕਾਣਿ ਚੁਕਾਈ ॥
ہر پربھُ مِلیا مہلُ گھرُ پائی ॥۱॥
ਹਰਿ ਪ੍ਰਭੁ ਮਿਲਿਆ ਮਹਲੁ ਘਰੁ ਪਾਈ ॥੧॥
پرانٔی گُرمُکھ نامُ دِھیائے ॥
ਪ੍ਰਾਣੀ ਗੁਰਮੁਖਿ ਨਾਮੁ ਧਿਆਇ ॥
جنمُ پدارتھُ دُبِدھا کھوئِیا کئُڈی بدلیَے جائے ॥۱॥ رہائو ॥
ਜਨਮੁ ਪਦਾਰਥੁ ਦੁਬਿਧਾ ਖੋਇਆ ਕਉਡੀ ਬਦਲੈ ਜਾਇ ॥੧॥ ਰਹਾਉ ॥
کر کِرپا گُرمُکھ لگیَے پیارُ ॥
ਕਰਿ ਕਿਰਪਾ ਗੁਰਮੁਖਿ ਲਗੈ ਪਿਆਰੁ ॥

انتر بھگت ہر ہر اُر دھارُ ۔
ਅੰਤਰਿ ਭਗਤਿ ਹਰਿ ਹਰਿ ਉਰਿ ਧਾਰੁ ॥
بھوجلُ سبد لنگھاونہارُ ۔
ਭਵਜਲੁ ਸਬਦਿ ਲ ਘਾਵਣਹਾਰੁ ॥
در ساچیَے دِسیَے سچیارُ ۔ ۲۔
ਦਰਿ ਸਾਚੈ ਦਿਸੈ ਸਚਿਆਰੁ ॥੨॥
بہُ کرم کرے ستگرُ نہی پائِیا ۔
ਬਹੁ ਕਰਮ ਕਰੇ ਸਤਿਗੁਰੁ ਨਹੀ ਪਾਇਆ ॥
بِنُ گر بھرم بھُولے بہُ مائِیا ۔
ਬਿਨੁ ਗੁਰ ਭਰਮਿ ਭੂਲੇ ਬਹੁ ਮਾਇਆ ॥
ہئُمیَے ممتا بہُ مؤہُ ودھائِیا ۔
ਹਉਮੈ ਮਮਤਾ ਬਹੁ ਮੋਹੁ ਵਧਾਇਆ ॥
دؤُجیَے بھائے منمکھ دکھُ پائِیا ۔ ۳۔
ਦੂਜੈ ਭਾਇ ਮਨਮੁਖਿ ਦੁਖੁ ਪਾਇਆ ॥੩॥
آپے کرتا اگم اتھاہا ۔
ਆਪੇ ਕਰਤਾ ਅਗਮ ਅਥਾਹਾ ॥
گر سبدی جپیئیَے سچُ لاہا ۔
ਗੁਰ ਸਬਦੀ ਜਪੀਐ ਸਚੁ ਲਾਹਾ ॥
ہاجرُ ہجؤُر ہر ویپرواہا ۔
ਹਾਜਰੁ ਹਜੂਰਿ ਹਰਿ ਵੇਪਰਵਾਹਾ ॥

(Page 1262) پنّنا ۲۶۲۱

نانک گرمکھ نام سماہا ۔ ۴۔ ۲۔ ۱۱۔
ਨਾਨਕ ਗੁਰਮੁਖਿ ਨਾਮਿ ਸਮਾਹਾ ॥੪॥੨॥੧੧॥
ملار مہلا ۳ ۔
ਮਲਾਰ ਮਹਲਾ ੩ ॥
جیوت مکت گرمتی لاگے ۔
ਜੀਵਤ ਮੁਕਤ ਗੁਰਮਤੀ ਲਾਗੇ ॥
ہر کی بھگت اندِنُ سد جاگے ۔
ਹਰਿ ਕੀ ਭਗਤਿ ਅਨਦਿਨੁ ਸਦ ਜਾਗੇ ॥

سِتگُرُ سیوہِ آپُ گوائے ॥
ਸਤਿਗੁਰੁ ਸੇਵਹਿ ਆਪੁ ਗਵਾਇ ॥
ہئُو تِن جن کے سد لاگئُو پائے ॥۱॥
ਹਉ ਤਿਨ ਜਨ ਕੇ ਸਦ ਲਾਗਉ ਪਾਇ ॥੧॥
ہئُو جیِوں سدا ہرِ کے گُݨ گائی ॥
ਹਉ ਜੀਵਾਂ ਸਦਾ ਹਰਿ ਕੇ ਗੁਣ ਗਾਈ ॥
گُر کا سبدُ مہا رسُ میِٹھا ہرِ کیَے نامِ مُکتِ گتِ پائی ॥۱॥ رہائُو ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ਹਰਿ ਕੈ ਨਾਮਿ ਮੁਕਤਿ ਗਤਿ ਪਾਈ ॥੧॥ ਰਹਾਉ ॥
مائِیا مۄہُ اگِیانُ گُبارُ ॥
ਮਾਇਆ ਮੋਹੁ ਅਗਿਆਨੁ ਗੁਬਾਰੁ ॥
منمُکھ مۄہے مُگدھ گوار ॥
ਮਨਮੁਖ ਮੋਹੇ ਮੁਗਧ ਗਵਾਰ ॥
اندِنُ دھنّدھا کرت وِہائے ॥
ਅਨਦਿਨੁ ਧੰਧਾ ਕਰਤ ਵਿਹਾਇ ॥
مرِ مرِ جنّمہِ مِلیَے سجائے ॥۲॥
ਮਰਿ ਮਰਿ ਜੰਮਹਿ ਮਿਲੈ ਸਜਾਇ ॥੨॥
گُرمُکھِ رام نامِ لِو لائی ॥
ਗੁਰਮੁਖਿ ਰਾਮ ਨਾਮਿ ਲਿਵ ਲਾਈ ॥
کۄُڑے لالچِ نا لپٹائی ॥
ਕੂੜੈ ਲਾਲਚਿ ਨਾ ਲਪਟਾਈ ॥
جۄ کِچھُ ہۄوے سہجِ سُبھائے ॥
ਜੋ ਕਿਛੁ ਹੋਵੈ ਸਹਜਿ ਸੁਭਾਇ ॥
ہرِ رسُ پیِوے رسن رسائے ॥۳॥
ਹਰਿ ਰਸੁ ਪੀਵੈ ਰਸਨ ਰਸਾਇ ॥੩॥
کۄٹِ مدھے کِسہِ بُجھائی ॥
ਕੋਟਿ ਮਧੇ ਕਿਸਹਿ ਬੁਝਾਈ ॥
آپے بکھسے دے وڈِیائی ॥
ਆਪੇ ਬਖਸੇ ਦੇ ਵਡਿਆਈ ॥
جۄ دھُرِ مِلیا سُ وِچھُڑِ ن جائی ॥
ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ ॥

نانک ہر ہر نام سمائی = ۴= ۳= ۲۱=
ਨਾਨਕ ਹਰਿ ਹਰਿ ਨਾਮਿ ਸਮਾਈ ॥੪॥੩॥੧੨॥
ملار مہلا ۳ =
ਮਲਾਰ ਮਹਲਾ ੩ ॥
رسنا نامُ سبھُ کوئی کہیَے =
ਰਸਨਾ ਨਾਮੁ ਸਭੁ ਕੋਈ ਕਹੈ ॥
ستِگرُ سیوے تا نامُ لہیَے =
ਸਤਿਗੁਰੁ ਸੇਵੇ ਤਾ ਨਾਮੁ ਲਹੈ ॥
بنّدھن توڑے مکُت گھرِ رہیَے =
ਬੰਧਨ ਤੋੜੇ ਮੁਕਤਿ ਘਰਿ ਰਹੈ ॥
گر سبدی استھرُ گھرِ بہیَے = ۱=
ਗੁਰ ਸਬਦੀ ਅਸਥਿਰੁ ਘਰਿ ਬਹੈ ॥੧॥
میرے من کاہے روسُ کریجیَے =
ਮੇਰੇ ਮਨ ਕਾਹੇ ਰੋਸੁ ਕਰੀਜੈ ॥
لاہا کلجگِ رام نامُ ہیَے گرمت انِدنُ ہردیَے رویجیَے = ۱= رہائو =
ਲਾਹਾ ਕਲਜੁਗਿ ਰਾਮ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ ॥੧॥ ਰਹਾਉ ॥
باپیہا کھِنُ کھِنُ بِللائے =
ਬਾਬੀਹਾ ਖਿਨੁ ਖਿਨੁ ਬਿਲਲਾਇ ॥
بِنُ پِر دیکھے ن-یِد ن پائے =
ਬਿਨੁ ਪਿਰ ਦੇਖੇ [illegible] ਨ ਪਾਇ ॥
اِہُ ویچھوڑا سہیا ن جائے =
ਇਹੁ ਵੇਛੋੜਾ ਸਹਿਆ ਨ ਜਾਇ ॥
ستِگرُ مِلیَے تاں مِلیَے سُبھائے = ۲=
ਸਤਿਗੁਰੁ ਮਿਲੈ ਤਾਂ ਮਿਲੈ ਸੁਭਾਇ ॥੨॥
نامہینُ بِنسیَے دکھُ پائے =
ਨਾਮਹੀਣੁ ਬਿਨਸੈ ਦੁਖੁ ਪਾਇ ॥
ترِسنا جلیا بھوُکھ ن جائے =
ਤ੍ਰਿਸਨਾ ਜਲਿਆ ਭੂਖ ਨ ਜਾਇ ॥
وِنُ بھاگا نامُ ن پائیا جائے =
ਵਿਣੁ ਭਾਗਾ ਨਾਮੁ ਨ ਪਾਇਆ ਜਾਇ ॥

بہُ بِدھ تھاکا کرم کمائے ॥ ۳॥
ਬਹੁ ਬਿਧਿ ਥਾਕਾ ਕਰਮ ਕਮਾਇ ॥੩॥
ترےَ گُݨ بانٖی بید بیِچارُ ॥
ਤ੍ਰੈ ਗੁਣ ਬਾਣੀ ਬੇਦ ਬੀਚਾਰੁ ॥
بِکھیا میَلُ بِکھیا واپارُ ॥
ਬਿਖਿਆ ਮੈਲੁ ਬਿਖਿਆ ਵਾਪਾਰੁ ॥
مرِ جنمہِ پھِرِ ہوہِ کھُیارُ ॥
ਮਰਿ ਜਨਮਹਿ ਫਿਰਿ ਹੋਹਿ ਖੁਆਰੁ ॥
گُرمُکھِ تُریِیا گُݨُ اُرِ دھارُ ॥ ۴॥
ਗੁਰਮੁਖਿ ਤੁਰੀਆ ਗੁਣੁ ਉਰਿ ਧਾਰੁ ॥੪॥
گُرُ مانیَے مانیَے سبھُ کوئے ॥
ਗੁਰੁ ਮਾਨੈ ਮਾਨੈ ਸਭੁ ਕੋਇ ॥
گُر بچنی منُ سیِتلُ ہوئے ॥
ਗੁਰ ਬਚਨੀ ਮਨੁ ਸੀਤਲੁ ਹੋਇ ॥
چہُ جُگِ سوبھا نِرمل جنُ سوئے ॥
ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ ॥
نانک گُرمُکھِ وِرلا کوئے ॥ ۵॥ ۴॥ ۱۳॥ ۹॥ ۱۳॥ ۲۲॥
ਨਾਨਕ ਗੁਰਮੁਖਿ ਵਿਰਲਾ ਕੋਇ ॥੫॥੪॥੧੩॥੯॥੧੩॥੨੨॥
راگُ ملار مہلا ۴ گھرُ ۱ چئُپدے
ਰਾਗੁ ਮਲਾਰ ਮਹਲਾ ੪ ਘਰੁ ੧ ਚਉਪਦੇ
اِک اوئنکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
اندِنُ ہرِ ہرِ دھِیائِئو ہِردےَ متِ گُرمتِ دوُکھ وِساری ॥
ਅਨਦਿਨੁ ਹਰਿ ਹਰਿ ਧਿਆਇਓ ਹਿਰਦੈ ਮਤਿ ਗੁਰਮਤਿ ਦੂਖ ਵਿਸਾਰੀ ॥
سبھ آسا منسا بنّدھن توُٹے ہرِ ہرِ پ٘ربھِ کِرپا دھاری ॥ ۱॥
ਸਭ ਆਸਾ ਮਨਸਾ ਬੰਧਨ ਤੂਟੇ ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥੧॥
نیَنی ہرِ ہرِ لاگی تاری ॥
ਨੈਨੀ ਹਰਿ ਹਰਿ ਲਾਗੀ ਤਾਰੀ ॥
ستِگُرُ دیکھِ میرا منُ بِگسِئو جنُ ہرِ بھیٹِئو بنواری ॥ ۱॥ رہائو ॥
ਸਤਿਗੁਰੁ ਦੇਖਿ ਮੇਰਾ ਮਨੁ ਬਿਗਸਿਓ ਜਨੁ ਹਰਿ ਭੇਟਿਓ ਬਨਵਾਰੀ ॥੧॥ ਰਹਾਉ ॥

ِجنِ ایَسا نامُ وِساریا میرا ہرِ ہرِ ِتس کیَے کُلِ لاگی گاری ॥
ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥

ہرِ ِتس کیَے کُلِ پرسوُتِ ن کریِئہُ ِتسُ ِبدھوا کرِ مہتاری ॥۲॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥੨॥

ہرِ ہرِ آنِ ِملاوہُ گُرُ سادھوُ ِجسُ اہِنِسِ ہرِ اُرِ دھاری ॥
ਹਰਿ ਹਰਿ ਆਨਿ ਮਿਲਾਵਹੁ ਗੁਰੁ ਸਾਧੂ ਜਿਸੁ ਅਹਿਨਿਸਿ ਹਰਿ ਉਰਿ ਧਾਰੀ ॥

گُرِ ڈیِٹھیَے گُر کا ِسکھُ ِبگسیَے ِجئُ بارِکُ دیکھِ مہتاری ॥۳॥
ਗੁਰਿ ਡੀਠੈ ਗੁਰ ਕਾ ਸਿਖੁ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥੩॥

دھن ِپر کا اِک ہی سنّگِ واسا ِوچِ ہئُمیَے بھیِتِ کراری ॥
ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥

گُرِ پوُرَے ہئُمیَے بھیِتِ توری جن نانک ِملے بنواری ॥۴॥۱॥
ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥੪॥੧॥

ملار مہلا ۴ ॥
ਮਲਾਰ ਮਹਲਾ ੪ ॥

گنّگا جمُنا گوداوری سرسُتی تے کرہِ اُدمُ دھوُرِ سادھوُ کی تائی ॥
ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥

ِکلوِکھ میَلُ بھرے پرے ہمرَے ِوچِ ہمری میَلُ سادھوُ کی دھوُرِ گوائی ॥۱॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥

تیِرتھِ اٹھسٹھِ مجنُ نائی ॥
ਤੀਰਥਿ ਅਠਸਠਿ ਮਜਨੁ ਨਾਈ ॥

ستسنّگتِ کی دھوُرِ پری اُڈِ نیتری سبھ دُرمتِ میَلُ گوائی ॥۱॥ رہائُ ॥
ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥

جاہرنوی تپیَے بھاگیِرتھِ آنھی کیدارُ تھاپِئو مہسائی ॥
ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥

کاںسی ِکرسنُ چراوت گائوُ ِملِ ہرِ جن سوبھا پائی ॥۲॥
ਕਾਂਸੀ ਕਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥

ِجتنے تیِرتھ دیوی تھاپے سبھِ ِتتنے لوچہِ دھوُرِ سادھوُ کی تائی ॥
ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥

ہر کا سنّتُ مِلیَے گُر سادھوُ لیَے تِس کی دھوُرِ مُکھ لائی ॥۳॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥੩॥
جِتنی سِرسٹِ تُمری میرے سُیامی سبھ تِتنی لوچیَے دھوُرِ سادھوُ کی تائی ॥
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥
نانک لِلاٹِ ہوَوے جِسُ لِکھِیا تِسُ سادھوُ دھوُرِ دے ہر پارِ لنگھائی ॥۴॥۲॥
ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲ ਘਾਈ ॥੪॥੨॥
ملار مہلا ۴ ॥
ਮਲਾਰ ਮਹਲਾ ੪ ॥
تِسُ جن کئو ہر میٹھ لگانا جِسُ ہر ہر کِرپا کرےَ ॥
ਤਿਸੁ ਜਨ ਕਉ ਹਰਿ ਮੀਠ ਲਗਾਨਾ ਜਿਸੁ ਹਰਿ ਹਰਿ ਕ੍ਰਿਪਾ ਕਰੈ ॥
تِس کی بھوُکھ دوُکھ سبھِ اُترےَ جو ہر گُݨ ہر اُچرےَ ॥۱॥
ਤਿਸ ਕੀ ਭੂਖ ਦੂਖ ਸਭਿ ਉਤਰੈ ਜੋ ਹਰਿ ਗੁਣ ਹਰਿ ਉਚਰੈ ॥੧॥
جپِ من ہر ہر ہر نِسترےَ ॥
ਜਪਿ ਮਨ ਹਰਿ ਹਰਿ ਹਰਿ ਨਿਸਤਰੈ ॥
گُر کے بچن کرن سُنِ دھِیاوے بھو ساگرُ پارِ پرےَ ॥۱॥ رہائو ॥
ਗੁਰ ਕੇ ਬਚਨ ਕਰਨ ਸੁਨਿ ਧਿਆਵੈ ਭਵ ਸਾਗਰੁ ਪਾਰਿ ਪਰੈ ॥੧॥ ਰਹਾਉ ॥
تِسُ جن کے ہم ہاٹِ بِہاجھے جِسُ ہر ہر کِرپا کرےَ ॥
ਤਿਸੁ ਜਨ ਕੇ ਹਮ ਹਾਟਿ ਬਿਹਾਝੇ ਜਿਸੁ ਹਰਿ ਹਰਿ ਕ੍ਰਿਪਾ ਕਰੈ ॥
ہر جن کئو مِلِیاں سُکھُ پائیئیَے سبھ دُرمت میَلُ ہرےَ ॥۲॥
ਹਰਿ ਜਨ ਕਉ ਮਿਲਿਆਂ ਸੁਖੁ ਪਾਈਐ ਸਭ ਦੁਰਮਤਿ ਮੈਲੁ ਹਰੈ ॥੨॥
ہر جن کئو ہر بھوُکھ لگانی جنُ تِرپتیَے جا ہر گُن بِچرےَ ॥
ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ ॥
ہر کا جنُ ہر جل کا مینا ہر بِسرت پھوُٹ مرےَ ॥۳॥
ਹਰਿ ਕਾ ਜਨੁ ਹਰਿ ਜਲ ਕਾ ਮੀਨਾ ਹਰਿ ਬਿਸਰਤ ਫੂਟਿ ਮਰੈ ॥੩॥
جِن ایہ پریت لائی سو جانیَے کیَے جانیَے جِسُ من دھرےَ ॥
ਜਿਨਿ ਏਹ ਪ੍ਰੀਤਿ ਲਾਈ ਸੋ ਜਾਨੈ ਕੈ ਜਾਨੈ ਜਿਸੁ ਮਨਿ ਧਰੈ ॥
جنُ نانکُ ہر دیکھ سُکھُ پاوے سبھ تن کی بھوُکھ ٹرےَ ॥۴॥۳॥
ਜਨੁ ਨਾਨਕੁ ਹਰਿ ਦੇਖਿ ਸੁਖੁ ਪਾਵੈ ਸਭ ਤਨ ਕੀ ਭੂਖ ਟਰੈ ॥੪॥੩॥
ملار مہلا ۴ ॥
ਮਲਾਰ ਮਹਲਾ ੪ ॥

جِتنے جیئ جنّت پ٘ربھ کینے تِتنے سِر کار لِکھاوۓ =
ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ ॥
ہر جن کئو ہر دینِ وڈائی ہر جنُ ہر کارۓ لاوۓ = ۱=
ਹਰਿ ਜਨ ਕਉ ਹਰਿ ਦੀਨ੍ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ ॥੧॥
سِتگُرُ ہر ہر نامُ دِرڑاوۓ =
ਸਤਿਗੁਰੁ ਹਰਿ ਹਰਿ ਨਾਮੁ ਦ੍ਰਿੜਾਵੈ ॥

(Page 1264) پنّنا ۱۲٦۴

ہر بولہُ گُر کے سِکھ میرے بھائی ہر بھئُجلُ جگتُ تراوۓ = ۱= رہائو =
ਹਰਿ ਬੋਲਹੁ ਗੁਰ ਕੇ ਸਿਖ ਮੇਰੇ ਭਾਈ ਹਰਿ ਭਉਜਲੁ ਜਗਤੁ ਤਰਾਵੈ ॥੧॥ ਰਹਾਉ ॥
جو گُر کئو جنُ پوُجے سیوے سو جنُ میرے ہر پ٘ربھ بھاوۓ =
ਜੋ ਗੁਰ ਕਉ ਜਨੁ ਪੂਜੇ ਸੇਵੇ ਸੋ ਜਨੁ ਮੇਰੇ ਹਰਿ ਪ੍ਰਭ ਭਾਵੈ ॥
ہر کی سیوا سِتگُرُ پوُجہُ کر کِرپا آپ تراوۓ = ۲=
ਹਰਿ ਕੀ ਸੇਵਾ ਸਤਿਗੁਰੁ ਪੂਜਹੁ ਕਰਿ ਕਿਰਪਾ ਆਪਿ ਤਰਾਵੈ ॥੨॥
بھرم بھوُلے اگیانی انّدھُلے بھ٘رم بھ٘رم پھوُل توراوۓ =
ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥
نِرجیئو پوُجہِ مڑا سریوہِ سبھ بِرتھی گھال گواوۓ = ۳=
ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥੩॥
ب٘رہمُ بِنّدے سو سِتگُرُ کہیئیَے ہر ہر کتھا سُݨاوۓ =
ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥
تِسُ گُر کئو چھادن بھوجن پاٹ پٹنّبر بہُ بِدھ سِت کر مُکھ سنّچہُ تِسُ پُنّن کی پھِر توٹ ن آوۓ = ۴=
ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥
سِتگُرُ دیئو پرتکھ ہر موُرت جو انّم٘رت بچن سُݨاوۓ =
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥
نانک بھاگ بھلے تِسُ جن کے جو ہر چرݨی چِتُ لاوۓ = ۵= ۴=
ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥੫॥੪॥
ملار مہلا ۴ =
ਮਲਾਰ ਮਹਲਾ ੪ ॥

جِن کَیِّے ہیِئرَے بسِئو میرا ستِگُرُ تے سنّت بھلے بھل بھاںتِ ॥
ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ ਤੇ ਸੰਤ ਭਲੇ ਭਲ ਭਾਂਤਿ ॥
تِن دیکھے میرا منُ بِگسَیِّے ہئو تِن کَیِّے سد بلِ جانت ॥۱॥
ਤਿਨ੍ ਦੇਖੇ ਮੇਰਾ ਮਨੁ ਬਿਗਸੈ ਹਉ ਤਿਨ ਕੈ ਸਦ ਬਲਿ ਜਾਂਤ ॥੧॥
گِیانی ہرِ بولہُ دِنُ راتِ ॥
ਗਿਆਨੀ ਹਰਿ ਬੋਲਹੁ ਦਿਨੁ ਰਾਤਿ ॥
تِن کی تِرسنا بھۄُکھ سبھ اُتری جو گُرمتِ رام رسُ کھاںتِ ॥۱॥ رہائو ॥
ਤਿਨ੍ ਕੀ ਤ੍ਰਿਸਨਾ ਭੂਖ ਸਭ ਉਤਰੀ ਜੋ ਗੁਰਮਤਿ ਰਾਮ ਰਸੁ ਖਾਂਤਿ ॥੧॥ ਰਹਾਉ ॥
ہرِ کے داس سادھ سکھا جن جِن مِلِیا لہِ جائے بھراںتِ ॥
ਹਰਿ ਕੇ ਦਾਸ ਸਾਧ ਸਖਾ ਜਨ ਜਿਨ ਮਿਲਿਆ ਲਹਿ ਜਾਇ ਭਰਾਂਤਿ ॥
جِئو جل دُدھ بھِنّ بھِنّ کاڈھیَے چُنِ ہنّسُلا تِئو دیہی تے چُنِ کاڈھیَے سادھوُ ہئُمیَے تاتِ ॥۲॥
ਜਿਉ ਜਲ ਦੁਧ ਭਿੰਨ ਭਿੰਨ ਕਾਢੈ ਚੁਣਿ ਹੰਸੁਲਾ ਤਿਉ ਦੇਹੀ ਤੇ ਚੁਣਿ ਕਾਢੈ ਸਾਧੂ ਹਉਮੈ ਤਾਤਿ ॥੨॥
جِن کَیِّے پرِیتِ ناہی ہرِ ہِردَئے تے کپٹی نر نِت کپٹُ کماںتِ ॥
ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ ॥
تِن کئو کِیا کوئی دیئے کھوالیَے اوئِ آپِ بیِجِ آپے ہی کھاںتِ ॥۳॥
ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ ॥੩॥
ہرِ کا چِہنُ سوئی ہرِ جن کا ہرِ آپے جن مہِ آپُ رکھاںتِ ॥
ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥
دھنُ دھنّنُ گُروُ نانکُ سمدرسی جِنِ نِنّدا اُستتِ تری تراںتِ ॥۴॥۵॥
ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥੪॥੫॥
ملار مہلا ۴ ॥
ਮਲਾਰ ਮਹਲਾ ੪ ॥
اگمُ اگوچرُ نامُ ہرِ اوُتمُ ہرِ کِرپا تے جپِ لئِیا ॥
ਅਗਮੁ ਅਗੋਚਰੁ ਨਾਮੁ ਹਰਿ ਊਤਮੁ ਹਰਿ ਕਿਰਪਾ ਤੇ ਜਪਿ ਲਇਆ ॥
ستسنّگتِ سادھ پائی وڈبھاگی سنّگِ سادھوُ پارِ پئِیا ॥۱॥
ਸਤਸੰਗਤਿ ਸਾਧ ਪਾਈ ਵਡਭਾਗੀ ਸੰਗਿ ਸਾਧੂ ਪਾਰਿ ਪਇਆ ॥੧॥
میرَے منِ اندِنُ اندُ بھئِیا ॥
ਮੇਰੈ ਮਨਿ ਅਨਦਿਨੁ ਅਨਦੁ ਭਇਆ ॥
گُر پرسادِ نامُ ہرِ جپِیا میرے من کا بھرمُ بھئو گئِیا ॥۱॥ رہائو ॥
ਗੁਰ ਪਰਸਾਦਿ ਨਾਮੁ ਹਰਿ ਜਪਿਆ ਮੇਰੇ ਮਨ ਕਾ ਭ੍ਰਮੁ ਭਉ ਗਇਆ ॥੧॥ ਰਹਾਉ ॥

جِن ہرِ گائِیا جِن ہرِ جپِیا تِن سنّگتِ ہرِ میلہُ کرِ مئِیا ॥
ਜਿਨ ਹਰਿ ਗਾਇਆ ਜਿਨ ਹਰਿ ਜਪਿਆ ਤਿਨ ਸੰਗਤਿ ਹਰਿ ਮੇਲਹੁ ਕਰਿ ਮਇਆ ॥
تِن کا درسُ دیکھِ سُکھُ پائِیا دُکھُ ہئُمیَے روگُ گئِیا ॥۲॥
ਤਿਨ ਕਾ ਦਰਸੁ ਦੇਖਿ ਸੁਖੁ ਪਾਇਆ ਦੁਖੁ ਹਉਮੈ ਰੋਗੁ ਗਇਆ ॥੨॥
جو اندِنُ ہِردئے نامُ دھِیاوہِ سبھُ جنمُ تِنا کا سپھلُ بھئِیا ॥
ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ ॥
اوئِ آپِ ترے سِرسٹِ سبھ تاری سبھُ کُلُ بھی پارِ پئِیا ॥۳॥
ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ ॥੩॥
تُدھُ آپے آپِ اُپائِیا سبھُ جگُ تُدھُ آپے وسِ کرِ لئِیا ॥
ਤੁਧੁ ਆਪੇ ਆਪਿ ਉਪਾਇਆ ਸਭੁ ਜਗੁ ਤੁਧੁ ਆਪੇ ਵਸਿ ਕਰਿ ਲਇਆ ॥



جن نانک کئُو پربھِ کِرپا دھاری بِکھُ ڈُبدا کاڈھِ لئِیا ॥۴॥۶॥
ਜਨ ਨਾਨਕ ਕਉ ਪ੍ਰਭਿ ਕਿਰਪਾ ਧਾਰੀ ਬਿਖੁ ਡੁਬਦਾ ਕਾਢਿ ਲਇਆ ॥੪॥੬॥
ملار مہلا ۴ ॥
ਮਲਾਰ ਮਹਲਾ ੪ ॥
گُر پرسادی انّمرِتُ نہی پیِیا ترِسنا بھوُکھ ن جائی ॥
ਗੁਰ ਪਰਸਾਦੀ ਅੰਮ੍ਰਿਤੁ ਨਹੀ ਪੀਆ ਤ੍ਰਿਸਨਾ ਭੂਖ ਨ ਜਾਈ ॥
منمُکھ موُڑ جلت اہنّکاری ہئُمیَے وِچِ دُکھُ پائی ॥
ਮਨਮੁਖ ਮੂੜ੍ ਜਲਤ ਅਹੰਕਾਰੀ ਹਉਮੈ ਵਿਚਿ ਦੁਖੁ ਪਾਈ ॥
آوت جات بِرتھا جنمُ گوائِیا دُکھِ لاگیَے پچھُتائی ॥
ਆਵਤ ਜਾਤ ਬਿਰਥਾ ਜਨਮੁ ਗਵਾਇਆ ਦੁਖਿ ਲਾਗੈ ਪਛੁਤਾਈ ॥
جِس تے اُپجے تِسہِ ن چیتہِ دھِرگُ جیِونُ دھِرگُ کھائی ॥۱॥
ਜਿਸ ਤੇ ਉਪਜੇ ਤਿਸਹਿ ਨ ਚੇਤਹਿ ਧ੍ਰਿਗੁ ਜੀਵਣੁ ਧ੍ਰਿਗੁ ਖਾਈ ॥੧॥
پرانی گُرمُکھِ نامُ دھِیائی ॥
ਪ੍ਰਾਣੀ ਗੁਰਮੁਖਿ ਨਾਮੁ ਧਿਆਈ ॥
ہرِ ہرِ کِرپا کرے گُرُ میلے ہرِ ہرِ نامِ سمائی ॥۱॥ رہائُ ॥
ਹਰਿ ਹਰਿ ਕਿ□ਪਾ ਕਰੇ ਗੁਰੁ ਮੇਲੇ ਹਰਿ ਹਰਿ ਨਾਮਿ ਸਮਾਈ ॥੧॥ ਰਹਾਉ ॥
منمُکھ جنمُ بھئِیا ہیَے بِرتھا آوت جات لجائی ॥
ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ ॥

کامِ کرۄدھِ ڈۄُبے ابھِمانی ہئُمےَ ۄِچِ جلِ جائی ॥
ਕਾਮਿ ਕਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ ॥
تِن سِدھِ ن بُدھِ بھئی متِ مدھم لۄبھ لہرِ دُکھُ پائی ॥
ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ ॥
گُر بِہۄُن مہا دُکھُ پائِیا جم پکرے بِللائی ॥۲॥
ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ ॥੨॥
ہرِ کا نامُ اگۄچرُ پائِیا گُرمُکھِ سہجِ سُبھائی ॥
ਹਰਿ ਕਾ ਨਾਮੁ ਅਗੋਚਰੁ ਪਾਇਆ ਗੁਰਮੁਖਿ ਸਹਜਿ ਸੁਭਾਈ ॥
نامُ نِدھانُ ۄسِیا گھٹ انّترِ رسنا ہرِ گُن گائی ॥
ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਹਰਿ ਗੁਣ ਗਾਈ ॥
سدا اننّدِ رہےَ دِنُ راتی ایک سبدِ لِو لائی ॥
ਸਦਾ ਅਨ ਦਿ ਰਹੈ ਦਿਨੁ ਰਾਤੀ ਏਕ ਸਬਦਿ ਲਿਵ ਲਾਈ ॥
نامُ پدارتھُ سہجے پائِیا اِہ ستِگُر کی ۄڈِیائی ॥۳॥
ਨਾਮੁ ਪਦਾਰਥੁ ਸਹਜੇ ਪਾਇਆ ਇਹ ਸਤਿਗੁਰ ਕੀ ਵਡਿਆਈ ॥੩॥
ستِگُر تے ہرِ ہرِ منِ ۄسِیا ستِگُر کئُ سد بلِ جائی ॥
ਸਤਿਗੁਰ ਤੇ ਹਰਿ ਹਰਿ ਮਨਿ ਵਸਿਆ ਸਤਿਗੁਰ ਕਉ ਸਦ ਬਲਿ ਜਾਈ ॥
منُ تنُ ارپِ رکھِئُ سبھُ آگےَ گُر چرنھی چِتُ لائی ॥
ਮਨੁ ਤਨੁ ਅਰਪਿ ਰਖਉ ਸਭੁ ਆਗੈ ਗੁਰ ਚਰਣੀ ਚਿਤੁ ਲਾਈ ॥
اپنھی کِرپا کرہُ گُر پۄُرے آپے لیَہُ مِلائی ॥
ਅਪਣੀ ਕਿਪਾ ਕਰਹੁ ਗੁਰ ਪੂਰੇ ਆਪੇ ਲੈਹੁ ਮਿਲਾਈ ॥
ہم لۄہ گُر ناو بۄہِتھا نانک پارِ لنّگھائی ॥۴॥۷॥
ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲ ਘਾਈ ॥੪॥੭॥
ملار مہلا ۴ پڑتال گھرُ ۳
ਮਲਾਰ ਮਹਲਾ ੪ ਪੜਤਾਲ ਘਰੁ ੩
اِکّ اۄنّکار ستِگُر پ٘رسادِ ॥
ੴ ਸਤਿਗੁਰ ਪ੍ਰਸਾਦਿ ॥
ہرِ جن بۄلت س٘ریرام ناما مِلِ سادھسنّگتِ ہرِ تۄر ॥۱॥ رہائُ ॥
ਹਰਿ ਜਨ ਬੋਲਤ ਸ੍ਰੀਰਾਮ ਨਾਮਾ ਮਿਲਿ ਸਾਧਸੰਗਤਿ ਹਰਿ ਤੋਰ ॥੧॥ ਰਹਾਉ ॥
ہرِ دھنُ بنجہُ ہرِ دھنُ سنّچہُ جِسُ لاگت ہےَ نہی چۄر ॥۱॥
ਹਰਿ ਧਨੁ ਬਨਜਹੁ ਹਰਿ ਧਨੁ ਸੰਚਹੁ ਜਿਸੁ ਲਾਗਤ ਹੈ ਨਹੀ ਚੋਰ ॥੧॥

چاترک مۄر بۄلت دِن راتی سُن گھنِہر کی گھۄر ۔ ۲۔
ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥
جو بۄلت ہیَے مِرگ میِن پنّکھیرُو سُ بِن ہر جاپت ہیَے نہی ہۄر ۔ ۳۔
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥
نانک جن ہر کیِرت گائی چھوُٹ گئِئو جم کا سبھ سۄر ۔ ۴۔ ۱۔ ۸۔
ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ ॥੪॥੧॥੮॥
ملار مہلا ۴ ۔
ਮਲਾਰ ਮਹਲਾ ੪ ॥
رام رام بۄل بۄل کھۄجتے بڈبھاگی ۔
ਰਾਮ ਰਾਮ ਬੋਲਿ ਬੋਲਿ ਖੋਜਤੇ ਬਡਭਾਗੀ ॥
ہر کا پنّتھ کۄئوُ بتاوۓ ہئو تا کیَے پائے لاگی ۔ ۱۔ رہائو ۔
ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ ॥੧॥ ਰਹਾਉ ॥
ہر ہمارۄ میِت سکھائی ہم ہر سِئو پریِت لاگی ۔
ਹਰਿ ਹਮਾਰੋ ਮੀਤੁ ਸਖਾਈ ਹਮ ਹਰਿ ਸਿਉ ਪ੍ਰੀਤਿ ਲਾਗੀ ॥

## پنّنا ۱۲۶۶ (Page 1266)

ہر ہم گاوہ ہر ہم بۄلہ اَئُر دُتیِیا پریِت ہم تیاگی ۔ ۱۔
ਹਰਿ ਹਮ ਗਾਵਹਿ ਹਰਿ ਹਮ ਬੋਲਹਿ ਅਉਰੁ ਦੁਤੀਆ ਪ੍ਰੀਤਿ ਹਮ ਤਿਆਗੀ ॥੧॥
منمۄہن مۄرۄ پریِتم رام ہر پرمانند بیَراگی ۔
ਮਨਮੋਹਨ ਮੋਰੋ ਪ੍ਰੀਤਮ ਰਾਮੁ ਹਰਿ ਪਰਮਾਨ ਦੁ ਬੈਰਾਗੀ ॥
ہر دیکھے جیِوت ہیَے نانک اِک نِمکھ پلۄ مُکھ لاگی ۔ ۲۔ ۲۔ ۹۔ ۹۔ ۱۳۔ ۹۔ ۳۱۔
ਹਰਿ ਦੇਖੇ ਜੀਵਤ ਹੈ ਨਾਨਕੁ ਇਕ ਨਿਮਖ ਪਲੋ ਮੁਖਿ ਲਾਗੀ ॥੨॥੨॥੯॥੯॥੧੩॥੯॥੩੧॥
راگ ملار مہلا ۵ چئُپدے گھر ۱
ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੧
اِک اۄنکار ستِگر پرساد ۔
ੴ ਸਤਿਗੁਰ ਪ੍ਰਸਾਦਿ ॥
کِیا توُ سۄچہہ کِیا توُ چِتوہ کِیا توُں کرہ اُپائے ۔
ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥
تا کئُو کہہ پرواہ کاہوُ کی جِہ گۄپال سہائے ۔ ۱۔
ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥੧॥

برسیے میگھُ سکھی گھرِ پاہُن آئے ॥

ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥

موہِ دین کِرپا نِدھ ٹھاکُر نو نِدھ نامِ سمائے ॥۱॥ رہائو ॥

ਮੋਹਿ ਦੀਨ ਕ੍ਰਿਪਾ ਨਿਧਿ ਠਾਕੁਰ ਨਵ ਨਿਧਿ ਨਾਮਿ ਸਮਾਏ ॥੧॥ ਰਹਾਉ ॥

انِک پرکار بھوجن بہُ کیئے بہُ بِنّجن مِسٹائے ॥

ਅਨਿਕ ਪ੍ਰਕਾਰ ਭੋਜਨ ਬਹੁ ਕੀਏ ਬਹੁ ਬਿੰਜਨ ਮਿਸਟਾਏ ॥

کری پاکسال سوچ پوترا ہُنِ لاوہُ بھوگُ ہرِ رائے ॥۲॥

ਕਰੀ ਪਾਕਸਾਲ ਸੋਚ ਪਵਿਤ੍ਰਾ ਹੁਣਿ ਲਾਵਹੁ ਭੋਗੁ ਹਰਿ ਰਾਏ ॥੨॥

دُسٹ بِدارے ساجن رہسے اِہِ منّدر گھر اپنائے ॥

ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ ॥

جئو گِرہِ لالُ رنگیئو آئیا تئو میَے سبھ سکھ پائے ॥۳॥

ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ ॥੩॥

سنّت سبھا اوٹ گر پوُرے دھرِ مستک لیکھُ لِکھائے ॥

ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ ॥

جن نانک کنّتُ رنگیلا پائیا پھرِ دوُکھُ ن لاگیَے آئے ॥۴॥۱॥

ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ ॥੪॥੧॥

ملار مہلا ۵ ॥

ਮਲਾਰ ਮਹਲਾ ੫ ॥

کھیر ادھارِ بارِکُ جب ہوتا بِنُ کھیرَے رہنُ ن جائی ॥

ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥

سارِ سمالِ ماتا مُکھِ نیرَے تب اوہُ ترِپت اگھائی ॥۱॥

ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ ॥੧॥

ہم بارِک پِتا پربھُ داتا ॥

ਹਮ ਬਾਰਿਕ ਪਿਤਾ ਪ੍ਰਭੁ ਦਾਤਾ ॥

بھوُلہِ بارِک انِک لکھ بریا ان ٹھئُر ناہی جہ جاتا ॥۱॥ رہائو ॥

ਭੂਲਹਿ ਬਾਰਿਕ ਅਨਿਕ ਲਖ ਬਰੀਆ ਅਨ ਠਉਰ ਨਾਹੀ ਜਹ ਜਾਤਾ ॥੧॥ ਰਹਾਉ ॥

چنّچل مت بارِک بپُرے کی سرپ اگن کر میلیَے ॥

ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥

ماتا پِتا کنّٹھِ لائے راکھیَے اند سہج تب کھیلیَے ॥۲॥

ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥੨॥

جِس کا پِتا تُوٗ ہےَ میرے سُیامی تِسُ بارِک بھوٗکھ کیَسی ॥
ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥
نو نِدھِ نامُ نِدھانُ گ٘رِہِ تیرےَ مَنِ بانّچھےَ سو لیَسی ॥੩॥
ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥੩॥
پِتا ک٘رِپالِ آگِیا اِہ دیِنی بارِکُ مُکھِ مانّگےَ سو دینا ॥
ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥
نانک بارِکُ درسُ پ٘ربھ چاہےَ موہِ ہ٘رِدےَ بسہِ نِت چرنا ॥੪॥੨॥
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥੪॥੨॥
ملار مہلا ੫ ॥
ਮਲਾਰ ਮਹਲਾ ੫ ॥
سگل بِدھی جُرِ آہرُ کرِیا تجِئو سگل انّدیسا ॥
ਸਗਲ ਬਿਧੀ ਜੁਰਿ ਆਹਰੁ ਕਰਿਆ ਤਜਿਓ ਸਗਲ ਅੰਦੇਸਾ ॥
کارجُ سگل ارنّبھِئو گھر کا ٹھاکُر کا بھاروسا ॥੧॥
ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥੧॥
سُنیِئےَ باجےَ باج سُہاوی ॥
ਸੁਨੀਐ ਬਾਜੈ ਬਾਜ ਸੁਹਾਵੀ ॥
بھورُ بھئِیا مےَ پ٘رِء مُکھ پیکھے گ٘رِہِ منّگل سُہلاوی ॥੧॥ رہائو ॥
ਭੋਰੁ ਭਇਆ ਮੈ ਪ੍ਰਿਅ ਮੁਖ ਪੇਖੇ ਗ੍ਰਿਹਿ ਮੰਗਲ ਸੁਹਲਾਵੀ ॥੧॥ ਰਹਾਉ ॥
منوُیا لاءِ سوارے تھاننْ پوٗچھئو سنّتا جاۓ ॥
ਮਨੂਆ ਲਾਇ ਸਵਾਰੇ ਥਾਨਾਂ ਪੂਛਉ ਸੰਤਾ ਜਾਏ ॥
کھوجت کھوجت مےَ پاہُن مِلِئو بھگتِ کرئُ نِوِ پاۓ ॥੨॥
ਖੋਜਤ ਖੋਜਤ ਮੈ ਪਾਹੁਨ ਮਿਲਿਓ ਭਗਤਿ ਕਰਉ ਨਿਵਿ ਪਾਏ ॥੨॥



جب پ٘رِء آءِ بسے گ٘رِہِ آسنِ تب ہم منّگلُ گائِیا ॥
ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ ॥
میِت ساجن میرے بھۓ سُہیلے پ٘ربھُ پوٗرا گُروٗ مِلائِیا ॥੩॥
ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ ॥੩॥
سکھی سہیلی بھۓ اننّداگُرِ کارج ہمرے پوٗرے ॥
ਸਖੀ ਸਹੇਲੀ ਭਏ ਅਨ ਦਾ ਗੁਰਿ ਕਾਰਜ ਹਮਰੇ ਪੂਰੇ ॥

کہُ نانک ورُ مِلیا سکھداتا چھوڈِ ن جائی دوُرے ॥۴॥۳॥
ਕਹੁ ਨਾਨਕ ਵਰੁ ਮਿਲਿਆ ਸੁਖਦਾਤਾ ਛੋਡਿ ਨ ਜਾਈ ਦੂਰੇ ॥੪॥੩॥
ملار مہلا ۵ ॥
ਮਲਾਰ ਮਹਲਾ ੫ ॥
راج تے کیِٹ کیِٹ تے سُرپتِ کرِ دوکھ جٹھر کئُ بھرتے ॥
ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥
کِرپا نِدھِ چھوڈِ آن کئُ پوُجہِ آتم گھاتی ہرتے ॥۱॥
ਕਿ□ਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ॥੧॥
ہرِ بِسرت تے دُکھِ دُکھِ مرتے ॥
ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥
انِک بار بھرمہِ بہُ جونی ٹیک ن کاہوُ دھرتے ॥۱॥ رہائُ ॥
ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥੧॥ ਰਹਾਉ ॥
تِیاگِ سُیامی آن کئُ چِتوت موُڑ مُگدھ کھل کھر تے ॥
ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥
کاگر ناو لنّگھہِ کت ساگرُ بِرتھا کتھت ہم ترتے ॥۲॥
ਕਾਗਰ ਨਾਵ ਲ ਘਹਿ ਕਤ ਸਾਗਰੁ ਬ੍ਰਿਥਾ ਕਥਤ ਹਮ ਤਰਤੇ ॥੨॥
سِو بِرنّچِ اسُر سُر جیتے کال اگنِ مہِ جرتے ॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥
نانک سرنِ چرن کملن کی تُم ن ڈارہُ پربھ کرتے ॥۳॥۴॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ੍ ਨ ਡਾਰਹੁ ਪ੍ਰਭ ਕਰਤੇ ॥੩॥੪॥
راگُ ملار مہلا ۵ دُپدے گھرُ ۱
ਰਾਗੁ ਮਲਾਰ ਮਹਲਾ ੫ ਦੁਪਦੇ ਘਰੁ ੧
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
پربھ میرے اوئِ بیَراگی تِیاگی ॥
ਪ੍ਰਭ ਮੇਰੇ ਓਇ ਬੈਰਾਗੀ ਤਿਆਗੀ ॥
ہئُ اِکُ کھِنُ تِسُ بِنُ رہِ ن سکئُ پریِت ہماری لاگی ॥۱॥ رہائُ ॥
ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥੧॥ ਰਹਾਉ ॥
اُن کیَ سنّگِ موہِ پربھُ چِتِ آوےَ سنّت پرسادِ موہِ جاگی ॥
ਉਨ ਕੈ ਸੰਗਿ ਮੋਹਿ ਪ੍ਰਭੁ ਚਿਤਿ ਆਵੈ ਸੰਤ ਪ੍ਰਸਾਦਿ ਮੋਹਿ ਜਾਗੀ ॥

سُن اُپدیسُ بھئے من نِرمل گُن گائے رنّگ رانگی ॥ ١॥
ਸੁਨਿ ਉਪਦੇਸੁ ਭਏ ਮਨ ਨਿਰਮਲ ਗੁਨ ਗਾਏ ਰੰਗਿ ਰਾਂਗੀ ॥੧॥
اِہُ منُ دیئے کیئے سنّت میِتا کِرپال بھئے بڈ بھاگـی ॥
ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੀ ॥
مہا سُکھُ پائِیا برن ن ساکئو رینُ نانک جن پاگی ॥ ٢॥ ١॥ ٥॥
ਮਹਾ ਸੁਖੁ ਪਾਇਆ ਬਰਨਿ ਨ ਸਾਕਉ ਰੇਨੁ ਨਾਨਕ ਜਨ ਪਾਗੀ ॥੨॥੧॥੫॥
ملار مہلا ٥ ॥
ਮਲਾਰ ਮਹਲਾ ੫ ॥
مائی مؤہِ پرِیتمُ دیہُ مِلائی ॥
ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥
سگل سہیلی سُکھ بھرِ سوُتی جِہ گھرِ لالُ بسائی ॥ ١॥ رہائو ॥
ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ॥੧॥ ਰਹਾਉ ॥
مؤہِ اوگن پربھُ سدا دئِیالا مؤہِ نِرگُن کِیا چتُرائی ॥
ਮੋਹਿ ਅਵਗਨ ਪ੍ਰਭੁ ਸਦਾ ਦਇਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥
کرئو برابرِ جو پرِء سنّگ راتـی اِہ ہئُمیَے کی ڈھیِٹھائی ॥ ١॥
ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹ ਹਉਮੈ ਕੀ ਢੀਠਾਈ ॥੧॥
بھئی نِمانی سرن اِک تاکی گُر ستِگُر پُرکھ سُکھدائی ॥
ਭਈ ਨਿਮਾਣੀ ਸਰਨਿ ਇਕ ਤਾਕੀ ਗੁਰ ਸਤਿਗੁਰ ਪੁਰਖ ਸੁਖਦਾਈ ॥
ایک نِمکھ مہِ میرا سبھُ دُکھُ کاٹِیا نانک سُکھِ ریَن بِہائی ॥ ٢॥ ٢॥ ٦॥
ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ ਨਾਨਕ ਸੁਖਿ ਰੈਨਿ ਬਿਹਾਈ ॥੨॥੨॥੬॥
ملار مہلا ٥ ॥
ਮਲਾਰ ਮਹਲਾ ੫ ॥
برسُ میگھ جی تِلُ بِلمُ ن لائو ॥
ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥
برسُ پیارے منہِ سدھارے ہؤئے اندُ سدا من چائو ॥ ١॥ رہائو ॥
ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ॥੧॥ ਰਹਾਉ ॥
ہم تیری دھر سُیامیِیا میرے توُ کِئو منہُ بِسارے ॥
ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥

اِستری رؤُپ چیری کی ِنیائی سؤبھ نہی ِبن ُ بھر تارے ॥ ۱॥
ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ ॥੧॥
ِبنئؤ سُنِئؤ جب ٹھاکُر میرےَ بیگ آِئئؤ ِکرپا دھارے ॥
ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ॥
کہ ُ نانک میرؤ ِبنئؤ سُہاگؤ ِپت سؤبھا بھلے اچارے ॥ ۲॥ ۳॥ ۷॥
ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥੨॥੩॥੭॥
ملار مہلا ۵ ॥
ਮਲਾਰ ਮਹਲਾ ੫ ॥
پ٘ریِتم ساچا نام ُ ِدھیائے ॥
ਪ੍ਰੀਤਮ ਸਾਚਾ ਨਾਮੁ ਧਿਆਇ ॥
دؤُکھ درد ِبنسےَ بھو ساگر ُ گُر کی مؤُرِت ِردےَ بسائے ॥ ۱॥ رہائؤ ॥
ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ॥੧॥ ਰਹਾਉ ॥
دُسمن ہتے دؤکھی سبھ ِویاپے ہِر سرنائی آِئیا ॥
ਦੁਸਮਨ ਹਤੇ ਦੋਖੀ ਸਭਿ ਵਿਆਪੇ ਹਰਿ ਸਰਣਾਈ ਆਇਆ ॥
راکھنہارےَ ہاتھ دے راِکھئؤ نام ُ پدارتھ ُ پاِئیا ॥ ۱॥
ਰਾਖਨਹਾਰੈ ਹਾਥ ਦੇ ਰਾਖਿਓ ਨਾਮੁ ਪਦਾਰਥੁ ਪਾਇਆ ॥੧॥
کِر ِکرپا ِکلِوکھ سبھ کاٹے نام ُ ِنرمل ُ مِن دیِیا ॥
ਕਰਿ ਕਿਰਪਾ ਕਿਲਵਿਖ ਸਭਿ ਕਾਟੇ ਨਾਮੁ ਨਿਰਮਲੁ ਮਨਿ ਦੀਆ ॥
گُن ِندھان ُ نانک مِن وِسیا باہُڑ دؤُکھ ن تھیِیا ॥ ۲॥ ۴॥ ۸॥
ਗੁਣ ਨਿਧਾਨੁ ਨਾਨਕ ਮਨਿ ਵਸਿਆ ਬਾਹੁੜਿ ਦੂਖ ਨ ਥੀਆ ॥੨॥੪॥੮॥
ملار مہلا ۵ ॥
ਮਲਾਰ ਮਹਲਾ ੫ ॥
پ٘ربھ میرے پ٘ریِتم پ٘ران ِپیارے ॥
ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥
پ٘ریم بھگِت اپنؤ نام ُ دیِجےَ دِئیال انُگ٘رہُ دھارے ॥ ۱॥ رہائؤ ॥
ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ ਅਨੁਗ੍ਰਹੁ ਧਾਰੇ ॥੧॥ ਰਹਾਉ ॥
ِسمرئؤ چرن تُہارے پ٘ریِتم ِردےَ تُہاری آسا ॥
ਸਿਮਰਉ ਚਰਨ ਤੁਹਾਰੇ ਪ੍ਰੀਤਮ ਰਿਦੈ ਤੁਹਾਰੀ ਆਸਾ ॥

سنّت جنا پہہ کرئو بینتی من درسن کی پیاسا ॥۱॥
ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥੧॥
بچھڑت مرنُ جیونُ ہر ملتے جن کئو درسنُ دیجیَے ॥
ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ॥
نام ادھارُ جیون دھنُ نانک پربھ میرے کرپا کیجیَے ॥۲॥۵॥۹॥
ਨਾਮ ਅਧਾਰੁ ਜੀਵਨ ਧਨੁ ਨਾਨਕ ਪ੍ਰਭ ਮੇਰੇ ਕਿਰਪਾ ਕੀਜੈ ॥੨॥੫॥੯॥
ملار مہلا ۵ ॥
ਮਲਾਰ ਮਹਲਾ ੫ ॥
اب اپنے پریتم سئو بن آئی ॥
ਅਬ ਅਪਨੇ ਪ੍ਰੀਤਮ ਸਿਉ ਬਨਿ ਆਈ ॥
راجا رامُ رمت سکھُ پائِئو برسُ میگھ سکھدائی ॥۱॥ رہائو ॥
ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ ॥੧॥ ਰਹਾਉ ॥
اِکُ پلُ بسرت نہی سکھ ساگرُ نامُ نوَے ندھ پائی ॥
ਇਕੁ ਪਲੁ ਬਿਸਰਤ ਨਹੀ ਸੁਖ ਸਾਗਰੁ ਨਾਮੁ ਨਵੈ ਨਿਧਿ ਪਾਈ ॥
اُدوَتُ بھئِئو پوُرن بھاوی کو بھیٹے سنّت سہائی ॥۱॥
ਉਦੌਤੁ ਭਇਓ ਪੂਰਨ ਭਾਵੀ ਕੋ ਭੇਟੇ ਸੰਤ ਸਹਾਈ ॥੧॥
سکھ اُپجے دکھ سگل بناسے پار برہم لو لائی ॥
ਸੁਖ ਉਪਜੇ ਦੁਖ ਸਗਲ ਬਿਨਾਸੇ ਪਾਰਬ੍ਰਹਮ ਲਿਵ ਲਾਈ ॥
ترئو سنّسارُ کٹھن بھیَے ساگرُ ہر نانک چرن دھیائی ॥۲॥۶॥۱۰॥
ਤਰਿਓ ਸੰਸਾਰੁ ਕਠਿਨ ਭੈ ਸਾਗਰੁ ਹਰਿ ਨਾਨਕ ਚਰਨ ਧਿਆਈ ॥੨॥੬॥੧੦॥
ملار مہلا ۵ ॥
ਮਲਾਰ ਮਹਲਾ ੫ ॥
گھنِہر برس سگل جگُ چھائِیا ॥
ਘਨਿਹਰ ਬਰਸਿ ਸਗਲ ਜਗੁ ਛਾਇਆ ॥
بھئے کرپال پریتم پربھ میرے اند منگل سکھ پائِیا ॥۱॥ رہائو ॥
ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ ਪਾਇਆ ॥੧॥ ਰਹਾਉ ॥
مٹے کلیس ترسن سبھ بوُجھی پار برہمُ من دھیائِیا ॥
ਮਿਟੇ ਕਲੇਸ ਤ੍ਰਿਸਨ ਸਭ ਬੂਝੀ ਪਾਰਬ੍ਰਹਮੁ ਮਨਿ ਧਿਆਇਆ ॥
سادھسنّگ جنم مرن نوارے بہُرِ ن کتہوُ دھائِیا ॥۱॥
ਸਾਧਸੰਗਿ ਜਨਮ ਮਰਨ ਨਿਵਾਰੇ ਬਹੁਰਿ ਨ ਕਤਹੂ ਧਾਇਆ ॥੧॥

مَنُ تنُ نامِ نِرنّجنِ راتئو چرن کمل لِو لائِیا ॥
ਮਨੁ ਤਨੁ ਨਾਮਿ ਨਿਰੰਜਨਿ ਰਾਤਉ ਚਰਨ ਕਮਲ ਲਿਵ ਲਾਇਆ ॥
انگیکارُ کیِئو پ٘ربھِ اپنیَے نانک داس سرݨائِیا ॥۲॥۸॥۱۱॥
ਅੰਗੀਕਾਰੁ ਕੀਓ ਪ੍ਰਭਿ ਅਪਨੈ ਨਾਨਕ ਦਾਸ ਸਰਣਾਇਆ ॥੨॥੮॥੧੧॥
ملار مہلا ۵ ॥
ਮਲਾਰ ਮਹਲਾ ੫ ॥
بِچھُرت کِئُو جیِوے اوئِ جیِون ॥
ਬਿਛੁਰਤ ਕਿਉ ਜੀਵੇ ਓਇ ਜੀਵਨ ॥
چِتہِ اُلاس آس مِلبے کیِ چرن کمل رس پیِون ॥۱॥ رہائُ ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ ॥੧॥ ਰਹਾਉ ॥
جِن کئُو پِیاس تُماریِ پ٘ریِتم تِن کئُو انّترُ ناہیِ ॥
ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ ॥
جِن کئُو بِسرےَ میرو رامُ پِیارا سے مۄُئے مرِ جاںہیِ ॥۱॥
ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀ ॥੧॥



منِ تنِ روِ رہِیا جگدیِسُر پیکھت سدا ہجۄُرے ॥
ਮਨਿ ਤਨਿ ਰਵਿ ਰਹਿਆ ਜਗਦੀਸੁਰ ਪੇਖਤ ਸਦਾ ਹਜੂਰੇ ॥
نانک روِ رہِئو سبھ انّترِ سرب رہِیا بھرپۄُرے ॥۲॥۸॥۱۲॥
ਨਾਨਕ ਰਵਿ ਰਹਿਓ ਸਭ ਅੰਤਰਿ ਸਰਬ ਰਹਿਆ ਭਰਪੂਰੇ ॥੨॥੮॥੧੨॥
ملار مہلا ۵ ॥
ਮਲਾਰ ਮਹਲਾ ੫ ॥
ہرِ کےَ بھجنِ کئُن کئُن ن تارے ॥
ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥
کھگ تن میِن تن مِ٘رگ تن براہ تن سادھۄُ سنّگِ اُدھارے ॥۱॥ رہائُ ॥
ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥੧॥ ਰਹਾਉ ॥
دیو کُل دیَت کُل جکھ کِنّنر نر ساگر اُترے پارے ॥
ਦੇਵ ਕੁਲ ਦੈਤ ਕੁਲ ਜਖ  ਕਿੰਨਰ ਨਰ ਸਾਗਰ ਉਤਰੇ ਪਾਰੇ ॥
جو جو بھجنُ کرےَ سادھۄُ سنّگِ تا کے دۄُکھ بِدارے ॥۱॥
ਜੋ ਜੋ ਭਜਨੁ ਕਰੈ ਸਾਧੂ ਸੰਗਿ ਤਾ ਕੇ ਦੂਖ ਬਿਦਾਰੇ ॥੧॥

کام کرودھ مہا بِکھیا رس اِن تے بھئے نِرارے ॥
ਕਾਮ ਕਰੋਧ ਮਹਾ ਬਿਖਿਆ ਰਸ ਇਨ ਤੇ ਭਏ ਨਿਰਾਰੇ ॥
دین دئیال جپہِ کرݨا میَے نانک سد بلِہارے ॥۲॥۹॥۱۳॥
ਦੀਨ ਦਇਆਲ ਜਪਹਿ ਕਰੁਣਾ ਮੈ ਨਾਨਕ ਸਦ ਬਲਿਹਾਰੇ ॥੨॥੯॥੧੩॥
ملار مہلا ۵ ॥
ਮਲਾਰ ਮਹਲਾ ੫ ॥
آجُ میَے بیَسِئو ہرِ ہاٹ ॥
ਆਜੁ ਮੈ ਬੈਸਿਓ ਹਰਿ ਹਾਟ ॥
نامُ راسِ ساجھی کرِ جن سِئو جائیؤن جم کیَے گھاٹ ॥۱॥ رہائو ॥
ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ ॥੧॥ ਰਹਾਉ ॥
دھارِ انگرہُ پاربرہمِ راکھے بھرم کے کھُلے کپاٹ ॥
ਧਾਰਿ ਅਨੁਗ੍ਰਹੁ ਪਾਰਬ੍ਰਹਮਿ ਰਾਖੇ ਭ੍ਰਮ ਕੇ ਖੁਲ੍ਹੇ ਕਪਾਟ ॥
بیسُمار ساہُ پربھُ پائِیا لاہا چرن نِدھِ کھاٹ ॥۱॥
ਬੇਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ ॥੧॥
سرنِ گہی اچُت ابناسی کِلبِکھ کاڈھے ہیَے چھانٹِ ॥
ਸਰਨਿ ਗਹੀ ਅਚੁਤ ਅਬਿਨਾਸੀ ਕਿਲਬਿਖ ਕਾਢੇ ਹੈ ਛਾਂਟਿ ॥
کلِ کلیس مِٹے داس نانک بہُرِ ن جونی مات ॥۲॥۱۰॥۱۴॥
ਕਲਿ ਕਲੇਸ ਮਿਟੇ ਦਾਸ ਨਾਨਕ ਬਹੁਰਿ ਨ ਜੋਨੀ ਮਾਟ ॥੨॥੧੦॥੧੪॥
ملار مہلا ۵ ॥
ਮਲਾਰ ਮਹਲਾ ੫ ॥
بہُ بِدھِ مائِیا موہ ہِرانو ॥
ਬਹੁ ਬਿਧਿ ਮਾਇਆ ਮੋਹ ਹਿਰਾਨੋ ॥
کوٹِ مدھے کوئُو بِرلا سیوکُ پوُرن بھگتُ چِرانو ॥۱॥ رہائو ॥
ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ॥੧॥ ਰਹਾਉ ॥
اِت اُت ڈولِ ڈولِ سرمُ پائِئو تنُ دھنُ ہوت بِرانو ॥
ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ ਤਨੁ ਧਨੁ ਹੋਤ ਬਿਰਾਨੋ ॥
لوگ دُرائے کرت ٹھگِیائی ہوتوَ سنگِ ن جانو ॥۱॥
ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ ॥੧॥
مِرگ پنکھی مین دین نیچ اِہ سنکٹ پھِرِ آنو ॥
ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ ॥

کہُ نانک پاہن پربھ تارہُ سادھسنّگت سکھ مانو ॥۲॥۱۱॥۱۵॥
ਕਹੁ ਨਾਨਕ ਪਾਹਨ ਪ੍ਰਭ ਤਾਰਹੁ ਸਾਧਸੰਗਤਿ ਸੁਖ ਮਾਨੋ ॥੨॥੧੧॥੧੫॥
ملار مہلا ۵ ॥
ਮਲਾਰ ਮਹਲਾ ੫ ॥
دُسٹ مُئے بِکھُ کھائی ری مائی ॥
ਦੁਸਟ ਮੁਏ ਬਿਖੁ ਖਾਈ ਰੀ ਮਾਈ ॥
جِس کے جیِئ تِن ہی رکھ لینے میرے پربھ کئو کِرپا آئی ॥۱॥ رہائو ॥
ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ ॥੧॥ ਰਹਾਉ ॥
انترجامی سبھ مہِ ورتیے تاں بھئو کیسا بھائی ॥
ਅੰਤਰਜਾਮੀ ਸਭ ਮਹਿ ਵਰਤੈ ਤਾਂ ਭਉ ਕੈਸਾ ਭਾਈ ॥
سنّگ سہائی چھوڑِ ن جائی پربھُ دیِسیے سبھنی ٹھائِ-ی ॥۱॥
ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ ਠਾਇ੍ਹ ॥੧॥
اناتھا ناتھُ دین دکھ بھنّجن آپِ لیئے لڑِ لائی ॥
ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ ॥
ہرِ کی اوٹ جیوہِ داس تیرے نانک پربھ سرنائی ॥۲॥۱۲॥۱۶॥
ਹਰਿ ਕੀ ਓਟ ਜੀਵਹਿ ਦਾਸ ਤੇਰੇ ਨਾਨਕ ਪ੍ਰਭ ਸਰਣਾਈ ॥੨॥੧੨॥੧੬॥
ملار مہلا ۵ ॥
ਮਲਾਰ ਮਹਲਾ ੫ ॥
من میرے ہرِ کے چرن رویجیَے ॥
ਮਨ ਮੇਰੇ ਹਰਿ ਕੇ ਚਰਨ ਰਵੀਜੈ ॥
درس پیاس میرو منُ موہِئو ہرِ پنّکھ لگائے مِلیجیَے ॥۱॥ رہائو ॥
ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੧॥ ਰਹਾਉ ॥
کھوجت کھوجت مارگُ پائِئو سادھوُ سیو کریجیَے ॥
ਖੋਜਤ ਖੋਜਤ ਮਾਰਗੁ ਪਾਇਓ ਸਾਧੂ ਸੇਵ ਕਰੀਜੈ ॥
دھارِ انگرہُ سئامی میرے نامُ مہا رسُ پیجیَے ॥۱॥
ਧਾਰਿ ਅਨੁਗ੍ਰਹੁ ਸੁਆਮੀ ਮੇਰੇ ਨਾਮੁ ਮਹਾ ਰਸੁ ਪੀਜੈ ॥੧॥
تراہِ تراہِ کرِ سرنی آئے جلتئو کِرپا کیجیَے ॥
ਤ੍ਰਾਹਿ ਤ੍ਰਾਹਿ ਕਰਿ ਸਰਨੀ ਆਏ ਜਲਤਉ ਕਿਰਪਾ ਕੀਜੈ ॥
کرُ گہِ لیہُ داس اپُنے کئو نانک اپُنو کیجیَے ॥۲॥۱۳॥۱۷॥
ਕਰੁ ਗਹਿ ਲੇਹੁ ਦਾਸ ਅਪੁਨੇ ਕਉ ਨਾਨਕ ਅਪੁਨੋ ਕੀਜੈ ॥੨॥੧੩॥੧੭॥

ملار م : ۵ =

ਮਲਾਰ ਮ ੫ ॥

پربھ کو بھگت بچھلُ بِردائِئو =

ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥

نِنّدک مارِ چرن تل دینے اپنو جسُ ورتائِئو =۱= رہائو =

ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥੧॥ ਰਹਾਉ ॥

جیَے جیَے کارُ کینو سبھ جگ مہِ دئِیا جیئن مہِ پائِئو =

ਜੈ ਜੈ ਕਾਰੁ ਕੀਨੋ ਸਭ ਜਗ ਮਹਿ ਦਇਆ ਜੀਅਨ ਮਹਿ ਪਾਇਓ ॥

کنّٹھِ لائِ اپنو داسُ راکھِئو تاتی وائو ن لائِئو =۱=

ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥੧॥

انّگیکارُ کیئو میرے سُیامی بھرمُ بھئو میٹ سُکھائِئو =

ਅੰਗੀਕਾਰੁ ਕੀਓ ਮੇਰੇ ਸੁਆਮੀ ਭ੍ਰਮੁ ਭਉ ਮੇਟਿ ਸੁਖਾਇਓ ॥

مہا انّند کرہُ داس ہرِ کے نانک بِسواسُ منِ آئِئو =۲=۱۴=۱۸=

ਮਹਾ ਅਨ ਦ ਕਰਹੁ ਦਾਸ ਹਰਿ ਕੇ ਨਾਨਕ ਬਿਸ ਾਸੁ ਮਨਿ ਆਇਓ ॥੨॥੧੪॥੧੮॥

راگُ ملار مہلا ۵ چئُپدے گھرُ ۲

ਰਾਗੁ ਮਲਾਰ ਮਹਲਾ ੫ ਚਉਪਦੇ ਘਰੁ ੨

اِکّ اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

گُرمُکھ دیسیَے برہم پسارُ =

ਗੁਰਮੁਖਿ ਦੀਸੈ ਬ੍ਰਹਮ ਪਸਾਰੁ ॥

گُرمُکھ ترےَ گُݨیاں بِستھارُ =

ਗੁਰਮੁਖਿ ਤ੍ਰੈ ਗੁਣੀਆਂ ਬਿਸਥਾਰੁ ॥

گُرمُکھ ناد بید بیچارُ =

ਗੁਰਮੁਖਿ ਨਾਦ ਬੇਦ ਬੀਚਾਰੁ ॥

بِنُ گُر پوُرے گھور انّدھارُ =۱=

ਬਿਨੁ ਗੁਰ ਪੂਰੇ ਘੋਰ ਅੰਧਾਰੁ ॥੧॥

میرے من گُرُ گُرُ کرت سدا سُکھُ پائیئیَے =

ਮੇਰੇ ਮਨ ਗੁਰੁ ਗੁਰੁ ਕਰਤ ਸਦਾ ਸੁਖੁ ਪਾਈਐ ॥

گر اُپدیس ہر ہردۓ وسئو ساس گراس اپنا کھسمُ دھیائیئیے ॥۱॥ رہائو ॥
ਗੁਰ ਉਪਦੇਸਿ ਹਰਿ ਹਿਰਦੈ ਵਸਿਓ ਸਾਸਿ ਗਿਰਾਸਿ ਅਪਣਾ ਖਸਮੁ ਧਿਆਈਐ ॥੧॥ ਰਹਾਉ ॥

گر کے چرن وِٹہُ بل جائو ॥
ਗੁਰ ਕੇ ਚਰਣ ਵਿਟਹੁ ਬਲਿ ਜਾਉ ॥

گر کے گن اندِنُ نت گائو ॥
ਗੁਰ ਕੇ ਗੁਣ ਅਨਦਿਨੁ ਨਿਤ ਗਾਉ ॥

گر کی دھوُڑ کرئو اِسنانُ ॥
ਗੁਰ ਕੀ ਧੂੜਿ ਕਰਉ ਇਸਨਾਨੁ ॥

ساچی درگہ پائیئیے مانُ ॥۲॥
ਸਾਚੀ ਦਰਗਹ ਪਾਈਐ ਮਾਨੁ ॥੨॥

گرُ بوہتھُ بھوجل تارنہارُ ॥
ਗੁਰੁ ਬੋਹਿਥੁ ਭਵਜਲ ਤਾਰਣਹਾਰੁ ॥

گر بھیٹئیے ن ہوئے جون اؤتارُ ॥
ਗੁਰਿ ਭੇਟਿਐ ਨ ਹੋਇ ਜੋਨਿ ਅਉਤਾਰੁ ॥

گر کی سیوا سو جنُ پائے ॥
ਗੁਰ ਕੀ ਸੇਵਾ ਸੋ ਜਨੁ ਪਾਏ ॥

جا کئو کرم لِکھیا دھر آئے ॥۳॥
ਜਾ ਕਉ ਕਰਮਿ ਲਿਖਿਆ ਧੁਰਿ ਆਏ ॥੩॥

گرُ میری جیون گرُ آدھارُ ॥
ਗੁਰੁ ਮੇਰੀ ਜੀਵਨਿ ਗੁਰੁ ਆਧਾਰੁ ॥

گرُ میری ورتن گرُ پروارُ ॥
ਗੁਰੁ ਮੇਰੀ ਵਰਤਣਿ ਗੁਰੁ ਪਰਵਾਰੁ ॥

گرُ میرا کھسمُ ستِگر سرنائی ॥
ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ ॥

نانک گرُ پار برہمُ جا کی کیم ن پائی ॥۴॥۱॥۱۹॥
ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ ॥੪॥੧॥੧੯॥

ملار مہلا ۵ ॥
ਮਲਾਰ ਮਹਲਾ ੫ ॥

گر کے چرن ہردۓ وسائے ॥
ਗੁਰ ਕੇ ਚਰਨ ਹਿਰਦੈ ਵਸਾਏ ॥

کِرِ کِرپا پربھِ آپِ مِلائے ॥
ਕਰਿ ਕਿਰਪਾ ਪ੍ਰਭਿ ਆਪਿ ਮਿਲਾਏ ॥
اپنے سیوک کئو لئے پربھُ لائے ॥
ਅਪਨੇ ਸੇਵਕ ਕਉ ਲਏ ਪ੍ਰਭੁ ਲਾਇ ॥
تا کی کیِمتِ کہی ن جائے ॥۱॥
ਤਾ ਕੀ ਕੀਮਤਿ ਕਹੀ ਨ ਜਾਇ ॥੧॥
کِرِ کِرپا پوُرن سکھداتے ॥
ਕਰਿ ਕਿਰਪਾ ਪੂਰਨ ਸੁਖਦਾਤੇ ॥
تُمری کِرپاتے توُں چِتِ آوہِ آٹھ پہر تیرےَ رنّگِ راتے ॥۱॥ رہائو ॥
ਤੁਮ੍ਰੀ ਕਿ□ਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ ॥੧॥ ਰਹਾਉ ॥
گاونُ سُننُ سبھُ تیرا بھانا ॥
ਗਾਵਣੁ ਸੁਨਣੁ ਸਭੁ ਤੇਰਾ ਭਾਣਾ ॥
ہُکمُ بوُجھےَ سو ساچِ سمانا ॥
ਹੁਕਮੁ ਬੂਝੈ ਸੋ ਸਾਚਿ ਸਮਾਣਾ ॥
جپِ جپِ جیِوہِ تیرا نائیَو ॥
ਜਪਿ ਜਪਿ ਜੀਵਹਿ ਤੇਰਾ ਨਾਂਉ ॥
تُجھ بِنُ دوُجا ناہی تھائو ॥۲॥
ਤੁਝ ਬਿਨੁ ਦੂਜਾ ਨਾਹੀ ਥਾਉ ॥੨॥
دُکھ سُکھ کرتے ہُکمُ رجائے ॥
ਦੁਖ ਸੁਖ ਕਰਤੇ ਹੁਕਮੁ ਰਜਾਇ ॥
بھانڑےَ بکھس بھانڑےَ دیئے سجائے ॥
ਭਾਣੈ ਬਖਸ ਭਾਣੈ ਦੇਇ ਸਜਾਇ ॥
دُہاں سِرِیاں کا کرتا آپِ ॥
ਦੁਹਾਂ ਸਿਰਿਆਂ ਕਾ ਕਰਤਾ ਆਪਿ ॥
کُربانُ جائیَی تیرے پرتاپ ॥۳॥
ਕੁਰਬਾਣੁ ਜਾਂਈ ਤੇਰੇ ਪਰਤਾਪ ॥੩॥
تیری کیِمتِ توُہےَ جانڑہِ ॥
ਤੇਰੀ ਕੀਮਤਿ ਤੂਹੈ ਜਾਣਹਿ ॥
توُ آپے بوُجھہِ سُنِ آپِ وکھانڑہِ ॥
ਤੂ ਆਪੇ ਬੂਝਹਿ ਸੁਣਿ ਆਪਿ ਵਖਾਣਹਿ ॥

سیئی بھگت جو تُدھُ بھانے ॥
ਸੇਈ ਭਗਤ ਜੋ ਤੁਧੁ ਭਾਣੇ ॥

(Page 1271) پنّنا ۱۲۷۱

نانک تِن کیَے سد کُربانے ॥۴॥۲॥۲۰॥
ਨਾਨਕ ਤਿਨ ਕੈ ਸਦ ਕੁਰਬਾਣੇ ॥੪॥੨॥੨੦॥
ملار مہلا ۵ ॥
ਮਲਾਰ ਮਹਲਾ ੫ ॥
پرمیسرُ ہویا دئیالُ ॥
ਪਰਮੇਸਰੁ ਹੋਆ ਦਇਆਲੁ ॥
میگھُ ورسیَے انّمرت دھار ॥
ਮੇਘੁ ਵਰਸੈ ਅੰਮ੍ਰਿਤ ਧਾਰ ॥
سگلے جیئ جنّت ترِپتاسے ॥
ਸਗਲੇ ਜੀਅ ਜੰਤ ਤ੍ਰਿਪਤਾਸੇ ॥
کارج آئے پوُرے راسے ॥۱॥
ਕਾਰਜ ਆਏ ਪੂਰੇ ਰਾਸੇ ॥੧॥
سدا سدا من نامُ سماِل ॥
ਸਦਾ ਸਦਾ ਮਨ ਨਾਮੁ ਸਮ੍ਹਾਲਿ ॥
گر پوُرے کی سیوا پائِیا ایتھیَے اوتھیَے نِبہیَے ناِل ॥۱॥ رہائو ॥
ਗੁਰ ਪੂਰੇ ਕੀ ਸੇਵਾ ਪਾਇਆ ਐਥੈ ਓਥੈ ਨਿਬਹੈ ਨਾਲਿ ॥੧॥ ਰਹਾਉ ॥
دکھُ بھنّنا بھیَے بھنّجنہار ॥
ਦੁਖੁ ਭੰਨਾ ਭੈ ਭੰਜਨਹਾਰ ॥
آپنِیا جیِیا کی کیِتی سار ॥
ਆਪਣਿਆ ਜੀਆ ਕੀ ਕੀਤੀ ਸਾਰ ॥
راکھنہار سدا مِہروان ॥
ਰਾਖਨਹਾਰ ਸਦਾ ਮਿਹਰਵਾਨ ॥
سدا سدا جائِیئیَے کُربان ॥۲॥
ਸਦਾ ਸਦਾ ਜਾਈਐ ਕੁਰਬਾਨ ॥੨॥
کالُ گوائِیا کرتیَے آپ ॥
ਕਾਲੁ ਗਵਾਇਆ ਕਰਤੈ ਆਪਿ ॥

سدا سدا من تِس نوُ جاپِ ॥
ਸਦਾ ਸਦਾ ਮਨ ਤਿਸ ਨੋ ਜਾਪਿ ॥
دِرسٹِ دھارِ راکھے سبھِ جنّت ॥
ਦ੍ਰਿਸਟਿ ਧਾਰਿ ਰਾਖੇ ਸਭਿ ਜੰਤ ॥
گُن گاوہُ نِت نِت بھگونّت ॥۳॥
ਗੁਣ ਗਾਵਹੁ ਨਿਤ ਨਿਤ ਭਗਵੰਤ ॥੩॥
ایکو کرتا آپے آپ ॥
ਏਕੋ ਕਰਤਾ ਆਪੇ ਆਪ ॥
ہرِ کے بھگت جانہِ پرتاپ ॥
ਹਰਿ ਕੇ ਭਗਤ ਜਾਣਹਿ ਪਰਤਾਪ ॥
ناوےَ کی پیَج رکھدا آئِیا ॥
ਨਾਵੈ ਕੀ ਪੈਜ ਰਖਦਾ ਆਇਆ ॥
نانکُ بولیَے تِس کا بولائِیا ॥۴॥۳॥۱۲॥
ਨਾਨਕੁ ਬੋਲੈ ਤਿਸ ਕਾ ਬੋਲਾਇਆ ॥੪॥੩॥੨੧॥
ملار مہلا ۵ ॥
ਮਲਾਰ ਮਹਲਾ ੫ ॥
گُر سرنائی سگل نِدھان ॥
ਗੁਰ ਸਰਣਾਈ ਸਗਲ ਨਿਧਾਨ ॥
ساچی درگہِ پائیِئیَے مانُ ॥
ਸਾਚੀ ਦਰਗਹਿ ਪਾਈਐ ਮਾਨੁ ॥
بھرمُ بھئُ دوُکھُ دردُ سبھُ جائِے ॥
ਭ੍ਰਮੁ ਭਉ ਦੂਖੁ ਦਰਦੁ ਸਭੁ ਜਾਇ ॥
سادھسنّگِ سد ہرِ گُن گائِے ॥۱॥
ਸਾਧਸੰਗਿ ਸਦ ਹਰਿ ਗੁਣ ਗਾਇ ॥੧॥
من میرے گُرُ پوُرا سالاہِ ॥
ਮਨ ਮੇਰੇ ਗੁਰੁ ਪੂਰਾ ਸਾਲਾਹਿ ॥
نامُ نِدھانُ جپہُ دِنُ راتی من چِنّدے پھل پائِے ॥۱॥ رہائُ ॥
ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ ॥੧॥ ਰਹਾਉ ॥
ستِگُر جیوڈُ اورُ ن کوئِے ॥
ਸਤਿਗੁਰ ਜੇਵਡੁ ਅਵਰੁ ਨ ਕੋਇ ॥

گرُ پار برہمُ پرمیسرُ سوئِے ॥
ਗੁਰੁ ਪਾਰਬ੍ਰਹਮੁ ਪਰਮੇਸਰੁ ਸੋਇ ॥
جنم مرݨ دوُکھ تے راکھَیَے ॥
ਜਨਮ ਮਰਣ ਦੂਖ ਤੇ ਰਾਖੈ ॥
مائِیا بِکھُ پھِر بہُڑِ ن چاکھَیَے ॥۲॥
ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ ॥੨॥
گر کی مہِما کتھنُ ن جائِے ॥
ਗੁਰ ਕੀ ਮਹਿਮਾ ਕਥਨੁ ਨ ਜਾਇ ॥
گرُ پرمیسرُ ساچَیَے نائِے ॥
ਗੁਰੁ ਪਰਮੇਸਰੁ ਸਾਚੈ ਨਾਇ ॥
سچُ سنّجمُ کرݨی سبھُ ساچی ॥
ਸਚੁ ਸੰਜਮੁ ਕਰਣੀ ਸਭੁ ਸਾਚੀ ॥
سو منُ نِرملُ جو گر سنّگِ راچی ॥۳॥
ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ ॥੩॥
گرُ پوُرا پائیِئَیَے وڈ بھاگِ ॥
ਗੁਰੁ ਪੂਰਾ ਪਾਈਐ ਵਡ ਭਾਗਿ ॥
کامُ ک٘رودھُ لوبھُ من تے تِیاگِ ॥
ਕਾਮੁ ਕ੍ਰੋਧੁ ਲੋਭੁ ਮਨ ਤੇ ਤਿਆਗਿ ॥
کرِ کِرپا گر چرݨ نِواسِ ॥
ਕਰਿ ਕਿਰਪਾ ਗੁਰ ਚਰਣ ਨਿਵਾਸਿ ॥
نانک کی پ٘ربھ سچُ ارداسِ ॥۴॥۴॥۲۲॥
ਨਾਨਕ ਕੀ ਪ੍ਰਭ ਸਚੁ ਅਰਦਾਸਿ ॥੪॥੪॥੨੨॥
راگُ ملار مہلا ۵ پڑتال گھرُ ۳
ਰਾਗੁ ਮਲਾਰ ਮਹਲਾ ੫ ਪੜਤਾਲ ਘਰੁ ੩
اِکّ اوئنّکار ستِگر پ٘رسادِ ॥
ੴ ਸਤਿਗੁਰ ਪ੍ਰਸਾਦਿ ॥
گر منارِ پ٘رِء دئِیار سِئُ رنّگُ کیِیا ॥
ਗੁਰ ਮਨਾਰਿ ਪ੍ਰਿਅ ਦਇਆਰ ਸਿਉ ਰੰਗੁ ਕੀਆ ॥
کیِنو ری سگل س-ئِگار ॥
ਕੀਨੋ ਰੀ ਸਗਲ ਸ੍ਹੀਗਾਰ ॥

تجِئو ری سگل بِکار ॥
ਤਜਿਓ ਰੀ ਸਗਲ ਬਿਕਾਰ ॥
دھاوتو استھِرُ تھیِیا ॥۱॥ رہائو ॥
ਧਾਵਤੋ ਅਸਥਿਰੁ ਥੀਆ ॥੧॥ ਰਹਾਉ ॥
ایَسے رے من پائے کیَے آپُ گوائے کیَے کرِ سادھن سِئو سنّگُ ॥
ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ ॥
باجے بجہِ مِردنّگ اناہد کوکِل ری رام نامُ بولیَے مدھُر بیَن اتِ سُہیِیا ॥۱॥
ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥੧॥
ایَسی تیَرے درسن کی سوبھ اتِ اپار پرِء اموگھ تیَسے ہی سنّگِ سنّت بنے ॥
ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ ਪ੍ਰਿਅ ਅਮੋਘ ਤੈਸੇ ਹੀ ਸੰਗਿ ਸੰਤ ਬਨੇ ॥
بھو اُتار نام بھنے ॥
ਭਵ ਉਤਾਰ ਨਾਮ ਭਨੇ ॥
رم رام رام مال ॥
ਰਮ ਰਾਮ ਰਾਮ ਮਾਲ ॥

(Page 1272) پنّنا ۱۲۷۲

من پھیرتے ہرِ سنّگِ سنّگیِیا ॥
ਮਨਿ ਫੇਰਤੇ ਹਰਿ ਸੰਗਿ ਸੰਗੀਆ ॥
جن نانک پرِئو پریِتمُ تھیِیا ॥۲॥۱॥۳۲॥
ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ ॥੨॥੧॥੨੩॥
ملار مہلا ۵ ॥
ਮਲਾਰ ਮਹਲਾ ੫ ॥
منُ گھنیَے بھرمیَے بنیَے ॥
ਮਨੁ ਘਨੈ ਭ੍ਰਮੈ ਬਨੈ ॥
اُمک ترس چالیَے ॥
ਉਮਕਿ ਤਰਸਿ ਚਾਲੈ ॥
پربھ مِلبے کی چاہ ॥۱॥ رہائو ॥
ਪ੍ਰਭ ਮਿਲਬੇ ਕੀ ਚਾਹ ॥੧॥ ਰਹਾਉ ॥
ترَے گُن مائی موہِ آئی کہنّئو بیدن کاہِ ॥۱॥
ਤ੍ਰੈ ਗੁਨ ਮਾਈ ਮੋਹਿ ਆਈ ਕਹੰਉ ਬੇਦਨ ਕਾਹਿ ॥੧॥

آن اُپاو سگر کیئے نہِ دۄُکھ ساکہِ لاہِ ॥
ਆਨ ਉਪਾਵ ਸਗਰ ਕੀਏ ਨਹਿ ਦੂਖ ਸਾਕਹਿ ਲਾਹਿ ॥
بھجُ سرنِ سادھوُ نانکا مِلُ گُن گوۄبِنّدہِ گاہِ ॥۲॥۲॥۲۴॥
ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ ॥੨॥੨॥੨੪॥
ملار مہلا ۵ ॥
ਮਲਾਰ ਮਹਲਾ ੫ ॥
پ٘رِءُ کی سۄبھ سُہاونی نیِکی ॥
ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥
ہاہا ہوُہوُ گنّدھرب اپسرا اننّد منّگل رس گاونی نیِکی ॥۱॥ رہائو ॥
ਹਾਹਾ ਹੂਹੂ ਗੰਧ੍ਰਬ ਅਪਸਰਾ ਅਨ ਦ ਮੰਗਲ ਰਸ ਗਾਵਨੀ ਨੀਕੀ ॥੧॥ ਰਹਾਉ ॥
دھُنِت لِلت گُنگ اِنک بھاںتِ بہُ بِدھِ روُپ دِکھاونی نیِکی ॥۱॥
ਧੁਨਿਤ ਲਲਿਤ ਗੁਨਗ  ਅਨਿਕ ਭਾਂਤਿ ਬਹੁ ਬਿਧਿ ਰੂਪ ਦਿਖਾਵਨੀ ਨੀਕੀ ॥੧॥
گِرِ تر تھل جل بھون بھرپُرِ گھٹِ گھٹِ لالن چھاونی نیِکی ॥
ਗਿਰਿ ਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ ॥
سادھسنّگِ رامئِیا رسُ پائِئو نانک جا کیَے بھاونی نیِکی ॥۲॥۳॥۲۵॥
ਸਾਧਸੰਗਿ ਰਾਮਈਆ ਰਸੁ ਪਾਇਓ ਨਾਨਕ ਜਾ ਕੈ ਭਾਵਨੀ ਨੀਕੀ ॥੨॥੩॥੨੫॥
ملار مہلا ۵ ॥
ਮਲਾਰ ਮਹਲਾ ੫ ॥
گُر پ٘رِیتِ پِیارے چرن کمل رِد انّترِ دھارے ॥۱॥ رہائو ॥
ਗੁਰ ਪ੍ਰੀਤਿ ਪਿਆਰੇ ਚਰਨ ਕਮਲ ਰਿਦ ਅੰਤਰਿ ਧਾਰੇ ॥੧॥ ਰਹਾਉ ॥
درسُ سپھلِئو درسُ پیکھِئو گئے کِلبِکھ گئے ॥
ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ ॥
من نِرمل اُجیِارے ॥۱॥
ਮਨ ਨਿਰਮਲ ਉਜੀਆਰੇ ॥੧॥
بِسم بِسمےَ بِسم بھئی ॥
ਬਿਸਮ ਬਿਸਮੈ ਬਿਸਮ ਭਈ ॥
اگھ کوٹِ ہرتے نام لئی ॥
ਅਘ ਕੋਟਿ ਹਰਤੇ ਨਾਮ ਲਈ ॥
گُر چرن مستکُ ڈارِ پہی ॥
ਗੁਰ ਚਰਨ ਮਸਤਕੁ ਡਾਰਿ ਪਹੀ ॥

پربھ ایک توُنّہی ایک تُہی ॥
ਪ੍ਰਭ ਏਕ ਤੂੰਹੀ ਏਕ ਤੁਹੀ ॥
بھگت ٹیک تُہارے ॥
ਭਗਤ ਟੇਕ ਤੁਹਾਰੇ ॥
جن نانک سرنِ دُیارے ॥۲॥۴॥۲۶॥
ਜਨ ਨਾਨਕ ਸਰਨਿ ਦੁਆਰੇ ॥੨॥੪॥੨੬॥
ملار مہلا ۵ ॥
ਮਲਾਰ ਮਹਲਾ ੫ ॥
برسُ سرسُ آگیا ॥
ਬਰਸੁ ਸਰਸੁ ਆਗਿਆ ॥
ہوہِ آننّد سگل بھاگ ॥۱॥ رہائو ॥
ਹੋਹਿ ਆਨ ਦ ਸਗਲ ਭਾਗ ॥੧॥ ਰਹਾਉ ॥
سنّت سنّگے منُ پرپھڑےَ مِلِ میگھ دھر سُہاگ ॥۱॥
ਸੰਤ ਸੰਗੇ ਮਨੁ ਪਰਫੜੈ ਮਿਲਿ ਮੇਘ ਧਰ ਸੁਹਾਗ ॥੧॥
گھنگھور پریِت مور ॥
ਘਨਘੋਰ ਪ੍ਰੀਤਿ ਮੋਰ ॥
چِتُ چاتِرک بوُنّد اور ॥
ਚਿਤੁ ਚਾਤ੍ਰਿਕ ਬੂੰਦ ਓਰ ॥
ایَسو ہرِ سنّگے من موہ ॥
ਐਸੋ ਹਰਿ ਸੰਗੇ ਮਨ ਮੋਹ ॥
تِیاگِ مائِیا دھوہ ॥
ਤਿਆਗਿ ਮਾਇਆ ਧੋਹ ॥
مِلِ سنّت نانک جاگِیا ॥۲॥۵॥۲۷॥
ਮਿਲਿ ਸੰਤ ਨਾਨਕ ਜਾਗਿਆ ॥੨॥੫॥੨੭॥
ملار مہلا ۵ ॥
ਮਲਾਰ ਮਹਲਾ ੫ ॥
گن گوپال گائو نیِت ॥
ਗੁਨ ਗੋੁਪਾਲ ਗਾਉ ਨੀਤ ॥
رام نام دھارِ چیِت ॥۱॥ رہائو ॥
ਰਾਮ ਨਾਮ ਧਾਰਿ ਚੀਤ ॥੧॥ ਰਹਾਉ ॥

چھوڑ مانُ تج گمانُ مِل سادھوُیا کیَے سنّگ ॥
ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ ॥
ہرِ سِمر ایک رنّگ مِٹ جاںہِ دوکھ میِت ॥۱॥
ਹਰਿ ਸਿਮਰਿ ਏਕ ਰੰਗਿ ਮਿਟਿ ਜਾਂਹਿ ਦੋਖ ਮੀਤ ॥੧॥
پار برہم بھئے دئِیال ॥
ਪਾਰਬ੍ਰਹਮ ਭਏ ਦਇਆਲ ॥
بِنس گئے بِکھیَے جنّجال ॥
ਬਿਨਸਿ ਗਏ ਬਿਖੈ ਜੰਜਾਲ ॥
سادھ جناں کیَے چرن لاگِ ॥
ਸਾਧ ਜਨਾਂ ਕੈ ਚਰਨ ਲਾਗਿ ॥
نانک گاوےَ گوبِنّد نیِت ॥۲॥۶॥۲۸॥
ਨਾਨਕ ਗਾਵੈ ਗੋਬਿੰਦ ਨੀਤ ॥੨॥੬॥੨੮॥
ملار مہلا ۵ ॥
ਮਲਾਰ ਮਹਲਾ ੫ ॥
گھنُ گرجت گوبِنّد روُپ ॥
ਘਨੁ ਗਰਜਤ ਗੋਬਿੰਦ ਰੂਪ ॥
گُن گاوت سُکھ چیَن ॥۱॥ رہائو ॥
ਗੁਨ ਗਾਵਤ ਸੁਖ ਚੈਨ ॥੧॥ ਰਹਾਉ ॥
ہرِ چرن سرن ترن ساگر دھُنِ انہتا رس بیَن ॥۱॥
ਹਰਿ ਚਰਨ ਸਰਨ ਤਰਨ ਸਾਗਰ ਧੁਨਿ ਅਨਹਤਾ ਰਸ ਬੈਨ ॥੧॥
پتھِک پیاس چِت سروور آتم جلُ لیَن ॥
ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ ॥
ہرِ درس پریم جن نانک کرِ کِرپا پربھ دیَن ॥۲॥۷॥۲۹॥
ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ ॥੨॥੭॥੨੯॥



ملار مہلا ۵ ॥
ਮਲਾਰ ਮਹਲਾ ੫ ॥
ہے گوبِنّد ہے گوپال ہے دئِیال لال ॥۱॥ رہائو ॥
ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥ ਰਹਾਉ ॥

پران ناتھ اناتھ سکھے دین درد نوار =ا=
ਪ੍ਰਾਨ ਨਾਥ ਅਨਾਥ ਸਖੇ ਦੀਨ ਦਰਦ ਨਿਵਾਰ ॥੧॥
ہے سمرتھ اگم پؤُرن موہ مئیا دھار =۲=
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥੨॥
اندھ کوُپ مہا بھئیان نانک پار اُتار =۳= =۸= =۳۰=
ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥੩॥੮॥੩੦॥
ملار مہلا ۱ اسٹپدیا گھرُ ۱
ਮਲਾਰ ਮਹਲਾ ੧ ਅਸਟਪਦੀਆ ਘਰੁ ੧
اِکّ اوُنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
چکوی نیَن نیِد نہ چاہیَے بِنُ پِر نیِد ن پائی =
ਚਕਵੀ ਨੈਨ ਨ□ੀਦ ਨਹਿ ਚਾਹੈ ਬਿਨੁ ਪਿਰ ਨ□ੀਦ ਨ ਪਾਈ ॥
سوُرُ چرھیَے پرئو دیکھیَے نیَنی نِوِ نِوِ لاگیَے پانئی =ا=
ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥੧॥
پر بھاوئے پریمُ سکھائی =
ਪਿਰ ਭਾਵੈ ਪ੍ਰੇਮੁ ਸਖਾਈ ॥
تِسُ بِنُ گھڑی نہی جگِ جیِوا ایَسی پیاس تِسائی =ا= رہائو =
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ ਐਸੀ ਪਿਆਸ ਤਿਸਾਈ ॥੧॥ ਰਹਾਉ ॥
سرورِ کملُ کِرنِ آکاسی بِگسیَے سہجِ سُبھائی =
ਸਰਵਰਿ ਕਮਲੁ ਕਿਰਣਿ ਆਕਾਸੀ ਬਿਗਸੈ ਸਹਜਿ ਸੁਭਾਈ ॥
پریِتم پریِت بنی ابھ ایَسی جوُتی جوُت مِلائی =۲=
ਪ੍ਰੀਤਮ ਪ੍ਰੀਤਿ ਬਨੀ ਅਭ ਐਸੀ ਜੋਤੀ ਜੋਤਿ ਮਿਲਾਈ ॥੨॥
چاترِکُ جل بِنُ پرئو پرئو ٹیرئے بِلپ کرئے بِلّلائی =
ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ ਬਿਲਪ ਕਰੈ ਬਿਲਲਾਈ ॥
گھنہر گھوُر دسوَ دِس برسیَے بِنُ جل پیاس ن جائی =۳=
ਘਨਹਰ ਘੋਰ ਦਸੌ ਦਿਸਿ ਬਰਸੈ ਬਿਨੁ ਜਲ ਪਿਆਸ ਨ ਜਾਈ ॥੩॥
میِن نِواس اُپجیَے جل ہی تے سُکھ دُکھ پُرب کمائی =
ਮੀਨ ਨਿਵਾਸ ਉਪਜੈ ਜਲ ਹੀ ਤੇ ਸੁਖ ਦੁਖ ਪੁਰਬਿ ਕਮਾਈ ॥
کھِنُ تِلُ رہِ ن سکیَے پلُ جل بِنُ مرنُ جیِونُ تِسُ تانئی =۴=
ਖਿਨੁ ਤਿਲੁ ਰਹਿ ਨ ਸਕੈ ਪਲੁ ਜਲ ਬਿਨੁ ਮਰਨੁ ਜੀਵਨੁ ਤਿਸੁ ਤਾਂਈ ॥੪॥

دھن وانڈھی پرُ دیس نِواسی سچے گُر پہہ سبدُ پٹھائِ-ی =

ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈ ॥

گُن سنّگرہ پربھُ رِدےَ نِواسی بھگت رتی ہرکھائی = ۵=

ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥੫॥

پرئیو پرئیو کرےَ سبھےَ ہےَ جیتی گُر بھاوےَ پرئیو پائِ-ی =

ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ ਗੁਰ ਭਾਵੈ ਪ੍ਰਿਉ ਪਾਈ ॥

پرئیو نالے سد ہی سچ سنّگے ندری میل مِلائی = ٦=

ਪ੍ਰਿਉ ਨਾਲੇ ਸਦ ਹੀ ਸਚਿ ਸੰਗੇ ਨਦਰੀ ਮੇਲਿ ਮਿਲਾਈ ॥੬॥

سبھ مہ جیئو جیئو ہےَ سوئی گھٹ گھٹ رہیا سمائی =

ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥

گُر پرسادِ گھر ہی پرگاسیا سہجے سہج سمائی = ٧=

ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥੭॥

اپنا کاجُ سوارہُ آپے سکھداتے گوسائِ-ی =

ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈ ॥

گُر پرسادِ گھر ہی پرُ پائِیا تئو نانک تپت بُجھائی = ٨= ا=

ਗੁਰ ਪਰਸਾਦਿ ਘਰ ਹੀ ਪਿਰੁ ਪਾਇਆ ਤਉ ਨਾਨਕ ਤਪਤਿ ਬੁਝਾਈ ॥੮॥੧॥

ملار محلا ا =

ਮਲਾਰ ਮਹਲਾ ੧ ॥

جاگتُ جاگ رہےَ گُر سیوا بِنُ ہر مےَ کو ناہی =

ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ॥

انِک جتن کر رہنُ ن پاوےَ آچُ کاچُ ڈھر پانہی = ا=

ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ ॥੧॥

اِسُ تن دھن کا کہہُ گربُ کیَسا =

ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ ॥

بِنست بار ن لاگےَ بورے ہئُمےَ گرب کھپےَ جگُ ایَسا = ا= رہائو =

ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ ॥੧॥ ਰਹਾਉ ॥

جےَ جگدیِس پربھوُ رکھوارے راکھےَ پرکھےَ سوئی =

ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ ॥

جیتی ہےَ تیتی تُجھ ہی تے تُم سر اورُ ن کوئی = ٢=

ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ਹ ਸਰਿ ਅਵਰੁ ਨ ਕੋਈ ॥੨॥

جیِئ اُپائے جگّت وس کیِنی آپے گُرمُکھ انّجن ُ =
ਜੀਅ ਉਪਾਇ ਜੁਗਤਿ ਵਸਿ ਕੀਨੀ ਆਪੇ ਗੁਰਮੁਖਿ ਅੰਜਨੁ ॥
امر ُ اناتھ سرب سِر مؤرا کال بِکال بھرم بھیَے کھنّجن ُ = ۳=
ਅਮਰੁ ਅਨਾਥ ਸਰਬ ਸਿਰਿ ਮੋਰਾ ਕਾਲ ਬਿਕਾਲ ਭਰਮ ਭੈ ਖੰਜਨੁ ॥੩॥

(Page 1274) ۴۷۲۱ پنّنا

کاگد کوٹ ُ اِہ ُ جگ ُ ہیَے بپُرو رنّگن چِہن چترُائی =
ਕਾਗਦ ਕੋਟੁ ਇਹੁ ਜਗੁ ਹੈ ਬਪੁਰੋ ਰੰਗਨਿ ਚਿਹਨ ਚਤੁਰਾਈ ॥
نانی سی بوُنّد پون ُ پت کھووَے جنم مرے کِھن ُ تائ-ی = ۴=
ਨਾਨ੍ਹੀ ਸੀ ਬੂੰਦ ਪਵਨੁ ਪਤਿ ਖੋਵੈ ਜਨਮਿ ਮਰੈ ਖਿਨੁ ਤਾਇ□ੀ ॥੪॥
ندی اُپکنّٹھ جیَسے گھر ُ ترور ُ سرپن گھر ُ گھر ماہی =
ਨਦੀ ਉਪਕੰਠਿ ਜੈਸੇ ਘਰੁ ਤਰਵਰੁ ਸਰਪਨਿ ਘਰੁ ਘਰ ਮਾਹੀ ॥
اُلٹی ندی کہاں گھر ُ ترور ُ سرپن ڈسیَے دوُجا من ماںہی = ۵=
ਉਲਟੀ ਨਦੀ ਕਹਾਂ ਘਰੁ ਤਰਵਰੁ ਸਰਪਨਿ ਡਸੈ ਦੂਜਾ ਮਨ ਮਾਂਹੀ ॥੫॥
گارُڑ گُر گِیان ُ دھیان ُ گُر بچنی بِکھیا گُرمت جاری =
ਗਾਰੁੜ ਗੁਰ ਗਿਆਨੁ ਧਿਆਨੁ ਗੁਰ ਬਚਨੀ ਬਿਖਿਆ ਗੁਰਮਤਿ ਜਾਰੀ ॥
من تن ہینو بھئے سچ ُ پائِیا ہر کی بھگت نِراری = ٦=
ਮਨ ਤਨ ਹੇਂਵ ਭਏ ਸਚੁ ਪਾਇਆ ਹਰਿ ਕੀ ਭਗਤਿ ਨਿਰਾਰੀ ॥੬॥
جیتی ہیَے تیتی تُدھ ُ جاچیَے توُ سرب جیِاں دئِیالا =
ਜੇਤੀ ਹੈ ਤੇਤੀ ਤੁਧੁ ਜਾਚੈ ਤੂ ਸਰਬ ਜੀਆਂ ਦਇਆਲਾ ॥
تُمری سرن پرے پت راکھہ ُ ساچ ُ مِلیَے گوپالا = ۷=
ਤੁਮ੍ਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ ॥੭॥
بادھی دھنّدھ انّدھ نہی سوُجھیَے بدھک کرم کماوَے =
ਬਾਧੀ ਧੰਧਿ ਅੰਧ ਨਹੀ ਸੂਝੈ ਬਧਿਕ ਕਰਮ ਕਮਾਵੈ ॥
ستگُر مِلیَے ت سوُجھس بوُجھس سچ من گِیان ُ سماوَے = ۸=
ਸਤਿਗੁਰ ਮਿਲੈ ਤ ਸੂਝਸਿ ਬੂਝਸਿ ਸਚ ਮਨਿ ਗਿਆਨੁ ਸਮਾਵੈ ॥੮॥
نِرگُن دیہ ساچ بِن ُ کاچی میَے پوُچھئو گُر ُ اپنا =
ਨਿਰਗੁਣ ਦੇਹ ਸਾਚ ਬਿਨੁ ਕਾਚੀ ਮੈ ਪੂਛਉ ਗੁਰੁ ਅਪਨਾ ॥
نانک سو پربھ ُ پربھوُ دِکھاوَے بِن ُ ساچے جگ ُ سُپنا = ۹= ۲=
ਨਾਨਕ ਸੋ ਪ੍ਰਭੁ ਪ੍ਰਭੂ ਦਿਖਾਵੈ ਬਿਨੁ ਸਾਚੇ ਜਗੁ ਸੁਪਨਾ ॥੯॥੨॥

ملار مہلا ۱ ॥

ਮਲਾਰ ਮਹਲਾ ੧ ॥

چاترک مین جل ہی تے سکھُ پاوہِ سارنگ سبد سُہائی ॥۱॥

ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥੧॥

ریَن ببیہا بولیئو میری مائی ॥۱॥ رہائو ॥

ਰੈਨਿ ਬਬੀਹਾ ਬੋਲਿਓ ਮੇਰੀ ਮਾਈ ॥੧॥ ਰਹਾਉ ॥

پرِء رسئو پریت ن اُلٹیَے کبہوُ جو تیَے بھاوےَ سائی ॥۲॥

ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ॥੨॥

نید گئی ہئُمیَے تنِ تھاکی سچ مت ردےَ سمائی ॥۳॥

ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਿਦੈ ਸਮਾਈ ॥੩॥

روُکھی برکھی اوُڈئو بھوُکھا پیِوا نامُ سُبھائی ॥۴॥

ਰੂਖੀ ਬਿਰਖੀ ਊਡਉ ਭੂਖਾ ਪੀਵਾ ਨਾਮੁ ਸੁਭਾਈ ॥੪॥

لوچن تار للتا بللاتی درسن پیاس رجائی ॥۵॥

ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ ॥੫॥

پرِء بنُ سیِگارُ کری تیتا تنُ تاپیَے کاپرُ انگِ ن سُہائی ॥۶॥

ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ॥੬॥

اپنے پیارے بنُ اِکُ کھنُ رہِ ن سکنْئو بن ملے ن-ید ن پائی ॥۷॥

ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕੰਉ ਬਿਨ ਮਿਲੇ ਨੀਂਦ ਨ ਪਾਈ ॥੭॥

پرُ نجیک ن بوُجھیَے بپُڑی ستگرِ دیِیا دِکھائی ॥۸॥

ਪਿਰੁ ਨਜੀਕਿ ਨ ਬੂਝੈ ਬਪੁੜੀ ਸਤਿਗੁਰਿ ਦੀਆ ਦਿਖਾਈ ॥੮॥

سہج ملیا تب ہی سکھُ پائیا ترسنا سبد بجھائی ॥۹॥

ਸਹਜਿ ਮਿਲਿਆ ਤਬ ਹੀ ਸੁਖੁ ਪਾਇਆ ਤ੍ਰਿਸਨਾ ਸਬਦਿ ਬੁਝਾਈ ॥੯॥

کہُ نانک تجھ تے منُ مانیا کیِمت کہنُ ن جائی ॥۱۰॥۳॥

ਕਹੁ ਨਾਨਕ ਤੁਝ ਤੇ ਮਨੁ ਮਾਨਿਆ ਕੀਮਤਿ ਕਹਨੁ ਨ ਜਾਈ ॥੧੦॥੩॥

ملار مہلا ۱ اسٹپدیا گھرُ ۲

ਮਲਾਰ ਮਹਲਾ ੧ ਅਸਟਪਦੀਆ ਘਰੁ ੨

اِکّ اوئنکار ستگر پرساد ॥

ੴ ਸਤਿਗੁਰ ਪ੍ਰਸਾਦਿ ॥

اکھلی اوُنڈی جلُ بھر نالِ ॥

ਅਖਲੀ ਊਂਡੀ ਜਲੁ ਭਰ ਨਾਲਿ ॥

ڈُوگرُ اوُچئو گڑُ پاتالِ ۔
ਡੂਗਰੁ ਊਚਉ ਗੜੁ ਪਾਤਾਲਿ ॥
ساگرُ سیِتلُ گُر سبد وِیچارِ ۔
ਸਾਗਰੁ ਸੀਤਲੁ ਗੁਰ ਸਬਦ ਵੀਚਾਰਿ ॥
مارگُ مُکتا ہئُمےَ مارِ ۔۔۱۔۔
ਮਾਰਗੁ ਮੁਕਤਾ ਹਉਮੈ ਮਾਰਿ ॥੧॥
میَے انّدھُلے ناوےَ کی جوتِ ۔
ਮੈ ਅੰਧੁਲੇ ਨਾਵੈ ਕੀ ਜੋਤਿ ॥
نام ادھارِ چلا گُر کےَ بھےَ بھیتِ ۔۔۱۔۔ رہائو ۔
ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ ॥੧॥ ਰਹਾਉ ॥

## (Page 1275) پنّنا ۵۷۲۱

ستِگُر سبدی پادھرُ جانِ ۔
ਸਤਿਗੁਰ ਸਬਦੀ ਪਾਧਰੁ ਜਾਣਿ ॥
گُر کےَ تکیِئےَ ساچےَ تانِ ۔
ਗੁਰ ਕੈ ਤਕੀਐ ਸਾਚੈ ਤਾਣਿ ॥
نامُ سمالسِ رُوڑی بانِ ۔
ਨਾਮੁ ਸਮ੍ਹ੍ਹਾਲਸਿ ਰੂੜ੍ਹੀ ਬਾਣਿ ॥
تھیَں بھاوےَ درُ لہسِ پِرانِ ۔۔۲۔۔
ਥੈਂ ਭਾਵੈ ਦਰੁ ਲਹਸਿ ਪਿਰਾਣਿ ॥੨॥
اوُڈاں بیَسا ایک لِو تار ۔
ਊਡਾਂ ਬੈਸਾ ਏਕ ਲਿਵ ਤਾਰ ॥
گُر کےَ سبدِ نام آدھار ۔
ਗੁਰ ਕੈ ਸਬਦਿ ਨਾਮ ਆਧਾਰ ॥
نا جلُ ڈُوںگرُ ن اوُچی دھار ۔
ਨਾ ਜਲੁ ਡੂੰਗਰੁ ਨ ਊਚੀ ਧਾਰ ॥
نِج گھرِ واسا تہ مگُ ن چالنھہار ۔۔۳۔۔
ਨਿਜ ਘਰਿ ਵਾਸਾ ਤਹ ਮਗੁ ਨ ਚਾਲਣਹਾਰ ॥੩॥
جِتُ گھرِ وسہِ توُہےَ بِدھِ جانہِ بیِجئو مہلُ ن جاپےَ ۔
ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥

سِتگُر باجھہُ سمجھ ن ہوٗوی سبھُ جگُ دبِیا چھاپَیَے ॥
ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ ॥
کرݨ پلاو کرےَ بِللاتئُو بِنُ گُر نامُ ن جاپَیَے ॥
ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥
پل پنّکج مہِ نامُ چھڈائے جے گُر سبدُ سِواپَیَے ॥۴॥
ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਵਾਪੈ ॥੪॥
اِک موٗرکھ انّدھے مُگدھ گوار ॥
ਇਕਿ ਮੂਰਖ ਅੰਧੇ ਮੁਗਧ ਗਵਾਰ ॥
اِک سِتگُر کیَے بھیَے نام ادھار ॥
ਇਕਿ ਸਤਿਗੁਰ ਕੈ ਭੈ ਨਾਮ ਅਧਾਰ ॥
ساچی باݨی میِٹھی انّمرِت دھار ॥
ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥
جِن پیِتی تِسُ موکھ دُیار ॥۵॥
ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥
نامُ بھیَے بھائے رِدےَ وساہی گُر کرݨی سچُ باݨی ॥
ਨਾਮੁ ਭੈ ਭਾਇ ਰਿਦੈ ਵਸਾਹੀ ਗੁਰ ਕਰਣੀ ਸਚੁ ਬਾਣੀ ॥
اِنّدُ ورسیَے دھرتِ سُہاوی گھٹِ گھٹِ جوتِ سماݨی ॥
ਇੰਦੁ ਵਰਸੈ ਧਰਤਿ ਸੁਹਾਵੀ ਘਟਿ ਘਟਿ ਜੋਤਿ ਸਮਾਣੀ ॥
کالرِ بیِجسِ دُرمتِ ایَسی نِگُرے کی نیِساݨی ॥
ਕਾਲਰਿ ਬੀਜਸਿ ਦੁਰਮਤਿ ਐਸੀ ਨਿਗੁਰੇ ਕੀ ਨੀਸਾਣੀ ॥
سِتگُر باجھہُ گھور انّدھارا ڈوٗبِ مُئے بِنُ پاݨی ॥۶॥
ਸਤਿਗੁਰ ਬਾਝਹੁ ਘੋਰ ਅੰਧਾਰਾ ਡੂਬਿ ਮੁਏ ਬਿਨੁ ਪਾਣੀ ॥੬॥
جو کِچھُ کیِنو سُ پربھوٗ رجائے ॥
ਜੋ ਕਿਛੁ ਕੀਨੋ ਸੁ ਪ੍ਰਭੂ ਰਜਾਇ ॥
جو دھُرِ لِکھِیا سُ میٹݨا ن جائے ॥
ਜੋ ਧੁਰਿ ਲਿਖਿਆ ਸੁ ਮੇਟਣਾ ਨ ਜਾਇ ॥
ہُکمے بادھا کار کمائے ॥
ਹੁਕਮੇ ਬਾਧਾ ਕਾਰ ਕਮਾਇ ॥
ایک سبدِ راچیَے سچِ سمائے ॥۷॥
ਏਕ ਸਬਦਿ ਰਾਚੈ ਸਚਿ ਸਮਾਇ ॥੭॥

چہُ دِس ہکمُ ورتَیے پربھ تیرا چہُ دِس نام پتالِ ॥
ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ ਨਾਮ ਪਤਾਲ ॥
سبھ مہِ سبدُ ورتَیے پربھ ساچا کرِم مِلیَے بیَیالِ ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲ ॥
جانّمنُ مرنا دیِسیَے سِرِ اوُبھوَ کھُدھیا نِدرا کالِ ॥
ਜਾਂਮਣੁ ਮਰਣਾ ਦੀਸੈ ਸਿਰਿ ਊਭੌ ਖੁਧਿਆ ਨਿਦ੍ਰਾ ਕਾਲ ॥
نانک نامُ مِلیَے منِ بھاوئے ساچی ندرِ رسالِ ॥ ۸॥ ۱॥ ۴॥
ਨਾਨਕ ਨਾਮੁ ਮਿਲੈ ਮਨਿ ਭਾਵੈ ਸਾਚੀ ਨਦਰਿ ਰਸਾਲ ॥੮॥੧॥੪॥
ملار مہلا ۱ ॥
ਮਲਾਰ ਮਹਲਾ ੧ ॥
مرنھ مکُتِ گتِ سار ن جانیَے ॥
ਮਰਣ ਮੁਕਤਿ ਗਤਿ ਸਾਰ ਨ ਜਾਨੈ ॥
کنّٹھے بیَٹھی گُر سبدِ پچھانیَے ॥ ۱॥
ਕੰਠੇ ਬੈਠੀ ਗੁਰ ਸਬਦਿ ਪਛਾਨੈ ॥੧॥
توُ کیَسے آڑِ پھاتھی جالِ ॥
ਤੂ ਕੈਸੇ ਆੜਿ ਫਾਥੀ ਜਾਲਿ ॥
الکھُ ن جاچہِ رِدئے سمالِ ॥ ۱॥ رہائو ॥
ਅਲਖੁ ਨ ਜਾਚਹਿ ਰਿਦੈ ਸਮ੍ਹ੍ਹਾਲਿ ॥੧॥ ਰਹਾਉ ॥
ایک جیِئ کیَے جیِیا کھاہی ॥
ਏਕ ਜੀਅ ਕੈ ਜੀਆ ਖਾਹੀ ॥
جلِ ترتی بوُڈی جل ماہی ॥ ۲॥
ਜਲਿ ਤਰਤੀ ਬੂਡੀ ਜਲ ਮਾਹੀ ॥੨॥
سرب جیِئ کیِئے پرتپانی ॥
ਸਰਬ ਜੀਅ ਕੀਏ ਪ੍ਰਤਪਾਨੀ ॥
جب پکڑی تب ہی پچھُتانی ॥ ۳॥
ਜਬ ਪਕੜੀ ਤਬ ਹੀ ਪਛੁਤਾਨੀ ॥੩॥
جب گلِ پھاس پڑی اتِ بھاری ॥
ਜਬ ਗਲਿ ਫਾਸ ਪੜੀ ਅਤਿ ਭਾਰੀ ॥
اوُڈِ ن ساکیَے پنّکھ پساری ॥ ۴॥
ਊਡਿ ਨ ਸਾਕੈ ਪੰਖ ਪਸਾਰੀ ॥੪॥

رس چُوگہہ منمُکھ گاوار ॥
ਰਸਿ ਚੂਗਹਿ ਮਨਮੁਖਿ ਗਾਵਾਰਿ ॥
پھاتھی چھُوٹہہ گُن گیان بیچار ॥۵॥
ਫਾਥੀ ਛੂਟਹਿ ਗੁਣ ਗਿਆਨ ਬੀਚਾਰਿ ॥੫॥
ستِگُرُ سیو تُوٹیَے جمکالُ ॥
ਸਤਿਗੁਰੁ ਸੇਵਿ ਤੂਟੈ ਜਮਕਾਲੁ ॥
ہِردےَ ساچا سبدُ سمالُ ॥۶॥
ਹਿਰਦੈ ਸਾਚਾ ਸਬਦੁ ਸਮ੍ਾਲੁ ॥੬॥
گُرمت ساچی سبدُ ہیَے سارُ ॥
ਗੁਰਮਤਿ ਸਾਚੀ ਸਬਦੁ ਹੈ ਸਾਰੁ ॥
ہر کا نامُ رکھیَے اُر دھار ॥۷॥
ਹਰਿ ਕਾ ਨਾਮੁ ਰਖੈ ਉਰਿ ਧਾਰਿ ॥੭॥
سے دُکھ آگیَے ج بھوگ بِلاسے ॥
ਸੇ ਦੁਖ ਆਗੈ ਜਿ ਭੋਗ ਬਿਲਾਸੇ ॥
نانک مُکت نہی بِنُ ناوےَ ساچے ॥۸॥۲॥۵॥
ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ ॥੮॥੨॥੫॥
ملار مہلا ۳ اسٹپدِیا گھرُ ۱ ॥
ਮਲਾਰ ਮਹਲਾ ੩ ਅਸਟਪਦੀਆ ਘਰੁ ੧ ॥



اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
کرمُ ہووےَ تا ستِگُرُ پائیِئیَے وِنُ کرمیَے پائِیا ن جائے ॥
ਕਰਮੁ ਹੋਵੈ ਤਾ ਸਤਿਗੁਰੁ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥
ستِگُرُ مِلئیَے کنّچنُ ہوئیِئیَے جاں ہر کی ہوئے رجائے ॥۱॥
ਸਤਿਗੁਰੁ ਮਿਲਿਐ ਕੰਚਨੁ ਹੋਈਐ ਜਾਂ ਹਰਿ ਕੀ ਹੋਇ ਰਜਾਇ ॥੧॥
من میرے ہر ہر نامِ چِتُ لائے ॥
ਮਨ ਮੇਰੇ ਹਰਿ ਹਰਿ ਨਾਮਿ ਚਿਤੁ ਲਾਇ ॥
ستِگُر تے ہر پائیِئیَے ساچا ہر سِئو رہیَے سمائے ॥۱॥ رہائو ॥
ਸਤਿਗੁਰ ਤੇ ਹਰਿ ਪਾਈਐ ਸਾਚਾ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥

سِتگُر تے رگیان ُاُوپجیَے تاں اِہ سنّسا جائے =
ਸਤਿਗੁਰ ਤੇ ਗਿਆਨੁ ਊਪਜੈ ਤਾਂ ਇਹ ਸੰਸਾ ਜਾਇ ॥
سِتگُر تے ہر بُجھیِئیَے گربھ جوْنی نہ پائے = ٢=
ਸਤਿਗੁਰ ਤੇ ਹਰਿ ਬੁਝੀਐ ਗਰਭ ਜੋਨੀ ਨਹ ਪਾਇ ॥੨॥
گُر پرسادی جیِوت مرےَ مر جیِوےَ سبد ُکمائے =
ਗੁਰ ਪਰਸਾਦੀ ਜੀਵਤ ਮਰੈ ਮਰਿ ਜੀਵੈ ਸਬਦੁ ਕਮਾਇ ॥
مکُت دُیارا سوْئی پائے رج وِچہ ُ آپ ُگوائے = ٣=
ਮੁਕਤਿ ਦੁਆਰਾ ਸੋਈ ਪਾਇ ਜਿ ਵਿਚਹੁ ਆਪੁ ਗਵਾਇ ॥੩॥
گُر پرسادی رسو گھر جنّمیَے وِچہ ُ سکِت گوائے =
ਗੁਰ ਪਰਸਾਦੀ ਸਿਵ ਘਰਿ ਜੰਮੈ ਵਿਚਹੁ ਸਕਤਿ ਗਵਾਇ ॥
اچر ُ چرےَ رببیک بُدھ پائے پُرکھیَے پُرکھ ُ رملائے = ٤=
ਅਚਰੁ ਚਰੈ ਬਿਬੇਕ ਬੁਧਿ ਪਾਏ ਪੁਰਖੈ ਪੁਰਖੁ ਮਿਲਾਇ ॥੪॥
دھاتُر باجی سنّسار ُاچیت ُ ہیَے چلیَے مُوٗل ُگوائے =
ਧਾਤੁਰ ਬਾਜੀ ਸੰਸਾਰੁ ਅਚੇਤੁ ਹੈ ਚਲੈ ਮੂਲੁ ਗਵਾਇ ॥
لاہا ہر ستسنّگت پائِئیَے کرمی پلیَے پائے = ٥=
ਲਾਹਾ ਹਰਿ ਸਤਸੰਗਤਿ ਪਾਈਐ ਕਰਮੀ ਪਲੈ ਪਾਇ ॥੫॥
سِتگُر وِنٖ ُرکنیَے ن پائِیا من ویکھہ ُ ردےَ بیِچار =
ਸਤਿਗੁਰ ਵਿਣੁ ਕਿਨੈ ਨ ਪਾਇਆ ਮਨਿ ਵੇਖਹੁ ਰਿਦੈ ਬੀਚਾਰਿ ॥
وڈبھاگی گُر ُ پائِیا بھوجل ُاُترے پار = ٦=
ਵਡਭਾਗੀ ਗੁਰੁ ਪਾਇਆ ਭਵਜਲੁ ਉਤਰੇ ਪਾਰਿ ॥੬॥
ہر ناماں ہر ٹیک ہیَے ہر ہر نام ُادھار ُ =
ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ ॥
رکرپا کرہ ُگُر ُ میلہ ُ ہر جیِئو پاوئو موْکھ دُیار ُ = ٧=
ਕਿ□ਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ ॥੭॥
مستک رللاٹ رلکھیا دھُر ٹھاکُر میٹنٖا ن جائے =
ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ ॥
نانک سے جن پوٗرن ہوْئے رجن ہر بھانٖا بھائے = ٨= ١=
ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ ॥੮॥੧॥
ملار مہلا ٣ =
ਮਲਾਰ ਮਹਲਾ ੩ ॥

بید بانْی جگُ ورتدا ترَئ گُݨ کرے بیِچارُ ॥
ਬੇਦ ਬਾਣੀ ਜਗੁ ਵਰਤਦਾ ਤ੍ਰੈ ਗੁਣ ਕਰੇ ਬੀਚਾਰੁ ॥
بِنُ ناوئ جم ڈنّڈُ سہَیے مرِ جنمَیے وارو وار ॥
ਬਿਨੁ ਨਾਵੈ ਜਮ ਡੰਡੁ ਸਹੈ ਮਰਿ ਜਨਮੈ ਵਾਰੋ ਵਾਰ ॥
ستِگُر بھیٹے مُکتِ ہوئِ پائے موکھ دُیارُ ॥۱॥
ਸਤਿਗੁਰ ਭੇਟੇ ਮੁਕਤਿ ਹੋਇ ਪਾਏ ਮੋਖ ਦੁਆਰੁ ॥੧॥
من رے ستِگُرُ سیوِ سمائِ ॥
ਮਨ ਰੇ ਸਤਿਗੁਰੁ ਸੇਵਿ ਸਮਾਇ ॥
وڈَے بھاگِ گُر پوُرا پائِیا ہرِ ہرِ نامُ دِھیائِ ॥۱॥ رہائُ ॥
ਵਡੈ ਭਾਗਿ ਗੁਰ ਪੂਰਾ ਪਾਇਆ ਹਰਿ ਹਰਿ ਨਾਮੁ ਧਿਆਇ ॥੧॥ ਰਹਾਉ ॥
ہرِ آپݨَیے بھاݨَیے سرِسٹِ اُپائی ہرِ آپے دیئِ ادھارُ ॥
ਹਰਿ ਆਪਣੈ ਭਾਣੈ ਸ੍ਰਿਸਟਿ ਉਪਾਈ ਹਰਿ ਆਪੇ ਦੇਇ ਅਧਾਰੁ ॥
ہرِ آپݨَیے بھاݨَیے منُ نِرملُ کیِیا ہرِ سِئُ لاگا پِیارُ ॥
ਹਰਿ ਆਪਣੈ ਭਾਣੈ ਮਨੁ ਨਿਰਮਲੁ ਕੀਆ ਹਰਿ ਸਿਉ ਲਾਗਾ ਪਿਆਰੁ ॥
ہرِ کَیے بھاݨَیے ستِگُرُ بھیٹِیا سبھُ جنمُ سوارݨہارُ ॥۲॥
ਹਰਿ ਕੈ ਭਾਣੈ ਸਤਿਗੁਰੁ ਭੇਟਿਆ ਸਭੁ ਜਨਮੁ ਸਵਾਰਣਹਾਰੁ ॥੨॥
واہُ واہُ بانْی ستِ ہَیے گُرمُکھِ بوُجھَیے کوئِ ॥
ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ ॥
واہُ واہُ کرِ پربھُ سالاہیِئَیے تِسُ جیوڈُ اورُ ن کوئِ ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥
آپے بکھسے میلِ لئے کرمِ پراپتِ ہوئِ ॥۳॥
ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ ॥੩॥
ساچا ساہِبُ ماہرو ستِگُرِ دیِیا دِکھائِ ॥
ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥
انّمرِتُ ورسَیے منُ سنّتوکھیِئَیے سچِ رہَیے لِو لائِ ॥
ਅੰਮ੍ਰਿਤੁ ਵਰਸੈ ਮਨੁ ਸੰਤੋਖੀਐ ਸਚਿ ਰਹੈ ਲਿਵ ਲਾਇ ॥
ہرِ کَیے نائِ سدا ہریِیاولی پھِرِ سُکَیے نا کُملائِ ॥۴॥
ਹਰਿ ਕੈ ਨਾਇ ਸਦਾ ਹਰੀਆਵਲੀ ਫਿਰਿ ਸੁਕੈ ਨਾ ਕੁਮਲਾਇ ॥੪॥

بِنُ سِتگُر کِنَیَے ن پائِئو مَنِ ویکھہُ کو پتیِائے ॥
ਬਿਨੁ ਸਤਿਗੁਰ ਕਿਨੈ ਨ ਪਾਇਓ ਮਨਿ ਵੇਖਹੁ ਕੋ ਪਤੀਆਇ ॥
ہرِ کِرپا تے سِتگُرُ پائیِئَیے بھیٹَیے سہجِ سُبھائے ॥
ਹਰਿ ਕਿਰਪਾ ਤੇ ਸਤਿਗੁਰੁ ਪਾਈਐ ਭੇਟੈ ਸਹਜਿ ਸੁਭਾਇ ॥
منمُکھ بھرمِ بھُلائِیا بِنُ بھاگا ہرِ دھنُ ن پائے ॥۵॥
ਮਨਮੁਖ ਭਰਮਿ ਭੁਲਾਇਆ ਬਿਨੁ ਭਾਗਾ ਹਰਿ ਧਨੁ ਨ ਪਾਇ ॥੫॥
ترےَ گُنْ سبھا دھاتُ ہَیے پڑِ پڑِ کرہِ ویِچارُ ॥
ਤ੍ਰੈ ਗੁਣ ਸਭਾ ਧਾਤੁ ਹੈ ਪੜਿ ਪੜਿ ਕਰਹਿ ਵੀਚਾਰੁ ॥
مُکتِ کدے ن ہوۄئی نہُ پائِنِ موکھ دُیارُ ॥
ਮੁਕਤਿ ਕਦੇ ਨ ਹੋਵਈ ਨਹੁ ਪਾਇਨ੍ਹਿ ਮੋਖ ਦੁਆਰੁ ॥
بِنُ سِتگُر بنّدھن ن تُٹہی نامِ ن لگیَے پِیارُ ॥۶॥
ਬਿਨੁ ਸਤਿਗੁਰ ਬੰਧਨ ਨ ਤੁਟਹੀ ਨਾਮਿ ਨ ਲਗੈ ਪਿਆਰੁ ॥੬॥
پڑِ پڑِ پنّڈِت مونی تھکے بیدا کا ابھِیاسُ ॥
ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ॥
ہرِ نامُ چِتِ ن آوئی نہ نِج گھرِ ہووَے واسُ ॥
ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ ॥
جمکالُ سِرہُ ن اُترےَ انّترِ کپٹ وِناسُ ॥۷॥
ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ॥੭॥
ہرِ ناوےَ نو سبھُ کو پرتاپدا وِنُ بھاگِں پائِیا ن جائے ॥
ਹਰਿ ਨਾਵੈ ਨੋ ਸਭੁ ਕੋ ਪਰਤਾਪਦਾ ਵਿਣੁ ਭਾਗਾਂ ਪਾਇਆ ਨ ਜਾਇ ॥
ندرِ کرے گُرُ بھیٹِیئَیے ہرِ نامُ وسیَے مَنِ آئے ॥
ਨਦਰਿ ਕਰੇ ਗੁਰੁ ਭੇਟੀਐ ਹਰਿ ਨਾਮੁ ਵਸੈ ਮਨਿ ਆਇ ॥
نانک نامے ہی پتِ اُوُپجیَے ہرِ سِئو رہاں سمائے ॥۸॥۲॥
ਨਾਨਕ ਨਾਮੇ ਹੀ ਪਤਿ ਊਪਜੈ ਹਰਿ ਸਿਉ ਰਹਾਂ ਸਮਾਇ ॥੮॥੨॥
ملار مہلا ۳ استپدی گھرُ ۲ ॥
ਮਲਾਰ ਮਹਲਾ ੩ ਅਸਟਪਦੀ ਘਰੁ ੨ ॥
اِکّ اوئنّکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥

ہر ہر کرپا کرے گر کی کارۓ لائے ॥
ਹਰਿ ਹਰਿ ਕਿ੍ਪਾ ਕਰੇ ਗੁਰ ਕੀ ਕਾਰੈ ਲਾਏ ॥
دکھ پلہر ہر نام وسائے ॥
ਦੁਖੁ ਪਲ੍ਹਰਿ ਹਰਿ ਨਾਮੁ ਵਸਾਏ ॥
ساچی گت ساچیے چت لائے ॥
ਸਾਚੀ ਗਤਿ ਸਾਚੈ ਚਿਤੁ ਲਾਏ ॥
گر کی بانی سبد سنائے ॥۱॥
ਗੁਰ ਕੀ ਬਾਣੀ ਸਬਦਿ ਸੁਣਾਏ ॥੧॥
من میرے ہر ہر سیو ندھان ॥
ਮਨ ਮੇਰੇ ਹਰਿ ਹਰਿ ਸੇਵਿ ਨਿਧਾਨੁ ॥
گر کرپا تے ہر دھن پائیئیے اندن لاگیے سہج دھیان ॥۱॥ رہائو ॥
ਗੁਰ ਕਿਰਪਾ ਤੇ ਹਰਿ ਧਨੁ ਪਾਈਐ ਅਨਦਿਨੁ ਲਾਗੈ ਸਹਜਿ ਧਿਆਨੁ ॥੧॥ ਰਹਾਉ ॥
بن پر کامن کرے س-یگار ॥
ਬਿਨੁ ਪਿਰ ਕਾਮਣਿ ਕਰੇ ਸ੍ਰੀਗਾਰੁ ॥
دہچارنی کہیئیے نت ہوئے کھیار ॥
ਦੁਹਚਾਰਣੀ ਕਹੀਐ ਨਿਤ ਹੋਇ ਖੁਆਰੁ ॥
منمکھ کا اہ باد آچار ॥
ਮਨਮੁਖ ਕਾ ਇਹੁ ਬਾਦਿ ਆਚਾਰੁ ॥
بہ کرم درڑاوہ نام وسار ॥۲॥
ਬਹੁ ਕਰਮ ਦ੍ਰਿੜਾਵਹਿ ਨਾਮੁ ਵਿਸਾਰਿ ॥੨॥
گرمکھ کامن بنیا سیگار ॥
ਗੁਰਮੁਖਿ ਕਾਮਣਿ ਬਣਿਆ ਸੀਗਾਰੁ ॥
سبدے پر راکھیا ار دھار ॥
ਸਬਦੇ ਪਿਰੁ ਰਾਖਿਆ ਉਰ ਧਾਰਿ ॥
ایک پچھانیے ہئمیے مار ॥
ਏਕੁ ਪਛਾਣੈ ਹਉਮੈ ਮਾਰਿ ॥
سوبھاونتی کہیئیے نار ॥۳॥
ਸੋਭਾਵੰਤੀ ਕਹੀਐ ਨਾਰਿ ॥੩॥
بن گر داتے کنیے ن پائیا ॥
ਬਿਨੁ ਗੁਰ ਦਾਤੇ ਕਿਨੈ ਨ ਪਾਇਆ ॥

منمکھ لؤبھ دؤُجیَے لؤبھائِیا =
ਮਨਮੁਖ ਲੋਭਿ ਦੂਜੈ ਲੋਭਾਇਆ ॥
ایَسے گِیانی بؤُجھہ ُکوئِے =
ਐਸੇ ਗਿਆਨੀ ਬੂਝਹੁ ਕੋਇ ॥
بِن ُگر بھیٹے مکِت ن ہوئِے =۴=
ਬਿਨੁ ਗੁਰ ਭੇਟੇ ਮੁਕਤਿ ਨ ਹੋਇ ॥੪॥
کہِ کہِ کہن ُکہیَے سبھ ُکوئِے =
ਕਹਿ ਕਹਿ ਕਹਣੁ ਕਹੈ ਸਭੁ ਕੋਇ ॥
بِن ُمن مؤُئے بھگتِ ن ہوئِے =
ਬਿਨੁ ਮਨ ਮੂਏ ਭਗਤਿ ਨ ਹੋਇ ॥
گِیان متی کمل پرگاس ُ=
ਗਿਆਨ ਮਤੀ ਕਮਲ ਪਰਗਾਸੁ ॥
تِت ُگھٹِ نامیَے نامِ نِواس ُ=۵=
ਤਿਤੁ ਘਟਿ ਨਾਮੈ ਨਾਮਿ ਨਿਵਾਸੁ ॥੫॥
ہئُمیَے بھگتِ کرے سبھ ُکوئِے =
ਹਉਮੈ ਭਗਤਿ ਕਰੇ ਸਭੁ ਕੋਇ ॥
نا من ُبھیِجیَے نا سُکھ ُہوئِے =
ਨਾ ਮਨੁ ਭੀਜੈ ਨਾ ਸੁਖੁ ਹੋਇ ॥
کہِ کہِ کہن ُآپ ُجاݨائے =
ਕਹਿ ਕਹਿ ਕਹਣੁ ਆਪੁ ਜਾਣਾਏ ॥
بِرتھی بھگتِ سبھ ُجنم ُگوائے =۶=
ਬਿਰਥੀ ਭਗਤਿ ਸਭੁ ਜਨਮੁ ਗਵਾਏ ॥੬॥
سے بھگت ستِگُر منِ بھائے =
ਸੇ ਭਗਤ ਸਤਿਗੁਰ ਮਨਿ ਭਾਏ ॥
انِدن ُنامِ رہے لِو لائے =
ਅਨਦਿਨੁ ਨਾਮਿ ਰਹੇ ਲਿਵ ਲਾਏ ॥
سد ہی نام ُویکھہِ ہجوُرِ =
ਸਦ ਹੀ ਨਾਮੁ ਵੇਖਹਿ ਹਜੂਰਿ ॥

گر کیَے سبد رہیا بھرپوُر ॥ ۷॥
ਗੁਰ ਕੈ ਸਬਦਿ ਰਹਿਆ ਭਰਪੂਰਿ ॥੭॥
آپے بکھسے دیئے پیارُ ॥
ਆਪੇ ਬਖਸੇ ਦੇਇ ਪਿਆਰੁ ॥
ہئُمےَ روگُ وڈا سنّسارِ ॥
ਹਉਮੈ ਰੋਗੁ ਵਡਾ ਸੰਸਾਰਿ ॥
گر کِرپا تے ایہُ روگُ جائے ॥
ਗੁਰ ਕਿਰਪਾ ਤੇ ਏਹੁ ਰੋਗੁ ਜਾਇ ॥
نانک ساچے ساچِ سمائے ॥ ۸॥ ۱॥ ۳॥ ۵॥ ۸॥
ਨਾਨਕ ਸਾਚੇ ਸਾਚਿ ਸਮਾਇ ॥੮॥੧॥੩॥੫॥੮॥
راگُ ملار چھنّت مہلا ۵ ॥
ਰਾਗੁ ਮਲਾਰ ਛੰਤ ਮਹਲਾ ੫ ॥
اِکّ اوئنکار ستِگر پرسادِ ॥
ੴ ਸਤਿਗੁਰ ਪ੍ਰਸਾਦਿ ॥
پریتم پریم بھگتِ کے داتے ॥
ਪ੍ਰੀਤਮ ਪ੍ਰੇਮ ਭਗਤਿ ਕੇ ਦਾਤੇ ॥
اپنے جن سنّگِ راتے ॥
ਅਪਨੇ ਜਨ ਸੰਗਿ ਰਾਤੇ ॥
جن سنّگِ راتے دِنسُ راتے اِک نِمکھ منہُ ن وِیسرےَ ॥
ਜਨ ਸੰਗਿ ਰਾਤੇ ਦਿਨਸੁ ਰਾਤੇ ਇਕ ਨਿਮਖ ਮਨਹੁ ਨ ਵੀਸਰੈ ॥
گوپال گنھ نِدھِ سدا سنّگے سرب گنھ جگدیِسرےَ ॥
ਗੋਪਾਲ ਗੁਣ ਨਿਧਿ ਸਦਾ ਸੰਗੇ ਸਰਬ ਗੁਣ ਜਗਦੀਸਰੈ ॥
منُ موہِ لینا چرن سنّگے نام رسِ جن ماتے ॥
ਮਨੁ ਮੋਹਿ ਲੀਨਾ ਚਰਨ ਸੰਗੇ ਨਾਮ ਰਸਿ ਜਨ ਮਾਤੇ ॥
نانک پریتم کِرپال سدہوُں کِنےَ کوٹِ مدھے جاتے ॥ ۱॥
ਨਾਨਕ ਪ੍ਰੀਤਮ ਕਿਪ੍ਰਾਲ ਸਦਹੂੰ ਕਿਨੈ ਕੋਟਿ ਮਧੇ ਜਾਤੇ ॥੧॥
پریتم تیری گتِ اگم اپارے ॥
ਪ੍ਰੀਤਮ ਤੇਰੀ ਗਤਿ ਅਗਮ ਅਪਾਰੇ ॥

مہا پتت تُم تارے ॥
ਮਹਾ ਪਤਿਤ ਤੁਮ੍ ਤਾਰੇ ॥
پتت پاون بھگت وچھل کرپا سندھُ سُیامیا ॥
ਪਤਿਤ ਪਾਵਨ ਭਗਤਿ ਵਛਲ ਕਿਪਾ ਸਿੰਧੁ ਸੁਆਮੀਆ ॥
سنّتسنّگے بھجُ نسنّگے رنّئو سدا انّترجامیا ॥
ਸੰਤਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ ॥
کوٹ جنم بھرمنّت جونی تے نام سمرت تارے ॥
ਕੋਟਿ ਜਨਮ ਭ੍ਰਮੰਤ ਜੋਨੀ ਤੇ ਨਾਮ ਸਿਮਰਤ ਤਾਰੇ ॥
نانک درس پیاس ہر جیئو آپ لیہُ سمارے ॥۲॥
ਨਾਨਕ ਦਰਸ ਪਿਆਸ ਹਰਿ ਜੀਉ ਆਪਿ ਲੇਹੁ ਸਮ੍ਾਰੇ ॥੨॥
ہر چرن کمل منُ لینا ॥
ਹਰਿ ਚਰਨ ਕਮਲ ਮਨੁ ਲੀਨਾ ॥
پربھ جل جن تیرے مینا ॥
ਪ੍ਰਭ ਜਲ ਜਨ ਤੇਰੇ ਮੀਨਾ ॥
جل مین پربھ جیئو ایک تُوہیَے بھنّن آن ن جانیئیَے ॥
ਜਲ ਮੀਨ ਪ੍ਰਭ ਜੀਉ ਏਕ ਤੂਹੈ ਭਿੰਨ ਆਨ ਨ ਜਾਨੀਐ ॥
گہ بھجا لیوہُ نامُ دیوہُ تئو پرسادی مانیئیَے ॥
ਗਹਿ ਭੁਜਾ ਲੇਵਹੁ ਨਾਮੁ ਦੇਵਹੁ ਤਉ ਪ੍ਰਸਾਦੀ ਮਾਨੀਐ ॥
بھجُ سادھسنّگے ایک رنّگے کرپال گوبد دینا ॥
ਭਜੁ ਸਾਧਸੰਗੇ ਏਕ ਰੰਗੇ ਕਿਪਾਲ ਗੋਬਿਦ ਦੀਨਾ ॥
اناتھ نیچ سرنائے نانک کر مئیا اپُنا کینا ॥۳॥
ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥੩॥
آپس کئو آپُ ملائیا ॥
ਆਪਸ ਕਉ ਆਪੁ ਮਿਲਾਇਆ ॥
بھرم بھنّجن ہر رائیا ॥
ਭ੍ਰਮ ਭੰਜਨ ਹਰਿ ਰਾਇਆ ॥
آچرج سُیامی انّترجامی ملے گن ندھ پیاریا ॥
ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥
مہا منّگل سُوکھ اُپجے گوبنّد گن نت ساریا ॥
ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥

مِل سنّگ سوہے دیکھ موہے پُرب لِکھیا پائیا =
ਮਿਲਿ ਸੰਗਿ ਸੋਹੇ ਦੇਖਿ ਮੋਹੇ ਪੁਰਬਿ ਲਿਖਿਆ ਪਾਇਆ ॥
بِنونّت نانک سرن تِن کی جِنی ہر ہر دھیائیا =۴=۱=
ਬਿਨਵੰਤਿ ਨਾਨਕ ਸਰਨਿ ਤਿਨ ਕੀ ਜਿਨ੍ਹੀ ਹਰਿ ਹਰਿ ਧਿਆਇਆ ॥੪॥੧॥
وار ملار کی مہلا ۱ رانے کیلاس تتھا مالدے کی دھُن =
ਵਾਰ ਮਲਾਰ ਕੀ ਮਹਲਾ ੧ ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥
اِکّ اونکار ستگُر پرسادِ =
ੴ ਸਤਿਗੁਰ ਪ੍ਰਸਾਦਿ ॥
سلوک مہلا ۳ =
ਸਲੋਕ ਮਹਲਾ ੩ ॥
گُر مِلئیے منُ رہسیئیے جیئو وُٹھیے دھرن سیگارُ =
ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥
سبھ دِسیے ہریاولی سر بھرے سُبھر تال =
ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥
اندرُ رچیے سچ رنگ جیئو منّجیٹھیے لالُ =
ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥
کملُ وِگسیے سچُ من گُر کیے سبد نِہالُ =
ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥

پنّنا ۱۲۷۹ (Page 1279)

منمُکھ دوُجی ترپھ ہیَے ویکھہُ ندر نِہالِ =
ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥
پھاہی پھاتھے مِرگ جیئو سِر دیسیے جمکالُ =
ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ ॥
کھُدھیا ترسنا نِنّدا بُری کامُ کرودھُ وِکرالُ =
ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥
اینی اکھی ندر ن آوئی جِچرُ سبد ن کرے بیچارُ =
ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥
تُدھُ بھاوے سنّتوکھیاں چوُکیے آل جنّجالُ =
ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥

مؤلُ رہیَے گرُ سیوئیَے گر پئڑی بۆہتھُ ॥
ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥
نانک لگی تتُ لیَے تؤُں سچا منِ سچُ ॥۱॥
ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥੧॥
مہلا ۱ ॥
ਮਹਲਾ ੧ ॥
ہیکو پادھرُ ہیکُ درُ گر پئڑی نِج تھانُ ॥
ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥
رؤُڑئو ٹھاکرُ نانکا سبھِ سکھ ساچئو نامُ ॥۲॥
ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥
پئڑی ॥
ਪਉੜੀ ॥
آپِینیَے آپُ سازِ آپُ پچھانِیا ॥
ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ ॥
انّبرُ دھرتِ وِچھوڑِ چنّدؤیا تانِیا ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥
وِنُ تھنّما گگنُ رہائے سبدُ نیِسانِیا ॥
ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ ॥
سؤُرجُ چنّدُ اُپائے جوتِ سمانِیا ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ ॥
کیِئے راتِ دِننّتُ چوج وِڈانِیا ॥
ਕੀਏ ਰਾਤਿ ਦਿਨ ਤੁ ਚੋਜ ਵਿਡਾਣਿਆ ॥
تیِرتھ دھرم ویِچار ناون پُربانِیا ॥
ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ ॥
تُدھُ سرِ اورُ ن کوئے کِ آکھِ وکھانِیا ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ ॥
سچیَے تکھتِ نِواسُ ہور آون جانِیا ॥۱॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ ॥੧॥
سلوک م : ۱ ॥
ਸਲੋਕ ਮ ੧ ॥

نانک ساوݨ جے وسیَے چہُ اُوماہا ہوئِے ॥
ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥
ناگاں مِرگاں مچھیِاں رسیِاں گھرِ دھنُ ہوئِے ॥۱॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥੧॥
م : ۱ ॥
ਮ ੧ ॥
نانک ساوݨ جے وسیَے چہُ ویچھوڑا ہوئِے ॥
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
گائی پُتا نِردھنا پنّتھی چاکرُ ہوئِے ॥۲॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੨॥
پئُڑی ॥
ਪਉੜੀ ॥
تُوُ سچا سچِیارُ جِن سچ ُ ور تائِیا ॥
ਤੂ ਸਚਾ ਸਚਿਆਰੁ ਜਿਨਿ ਸਚੁ ਵਰਤਾਇਆ ॥
بیَٹھا تاڑی لائِے کولُ چھپائِیا ॥
ਬੈਠਾ ਤਾੜੀ ਲਾਇ ਕਵਲੁ ਛਪਾਇਆ ॥
برہمیَے وڈا کہائِے انّتُ ن پائِیا ॥
ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥
نا تِسُ باپُ ن مائِے کِن تُوُ جائِیا ॥
ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥
نا تِسُ رُوُپُ ن ریکھ ورن سبائِیا ॥
ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ ॥
نا تِسُ بھُکھ پِیاس رجا دھائِیا ॥
ਨਾ ਤਿਸੁ ਭੁਖ ਪਿਆਸ ਰਜਾ ਧਾਇਆ ॥
گُر مہِ آپُ سمۄئِے سبدُ ور تائِیا ॥
ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥
سچے ہی پتیِائِے سچ سمائِیا ॥۲॥
ਸਚੇ ਹੀ ਪਤੀਆਇ ਸਚਿ ਸਮਾਇਆ ॥੨॥
سلۄک م : ۱ ॥
ਸਲੋਕ ਮ ੧ ॥

ویَدُ بُلائِیا ویَدگی پکڑِ ڈھنّڈھولے بانہہ ॥
ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
بھولا ویَدُ ن جانئی کرک کلیجے ماہِ ॥١॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥
م : ٢ ॥
ਮ ੨ ॥
ویَدا ویَدُ سُویَدُ تُوُ پہِلاں روگُ پچھانُ ॥
ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ایَسا دارُوُ لوڑِ لہُ جِتُ ونّۄیَے روگا گھانِ ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥
جِتُ دارُوُ روگ اُٹھیئہِ تنِ سُکھُ وسیَے آئِے ॥
ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥
روگُ گوائِہِ آپنا ت نانک ویَدُ سدائِے ॥٢॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥੨॥
پئُڑی ॥
ਪਉੜੀ ॥
برہما بِسنُ مہیسُ دیو اُپائِیا ॥
ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥
برہمے دِتے بید پوُجا لائِیا ॥
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥
دس اوتاری رامُ راجا آئِیا ॥
ਦਸ ਅਵਤਾਰੀ ਰਾਮੁ ਰਾਜਾ ਆਇਆ ॥
دیَتا مارے دھائِے ہُکمِ سبائِیا ॥
ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥
اِیس مہیسرُ سیو تِنی انّتُ ن پائِیا ॥
ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ ॥
سچی کیِمتِ پائِے تکھتُ رچائِیا ॥
ਸਚੀ ਕੀਮਤਿ ਪਾਇ ਤਖਤੁ ਰਚਾਇਆ ॥
دُنِیا دھنّدھیَے لائِے آپُ چھپائِیا ॥
ਦੁਨੀਆ ਧੰਧੈ ਲਾਇ ਆਪੁ ਛਪਾਇਆ ॥

دھرمُ کرائے کرم دھُرہُ پھُرمائِیا ॥۳॥
ਧਰਮੁ ਕਰਾਏ ਕਰਮ ਧੁਰਹੁ ਫੁਰਮਾਇਆ ॥੩॥
سلوک م : ۲ ॥
ਸਲੋਕ ਮ ੨ ॥
ساونُ آئِیا ہے سکھی کنّتےَ چِت کریہُ ॥
ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥
نانک جھوُرِ مرہِ دۄہاگنھی جِن اوری لاگا نیہُ ॥۱॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ਹ ਅਵਰੀ ਲਾਗਾ ਨੇਹੁ ॥੧॥
م : ۲ ॥
ਮ ੨ ॥
ساونُ آئِیا ہے سکھی جلہرُ برسنہارُ ॥
ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥
نانک سُکھِ سونُ سۄہاگنھی جِن سہ نالِ پِیارُ ॥۲॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ਹ ਸਹ ਨਾਲਿ ਪਿਆਰੁ ॥੨॥
پئُڑی ॥
ਪਉੜੀ ॥
آپے چھِنّجھ پوائے ملاکھاڑا رچِیا ॥
ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥
لتھے بھڑتھوُ پائے گُرمُکھِ مچِیا ॥
ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥
منمُکھ مارے پچھاڑِ موُرکھ کچِیا ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥
آپِ بھِڑےَ مارے آپِ آپِ کارجُ رچِیا ॥
ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥
سبھنا کھسمُ ایکُ ہےَ گُرمُکھِ جانھیِئےَ ॥
ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥
ہُکمی لِکھےَ سِرِ لیکھُ وِنھُ کلم مسوانھیِئےَ ॥
ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥

ستسنّگِت میلاپُ ِجتھیَے ہرِ گُن سدا وکھانِٖیئیَے ॥
ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ॥
نانک سچا سبدُ سلاہِ سچُ پچھانِٖیئیَے ॥۴॥
ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ ॥੪॥
سلۄک م : ۳ ॥
ਸਲੋਕ ਮ ੩ ॥
اۄُنّنوِ اۄُنّنوِ آئِیا اورِ کریندا ونّن ॥
ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ ॥
ِکیا جانٖا ِتسُ ساہ ِسئُ کیو رہسی رنّگُ ॥
ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥
رنّگُ رہِیا ِتن کامٖنی ِجن منِ بھئُ بھائُ ہۄئِ ॥
ਰੰਗੁ ਰਹਿਆ ਤਿਨ੍ਹ ਕਾਮਣੀ ਜਿਨ੍ਹ ਮਨਿ ਭਉ ਭਾਉ ਹੋਇ ॥
نانک بھیَے بھائِ باہری ِتن تنِ سُکھُ ن ہۄئِ ॥۱॥
ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ ॥੧॥
م : ۳ ॥
ਮ ੩ ॥
اۄُنّنوِ اۄُنّنوِ آئِیا ورسیَے نیِرُ ِنپنّگُ ॥
ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ ॥
نانک دُکھُ لاگا ِتن کامٖنی ِجن کنّتیَے ِسئُ منِ بھنّگُ ॥۲॥
ਨਾਨਕ ਦੁਖੁ ਲਾਗਾ ਤਿਨ੍ਹ ਕਾਮਣੀ ਜਿਨ੍ਹ ਕੰਤੈ ਸਿਉ ਮਨਿ ਭੰਗੁ ॥੨॥
پئُڑی ॥
ਪਉੜੀ ॥
دۄویَے ترپھا اُپائِ اِکُ ورِتیا ॥
ਦੋਵੈ ਤਰਫਾ ਉਪਾਇ ਇਕੁ ਵਰਤਿਆ ॥
بید بانٖی ورتائِ انّدرِ وادُ گھتِیا ॥
ਬੇਦ ਬਾਣੀ ਵਰਤਾਇ ਅੰਦਰਿ ਵਾਦੁ ਘਤਿਆ ॥
پرورِت ِنرورِت ہاٹھا دۄویَے وِچِ دھرمُ پھِریَے ریَبارِیا ॥
ਪਰਵਿਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ ॥
منمُکھ کچے کوُڑِیار ِتنی ِنہچئُ درگہ ہارِیا ॥
ਮਨਮੁਖ ਕਚੇ ਕੂੜਿਆਰ ਤਿਨ੍ਹੀ ਨਿਹਚਉ ਦਰਗਹ ਹਾਰਿਆ ॥

گرمتی سبد سوُر ہَیے کامُ کرؤدھُ جِنی ماریا ॥
ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨ੍ਹੀ ਮਾਰਿਆ ॥
سچَیے اَنّدرِ مہلِ سبدِ سواریا ॥
ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥
سے بھگت تُدھُ بھاودے سچَیے نائے پیاریا ॥
ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥
ستگُرُ سیون آپنا تِنا وِٹہُ ہئو واریا ॥۵॥
ਸਤਿਗੁਰੁ ਸੇਵਨਿ ਆਪਣਾ ਤਿਨ੍ਹਾ ਵਿਟਹੁ ਹਉ ਵਾਰਿਆ ॥੫॥
سلوک م : ۳ ॥
ਸਲੋਕ ਮ ੩ ॥
اوُنوِ اوُنوِ آئیا ورسَیے لائے جھڑی ॥
ਊਂਨਵਿ ਊਂਨਵਿ ਆਇਆ ਵਰਸੈ ਲਾਇ ਝੜੀ ॥
نانک بھانَیے چلَیے کنّت کَیے سُ مانے سدا رلی ॥۱॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥੧॥
م : ۳ ॥
ਮ ੩ ॥
کِیا اُٹھ اُٹھ دیکھہُ بپُڑیں اِسُ میگھَیے ہتھ کِچھُ ناہِ ॥
ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥
جِن ایہُ میگھُ پٹھائیا تِسُ راکھہُ من مانہِ ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥
تِس نو منّن وسائِسی جا کئو ندرِ کریئے ॥
ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ ॥
نانک ندری باہری سبھ کرن پلاہ کریئے ॥۲॥
ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ ॥੨॥
پئُڑی ॥
ਪਉੜੀ ॥
سو ہرِ سدا سریوِیئَیے جِسُ کرت ن لاگَیے وار ॥
ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥
آڈانے آکاس کرِ کِھن مہِ ڈھاہِ اُسارنہار ॥
ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥

آپے جگتُ اُپائے کَیے کُدرت کرے وِچار ॥
ਆਪੇ ਜਗਤੁ ਉਪਾਇ ਕੈ ਕੁਦਰਤਿ ਕਰੇ ਵੀਚਾਰ ॥
منمکھ اگَیے لیکھا منّگیئیَے بہُتی ہووَے مار ॥
ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥

(Page 1281) ۱۲۸۱ پنّنا

گُرمُکھ پت سئو لیکھا نبڑَے بکھسے سپھت بھنڈار ॥
ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥
اوتھَیے ہتھُ ن اپڑَے کُوک ن سُنیئیَے پُکار ॥
ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥
اوتھَیے ستگُرُ بیلی ہووَے کڈھ لئے انّتی وار ॥
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ ॥
اینا جنّتا نو ہور سیوا نہی ستگُرُ سر کرتار ॥٦॥
ਏਨਾ ਜੰਤਾ ਨੋ ਹੋਰ ਸੇਵਾ ਨਹੀ ਸਤਿਗੁਰੁ ਸਿਰਿ ਕਰਤਾਰ ॥੬॥
سلوک م : ٣ ॥
ਸਲੋਕ ਮ ੩ ॥
بابیہا جس نو تُو پُوکاردا تس نو لوچَیے سبھُ کوئے ॥
ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥
اپنی کرپا کر کَیے وسسی ون ترن ہریا ہوئے ॥
ਅਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ ॥
گر پرسادی پائیئیَے ورلا بُوجھَیے کوئے ॥
ਗੁਰ ਪਰਸਾਦੀ ਪਾਈਐ ਵਿਰਲਾ ਬੂਝੈ ਕੋਇ ॥
بہدیا اُٹھدیا نت دھیائیئیَے سدا سدا سکھُ ہوئے ॥
ਬਹਦਿਆ ਉਠਦਿਆ ਨਿਤ ਧਿਆਈਐ ਸਦਾ ਸਦਾ ਸੁਖੁ ਹੋਇ ॥
نانک انّمرتُ سد ہی ورسدا گُرمُکھ دیوَے ہر سوئے ॥١॥
ਨਾਨਕ ਅੰਮ੍ਰਿਤੁ ਸਦ ਹੀ ਵਰਸਦਾ ਗੁਰਮੁਖਿ ਦੇਵੈ ਹਰਿ ਸੋਇ ॥੧॥
م : ٣ ॥
ਮ ੩ ॥
کلمل ہوئی میدنی ارداس کرے لو لائے ॥
ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥

سچّےَ سُݨیا کنّ ُ دے دھیِرک دیوےَ سہج سُبھائے ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥
اِنّدرےَ نوَ پھُرمائِیا وُٹھا چھہبر لائے ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥
ان ُ دھن ُ اُپجےَ بہ ُ گھݨا کیِمت کہݨ ُ ن جائے ॥
ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥
نانک نام ُ سلاہِ توُ سبھنا جیِیا دیدا رِجک ُ سنّباہِ ॥
ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥
جِت ُ کھادھےَ سُکھ ُ اوُپجےَ پھِرِ دوُکھ ُ ن لاگےَ آئے ॥ ۲॥
ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ ॥੨॥
پئُڑی ॥
ਪਉੜੀ ॥
ہرِ جیِئُ سچا سچ ُ توُ سچے لیَہِ مِلائے ॥
ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ ॥
دوُجےَ دوُجی ترپھ ہےَ کوُڑِ مِلےَ ن مِلِیا جائے ॥
ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ ॥
آپے جوڑِ وِچھوڑئِئےَ آپے کُدرتِ دیئِ دِکھائے ॥
ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ ॥
موہ ُ سوگ ُ وِجوگ ُ ہےَ پوُربِ لِکھِیا کمائے ॥
ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ ॥
ہئُ بلِہاری تِن کئُ جو ہرِ چرݨی رہےَ لِو لائے ॥
ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੈ ਲਿਵ ਲਾਇ ॥
جِئُ جل مہِ کمل ُ اِلپت ُ ہےَ ایَسی بݨت بݨائے ॥
ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ ॥
سے سُکھیِئے سدا سوہݨے جِن وِچہ ُ آپ ُ گوائے ॥
ਸੇ ਸੁਖੀਏ ਸਦਾ ਸੋਹਣੇ ਜਿਨ੍ਹ ਵਿਚਹੁ ਆਪੁ ਗਵਾਇ ॥
تِن سوگ ُ وِجوگ ُ کدے نہی جو ہرِ کےَ انّک سمائے ॥ ۷॥
ਤਿਨ੍ਹ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ ॥੭॥
سلوک م : ۳ ॥
ਸਲੋਕ ਮः ੩ ॥

نانک سۄ سالاہِئیَے جِس ُورِس سبھ ُکِچھ ُہۄئِے =
ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥
تِسیَے سریوہ ُپرانٖیہۄ تِس ُبِن ُاور ُن کۄئِے =
ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥
گُرمُکھ ہرِ پربھ ُمنِ وسیَے تاں سدا سدا سُکھ ُہۄئِے =
ਗੁਰਮੁਖਿ ਹਰਿ ਪ੍ਰਭੁ ਮਨਿ ਵਸੈ ਤਾਂ ਸਦਾ ਸਦਾ ਸੁਖੁ ਹੋਇ ॥
سہسا مۄُلِ ن ہۄوئی سبھ چِنّتا وِچہ ُجائِے =
ਸਹਸਾ ਮੂਲਿ ਨ ਹੋਵਈ ਸਭ ਚਿੰਤਾ ਵਿਚਹੁ ਜਾਇ ॥
جۄ کِچھ ُہۄئِے س ُسہجے ہۄئِے کہݨا کِچھۄُ ن جائِے =
ਜੋ ਕਿਛੁ ਹੋਇ ਸੁ ਸਹਜੇ ਹੋਇ ਕਹਣਾ ਕਿਛੂ ਨ ਜਾਇ ॥
سچا ساہِب ُمنِ وسیَے تاں منِ چِنّدِیا پھل ُپائِے =
ਸਚਾ ਸਾਹਿਬੁ ਮਨਿ ਵਸੈ ਤਾਂ ਮਨਿ ਚਿੰਦਿਆ ਫਲੁ ਪਾਇ ॥
نانک تِن کا آکھِیا آپِ سُݨے جِ لئِئن ُپنّنیَے پائِے =۱=
ਨਾਨਕ ਤਿਨ ਕਾ ਆਖਿਆ ਆਪਿ ਸੁਣੇ ਜਿ ਲਇਅਨੁ ਪੰਨੈ ਪਾਇ ॥੧॥
م : ۳ =
ਮ ੩ ॥
انّمرت ُسدا ورسدا بۄُجھنِ بۄُجھݨہار =
ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣਹਾਰ ॥
گُرمُکھ جِنی بُجھِیا ہرِ انّمرت ُرکھِیا اُرِ دھارِ =
ਗੁਰਮੁਖਿ ਜਿਨ੍ਹੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥
ہرِ انّمرت ُپیوہِ سدا رنّگِ راتے ہئُمیَے تِرسنا مارِ =
ਹਰਿ ਅੰਮ੍ਰਿਤੁ ਪੀਵਹਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰਿ ॥
انّمرت ُہرِ کا نام ُہیَے ورسیَے کِرپا دھارِ =
ਅੰਮ੍ਰਿਤੁ ਹਰਿ ਕਾ ਨਾਮੁ ਹੈ ਵਰਸੈ ਕਿਰਪਾ ਧਾਰਿ ॥
نانک گُرمُکھ ندری آئِیا ہرِ آتم رام ُمُرارِ =۲=
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਆਤਮ ਰਾਮੁ ਮੁਰਾਰਿ ॥੨॥

پنّا ۲۸۲۱ (Page 1282)

پئُڑی =
ਪਉੜੀ ॥

اتُلُ کِئو تولیئیَے وِݨُ تولے پائِیا ن جائے ॥
ਅਤੁਲੁ ਕਿਉ ਤੋਲੀਐ ਵਿਣੁ ਤੋਲੇ ਪਾਇਆ ਨ ਜਾਇ ॥
گُر کیَے سبدِ ویِچاریِئیَے گُݨ مہِ رہیَے سمائے ॥
ਗੁਰ ਕੈ ਸਬਦਿ ਵੀਚਾਰੀਐ ਗੁਣ ਮਹਿ ਰਹੈ ਸਮਾਇ ॥
اپݨا آپُ آپِ تولسی آپے مِلیَے مِلائے ॥
ਅਪਣਾ ਆਪੁ ਆਪਿ ਤੋਲਸੀ ਆਪੇ ਮਿਲੈ ਮਿਲਾਇ ॥
تِس کی کیِمتِ نا پوے کہݨا کِچھُو ن جائے ॥
ਤਿਸ ਕੀ ਕੀਮਤਿ ਨਾ ਪਵੈ ਕਹਣਾ ਕਿਛੂ ਨ ਜਾਇ ॥
ہئو بلِہاری گُر آپݨے جِنِ سچی بوُجھ دِتی بُجھائے ॥
ਹਉ ਬਲਿਹਾਰੀ ਗੁਰ ਆਪਣੇ ਜਿਨਿ ਸਚੀ ਬੂਝ ਦਿਤੀ ਬੁਝਾਇ ॥
جگتُ مُسیَے انّمرِتُ لُٹیِئیَے منمُکھ بوُجھ ن پائے ॥
ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ ॥
وِݨُ ناوےَ نالِ ن چلسی جاسی جنمُ گوائے ॥
ਵਿਣੁ ਨਾਵੈ ਨਾਲਿ ਨ ਚਲਸੀ ਜਾਸੀ ਜਨਮੁ ਗਵਾਇ ॥
گُرمتی جاگے تِنی گھرُ رکھِیا دوُتا کا کِچھُ ن وسائے ॥۸॥
ਗੁਰਮਤੀ ਜਾਗੇ ਤਿਨੀ ਘਰੁ ਰਖਿਆ ਦੂਤਾ ਕਾ ਕਿਛੁ ਨ ਵਸਾਇ ॥੮॥
سلوک م : ۳ ॥
ਸਲੋਕ ਮ ੩ ॥
بابیِہا نا بِللائے نا ترسائے ایہُ منُ کھسم کا ہُکمُ منّنِ ॥
ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨੁ ਖਸਮ ਕਾ ਹੁਕਮੁ ਮੰਨਿ ॥
نانک ہُکمِ منّنِئیَے تِکھ اُترےَ چڑھےَ چوگلِ ونّنُ ॥۱॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥੧॥
م : ۳ ॥
ਮ ੩ ॥
بابیِہا جل مہِ تیرا واسُ ہیَے جل ہی ماہِ پھراہِ ॥
ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥
جل کی سار ن جاݨہی تاں توُں کوُکݨ پاہِ ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥
جل تھل چہُ دِسِ ورسدا کھالی کو تھائو ناہِ ॥
ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ॥

ایتیِیَ جلِ ورسدۓ ,تکھ مرہِ بھاگ ,تنا کے ناہِ ۔۔
ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ ॥
نانک گُرمُکھ ,تن سوٗجھی پئی ,جن وسِیا من ماہِ ۔۔ ۲۔۔
ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ॥੨॥
پئُڑی ۔۔
ਪਉੜੀ ॥
ناتھ جتی ,سدھ پیِر ,کنیَے انّتُ ن پائِیا ۔۔
ਨਾਥ ਜਤੀ ਸਿਧ ਪੀਰ ਕਿਨੈ ਅੰਤੁ ਨ ਪਾਇਆ ॥
گُرمُکھ نامُ دِھیائے تُجھیَے سمائِیا ۔۔
ਗੁਰਮੁਖਿ ਨਾਮੁ ਧਿਆਇ ਤੁਝੈ ਸਮਾਇਆ ॥
جگ چھتیہ گُبارُ ,تس ہی بھائِیا ۔۔
ਜੁਗ ਛਤੀਹ ਗੁਬਾਰੁ ਤਿਸ ਹੀ ਭਾਇਆ ॥
جلا ,بنّبُ اسرالُ ,تنیَے ورتائِیا ۔۔
ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ ॥
نیِلُ انیِلُ اگنّمُ سرجیِتُ سبائِیا ۔۔
ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ ॥
اگن اُپائی وادُ بھکھ ,تہائِیا ۔۔
ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥
دُنیِیا کیَے ,سِر کالُ دوٗجا بھائِیا ۔۔
ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ ॥
رکھیَے رکھنھہارُ ,جن سبدُ بُجھائِیا ۔۔ ۹۔۔
ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ ॥੯॥
سلوٗک م : ۳ ۔۔
ਸਲੋਕ ਮ ੩ ॥
اِہُ جلُ سبھ تیَے ورسدا ورسیَے بھائے سُبھائے ۔۔
ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ ॥
سے ,برکھا ہرییاولے جو گُرمُکھ رہے سمائے ۔۔
ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ ॥
نانک ندری سکھُ ہوئِ اینا جنّتا کا دکھُ جائے ۔۔ ا۔۔
ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ ॥੧॥

م : ٣ =
ਮ ੩ ॥
ِبھنّنی رَین چمکِیا وُٹھا چھہبر لائے =
ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥
ِجتُ وُٹھیَے انُ دھنُ بہُتُ اُوُپجیَے جاں سہُ کرے رجائے =
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥
ِجتُ کھادھیَے منُ ِترپتیِئیَے جیِاں جُگِت سمائے =
ਜਿਤੁ ਖਾਧੈ ਮਨੁ ਤ੍ਰਿਪਤੀਐ ਜੀਆਂ ਜੁਗਤਿ ਸਮਾਇ ॥
ِاہُ دھنُ کرتے کا کھیلُ ہیَے کدے آوۓ کدے جائے =
ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ ॥
ِگیانِیا کا دھنُ نامُ ہیَے سد ہی رہیَے سمائے =
ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ ॥
نانک ِجن کئُو ندِر کرے تاں ِاہُ دھنُ پلیَے پائے = ٢=
ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ ॥੨॥
پئُڑی =
ਪਉੜੀ ॥
آِپ کرائے کرے آِپ ہئُو کیَے ِسئُو کری پُکار =
ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥
آپے لیکھا منّگسی آِپ کرائے کار =
ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ ॥
جوُ ِتسُ بھاوۓ سوُ تھیِئیَے ہُکمُ کرے گاوارُ =
ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ ॥
آِپ چھڈائے چھُٹیِئیَے آپے بکھسنْہارُ =
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥
آپے ویکھیَے سُݨے آِپ سبھسیَے دے آدھارُ =
ਆਪੇ ਵੇਖੈ ਸੁਣੇ ਆਪਿ ਸਭਸੈ ਦੇ ਆਧਾਰੁ ॥
سبھ مہِ ایکُ ورتدا ِسِر ِسِر کرے بیِچارُ =
ਸਭ ਮਹਿ ਏਕੁ ਵਰਤਦਾ ਸਿਰਿ ਸਿਰਿ ਕਰੇ ਬੀਚਾਰੁ ॥

گرمُکھ آپُ ویچارییَیے لگیَیے سچ پیارُ ॥
ਗੁਰਮੁਖਿ ਆਪੁ ਵੀਚਾਰੀਐ ਲਗੈ ਸਚਿ ਪਿਆਰੁ ॥
نانک کِس نو آکھییَیے آپے دیوݨہارُ ॥۱۰॥
ਨਾਨਕ ਕਿਸ ਨੋ ਆਖੀਐ ਆਪੇ ਦੇਵਣਹਾਰੁ ॥੧੦॥
سلوک م : ۳ ॥
ਸਲੋਕ ਮਃ ੩ ॥
باپیہا ایہُ جگتُ ہیَے مت کو بھرمِ بھُلائے ॥
ਬਾਬੀਹਾ ਏਹੁ ਜਗਤੁ ਹੈ ਮਤ ਕੋ ਭਰਮਿ ਭੁਲਾਇ ॥
اِہُ باپیِںہا پسوُ ہیَے اِس نو بوُجھݨُ ناہِ ॥
ਇਹੁ ਬਾਬੀਂਹਾ ਪਸੂ ਹੈ ਇਸ ਨੋ ਬੂਝਣੁ ਨਾਹਿ ॥
انّمرتُ ہر کا نامُ ہیَے جِتُ پیِتیَے تِکھ جائے ॥
ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥
نانک گرمُکھ جِن پیِیا تِن بہُڑ ن لاگی آئے ॥۱॥
ਨਾਨਕ ਗੁਰਮੁਖਿ ਜਿਨ੍ਹ ਪੀਆ ਤਿਨ੍ਹ ਬਹੁੜਿ ਨ ਲਾਗੀ ਆਇ ॥੧॥
م : ۳ ॥
ਮਃ ੩ ॥
ملارُ سیِتل راگُ ہیَے ہر دھیائییَے ساںت ہوئے ॥
ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥
ہر جیِئو اپݨی کِرپا کرے تاں ورتیَے سبھ لوئے ॥
ਹਰਿ ਜੀਉ ਅਪਣੀ ਕਿਰਪਾ ਕਰੇ ਤਾਂ ਵਰਤੈ ਸਭ ਲੋਇ ॥
وُٹھیَے جیِیا جُگت ہوئے دھرݨی نو سیِگارُ ہوئے ॥
ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥
نانک اِہُ جگتُ سبھُ جلُ ہیَے جل ہی تے سبھ کوئے ॥
ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ ॥
گر پرسادی کو وِرلا بوُجھیَے سو جنُ مُکتُ سدا ہوئے ॥۲॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ ॥੨॥
پئُڑی ॥
ਪਉੜੀ ॥

سچا ویپرواہُ اِکو تُوٗ دھݨی ॥
ਸਚਾ ਵੇਪਰਵਾਹੁ ਇਕੋ ਤੂ ਧਣੀ ॥
تُوٗ سبھُ کِچھُ آپے آپِ دوٗجے کِسُ گݨی ॥
ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ ॥
مانس کوٗڑا گربُ سچی تُدھُ مݨی ॥
ਮਾਣਸ ਕੂੜਾ ਗਰਬੁ ਸਚੀ ਤੁਧੁ ਮਣੀ ॥
آوا گئُݨُ رچائے اُپائی میدنی ॥
ਆਵਾ ਗਉਣੁ ਰਚਾਇ ਉਪਾਈ ਮੇਦਨੀ ॥
ستِگُرُ سیوے آپݨا آئِیا تِسُ گݨی ॥
ਸਤਿਗੁਰੁ ਸੇਵੇ ਆਪਣਾ ਆਇਆ ਤਿਸੁ ਗਣੀ ॥
جے ہئُمَیَ وِچہُ جائے ت کیہی گݨت گݨی ॥
ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ ॥
منمُکھ موہِ گُبارِ جِئُ بھُلا منّجھِ وݨی ॥
ਮਨਮੁਖ ਮੋਹਿ ਗੁਬਾਰਿ ਜਿਉ ਭੁਲਾ ਮੰਝਿ ਵਣੀ ॥
کٹے پاپ اسنّکھ ناوَے اِک کݨی ॥۱۱॥
ਕਟੇ ਪਾਪ ਅਸੰਖ ਨਾਵੈ ਇਕ ਕਣੀ ॥੧੧॥
سلوک م : ۳ ॥
ਸਲੋਕ ਮ ੩ ॥
باپیِہا کھسمَےَ کا مہلُ ن جاݨہی مہلُ دیکھِ اردासِ پائے ॥
ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥
آپݨےَ بھاݨےَ بہُتا بولہِ بولِیا تھائے ن پائے ॥
ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥
کھسمُ وڈا داتارُ ہےَ جو اِچھے سو پھل پائے ॥
ਖਸਮੁ ਵਡਾ ਦਾਤਾਰੁ ਹੈ ਜੋ ਇਛੇ ਸੋ ਫਲ ਪਾਇ ॥
باپیِہا کِیا بپُڑا جگتےَ کی تِکھ جائے ॥۱॥
ਬਾਬੀਹਾ ਕਿਆ ਬਪੁੜਾ ਜਗਤੈ ਕੀ ਤਿਖ ਜਾਇ ॥੧॥
م : ۳ ॥
ਮ ੩ ॥
باپیِہا بھِنّنی ریَݨِ بولِیا سہجے سچِ سُبھائے ॥
ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥

اِہُ جلُ میرا جیِئُو ہَیَے جل بِنُ رہنٖ نٗ جائے ॥
ਇਹੁ ਜਲੁ ਮੇਰਾ ਜੀਉ ਹੈ ਜਲ ਬਿਨੁ ਰਹਣੁ ਨ ਜਾਇ ॥
گُر سبدی جلُ پائیِئیَے وِچہُ آپُ گوائے ॥
ਗੁਰ ਸਬਦੀ ਜਲੁ ਪਾਈਐ ਵਿਚਹੁ ਆਪੁ ਗਵਾਇ ॥
نانک جِسُ بِنُ چسا ن جیِودی سو ستِگُرِ دیِیا مِلائے ॥ ۲॥
ਨਾਨਕ ਜਿਸੁ ਬਿਨੁ ਚਸਾ ਨ ਜੀਵਦੀ ਸੋ ਸਤਿਗੁਰਿ ਦੀਆ ਮਿਲਾਇ ॥੨॥
پئُڑی ॥
ਪਉੜੀ ॥
کھنڈّ پتال اسنّکھ میَے گݨت ن ہوئی ॥
ਖੰਡ ਪਤਾਲ ਅਸੰਖ ਮੈ ਗਣਤ ਨ ਹੋਈ ॥
تُوُ کرتا گوِوِنّدُ تُدھُ سِرجی تُدھیَے گوئی ॥
ਤੂ ਕਰਤਾ ਗੋਵਿੰਦੁ ਤੁਧੁ ਸਿਰਜੀ ਤੁਧੈ ਗੋਈ ॥
لکھ چئُراسیِہ میدنی تُجھ ہی تے ہوئی ॥
ਲਖ ਚਉਰਾਸੀਹ ਮੇਦਨੀ ਤੁਝ ਹੀ ਤੇ ਹੋਈ ॥
اِک راجے کھان ملُوُک کہہِ کہاوہِ کوئی ॥
ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ ॥
اِک ساہ سداوہِ سنّچِ دھنُ دوُجیَے پت کھوئی ॥
ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ॥
اِک داتے اِک منّگتے سبھنا سِرِ سوئی ॥
ਇਕਿ ਦਾਤੇ ਇਕ ਮੰਗਤੇ ਸਭਨਾ ਸਿਰਿ ਸੋਈ ॥
وِݨُ ناوئے باجاریِیا بھیِہاوِل ہوئی ॥
ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ ॥
کوُڑ نِکھُٹے نانکا سچُ کرے سُ ہوئی ॥ ۱۲॥
ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥੧੨॥
سلوک م : ۳ ॥
ਸਲੋਕ ਮ ੩ ॥
بابیِہا گُنْونّتی مہلُ پائِیا اَؤگُنْونّتی دوُرِ ॥
ਬਾਬੀਹਾ ਗੁਣਵੰਤੀ ਮਹਲੁ ਪਾਇਆ ਅਉਗਣਵੰਤੀ ਦੂਰਿ ॥
انّترِ تیرئے ہرِ وسیَے گُرمُکھ سدا ہجوُرِ ॥
ਅੰਤਰਿ ਤੇਰੈ ਹਰਿ ਵਸੈ ਗੁਰਮੁਖਿ ਸਦਾ ਹਜੂਰਿ ॥

کوُک پکار ن ہوئی ندری ندر ِنہال ॥
ਕੂਕ ਪੁਕਾਰ ਨ ਹੋਵਈ ਨਦਰੀ ਨਦਰਿ ਨਿਹਾਲ ॥
نانک نامِ رتے سہجے مِلے سبد گرُوُ کیَے گھال ॥۱॥
ਨਾਨਕ ਨਾਮਿ ਰਤੇ ਸਹਜੇ ਮਿਲੇ ਸਬਦਿ ਗੁਰੂ ਕੈ ਘਾਲ ॥੧॥



م : ۳ ॥
ਮ ੩ ॥
باپیہا بینتی کرے کرِ کرِپا دیہُ جیئ دان ॥
ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ ॥
جل بِنُ پیاس ن اوُترےَ چھُٹک جاںہِ میرے پران ॥
ਜਲ ਬਿਨੁ ਪਿਆਸ ਨ ਊਤਰੈ ਛੁਟਕਿ ਜਾਂਹਿ ਮੇਰੇ ਪ੍ਰਾਨ ॥
توُ سُکھداتا بیئنّتُ ہیَے گُݨداتا نیدھانُ ॥
ਤੂ ਸੁਖਦਾਤਾ ਬੇਅੰਤੁ ਹੈ ਗੁਣਦਾਤਾ ਨੇਧਾਨੁ ॥
نانک گُرمُکھ بکھسِ لئے انّت بیلی ہوئے بھگوانُ ॥۲॥
ਨਾਨਕ ਗੁਰਮੁਖਿ ਬਖਸਿ ਲਏ ਅੰਤਿ ਬੇਲੀ ਹੋਇ ਭਗਵਾਨੁ ॥੨॥
پئُڑی ॥
ਪਉੜੀ ॥
آپے جگتُ اُپائے کیَے گُݨ اؤگُݨ کرے بیچارُ ॥
ਆਪੇ ਜਗਤੁ ਉਪਾਇ ਕੈ ਗੁਣ ਅਉਗਣ ਕਰੇ ਬੀਚਾਰੁ ॥
تریَ گُݨ سرب جنّجالُ ہیَے نامِ ن دھرے پیارُ ॥
ਤ੍ਰੈ ਗੁਣ ਸਰਬ ਜੰਜਾਲੁ ਹੈ ਨਾਮਿ ਨ ਧਰੇ ਪਿਆਰੁ ॥
گُݨ چھوڈِ اؤگُݨ کماودے درگہ ہوہِ کھُیارُ ॥
ਗੁਣ ਛੋਡਿ ਅਉਗਣ ਕਮਾਵਦੇ ਦਰਗਹ ਹੋਹਿ ਖੁਆਰੁ ॥
جوُئیَے جنمُ تِنی ہارِیا کِتُ آئے سنّسارِ ॥
ਜੂਐ ਜਨਮੁ ਤਿਨੀ ਹਾਰਿਆ ਕਿਤੁ ਆਏ ਸੰਸਾਰਿ ॥
سچیَے سبد منُ مارِیا اہِنِس نامِ پیارِ ॥
ਸਚੈ ਸਬਦਿ ਮਨੁ ਮਾਰਿਆ ਅਹਿਨਿਸਿ ਨਾਮਿ ਪਿਆਰਿ ॥
جِنی پُرکھی اُرِ دھارِیا سچا الکھ اپارُ ॥
ਜਿਨੀ ਪੁਰਖੀ ਉਰਿ ਧਾਰਿਆ ਸਚਾ ਅਲਖ ਅਪਾਰੁ ॥

تۄُ گݨداتا ندھانُ ہہ اسی اوگݨیار ॥
ਤੂ ਗੁਣਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥
جسُ بکھسے سۄ پائسی گر سبدی ویچارُ ॥۱۳॥
ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥੧੩॥
سلۄک م : ۵ ॥
ਸਲੋਕ ਮ ੫ ॥
رات ن وہاوی ساکتاں جنا وسرئ نائۄ ॥
ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥
راتی دنس سُہیلیا نانک ہر گݨ گانئۄ ॥۱॥
ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥੧॥
م : ۵ ॥
ਮ ੫ ॥
رتن جویہر مانکا ہبھے مݨی متھنّن ॥
ਰਤਨ ਜਵੇਹਰ ਮਾਣਕਾ ਹਭੇ ਮਣੀ ਮਥੰਨਿ ॥
نانک جۄ پربھ بھاݨیا سچیَے در سۄہنّن ॥۲॥
ਨਾਨਕ ਜੋ ਪ੍ਰਭਿ ਭਾਣਿਆ ਸਚੈ ਦਰਿ ਸੋਹੰਨਿ ॥੨॥
پئُڑی ॥
ਪਉੜੀ ॥
سچا ستگرُ سیو سچُ سمالیا ॥
ਸਚਾ ਸਤਿਗੁਰੁ ਸੇਵਿ ਸਚੁ ਸਮ੍ਹਾਲਿਆ ॥
انّت کھلۄیا آئے ج ستگر اگیَے گھالیا ॥
ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥
پۄہ ن سکیَے جمکالُ سچا رکھوالیا ॥
ਪੋਹਿ ਨ ਸਕੈ ਜਮਕਾਲੁ ਸਚਾ ਰਖਵਾਲਿਆ ॥
گر ساکھی جۄت جگائے دیوا بالیا ॥
ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥
منمکھ وݨُ ناوئ کۄُڑیار پھرہ بیتالیا ॥
ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥
پسۄُ مانس چنّم پلیٹے انّدرہُ کالیا ॥
ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥

سبھو ورتیَے سچ ُ سچیَے سبد ِ نہالِیا ॥
ਸਭੋ ਵਰਤੈ ਸਚੁ ਸਚੈ ਸਬਦਿ ਨਿਹਾਲਿਆ ॥
نانک نام ُ ندھان ُ ہیَے پوُرئے گُر دیکھالِیا ॥۱۴॥
ਨਾਨਕ ਨਾਮੁ ਨਿਧਾਨੁ ਹੈ ਪੂਰੈ ਗੁਰਿ ਦੇਖਾਲਿਆ ॥੧੪॥
سلۏک م : ۳ ॥
ਸਲੋਕ ਮ ੩ ॥
باِبیہیَے ہکم ُ پچھاݨِیا گُر کیَے سہج سُبھائے ॥
ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥
میگھ ُ ورسیَے دئِیا کرِ گوُڑی چھہبر لائے ॥
ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥
باِبیہے کوُک پُکار رہ گئی سُکھ ُ وسِیا منِ آئے ॥
ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ॥
نانک سۏ سالاہیِئیَے ج دیںدا سبھناں جیِیا رجک ُ سمائے ॥۱॥
ਨਾਨਕ ਸੋ ਸਾਲਾਹੀਐ ਜਿ ਦੇਂਦਾ ਸਭਨਾਂ ਜੀਆ ਰਿਜਕੁ ਸਮਾਇ ॥੧॥
م : ۳ ॥
ਮ ੩ ॥
چاتِرک توُ ن جاݨہی کِیا تُدھ ُ وِچ تِکھا ہیَے کِت ُ پیِتیَے تِکھ جائے ॥
ਚਾਤ੍ਰਿਕ ਤੂ ਨ ਜਾਣਹੀ ਕਿਆ ਤੁਧੁ ਵਿਚਿ ਤਿਖਾ ਹੈ ਕਿਤੁ ਪੀਤੈ ਤਿਖ ਜਾਇ ॥
دوُجیَے بھائے بھرںمِیا انّمرت جل ُ پلیَے ن پائے ॥
ਦੂਜੈ ਭਾਇ ਭਰੰਮਿਆ ਅੰਮ੍ਰਿਤ ਜਲੁ ਪਲੈ ਨ ਪਾਇ ॥
ندر کرے جے آپݨی تاں ستِگُر ُ ملیَے سُبھائے ॥
ਨਦਰਿ ਕਰੇ ਜੇ ਆਪਣੀ ਤਾਂ ਸਤਿਗੁਰੁ ਮਿਲੈ ਸੁਭਾਇ ॥
نانک ستِگُر تے انّمرت جل ُ پائِیا سہجے رہِیا سمائے ॥۲॥
ਨਾਨਕ ਸਤਿਗੁਰ ਤੇ ਅੰਮ੍ਰਿਤ ਜਲੁ ਪਾਇਆ ਸਹਜੇ ਰਹਿਆ ਸਮਾਇ ॥੨॥
پئُڑی ॥
ਪਉੜੀ ॥
اِک ون کھنّڈ بیَسہ جائے سد ُ ن دیوہی ॥
ਇਕਿ ਵਣ ਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥
اِک پالا ککر ُ بھنّن سیِتل ُ جل ُ ہیںوہی ॥
ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥

اِک بھسم چڑاوہِ انّگِ میَلُ ن دھووہی =
ਇਕਿ ਭਸਮ ਚੜ੍ਹਾਵਹਿ ਅੰਗਿ ਮੈਲੁ ਨ ਧੋਵਹੀ ॥
اِک جٹا بِکٹ بِکرال کُلُ گھرُ کھووہی =
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥

## (Page 1285) پنّنا ۱۲۸۵

اِک نگن پھِرہِ دِنُ راتِ ن-یِد ن سووہی =
ਇਕਿ ਨਗਨ ਫਿਰਹਿ ਦਿਨੁ ਰਾਤਿ ਨ□ੀਦ ਨ ਸੋਵਹੀ ॥
اِک اگنِ جلاوہِ انگُ آپُ وِگووہی =
ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ ॥
وِنُ ناوئے تنُ چھارُ کِیا کہِ رووہی =
ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥
سوہنِ کھسم دُیارِ جِ ستِگُرُ سیوہی =۱۵=
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ ॥੧੫॥
سلوک م : ۳ =
ਸਲੋਕ ਮ ੩ ॥
بابِیہا انّمرت ویلیَے بولِیا تاں درِ سُݨی پُکار =
ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥
میگھیَے نو پھُرمانُ ہویا ورسہُ کِرپا دھارِ =
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥
ہئو تِن کیَے بلِہارݨیَے جِنی سچُ رکھِیا اُرِ دھارِ =
ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ ॥
نانک نامے سبھ ہرِیاولی گُر کیَے سبدِ وِچارِ =۱=
ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥੧॥
م : ۳ =
ਮ ੩ ॥
بابِیہا اِو تیری تِکھا ن اُترئے جے سئو کرہِ پُکار =
ਬਾਬੀਹਾ ਇਵ ਤੇਰੀ ਤਿਖਾ ਨ ਉਤਰੈ ਜੇ ਸਉ ਕਰਹਿ ਪੁਕਾਰ ॥
ندری ستِگُرُ پائِئیَے ندری اُپجیَے پِیارُ =
ਨਦਰੀ ਸਤਿਗੁਰੁ ਪਾਈਐ ਨਦਰੀ ਉਪਜੈ ਪਿਆਰੁ ॥

نانک ساہبُ مَن وسیَے وِچہُ جاہِ وِکار ॥۲॥
ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ ॥੨॥
پئُڑی ॥
ਪਉੜੀ ॥
اِک جیَنی اُجھڑ پائے دھُرہُ کھُیائیا ॥
ਇਕਿ ਜੈਨੀ ਉਝੜ ਪਾਇ ਧੁਰਹੁ ਖੁਆਇਆ ॥
تِن مُکھ ناہی نامُ ن تیِرتھ نائیا ॥
ਤਿਨ ਮੁਖਿ ਨਾਹੀ ਨਾਮੁ ਨ ਤੀਰਥਿ ਨ੍ਹਾਇਆ ॥
ہتھی سِر کھوہائے ن بھدُ کرائیا ॥
ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥
کُچِل رہہ دِن رات سبدُ ن بھائیا ॥
ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥
تِن جات ن پت ن کرمُ جنمُ گوائیا ॥
ਤਿਨ ਜਾਤਿ ਨ ਪਤਿ ਨ ਕਰਮੁ ਜਨਮੁ ਗਵਾਇਆ ॥
مَن جھُوٹھیَے ویجات جھُوٹھا کھائیا ॥
ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥
بِنُ سبدَے آچارُ ن کِن ہی پائیا ॥
ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥
گُرمُکھ اوئنکار سچ سمائیا ॥۱۶॥
ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥੧੬॥
سلوک م : ۳ ॥
ਸਲੋਕ ਮ ੩ ॥
ساوݨ سرسی کامݨی گُر سبدی وِیچار ॥
ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥
نانک سدا سُہاگݨی گُر کیَے ہیت اپار ॥۱॥
ਨਾਨਕ ਸਦਾ ਸੁਹਾਗਣੀ ਗੁਰ ਕੈ ਹੇਤਿ ਅਪਾਰਿ ॥੧॥
م : ۳ ॥
ਮ ੩ ॥
ساوݨ دجھیَے گُݨ باہری جِسُ دوُجیَے بھائے پیارُ ॥
ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥

نانک پِر کی سار ن جانئی سبھُ سیِگارُ کھُیارُ ۔ ۲۔

ਨਾਨਕ ਪਿਰ ਕੀ ਸਾਰ ਨ ਜਾਣਈ ਸਭੁ ਸੀਗਾਰੁ ਖੁਆਰੁ ॥੨॥

پئُڑی ۔

ਪਉੜੀ ॥

سچا الکھ ابھیئو ہٹھِ ن پتیِجئی ۔

ਸਚਾ ਅਲਖ ਅਭੇਉ ਹਠਿ ਨ ਪਤੀਜਈ ॥

اِک گاوہِ راگ پریِیا راگِ ن بھیِجئی ۔

ਇਕਿ ਗਾਵਹਿ ਰਾਗ ਪਰੀਆ ਰਾਗਿ ਨ ਭੀਜਈ ॥

اِک نچِ نچِ پوُرہِ تال بھگتِ ن کیِجئی ۔

ਇਕਿ ਨਚਿ ਨਚਿ ਪੂਰਹਿ ਤਾਲ ਭਗਤਿ ਨ ਕੀਜਈ ॥

اِک انّنُ ن کھاہِ موُرکھ تِنا کِیا کیِجئی ۔

ਇਕਿ ਅੰਨੁ ਨ ਖਾਹਿ ਮੂਰਖ ਤਿਨਾ ਕਿਆ ਕੀਜਈ ॥

ت٘رِسنا ہوئی بہُتُ کِوئے ن دھیِجئی ۔

ਤ੍ਰਿਸਨਾ ਹੋਈ ਬਹੁਤੁ ਕਿਵੈ ਨ ਧੀਜਈ ॥

کرم ودھہِ کےَ لوئ کھپِ مریِجئی ۔

ਕਰਮ ਵਧਹਿ ਕੈ ਲੋਅ ਖਪਿ ਮਰੀਜਈ ॥

لاہا نامُ سنّسارِ انّم٘رِتُ پیِجئی ۔

ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ ॥

ہرِ بھگتی اسنیہِ گُرمُکھِ گھیِجئی ۔ ۱۷۔

ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ ॥੧੭॥

سلوک م : ۳ ۔

ਸਲੋਕ ਮ ੩ ॥

گُرمُکھِ ملار راگُ جو کرہِ تِن منُ تنُ سیِتلُ ہوئِ ۔

ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ ॥

گُر سبدی ایکُ پچھانِیا ایکو سچا سوئِ ۔

ਗੁਰ ਸਬਦੀ ਏਕੁ ਪਛਾਣਿਆ ਏਕੋ ਸਚਾ ਸੋਇ ॥

منُ تنُ سچا سچُ منِ سچے سچی سوئِ ۔

ਮਨੁ ਤਨੁ ਸਚਾ ਸਚੁ ਮਨਿ ਸਚੇ ਸਚੀ ਸੋਇ ॥

انّدرِ سچی بھگتِ ہےَ سہجے ہی پتِ ہوئِ ۔

ਅੰਦਰਿ ਸਚੀ ਭਗਤਿ ਹੈ ਸਹਜੇ ਹੀ ਪਤਿ ਹੋਇ ॥

کلِجگ مہِ گھور انّدھارُ ہیَے منمُکھ راہُ ن کوئِے ॥
ਕਲਿਜੁਗ ਮਹਿ ਘੋਰ ਅੰਧਾਰੁ ਹੈ ਮਨਮੁਖ ਰਾਹੁ ਨ ਕੋਇ ॥
سے وڈبھاگی نانکا جِن گُرمُکھ پرگٹُ ہوئِے ॥۱॥
ਸੇ ਵਡਭਾਗੀ ਨਾਨਕਾ ਜਿਨ ਗੁਰਮੁਖਿ ਪਰਗਟੁ ਹੋਇ ॥੧॥
م : ۳ ॥
ਮ: ੩ ॥
اِنّدُ ورسیَے کرِ دئِیا لوکاں منِ اُپجیَے چائو ॥
ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ ॥
جِس کیَے ہکُمِ اِنّدُ ورسدا تِس کیَے سد بلِہارئِ جانّئو ॥
ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਂਉ ॥

(Page 1286) ۱۲۸۶ پنّنا

گُرمُکھ سبدُ سمالیِئیَے سچے کے گُن گائو ॥
ਗੁਰਮੁਖਿ ਸਬਦੁ ਸਮੑਾਲੀਐ ਸਚੇ ਕੇ ਗੁਣ ਗਾਉ ॥
نانک نامِ رتے جن نِرملے سہجے سچ سمائو ॥۲॥
ਨਾਨਕ ਨਾਮਿ ਰਤੇ ਜਨ ਨਿਰਮਲੇ ਸਹਜੇ ਸਚਿ ਸਮਾਉ ॥੨॥
پئُڑی ॥
ਪਉੜੀ ॥
پۄُرا ستِگُرُ سیو پۄُرا پائِیا ॥
ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ ॥
پۄُرئِ کرمِ دھِیائے پۄُرا سبدُ منّن وسائِیا ॥
ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ ॥
پۄُرئِ گِیانِ دھِیانِ میَلُ چکائِیا ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ ॥
ہرِ سرِ تیِرتھ جانِ منۄُیا نائِیا ॥
ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥
سبد مرئِ منُ مارِ دھنّنُ جݨیدی مائِیا ॥
ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ ॥
درِ سچیَے سچِیارُ سچا آئِیا ॥
ਦਰਿ ਸਚੈ ਸਚਿਆਰੁ ਸਚਾ ਆਇਆ ॥

پُچھ ن سکیَے کوئے جاں کھسمیَے بھائِیا ॥
ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ ॥
نانک سچ ُ سلاہِ لِکھیا پائِیا ॥ ۱۸॥
ਨਾਨਕ ਸਚੁ ਸਲਾਹਿ ਲਿਖਿਆ ਪਾਇਆ ॥੧੮॥
سلوک م : ۱ ॥
ਸਲੋਕ ਮ ੧ ॥
کُلہاں دیندے باولے لیَندے وڈے نِلج ॥
ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥
چوُہا کھڈ ن ماوئی تِکلِ بنّنیَے چھج ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥
دینِ دُیائی سے مرہِ جِن کئو دینِ سِ جاہِ ॥
ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥
نانک ہکم ُ ن جاپئی کِتھیَے جائے سماہِ ॥
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥
پھسلِ اہاڑی ایک ُ نام ُ ساوݨی سچ ُ نائو ॥
ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥
میَے مہدوُد ُ لِکھائِیا کھسمیَے کیَے درِ جائے ॥
ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥
دُنِیا کے در کیتڑے کیتے آوہِ جانہِ ॥
ਦੁਨੀਆ ਕੇ ਦਰ ਕੇਤੜੇ ਕੇਤੇ ਆਵਹਿ ਜਾਂਹਿ ॥
کیتے منّگہِ منّگتے کیتے منّگِ منّگِ جاہِ ॥ ۱॥
ਕੇਤੇ ਮੰਗਹਿ ਮੰਗਤੇ ਕੇਤੇ ਮੰਗਿ ਮੰਗਿ ਜਾਹਿ ॥੧॥
م : ۱ ॥
ਮ ੧ ॥
سئو مݨ ُ ہستی گِھئو گُڑ ُ کھاوۓ پنّج سیَے داݨا کھائے ॥
ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ ॥
ڈکیَے پھوُکیَے کھیہ اُڈاوۓ ساہِ گئِئیَے پچھُتائے ॥
ਡਕੈ ਫੂਕੈ ਖੇਹ ਉਡਾਵੈ ਸਾਹਿ ਗਇਐ ਪਛੁਤਾਇ ॥
انّدھی پھوُکِ مُئی دیوانی ॥
ਅੰਧੀ ਫੂਕਿ ਮੁਈ ਦੇਵਾਨੀ ॥

کھسمِ مِٹی پھِرِ بھانی ॥
ਖਸਮਿ ਮਿਟੀ ਫਿਰਿ ਭਾਨੀ ॥
ادھُ گُلھا چِڑی کا چُگنُ گَینِ چڑی بِللائے ॥
ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥
کھسمَیے بھاوَے اوہا چنگی جِ کرے کھُدائے کھُدائے ॥
ਖਸਮੈ ਭਾਵੈ ਓਹਾ ਚੰਗੀ ਜਿ ਕਰੇ ਖੁਦਾਇ ਖੁਦਾਇ ॥
سکتا سیہُ مارے سیَے مِریا سبھ پِچھیَے پیَے کھائے ॥
ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥
ہوئے ستانا گھُرَے ن ماوَے ساہِ گئِئیَے پچھُتائے ॥
ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥
اندھا کِس نو بُکِ سُناوَے ॥
ਅੰਧਾ ਕਿਸ ਨੋ ਬੁਕਿ ਸੁਣਾਵੈ ॥
کھسمَیے مُولِ ن بھاوَے ॥
ਖਸਮੈ ਮੂਲਿ ਨ ਭਾਵੈ ॥
اک سِئو پریت کرے اک تِڈا اک ڈالی بہِ کھائے ॥
ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ ॥
کھسمَیے بھاوَے اوہو چنگا جِ کرے کھُدائے کھُدائے ॥
ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ ॥
نانک دُنیا چارِ دِہاڑے سُکھِ کیتیَے دُکھُ ہوئی ॥
ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥
گلا والے ہیَنِ گھنیرے چھڈِ ن سکیَے کوئی ॥
ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥
مکھی مِٹھیَے مرنا ॥
ਮਖ□ੀ ਮਿਠੈ ਮਰਣਾ ॥
جِن تُو رکھہِ تِن نیڑِ ن آوَے تِن بھئو ساگرُ ترنا ॥۲॥
ਜਿਨ ਤੂ ਰਖਹਿ ਤਿਨ ਨੇੜਿ ਨ ਆਵੈ ਤਿਨ ਭਉ ਸਾਗਰੁ ਤਰਣਾ ॥੨॥
پئُڑی ॥
ਪਉੜੀ ॥
اگم اگوچرُ تُو دھنی سچا الکھ اپارُ ॥
ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ ॥

تُوُ داتا سبھِ منّگتے اِکوْ دیوݨہارُ =
ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ॥
جِنی سیوِیا تِنی سُکھُ پائِیا گُرمتی وِیچارُ =
ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ॥
اِکنا نوْ تُدھُ ایوےَ بھاودا مائِیا نالِ پِیارُ =
ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥
گُر کےَ سبدِ سلاہیِئےَ انّترِ پ٘ریم پِیارُ =
ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ ॥
وِݨُ پ٘ریِتی بھگتِ ن ہوْوئی وِݨُ ستِگُر ن لگےَ پِیارُ =
ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ॥
تُوُ پ٘ربھُ سبھِ تُدھُ سیودے اِک ڈھاڈھی کرے پُکار =
ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ॥
دیہِ دانُ سنّتوْکھِیا سچا نامُ مِلےَ آدھارُ =١٩=
ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ ॥੧੯॥



سلوْک م : ١ =
ਸਲੋਕ ਮ ੧ ॥
راتی کالُ گھٹےَ دِنِ کالُ =
ਰਾਤੀ ਕਾਲੁ ਘਟੈ ਦਿਨਿ ਕਾਲੁ ॥
چھِجےَ کائِیا ہوْئے پرالُ =
ਛਿਜੈ ਕਾਇਆ ਹੋਇ ਪਰਾਲੁ ॥
ورتنِ ورتِیا سرب جنّجالُ =
ਵਰਤਣਿ ਵਰਤਿਆ ਸਰਬ ਜੰਜਾਲੁ ॥
بھُلِیا چُکِ گئِیا تپ تالُ =
ਭੁਲਿਆ ਚੁਕਿ ਗਇਆ ਤਪ ਤਾਲੁ ॥
انّدھا جھکھِ جھکھِ پئِیا جھیرِ =
ਅੰਧਾ ਝਖਿ ਝਖਿ ਪਇਆ ਝੇਰਿ ॥
پِچھےَ روْوہِ لِیاوہِ پھیرِ =
ਪਿਛੈ ਰੋਵਹਿ ਲਿਆਵਹਿ ਫੇਰਿ ॥

بِنُ بُوجھے کِچھُ سُوجھیَے ناہی =
ਬਿਨੁ ਬੂਝੇ ਕਿਛੁ ਸੂਝੈ ਨਾਹੀ ॥
مۄئِیا رۄنّہِ رۄنّدے مرِ جانّہِ ی =
ਮੋਇਆ ਰੋਂਹਿ ਰੋਂਦੇ ਮਰਿ ਜਾਂਹ਼ੀ ॥
نانک کھسمیَے ایوَے بھاوَے =
ਨਾਨਕ ਖਸਮੈ ਏਵੈ ਭਾਵੈ ॥
سیئی مُئے جِنِ چِتِ ن آوَے =۱=
ਸੇਈ ਮੁਏ ਜਿਨਿ ਚਿਤਿ ਨ ਆਵੈ ॥੧॥
م : ۱ =
ਮ ੧ ॥
مُیا پِیارُ پ٘رِیتِ مُئی مُیا ویَرُ وادی =
ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ ॥
ونّنُ گئِیا رُوپُ وِنسِیا دُکھی دیہ رُلی =
ਵੰਨੁ ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ ॥
کِتھہُ آئِیا کہ گئِیا کِہُ ن سیئۄ کِہُ سی =
ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ॥
منِ مُکھِ گلا گۄئیِیا کیِتا چائۄ رلی =
ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ ॥
نانک سچے نام بِنُ سِر کھُر پتِ پاٹی =۲=
ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ ॥੨॥
پئُڑی =
ਪਉੜੀ ॥
انّم٘رِت نامُ سدا سُکھداتا انّتے ہۄئِ سکھائی =
ਅੰਮ੍ਰਿਤ ਨਾਮੁ ਸਦਾ ਸੁਖਦਾਤਾ ਅੰਤੇ ਹੋਇ ਸਖਾਈ ॥
باجھُ گُرُو جگتُ بئُرانا ناوَے سار ن پائی =
ਬਾਝੁ ਗੁਰੂ ਜਗਤੁ ਬਉਰਾਨਾ ਨਾਵੈ ਸਾਰ ਨ ਪਾਈ ॥
ستِگُرُ سیوہِ سے پروانُ جِن جۄتی جۄتِ مِلائی =
ਸਤਿਗੁਰੁ ਸੇਵਹਿ ਸੇ ਪਰਵਾਣੁ ਜਿਨ੍ ਜੋਤੀ ਜੋਤਿ ਮਿਲਾਈ ॥
سۄ ساہِبُ سۄ سیوکُ تیہا جِسُ بھاݨا منّنِ وسائی =
ਸੋ ਸਾਹਿਬੁ ਸੋ ਸੇਵਕੁ ਤੇਹਾ ਜਿਸੁ ਭਾਣਾ ਮੰਨਿ ਵਸਾਈ ॥

آپݨیَے بھاݨیَے کہُ کِنِ سُکھُ پائِیا انّدھا انّدھُ کمائی =
ਆਪਣੈ ਭਾਣੈ ਕਹੁ ਕਿਨਿ ਸੁਖੁ ਪਾਇਆ ਅੰਧਾ ਅੰਧੁ ਕਮਾਈ ॥
بِکھیا کدے ہی رجیَے ناہی مۄُرکھ بھُکھ ن جائی =
ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ ॥
دۄُجیَے سبھُ کۄ لگِ وِگُتا بِنُ ستِگُر بۄُجھ نٖ پائی =
ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ ॥
ستِگُرُ سیوے سۄ سُکھُ پائے جِس نۄ کِرپا کرے رجائی = ۲۰ =
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ ॥੨੦॥
سلۄک م : ۱ =
ਸਲੋਕ ਮ ੧ ॥
سرمُ دھرمُ دُئِ نانکا جے دھنُ پلیَے پائے =
ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥
سۄ دھنُ مِترُ ن کانّڈھیئیَے جِتُ سِرِ چۄٹاں کھائے =
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥
جِن کیَے پلیَے دھنُ وسیَے تِن کا نائۄ پھکیِر =
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥
جِن کیَے ہِردئِ تۄُ وسہِ تے نر گُݨی گہیِر = ۱ =
ਜਿਨ੍ਹ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥੧॥
م : ۱ =
ਮ ੧ ॥
دُکھی دُنی سہیڑیئیَے جائے ت لگہِ دُکھ =
ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥
نانک سچے نام بِنُ کِسیَے ن لتھی بھُکھ =
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥
رۄُپی بھُکھ ن اُترےَ جاں دیکھاں تاں بھُکھ =
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ ॥
جیتے رس سریِر کے تیتے لگہِ دُکھ = ۲ =
ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ ॥੨॥
م : ۱ =
ਮ ੧ ॥

انّدھی کنّمی انّدھُ منُ منِ انّدھیَے تنُ انّدھُ ॥
ਅੰਧੀ ਕੰਮੀ ਅੰਧੁ ਮਨੁ ਮਨਿ ਅੰਧੈ ਤਨੁ ਅੰਧੁ ॥
چِکڑِ لائیِئَے کِیا تھیِئیَے جاں ٹُٹیَے پتھر بنّدھُ ॥
ਚਿਕੜਿ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥
بنّدھُ ٹُٹا بیڑی نہی نا ٹُلہا نا ہاتھ ॥
ਬੰਧੁ ਤੁਟਾ ਬੇੜੀ ਨਹੀ ਨਾ ਤੁਲਹਾ ਨਾ ਹਾਥ ॥
نانک سچے نام وِنُ کیتے ڈُبے ساتھ ॥۳॥
ਨਾਨਕ ਸਚੇ ਨਾਮ ਵਿਣੁ ਕੇਤੇ ਡੁਬੇ ਸਾਥ ॥੩॥
م:۱ ॥
ਮ ੧ ॥
لکھ منْ سُئِنا لکھ منْ رُپا لکھ ساہا سِرِ ساہ ॥
ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ ॥
لکھ لسکر لکھ واجے نیجے لکھی گھوڑی پاتِساہ ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ ॥
جِتھیَے سائِرُ لنّگھنا اگنِ پانْی اسگاہ ॥
ਜਿਥੈ ਸਾਇਰੁ ਲ ਘਣਾ ਅਗਨਿ ਪਾਣੀ ਅਸਗਾਹ ॥
کنّدھی دِسِ ن آوئی دھاہی پوئے کہاہ ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥
نانک اوُتھیَے جانْیِئہِ ساہ کیئی پاتِساہ ॥۴॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥੪॥
پئُڑی ॥
ਪਉੜੀ ॥
اِکنا گلیِں جنّجیِر بنّدِ ربانْیِئیَے ॥
ਇਕਨਾ ਗਲੀਂ ਜੰਜੀਰ ਬੰਦਿ ਰਬਾਣੀਐ ॥
بدھے چھُٹہِ سچِ سچُ پچھانْیِئیَے ॥
ਬਧੇ ਛੁਟਹਿ ਸਚਿ ਸਚੁ ਪਛਾਣੀਐ ॥



لِکھِیا پلیَے پائے سو سچُ جانْیِئیَے ॥
ਲਿਖਿਆ ਪਲੈ ਪਾਇ ਸੋ ਸਚੁ ਜਾਣੀਐ ॥

ہکمی ہوئِے ِنبیڑُ گئِیا جانِیئِیَے =
ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ॥
بھئُجل تارنٖہارُ سبِد پچھانِیئِیَے =
ਭਉਜਲ ਤਾਰਣਹਾਰੁ ਸਬਦਿ ਪਛਾਣੀਐ ॥
چور جار جوُیار پیِڑے گھانِیئِیَے =
ਚੋਰ ਜਾਰ ਜੂਆਰ ਪੀੜੇ ਘਾਣੀਐ ॥
ِنںّدک لاِئتبار ِملے ہڑوانِیئِیَے =
ਨਿੰਦਕ ਲਾਇਤਬਾਰ ਮਿਲੇ ਹੜ੍ਹਵਾਣੀਐ ॥
گُرمِکھ سچ سمائِے سُ درگہ جانِیئِیَے = ۱۲=
ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ ॥੨੧॥
سلۄک م : ۲ =
ਸਲੋਕ ਮ ੨ ॥
نائُو پھکیِرےٗ پاِتساہُ مۄُرکھ پنّڈِتُ نائُو =
ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥
انّدھے کا نائُو پارکھوُ ایوےٗ کرے گُیائُو =
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
اِلِت کا نائُو چئُدھری کوُڑی پوُرے تھائُو =
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
نانک گُرمُکھ جانِیئِیَے کلِ کا ایہُ ِنیائُو = ۱=
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥੧॥
م : ۱ =
ਮ ੧ ॥
ہرݨاں باجاں تیَے ِسکداراں اینا پڑِیا نائُو =
ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ ॥
پھاںدھی لگی جاِت پھہائِن اگیَے ناہی تھائُو =
ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥
سۄ پڑِیا سۄ پنّڈِتُ بیِنا ِجنی کماݨا نائُو =
ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥
پہِلۄ دے جڑ انّدِر جنّمیَے تا اُپِر ہۄوےٗ چھاںئُو =
ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥

راجے سیہ مکدم کُتّے ॥
ਰਾਜੇ ਸੀਹ ਮੁਕਦਮ ਕੁਤੇ ॥
جائے جگائِن بیٹھے سُتّے ॥
ਜਾਇ ਜਗਾਇਨਿ੍ ਬੈਠੇ ਸੁਤੇ ॥
چاکر نہدا پائِن گھائو ॥
ਚਾਕਰ ਨਹਦਾ ਪਾਇਨਿ੍ ਘਾਉ ॥
رتُ پِتُ کُتِہو چٹِ جاہُ ॥
ਰਤੁ ਪਿਤੁ ਕੁਤਿਹੋ ਚਟਿ ਜਾਹੁ ॥
جِتھیَے جیِاں ہوسی سار ॥
ਜਿਥੈ ਜੀਆਂ ਹੋਸੀ ਸਾਰ ॥
نکـی وڈھـی لائِتبار ॥۲॥
ਨਕ□ੀ ਵਢ□ੀ ਲਾਇਤਬਾਰ ॥੨॥
پئُڑی ॥
ਪਉੜੀ ॥
آپِ اُپائے میدنی آپے کردا سار ॥
ਆਪਿ ਉਪਾਏ ਮੇਦਨੀ ਆਪੇ ਕਰਦਾ ਸਾਰ ॥
بھیَے بِنُ بھرمُ ن کٹیِئیَے نامِ ن لگیَے پِیارُ ॥
ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥
ستِگُر تے بھئو اُوپجیَے پائیِئیَے موکھ دُیار ॥
ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
بھیَے تے سہجُ پائیِئیَے مِلِ جوتی جوتِ اپار ॥
ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
بھیَے تے بھیَجلُ لنّگھیِئیَے گُرمتی وِچارُ ॥
ਭੈ ਤੇ ਭੈਜਲੁ ਲ ਘੀਐ ਗੁਰਮਤੀ ਵੀਚਾਰੁ ॥
بھیَے تے نِربھئو پائیِئیَے جِس دا انّتُ ن پاراوارُ ॥
ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥
منمُکھ بھیَے کی سار ن جاݨنی ترِسنا جلتے کرہِ پُکار ॥
ਮਨਮੁਖ ਭੈ ਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥
نانک ناوئے ہی تے سُکھُ پائِیا گُرمتی اُرِ دھار ॥۲۲॥
ਨਾਨਕ ਨਾਵੈ ਹੀ ਤੇ ਸੁਖੁ ਪਾਇਆ ਗੁਰਮਤੀ ਉਰਿ ਧਾਰ ॥੨੨॥

سلوک م : ۱ ॥
ਸਲੋਕ ਮ ੧ ॥
رُوپَیے کامَیے دوستی بھُکھیَے سادَیے گنّڈھُ ॥
ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥
لبَیے مالَیے گھُلِ مِلِ مِچلِ اُونگھیَے سئُڑِ پلنگھُ ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲ ਘੁ ॥
بھنّئُکیَے کوپُ کھُیارُ ہوئِ پھکڑُ پِٹے انّدھُ ॥
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥
چُپَیے چنگا نانکا وِنُ ناوَیے مُہِ گنّدھُ ॥۱॥
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥੧॥
م : ۱ ॥
ਮ ੧ ॥
راجُ مالُ رُوپُ جاتِ جوبنُ پنّجے ٹھگ ॥
ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥
اینی ٹھگیں جگُ ٹھگِیا کِنَیے ن رکھی لج ॥
ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥
اینا ٹھگنِ ٹھگ سے جِ گُر کی پیَری پاہِ ॥
ਏਨਾ ਠਗਨ੍ਹਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥
نانک کرما باہرے ہورِ کیتے مُٹھے جاہِ ॥۲॥
ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥੨॥
پئُڑی ॥
ਪਉੜੀ ॥
پڑِیا لیکھیدارُ لیکھا منّگیئیَے ॥
ਪੜਿਆ ਲੇਖੇਦਾਰੁ ਲੇਖਾ ਮੰਗੀਐ ॥
وِنُ ناوَیے کُوڑِیارُ ائُکھا تنّگیئیَے ॥
ਵਿਣੁ ਨਾਵੈ ਕੂੜਿਆਰੁ ਅਉਖਾ ਤੰਗੀਐ ॥
ائُگھٹ رُدھے راہ گلیِیں روکیِیں ॥
ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥
سچا ویپرواہُ سبدِ سنّتوکھیِیں ॥
ਸਚਾ ਵੇਪਰਵਾਹੁ ਸਬਦਿ ਸੰਤੋਖੀਆਂ ॥

گِہر گبھیِر اتھاہُ ہاتھ ن لبھئی ॥
ਗਹਿਰ ਗਭੀਰ ਅਥਾਹੁ ਹਾਥ ਨ ਲਭਈ ॥
مُہے مُہِ چوٹا کھاہُ وِݨُ گُر کوئِ ن چھُٹسی ॥
ਮੁਹੇ ਮੁਹਿ ਚੋਟਾ ਖਾਹੁ ਵਿਣੁ ਗੁਰ ਕੋਇ ਨ ਛੁਟਸੀ ॥
پِت سیتی گھرِ جاہُ نامُ وکھاݨیِئَے ॥
ਪਤਿ ਸੇਤੀ ਘਰਿ ਜਾਹੁ ਨਾਮੁ ਵਖਾਣੀਐ ॥
ہُکمی ساہ گِراہ دیݩدا جاݨیِئَے ॥۳۲॥
ਹੁਕਮੀ ਸਾਹ ਗਿਰਾਹ ਦੇਂਦਾ ਜਾਣੀਐ ॥੨੩॥

## (Page 1289) ۱۲۸۹ پنّا

سلۏک م : ١ ॥
ਸਲੋਕ ਮ ੧ ॥
پئُݨَے پاݨی اگنی جیِئُ تِن کِیا کھُسیِیا کِیا پیِڑ ॥
ਪਉਣੈ ਪਾਣੀ ਅਗਨੀ ਜੀਉ ਤਿਨ ਕਿਆ ਖੁਸੀਆ ਕਿਆ ਪੀੜ ॥
دھرتی پاتالی آکاسی اِک درِ رہنِ وجیِر ॥
ਧਰਤੀ ਪਾਤਾਲੀ ਆਕਾਸੀ ਇਕਿ ਦਰਿ ਰਹਨਿ ਵਜੀਰ ॥
اِکنا وڈی آرجا اِک مرِ ہوہِ جہیِر ॥
ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ ॥
اِک دے کھاہِ نِکھُٹَے ناہی اِک سدا پھِرہِ پھکیِر ॥
ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ ॥
ہُکمی ساجے ہُکمی ڈھاہے ایک چسے مہِ لکھ ॥
ਹੁਕਮੀ ਸਾਜੇ ਹੁਕਮੀ ਢਾਹੇ ਏਕ ਚਸੇ ਮਹਿ ਲਖ ॥
سبھُ کو نتھَے نتھِیا بکھسے توڑے نتھ ॥
ਸਭੁ ਕੋ ਨਥੈ ਨਥਿਆ ਬਖਸੇ ਤੋੜੇ ਨਥ ॥
ورنا چِہنا باہرا لیکھے باجھُ الکھُ ॥
ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ ॥
کِئُ کتھیِئَے کِئُ آکھیِئَے جاپَے سچو سچُ ॥
ਕਿਉ ਕਥੀਐ ਕਿਉ ਆਖੀਐ ਜਾਪੈ ਸਚੋ ਸਚੁ ॥
کرݨا کتھنا کار سبھ نانک آپِ اکتھُ ॥
ਕਰਣਾ ਕਥਨਾ ਕਾਰ ਸਭ ਨਾਨਕ ਆਪਿ ਅਕਥੁ ॥

اکتھ کی کتھا سُنیئے =

ਅਕਥ ਕੀ ਕਥਾ ਸੁਣੇਇ ॥

رِدھ بُدھ سِدھ گِیانُ سدا سُکھُ ہوئے = ۱=

ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ ॥੧॥

م : ۱ =

ਮ ੧ ॥

اجرُ جرئے ت نئو کُل بنّدھُ =

ਅਜਰੁ ਜਰੈ ਤ ਨਉ ਕੁਲ ਬੰਧੁ ॥

پوُجیَے پران ہووئے تِھرُ کنّدھُ =

ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥

کہاں تے آئِیا کہاں ایہُ جانُ =

ਕਹਾਂ ਤੇ ਆਇਆ ਕਹਾਂ ਏਹੁ ਜਾਣੁ ॥

جیِوت مرت رہیَے پروانُ =

ਜੀਵਤ ਮਰਤ ਰਹੈ ਪਰਵਾਣੁ ॥

ہکمیَے بوُجھیَے تتُ پچھانیَے =

ਹੁਕਮੈ ਬੂਝੈ ਤਤੁ ਪਛਾਣੈ ॥

اِہُ پرسادُ گُروُ تے جانیَے =

ਇਹੁ ਪਰਸਾਦੁ ਗੁਰੂ ਤੇ ਜਾਣੈ ॥

ہوَندا پھڑِیئگُ نانک جانُ =

ਹੋਂਦਾ ਫੜੀਅਗੁ ਨਾਨਕ ਜਾਣੁ ॥

نا ہئو نا میَے جوُنی پانُ = ۲=

ਨਾ ਹਉ ਨਾ ਮੈ ਜੂਨੀ ਪਾਣੁ ॥੨॥

پئُڑی =

ਪਉੜੀ ॥

پڑیئیَے نامُ سالاہ ہورِ بُدھی مِتھیا =

ਪੜੀਐ ਨਾਮੁ ਸਾਲਾਹ ਹੋਰਿ ਬੁਧ□ੀ ਮਿਥਿਆ ॥

بِنُ سچے واپار جنمُ بِرتھیا =

ਬਿਨੁ ਸਚੇ ਵਾਪਾਰ ਜਨਮੁ ਬਿਰਥਿਆ ॥

انّتُ ن پاراوارُ ن کِن ہی پائِیا =

ਅੰਤੁ ਨ ਪਾਰਾਵਾਰੁ ਨ ਕਿਨ ਹੀ ਪਾਇਆ ॥

سبھُ جگُ گربِ گبارُ تِن سچُ نہ بھائِیا ॥
ਸਭੁ ਜਗੁ ਗਰਬਿ ਗੁਬਾਰੁ ਤਿਨ ਸਚੁ ਨ ਭਾਇਆ ॥
چلے نامُ وِسارِ تاوݨِ تتِیا ॥
ਚਲੇ ਨਾਮੁ ਵਿਸਾਰਿ ਤਾਵਣਿ ਤਤਿਆ ॥
بلدی اندرِ تیلُ دُبِدھا گھتِیا ॥
ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥
آئِیا اُٹھی کھیلُ پھِرےَ اُوتِیا ॥
ਆਇਆ ਉਠੀ ਖੇਲੁ ਫਿਰੈ ਉਵਤਿਆ ॥
نانک سچےَ میلُ سچےَ رتِیا ॥۲۴॥
ਨਾਨਕ ਸਚੈ ਮੇਲੁ ਸਚੈ ਰਤਿਆ ॥੨੪॥
سلوک م : ۱ ॥
ਸਲੋਕ ਮ ੧ ॥
پہِلاں ماسہُ نِنّمِیا ماسےَ اندرِ واسُ ॥
ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
جیِءُ پاءِ ماسُ مُہِ مِلِیا ہڈُ چنّمُ تنُ ماسُ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ماسہُ باہرِ کڈھِیا منّما ماسُ گِراسُ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
مُہُ ماسےَ کا جیِبھ ماسےَ کی ماسےَ اندرِ ساسُ ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ ॥
وڈا ہویا ویِیاہِیا گھرِ لےَ آئِیا ماسُ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ماسہُ ہی ماسُ اوُپجےَ ماسہُ سبھو ساکُ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ستِگُرِ مِلِئےَ ہُکمُ بُجھیِئےَ تاں کو آوےَ راسِ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
آپِ چھُٹے نہ چھوُٹیِئےَ نانک بچنِ بِناسُ ॥۱॥
ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ ॥੧॥
م : ۱ ॥
ਮ ੧ ॥

ماسُ ماسُ کرِ مۄُرکھُ جھگڑے گِیانُ دھِیانُ نہی جانَیَے ॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
کئُنُ ماسُ کئُنُ ساگُ کہاوےَ کِسُ مہِ پاپ سمانْے ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
گیَنّڈا مارِ ہوم جگ کیِئے دیوتِیا کی بانْے ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ماسُ چھوڈِ بیَسِ نکُ پکڑہِ راتی مانْس کھانْے ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
پھڑُ کرِ لوکاں نو دِکھلاوہِ گِیانُ دھِیانُ نہی سۄُجھےَ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥
نانک انّدھے سِئُ کِیا کہیِئےَ کہےَ ن کہِیا بۄُجھےَ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
انّدھا سوءِ جِ انّدھُ کماوےَ تِسُ رِدےَ سِ لوچن ناہی ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
مات پِتا کی رکتُ نِپنّنے مچھی ماسُ ن کھاںہی ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥



اِستری پُرکھےَ جاں نِسِ میلا اوتھےَ منّدھُ کماہی ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥
ماسہُ نِنّمے ماسہُ جنّمے ہم ماسےَ کے بھانّڈے ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
گِیانُ دھِیانُ کچھُ سۄُجھےَ ناہی چترُ کہاوےَ پانّڈے ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
باہر کا ماسُ منّدا سُیامی گھر کا ماسُ چنّگیرا ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
جیِء جنّت سبھِ ماسہُ ہوئے جیِءِ لئِیا واسیرا ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥
ابھکھُ بھکھہِ بھکھُ تجِ چھوڈہِ انّدھُ گُرۄُ جِن کیرا ॥
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥

ماسہُ نِمّے ماسہُ جنّمے ہم ماسیَے کے بھانڈے =
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
گِیانُ دِھیانُ کچھُ سوُجھیَے ناہی چتُرُ کہاوئے پانڈے =
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ماسُ پُرانی ماسُ کتیبـی چہُ جُگِ ماسُ کماݨا =
ਮਾਸੁ ਪੁਰਾਣੀ ਮਾਸੁ ਕਤੇਬ□ੀ ਚਹੁ ਜੁਗਿ ਮਾਸੁ ਕਮਾਣਾ ॥
جج کاج ویِیاہِ سُہاوئے اوتھیَے ماسُ سماݨا =
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
اِستری پُرکھ نِپجہِ ماسہُ پاتِساہ سُلتاناں =
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥
جے اوئِے دِسہِ نرک جاندے تاں اُن کا دانُ ن لیَݨا =
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥
دیندا نرک سُرگ لیَدے دیکھہُ ایہُ دِھڑاݨا =
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
آپ ن بوُجھیَے لوک بُجھائے پانڈے کھرا سیاݨا =
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥
پانڈے توُ جاݨیَے ہی ناہی کِتھہُ ماسُ اُپنّا =
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
توئِئہُ انّ کمادُ کپاہاں توئِئہُ ترِبھوݨُ گنّا =
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥
تویا آکھیَے ہئو بہُ بِدھ ہچھا توئِیَے بہُتُ بِکارا =
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥
ایتے رس چھوڈِ ہووئے سنّنِیاسی نانکُ کہیَے وِچارا =۲=
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥
پئُڑی =
ਪਉੜੀ ॥
ہئو کِیا آکھا اِک جیِبھ تیرا انّتُ ن کِن ہی پائِیا =
ਹਉ ਕਿਆ ਆਖਾ ਇਕ ਜੀਭ ਤੇਰਾ ਅੰਤੁ ਨ ਕਿਨ ਹੀ ਪਾਇਆ ॥
سچا سبدُ ویِچارِ سے تُجھ ہی ماہِ سمائِیا =
ਸਚਾ ਸਬਦੁ ਵੀਚਾਰਿ ਸੇ ਤੁਝ ਹੀ ਮਾਹਿ ਸਮਾਇਆ ॥

اِک بھگوا ویسُ کرِ بھرمدے وِݨُ ستِگُر کِنَیّے ن پائِیا ॥
ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ ॥
دیس دِسنّتر بھوِ تھکے تُدھُ انّدرِ آپُ لُکائِیا ॥
ਦੇਸ ਦਿਸੰਤਰ ਭਵਿ ਥਕੇ ਤੁਧੁ ਅੰਦਰਿ ਆਪੁ ਲੁਕਾਇਆ ॥
گُر کا سبدُ رتنّنُ ہَیّے کرِ چانݨُ آپِ دِکھائِیا ॥
ਗੁਰ ਕਾ ਸਬਦੁ ਰਤੰਨੁ ਹੈ ਕਰਿ ਚਾਨਣੁ ਆਪਿ ਦਿਖਾਇਆ ॥
آپݨا آپُ پچھاݨِیا گُرمتی سچِ سمائِیا ॥
ਆਪਣਾ ਆਪੁ ਪਛਾਣਿਆ ਗੁਰਮਤੀ ਸਚਿ ਸਮਾਇਆ ॥
آوا گئُݨُ بجارِیا باجارُ جِنی رچائِیا ॥
ਆਵਾ ਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ ॥
اِکُ تھِرُ سچا سالاہݨا جِن منِ سچا بھائِیا ॥۲۵॥
ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ ॥੨੫॥
سلۄک م : ۱ ॥
ਸਲੋਕ ਮ ੧ ॥
نانک مائِیا کرم بِرکھُ پھل انّمرت پھل وِسُ ॥
ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥
سبھ کارݨ کرتا کرے جِسُ کھوالے تِسُ ॥۱॥
ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ ॥੧॥
م : ۲ ॥
ਮ ੨ ॥
نانک دُنِیا کِیاں وڈِیائِیاں اگی سیتی جالِ ॥
ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥
اینی جلِیئیں نامُ وِساریا اِک ن چلِیا نالِ ॥۲॥
ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥੨॥
پئُڑی ॥
ਪਉੜੀ ॥
سِرِ سِرِ ہۄئِ نِبیڑُ ہُکمِ چلائِیا ॥
ਸਿਰਿ ਸਿਰਿ ਹੋਇ ਨਿਬੇੜੁ ਹੁਕਮਿ ਚਲਾਇਆ ॥
تیرَے ہتھِ نِبیڑُ تۄُہَیّے منِ بھائِیا ॥
ਤੇਰੈ ਹਥਿ ਨਿਬੇੜੁ ਤੂਹੈ ਮਨਿ ਭਾਇਆ ॥

کالُ چلائے بنّن کوئے ن رکھسی ॥
ਕਾਲੁ ਚਲਾਏ ਬੰਨਿ ਕੋਇ ਨ ਰਖਸੀ ॥
جرُ جروانا کنّن چڑیا نچسی ॥
ਜਰੁ ਜਰਵਾਣਾ ਕੰਨਿ੍ ਚੜਿਆ ਨਚਸੀ ॥
ستگرُ بوہتھُ بیڑُ سچا رکھسی ॥
ਸਤਿਗੁਰੁ ਬੋਹਿਥੁ ਬੇੜੁ ਸਚਾ ਰਖਸੀ ॥
اگن بھکھیے بھڑہاڑُ اندنُ بھکھسی ॥
ਅਗਨਿ ਭਖੈ ਭੜਹਾੜੁ ਅਨਦਿਨੁ ਭਖਸੀ ॥
پھاتھا چگیے چوگ ہکمی چھٹسی ॥
ਫਾਥਾ ਚੁਗੈ ਚੋਗ ਹੁਕਮੀ ਛੁਟਸੀ ॥
کرتا کرے سُ ہوگُ کوڑُ نکھٹسی ॥ ٢٦॥
ਕਰਤਾ ਕਰੇ ਸੁ ਹੋਗੁ ਕੂੜੁ ਨਿਖੁਟਸੀ ॥੨੬॥

پنّنا ١٢٩١ (Page 1291)

سلوک م : ١ ॥
ਸਲੋਕ ਮ ੧ ॥
گھر مہ گھرُ دیکھائے دیئے سو ستگرُ پرکھُ سجانُ ॥
ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥
پنّچ سبد دھنکار دھن تہ باجیے سبدُ نیسانُ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥
دیپ لوئ پاتال تہ کھنڈ منڈل ہیرانُ ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥
تار گھور باجنتر تہ سارچ تکھت سلتانُ ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥
سکھمن کیے گھر راگُ سن سنّن منڈل لو لائے ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
اکتھ کتھا بیچاریئیے منسا منہ سمائے ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥
اُلٹ کملُ انّمرت بھریا اہُ منُ کتہُ ن جائے ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥

اجپا جاپُ ن وِیسرےَ آدِ جگادِ سمائے ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥
سبھِ سکھیِیا پنّچے مِلے گُرمُکھِ نِج گھرِ واسُ ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥
سبدُ کھوجِ اِہُ گھرُ لہےَ نانکُ تا کا داسُ ॥۱॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ ॥੧॥
م:۱ ॥
ਮ ੧ ॥
چِلِمِلِ بِسیِیار دُنیِیا پھانی ॥
ਚਿਲਿਮਿਲਿ ਬਿਸੀਆਰ ਦੁਨੀਆ ਫਾਨੀ ॥
کالوُبِ اکل من گور ن مانی ॥
ਕਾਲੂਬਿ ਅਕਲ ਮਨ ਗੋਰ ਨ ਮਾਨੀ ॥
من کمیِن کمترِین توُ دریِیائو کھُدائِیا ॥
ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ ॥
ایکُ چیِجُ مُجھےَ دیہِ اور جہر چیِج ن بھائِیا ॥
ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ ॥
پُراب کھام کوُجےَ ہِکمتِ کھُدائِیا ॥
ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ ॥
من تُیانا توُ کُدرتی آئِیا ॥
ਮਨ ਤੁਆਨਾ ਤੂ ਕੁਦਰਤੀ ਆਇਆ ॥
سگ نانک دیِبان مستانا نِت چڑےَ سوائِیا ॥
ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥
آتس دُنیِیا کھُنک نامُ کھُدائِیا ॥۲॥
ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥
پئُڑی نوی م:۵ ॥
ਪਉੜੀ ਨਵੀ ਮ ੫ ॥
سبھو ورتےَ چلتُ چلتُ وکھانِیا ॥
ਸਭੋ ਵਰਤੈ ਚਲਤੁ ਚਲਤੁ ਵਖਾਣਿਆ ॥
پاربرہمُ پرمیسرُ گُرمُکھِ جانِیا ॥
ਪਾਰਬ੍ਰਹਮੁ ਪਰਮੇਸਰੁ ਗੁਰਮੁਖਿ ਜਾਣਿਆ ॥

لتھے سبھ وکار سبد نیسانِیا ॥
ਲਥੇ ਸਭਿ ਵਿਕਾਰ ਸਬਦਿ ਨੀਸਾਣਿਆ ॥
سادھوُ سنّگ اُدھارُ بھئے نِکانِیا ॥
ਸਾਧੂ ਸੰਗਿ ਉਧਾਰੁ ਭਏ ਨਿਕਾਣਿਆ ॥
سِمرِ سِمرِ داتارُ سبھ رنّگ مانِیا ॥
ਸਿਮਰਿ ਸਿਮਰਿ ਦਾਤਾਰੁ ਸਭਿ ਰੰਗ ਮਾਣਿਆ ॥
پرگٹُ بھئِیا سنّسارِ مِہر چھاوانِیا ॥
ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ ॥
آپے بکھسِ مِلائے سد کُربانِیا ॥
ਆਪੇ ਬਖਸਿ ਮਿਲਾਏ ਸਦ ਕੁਰਬਾਣਿਆ ॥
نانک لئے مِلائے کھسمےَ بھانِیا ॥ ۲۷॥
ਨਾਨਕ ਲਏ ਮਿਲਾਇ ਖਸਮੈ ਭਾਣਿਆ ॥੨੭॥
سلوک م : ۱ ॥
ਸਲੋਕ ਮਃ ੧ ॥
دھنّنُ سُ کاگدُ کلم دھنّنُ دھنُ بھانڈا دھنُ مسُ ॥
ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
دھنُ لیکھاری نانکا جِنِ نامُ لِکھائِیا سچُ ॥ ۱॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧॥
م : ۱ ॥
ਮਃ ੧ ॥
آپے پٹی کلم آپِ اُپرِ لیکھُ بھِ توُن ॥
ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ایکو کہیئیَے نانکا دوُجا کاہے کوُ ॥ ۲॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥
پئُڑی ॥
ਪਉੜੀ ॥
توُن آپے آپِ ورتدا آپِ بنت بنائی ॥
ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ॥
تُدھُ بِنُ دوُجا کو نہی توُ رہِیا سمائی ॥
ਤੁਧੁ ਬਿਨੁ ਦੂਜਾ ਕੋ ਨਹੀ ਤੂ ਰਹਿਆ ਸਮਾਈ ॥

جِئو لۄہا تِرِئو سنّگِ کاسٹ لگِ سبدِ گُرُوٗ ہرِ پاوَیگو ॥۲॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ ॥੨॥
سنّگتِ سنّت مِلہُ ستسنّگتِ مِلِ سنّگتِ ہرِ رسُ آوَیگو ॥
ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ ॥
بِنُ سنّگتِ کرم کرےَ ابھِمانی کڈھِ پانھی چیِکڑُ پاوَیگو ॥۳॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ ॥੩॥
بھگت جنا کے ہرِ رکھوارے جن ہرِ رسُ میِٹھ لگاوَیگو ॥
ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ ॥
کھِنُ کھِنُ نامُ دےءِ وڈِیائی ستِگُر اُپدیسِ سماوَیگو ॥۴॥
ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ ॥੪॥
بھگت جنا کءُ سدا نِوِ رہیِئےَ جن نِوہِ تا پھل گُن پاوَیگو ॥
ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥
جو نِنّدا دُسٹ کرہِ بھگتا کی ہرناکھس جِئو پچِ جاوَیگو ॥۵॥
ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ ॥੫॥
برہم کمل پُتُ میِن بِیاسا تپُ تاپن پوُج کراوَیگو ॥
ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥
جو جو بھگتُ ہوءِ سو پوُجہُ بھرمن بھرمُ چُکاوَیگو ॥۶॥
ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥੬॥
جات نجاتِ دیکھِ مت بھرمہُ سُک جنک پگیِں لگِ دھِیاوَیگو ॥
ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥
جوُٹھن جوُٹھِ پئی سِر اوُپرِ کھِنُ منوُیا تِلُ ن ڈُلاوَیگو ॥۷॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥
جنک جنک بیَٹھے سِنّگھاسنِ نءُ مُنی دھوُرِ لےَ لاوَیگو ॥
ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥
نانک کِرپا کِرپا کرِ ٹھاکُر مےَ داسنِ داس کراوَیگو ॥۸॥۲॥
ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ ॥੮॥੨॥
کانڑا مہلا ۴ ॥
ਕਾਨੜਾ ਮਹਲਾ ੪ ॥
منُ گُرمتِ رسِ گُن گاوَیگو ॥
ਮਨੁ ਗੁਰਮਤਿ ਰਸਿ ਗੁਨ ਗਾਵੈਗੋ ॥

جِہوا ایک ہوئِ لکھ کوٹی لکھ کوٹی کوٹِ دِھیاویگو ॥١॥ رہائو ॥
ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥੧॥ ਰਹਾਉ ॥
سہس پھنی جپِئو سیکھناگیَے ہرِ جپتِیا انّتُ ن پاویگو ॥
ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥
توُ اتھاہُ اتِ اگمُ اگمُ ہےَ متِ گُرمتِ منُ ٹھہراویگو ॥١॥
ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥੧॥
جِن توُ جپِئو تیئی جن نیِکے ہرِ جپتِئہُ کئو سُکھُ پاویگو ॥
ਜਿਨ ਤੂ ਜਪਿਓ ਤੇਈ ਜਨ ਨੀਕੇ ਹਰਿ ਜਪਤਿਅਹੁ ਕਉ ਸੁਖੁ ਪਾਵੈਗੋ ॥
بِدر داسی سُتُ چھوک چھوہرا کِرسنُ انّکِ گلِ لاویگو ॥٢॥
ਬਿਦਰ ਦਾਸੀ ਸੁਤੁ ਛੋਕ ਛੋਹਰਾ ਕਿਸਨੁ ਅੰਕਿ ਗਲਿ ਲਾਵੈਗੋ ॥੨॥
جل تے اوُپتِ بھئی ہےَ کاسٹ کاسٹ انّگِ تراویگو ॥
ਜਲ ਤੇ ਓਪਤਿ ਭਈ ਹੈ ਕਾਸਟ ਕਾਸਟ ਅੰਗਿ ਤਰਾਵੈਗੋ ॥
رام جنا ہرِ آپِ سوارے اپنا بِردُ رکھاویگو ॥٣॥
ਰਾਮ ਜਨਾ ਹਰਿ ਆਪਿ ਸਵਾਰੇ ਅਪਨਾ ਬਿਰਦੁ ਰਖਾਵੈਗੋ ॥੩॥
ہم پاتھر لوہ لوہ بڈ پاتھر گُر سنّگتِ ناو تراویگو ॥
ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ ॥
جِئو ستسنّگتِ ترِئو جُلاہو سنّت جنا منِ بھاویگو ॥٤॥
ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ ॥੪॥
کھرے کھروئے بیَٹھت اوُٹھت مارگِ پنّتھِ دِھیاویگو ॥
ਖਰੇ ਖਰੋਏ ਬੈਠਤ ਊਠਤ ਮਾਰਗਿ ਪੰਥਿ ਧਿਆਵੈਗੋ ॥
ستِگُر بچن بچن ہےَ ستِگُر پادھرُ مُکتِ جناویگو ॥٥॥
ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥
ساسنِ ساسِ ساسِ بلُ پائی ہےَ نِہساسنِ نامُ دِھیاویگو ॥
ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥
گُر پرسادی ہئُمےَ بوُجھےَ توَ گُرمتِ نامِ سماویگو ॥٦॥
ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥੬॥



ستِگُرُ داتا جیِء جیِئن کئو بھاگہیِن نہی بھاویگو ॥
ਸਤਿਗੁਰੁ ਦਾਤਾ ਜੀਅ ਜੀਅਨ ਕੋ ਭਾਗਹੀਨ ਨਹੀ ਭਾਵੈਗੋ ॥

پھِر ایہ ویلا ہاتھِ ن آوَے پرتاپَیے پچھُتاوَیگو ॥۷॥
ਫਿਰਿ ਏਹ ਵੇਲਾ ਹਾਥਿ ਨ ਆਵੈ ਪਰਤਾਪੈ ਪਛੁਤਾਵੈਗੋ ॥੭॥
جے کو بھلا لوڑَے بھل اپنا گُر آگَیے ڈھہِ ڈھہِ پاوَیگو ॥
ਜੇ ਕੋ ਭਲਾ ਲੋੜੈ ਭਲ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥
نانک دئِیا دئِیا کرِ ٹھاکُر مَیے ستِگُر بھسم لگاوَیگو ॥۸॥۳॥
ਨਾਨਕ ਦਇਆ ਦਇਆ ਕਰਿ ਠਾਕੁਰ ਮੈ ਸਤਿਗੁਰ ਭਸਮ ਲਗਾਵੈਗੋ ॥੮॥੩॥
کانڑا مہلا ۴ ॥
ਕਾਨੜਾ ਮਹਲਾ ੪ ॥
منُ ہرِ رنّگِ راتا گاوَیگو ॥
ਮਨੁ ਹਰਿ ਰੰਗਿ ਰਾਤਾ ਗਾਵੈਗੋ ॥
بھَیے بھَیے تراس بھئے ہَیے نِرمل گُرمتِ لاگِ لگاوَیگو ॥۱॥ رہائو ॥
ਭੈ ਭੈ ਤ੍ਰਾਸ ਭਏ ਹੈ ਨਿਰਮਲ ਗੁਰਮਤਿ ਲਾਗਿ ਲਗਾਵੈਗੋ ॥੧॥ ਰਹਾਉ ॥
ہرِ رنّگِ راتا سد بیَراگی ہرِ نِکٹِ تِنا گھرِ آوَیگو ॥
ਹਰਿ ਰੰਗਿ ਰਾਤਾ ਸਦ ਬੈਰਾਗੀ ਹਰਿ ਨਿਕਟਿ ਤਿਨਾ ਘਰਿ ਆਵੈਗੋ ॥
تِن کی پنّک مِلَیے تاں جیِوا کرِ کِرپا آپِ دِواوَیگو ॥۱॥
ਤਿਨ ਕੀ ਪੰਕ ਮਿਲੈ ਤਾਂ ਜੀਵਾ ਕਰਿ ਕਿਰਪਾ ਆਪਿ ਦਿਵਾਵੈਗੋ ॥੧॥
دُبِدھا لوبھِ لگے ہَیے پرانی منِ کورَے رنّگُ ن آوَیگو ॥
ਦੁਬਿਧਾ ਲੋਭਿ ਲਗੇ ਹੈ ਪ੍ਰਾਣੀ ਮਨਿ ਕੋਰੈ ਰੰਗੁ ਨ ਆਵੈਗੋ ॥
پھِر اُلٹِئو جنمُ ہووَے گُر بچنی گُرُ پُرکھُ مِلَیے رنّگُ لاوَیگو ॥۲॥
ਫਿਰਿ ਉਲਟਿਓ ਜਨਮੁ ਹੋਵੈ ਗੁਰ ਬਚਨੀ ਗੁਰੁ ਪੁਰਖੁ ਮਿਲੈ ਰੰਗੁ ਲਾਵੈਗੋ ॥੨॥
اِنّدری دسے دسے پھُنِ دھاوت ترَے گُنِیا کھِنُ ن ٹِکاوَیگو ॥
ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥
ستِگُر پرچَیے وسگتِ آوَے موکھ مُکتِ سو پاوَیگو ॥۳॥
ਸਤਿਗੁਰ ਪਰਚੈ ਵਸਗਤਿ ਆਵੈ ਮੋਖ ਮੁਕਤਿ ਸੋ ਪਾਵੈਗੋ ॥੩॥
اوئنّکارِ ایکو روِ رہِیا سبھُ ایکس ماہِ سماوَیگو ॥
ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥
ایکو رُوپُ ایکو بہُ رنّگی سبھُ ایکتُ بچنِ چلاوَیگو ॥۴॥
ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥੪॥
گُرمُکھِ ایکو ایکُ پچھاتا گُرمُکھِ ہوئِ لکھاوَیگو ॥
ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ ॥

گرمکھ جائے ملیے نج مہلی انہد سبدُ بجاویگو ॥۵॥
ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ ॥੫॥
جیئ جنّت سبھ سِسٹ اُپائی گرمکھ سوبھا پاویگو ॥
ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ ॥
بِنُ گر بھیٹے کو مہلُ ن پاوے آئے جائے دکھُ پاویگو ॥۶॥
ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ ॥੬॥
انیک جنم وِچھڑے میرے پریتم کر کرپا گرؤُ ملاویگو ॥
ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ ॥
ستگر ملت مہا سکھُ پائیا مت ملین بگساویگو ॥۷॥
ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ ॥੭॥
ہر ہر کرپا کرہُ جگجیون میے سردھا نام لگاویگو ॥
ਹਰਿ ਹਰਿ ਕਿ੍ਪਾ ਕਰਹੁ ਜਗਜੀਵਨ ਮੈ ਸਰਧਾ ਨਾਮਿ ਲਗਾਵੈਗੋ ॥
نانک گرؤُ گرؤُ ہیے ستگرُ میے ستگرُ سرن ملاویگو ॥۸॥۴॥
ਨਾਨਕ ਗੁਰੂ ਗੁਰੂ ਹੈ ਸਤਿਗੁਰੁ ਮੈ ਸਤਿਗੁਰੁ ਸਰਨਿ ਮਿਲਾਵੈਗੋ ॥੮॥੪॥
کانڑا مہلا ۴ ॥
ਕਾਨੜਾ ਮਹਲਾ ੪ ॥
من گرمت چال چلاویگو ॥
ਮਨ ਗੁਰਮਤਿ ਚਾਲ ਚਲਾਵੈਗੋ ॥
جئو میگلُ مستُ دیجیے تل کنّڈے گر انّکسُ سبدُ درڑاویگو ॥۱॥ رہائو ॥
ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ ॥੧॥ ਰਹਾਉ ॥
چلتوَ چلیے چلیے دہ دہ دس گرُ راکھیے ہر لو لاویگو ॥
ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ ॥
ستگرُ سبدُ دیئے رد انّتر مکھ انّمرتُ نامُ چئاویگو ॥۱॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ ॥੧॥
بسیئر بسؤُ بھرے ہیے پؤُرن گرُ گرڑُ سبدُ مکھ پاویگو ॥
ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ ॥
مائیا بھئینّگ تسُ نیڑن آوے بکھُ جھار جھار لو لاویگو ॥۲॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥੨॥
سئانُ لوبھُ نگر مہ سبلا گرُ کھن مہ مار کڈھاویگو ॥
ਸੁਆਨੁ ਲੋਭੁ ਨਗਰ ਮਹਿ ਸਬਲਾ ਗੁਰੁ ਖਿਨ ਮਹਿ ਮਾਰਿ ਕਢਾਵੈਗੋ ॥

ستُ سنّتوکھُ دھرمُ آنِ راکھے ہرِ نگری ہرِ گن گاویگو ॥۳॥
ਸਤੁ ਸੰਤੋਖੁ ਧਰਮੁ ਆਨਿ ਰਾਖੇ ਹਰਿ ਨਗਰੀ ਹਰਿ ਗੁਨ ਗਾਵੈਗੋ ॥੩॥



پنّکج موہ نِگھرتُ ہیَے پرانی گرُ نِگھرت کاڑھ کڈھاویگو ॥
ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥
تراہِ تراہِ سرنِ جن آئے گرُ ہاتھی دے نِکلاویگو ॥۴॥
ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥੪॥
سُپنتّرُ سنّسارُ سبھُ باجی سبھُ باجی کھیلُ کِھلاویگو ॥
ਸੁਪਨ ਤਰੁ ਸੰਸਾਰੁ ਸਭੁ ਬਾਜੀ ਸਭੁ ਬਾਜੀ ਖੇਲੁ ਖਿਲਾਵੈਗੋ ॥
لاہا نامُ گُرمتِ لیَے چالہُ ہرِ درگہ پیَدھا جاویگو ॥۵॥
ਲਾਹਾ ਨਾਮੁ ਗੁਰਮਤਿ ਲੈ ਚਾਲਹੁ ਹਰਿ ਦਰਗਹ ਪੈਧਾ ਜਾਵੈਗੋ ॥੫॥
ہئُمیَے کرےَ کراوےَ ہئُمیَے پاپ کوئِلے آنِ جماویگو ॥
ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ ਜਮਾਵੈਗੋ ॥
آئِیا کالُ دُکھدائی ہوئے جو بیِجے سو کھولاویگو ॥۶॥
ਆਇਆ ਕਾਲੁ ਦੁਖਦਾਈ ਹੋਏ ਜੋ ਬੀਜੇ ਸੋ ਖਵਲਾਵੈਗੋ ॥੬॥
سنّتہُ رام نامُ دھنُ سنّچہُ لیَے کھرچُ چلے پتِ پاویگو ॥
ਸੰਤਹੁ ਰਾਮ ਨਾਮੁ ਧਨੁ ਸੰਚਹੁ ਲੈ ਖਰਚੁ ਚਲੇ ਪਤਿ ਪਾਵੈਗੋ ॥
کھائِ کھرچِ دیوہِ بہُتیرا ہرِ دیدے توٹِ ن آویگو ॥۷॥
ਖਾਇ ਖਰਚਿ ਦੇਵਹਿ ਬਹੁਤੇਰਾ ਹਰਿ ਦੇਦੇ ਤੋਟਿ ਨ ਆਵੈਗੋ ॥੭॥
رام نام دھنُ ہیَے رِد انّترِ دھنُ گُر سرݨائی پاویگو ॥
ਰਾਮ ਨਾਮ ਧਨੁ ਹੈ ਰਿਦ ਅੰਤਰਿ ਧਨੁ ਗੁਰ ਸਰਣਾਈ ਪਾਵੈਗੋ ॥
نانک دئِیا دئِیا کرِ دینی دُکھُ دالدُ بھنّجِ سماویگو ॥۸॥۵॥
ਨਾਨਕ ਦਇਆ ਦਇਆ ਕਰਿ ਦੀਨੀ ਦੁਖੁ ਦਾਲਦੁ ਭੰਜਿ ਸਮਾਵੈਗੋ ॥੮॥੫॥
کانڑا مہلا ۴ ॥
ਕਾਨੜਾ ਮਹਲਾ ੪ ॥
منُ ستِگُر سرنِ دھِیاویگو ॥
ਮਨੁ ਸਤਿਗੁਰ ਸਰਨਿ ਧਿਆਵੈਗੋ ॥
لوہا ہِرنُ ہوۄےَ سنّگِ پارس گُنُ پارس کو ہوئِ آویگو ॥۱॥ رہائُ ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ ॥੧॥ ਰਹਾਉ ॥

سِتگُرُ مہا پُرکھُ ہَیَے پارسُ جو لاگَیَے سو پھلُ پاویگو =

ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ ॥

جِئُو گُر اُپدیِس ترے پرہِلادا گُرُ سیوک پَیَج رکھاویگو =۱=

ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ ॥੧॥

سِتگُر بچنُ بچنُ ہَیَے نِیکو گُر بچنی انّمرِتُ پاویگو =

ਸਤਿਗੁਰ ਬਚਨੁ ਬਚਨੁ ਹੈ ਨੀਕੋ ਗੁਰ ਬਚਨੀ ਅੰਮ੍ਰਿਤੁ ਪਾਵੈਗੋ ॥

جِئُو انّبرِیک امرا پد پائے سِتگُر مُکھ بچن دِھیاویگو =۲=

ਜਿਉ ਅੰਬਰੀਕਿ ਅਮਰਾ ਪਦ ਪਾਏ ਸਤਿਗੁਰ ਮੁਖ ਬਚਨ ਧਿਆਵੈਗੋ ॥੨॥

سِتگُر سرنِ سرنِ منِ بھائی سُدھا سُدھا کرِ دِھیاویگو =

ਸਤਿਗੁਰ ਸਰਨਿ ਸਰਨਿ ਮਨਿ ਭਾਈ ਸੁਧਾ ਸੁਧਾ ਕਰਿ ਧਿਆਵੈਗੋ ॥

دِئیال دِین بھئے ہَیَے سِتگُر ہرِ مارگُ پنّتھُ دِکھاویگو =۳=

ਦਇਆਲ ਦੀਨ ਭਏ ਹੈ ਸਤਿਗੁਰ ਹਰਿ ਮਾਰਗੁ ਪੰਥੁ ਦਿਖਾਵੈਗੋ ॥੩॥

سِتگُر سرنِ پئے سے تھاپے تِن راکھن کئُو پربھُ آویگو =

ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥

جے کو سرُ سنّدھیَے جن اُوپرِ پھرِ اُلٹو تِسیَے لگاویگو =۴=

ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥

ہرِ ہرِ ہرِ ہرِ ہرِ سرُ سیوہِ تِن درگہ مانُ دِواویگو =

ਹਰਿ ਹਰਿ ਹਰਿ ਹਰਿ ਹਰਿ ਸਰੁ ਸੇਵਹਿ ਤਿਨ ਦਰਗਹ ਮਾਨੁ ਦਿਵਾਵੈਗੋ ॥

گُرمتِ گُرمتِ گُرمتِ دِھیاوہِ ہرِ گلِ مِلِ میلِ مِلاویگو =۵=

ਗੁਰਮਤਿ ਗੁਰਮਤਿ ਗੁਰਮਤਿ ਧਿਆਵਹਿ ਹਰਿ ਗਲਿ ਮਿਲਿ ਮੇਲਿ ਮਿਲਾਵੈਗੋ ॥੫॥

گُرمُکھِ نادُ بیدُ ہَیَے گُرمُکھِ گُر پرچیَے نامُ دِھیاویگو =

ਗੁਰਮੁਖਿ ਨਾਦੁ ਬੇਦੁ ਹੈ ਗੁਰਮੁਖਿ ਗੁਰ ਪਰਚੈ ਨਾਮੁ ਧਿਆਵੈਗੋ ॥

ہرِ ہرِ رُوپُ ہرِ رُوپو ہووئے ہرِ جن کئُو پُوج کراویگو =۶=

ਹਰਿ ਹਰਿ ਰੂਪੁ ਹਰਿ ਰੂਪੋ ਹੋਵੈ ਹਰਿ ਜਨ ਕਉ ਪੂਜ ਕਰਾਵੈਗੋ ॥੬॥

ساکت نر سِتگُرُ نہی کِیاتے بیمُکھ ہرِ بھرماویگو =

ਸਾਕਤ ਨਰ ਸਤਿਗੁਰੁ ਨਹੀ ਕੀਆ ਤੇ ਬੇਮੁਖ ਹਰਿ ਭਰਮਾਵੈਗੋ ॥

لوبھ لہرِ سُیان کی سنّگتِ بِکھُ مائِیا کرنّگِ لگاویگو =۷=

ਲੋਭ ਲਹਰਿ ਸੁਆਨ ਕੀ ਸੰਗਤਿ ਬਿਖੁ ਮਾਇਆ ਕਰੰਗਿ ਲਗਾਵੈਗੋ ॥੭॥

رام نامُ سبھ جگ کا تارکُ لگِ سنّگتِ نامُ دِھیاویگو =

ਰਾਮ ਨਾਮੁ ਸਭ ਜਗ ਕਾ ਤਾਰਕੁ ਲਗਿ ਸੰਗਤਿ ਨਾਮੁ ਧਿਆਵੈਗੋ ॥

نانک راکھُ راکھُ پربھ میرے ستسنّگت راکھِ سماویگو = ۸= ٦=
ਨਾਨਕ ਰਾਖੁ ਰਾਖੁ ਪ੍ਰਭ ਮੇਰੇ ਸਤਸੰਗਤਿ ਰਾਖਿ ਸਮਾਵੈਗੋ ॥੮॥੬॥
چھکا ۱ =
ਛਕਾ ੧ ॥

## پنّنا ۱۳۱۲ (Page 1312)

کانڑا چھنّت مہلا ۵
ਕਾਨੜਾ ਛੰਤ ਮਹਲਾ ੫
اِکّ اوئنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
سے اُدھرے جِن رام دھِیائے =
ਸੇ ਉਧਰੇ ਜਿਨ ਰਾਮ ਧਿਆਏ ॥
جتن مائِیا کے کامِ ن آئے =
ਜਤਨ ਮਾਇਆ ਕੇ ਕਾਮਿ ਨ ਆਏ ॥
رام دھِیائے سبھِ پھل پائے دھنِ دھنّنِ تے بڈبھاگیِیا =
ਰਾਮ ਧਿਆਏ ਸਭਿ ਫਲ ਪਾਏ ਧਨਿ ਧੰਨਿ ਤੇ ਬਡਭਾਗੀਆ ॥
ستسنّگِ جاگے نامِ لاگے ایک سِئُ لِو لاگیِیا =
ਸਤਸੰਗਿ ਜਾਗੇ ਨਾਮਿ ਲਾਗੇ ਏਕ ਸਿਉ ਲਿਵ ਲਾਗੀਆ ॥
تجِ مان موہ بِکار سادھوُ لگِ ترئُ تِن کیَے پائے =
ਤਜਿ ਮਾਨ ਮੋਹ ਬਿਕਾਰ ਸਾਧੂ ਲਗਿ ਤਰਉ ਤਿਨ ਕੈ ਪਾਏ ॥
بِنونّتِ نانک سرنِ سُیامی بڈبھاگِ درسنُ پائے = ۱=
ਬਿਨਵੰਤਿ ਨਾਨਕ ਸਰਣਿ ਸੁਆਮੀ ਬਡਭਾਗਿ ਦਰਸਨੁ ਪਾਏ ॥੧॥
مِلِ سادھوُ نِت بھجہ نارائِن =
ਮਿਲਿ ਸਾਧੂ ਨਿਤ ਭਜਹ ਨਾਰਾਇਣ ॥
رسِک رسِک سُیامی گُن گائِن =
ਰਸਕਿ ਰਸਕਿ ਸੁਆਮੀ ਗੁਣ ਗਾਇਣ ॥
گُن گائے جیِوہ ہرِ امِئُ پیِوہ جنم مرنا بھاگئے =
ਗੁਣ ਗਾਇ ਜੀਵਹ ਹਰਿ ਅਮਿਉ ਪੀਵਹ ਜਨਮ ਮਰਣਾ ਭਾਗਏ ॥
ستسنّگِ پائیِئیَے ہرِ دھِیائیِئیَے بہُڑِ دوُکھُ ن لاگئے =
ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ ॥

کِر دِئیا داتے پُرکھ بِدھاتے سنّت سیو کمائِن ॥
ਕਰਿ ਦਇਆ ਦਾਤੇ ਪੁਰਖ ਬਿਧਾਤੇ ਸੰਤ ਸੇਵ ਕਮਾਇਣ ॥
بِنوَنّت نانک جن دھوُر بانچھہِ ہر درس سہج سمائِن ॥۲॥
ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ ਹਰਿ ਦਰਸਿ ਸਹਜਿ ਸਮਾਇਣ ॥੨॥
سگلے جنّت بھجہُ گوپالیَے ॥
ਸਗਲੇ ਜੰਤ ਭਜਹੁ ਗੋਪਾਲੈ ॥
جپ تپ سنّجم پوُرن گھالیَے ॥
ਜਪ ਤਪ ਸੰਜਮ ਪੂਰਨ ਘਾਲੈ ॥
نِت بھجہُ سُیامی انّترجامی سپھل جنمُ سبائِیا ॥
ਨਿਤ ਭਜਹੁ ਸੁਆਮੀ ਅੰਤਰਜਾਮੀ ਸਫਲ ਜਨਮੁ ਸਬਾਇਆ ॥
گوبِدُ گائیِئیَے نِت دِھیائیِئیَے پروانُ سوئی آئِیا ॥
ਗੋਬਿਦੁ ਗਾਈਐ ਨਿਤ ਧਿਆਈਐ ਪਰਵਾਣੁ ਸੋਈ ਆਇਆ ॥
جپ تاپ سنّجم ہر ہر نِرنّجن گوبِنّد دھنُ سنّگ چالیَے ॥
ਜਪ ਤਾਪ ਸੰਜਮ ਹਰਿ ਹਰਿ ਨਿਰੰਜਨ ਗੋਬਿੰਦ ਧਨੁ ਸੰਗਿ ਚਾਲੈ ॥
بِنوَنّت نانک کِر دِئیا دیِجیَے ہر رتنُ بادھئو پالیَے ॥۳॥
ਬਿਨਵੰਤਿ ਨਾਨਕ ਕਰਿ ਦਇਆ ਦੀਜੈ ਹਰਿ ਰਤਨੁ ਬਾਧਉ ਪਾਲੈ ॥੩॥
منّگلچار چوج آنّدا ॥
ਮੰਗਲਚਾਰ ਚੋਜ ਆਨ ਦਾ ॥
کِر کِرپا مِلے پرماننّدا ॥
ਕਰਿ ਕਿਰਪਾ ਮਿਲੇ ਪਰਮਾਨ ਦਾ ॥
پربھ مِلے سُیامی سُکھہگامی اِچھ من کی پُنّنِیا ॥
ਪ੍ਰਭ ਮਿਲੇ ਸੁਆਮੀ ਸੁਖਹਗਾਮੀ ਇਛ ਮਨ ਕੀ ਪੁੰਨੀਆ ॥
بجی بدھائی سہجے سمائی بہُڑ دوُکھ ن رُنّنِیا ॥
ਬਜੀ ਬਧਾਈ ਸਹਜੇ ਸਮਾਈ ਬਹੁੜਿ ਦੂਖਿ ਨ ਰੁੰਨੀਆ ॥
لے کنّٹھ لائے سُکھ دِکھائے بِکار بِنسے منّدا ॥
ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ ॥
بِنوَنّت نانک مِلے سُیامی پُرکھ پرماننّدا ॥۴॥۱॥
ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨ ਦਾ ॥੪॥੧॥
کانڑے کی وار مہلا ۴ موُسے کی وار کی دھُنی
ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ

اِکّ اوئنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
سلوک م : ۴ ॥
ਸਲੋਕ ਮ ੪ ॥
رام نامُ نِدھانُ ہر گُرمت رکھُ اُر دھار ॥
ਰਾਮ ਨਾਮੁ ਨਿਧਾਨੁ ਹਰਿ ਗੁਰਮਤਿ ਰਖੁ ਉਰ ਧਾਰਿ ॥
داسن داسا ہوئے رہُ ہئُمَیے بِکھیا مار ॥
ਦਾਸਨ ਦਾਸਾ ਹੋਇ ਰਹੁ ਹਉਮੈ ਬਿਖਿਆ ਮਾਰਿ ॥
جنمُ پدارتھُ جیِتیا کدے ن آوئے ہار ॥
ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ ॥
دھنُ دھنُ وڈبھاگی نانکا جِن گُرمت ہر رسُ سار ॥ ۱॥
ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ ॥੧॥
م : ۴ ॥
ਮ ੪ ॥
گوِوںدُ گوِودُ گوِودُ ہر گوِودُ گُنی نِدھانُ ॥
ਗੋਵਿੰਦੁ ਗੋਵਿਦੁ ਗੋਵਿਦੁ ਹਰਿ ਗੋਵਿਦੁ ਗੁਣੀ ਨਿਧਾਨੁ ॥
گوِودُ گوِودُ گُرمت دھیائیِئیَے تاں درگہ پائیِئیَے مانُ ॥
ਗੋਵਿਦੁ ਗੋਵਿਦੁ ਗੁਰਮਤਿ ਧਿਆਈਐ ਤਾਂ ਦਰਗਹ ਪਾਈਐ ਮਾਨੁ ॥



گوِودُ گوِودُ گوِودُ جپ مُکھُ اُوجلا پردھانُ ॥
ਗੋਵਿਦੁ ਗੋਵਿਦੁ ਗੋਵਿਦੁ ਜਪਿ ਮੁਖੁ ਊਜਲਾ ਪਰਧਾਨੁ ॥
نانک گُرُ گوِوںدُ ہر جِتُ مِل ہر پائِیا نامُ ॥ ۲॥
ਨਾਨਕ ਗੁਰੁ ਗੋਵਿੰਦੁ ਹਰਿ ਜਿਤੁ ਮਿਲਿ ਹਰਿ ਪਾਇਆ ਨਾਮੁ ॥੨॥
پئُڑی ॥
ਪਉੜੀ ॥
تُوں آپے ہی سِدھ سادھِکو تُو آپے ہی جُگ جوگیِیا ॥
ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥
تُو آپے ہی رس رسیِئڑا تُو آپے ہی بھوگ بھوگیِیا ॥
ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥

تُوٗ آپے آپِ ورتدا تُوٗ آپے کرہِ سُ ہوٗگیِیا ॥
ਤੂ ਆਪੇ ਆਪਿ ਵਰਤਦਾ ਤੂ ਆਪੇ ਕਰਹਿ ਸੁ ਹੋਗੀਆ ॥
ستسنّگتِ ستِگُر دھنّنُ دھنوٗ دھنّن دھنّن دھنو جِتُ مِلِ ہرِ بُلگ بُلوٗگیِیا ॥
ਸਤਸੰਗਤਿ ਸਤਿਗੁਰ ਧੰਨੁ ਧਨੋ ਧੰਨ ਧੰਨ ਧਨੋ ਜਿਤੁ ਮਿਲਿ ਹਰਿ ਬੁਲਗ ਬੁਲੋਗੀਆ ॥
سبھِ کہہُ مُکھہُ ہرِ ہرِ ہرے ہرِ ہرِ ہرے ہرِ بوٗلت سبھِ پاپ لہوٗگیِیا ॥੧॥
ਸਭਿ ਕਹਹੁ ਮੁਖਹੁ ਹਰਿ ਹਰਿ ਹਰੇ ਹਰਿ ਹਰਿ ਹਰੇ ਹਰਿ ਬੋਲਤ ਸਭਿ ਪਾਪ ਲਹੋਗੀਆ ॥੧॥
سلوٗک م : ۴ ॥
ਸਲੋਕ ਮ ੪ ॥
ہرِ ہرِ ہرِ ہرِ نامُ ہےَ گُرمُکھِ پاوےَ کوئے ॥
ਹਰਿ ਹਰਿ ਹਰਿ ਹਰਿ ਨਾਮੁ ਹੈ ਗੁਰਮੁਖਿ ਪਾਵੈ ਕੋਇ ॥
ہئُمےَ ممتا ناسُ ہوئے دُرمتِ کڈھےَ دھوئے ॥
ਹਉਮੈ ਮਮਤਾ ਨਾਸੁ ਹੋਇ ਦੁਰਮਤਿ ਕਢੈ ਧੋਇ ॥
نانک اندِنُ گُنھ اُچرےَ جِن کئُ دھُرِ لِکھِیا ہوئے ॥੧॥
ਨਾਨਕ ਅਨਦਿਨੁ ਗੁਣ ਉਚਰੈ ਜਿਨ ਕਉ ਧੁਰਿ ਲਿਖਿਆ ਹੋਇ ॥੧॥
م : ۴ ॥
ਮ ੪ ॥
ہرِ آپے آپِ دئِیالُ ہرِ آپے کرے سُ ہوئے ॥
ਹਰਿ ਆਪੇ ਆਪਿ ਦਇਆਲੁ ਹਰਿ ਆਪੇ ਕਰੇ ਸੁ ਹੋਇ ॥
ہرِ آپے آپِ ورتدا ہرِ جیوڈُ اورُ ن کوئے ॥
ਹਰਿ ਆਪੇ ਆਪਿ ਵਰਤਦਾ ਹਰਿ ਜੇਵਡੁ ਅਵਰੁ ਨ ਕੋਇ ॥
جو ہرِ پ٘ربھُ بھاوے سو تھیِئےَ جو ہرِ پ٘ربھ کرے سُ ہوئے ॥
ਜੋ ਹਰਿ ਪ੍ਰਭੁ ਭਾਵੈ ਸੋ ਥੀਐ ਜੋ ਹਰਿ ਪ੍ਰਭ ਕਰੇ ਸੁ ਹੋਇ ॥
کیِمتِ کِنےَ ن پائیِیا بیئنّتُ پ٘ربھوٗ ہرِ سوئے ॥
ਕੀਮਤਿ ਕਿਨੈ ਨ ਪਾਈਆ ਬੇਅੰਤੁ ਪ੍ਰਭੂ ਹਰਿ ਸੋਇ ॥
نانک گُرمُکھِ ہرِ سالاہِیا تنُ منُ سیِتلُ ہوئے ॥੨॥
ਨਾਨਕ ਗੁਰਮੁਖਿ ਹਰਿ ਸਾਲਾਹਿਆ ਤਨੁ ਮਨੁ ਸੀਤਲੁ ਹੋਇ ॥੨॥
پئُڑی ॥
ਪਉੜੀ ॥
سبھ جوتِ تیری جگجیِونا توٗ گھٹِ گھٹِ ہرِ رنّگ رنّگنا ॥
ਸਭ ਜੋਤਿ ਤੇਰੀ ਜਗਜੀਵਨਾ ਤੂ ਘਟਿ ਘਟਿ ਹਰਿ ਰੰਗ ਰੰਗਨਾ ॥

سبھ دھیاوہ تدھُ میرے پریتما توُ ست ست پرکھ نرنّجنا ॥
ਸਭਿ ਧਿਆਵਹਿ ਤੁਧੁ ਮੇਰੇ ਪ੍ਰੀਤਮਾ ਤੂ ਸਤਿ ਸਤਿ ਪੁਰਖ ਨਿਰੰਜਨਾ ॥
اکُ داتا سبھُ جگتُ بھکھاریا ہر جاچہ سبھ منّگ منّگنا ॥
ਇਕੁ ਦਾਤਾ ਸਭੁ ਜਗਤੁ ਭਿਖਾਰੀਆ ਹਰਿ ਜਾਚਹਿ ਸਭ ਮੰਗ ਮੰਗਨਾ ॥
سیوکُ ٹھاکرُ سبھُ توُہیَے توُہیَے گرمتی ہر چنّگ چنّگنا ॥
ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ ਚੰਗ ਚੰਗਨਾ ॥
سبھ کہہُ مکھہُ رکھیکیسُ ہرے رکھیکیسُ ہرے جتُ پاوہ سبھ پھل پھلنا ॥۲॥
ਸਭਿ ਕਹਹੁ ਮੁਖਹੁ ਰਿਖੀਕੇਸੁ ਹਰੇ ਰਿਖੀਕੇਸੁ ਹਰੇ ਜਿਤੁ ਪਾਵਹਿ ਸਭ ਫਲ ਫਲਨਾ ॥੨॥
سلوک م : ۴ ॥
ਸਲੋਕ ਮ ੪ ॥
ہر ہر نامُ دھیائے من ہر درگہ پاوہ مانُ ॥
ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
جو اچھہ سو پھلُ پائسی گر سبدی لگیَے دھیانُ ॥
ਜੋ ਇਛਹਿ ਸੋ ਫਲੁ ਪਾਇਸੀ ਗੁਰ ਸਬਦੀ ਲਗੈ ਧਿਆਨੁ ॥
کلوکھ پاپ سبھ کٹیئہ ہئُمیَے چکیَے گمانُ ॥
ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥
گرمکھ کملُ وگسیا سبھُ آتم برہمُ پچھانُ ॥
ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥
ہر ہر کرپا دھار پربھ جن نانک جپ ہر نامُ ॥۱॥
ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੧॥
م : ۴ ॥
ਮ ੪ ॥
ہر ہر نامُ پوتُ ہیَے نامُ جپت دکھُ جائے ॥
ਹਰਿ ਹਰਿ ਨਾਮੁ ਪਵਿਤੁ ਹੈ ਨਾਮੁ ਜਪਤ ਦੁਖੁ ਜਾਇ ॥
جن کئو پوُرب لکھیا تن من وسیا آئے ॥
ਜਿਨ ਕਉ ਪੂਰਬਿ ਲਿਖਿਆ ਤਿਨ ਮਨਿ ਵਸਿਆ ਆਇ ॥
ستگر کیَے بھانیَے جو چلیَے تن دالدُ دکھُ لہہ جائے ॥
ਸਤਿਗੁਰ ਕੈ ਭਾਣੈ ਜੋ ਚਲੈ ਤਿਨ ਦਾਲਦੁ ਦੁਖੁ ਲਹਿ ਜਾਇ ॥
آپنیَے بھانیَے کنیَے ن پائئو جن ویکھہُ من پتیائے ॥
ਆਪਣੈ ਭਾਣੈ ਕਿਨੈ ਨ ਪਾਇਓ ਜਨ ਵੇਖਹੁ ਮਨਿ ਪਤੀਆਇ ॥

جنُ نانکُ داسن داسُ ہَیِے جو ستِگُر لاگے پائِے ॥۲॥
ਜਨੁ ਨਾਨਕੁ ਦਾਸਨ ਦਾਸੁ ਹੈ ਜੋ ਸਤਿਗੁਰ ਲਾਗੇ ਪਾਇ ॥੨॥
پئُڑی ॥
ਪਉੜੀ ॥



تُوں تھان تھننّترِ بھرپُوُرُ ہہِ کرتے سبھ تیری بنت بناونی ॥
ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ ॥
رنگ پرنگ سِسٹِ سبھ ساجی بہُ بہُ بِدھِ بھانْتِ اُپاونی ॥
ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ ॥
سبھ تیری جوت جوتی وِچِ ورتہِ گُرمتی تُدھیَے لاونی ॥
ਸਭ ਤੇਰੀ ਜੋਤਿ ਜੋਤੀ ਵਿਚਿ ਵਰਤਹਿ ਗੁਰਮਤੀ ਤੁਧੈ ਲਾਵਣੀ ॥
جِن ہوہِ دئِیالُ تِن ستِگُرُ میلہِ مُکھِ گُرمُکھِ ہرِ سمجھاونی ॥
ਜਿਨ ਹੋਹਿ ਦਇਆਲੁ ਤਿਨ ਸਤਿਗੁਰੁ ਮੇਲਹਿ ਮੁਖਿ ਗੁਰਮੁਖਿ ਹਰਿ ਸਮਝਾਵਣੀ ॥
سبھِ بولہُ رام رمو سری رام رمو جِتُ دالدُ دُکھ بھُکھ سبھ لہِ جاونی ॥۳॥
ਸਭਿ ਬੋਲਹੁ ਰਾਮ ਰਮੋ ਸ੍ਰੀ ਰਾਮ ਰਮੋ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਵਣੀ ॥੩॥
سلوک م : ۴ ॥
ਸਲੋਕ ਮ ੪ ॥
ہرِ ہرِ انّمرِتُ نام رسُ ہرِ انّمرِتُ ہرِ اُر دھارِ ॥
ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥
وِچِ سنّگتِ ہرِ پربھُ ورتدا بُجھہُ سبد وِچارِ ॥
ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥
منِ ہرِ ہرِ نامُ دھِیائِیا بِکھُ ہئُمَیے کڈھی مارِ ॥
ਮਨਿ ਹਰਿ ਹਰਿ ਨਾਮੁ ਧਿਆਇਆ ਬਿਖੁ ਹਉਮੈ ਕਢੀ ਮਾਰਿ ॥
جِن ہرِ ہرِ نامُ ن چیتِئو تِن جُوئَیے جنمُ سبھُ ہارِ ॥
ਜਿਨ ਹਰਿ ਹਰਿ ਨਾਮੁ ਨ ਚੇਤਿਓ ਤਿਨ ਜੂਐ ਜਨਮੁ ਸਭੁ ਹਾਰਿ ॥
گُرِ تُٹھیَے ہرِ چیتائِیا ہرِ ناما ہرِ اُر دھارِ ॥
ਗੁਰਿ ਤੁਠੈ ਹਰਿ ਚੇਤਾਇਆ ਹਰਿ ਨਾਮਾ ਹਰਿ ਉਰ ਧਾਰਿ ॥
جن نانک تے مُکھ اُجلے تِتُ سچیَے دربارِ ॥۱॥
ਜਨ ਨਾਨਕ ਤੇ ਮੁਖ ਉਜਲੇ ਤਿਤੁ ਸਚੈ ਦਰਬਾਰਿ ॥੧॥

م : ۴ ॥
ਮ ੪ ॥
ہر کیِرت اُتمُ نامُ ہیَے وِچ کلِجگ کرنْی سارُ ॥
ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥
مِت گُرمِت کیِرت پائیِئیَے ہر ناما ہر اُر ہارُ ॥
ਮਤਿ ਗੁਰਮਤਿ ਕੀਰਤਿ ਪਾਈਐ ਹਰਿ ਨਾਮਾ ਹਰਿ ਉਰਿ ਹਾਰੁ ॥
وڈبھاگی جِن ہر دھیائیا تِن سئُپیا ہر بھنّڈارُ ॥
ਵਡਭਾਗੀ ਜਿਨ ਹਰਿ ਧਿਆਇਆ ਤਿਨ ਸਉਪਿਆ ਹਰਿ ਭੰਡਾਰੁ ॥
بِنُ ناوےَ جِ کرم کماوݨے نِت ہئُمیَے ہوئِ کھُیارُ ॥
ਬਿਨੁ ਨਾਵੈ ਜਿ ਕਰਮ ਕਮਾਵਣੇ ਨਿਤ ਹਉਮੈ ਹੋਇ ਖੁਆਰੁ ॥
جلِ ہستی ملِ ناوالیِئیَے سِر بھی پھِر پاوےَ چھارُ ॥
ਜਲਿ ਹਸਤੀ ਮਲਿ ਨਾਵਾਲੀਐ ਸਿਰਿ ਭੀ ਫਿਰਿ ਪਾਵੈ ਛਾਰੁ ॥
ہر میلہُ ستِگُرُ دئِیا کرِ منِ وسیَے ایکنّکارُ ॥
ਹਰਿ ਮੇਲਹੁ ਸਤਿਗੁਰੁ ਦਇਆ ਕਰਿ ਮਨਿ ਵਸੈ ਏਕੰਕਾਰੁ ॥
جِن گُرمُکھ سُݨ ہر منّنیا جن نانک تِن جیَکارُ ॥ ۲ ॥
ਜਿਨ ਗੁਰਮੁਖਿ ਸੁਣਿ ਹਰਿ ਮੰਨਿਆ ਜਨ ਨਾਨਕ ਤਿਨ ਜੈਕਾਰੁ ॥੨॥
پئُڑی ॥
ਪਉੜੀ ॥
رام نامُ وکھرُ ہیَے اُوُتمُ ہر نائِکُ پُرکھُ ہمارا ॥
ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ ॥
ہر کھیلُ کیِیا ہر آپے ورتیَے سبھُ جگتُ کیِیا ونْجارا ॥
ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ ॥
سبھ جوُت تیری جوُتی وِچ کرتے سبھُ سچُ تیرا پاسارا ॥
ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ ਸਭੁ ਸਚੁ ਤੇਰਾ ਪਾਸਾਰਾ ॥
سبھِ دھیاوہِ تُدھُ سپھل سے گاوہِ گُرمتی ہر نِرنّکارا ॥
ਸਭਿ ਧਿਆਵਹਿ ਤੁਧੁ ਸਫਲ ਸੇ ਗਾਵਹਿ ਗੁਰਮਤੀ ਹਰਿ ਨਿਰੰਕਾਰਾ ॥
سبھِ چوہُ مُکھہُ جگنّناتھُ جگنّناتھُ جگجیِونوُ جِتُ بھوجل پارِ اُتارا ॥ ۴ ॥
ਸਭਿ ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ ਜਿਤੁ ਭਵਜਲ ਪਾਰਿ ਉਤਾਰਾ ॥੪॥
سلوُک م : ۴ ॥
ਸਲੋਕ ਮ ੪ ॥

ہمری ,جہبا ایک پربھ ہر کے گݨ اگم اتھاہ ॥
ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥
ہم ,کئو کر جپہ ,ایاݨیا ہر تُم وڈ اگم اگاہ ॥
ਹਮ ਕਿਉ ਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ ॥
ہر دیہُ پربھوُ مت اوُتما گر ستگر کیَے پگ پاہ ॥
ਹਰਿ ਦੇਹੁ ਪ੍ਰਭੂ ਮਤਿ ਊਤਮਾ ਗੁਰ ਸਤਿਗੁਰ ਕੈ ਪਗਿ ਪਾਹ ॥
ستسنّگت ہر میل پربھ ہم پاپی سنّگ تراہ ॥
ਸਤਸੰਗਤਿ ਹਰਿ ਮੇਲਿ ਪ੍ਰਭ ਹਮ ਪਾਪੀ ਸੰਗਿ ਤਰਾਹ ॥
جن نانک کئو ہر بکھس لیَہُ ہر تٹُھیَے میل ,ملاہ ॥
ਜਨ ਨਾਨਕ ਕਉ ਹਰਿ ਬਖਸਿ ਲੈਹੁ ਹਰਿ ਤੁਠੈ ਮੇਲਿ ਮਿਲਾਹ ॥
ہر ,کرپا کر سُݨ بینتی ہم پاپی ,کرم تراہ ॥ ۱॥
ਹਰਿ ਕਿਰਪਾ ਕਰਿ ਸੁਣਿ ਬੇਨਤੀ ਹਮ ਪਾਪੀ ਕਿਰਮ ਤਰਾਹ ॥੧॥
م : ۴ ॥
ਮ ੪ ॥
ہر کرہُ ,کرپا جگجیِونا گرُ ستگرُ میل دئیالُ ॥
ਹਰਿ ਕਰਹੁ ਕਿ□ਪਾ ਜਗਜੀਵਨਾ ਗੁਰੁ ਸਤਿਗੁਰੁ ਮੇਲਿ ਦਇਆਲੁ ॥
گر سیوا ہر ہم بھائیِا ہر ہوٗیا ہر ,کرپالُ ॥
ਗੁਰ ਸੇਵਾ ਹਰਿ ਹਮ ਭਾਈਆ ਹਰਿ ਹੋਆ ਹਰਿ ਕਿਰਪਾਲੁ ॥

(Page 1315) پنّنا ۱۳۱۵

سبھ آسا منسا ,وسری مݨ چوُکا آل جنّجالُ ॥
ਸਭ ਆਸਾ ਮਨਸਾ ਵਿਸਰੀ ਮਨਿ ਚੂਕਾ ਆਲ ਜੰਜਾਲੁ ॥
گر تٹُھیَے نامُ ,درڑائیا ہم کیِئے سبد ,نہالُ ॥
ਗੁਰਿ ਤੁਠੈ ਨਾਮੁ ਦ੍ਰਿੜਾਇਆ ਹਮ ਕੀਏ ਸਬਦਿ ਨਿਹਾਲੁ ॥
جن نانک اتٹُ دھنُ پائیا ہر ناما ہر دھنُ مالُ ॥ ۲॥
ਜਨ ਨਾਨਕਿ ਅਤੁਟੁ ਧਨੁ ਪਾਇਆ ਹਰਿ ਨਾਮਾ ਹਰਿ ਧਨੁ ਮਾਲੁ ॥੨॥
پئُڑی ॥
ਪਉੜੀ ॥
ہر تُم وڈ وڈے وڈے وڈ اوُچے سبھ اوُپر وڈے وڈّوَنا ॥
ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ ॥

جو دِھیاوِہ ہر اپرنّپرُ ہر ہر ہر دِھیائے ہرے تے ہؤنا ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ ॥
جو گاوِہ سُنِہ تیرا جسُ سُیامی تِن کاٹے پاپ کٹؤنا ॥
ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ ॥
تُم جیَسے ہر پُرکھ جانے مِت گُرمِت مُکھ وڈ وڈ بھاگ وڈؤنا ॥
ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ ॥
سبھ دِھیاوہُ آدِ ستے جگادِ ستے پرتکھ ستے سدا سدا ستے جنُ نانکُ داسُ دسؤنا ॥۵॥
ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ ॥੫॥
سلوک م : ۴ ॥
ਸਲੋਕ ਮਃ ੪ ॥
ہمرے ہر جگجیونا ہر جپِئو ہر گر منّت ॥
ਹਮਰੇ ਹਰਿ ਜਗਜੀਵਨਾ ਹਰਿ ਜਪਿਓ ਹਰਿ ਗੁਰ ਮੰਤ ॥
ہر اگمُ اگوچرُ اگمُ ہر ہر مِلیا آئے اچنّت ॥
ਹਰਿ ਅਗਮੁ ਅਗੋਚਰੁ ਅਗਮੁ ਹਰਿ ਹਰਿ ਮਿਲਿਆ ਆਇ ਅਚਿੰਤ ॥
ہر آپے گھٹِ گھٹِ ورتدا ہر آپے آپ بِئنّت ॥
ਹਰਿ ਆਪੇ ਘਟਿ ਘਟਿ ਵਰਤਦਾ ਹਰਿ ਆਪੇ ਆਪਿ ਬਿਅੰਤ ॥
ہر آپے سبھ رس بھوگدا ہر آپے کولا کنّت ॥
ਹਰਿ ਆਪੇ ਸਭ ਰਸ ਭੋਗਦਾ ਹਰਿ ਆਪੇ ਕਵਲਾ ਕੰਤ ॥
ہر آپے بھِکھیا پائِدا سبھ سِسٹ اُپائی جیئ جنّت ॥
ਹਰਿ ਆਪੇ ਭਿਖਿਆ ਪਾਇਦਾ ਸਭ ਸਿਸਟਿ ਉਪਾਈ ਜੀਅ ਜੰਤ ॥
ہر دیوہُ دانُ دئیال پربھ ہر مانگہِ ہر جن سنّت ॥
ਹਰਿ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਮਾਂਗਹਿ ਹਰਿ ਜਨ ਸੰਤ ॥
جن نانک کے پربھ آئے مِلُ ہم گاوہ ہر گُن چھنّت ॥۱॥
ਜਨ ਨਾਨਕ ਕੇ ਪ੍ਰਭ ਆਇ ਮਿਲੁ ਹਮ ਗਾਵਹ ਹਰਿ ਗੁਣ ਛੰਤ ॥੧॥
م : ۴ ॥
ਮਃ ੪ ॥
ہر پربھُ سجنُ نامُ ہر میَے مِن تِن نامُ سریر ॥
ਹਰਿ ਪ੍ਰਭੁ ਸਜਣੁ ਨਾਮੁ ਹਰਿ ਮੈ ਮਨਿ ਤਨਿ ਨਾਮੁ ਸਰੀਰਿ ॥
سبھ آسا گُرمُکھ پُوریا جن نانک سُنِ ہر دھیر ॥۲॥
ਸਭਿ ਆਸਾ ਗੁਰਮੁਖਿ ਪੂਰੀਆ ਜਨ ਨਾਨਕ ਸੁਣਿ ਹਰਿ ਧੀਰ ॥੨॥

پئُڑی ॥
ਪਉੜੀ ॥
ہر اُوتمُ ہریا نامُ ہَیَے ہر پُرکھُ نرنّجنُ مئُلا ॥
ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ ॥
جو جپدے ہر ہر دِنسُ رات تِن سیوے چرن نِت کئُلا ॥
ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ ॥
نِت سار سمالے سبھ جیء جنّت ہر وسَے نِکٹ سبھ جئُلا ॥
ਨਿਤ ਸਾਰਿ ਸਮਾਲ੍ਹੇ ਸਭ ਜੀਅ ਜੰਤ ਹਰਿ ਵਸੈ ਨਿਕਟਿ ਸਭ ਜਉਲਾ ॥
سو بُوجھَے جِسُ آپ بُجھائِسی جِسُ ستِگُرُ پُرکھُ پربھُ سئُلا ॥
ਸੋ ਬੂਝੈ ਜਿਸੁ ਆਪਿ ਬੁਝਾਇਸੀ ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ ॥
سبھ گاوہُ گُن گوِونّد ہرے گوِونّد ہرے گوِونّد ہرے گُن گاوت گُنی سمئُلا ॥٦॥
ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ ਗੁਣ ਗਾਵਤ ਗੁਣੀ ਸਮਉਲਾ ॥੬॥
سلوک م : ۴ ॥
ਸਲੋਕ ਮ ੪ ॥
سُتیا ہر پربھُ چیت مَن ہر سہج سمادھ سمائے ॥
ਸੁਤਿਆ ਹਰਿ ਪ੍ਰਭੁ ਚੇਤਿ ਮਨਿ ਹਰਿ ਸਹਜਿ ਸਮਾਧਿ ਸਮਾਇ ॥
جن نانک ہر ہر چائو مَن گُرُ تُٹھا میلے مائے ॥١॥
ਜਨ ਨਾਨਕ ਹਰਿ ਹਰਿ ਚਾਉ ਮਨਿ ਗੁਰੁ ਤੁਠਾ ਮੇਲੇ ਮਾਇ ॥੧॥
م : ۴ ॥
ਮ ੪ ॥
ہر اِکسُ سیتی پِرہڑی ہر اِکو میرے چِت ॥
ਹਰਿ ਇਕਸੁ ਸੇਤੀ ਪਿਰਹੜੀ ਹਰਿ ਇਕੋ ਮੇਰੈ ਚਿਤਿ ॥
جن نانک اِکُ ادھارُ ہر پربھ اِکس تے گت پت ॥٢॥
ਜਨ ਨਾਨਕ ਇਕੁ ਅਧਾਰੁ ਹਰਿ ਪ੍ਰਭ ਇਕਸ ਤੇ ਗਤਿ ਪਤਿ ॥੨॥
پئُڑی ॥
ਪਉੜੀ ॥
پنّچے سبد وجے مت گُرمت وڈبھاگی انہدُ وجیا ॥
ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥
آند مُولُ رامُ سبھُ دیکھیا گُر سبدی گوِودُ گجیا ॥
ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥

آدِ جگّادِ ویسُ ہرِ ایکو مت گرمت ہرِ پربھُ بھجِیا ॥
ਆਦਿ ਜੁਗਾਦਿ ਵੇਸੁ ਹਰਿ ਏਕੋ ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥
ہرِ دیوہُ دانُ دئِیال پربھ جن راکھہُ ہرِ پربھ لجِیا ॥
ਹਰਿ ਦੇਵਹੁ ਦਾਨੁ ਦਇਆਲ ਪ੍ਰਭ ਜਨ ਰਾਖਹੁ ਹਰਿ ਪ੍ਰਭ ਲਜਿਆ ॥

پنّنا ١٣١٦ (Page 1316)

سبھِ دھنّنُ کہہُ گرُ ستِگرُو گرُ ستِگرُو جِتُ مِلِ ہرِ پڑدا کجِیا ॥٧॥
ਸਭਿ ਧੰਨੁ ਕਹਹੁ ਗੁਰੁ ਸਤਿਗੁਰੂ ਗੁਰੁ ਸਤਿਗੁਰੂ ਜਿਤੁ ਮਿਲਿ ਹਰਿ ਪੜਦਾ ਕਜਿਆ ॥੭॥
سلوکُ م : ٤ ॥
ਸਲੋਕੁ ਮ ੪ ॥
بھگتِ سروورُ اُچھلیَے سُبھر بھرے وہنّنِ ॥
ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ ॥
جِنا ستِگرُ منّنِیا جن نانک وڈ بھاگ لہنّنِ ॥١॥
ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡ ਭਾਗ ਲਹੰਨਿ ॥੧॥
م : ٤ ॥
ਮ ੪ ॥
ہرِ ہرِ نام اسنّکھ ہرِ ہرِ کے گن کتھنُ ن جاہِ ॥
ਹਰਿ ਹਰਿ ਨਾਮ ਅਸੰਖ ਹਰਿ ਹਰਿ ਕੇ ਗੁਨ ਕਥਨੁ ਨ ਜਾਹਿ ॥
ہرِ ہرِ اگمُ اگادھِ ہرِ جن کِتُ بِدھِ مِلہِ مِلاہِ ॥
ਹਰਿ ਹਰਿ ਅਗਮੁ ਅਗਾਧਿ ਹਰਿ ਜਨ ਕਿਤੁ ਬਿਧਿ ਮਿਲਹਿ ਮਿਲਾਹਿ ॥
ہرِ ہرِ جسُ جپت جپنّت جن اِکُ تِلُ نہی کیِمتِ پائے ॥
ਹਰਿ ਹਰਿ ਜਸੁ ਜਪਤ ਜਪੰਤ ਜਨ ਇਕੁ ਤਿਲੁ ਨਹੀ ਕੀਮਤਿ ਪਾਇ ॥
جن نانک ہرِ اگم پربھ ہرِ میلِ لیَہُ لڑِ لائے ॥٢॥
ਜਨ ਨਾਨਕ ਹਰਿ ਅਗਮ ਪ੍ਰਭ ਹਰਿ ਮੇਲਿ ਲੈਹੁ ਲੜਿ ਲਾਇ ॥੨॥
پئُڑی ॥
ਪਉੜੀ ॥
ہرِ اگمُ اگوچرُ اگمُ ہرِ کِئُ کرِ ہرِ درسنُ پِکھا ॥
ਹਰਿ ਅਗਮੁ ਅਗੋਚਰੁ ਅਗਮੁ ਹਰਿ ਕਿਉ ਕਰਿ ਹਰਿ ਦਰਸਨੁ ਪਿਖਾ ॥
کِچھُ وکھرُ ہوئے سُ ورنیِئیَے تِسُ رُوپُ ن رِکھا ॥
ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ ॥

جسُ بُجھائے آپِ بُجھائے دیئے سوئی جنُ دِکھا ॥
ਜਿਸੁ ਬੁਝਾਏ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ ॥
ستسنّگت سِتگُر چٹسال ہیَے جِتُ ہر گُݨ سِکھا ॥
ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥
دھنُ دھنّنُ سُ رسنا دھنّنُ کر دھنّنُ سُ پادھا سِتگُرُوٗ جِتُ مِلِ ہر لیکھا لِکھا ॥۸॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥੮॥
سلوٗک م : ۴ ॥
ਸਲੋਕ ਮ ੪ ॥
ہر ہر نامُ انّمرتُ ہیَے ہر جپیئیَے سِتگُر بھائے ॥
ਹਰਿ ਹਰਿ ਨਾਮੁ ਅੰਮ੍ਰਿਤੁ ਹੈ ਹਰਿ ਜਪੀਐ ਸਤਿਗੁਰ ਭਾਇ ॥
ہر ہر نامُ پوِتُ ہیَے ہر جپت سُنت دُکھُ جائے ॥
ਹਰਿ ਹਰਿ ਨਾਮੁ ਪਵਿਤੁ ਹੈ ਹਰਿ ਜਪਤ ਸੁਨਤ ਦੁਖੁ ਜਾਇ ॥
ہر نامُ تِنی آرادھیا جِن مستکِ لِکھیا دھُر پائے ॥
ਹਰਿ ਨਾਮੁ ਤਿਨੀ ਆਰਾਧਿਆ ਜਿਨ ਮਸਤਕਿ ਲਿਖਿਆ ਧੁਰਿ ਪਾਇ ॥
ہر درگہ جن پیَنائیئِن جِن ہر مِن وسیا آئے ॥
ਹਰਿ ਦਰਗਹ ਜਨ ਪੈਨਾਈਅਨਿ ਜਿਨ ਹਰਿ ਮਨਿ ਵਸਿਆ ਆਇ ॥
جن نانک تے مُکھ اُجلے جِن ہر سُݨیا مِن بھائے ॥۱॥
ਜਨ ਨਾਨਕ ਤੇ ਮੁਖ ਉਜਲੇ ਜਿਨ ਹਰਿ ਸੁਣਿਆ ਮਨਿ ਭਾਇ ॥੧॥
م : ۴ ॥
ਮ ੪ ॥
ہر ہر نامُ نِدھانُ ہیَے گُرمُکھ پائِیا جائے ॥
ਹਰਿ ਹਰਿ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ॥
جِن دھُر مستکِ لِکھیا تِن سِتگُرُ مِلیا آئے ॥
ਜਿਨ ਧੁਰਿ ਮਸਤਕਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥
تنُ منُ سیِتلُ ہوئِیا سانِت وسی مِن آئے ॥
ਤਨੁ ਮਨੁ ਸੀਤਲੁ ਹੋਇਆ ਸਾਂਤਿ ਵਸੀ ਮਨਿ ਆਇ ॥
نانک ہر ہر چئُدِیا سبھُ دالدُ دُکھُ لہ جائے ॥۲॥
ਨਾਨਕ ਹਰਿ ਹਰਿ ਚਉਦਿਆ ਸਭੁ ਦਾਲਦੁ ਦੁਖੁ ਲਹਿ ਜਾਇ ॥੨॥
پئُڑی ॥
ਪਉੜੀ ॥

ہئو واریا ِتن کئو سدا سدا ِجنا ستِگرُ میرا پیارا دیکھیا ॥
ਹਉ ਵਾਰਿਆ ਤਿਨ ਕਉ ਸਦਾ ਸਦਾ ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ ॥
ِتن کئو ِملیا میرا ستِگرُوُ ِجن کئو دھُرِ مستِک لیکھیا ॥
ਤਿਨ ਕਉ ਮਿਲਿਆ ਮੇਰਾ ਸਤਿਗੁਰੂ ਜਿਨ ਕਉ ਧੁਰਿ ਮਸਤਕਿ ਲੇਖਿਆ ॥
ہرِ اگمُ ِدھیائِیا گُرمتی ِتسُ رُوُپُ نہی پ٘ربھ ریکھیا ॥
ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥
گُر بچِن ِدھیائِیا ِجنا اگمُ ہرِ تے ٹھاکُر سیوک رلِ ایکیا ॥
ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ ॥
سبھِ کہہُ مُکھہُ نر نرہرے نر نرہرے نر نرہرے ہرِ لاہا ہرِ بھگتِ ِوسیکھیا ॥۹॥
ਸਭਿ ਕਹਹੁ ਮੁਖਹੁ ਨਰ ਨਰਹਰੇ ਨਰ ਨਰਹਰੇ ਨਰ ਨਰਹਰੇ ਹਰਿ ਲਾਹਾ ਹਰਿ ਭਗਤਿ ਵਿਸੇਖਿਆ ॥੯॥
سلۄک م : ۴ ॥
ਸਲੋਕ ਮ  ੪ ॥
رام نامُ رمُ روِ رہے رمُ رامۄ رامُ رمیِت ॥
ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ ॥
گھٹِ گھٹِ آتم رامُ ہَیے پ٘ربھِ کھیلُ کیِئو رنّگِ ریِت ॥
ਘਟਿ ਘਟਿ ਆਤਮ ਰਾਮੁ ਹੈ ਪ੍ਰਭਿ ਖੇਲੁ ਕੀਓ ਰੰਗਿ ਰੀਤਿ ॥
ہرِ ِنکٹِ وسَیے جگجیِونا پرگاسُ کیِئو گُر میِت ॥
ਹਰਿ ਨਿਕਟਿ ਵਸੈ ਜਗਜੀਵਨਾ ਪਰਗਾਸੁ ਕੀਓ ਗੁਰ ਮੀਤਿ ॥

(Page 1317) پنّنا ۱۳۱۷

ہرِ سُیامی ہرِ پ٘ربھُ ِتن ِملے ِجن ِلکھیا دھُرِ ہرِ پ٘ریِت ॥
ਹਰਿ ਸੁਆਮੀ ਹਰਿ ਪ੍ਰਭੁ ਤਿਨ ਮਿਲੇ ਜਿਨ ਲਿਖਿਆ ਧੁਰਿ ਹਰਿ ਪ੍ਰੀਤਿ ॥
جن نانک نامُ ِدھیائِیا گُر بچِن جپِئو منِ چیِت ॥۱॥
ਜਨ ਨਾਨਕ ਨਾਮੁ ਧਿਆਇਆ ਗੁਰ ਬਚਨਿ ਜਪਿਓ ਮਨਿ ਚੀਤਿ ॥੧॥
م : ۴ ॥
ਮ  ੪ ॥
ہرِ پ٘ربھُ سجنْ لۄڑِ لہُ بھاگِ وسَیے وڈبھاگِ ॥
ਹਰਿ ਪ੍ਰਭੁ ਸਜਣੁ ਲੋੜਿ ਲਹੁ ਭਾਗਿ ਵਸੈ ਵਡਭਾਗਿ ॥
گُرِ پوُرَے دیکھالِیا نانک ہرِ ِلو لاگِ ॥۲॥
ਗੁਰਿ ਪੂਰੈ ਦੇਖਾਲਿਆ ਨਾਨਕ ਹਰਿ ਲਿਵ ਲਾਗਿ ॥੨॥

پئُڑی ॥
ਪਉੜੀ ॥
دھنُ دھنُ سُہاوی سپھل گھڑی جِتُ ہرِ سیوا منِ بھانی ॥
ਧਨੁ ਧਨੁ ਸੁਹਾਵੀ ਸਫਲ ਘੜੀ ਜਿਤੁ ਹਰਿ ਸੇਵਾ ਮਨਿ ਭਾਣੀ ॥
ہرِ کتھا سُݨاوہُ میرے گُرِسکھہُ میرے ہرِ پربھ اکتھ کہاݨی ॥
ਹਰਿ ਕਥਾ ਸੁਣਾਵਹੁ ਮੇਰੇ ਗੁਰਸਿਖਹੁ ਮੇਰੇ ਹਰਿ ਪ੍ਰਭ ਅਕਥ ਕਹਾਣੀ ॥
کِئُو پائیئیَے کِئُو دیکھیئیَے میرا ہرِ پربھُ سُگھڑُ سُجاݨی ॥
ਕਿਉ ਪਾਈਐ ਕਿਉ ਦੇਖੀਐ ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥
ہرِ میلِ دِکھائے آپِ ہرِ گُر بچنی نامِ سماݨی ॥
ਹਰਿ ਮੇਲਿ ਦਿਖਾਏ ਆਪਿ ਹਰਿ ਗੁਰ ਬਚਨੀ ਨਾਮਿ ਸਮਾਣੀ ॥
تِن وِٹہُ نانکُ وارِیا جو جپدے ہرِ نِربانی ॥۱۰॥
ਤਿਨ ਵਿਟਹੁ ਨਾਨਕੁ ਵਾਰਿਆ ਜੋ ਜਪਦੇ ਹਰਿ ਨਿਰਬਾਣੀ ॥੧੦॥
سلوک م : ۴ ॥
ਸਲੋਕ ਮ: ੪ ॥
ہرِ پربھ رتے لوئِݨا گِیان انّجنُ گُرُ دیئے ॥
ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ ॥
میَے پربھُ سجنُ پائِیا جن نانک سہجِ مِلیئے ॥۱॥
ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ ॥੧॥
م : ۴ ॥
ਮ: ੪ ॥
گُرمُکھ انّترِ سانّتِ ہیَے منِ تنِ نامِ سمائے ॥
ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ ॥
نامُ چِتوۓ نامو پڑۓ نامِ رہیَے لِو لائے ॥
ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥
نامُ پدارتھُ پائیئیَے چِنّتا گئی بِلائے ॥
ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥
ستِگُرِ مِلِئیَے نامُ اُوپجیَے تِرِسنا بھُکھ سبھ جائے ॥
ਸਤਿਗੁਰਿ ਮਿਲਿਐ ਨਾਮੁ ਊਪਜੈ ਤ੍ਰਿਸਨਾ ਭੁਖ ਸਭ ਜਾਇ ॥
نانک نامے رتِیا نامو پلیَے پائے ॥۲॥
ਨਾਨਕ ਨਾਮੇ ਰਤਿਆ ਨਾਮੋ ਪਲੈ ਪਾਇ ॥੨॥

پئُڑی =

ਪਉੜੀ ॥

تُدھُ آپے جگتُ اُپائے کَیے تُدھُ آپے وسگت کیِتا =

ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ ਕੀਤਾ ॥

اِک منمکھ کر ہارائِئن اِکنا میل گرُوُ تِنا جیِتا =

ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ ॥

ہر اُوُتمُ ہر پربھ نامُ ہَیے گُر بچن سبھاگیَے لیِتا =

ਹਰਿ ਊਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ ॥

دُکھُ دالدُ سبھو لہ گئِیا جاں نائو گرُوُ ہر دیِتا =

ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥

سبھ سیوہُ مؤہنو منمؤہنو جگمؤہنو جِن جگتُ اُپائے سبھو وس کیِتا = ۱۱=

ਸਭਿ ਸੇਵਹੁ ਮੋਹਨੋ ਮਨਮੋਹਨੋ ਜਗਮੋਹਨੋ ਜਿਨਿ ਜਗਤੁ ਉਪਾਇ ਸਭੋ ਵਸਿ ਕੀਤਾ ॥੧੧॥

سلؤک م : ۴ =

ਸਲੋਕ ਮ ੪ ॥

من انتر ہئُمیَے رؤگُ ہَیے بھرم بھُوُلے منمکھ دُرجنا =

ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥

نانک رؤگُ وڈائے مِل ستِگُر سادھُوُ سجنا = ۱=

ਨਾਨਕ ਰੋਗੁ ਵਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥

م : ۴ =

ਮ ੪ ॥

منُ تنُ تامِ سگاروا جاں دیکھا ہر نیَیݨے =

ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥

نانک سؤ پربھُ میَے مِلیَے ہئو جیِوا سدُ سُݨے = ۲=

ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ ॥੨॥

پئُڑی =

ਪਉੜੀ ॥

جگنّناتھ جگدیِسر کرتے اپرنّپر پُرکھُ اتؤلُ =

ਜਗੰਨਾਥ ਜਗਦੀਸਰ ਕਰਤੇ ਅਪਰੰਪਰ ਪੁਰਖੁ ਅਤੋਲੁ ॥

ہر نامُ دھِیاوہُ میرے گُرسِکھہُ ہر اُوُتمُ ہر نامُ امؤلُ =

ਹਰਿ ਨਾਮੁ ਧਿਆਵਹੁ ਮੇਰੇ ਗੁਰਸਿਖਹੁ ਹਰਿ ਊਤਮੁ ਹਰਿ ਨਾਮੁ ਅਮੋਲੁ ॥

جِن دِھیائِیا ہِردئے دِنسُ راتِ تے مِلے نہی ہر رؤلُ ۔
ਜਿਨ ਧਿਆਇਆ ਹਿਰਦੈ ਦਿਨਸੁ ਰਾਤਿ ਤੇ ਮਿਲੇ ਨਹੀ ਹਰਿ ਰੋਲੁ ॥
وڈبھاگی سنّگت مِلیَے گُر سِتگُر پؤُرا بؤلُ ۔
ਵਡਭਾਗੀ ਸੰਗਤਿ ਮਿਲੈ ਗੁਰ ਸਤਿਗੁਰ ਪੂਰਾ ਬੋਲੁ ॥
سبھِ دِھیاوہُ نر نارائِنو نارائِنو جِتُ چؤُکا جم جھگڑُ جھگوُلُ ۔۔۱۲۔۔
ਸਭਿ ਧਿਆਵਹੁ ਨਰ ਨਾਰਾਇਣੋ ਨਾਰਾਇਣੋ ਜਿਤੁ ਚੂਕਾ ਜਮ ਝਗੜੁ ਝਗੋਲੁ ॥੧੨॥
سلؤک م : ۴ ۔
ਸਲੋਕ ਮ ੪ ॥
ہر جن ہر ہر چئُدِیا سرُ سنّدِھیا گاوار ۔
ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥
نانک ہر جن ہر لِو اُبرے جِن سنّدِھیا تِسُ پھِر مار ۔۔۱۔۔
ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ ਸੰਧਿਆ ਤਿਸੁ ਫਿਰਿ ਮਾਰ ॥੧॥



م : ۴ ۔
ਮ ੪ ॥
اکھی پریم کسائیِیا ہر ہر نامُ پِکھنّن ۔
ਅਖੀ ਪ੍ਰੇਮਿ ਕਸਾਈਆ ਹਰਿ ਹਰਿ ਨਾਮੁ ਪਿਖੰਨ੍ਹ‍ਿ ॥
جے کر دوُجا دیکھدے جن نانک کڈھ دِچنّن ۔۔۲۔۔
ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨ੍ਹ‍ਿ ॥੨॥
پئُڑی ۔
ਪਉੜੀ ॥
جل تھل مہیئل پؤُرنو اپرنّپرُ سوئی ۔
ਜਲਿ ਥਲਿ ਮਹੀਅਲਿ ਪੂਰਨੋ ਅਪਰੰਪਰੁ ਸੋਈ ॥
جیئ جنّت پرتِپالدا جو کرے سُ ہوئی ۔
ਜੀਅ ਜੰਤ ਪ੍ਰਤਿਪਾਲਦਾ ਜੋ ਕਰੇ ਸੁ ਹੋਈ ॥
مات پِتا سُت بھرات میِت تِسُ بِنُ نہی کوئی ۔
ਮਾਤ ਪਿਤਾ ਸੁਤ ਭ੍ਰਾਤ ਮੀਤ ਤਿਸੁ ਬਿਨੁ ਨਹੀ ਕੋਈ ॥
گھٹِ گھٹِ انّتر رو رہیا جپیئہُ جن کوئی ۔
ਘਟਿ ਘਟਿ ਅੰਤਰਿ ਰਵਿ ਰਹਿਆ ਜਪਿਅਹੁ ਜਨ ਕੋਈ ॥

سگل جپہُ گوپال گن پرگٹُ سبھ لوئی = ۳۱=

ਸਗਲ ਜਪਹੁ ਗੋਪਾਲ ਗੁਨ ਪਰਗਟੁ ਸਭ ਲੋਈ ॥੧੩॥

سلوک م : ۴ =

ਸਲੋਕ ਮ ੪ ॥

گُرمکھ ملے سِ سجنا ہر پربھ پائیا رنگُ =

ਗੁਰਮੁਖਿ ਮਿਲੇ ਸਿ ਸਜਣਾ ਹਰਿ ਪ੍ਰਭ ਪਾਇਆ ਰੰਗੁ ॥

جن نانک نامُ سلاہِ توُ لُڑ لُڑ درگہِ ونّڑُ = ا=

ਜਨ ਨਾਨਕ ਨਾਮੁ ਸਲਾਹਿ ਤੂ ਲੁਡਿ ਲੁਡਿ ਦਰਗਹਿ ਵੰਞੁ ॥੧॥

م : ۴ =

ਮ ੪ ॥

ہر توُہیَے داتا سبھس دا سبھ جیئِ تُمارے =

ਹਰਿ ਤੂਹੈ ਦਾਤਾ ਸਭਸ ਦਾ ਸਭਿ ਜੀਅ ਤੁਮ੍ਹਾਰੇ ॥

سبھ تُدھیَے نو آرادھدے دانُ دیہِ پیارے =

ਸਭਿ ਤੁਧੈ ਨੋ ਆਰਾਧਦੇ ਦਾਨੁ ਦੇਹਿ ਪਿਆਰੇ ॥

ہر داتیَے داتار ہتھُ کڈھیا میہُ وُٹھا سیَسارے =

ਹਰਿ ਦਾਤੈ ਦਾਤਾਰਿ ਹਥੁ ਕਢਿਆ ਮੀਹੁ ਵੁਠਾ ਸੈਸਾਰੇ ॥

انّنُ جنّمیا کھیتی بھائو کر ہر نامُ سمارے =

ਅੰਨੁ ਜੰਮਿਆ ਖੇਤੀ ਭਾਉ ਕਰਿ ਹਰਿ ਨਾਮੁ ਸਮ੍ਹਾਰੇ ॥

جنُ نانکُ منّگیَے دانُ پربھ ہر نامُ ادھارے = ۲=

ਜਨੁ ਨਾਨਕੁ ਮੰਗੈ ਦਾਨੁ ਪ੍ਰਭ ਹਰਿ ਨਾਮੁ ਅਧਾਰੇ ॥੨॥

پئُڑی =

ਪਉੜੀ ॥

اِچھا من کی پوُرییئیَے جپیئیَے سکھ ساگرُ =

ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ ॥

ہر کے چرن ارادھیئہِ گر سبد رتناگرُ =

ਹਰਿ ਕੇ ਚਰਨ ਅਰਾਧੀਅਹਿ ਗੁਰ ਸਬਦਿ ਰਤਨਾਗਰੁ ॥

مِل سادھوُ سنّگ اُدھارُ ہوئے پھاٹیَے جم کاگرُ =

ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ ॥

جنم پدارتھُ جیتیئیَے جپ ہر بیَراگرُ =

ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ ॥

سبھ پوہُ سرن ستگُرُو کی بنسیَے دُکھ داگرُ ॥۱۴॥
ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੂਖ ਦਾਗਰੁ ॥੧੪॥
سلوک م : ۴ ॥
ਸਲੋਕ ਮ ੪ ॥
ہئو ڈھوُنّڈھیندی سجنا سجنُ میَڈے نالِ ॥
ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ ॥
جن نانک الکھُ ن لکھیئیَے گرمُکھ دیہہ دِکھالِ ॥۱॥
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ ॥੧॥
م : ۴ ॥
ਮ ੪ ॥
نانک پریت لائی تِن سچّیَے تِسُ بِنُ رہنُ ن جائی ॥
ਨਾਨਕ ਪ੍ਰੀਤਿ ਲਾਈ ਤਿਨਿ ਸਚੈ ਤਿਸੁ ਬਿਨੁ ਰਹਣੁ ਨ ਜਾਈ ॥
ستگرُ ملیَے ت پوُرا پائیئیَے ہر رس رسن رسائی ॥۲॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਹਰਿ ਰਸਿ ਰਸਨ ਰਸਾਈ ॥੨॥
پئُڑی ॥
ਪਉੜੀ ॥
کوئی گاوۓ کو سُنیَے کو اُچر سُناوۓ ॥
ਕੋਈ ਗਾਵੈ ਕੋ ਸੁਣੈ ਕੋ ਉਚਰਿ ਸੁਨਾਵੈ ॥
جنم جنم کی ملُ اُترۓ من چنّدیا پاوۓ ॥
ਜਨਮ ਜਨਮ ਕੀ ਮਲੁ ਉਤਰੈ ਮਨ ਚਿੰਦਿਆ ਪਾਵੈ ॥
آونُ جانا میٹیئیَے ہر کے گُن گاوۓ ॥
ਆਵਣੁ ਜਾਣਾ ਮੇਟੀਐ ਹਰਿ ਕੇ ਗੁਣ ਗਾਵੈ ॥
آپ ترہ سنّگی تراہ سبھ کُٹنّبُ تراوۓ ॥
ਆਪਿ ਤਰਹਿ ਸੰਗੀ ਤਰਾਹਿ ਸਭ ਕੁਟੰਬੁ ਤਰਾਵੈ ॥
جنُ نانکُ تسُ بلہارنیَے جو میرے ہر پربھ بھاوۓ ॥۱۵॥۱॥ سُدھُ ॥
ਜਨੁ ਨਾਨਕੁ ਤਿਸੁ ਬਲਿਹਾਰਣੈ ਜੋ ਮੇਰੇ ਹਰਿ ਪ੍ਰਭ ਭਾਵੈ ॥੧੫॥੧॥ ਸੁਧੁ ॥
راگُ کانڑا بانی نامدیو جیئو کی
ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ
اِکّ اونکار ستگر پرسادِ ॥
ੴ ਸਤਿਗੁਰ ਪ੍ਰਸਾਦਿ ॥

ایَسوٗ رام رائے انّترجامی ॥
ਐਸੋ ਰਾਮ ਰਾਇ ਅੰਤਰਜਾਮੀ ॥
جیَسے درپن ماہِ بدن پروانی ॥۱॥ رہاءُ ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥੧॥ ਰਹਾਉ ॥
بسیَے گھٹا گھٹ لیِپ ن چھیِپیَے ॥
ਬਸੈ ਘਟਾ ਘਟ ਲੀਪ ਨ ਛੀਪੈ ॥
بنّدھن مُکتا جاتُ ن دیِسیَے ॥۱॥
ਬੰਧਨ ਮੁਕਤਾ ਜਾਤੁ ਨ ਦੀਸੈ ॥੧॥
پانی ماہِ دیکھُ مُکھُ جیَسا ॥
ਪਾਨੀ ਮਾਹਿ ਦੇਖੁ ਮੁਖੁ ਜੈਸਾ ॥
نامے کوٗ سُیامی بیِٹھلُ ایَسا ॥۲॥۱॥
ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥

## (Page 1319) پنّنا ۱۳۱۹

راگُ کلِیان مہلا ۴
ਰਾਗੁ ਕਲਿਆਨ ਮਹਲਾ ੪
اِکّ اوئنّکار سِتنامُ کرتا پُرکھُ نربھءُ نرویَرُ اکال مۄُرتِ اجۄُنی سیَبھّن گر پ٘رسادِ ॥
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راما رم رامیَے انّتُ ن پائِیا ॥
ਰਾਮਾ ਰਮ ਰਾਮੈ ਅੰਤੁ ਨ ਪਾਇਆ ॥
ہم بارِک پ٘رتِپارے تُمرے توُ بڈ پُرکھُ پِتا میرا مائِیا ॥۱॥ رہاءُ ॥
ਹਮ ਬਾਰਿਕ ਪ੍ਰਤਿਪਾਰੇ ਤੁਮਰੇ ਤੂ ਬਡ ਪੁਰਖੁ ਪਿਤਾ ਮੇਰਾ ਮਾਇਆ ॥੧॥ ਰਹਾਉ ॥
ہرِ کے نام اسنّکھ اگم ہہِ اگم اگم ہرِ رائِیا ॥
ਹਰਿ ਕੇ ਨਾਮ ਅਸੰਖ ਅਗਮ ਹਹਿ ਅਗਮ ਅਗਮ ਹਰਿ ਰਾਇਆ ॥
گُنی گِیانی سُرتِ بہُ کیِنی اِکُ تِلُ نہی کیِمتِ پائِیا ॥۱॥
ਗੁਣੀ ਗਿਆਨੀ ਸੁਰਤਿ ਬਹੁ ਕੀਨੀ ਇਕੁ ਤਿਲੁ ਨਹੀ ਕੀਮਤਿ ਪਾਇਆ ॥੧॥
گوبِد گُن گوبِد سد گاوہِ گُن گوبِد انّتُ ن پائِیا ॥
ਗੋਬਿਦ ਗੁਣ ਗੋਬਿਦ ਸਦ ਗਾਵਹਿ ਗੁਣ ਗੋਬਿਦ ਅੰਤੁ ਨ ਪਾਇਆ ॥
توُ امِت اتولُ اپرنّپر سُیامی بہُ جپیِئیَے تھاہ ن پائِیا ॥۲॥
ਤੂ ਅਮਿਤਿ ਅਤੋਲੁ ਅਪਰੰਪਰ ਸੁਆਮੀ ਬਹੁ ਜਪੀਐ ਥਾਹ ਨ ਪਾਇਆ ॥੨॥

اُستِت کرہ تُمری جن مادھوَ گُن گاوہ ہر رائیا =
ਉਸਤਤਿ ਕਰਹਿ ਤੁਮਰੀ ਜਨ ਮਾਧੌ ਗੁਨ ਗਾਵਹਿ ਹਰਿ ਰਾਇਆ ॥
تُم جل نِدھ ہم مینے تُمرے تیرا انّت ن کتہوُ پائیا = ۳=
ਤੁਮ੍ ਜਲ ਨਿਧਿ ਹਮ ਮੀਨੇ ਤੁਮਰੇ ਤੇਰਾ ਅੰਤੁ ਨ ਕਤਹੂ ਪਾਇਆ ॥੩॥
جن کئو کِرپا کرہُ مدھسوُدن ہر دیوہُ نامُ جپائیا =
ਜਨ ਕਉ ਕਿ□ਪਾ ਕਰਹੁ ਮਧਸੂਦਨ ਹਰਿ ਦੇਵਹੁ ਨਾਮੁ ਜਪਾਇਆ ॥
میَے موُرکھ انّدھُلے نامُ ٹیک ہیَے جن نانک گُرمُکھ پائیا = ۴= ۱=
ਮੈ ਮੂਰਖ ਅੰਧੁਲੇ ਨਾਮੁ ਟੇਕ ਹੈ ਜਨ ਨਾਨਕ ਗੁਰਮੁਖਿ ਪਾਇਆ ॥੪॥੧॥
کلِیانُ مہلا ۴ =
ਕਲਿਆਨੁ ਮਹਲਾ ੪ ॥
ہر جنُ گُن گاوت ہسیا =
ਹਰਿ ਜਨੁ ਗੁਨ ਗਾਵਤ ਹਸਿਆ ॥
ہر ہر بھگت بنی مت گُرمت دھُر مستک پربھ لِکھیا = ۱= رہائو =
ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ ॥੧॥ ਰਹਾਉ ॥
گُر کے پگ سِمرئو دِنُ راتی من ہر ہر ہر بسیا =
ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥
ہر ہر ہر کیِرت جگ ساری گھس چنّدنُ جسُ گھسیا = ۱=
ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥੧॥
ہر جن ہر ہر ہر لِو لائی سبھ ساکت کھوج پئیا =
ਹਰਿ ਜਨ ਹਰਿ ਹਰਿ ਹਰਿ ਲਿਵ ਲਾਈ ਸਭਿ ਸਾਕਤ ਖੋਜਿ ਪਇਆ ॥
جِئو کِرت سنّجوگ چلِئو نر نِنّدکُ پگُ ناگن چھُہ جلیا = ۲=
ਜਿਉ ਕਿਰਤ ਸੰਜੋਗਿ ਚਲਿਓ ਨਰ ਨਿੰਦਕੁ ਪਗੁ ਨਾਗਨਿ ਛੁਹਿ ਜਲਿਆ ॥੨॥
جن کے تُم ہر راکھے سُیامی تُم جُگ جُگ جن رکھیا =
ਜਨ ਕੇ ਤੁਮ੍ ਹਰਿ ਰਾਖੇ ਸੁਆਮੀ ਤੁਮ੍ ਜੁਗਿ ਜੁਗਿ ਜਨ ਰਖਿਆ ॥
کہا بھئیا دیَت کری بکھیلی سبھ کر کر جھر پریا = ۳=
ਕਹਾ ਭਇਆ ਦੈਤਿ ਕਰੀ ਬਖੀਲੀ ਸਭ ਕਰਿ ਕਰਿ ਝਰਿ ਪਰਿਆ ॥੩॥
جیتے جیِئ جنّت پربھ کیِئے سبھ کالیَے مُکھ گرسیا =
ਜੇਤੇ ਜੀਅ ਜੰਤ ਪ੍ਰਭਿ ਕੀਏ ਸਭਿ ਕਾਲੈ ਮੁਖਿ ਗ੍ਰਸਿਆ ॥
ہر جن ہر ہر ہر پربھ راکھے جن نانک سرن پئیا = ۴= ۲=
ਹਰਿ ਜਨ ਹਰਿ ਹਰਿ ਹਰਿ ਪ੍ਰਭਿ ਰਾਖੇ ਜਨ ਨਾਨਕ ਸਰਨਿ ਪਇਆ ॥੪॥੨॥

کلیان مہلا ۴ ॥
ਕਲਿਆਨ ਮਹਲਾ ੪ ॥

پنّنا ۱۳۲۰ (Page 1320)

میرے من جپُ جپِ جگنّناتھے ॥
ਮੇਰੇ ਮਨ ਜਪੁ ਜਪਿ ਜਗੰਨਾਥੇ ॥
گر اُپدیس ہر نامُ دھیائیو سبھ کِلبِکھ دکھ لاتھے ॥۱॥ رہائو ॥
ਗੁਰ ਉਪਦੇਸਿ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਦੁਖ ਲਾਥੇ ॥੧॥ ਰਹਾਉ ॥
رسنا ایک جسُ گائے ن ساکیَے بہُ کیِجیَے بہُ رسُنتھے ॥
ਰਸਨਾ ਏਕ ਜਸੁ ਗਾਇ ਨ ਸਾਕੈ ਬਹੁ ਕੀਜੈ ਬਹੁ ਰਸੁਨਥੇ ॥
بار بار کھِنُ پل سبھ گاوہِ گن کہِ ن سکہِ پربھ تُمنتھے ॥۱॥
ਬਾਰ ਬਾਰ ਖਿਨੁ ਪਲ ਸਭਿ ਗਾਵਹਿ ਗੁਨ ਕਹਿ ਨ ਸਕਹਿ ਪ੍ਰਭ ਤੁਮਨਥੇ ॥੧॥
ہم بہُ پریت لگی پربھ سُیامی ہم لوچہ پربھُ دِکھنتھے ॥
ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ ॥
تُم بڈ داتے جیئ جیئن کے تُم جانہُ ہم برتھے ॥۲॥
ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ ॥੨॥
کوئی مارگُ پنّتھُ بتاوۓ پربھ کا کہُ تِن کئو کِیا دِنتھے ॥
ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ ਕਹੁ ਤਿਨ ਕਉ ਕਿਆ ਦਿਨਥੇ ॥
سبھُ تنُ منُ ارپئو ارپ اراپئو کوئی میلیَے پربھ مِلتھے ॥۳॥
ਸਭੁ ਤਨੁ ਮਨੁ ਅਰਪਉ ਅਰਪਿ ਅਰਾਪਉ ਕੋਈ ਮੇਲੈ ਪ੍ਰਭ ਮਿਲਥੇ ॥੩॥
ہرکے گن بہُت بہُت بہُ سوبھا ہم تُچھ کر کر برنتھے ॥
ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ ॥
ہمری مت وسگت پربھ تُمرے جن نانک کے پربھ سمرتھے ॥۴॥۳॥
ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ ॥੪॥੩॥
کلیان مہلا ۴ ॥
ਕਲਿਆਨ ਮਹਲਾ ੪ ॥
میرے من جپ ہر گن اکتھ سُنتھئی ॥
ਮੇਰੇ ਮਨ ਜਪਿ ਹਰਿ ਗੁਨ ਅਕਥ ਸੁਨਥਈ ॥
دھرمُ ارتھُ سبھُ کامُ موکھُ ہیَے جن پیِچھیَے لگ پھرتھئی ॥۱॥ رہائو ॥
ਧਰਮੁ ਅਰਥੁ ਸਭੁ ਕਾਮੁ ਮੋਖੁ ਹੈ ਜਨ ਪੀਛੈ ਲਗਿ ਫਿਰਥਈ ॥੧॥ ਰਹਾਉ ॥

سو ہر ہر نامُ دِھیاوئے ہر جنُ جسُ بڈبھاگ متھئی ॥
ਸੋ ਹਰਿ ਹਰਿ ਨਾਮੁ ਧਿਆਵੈ ਹਰਿ ਜਨੁ ਜਿਸੁ ਬਡਭਾਗ ਮਥਈ ॥
جہ درگہ پربھُ لیکھا ماگیے تہ چھٹیے نامُ دِھیائتھئی ॥۱॥
ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹ ਛੁਟੈ ਨਾਮੁ ਧਿਆਇਥਈ ॥੧॥
ہمرے دوکھ بہُ جنم جنم کے دکھُ ہئُمیے میَلُ لگتھئی ॥
ਹਮਰੇ ਦੋਖ ਬਹੁ ਜਨਮ ਜਨਮ ਕੇ ਦੁਖੁ ਹਉਮੈ ਮੈਲੁ ਲਗਥਈ ॥
گُر دھارِ کِرپا ہر جلِ ناوائے سبھ کِلبِکھ پاپ گتھئی ॥۲॥
ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ ਸਭ ਕਿਲਬਿਖ ਪਾਪ ਗਥਈ ॥੨॥
جن کیے رِد انترِ پربھُ سُیامی جن ہر ہر نامُ بھجتھئی ॥
ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥
جہ انتی اؤسرُ آئے بنتُ ہیَے تہ راکھیَے نامُ ساتھئی ॥۳॥
ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ ॥੩॥
جن تیرا جسُ گاوہِ ہر ہر پربھ ہر جپِئو جگنّتھئی ॥
ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ ਹਰਿ ਜਪਿਓ ਜਗੰਨਥਈ ॥
جن نانک کے پربھ راکھے سُیامی ہم پاتھر رکھُ بُڈتھئی ॥۴॥۴॥
ਜਨ ਨਾਨਕ ਕੇ ਪ੍ਰਭ ਰਾਖੇ ਸੁਆਮੀ ਹਮ ਪਾਥਰ ਰਖੁ ਬੁਡਥਈ ॥੪॥੪॥
کلِیان مہلا ۴ ॥
ਕਲਿਆਨ ਮਹਲਾ ੪ ॥
ہمری چِتونی ہر پربھُ جانیَے ॥
ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ ॥
اؤرُ کوئی نِند کرئے ہر جن کی پربھُ تا کا کہیا اِکُ تِلُ نہی مانیَے ॥۱॥ رہائو ॥
ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ ॥੧॥ ਰਹਾਉ ॥
اؤر سبھ تیاگ سیوا کر اچُت جو سبھ تے اوُچ ٹھاکرُ بھگوانیَے ॥
ਅਉਰ ਸਭ ਤਿਆਗਿ ਸੇਵਾ ਕਰਿ ਅਚੁਤ ਜੋ ਸਭ ਤੇ ਊਚ ਠਾਕੁਰੁ ਭਗਵਾਨੈ ॥
ہر سیوا تے کالُ جوہ ن ساکیَے چرنی آئے پوئے ہر جانیَے ॥۱॥
ਹਰਿ ਸੇਵਾ ਤੇ ਕਾਲੁ ਜੋਹਿ ਨ ਸਾਕੈ ਚਰਨੀ ਆਇ ਪਵੈ ਹਰਿ ਜਾਨੈ ॥੧॥
جا کئو راکھ لیئے میرا سُیامی تا کئو سُمت دیئے پیَے کانیَے ॥
ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈ ਕਾਨੈ ॥
تا کئو کوئی اپر ن ساکیَے جا کی بھگت میرا پربھُ مانیَے ॥۲॥
ਤਾ ਕਉ ਕੋਈ ਅਪਰਿ ਨ ਸਾਕੈ ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥੨॥

ہر کے چوج وِڈان دیکھُ جن جو کھوٹا کھرا اِک نِمکھ پچھانیَے ॥
ਹਰਿ ਕੇ ਚੋਜ ਵਿਡਾਨ ਦੇਖੁ ਜਨ ਜੋ ਖੋਟਾ ਖਰਾ ਇਕ ਨਿਮਖ ਪਛਾਨੈ ॥
تا تے جن کئو اندُ بھئِیا ہیَے رِد سُدھ مِلے کھوٹے پچھُتانیَے ॥۳॥
ਤਾ ਤੇ ਜਨ ਕਉ ਅਨਦੁ ਭਇਆ ਹੈ ਰਿਦ ਸੁਧ ਮਿਲੇ ਖੋਟੇ ਪਛੁਤਾਨੈ ॥੩॥
تُم ہر داتے سمرتھ سُیامی اِکُ ماگئو تُجھ پاسہُ ہر دانیَے ॥
ਤੁਮ ਹਰਿ ਦਾਤੇ ਸਮਰਥ ਸੁਆਮੀ ਇਕੁ ਮਾਗਉ ਤੁਝ ਪਾਸਹੁ ਹਰਿ ਦਾਨੈ ॥
جن نانک کئو ہر کِرپا کر دیجیَے سد بسہِ رِدےَ موہ ہر چرانیَے ॥۴॥۵॥
ਜਨ ਨਾਨਕ ਕਉ ਹਰਿ ਕ੍ਰਿਪਾ ਕਰਿ ਦੀਜੈ ਸਦ ਬਸਹਿ ਰਿਦੈ ਮੋਹਿ ਹਰਿ ਚਰਾਨੈ ॥੪॥੫॥



کلِیان مہلا ۴ ॥
ਕਲਿਆਨ ਮਹਲਾ ੪ ॥
پربھ کیِجیَے کِرپا نِدھان ہم ہر گُن گاوہگے ॥
ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥
ہئو تُمری کرئو نِت آس پربھ موہ کب گل لاوہگے ॥۱॥ رہائو ॥
ਹਉ ਤੁਮਰੀ ਕਰਉ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ ॥੧॥ ਰਹਾਉ ॥
ہم بارِک مگدھ اِیان پِتا سمجھاوہگے ॥
ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
سُتُ کِھنُ کِھنُ بھُول بِگار جگت پِت بھاوہگے ॥۱॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥
جو ہر سُیامی تُم دیہُ سوئی ہم پاوہگے ॥
ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ ॥
موہ دُوجی ناہی ٹھئُر جِسُ پہِ ہم جاوہگے ॥۲॥
ਮੋਹਿ ਦੂਜੀ ਨਾਹੀ ਠਉਰ ਜਿਸੁ ਪਹਿ ਹਮ ਜਾਵਹਗੇ ॥੨॥
جو ہر بھاوہِ بھگت تِنا ہر بھاوہگے ॥
ਜੋ ਹਰਿ ਭਾਵਹਿ ਭਗਤ ਤਿਨਾ ਹਰਿ ਭਾਵਹਿਗੇ ॥
جوتی جوت مِلائے جوت رل جاوہگے ॥۳॥
ਜੋਤੀ ਜੋਤਿ ਮਿਲਾਇ ਜੋਤਿ ਰਲਿ ਜਾਵਹਗੇ ॥੩॥
ہر آپے ہوئے کِرپالُ آپ لِو لاوہگے ॥
ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵ ਲਾਵਹਿਗੇ ॥

جنُ نانکُ سرنِ دُیارِ ہرِ لاج رکھاوہِگے ॥੪॥੬॥
ਜਨੁ ਨਾਨਕੁ ਸਰਨਿ ਦੁਆਰਿ ਹਰਿ ਲਾਜ ਰਖਾਵਹਿਗੇ ॥੪॥੬॥
چھکا ١ ॥
ਛਕਾ ੧ ॥
کلِیانُ بھۄپالی مہلا ੪
ਕਲਿਆਨੁ ਭੋਪਾਲੀ ਮਹਲਾ ੪
اِکّ اۄنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
پاربرہمُ پرمیسرُ سُیامی دۄُکھ نِوارنُ نارائِنے ॥
ਪਾਰਬ੍ਰਹਮੁ ਪਰਮੇਸੁਰੁ ਸੁਆਮੀ ਦੂਖ ਨਿਵਾਰਣੁ ਨਾਰਾਇਣੇ ॥
سگل بھگت جاچہِ سُکھ ساگر بھو نِدھ ترن ہرِ چِنّتامنے ॥١॥ رہائو ॥
ਸਗਲ ਭਗਤ ਜਾਚਹਿ ਸੁਖ ਸਾਗਰ ਭਵ ਨਿਧਿ ਤਰਣ ਹਰਿ ਚਿੰਤਾਮਣੇ ॥੧॥ ਰਹਾਉ ॥
دیِن دئِیال جگدیِس دمۄدر ہرِ انّترجامی گۄبِنّدے ॥
ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥
تے نِربھئو جِن سریِرامُ دھِیائِیا گُرمت مُرارِ ہرِ مُکنّدے ॥١॥
ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ ਗੁਰਮਤਿ ਮੁਰਾਰਿ ਹਰਿ ਮੁਕੰਦੇ ॥੧॥
جگدیِسرُ چرن سرن جۄ آئے تے جن بھو نِدھ پارِ پرے ॥
ਜਗਦੀਸੁਰ ਚਰਨ ਸਰਨ ਜੋ ਆਏ ਤੇ ਜਨ ਭਵ ਨਿਧਿ ਪਾਰਿ ਪਰੇ ॥
بھگت جنا کی پیَج ہرِ راکھیَے جن نانک آپ ہرِ کِرپا کرے ॥٢॥١॥٧॥
ਭਗਤ ਜਨਾ ਕੀ ਪੈਜ ਹਰਿ ਰਾਖੈ ਜਨ ਨਾਨਕ ਆਪਿ ਹਰਿ ਕਿਰਪਾ ਕਰੇ ॥੨॥੧॥੭॥
راگُ کلِیانُ مہلا ۵ گھرُ ١
ਰਾਗੁ ਕਲਿਆਨੁ ਮਹਲਾ ੫ ਘਰੁ ੧
اِکّ اۄنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥
ہمارئے ایہ کِرپا کیِجیَے ॥
ਹਮਾਰੈ ਏਹ ਕਿਰਪਾ ਕੀਜੈ ॥
الِ مکرنّد چرن کمل سِئو منُ پھیرِ پھیرِ ریِجھیَے ॥١॥ رہائو ॥
ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ ॥੧॥ ਰਹਾਉ ॥
آن جلا سِئو کاجُ ن کچھوُئیَے ہرِ بوُنّد چاترِک کئو دیِجیَے ॥١॥
ਆਨ ਜਲਾ ਸਿਉ ਕਾਜੁ ਨ ਕਛੂਐ ਹਰਿ ਬੂੰਦ ਚਾਤ੍ਰਿਕ ਕਉ ਦੀਜੈ ॥੧॥

بِنُ مِلبے ناہی سنّتوکھا پیکھِ درسنُ نانکُ جیِجیَے ॥۲॥۱॥

ਬਿਨੁ ਮਿਲਬੇ ਨਾਹੀ ਸੰਤੋਖਾ ਪੇਖਿ ਦਰਸਨੁ ਨਾਨਕੁ ਜੀਜੈ ॥੨॥੧॥

کلِیان مہلا ۵ ॥

ਕਲਿਆਨ ਮਹਲਾ ੫ ॥

جاچِکُ نامُ جاچیَے جاچیَے ॥

ਜਾਚਿਕੁ ਨਾਮੁ ਜਾਚੈ ਜਾਚੈ ॥

سرب دھار سرب کے نائِک سُکھ سمُوہ کے داتے ॥۱॥ رہاءُ ॥

ਸਰਬ ਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥੧॥ ਰਹਾਉ ॥

کیتی کیتی مانّگنِ ماگیَے بھاونیِیا سو پائیِئیَے ॥۱॥

ਕੇਤੀ ਕੇਤੀ ਮਾਂਗਨਿ ਮਾਗੈ ਭਾਵਨੀਆ ਸੋ ਪਾਈਐ ॥੧॥

سپھل سپھل سپھل درسُ رے پرسِ پرسِ گُن گائیِئیَے ॥

ਸਫਲ ਸਫਲ ਸਫਲ ਦਰਸੁ ਰੇ ਪਰਸਿ ਪਰਸਿ ਗੁਨ ਗਾਈਐ ॥

نانک تت تت سِءُ مِلیِئیَے ہیِرےَ ہیِرُ بِدھائیِئیَے ॥۲॥۲॥

ਨਾਨਕ ਤਤ ਤਤ ਸਿਉ ਮਿਲੀਐ ਹੀਰੈ ਹੀਰੁ ਬਿਧਾਈਐ ॥੨॥੨॥



کلِیان مہلا ۵ ॥

ਕਲਿਆਨ ਮਹਲਾ ੫ ॥

میِرے لالن کی سوبھا ॥

ਮੇਰੇ ਲਾਲਨ ਕੀ ਸੋਭਾ ॥

سد نوتن من رنّگی سوبھا ॥۱॥ رہاءُ ॥

ਸਦ ਨਵਤਨ ਮਨ ਰੰਗੀ ਸੋਭਾ ॥੧॥ ਰਹਾਉ ॥

برہم مہیس سِدھ مُنِ اِنّدرا بھگتِ دانُ جسُ منّگی ॥۱॥

ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨੁ ਜਸੁ ਮੰਗੀ ॥੧॥

جوگ گِیان دھِیان سیکھناگیَے سگل جپہِ ترنّگی ॥

ਜੋਗ ਗਿਆਨ ਧਿਆਨ ਸੇਖਨਾਗੈ ਸਗਲ ਜਪਹਿ ਤਰੰਗੀ ॥

کہُ نانک سنّتن بلِہارےَ جو پربھ کے سد سنّگی ॥۲॥۳॥

ਕਹੁ ਨਾਨਕ ਸੰਤਨ ਬਲਿਹਾਰੈ ਜੋ ਪ੍ਰਭ ਕੇ ਸਦ ਸੰਗੀ ॥੨॥੩॥

کلِیان مہلا ۵ گھرُ ۲

ਕਲਿਆਨ ਮਹਲਾ ੫ ਘਰੁ ੨

اِکّ اؤنکار سِتگُر پرسادِ ॥
ੴ ਸਤਿਗੁਰ ਪ੍ਰਸਾਦਿ ॥

تیرےَ مانِ ہرِ ہرِ مانِ ॥
ਤੇਰੈ ਮਾਨਿ ਹਰਿ ਹਰਿ ਮਾਨਿ ॥

نیَن بیَن سرون سُنِئیَے انّگ انّگے سُکھ پرانِ ॥۱॥ رہائؤ ॥
ਨੈਨ ਬੈਨ ਸ੍ਰਵਨ ਸੁਨੀਐ ਅੰਗ ਅੰਗੇ ਸੁਖ ਪ੍ਰਾਨਿ ॥੧॥ ਰਹਾਉ ॥

اِت اُت دہ دِسِ رۄئؤ میر تِنہِ سمانِ ॥۱॥
ਇਤ ਉਤ ਦਹ ਦਿਸਿ ਰਵਿਓ ਮੇਰ ਤਿਨਹਿ ਸਮਾਨਿ ॥੧॥

جت کتا تت پیکھیِئیَے ہرِ پُرکھ پت پردھان ॥
ਜਤ ਕਤਾ ਤਤ ਪੇਖੀਐ ਹਰਿ ਪੁਰਖ ਪਤਿ ਪਰਧਾਨ ॥

سادھسنّگِ بھرم بھیَے مِٹے کتھے نانک برہم گِیان ॥۲॥۱॥۴॥
ਸਾਧਸੰਗਿ ਭ੍ਰਮ ਭੈ ਮਿਟੇ ਕਥੇ ਨਾਨਕ ਬ੍ਰਹਮ ਗਿਆਨ ॥੨॥੧॥੪॥

کلِیان مہلا ۵ ॥
ਕਲਿਆਨ ਮਹਲਾ ੫ ॥

گُن ناد دھُنِ انند بید ॥
ਗੁਨ ਨਾਦ ਧੁਨਿ ਅਨ ਦ ਬੇਦ ॥

کتھت سُنت مُنِ جنا مِلِ سنّت منڈلی ॥۱॥ رہائؤ ॥
ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ ॥੧॥ ਰਹਾਉ ॥

گِیان دھِیان مان دان من رسِک رسن نامُ جپت تہ پاپ کھنڈلی ॥۱॥
ਗਿਆਨ ਧਿਆਨ ਮਾਨ ਦਾਨ ਮਨ ਰਸਿਕ ਰਸਨ ਨਾਮੁ ਜਪਤ ਤਹ ਪਾਪ ਖੰਡਲੀ ॥੧॥

جۄگ جُگتِ گِیان بھُگتِ سُرتِ سبد تت بیتے جپُ تپُ اکھنّڈلی ॥
ਜੋਗ ਜੁਗਤਿ ਗਿਆਨ ਭੁਗਤਿ ਸੁਰਤਿ ਸਬਦ ਤਤ ਬੇਤੇ ਜਪੁ ਤਪੁ ਅਖੰਡਲੀ ॥

اۄتِ پۄتِ مِلِ جۄتِ نانک کچھوُ دُکھُ ن ڈنّڈلی ॥۲॥۲॥۵॥
ਓਤਿ ਪੋਤਿ ਮਿਲਿ ਜੋਤਿ ਨਾਨਕ ਕਛੂ ਦੁਖੁ ਨ ਡੰਡਲੀ ॥੨॥੨॥੫॥

کلِیانُ مہلا ۵ ॥
ਕਲਿਆਨੁ ਮਹਲਾ ੫ ॥

کئُنُ بِدھِ تا کی کہا کرئُ ॥
ਕਉਨੁ ਬਿਧਿ ਤਾ ਕੀ ਕਹਾ ਕਰਉ ॥

دھرت دھِیانُ گِیانُ سستر٘گِیا اجر پدُ کیَسے جرئُ ॥۱॥ رہائؤ ॥
ਧਰਤ ਧਿਆਨੁ ਗਿਆਨੁ ਸਸਤ੍ਰਗਿਆ ਅਜਰ ਪਦੁ ਕੈਸੇ ਜਰਉ ॥੧॥ ਰਹਾਉ ॥

بِسن مہیس سِدھ مُنِ اِنّدرا کیَے درِ سرنِ پرئُو ॥١॥

ਬਿਸਨ ਮਹੇਸ ਸਿਧ ਮੁਨਿ ਇੰਦ੍ਰਾ ਕੈ ਦਰਿ ਸਰਨਿ ਪਰਉ ॥੧॥

کاہوُ پہِ راجُ کاہوُ پہِ سُرگا کوٹِ مدھے مُکتِ کہئُو ॥

ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ ॥

کہُ نانک نام رسُ پائیِئَے سادھوُ چرن گہئُو ॥٢॥٣॥٦॥

ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ ॥੨॥੩॥੬॥

کلِیان مہلا ٥ ॥

ਕਲਿਆਨ ਮਹਲਾ ੫ ॥

پرانپتِ دئِیال پُرکھ پربھ سکھے ॥

ਪ੍ਰਾਨਪਤਿ ਦਇਆਲ ਪੁਰਖ ਪ੍ਰਭ ਸਖੇ ॥

گربھ جونِ کلِ کال جال دُکھ بِناسنُ ہرِ رکھے ॥١॥ رہائُو ॥

ਗਰਭ ਜੋਨਿ ਕਲਿ ਕਾਲ ਜਾਲ ਦੁਖ ਬਿਨਾਸਨੁ ਹਰਿ ਰਖੇ ॥੧॥ ਰਹਾਉ ॥

نام دھاری سرنِ تیری ॥

ਨਾਮ ਧਾਰੀ ਸਰਨਿ ਤੇਰੀ ॥

پربھ دئِیال ٹیک میری ॥١॥

ਪ੍ਰਭ ਦਇਆਲ ਟੇਕ ਮੇਰੀ ॥੧॥

اناتھ دیِن آسونّت ॥

ਅਨਾਥ ਦੀਨ ਆਸਵੰਤ ॥

نامُ سُیامی منہِ منّت ॥٢॥

ਨਾਮੁ ਸੁਆਮੀ ਮਨਹਿ ਮੰਤ ॥੨॥

تُجھ بِنا پربھ کِچھوُ ن جانوُ ॥

ਤੁਝ ਬਿਨਾ ਪ੍ਰਭ ਕਿਛੂ ਨ ਜਾਨੂ ॥

سرب جگ مہِ تُم پچھانوُ ॥٣॥

ਸਰਬ ਜੁਗ ਮਹਿ ਤੁਮ ਪਛਾਨੂ ॥੩॥

ہرِ منِ بسے نِسِ باسرو ॥

ਹਰਿ ਮਨਿ ਬਸੇ ਨਿਸਿ ਬਾਸਰੋ ॥

گوبِنّد نانک آسرو ॥٤॥٤॥٧॥

ਗੋਬਿੰਦ ਨਾਨਕ ਆਸਰੋ ॥੪॥੪॥੭॥

کلِیان مہلا ٥ ॥

ਕਲਿਆਨ ਮਹਲਾ ੫ ॥

مِن تِن جاپیئیَے بھگوان ॥
ਮਨਿ ਤਨਿ ਜਾਪੀਐ ਭਗਵਾਨ ॥
گُر پۄُرے سُپرسنّن بھئے سدا سۄُکھ کلِیان ॥۱॥ رہائو ॥
ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ ॥੧॥ ਰਹਾਉ ॥
سرب کارج سِدھِ بھئے گائے گُن گُپال ॥
ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥
مِلِ سادھسنّگتِ پربھۄُ سِمرے ناٹھِیا دُکھ کال ॥۱॥
ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੂਖ ਕਾਲ ॥੧॥
کرِ کِرپا پربھ میرِیا کرئو دِنُ ریَنِ سیو ॥
ਕਰਿ ਕਿਰਪਾ ਪ੍ਰਭ ਮੇਰਿਆ ਕਰਉ ਦਿਨੁ ਰੈਨਿ ਸੇਵ ॥

پنّنا ۳۲۳۱ (Page 1323)

نانک داس سرݨاگتی ہرِ پُرکھ پۄُرن دیو ॥۲॥۵॥۸॥
ਨਾਨਕ ਦਾਸ ਸਰਣਾਗਤੀ ਹਰਿ ਪੁਰਖ ਪੂਰਨ ਦੇਵ ॥੨॥੫॥੮॥
کلِیانُ مہلا ۵ ॥
ਕਲਿਆਨੁ ਮਹਲਾ ੫ ॥
پربھُ میرا انّترجامی جاݨُ ॥
ਪ੍ਰਭੁ ਮੇਰਾ ਅੰਤਰਜਾਮੀ ਜਾਣੁ ॥
کرِ کِرپا پۄُرن پرمیسر نِہچلُ سچُ سبدُ نیِسانُ ॥۱॥ رہائو ॥
ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ ॥੧॥ ਰਹਾਉ ॥
ہرِ بِنُ آن ن کوئی سمرتھُ تیری آس تیرا مِن تاݨُ ॥
ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ ॥
سرب گھٹا کے داتے سُیامی دیہِ سُ پہِرݨُ کھاݨُ ॥۱॥
ਸਰਬ ਘਟਾ ਕੇ ਦਾਤੇ ਸੁਆਮੀ ਦੇਹਿ ਸੁ ਪਹਿਰਣੁ ਖਾਣੁ ॥੧॥
سُرتِ مِت چتُرائی سۄبھا رۄُپُ رنّگُ دھنُ ماݨُ ॥
ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ ॥
سرب سۄُکھ آننّد نانک جپِ رام نامُ کلِیاݨُ ॥۲॥۶॥۹॥
ਸਰਬ ਸੂਖ ਆਨ ਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥੨॥੬॥੯॥
کلِیانُ مہلا ۵ ॥
ਕਲਿਆਨੁ ਮਹਲਾ ੫ ॥

ہر چرن سرن کلیان کرن ॥
ਹਰਿ ਚਰਨ ਸਰਨ ਕਲਿਆਨ ਕਰਨ ॥
پربھ نامُ پتت پاونو ॥۱॥ رہائو ॥
ਪ੍ਰਭ ਨਾਮੁ ਪਤਿਤ ਪਾਵਨੋ ॥੧॥ ਰਹਾਉ ॥
سادھسنگ جپ نسنگ جمکالُ تسُ ن کھاونو ॥۱॥
ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ ॥੧॥
مکت جگت انک سوکھ ہر بھگت لوئے ن لاونو ॥
ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ ॥
پربھ درس لبدھ داس نانک بہڑ جون ن دھاونو ॥۲॥۸॥۱۰॥
ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ ॥੨॥੮॥੧੦॥
کلیان مہلا ۴ اسٹپدیا ॥
ਕਲਿਆਨ ਮਹਲਾ ੪ ਅਸਟਪਦੀਆ ॥
اک اونکار ستگر پرساد ॥
ੴ ਸਤਿਗੁਰ ਪ੍ਰਸਾਦਿ ॥
راما رم رامو سن منُ بھیجیے ॥
ਰਾਮਾ ਰਮ ਰਾਮੋ ਸੁਨਿ ਮਨੁ ਭੀਜੈ ॥
ہر ہر نامُ انمرتُ رسُ میٹھا گرمت سہجے پیجیے ॥۱॥ رہائو ॥
ਹਰਿ ਹਰਿ ਨਾਮੁ ਅੰਮ੍ਰਿਤੁ ਰਸੁ ਮੀਠਾ ਗੁਰਮਤਿ ਸਹਜੇ ਪੀਜੈ ॥੧॥ ਰਹਾਉ ॥
کاسٹ مہ جئو ہیے بیسنترُ متھ سنجم کاڑھ کڈھیجیے ॥
ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥
رام نامُ ہیے جوت سبائی تتُ گرمت کاڑھ لئیجیے ॥۱॥
ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥੧॥
نئو درواج نوے در پھیکے رسُ انمرتُ دسوے چئیجیے ॥
ਨਉ ਦਰਵਾਜ ਨਵੇ ਦਰ ਫੀਕੇ ਰਸੁ ਅੰਮ੍ਰਿਤੁ ਦਸਵੇ ਚੁਈਜੈ ॥
کرپا کرپا کرپا کر پیارے گر سبدی ہر رسُ پیجیے ॥۲॥
ਕ੍ਰਿਪਾ ਕ੍ਰਿਪਾ ਕਿਰਪਾ ਕਰਿ ਪਿਆਰੇ ਗੁਰ ਸਬਦੀ ਹਰਿ ਰਸੁ ਪੀਜੈ ॥੨॥
کائیا نگرُ نگرُ ہیے نیکو وچ سئدا ہر رسُ کیجیے ॥
ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥
رتن لال امول امولک ستگر سیوا لیجیے ॥۳॥
ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥੩॥

سِتگُرُ اگمُ اگمُ ہیَے ٹھاکُرُ بھرِ ساگر بھگتِ کریِجیَے =
ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥
کِرپا کِرپا کرِ دیِن ہم سارِنّگ اِک بوُنّد نامُ مُکھِ دیِجیَے =۴=
ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ ॥੪॥
لالنُ لالُ لالُ ہیَے رنّگنُ منُ رنّگن کئُ گُر دیِجیَے =
ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ ॥
رام رام رام رنّگِ راتے رس رسِک گٹک نِت پیِجیَے =۵=
ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ ॥੫॥
بسُدھا سپت دیِپ ہیَے ساگر کڈھِ کنّچنُ کاڈھِ دھریِجیَے =
ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥
میرے ٹھاکُر کے جن اِنہُ ن باچھہِ ہرِ ماگہِ ہرِ رسُ دیِجیَے =۶=
ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥੬॥
ساکت نر پرانی سد بھوُکھے نِت بھوُکھن بھوُکھ کریِجیَے =
ਸਾਕਤ ਨਰ ਪ੍ਰਾਨੀ ਸਦ ਭੂਖੇ ਨਿਤ ਭੂਖਨ ਭੂਖ ਕਰੀਜੈ ॥
دھاوتُ دھاءِ دھاوہِ پ٘ریِتِ مائِیا لکھ کوسن کئُ بِتھِ دیِجیَے =۷=
ਧਾਵਤੁ ਧਾਇ ਧਾਵਹਿ ਪ੍ਰੀਤਿ ਮਾਇਆ ਲਖ ਕੋਸਨ ਕਉ ਬਿਥਿ ਦੀਜੈ ॥੭॥
ہرِ ہرِ ہرِ ہرِ ہرِ جن اوُتم کِیا اُپما تِن دیِجیَے =
ਹਰਿ ਹਰਿ ਹਰਿ ਹਰਿ ਹਰਿ ਜਨ ਊਤਮ ਕਿਆ ਉਪਮਾ ਤਿਨ੍ਹ ਦੀਜੈ ॥



رام نام تُلِ ائُرُ ن اُپما جن نانک کِرپا کریِجیَے =۸=۱=
ਰਾਮ ਨਾਮ ਤੁਲਿ ਅਉਰੁ ਨ ਉਪਮਾ ਜਨ ਨਾਨਕ ਕ੍ਰਿਪਾ ਕਰੀਜੈ ॥੮॥੧॥
کلِیان مہلا ۴ =
ਕਲਿਆਨ ਮਹਲਾ ੪ ॥
رام گُرُ پارسُ پرسُ کریِجیَے =
ਰਾਮ ਗੁਰੁ ਪਾਰਸੁ ਪਰਸੁ ਕਰੀਜੈ ॥
ہم نِرگُنی منوُر اتِ پھیِکے مِلِ سِتگُر پارسُ کیِجیَے =۱= رہائُ =
ਹਮ ਨਿਰਗੁਣੀ ਮਨੂਰ ਅਤਿ ਫੀਕੇ ਮਿਲਿ ਸਤਿਗੁਰ ਪਾਰਸੁ ਕੀਜੈ ॥੧॥ ਰਹਾਉ ॥
سُرگ مُکتِ بیَکُنّٹھ سبھِ بانّچھہِ نِتِ آسا آس کریِجیَے =
ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥

ہِر درسن کے جن مُکت ن مانگہِ مِل درسن ترِپت منُ دھیِجیَے = ۱=
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥੧॥

مائِیا موہُ سبلُ ہیَے بھاری موہُ کالکھ داگ لگیِجیَے =
ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ ॥

میرے ٹھاکُر کے جن اِلپت ہیَے مُکتے جِئُو مُرگائی پنّکُ ن بھیِجیَے = ۲=
ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ ॥੨॥

چنّدن واسُ بھُئِئنّگم ویڑی کِو مِلیِئیَے چنّدنُ لیِجیَے =
ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥

کاڈِھ کھڑگُ گُر گِیانُ کرارا بِکھُ چھیدِ چھیدِ رسُ پیِجیَے = ۳=
ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥੩॥

آنِ آنِ سمدھا بہُ کیِنی پلُ بیَسنّتر بھسم کریِجیَے =
ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥

مہا اُگر پاپ ساکت نر کیِنے مِل سادھوُ لوُکی دیِجیَے = ۴=
ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥੪॥

سادھوُ سادھ سادھ جن نیِکے جِن انّترِ نامُ دھریِجیَے =
ਸਾਧੂ ਸਾਧ ਸਾਧ ਜਨ ਨੀਕੇ ਜਿਨ ਅੰਤਰਿ ਨਾਮੁ ਧਰੀਜੈ ॥

پرس نِپرسُ بھئے سادھوُ جن جنُ ہِر بھگوانُ دِکھیِجیَے = ۵=
ਪਰਸ ਨਿਪਰਸੁ ਭਏ ਸਾਧੂ ਜਨ ਜਨੁ ਹਰਿ ਭਗਵਾਨੁ ਦਿਖੀਜੈ ॥੫॥

ساکت سوُتُ بہُ گُرجھی بھرِیا کِئُو کرِ تانُ تنیِجیَے =
ਸਾਕਤ ਸੂਤੁ ਬਹੁ ਗੁਰਝੀ ਭਰਿਆ ਕਿਉ ਕਰਿ ਤਾਨੁ ਤਨੀਜੈ ॥

تنّتُ سوُتُ کِچھُ نِکسیَے ناہی ساکت سنّگُ ن کیِجیَے = ۶=
ਤੰਤੁ ਸੂਤੁ ਕਿਛੁ ਨਿਕਸੈ ਨਾਹੀ ਸਾਕਤ ਸੰਗੁ ਨ ਕੀਜੈ ॥੬॥

ستِگُر سادھسنّگت ہیَے نیِکی مِل سنّگت رامُ رویِجیَے =
ਸਤਿਗੁਰ ਸਾਧਸੰਗਤਿ ਹੈ ਨੀਕੀ ਮਿਲਿ ਸੰਗਤਿ ਰਾਮੁ ਰਵੀਜੈ ॥

انّترِ رتن جویہر مانک گُر کِرپا تے لیِجیَے = ۷=
ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ ॥੭॥

میرا ٹھاکُرُ وڈا وڈا ہیَے سُیامی ہم کِئُو کرِ مِلہ مِلیِجیَے =
ਮੇਰਾ ਠਾਕੁਰੁ ਵਡਾ ਵਡਾ ਹੈ ਸੁਆਮੀ ਹਮ ਕਿਉ ਕਰਿ ਮਿਲਹ ਮਿਲੀਜੈ ॥

نانک میل مِلائے گُرُ پوُرا جن کئُو پوُرنُ دیِجیَے = ۸= ۲=
ਨਾਨਕ ਮੇਲਿ ਮਿਲਾਏ ਗੁਰੁ ਪੂਰਾ ਜਨ ਕਉ ਪੂਰਨੁ ਦੀਜੈ ॥੮॥੨॥

کلِیانُ مہلا ۴ ॥
ਕਲਿਆਨੁ ਮਹਲਾ ੪ ॥
راما رم رامئو رامُ رویِجَیّے ॥
ਰਾਮਾ ਰਮ ਰਾਮੋ ਰਾਮੁ ਰਵੀਜੈ ॥
سادھوُ سادھ سادھ جن نیِکے مِل سادھوُ ہر رنگُ کیِجَیّے ॥۱॥ رہائو ॥
ਸਾਧੂ ਸਾਧ ਸਾਧ ਜਨ ਨੀਕੇ ਮਿਲਿ ਸਾਧੂ ਹਰਿ ਰੰਗੁ ਕੀਜੈ ॥੧॥ ਰਹਾਉ ॥
جیِئ جنّت سبھُ جگُ ہیَے جیتا منُ ڈولت ڈول کریِجَیّے ॥
ਜੀਅ ਜੰਤ ਸਭੁ ਜਗੁ ਹੈ ਜੇਤਾ ਮਨੁ ਡੋਲਤ ਡੋਲ ਕਰੀਜੈ ॥
کِرپا کِرپا کر سادھُ مِلاوہُ جگُ تھنّمن کئو تھنّمُ دیِجَیّے ॥۱॥
ਕ੍ਰਿਪਾ ਕ੍ਰਿਪਾ ਕਰਿ ਸਾਧੁ ਮਿਲਾਵਹੁ ਜਗੁ ਥੰਮਨ ਕਉ ਥੰਮੁ ਦੀਜੈ ॥੧॥
بسُدھا تلیَے تلیَے سبھ اوُپر مِل سادھوُ چرن رُلیِجَیّے ॥
ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥
اَت اوُتم اَت اوُتم ہوٗوہُ سبھ سِسٹ چرن تل دیِجَیّے ॥۲॥
ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥੨॥
گُرمُکھ جوٗت بھلی سِو نیِکی آن پانی سکت بھریِجَیّے ॥
ਗੁਰਮੁਖਿ ਜੋਤਿ ਭਲੀ ਸਿਵ ਨੀਕੀ ਆਨਿ ਪਾਨੀ ਸਕਤਿ ਭਰੀਜੈ ॥
میَندنّت نِکسے گُر بچنی سارُ چب چب ہر رسُ پیِجَیّے ॥۳॥
ਮੈਨਦੰਤ ਨਿਕਸੇ ਗੁਰ ਬਚਨੀ ਸਾਰੁ ਚਬਿ ਚਬਿ ਹਰਿ ਰਸੁ ਪੀਜੈ ॥੩॥
رام نام انگرہُ بہُ کیِیا گُر سادھوُ پُرکھ مِلیِجَیّے ॥
ਰਾਮ ਨਾਮ ਅਨੁਗ੍ਰਹੁ ਬਹੁ ਕੀਆ ਗੁਰ ਸਾਧੂ ਪੁਰਖ ਮਿਲੀਜੈ ॥
گُن رام نام بِستھیِرن کیِئے ہر سگل بھون جسُ دیِجَیّے ॥۴॥
ਗੁਨ ਰਾਮ ਨਾਮ ਬਿਸਥੀਰਨ ਕੀਏ ਹਰਿ ਸਗਲ ਭਵਨ ਜਸੁ ਦੀਜੈ ॥੪॥
سادھوُ سادھ سادھ من پریِتم بِنُ دیکھے رہ ن سکیِجَیّے ॥
ਸਾਧੂ ਸਾਧ ਸਾਧ ਮਨਿ ਪ੍ਰੀਤਮ ਬਿਨੁ ਦੇਖੇ ਰਹਿ ਨ ਸਕੀਜੈ ॥
جِئو جل میِن جل جل پریِت ہیَے کِھنُ جل بِنُ پھوُٹ مریِجَیّے ॥۵॥
ਜਿਉ ਜਲ ਮੀਨ ਜਲ  ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ ॥੫॥



مہا ابھاگ ابھاگ ہیَے جِن کے تِن سادھوُ دھوُر ن پیِجَیّے ॥
ਮਹਾ ਅਭਾਗ ਅਭਾਗ ਹੈ ਜਿਨ ਕੇ ਤਿਨ ਸਾਧੂ ਧੂਰਿ ਨ ਪੀਜੈ ॥

ِتنا ِتسنا جلت جلت نہی بُوجھہِ ڈنّڈُ دھرم رائے کا دِیجیَے = ٦=
ਤਿਨਾ ਤਿਸਨਾ ਜਲਤ ਜਲਤ ਨਹੀ ਬੂਝਹਿ ਡੰਡੁ ਧਰਮ ਰਾਇ ਕਾ ਦੀਜੈ ॥੬॥
سبھِ تِیرتھ برت جگ پُنّن کیئے ہِوےَ گاِل گاِل تنُ چھیِجیَے =
ਸਭਿ ਤੀਰਥ ਬਰਤ ਜਗ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ ॥
اتُلا توٗلُ رام نامُ ہیَے گُرمِت کوٗ پُجیَے ن توٗل تُلِیجیَے = ٧=
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੁਜੈ ਨ ਤੋਲ ਤੁਲੀਜੈ ॥੭॥
تو گُن برہم برہم توٗ جانہِ جن نانک سرِن پرِیجیَے =
ਤਵ ਗੁਨ ਬ੍ਰਹਮ ਬ੍ਰਹਮ ਤੂ ਜਾਨਹਿ ਜਨ ਨਾਨਕ ਸਰਨਿ ਪਰੀਜੈ ॥
توٗ جل ِندھِ مِین ہم تیرے کِر ِکرپا سنّگِ رکھِیجیَے = ٨= ٣=
ਤੂ ਜਲ ਨਿਧਿ ਮੀਨ ਹਮ ਤੇਰੇ ਕਰਿ ਕਿਰਪਾ ਸੰਗਿ ਰਖੀਜੈ ॥੮॥੩॥
کِلیان مہلا ۴ =
ਕਲਿਆਨ ਮਹਲਾ ੪ ॥
راما رم راموٗ پوٗج کرِیجیَے =
ਰਾਮਾ ਰਮ ਰਾਮੋ ਪੂਜ ਕਰੀਜੈ ॥
منُ تنُ ارِپ دھرئو سبھُ آگیَے رسُ گُرمِت ِگیانُ ِدرڑِیجیَے = ١= رہائو =
ਮਨੁ ਤਨੁ ਅਰਪਿ ਧਰਉ ਸਭੁ ਆਗੈ ਰਸੁ ਗੁਰਮਤਿ ਗਿਆਨੁ ਦ੍ਰਿੜੀਜੈ ॥੧॥ ਰਹਾਉ ॥
برہم نام گُنؚ ساکھ ترۄور ِنت چُنِ چُنِ پوٗج کرِیجیَے =
ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ ॥
آتم دیئو دیئو ہیَے آتمُ ِرس لاگیَے پوٗج کرِیجیَے = ١=
ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥੧॥
ِببیک بُدھِ سبھ جگ مہِ ِنرمل ِبچِر ِبچِر رسُ پِیجیَے =
ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ ॥
گُر پرسادِ پدارتھُ پائِیا ستِگُر کئو اِہُ منُ دِیجیَے = ٢=
ਗੁਰ ਪਰਸਾਦਿ ਪਦਾਰਥੁ ਪਾਇਆ ਸਤਿਗੁਰ ਕਉ ਇਹੁ ਮਨੁ ਦੀਜੈ ॥੨॥
ِنرموٗلکُ اِت ہیِروٗ نیِکوٗ ہیِرےَ ہیِرُ ِبدھِیجیَے =
ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ ॥
منُ موٗتی سالُ ہیَے گُر سبدی ِجتُ ہیِرا پرِکھ لئِیجیَے = ٣=
ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥੩॥
سنّگِت سنّت سنّگِ لِگ اوُچے ِجئو پِیپ پلاس کھائے لِیجیَے =
ਸੰਗਤਿ ਸੰਤ ਸੰਗਿ ਲਗਿ ਊਚੇ ਜਿਉ ਪੀਪ ਪਲਾਸ ਖਾਇ ਲੀਜੈ ॥

سبھ نر مہہ پرانی اوُتمُ ہوٗوئے رام نامیَے باسُ بسیِجیَیے = ۴=

ਸਭ ਨਰ ਮਹਿ ਪ੍ਰਾਨੀ ਊਤਮੁ ਹੋਵੈ ਰਾਮ ਨਾਮੈ ਬਾਸੁ ਬਸੀਜੈ ॥੪॥

نِرمل نِرمل کرم بہُ کیِنے نِت ساکھا ہری جڑیِجیَیے =

ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ ॥

دھرمُ پھلُ پھلُ گُرِ گِیانُ دِرڑائیا بہکار باسُ جگِ دیِجیَیے = ۵=

ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ ॥੫॥

ایک جوٗتِ ایکو منِ وسیا سبھ برہم دِرسٹِ اِکُ کیِجیَیے =

ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ ॥

آتم رامُ سبھ ایکیَے ہیَے پسرے سبھ چرن تلے سِرُ دیِجیَیے = ٦=

ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ ॥੬॥

نام بِنا نکٹے نر دیکھہُ تِن گھسِ گھسِ ناک وڈھیِجیَیے =

ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ ॥

ساکت نر اہنّکاری کہیِئہِ بِنُ ناوئے دِھرگُ جیِویِجیَیے = ۷=

ਸਾਕਤ ਨਰ ਅਹੰਕਾਰੀ ਕਹੀਅਹਿ ਬਿਨੁ ਨਾਵੈ ਧ੍ਰਿਗੁ ਜੀਵੀਜੈ ॥੭॥

جب لگُ ساسُ ساسُ من انّترِ تتُ بیگل سرنِ پریِجیَیے =

ਜਬ ਲਗੁ ਸਾਸੁ ਸਾਸੁ ਮਨ ਅੰਤਰਿ ਤਤੁ ਬੇਗਲ ਸਰਨਿ ਪਰੀਜੈ ॥

نانک کِرپا کِرپا کرِ دھارہُ میَے سادھوٗ چرن پکھیِجیَیے = ۸= ۴=

ਨਾਨਕ ਕਿ□ਪਾ ਕਿ□ਪਾ ਕਰਿ ਧਾਰਹੁ ਮੈ ਸਾਧੂ ਚਰਨ ਪਖੀਜੈ ॥੮॥੪॥

کلِیان مہلا ۴ =

ਕਲਿਆਨ ਮਹਲਾ ੪ ॥

راما میَے سادھوٗ چرن دھُویِجیَیے =

ਰਾਮਾ ਮੈ ਸਾਧੂ ਚਰਨ ਧੁਵੀਜੈ ॥

کِلبِکھ دہن ہوٗہِ کھِن انّترِ میرے ٹھاکُر کِرپا کیِجیَیے = ۱= رہائو =

ਕਿਲਬਿਖ ਦਹਨ ਹੋਹਿ ਖਿਨ ਅੰਤਰਿ ਮੇਰੇ ਠਾਕੁਰ ਕਿਰਪਾ ਕੀਜੈ ॥੧॥ ਰਹਾਉ ॥

منّگت جن دیِن کھرے درِ ٹھاڈھے اتِ ترسن کئو دانُ دیِجیَیے =

ਮੰਗਤ ਜਨ ਦੀਨ ਖਰੇ ਦਰਿ ਠਾਢੇ ਅਤਿ ਤਰਸਨ ਕਉ ਦਾਨੁ ਦੀਜੈ ॥

تراہِ تراہِ سرنِ پربھ آئے موٗ کئو گُرمتِ نامُ دِرڑیِجیَیے = ۱=

ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ ॥੧॥

کام کروٗدھُ نگر مہہ سبلا نِت اُٹھِ اُٹھِ جوٗجھُ کریِجیَیے =

ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ ॥

انّگیکار ُ کرہ ُ رکھ لیوہ ُ گر پؤُرا کاڑھ کڈھیِجیَے ॥۲॥
ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ ॥੨॥
انّترِ اگنِ سبل اتِ بِکھیا ہِو سیِتلُ سبدُ گر دیِجیَے ॥
ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥

(Page 1326) پنّنا ۱۳۲۶

تنِ منِ سانّتِ ہوئِ ادھکائی روگُ کاٹیَے سؤُکھِ سویِجیَے ॥۳॥
ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥੩॥
جِئُ سؤُرجُ کِرنِ رویا سرب ٹھائی سبھ گھٹِ گھٹِ رامُ رویِجیَے ॥
ਜਿਉ ਸੂਰਜੁ ਕਿਰਣਿ ਰਵਿਆ ਸਰਬ ਠਾਈ ਸਭ ਘਟਿ ਘਟਿ ਰਾਮੁ ਰਵੀਜੈ ॥
سادھؤُ سادھ مِلے رسُ پاوےَ تتُ نِج گھرِ بیَٹھیا پیِجیَے ॥۴॥
ਸਾਧੂ ਸਾਧ ਮਿਲੇ ਰਸੁ ਪਾਵੈ ਤਤੁ ਨਿਜ ਘਰਿ ਬੈਠਿਆ ਪੀਜੈ ॥੪॥
جن کئُ پ٘ریِتِ لگی گر سیتی جِئُ چکوی دیکھِ سؤُریِجیَے ॥
ਜਨ ਕਉ ਪ੍ਰੀਤਿ ਲਗੀ ਗੁਰ ਸੇਤੀ ਜਿਉ ਚਕਵੀ ਦੇਖਿ ਸੂਰੀਜੈ ॥
نِرکھت نِرکھت ریَنِ سبھ نِرکھی مُکھُ کاڈھیَے انّم٘رِتُ پیِجیَے ॥۵॥
ਨਿਰਖਤ ਨਿਰਖਤ ਰੈਨਿ ਸਭ ਨਿਰਖੀ ਮੁਖੁ ਕਾਢੈ ਅੰਮ੍ਰਿਤੁ ਪੀਜੈ ॥੫॥
ساکت سُیان کہیِئہِ بہُ لوبھی بہُ دُرمتِ میَلُ بھریِجیَے ॥
ਸਾਕਤ ਸੁਆਨ ਕਹੀਅਹਿ ਬਹੁ ਲੋਭੀ ਬਹੁ ਦੁਰਮਤਿ ਮੈਲੁ ਭਰੀਜੈ ॥
آپن سُیائِ کرہِ بہُ باتا تِنا کا وِساہُ کِیا کیِجیَے ॥۶॥
ਆਪਨ ਸੁਆਇ ਕਰਹਿ ਬਹੁ ਬਾਤਾ ਤਿਨਾ ਕਾ ਵਿਸਾਹੁ ਕਿਆ ਕੀਜੈ ॥੬॥
سادھؤُ سادھ سرنِ مِلِ سنّگتِ جِتُ ہرِ رسُ کاڑھ کڈھیِجیَے ॥
ਸਾਧੂ ਸਾਧ ਸਰਨਿ ਮਿਲਿ ਸੰਗਤਿ ਜਿਤੁ ਹਰਿ ਰਸੁ ਕਾਢਿ ਕਢੀਜੈ ॥
پرئُپکار بولہِ بہُ گُنیِیا مُکھِ سنّت بھگت ہرِ دیِجیَے ॥۷॥
ਪਰਉਪਕਾਰ ਬੋਲਹਿ ਬਹੁ ਗੁਣੀਆ ਮੁਖਿ ਸੰਤ ਭਗਤ ਹਰਿ ਦੀਜੈ ॥੭॥
تؤُ اگم دئِیال دئِیا پتِ داتا سبھ دئِیا دھارِ رکھِ لیِجیَے ॥
ਤੂ ਅਗਮ ਦਇਆਲ ਦਇਆ ਪਤਿ ਦਾਤਾ ਸਭ ਦਇਆ ਧਾਰਿ ਰਖਿ ਲੀਜੈ ॥
سرب جیِء جگجیِونُ ایکو نانک پ٘رتِپال کریِجیَے ॥۸॥۵॥
ਸਰਬ ਜੀਅ ਜਗਜੀਵਨੁ ਏਕੋ ਨਾਨਕ ਪ੍ਰਤਿਪਾਲ ਕਰੀਜੈ ॥੮॥੫॥
کلِیانُ مہلا ۴ ॥
ਕਲਿਆਨੁ ਮਹਲਾ ੪ ॥

راما ہم داسن داس کریجّیے =

ਰਾਮਾ ਹਮ ਦਾਸਨ ਦਾਸ ਕਰੀਜੈ ॥

جب لگ ساسُ ہوئے من انترِ سادھوُ دھوُرِ پویجّیے = ا= رہائو =

ਜਬ ਲਗਿ ਸਾਸੁ ਹੋਇ ਮਨ ਅੰਤਰਿ ਸਾਧੂ ਧੂਰਿ ਪਿਵੀਜੈ ॥੧॥ ਰਹਾਉ ॥

سنّکرُ ناردُ سیکھناگ مُنِ دھوُرِ سادھوُ کی لوچیجّیے =

ਸੰਕਰੁ ਨਾਰਦੁ ਸੇਖਨਾਗ ਮੁਨਿ ਧੂਰਿ ਸਾਧੂ ਕੀ ਲੋਚੀਜੈ ॥

بھون بھون پوتُ ہوہِ سبھ جہ سادھوُ چرن دھریجّیے = ا=

ਭਵਨ ਭਵਨ ਪਵਿਤੁ ਹੋਹਿ ਸਭਿ ਜਹ ਸਾਧੂ ਚਰਨ ਧਰੀਜੈ ॥੧॥

تج لاج اہنّکارُ سبھُ تجیئیے مِل سادھوُ سنّگ رہیجّیے =

ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ ॥

دھرم رائے کی کان چکاوے بِکھُ ڈُبدا کاڈھ کڈھیجّیے = ۲=

ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ ॥੨॥

بھرم سوُکے بہُ اُبھ سک کہیئہِ مِل سادھوُ سنّگ ہریجّیے =

ਭਰਮਿ ਸੂਕੇ ਬਹੁ ਉਭਿ ਸੁਕ ਕਹੀਅਹਿ ਮਿਲਿ ਸਾਧੂ ਸੰਗਿ ਹਰੀਜੈ ॥

تا تے بِلمُ پلُ ڈِھل ن کیجّیے جائے سادھوُ چرن لگیجّیے = ۳=

ਤਾ ਤੇ ਬਿਲਮੁ ਪਲੁ ਢਿਲ ਨ ਕੀਜੈ ਜਾਇ ਸਾਧੂ ਚਰਨਿ ਲਗੀਜੈ ॥੩॥

رام نام کیرتن رتن وتھُ ہر سادھوُ پاس رکھیجّیے =

ਰਾਮ ਨਾਮ ਕੀਰਤਨ ਰਤਨ ਵਥੁ ਹਰਿ ਸਾਧੂ ਪਾਸਿ ਰਖੀਜੈ ॥

جو بچنُ گُر ست ست کر مانیے تِسُ آگیے کاڈھ دھریجّیے = ۴=

ਜੋ ਬਚਨੁ ਗੁਰ ਸਤਿ ਸਤਿ ਕਰਿ ਮਾਨੈ ਤਿਸੁ ਆਗੈ ਕਾਢਿ ਧਰੀਜੈ ॥੪॥

سنّتہُ سنہُ سنہُ جن بھائی گُر کاڈھی باہ ککیجّیے =

ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ॥

جے آتم کئو سکھُ سکھُ نت لوڑہُ تاں ستگُر سرن پویجّیے = ۵=

ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ ॥੫॥

جے وڈ بھاگُ ہوئے ات نیکا تاں گرمت نامُ درڑیجّیے =

ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ ॥

سبھُ مائیا موہُ بِکھمُ جگُ تریئیے سہجے ہر رسُ پیجّیے = ٦=

ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ ॥੬॥

مائیا مائیا کے جو ادھکائی وِچ مائیا پچیے پچیجّیے =

ਮਾਇਆ ਮਾਇਆ ਕੇ ਜੋ ਅਧਿਕਾਈ ਵਿਚਿ ਮਾਇਆ ਪਚੈ ਪਚੀਜੈ ॥

اگیانُ انّدھیرُ مہا پنّتھُ بکھڑا اہنّکارِ بھارِ لدِ لیِجیَے ॥ ۷ ॥
ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ ॥੭॥
نانک رام رم رمُ رم رم رامیَے تے گتِ کیِجیَے ॥
ਨਾਨਕ ਰਾਮ ਰਮ ਰਮੁ ਰਮ ਰਮ ਰਾਮੈ ਤੇ ਗਤਿ ਕੀਜੈ ॥
ستِگرُ مِلیَے تا نامُ دِرڑائے رام نامیَے رلیَے مِلیِجیَے ॥ ۸ ॥ ٦ ॥
ਸਤਿਗੁਰੁ ਮਿਲੈ ਤਾ ਨਾਮੁ ਦ੍ਰਿੜਾਏ ਰਾਮ ਨਾਮੈ ਰਲੈ ਮਿਲੀਜੈ ॥੮॥੬॥
چھکا ۱ ॥
ਛਕਾ ੧ ॥

## پنّنا ۱۳۲۷ (Page 1327)

اِکّ اوئنّکار ستِنامُ کرتا پُرکھُ نِربھئُ نِرویَرُ اکال مۄُرتِ اجۄُنی سیَبھن گُر پ٘رسادِ ॥
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ پربھاتی بِبھاس مہلا ۱ چئُپدے گھرُ ۱ ॥
ਰਾਗੁ ਪਰਭਾਤੀ ਬਿਭਾਸ ਮਹਲਾ ੧ ਚਉਪਦੇ ਘਰੁ ੧ ॥
نائے تیرےَ ترنا نائے پتِ پۄُج ॥
ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥
نائُ تیرا گہنا متِ مکسۄُدُ ॥
ਨਾਉ ਤੇਰਾ ਗਹਣਾ ਮਤਿ ਮਕਸੂਦੁ ॥
نائے تیرےَ نائُ منّنے سبھ کوئے ॥
ਨਾਇ ਤੇਰੈ ਨਾਉ ਮੰਨੇ ਸਭ ਕੋਇ ॥
وِنُ ناوےَ پتِ کبہُ ن ہوئے ॥ ۱ ॥
ਵਿਣੁ ਨਾਵੈ ਪਤਿ ਕਬਹੁ ਨ ਹੋਇ ॥੧॥
اور سِیانپ سگلی پاجُ ॥
ਅਵਰ ਸਿਆਣਪ ਸਗਲੀ ਪਾਜੁ ॥
جےَ بکھسے تےَ پۄُرا کاجُ ॥ ۱ ॥ رہائُ ॥
ਜੈ ਬਖਸੇ ਤੈ ਪੂਰਾ ਕਾਜੁ ॥੧॥ ਰਹਾਉ ॥
نائُ تیرا تانُ نائُ دیِبانُ ॥
ਨਾਉ ਤੇਰਾ ਤਾਣੁ ਨਾਉ ਦੀਬਾਣੁ ॥
نائُ تیرا لسکرُ نائُ سُلتانُ ॥
ਨਾਉ ਤੇਰਾ ਲਸਕਰੁ ਨਾਉ ਸੁਲਤਾਨੁ ॥

نائے تیرۓ مانُ مہت پروانُ =
ਨਾਇ ਤੇਰੈ ਮਾਣੁ ਮਹਤ ਪਰਵਾਣੁ ॥

تیری ندری کرمِ پوۓ نیِسانُ = ۲=
ਤੇਰੀ ਨਦਰੀ ਕਰਮਿ ਪਵੈ ਨੀਸਾਣੁ ॥੨॥

نائے تیرۓ سہجُ نائے سالاہ =
ਨਾਇ ਤੇਰੈ ਸਹਜੁ ਨਾਇ ਸਾਲਾਹ ॥

نائؤ تیرا انّمرتُ بِکھُ اُٹھ جائے =
ਨਾਉ ਤੇਰਾ ਅੰਮ੍ਰਿਤੁ ਬਿਖੁ ਉਠਿ ਜਾਇ ॥

نائے تیرۓ سبھ سکھ وسہِ منِ آئے =
ਨਾਇ ਤੇਰੈ ਸਭਿ ਸੁਖ ਵਸਹਿ ਮਨਿ ਆਇ ॥

بِنُ ناوۓ بادھی جم پُرِ جائے = ۳=
ਬਿਨੁ ਨਾਵੈ ਬਾਧੀ ਜਮ ਪੁਰਿ ਜਾਇ ॥੩॥

ناری بیری گھر در دیس =
ਨਾਰੀ ਬੇਰੀ ਘਰ ਦਰ ਦੇਸ ॥

من کیِیا کھُسیِیا کیِچہِ ویس =
ਮਨ ਕੀਆ ਖੁਸੀਆ ਕੀਚਹਿ ਵੇਸ ॥

جاں سدے تاں ڈِھل ن پائے =
ਜਾਂ ਸਦੇ ਤਾਂ ਢਿਲ ਨ ਪਾਇ ॥

نانک کوُڑُ کوُڑو ہوئے جائے = ۴= ۱=
ਨਾਨਕ ਕੂੜੁ ਕੂੜੋ ਹੋਇ ਜਾਇ ॥੪॥੧॥

پربھاتی مہلا ۱ =
ਪ੍ਰਭਾਤੀ ਮਹਲਾ ੧ ॥

تیرا نامُ رتنُ کرمُ چانݨُ سُرتِ تتھیَے لوئے =
ਤੇਰਾ ਨਾਮੁ ਰਤਨੁ ਕਰਮੁ ਚਾਨਣੁ ਸੁਰਤਿ ਤਿਥੈ ਲੋਇ ॥

انّدھیرُ انّدھی واپرۓ سگل لیِجیَے کھوئے = ۱=
ਅੰਧੇਰੁ ਅੰਧੀ ਵਾਪਰੈ ਸਗਲ ਲੀਜੈ ਖੋਇ ॥੧॥

اِہُ سنّسارُ سگل بِکارُ =
ਇਹੁ ਸੰਸਾਰੁ ਸਗਲ ਬਿਕਾਰੁ ॥

تیرا نامُ دارؤُ اورُ ناستِ کرݨہارُ اپارُ = ۱= رہائؤ =
ਤੇਰਾ ਨਾਮੁ ਦਾਰੂ ਅਵਰੁ ਨਾਸਤਿ ਕਰਣਹਾਰੁ ਅਪਾਰੁ ॥੧॥ ਰਹਾਉ ॥

پاتال پُرِیا ایک بھار ہۏوہِ لاکھ کرۏڑ ॥
ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ॥
تیرے لال کیِمتِ تا پوَے جاں سِرَے ہۏوہِ ہۏرِ ॥۲॥
ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ ॥੨॥

## (Page 1328) پنّنا ۱۳۲۸

دۏُکھا تے سُکھ اۏُپجہِ سۏُکھی ہۏوہِ دۏُکھ ॥
ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥
جِتُ مُکھِ تۏُ سالاہیِئہِ تِتُ مُکھِ کیَسی بھۏُکھ ॥۳॥
ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥੩॥
نانک مۏُرکھُ ایکُ تۏُ اورُ بھلا سیَسارُ ॥
ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ ॥
جِتُ تنِ نامُ ن اۏُپجیَے سے تن ہۏہِ کھُیار ॥۴॥۲॥
ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ ॥੪॥੨॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
جیَے کارنِ بید برہمیَے اُچرے سنّکرِ چھۏڈی مائِیا ॥
ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥
جیَے کارنِ سِدھ بھئے اُداسی دیوی مرمُ ن پائِیا ॥۱॥
ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥੧॥
بابا منِ ساچا مُکھِ ساچا کہیِئیَے تریِئیَے ساچا ہۏئی ॥
ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ ॥
دُسمنُ دۏُکھُ ن آوَے نیڑَے ہرِ متِ پاوَے کۏئی ॥۱॥ رہائو ॥
ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ ॥੧॥ ਰਹਾਉ ॥
اگنِ بِنّب پونٖیَے کی بانٖی تیِنِ نام کے داسا ॥
ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥
تے تسکر جۏ نامُ ن لیوہِ واسہِ کۏٹ پنّچاسا ॥۲॥
ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥
جے کۏ ایک کرَے چنّگِیائی منِ چِتِ بہُتُ بپھاوَے ॥
ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥

ایتے گُݨ ایتِیا چنّگِیائِیا دیئے ن پچھوتاوئے = ۳=

ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥੩॥

تُدھُ سالاہِن تِن دھنُ پلیَے نانک کا دھنُ سوئی =

ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ ॥

جے کو جیِئو کہیَے اوُنا کئو جم کی تلب ن ہوئی = ۴= ۳=

ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥੪॥੩॥

پربھاتی مہلا ۱ =

ਪ੍ਰਭਾਤੀ ਮਹਲਾ ੧ ॥

جا کیَے رُوپُ ناہی جاتِ ناہی ناہی مُکھُ ماسا =

ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ ॥

ستِگُرِ مِلے نِرنّجنُ پائِیا تیرَئ نامِ ہیَے نِواسا = ۱=

ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ ॥੧॥

اعُدھوُ سہجے تتُ بیِچارِ =

ਅਉਧੂ ਸਹਜੇ ਤਤੁ ਬੀਚਾਰਿ ॥

جا تے پھِرِ ن آوہُ سیَسارِ = ۱= رہائو =

ਜਾ ਤੇ ਫਿਰਿ ਨ ਆਵਹੁ ਸੈਸਾਰਿ ॥੧॥ ਰਹਾਉ ॥

جا کیَے کرمُ ناہی دھرمُ ناہی ناہی سُچِ مالا =

ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ ॥

سِو جوتِ کنّنہُ بُدھِ پائی ستِگُروُ رکھوالا = ۲=

ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ ॥੨॥

جا کیَے برتُ ناہی نیمُ ناہی ناہی بکبائی =

ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ ॥

گتِ اوگتِ کی چِنّت ناہی ستِگُروُ پھُرمائی = ۳=

ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥੩॥

جا کیَے آس ناہی نِراس ناہی چِتِ سُرتِ سمجھائی =

ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ ॥

تنّت کئو پرم تنّتُ مِلیا نانکا بُدھِ پائی = ۴= ۴=

ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥੪॥੪॥

پربھاتی مہلا ۱ =

ਪ੍ਰਭਾਤੀ ਮਹਲਾ ੧ ॥

تا کا کہیا درِ پروانُ ॥

ਤਾ ਕਾ ਕਹਿਆ ਦਰਿ ਪਰਵਾਣੁ ॥

بِکھُ اَمرِتُ دُئِے سم کرِ جانُ ॥۱॥

ਬਿਖੁ ਅੰਮ੍ਰਿਤੁ ਦੁਇ ਸਮ ਕਰਿ ਜਾਣੁ ॥੧॥

کِیا کہیئِے سربے رہیا سمائے ॥

ਕਿਆ ਕਹੀਐ ਸਰਬੇ ਰਹਿਆ ਸਮਾਇ ॥

جو کِچھُ ورتیِے سبھ تیری رجائے ॥۱॥ رہائو ॥

ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਰਹਾਉ ॥

پرگٹی جوت چوُکا ابھمانُ ॥

ਪ੍ਰਗਟੀ ਜੋਤਿ ਚੂਕਾ ਅਭਿਮਾਨੁ ॥

ستگُرِ دیِیا اَمرت نامُ ॥۲॥

ਸਤਿਗੁਰਿ ਦੀਆ ਅੰਮ੍ਰਿਤ ਨਾਮੁ ॥੨॥

کلِ مہہ آئِیا سو جنُ جانُ ॥

ਕਲਿ ਮਹਿ ਆਇਆ ਸੋ ਜਨੁ ਜਾਣੁ ॥

ساچی درگہ پاوئے مانُ ॥۳॥

ਸਾਚੀ ਦਰਗਹ ਪਾਵੈ ਮਾਣੁ ॥੩॥

کہنا سُننا اکتھ گھرِ جائے ॥

ਕਹਣਾ ਸੁਣਨਾ ਅਕਥ ਘਰਿ ਜਾਇ ॥

کتھنی بدنی نانک جلِ جائے ॥۴॥۵॥

ਕਥਨੀ ਬਦਨੀ ਨਾਨਕ ਜਲਿ ਜਾਇ ॥੪॥੫॥

پربھاتی مہلا ۱ ॥

ਪ੍ਰਭਾਤੀ ਮਹਲਾ ੧ ॥

اَمرتُ نیرُ گیانِ من مجنُ اٹھسٹھِ تیرتھ سنگ گہے ॥

ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥

گر اُپدیس جواہر مانک سیوے سِکھُ سو کھوج لہیِے ॥۱॥

ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ ॥੧॥

گر سمانِ تیرتھُ نہی کوئے ॥

ਗੁਰ ਸਮਾਨਿ ਤੀਰਥੁ ਨਹੀ ਕੋਇ ॥

سرُ سنتوکھُ تاسُ گرُ ہوئے ॥۱॥ رہائو ॥

ਸਰੁ ਸੰਤੋਖੁ ਤਾਸੁ ਗੁਰੁ ਹੋਇ ॥੧॥ ਰਹਾਉ ॥

گُرُ دریائیو سدا جلُ نِرملُ مِلیا دُرمت میَلُ ہرےَ ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥
ستِگُرِ پائیئےَ پوُرا ناونُ پسوُ پریتہُ دیو کرےَ ॥۲॥
ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥
رتا سچ نامِ تل ہیئلُ سو گُرُ پرملُ کہیئےَ ॥
ਰਤਾ ਸਚਿ ਨਾਮਿ ਤਲ ਹੀਅਲੁ ਸੋ ਗੁਰੁ ਪਰਮਲੁ ਕਹੀਐ ॥
جا کی واسُ بناسپت سئُرےَ تاسُ چرن لِو رہیئےَ ॥۳॥
ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥
گُرمُکھ جیء پران اُپجہِ گُرمُکھ سِو گھرِ جائیئےَ ॥
ਗੁਰਮੁਖਿ ਜੀਅ ਪ੍ਰਾਨ ਉਪਜਹਿ ਗੁਰਮੁਖਿ ਸਿਵ ਘਰਿ ਜਾਈਐ ॥
گُرمُکھ نانک سچ سمائیئےَ گُرمُکھ نِج پدُ پائیئےَ ॥۴॥۶॥
ਗੁਰਮੁਖਿ ਨਾਨਕ ਸਚਿ ਸਮਾਈਐ ਗੁਰਮੁਖਿ ਨਿਜ ਪਦੁ ਪਾਈਐ ॥੪॥੬॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
گر پرسادی وِدیا ویچارےَ پڑ پڑ پاوےَ مانُ ॥
ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥
آپا مدھے آپُ پرگاسِیا پائِیا انّمرتُ نامُ ॥۱॥
ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧॥
کرتا توُ میرا ججمانُ ॥
ਕਰਤਾ ਤੂ ਮੇਰਾ ਜਜਮਾਨੁ ॥
اِک دِکھنا ہئو تیَے پہ ماگئو دیہ آپنا نامُ ॥۱॥ رہائو ॥
ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥ ਰਹਾਉ ॥
پنّچ تسکر دھاوت راکھے چوُکا من ابھِمانُ ॥
ਪੰਚ ਤਸਕਰ ਧਾਵਤ ਰਾਖੇ ਚੂਕਾ ਮਨਿ ਅਭਿਮਾਨੁ ॥
دِسٹ بِکاری دُرمت بھاگی ایَسا برہم گِیانُ ॥۲॥
ਦਿਸਟਿ ਬਿਕਾਰੀ ਦੁਰਮਤਿ ਭਾਗੀ ਐਸਾ ਬ੍ਰਹਮ ਗਿਆਨੁ ॥੨॥
جتُ ستُ چاول دئِیا کنک کرِ پراپت پاتی دھانُ ॥
ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥

دۇدھُ کرمُ سنّتوکھُ گھِیئو کرِ ایَسا مانگئو دانُ = ۳=
ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥
کھِما دھِیرجُ کرِ گئوُ لویری سہجے بچھرا کھیِرُ پیِئیَے =
ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥
سِپھتِ سرم کا کپڑا مانگئو ہرِ گݨ نانک روتُ رہیَے = ۴= ۷=
ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥੪॥੭॥
پربھاتی مہلا ۱ =
ਪ੍ਰਭਾਤੀ ਮਹਲਾ ੧ ॥
آوتُ کِنیَے ن راکھِیا جاوتُ کِئو راکھِیا جائے =
ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥
جِس تے ہویا سوئی پرُ جاݨیَے جاں اُس ہی ماہِ سمائے = ۱=
ਜਿਸ ਤੇ ਹੋਆ ਸੋਈ ਪਰੁ ਜਾਣੈ ਜਾਂ ਉਸ ਹੀ ਮਾਹਿ ਸਮਾਇ ॥੧॥
توُہیَے ہیَے واہُ تیری رجائے =
ਤੂਹੈ ਹੈ ਵਾਹੁ ਤੇਰੀ ਰਜਾਇ ॥
جو کِچھُ کرہِ سوئی پرُ ہوئِبا اورُ ن کرݨا جائے = ۱= رہائو =
ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ ਰਹਾਉ ॥
جیَسے ہرہٹ کی مالا ٹِنّڈ لگت ہیَے اِک سکھنی ہور پھیر بھریِئت ہیَے =
ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ ॥
تیَسو ہی اِہُ کھیلُ کھسم کا جِئو اُس کی وڈِیائی = ۲=
ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ ॥੨॥
سُرتی کیَے مارِگ چلِ کیَے اُلٹی ندرِ پرگاسی =
ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥
منِ ویِچارِ دیکھُ برہم گِیانی کئُنُ گِرہی کئُنُ اُداسی = ۳=
ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥੩॥
جِس کی آسا تِس ہی سئُپِ کیَے ایہُ رہِیا نِربانُ =
ਜਿਸ ਕੀ ਆਸਾ ਤਿਸ ਹੀ ਸਉਪਿ ਕੈ ਏਹੁ ਰਹਿਆ ਨਿਰਬਾਣੁ ॥
جِس تے ہویا سوئی کرِ مانِیا نانک گِرہی اُداسی سو پروانُ = ۴= ۸=
ਜਿਸ ਤੇ ਹੋਆ ਸੋਈ ਕਰਿ ਮਾਨਿਆ ਨਾਨਕ ਗਿਰਹੀ ਉਦਾਸੀ ਸੋ ਪਰਵਾਣੁ ॥੪॥੮॥
پربھاتی مہلا ۱ =
ਪ੍ਰਭਾਤੀ ਮਹਲਾ ੧ ॥

دِسٹ بِکاری بنّدھنِ باںدھیَے ہئو تِس کیَے بلِ جائی ॥
ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥
پاپ پُنّن کی سار ن جانَیے بھۄُلا پھِرےَ اجائی ॥۱॥
ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ ॥੧॥
بۄلہُ سچُ نامُ کرتار ॥
ਬੋਲਹੁ ਸਚੁ ਨਾਮੁ ਕਰਤਾਰ ॥
پھُنِ بہُڑِ ن آون وار ॥۱॥ رہائو ॥
ਫੁਨਿ ਬਹੁੜਿ ਨ ਆਵਣ ਵਾਰ ॥੧॥ ਰਹਾਉ ॥
اۄُچا تے پھُنِ نیِچُ کرتُ ہیَے نیِچ کرےَ سُلتانُ ॥
ਊਚਾ ਤੇ ਫੁਨਿ ਨੀਚੁ ਕਰਤੁ ਹੈ ਨੀਚ ਕਰੈ ਸੁਲਤਾਨੁ ॥
جِنی جانُ سُجانِیا جگِ تے پۄُرے پروانُ ॥۲॥
ਜਿਨੀ ਜਾਣੁ ਸੁਜਾਣਿਆ ਜਗਿ ਤੇ ਪੂਰੇ ਪਰਵਾਣੁ ॥੨॥
تا کئو سمجھاون جائیِئیَے جے کۄ بھۄُلا ہۄئی ॥
ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ ॥

پنّنا ۱۳۳۰ (Page 1330)

آپے کھیل کرے سبھ کرتا ایَسا بۄُجھیَے کۄئی ॥۳॥
ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥੩॥
نائو پربھاتیَے سبدِ دھیائیِئیَے چھۄڈہُ دُنی پریِتا ॥
ਨਾਉ ਪ੍ਰਭਾਤੈ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥
پرنوَتِ نانک داسنِ داسا جگِ ہارِیا تِنِ جیِتا ॥۴॥۹॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥੪॥੯॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
منُ مائِیا منُ دھائِیا منُ پنّکھی آکاسِ ॥
ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ ॥
تسکر سبدِ نِوارِیا نگرُ وُٹھا ساباسِ ॥
ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ ॥
جا تۄُ راکھہِ راکھِ لیَہِ سابتُ ہۄوےَ راسِ ॥۱॥
ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ ॥੧॥

ایَسا نامُ رتنُ ندھِ میرَے ॥
ਐਸਾ ਨਾਮੁ ਰਤਨੁ ਨਿਧਿ ਮੇਰੈ ॥
گُرمتِ دیہِ لگئُو پگِ تیرَے ॥੧॥ رہائُو ॥
ਗੁਰਮਤਿ ਦੇਹਿ ਲਗਉ ਪਗਿ ਤੇਰੈ ॥੧॥ ਰਹਾਉ ॥
منُ جوگی منُ بھوگیِیا منُ مۄُرکھُ گاوارُ ॥
ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ ॥
منُ داتا منُ منّگتا من سِرِ گُرُ کرتارُ ॥
ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ ॥
پنّچ مارِ سُکھُ پائِیا ایَسا برہمُ ویِچارُ ॥੨॥
ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ ॥੨॥
گھٹِ گھٹِ ایکُ وکھائیِئےَ کہئُو ن دیکھِیا جائے ॥
ਘਟਿ ਘਟਿ ਏਕੁ ਵਖਾਣੀਐ ਕਹਉ ਨ ਦੇਖਿਆ ਜਾਇ ॥
کھوٹو پۄُٹھو رالیِئےَ بِنُ ناوےَ پتِ جائے ॥
ਖੋਟੋ ਪੂਠੋ ਰਾਲੀਐ ਬਿਨੁ ਨਾਵੈ ਪਤਿ ਜਾਇ ॥
جا تۄُ میلہِ تا مِلِ رہاں جاں تیری ہوئے رجائے ॥੩॥
ਜਾ ਤੂ ਮੇਲਹਿ ਤਾ ਮਿਲਿ ਰਹਾਂ ਜਾਂ ਤੇਰੀ ਹੋਇ ਰਜਾਇ ॥੩॥
جاتِ جنمُ نہ پۄُچھیِئےَ سچ گھرُ لیہُ بتائے ॥
ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
سا جاتِ سا پتِ ہےَ جیہے کرم کمائے ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥
جنم مرن دُکھُ کاٹیِئےَ نانک چھۄُٹسِ نائے ॥੪॥੧੦॥
ਜਨਮ ਮਰਨ ਦੁਖੁ ਕਾਟੀਐ ਨਾਨਕ ਛੂਟਸਿ ਨਾਇ ॥੪॥੧੦॥
پربھاتی مہلا ੧ ॥
ਪ੍ਰਭਾਤੀ ਮਹਲਾ ੧ ॥
جاگتُ بِگسےَ مۄُٹھو انّدھا ॥
ਜਾਗਤੁ ਬਿਗਸੈ ਮੂਠੋ ਅੰਧਾ ॥
گلِ پھاہی سِرِ مارے دھنّدھا ॥
ਗਲਿ ਫਾਹੀ ਸਿਰਿ ਮਾਰੇ ਧੰਧਾ ॥
آسا آوےَ منسا جائے ॥
ਆਸਾ ਆਵੈ ਮਨਸਾ ਜਾਇ ॥

اُرجھی تانْی کِچھُ ن بسائے ॥۱॥
ਉਰਝੀ ਤਾਣੀ ਕਿਛੁ ਨ ਬਸਾਇ ॥੧॥
جاگس جیِوݨ جاگݨہارا ॥
ਜਾਗਸਿ ਜੀਵਣ ਜਾਗਣਹਾਰਾ ॥
سُکھ ساگر انّمرت بھنّڈارا ॥۱॥ رہائو ॥
ਸੁਖ ਸਾਗਰ ਅੰਮ੍ਰਿਤ ਭੰਡਾਰਾ ॥੧॥ ਰਹਾਉ ॥
کہِئو ن بُوجھیَے انّدھُ ن سُوجھیَے بھوَنّڈی کار کمائی ॥
ਕਹਿਓ ਨ ਬੂਝੈ ਅੰਧੁ ਨ ਸੂਝੈ ਭੋਂਡੀ ਕਾਰ ਕਮਾਈ ॥
آپے پریِت پریم پرمیسرُ کرمی مِلیَے وڈائی ॥۲॥
ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ ॥੨॥
دِنُ دِنُ آوے تِلُ تِلُ چھیِجیَے مائِیا موہُ گھٹائی ॥
ਦਿਨੁ ਦਿਨੁ ਆਵੈ ਤਿਲੁ ਤਿਲੁ ਛੀਜੈ ਮਾਇਆ ਮੋਹੁ ਘਟਾਈ ॥
بِنُ گُر بُوڈو ٹھئُر ن پاوے جب لگ دُوجی رائی ॥۳॥
ਬਿਨੁ ਗੁਰ ਬੂਡੋ ਠਉਰ ਨ ਪਾਵੈ ਜਬ ਲਗ ਦੂਜੀ ਰਾਈ ॥੩॥
اہِنِس جیِیا دیکھ سمالیَے سُکھُ دُکھُ پُرب کمائی ॥
ਅਹਿਨਿਸਿ ਜੀਆ ਦੇਖਿ ਸਮ੍ਹ੍ਹਾਲੈ ਸੁਖੁ ਦੁਖੁ ਪੁਰਬਿ ਕਮਾਈ ॥
کرمہیِݨُ سچُ بھیِکھیا مانگیَے نانک مِلیَے وڈائی ॥۴॥۱۱॥
ਕਰਮਹੀਣੁ ਸਚੁ ਭੀਖਿਆ ਮਾਂਗੈ ਨਾਨਕ ਮਿਲੈ ਵਡਾਈ ॥੪॥੧੧॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
مسٹ کرئو مُورکھُ جگ کہیِیا ॥
ਮਸਟਿ ਕਰਉ ਮੂਰਖੁ ਜਗਿ ਕਹੀਆ ॥
ادھک بکئو تیری لِو رہیِیا ॥
ਅਧਿਕ ਬਕਉ ਤੇਰੀ ਲਿਵ ਰਹੀਆ ॥
بھُول چُوک تیرے دربار ॥
ਭੂਲ ਚੂਕ ਤੇਰੈ ਦਰਬਾਰਿ ॥
نام بِنا کیَسے آچار ॥۱॥
ਨਾਮ ਬਿਨਾ ਕੈਸੇ ਆਚਾਰ ॥੧॥
ایَسے جھُوٹھ مُٹھے سنّسارا ॥
ਐਸੇ ਝੂਠਿ ਮੁਠੇ ਸੰਸਾਰਾ ॥

نِنّدکُ نِنّدئے مُجھیَے پیارا ॥ ۱॥ رہائو ॥
ਨਿੰਦਕੁ ਨਿੰਦੈ ਮੁਝੈ ਪਿਆਰਾ ॥੧॥ ਰਹਾਉ ॥
جسُ نِنّدہِ سوئی بِدھ جانٔیَے ॥
ਜਿਸੁ ਨਿੰਦਹਿ ਸੋਈ ਬਿਧਿ ਜਾਣੈ ॥
گُر کیَے سبدے درِ نِیسانٔیَے ॥
ਗੁਰ ਕੈ ਸਬਦੇ ਦਰਿ ਨੀਸਾਣੈ ॥
کارنِ نامُ انّترگتِ جانٔیَے ॥
ਕਾਰਣ ਨਾਮੁ ਅੰਤਰਗਤਿ ਜਾਣੈ ॥
جس نو ندرِ کرے سوئی بِدھ جانٔیَے ॥ ۲॥
ਜਿਸ ਨੋ ਨਦਰਿ ਕਰੇ ਸੋਈ ਬਿਧਿ ਜਾਣੈ ॥੨॥
میَے میَلوَ اوُجلُ سچُ سوئے ॥
ਮੈ ਮੈਲੌ ਊਜਲੁ ਸਚੁ ਸੋਇ ॥
اوُتمُ آکھ ن اوُچا ہوئے ॥
ਊਤਮੁ ਆਖਿ ਨ ਊਚਾ ਹੋਇ ॥
منمکھُ کھوُلِ مہا بِکھُ کھائے ॥
ਮਨਮੁਖੁ ਖੂਲਿ੍ ਮਹਾ ਬਿਖੁ ਖਾਇ ॥
گُرمکھ ہوئے سُ راچیَے نائے ॥ ۳॥
ਗੁਰਮੁਖਿ ਹੋਇ ਸੁ ਰਾਚੈ ਨਾਇ ॥੩॥
انّدھوَ بولوَ مگدھُ گوارُ ॥
ਅੰਧੌ ਬੋਲੌ ਮੁਗਧੁ ਗਵਾਰੁ ॥

(Page 1331) پنّنا ۱۳۳۱

ہیِنٔوَ نیِچُ بُروَ بُریارُ ॥
ਹੀਣੌ ਨੀਚੁ ਬੁਰੌ ਬੁਰਿਆਰੁ ॥
نیِدھن کوَ دھنُ نامُ پیارُ ॥
ਨੀਧਨ ਕੌ ਧਨੁ ਨਾਮੁ ਪਿਆਰੁ ॥
اِہُ دھنُ سارُ ہورُ بِکھیا چھارُ ॥ ۴॥
ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ ॥੪॥
اُستتِ نِنّدا سبدُ ویِچارُ ॥
ਉਸਤਤਿ ਨਿੰਦਾ ਸਬਦੁ ਵੀਚਾਰੁ ॥

جو دیوۓ تِس کئو جیَکارُ =

ਜੋ ਦੇਵੈ ਤਿਸ ਕਉ ਜੈਕਾਰੁ ॥

تُوُ بکھسہِ جاتِ پتِ ہوئۓ =

ਤੂ ਬਖਸਹਿ ਜਾਤਿ ਪਤਿ ਹੋਇ ॥

نانکُ کہیَے کہاوۓ سوئۓ = ۵= ۲۱=

ਨਾਨਕੁ ਕਹੈ ਕਹਾਵੈ ਸੋਇ ॥੫॥੧੨॥

پربھاتی مہلا ۱ =

ਪ੍ਰਭਾਤੀ ਮਹਲਾ ੧ ॥

کھائِیا میَلُ ودھائِیا پیَدھیَے گھر کی ہانِ =

ਖਾਇਆ ਮੈਲੁ ਵਧਾਇਆ ਪੈਧੈ ਘਰ କੀ ਹਾਣਿ ॥

بِک بِک وادُ چلائِیا بِنُ ناوۓ بِکھُ جانِ = ۱=

ਬਕਿ ਬਕਿ ਵਾਦੁ ਚਲਾਇਆ ਬਿਨੁ ਨਾਵੈ ਬਿਖੁ ਜਾਣਿ ॥੧॥

بابا ایَسا بِکھم جالِ منُ وارسِیا =

ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ ॥

بِبلُ جھاگِ سہج پرگاسِیا = ۱= رہائو =

ਬਿਬਲੁ ਝਾਗਿ ਸਹਜਿ ਪਰਗਾਸਿਆ ॥੧॥ ਰਹਾਉ ॥

بِکھُ کھانا بِکھُ بولنا بِکھُ کی کار کمائۓ =

ਬਿਖੁ ਖਾਣਾ ਬਿਖੁ ਬੋਲਣਾ ਬਿਖੁ ਕੀ ਕਾਰ ਕਮਾਇ ॥

جم درِ بادھے مارِیئہِ چھوُٹسِ ساچیَے نائۓ = ۲=

ਜਮ ਦਰਿ ਬਾਧੇ ਮਾਰੀਅਹਿ ਛੂਟਸਿ ਸਾਚੈ ਨਾਇ ॥੨॥

جِو آئِیا تِو جائِسی کِیا لِکھِ لیَے جائۓ =

ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥

منمُکھِ موُلُ گوائِیا درگہ مِلیَے سجائۓ = ۳=

ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥੩॥

جگُ کھوٹوَ سچُ نِرملوَ گُر سبدیِں وِیچارِ =

ਜਗੁ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ ॥

تے نر وِرلے جانِیئہِ جِن انّترِ گِیانُ مُرارِ = ۴=

ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ ॥੪॥

اجرُ جرۓ نِیجھرُ جھرۓ امر اننّد سرُوُپ =

ਅਜਰੁ ਜਰੈ ਨੀਝਰੁ ਝਰੈ ਅਮਰ ਅਨ ਦ ਸਰੂਪ ॥

نانکُ جل کؤَ مینُ سیَے تھے بھاوۓ راکھہُ پرِیت ॥ ۵ ॥ ۱۳ ॥
ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥੫॥੧੩॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
گیِت ناد ہرکھ چتُرائی ॥
ਗੀਤ ਨਾਦ ਹਰਖ ਚਤੁਰਾਈ ॥
رہس رنّگ پھُرمائِس کائی ॥
ਰਹਸ ਰੰਗ ਫੁਰਮਾਇਸਿ ਕਾਈ ॥
پیَنّنُ کھانا چیِت ن پائی ॥
ਪੈਨ੍ਹਣੁ ਖਾਣਾ ਚੀਤਿ ਨ ਪਾਈ ॥
ساچُ سہجُ سُکھُ نامِ وسائی ॥ ۱ ॥
ਸਾਚੁ ਸਹਜੁ ਸੁਖੁ ਨਾਮਿ ਵਸਾਈ ॥੧॥
کِیا جاناں کِیا کرۓ کراوۓ ॥
ਕਿਆ ਜਾਨਾਂ ਕਿਆ ਕਰੈ ਕਰਾਵੈ ॥
نام بِنا تنِ کِچھُ ن سُکھاوۓ ॥ ۱ ॥ رہائو ॥
ਨਾਮ ਬਿਨਾ ਤਨਿ ਕਿਛੁ ਨ ਸੁਖਾਵੈ ॥੧॥ ਰਹਾਉ ॥
جوگ بِنود سواد آننّدا ॥
ਜੋਗ ਬਿਨੋਦ ਸ ਾਦ ਆਨ ਦਾ ॥
مت ست بھائے بھگت گوبِنّدا ॥
ਮਤਿ ਸਤ ਭਾਇ ਭਗਤਿ ਗੋਬਿੰਦਾ ॥
کیِرت کرم کار نِج سنّدا ॥
ਕੀਰਤਿ ਕਰਮ ਕਾਰ ਨਿਜ ਸੰਦਾ ॥
انّترِ روتؤَ راج روِنّدا ॥ ۲ ॥
ਅੰਤਰਿ ਰਵਤੌ ਰਾਜ ਰਵਿੰਦਾ ॥੨॥
پرِئو پرِئو پرِیت پریم اُر دھاری ॥
ਪ੍ਰਿਉ ਪ੍ਰਿਉ ਪ੍ਰੀਤਿ ਪ੍ਰੇਮਿ ਉਰ ਧਾਰੀ ॥
دیِنا ناتھُ پیِئو بنواری ॥
ਦੀਨਾ ਨਾਥੁ ਪੀਉ ਬਨਵਾਰੀ ॥
انِدِنُ نامُ دانُ برتکاری ॥
ਅਨਦਿਨੁ ਨਾਮੁ ਦਾਨੁ ਬ੍ਰਤਕਾਰੀ ॥

ترِپت ترنگ تتُ بیچاری ॥۳॥
ਤ੍ਰਿਪਤਿ ਤਰੰਗ ਤਤੁ ਬੀਚਾਰੀ ॥੩॥
اکتھوَ کتھئو کِیا میَے جور ُ ॥
ਅਕਥੌ ਕਥਉ ਕਿਆ ਮੈ ਜੋਰੁ ॥
بھگت کری کرائِہ مور ॥
ਭਗਤਿ ਕਰੀ ਕਰਾਇਹਿ ਮੋਰ ॥
انّترِ وسیَے چوُکیَے میَے مور ॥
ਅੰਤਰਿ ਵਸੈ ਚੂਕੈ ਮੈ ਮੋਰ ॥
کِسُ سیوی دوُجا نہی ہورُ ॥۴॥
ਕਿਸੁ ਸੇਵੀ ਦੂਜਾ ਨਹੀ ਹੋਰੁ ॥੪॥
گر کا سبدُ مہا رسُ میٹھا ॥
ਗੁਰ ਕਾ ਸਬਦੁ ਮਹਾ ਰਸੁ ਮੀਠਾ ॥
ایَسا انّمرتُ انّترِ ڈیٹھا ॥
ਐਸਾ ਅੰਮ੍ਰਿਤੁ ਅੰਤਰਿ ਡੀਠਾ ॥
جِن چاکھیا پوُرا پدُ ہوئِے ॥
ਜਿਨਿ ਚਾਖਿਆ ਪੂਰਾ ਪਦੁ ਹੋਇ ॥
نانک دھراپِئو تنِ سکھُ ہوئِے ॥۵॥۱۴॥
ਨਾਨਕ ਧ੍ਰਾਪਿਓ ਤਨਿ ਸੁਖੁ ਹੋਇ ॥੫॥੧੪॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
انّترِ دیکھ سبد منُ مانِیا اورُ ن رانگنہارا ॥
ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥
اہِنِس جیِیا دیکھ سمالے تِس ہی کی سرکارا ॥۱॥
ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ ॥੧॥
میرا پربھُ رانگ گھنوَ اتِ روُڑوَ ॥
ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥
دین دئِیالُ پریتم منموہنُ اتِ رس لال سگوُڑوَ ॥۱॥ رہائو ॥
ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ ਰਹਾਉ ॥
اوُپر کوُپُ گگن پنِہاری انّمرتُ پیِونہارا ॥
ਊਪਰਿ ਕੂਪੁ ਗਗਨ ਪਨਿਹਾਰੀ ਅੰਮ੍ਰਿਤੁ ਪੀਵਣਹਾਰਾ ॥

رجس کی رچنا سو ربدھ جانیٔے گرمکھ رگیانُ وِیچارا ॥۲॥
ਜਿਸ ਕੀ ਰਚਨਾ ਸੋ ਬਿਧਿ ਜਾਣੈ ਗੁਰਮੁਖਿ ਗਿਆਨੁ ਵੀਚਾਰਾ ॥੨॥



پسری رکرن ررس کمل ربگاسے سرس گھرر سوُرُ سمائیا ॥
ਪਸਰੀ ਕਿਰਣਿ ਰਸਿ ਕਮਲ ਬਿਗਾਸੇ ਸਸਿ ਘਰਿ ਸੂਰੁ ਸਮਾਇਆ ॥
کالُ ربدھنّرس منسا من ماری گر پرسادِ پربھُ پائیا ॥۳॥
ਕਾਲੁ ਬਿਧੁੰਸਿ ਮਨਸਾ ਮਨਿ ਮਾਰੀ ਗੁਰ ਪ੍ਰਸਾਦਿ ਪ੍ਰਭੁ ਪਾਇਆ ॥੩॥
ات ررس رنّگ چلوُلیٔے راتی دوُجا رنّگُ ن کوئی ॥
ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥
نانک رسن رسائے راتے رو رہیا پربھُ سوئی ॥۴॥۵۱॥
ਨਾਨਕ ਰਸਨਿ ਰਸਾਏ ਰਾਤੇ ਰਵਿ ਰਹਿਆ ਪ੍ਰਭੁ ਸੋਈ ॥੪॥੧੫॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
بارہ مہ راول کھرپ جاوہ چہُ رچھئ مہ سنّنیاسی ॥
ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥
جوگی کاپڑییا رسرکھوُتھے ربنُ سبدۓ گل پھاسی ॥۱॥
ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ ॥੧॥
سبد رتے پوُرے بیَراگی ॥
ਸਬਦਿ ਰਤੇ ਪੂਰੇ ਬੈਰਾਗੀ ॥
اٹھُہرٹھ ہست مہ بھیِکھیا جاچی ایک بھائے رلو لاگی ॥۱॥ رہائو ॥
ਅਉਹਠਿ ਹਸਤ ਮਹਿ ਭੀਖਿਆ ਜਾਚੀ ਏਕ ਭਾਇ ਲਿਵ ਲਾਗੀ ॥੧॥ ਰਹਾਉ ॥
برہمن وادُ پڑہ کرر رکریا کرنٔی کرم کرائے ॥
ਬ੍ਰਹਮਣ ਵਾਦੁ ਪੜਹਿ ਕਰਿ ਕਿਰਿਆ ਕਰਣੀ ਕਰਮ ਕਰਾਏ ॥
ربنُ بوُجھے رکچھُ سوُجھیٔے ناہی منمکھُ ورچھُڑ دکھُ پائے ॥۲॥
ਬਿਨੁ ਬੂਝੇ ਕਿਛੁ ਸੂਝੈ ਨਾਹੀ ਮਨਮੁਖੁ ਵਿਛੁੜਿ ਦੁਖੁ ਪਾਏ ॥੨॥
سبد رملے سے سوُچاچاری ساچی درگہ مانے ॥
ਸਬਦਿ ਮਿਲੇ ਸੇ ਸੂਚਾਚਾਰੀ ਸਾਚੀ ਦਰਗਹ ਮਾਨੇ ॥
اندنُ نامِ رتن رلو لاگے جگ جگ سارچ سمانے ॥۳॥
ਅਨਦਿਨੁ ਨਾਮਿ ਰਤਨਿ ਲਿਵ ਲਾਗੇ ਜੁਗਿ ਜੁਗਿ ਸਾਚਿ ਸਮਾਨੇ ॥੩॥

سگلے کرم دھرم سُچ سنّجم جپ تپ تیِرتھ سبد وسے ॥
ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ ॥
نانک سِتگُر مِلیَے مِلائِیا دؤُکھ پراچھت کال نسے ॥ ۴॥ ۱٦॥
ਨਾਨਕ ਸਤਿਗੁਰ ਮਿਲੈ ਮਿਲਾਇਆ ਦੂਖ ਪਰਾਛਤ ਕਾਲ ਨਸੇ ॥੪॥੧੬॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
سنّتا کی رینُ سادھ جن سنّگِت ہِر کیِرِت ترُ تاری ॥
ਸੰਤਾ ਕੀ ਰੇਣੁ ਸਾਧ ਜਨ ਸੰਗਤਿ ਹਰਿ ਕੀਰਤਿ ਤਰੁ ਤਾਰੀ ॥
کہا کرےَ بپُرا جمُ ڈرپیَے گُرمُکھ رِدےَ مُراری ॥۱॥
ਕਹਾ ਕਰੈ ਬਪੁਰਾ ਜਮੁ ਡਰਪੈ ਗੁਰਮੁਖਿ ਰਿਦੈ ਮੁਰਾਰੀ ॥੧॥
جِل جائُ جیِونُ نام بِنا ॥
ਜਲਿ ਜਾਉ ਜੀਵਨੁ ਨਾਮ ਬਿਨਾ ॥
ہِر جِپ جاپُ جپئُ جپمالی گُرمُکھ آوےَ سادُ منا ॥۱॥ رہائُ ॥
ਹਰਿ ਜਪਿ ਜਾਪੁ ਜਪਉ ਜਪਮਾਲੀ ਗੁਰਮੁਖਿ ਆਵੈ ਸਾਦੁ ਮਨਾ ॥੧॥ ਰਹਾਉ ॥
گُر اُپدیس ساچُ سُکھُ جا کئُ کِیا تِسُ اُپما کہیِئیَے ॥
ਗੁਰ ਉਪਦੇਸ ਸਾਚੁ ਸੁਖੁ ਜਾ ਕਉ ਕਿਆ ਤਿਸੁ ਉਪਮਾ ਕਹੀਐ ॥
لال جویہر رتن پدارتھ کھوجت گُرمُکھ لہیِئیَے ॥۲॥
ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ॥੨॥
چیِنیَے گِیانُ دھِیانُ دھنُ ساچَوُ ایک سبد لِو لاوےَ ॥
ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ ॥
نِرالنّبُ نِرہارُ نِہکیولُ نِربھئُ تاڑی لاوےَ ॥۳॥
ਨਿਰਾਲ ਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ॥੩॥
سائِر سپت بھرے جل نِرمِل اُلٹی ناو تراوےَ ॥
ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ ॥
باہِر جاتَوُ ٹھاک رہاوےَ گُرمُکھ سہج سماوےَ ॥۴॥
ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ॥੪॥
سو گِرہی سو داسُ اُداسی جِن گُرمُکھ آپُ پچھانِیا ॥
ਸੋ ਗਿਰਹੀ ਸੋ ਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ ॥
نانکُ کہیَے اورُ نہی دؤُجا ساچ سبد منُ مانِیا ॥ ۵॥ ۱۷॥
ਨਾਨਕੁ ਕਹੈ ਅਵਰੁ ਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ ॥੫॥੧੭॥

راگُ پربھاتی مہلا ۳ چئُپدے
ਰਾਗੁ ਪ੍ਰਭਾਤੀ ਮਹਲਾ ੩ ਚਉਪਦੇ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
گُرمُکھ وِرلا کوئی بوُجھَیَ سبدے رہِیا سمائی =
ਗੁਰਮੁਖਿ ਵਿਰਲਾ ਕੋਈ ਬੂਝੈ ਸਬਦੇ ਰਹਿਆ ਸਮਾਈ ॥
نامِ رتے سدا سُکھُ پاوئے سارچ رہیَے لِو لائی = ۱=
ਨਾਮਿ ਰਤੇ ਸਦਾ ਸੁਖੁ ਪਾਵੈ ਸਾਚਿ ਰਹੈ ਲਿਵ ਲਾਈ ॥੧॥



ہرِ ہرِ نامُ جپہُ جن بھائی =
ਹਰਿ ਹਰਿ ਨਾਮੁ ਜਪਹੁ ਜਨ ਭਾਈ ॥
گُر پرسادِ منُ استِھرُ ہووئے اندِنُ ہرِ رسِ رہِیا اگھائی = ۱= رہائُو =
ਗੁਰ ਪ੍ਰਸਾਦਿ ਮਨੁ ਅਸਥਿਰੁ ਹੋਵੈ ਅਨਦਿਨੁ ਹਰਿ ਰਸਿ ਰਹਿਆ ਅਘਾਈ ॥੧॥ ਰਹਾਉ ॥
اندِنُ بھگتِ کرہُ دِنُ راتی اِسُ جگ کا لاہا بھائی =
ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ ॥
سدا جن نِرمل میَلُ ن لاگیَے سچِ نامِ چِتُ لائی = ۲=
ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ ॥੨॥
سُکھُ سیِگارُ ستِگُروُ دِکھائِیا نامِ وڈی وڈِیائی =
ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ ॥
اکھُٹ بھنّڈار بھرے کدے توٹِ ن آوئے سدا ہرِ سیوہُ بھائی = ۳=
ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ ॥੩॥
آپے کرتا جِس نو دیوئے تِسُ وسیَے منِ آئی =
ਆਪੇ ਕਰਤਾ ਜਿਸ ਨੋ ਦੇਵੈ ਤਿਸੁ ਵਸੈ ਮਨਿ ਆਈ ॥
نانک نامُ دھِیائے سدا توُ ستِگُرِ دیِیا دِکھائی = ۴= ۱=
ਨਾਨਕ ਨਾਮੁ ਧਿਆਇ ਸਦਾ ਤੂ ਸਤਿਗੁਰਿ ਦੀਆ ਦਿਖਾਈ ॥੪॥੧॥
پربھاتی مہلا ۳ =
ਪ੍ਰਭਾਤੀ ਮਹਲਾ ੩ ॥
نِرگُنیِیارے کئُو بکھسِ لیَے سُیامی آپے لیَہُ مِلائی =
ਨਿਰਗੁਣੀਆਰੇ ਕਉ ਬਖਸਿ ਲੈ ਸੁਆਮੀ ਆਪੇ ਲੈਹੁ ਮਿਲਾਈ ॥

تُوُ بِئنّتُ تیرا انّتُ ن پائِیا سبدے دیہُ بُجھائی ॥۱॥
ਤੂ ਬਿਅੰਤੁ ਤੇਰਾ ਅੰਤੁ ਨ ਪਾਇਆ ਸਬਦੇ ਦੇਹੁ ਬੁਝਾਈ ॥੧॥
ہرِ جیِئو تُدھُ وِٹہُ بلِ جائی ॥
ਹਰਿ ਜੀਉ ਤੁਧੁ ਵਿਟਹੁ ਬਲਿ ਜਾਈ ॥
تنُ منُ ارپی تُدھُ آگیَے راکھئو سدا رہاں سرنائی ॥۱॥ رہائو ॥
ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ ॥੧॥ ਰਹਾਉ ॥
آپݨے بھاݨے وِچِ سدا رکھُ سُیامی ہرِ نامو دیہِ وڈِیائی ॥
ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥
پُوُرے گُر تے بھاݨا جاپیَے انِدنُ سہج سمائی ॥۲॥
ਪੂਰੇ ਗੁਰ ਤੇ ਭਾਣਾ ਜਾਪੈ ਅਨਦਿਨੁ ਸਹਜਿ ਸਮਾਈ ॥੨॥
تیرَے بھاݨیَے بھگتِ جے تُدھُ بھاوَے آپے بکھسِ مِلائی ॥
ਤੇਰੈ ਭਾਣੈ ਭਗਤਿ ਜੇ ਤੁਧੁ ਭਾਵੈ ਆਪੇ ਬਖਸਿ ਮਿਲਾਈ ॥
تیرَے بھاݨیَے سدا سُکھُ پائِیا گُرِ ترِسنا اگنِ بُجھائی ॥۳॥
ਤੇਰੈ ਭਾਣੈ ਸਦਾ ਸੁਖੁ ਪਾਇਆ ਗੁਰਿ ਤ੍ਰਿਸਨਾ ਅਗਨਿ ਬੁਝਾਈ ॥੩॥
جو تُوُ کرہِ سُ ہووَے کرتے اورُ ن کرݨا جائی ॥
ਜੋ ਤੂ ਕਰਹਿ ਸੁ ਹੋਵੈ ਕਰਤੇ ਅਵਰੁ ਨ ਕਰਣਾ ਜਾਈ ॥
نانک ناوَے جیوڈُ اورُ ن داتا پُوُرے گُر تے پائی ॥۴॥۲॥
ਨਾਨਕ ਨਾਵੈ ਜੇਵਡੁ ਅਵਰੁ ਨ ਦਾਤਾ ਪੂਰੇ ਗੁਰ ਤੇ ਪਾਈ ॥੪॥੨॥
پربھاتی مہلا ۳ ॥
ਪ੍ਰਭਾਤੀ ਮਹਲਾ ੩ ॥
گُرمُکھِ ہرِ سالاہِیا جِنّا تِن سلاہِ ہرِ جاتا ॥
ਗੁਰਮੁਖਿ ਹਰਿ ਸਾਲਾਹਿਆ ਜਿੰਨਾ ਤਿਨ ਸਲਾਹਿ ਹਰਿ ਜਾਤਾ ॥
وِچہُ بھرمُ گئِیا ہیَے دوُجا گُر کیَے سبدِ پچھاتا ॥۱॥
ਵਿਚਹੁ ਭਰਮੁ ਗਇਆ ਹੈ ਦੂਜਾ ਗੁਰ ਕੈ ਸਬਦਿ ਪਛਾਤਾ ॥੧॥
ہرِ جیِئو تُوُ میرا اِکُ سوئی ॥
ਹਰਿ ਜੀਉ ਤੂ ਮੇਰਾ ਇਕੁ ਸੋਈ ॥
تُدھُ جپی تُدھیَے سالاہی گتِ متِ تُجھ تے ہوئی ॥۱॥ رہائو ॥
ਤੁਧੁ ਜਪੀ ਤੁਧੈ ਸਾਲਾਹੀ ਗਤਿ ਮਤਿ ਤੁਝ ਤੇ ਹੋਈ ॥੧॥ ਰਹਾਉ ॥
گُرمُکھِ سالاہنِ سے سادُ پائِنِ میِٹھا انّمرِتُ سارُ ॥
ਗੁਰਮੁਖਿ ਸਾਲਾਹਨਿ ਸੇ ਸਾਦੁ ਪਾਇਨਿ ਮੀਠਾ ਅੰਮ੍ਰਿਤੁ ਸਾਰੁ ॥

سدا میٹھا کدے ن پھِیکا گُر سبدی ویِچارُ ॥۲॥
ਸਦਾ ਮੀਠਾ ਕਦੇ ਨ ਫੀਕਾ ਗੁਰ ਸਬਦੀ ਵੀਚਾਰੁ ॥੨॥

جِن میٹھا لائِیا سوئی جانیَے تِسُ وِٹہُ بلِ جائی ॥
ਜਿਨਿ ਮੀਠਾ ਲਾਇਆ ਸੋਈ ਜਾਣੈ ਤਿਸੁ ਵਿਟਹੁ ਬਲਿ ਜਾਈ ॥

سبدِ سلاہی سدا سکھداتا وِچہُ آپُ گوائی ॥۳॥
ਸਬਦਿ ਸਲਾਹੀ ਸਦਾ ਸੁਖਦਾਤਾ ਵਿਚਹੁ ਆਪੁ ਗਵਾਈ ॥੩॥

ستِگُرُ میرا سدا ہیَے داتا جو اِچھیَے سو پھلُ پائے ॥
ਸਤਿਗੁਰੁ ਮੇਰਾ ਸਦਾ ਹੈ ਦਾਤਾ ਜੋ ਇਛੈ ਸੋ ਫਲੁ ਪਾਏ ॥

نانک نامُ مِلیَے وڈِیائی گُر سبدی سچُ پائے ॥۴॥۳॥
ਨਾਨਕ ਨਾਮੁ ਮਿਲੈ ਵਡਿਆਈ ਗੁਰ ਸਬਦੀ ਸਚੁ ਪਾਏ ॥੪॥੩॥

پربھاتی مہلا ۳ ॥
ਪ੍ਰਭਾਤੀ ਮਹਲਾ ੩ ॥

جو تیری سرنائی ہر جیِئو تِن تُوُ راکھن جوگُ ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ ॥

تُدھُ جیوڈُ میَے اورُ ن سُوُجھیَے نا کو ہویا ن ہوگُ ॥۱॥
ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥੧॥

ہر جیِئو سدا تیری سرنائی ॥
ਹਰਿ ਜੀਉ ਸਦਾ ਤੇਰੀ ਸਰਣਾਈ ॥

جِئو بھاوئے تِئو راکھہُ میرے سُیامی ایہ تیری وڈِیائی ॥۱॥ رہائو ॥
ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥੧॥ ਰਹਾਉ ॥

جو تیری سرنائی ہر جیِئو تِن کی کرہِ پرتِپال ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥



آپِ کِرپا کرِ راکھہُ ہر جیِئو پوہِ ن سکیَے جمکالُ ॥۲॥
ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ ॥੨॥

تیری سرنائی سچی ہر جیِئو نا اوہ گھٹیَے ن جائے ॥
ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥

جو ہر چھوڑ دُوُجیَے بھائے لاگیَے اوہُ جنّمیَے تیَے مر جائے ॥۳॥
ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥੩॥

جو تیری سرݨائی ہر جیئو تِنا دُوکھ بھُوکھ کِچھُ ناہِ ॥
ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥
نانک نامُ سلاہِ سدا تُوُ سچَیَے سبد سماہِ ॥ ۴ ॥ ۴ ॥
ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥੪॥੪॥
پربھاتی مہلا ۳ ॥
ਪ੍ਰਭਾਤੀ ਮਹਲਾ ੩ ॥
گُرمُکھ ہر جیئو سدا دھیاوہُ جب لگُ جیئ پران ॥
ਗੁਰਮੁਖਿ ਹਰਿ ਜੀਉ ਸਦਾ ਧਿਆਵਹੁ ਜਬ ਲਗੁ ਜੀਅ ਪਰਾਨ ॥
گُر سبدی منُ نِرملُ ہویا چُوکا منِ ابھمانُ ॥
ਗੁਰ ਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥
سپھلُ جنمُ تِسُ پرانی کیرا ہر کیَے نامِ سمان ॥ ۱ ॥
ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ ॥੧॥
میرے من گُر کی سِکھ سُݨیجیَے ॥
ਮੇਰੇ ਮਨ ਗੁਰ ਕੀ ਸਿਖ ਸੁਣੀਜੈ ॥
ہر کا نامُ سدا سُکھداتا سہجے ہر رسُ پیجیَے ॥ ۱ ॥ رہائو ॥
ਹਰਿ ਕਾ ਨਾਮੁ ਸਦਾ ਸੁਖਦਾਤਾ ਸਹਜੇ ਹਰਿ ਰਸੁ ਪੀਜੈ ॥੧॥ ਰਹਾਉ ॥
مُوُلُ پچھاݨن تِن نِج گھر واسا سہجے ہی سُکھُ ہوئی ॥
ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ ॥
گُر کیَے سبد کملُ پرگاسیا ہئُمیَے دُرمت کھوئی ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ ॥
سبھنا مہ ایکو سچُ ورتیَے وِرلا بُوُجھیَے کوئی ॥ ۲ ॥
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ ॥੨॥
گُرمتی منُ نِرملُ ہویا انّمرتُ تتُ وکھانیَے ॥
ਗੁਰਮਤੀ ਮਨੁ ਨਿਰਮਲੁ ਹੋਆ ਅੰਮ੍ਰਿਤੁ ਤਤੁ ਵਖਾਨੈ ॥
ہر کا نامُ سدا منِ وسیا وِچ من ہی منُ مانیَے ॥
ਹਰਿ ਕਾ ਨਾਮੁ ਸਦਾ ਮਨਿ ਵਸਿਆ ਵਿਚਿ ਮਨ ਹੀ ਮਨੁ ਮਾਨੈ ॥
سد بلِہاری گُر اپُنے وِٹہُ جِتُ آتم رامُ پچھانیَے ॥ ۳ ॥
ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿਤੁ ਆਤਮ ਰਾਮੁ ਪਛਾਨੈ ॥੩॥
مانس جنمِ ستِگُرُوُ ن سیویا بِرتھا جنمُ گوائیا ॥
ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ ॥

ندر کرے تاں ستگُرُ میلے سہجے سہج سمائیا =
ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ ॥
نانک نامُ مِلیَے وڈِیائی پُوٗرےَ بھاگِ دھِیائیا =۴=۵=
ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ ॥੪॥੫॥
پربھاتی مہلا ۳ =
ਪ੍ਰਭਾਤੀ ਮਹਲਾ ੩ ॥
آپے بھانْت بنائے بہُ رنّگی سِسٹ اُپائے پربھِ کھیلُ کیِیا =
ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ ॥
کرِ کرِ ویکھیَے کرے کرائے سرب جیِیا نو رِجکُ دیِیا =۱=
ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ ॥੧॥
کلی کال مہِ رویا رامُ =
ਕਲੀ ਕਾਲ ਮਹਿ ਰਵਿਆ ਰਾਮੁ ॥
گھٹِ گھٹِ پُوٗرِ رہِیا پربھُ ایکو گُرمُکھِ پرگٹُ ہرِ ہرِ نامُ =۱= رہائو =
ਘਟਿ ਘਟਿ ਪੂਰਿ ਰਹਿਆ ਪ੍ਰਭੁ ਏਕੋ ਗੁਰਮੁਖਿ ਪਰਗਟੁ ਹਰਿ ਹਰਿ ਨਾਮੁ ॥੧॥ ਰਹਾਉ ॥
گُپتا نامُ ورتیَے وِچِ کلجُگِ گھٹِ گھٹِ ہرِ بھرپُوٗرِ رہِیا =
ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ ॥
نامُ رتنُ تِنا ہِردےَ پرگٹِیا جو گُر سرنائی بھجِ پئِیا =۲=
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ ॥੨॥
اِنّدری پنّچ پنّچے وسِ آنیَے کھِما سنّتوکھُ گُرمتِ پاوےَ =
ਇੰਦ੍ਰੀ ਪੰਚ ਪੰਚੇ ਵਸਿ ਆਣੈ ਖਿਮਾ ਸੰਤੋਖੁ ਗੁਰਮਤਿ ਪਾਵੈ ॥
سو دھنُ دھنُ ہرِ جنُ وڈُ پُوٗرا جو بھےَ بیَراگِ ہرِ گُن گاوےَ =۳=
ਸੋ ਧਨੁ ਧਨੁ ਹਰਿ ਜਨੁ ਵਡ ਪੂਰਾ ਜੋ ਭੈ ਬੈਰਾਗਿ ਹਰਿ ਗੁਣ ਗਾਵੈ ॥੩॥
گُر تے مُہُ پھیرے جے کوئی گُر کا کہِیا نہ چِت دھرےَ =
ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥
کرِ آچار بہُ سنّپئو سنّچیَے جو کِچھُ کرےَ سُ نرکِ پرےَ =۴=
ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥
ایکو سبدُ ایکو پربھُ ورتیَے سبھ ایکسُ تے اُتپتِ چلیَے =
ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ ॥
نانک گُرمُکھِ میلِ مِلائے گُرمُکھِ ہرِ ہرِ جائے رلیَے =۵=۶=
ਨਾਨਕ ਗੁਰਮੁਖਿ ਮੇਲਿ ਮਿਲਾਏ ਗੁਰਮੁਖਿ ਹਰਿ ਹਰਿ ਜਾਇ ਰਲੈ ॥੫॥੬॥

پربھاتی مہلا ۳ ॥
ਪ੍ਰਭਾਤੀ ਮਹਲਾ ੩ ॥
میرے من گُر اپنا سالاہِ ॥
ਮੇਰੇ ਮਨ ਗੁਰੁ ਅਪਣਾ ਸਾਲਾਹਿ ॥



پوُرا بھاگُ ہووَے مُکھِ مستکِ سدا ہرِ کے گُݨ گاہِ ॥۱॥ رہائو ॥
ਪੂਰਾ ਭਾਗੁ ਹੋਵੈ ਮੁਖਿ ਮਸਤਕਿ ਸਦਾ ਹਰਿ ਕੇ ਗੁਣ ਗਾਹਿ ॥੧॥ ਰਹਾਉ ॥
انّمرت نامُ بھوجنُ ہرِ دیئے ॥
ਅੰਮ੍ਰਿਤ ਨਾਮੁ ਭੋਜਨੁ ਹਰਿ ਦੇਇ ॥
کوٹِ مدھے کوئی وِرلا لیئے ॥
ਕੋਟਿ ਮਧੇ ਕੋਈ ਵਿਰਲਾ ਲੇਇ ॥
جِس نو اپݨی ندرِ کریئے ॥۱॥
ਜਿਸ ਨੋ ਅਪਣੀ ਨਦਰਿ ਕਰੇਇ ॥੧॥
گُر کے چرݨ من ماہِ وسائے ॥
ਗੁਰ ਕੇ ਚਰਣ ਮਨ ਮਾਹਿ ਵਸਾਇ ॥
دُکھُ انیرا انّدرہُ جائے ॥
ਦੁਖੁ ਅਨ੍ਹੇਰਾ ਅੰਦਰਹੁ ਜਾਇ ॥
آپے ساچا لئے مِلائے ॥۲॥
ਆਪੇ ਸਾਚਾ ਲਏ ਮਿਲਾਇ ॥੨॥
گُر کی باݨی سِئو لائے پیارُ ॥
ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥
ایتھیَے اوتھیَے ایہُ ادھارُ ॥
ਐਥੈ ਓਥੈ ਏਹੁ ਅਧਾਰੁ ॥
آپے دیوَے سِرجنہارُ ॥۳॥
ਆਪੇ ਦੇਵੈ ਸਿਰਜਨਹਾਰੁ ॥੩॥
سچا منائے اپݨا بھاݨا ॥
ਸਚਾ ਮਨਾਏ ਅਪਣਾ ਭਾਣਾ ॥
سوئی بھگتُ سُگھڑُ سوُجاݨا ॥
ਸੋਈ ਭਗਤੁ ਸੁਘੜੁ ਸੋੁਜਾਣਾ ॥

نانکُ تِس کَیِے سد کُرباݨا ॥۴॥۸॥۱۸॥۸॥۲۴॥
ਨਾਨਕੁ ਤਿਸ ਕੈ ਸਦ ਕੁਰਬਾਣਾ ॥੪॥੮॥੧੮॥੮॥੨੪॥
پربھاتی مہلا ۴ بِبھاس
ਪ੍ਰਭਾਤੀ ਮਹਲਾ ੪ ਬਿਭਾਸ
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
رسکِ رسکِ گُن گاوہ گُرمتِ لِو اُنمنِ نامِ لگان ॥
ਰਸਕਿ ਰਸਕਿ ਗੁਨ ਗਾਵਹ ਗੁਰਮਤਿ ਲਿਵ ਉਨਮਨਿ ਨਾਮਿ ਲਗਾਨ ॥
انّمرِتُ رسُ پیِیا گُر سبدی ہم نام وِٹہُ کُربان ॥۱॥
ਅੰਮ੍ਰਿਤੁ ਰਸੁ ਪੀਆ ਗੁਰ ਸਬਦੀ ਹਮ ਨਾਮ ਵਿਟਹੁ ਕੁਰਬਾਨ ॥੧॥
ہمرے جگجیِون ہرِ پران ॥
ਹਮਰੇ ਜਗਜੀਵਨ ਹਰਿ ਪ੍ਰਾਨ ॥
ہرِ اوُتمُ رِد انّترِ بھائِئو گُرِ منّتُ دیِئو ہرِ کان ॥۱॥ رہائُ ॥
ਹਰਿ ਊਤਮੁ ਰਿਦ ਅੰਤਰਿ ਭਾਇਓ ਗੁਰਿ ਮੰਤੁ ਦੀਓ ਹਰਿ ਕਾਨ ॥੧॥ ਰਹਾਉ ॥
آوہُ سنّت مِلہُ میرے بھائی مِلِ ہرِ ہرِ نامُ وکھان ॥
ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਨਾਮੁ ਵਖਾਨ ॥
کِتُ بِدھِ کِئُ پائیِئےَ پربھُ اپُنا مو کئُ کرہُ اُپدیسُ ہرِ دان ॥۲॥
ਕਿਤੁ ਬਿਧਿ ਕਿਉ ਪਾਈਐ ਪ੍ਰਭੁ ਅਪੁਨਾ ਮੋ ਕਉ ਕਰਹੁ ਉਪਦੇਸੁ ਹਰਿ ਦਾਨ ॥੨॥
ستسنّگتِ مہِ ہرِ ہرِ وسِیا مِلِ سنّگتِ ہرِ گُن جان ॥
ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ ॥
وڈےَ بھاگِ ستسنّگتِ پائی گُرُ ستِگُرُ پرسِ بھگوان ॥۳॥
ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ ॥੩॥
گُن گاوہ پربھ اگم ٹھاکُر کے گُن گائِ رہے ہیَران ॥
ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ ॥
جن نانک کئُ گُرِ کِرپا دھاری ہرِ نامُ دیِئو کھِن دان ॥۴॥۱॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਹਰਿ ਨਾਮੁ ਦੀਓ ਖਿਨ ਦਾਨ ॥੪॥੧॥
پربھاتی مہلا ۴ ॥
ਪ੍ਰਭਾਤੀ ਮਹਲਾ ੪ ॥
اُگوےَ سوُرُ گُرمُکھِ ہرِ بولہِ سبھ ریَنِ سمالہِ ہرِ گال ॥
ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹ੍ਹਾਲਹਿ ਹਰਿ ਗਾਲ ॥

ہمرےَ پربھ ہم لوچ لگائی ہم کرہ پربھوُ ہر بھال ॥੧॥
ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ ॥੧॥
میرا منُ سادھوُ دھوُر روال ॥
ਮੇਰਾ ਮਨੁ ਸਾਧੂ ਧੂਰਿ ਰਵਾਲ ॥
ہر ہر نامُ دِرڑائیئو گُر میٹھا گُر پگ جھارہ ہم بال ॥੧॥ رہائو ॥
ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ ॥੧॥ ਰਹਾਉ ॥
ساکت کئو دِنُ رینِ انّدھاری موہِ پھاتھے مائیا جال ॥
ਸਾਕਤ ਕਉ ਦਿਨੁ ਰੈਨਿ ਅੰਧਾਰੀ ਮੋਹਿ ਫਾਥੇ ਮਾਇਆ ਜਾਲ ॥
کِھنُ پلُ ہر پربھُ رِدےَ ن وسِئو رِنِ بادھے بہُ بِدھ بال ॥੨॥
ਖਿਨੁ ਪਲੁ ਹਰਿ ਪ੍ਰਭੁ ਰਿਦੈ ਨ ਵਸਿਓ ਰਿਨਿ ਬਾਧੇ ਬਹੁ ਬਿਧਿ ਬਾਲ ॥੨॥
ستسنّگت مِل مت بُدھ پائی ہئو چھوُٹے ممتا جال ॥
ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ ॥
ہر ناما ہر میٹھ لگانا گُر کیئے سبد نِہال ॥੩॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ ॥੩॥
ہم بارِک گُر اگم گُسائی گُر کر کِرپا پرتپال ॥
ਹਮ ਬਾਰਿਕ ਗੁਰ ਅਗਮ ਗੁਸਾਈ ਗੁਰ ਕਰਿ ਕਿਰਪਾ ਪ੍ਰਤਿਪਾਲ ॥
بِکھُ بھئُجل ڈُبدے کاڑھ لیہُ پربھ گُر نانک بال گُپال ॥੪॥੨॥
ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ ਗੁਰ ਨਾਨਕ ਬਾਲ ਗੁਪਾਲ ॥੪॥੨॥
پربھاتی مہلا ੪ ॥
ਪ੍ਰਭਾਤੀ ਮਹਲਾ ੪ ॥
اِک کِھنُ ہر پربھ کِرپا دھاری گُن گائے رسک رسیِک ॥
ਇਕੁ ਖਿਨੁ ਹਰਿ ਪ੍ਰਭਿ ਕਿਰਪਾ ਧਾਰੀ ਗੁਨ ਗਾਏ ਰਸਕ ਰਸੀਕ ॥



گاوت سُنت دوئوُ بھئے مُکتے جِنا گُرمُکھ کِھنُ ہر پیِک ॥੧॥
ਗਾਵਤ ਸੁਨਤ ਦੋਊ ਭਏ ਮੁਕਤੇ ਜਿਨਾ ਗੁਰਮੁਖਿ ਖਿਨੁ ਹਰਿ ਪੀਕ ॥੧॥
میرےَ من ہر ہر رام نامُ رسُ ٹیِک ॥
ਮੇਰੈ ਮਨਿ ਹਰਿ ਹਰਿ ਰਾਮ ਨਾਮੁ ਰਸੁ ਟੀਕ ॥
گُرمُکھ نامُ سیِتل جلُ پائِیا ہر ہر نامُ پیِیا رسُ جھیِک ॥੧॥ رہائو ॥
ਗੁਰਮੁਖਿ ਨਾਮੁ ਸੀਤਲ ਜਲੁ ਪਾਇਆ ਹਰਿ ਹਰਿ ਨਾਮੁ ਪੀਆ ਰਸੁ ਝੀਕ ॥੧॥ ਰਹਾਉ ॥

جِن ہر ہِردےَ پریت لگانی تِنا مستِک اُوجل ٹیک ॥

ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ ਟੀਕ ॥

ہر جن سوبھا سبھ جگ اُوپر جِئو وِچ اُڈوا سس کیک ॥۲॥

ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ ਉਡਵਾ ਸਸਿ ਕੀਕ ॥੨॥

جِن ہر ہِردےَ نامُ ن وِسئو تِن سبھ کارج پھیک ॥

ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ ॥

جیَسے سیگارُ کرےَ دیہ مانُکھ نام بِنا نکٹے نک کیک ॥۳॥

ਜੈਸੇ ਸੀਗਾਰੁ ਕਰੈ ਦੇਹ ਮਾਨੁਖ ਨਾਮ ਬਿਨਾ ਨਕਟੇ ਨਕ ਕੀਕ ॥੩॥

گھٹ گھٹ رمئیا رمت رام رائے سبھ ورتےَ سبھ مہ ایک ॥

ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ ॥

جن نانک کئو ہر کِرپا دھاری گُر بچن دھیائِئو گھری میک ॥۴॥۳॥

ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰ ਬਚਨ ਧਿਆਇਓ ਘਰੀ ਮੀਕ ॥੪॥੩॥

پربھاتی مہلا ۴ ॥

ਪ੍ਰਭਾਤੀ ਮਹਲਾ ੪ ॥

اگم دئیال کِرپا پربھ دھاری مُکھ ہر ہر نامُ ہم کہے ॥

ਅਗਮ ਦਇਆਲ ਕਿ□ਪਾ ਪ੍ਰਭਿ ਧਾਰੀ ਮੁਖਿ ਹਰਿ ਹਰਿ ਨਾਮੁ ਹਮ ਕਹੇ ॥

پتِت پاون ہر نامُ دھیائِئو سبھ کِلبِکھ پاپ لہے ॥۱॥

ਪਤਿਤ ਪਾਵਨ ਹਰਿ ਨਾਮੁ ਧਿਆਇਓ ਸਭਿ ਕਿਲਬਿਖ ਪਾਪ ਲਹੇ ॥੧॥

جپ من رام نامُ رو رہے ॥

ਜਪਿ ਮਨ ਰਾਮ ਨਾਮੁ ਰਵਿ ਰਹੇ ॥

دین دئیالُ دکھ بھنّجنُ گائِئو گُرمت نامُ پدارتھُ لہے ॥۱॥ رہائو ॥

ਦੀਨ ਦਇਆਲੁ ਦੁਖ ਭੰਜਨੁ ਗਾਇਓ ਗੁਰਮਤਿ ਨਾਮੁ ਪਦਾਰਥੁ ਲਹੇ ॥੧॥ ਰਹਾਉ ॥

کائِیا نگر نگر ہر بسئو مت گُرمت ہر ہر سہے ॥

ਕਾਇਆ ਨਗਰਿ ਨਗਰਿ ਹਰਿ ਬਸਿਓ ਮਤਿ ਗੁਰਮਤਿ ਹਰਿ ਹਰਿ ਸਹੇ ॥

سریر سرووَر نامُ ہر پرگٹئو گھر مندّر ہر پربھُ لہے ॥۲॥

ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥

جو نر بھرم بھرم اُدیانے تے ساکت مُوڑ مُہے ॥

ਜੋ ਨਰ ਭਰਮਿ ਭਰਮਿ ਉਦਿਆਨੇ ਤੇ ਸਾਕਤ ਮੂੜ ਮੁਹੇ ॥

جِئو مِرگ نابھ بسیَے باسُ بسنا بھرم بھرمِئو جھار گہے ॥۳॥

ਜਿਉ ਮ੍ਰਿਗ ਨਾਭਿ ਬਸੈ ਬਾਸੁ ਬਸਨਾ ਭ੍ਰਮਿ ਭ੍ਰਮਿਓ ਝਾਰ ਗਹੇ ॥੩॥

تُم وڈ اگم اگادھ بۄدھ پربھ مت دیوہُ ہر پربھ لہے ॥
ਤੁਮ ਵਡ ਅਗਮ ਅਗਾਧਿ ਬੋਧਿ ਪ੍ਰਭ ਮਤਿ ਦੇਵਹੁ ਹਰਿ ਪ੍ਰਭ ਲਹੇ ॥
جن نانک کئو گر ہاتھُ سِر دھرِئو ہر رام نامِ رو رہے ॥۴॥۴॥
ਜਨ ਨਾਨਕ ਕਉ ਗੁਰਿ ਹਾਥੁ ਸਿਰਿ ਧਰਿਓ ਹਰਿ ਰਾਮ ਨਾਮਿ ਰਵਿ ਰਹੇ ॥੪॥੪॥
پربھاتی مہلا ۴ ॥
ਪ੍ਰਭਾਤੀ ਮਹਲਾ ੪ ॥
من لاگی پریت رام نام ہر ہر جپِئو ہر پربھُ وڈپھا ॥
ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ ਹਰਿ ਜਪਿਓ ਹਰਿ ਪ੍ਰਭੁ ਵਡਫਾ ॥
ستگر بچن سکھانے ہیئرے ہر دھاری ہر پربھ کرِپپھا ॥۱॥
ਸਤਿਗੁਰ ਬਚਨ ਸੁਖਾਨੇ ਹੀਅਰੈ ਹਰਿ ਧਾਰੀ ਹਰਿ ਪ੍ਰਭ ਕਿ□ਪਫਾ ॥੧॥
میرے من بھجُ رام نام ہر نِمکھپھا ॥
ਮੇਰੇ ਮਨ ਭਜੁ ਰਾਮ ਨਾਮ ਹਰਿ ਨਿਮਖਫਾ ॥
ہر ہر دانُ دیِئو گر پُورے ہر ناما من تن بسپھا ॥۱॥ رہائو ॥
ਹਰਿ ਹਰਿ ਦਾਨੁ ਦੀਓ ਗੁਰਿ ਪੂਰੈ ਹਰਿ ਨਾਮਾ ਮਨਿ ਤਨਿ ਬਸਫਾ ॥੧॥ ਰਹਾਉ ॥
کائِیا نگر وسِئو گھر مندر جپ سۄبھا گُرمُکھ کرپپھا ॥
ਕਾਇਆ ਨਗਰਿ ਵਸਿਓ ਘਰਿ ਮੰਦਰਿ ਜਪਿ ਸੋਭਾ ਗੁਰਮੁਖਿ ਕਰਪਫਾ ॥
ہلت پلت جن بھئے سُہیلے مکھ اُوجل گُرمُکھ ترپھا ॥۲॥
ਹਲਤਿ ਪਲਤਿ ਜਨ ਭਏ ਸੁਹੇਲੇ ਮੁਖ ਊਜਲ ਗੁਰਮੁਖਿ ਤਰਫਾ ॥੨॥
انبھئو ہر ہر ہر لو لاگی ہر اُر دھارِئو گر نِمکھپھا ॥
ਅਨਭਉ ਹਰਿ ਹਰਿ ਹਰਿ ਲਿਵ ਲਾਗੀ ਹਰਿ ਉਰ ਧਾਰਿਓ ਗੁਰਿ ਨਿਮਖਫਾ ॥
کۄٹ کۄٹ کے دۄکھ سبھ جن کے ہر دُور کیئے اِک پلپھا ॥۳॥
ਕੋਟਿ ਕੋਟਿ ਕੇ ਦੋਖ ਸਭ ਜਨ ਕੇ ਹਰਿ ਦੂਰਿ ਕੀਏ ਇਕ ਪਲਫਾ ॥੩॥
تُمرے جن تُم ہی تے جانے پربھ جانِئو جن تے مکھپھا ॥
ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥
ہر ہر آپُ دھرِئو ہر جن مہ جن نانکُ ہر پربھُ اِکپھا ॥۴॥۵॥
ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ ॥੪॥੫॥

پنّنا ۱۳۳۷ (Page 1337)

پربھاتی مہلا ۴ ॥
ਪ੍ਰਭਾਤੀ ਮਹਲਾ ੪ ॥

گر ستِگُرِ نامُ دِرڑائِئو ہرِ ہرِ ہم مُئے جیوے ہرِ جپِبھا ॥
ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ ਹਮ ਮੁਏ ਜੀਵੇ ਹਰਿ ਜਪਿਭਾ ॥
دھنُ دھنّنُ گُرُو گُرُ ستِگُرُ پوُرا بِکھُ ڈُبدے باہ دیئِے کڈھبھا ॥۱॥
ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ ਬਿਖੁ ਡੁਬਦੇ ਬਾਹ ਦੇਇ ਕਢਿਭਾ ॥੧॥
جپِ من رام نامُ اردھانّبھا ॥
ਜਪਿ ਮਨ ਰਾਮ ਨਾਮੁ ਅਰਧਾਂਭਾ ॥
اُپجنّپِ اُپائے ن پائیِئَے کتہوُ گُرِ پوُرے ہرِ پربھُ لابھا ॥۱॥ رہائو ॥
ਉਪਜੰਪਿ ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥੧॥ ਰਹਾਉ ॥
رام نامُ رسُ رام رسائِنُ رسُ پیِیا گُرمتِ رسبھا ॥
ਰਾਮ ਨਾਮੁ ਰਸੁ ਰਾਮ ਰਸਾਇਣੁ ਰਸੁ ਪੀਆ ਗੁਰਮਤਿ ਰਸਭਾ ॥
لوہ منوُر کنّچنُ مِلِ سنّگتِ ہرِ اُر دھارِئو گُرِ ہرِبھا ॥۲॥
ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ ॥੨॥
ہئُمَیے بِکھیا نِت لوبھِ لُبھانے پُت کلت موہِ لُبھِبھا ॥
ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ ॥
تِن پگ سنّت ن سیوے کبہوُ تے منمُکھ بھوُنّبھر بھربھا ॥۳॥
ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ ॥੩॥
تُمرے گُن تُم ہی پربھ جانہُ ہم پرے ہارِ تُم سرنبھا ॥
ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ ॥
جِئو جانہُ تِئو راکھہُ سُیامی جن نانکُ داسُ تُمنبھا ॥۴॥۶॥
ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਭਾ ॥੪॥੬॥
چھکا ۱ ॥
ਛਕਾ ੧ ॥
پربھاتی بِبھاس پڑتال مہلا ۴
ਪ੍ਰਭਾਤੀ ਬਿਭਾਸ ਪੜਤਾਲ ਮਹਲਾ ੪
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
جپِ من ہرِ ہرِ نامُ نِدھان ॥
ਜਪਿ ਮਨ ਹਰਿ ਹਰਿ ਨਾਮੁ ਨਿਧਾਨ ॥
ہرِ درگہ پاوہِ مان ॥
ਹਰਿ ਦਰਗਹ ਪਾਵਹਿ ਮਾਨ ॥

جِن جپِیاتے پارِ پران ॥۱॥ رہائو ॥
ਜਿਨਿ ਜਪਿਆ ਤੇ ਪਾਰਿ ਪਰਾਨ ॥੧॥ ਰਹਾਉ ॥
سُنِ من ہرِ ہرِ نامُ کرِ دھیانُ ॥
ਸੁਨਿ ਮਨ ਹਰਿ ਹਰਿ ਨਾਮੁ ਕਰਿ ਧਿਆਨੁ ॥
سُنِ من ہرِ کیِرتِ اٹھسٹھِ مجانُ ॥
ਸੁਨਿ ਮਨ ਹਰਿ ਕੀਰਤਿ ਅਠਸਠਿ ਮਜਾਨੁ ॥
سُنِ من گُرمُکھِ پاوہِ مانُ ॥۱॥
ਸੁਨਿ ਮਨ ਗੁਰਮੁਖਿ ਪਾਵਹਿ ਮਾਨੁ ॥੧॥
جپِ من پرمیسُرُ پردھانُ ॥
ਜਪਿ ਮਨ ਪਰਮੇਸੁਰੁ ਪਰਧਾਨੁ ॥
کھِن کھووئے پاپ کوٹان ॥
ਖਿਨ ਖੋਵੈ ਪਾਪ ਕੋਟਾਨ ॥
مِلُ نانک ہرِ بھگوان ॥۲॥۱॥۸॥
ਮਿਲੁ ਨਾਨਕ ਹਰਿ ਭਗਵਾਨ ॥੨॥੧॥੮॥
پربھاتی مہلا ۵ بِبھاس
ਪ੍ਰਭਾਤੀ ਮਹਲਾ ੫ ਬਿਭਾਸ
اِکّ اؤنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
منُ ہرِ کیِیا تنُ سبھُ ساجِیا ॥
ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥
پنّچ تت رچِ جوتِ نِواجِیا ॥
ਪੰਚ ਤਤ ਰਚਿ ਜੋਤਿ ਨਿਵਾਜਿਆ ॥
سِہجا دھرتِ برتن کئو پانی ॥
ਸਿਹਜਾ ਧਰਤਿ ਬਰਤਨ ਕਉ ਪਾਨੀ ॥
نِمکھ ن وِسارہُ سیوہُ سارِگپانی ॥۱॥
ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ ॥੧॥
من ستِگُرُ سیوِ ہوئے پرم گتے ॥
ਮਨ ਸਤਿਗੁਰੁ ਸੇਵਿ ਹੋਇ ਪਰਮ ਗਤੇ ॥
ہرکھ سوگ تے رہہِ نِرارا تاں توُ پاوہِ پرانپتے ॥۱॥ رہائو ॥
ਹਰਖ ਸੋਗ ਤੇ ਰਹਹਿ ਨਿਰਾਰਾ ਤਾਂ ਤੂ ਪਾਵਹਿ ਪ੍ਰਾਨਪਤੇ ॥੧॥ ਰਹਾਉ ॥

کاپڑ بھوگ رس انِک بھُنّچائے ۔
ਕਾਪੜ ਭੋਗ ਰਸ ਅਨਿਕ ਭੁੰਚਾਏ ॥
مات پِتا کُٹنّب سگل بنائے ۔
ਮਾਤ ਪਿਤਾ ਕੁਟੰਬ ਸਗਲ ਬਨਾਏ ॥
رِجکُ سماہے جلِ تھلِ میِت ۔
ਰਿਜਕੁ ਸਮਾਹੇ ਜਲਿ ਥਲਿ ਮੀਤ ॥
سو ہرِ سیوہُ نیِتا نیِت ۔۲۔
ਸੋ ਹਰਿ ਸੇਵਹੁ ਨੀਤਾ ਨੀਤ ॥੨॥
تہا سکھائی جہ کوئے ن ہوئے ۔
ਤਹਾ ਸਖਾਈ ਜਹ ਕੋਇ ਨ ਹੋਵੈ ॥
کوٹِ اپرادھ اِک کھِن مہِ دھوئے ۔
ਕੋਟਿ ਅਪ੍ਰਾਧ ਇਕ ਖਿਨ ਮਹਿ ਧੋਵੈ ॥
داتِ کرے نہی پچھُوتاوے ۔
ਦਾਤਿ ਕਰੈ ਨਹੀ ਪਛੁੋਤਾਵੈ ॥
ایکا بکھس پھِرِ بہُرِ ن بُلاوے ۔۳۔
ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥੩॥



کِرت سنّجوگی پائِیا بھالِ ۔
ਕਿਰਤ ਸੰਜੋਗੀ ਪਾਇਆ ਭਾਲਿ ॥
سادھسنّگتِ مہِ بسے گُپال ۔
ਸਾਧਸੰਗਤਿ ਮਹਿ ਬਸੇ ਗੁਪਾਲ ॥
گُر مِلِ آئے تُمرے دُیار ۔
ਗੁਰ ਮਿਲਿ ਆਏ ਤੁਮਰੈ ਦੁਆਰ ॥
جن نانک درسنُ دیہُ مُرارِ ۔۴۔۱۔
ਜਨ ਨਾਨਕ ਦਰਸਨੁ ਦੇਹੁ ਮੁਰਾਰਿ ॥੪॥੧॥
پربھاتی مہلا ۵ ۔
ਪ੍ਰਭਾਤੀ ਮਹਲਾ ੫ ॥
پربھ کی سیوا جن کی سوبھا ۔
ਪ੍ਰਭ ਕੀ ਸੇਵਾ ਜਨ ਕੀ ਸੋਭਾ ॥

کام کرۄدھ مِٹے تِسُ لۄبھا ॥
ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥
نامُ تیرا جن کیَے بھنّڈارِ ॥
ਨਾਮੁ ਤੇਰਾ ਜਨ ਕੈ ਭੰਡਾਰਿ ॥
گُن گاوہِ پ٘ربھ درس پِیارِ ॥۱॥
ਗੁਨ ਗਾਵਹਿ ਪ੍ਰਭ ਦਰਸ ਪਿਆਰਿ ॥੧॥
تُمری بھگتِ پ٘ربھ تُمہِ جنائی ॥
ਤੁਮਰੀ ਭਗਤਿ ਪ੍ਰਭ ਤੁਮਹਿ ਜਨਾਈ ॥
کاٹِ جیوری جن لیِئے چھڈائی ॥۱॥ رہائۄ ॥
ਕਾਟਿ ਜੇਵਰੀ ਜਨ ਲੀਏ ਛਡਾਈ ॥੧॥ ਰਹਾਉ ॥
جۄ جنُ راتا پ٘ربھ کیَے رنّگِ ॥
ਜੋ ਜਨੁ ਰਾਤਾ ਪ੍ਰਭ ਕੈ ਰੰਗਿ ॥
تِنِ سُکھُ پائِیا پ٘ربھ کیَے سنّگِ ॥
ਤਿਨਿ ਸੁਖੁ ਪਾਇਆ ਪ੍ਰਭ ਕੈ ਸੰਗਿ ॥
جِسُ رسُ آئِیا سۄئی جانیَے ॥
ਜਿਸੁ ਰਸੁ ਆਇਆ ਸੋਈ ਜਾਨੈ ॥
پیکھِ پیکھِ من مہِ ہیَرانیَے ॥۲॥
ਪੇਖਿ ਪੇਖਿ ਮਨ ਮਹਿ ਹੈਰਾਨੈ ॥੨॥
سۄ سُکھیِیا سبھ تے اُوتمُ سۄئِ ॥
ਸੋ ਸੁਖੀਆ ਸਭ ਤੇ ਊਤਮੁ ਸੋਇ ॥
جا کیَے ہِردےَ وسِیا پ٘ربھُ سۄئِ ॥
ਜਾ ਕੈ ਹ੍ਰਿਦੈ ਵਸਿਆ ਪ੍ਰਭੁ ਸੋਇ ॥
سۄئی نِہچلُ آوےَ ن جائِ ॥
ਸੋਈ ਨਿਹਚਲੁ ਆਵੈ ਨ ਜਾਇ ॥
اندِنُ پ٘ربھ کے ہرِ گُنْ گائِ ॥۳॥
ਅਨਦਿਨੁ ਪ੍ਰਭ ਕੇ ਹਰਿ ਗੁਣ ਗਾਇ ॥੩॥
تا کئُ کرہُ سگل نمسکارُ ॥
ਤਾ ਕਉ ਕਰਹੁ ਸਗਲ ਨਮਸਕਾਰੁ ॥
جا کیَے منِ پوُرنُ نِرنّکارُ ॥
ਜਾ ਕੈ ਮਨਿ ਪੂਰਨੁ ਨਿਰੰਕਾਰੁ ॥

کر کرپا مؤہ ٹھاکُر دیوا ॥
ਕਰਿ ਕਿਰਪਾ ਮੋਹਿ ਠਾਕੁਰ ਦੇਵਾ ॥
نانکُ اُدھرےَ جن کی سیوا ॥੪॥੨॥
ਨਾਨਕੁ ਉਧਰੈ ਜਨ ਕੀ ਸੇਵਾ ॥੪॥੨॥
پربھاتی مہلا ۵ ॥
ਪ੍ਰਭਾਤੀ ਮਹਲਾ ੫ ॥
گُن گاوت مِن ہوئے اننّد ॥
ਗੁਨ ਗਾਵਤ ਮਨਿ ਹੋਇ ਅਨ ਦ ॥
آٹھ پہر سمرئو بھگونّت ॥
ਆਠ ਪਹਰ ਸਿਮਰਉ ਭਗਵੰਤ ॥
جا کیَے سمرن کلمل جاہِ ॥
ਜਾ ਕੈ ਸਿਮਰਨਿ ਕਲਮਲ ਜਾਹਿ ॥
تس گُر کی ہم چرنی پاہِ ॥੧॥
ਤਿਸੁ ਗੁਰ ਕੀ ਹਮ ਚਰਨੀ ਪਾਹਿ ॥੧॥
سُمت دیوہُ سنّت پیارے ॥
ਸੁਮਤਿ ਦੇਵਹੁ ਸੰਤ ਪਿਆਰੇ ॥
سمرئو نامُ مؤہ نِستارے ॥੧॥ رہائو ॥
ਸਿਮਰਉ ਨਾਮੁ ਮੋਹਿ ਨਿਸਤਾਰੇ ॥੧॥ ਰਹਾਉ ॥
جن گُر کہیا مارگُ سیدھا ॥
ਜਿਨਿ ਗੁਰਿ ਕਹਿਆ ਮਾਰਗੁ ਸੀਧਾ ॥
سگل تیاگ نامِ ہر گیدھا ॥
ਸਗਲ ਤਿਆਗਿ ਨਾਮਿ ਹਰਿ ਗੀਧਾ ॥
تس گُر کیَے سدا بل جائیئیَے ॥
ਤਿਸੁ ਗੁਰ ਕੈ ਸਦਾ ਬਲਿ ਜਾਈਐ ॥
ہر سمرنُ جسُ گُر تے پائیئیَے ॥੨॥
ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ ॥੨॥
بوُڈت پرانی جن گُرہ ترائیا ॥
ਬੂਡਤ ਪ੍ਰਾਨੀ ਜਿਨਿ ਗੁਰਹਿ ਤਰਾਇਆ ॥
جسُ پرسادِ مؤہیَے نہی مائیا ॥
ਜਿਸੁ ਪ੍ਰਸਾਦਿ ਮੋਹੈ ਨਹੀ ਮਾਇਆ ॥

ہلتُ پلتُ ِجن گُرہ سوارِیا =
ਹਲਤੁ ਪਲਤੁ ਜਿਨਿ ਗੁਰਹਿ ਸਵਾਰਿਆ ॥
ِتسُ گُر اوُپِر سدا ہئو وارِیا = ۳=
ਤਿਸੁ ਗੁਰ ਊਪਰਿ ਸਦਾ ਹਉ ਵਾਰਿਆ ॥੩॥
مہا مُگدھ تے کیِیا ِگیانی =
ਮਹਾ ਮੁਗਧ ਤੇ ਕੀਆ ਗਿਆਨੀ ॥
گُر پوُرے کی اکتھ کہانی =
ਗੁਰ ਪੂਰੇ ਕੀ ਅਕਥ ਕਹਾਨੀ ॥
پار برہم نانک گُردیو =
ਪਾਰਬ੍ਰਹਮ ਨਾਨਕ ਗੁਰਦੇਵ ॥
وڈےَ بھاِگ پائیِئےَ ہِر سیو = ۴= ۳=
ਵਡੈ ਭਾਗਿ ਪਾਈਐ ਹਰਿ ਸੇਵ ॥੪॥੩॥
پربھاتی مہلا ۵ =
ਪ੍ਰਭਾਤੀ ਮਹਲਾ ੫ ॥
سگلے دوُکھ ِمٹے سُکھ دیِئے اپنا نامُ جپائِیا =
ਸਗਲੇ ਦੂਖ ਮਿਟੇ ਸੁਖ ਦੀਏ ਅਪਨਾ ਨਾਮੁ ਜਪਾਇਆ ॥
کِر ِکرپا اپنی سیوا لائے سگلا دُرتُ ِمٹائِیا = ۱=
ਕਰਿ ਕਿਰਪਾ ਅਪਨੀ ਸੇਵਾ ਲਾਏ ਸਗਲਾ ਦੁਰਤੁ ਮਿਟਾਇਆ ॥੧॥
ہم بارِک سرِن پربھ دئِیال =
ਹਮ ਬਾਰਿਕ ਸਰਨਿ ਪ੍ਰਭ ਦਇਆਲ ॥
اوگُن کاِٹ کیِئے پربِھ اپُنے راکِھ لیِئے میرےَ گُر گوپاِل = ۱= رہائو =
ਅਵਗਣ ਕਾਟਿ ਕੀਏ ਪ੍ਰਭਿ ਅਪੁਨੇ ਰਾਖਿ ਲੀਏ ਮੇਰੈ ਗੁਰ ਗੋਪਾਲਿ ॥੧॥ ਰਹਾਉ ॥
تاپ پاپ ِبنسے ِکھن بھیِترِ بھئے ِکرپال گُسائی =
ਤਾਪ ਪਾਪ ਬਿਨਸੇ ਖਿਨ ਭੀਤਰਿ ਭਏ ਕ੍ਰਿਪਾਲ ਗੁਸਾਈ ॥
ساِس ساِس پار برہمُ ارادھی اپُنے ستِگُر کےَ بِل جائی = ۲=
ਸਾਸਿ ਸਾਸਿ ਪਾਰਬ੍ਰਹਮੁ ਅਰਾਧੀ ਅਪੁਨੇ ਸਤਿਗੁਰ ਕੈ ਬਲਿ ਜਾਈ ॥੨॥
اگم اگوچرُ ِبئنّتُ سُیامی تا کا انّتُ ن پائیِئےَ =
ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ ॥
لاہا کھاِٹ ہوئیِئےَ دھنونّتا اپُنا پربھوُ ِدھیائیِئےَ = ۳=
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ ॥੩॥

آٹھ پہر پار برہمُ دھیائی سدا سدا گن گائِیا ॥
ਆਠ ਪਹਰ ਪਾਰਬ੍ਰਹਮੁ ਧਿਆਈ ਸਦਾ ਸਦਾ ਗੁਨ ਗਾਇਆ ॥
کہُ نانک میرے پُورے منوّرتھ پار برہمُ گرُ پائِیا ॥۴॥۴॥
ਕਹੁ ਨਾਨਕ ਮੇਰੇ ਪੂਰੇ ਮਨੋਰਥ ਪਾਰਬ੍ਰਹਮੁ ਗੁਰੁ ਪਾਇਆ ॥੪॥੪॥
پربھاتی مہلا ۵ ॥
ਪ੍ਰਭਾਤੀ ਮਹਲਾ ੫ ॥
سِمرت نامُ کِلبِکھ سبھِ ناسے ॥
ਸਿਮਰਤ ਨਾਮੁ ਕਿਲਬਿਖ ਸਭਿ ਨਾਸੇ ॥
سچُ نامُ گُرِ دِینی راسے ॥
ਸਚੁ ਨਾਮੁ ਗੁਰਿ ਦੀਨੀ ਰਾਸੇ ॥
پربھ کی درگہ سوٗبھاونّتے ॥
ਪ੍ਰਭ ਕੀ ਦਰਗਹ ਸੋਭਾਵੰਤੇ ॥
سیوک سیوِ سدا سوٗہنّتے ॥۱॥
ਸੇਵਕ ਸੇਵਿ ਸਦਾ ਸੋਹੰਤੇ ॥੧॥
ہرِ ہرِ نامُ جپہُ میرے بھائی ॥
ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥
سگلے روٗگ دوٗکھ سبھِ بِنسہِ اگیانُ انّدھیرا من تے جائی ॥۱॥ رہائو ॥
ਸਗਲੇ ਰੋਗ ਦੋਖ ਸਭਿ ਬਿਨਸਹਿ ਅਗਿਆਨੁ ਅੰਧੇਰਾ ਮਨ ਤੇ ਜਾਈ ॥੧॥ ਰਹਾਉ ॥
جنم مرن گُرِ راکھے میِت ॥
ਜਨਮ ਮਰਨ ਗੁਰਿ ਰਾਖੇ ਮੀਤ ॥
ہرِ کے نام سِئُو لاگی پریِت ॥
ਹਰਿ ਕੇ ਨਾਮ ਸਿਉ ਲਾਗੀ ਪ੍ਰੀਤਿ ॥
کوٗٹِ جنم کے گئے کلیس ॥
ਕੋਟਿ ਜਨਮ ਕੇ ਗਏ ਕਲੇਸ ॥
جو تِسُ بھاوےَ سو بھل ہوٗس ॥۲॥
ਜੋ ਤਿਸੁ ਭਾਵੈ ਸੋ ਭਲ ਹੋਸ ॥੨॥
تِسُ گُر کئُو ہئُو سد بلِ جائی ॥
ਤਿਸੁ ਗੁਰ ਕਉ ਹਉ ਸਦ ਬਲਿ ਜਾਈ ॥

جِسُ پ٘رسادِ ہرِ نامُ دھِیائی ॥
ਜਿਸੁ ਪ੍ਰਸਾਦਿ ਹਰਿ ਨਾਮੁ ਧਿਆਈ ॥
ایَسا گُرُ پائیِئےَ وڈبھاگی ॥
ਐਸਾ ਗੁਰੁ ਪਾਈਐ ਵਡਭਾਗੀ ॥
جِسُ مِلتے رام لِو لاگی ॥੩॥
ਜਿਸੁ ਮਿਲਤੇ ਰਾਮ ਲਿਵ ਲਾਗੀ ॥੩॥
کرِ کِرپا پارب٘رہم سُیامی ॥
ਕਰਿ ਕਿਰਪਾ ਪਾਰਬ੍ਰਹਮ ਸੁਆਮੀ ॥
سگل گھٹا کے انّترجامی ॥
ਸਗਲ ਘਟਾ ਕੇ ਅੰਤਰਜਾਮੀ ॥
آٹھ پہر اپُنی لِو لائے ॥
ਆਠ ਪਹਰ ਅਪੁਨੀ ਲਿਵ ਲਾਇ ॥
جنُ نانکُ پ٘ربھ کی سرنائے ॥੪॥੫॥
ਜਨੁ ਨਾਨਕੁ ਪ੍ਰਭ ਕੀ ਸਰਨਾਇ ॥੪॥੫॥
پ٘ربھاتی مہلا ੫ ॥
ਪ੍ਰਭਾਤੀ ਮਹਲਾ ੫ ॥
کرِ کِرپا اپُنے پ٘ربھِ کیِئے ॥
ਕਰਿ ਕਿਰਪਾ ਅਪੁਨੇ ਪ੍ਰਭਿ ਕੀਏ ॥
ہرِ کا نامُ جپن کئُ دیِئے ॥
ਹਰਿ ਕਾ ਨਾਮੁ ਜਪਨ ਕਉ ਦੀਏ ॥
آٹھ پہر گُن گائے گُبِنّد ॥
ਆਠ ਪਹਰ ਗੁਨ ਗਾਇ ਗੁਬਿੰਦ ॥
بھےَ بِنسے اُترِی سبھ چِنّد ॥੧॥
ਭੈ ਬਿਨਸੇ ਉਤਰੀ ਸਭ ਚਿੰਦ ॥੧॥
اُبرے ستِگُر چرنی لاگِ ॥
ਉਬਰੇ ਸਤਿਗੁਰ ਚਰਨੀ ਲਾਗਿ ॥
جو گُرُ کہےَ سوئی بھل میِٹھا من کی مت تِیاگِ ॥੧॥ رہائُ ॥
ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ ॥੧॥ ਰਹਾਉ ॥
منِ تنِ وسِیا ہرِ پ٘ربھُ سوئی ॥
ਮਨਿ ਤਨਿ ਵਸਿਆ ਹਰਿ ਪ੍ਰਭੁ ਸੋਈ ॥

کِل کلیس کِچھُ بِگھنُ نہ ہوئی =
ਕਲਿ ਕਲੇਸ ਕਿਛੁ ਬਿਘਨੁ ਨ ਹੋਈ ॥
سدا سدا پربھُ جیِئ کئِے سنّگِ =
ਸਦਾ ਸਦਾ ਪ੍ਰਭੁ ਜੀਅ ਕੈ ਸੰਗਿ ॥
اُتری میَلُ نام کئِے رنّگِ =٢=
ਉਤਰੀ ਮੈਲੁ ਨਾਮ ਕੈ ਰੰਗਿ ॥੨॥
چرن کمل سِئو لاگو پِیارُ =
ਚਰਨ ਕਮਲ ਸਿਉ ਲਾਗੋ ਪਿਆਰੁ ॥
بِنسے کام کرۏدھ اہنّکار =
ਬਿਨਸੇ ਕਾਮ ਕ੍ਰੋਧ ਅਹੰਕਾਰ ॥
پربھ مِلن کا مارگُ جاناں =
ਪ੍ਰਭ ਮਿਲਨ ਕਾ ਮਾਰਗੁ ਜਾਨਾਂ ॥
بھائے بھگتِ ہرِ سِئو منُ ماناں =٣=
ਭਾਇ ਭਗਤਿ ਹਰਿ ਸਿਉ ਮਨੁ ਮਾਨਾਂ ॥੩॥
سُنِ سجن سنّت میِت سُہیلے =
ਸੁਣਿ ਸਜਣ ਸੰਤ ਮੀਤ ਸੁਹੇਲੇ ॥
نامُ رتنُ ہرِ اگہ اتۏلے =
ਨਾਮੁ ਰਤਨੁ ਹਰਿ ਅਗਹ ਅਤੋਲੇ ॥
سدا سدا پربھُ گُن نِدھِ گائیِئیَے =
ਸਦਾ ਸਦਾ ਪ੍ਰਭੁ ਗੁਣ ਨਿਧਿ ਗਾਈਐ ॥
کہُ نانک وڈبھاگی پائیِئیَے =٤=٦=
ਕਹੁ ਨਾਨਕ ਵਡਭਾਗੀ ਪਾਈਐ ॥੪॥੬॥
پربھاتی مہلا ٥ =
ਪ੍ਰਭਾਤੀ ਮਹਲਾ ੫ ॥
سے دھنونّت سیئی سچُ ساہا =
ਸੇ ਧਨਵੰਤ ਸੇਈ ਸਚੁ ਸਾਹਾ ॥
ہرِ کی درگہ نامُ وِساہا =١=
ਹਰਿ ਕੀ ਦਰਗਹ ਨਾਮੁ ਵਿਸਾਹਾ ॥੧॥
ہرِ ہرِ نامُ جپہُ من میِت =
ਹਰਿ ਹਰਿ ਨਾਮੁ ਜਪਹੁ ਮਨ ਮੀਤ ॥

گرُ پوُرا پائِئیَے وڈبھاگی نِرمل پوُرن رِیت ॥۱॥ رہائو ॥
ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ ॥੧॥ ਰਹਾਉ ॥
پائِیا لابھُ وجی وادھائی ॥
ਪਾਇਆ ਲਾਭੁ ਵਜੀ ਵਾਧਾਈ ॥
سنّت پرساد ہر کے گُن گائی ॥۲॥
ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ ॥੨॥
سپھل جنمُ جیِون پروانُ ॥
ਸਫਲ ਜਨਮੁ ਜੀਵਨ ਪਰਵਾਣੁ ॥
گر پرسادی ہر رنگُ مانُ ॥۳॥
ਗੁਰ ਪਰਸਾਦੀ ਹਰਿ ਰੰਗੁ ਮਾਣੁ ॥੩॥
بِنسے کام کرۄدھ اہنّکار ॥
ਬਿਨਸੇ ਕਾਮ ਕ੍ਰੋਧ ਅਹੰਕਾਰ ॥
نانک گرمُکھ اُترہ پار ॥۴॥۷॥
ਨਾਨਕ ਗੁਰਮੁਖਿ ਉਤਰਹਿ ਪਾਰਿ ॥੪॥੭॥
پربھاتی مہلا ۵ ॥
ਪ੍ਰਭਾਤੀ ਮਹਲਾ ੫ ॥
گرُ پوُرا پوُری تا کی کلا ॥
ਗੁਰੁ ਪੂਰਾ ਪੂਰੀ ਤਾ ਕੀ ਕਲਾ ॥



گر کا سبدُ سدا سد اٹلا ॥
ਗੁਰ ਕਾ ਸਬਦੁ ਸਦਾ ਸਦ ਅਟਲਾ ॥
گر کی بانی جِسُ مَن وسیَے ॥
ਗੁਰ ਕੀ ਬਾਣੀ ਜਿਸੁ ਮਨਿ ਵਸੈ ॥
دوُکھُ دردُ سبھُ تا کا نسیَے ॥۱॥
ਦੂਖੁ ਦਰਦੁ ਸਭੁ ਤਾ ਕਾ ਨਸੈ ॥੧॥
ہر رنّگ راتا منُ رام گُن گاوۓ ॥
ਹਰਿ ਰੰਗਿ ਰਾਤਾ ਮਨੁ ਰਾਮ ਗੁਨ ਗਾਵੈ ॥
مُکتۄ سادھوُ دھوُری ناوۓ ॥۱॥ رہائو ॥
ਮੁਕਤੋ ਸਾਧੂ ਧੂਰੀ ਨਾਵੈ ॥੧॥ ਰਹਾਉ ॥

گُر پرسادی اُترے پارِ ॥
ਗੁਰ ਪਰਸਾਦੀ ਉਤਰੇ ਪਾਰਿ ॥
بھئو بھرمُ بِنسے بِکار ॥
ਭਉ ਭਰਮੁ ਬਿਨਸੇ ਬਿਕਾਰ ॥
من تن انّترِ بسے گُر چرنا ॥
ਮਨ ਤਨ ਅੰਤਰਿ ਬਸੇ ਗੁਰ ਚਰਨਾ ॥
نِربھیَے سادھ پرے ہرِ سرنا ॥۲॥
ਨਿਰਭੈ ਸਾਧ ਪਰੇ ਹਰਿ ਸਰਨਾ ॥੨॥
اند سہج رس سُوکھ گھنیرے ॥
ਅਨਦ ਸਹਜ ਰਸ ਸੂਖ ਘਨੇਰੇ ॥
دُسمنُ دُوکھُ ن آوے نیرے ॥
ਦੁਸਮਨੁ ਦੂਖੁ ਨ ਆਵੈ ਨੇਰੇ ॥
گُرِ پُورے اپُنے کرِ راکھے ॥
ਗੁਰਿ ਪੂਰੈ ਅਪੁਨੇ ਕਰਿ ਰਾਖੇ ॥
ہرِ نامُ جپت کِلبِکھ سبھِ لاتھے ॥۳॥
ਹਰਿ ਨਾਮੁ ਜਪਤ ਕਿਲਬਿਖ ਸਭਿ ਲਾਥੇ ॥੩॥
سنّت ساجن سِکھ بھئے سُہیلے ॥
ਸੰਤ ਸਾਜਨ ਸਿਖ ਭਏ ਸੁਹੇਲੇ ॥
گُرِ پُورے پربھ سِئو لَیے میلے ॥
ਗੁਰਿ ਪੂਰੈ ਪ੍ਰਭ ਸਿਉ ਲੈ ਮੇਲੇ ॥
جنم مرن دُکھ پھاہا کاٹِیا ॥
ਜਨਮ ਮਰਨ ਦੁਖ ਫਾਹਾ ਕਾਟਿਆ ॥
کہُ نانک گُرِ پڑدا ڈھاکِیا ॥۴॥۸॥
ਕਹੁ ਨਾਨਕ ਗੁਰਿ ਪੜਦਾ ਢਾਕਿਆ ॥੪॥੮॥
پربھاتی مہلا ۵ ॥
ਪ੍ਰਭਾਤੀ ਮਹਲਾ ੫ ॥
ستِگُرِ پُورے نامُ دِیا ॥
ਸਤਿਗੁਰਿ ਪੂਰੈ ਨਾਮੁ ਦੀਆ ॥
اند منّگل کلِیان سدا سُکھُ کارجُ سگلا راسِ تھیِیا ॥۱॥ رہائو ॥
ਅਨਦ ਮੰਗਲ ਕਲਿਆਣ ਸਦਾ ਸੁਖੁ ਕਾਰਜੁ ਸਗਲਾ ਰਾਸਿ ਥੀਆ ॥੧॥ ਰਹਾਉ ॥

چرن کمل گر کے من وُوٹھے ॥
ਚਰਨ ਕਮਲ ਗੁਰ ਕੇ ਮਨਿ ਵੂਠੇ ॥
دُوکھ درد بھرم بنسے جھُوٹھے ॥١॥
ਦੂਖ ਦਰਦ ਭ੍ਰਮ ਬਿਨਸੇ ਝੂਠੇ ॥੧॥
نت اُٹھ گاوہُ پربھ کی بانی ॥
ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ ॥
آٹھ پہر ہر سمرہُ پرانی ॥٢॥
ਆਠ ਪਹਰ ਹਰਿ ਸਿਮਰਹੁ ਪ੍ਰਾਣੀ ॥੨॥
گھر باہر پربھُ سبھنی تھائی ॥
ਘਰਿ ਬਾਹਰਿ ਪ੍ਰਭੁ ਸਭਨੀ ਥਾਈ ॥
سنگ سہائی جہ ہئو جائی ॥٣॥
ਸੰਗਿ ਸਹਾਈ ਜਹ ਹਉ ਜਾਈ ॥੩॥
دُئے کر جوڑ کری ارداس ॥
ਦੁਇ ਕਰ ਜੋੜਿ ਕਰੀ ਅਰਦਾਸਿ ॥
سدا جپے نانکُ گنتاسُ ॥٤॥٩॥
ਸਦਾ ਜਪੇ ਨਾਨਕੁ ਗੁਣਤਾਸੁ ॥੪॥੯॥
پربھاتی مہلا ٥ ॥
ਪ੍ਰਭਾਤੀ ਮਹਲਾ ੫ ॥
پار برہمُ پربھُ سگھڑ سُجانُ ॥
ਪਾਰਬ੍ਰਹਮੁ ਪ੍ਰਭੁ ਸੁਘੜ ਸੁਜਾਣੁ ॥
گرُ پوُرا پائیئیے وڈبھاگی درسن کئو جائیئیے کُربانُ ॥١॥ رہائو ॥
ਗੁਰੁ ਪੂਰਾ ਪਾਈਐ ਵਡਭਾਗੀ ਦਰਸਨ ਕਉ ਜਾਈਐ ਕੁਰਬਾਣੁ ॥੧॥ ਰਹਾਉ ॥
کلبکھ میٹے سبد سنّتوکھُ ॥
ਕਿਲਬਿਖ ਮੇਟੇ ਸਬਦਿ ਸੰਤੋਖੁ ॥
نامُ ارادھن ہویا جوگُ ॥
ਨਾਮੁ ਅਰਾਧਨ ਹੋਆ ਜੋਗੁ ॥
سادھسنگ ہویا پرگاسُ ॥
ਸਾਧਸੰਗਿ ਹੋਆ ਪਰਗਾਸੁ ॥
چرن کمل من ماہِ نواسُ ॥١॥
ਚਰਨ ਕਮਲ ਮਨ ਮਾਹਿ ਨਿਵਾਸੁ ॥੧॥

جِن کیِیا تِن لیِیا راکھِ ॥
ਜਿਨਿ ਕੀਆ ਤਿਨਿ ਲੀਆ ਰਾਖਿ ॥
پ٘ربھُ پوُرا اناتھ کا ناتھُ ॥
ਪ੍ਰਭੁ ਪੂਰਾ ਅਨਾਥ ਕਾ ਨਾਥੁ ॥
جِسہِ نِواجے کِرپا دھارِ ॥
ਜਿਸਹਿ ਨਿਵਾਜੇ ਕਿਰਪਾ ਧਾਰਿ ॥
پوُرن کرم تا کے آچار ॥੨॥
ਪੂਰਨ ਕਰਮ ਤਾ ਕੇ ਆਚਾਰ ॥੨॥
گُنھ گاوےَ نِت نِت نِت نۄے ॥
ਗੁਣ ਗਾਵੈ ਨਿਤ ਨਿਤ ਨਿਤ ਨਵੇ ॥
لکھ چئُراسیِہ جونِ ن بھۄے ॥
ਲਖ ਚਉਰਾਸੀਹ ਜੋਨਿ ਨ ਭਵੇ ॥
ائیِہاں اوُہاں چرنھ پوُجارے ॥
ਈਹਾਂ ਊਹਾਂ ਚਰਣ ਪੂਜਾਰੇ ॥
مُکھُ اوُجلُ ساچے دربارے ॥੩॥
ਮੁਖੁ ਊਜਲੁ ਸਾਚੇ ਦਰਬਾਰੇ ॥੩॥
جِسُ مستکِ گُرِ دھرِیا ہاتھُ ॥
ਜਿਸੁ ਮਸਤਕਿ ਗੁਰਿ ਧਰਿਆ ਹਾਥੁ ॥
کوٹِ مدھے کو ۄِرلا داسُ ॥
ਕੋਟਿ ਮਧੇ ਕੋ ਵਿਰਲਾ ਦਾਸੁ ॥
جلِ تھلِ مہیِئلِ پیکھےَ بھرپوُرِ ॥
ਜਲਿ ਥਲਿ ਮਹੀਅਲਿ ਪੇਖੈ ਭਰਪੂਰਿ ॥
نانک اُدھرسِ تِسُ جن کی دھوُرِ ॥੪॥੧੦॥
ਨਾਨਕ ਉਧਰਸਿ ਤਿਸੁ ਜਨ ਕੀ ਧੂਰਿ ॥੪॥੧੦॥
پ٘ربھاتی مہلا ੫ ॥
ਪ੍ਰਭਾਤੀ ਮਹਲਾ ੫ ॥
کُربانھُ جائی گُر پوُرے اپنے ॥
ਕੁਰਬਾਣੁ ਜਾਈ ਗੁਰ ਪੂਰੇ ਅਪਨੇ ॥
جِسُ پ٘رسادِ ہرِ ہرِ جپُ جپنے ॥੧॥ رہاءُ ॥
ਜਿਸੁ ਪ੍ਰਸਾਦਿ ਹਰਿ ਹਰਿ ਜਪੁ ਜਪਨੇ ॥੧॥ ਰਹਾਉ ॥

انمرت بانی سنت نہال ॥
ਅੰਮ੍ਰਿਤ ਬਾਣੀ ਸੁਣਤ ਨਿਹਾਲ ॥
بنس گئے بکھیا جنجال ॥۱॥
ਬਿਨਸਿ ਗਏ ਬਿਖਿਆ ਜੰਜਾਲ ॥੧॥
ساچ سبد سئو لاگی پریت ॥
ਸਾਚ ਸਬਦ ਸਿਉ ਲਾਗੀ ਪ੍ਰੀਤਿ ॥
ہر پربھ اپنا آئیا چیت ॥۲॥
ਹਰਿ ਪ੍ਰਭੁ ਅਪੁਨਾ ਆਇਆ ਚੀਤਿ ॥੨॥
نام جپت ہویا پرگاس ॥
ਨਾਮੁ ਜਪਤ ਹੋਆ ਪਰਗਾਸੁ ॥



گر سبدے کینا ردے نواس ॥۳॥
ਗੁਰ ਸਬਦੇ ਕੀਨਾ ਰਿਦੈ ਨਿਵਾਸੁ ॥੩॥
گر سمرتھ سدا دئیال ॥
ਗੁਰ ਸਮਰਥ ਸਦਾ ਦਇਆਲ ॥
ہر جپ جپ نانک بھئے نہال ॥۴॥۱۱॥
ਹਰਿ ਜਪਿ ਜਪਿ ਨਾਨਕ ਭਏ ਨਿਹਾਲ ॥੪॥੧੧॥
پربھاتی مہلا ۵ ॥
ਪ੍ਰਭਾਤੀ ਮਹਲਾ ੫ ॥
گر گر کرت سدا سکھ پائیا ॥
ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ॥
دین دئیال بھئے کرپالا اپنا نام آپ جپائیا ॥۱॥ رہائو ॥
ਦੀਨ ਦਇਆਲ ਭਏ ਕਿਰਪਾਲਾ ਅਪਣਾ ਨਾਮੁ ਆਪਿ ਜਪਾਇਆ ॥੧॥ ਰਹਾਉ ॥
سنتسنگت مل بھئیا پرگاس ॥
ਸੰਤਸੰਗਤਿ ਮਿਲਿ ਭਇਆ ਪ੍ਰਗਾਸ ॥
ہر ہر جپت پورن بھئی آس ॥۱॥
ਹਰਿ ਹਰਿ ਜਪਤ ਪੂਰਨ ਭਈ ਆਸ ॥੧॥
سرب کلیان سوکھ من وٹھے ॥
ਸਰਬ ਕਲਿਆਣ ਸੂਖ ਮਨਿ ਵੂਠੇ ॥

ہر گُن گائے گُر نانک تۄُٹھے ॥۲॥۱۲॥
ਹਰਿ ਗੁਣ ਗਾਏ ਗੁਰ ਨਾਨਕ ਤੂਠੇ ॥੨॥੧੨॥
پربھاتی مہلا ۵ گھرُ ۲ بِبھاس
ਪ੍ਰਭਾਤੀ ਮਹਲਾ ੫ ਘਰੁ ੨ ਬਿਭਾਸ
اِکّ اۄنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
اورُ ن دۄُجا ٹھائو ॥
ਅਵਰੁ ਨ ਦੂਜਾ ਠਾਉ ॥
ناہی بِنُ ہر نائو ॥
ਨਾਹੀ ਬਿਨੁ ਹਰਿ ਨਾਉ ॥
سرب سِدھ کلِیان ॥
ਸਰਬ ਸਿਧਿ ਕਲਿਆਨ ॥
پۄُرن ہۄہِ سگل کام ॥۱॥
ਪੂਰਨ ਹੋਹਿ ਸਗਲ ਕਾਮ ॥੧॥
ہر کۄ نامُ جپیئیے نیِت ॥
ਹਰਿ ਕੋ ਨਾਮੁ ਜਪੀਐ ਨੀਤ ॥
کام کرۄدھ اہنکارُ بِنسیَے لگیَے ایکیَے پریِت ॥۱॥ رہائو ॥
ਕਾਮ ਕ੍ਰੋਧ ਅਹੰਕਾਰੁ ਬਿਨਸੈ ਲਗੈ ਏਕੈ ਪ੍ਰੀਤਿ ॥੧॥ ਰਹਾਉ ॥
نامِ لاگیَے دۄُکھُ بھاگیَے سرنِ پالن جۄگُ ॥
ਨਾਮਿ ਲਾਗੈ ਦੂਖੁ ਭਾਗੈ ਸਰਨਿ ਪਾਲਨ ਜੋਗੁ ॥
ستِگُرُ بھیٹیَے جمُ ن تیٹیَے جِسُ دھُرِ ہۄوٕے سنّجۄگُ ॥۲॥
ਸਤਿਗੁਰੁ ਭੇਟੈ ਜਮੁ ਨ ਤੇਟੈ ਜਿਸੁ ਧੁਰਿ ਹੋਵੈ ਸੰਜੋਗੁ ॥੨॥
ریَنِ دِنسُ دھِیائے ہر ہر تجہُ من کے بھرم ॥
ਰੈਨਿ ਦਿਨਸੁ ਧਿਆਇ ਹਰਿ ਹਰਿ ਤਜਹੁ ਮਨ ਕੇ ਭਰਮ ॥
سادھسنّگتِ ہر مِلیَے جِسہِ پۄُرن کرم ॥۳॥
ਸਾਧਸੰਗਤਿ ਹਰਿ ਮਿਲੈ ਜਿਸਹਿ ਪੂਰਨ ਕਰਮ ॥੩॥
جنم جنم بِکھاد بِنسے راکھِ لیِنے آپِ ॥
ਜਨਮ ਜਨਮ ਬਿਖਾਦ ਬਿਨਸੇ ਰਾਖਿ ਲੀਨੇ ਆਪਿ ॥
مات پِتا میِت بھائی جن نانک ہر ہر جاپِ ॥۴॥۱॥۱۳॥
ਮਾਤ ਪਿਤਾ ਮੀਤ ਭਾਈ ਜਨ ਨਾਨਕ ਹਰਿ ਹਰਿ ਜਾਪਿ ॥੪॥੧॥੧੩॥

پربھاتی مہلا ۵ ببھاس پڑتال
ਪ੍ਰਭਾਤੀ ਮਹਲਾ ੫ ਬਿਭਾਸ ਪੜਤਾਲ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥
رم رام رام رام جاپ =
ਰਮ ਰਾਮ ਰਾਮ ਰਾਮ ਜਾਪ ॥
کلِ کلیس لؤبھ مؤہ بنسِ جائے اہں تاپ = ۱= رہائؤ =
ਕਲਿ ਕਲੇਸ ਲੋਭ ਮੋਹ ਬਿਨਸਿ ਜਾਇ ਅਹੰ ਤਾਪ ॥੧॥ ਰਹਾਉ ॥
آپُ تیاگِ سنّت چرن لاگِ منُ پوِتُ جاہِ پاپ = ۱=
ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ ॥੧॥
نانکُ بارِکُ کچھوُ ن جانیَے راکھن کئؤ پربھُ مائی باپ = ۲= ۱= ۱۴=
ਨਾਨਕੁ ਬਾਰਿਕੁ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ ॥੨॥੧॥੧੪॥
پربھاتی مہلا ۵ =
ਪ੍ਰਭਾਤੀ ਮਹਲਾ ੫ ॥
چرن کمل سرنِ ٹیک =
ਚਰਨ ਕਮਲ ਸਰਨਿ ਟੇਕ ॥
اؤُچ مؤُچ بیئنّتُ ٹھاکُرُ سرب اؤُپرِ تُہی ایک = ۱= رہائؤ =
ਊਚ ਮੂਚ ਬੇਅੰਤੁ ਠਾਕੁਰੁ ਸਰਬ ਊਪਰਿ ਤੁਹੀ ਏਕ ॥੧॥ ਰਹਾਉ ॥
پران ادھار دُکھ بدار دیَنہار بُدھِ ببیک = ۱=
ਪ੍ਰਾਨ ਅਧਾਰ ਦੁਖ ਬਿਦਾਰ ਦੈਨਹਾਰ ਬੁਧਿ ਬਿਬੇਕ ॥੧॥
نمسکار رکھنہار منِ ارادھِ پربھوُ میک =
ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ ॥
سنّت رینُ کرئؤ مجنُ نانک پاوَے سُکھ انیک = ۲= ۲= ۱۵=
ਸੰਤ ਰੇਨੁ ਕਰਉ ਮਜਨੁ ਨਾਨਕ ਪਾਵੈ ਸੁਖ ਅਨੇਕ ॥੨॥੨॥੧੫॥

پنّنا ۱۳۴۲ (Page 1342)

پربھاتی اسٹپدیا مہلا ۱ ببھاس
ਪ੍ਰਭਾਤੀ ਅਸਟਪਦੀਆ ਮਹਲਾ ੧ ਬਿਭਾਸ
اِکّ اؤنکار ستِگُر پرسادِ =
ੴ ਸਤਿਗੁਰ ਪ੍ਰਸਾਦਿ ॥

دُبِدھا بئُری منُ بئُرائِیا ॥
ਦੁਬਿਧਾ ਬਉਰੀ ਮਨੁ ਬਉਰਾਇਆ ॥
جھوُٹھیَے لالچِ جنمُ گوائِیا ॥
ਝੂਠੈ ਲਾਲਚਿ ਜਨਮੁ ਗਵਾਇਆ ॥
لپٹِ رہی پھُنِ بنّدھُ ن پائِیا ॥
ਲਪਟਿ ਰਹੀ ਫੁਨਿ ਬੰਧੁ ਨ ਪਾਇਆ ॥
ستِگُرِ راکھے نامُ دِرڑائِیا ॥۱॥
ਸਤਿਗੁਰਿ ਰਾਖੇ ਨਾਮੁ ਦ੍ਰਿੜਾਇਆ ॥੧॥
نا منُ مرۓ ن مائِیا مرۓ ॥
ਨਾ ਮਨੁ ਮਰੈ ਨ ਮਾਇਆ ਮਰੈ ॥
جِنِ کِچھُ کیِیا سوئی جانٔیَے سبدُ ویِچارِ بھئُ ساگرُ ترۓ ॥۱॥ رہائُ ॥
ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ ॥੧॥ ਰਹਾਉ ॥
مائِیا سنّچِ راجے اہنّکاری ॥
ਮਾਇਆ ਸੰਚਿ ਰਾਜੇ ਅਹੰਕਾਰੀ ॥
مائِیا ساتھِ ن چلیَے پِیاری ॥
ਮਾਇਆ ਸਾਥਿ ਨ ਚਲੈ ਪਿਆਰੀ ॥
مائِیا ممتا ہیَے بہُ رنّگی ॥
ਮਾਇਆ ਮਮਤਾ ਹੈ ਬਹੁ ਰੰਗੀ ॥
بِنُ ناوۓ کوٗ ساتھِ ن سنّگی ॥۲॥
ਬਿਨੁ ਨਾਵੈ ਕੋ ਸਾਥਿ ਨ ਸੰਗੀ ॥੨॥
جِئُ منُ دیکھہِ پر منُ تیَسا ॥
ਜਿਉ ਮਨੁ ਦੇਖਹਿ ਪਰ ਮਨੁ ਤੈਸਾ ॥
جیَسی منسا تیَسی دسا ॥
ਜੈਸੀ ਮਨਸਾ ਤੈਸੀ ਦਸਾ ॥
جیَسا کرمُ تیَسی لِو لاوۓ ॥
ਜੈਸਾ ਕਰਮੁ ਤੈਸੀ ਲਿਵ ਲਾਵੈ ॥
ستِگُرُ پوُچھِ سہج گھرُ پاوۓ ॥۳॥
ਸਤਿਗੁਰੁ ਪੂਛਿ ਸਹਜ ਘਰੁ ਪਾਵੈ ॥੩॥
راگِ نادِ منُ دوُجیَے بھائے ॥
ਰਾਗਿ ਨਾਦਿ ਮਨੁ ਦੂਜੈ ਭਾਇ ॥

انّترِ کپٹُ مہا دکھُ پائے ॥
ਅੰਤਰਿ ਕਪਟੁ ਮਹਾ ਦੁਖੁ ਪਾਇ ॥
ستِگُرُ بھیٹئیَے سوجھی پائے ॥
ਸਤਿਗੁਰੁ ਭੇਟੈ ਸੋਝੀ ਪਾਇ ॥
سچیَے نامِ رہیَے لِو لائے ॥۴॥
ਸਚੈ ਨਾਮਿ ਰਹੈ ਲਿਵ ਲਾਇ ॥੪॥
سچیَے سبدِ سچُ کماوۓ ॥
ਸਚੈ ਸਬਦਿ ਸਚੁ ਕਮਾਵੈ ॥
سچی بانٔی ہرِ گُن گاوۓ ॥
ਸਚੀ ਬਾਣੀ ਹਰਿ ਗੁਣ ਗਾਵੈ ॥
نِج گھرِ واسُ امر پدُ پاوۓ ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ ॥
تا درِ ساچیَے سوبھا پاوۓ ॥۵॥
ਤਾ ਦਰਿ ਸਾਚੈ ਸੋਭਾ ਪਾਵੈ ॥੫॥
گُر سیوا بِنُ بھگتِ ن ہوئی ॥
ਗੁਰ ਸੇਵਾ ਬਿਨੁ ਭਗਤਿ ਨ ਹੋਈ ॥
انیک جتن کرۓ جے کوئی ॥
ਅਨੇਕ ਜਤਨ ਕਰੈ ਜੇ ਕੋਈ ॥
ہئُمیَے میرا سبدے کھوئی ॥
ਹਉਮੈ ਮੇਰਾ ਸਬਦੇ ਖੋਈ ॥
نِرمل نامُ وسیَے مِن سوئی ॥۶॥
ਨਿਰਮਲ ਨਾਮੁ ਵਸੈ ਮਨਿ ਸੋਈ ॥੬॥
اِسُ جگ مہِ سبدُ کرنٔی ہیَے سارُ ॥
ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥
بِنُ سبدۓ ہورُ موہُ گُبارُ ॥
ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥
سبدے نامُ رکھیَے اُرِ دھارِ ॥
ਸਬਦੇ ਨਾਮੁ ਰਖੈ ਉਰਿ ਧਾਰਿ ॥
سبدے گتِ متِ موکھ دُیارُ ॥۷॥
ਸਬਦੇ ਗਤਿ ਮਤਿ ਮੋਖ ਦੁਆਰੁ ॥੭॥

اورُ ناہی کرِ دیکھݨہارو ॥
ਅਵਰੁ ਨਾਹੀ ਕਰਿ ਦੇਖਣਹਾਰੋ ॥
ساچا آپِ انوُپُ اپارو ॥
ਸਾਚਾ ਆਪਿ ਅਨੂਪੁ ਅਪਾਰੋ ॥
رام نام اوُتم گتِ ہوئی ॥
ਰਾਮ ਨਾਮ ਊਤਮ ਗਤਿ ਹੋਈ ॥
نانک کھوجِ لہیَے جنُ کوئی ॥۸॥۱॥
ਨਾਨਕ ਖੋਜਿ ਲਹੈ ਜਨੁ ਕੋਈ ॥੮॥੧॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
مائِیا موہِ سگل جگُ چھائِیا ॥
ਮਾਇਆ ਮੋਹਿ ਸਗਲ ਜਗੁ ਛਾਇਆ ॥
کامنِ دیکھِ کامِ لوبھائِیا ॥
ਕਾਮਣਿ ਦੇਖਿ ਕਾਮਿ ਲੋਭਾਇਆ ॥
سُت کنّچن سِئو ہیتُ ودھائِیا ॥
ਸੁਤ ਕੰਚਨ ਸਿਉ ਹੇਤੁ ਵਧਾਇਆ ॥
سبھُ کِچھُ اپنا اِکُ رامُ پرائِیا ॥۱॥
ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥੧॥
ایَسا جاپُ جپئو جپمالی ॥
ਐਸਾ ਜਾਪੁ ਜਪਉ ਜਪਮਾਲੀ ॥
دکھ سکھ پرہرِ بھگتِ نِرالی ॥۱॥ رہائو ॥
ਦੁਖ ਸੁਖ ਪਰਹਰਿ ਭਗਤਿ ਨਿਰਾਲੀ ॥੧॥ ਰਹਾਉ ॥
گݨ نِدھان تیرا انّتُ ن پائِیا ॥
ਗੁਣ ਨਿਧਾਨ ਤੇਰਾ ਅੰਤੁ ਨ ਪਾਇਆ ॥
ساچ سبدِ تُجھ ماہِ سمائِیا ॥
ਸਾਚ ਸਬਦਿ ਤੁਝ ਮਾਹਿ ਸਮਾਇਆ ॥
آوا گئُݨُ تُدھُ آپِ رچائِیا ॥
ਆਵਾ ਗਉਣੁ ਤੁਧੁ ਆਪਿ ਰਚਾਇਆ ॥
سیئی بھگت جِن سچِ چِتُ لائِیا ॥۲॥
ਸੇਈ ਭਗਤ ਜਿਨ ਸਚਿ ਚਿਤੁ ਲਾਇਆ ॥੨॥

ِگیانُ ِدھیانُ نرہرِ ِنربانی =
ਗਿਆਨੁ ਧਿਆਨੁ ਨਰਹਰਿ ਨਿਰਬਾਣੀ ॥
ِبنُ ستِگُر بھیٹے کوئِ ن جانی =
ਬਿਨੁ ਸਤਿਗੁਰ ਭੇਟੇ ਕੋਇ ਨ ਜਾਣੀ ॥
سگل سروور جوِت سمانی =
ਸਗਲ ਸਰੋਵਰ ਜੋਤਿ ਸਮਾਣੀ ॥
آند رۄُپ وِٹہُ کُربانی = ۳=
ਆਨਦ ਰੂਪ ਵਿਟਹੁ ਕੁਰਬਾਣੀ ॥੩॥
بھائو بھگِت گُرمتی پائے =
ਭਾਉ ਭਗਤਿ ਗੁਰਮਤੀ ਪਾਏ ॥
ہئُمےَ وِچہُ سبِد جلائے =
ਹਉਮੈ ਵਿਚਹੁ ਸਬਦਿ ਜਲਾਏ ॥

(Page 1343) پنّنا ۱۳۴۳

دھاوتُ راکھےَ ٹھاکِ رہائے =
ਧਾਵਤੁ ਰਾਖੈ ਠਾਕਿ ਰਹਾਏ ॥
سچا نامُ منّنِ وسائے = ۴=
ਸਚਾ ਨਾਮੁ ਮੰਨਿ ਵਸਾਏ ॥੪॥
ِبسم ِبنود رہے پرمادی =
ਬਿਸਮ ਬਿਨੋਦ ਰਹੇ ਪਰਮਾਦੀ ॥
گُرمِت مانِیا ایک ِلو لاگی =
ਗੁਰਮਤਿ ਮਾਨਿਆ ਏਕ ਲਿਵ ਲਾਗੀ ॥
دیکھِ ِنوارِیا جل مہِ آگی =
ਦੇਖਿ ਨਿਵਾਰਿਆ ਜਲ ਮਹਿ ਆਗੀ ॥
سو بۄُجھےَ ہووےَ وڈبھاگی = ۵=
ਸੋ ਬੂਝੈ ਹੋਵੈ ਵਡਭਾਗੀ ॥੫॥
ستِگُرُ سیوے بھرمُ چُکائے =
ਸਤਿਗੁਰੁ ਸੇਵੇ ਭਰਮੁ ਚੁਕਾਏ ॥
انِدنُ جاگےَ سچِ ِلو لائے =
ਅਨਦਿਨੁ ਜਾਗੈ ਸਚਿ ਲਿਵ ਲਾਏ ॥

ایکو جانٔیے اورُ ن کوئِے ॥
ਏਕੋ ਜਾਣੈ ਅਵਰੁ ਨ ਕੋਇ ॥
سکھداتا سیوے ِنرملُ ہوئِے ॥٦॥
ਸੁਖਦਾਤਾ ਸੇਵੇ ਨਿਰਮਲੁ ਹੋਇ ॥੬॥
سیوا سُرِت سبدِ وِچارِ ॥
ਸੇਵਾ ਸੁਰਤਿ ਸਬਦਿ ਵੀਚਾਰਿ ॥
جپُ تپُ سنّجمُ ہئُمیَے مارِ ॥
ਜਪੁ ਤਪੁ ਸੰਜਮੁ ਹਉਮੈ ਮਾਰਿ ॥
جیِون مکتُ جا سبدُ سنٔائے ॥
ਜੀਵਨ ਮੁਕਤੁ ਜਾ ਸਬਦੁ ਸੁਣਾਏ ॥
سچی رہت سچا سکھُ پائے ॥٧॥
ਸਚੀ ਰਹਤ ਸਚਾ ਸੁਖੁ ਪਾਏ ॥੭॥
سکھداتا دکھُ میٹنٔہارا ॥
ਸੁਖਦਾਤਾ ਦੁਖੁ ਮੇਟਣਹਾਰਾ ॥
اورُ ن سوُجھسِ بیِجی کارا ॥
ਅਵਰੁ ਨ ਸੂਝਸਿ ਬੀਜੀ ਕਾਰਾ ॥
تنُ منُ دھنُ ہرِ آگیَے راکھِیا ॥
ਤਨੁ ਮਨੁ ਧਨੁ ਹਰਿ ਆਗੈ ਰਾਖਿਆ ॥
نانکُ کہیَے مہا رسُ چاکھِیا ॥٨॥٢॥
ਨਾਨਕੁ ਕਹੈ ਮਹਾ ਰਸੁ ਚਾਖਿਆ ॥੮॥੨॥
پربھاتی مہلا ا ॥
ਪ੍ਰਭਾਤੀ ਮਹਲਾ ੧ ॥
ِنولی کرم بھئُنّگم بھاٹھی ریچک پوُرک کنُّبھ کرۓ ॥
ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥
ِبنُ ستِگُر ِکچھُ سوجھی ناہی بھرمے بھوُلا بوُڑِ مرۓ ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥
انّدھا بھرِیا بھرِ بھرِ دھووۓ انّتر کی ملُ کدے ن لہیَے ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥
نام ِبنا پھوکٹ سبھِ کرما ِجئُ باجیِگرُ بھرِم بھلُیَے ॥ ا॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥੧॥

کھٹُ کرم نامُ نرنّجنُ سوئی ॥
ਖਟੁ ਕਰਮ ਨਾਮੁ ਨਿਰੰਜਨੁ ਸੋਈ ॥
توُ گُن ساگرُ اوگُن موہی ॥۱॥ رہائو ॥
ਤੂ ਗੁਣ ਸਾਗਰੁ ਅਵਗੁਣ ਮੋਹੀ ॥੧॥ ਰਹਾਉ ॥
مائِیا دھنّدھا دھاوݨی دُرمت کار بِکار ॥
ਮਾਇਆ ਧੰਧਾ ਧਾਵਣੀ ਦੁਰਮਤਿ ਕਾਰ ਬਿਕਾਰ ॥
موُرکھُ آپُ گݨائِدا بوُجھ ن سکیَے کار ॥
ਮੂਰਖੁ ਆਪੁ ਗਣਾਇਦਾ ਬੂਝਿ ਨ ਸਕੈ ਕਾਰ ॥
منسا مائِیا موہݨی منمُکھ بول کھُیار ॥
ਮਨਸਾ ਮਾਇਆ ਮੋਹਣੀ ਮਨਮੁਖ ਬੋਲ ਖੁਆਰ ॥
مجنُ جھوُٹھا چنّڈال کا پھوکٹ چار سیِنّگار ॥۲॥
ਮਜਨੁ ਝੂਠਾ ਚੰਡਾਲ ਕਾ ਫੋਕਟ ਚਾਰ ਸੀਂਗਾਰ ॥੨॥
جھوُٹھی من کی مت ہےَ کرݨی بادِ بِبادُ ॥
ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ ॥
جھوُٹھے وِچ اہنّکرݨُ ہےَ کھسم ن پاوےَ سادُ ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ ॥
بِنُ ناوےَ ہورُ کماوݨا پھِکا آوےَ سادُ ॥
ਬਿਨੁ ਨਾਵੈ ਹੋਰੁ ਕਮਾਵਣਾ ਫਿਕਾ ਆਵੈ ਸਾਦੁ ॥
دُسٹی سبھا وِگُچیِئیَے بِکھُ واتی جیِوݨ بادِ ॥۳॥
ਦੁਸਟੀ ਸਭਾ ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ ॥੩॥
اے بھ٘رم بھوُلے مرہُ ن کوئی ॥
ਏ ਭ੍ਰਮਿ ਭੂਲੇ ਮਰਹੁ ਨ ਕੋਈ ॥
ستِگُرُ سیوِ سدا سُکھُ ہوئی ॥
ਸਤਿਗੁਰੁ ਸੇਵਿ ਸਦਾ ਸੁਖੁ ਹੋਈ ॥
بِنُ ستِگُر مُکت کِنےَ ن پائی ॥
ਬਿਨੁ ਸਤਿਗੁਰ ਮੁਕਤਿ ਕਿਨੈ ਨ ਪਾਈ ॥
آوہِ جانْہِ مرہِ مر جائی ॥۴॥
ਆਵਹਿ ਜਾਂਹਿ ਮਰਹਿ ਮਰਿ ਜਾਈ ॥੪॥
ایہُ سریِرُ ہےَ ترےَ گُن دھاتُ ॥
ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥

اِس نۏ وِیاپیَے سۏگ سنّتاپُ ॥
ਇਸ ਨੋ ਵਿਆਪੈ ਸੋਗ ਸੰਤਾਪੁ ॥
سۏ سیوہُ جِسُ مائی ن باپُ ॥
ਸੋ ਸੇਵਹੁ ਜਿਸੁ ਮਾਈ ਨ ਬਾਪੁ ॥
وِچہُ چۄُکیَے تِسنا ارُ آپُ ॥٥॥
ਵਿਚਹੁ ਚੂਕੈ ਤਿਸਨਾ ਅਰੁ ਆਪੁ ॥੫॥
جہ جہ دیکھا تہ تہ سۏئی ॥
ਜਹ ਜਹ ਦੇਖਾ ਤਹ ਤਹ ਸੋਈ ॥
بِنُ سِتگُر بھیٹے مُکِت ن ہۏئی ॥
ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥
ہِردَے سچُ ایہ کرݨی سارُ ॥
ਹਿਰਦੈ ਸਚੁ ਏਹ ਕਰਣੀ ਸਾਰੁ ॥
ہۏرُ سبھُ پاکھنّڈُ پۄُج کھُیارُ ॥٦॥
ਹੋਰੁ ਸਭੁ ਪਾਖੰਡੁ ਪੂਜ ਖੁਆਰੁ ॥੬॥
دُبِدھا چۄُکیَے تاں سبدُ پچھاݨُ ॥
ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥
گھرِ باہرِ ایکۏ کرِ جاݨُ ॥
ਘਰਿ ਬਾਹਰਿ ਏਕੋ ਕਰਿ ਜਾਣੁ ॥
ایہا مِت سبدُ ہیَے سارُ ॥
ਏਹਾ ਮਤਿ ਸਬਦੁ ਹੈ ਸਾਰੁ ॥
وِچِ دُبِدھا ماتھیَے پویَے چھارُ ॥٧॥
ਵਿਚਿ ਦੁਬਿਧਾ ਮਾਥੈ ਪਵੈ ਛਾਰੁ ॥੭॥
کرݨی کیِرِت گُرمِت سارُ ॥
ਕਰਣੀ ਕੀਰਤਿ ਗੁਰਮਤਿ ਸਾਰੁ ॥
سنّت سبھا گُݨ گِیانُ بیِچارُ ॥
ਸੰਤ ਸਭਾ ਗੁਣ ਗਿਆਨੁ ਬੀਚਾਰੁ ॥
منُ مارے جیِوت مرِ جاݨُ ॥
ਮਨੁ ਮਾਰੇ ਜੀਵਤ ਮਰਿ ਜਾਣੁ ॥
نانک ندری ندرِ پچھاݨُ ॥٨॥٣॥
ਨਾਨਕ ਨਦਰੀ ਨਦਰਿ ਪਛਾਣੁ ॥੮॥੩॥

پربھاتی مہلا ۱ دکھݨی =

ਪ੍ਰਭਾਤੀ ਮਹਲਾ ੧ ਦਖਣੀ ॥

گوتمُ تپا اہلیا اِستری ,تسُ دیکھ اِنّدرُ لُبھائیا =

ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥

سہس سریر ,چہن بھگ ہوُئے تا مݨ پچھوتائیا = ۱=

ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥

کوئی جاݨ ن بھوُلیَے بھائی =

ਕੋਈ ਜਾਣਿ ਨ ਭੂਲੈ ਭਾਈ ॥

سو بھوُلیَے ,جسُ آپ بھلائے بوُجھیَے ,جسیَے بُجھائی = ۱= رہائو =

ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ॥੧॥ ਰਹਾਉ ॥

,تن ہری چنّد ,پرتھمی ,پت راجیَے کاگد ,کیم ن پائی =

ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ॥

اؤگݨُ جاݨیَے ت پُنّن کرے ,کئو ,کئو نیکھاس ,بکائی = ۲=

ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ ॥੨॥

کرئو اڈھائی دھرتی مانگی باون روُپ بہانیَے =

ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥

,کئو پئیال جائے ,کئو چھلیئیَے جے بل روُپُ پچھانیَے = ۳=

ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥੩॥

راجا جنمیجا دے متی برج ,بیاس پڑھائیا =

ਰਾਜਾ ਜਨਮੇਜਾ ਦੇ ਮਤ□ੀ ਬਰਜਿ ਬਿਆਸਿ ਪੜ੍ਹਾਇਆ ॥

,تن کر جگ اٹھارہ گھائے ,کرتُ ن چلیَے چلائیا = ۴=

ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥੪॥

گݨت ن گݨی ہکمُ پچھاݨا بولی بھائے سُبھائی =

ਗਣਤ ਨ ਗਣ□ੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਈ ॥

جو ,کچھُ ورتیَے تُدھیَے سلاہی سبھ تیری وڈیائی = ۵=

ਜੋ ਕਿਛੁ ਵਰਤੈ ਤੁਧੈ ਸਲਾਹ□ੀ ਸਭ ਤੇਰੀ ਵਡਿਆਈ ॥੫॥

گُرمکھ اِلپتُ لیپُ کدے ن لاگیَے سدا رہیَے سرݨائی =

ਗੁਰਮੁਖਿ ਅਲਿਪਤੁ ਲੇਪੁ ਕਦੇ ਨ ਲਾਗੈ ਸਦਾ ਰਹੈ ਸਰਣਾਈ ॥

منمکھُ مگدھُ آگیَے چیتیَے ناہی دکھ لاگیَے پچھتائی ॥٦॥
ਮਨਮੁਖੁ ਮੁਗਧੁ ਆਗੈ ਚੇਤੈ ਨਾਹੀ ਦੁਖਿ ਲਾਗੈ ਪਛੁਤਾਈ ॥੬॥
آپے کرے کرائے کرتا جِن ایہ رچنا رچیئیَے ॥
ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥
ہر ابھمانُ ن جائی جیئہُ ابھمانے پیَے پچیئیَے ॥٧॥
ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ ॥੭॥
بھُلن وِچ کیِیا سبھُ کوئی کرتا آپ ن بھُلیَے ॥
ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥
نانک سچ نامِ نِستارا کو گُر پرسادِ اگھُلیَے ॥٨॥٤॥
ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ ॥੮॥੪॥
پربھاتی مہلا ١ ॥
ਪ੍ਰਭਾਤੀ ਮਹਲਾ ੧ ॥
آکھنا سُننا نامُ ادھارُ ॥
ਆਖਣਾ ਸੁਨਣਾ ਨਾਮੁ ਅਧਾਰੁ ॥
دھنّدھا چھُٹک گئِیا ویکارُ ॥
ਧੰਧਾ ਛੁਟਕਿ ਗਇਆ ਵੇਕਾਰੁ ॥
جِئو منمکھ دوُجیَے پت کھوئی ॥
ਜਿਉ ਮਨਮੁਖਿ ਦੂਜੈ ਪਤਿ ਖੋਈ ॥
بِنُ ناوئے میَے اورُ ن کوئی ॥١॥
ਬਿਨੁ ਨਾਵੈ ਮੈ ਅਵਰੁ ਨ ਕੋਈ ॥੧॥
سُن من انّدھے موُرکھ گوار ॥
ਸੁਣਿ ਮਨ ਅੰਧੇ ਮੂਰਖ ਗਵਾਰ ॥
آوت جات لاج نہی لاگیَے بِنُ گُر بوُڈئے بارو بار ॥١॥ رہائو ॥
ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ ॥੧॥ ਰਹਾਉ ॥
اِسُ من مائِیا موہِ بِناسُ ॥
ਇਸੁ ਮਨ ਮਾਇਆ ਮੋਹਿ ਬਿਨਾਸੁ ॥
دھُر ہکمُ لِکھیا تاں کہیئیَے کاسُ ॥
ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ ॥
گُرمکھ وِرلا چینیَے کوئی ॥
ਗੁਰਮੁਖਿ ਵਿਰਲਾ ਚੀਨ੍ਹੈ ਕੋਈ ॥

نام بِہُونا مُکت ن ہوئی ॥۲॥
ਨਾਮ ਬਿਹੂਨਾ ਮੁਕਤਿ ਨ ਹੋਈ ॥੨॥
بھرِم بھرِم ڈولیَے لکھ چئُراسی ॥
ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ ॥
بِنُ گُر بُوجھے جم کی پھاسی ॥
ਬਿਨੁ ਗੁਰ ਬੂਝੇ ਜਮ ਕੀ ਫਾਸੀ ॥
اِہُ منُویا کِھنُ کِھنُ اُوبھِ پئِیارِل ॥
ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ ॥
گُرمُکھِ چھُوٹیَے نامُ سمارِل ॥۳॥
ਗੁਰਮੁਖਿ ਛੂਟੈ ਨਾਮੁ ਸਮ੍ਾਲਿ ॥੩॥
آپے سدے ڈِھل ن ہوئے ॥
ਆਪੇ ਸਦੇ ਢਿਲ ਨ ਹੋਇ ॥
سبد مرۓ سہِلا جیِوۓ سوئے ॥
ਸਬਦਿ ਮਰੈ ਸਹਿਲਾ ਜੀਵੈ ਸੋਇ ॥
بِنُ گُر سوجھی کِسیَے ن ہوئے ॥
ਬਿਨੁ ਗੁਰ ਸੋਝੀ ਕਿਸੈ ਨ ਹੋਇ ॥
آپے کرۓ کراوۓ سوئے ॥۴॥
ਆਪੇ ਕਰੈ ਕਰਾਵੈ ਸੋਇ ॥੪॥
جھگڑُ چُکاوۓ ہرِ گُن گاوۓ ॥
ਝਗੜੁ ਚੁਕਾਵੈ ਹਰਿ ਗੁਣ ਗਾਵੈ ॥
پُورا ستِگُرُ سہج سماوۓ ॥
ਪੂਰਾ ਸਤਿਗੁਰੁ ਸਹਜਿ ਸਮਾਵੈ ॥
اِہُ منُ ڈولت تئو ٹھہراوۓ ॥
ਇਹੁ ਮਨੁ ਡੋਲਤ ਤਉ ਠਹਰਾਵੈ ॥
سچ کرنی کرِ کار کماوۓ ॥۵॥
ਸਚੁ ਕਰਣੀ ਕਰਿ ਕਾਰ ਕਮਾਵੈ ॥੫॥
انّترِ جُوٹھا کِئو سُچ ہوئے ॥
ਅੰਤਰਿ ਜੂਠਾ ਕਿਉ ਸੁਚਿ ਹੋਇ ॥
سبدی دھووۓ ورلا کوئے ॥
ਸਬਦੀ ਧੋਵੈ ਵਿਰਲਾ ਕੋਇ ॥

گُرمُکھ کوئی سچُ کماوئے ॥
ਗੁਰਮੁਖਿ ਕੋਈ ਸਚੁ ਕਮਾਵੈ ॥
آوݨُ جاݨا ٹھاک رہاوئے ॥٦॥
ਆਵਣੁ ਜਾਣਾ ਠਾਕਿ ਰਹਾਵੈ ॥੬॥

(Page 1345) پنّنا ۱۳۴۵

بھئو کھاݨا پیݨا سکھُ سارُ ॥
ਭਉ ਖਾਣਾ ਪੀਣਾ ਸੁਖੁ ਸਾਰੁ ॥
ہر جن سنّگت پاوئے پارُ ॥
ਹਰਿ ਜਨ ਸੰਗਤਿ ਪਾਵੈ ਪਾਰੁ ॥
سچُ بولیئے بولاوئے پیارُ ॥
ਸਚੁ ਬੋਲੈ ਬੋਲਾਵੈ ਪਿਆਰੁ ॥
گُر کا سبدُ کرݨی ہیئے سارُ ॥٧॥
ਗੁਰ ਕਾ ਸਬਦੁ ਕਰਣੀ ਹੈ ਸਾਰੁ ॥੭॥
ہر جسُ کرمُ دھرمُ پت پوُجا ॥
ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥
کام کرودھ اگنی مہ بھوُنّجا ॥
ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥
ہر رسُ چاکھیا تئو منُ بھیجا ॥
ਹਰਿ ਰਸੁ ਚਾਖਿਆ ਤਉ ਮਨੁ ਭੀਜਾ ॥
پرنوت نانکُ اورُ ن دوُجا ॥٨॥٥॥
ਪ੍ਰਣਵਤਿ ਨਾਨਕੁ ਅਵਰੁ ਨ ਦੂਜਾ ॥੮॥੫॥
پربھاتی مہلا ۱ ॥
ਪ੍ਰਭਾਤੀ ਮਹਲਾ ੧ ॥
رام نامُ جپ انّتر پوُجا ॥
ਰਾਮ ਨਾਮੁ ਜਪਿ ਅੰਤਰਿ ਪੂਜਾ ॥
گُر سبدُ ویچار اورُ نہی دوُجا ॥۱॥
ਗੁਰ ਸਬਦੁ ਵੀਚਾਰਿ ਅਵਰੁ ਨਹੀ ਦੂਜਾ ॥੧॥
ایکو رو رہیا سبھ ٹھائی ॥
ਏਕੋ ਰਵਿ ਰਹਿਆ ਸਭ ਠਾਈ ॥

اورُ ن دِیسَیے کِسُ پوُج چڑائی ॥ ا॥ رہائو ॥
ਅਵਰੁ ਨ ਦੀਸੈ ਕਿਸੁ ਪੂਜ ਚੜਾਈ ॥੧॥ ਰਹਾਉ ॥
منُ تنُ آگیَے جیِئڑا تُجھ پاسِ ॥
ਮਨੁ ਤਨੁ ਆਗੈ ਜੀਅੜਾ ਤੁਝ ਪਾਸਿ ॥
جِئو بھاوۓ تِئو رکھہُ اردارِس ॥ ۲॥
ਜਿਉ ਭਾਵੈ ਤਿਉ ਰਖਹੁ ਅਰਦਾਸਿ ॥੨॥
سچُ جِہوا ہرِ رسن رسائی ॥
ਸਚੁ ਜਿਹਵਾ ਹਰਿ ਰਸਨ ਰਸਾਈ ॥
گُرمِت چھوُٹِس پربھ سرݨائی ॥ ۳॥
ਗੁਰਮਤਿ ਛੂਟਸਿ ਪ੍ਰਭ ਸਰਣਾਈ ॥੩॥
کرم دھرم پربِھ میرۓ کیِئے ॥
ਕਰਮ ਧਰਮ ਪ੍ਰਭਿ ਮੇਰੈ ਕੀਏ ॥
نامُ وڈائی سِرِ کرماں کیِئے ॥ ۴॥
ਨਾਮੁ ਵਡਾਈ ਸਿਰਿ ਕਰਮਾਂ ਕੀਏ ॥੪॥
ستِگُر کیَے وِس چارِ پدارتھ ॥
ਸਤਿਗੁਰ ਕੈ ਵਸਿ ਚਾਰਿ ਪਦਾਰਥ ॥
تیِن سمائے ایک کِرتارتھ ॥ ۵॥
ਤੀਨਿ ਸਮਾਏ ਏਕ ਕਿ□ਤਾਰਥ ॥੫॥
ستِگُرِ دیِئے مُکِت دِھیاناں ॥
ਸਤਿਗੁਰਿ ਦੀਏ ਮੁਕਤਿ ਧਿਆਨਾਂ ॥
ہرِ پدُ چیِن بھئے پردھانا ॥ ۶॥
ਹਰਿ ਪਦੁ ਚੀਨ੍ਹਿ ਭਏ ਪਰਧਾਨਾ ॥੬॥
منُ تنُ سیِتلُ گُرِ بوُجھ بُجھائی ॥
ਮਨੁ ਤਨੁ ਸੀਤਲੁ ਗੁਰਿ ਬੂਝ ਬੁਝਾਈ ॥
پربھُ نِواجے کِن کیِمِت پائی ॥ ۷॥
ਪ੍ਰਭੁ ਨਿਵਾਜੇ ਕਿਨਿ ਕੀਮਤਿ ਪਾਈ ॥੭॥
کہُ نانک گُرِ بوُجھ بُجھائی ॥
ਕਹੁ ਨਾਨਕ ਗੁਰਿ ਬੂਝ ਬੁਝਾਈ ॥
نام بِنا گِت کِنیَے ن پائی ॥ ۸॥ ۶॥
ਨਾਮ ਬਿਨਾ ਗਤਿ ਕਿਨੈ ਨ ਪਾਈ ॥੮॥੬॥

پربھاتی مہلا ۱ ॥
ਪ੍ਰਭਾਤੀ ਮਹਲਾ ੧ ॥
اِک دھُر بکھسِ لئے گُر پوُرےَ سچی بنت بنائی ॥
ਇਕਿ ਧੁਰਿ ਬਖਸਿ ਲਏ ਗੁਰਿ ਪੂਰੈ ਸਚੀ ਬਣਤ ਬਣਾਈ ॥
ہر رنگ راتے سدا رنگُ ساچا دکھ بسرے پت پائی ॥۱॥
ਹਰਿ ਰੰਗ ਰਾਤੇ ਸਦਾ ਰੰਗੁ ਸਾਚਾ ਦੁਖ ਬਿਸਰੇ ਪਤਿ ਪਾਈ ॥੧॥
جھوُٹھی دُرمت کی چترُائی ॥
ਝੂਠੀ ਦੁਰਮਤਿ ਕੀ ਚਤੁਰਾਈ ॥
بنست بار ن لاگےَ کائی ॥۱॥ رہائو ॥
ਬਿਨਸਤ ਬਾਰ ਨ ਲਾਗੈ ਕਾਈ ॥੧॥ ਰਹਾਉ ॥
منمکھ کئو دکھُ دردُ ویاپس منمکھ دکھُ ن جائی ॥
ਮਨਮੁਖ ਕਉ ਦੁਖੁ ਦਰਦੁ ਵਿਆਪਸਿ ਮਨਮੁਖਿ ਦੁਖੁ ਨ ਜਾਈ ॥
سکھ دکھ داتا گُرمکھ جاتا میل لئے سرنائی ॥۲॥
ਸੁਖ ਦੁਖ ਦਾਤਾ ਗੁਰਮੁਖਿ ਜਾਤਾ ਮੇਲਿ ਲਏ ਸਰਣਾਈ ॥੨॥
منمکھ تے ابھ بھگت ن ہوورس ہئُمےَ پچہ دوانے ॥
ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ ॥
اِہُ منوُیا کھِنُ اوُبھ پئیالی جب لگ سبد ن جانے ॥۳॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ ॥੩॥
بھوُکھ پیاسا جگُ بھئیا تپت نہی بنُ ستگُر پائے ॥
ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ ॥
سہجےَ سہجُ ملےَ سکھُ پائیئےَ درگہ پیَدھا جائے ॥۴॥
ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ ॥੪॥
درگہ دانا بینا اِکُ آپے نرمل گُر کی بانی ॥
ਦਰਗਹ ਦਾਨਾ ਬੀਨਾ ਇਕੁ ਆਪੇ ਨਿਰਮਲ ਗੁਰ ਕੀ ਬਾਣੀ ॥
آپے سُرتا سچُ ویچارس آپے بوُجھےَ پدُ نربانی ॥۵॥
ਆਪੇ ਸੁਰਤਾ ਸਚੁ ਵੀਚਾਰਸਿ ਆਪੇ ਬੂਝੈ ਪਦੁ ਨਿਰਬਾਣੀ ॥੫॥
جلُ ترنگ اگنی پونےَ پھُن ترے مل جگتُ اُپائیا ॥
ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ ॥
ایَسا بلُ چھلُ تن کئو دیِیا ہکمی ٹھاک رہائیا ॥۶॥
ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ ॥੬॥

ایَسے جن وِرلے جگ اںدر پرکھ کھجانیَے پائِیا ۔۔
ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥
جات ورن تے بھئے اتیِتا ممتا لوبھُ چُکائِیا ۔۔۷۔۔
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ ॥੭॥
نام رتے تیِرتھ سے نِرمل دُکھُ ہئُمےَ میَلُ چُکائِیا ۔۔
ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ ॥
نانکُ تِن کے چرن پکھالیَے جِنا گُرمُکھ ساچا بھائِیا ۔۔۸۔۔۷۔۔
ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ ॥੮॥੭॥



پربھاتی مہلا ۳ بِبھاس
ਪ੍ਰਭਾਤੀ ਮਹਲਾ ੩ ਬਿਭਾਸ
اِکّ اوئنکار ستِگُر پرسادِ ۔۔
ੴ ਸਤਿਗੁਰ ਪ੍ਰਸਾਦਿ ॥
گُر پرسادی ویکھُ توُ ہر مںدرُ تیرےَ نال ۔۔
ਗੁਰ ਪਰਸਾਦੀ ਵੇਖੁ ਤੂ ਹਰਿ ਮੰਦਰੁ ਤੇਰੈ ਨਾਲਿ ॥
ہر مںدرُ سبدے کھوجیِئیَے ہر نامو لیہُ سمال ۔۔۱۔۔
ਹਰਿ ਮੰਦਰੁ ਸਬਦੇ ਖੋਜੀਐ ਹਰਿ ਨਾਮੋ ਲੇਹੁ ਸਮ੍ਹ੍ਹਾਲਿ ॥੧॥
من میرے سبد رپیَے رنگُ ہوئے ۔۔
ਮਨ ਮੇਰੇ ਸਬਦਿ ਰਪੈ ਰੰਗੁ ਹੋਇ ॥
سچی بھگت سچا ہر مںدرُ پرگٹی ساچی سوئے ۔۔۱۔۔ رہائو ۔۔
ਸਚੀ ਭਗਤਿ ਸਚਾ ਹਰਿ ਮੰਦਰੁ ਪ੍ਰਗਟੀ ਸਾਚੀ ਸੋਇ ॥੧॥ ਰਹਾਉ ॥
ہر مںدرُ ایہُ سریِرُ ہےَ گِیان رتن پرگٹُ ہوئے ۔۔
ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥
منمُکھ موُلُ ن جانݨی مانݨس ہر مںدرُ ن ہوئے ۔۔۲۔۔
ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥੨॥
ہر مںدرُ ہر جیِئو ساجِیا رکھِیا ہُکم سوار ۔۔
ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥
دھُر لیکھُ لِکھِیا سُ کماوݨا کوئے ن میٹݨہارُ ۔۔۳۔۔
ਧੁਰਿ ਲੇਖੁ ਲਿਖਿਆ ਸੁ ਕਮਾਵਣਾ ਕੋਇ ਨ ਮੇਟਣਹਾਰੁ ॥੩॥

سبدُ چیِنِ سُکھُ پائِیا سچیَے نائے پِیار =
ਸਬਦੁ ਚੀਨਿ੍ ਸੁਖੁ ਪਾਇਆ ਸਚੈ ਨਾਇ ਪਿਆਰ ॥
ہرِ مندّرُ سبدے سوہنا کنّچنُ کوٹُ اپار =۴=
ਹਰਿ ਮੰਦਰੁ ਸਬਦੇ ਸੋਹਣਾ ਕੰਚਨੁ ਕੋਟੁ ਅਪਾਰ ॥੪॥
ہرِ مندّرُ ایہُ جگتُ ہیَے گُر بِنُ گھور نّدھار =
ਹਰਿ ਮੰਦਰੁ ਏਹੁ ਜਗਤੁ ਹੈ ਗੁਰ ਬਿਨੁ ਘੋਰੰਧਾਰ ॥
دوُجا بھائو کرِ پوُجدے منمکھ انّدھ گوار =۵=
ਦੂਜਾ ਭਾਉ ਕਰਿ ਪੂਜਦੇ ਮਨਮੁਖ ਅੰਧ ਗਵਾਰ ॥੫॥
جِتھیَے لیکھا منّگیئیَے تِتھیَے دیہ جاتِ ن جائے =
ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥
ساچِ رتے سے اُبرے دُکھیئے دوُجیَے بھائے =۶=
ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥੬॥
ہرِ مندّر مہِ نامُ نِدھانُ ہیَے نا بوُجھہِ مُگدھ گوار =
ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ ॥
گُر پرسادی چیِنِیا ہرِ راکھِیا اُرِ دھارِ =۷=
ਗੁਰ ਪਰਸਾਦੀ ਚੀਨਿ੍ਆ ਹਰਿ ਰਾਖਿਆ ਉਰਿ ਧਾਰਿ ॥੭॥
گُر کی بانی گُر تے جاتی جِ سبدِ رتے رنّگُ لائے =
ਗੁਰ ਕੀ ਬਾਣੀ ਗੁਰ ਤੇ ਜਾਤੀ ਜਿ ਸਬਦਿ ਰਤੇ ਰੰਗੁ ਲਾਇ ॥
پوِتُ پاون سے جن نِرمل ہرِ کیَے نامِ سمائے =۸=
ਪਵਿਤੁ ਪਾਵਨ ਸੇ ਜਨ ਨਿਰਮਲ ਹਰਿ ਕੈ ਨਾਮਿ ਸਮਾਇ ॥੮॥
ہرِ مندّرُ ہرِ کا ہاٹُ ہیَے رکھِیا سبدِ سوارِ =
ਹਰਿ ਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥
تِسُ وِچِ سئُدا ایکُ نامُ گُرمُکھِ لیَنِ سوارِ =۹=
ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥੯॥
ہرِ مندّر مہِ منُ لوہٹُ ہیَے موہِیا دوُجیَے بھائے =
ਹਰਿ ਮੰਦਰ ਮਹਿ ਮਨੁ ਲੋਹਟੁ ਹੈ ਮੋਹਿਆ ਦੂਜੈ ਭਾਇ ॥
پارسِ بھیٹِئیَے کنّچنُ بھئِیا کیِمتِ کہی ن جائے =۱۰=
ਪਾਰਸਿ ਭੇਟਿਐ ਕੰਚਨੁ ਭਇਆ ਕੀਮਤਿ ਕਹੀ ਨ ਜਾਇ ॥੧੦॥
ہرِ مندّر مہِ ہرِ وسیَے سرب نِرنّترِ سوئے =
ਹਰਿ ਮੰਦਰ ਮਹਿ ਹਰਿ ਵਸੈ ਸਰਬ ਨਿਰੰਤਰਿ ਸੋਇ ॥

نانک گُرمُکھ ونْجِیئیَے سچا سئُدا ہوُئے = ۱۱= ۱=

ਨਾਨਕ ਗੁਰਮੁਖਿ ਵਣਜੀਐ ਸਚਾ ਸਉਦਾ ਹੋਇ ॥੧੧॥੧॥

پربھاتی مہلا ۳ =

ਪ੍ਰਭਾਤੀ ਮਹਲਾ ੩ ॥

بھیَے بھائے جاگے سے جن جاگرݨ کرہ ہئُمیَے میَل اُتار =

ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ ਹਉਮੈ ਮੈਲੁ ਉਤਾਰਿ ॥

سدا جاگہ گھر اپݨا راکھہ پنّچ تسکر کاڈھہ مار = ۱=

ਸਦਾ ਜਾਗਹਿ ਘਰੁ ਅਪਣਾ ਰਾਖਹਿ ਪੰਚ ਤਸਕਰ ਕਾਢਹਿ ਮਾਰਿ ॥੧॥

من میرے گُرمُکھ نامُ دھیائے =

ਮਨ ਮੇਰੇ ਗੁਰਮੁਖਿ ਨਾਮੁ ਧਿਆਇ ॥

جتُ مارگ ہر پائیئیَے من سیئی کرم کمائے = ۱= رہائو =

ਜਿਤੁ ਮਾਰਗਿ ਹਰਿ ਪਾਈਐ ਮਨ ਸੇਈ ਕਰਮ ਕਮਾਇ ॥੧॥ ਰਹਾਉ ॥

گُرمُکھ سہج دھُن اُوپجیَے دُکھُ ہئُمیَے وِچہُ جائے =

ਗੁਰਮੁਖਿ ਸਹਜ ਧੁਨਿ ਊਪਜੈ ਦੁਖੁ ਹਉਮੈ ਵਿਚਹੁ ਜਾਇ ॥

ہر ناما ہر من وسیَے سہجے ہر گُݨ گائے = ۲=

ਹਰਿ ਨਾਮਾ ਹਰਿ ਮਨਿ ਵਸੈ ਸਹਜੇ ਹਰਿ ਗੁਣ ਗਾਇ ॥੨॥

گُرمتی مُکھ سوٗہݨے ہر راکھیا اُر دھار =

ਗੁਰਮਤੀ ਮੁਖ ਸੋਹਣੇ ਹਰਿ ਰਾਖਿਆ ਉਰਿ ਧਾਰਿ ॥

ایَتھیَے اوٗتھیَے سُکھُ گھݨا جپ ہر ہر اُترے پار = ۳=

ਐਥੈ ਓਥੈ ਸੁਖੁ ਘਣਾ ਜਪਿ ਹਰਿ ਹਰਿ ਉਤਰੇ ਪਾਰਿ ॥੩॥

پنّا ۱۳۴۷ (Page 1347)

ہئُمیَے وِچ جاگرݨُ ن ہوٗوئی ہر بھگت ن پوئی تھائے =

ਹਉਮੈ ਵਿਚਿ ਜਾਗ੍ਰਣੁ ਨ ਹੋਵਈ ਹਰਿ ਭਗਤਿ ਨ ਪਵਈ ਥਾਇ ॥

منمُکھ در ڈھوٗئی نا لہہ بھائے دوٗجیَے کرم کمائے = ۴=

ਮਨਮੁਖ ਦਰਿ ਢੋਈ ਨਾ ਲਹਹਿ ਭਾਇ ਦੂਜੈ ਕਰਮ ਕਮਾਇ ॥੪॥

دھرگُ کھاݨا دھرگُ پیَننا جنا دوٗجیَے بھائے پیارُ =

ਧ੍ਰਿਗੁ ਖਾਣਾ ਧ੍ਰਿਗੁ ਪੈਨ੍ਣਾ ਜਿਨ੍ਾ ਦੂਜੈ ਭਾਇ ਪਿਆਰੁ ॥

بسٹا کے کیڑے بسٹا راتے مر جنّمہ ہوٗہ کھُیارُ = ۵=

ਬਿਸਟਾ ਕੇ ਕੀੜੇ ਬਿਸਟਾ ਰਾਤੇ ਮਰਿ ਜੰਮਹਿ ਹੋਹਿ ਖੁਆਰੁ ॥੫॥

ِجن کئو سِتگُرُ بھیٹِیا ِتنا وِٹہُ بلِ جائو =
ਜਿਨ ਕਉ ਸਤਿਗੁਰੁ ਭੇਟਿਆ ਤਿਨਾ ਵਿਟਹੁ ਬਲਿ ਜਾਉ ॥
ِتن کی سنّگتِ ِملِ رہاں سچے سچِ سمائو = ۶=
ਤਿਨ ਕੀ ਸੰਗਤਿ ਮਿਲਿ ਰਹਾਂ ਸਚੇ ਸਚਿ ਸਮਾਉ ॥੬॥
پوُرےَ بھاگِ گُرُ پائیِئیَے اُپائے ِکتیَے ن پائِیا جائے =
ਪੂਰੈ ਭਾਗਿ ਗੁਰੁ ਪਾਈਐ ਉਪਾਇ ਕਿਤੈ ਨ ਪਾਇਆ ਜਾਇ ॥
سِتگُر تے سہجُ اوُپجیَے ہئُمیَے سبدِ جلائے = ۷=
ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ ॥੭॥
ہرِ سرݨائی بھجُ من میرے سبھ ِکچھُ کرݨیَے جوگُ =
ਹਰਿ ਸਰਣਾਈ ਭਜੁ ਮਨ ਮੇਰੇ ਸਭ ਕਿਛੁ ਕਰਣੈ ਜੋਗੁ ॥
نانک نامُ ن وِیسرےَ جو ِکچھُ کرےَ سُ ہوگُ = ۸= ۲= ۷= ۲= ۹=
ਨਾਨਕ ਨਾਮੁ ਨ ਵੀਸਰੈ ਜੋ ਕਿਛੁ ਕਰੈ ਸੁ ਹੋਗੁ ॥੮॥੨॥੭॥੨॥੯॥
ِببھاس پ٘ربھاتی مہلا ۵ اسٹپدیِیا
ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ
ِاکّ اوُنکار سِتگُر پ٘رسادِ =
ੴ ਸਤਿਗੁਰ ਪ੍ਰਸਾਦਿ ॥
مات ِپتا بھائی سُتُ بنِتا =
ਮਾਤ ਪਿਤਾ ਭਾਈ ਸੁਤੁ ਬਨਿਤਾ ॥
چوُگہِ چوگ انّد ِسئو جُگتا =
ਚੂਗਹਿ ਚੋਗ ਅਨੰਦ ਸਿਉ ਜੁਗਤਾ ॥
اُرِجھ پرِئو من میِٹھ موُہارا =
ਉਰਝਿ ਪਰਿਓ ਮਨ ਮੀਠ ਮੁੋਹਾਰਾ ॥
گُن گاہک میرے پ٘ران ادھارا = ۱=
ਗੁਨ ਗਾਹਕ ਮੇਰੇ ਪ੍ਰਾਨ ਅਧਾਰਾ ॥੧॥
ایکُ ہمارا انّترجامی =
ਏਕੁ ਹਮਾਰਾ ਅੰਤਰਜਾਮੀ ॥
دھر ایکا میَے ِٹک ایکسُ کی ِسرِ ساہا وڈ پُرکھُ سُیامی = ۱= رہائو =
ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ ॥੧॥ ਰਹਾਉ ॥
چھل ناگنِ ِسئو میری ٹوُٹنِ ہوئی =
ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥

گُر کہیا اِہ جھوُٹھی دھوہی ॥
ਗੁਰਿ ਕਹਿਆ ਇਹ ਝੂਠੀ ਧੋਹੀ ॥
مُکھ میٹھی کھائی کئُرائے ॥
ਮੁਖਿ ਮੀਠੀ ਖਾਈ ਕਉਰਾਇ ॥
انّمرت نام من رہیا اگھائے ॥۲॥
ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥੨॥
لوبھ موہ سِئو گئی وِکھوٹ ॥
ਲੋਭ ਮੋਹ ਸਿਉ ਗਈ ਵਿਖੋਟਿ ॥
گُر کِرپال موہ کینی چھوٹ ॥
ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ ॥
اِہ ٹھگواری بہُت گھر گالے ॥
ਇਹ ਠਗਵਾਰੀ ਬਹੁਤੁ ਘਰ ਗਾਲੇ ॥
ہم گُر راکھ لیئے کِرپالے ॥۳॥
ਹਮ ਗੁਰਿ ਰਾਖਿ ਲੀਏ ਕਿਰਪਾਲੇ ॥੩॥
کام کرودھ سِئو ٹھاٹ ن بنِیا ॥
ਕਾਮ ਕ੍ਰੋਧ ਸਿਉ ਠਾਟੁ ਨ ਬਨਿਆ ॥
گُر اُپدیس موہ کانی سُنِیا ॥
ਗੁਰ ਉਪਦੇਸੁ ਮੋਹਿ ਕਾਨੀ ਸੁਨਿਆ ॥
جہ دیکھئو تہ مہا چنّڈال ॥
ਜਹ ਦੇਖਉ ਤਹ ਮਹਾ ਚੰਡਾਲ ॥
راکھ لیئے اپُنیَے گُر گوپال ॥۴॥
ਰਾਖਿ ਲੀਏ ਅਪੁਨੈ ਗੁਰਿ ਗੋਪਾਲ ॥੪॥
دس ناری میَے کری دُہاگن ॥
ਦਸ ਨਾਰੀ ਮੈ ਕਰੀ ਦੁਹਾਗਨਿ ॥
گُر کہیا ایہ رسہِ بِکھاگن ॥
ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥
اِن سنبنّدھی رساتل جائے ॥
ਇਨ ਸਨਬੰਧੀ ਰਸਾਤਲਿ ਜਾਇ ॥
ہم گُر راکھے ہر لو لائے ॥۵॥
ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥

اہنّمیو ,سئو مسلِت چھوڈی ॥
ਅਹੰਮੇਵ ਸਿਉ ਮਸਲਤਿ ਛੋਡੀ ॥
گُرِ کہِیا اِہُ مۄُرکھُ ہۄڈی ॥
ਗੁਰਿ ਕਹਿਆ ਇਹੁ ਮੂਰਖੁ ਹੋਡੀ ॥
اِہُ نیِگھرُ گھرُ کہی ن پائے ॥
ਇਹੁ ਨੀਘਰੁ ਘਰੁ ਕਹੀ ਨ ਪਾਏ ॥
ہم گُرِ راکھِ لیِئے ,لو لائے ॥੬॥
ਹਮ ਗੁਰਿ ਰਾਖਿ ਲੀਏ ਲਿਵ ਲਾਏ ॥੬॥
اِن لۄگن ,سئو ہم بھئے بیَرائی ॥
ਇਨ ਲੋਗਨ ਸਿਉ ਹਮ ਭਏ ਬੈਰਾਈ ॥
ایک ,گرِہ مہِ دُئِ ن کھٹاںئی ॥
ਏਕ ਗ੍ਰਿਹ ਮਹਿ ਦੁਇ ਨ ਖਟਾਂਈ ॥
آئے پ٘ربھ پہِ انّچرِ لاگِ ॥
ਆਏ ਪ੍ਰਭ ਪਹਿ ਅੰਚਰਿ ਲਾਗਿ ॥
کرہُ تپاوسُ پ٘ربھ سربا‌گِ ॥੭॥
ਕਰਹੁ ਤਪਾਵਸੁ ਪ੍ਰਭ ਸਰਬਾਗਿ ॥੭॥
پ٘ربھ ہسِ بۄلے کیِئے ,نیاںئیں ॥
ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥
سگل دۄُت میری سیوا لائے ॥
ਸਗਲ ਦੂਤ ਮੇਰੀ ਸੇਵਾ ਲਾਏ ॥
تۄُنّ ٹھاکُرُ اِہُ ,گرِہُ سبھُ تیرا ॥
ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ ॥
کہُ نانک گُرِ کیِیا ,نبیرا ॥੮॥੧॥
ਕਹੁ ਨਾਨਕ ਗੁਰਿ ਕੀਆ ਨਿਬੇਰਾ ॥੮॥੧॥
پ٘ربھاتی مہلا ੫ ॥
ਪ੍ਰਭਾਤੀ ਮਹਲਾ ੫ ॥



من مہِ ک٘رۄدھُ مہا اہنّکارا ॥
ਮਨ ਮਹਿ ਕ੍ਰੋਧੁ ਮਹਾ ਅਹੰਕਾਰਾ ॥

پۄُجا کرہِ بہُتُ بِستھارا =

ਪੂਜਾ ਕਰਹਿ ਬਹੁਤੁ ਬਿਸਥਾਰਾ ॥

کرِ اِسنانُ تنِ چکر بݨائے =

ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥

انّتر کی ملُ کب ہی ن جائے =۱=

ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥

اِتُ سنّجمِ پربھُ کِن ہی ن پائِیا =

ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ ॥

بھگئُتی مُدرا منُ مۄہِیا مائِیا =۱= رہائو =

ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ ॥੧॥ ਰਹਾਉ ॥

پاپ کرہِ پنّچاں کے بسِ رے =

ਪਾਪ ਕਰਹਿ ਪੰਚਾਂ ਕੇ ਬਸਿ ਰੇ ॥

تیِرتھِ نائے کہہِ سبھِ اُترے =

ਤੀਰਥਿ ਨਾਇ ਕਹਹਿ ਸਭਿ ਉਤਰੇ ॥

بہُرِ کماوہِ ہۄئے نِسنّک =

ਬਹੁਰਿ ਕਮਾਵਹਿ ਹੋਇ ਨਿਸੰਕ ॥

جم پُرِ بانْدھِ کھرے کالنّک =۲=

ਜਮ ਪੁਰਿ ਬਾਂਧਿ ਖਰੇ ਕਾਲ ਕ ॥੨॥

گھۄُگھر بادھِ بجاوہِ تالا =

ਘੂਘਰ ਬਾਧਿ ਬਜਾਵਹਿ ਤਾਲਾ ॥

انّترِ کپٹُ پھِرہِ بیتالا =

ਅੰਤਰਿ ਕਪਟੁ ਫਿਰਹਿ ਬੇਤਾਲਾ ॥

ورمی ماری ساپُ ن مۄُیا =

ਵਰਮੀ ਮਾਰੀ ਸਾਪੁ ਨ ਮੂਆ ॥

پربھُ سبھ کِچھُ جانَیے جِنِ تۄُ کیِیا =۳=

ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥੩॥

پۄُنّئر تاپ گیری کے بسترا =

ਪੂੰਅਰ ਤਾਪ ਗੇਰੀ ਕੇ ਬਸਤ੍ਰਾ ॥

اپدا کا مارِیا گِرہ تے نستا =

ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥

دیسُ چھوڑِ پردیسہِ دھائِیا ॥
ਦੇਸੁ ਛੋਡਿ ਪਰਦੇਸਹਿ ਧਾਇਆ ॥
پنّچ چنڈّال نالے لَیَے آئِیا ॥۴॥
ਪੰਚ ਚੰਡਾਲ ਨਾਲੇ ਲੈ ਆਇਆ ॥੪॥
کان پھرائِے ہِرائِے ٹُوکا ॥
ਕਾਨ ਫਰਾਇ ਹਿਰਾਏ ਟੂਕਾ ॥
گھرِ گھرِ مانگَیَے ,ترِپتاوَن تے چُوکا ॥
ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ ॥
بنِتا چھوڑِ بد ندرِ پر نارِی ॥
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ ॥
ویسِ ن پائِیئَیے مہا دُکھیارِی ॥۵॥
ਵੇਸਿ ਨ ਪਾਈਐ ਮਹਾ ਦੁਖਿਆਰੀ ॥੫॥
بولَیَے ناہی ہوئِے بیَٹھا مونی ॥
ਬੋਲੈ ਨਾਹੀ ਹੋਇ ਬੈਠਾ ਮੋਨੀ ॥
انّترِ کلپ بھوائِیئَیے جونی ॥
ਅੰਤਰਿ ਕਲਪ ਭਵਾਈਐ ਜੋਨੀ ॥
انّن تے رہتا دُکھُ دیہی سہتا ॥
ਅੰਨ ਤੇ ਰਹਤਾ ਦੁਖੁ ਦੇਹੀ ਸਹਤਾ ॥
ہُکمُ ن بُوجھیَے وِیاپِیا ممتا ॥۶॥
ਹੁਕਮੁ ਨ ਬੂਝੈ ਵਿਆਪਿਆ ਮਮਤਾ ॥੬॥
بِنُ ستِگُر کِنَیَے ن پائی پرم گتے ॥
ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥
پُوچھہُ سگل بید سِنّمرِتے ॥
ਪੂਛਹੁ ਸਗਲ ਬੇਦ ਸਿੰਮ੍ਰਿਤੇ ॥
منمُکھ کرم کرَیے اجائی ॥
ਮਨਮੁਖ ਕਰਮ ਕਰੈ ਅਜਾਈ ॥
جِئُو بالُو گھر ٹھئُر ن ٹھائی ॥۷॥
ਜਿਉ ਬਾਲੂ ਘਰ ਠਉਰ ਨ ਠਾਈ ॥੭॥
جِس نو بھئِے گوبِنّد دئِیالا ॥

برہمن گِیاس کرہِ چئُبِیسا کاجی مہ رمجانا ॥
ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ॥
گِیارہ ماس پاس کیَے راکھے ایکیَے ماہِ نِدھانا ॥۳॥
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ ॥੩॥
کہا اُڈِیسے مجنُ کِیا کِیا مسِیتِ سِرُ ناںئیں ॥
ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥
دِل مہِ کپٹُ نِواج گُجارَے کِیا ہج کابیَے جاںئیں ॥۴॥
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥੪॥
ایتے ائُرت مردا ساجے اے سبھ رُوپ تُمارے ॥
ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥
کبِیرُ پُوںگرا رام الہ کا سبھ گُر پِیر ہمارے ॥۵॥
ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥੫॥
کہتُ کبِیرُ سُنہُ نر نروَے پرہُ ایک کی سرنا ॥
ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ॥
کیول نامُ جپہُ رے پرانی تب ہی نِہچیَے ترنا ॥۶॥۲॥
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥੬॥੨॥
پربھاتی ॥
ਪ੍ਰਭਾਤੀ ॥
اوِل الہ نُورُ اُپائِیا کُدرتِ کے سبھ بنّدے ॥
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ایک نُور تے سبھُ جگُ اُپجِیا کئُن بھلے کو منّدے ॥۱॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥

(Page 1350) ۰۵۳۱ پنّنا

لوگا بھرمِ ن بھُولہُ بھائی ॥
ਲੋਗਾ ਭਰਮਿ ਨ ਭੂਲਹੁ ਭਾਈ ॥
کھالِکُ کھلک کھلک مہِ کھالِکُ پُورِ رہِئو سرب ٹھاںئی ॥۱॥ رہائو ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥
ماٹی ایک انیک بھاںتِ کرِ ساجی ساجنہارَے ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥

ناکچھُ پوچ ماٹی کے بھانڈے ناکچھُ پوچ کُنّبھارے ॥۲॥
ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥
سبھ مہِ سچا ایکو سوئی ,تِس کا کیِیا سبھُ کچھُ ہوئی ॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ہکمُ پچھانیے سُ ایکو جانیے بنّدا کہیِئیے سوئی ॥۳॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥੩॥
الہُ الکھُ ن جائی لِکھیا گُرِ گُڑُ دیِنا میِٹھا ॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ॥
کہِ کبیِر میری سنّکا ناسی سرب ,نِرنّجنُ ڈیِٹھا ॥۴॥۳॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥੪॥੩॥
پربھاتی ॥
ਪ੍ਰਭਾਤੀ ॥
بید کتیب کہہُ مت جھوُٹھے جھوُٹھا جو ن ,بِچارے ॥
ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥
جئو سبھ مہِ ایکُ کھُدائے کہت ہئو تئو ,کِئو مُرگی مارے ॥۱॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥
مُلاں کہہُ ,نِیائو کھُدائی ॥
ਮੁਲਾਂ ਕਹਹੁ ਨਿਆਉ ਖੁਦਾਈ ॥
تیرے من کا بھرمُ ن جائی ॥۱॥ رہائو ॥
ਤੇਰੇ ਮਨ ਕਾ ਭਰਮੁ ਨ ਜਾਈ ॥੧॥ ਰਹਾਉ ॥
پکرِ جیِئو آنِیا دیہ ,بِناسی ماٹی کئو ,بِسمِلِ کیِیا ॥
ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥
جوتِ سروُپ اناہت لاگی کہُ ہلالُ ,کِیا کیِیا ॥۲॥
ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥
,کِیا اُجوُ پاکُ کیِیا مُہُ دھوئِیا ,کِیا مسیِتِ ,سِرُ لائِیا ॥
ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥
جئو دِل مہِ کپٹُ ,نِواج گُجارہُ ,کِیا ہج کابیَے جائِیا ॥۳॥
ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩॥
توُن ناپاکُ پاکُ نہی سوُجھِیا ,تِس کا مرمُ ن جانِیا ॥
ਤੂੰ ਨਾਪਾਕੁ ਪਾਕੁ ਨਹੀ ਸੂਝਿਆ ਤਿਸ ਕਾ ਮਰਮੁ ਨ ਜਾਨਿਆ ॥

کہِ کبیِر بِھسٙت تے چوُکا دوجک سِئُ منُ مانِیا ॥੪॥੪॥
ਕਹਿ ਕਬੀਰ ਭਿਸਤਿ ਤੇ ਚੂਕਾ ਦੋਜਕ ਸਿਉ ਮਨੁ ਮਾਨਿਆ ॥੪॥੪॥
پربھاتی ॥
ਪ੍ਰਭਾਤੀ ॥
سُنّن سنّدھِیا تیری دیو دیواکر ادھپت آدِ سمائی ॥
ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥
سِدھ سمادھِ انّتُ نہی پائِیا لاگِ رہے سرنائی ॥੧॥
ਸਿਧ ਸਮਾਧਿ ਅੰਤੁ ਨਹੀ ਪਾਇਆ ਲਾਗਿ ਰਹੇ ਸਰਨਾਈ ॥੧॥
لیہُ آرتی ہو پُرکھ نِرنّجن سٙتِگُر پوُجہُ بھائی ॥
ਲੇਹੁ ਆਰਤੀ ਹੋ ਪੁਰਖ ਨਿਰੰਜਨ ਸਤਿਗੁਰ ਪੂਜਹੁ ਭਾਈ ॥
ٹھاڈھا برہما نِگم بیِچارےَ الکھُ ن لِکھِیا جائی ॥੧॥ رہائو ॥
ਠਾਢਾ ਬ੍ਰਹਮਾ ਨਿਗਮ ਬੀਚਾਰੈ ਅਲਖੁ ਨ ਲਖਿਆ ਜਾਈ ॥੧॥ ਰਹਾਉ ॥
تتُ تیلُ نامُ کیِیا باتی دیِپکُ دیہ اُجارا ॥
ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ ਯਾਰਾ ॥
جوت لائے جگدیِس جگائِیا بوُجھےَ بوُجھنہارا ॥੨॥
ਜੋਤਿ ਲਾਇ ਜਗਦੀਸ ਜਗਾਇਆ ਬੂਝੈ ਬੂਝਨਹਾਰਾ ॥੨॥
پنّچے سبد اناہد باجے سنّگے سارِنّگپانی ॥
ਪੰਚੇ ਸਬਦ ਅਨਾਹਦ ਬਾਜੇ ਸੰਗੇ ਸਾਰਿੰਗਪਾਨੀ ॥
کبیِر داس تیری آرتی کیِنی نِرنّکار نِربانی ॥੩॥੫॥
ਕਬੀਰ ਦਾਸ ਤੇਰੀ ਆਰਤੀ ਕੀਨੀ ਨਿਰੰਕਾਰ ਨਿਰਬਾਨੀ ॥੩॥੫॥
پربھاتی بانی بھگت نامدیو جی کی
ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ
اِکّ اونکار سٙتِگُر پرسادِ ॥
ੴ ਸਤਿਗੁਰ ਪ੍ਰਸਾਦਿ ॥
من کی بِرتھا منُ ہی جانےَ کےَ بوُجھل آگےَ کہیِئےَ ॥
ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥
انّترجامی رامُ روانّئی مےَ ڈرُ کیَسے چہیِئےَ ॥੧॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥੧॥
بیدھیِئلے گوپال گوسائی ॥
ਬੇਧੀਅਲੇ ਗੋਪਾਲ ਗੋੁਸਾਈ ॥

میرا پربھُ رویا سربے ٹھائی ॥۱॥ رہائو ॥
ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ ਰਹਾਉ ॥
مانیَے ہاٹُ مانیَے پاٹُ مانیَے ہیَے پاساری ॥
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥
مانیَے باسیَے نانا بھیدی بھرمتُ ہیَے سنّساری ॥۲॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥੨॥
گُر کیَے سبد ایہُ منُ راتا دُبدھا سہج سمانی ॥
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥



سبھو ہکمُ ہکمُ ہیَے آپے نربھئو سمتُ بیچاری ॥۳॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥੩॥
جو جن جان بھجہِ پُرکھوتمُ تا چی ابگتُ بانی ॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥
ناما کہیَے جگجیونُ پائیا ہردے الکھ بڈانی ॥۴॥۱॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥੧॥
پربھاتی ॥
ਪ੍ਰਭਾਤੀ ॥
آد جگاد جگاد جگو جگُ تا کا انّتُ ن جانیا ॥
ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ ॥
سرب نرنّتر رامُ رہیا رو ایَسا رُوپُ بکھانیا ॥۱॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥
گوبدُ گاجیَے سبدُ باجیَے ॥
ਗੋਬਿਦੁ ਗਾਜੈ ਸਬਦੁ ਬਾਜੈ ॥
آند رُوپی میرو رامئیا ॥۱॥ رہائو ॥
ਆਨਦ ਰੂਪੀ ਮੇਰੋ ਰਾਮਈਆ ॥੧॥ ਰਹਾਉ ॥
باون بیکھوُ بانیَے بیکھے باسُ تے سکھ لاگلا ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥
سربے آد پرملاد کاسٹ چنّدنُ بھیَئلا ॥۲॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥

تُم چے پارسُ ہم چے لوٗہا سنّگے کنّچنُ بھیَئِلا ॥
ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥
توُ دئِیالُ رتنُ لالُ ناما سارچ سمائِلا ॥۳॥۲॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥
پربھاتی ॥
ਪ੍ਰਭਾਤੀ ॥
اکُل پُرکھ اِکُ چلِتُ اُپائِیا ॥
ਅਕੁਲ ਪੁਰਖ ਇਕੁ ਚਲਿਤੁ ਉਪਾਇਆ ॥
گھٹِ گھٹِ انّترِ برہمُ لُکائِیا ॥۱॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥
جیِء کی جوتِ ن جانیَے کوئی ॥
ਜੀਅ ਕੀ ਜੋਤਿ ਨ ਜਾਨੈ ਕੋਈ ॥
تےَ مےَ کیِیا سُ مالوٗمُ ہوئی ॥۱॥ رہاءُ ॥
ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥
جِءُ پرگاسِیا ماٹی کُنّبھیءُ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ ॥
آپ ہی کرتا بیِٹھُلُ دیءُ ॥۲॥
ਆਪ ਹੀ ਕਰਤਾ ਬੀਠੁਲੁ ਦੇਉ ॥੨॥
جیِء کا بنّدھنُ کرمُ بِیاپےَ ॥
ਜੀਅ ਕਾ ਬੰਧਨੁ ਕਰਮੁ ਬਿਆਪੈ ॥
جو کِچھُ کیِیا سُ آپےَ آپےَ ॥۳॥
ਜੋ ਕਿਛੁ ਕੀਆ ਸੁ ਆਪੈ ਆਪੈ ॥੩॥
پرنوتِ نامدیءُ اِہُ جیِءُ چِتوَےَ سُ لہےَ ॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥
امرُ ہوءِ سد آکُل رہےَ ॥۴॥۳॥
ਅਮਰੁ ਹੋਇ ਸਦ ਆਕੁਲ ਰਹੈ ॥੪॥੩॥
پربھاتی بھگت بینھی جی کی
ਪ੍ਰਭਾਤੀ ਭਗਤ ਬੇਣੀ ਜੀ ਕੀ
اِکّ اونّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

تِن چنّدنُ مستِک پاتی ॥
ਤਨਿ ਚੰਦਨੁ ਮਸਤਕਿ ਪਾਤੀ ॥
رِد انّترِ کر تل کاتی ॥
ਰਿਦ ਅੰਤਰਿ ਕਰ ਤਲ ਕਾਤੀ ॥
ٹھگ دِسٹِ بگا لِو لاگا ॥
ਠਗ ਦਿਸਟਿ ਬਗਾ ਲਿਵ ਲਾਗਾ ॥
دیکھِ بیَسنو پران مکھ بھاگا ॥۱॥
ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥੧॥
کلِ بھگوت بنّد چِرانں ॥
ਕਲਿ ਭਗਵਤ ਬੰਦ ਚਿਰਾਂਮੰ ॥
کرنّر دِسٹِ رتا نِس بادں ॥۱॥ رہائو ॥
ਕ□×ਰ ਦਿਸਟਿ ਰਤਾ ਨਿਸਿ ਬਾਦੰ ॥੧॥ ਰਹਾਉ ॥
نِتپرِت اِسنانُ سریِں ॥
ਨਿਤਪ੍ਰਤਿ ਇਸਨਾਨੁ ਸਰੀਰੰ ॥
دُئِے دھوتی کرم مُکھِ کھیِں ॥
ਦੁਇ ਧੋਤੀ ਕਰਮ ਮੁਖਿ ਖੀਰੰ ॥
رِدےَ چھُری سنّدھیانی ॥
ਰਿਦੈ ਛੁਰੀ ਸੰਧਿਆਨੀ ॥
پر دربُ ہِرن کی بانی ॥۲॥
ਪਰ ਦਰਬੁ ਹਿਰਨ ਕੀ ਬਾਨੀ ॥੨॥
سِل پوُجسِ چکر گنیسں ॥
ਸਿਲ ਪੂਜਸਿ ਚਕ□ ਗਣੇਸੰ ॥
نِسِ جاگسِ بھگتِ پروےسں ॥
ਨਿਸਿ ਜਾਗਸਿ ਭਗਤਿ ਪ੍ਰਵੇਸੰ ॥
پگ ناچسِ چِتُ اکرمں ॥
ਪਗ ਨਾਚਸਿ ਚਿਤੁ ਅਕਰਮੰ ॥
اے لنّپٹ ناچ ادھرمں ॥۳॥
ਏ ਲ ਪਟ ਨਾਚ ਅਧਰਮੰ ॥੩॥
مِرگ آسنُ تُلسی مالا ॥
ਮ੍ਰਿਗ ਆਸਣੁ ਤੁਲਸੀ ਮਾਲਾ ॥

کر اؤُجل ,تلکُ کپالا =
ਕਰ ਊਜਲ ਤਿਲਕੁ ਕਪਾਲਾ ॥
ردےَ کوُڑُ کنّٹھِ رُدراکھں =
ਰਿਦੈ ਕੂੜੁ ਕੰਠਿ ਰੁਦ੍ਰਾਖੰ ॥
رے لنّپٹ ,کرسنُ ابھاکھں = ۴=
ਰੇ ਲ ਪਟ ਕਿ□ਸਨੁ ਅਭਾਖੰ ॥੪॥
,جن آتم تتُ ن چینِیا =
ਜਿਨਿ ਆਤਮ ਤਤੁ ਨ ਚੀਨ੍ਹਿਆ ॥
سبھ پھوکٹ دھرم ابینِیا =
ਸਭ ਫੋਕਟ ਧਰਮ ਅਬੀਨਿਆ ॥
کہُ بیݨی گرمُکھِ ,دھیاوےَ =
ਕਹੁ ਬੇਣੀ ਗੁਰਮੁਖਿ ਧਿਆਵੈ ॥
,بنُ ستِگر باٹ ن پاوےَ = ۵= ا=
ਬਿਨੁ ਸਤਿਗੁਰ ਬਾਟ ਨ ਪਾਵੈ ॥੫॥੧॥

پنّنا ۲۵۳۱ (Page 1352)

اِکّ اؤنکار سِت نامُ کرتا پُرکھُ ,نربھئو ,نرویَرُ اکال مؤُرت اجوُنی سیَبھں گر پرسادِ =
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
راگُ جیَجاونّتی مہلا ۹ =
ਰਾਗੁ ਜੈਜਾਵੰਤੀ ਮਹਲਾ ੯ ॥
رامُ ,سمر رامُ ,سمر اِہیَے تیرےَ کاجِ ہیَے =
ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥
مائِیا کؤ سنّگُ ,تیاگُ پربھ جوُ کی سرن لاگُ =
ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥
جگت سکھ مانُ ,متھیا جھوُٹھو سبھ ساجُ ہیَے = ا= رہائو =
ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ ॥੧॥ ਰਹਾਉ ॥
سُپنے ,جئو دھنُ پچھانُ کاہے پر کرت مانُ =
ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ ॥
بارؤُ کی بھیِت جیَسے بسُدھا کؤ راجُ ہیَے = ا=
ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ ॥੧॥

نانکُ جنُ کہتُ بات بِنسِ جیَہیَے تیرؤ گاتُ ॥
ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ ॥
چھِنُ چھِنُ کرِ گئِئو کالُ تیَسے جاتُ آجُ ہیَے ॥۲॥۱॥
ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ ॥੨॥੧॥
جیَجاونّتی مہلا ۹ ॥
ਜੈਜਾਵੰਤੀ ਮਹਲਾ ੯ ॥
رامُ بھجُ رامُ بھجُ جنمُ سِراتُ ہیَے ॥
ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥
کہئُو کہا بار بار سمجھت نہ کِئُو گوار ॥
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥
بِنست نہ لگیَے بار اۄرے سم گاتُ ہیَے ॥۱॥ رہائُو ॥
ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥੧॥ ਰਹਾਉ ॥
سگل بھرم ڈارِ دیہِ گۄبِنّد کۄ نامُ لیہِ ॥
ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ ॥
انّتِ بار سنّگِ تیرےَ اِہیَے ایکُ جاتُ ہیَے ॥۱॥
ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ ॥੧॥
بِکھِیا بِکھُ جِئُو بِسارِ پ٘ربھ کوَ جسُ ہیِئے دھارِ ॥
ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ ॥
نانک جن کہِ پُکارِ ائُسرُ بِہاتُ ہیَے ॥۲॥۲॥
ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ ॥੨॥੨॥
جیَجاونّتی مہلا ۹ ॥
ਜੈਜਾਵੰਤੀ ਮਹਲਾ ੯ ॥
رے من کئُن گتِ ہۄئِ ہیَے تیری ॥
ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥
اِہ جگ مہِ رام نامُ سۄ تئُو نہی سُنِئو کانِ ॥
ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ ॥
بِکھِئن سِئُو اتِ لُبھانِ متِ ناہِن پھیری ॥۱॥ رہائُو ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ ॥੧॥ ਰਹਾਉ ॥
مانس کۄ جنمُ لیِنُ سِمرنُ نہ نِمکھ کیِنُ ॥
ਮਾਨਸ ਕੋ ਜਨਮੁ ਲੀਨੁ ਸਿਮਰਨੁ ਨਹ ਨਿਮਖ ਕੀਨੁ ॥

دارا سکھ بھئِئو دیِنُ پگہُ پری بیری ॥۱॥
ਦਾਰਾ ਸੁਖ ਭਇਓ ਦੀਨੁ ਪਗਹੁ ਪਰੀ ਬੇਰੀ ॥੧॥
نانک جن کہِ پُکارِ سُپنیَے جِئو جگ پسارُ ॥
ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗ ਪਸਾਰੁ ॥
سِمرت نہ کِئو مُرارِ مائِیا جا کی چیری ॥۲॥۳॥
ਸਿਮਰਤ ਨਹ ਕਿਉ ਮੁਰਾਰਿ ਮਾਇਆ ਜਾ ਕੀ ਚੇਰੀ ॥੨॥੩॥
جیَجاونّتی مہلا ۹ ॥
ਜੈਜਾਵੰਤੀ ਮਹਲਾ ੯ ॥
بیِت جیَہیَے بیِت جیَہیَے جنمُ اکاجُ رے ॥
ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ ॥
نِسِ دِنُ سُنِ کیَے پُران سمجھت نہ رے اجان ॥
ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥
کالُ تئو پہوُچِئو آنِ کہا جیَہیَے بھاجِ رے ॥۱॥ رہائو ॥
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥

(Page 1353) پنّنا ۱۳۵۳

استھِرُ جو مانِئو دیہ سو تئو تیرئو ہوئِ ہیَے کھیہ ॥
ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰਉ ਹੋਇ ਹੈ ਖੇਹ ॥
کِئو ن ہرِ کو نامُ لیہِ موُرکھ نِلاج رے ॥۱॥
ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ ॥੧॥
رام بھگتِ ہیِئے آنِ چھاڈِ دے تَیے من کو مانُ ॥
ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ ॥
نانک جن اِہ بکھانِ جگ مہِ بِراجُ رے ॥۲॥۴॥
ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ ॥੨॥੪॥
اِکّ اوئنّکار ستِ نامُ کرتا پُرکھُ نِربھئو نِرۄیَرُ اکال موُرتِ اجوُنی سیَبھنّ گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
سلوک سہسکرتی مہلا ۱ ॥
ਸਲੋਕ ਸਹਸਕ੍ਰਿਤੀ ਮਹਲਾ ੧ ॥
پڑِ پُستک سنّدھِیا بادں ॥
ਪੜ੍ਹਿ ਪੁਸ੍ਤਕ ਸੰਧਿਆ ਬਾਦੰ ॥

سِل پوُجس بگل سمادھں =
ਸਿਲ ਪੂਜਸਿ ਬਗੁਲ ਸਮਾਧੰ ॥
مُکھِ جھوُٹھُ بِبھوُکھن سارں =
ਮੁਖਿ ਝੂਠੁ ਬਿਭੂਖਨ ਸਾਰੰ ॥
تریپال تِہال بِچارں =
ਤ੍ਰੈਪਾਲ ਤਿਹਾਲ ਬਿਚਾਰੰ ॥
گلِ مالا تِلک لِلاٹں =
ਗਲਿ ਮਾਲਾ ਤਿਲਕ ਲਿਲਾਟੰ ॥
دُئے دھوتی بستر کپاٹں =
ਦੁਇ ਧੋਤੀ ਬਸਤ੍ਰ ਕਪਾਟੰ ॥
جو جانس برہمں کرمں =
ਜੋ ਜਾਨਸਿ ਬ੍ਰਹਮੰ ਕਰਮੰ ॥
سبھ پھوکٹ نِسچیَے کرمں =
ਸਭ ਫੋਕਟ ਨਿਸਚੈ ਕਰਮੰ ॥
کہُ نانک نِسچوَ دِھاوۓ =
ਕਹੁ ਨਾਨਕ ਨਿਸਚੌ ਧਿ ਾਵੈ ॥
بِنُ ستِگُر باٹ ن پاوۓ =۱=
ਬਿਨੁ ਸਤਿਗੁਰ ਬਾਟ ਨ ਪਾਵੈ ॥੧॥
نِہپھلں تس جنمس جاود برہم ن بِنّدتے =
ਨਿਹਫਲ  ਤਸ  ਜਨਮਸ  ਜਾਵਦ ਬ੍ਰਹਮ ਨ ਬਿੰਦਤੇ ॥
ساگرں سنّسارس گُر پرسادی ترہِ کے =
ਸਾਗਰੰ ਸੰਸਾਰਸ  ਗੁਰ ਪਰਸਾਦੀ ਤਰਹਿ ਕੇ ॥
کرن کارن سمرتھُ ہیَے کہُ نانک بیچارِ =
ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
کارنُ کرتے وسِ ہیَے جِنِ کل رکھی دھارِ =۲=
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥
جوگ سبدں گیان سبدں بید سبدں ت براہمنہ =
ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥
کھتری سبدں سوُر سبدں سوُدر سبدں پرا کِرتہ =
ਖ ਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕਿ□ਤਹ ॥

سرب سبدں ت ایک سبدں جے کو جانس بھیئو ॥
ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥
نانک تاکو داسُ ہیَے سوئی نرنّجن دیئو ॥۳॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥
ایک کرسنں ت سرب دیوا دیو دیوا ت آتمہ ॥
ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥
آتمں سری باسودیوس جے کوئی جانس بھیو ॥
ਆਤਮੰ ਸ੍ਰੀ ਬਾਸ ਦੇਵਸ ਜੇ ਕੋਈ ਜਾਨਸਿ ਭੇਵ ॥
نانک تاکو داسُ ہیَے سوئی نرنّجن دیو ॥۴॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥
سلوک سہسکرتی مہلا ۵
ਸਲੋਕ ਸਹਸਕ੍ਰਿਤੀ ਮਹਲਾ ੫
اِکّ اونکار سِت نامُ کرتا پُرکھُ نربھئو نرویَرُ اکال مؤُرت اجوُنی سیَبھں گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
کتنّچ ماتا کتنّچ پتا کتنّچ بنتا بنود سُتہ ॥
ਕਤੰਚ ਮਾਤਾ ਕਤੰਚ ਪਿਤਾ ਕਤੰਚ ਬਨਿਤਾ ਬਿਨੋਦ ਸੁਤਹ ॥
کتنّچ بھرات میت ہت بنّدھو کتنّچ موہ کُٹنّبتے ॥
ਕਤੰਚ ਭ੍ਰਾਤ ਮੀਤ ਹਿਤ ਬੰਧਵ ਕਤੰਚ ਮੋਹ ਕੁਟੰਬ ਤੇ ॥
کتنّچ چپل موہنی روُپں پیکھنّتے تیاگں کروت ॥
ਕਤੰਚ ਚਪਲ ਮੋਹਨੀ ਰੂਪੰ ਪੇਖੰਤੇ ਤਿਆਗੰ ਕਰੋਤਿ ॥
رہنّت سنّگ بھگوان سمرن نانک لبدھں اچُت تنہ ॥۱॥
ਰਹੰਤ ਸੰਗ ਭਗਵਾਨ ਸਿਮਰਣ ਨਾਨਕ ਲਬਧੵੰ ਅਚੁਤ ਤਨਹ ॥੧॥

پنّنا ۴۵۳۱ (Page 1354)

دھرگنّت مات پتا سنیہں دھرگ سنیہں بھرات باندھوہ ॥
ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥
دھرگ سنیہں بنتا بلاس سُتہ ॥
ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥
دھرگ سنیہں گرہار تھ کہ ॥
ਧ੍ਰਿਗ ਸ੍ਨੇਹੰ ਗ੍ਰਿਹਾਰਥ ਕਹ ॥

سادھسنّگ سنیہ ستِ سکھیں بسنّت نانکہ = ۲ =

ਸਾਧਸੰਗ ਸ੍ਨੇਹ ਸਤਿ ਸੁਖਯੰ ਬਸੰਤਿ ਨਾਨਕਹ ॥੨॥

مِتھنّت دیہں کھیننّت بلن =

ਮਿਥੰਤ ਦੇਹੰ ਖੀਣੰਤ ਬਲਨ ॥

بردھنّت جرُویا ہِتنّت مائِیا =

ਬਰਧੰਤਿ ਜਰੂਆ ਹਿਤੰਤ ਮਾਇਆ ॥

اتنّت آسا آتھت بھون =

ਅਤੰਤ ਆਸਾ ਆਥਿਤ ਭਵਨ ॥

گننّت سواسا بھیَزان دھرمں =

ਗਨੰਤ ਸ੍ਵਾਸਾ ਭੈਯਾਨ ਧਰਮੰ ॥

پتنّت موہ کوُپ دُرلبھ دیہں تت آسرِیں نانک =

ਪਤੰਤਿ ਮੋਹ ਕੂਪ ਦੁਰਲਭ ਦੇਹੰ ਤਤ ਆਸ੍ਰਯੰ ਨਾਨਕ ॥

گوبِنّد گوبِنّد گوبِنّد گوپال کِرپا = ۳ =

ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥੩॥

کاچ کوٹں رچنّت توئیں لیپن رکت چرمنہ =

ਕਾਚ ਕੋਟੰ ਰਚੰਤਿ ਤੋਯੰ ਲੇਪਨ ਰਕਤ ਚਰਮਣਹ ॥

نونّت دُیارں بھیت رہتں بائے رُوپں استھنّبھنہ =

ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ ॥

گوبِنّد نامں نہ سِمرنّت اگیانی جاننّت استھرں =

ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨ ਤਿ ਅਸਥਿਰੰ ॥

دُرلبھ دیہ اُدھرنّت سادھ سرن نانک =

ਦੁਰਲਭ ਦੇਹ ਉਧਰੰਤ ਸਾਧ ਸਰਣ ਨਾਨਕ ॥

ہر ہر ہر ہر ہر ہرے جپنّت = ۴ =

ਹਰਿ ਹਰਿ ਹਰਿ ਹਰਿ ਹਰਿ ਹਰੇ ਜਪੰਤਿ ॥੪॥

سُبھنّت تُیں اچُت گُنگں پُورن بہُلو کِرپالا =

ਸੁਭੰਤ ਤੁਯੰ ਅਚੁਤ ਗੁਣਗੰ ਪੂਰਨ ਬਹੁਲੋ ਕ੍ਰਿਪਾਲਾ ॥

گنّبھیِرں اُوچیَے سربگ اپارا =

ਗੰਭੀਰੰ ਊਚੈ ਸਰਬਗਿ ਅਪਾਰਾ ॥

بھرِتیا پرئں بسرام چرنں =

ਭ੍ਰਿਤਿਆ ਪ੍ਰਿਅੰ ਬਿਸ੍ਰਾਮ ਚਰਣੰ ॥

انا تھ ناتھے نانک سرݨ ॥ ۵ ॥
ਅਨਾਥ ਨਾਥੇ ਨਾਨਕ ਸਰਣੰ ॥੫॥
مرگی پیکھنّت بدھک پرہارین لکھ آودھہ ॥
ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ ਆਵਧਹ ॥
اہو جس رکھین گوپالہ نانک روم ن چھید تے ॥ ۶ ॥
ਅਹੋ ਜਸ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ ਤੇ ॥੬॥
بہُ جتن کرتا بلونّت کاری سیونّت سوُرا چتُر دِسہ ॥
ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥
بکھم تھان بسنّت اوُچہ نہ سمرنّت مرݨ کداںچہ ॥
ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥
ہونّت آگیا بھگوان پُرکھہ نانک کیٹی ساس اکرکھتے ॥ ۷ ॥
ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥੭॥
سبدں رتں ہتں مئیا کیرتں کلی کرم کرتیا ॥
ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥
مٹنّت تتراگت بھرم موہں ॥
ਮਿਟੰਤਿ ਤਤ੍ਰਾਗਤ ਭਰਮ ਮੋਹੰ ॥
بھگوان رمݨں سربتر تھانں ॥
ਭਗਵਾਨ ਰਮਣੰ ਸਰਬਤ੍ਰ ਥਾਨਿੰ ॥
درسٹ تُشں اموگھ درسن بسنّت سادھ رسنا ॥
ਦ੍ਰਿਸਟ ਤੁਯੰ ਅਮੋਘ ਦਰਸਨ ਬਸੰਤ ਸਾਧ ਰਸਨਾ ॥
ہر ہر ہر ہرے نانک پرئں جاپُ جپنا ॥ ۸ ॥
ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥੮॥
گھٹنّت روُپں گھٹنّت دیپں گھٹنّت رو سسیئر نکھتر گگن ॥
ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ ਤ੍ਰ ਗਗਨ ॥
گھٹنّت بسدھا گر تر سکھنڈں ॥
ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥
گھٹنّت للنا سُت بھرات ہیتں ॥
ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥
گھٹنّت کنک مانک مائیا سوروُپں ॥
ਘਟੰਤ ਕਨਿਕ ਮਾਨਿਕ ਮਾਇਆ ਸ ਰੂਪੰ ॥

نہ گھٹنّت کیول گوپال اچُت ॥
ਨਹ ਘਟੰਤ ਕੇਵਲ ਗੋਪਾਲ ਅਚੁਤ ॥
استھرں نانک سادھ جن ॥۹॥
ਅਸਥਿਰੰ ਨਾਨਕ ਸਾਧ ਜਨ ॥੯॥
نہ بِلنّب دھرمں بِلنّب پاپں ॥
ਨਹ ਬਿਲ ਬ ਧਰਮੰ ਬਿਲ ਬ ਪਾਪੰ ॥
دِررڑنّت نامں تجنّت لوبھں ॥
ਦ੍ਰਿੜੰਤ ਨਾਮੰ ਤਜੰਤ ਲੋਭੰ ॥
سرنِ سنّتں کِلبِکھ ناسں پراپتں دھرم لِکھن ॥
ਸਰਣਿ ਸੰਤੰ ਕਿਲਬਿਖ ਨਾਸੰ ਪ੍ਰਾਪਤੰ ਧਰਮ ਲਖਿ ਣ ॥
نانک جِہ سُپرسنّن مادھوہ ॥۱۰॥
ਨਾਨਕ ਜਿਹ ਸੁਪ੍ਰਸੰਨ ਮਾਧਵਹ ॥੧੦॥
مِرت موہں الپ بُدھں رچنّتِ بنِتا بِنود ساہں ॥
ਮਿਰਤ ਮੋਹੰ ਅਲਪ ਬੁਧ ੰ ਰਚੰਤਿ ਬਨਿਤਾ ਬਿਨੋਦ ਸਾਹੰ ॥
جوَبن بہِکرم کنِک کُنّڈلہ ॥
ਜੌਬਨ ਬਹਿਕ□ਮ ਕਨਿਕ ਕੁੰਡਲਹ ॥
بچِتر منّدِر سوبھنّتِ بستِرا اِتنّت مائِیا باپتں ॥
ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ ੰਤ ਮਾਇਆ ਬ ਯਪਿਤੰ ॥
ہے اچُت سرنِ سنّت نانک بھو بھگوانئے نمہ ॥۱۱॥
ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨਏ ਨਮਹ ॥੧੧॥
جنمں ت مرنں ہرکھں ت سوگں بھوگں ت روگں ॥
ਜਨਮੰ ਤ ਮਰਣੰ ਹਰਖੰ ਤ ਸੋਗੰ ਭੋਗੰ ਤ ਰੋਗੰ ॥
اُوچں ت نیِچں نانا سُ مُوچں ॥
ਊਚੰ ਤ ਨੀਚੰ ਨਾਨ੍ਹਾ ਸੁ ਮੂਚੰ ॥

پنّنا ۵۵۳۱ (Page 1355)

راجں ت مان ابھِمان ت ہینں ॥
ਰਾਜੰ ਤ ਮਾਨ ਅਭਿਮਾਨ ਤ ਹੀਨ ॥
پرورِت مارگں ورتنّتِ بِناسن ॥
ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨ ॥

گوِبنّد بھجن سادھ سنّگیݨ استھِرں نانک بھگونّت بھجناسن = ۱۲=

ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨ ॥੧੨॥

کِرپنّت ہریئں مت تتُ گِیان =

ਕਿਰਪੰਤ ਹਰੀਅੰ ਮਤਿ ਤਤੁ ਗਿਆਨ ॥

بِگسیِدھ بُدھا کُسل تھان =

ਬਿਗਸੀਧਿ ਬੁਧਾ ਕੁਸਲ ਥਾਨ ॥

بسنّت رِکھئں تیاگ مان =

ਬਸਿੰਤ ਰਿਖਿਅੰ ਤਿਆਗਿ ਮਾਨ ॥

سیِتلنّت رِدئں درڑُ سنّت گِیان =

ਸੀਤਲ ਤ ਰਿਦਯੰ ਦ੍ਰਿੜੁ ਸੰਤ ਗਿਆਨ ॥

رہنّت جنمں ہر درس لیِݨا =

ਰਹੰਤ ਜਨਮੰ ਹਰਿ ਦਰਸ ਲੀਣਾ ॥

باجنّت نانک سبد بیِݨاں = ۱۳=

ਬਾਜੰਤ ਨਾਨਕ ਸਬਦ ਬੀਣਾਂ ॥੧੩॥

کہنّت بیدا گݨنّت گݨیِیا سݨنّت بالا بہُ بِدھ پرکارا =

ਕਹੰਤ ਬੇਦਾ ਗੁਣੰਤ ਗੁਨੀਆ ਸੁਣੰਤ ਬਾਲਾ ਬਹੁ ਬਿਧਿ ਪ੍ਰਕਾਰਾ ॥

درڑنّت سُبِدیا ہر ہر کِرپالا =

ਦ੍ਰਿੜੰਤ ਸੁਬਿਦਿਆ ਹਰਿ ਹਰਿ ਕਿ□ਪਾਲਾ ॥

نام دانُ جاچنّت نانک دیَنہار گُر گوپالا = ۱۴=

ਨਾਮ ਦਾਨੁ ਜਾਚੰਤ ਨਾਨਕ ਦੈਨਹਾਰ ਗੁਰ ਗੋਪਾਲਾ ॥੧੪॥

نہ چِنّتا مات پِت بھراتہ نہ چِنّتا کچھُ لوک کہ =

ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥

نہ چِنّتا بنِتا سُت میِتہ پرورِت مائِیا سنبنّدھنہ =

ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥

دئِیال ایک بھگوان پُرکھہ نانک سرب جیِئ پرتِپالکہ = ۱۵=

ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥

انِت وِتں انِت چِتں انِت آسا بہُ بِدھ پرکارں =

ਅਨਿਤ ਵਿਤੰ ਅਨਿਤ ਚਿਤੰ ਅਨਿਤ ਆਸਾ ਬਹੁ ਬਿਧਿ ਪ੍ਰਕਾਰੰ ॥

انِت ہیتں اہں بنّدھں بھرم مائِیا ملن بِکارں =

ਅਨਿਤ ਹੇਤੰ ਅਹੰ ਬੰਧੰ ਭਰਮ ਮਾਇਆ ਮਲਨ ਬਿਕਾਰੰ ॥

پھرنّت جوُن انیک جٹھراگن نہ سمرنّت ملین بُدھ =

ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧ ॥

ہے گوبنّد کرت مئیا نانک پتت اُدھارن سادھ سنّگمہ =٦١=

ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥੧੬॥

گرنّت گر پتت پاتال جلنّت دیدیپ بیَسوانتره =

ਗਿਰੰਤ ਗਿਰਿ ਪਤਿਤ ਪਾਤਾਲ ਜਲ ਤ ਦੇਦੀਪ ਬੈਸ ਂਤਰਹ ॥

بہنّت اگاہ توئں ترنّگں دکھنّت گرہ چنّتا جنمں ت مرنہ =

ਬਹੰਤਿ ਅਗਾਹ ਤੋਯੰ ਤਰੰਗੰ ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥

اُپدیسں سم مِتر ستره بھگونّت بھگتِ بھاونی ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
پر نِنّدا نه سرؤتِ سروݨں آپُ تِاگِ سگل ریݨُکه ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤਿ ਆਗਿ ਸਗਲ ਰੇਣੁਕਹ ॥
کھٹ لکھݨ پؤُرن پُرکھه نانک نام سادھ سو جنه ॥ ۴۰॥
ਖਟ ਲਖ ਣ ਪੂਰਨ ਪੁਰਖਹ ਨਾਨਕ ਨਾਮ ਸਾਧ ਸ ਜਨਹ ॥੪੦॥
اجا بھؤگنّت کنّد مؤُل بسنّتے سمیِپ کیہره ॥
ਅਜਾ ਭੋਗੰਤ ਕੰਦ ਮੂਲ ਬਸੰਤੇ ਸਮੀਪਿ ਕੇਹਰਹ ॥
تتر گتے سنّساره نانک سؤگ ہرکھں بِیاپتے ॥ ۴۱॥
ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥੪੧॥
چھل چِھدرں کؤٹِ بِگھن اپرادھں کِلبِکھ مل ॥
ਛਲ ਛਿਦ੍ਰੰ ਕੋਟਿ ਬਿਘਨ ਅਪਰਾਧੰ ਕਿਲਬਿਖ ਮਲ ॥
بھرم مؤہں مان اپمان مدں مازا بِیاپِتں ॥
ਭਰਮ ਮੋਹੰ ਮਾਨ ਅਪਮਾਨ ਮਦੰ ਮਾਯਾ ਬਿਆਪਿਤੰ ॥
مِرتُ جنم بھرمنّتِ نرکه انِک اُپاوں ن سِدھتے ॥
ਮ੍ਰਿਤ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧ ਤੇ ॥
نِرمل سادھ سنّگه جپنّتِ نانک گؤپال نامں ॥
ਨਿਰਮਲ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥
رمنّتِ گݨ گؤبِنّد نِت پرته ॥ ۴۲॥
ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥੪੨॥
ترݨ سرݨ سُیامی رمݨ سِیل پرمیسُره ॥
ਤਰਣ ਸਰਣ ਸੁਆਮੀ ਰਮਣ ਸੀਲ ਪਰਮੇਸੁਰਹ ॥
کرݨ کارݨ سمرتھه دانُ دیت پربھُ پؤُرنه ॥
ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥
نِراس آس کرݨں سگل ارتھ آلزه ॥
ਨਿਰਾਸ ਆਸ ਕਰਣੰ ਸਗਲ ਅਰਥ ਆਲਯਹ ॥
گݨ نِدھان سِمرنّتِ نانک سگل جاچنّت جاچِکه ॥ ۴۳॥
ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥੪੩॥
دُرگم ستھان سگمں مہا دؤُکھ سرب سؤُکھݨه ॥
ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥

دُربچن بھید بھرمں ساکت پسن ت سُرجنہ ॥
ਦੁਰਬਚਨ ਭੇਦ ਭਰਮੰ ਸਾਕਤ ਪਿਸਨ  ਤ ਸੁਰਜਨਹ ॥
استِھتں سوگ ہرکھں بھیَے کھیِݨں ت نِربھوہ ॥
ਅਸਥਿਤੰ ਸੋਗ ਹਰਖੰ ਭੈ ਖੀਣੰ ਤ ਨਿਰਭਵਹ ॥

## (Page 1358) ۸۵۳۱ پنّنا

بھیَے اٹویِئں مہا نگر باسں دھرم لکھݨ پربھ مئِیا ॥
ਭੈ ਅਟਵੀਅੰ ਮਹਾ ਨਗਰ ਬਾਸੰ ਧਰਮ ਲਖ ਣ ਪ੍ਰਭ ਮਇਆ ॥
سادھ سنّگم رام رام رمݨں سرݨِ نانک ہرِ ہرِ دزال چرݨں ॥۴۴॥
ਸਾਧ ਸੰਗਮ ਰਾਮ ਰਾਮ ਰਮਣੰ ਸਰਣਿ ਨਾਨਕ ਹਰਿ ਹਰਿ ਦਯਾਲ ਚਰਣੰ ॥੪੪॥
ہے اِجت سوُر سنّگراں اِت بلنا بہُ مردنہ ॥
ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥
گݨ گنّدھرب دیو مانکھں پسُ پنّکھی بِموہنہ ॥
ਗਣ ਗੰਧਰਬ ਦੇਵ ਮਾਨੁਖੰ੍ ਪਸੁ ਪੰਖੀ ਬਿਮੋਹਨਹ ॥
ہرِ کرݨہارں نمسکارں سرݨِ نانک جگدِیسورہ ॥۵۴॥
ਹਰਿ ਕਰਣਹਾਰੰ ਨਮਸਕਾਰੰ ਸਰਣਿ ਨਾਨਕ ਜਗਦੀਸ ਰਹ ॥੪੫॥
ہے کاماں نرک بِسراں بہُ جونی بھرماوݨہ ॥
ਹੇ ਕਾਮੰ ਨਰਕ ਬਿਸ੍ਰਾਮੰ ਬਹੁ ਜੋਨੀ ਭ੍ਰਮਾਵਣਹ ॥
چِت ہرݨں ترَے لوک گنّمں جپ تپ سیِل بِدارݨہ ॥
ਚਿਤ ਹਰਣੰ ਤ੍ਰੈ ਲੋਕ ਗੰਮੰ੍ ਜਪ ਤਪ ਸੀਲ ਬਿਦਾਰਣਹ ॥
الپ سکھ اوِت چنّچل اوُچ نیِچ سماوݨہ ॥
ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥
تو بھیَے بِمُنّچِت سادھ سنّگم اوٹ نانک نارائِݨہ ॥۶۴॥
ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥੪੬॥
ہے کلِ موُل کروُدھں کدنّچ کرُݨا ن اُپرجتے ॥
ਹੇ ਕਲਿ ਮੂਲ ਕ੍ਰੋਧੰ ਕਦੰਚ ਕਰੁਣਾ ਨ ਉਪਰਜਤੇ ॥
بِکھینّت جیِوں وسں کروتِ نِرتں کروتِ جتھا مرکٹہ ॥
ਬਿਖਯੰਤ ਜੀਵੰ ਵਸੰ੍ ਕਰੋਤਿ ਨਿਰਤੰ੍ ਕਰੋਤਿ ਜਥਾ ਮਰਕਟਹ ॥
اِنک ساسن تاڑنّتِ جمدوُتہ تو سنّگے ادھمں نرہ ॥
ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥

دِین دُکھ بھنّجن دزال پربھُ نانک سرب جیئہ رکھا کرۆت = ۷۴=
ਦੀਨ ਦੁਖ ਭੰਜਨ ਦਯਾਲ ਪ੍ਰਭੁ ਨਾਨਕ ਸਰਬ ਜੀਅ ਰਖ੍ਯਾ ਕਰੋਤਿ ॥੪੭॥
ہے لۆبھا لنّپٹ سنّگ سِرمۆرہ اِنک لہری کلۆلتے =
ਹੇ ਲੋਭਾ ਲ ਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥
دھاونّت جیِیا بہُ پرکارں اِنک بھانّت بہُ ڈۆلتے =
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥
نچ مِترں نچ اِسٹں نچ بادھو نچ مات پِتا تو لجزا =
ਨਚ ਮਿਤ੍ਰੰ ਨਚ ਇਸਟੰ ਨਚ ਬਾਧਵ ਨਚ ਮਾਤ ਪਿਤਾ ਤਵ ਲਜਯਾ ॥
اکرݨں کرۆت اکھادِ کھادں اساجں ساجِ سمجزا =
ਅਕਰਣੰ ਕਰੋਤਿ ਅਖਾਦਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥
تراہِ تراہِ سرݨِ سُیامی بِگاپِت نانک ہرِ نرہرہ = ۸۴=
ਤ੍ਰਾਹਿ ਤ੍ਰਾਹਿ ਸਰਣਿ ਸੁਆਮੀ ਬਿਗ੍ਯਾਪਿ ਨਾਨਕ ਹਰਿ ਨਰਹਰਹ ॥੪੮॥
ہے جنم مرݨ مۆُل اہنّکارں پاپاتما =
ਹੇ ਜਨਮ ਮਰਣ ਮੂਲ ਅਹੰਕਾਰੰ ਪਾਪਾਤਮਾ ॥
مِترں تجنّت سترں دِرڑنّت اِنک مازا بِستیِرنہ =
ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥
آونّت جاونّت تھکنّت جیِیا دُکھ سُکھ بہُ بھۆگݨہ =
ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥
بھرم بھزان اُدِیان رمݨں مہا بِکٹ اسادھ رۆگݨہ =
ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥
بیَدں پاربرہم پرمیسور آرادھِ نانک ہرِ ہرِ ہرے = ۹۴=
ਬੈਦ੍ਯੰ ਪਾਰਬ੍ਰਹਮ ਪਰਮੇਸਰ ਆਰਾਧਿ ਨਾਨਕ ਹਰਿ ਹਰਿ ਹਰੇ ॥੪੯॥
ہے پران ناتھ گۆبِنّدہ کِرپا نِدھان جگد گُرۆ =
ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੋ ॥
ہے سنّسار تاپ ہرݨہ کرُݨا میَے سبھ دُکھ ہرۆ =
ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥
ہے سرݨِ جۆگ دزالہ دِینا ناتھ مزا کرۆ =
ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥
سرِیر سو ستھ کھیِݨ سمئے سِمرنّت نانک رام دامۆدر مادھوہ = ۰۵=
ਸਰੀਰ ਸ ਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥੫੦॥

چرن کمل سرنْ رمنْ گوٗپال کیِرتنہ =
ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥
سادھ سنّگین ترنْ نانک مہا ساگر بھیَے دُترہ =۱۵=
ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥੫੧॥
سِر مستک رکھا پار برہمں ہست کازا رکھا پرمیسورہ =
ਸਿਰ ਮਸ£ਕ ਰਖ੍ ਪਾਰਬ੍ਰਹਮੰ ਹਸ£ ਕਾਯਾ ਰਖ੍ ਪਰਮੇਸ ਰਹ ॥
آتم رکھا گوٗپال سُیامی دھن چرن رکھا جگدِیسورہ =
ਆਤਮ ਰਖ੍ ਗੋਪਾਲ ਸੁਆਮੀ ਧਨ ਚਰਣ ਰਖ੍ ਜਗਦੀਸ ਰਹ ॥
سرب رکھا گُر دزالہ بھیَے دوٗکھ بِناسنہ =
ਸਰਬ ਰਖ੍ ਗੁਰ ਦਯਾਲਹ ਭੈ ਦੂਖ ਬਿਨਾਸਨਹ ॥
بھگتِ وچھل اناتھ ناتھے سرنِ نانک پُرکھ اچُتہ =۲۵=
ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ ॥੫੨॥
جین کلا دھارِئو آکاسں بیَسنّترں کاسٹ بیسٹں =
ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥
جین کلا سسِ سوٗر نکھتر جوٗتِ ساسں سریِر دھارنْ =
ਜੇਨ ਕਲਾ ਸਸਿ ਸੂਰ ਨਖ ਤ੍ਰ ਜੋਤਿ੍ ਸਾਸੰ ਸਰੀਰ ਧਾਰਣੰ ॥

(Page 1359) ۱۵۳۱ پنّنا

جین کلا مات گربھ پرِتپالَ نہ چھیدنّت جٹھر رؤگنہ =
ਜੇਨ ਕਲਾ ਮਾਤ ਗਰਭ ਪ੍ਰਤਿਪਾਲ  ਨਹ ਛੇਦੰਤ ਜਠਰ ਰੋਗਣਹ ॥
تین کلا استھنّبھں سرؤورں نانک نہ چھجنّتِ ترنّگ تؤزنہ =۳۵=
ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥੫੩॥
گُسائیں گرِسٹ رؤُپین سِمرنْ سربتر جیِونہ =
ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥
لبدھں سنّت سنّگین نانک سوچھ مارگ ہرِ بھگتنہ =۴۵=
ਲਬਧ੍ੰ ਸੰਤ ਸੰਗੇਣ ਨਾਨਕ ਸ ਛ ਮਾਰਗ ਹਰਿ ਭਗਤਣਹ ॥੫੪॥
مسکں بھگننّت سیَل کردمں ترنّت پپیِلکہ =
ਮਸਕੰ ਭਗਨ ਤ ਸੈਲ  ਕਰਦਮੰ ਤਰੰਤ ਪਪੀਲਕਹ ॥
ساگرں لنّگھنّتِ پنّگں تم پرگاس انّدھکہ =
ਸਾਗਰੰ ਲ ਘੰਤਿ ਪਿੰਗੰ ਤਮ ਪਰਗਾਸ ਅੰਧਕਹ ॥

سادھ سنّگین ، سمرنّت گوبنّد سرن نانک ہر ہر ہرے ॥۵۵॥

ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥੫੫॥

تِلک ہینں جتھا بِپرا امر ہینں جتھا راجنہ ॥

ਤਿਲਕ ਹੀਣੰ ਜਥਾ ਬਿਪ੍ਰਾ ਅਮਰ ਹੀਣੰ ਜਥਾ ਰਾਜਨਹ ॥

آودھ ہینں جتھا سُورر نانک دھرم ہینں تتھا بیَسنوہ ॥٦۵॥

ਆਵਧ ਹੀਣੰ ਜਥਾ ਸੂਰਰ ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥੫੬॥

ن سنّکھں ن چکرں ن گدا ن سیامں ॥

ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥

اسچرج رُوپں رہنّت جنمں ॥

ਅਸ੍ਚਰਜ ਰੂਪੰ ਰਹੰਤ ਜਨਮੰ ॥

نیت نیت کتھنّت بیدا ॥

ਨੇਤ ਨੇਤ ਕਥੰਤਿ ਬੇਦਾ ॥

اُوچ مُوچ اپار گوبنّدہ ॥

ਊਚ ਮੂਚ ਅਪਾਰ ਗੋਬਿੰਦਹ ॥

بسنّت سادھ ردیں اچُت بُجھنّت نانک بڈبھاگیئہ ॥۷۵॥

ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥੫੭॥

اُدیان بسن سنّسارں سنبنّدھی سوان سیال کھرہ ॥

ਉਦਿਆਨ ਬਸਨ ਸੰਸਾਰੰ ਸਨਬੰਧੀ ਸ ਾਨ ਸਿਆਲ ਖਰਹ ॥

بکھم ستھان من موہ مدرں مہاں اسادھ پنّچ تسکرہ ॥

ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥

ہیت موہ بھیے بھرم بھرمنں اہں پھانس تیکھن کٹھنہ ॥

ਹੀਤ ਮੋਹ ਭੈ ਭਰਮ ਭ੍ਰਮਣੰ ਅਹੰ ਫਾਂਸ ਤੀਖ ਣ ਕਠਿਨਹ ॥

پاوک توئ اسادھ گھورں اگم تیر نہ لنّگھنہ ॥

ਪਾਵਕ ਤੋਅ ਅਸਾਧ ਘੋਰੰ ਅਗਮ ਤੀਰ ਨਹ ਲ ਘਨਹ ॥

بھجُ سادھسنّگ گوپال نانک ہر چرن سرن اُدھرن کرپا ॥۸۵॥

ਭਜੁ ਸਾਧਸੰਗਿ ਗੋੁਪਾਲ ਨਾਨਕ ਹਰਿ ਚਰਣ ਸਰਣ ਉਧਰਣ ਕ੍ਰਿਪਾ ॥੫੮॥

کرپا کرنّت گوبنّد گوپالہ سگل روگ کھنڈنہ ॥

ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲ੍ਯ ਰੋਗ ਖੰਡਣਹ ॥

سادھ سنّگین گن رمت نانک سرن پُورن پرمیسُرہ ॥۹۵॥

ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥੫੯॥

سیامل مدھُر مانکھ ردنں بھوُم ویرنہ ॥
ਸਿਆਮਲ ਮਧੁਰ ਮਾਨੁਖ੍ਯ੍ਯ ਰਿਦਯੰ ਭੂਮਿ ਵੈਰਣਹ ॥
نوںت ہوونت متھیا چیتن سنّت س جنہ ॥٦٠॥
ਨਿਵੰਤਿ ਹੋਵੰਤਿ ਮਿਥਿਆ ਚੇਤਨ ਸੰਤ ਸ ਜਨਹ ॥੬੦॥
اچیت موُڑا ن جانٔنت گھٹنّت ساسا نت پرتے ॥
ਅਚੇਤ ਮੂੜਾ ਨ ਜਾਣੰਤ ਘਟੰਤ ਸਾਸਾ ਨਿਤ ਪ੍ਰਤੇ ॥
چھجنّت مہا سُندری کانِئیا کال کنّیا گراستے ॥
ਛਿਜੰਤ ਮਹਾ ਸੁੰਦਰੀ ਕਾਂਇਆ ਕਾਲ ਕੰਨਿਆ ਗ੍ਰਾਸਤੇ ॥
رچنّت پُرکھہ کُٹنّب لیلا انت آسا بکھیا بنود ॥
ਰਚੰਤਿ ਪੁਰਖਹ ਕੁਟੰਬ ਲੀਲਾ ਅਨਿਤ ਆਸਾ ਬਿਖਿਆ ਬਿਨੋਦ ॥
بھرمنّت بھرمنّت بہُ جنم ہارِئو سرنِ نانک کرُنا مزہ ॥٦١॥
ਭ੍ਰਮੰਤਿ ਭ੍ਰਮੰਤਿ ਬਹੁ ਜਨਮ ਹਾਰਿਓ ਸਰਣਿ ਨਾਨਕ ਕਰੁਣਾ ਮਯਹ ॥੬੧॥
ہے جہبے ہے رسگے مدھُر پرِء تُئں ॥
ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਅ ਤੁਯੰ ॥
ست ہتں پرم باداں اورت ایتھہ سُدھ اچھرنہ ॥
ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥
گوبنّد داموُدر مادھوے ॥٦٢॥
ਗੋਬਿੰਦ ਦਾਮੋਦਰ ਮਾਧਵੇ ॥੬੨॥
گربنّت ناری مدوُن متں ॥
ਗਰਬੰਤਿ ਨਾਰੀ ਮਦੋਨ ਮਤੰ ॥
بلونّت بلات کارنہ ॥
ਬਲਵੰਤ ਬਲਾਤ ਕਾਰਣਹ ॥
چرن کمل نہ بھجنّت ترن سمان دھرگُ جنمنہ ॥
ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗੁ ਜਨਮਨਹ ॥
ہے پپیلکا گرسٹے گوبنّد سمرن تُئں دھنے ॥
ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥
نانک انک بار نموُ نمہ ॥٦٣॥
ਨਾਨਕ ਅਨਿਕ ਬਾਰ ਨਮੋ ਨਮਹ ॥੬੩॥
ترنٔ ت میرں سہکں ت ہرِئیں ॥
ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ ॥

بُوڈٖی ت تریئٖی اُوݨٖ ت بھریئٖی ॥

ਬੂਡੰ ਤ ਤਰੀਅੰ ਊਣੰ ਤ ਭਰੀਅੰ ॥

انّدھکار کوٹِ سُور اُجارں ॥

ਅੰਧਕਾਰ ਕੋਟਿ ਸੂਰ ਉਜਾਰੰ ॥

بِنوںّت نانک ہرِ گُر دزارں ॥٦٤॥

ਬਿਨਵੰਤਿ ਨਾਨਕ ਹਰਿ ਗੁਰ ਦਯਾਰੰ ॥੬੪॥

پنّنا ١٣٦٠ (Page 1360)

برہمݨہ سنّگِ اُدھرݨٖ برہم کرم جِ پُورݨہ ॥

ਬ੍ਰਹਮਣਹ ਸੰਗਿ ਉਧਰਣੰ ਬ੍ਰਹਮ ਕਰਮ ਜਿ ਪੂਰਣਹ ॥

آتم رتّں سنّسار گہں تے نر نانک نِہپھلہ ॥٦٥॥

ਆਤਮ ਰਤੰ ਸੰਸਾਰ ਗਹੰ ਤੇ ਨਰ ਨਾਨਕ ਨਿਹਫਲਹ ॥੬੫॥

پر درب ہِرݨٖ بہُ وِگھن کرݨٖ اُچرݨٖ سرب جیئ کہ ॥

ਪਰ ਦਰਬ ਹਿਰਣੰ ਬਹੁ ਵਿਘਨ ਕਰਣੰ ਉਚਰਣੰ ਸਰਬ ਜੀਅ ਕਹ ॥

لئو لئی ترِسنا اتِپت من مائے کرم کرت سِ سُوکرہ ॥٦٦॥

ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ ਕਰਮ ਕਰਤ ਸਿ ਸੂਕਰਹ ॥੬੬॥

متے سمیو چرݨٖ اُدھرݨٖ بھیَے دُترہ ॥

ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥

انیک پاتِک ہرݨٖ نانک سادھ سنّگم ن سنّسزہ ॥٦٧॥٤॥

ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥੬੭॥੪॥

مہلا ٥ گاتھا

ਮਹਲਾ ੫ ਗਾਥਾ

اِکّ اوئنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

کرپُور پُہپ سگنّدھا پرس مانکھ دیہں ملیݨٖ ॥

ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ  ਦੇਹੰ ਮਲੀਣੰ ॥

مجا رُدھر درگنّدھا نانک اتھِ گربیݨ اگانݨو ॥١॥

ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ ਯਾਨਣੋ ॥੧॥

پرمانݨو پرجنّت آکاسہ دیِپ لوئ سکھنّڈݨہ ॥

ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥

گچھین نیَن بھارین نانک بِنا سادھُوں سِدھتے ॥۲॥
ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ ਤੇ ॥੨॥
جانٔو سِت ہوونّتو مرنٔو دِرسٹین مِتھیا ॥
ਜਾਣੋ ਸਤਿ ਹੋਵੰਤੋ ਮਰਣੋ ਦ੍ਰਿਸਟੇਣ ਮਿਥਿਆ ॥
کیِرت ساتِھ چلنّتھو بھنّنت نانک سادھ سنّگین ॥۳॥
ਕੀਰਤਿ ਸਾਥਿ ਚਲ ਥੋ ਭਣੰਤਿ ਨਾਨਕ ਸਾਧ ਸੰਗੇਣ ॥੩॥
مازا چِت بھرمین اِسٹ مِتریکھُ باںدھوہ ॥
ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥
لبدھ سادھ سنّگین نانک سکھ استھانٔ گوپال بھجنٔ ॥۴॥
ਲਬਧ੍ੰ ਸਾਧ ਸੰਗੇਣ ਨਾਨਕ ਸੁਖ ਅਸਥਾਨ  ਗੋਪਾਲ ਭਜਣੰ ॥੪॥
میَلاگر سنّگین نِنّمُ بِرکھ سِ چنّدنہ ॥
ਮੈਲਾਗਰ ਸੰਗੇਣ ਨਿੰਮੁ ਬਿਰਖ ਸਿ ਚੰਦਨਹ ॥
نِکٹ بسنّتو بانسو نانک اہں بُدھ ن بوہتے ॥۵॥
ਨਿਕਟਿ ਬਸੰਤੋ ਬਾਂਸੋ ਨਾਨਕ ਅਹੰ ਬੁਧਿ ਨ ਬੋਹਤੇ ॥੫॥
گاتھا گنّپھ گوپال کتھں متھں مان مردنہ ॥
ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥
ہتں پنّچ سترین نانک ہر بانٔے پرہارنٔہ ॥۶॥
ਹਤੰ ਪੰਚ ਸਤ੍ਰੇਣ ਨਾਨਕ ਹਰਿ ਬਾਣੇ ਪ੍ਰਹਾਰਣਹ ॥੬॥
بچن سادھ سکھ پنّتھا لہنّتھا بڈ کرمنٔہ ॥
ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥
رہنّتا جنم مرنٔین رمنٔں نانک ہر کیِرتنہ ॥۷॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥੭॥
پتر بھُرِجین جھڑییں نہ جڑییٔں پیڈ سنّپتا ॥
ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥
نام بِہوُنٔ بِکھمتا نانک بہنّت جوُن باسرو ریَنٔی ॥۸॥
ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥੮॥
بھاونی سادھ سنّگین لبھنّتں بڈ بھاگنٔہ ॥
ਭਾਵਨੀ ਸਾਧ ਸੰਗੇਣ ਲਭੰਤੰ ਬਡ ਭਾਗਣਹ ॥
ہر نام گُنٔ رمنٔں نانک سنّسار ساگر نہ بِیاپنٔہ ॥۹॥
ਹਰਿ ਨਾਮ ਗੁਣ ਰਮਣੰ ਨਾਨਕ ਸੰਸਾਰ ਸਾਗਰ ਨਹ ਬਿਆਪਣਹ ॥੯॥

گاتھا گوُڑ اپارں سمجھݨں برلا جنہ =
ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥
سنّسار کام تجݨں نانک گوبنّد رمݨں سادھ سنّگمہ = ١٠=
ਸੰਸਾਰ ਕਾਮ ਤਜਣੰ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥੧੦॥
سُمنّتر سادھ بچنا کوٹ دوکھ بناسنہ =
ਸੁਮੰਤ੍ਰ ਸਾਧ ਬਚਨਾ ਕੋਟਿ ਦੋਖ ਬਿਨਾਸਨਹ ॥
ہر چرݨ کمل دھلݨ نانک کُل سموُہ اُدھارݨہ = ١١=
ਹਰਿ ਚਰਣ ਕਮਲ ਧ ੵਨ  ਨਾਨਕ ਕੁਲ ਸਮੂਹ ਉਧਾਰਣਹ ॥੧੧॥
سُنّدر منّدر سیݨہ جیݨ مدھ ہر کیرتنہ =
ਸੁੰਦਰ ਮੰਦਰ ਸੈਣਹ ਜੇਣ ਮਧ  ਹਰਿ ਕੀਰਤਨਹ ॥
مکتے رمݨ گوبنّدہ نانک لبدھ بڈ بھاگݨہ = ١٢=
ਮੁਕਤੇ ਰਮਣ ਗੋਬਿੰਦਹ ਨਾਨਕ ਲਬਧ੍ਹੰ ਬਡ ਭਾਗਣਹ ॥੧੨॥
ہر لبدھو متر سُمتو =
ਹਰਿ ਲਬਧੋ ਮਿਤ੍ਰ ਸੁਮਿਤੋ ॥
بدارݨ کدے ن چتو =
ਬਿਦਾਰਣ ਕਦੇ ਨ ਚਿਤੋ ॥
جا کا استھلُ تولُ امتو =
ਜਾ ਕਾ ਅਸਥਲੁ ਤੋਲੁ ਅਮਿਤੋ ॥
سوئی نانک سکھا جیئ سنّگ کتو = ١٣=
ਸੋੁਈ ਨਾਨਕ ਸਖਾ ਜੀਅ ਸੰਗਿ ਕਿਤੋ ॥੧੩॥
اپجس مٹنّت ست پُترہ =
ਅਪਜਸੰ ਮਿਟੰਤ ਸਤ ਪੁਤ੍ਰਹ ॥
سمرتب ردئ گر منّترݨہ =
ਸਿਮਰਤਬ  ਰਿਦੈ ਗੁਰ ਮੰਤ੍ਰਣਹ ॥



پریتم بھگوان اچُت =
ਪ੍ਰੀਤਮ ਭਗਵਾਨ ਅਚੁਤ ॥
نانک سنّسار ساگر تارݨہ = ١٤=
ਨਾਨਕ ਸੰਸਾਰ ਸਾਗਰ ਤਾਰਣਹ ॥੧੪॥

مرنْ بسرنْ گوبنّدہ =
ਮਰਣੰ ਬਿਸਰਣੰ ਗੋਬਿੰਦਹ ॥
جیونْ ہر نام دھاونہ =
ਜੀਵਣੰ ਹਰਿ ਨਾਮ ਧ ਾਵਣਹ ॥
لبھنْ سادھ سنّگین =
ਲਭਣੰ ਸਾਧ ਸੰਗੇਣ ॥
نانک ہر پوُرب لکھنہ = ۵۱=
ਨਾਨਕ ਹਰਿ ਪੂਰਬਿ ਲਿਖਣਹ ॥੧੫॥
دسن بہوُن بھُزنّگ منتّرں گارُڑی نوارں =
ਦਸਨ ਬਿਹੂਨ ਭੁਯੰਗੰ ਮੰਤ੍ਰੰ ਗਾਰੁੜੀ ਨਿਵਾਰੰ ॥
بادھ اُپاڑن سنّتں =
ਬ ਾਧਿ ਉਪਾੜਣ ਸੰਤੰ ॥
نانک لبدھ کرمنہ = ٦١=
ਨਾਨਕ ਲਬਧ ਕਰਮਣਹ ॥੧੬॥
جتھ کتھ رمنْ سرنْ سربتر جیئنہ =
ਜਥ ਕਥ ਰਮਣੰ ਸਰਣੰ ਸਰਬਤ੍ਰ ਜੀਅਣਹ ॥
تتھ لگنْ پریم نانک =
ਤਥ ਲਗਣੰ ਪ੍ਰੇਮ ਨਾਨਕ ॥
پرسادں گر درسنہ = ۷۱=
ਪਰਸਾਦੰ ਗੁਰ ਦਰਸਨਹ ॥੧੭॥
چرناربنّد من بدھں =
ਚਰਣਾਰਬਿੰਦ ਮਨ ਬਿਧੰ ॥
سدھں سرب کُسلنہ =
ਸਿਧੰ ਸਰਬ ਕੁਸਲਣਹ ॥
گاتھا گاونّت نانک بھبں پرا پوُربنہ = ۸۱=
ਗਾਥਾ ਗਾਵੰਤਿ ਨਾਨਕ ਭਬੰ ਪਰਾ ਪੂਰਬਣਹ ॥੧੮॥
سُبھ بچن رمنْ گونْ سادھ سنّگین اُدھرنہ =
ਸੁਭ ਬਚਨ ਰਮਣੰ ਗਵਣੰ ਸਾਧ ਸੰਗੇਣ ਉਧਰਣਹ ॥
سنّسار ساگرں نانک پُنرپ جنم ن لبھتے = ۹۱=
ਸੰਸਾਰ ਸਾਗਰੰ ਨਾਨਕ ਪੁਨਰਪਿ ਜਨਮ ਨ ਲਭ ਤੇ ॥੧੯॥

بید پُران ساستر بِیچاں =
ਬੇਦ ਪੁਰਾਣ ਸਾਸਤ੍ਰ ਬੀਚਾਰੰ ॥
ایکنّکار نام اُر دھاں =
ਏਕੰਕਾਰ ਨਾਮ ਉਰ ਧਾਰੰ ॥
کُلہ سمُوہ سگل اُدھاں =
ਕੁਲਹ ਸਮੂਹ ਸਗਲ ਉਧਾਰੰ ॥
بڈبھاگی نانک کو تاں = ۰۲=
ਬਡਭਾਗੀ ਨਾਨਕ ਕੋ ਤਾਰੰ ॥੨੦॥
سِمرݨں گوبِنّد ناں اُدھرݨں کُل سمُوہݨہ =
ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥
لبدھئں سادھ سنّگیݨ نانک وڈبھاگی بھیٹنّت درسنہ = ۱۲=
ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥੨੧॥
سرب دوکھ پرنّتیاگی سرب دھرم دِرڑنّتݨ : =
ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣ ॥
لبدھیݨ سادھ سنّگیݨ نانک مستک لِکھݨ : = ۲۲=
ਲਬਧੇਣਿ ਸਾਧ ਸੰਗੇਣਿ ਨਾਨਕ ਮਸਤਕਿ ਲਿਖ ਣ ॥੨੨॥
ہوئو ہیَے ہووئنّتو ہرݨ بھرݨ سنّپُورݨ : =
ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣ ॥
سادھُو ستم جاݨو نانک پرِیت کارݨں = ۳۲=
ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥੨੩॥
سُکھیݨ بیَݨ رتن رچن کسُنّبھ رنّگݨ : =
ਸੁਖੇਣ ਬੈਣ ਰਤਨ ਰਚਨ ਕਸੁੰਭ ਰੰਗਣ ॥
روگ سوگ بِئوگں نانک سُکھُ ن سُپنہ = ۴۲=
ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ ॥੨੪॥
پھُنہے مہلا ۵
ਫੁਨਹੇ ਮਹਲਾ ੫
اِکّ اونکار سِتگُر پرسادِ =
ੴ ਸਤਿਗੁਰ ਪ੍ਰਸਾਦਿ ॥
ہاتھِ کلنّم اگنّم مستک لیکھاوتی =
ਹਾਥਿ ਕਲ ਮ ਅਗੰਮ ਮਸਤਕਿ ਲੇਖਾਵਤੀ ॥

اُرجھ رہئو سبھ سنّگ انُوپ رُوپاوتی ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥
اُستتِ کہنُ ن جائے مکھہُ تُہاریا ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥
موہی دیکھ درسُ نانک بلہاریا ॥۱॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥
سنّت سبھا مہ بیَس ک کیرت میَے کہاں ॥
ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥
ارپی سبھُ سیِگارُ ایہُ جیِئو سبھُ دوا ॥
ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥
آس پیاسی سیج سُ کنّت وچھائیِئیَے ॥
ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥
ہرہاں مستک ہووَے بھاگُ ت ساجنُ پائیِئیَے ॥۲॥
ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥੨॥
سکھی کاجل ہار تنّبول سبھیَے کچھُ ساجیا ॥
ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥
سولہ کیِئے سیِگار ک انّجنُ پاجیا ॥
ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥
جے گھر آوَے کنّتُ ت سبھُ کچھُ پائیِئیَے ॥
ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥
ہرہاں کنّتیَے باجھُ سیِگارُ سبھُ برتھا جائیِئیَے ॥۳॥
ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥੩॥
جسُ گھر وسیا کنّتُ سا وڈبھاگنے ॥
ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ ॥
تسُ بنیا ہبھُ سیِگارُ سائی سوہاگنے ॥
ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ ॥
ہئو سُتی ہوئے اچنّت من آس پُرائیِیا ॥
ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ ॥
ہرہاں جا گھر آئِیا کنّتُ ت سبھُ کچھُ پائیِیا ॥۴॥
ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ ॥੪॥

آسا اِتی آس کِ آس پُرائیئیَے ॥

ਆਸਾ ਇਤੀ ਆਸ ਕਿ ਆਸ ਪੁਰਾਈਐ ॥

سِتگُر بھئے دئِیال ت پُوٗرا پائیئیَے ॥

ਸਤਿਗੁਰ ਭਏ ਦਇਆਲ ਤ ਪੂਰਾ ਪਾਈਐ ॥

میَے تنِ اوگن بہُتُ کِ اوگن چھائِیا ॥

ਮੈ ਤਨਿ ਅਵਗਣ ਬਹੁਤੁ ਕਿ ਅਵਗਣ ਛਾਇਆ ॥

ہرِہاں سِتگُر بھئے دئِیال ت منُ ٹھہرائِیا ॥۵॥

ਹਰਿਹਾਂ ਸਤਿਗੁਰ ਭਏ ਦਇਆਲ ਤ ਮਨੁ ਠਹਰਾਇਆ ॥੫॥

کہُ نانک بیئنّتُ بیئنّتُ دھِیائِیا ॥

ਕਹੁ ਨਾਨਕ ਬੇਅੰਤੁ ਬੇਅੰਤੁ ਧਿਆਇਆ ॥

دُترُ اِہُ سنّسارُ سِتگُرُوٗ ترائِیا ॥

ਦੁਤਰੁ ਇਹੁ ਸੰਸਾਰੁ ਸਤਿਗੁਰੂ ਤਰਾਇਆ ॥

مِٹِیا آواگئُنُ جاں پُوٗرا پائِیا ॥

ਮਿਟਿਆ ਆਵਾ ਗਉਣੁ ਜਾਂ ਪੂਰਾ ਪਾਇਆ ॥

ہرِہاں انّم٘رِتُ ہرِ کا نامُ سِتگُر تے پائِیا ॥۶॥

ਹਰਿਹਾਂ ਅੰਮ੍ਰਿਤੁ ਹਰਿ ਕਾ ਨਾਮੁ ਸਤਿਗੁਰ ਤੇ ਪਾਇਆ ॥੬॥

میرےَ ہاتھِ پدمُ آگنِ سُکھ باسنا ॥

ਮੇਰੈ ਹਾਥਿ ਪਦਮੁ ਆਗਨਿ ਸੁਖ ਬਾਸਨਾ ॥

سکھی موَرےَ کنّٹھِ رتنّنُ پیکھِ دُکھُ ناسنا ॥

ਸਖੀ ਮੋਰੈ ਕੰਠਿ ਰਤੰਨੁ ਪੇਖਿ ਦੁਖੁ ਨਾਸਨਾ ॥

باسئُ سنّگِ گُپال سگل سُکھ راسِ ہرِ ॥

ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ ॥

ہرِہاں رِدھِ سِدھِ نو نِدھِ بسہِ جِسُ سدا کرِ ॥۷॥

ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ ॥੭॥

پر ت٘رِء راونِ جاہِ سیئی تا لاجیِئہِ ॥

ਪਰ ਤ੍ਰਿਅ ਰਾਵਣਿ ਜਾਹਿ ਸੇਈ ਤਾ ਲਾਜੀਅਹਿ ॥

نِتپ٘رتِ ہِرہِ پر دربُ چھِدر کت ڈھاکیِئہِ ॥

ਨਿਤਪ੍ਰਤਿ ਹਿਰਹਿ ਪਰ ਦਰਬੁ ਛਿਦ੍ਰ ਕਤ ਢਾਕੀਅਹਿ ॥

ہرِ گُݨ رمت پوِتر سگل کُل تارئی ॥
ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥
ہرِہاں سُنتے بھئے پُنیت پاربرہمُ بیِچارئی ॥٨॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥੮॥
اُوُپرِ بنیَے اکاسُ تلیَے دھر سوٗہتی ॥
ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ ॥
دہ دِس چمکیَے بیِجُلِ مُکھ کئُو جوٗہتی ॥
ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ ॥
کھوٗجت پھرئُو بِدیسِ پیِئُو کت پائیِئیَے ॥
ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ ॥
ہرِہاں جے مستکِ ہوٗوَے بھاگُ ت درسِ سمائیِئیَے ॥٩॥
ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥੯॥
ڈِٹھے سبھے تھاو نہی تُدھُ جیہِیا ॥
ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥
بدھوٗہُ پُرکھِ بِدھاتیَے تاں توُ سوٗہِیا ॥
ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥
وسدی سگھن اپار انوُپ رامداس پُر ॥
ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥
ہرِہاں نانک کسمل جاہِ نائِئیَے رامداس سر ॥١٠॥
ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥
چاتِرک چِت سُچِت سُ ساجنُ چاہیِئیَے ॥
ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥
جِسُ سنّگِ لاگے پران تِسیَے کئُو آہیِئیَے ॥
ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥
بنُ بنُ پھِرت اُداس بوُنّد جل کارݨے ॥
ਬਨੁ ਬਨੁ ਫਿਰਤ ਉਦਾਸ ਬੂੰਦ ਜਲ ਕਾਰਣੇ ॥
ہرِہاں تِئُو ہرِ جنُ مانّگیَے نامُ نانک بلِہارݨے ॥١١॥
ਹਰਿਹਾਂ ਤਿਉ ਹਰਿ ਜਨੁ ਮਾਂਗੈ ਨਾਮੁ ਨਾਨਕ ਬਲਿਹਾਰਣੇ ॥੧੧॥
مِت کا چِتُ انوُپُ مرنّمُ ن جانیِئیَے ॥
ਮਿਤ ਕਾ ਚਿਤੁ ਅਨੂਪੁ ਮਰੰਮੁ ਨ ਜਾਨੀਐ ॥

گاہک گُنی اپار سُ تتُ پچھانِیئَیے =
ਗਾਹਕ ਗੁਨੀ ਅਪਾਰ ਸੁ ਤਤੁ ਪਛਾਨੀਐ ॥
چِتہِ چِتُ سمائے ت ہوَوےَ رنّگُ گھنا =
ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ ॥
ہرِہاں چنّچل چورہِ مارِ ت پاوہِ سچُ دھنا =۲۱=
ਹਰਿਹਾਂ ਚੰਚਲ ਚੋਰਹਿ ਮਾਰਿ ਤ ਪਾਵਹਿ ਸਚੁ ਧਨਾ ॥੧੨॥
سُپنَیے اوُبھی بھئی گہِئو کی ن انّچلا =
ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ ॥
سُنّدر پُرکھ بِراجِت پیکھِ منُ بنّچلا =
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ ॥
کھوجئو تا کے چرن کہہُ کت پائِیئَیے =
ਖੋਜਉ ਤਾ ਕੇ ਚਰਣ ਕਹਹੁ ਕਤ ਪਾਈਐ ॥
ہرِہاں سوئی جتنّنُ بتائے سکھی پ٘رِئو پائِیئَیے =۳۱=
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ ॥੧੩॥
نیَن ن دیکھہِ سادھ سِ نیَن بِہالِیا =
ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥
کرن ن سُنہی نادُ کرن مُنّدِ گھالِیا =
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥
رسنا جپےَ ن نامُ تِلُ تِلُ کرِ کٹِیئَیے =
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥
ہرِہاں جب بِسرےَ گوبِد رائے دِنو دِنُ گھٹِیئَیے =۴۱=
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥੧੪॥
پنّکج پھاتھے پنّک مہا مد گُنّپھیا =
ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ ॥
انگ سنّگ اُرجھائے بِسرتے سُنّپھیا =
ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ ॥



ہیَے کوئوُ ایَسا میِتُ جِ توَرےَ بِکھم گانّٹھِ =
ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥

نانک اِکُ سرِیدھر ناتھُ جِ ٹُوٹے لیئے ساںٹھ ॥۱۵॥
ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ ॥੧੫॥
دھاوئو دسا انیک پریم پربھ کارݨے ॥
ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥
پنّچ ستاوہِ دُوت کون بِدھ مارݨے ॥
ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥
تِیکھݨ باݨ چلائے نامُ پربھ دھائِیئیَے ॥
ਤੀਖਣ ਬਾਣ ਚਲਾਇ ਨਾਮੁ ਪ੍ਰਭ ਧ ਾਈਐ ॥
ہرِہاں مہاں بِکھادی گھات پُوَرن گُرُ پائِیئیَے ॥۱۶॥
ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ ॥੧੬॥
ستِگُر کِینی داتِ مُوُلِ ن نِکھُٹئی ॥
ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ ॥
کھاوہُ بھُنّچہُ سبھِ گُرمُکھِ چھُٹئی ॥
ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ ॥
انّمرِتُ نامُ نِدھانُ دِتا تُسِ ہرِ ॥
ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ ॥
نانک سدا ارادھِ کدے ن جانہِ مرِ ॥۱۷॥
ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ ॥੧੭॥
جِتھیَے جائے بھگتُ سُ تھانُ سُہاوݨا ॥
ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥
سگلے ہوئے سُکھ ہرِ نامُ دھِیاوݨا ॥
ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ ॥
جِیئ کرنِ جیَکارُ نِنّدک مُئے پچِ ॥
ਜੀਅ ਕਰਨਿ ਜੈਕਾਰੁ ਨਿੰਦਕ ਮੁਏ ਪਚਿ ॥
ساجن منِ آننّدُ نانک نامُ جپِ ॥۱۸॥
ਸਾਜਨ ਮਨਿ ਆਨ ਦੁ ਨਾਨਕ ਨਾਮੁ ਜਪਿ ॥੧੮॥
پاون پتِت پُنِیت کتہ نہی سیوِیئیَے ॥
ਪਾਵਨ ਪਤਿਤ ਪੁਨੀਤ ਕਤਹ ਨਹੀ ਸੇਵੀਐ ॥
جھُوٹھیَے رنّگِ کھُیارُ کہاں لگُ کھیوِیئیَے ॥
ਝੂਠੈ ਰੰਗਿ ਖੁਆਰੁ ਕਹਾਂ ਲਗੁ ਖੇਵੀਐ ॥

ہرچنّدئُری پیکھ کاہے سُکھُ مانِیا ॥
ਹਰਿਚੰਦਉਰੀ ਪੇਖਿ ਕਾਹੇ ਸੁਖੁ ਮਾਨਿਆ ॥
ہرِہاں ہئو بلِہاری تِنّ جِ درگہِ جانِیا ॥۹۱॥
ਹਰਿਹਾਂ ਹਉ ਬਲਿਹਾਰੀ ਤਿੰਨ ਜਿ ਦਰਗਹਿ ਜਾਨਿਆ ॥੧੯॥
کینے کرم انیک گوار بِکار گھن ॥
ਕੀਨੇ ਕਰਮ ਅਨੇਕ ਗਵਾਰ ਬਿਕਾਰ ਘਨ ॥
مہا درگنّدھت واسُ سٹھ کا چھارُ تن ॥
ਮਹਾ ਦ੍ਰੁਗੰਧਤ ਵਾਸੁ ਸਠ ਕਾ ਛਾਰੁ ਤਨ ॥
پھِرتئو گرب گُبارِ مرنُ نہ جانئی ॥
ਫਿਰਤਉ ਗਰਬ ਗੁਬਾਰਿ ਮਰਣੁ ਨਹ ਜਾਨਈ ॥
ہرِہاں ہرچنّدئُری پیکھ کاہے سچُ مانئی ॥۰۲॥
ਹਰਿਹਾਂ ਹਰਿਚੰਦਉਰੀ ਪੇਖਿ ਕਾਹੇ ਸਚੁ ਮਾਨਈ ॥੨੦॥
جِس کی پوُجیَے اَئُدھ تِسیَے کئُنُ راکھئی ॥
ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥
بیَدک اِنک اُپاو کہاں لئو بھاکھئی ॥
ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥
ایکو چیت گوار کاجِ تیرَے آوئی ॥
ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥
ہرِہاں بِنُ ناوَے تنُ چھارُ بِرتھا سبھُ جاوئی ॥۱۲॥
ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥੨੧॥
اَئُکھدھُ نامُ اپارُ اموٗلکُ پیِجئی ॥
ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥
مِل مِل کھاوہِ سنّت سگل کئو دیِجئی ॥
ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥
جِسیَے پراپت ہوئے تِسیَے ہی پاوݨے ॥
ਜਿਸੈ ਪਰਾਪਤਿ ਹੋਇ ਤਿਸੈ ਹੀ ਪਾਵਣੇ ॥
ہرِہاں ہئو بلِہاری تِنّ جِ ہر رنگُ راوݨے ॥۲۲॥
ਹਰਿਹਾਂ ਹਉ ਬਲਿਹਾਰੀ ਤਿੰਨ੍ ਜਿ ਹਰਿ ਰੰਗੁ ਰਾਵਣੇ ॥੨੨॥
ویَدا سنّدا سنّگُ اِکٹھا ہوئِیا ॥
ਵੈਦਾ ਸੰਦਾ ਸੰਗੁ ਇਕਠਾ ਹੋਇਆ ॥

اَؤکھد آئے راسِ وِچِ آپِ کھلۄئِیا ॥
ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥
جو جو اۄنا کرم سُکرم ہۄئِ پسرِیا ॥
ਜੋ ਜੋ ਓਨਾ ਕਰਮ ਸੁਕਰਮ ਹੋਇ ਪਸਰਿਆ ॥
ہرِہاں دۄُکھ رۄگ سبھِ پاپ تن تے کھِسرِیا ॥ ۳۲ ॥
ਹਰਿਹਾਂ ਦੂਖ ਰੋਗ ਸਭਿ ਪਾਪ ਤਨ ਤੇ ਖਿਸਰਿਆ ॥੨੩॥
چئُبۄلے مہلا ۵
ਚਉਬੋਲੇ ਮਹਲਾ ੫
اِکّ اۄنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سنّمن جئُ اِس پریم کی دم کِہُ ہۄتی ساٹ ॥
ਸੰਮਨ ਜਉ ਇਸ ਪ੍ਰੇਮ ਕੀ ਦਮ ਕਿ ਹੁ ਹੋਤੀ ਸਾਟ ॥
راون ہُتے سُ رنّک نہِ جِنِ سِر دیِنے کاٹِ ॥ ۱ ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥
پریِتِ پریم تنُ کھچِ رہِیا بیِچُ ن رائی ہۄت ॥
ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ ਬੀਚੁ ਨ ਰਾਈ ਹੋਤ ॥
چرن کمل منُ بیدھِئۄ بۄُجھنُ سُرتِ سنّجۄگ ॥ ۲ ॥
ਚਰਨ ਕਮਲ ਮਨੁ ਬੇਧਿਓ ਬੂਝਨੁ ਸੁਰਤਿ ਸੰਜੋਗ ॥੨॥

## (Page 1364) پنّنا ۱۳۶۴

ساگر میر اُدِیان بن نو کھنّڈ بسُدھا بھرم ॥
ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ ॥
مۄُسن پریم پِرنّم کےَ گنئُ ایک کرِ کرم ॥ ۳ ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ ॥੩॥
مۄُسن مسکر پریم کی رہی جُ انّبرُ چھاِئے ॥
ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰੁ ਛਾਇ ॥
بیِدھے باںدھے کمل مہِ بھور رہے لپٹاِئے ॥ ۴ ॥
ਬੀਧੇ ਬਾਂਧੇ ਕਮਲ ਮਹਿ ਭਵਰ ਰਹੇ ਲਪਟਾਇ ॥੪॥
جپ تپ سنّجم ہرکھ سُکھ مان مہت ارُ گرب ॥
ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥

مؤُسن ِنمکھک پریم پِر وارِ وارِ دیئنّؤ سرب =٥=

ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥੫॥

مؤُسن مرمُ ن جانئی مرت ِہرت سنّسار =

ਮੂਸਨ ਮਰਮੁ ਨ ਜਾਨਈ ਮਰਤ ਹਿਰਤ ਸੰਸਾਰ ॥

پریم پِرنّم ن بیدھئؤ اُرِجھئؤ ِمتھ ِبئُہار =٦=

ਪ੍ਰੇਮ ਪਿਰੰਮ ਨ ਬੇਧਿਓ ਉਰਝਿਓ ਮਿਥ ਬਿਉਹਾਰ ॥੬॥

گھبُ دبُ جب جارِیئَیے ِبچھُرت پریم ِبہال =

ਘਬੁ ਦਬੁ ਜਬ ਜਾਰੀਐ ਬਿਛੁਰਤ ਪ੍ਰੇਮ ਬਿਹਾਲ ॥

مؤُسن تب ہی مؤُسِیئَیے ِبسرت پُرکھ دِئیال =٧=

ਮੂਸਨ ਤਬ ਹੀ ਮੂਸੀਐ ਬਿਸਰਤ ਪੁਰਖ ਦਇਆਲ ॥੭॥

جا کؤ پریم سُیائؤ ہَیَے چرن ِچتو من ماِہ =

ਜਾ ਕੋ ਪ੍ਰੇਮ ਸੁਆਉ ਹੈ ਚਰਨ ਚਿਤਵ ਮਨ ਮਾਹਿ ॥

نانک ِبرہی برہم کے آن ن کتہؤُ جاِہ =٨=

ਨਾਨਕ ਬਿਰਹੀ ਬ੍ਰਹਮ ਕੇ ਆਨ ਨ ਕਤਹੂ ਜਾਹਿ ॥੮॥

لکھ گھاٹِیں اؤُنچؤَ گھنو چنّچل چِیت ِبہال =

ਲਖ ਘਾਟੀਂ ਊਂਚੌ ਘਨੋ ਚੰਚਲ ਚੀਤ ਬਿਹਾਲ ॥

نِیچ کِیچ ِنِمرت گھنی کرنی کمل جمال =٩=

ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ ॥੯॥

کمل نیَن انّجن ِسیام چنّدر بدن ِچت چار =

ਕਮਲ ਨੈਨ ਅੰਜਨ ਸਿਆਮ ਚੰਦ੍ਰ ਬਦਨ ਚਿਤ ਚਾਰ ॥

مؤُسن مگن مرنّم ِسئؤ کھنڈّ کھنڈّ کِر ہار =١٠=

ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ ॥੧੦॥

مگنُ بھِئئؤ ِپرئ پریم ِسئؤ سؤُدھ ن ِسمرت انگ =

ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥

پرگِٹ بھِئئؤ سبھ لؤئ مہِ نانک ادھم پتنّگ =١١=

ਪ੍ਰਗਟਿ ਭਇਓ ਸਭ ਲੋਅ ਮਹਿ ਨਾਨਕ ਅਧਮ ਪਤੰਗ ॥੧੧॥

سلؤک بھگت کبِیر جِیئؤ کے

ਸਲੋਕ ਭਗਤ ਕਬੀਰ ਜੀਉ ਕੇ

ِاکّ اؤنّکار سِتگُر پرسادِ =

ੴ ਸਤਿਗੁਰ ਪ੍ਰਸਾਦਿ ॥

کبِیر میری سِمرنی رسنا اُوپر رامُ ॥
ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥
آدِ جُگادی سگل بھگت تا کو سُکھُ بِسرامُ ॥۱॥
ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥੧॥
کبِیر میری جاتِ کءُ سبھُ کو ہسنیہارُ ॥
ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥
بلِہاری اِس جاتِ کءُ جِہ جپِءُ سِرجنہارُ ॥۲॥
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ ॥੨॥
کبِیر ڈگمگ کِیا کرہِ کہا ڈُلاوہِ جیِءُ ॥
ਕਬੀਰ ਡਗਮਗ ਕਿਆ ਕਰਹਿ ਕਹਾ ਡੁਲਾਵਹਿ ਜੀਉ ॥
سرب سُوکھ کو نائِکو رام نام رسُ پیِءُ ॥۳॥
ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਉ ॥੩॥
کبِیر کنّچن کے کُنّڈل بنے اُوپر لال جڑاءُ ॥
ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ ॥
دِیسہِ دادھے کان جِءُ جِن منِ ناہی ناءُ ॥۴॥
ਦੀਸਹਿ ਦਾਧੇ ਕਾਨ ਜਿਉ ਜਿਨ੍ ਮਨਿ ਨਾਹੀ ਨਾਉ ॥੪॥
کبِیر ایَسا ایکُ آدھُ جو جیِوت مِرتکُ ہوئِ ॥
ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥
نِربھےَ ہوئِ کےَ گُن روےَ جت پیکھءُ تت سوئِ ॥۵॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥੫॥
کبِیر جا دِن ہءُ مُویا پاچھےَ بھئِیا اننّدُ ॥
ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨ ਦੁ ॥
موہِ مِلِءُ پربھُ آپنا سنّگی بھجہِ گوبِنّدُ ॥۶॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ ॥੬॥
کبِیر سبھ تے ہم بُرے ہم تجِ بھلو سبھُ کوئِ ॥
ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥
جِنِ ایَسا کرِ بُوجھِیا مِیتُ ہمارا سوئِ ॥۷॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥
کبِیر آئی مُجھہِ پہِ انِک کرے کرِ بھیس ॥
ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥

ہم راکھے گُر آپنے اُن کینو آدیسُ = ۸=

ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥੮॥

کبیر سوئی ماریئیے جِہ مؤئیے سکھُ ہوئے =

ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥

بھلو بھلو سبھُ کو کہیے بُرو ن مانیے کوئے = ۹=

ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥੯॥

کبیر راتی ہووہ کاریا کارے اُوبھے جنّت =

ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥

(Page 1365) پنّا ۵٦۳۱

لیَے پھاہے اُٹھ دھاوتے سِ جانِ مارے بھگونّت = ۰۱=

ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥੧੦॥

کبیر چنّدن کا بِروا بھلا بیڑھئو ڈھاک پلاس =

ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ ॥

اوئے بھی چنّدنُ ہوئے رہے بسے جُ چنّدن پاسِ = ۱۱=

ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ ॥੧੧॥

کبیر بانسُ بڈائی بوُڈیا اِئو مت ڈوُبہُ کوئے =

ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ ॥

چنّدن کیَے نِکٹے بسیَے بانسُ سگنّدھُ ن ہوئے = ۲۱=

ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ ॥੧੨॥

کبیر دینُ گوائیا دُنی سِئو دُنی ن چالی سارتھ =

ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥

پائے کُہاڑا ماریا گاپھلِ اپُنیَے ہاتھ = ۳۱=

ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥

کبیر جہ جہ ہئو پھرِئو کئُتک ٹھائو ٹھائے =

ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ ॥

اِک رام سنیہی باہرا اُوجرُ میریَ بھائے = ۴۱=

ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਂਇ ॥੧੪॥

کبیر سنّتن کی جھنّگیا بھلی بھٹھ کُستی گائو =

ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥

آگ لگئو تہہ دھئولہر جہہ ناہی ہر کو نائو ॥۱۵॥
ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥੧੫॥
کبیر سنّت مؤئے کِیا رؤئیئیے جو اپنے گِرہ جائے ॥
ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ ॥
رؤوہُ ساکت باپُرے جُ ہاٹیے ہاٹ بِکائے ॥۱۶॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ ॥੧੬॥
کبیر ساکتُ ایسا ہیَے جیَسی لسن کی کھان ॥
ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ ॥
کؤنے بیٹھے کھائیئیے پرگٹ ہوئے ندان ॥۱۷॥
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ ॥੧੭॥
کبیر مائیا ڈؤلنی پون جھکؤلنہارُ ॥
ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥
سنّتہُ ماکھنُ کھائیا چھاچھ پیئیے سنّسارُ ॥۱۸॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥੧੮॥
کبیر مائیا ڈؤلنی پونُ وہیَے ہو دھار ॥
ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ ॥
جِن بِلؤئیا تِن کھائیا اور بِلؤونہار ॥۱۹॥
ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ ॥੧੯॥
کبیر مائیا چؤرٹی مُس مُس لاوئے ہاٹ ॥
ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥
ایکُ کبیرا نا مُسیَے جِن کینی بارہ باٹ ॥۲۰॥
ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥੨੦॥
کبیر سؤکھُ ن اینہہ جگ کرہ جُ بہُتیَے میت ॥
ਕਬੀਰ ਸੂਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥
جو چِتُ راکھہِ ایک سئؤ تے سکھُ پاوہِ نیت ॥۲۱॥
ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥੨੧॥
کبیر جِسُ مرنے تے جگُ ڈرئے میرے من آنندُ ॥
ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨ ਦੁ ॥
مرنے ہی تے پائیئیے پؤرن پرمانندُ ॥۲۲॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨ ਦੁ ॥੨੨॥

رام پدار تھُ پائے کیَے کبیِرا گانٹِھ ن کھۏل =
ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥
نہی پٹنُ نہی پارکھۏ نہی گاہکُ نہی مۏلُ = ٣٢=
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥੨੩॥
کبیِر تا سِئو پریِت کرِ جا کو ٹھاکُرُ رامُ =
ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ ॥
پنّڈِت راجے بھۏُپتی آوہِ کئُنے کام = ۴٢=
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ ॥੨੪॥
کبیِر پریِت اِک سِئو کیِئے آن دُبِدھا جائِے =
ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥
بھاوَے لانبے کیس کرُ بھاوَے گھررِ مُڈائِے = ۵٢=
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥੨੫॥
کبیِر جگُ کاجل کی کوٹھری انّدھ پرے تِس ماہِ =
ਕਬੀਰ ਜਗੁ ਕਾਜਲ ਕੀ ਕੋਠਰੀ ਅੰਧ ਪਰੇ ਤਿਸ ਮਾਹਿ ॥
ہئو بلِہاری تِن کئو پیَسِ جُ نیِکسِ جاہِ = ٦٢=
ਹਉ ਬਲਿਹਾਰੀ ਤਿਨ ਕਉ ਪੈਸਿ ਜੁ ਨੀਕਸਿ ਜਾਹਿ ॥੨੬॥
کبیِر اِہُ تنُ جائِگا سکہُ ت لیہُ بہۏرِ =
ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥
نانگے پاوہُ تے گئِے جِن کے لاکھ کرۏرِ = ٧٢=
ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥੨੭॥
کبیِر اِہُ تنُ جائِگا کونیَے مارگِ لائِے =
ਕਬੀਰ ਇਹੁ ਤਨੁ ਜਾਇਗਾ ਕਵਨੈ ਮਾਰਗਿ ਲਾਇ ॥
کیَے سنّگتِ کرِ سادھ کی کیَے ہرِ کے گُن گائِے = ٨٢=
ਕੈ ਸੰਗਤਿ ਕਰਿ ਸਾਧ ਕੀ ਕੈ ਹਰਿ ਕੇ ਗੁਨ ਗਾਇ ॥੨੮॥
کبیِر مرتا مرتا جگُ مۏُیا مرِ بھی ن جانِیا کۏئِے =
ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ ॥



ایَسے مرنے جو مرَے بہُرِ ن مرنا ہۏئِے = ٩٢=
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥੨੯॥

کبیر مانس جنمُ دُلبھُ ہیَے ہوئے ن بارئے بار =

ਕਬੀਰ ਮਾਨਸ ਜਨਮੁ ਦੁਲ ਭੁ ਹੈ ਹੋਇ ਨ ਬਾਰੈ ਬਾਰ ॥

جِئو بن پھل پاکے بھئیے گِرہ بہُرِ ن لاگہِ ڈار = ۳۰=

ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

کبیرا تُہی کبیرُ تُوُ تیرو نائو کبیرُ =

ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥

رام رتنُ تب پائیئیے جئو پہلے تجہ سریرُ = ۳۱=

ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥੩੧॥

کبیر جھنکھُ ن جھنکھیئیے تُمرو کہئو ن ہوئے =

ਕਬੀਰ ਝੰਖੁ ਨ ਝੰਖੀਐ ਤੁਮਰੋ ਕਹਿਓ ਨ ਹੋਇ ॥

کرم کریم جُ کرِ رہے میٹ ن ساکیَے کوئے = ۳۲=

ਕਰਮ ਕਰੀਮ ਜੁ ਕਰਿ ਰਹੇ ਮੇਟਿ ਨ ਸਾਕੈ ਕੋਇ ॥੩੨॥

کبیر کسئُٹی رام کی جھوُٹھا ٹِکیَے ن کوئے =

ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥

رام کسئُٹی سو سہیَے جو مر جیِوا ہوئے = ۳۳=

ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥੩੩॥

کبیر اُوجل پہرہِ کاپرے پان سُپاری کھاہِ =

ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ ॥

ایکس ہرِ کے نام بِنُ بادھے جم پُرِ جاںہِ = ۳۴=

ਏਕਸ ਹਰਿ ਕੇ ਨਾਮ ਬਿਨੁ ਬਾਧੇ ਜਮ ਪੁਰਿ ਜਾਂਹਿ ॥੩੪॥

کبیر بیڑا جرجرا پھوُٹے چھینک ہجار =

ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥

ہروُئے ہروُئے تِرِ گئے ڈوُبے جِن سِر بھار = ۳۵=

ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥੩੫॥

کبیر ہاڈ جرے جِئو لاکری کیس جرے جِئو گھاسُ =

ਕਬੀਰ ਹਾਡ ਜਰੇ ਜਿਉ ਲਾਕਰੀ ਕੇਸ ਜਰੇ ਜਿਉ ਘਾਸੁ ॥

اِہُ جگُ جرتا دیکھ کیَے بھئِئو کبیرُ اُداسُ = ۳۶=

ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥੩੬॥

کبیر گربُ ن کیِجیئیے چام لپیٹے ہاڈ =

ਕਬੀਰ ਗਰਬੁ ਨ ਕੀਜੀਐ ਚਾਮ ਲਪੇਟੇ ਹਾਡ ॥

ہیَور اُوُپر چھتر ترتے پھنُ دھرنی گاڈ = ۷۳=
ਹੈਵਰ ਊਪਰਿ ਛਤ੍ਰ ਤਰ ਤੇ ਫੁਨਿ ਧਰਨੀ ਗਾਡ ॥੩੭॥
کبِیر گرب ُن کیِجیِئیَے اُوُچا دیکھ اواس ُ =
ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥
آج ُکال بھُئے لیٹنا اُوُپر جامیَے گھاس ُ = ۸۳=
ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥੩੮॥
کبِیر گرب ُن کیِجیِئیَے رنّک ُن ہسیِئیَے کوئِے =
ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
اجہ ُس ُ نائو سمُنّدر مہ کِیا جانئو کِیا ہوئِے = ۹۳=
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥੩੯॥
کبِیر گرب ُن کیِجیِئیَے دیہی دیکھ سُرنّگ =
ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥
آج ُکال تج جاہُگے جِئو کانچُری بھُزنّگ = ۰۴=
ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥੪੦॥
کبِیر لوُٹنا ہیَے ت لوُٹ لیَے رام نام ہیَے لوُٹ =
ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ ॥
پھِر پاچھیَے پچھُتاہُگے پران جاہنّگے چھوُٹ = ۱۴=
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ ॥੪੧॥
کبِیر ایَسا کوئی ن جنمِئو اپنیَے گھرِ لاوئِے آگ =
ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥
پانچئو لرکا جار کیَے رہیَے رام لِو لاگ = ۲۴=
ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥੪੨॥
کو ہیَے لرکا بیچئی لرکی بیچیَے کوئِے =
ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ॥
ساجھا کرئِے کبِیر سِئو ہر سنّگ بنج ُکریئِے = ۳۴=
ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥੪੩॥
کبِیر اِہ چیتاونی مت سہسا رہ جائِے =
ਕਬੀਰ ਇਹ ਚੇਤਾਵਨੀ ਮਤ ਸਹਸਾ ਰਹਿ ਜਾਇ ॥
پاچھیَے بھوگ ج ُ بھوگوے تِن کو گُڑ ُ لیَے کھاہ = ۴۴=
ਪਾਛੈ ਭੋਗ ਜੁ ਭੋਗਵੇ ਤਿਨ ਕੋ ਗੁੜੁ ਲੈ ਖਾਹਿ ॥੪੪॥

کبیر میَے جانِئو پڑِبو بھلو پڑِبے سِئو بھل جوگُ =
ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥
بھگتِ ن چھاڈئو رام کی بھاوےَ نِندئو لوگُ = ۴۵=
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥੪੫॥
کبیر لوگُ کِ نِندےَ بپُڑا جِہ منِ ناہی گِیانُ =
ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ ॥
رام کبیرا روِ رہے اور تجے سبھ کام = ۴۶=
ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ ॥੪੬॥
کبیر پردیسی کےَ گھاگھرےَ چہُ دِسِ لاگی آگِ =
ਕਬੀਰ ਪਰਦੇਸੀ ਕੈ ਘਾਘਰੈ ਚਹੁ ਦਿਸਿ ਲਾਗੀ ਆਗਿ ॥
کھِنّتھا جلِ کوئِلا بھئی تاگے آنْچ ن لاگ = ۴۷=
ਖਿੰਥਾ ਜਲਿ ਕੋਇਲਾ ਭਈ ਤਾਗੇ ਆਂਚ ਨ ਲਾਗ ॥੪੭॥
کبیر کھِنّتھا جلِ کوئِلا بھئی کھاپرُ پھوُٹ مپھوُٹ =
ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ ॥
جوگی بپُڑا کھیلِئو آسنِ رہی بِبھوُتِ = ۴۸=
ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥੪੮॥



کبیر تھورےَ جلِ ماچھُلی جھیورِ میلِئو جالُ =
ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ ॥
اِہ ٹوگھنےَ ن چھوُٹسہِ پھِرِ کرِ سمُنّدُ سمالِ = ۴۹=
ਇਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ ॥੪੯॥
کبیر سمُنّدُ ن چھوڈیِئےَ جئو اتِ کھارو ہوئے =
ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥
پوکھرِ پوکھرِ ڈھوُڈھتے بھلو ن کہِہےَ کوئے = ۵۰=
ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ ॥੫੦॥
کبیر نِگُسانْئیں بہِ گئے تھانگھی ناہی کوئے =
ਕਬੀਰ ਨਿਗੁਸਾਂਏਂ ਬਹਿ ਗਏ ਥਾਂਘੀ ਨਾਹੀ ਕੋਇ ॥
دین گریبی آپُنی کرتے ہوئے سُ ہوئے = ۵۱=
ਦੀਨ ਗਰੀਬੀ ਆਪੁਨੀ ਕਰਤੇ ਹੋਇ ਸੁ ਹੋਇ ॥੫੧॥

کبِیر بیَسنئو کی کوُکر بھلی ساکت کی بُری مائے =
ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥
اۏہ نِت سُنیَے ہر نام جسُ اُہ پاپ بِساہن جائے = ۲۵=
ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥੫੨॥
کبِیر ہرنا دوُبلا اِہُ ہرِیارا تالُ =
ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ ॥
لاکھ اہیری ایکُ جیِئو کیتا بنّچئو کالُ = ۳۵=
ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ ॥੫੩॥
کبِیر گنّگا تیِر جُ گھرُ کرہِ پیِوہِ نِرمل نیِرُ =
ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ ॥
بِنُ ہر بھگتِ ن مُکتِ ہوئے اِئو کہِ رمے کبِیر = ۴۵=
ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ ॥੫੪॥
کبِیر منُ نِرملُ بھئِیا جیَسا گنّگا نیِرُ =
ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥
پاچھیَے لاگو ہر پھرےَ کہت کبِیر کبِیر = ۵۵=
ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥
کبِیر ہردی پیِئری چوُنّاں اوُجل بھائے =
ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥
رام سنیہی تئو مِلیَے دۏنئو برن گوائے = ۶۵=
ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥੫੬॥
کبِیر ہردی پیِرتنُ ہرےَ چوُن چِہنُ ن رہائے =
ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥
بلِہاری اِہ پریِت کئو جِہ جاتِ برنُ کُلُ جائے = ۷۵=
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥
کبِیر مُکتِ دُیارا سنّکُرا رائی دسئیں بھائے =
ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
منُ تئو میَگلُ ہوئے رہِئو نِکسو کِئو کیَے جائے = ۸۵=
ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥੫੮॥
کبِیر ایَسا ستِگُرُ جے مِلیَے تُٹھا کرے پسائو =
ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥

مکت دیارا مؤکلا سہجے آوئو جائو = ۹۵=

ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੫੯॥

کبیر نا مؤہ چھان ن چھاپری نا مؤہ گھر نہی گائو =

ਕਬੀਰ ਨਾ ਮੋੁਹਿ ਛਾਨਿ ਨ ਛਾਪਰੀ ਨਾ ਮੋੁਹਿ ਘਰੁ ਨਹੀ ਗਾਉ ॥

مت ہر پؤچھیے کئُن ہیَے میرے جات ن نائو = ۰٦=

ਮਤ ਹਰਿ ਪੂਛੈ ਕਉਨੁ ਹੈ ਮੇਰੇ ਜਾਤਿ ਨ ਨਾਉ ॥੬੦॥

کبیر مُہ مرنے کا چائو ہیَے مرئو ت ہر کیَے دیار =

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥

مت ہر پؤچھیے کئُن ہیَے پرا ہمارۓ بار = ۱٦=

ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥

کبیر نا ہم کیِیا ن کرہگے نا کر سکیَے سریرُ =

ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥

کیا جانئو کچھ ہر کیِیا بھئیئو کبیرُ کبیرُ = ۲٦=

ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨॥

کبیر سُپنیَے ہؤ برڑائے کیَے جہ مکھ نکسیَے رامُ =

ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥

تا کے پگ کی پانہی میرے تن کو چامُ = ۳٦=

ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥੬੩॥

کبیر ماٹی کے ہم پؤترے مانسُ راکھئوُ نائو =

ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਓੁ ਨਾਉ ॥

چار دوس کے پاہنُے بڈ بڈ رؤنّدھہ ٹھائو = ۴٦=

ਚਾਰਿ ਦਿਵਸ ਕੇ ਪਾਹੁਨੇ ਬਡ ਬਡ ਰੂੰਧਹਿ ਠਾਉ ॥੬੪॥

کبیر مہدی کر گھالیا آپُ پیِسائے پیِسائے =

ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ ॥

تیَے سہ بات ن پؤچھیئیَے کبہُ ن لائی پائے = ۵٦=

ਤੈ ਸਹ ਬਾਤ ਨ ਪੂਛੀਐ ਕਬਹੁ ਨ ਲਾਈ ਪਾਇ ॥੬੫॥

کبیر جہ در آوت جاتئہُ ہٹکیَے ناہی کوئے =

ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥

سو درُ کیَسے چھوڈیئیَے جو درُ ایَسا ہوئے = ٦٦=

ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥੬੬॥

کبیر ڈُوبا تھا پیَے اُبرِئو گُن کی لہرِ جھبکِ ॥
ਕਬੀਰ ਡੂਬਾ ਥਾ ਪੈ ਉਬਰਿਓ ਗੁਨ ਕੀ ਲਹਰਿ ਝਬਕਿ ॥



جب دیکھِئو بیڑا جرجرا تب اُترِ پرِئو ہئو پھرکِ ॥۶۷॥
ਜਬ ਦੇਖਿਓ ਬੇੜਾ ਜਰਜਰਾ ਤਬ ਉਤਰਿ ਪਰਿਓ ਹਉ ਫਰਕਿ ॥੬੭॥
کبیِر پاپی بھگتِ ن بھاوئی ہرِ پوُجا ن سُہائے ॥
ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥
ماکھی چنّدنُ پرہرےَ جہ بِگنّدھ تہ جائے ॥۶۸॥
ਮਾਖੀ ਚੰਦਨੁ ਪਰਹਰੈ ਜਹ ਬਿਗੰਧ ਤਹ ਜਾਇ ॥੬੮॥
کبیِر بیَدُ مۄُیا رۄگی مۄُیا مۄُیا سبھُ سنّسارُ ॥
ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ ॥
ایکُ کبیِرا نا مۄُیا جِہ ناہی رۄونہارُ ॥۶۹॥
ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ ॥੬੯॥
کبیِر رامُ ن دھِیائِئو مۄٹی لاگی کھۄرِ ॥
ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ ॥
کائِیا ہانّڈی کاٹھ کی نا اۄہ چرھےَ بہۄرِ ॥۷۰॥
ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ ॥੭੦॥
کبیِر ایَسی ہۄئِ پری من کۄ بھاوتُ کیِنُ ॥
ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥
مرنے تے کِیا ڈرپنا جب ہاتھِ سِدھئُرا لیِن ॥۷۱॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥੭੧॥
کبیِر رس کۄ گانّڈۄ چوُسیِئےَ گُن کئُ مریِئےَ رۄئِ ॥
ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥
اوگنیِارے مانسےَ بھلۄ ن کہِہےَ کۄئِ ॥۷۲॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥੭੨॥
کبیِر گاگرِ جل بھری آجُ کالِ جیَہےَ پھوُٹِ ॥
ਕਬੀਰ ਗਾਗਰਿ ਜਲ ਭਰੀ ਆਜੁ ਕਾਲ੍ਹਿ ਜੈਹੈ ਫੂਟਿ ॥
گُرُ جُ ن چیتہِ آپنۄ ادھ ماجھِ لیِجہِگے لوُٹِ ॥۷۳॥
ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝਿ ਲੀਜਹਿਗੇ ਲੂਟਿ ॥੭੩॥

کبیر کوُکرُ رام کو مُتیِیا میرو نائو =
ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥
گلے ہمارے جیوری جہ کھِنّچیَے تہ جائو = ۷۴=
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥੭੪॥
کبیر جپنی کاٹھ کی کِیا دِکھلاوہِ لوئے =
ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥
ہِردئے رامُ ن چیتہی اِہ جپنی کِیا ہوئے = ۷۵=
ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥੭੫॥
کبیر بِرہُ بھُزنّگمُ مِن بسیَے منّتُ ن مانیَے کوئے =
ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ ॥
رام بِئوگی نا جیِئیَے جیِئیَے ت بئُرا ہوئے = ۷۶=
ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ ॥੭੬॥
کبیر پارس چنّدنیَے تِن ہیَے ایک سگنّدھ =
ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ ॥
تِہ مِل تیئوُ اوُتم بھئے لوہ کاٹھ نِرگنّدھ = ۷۷=
ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥੭੭॥
کبیر جم کا ٹھینگا بُرا ہیَے اوہُ نہی سہِیا جائے =
ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ ॥
ایکُ جُ سادھوُ موُہِ مِلِئو تِن لِیا انّچِل لائے = ۷۸=
ਏਕੁ ਜੁ ਸਾਧੂ ਮੋੁਹਿ ਮਿਲਿਓ ਤਿਨਿ੍ ਲੀਆ ਅੰਚਲਿ ਲਾਇ ॥੭੮॥
کبیر بیَدُ کہیَے ہئو ہی بھلا داروُ میرے وِس =
ਕਬੀਰ ਬੈਦੁ ਕਹੈ ਹਉ ਹੀ ਭਲਾ ਦਾਰੂ ਮੇਰੈ ਵਸਿ ॥
اِہ تئو بستُ گُپال کی جب بھاوے لیئے کھِس = ۷۹=
ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ ॥੭੯॥
کبیر نئُبت آپنی دِن دس لیہُ بجائے =
ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ॥
ندی ناو سنّجوگ جِئو بہُرِ ن مِلہیَے آئے = ۸۰=
ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ ॥੮੦॥
کبیر سات سمُنّدہِ مسُ کرئو کلم کرئو بنرائے =
ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥

بسُدھا کاگدُ جئو کرئو ہر جسُ لِکھنُ ن جائے = ۱۸=
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥
کبِیر جاتِ جُلاہا کِیا کرئے ہِردئے بسے گُپال =
ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ ॥
کبِیر رمئِیا کنّٹھ مِلُ چُوکہِ سرب جنّجال = ۲۸=
ਕਬੀਰ ਰਮਈਆ ਕੰਠਿ ਮਿਲੁ ਚੂਕਹਿ ਸਰਬ ਜੰਜਾਲ ॥੮੨॥
کبِیر ایَسا کو نہی منّدرُ دیئے جرائے =
ਕਬੀਰ ਐਸਾ ਕੋ ਨਹੀ ਮੰਦਰੁ ਦੇਇ ਜਰਾਇ ॥
پانچئو لرِکے مارِ کیَے رہیَے رام لِئو لائے = ۳۸=
ਪਾਂਚਉ ਲਰਿਕੇ ਮਾਰਿ ਕੈ ਰਹੈ ਰਾਮ ਲਿਉ ਲਾਇ ॥੮੩॥
کبِیر ایَسا کو نہی اِہُ تنُ دیوئے پھوُک =
ਕਬੀਰ ਐਸਾ ਕੋ ਨਹੀ ਇਹੁ ਤਨੁ ਦੇਵੈ ਫੂਕਿ ॥
انّدھا لوگُ ن جانئی رہئو کبِیرا کوُک = ۴۸=
ਅੰਧਾ ਲੋਗੁ ਨ ਜਾਨਈ ਰਹਿਓ ਕਬੀਰਾ ਕੂਕਿ ॥੮੪॥
کبِیر ستی پُکارئے چِہ چڑی سُنُ ہو بِیر مسان =
ਕਬੀਰ ਸਤੀ ਪੁਕਾਰੈ ਚਿਹ ਚੜੀ ਸੁਨੁ ਹੋ ਬੀਰ ਮਸਾਨ ॥
لوگُ سبائِیا چلِ گئِئو ہم تُم کامُ نِدان = ۵۸=
ਲੋਗੁ ਸਬਾਇਆ ਚਲਿ ਗਇਓ ਹਮ ਤੁਮ ਕਾਮੁ ਨਿਦਾਨ ॥੮੫॥



کبِیر منُ پنّکھی بھئِئو اُڈِ اُڈِ دہ دِس جائے =
ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥
جو جیَسی سنّگتِ مِلیَے سو تیَسو پھلُ کھائے = ٦۸=
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥
کبِیر جا کئو کھوجتے پائِئو سوئی ٹھئُرُ =
ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥
سوئی پھِر کیَے توُ بھئِیا جا کئو کہتا ائُرُ = ۷۸=
ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥੮੭॥
کبِیر ماری مرئو کُسنّگ کی کیلے نِکٹ جُ بیر =
ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ ॥

اُہ جھُولیَے اُہ چیِریئیَے ساکت سنّگُ ن ہیر = ۸۸=
ਓੁਹ ਝੂਲੈ ਓੁਹ ਚੀਰੀਐ ਸਾਕਤ ਸੰਗੁ ਨ ਹੇਰਿ ॥੮੮॥
کبیِر بھار پرائی ,سِر چرَے چلِئو چاہیَے باٹ =
ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ ॥
اپنے بھارہِ نا ڈرَے آگیَے اؤگھٹ گھاٹ = ۹۸=
ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥੮੯॥
کبیِر بن کی دادھی لاکری ٹھاڈھی کرَے پکّار =
ਕਬੀਰ ਬਨ ਕੀ ਦਾਧੀ ਲਾਕਰੀ ਠਾਢੀ ਕਰੈ ਪੁਕਾਰ ॥
مت بس پرئو لُہار کے جارَے دوُجی بار = ۰۹=
ਮਤਿ ਬਸਿ ਪਰਉ ਲੁਹਾਰ ਕੇ ਜਾਰੈ ਦੂਜੀ ਬਾਰ ॥੯੦॥
کبیِر ایک مرنّتے دُئے موُئے دوئے مرنّتہ چارِ =
ਕਬੀਰ ਏਕ ਮਰੰਤੇ ਦੁਇ ਮੂਏ ਦੋਇ ਮਰੰਤਹ ਚਾਰਿ ॥
چارِ مرنّتہ چھہ موُئے چارِ پُرکھ دُئے نارِ = ۱۹=
ਚਾਰਿ ਮਰੰਤਹ ਛਹ ਮੂਏ ਚਾਰਿ ਪੁਰਖ ਦੁਇ ਨਾਰਿ ॥੯੧॥
کبیِر دیکھ دیکھ جگُ ڈھوُنّڈھیا کہوُں ن پائِیا ٹھئُرُ =
ਕਬੀਰ ਦੇਖਿ ਦੇਖਿ ਜਗੁ ਢੂੰਢਿਆ ਕਹੂੰ ਨ ਪਾਇਆ ਠਉਰੁ ॥
,جن ہر کا نامُ ن چیتِئو کہا بھُلانے ائُر = ۲۹=
ਜਿਨਿ ਹਰਿ ਕਾ ਨਾਮੁ ਨ ਚੇਤਿਓ ਕਹਾ ਭੁਲਾਨੇ ਅਉਰ ॥੯੨॥
کبیِر سنّگت کریئیَے سادھ کی انّت کرَے ,نربا ہُ =
ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ॥
ساکت سنّگُ ن کیِجیئیَے جا تے ہوئے ,بناہُ = ۳۹=
ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ ॥੯੩॥
کبیِر جگ مہ چیتِئو جان کیَے جگ مہ رہِئو سمائے =
ਕਬੀਰ ਜਗ ਮਹਿ ਚੇਤਿਓ ਜਾਨਿ ਕੈ ਜਗ ਮਹਿ ਰਹਿਓ ਸਮਾਇ ॥
,جن ہر کا نامُ ن چیتِئو بادہِ جنمیں آئے = ۴۹=
ਜਿਨ ਹਰਿ ਕਾ ਨਾਮੁ ਨ ਚੇਤਿਓ ਬਾਦਹਿ ਜਨਮੇਂ ਆਇ ॥੯੪॥
کبیِر آسا کریئیَے رام کی اورَے آس ,نراس =
ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ ॥
نرک پرہ تے مانئی جو ہر نام اُداس = ۵۹=
ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥੯੫॥

کبیر سِکھ ساکھا بہُتے کیئے کیسو کیئو ن میتُ ॥
ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
چالے تھے ہرِ مِلن کئو بیِچےَ اٹکِئو چیِتُ ॥۹۶॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥੯੬॥
کبیر کارنُ بپُرا کِیا کرےَ جئو رامُ ن کرےَ سہائے ॥
ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ ॥
جِہ جِہ ڈالی پگُ دھرئو سوئی مُرِ مُرِ جائے ॥۹۷॥
ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ ॥੯੭॥
کبیر اورہ کئو اُپدیستے مُکھ میَے پرِ ہےَ ریتُ ॥
ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
راسِ بِرانی راکھتے کھاژا گھر کا کھیتُ ॥۹۸॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥
کبیر سادھوُ کی سنّگتِ رہئو جئو کی بھوُسی کھائو ॥
ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ ॥
ہونہارُ سو ہوئِہےَ ساکت سنّگِ ن جائو ॥۹۹॥
ਹੋਨਹਾਰੁ ਸੋ ਹੋਇਹੈ ਸਾਕਤ ਸੰਗਿ ਨ ਜਾਉ ॥੯੯॥
کبیر سنّگتِ سادھ کی دِن دِن دوُنا ہیتُ ॥
ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ ॥
ساکت کاری کانبری دھوئے ہوئے ن سیتُ ॥۱۰۰॥
ਸਾਕਤ ਕਾਰੀ ਕਾਂਬਰੀ ਧੋਏ ਹੋਇ ਨ ਸੇਤੁ ॥੧੦੦॥
کبیر منُ موُنّڈِیا نہی کیس مُنّڈائے کانئے ॥
ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥
جو کِچھُ کیِیا سو من کیِیا موُنّڈا موُنّڈُ اجانئے ॥۱۰۱॥
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥
کبیر رامُ ن چھوڈیِئےَ تنُ دھنُ جائے ت جائو ॥
ਕਬੀਰ ਰਾਮੁ ਨ ਛੋਡੀਐ ਤਨੁ ਧਨੁ ਜਾਇ ਤ ਜਾਉ ॥
چرن کمل چِتُ بیدھِیا رامہِ نامِ سمائو ॥۱۰۲॥
ਚਰਨ ਕਮਲ ਚਿਤੁ ਬੇਧਿਆ ਰਾਮਹਿ ਨਾਮਿ ਸਮਾਉ ॥੧੦੨॥
کبیر جو ہم جنّتُ بجاوتے ٹوُٹِ گئیں سبھ تار ॥
ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ ॥

جنّتُ بچارا کیا کرئے چلے بجاونہار ۔ ۳۰۱۔
ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ ॥੧੦੩॥
کبیر مائے مؤنڈئو ,تہ گرؤُ کی جاتے بھرمُ ن جائے ۔
ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ ॥



آپ ڈُبے چہُ بید مہ چیلے دیئے بہائے ۔ ۴۰۱۔
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥੧੦੪॥
کبیر جیتے پاپ کیئے راکھے تلیے دُرائے ۔
ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥
پرگٹ بھئے ندان سبھ جب پؤُچھے دھرم رائے ۔ ۵۰۱۔
ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮ ਰਾਇ ॥੧੦੫॥
کبیر ہر کا سمرنُ چھاڑ کیے پالئو بہُتُ کُٹنّبُ ۔
ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਪਾਲਿਓ ਬਹੁਤੁ ਕੁਟੰਬੁ ॥
دھنّدھا کرتا رہ گئیا بھائی رہیا ن بنّدھُ ۔ ۶۰۱۔
ਧੰਧਾ ਕਰਤਾ ਰਹਿ ਗਇਆ ਭਾਈ ਰਹਿਆ ਨ ਬੰਧੁ ॥੧੦੬॥
کبیر ہر کا سمرنُ چھاڑ کیے رات جگاون جائے ۔
ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ ॥
سرپن ہوئے کیے اؤُترئے جائے اپُنے کھائے ۔ ۷۰۱۔
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥੧੦੭॥
کبیر ہر کا سمرنُ چھاڑ کیے اہوئی راکھیے نار ۔
ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ ॥
گدہی ہوئے کیے اؤُترئے بھارُ سہیَے من چار ۔ ۸۰۱۔
ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ ॥੧੦੮॥
کبیر چتُرائی ات گھنی ہر جپ ہردئے ماہ ۔
ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ ॥
سؤُری اؤُپر کھیلنا گرئے ت ٹھاہر ناہ ۔ ۹۰۱۔
ਸੂਰੀ ਊਪਰਿ ਖੇਲਨਾ ਗਿਰੈ ਤ ਠਾਹਰ ਨਾਹਿ ॥੧੦੯॥
کبیر سوئی مکھُ دھنّن ہیَے جا مکھ کہیئیے رامُ ۔
ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ ॥

دیہی کِس کی باپُری پوِترُ ہوئِگو گرامُ = ۱۱۰=

ਦੇਹੀ ਕਿਸ ਕੀ ਬਾਪੁਰੀ ਪਵਿਤ੍ਰ  ਹੋਇਗੋ ਗ੍ਰਾਮੁ ॥੧੧੦॥

کبِیر سوئی کُل بھلی جا کُل ہرِ کو داسُ =

ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ ॥

جِہ کُل داسُ ن اوُپجےَ سو کُل ڈھاکُ پلاسُ = ۱۱۱=

ਜਿਹ ਕੁਲ ਦਾਸੁ ਨ ਊਪਜੈ ਸੋ ਕੁਲ ਢਾਕੁ ਪਲਾਸੁ ॥੧੧੧॥

کبِیر ہےَ گئے باہن سگھن گھن لاکھ دھجا پھہراہِ =

ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥

اِیا سُکھ تے بِھکھا بھلی جئُو ہرِ سِمرت دِن جاہِ = ۱۱۲=

ਇਆ ਸੁਖ ਤੇ ਭਿਖ ਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥੧੧੨॥

کبِیر سبھُ جگُ ہئُو پھِرِئو ماںدلُ کنّدھ چڑھائے =

ਕਬੀਰ ਸਭੁ ਜਗੁ ਹਉ ਫਿਰਿਓ ਮਾਂਦਲੁ ਕੰਧ ਚਢਾਇ ॥

کوئی کاہوُ کو نہی سبھ دیکھی ٹھوکِ بجائے = ۱۱۳=

ਕੋਈ ਕਾਹੂ ਕੋ ਨਹੀ ਸਭ ਦੇਖੀ ਠੋਕਿ ਬਜਾਇ ॥੧੧੩॥

مارِگ موتی بِیتھرے انّدھا نِکسِئو آئے =

ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥

جوتِ بِنا جگدِیس کی جگتُ اُلنّگھے جائے = ۱۱۴=

ਜੋਤਿ ਬਿਨਾ ਜਗਦੀਸ ਕੀ ਜਗਤੁ ਉਲ ਘੇ ਜਾਇ ॥੧੧੪॥

بوُڈا بنّسُ کبِیر کا اُپجِئو پوُتُ کمالُ =

ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ ॥

ہرِ کا سِمرنُ چھاڈِ کےَ گھرِ لے آزا مالُ = ۱۱۵=

ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ ॥੧੧੫॥

کبِیر سادھوُ کئُو مِلنے جائیِئےَ ساتھِ ن لیِجےَ کوئے =

ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ ॥

پاچھےَ پائُو ن دیِجیِئےَ آگےَ ہوئے سُ ہوئے = ۱۱۶=

ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ ॥੧੧੬॥

کبِیر جگُ بادھِئو جِہ جیوری تِہ مت بنّدھہُ کبِیر =

ਕਬੀਰ ਜਗੁ ਬਾਧਿਓ ਜਿਹ ਜੇਵਰੀ ਤਿਹ ਮਤ ਬੰਧਹੁ ਕਬੀਰ ॥

جیَہہِ آٹا لون جِئُو سون سمانِ سرِیرُ = ۱۱۷=

ਜੈਹਹਿ ਆਟਾ ਲੋਨ ਜਿਉ ਸੋਨ ਸਮਾਨਿ ਸਰੀਰੁ ॥੧੧੭॥

کبِیر ہنّسُ اُڈِئو تنُ گاڈِئو سوجھائی سیَناہ ॥
ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ ॥
اجہُو جیِئو ن چھوڈئی رنّکائی نیَناہ ॥۸۱۱॥
ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ ॥੧੧੮॥
کبِیر نیَن نِہارئو تُجھ کئو سرون سُنئو تُئ نائو ॥
ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥
بیَن اُچرئو تُئ نام جی چرن کمل رِد ٹھائو ॥۹۱۱॥
ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥੧੧੯॥
کبِیر سُرگ نرک تے میَے رہِئو ستِگُر کے پرسادِ ॥
ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥
چرن کمل کی مئُج مہ رہئو انّت ارُ آدِ ॥۰۲۱॥
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥
کبِیر چرن کمل کی مئُج کو کہ کیَسے اُنمان ॥
ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥
کہِبے کئو سوبھا نہی دیکھا ہی پروانُ ॥۱۲۱॥
ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥੧੨੧॥
کبِیر دیکھِ کیَے کِہ کہئو کہے ن کو پتِیائِے ॥
ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥
ہرِ جیَسا تیَسا اُہی رہئو ہرکھِ گُن گائِے ॥۲۲۱॥
ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ ॥੧੨੨॥



کبِیر چُگیَے چِتارئِ بھی چُگیَے چُگِ چُگِ چِتارے ॥
ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥
جیَسے بچرہِ کُوںج من مائِیا ممتا رے ॥۳۲۱॥
ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥੧੨੩॥
کبِیر انّبر گھنہرُ چھائِیا برکھِ بھرے سر تال ॥
ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥
چاتِرک جِئو ترست رہیَے تِن کو کئُنُ ہوالُ ॥۴۲۱॥
ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥੧੨੪॥

کبیر چکئی جئو نِس بیچھُڑے آئے مِلیَے پربھات =
ਕਬੀਰ ਚਕਈ ਜਉ ਨਿਸਿ ਬੀਛੁਰੈ ਆਇ ਮਿਲੈ ਪਰਭਾਤਿ ॥
جو نر بِچھُڑے رام سِئو نا دِن مِلے ن رات = ۵۲۱=
ਜੋ ਨਰ ਬਿਛੁਰੇ ਰਾਮ ਸਿਉ ਨਾ ਦਿਨ ਮਿਲੇ ਨ ਰਾਤਿ ॥੧੨੫॥
کبیر رینائر بِچھوڑیا رہُ رے سنّکھ مجھوُر =
ਕਬੀਰ ਰੈਨਾਇਰ ਬਿਛੋਰਿਆ ਰਹੁ ਰੇ ਸੰਖ ਮਝੂਰਿ ॥
دیول دیول دھاہڑی دیسہِ اگوت سوُر = ۶۲۱=
ਦੇਵਲ ਦੇਵਲ ਧਾਹੜੀ ਦੇਸਹਿ ਉਗਵਤ ਸੂਰ ॥੧੨੬॥
کبیر سوُتا کِیا کرہِ جاگُ روئے بھیَے دُکھ =
ਕਬੀਰ ਸੂਤਾ ਕਿਆ ਕਰਹਿ ਜਾਗੁ ਰੋਇ ਭੈ ਦੁਖ ॥
جا کا باسا گوُر مہِ سو کِئو سوَوے سُکھ = ۷۲۱=
ਜਾ ਕਾ ਬਾਸਾ ਗੋਰ ਮਹਿ ਸੋ ਕਿਉ ਸੋਵੈ ਸੁਖ ॥੧੨੭॥
کبیر سوُتا کِیا کرہِ اُٹھِ کِ ن جپہِ مُرارِ =
ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥
اِک دِن سووَنُ ہوئِگو لانبے گوڈ پسارِ = ۸۲۱=
ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥੧੨੮॥
کبیر سوُتا کِیا کرہِ بیَٹھا رہُ ارُ جاگُ =
ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥
جا کے سنّگ تے بیچھُڑا تا ہی کے سنّگِ لاگُ = ۹۲۱=
ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥੧੨੯॥
کبیر سنّت کی گیَل ن چھوڈیِئیَے مارِگ لاگا جائو =
ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥
پیکھت ہی پُنّیت ہوئے بھیٹت جپیِئیَے نائو = ۰۳۱=
ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥੧੩੦॥
کبیر ساکت سنّگُ ن کیِجیِئیَے دوُرہِ جائیِئیَے بھاگِ =
ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥
باسنُ کارو پرسیِئیَے تئو کچھُ لاگیَے داگُ = ۱۳۱=
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥੧੩੧॥
کبیرا رامُ ن چیتِئو جرا پہوُنّچِئو آئے =
ਕਬੀਰਾ ਰਾਮੁ ਨ ਚੇਤਿਓ ਜਰਾ ਪਹੂੰਚਿਓ ਆਇ ॥

لاگی منّدر دُیار تے اب کِیا کاڑھیا جائے = ۲۳۱=

ਲਾਗੀ ਮੰਦਿਰ ਦੁਆਰ ਤੇ ਅਬ ਕਿਆ ਕਾਢਿਆ ਜਾਇ ॥੧੩੨॥

کبِیر کارنُ سو بھئِئو جو کِینو کرتارِ =

ਕਬੀਰ ਕਾਰਨੁ ਸੋ ਭਇਓ ਜੋ ਕੀਨੋ ਕਰਤਾਰਿ ॥

تِسُ بِنُ دوُسرُ کو نہی ایکیَے سِرجنہارُ = ۳۳۱=

ਤਿਸੁ ਬਿਨੁ ਦੂਸਰੁ ਕੋ ਨਹੀ ਏਕੈ ਸਿਰਜਨਹਾਰੁ ॥੧੩੩॥

کبِیر پھل لاگے پھلنِ پاکنِ لاگے آنّب =

ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ ॥

جائے پہوُچہِ کھسم کئو جئو بِیچِ ن کھاہی کانّب = ۴۳۱=

ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥੧੩੪॥

کبِیر ٹھاکُرُ پوُجہِ موُلِ لے منہٹھِ تیِرتھ جاہِ =

ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ ॥

دیکھا دیکھی سوانگُ دھرِ بھوُلے بھٹکا کھاہِ = ۵۳۱=

ਦੇਖਾ ਦੇਖੀ ਸ ਂਗੁ ਧਰਿ ਭੂਲੇ ਭਟਕਾ ਖਾਹਿ ॥੧੩੫॥

کبِیر پاہنُ پرمیسرُ کِیا پوُجیَے سبھُ سنّسارُ =

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥

اِس بھروَاسے جو رہے بوُڑے کالی دھار = ٦۳۱=

ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥

کبِیر کاگد کی اوبری مسُ کے کرم کپاٹ =

ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ॥

پاہن بوری پِرتھمی پنّڈِت پاڑی باٹ = ۷۳۱=

ਪਾਹਨ ਬੋਰੀ ਪਿਰਥਮੀ ਪੰਡਿਤ ਪਾੜੀ ਬਾਟ ॥੧੩੭॥

کبِیر کالِ کرنّتا ابہِ کرُ اب کرتا سُئے تال =

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ ॥

پاچھیَے کچھوُ ن ہوئِگا جئو سِر پرِ آوَے کالُ = ۸۳۱=

ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ ॥੧੩੮॥

کبِیر ایَسا جنّتُ اِکُ دیکھِیا جیَسی دھوئی لاکھ =

ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥

دِیسیَے چنّچلُ بہُ گُنا مت ہِینا ناپاک = ۹۳۱=

ਦੀਸੈ ਚੰਚਲੁ ਬਹੁ ਗੁਨਾ ਮਤਿ ਹੀਨਾ ਨਾਪਾਕ ॥੧੩੯॥

کبیِر میری بُدھ کئو جمُ ن کرےَ ,تسکار =
ਕਬੀਰ ਮੇਰੀ ਬੁਧਿ ਕਉ ਜਮੁ ਨ ਕਰੈ ਤਿਸਕਾਰ ॥
,جن ,اہُ جموُیا ,سرِجیا سُ جپِیا پروِدگار = ۱۴۰=
ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ ॥੧੪੦॥
کبیِرُ کستوُری بھئِیا بھور بھئے سبھ داس =
ਕਬੀਰੁ ਕਸਤੂਰੀ ਭਇਆ ਭਵਰ ਭਏ ਸਭ ਦਾਸ ॥

(Page 1372) پنّنا ۱۳۷۲

,جئو ,جئو بھگت کبیِر کی ,تئو ,تئو رام ,نواس = ۱۴۱=
ਜਿਉ ਜਿਉ ਭਗਤਿ ਕਬੀਰ ਕੀ ਤਿਉ ਤਿਉ ਰਾਮ ਨਿਵਾਸ ॥੧੪੧॥
کبیِر گہگچ پرِئو کُٹنّب کیَے کانٹھیَے رہِ گئِئو رامُ =
ਕਬੀਰ ਗਹਗਚਿ ਪਰਿਓ ਕੁਟੰਬ ਕੈ ਕਾਂਠੈ ਰਹਿ ਗਇਓ ਰਾਮੁ ॥
آئے پرے دھرم رائے کے بیِچہ دھوُما دھام = ۱۴۲=
ਆਇ ਪਰੇ ਧਰਮ ਰਾਇ ਕੇ ਬੀਚਹਿ ਧੂਮਾ ਧਾਮ ॥੧੪੨॥
کبیِر ساکت تے سوُکر بھلا راکھیَے آچھا گائو =
ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥
اوہُ ساکتُ بپُرا مرِ گئِیا کوئے ن لیَہیَے نائو = ۱۴۳=
ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥੧੪੩॥
کبیِر کئُڈی کئُڈی جوڑ کیَے جوڑے لاکھ کروڑ =
ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥
چلتی بار ن کچھُ ,مِلئو لئی لنّگوٹی توڑ = ۱۴۴=
ਚਲਤੀ ਬਾਰ ਨ ਕਛੁ ਮਿਲਿਓ ਲਈ ਲ ਗੋਟੀ ਤੋਰਿ ॥੧੪੪॥
کبیِر بیَسنو ہوُیا ت ,کیا بھئِیا مالا میلیں چارِ =
ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ ॥
باہرِ کنّچنُ بارہا بھیِترِ بھری بھنّگار = ۱۴۵=
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ॥੧੪੫॥
کبیِر روڑا ہوئے رہُ باٹ کا تج من کا ابھمانُ =
ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥
ایَسا کوئی داسُ ہوئے تاہِ ,ملیَے بھگوانُ = ۱۴۶=
ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥

کبِیر روڑا ہوُیا ت ِکیا بھئِیا پنّتھی کئو دُکھُ دیئے =
ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥
ایَسا تیرا داسُ ہیَے ,جئو دھرنی مہِ کھیہ = ۷۴۱=
ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥
کبِیر کھیہ ہوُئی تئو ِکیا بھئِیا جئو اُڈِ لاگیَے انّگ =
ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥
ہرِ جنُ ایَسا چاہیِئیَے ,جئو پانی سربنّگ = ۸۴۱=
ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥੧੪੮॥
کبِیر پانی ہوُیا ت ِکیا بھئِیا سیِرا تاتا ہوئِے =
ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥
ہرِ جنُ ایَسا چاہیِئیَے جیَسا ہرِ ہی ہوئِے = ۹۴۱=
ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥੧੪੯॥
اوُچ بھون کنکامنی ,سکھرِ دھجا پھہرائِے =
ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥
تا تے بھلی مدھوُکری سنّتسنّگِ گُن گائِے = ۰۵۱=
ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ ॥੧੫੦॥
کبِیر پاٹن تے اوُجرُ بھلا رام بھگت ,جہ ٹھائِے =
ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ ॥
رام سنیہی باہرا جم پُرُ میرے بھانْئِے = ۱۵۱=
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ ॥੧੫੧॥
کبِیر گنّگ جمُن کے انّترے سہج سُنّن کے گھاٹ =
ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥
تہا کبیِرےَ مٹُ کِیا کھوجت مُن جن باٹ = ۲۵۱=
ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥੧੫੨॥
کبِیر جیَسی اُپجی پیڈ تے جئو تیَسی ,نبہیَے اوڑ =
ਕਬੀਰ ਜੈਸੀ ਉਪਜੀ ਪੇਡ ਤੇ ਜਉ ਤੈਸੀ ਨਿਬਹੈ ਓੜਿ ॥
ہیِرا ِکس کا باپُرا پُجہِ ن رتن کروڑ = ۳۵۱=
ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥
کبِیرا ایکُ اچنّبھئو دیکھئو ہیِرا ہاٹ ,بکائِے =
ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ ॥

بنجنہارے باہرا کئوڈی بدلیَے جائے = ۴۵۱=

ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ ॥੧੫੪॥

کبیِرا جہا گِیانُ تہ دھرمُ ہیَے جہا جھوُٹھُ تہ پاپُ =

ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥

جہا لوٗبھُ تہ کالُ ہیَے جہا کِھما تہ آپِ = ۵۵۱=

ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥

کبیِر مائِیا تجی ت کِیا بھئِیا جئو مانُ تجِیا نہی جائے =

ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥

مان مُنی مُنِور گلے مانُ سبھیَے کئو کھائے = ۶۵۱=

ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ ॥੧੫੬॥

کبیِر ساچا سِتگُرُ میَے مِلِیا سبدُ جُ باہِیا ایکُ =

ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ ॥

لاگت ہی بھئِے مِل گئِیا پرِیا کلیجے چھیکُ = ۷۵۱=

ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ ॥੧੫੭॥

کبیِر ساچا سِتگُرُ کِیا کریَے جئو سِکھا مہِ چوٗک =

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥

انّدھے ایک ن لاگئی جِئو بانسُ بجائِییَے پھوٗک = ۸۵۱=

ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥੧੫੮॥

کبیِر ہیَے گیَے باہن سگھن گھن چھترپتی کی نارِ =

ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ ॥

## (Page 1373) پنّنا ۳۷۳۱

تاسُ پٹنّتر ن پُجیَے ہرِ جن کی پنہارِ = ۹۵۱=

ਤਾਸੁ ਪਟੰਤਰ ਨ ਪੁਜੈ ਹਰਿ ਜਨ ਕੀ ਪਨਿਹਾਰਿ ॥੧੫੯॥

کبیِر نِرپ ناری کِئو نِنّدِئِیَے کِئو ہرِ چیری کئو مانُ =

ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥

اوہ مانگ سوارَے بِکھیَے کئو اوہ سِمرَے ہرِ نامُ = ۰۶۱=

ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥੧੬੦॥

کبیِر تھوُنی پائی تِھتِ بھئی سِتگُر بنّدھی دھیِر =

ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ ॥

کبیِر ہیِرا بنِجیا مان٘ سرۄور تیِر =١٦١=

ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ ॥੧੬੧॥

کبیِر ہرِ ہیِرا جن٘ جئُہری لے کےَ مانْڈےَ ہاٹ =

ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥

جب ہی پائیِئہِ پارکھوُ تب ہیِرن کی ساٹ =٢٦١=

ਜਬ ਹੀ ਪਾਈਅਹਿ ਪਾਰਖੂ ਤਬ ਹੀਰਨ ਕੀ ਸਾਟ ॥੧੬੨॥

کبیِر کام پرے ہرِ سِمریِئےَ ایَسا سِمرہُ نِت =

ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥

امرا پُر باسا کرہُ ہرِ گئِیا بہۄرےَ بِت =٣٦١=

ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ ॥੧੬੩॥

کبیِر سیوا کئُ دُئِ بھلے ایکُ سنّتُ اِکُ رامُ =

ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥

رامُ جُ داتا مُکتِ کۄ سنّتُ جپاوےَ نامُ =۴٦١=

ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥

کبیِر جِہ مارگِ پنّڈِت گئے پاچھےَ پری بہیِر =

ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥

اِک اوگھٹ گھاٹی رام کی تِہ چڑ٘ رہِئو کبیِر =۵٦١=

ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ ॥੧੬੫॥

کبیِر دُنیِیا کے دۄکھے مۄُیا چالت کُل کی کان٘ =

ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ ॥

تب کُلُ کِس کا لاجسی جب لے دھرہِ مسان٘ =٦٦١=

ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ ॥੧੬੬॥

کبیِر ڈۄُبہِگۄ رے باپُرے بہُ لۄگن کی کان٘ =

ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ ॥

پارۄسی کے جۄ ہۄُیا تۄُ اپنے بھی جانُ٘ =۷٦١=

ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ ॥੧੬੭॥

کبیِر بھلی مدھۄُکری نانا بِدھِ کۄ ناجُ =

ਕਬੀਰ ਭਲੀ ਮਧੂਕਰੀ ਨਾਨਾ ਬਿਧਿ ਕੋ ਨਾਜੁ ॥

داوا کاہۄُ کۄ نہی بڈا دیسُ بڈ راجُ =٨٦١=

ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ ॥੧੬੮॥

کبِیر داوئے داجھنُ ہوْتُ ہیَے ِنرداوئے رہیَے ِنسنّک =
ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥
جوْ جنُ ِنرداوئے رہیَے سوْ گنیَے اِنّدر سوْ رنّک = ۹۶۱=
ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥੧੬੯॥
کبِیر پاِل سمُہا سرورُ بھرا پی ن سکیَے کوْئی نیِرُ =
ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥
بھاگ بڈّے تیَے پائِئوْ توُں بھرِ بھرِ پیِئُو کبِیر = ۰۷۱=
ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥੧੭੦॥
کبِیر پربھاتے تارے ِکھسہِ ِتئُو اِہُ ِکھسیَے سریِرُ =
ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ ॥
اے دُئِے اکھر نا ِکھسہِ سوْ گہِ رہِئوْ کبِیرُ = ۱۷۱=
ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥੧੭੧॥
کبِیر کوْٹھی کاٹھ کی دہ ِدِس لاگی آِگ =
ਕਬੀਰ ਕੋਠੀ ਕਾਠ ਕੀ ਦਹ ਦਿਸਿ ਲਾਗੀ ਆਗਿ ॥
پنّڈِت پنّڈِت جلِ موُئے موُرکھ اُبرے بھاِگ = ۲۷۱=
ਪੰਡਿਤ ਪੰਡਿਤ ਜਲਿ ਮੂਏ ਮੂਰਖ ਉਬਰੇ ਭਾਗਿ ॥੧੭੨॥
کبِیر سنّسا دوُرِ کرُ کاگد دیہ ِبہائِے =
ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ ॥
باون اکھر سوْدھِ کیَے ہرِ چرنی ِچتُ لائِے = ۳۷۱=
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥੧੭੩॥
کبِیر سنّتُ ن چھاڈّے سنّتئی جئُو کوْٹِک ِملہِ اسنّت =
ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
مِلیاگرُ بھُزنّگم بیڈّھِئوْ ت سیِتلتا ن تجنّت = ۴۷۱=
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥
کبِیر منُ سیِتلُ بھئِیا پائِیا برہم ِگیانُ =
ਕਬੀਰ ਮਨੁ ਸੀਤਲੁ ਭਇਆ ਪਾਇਆ ਬ੍ਰਹਮ ਗਿਆਨੁ ॥
ِجنِ جُیالا جگُ جارِیا سُ جن کے اُدک سماِن = ۵۷۱=
ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥੧੭੫॥
کبِیر ساری ِسرجنہار کی جانیَے ناہی کوْئِے =
ਕਬੀਰ ਸਾਰੀ ਸਿਰਜਨਹਾਰ ਕੀ ਜਾਨੈ ਨਾਹੀ ਕੋਇ ॥

کیَے جانیَے آپن دھنی کیَے داسُ دیِوانی ہۄئِے = ٦٧١=
ਕੈ ਜਾਨੈ ਆਪਨ ਧਨੀ ਕੈ ਦਾਸੁ ਦੀਵਾਨੀ ਹੋਇ ॥੧੭੬॥
کبیِر بھلی بھئی جۄ بھئِو پرِیا دِساگئِ-ی سبھ بھۄُلِ =
ਕਬੀਰ ਭਲੀ ਭਈ ਜੋ ਭਉ ਪਰਿਆ ਦਿਸਾ ਗਇ□ੀ ਸਭ ਭੂਲਿ ॥

پنّنا ۴۷۳۱ (Page 1374)

اۄراگرِ پانی بھئِیا جائِے مِلِئو ڈھلِ کۄُلِ = ٧٧١=
ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥੧੭੭॥
کبیِرا دھۄُرِ سکیلِ کیَے پُرِیا باںدھی دیہ =
ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥
دِوس چارِ کۄ پیکھنا انّتِ کھیہ کی کھیہ = ٨٧١=
ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥੧੭੮॥
کبیِر سۄُرج چاںد کیَے اُدےَ بھئی سبھ دیہ =
ਕਬੀਰ ਸੂਰਜ ਚਾਂਦ ਕੈ ਉਦੈ ਭਈ ਸਭ ਦੇਹ ॥
گُر گۄبِںّد کے بِنُ مِلے پلٹِ بھئی سبھ کھیہ = ٩٧١=
ਗੁਰ ਗੋਬਿੰਦ ਕੇ ਬਿਨੁ ਮਿਲੇ ਪਲਟਿ ਭਈ ਸਭ ਖੇਹ ॥੧੭੯॥
جہ انبھئِو تہ بھیَے نہی جہ بھئِو تہ ہرِ ناہِ =
ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥
کہِئو کبیِر بِچارِ کیَے سنّت سُنہُ من ماہِ = ۰٨١=
ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥੧੮੦॥
کبیِر جِنہُ کِچھُو جانِیا نہی تِن سُکھ نیِد بِہائِے =
ਕਬੀਰ ਜਿਨਹੁ ਕਿਛੂ ਜਾਨਿਆ ਨਹੀ ਤਿਨ ਸੁਖ ਨੀਦ ਬਿਹਾਇ ॥
ہمہُ جُ بۄُجھا بۄُجھنا پۄُری پری بلائِے = ١٨١=
ਹਮਹੁ ਜੁ ਬੂਝਾ ਬੂਝਨਾ ਪੂਰੀ ਪਰੀ ਬਲਾਇ ॥੧੮੧॥
کبیِر مارے بہُتُ پُکارِیا پیِر پُکارےَ ائُر =
ਕਬੀਰ ਮਾਰੇ ਬਹੁਤੁ ਪੁਕਾਰਿਆ ਪੀਰ ਪੁਕਾਰੈ ਅਉਰ ॥
لاگی چۄٹ مرںّم کی رہِئو کبیِرا ٹھئُر = ٢٨١=
ਲਾਗੀ ਚੋਟ ਮਰੰਮ ਕੀ ਰਹਿਓ ਕਬੀਰਾ ਠਉਰ ॥੧੮੨॥
کبیِر چۄٹ سُہیلی سیل کی لاگت لیئِے اُساس =
ਕਬੀਰ ਚੋਟ ਸੁਹੇਲੀ ਸੇਲ ਕੀ ਲਾਗਤ ਲੇਇ ਉਸਾਸ ॥

چوٹ سہارۓ سبد کی تاسُ گرُوُ میَے داس = ۳۸۱ =

ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ ॥੧੮੩॥

کبیِر مُلں مُنارے ِکیا چڑھہِ سائیٔی ن بہرا ہوئِے =

ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥

جا کارِن توُں بانگ دیہِ ِدل ہی بھیِترِ جوئِے = ۴۸۱ =

ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੮੪॥

سیکھ سبوُری باہرا ِکیا ہج کابے جائِے =

ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥

کبیِر جا کی ِدل سابِت نہی تا کئو کہاں کھُدائِے = ۵۸۱ =

ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥੧੮੫॥

کبیِر الہ کی کرِ بنّدگی ِجہ ِسمرت دُکھُ جائِے =

ਕਬੀਰ ਅਲਹ ਕੀ ਕਰਿ ਬੰਦਗੀ ਜਿਹ ਸਿਮਰਤ ਦੁਖੁ ਜਾਇ ॥

ِدل مہِ سائیٔی پرگٹیَے بُجھیَے بلتّی نائِے = ۶۸۱ =

ਦਿਲ ਮਹਿ ਸਾਂਈ ਪਰਗਟੈ ਬੁਝੈ ਬਲ ਤੀ ਨਾਂਇ ॥੧੮੬॥

کبیِر جوری کیِئے جُلمُ ہیَے کہتا نائو ہلالُ =

ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥

دپھترِ لیکھا مانگیِئیَے تب ہوِئگو کئُنُ ہوالُ = ۷۸۱ =

ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥੧੮੭॥

کبیِر کھوُبُ کھانا کھیِچری جا مہِ انّمرتُ لوُنُ =

ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥

ہیرا روٹی کارنے گلا کٹاوۓ کئُنُ = ۸۸۱ =

ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥੧੮੮॥

کبیِر گرُ لاگا تب جانِئیَے ِمٹیَے موہُ تن تاپ =

ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥

ہرکھ سوگ داجھیَے نہی تب ہرِ آپہِ آپِ = ۹۸۱ =

ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥੧੮੯॥

کبیِر رام کہن مہِ بھیدُ ہیَے تا مہِ ایکُ ِبچارُ =

ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥

سوئی رامُ سبھیَے کہہِ سوئی کئُتکہار = ۰۹۱ =

ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥੧੯੦॥

کبِیر رامَیَے رام کہُ کہِبے ماہِ بِبیک ॥
ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥
ایکُ انیکہِ مِلِ گئِیا ایک سمانا ایک ॥۱۹۱॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥੧੯੧॥
کبِیر جا گھر سادھ ن سیوِیئہِ ہرِ کی سیوا ناہِ ॥
ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥
تے گھر مرہٹ سارکھے بھُوت بسہِ تِن ماہِ ॥۲۹۱॥
ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥
کبِیر گوُنّگا ہوُیا باورا بہرا ہوُیا کان ॥
ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ॥
پاوہُ تے پِنّگُل بھئِیا مارِیا ستِگُر بان ॥۳۹۱॥
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥੧੯੩॥
کبِیر ستِگُر سوُرمے باہِیا بانُ جُ ایکُ ॥
ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
لاگت ہی بھُئِے گِرِ پرِیا پرا کریجے چھیکُ ॥۴۹۱॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥੧੯੪॥
کبِیر نِرمل بوُنّد اکاس کی پرِ گئی بھوُمِ بِکار ॥
ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ ॥

پنّنا ۵۷۳۱ (Page 1375)

بِنُ سنّگتِ اِئُ مانْنئی ہوئِ گئی بھٹھ چھار ॥۵۹۱॥
ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ ॥੧੯੫॥
کبِیر نِرمل بوُنّد اکاس کی لینی بھوُمِ مِلائِے ॥
ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ ॥
انِک سِیانے پچ گئے نا نِرواری جائِے ॥۶۹۱॥
ਅਨਿਕ ਸਿਆਨੇ ਪਚਿ ਗਏ ਨਾ ਨਿਰਵਾਰੀ ਜਾਇ ॥੧੯੬॥
کبِیر ہج کابے ہئُ جائِے تھا آگَیے مِلِیا کھُدائِے ॥
ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
سانْئی مُجھ سِئُ لرِ پرِیا تُجھَیے کِنِ پھُرمائی گائِے ॥۷۹۱॥
ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ ॥੧੯੭॥

کبِیر ہج کابیَے ہوِئے ہوِئے گئِیا کیتی بار کبِیر =
ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥
سانئی مُجھ مہِ کِیا کھتا مُکھہُ ن بوِلیَے پِیر = ٨٩١=
ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥੧੯੮॥
کبِیر جیِئ جُ مارہِ جوِرُ کرِ کہتے ہہِ جُ ہلالُ =
ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥
دپھترُ دئی جب کاڈِھ ہیَے ہوِئگا کئُنُ ہوالُ = ٩٩١=
ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥੧੯੯॥
کبِیر جوِرُ کِیا سوِ جُلمُ ہیَے لیئِ جبابُ کھُدائِ =
ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥
دپھترِ لیکھا نیِکسیَے مار مُہیَے مہُ کھائِ = ٠٠٢=
ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥
کبِیر لیکھا دینا سُہیلا جئُ دِل سوُچی ہوِئِ =
ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ ॥
اُسُ ساچے دِبان مہِ پلا ن پکرےَ کوِئِ = ١٠٢=
ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ ॥੨੦੧॥
کبِیر دھرتی ارُ آکاس مہِ دُئِ توُں بری ابدھ =
ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ ॥
کھٹ درسن سنّسے پرے ارُ چئُراسیِہ سِدھ = ٢٠٢=
ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥੨੦੨॥
کبِیر میرا مُجھ مہِ کِچھُ نہی جوِ کِچھُ ہیَے سوِ تیرا =
ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
تیرا تُجھ کئُ سئُپتے کِیا لاگیَے میرا = ٣٠٢=
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥੨੦੩॥
کبِیر توُں توُں کرتا توُ ہوُیا مُجھ مہِ رہا ن ہوُں =
ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥
جب آپا پر کا مِٹِ گئِیا جت دیکھئُ تت توُ = ٤٠٢=
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥
کبِیر بِکارہ چِتوتے جھوُٹھے کرتے آس =
ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥

منۆرتھ ُکوئے ن پوُرئو چالے اوُٹھ ِنراس = ۵۰۲=

ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥੨੦੫॥

کبیِر ہر کا ِسمرن ُ جۆ کرَے سۆ سُکھیِیا سنّسار ِ =

ਕਬੀਰ ਹਰਿ ਕਾ ਸਿਮਰਨੁ ਜੋ ਕਰੈ ਸੋ ਸੁਖੀਆ ਸੰਸਾਰਿ ॥

اِت اُت کتہِ ن ڈۆلئی ِجس راکھیَے ِسرجنہار = ۶۰۲=

ਇਤ ਉਤ ਕਤਹਿ ਨ ਡੋਲਈ ਜਿਸ ਰਾਖੈ ਸਿਰਜਨਹਾਰ ॥੨੦੬॥

کبیِر گھانی پیِڑتے سِتگُر لیِئے چھڈائے =

ਕਬੀਰ ਘਾਣੀ ਪੀੜਤੇ ਸਤਿਗੁਰ ਲੀਏ ਛਡਾਇ ॥

پرا پوُربلی بھاونی پرگٹ ُ ہۆئی آئے = ۷۰۲=

ਪਰਾ ਪੂਰਬਲੀ ਭਾਵਨੀ ਪਰਗਟੁ ਹੋਈ ਆਇ ॥੨੦੭॥

کبیِر ٹالیَے ٹۆلیَے ِدن ُ گئِیا ِبیاج ُ بڈھنّتئو جائے =

ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ ॥

نا ہر بھِجئو ن کھت ُ پھٹِئو کال ُ پہوُنّچۆ آئے = ۸۰۲=

ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ ॥੨੦੮॥

مہلا ۵ =

ਮਹਲਾ ੫ ॥

کبیِر کوُکر ُ بھئُکنا کرنّگ پِچھیَے اُٹھ دھائے =

ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ ॥

کرمی سِتگُر ُ پائِیا ِجن ہئو لیِیا چھڈائے = ۹۰۲=

ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ ॥੨੦੯॥

مہلا ۵ =

ਮਹਲਾ ੫ ॥

کبیِر دھرتی سادھ کی تسکر بیَسہِ گاہِ =

ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥

دھرتی بھار ِ ن ِبیاپئی اُن کئو لاہوُ لاہِ = ۰۱۲=

ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ ॥੨੧੦॥

مہلا ۵ =

ਮਹਲਾ ੫ ॥

کبیِر چاول کارنے تُکھ کئو مُہلی لائے =

ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ ॥

سنّگ کُسنّگی بیَستے تب پوُچھےَ دھرم رائے ॥۲۱۱॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ ॥੨੧੧॥
ناما مائِیا موہِیا کہےَ ترِلوچنُ میِت ॥
ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
کاہے چھیِپہُ چھائِلےَ رام ن لاوہُ چیِتُ ॥۲۱۲॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥
ناما کہےَ ترِلوچنا مُکھ تے رامُ سنّمالِ ॥
ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ ॥

(Page 1376) پنّنا ۱۳۷۶

ہاتھ پاءُ کرِ کامُ سبھُ چیِتُ نِرنّجن نالِ ॥۲۱۳॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥
مہلا ۵ ॥
ਮਹਲਾ ੫ ॥
کبیِرا ہمرا کو نہیِ ہم کِس ہوُ کے ناہِ ॥
ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ ॥
جِنِ اِہُ رچنُ رچائِیا تِس ہی ماہِ سماہِ ॥۲۱۴॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ ॥੨੧੪॥
کبیِر کیِچڑِ آٹا گِرِ پرِیا کِچھوُ ن آئِئو ہاتھ ॥
ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥
پیِست پیِست چابِیا سوئی نِبہِیا ساتھ ॥۲۱۵॥
ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥੨੧੫॥
کبیِر منُ جانےَ سبھ بات جانت ہی ائُگنُ کرےَ ॥
ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
کاہے کی کُسلات ہاتھِ دیِپُ کوُئے پرےَ ॥۲۱۶॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥
کبیِر لاگی پ٘ریِتِ سُجان سِءُ برجےَ لوگُ اجانُ ॥
ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ ॥
تا سِءُ ٹوُٹی کِءُ بنےَ جا کے جیِء پران ॥۲۱۷॥
ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ ॥੨੧੭॥

کبِیر کوٹھے منّڈپ ہیتُ کرِ کاہے مرہُ سوارِ =
ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥
کارجُ ساڈھے تیِنِ ہتھ گھنی ت پئُنے چارِ = ٨١٢=
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥੨੧੮॥
کبِیر جو میَں چِتوئُو نا کرےَ کِیا میرے چِتوے ہوئِ =
ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥
اپنا چِتوِیا ہرِ کرےَ جو میرے چِت ن ہوئِ = ٩١٢=
ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥੨੧੯॥
م : ٣ =
ਮ ੩ ॥
چِنّتا بِھ آپِ کرائِسی اچِنّتُ بِھ آپے دیئِ =
ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥
نانک سو سالاہِیئےَ جِ سبھنا سار کریئِ = ٠٢٢=
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥੨੨੦॥
م : ٥ =
ਮ ੫ ॥
کبِیر رامُ ن چیتِئو پھِرِیا لالچ ماہِ =
ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ ॥
پاپ کرنّتا مرِ گئِیا اَئُدھ پُنی کھِن ماہِ = ١٢٢=
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ ॥੨੨੧॥
کبِیر کائِیا کاچی کاروی کیول کاچی دھاتُ =
ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥
سابتُ رکھہِ ت رام بھجُ ناہِ ت بِنٹھی بات = ٢٢٢=
ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥੨੨੨॥
کبِیر کیسو کیسو کُوکِیئےَ ن سوئِیئےَ اسار =
ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
راتِ دِوس کے کُوکنے کبہُو کے سُنےَ پُکار = ٣٢٢=
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥
کبِیر کائِیا کجلی بنُ بھئِیا منُ کُنّچرُ مز منّتُ =
ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤੁ ॥

انّکس ُگان ُرتن ُ ہیَے کھیوٹ ُ برلا سنّت ُ = ۴۲۲=
ਅੰਕਸੁ ਗ ਾਨੁ ਰਤਨੁ ਹੈ ਖੇਵਟੁ ਬਿਰਲਾ ਸੰਤੁ ॥੨੨੪॥
کبِیر رام رتن ُ مکّھ ُکؤ تھری پارکھ آگیَے کھؤل =
ਕਬੀਰ ਰਾਮ ਰਤਨੁ ਮੁਖੁ ਕੋਥਰੀ ਪਾਰਖ ਆਗੈ ਖੋਲਿ ॥
کؤئی آئے ملیَگؤ گاہکی لیگؤ مہگے مؤل = ۵۲۲=
ਕੋਈ ਆਇ ਮਿਲੈਗੋ ਗਾਹਕੀ ਲੇਗੋ ਮਹਗੇ ਮੋਲਿ ॥੨੨੫॥
کبِیر رام نام ُ جانئؤ نہی پالئؤ کٹک ُکٹّنب ُ =
ਕਬੀਰ ਰਾਮ ਨਾਮੁ ਜਾਨਿਓ ਨਹੀ ਪਾਲਿਓ ਕਟਕੁ ਕੁਟੰਬੁ ॥
دھنّدھے ہی مہ مر گئِئؤ باہر بھئی ن بنّب = ۶۲۲=
ਧੰਧੇ ਹੀ ਮਹਿ ਮਰਿ ਗਇਓ ਬਾਹਰਿ ਭਈ ਨ ਬੰਬ ॥੨੨੬॥
کبِیر آکھی کیرے ماٹّکے پل ُ پل ُگئی بہائے =
ਕਬੀਰ ਆਖੀ ਕੇਰੇ ਮਾਟੁਕੇ ਪਲੁ ਪਲੁ ਗਈ ਬਿਹਾਇ ॥
من ُ جنّجال ُن چھوڈئی جم دیِیا دماما آئے = ۷۲۲=
ਮਨੁ ਜੰਜਾਲੁ ਨ ਛੋਡਈ ਜਮ ਦੀਆ ਦਮਾਮਾ ਆਇ ॥੨੨੭॥
کبِیر ترور رؤُپی رام ُ ہیَے پھل رؤُپی بیَراگ ُ =
ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥
چھائیا رؤُپی سادھ ُ ہیَے جن تجیا باد ُ بباد ُ = ۸۲۲=
ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥੨੨੮॥
کبِیر ایَسا بیِج ُ بؤئے بارہ ماس پھلنّت =
ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲ ਤ ॥
سیِتل چھائیا گہر پھل پنّکھی کیل کرنّت = ۹۲۲=
ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥੨੨੯॥
کبِیر داتا ترور ُ دزا پھل ُ اُپکاری جیِونّت =
ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥
پنّکھی چلے دساوری برکھا سُپھل پھلنّت = ۰۳۲=
ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲ ਤ ॥੨੩੦॥
کبِیر سادھؤُ سنّگ ُ پراپتی لکھیا ہؤئے للاٹ =
ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ॥

مکُت پدار تھُ پائیئیَے ٹھاک ن اوگھٹ گھاٹ = ۱۳۲=
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ ॥੨੩੧॥
کبِیر ایک گھڑی آدھی گھری آدھی ہُنْ تے آدھ =
ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥
بھگتن سیتی گوسٹے جو کِینے سو لابھ = ۲۳۲=
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥੨੩੨॥
کبِیر بھانگ ماچھُلی سُرا پانِ جو جو پرانی کھانْہِ =
ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥
تِیرتھ برت نیم کِیئے تے سبھیَے رساتِل جانْہِ = ۳۳۲=
ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥੨੩੩॥
نیِچے لوئِن کرِ رہئو لے ساجن گھٹ ماہِ =
ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ ॥
سبھ رس کھیلئو پِیئ سئو کِسی لکھاوئو ناہِ = ۴۳۲=
ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ ॥੨੩੪॥
آٹھ جام چئُسٹھِ گھری تئُ نِرکھت رہیَے جیِئو =
ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥
نیِچے لوئِن کِئو کرئو سبھ گھٹ دیکھئو پیِئو = ۵۳۲=
ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥੨੩੫॥
سُنُ سکھی پیِئ مہِ جیِئو بسیَے جیِئ مہِ بسیَے کِ پیِئو =
ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥
جیِئو پیِئو بوُجھئو نہی گھٹ مہِ جیِئو کِ پیِئو = ٦۳۲=
ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥੨੩੬॥
کبِیر بامنُ گُروُ ہیَے جگت کا بھگتن کا گُرُ ناہِ =
ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ ॥
ارجھِ اُرجھِ کیَے پچِ مُویا چارئو بیدہُ ماہِ = ۷۳۲=
ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥੨੩੭॥
ہرِ ہیَے کھانڈُ ریتُ مہِ بِکھری ہاتھی چُنی ن جائے =
ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥

کہِ کبِیر گُرِ بھلی بُجھائی کیِٹی ہوئِے کیَے کھائے = ۸۳۲ =

ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥੨੩੮॥

کبِیر جئو تُہِ سادھ پِرنّم کی سیِس ُ کاٹِ کرِ گوئِے =

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥

کھیلت کھیلت ہال کرِ جو کِچھ ُ ہوئِے ت ہوئِے = ۹۳۲ =

ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥੨੩੯॥

کبِیر جئو تُہِ سادھ پِرنّم کی پاکے سیتی کھیل ُ =

ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥

کاچی سرسئُ پیلِ کیَے نا کھلِ بھئی ن تیل ُ = ۰۴۲ =

ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥੨੪੦॥

ڈھوُنّڈھت ڈولہِ انّدھ گتِ ار ُ چیِنت ناہی سنّت =

ਢੂੰਢਤ ਡੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥

کہِ ناما کِئو پائیِئیَے بِن ُ بھگتہ ُ بھگونّت ُ = ۱۴۲ =

ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥

ہرِ سو ہیِرا چھاڈِ کیَے کرہ آن کی آس =

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥

تے نر دوجک جاہِگے ستِ بھاکھیَے روداس = ۲۴۲ =

ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥

کبِیر جئو گِرہ ُ کرہِ ت دھرم ُ کر ُ ناہی ت کر ُ بیَراگ ُ =

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ ॥

بیَراگی بنّدھن ُ کرَے تا کو بڈو ابھاگ ُ = ۳۴۲ =

ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ ॥੨੪੩॥

سلوک سیکھ پھرِید کے

ਸਲੋਕ ਸੇਖ ਫਰੀਦ ਕੇ

اِکّ اونکار ستِگُر پرسادِ =

ੴ ਸਤਿਗੁਰ ਪ੍ਰਸਾਦਿ ॥

جِت ُ دِہاڑیَے دھن وری ساہے لئے لِکھائے =

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥

ملک ُ جِ کنّنی سُنیِدا مُہ ُ دیکھالے آئِے =

ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥

جِنّدُ نِمانی کڈھیِئیَے ہڈا کوُ کڑکائے ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥
ساہے لِکھے ن چلنی جِنّدوُ کوُں سمجھائے ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥
جِنّدُ وہُٹی مرنُ ورُ لیَے جاسی پرنائے ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥
آپن ہتھی جوٗلِ کیَے کیَے گلِ لگیَے دھائے ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥
والہُ نِکی پُرسلات کنّنی ن سُنی آئے ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ ॥
پھرِیدا کِڑی پوَنّدیِئی کھڑا ن آپُ مُہائے ॥۱॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥੧॥
پھرِیدا در درویسی گاکھڑی چلاں دُنِیاں بھتِ ॥
ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ ॥

(Page 1378) پنّنا ۱۳۷۸

بنّنِ اُٹھائی پوٗٹلی کِتھیَے وننّا گھتِ ॥۲॥
ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ ॥੨॥
کِجھُ ن بُجھیَے کِجھُ ن سُجھیَے دُنِیا گُجھی بھاہِ ॥
ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ ॥
سائیِں میرےَ چنّگا کیِتا ناہی ت ہنّ بھی دجھاں آہِ ॥۳॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥੩॥
پھرِیدا جے جانا تِل تھوڑڑے سنّمل بُکُ بھری ॥
ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ ॥
جے جانا سہُ ننّڈھڑا تاں تھوڑا مانُ کری ॥۴॥
ਜੇ ਜਾਣਾ ਸਹੁ ਨ ਢੜਾ ਤਾਂ ਥੋੜਾ ਮਾਣੁ ਕਰੀ ॥੪॥
جے جانا لڑُ چھِجنا پیِڈی پائیِں گنّڈھِ ॥
ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥
تیَے جیوڈُ میَے ناہِ کو سبھُ جگُ ڈِٹھا ہنّڈھِ ॥۵॥
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥੫॥

پھرِیدا جے تُوٗ اکلِ لتیپھُ کالے لِکھُ ن لیکھ =

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥

آپنڑے گِرِیوان مہِ سِرُ ن-یِواں کرِ دیکھُ = ٦=

ਆਪਨੜੇ ਗਿਰੀਵਾਨ ਮਹਿ ਸਿਰੁ ਨ□ੀਵਾਂ ਕਰਿ ਦੇਖੁ ॥੬॥

پھرِیدا جو تَیِے مارنِ مُکیِیاں تِناں ن مارے گھُنّمِ =

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥

آپنڑَے گھرِ جائیِئَے پیَر تِناں دے چُنّمِ = ٧=

ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥

پھرِیدا جاں تئو کھٹنڑ ویل تاں تُوٗ رتا دُنی سِئو =

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥

مرگ سوائی نیِہِ جاں بھرِیا تاں لدِیا = ٨=

ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥੮॥

دیکھُ پھرِیدا جُ تھِیا داڑی ہوئی بھوُر =

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥

اگہُ نیڑا آئِیا پِچھا رہِیا دوُرِ = ٩=

ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥੯॥

دیکھُ پھرِیدا جِ تھِیا سکر ہوئی وِسُ =

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥

سانئی باجھہُ آپنڑے ویدنڑ کہیِئَے کِسُ = ١٠=

ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥੧੦॥

پھرِیدا اکھی دیکھِ پتیِنڑیِیاں سُنڑِ سُنڑِ رینڑے کنّن =

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥

ساکھ پکنّدی آئیِیا ہور کریندی ونّن = ١١=

ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥੧੧॥

پھرِیدا کال-ی جِنی ن راوِیا دھئُلی راوَے کوئِے =

ਫਰੀਦਾ ਕਾਲ□ੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥

کرِ سانئی سِئو پِرہڑی رنگُ نویلا ہوئِے = ١٢=

ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥੧੨॥

م: ٣ =

ਮ ੩ ॥

پھرِیدا کالی دھئُلی ساہبُ سدا ہیَے جے کوٗ چِت کرے =
ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
آپݨا لائِیا پِرمُ ن لگئی جے لوٗچیَے سبھُ کوٗئے =
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ایہُ پِرمُ پِیالا کھسم کا جیَے بھاوے تیَے دیئے =۳۱=
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥
پھرِیدا جِن لوٗئِݨ جگُ موٗہِیا سے لوٗئِݨ میَے ڈِٹھُ =
ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
کجل ریکھ ن سہدِیا سے پنّکھی سوٗئے بہِٹھُ =۴۱=
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥੧੪॥
پھرِیدا کوٗکیدِیا چانگیدِیا متی دیدِیا نِت =
ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
جوٗ سیَتانِ ونّواِئِیا سے کِت پھیرہِ چِت =۵۱=
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥੧੫॥
پھرِیدا تھِیئُ پواہی دبھُ =
ਫਰੀਦਾ ਥੀਉ ਪਵਾਹੀ ਦਭੁ ॥
جے سانئی لوٗڑہِ سبھُ =
ਜੇ ਸਾਂਈ ਲੋੜਹਿ ਸਭੁ ॥
اِکُ چھِجہِ بِیا لتاڑِیئہِ =
ਇਕੁ ਛਿਜਹਿ ਬਿਆ ਲਤਾੜੀਅਹਿ ॥
تاں سائی دیَے درِ واڑِیئہِ =۶۱=
ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥
پھرِیدا کھاکُ ن نِنّدِیئیَے کھاکوٗ جیڈُ ن کوٗئے =
ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ ॥
جِیودِیا پیَرا تلیَے مُئِیا اُپرِ ہوٗئے =۷۱=
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥੧੭॥
پھرِیدا جا لبُ تا نیہُ کِیا لبُ ت کوٗڑا نیہُ =
ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
کِچرُ جھتِ لگھائِیئیَے چھپرِ ٹُٹیَے میہُ =۸۱=
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥੧੮॥

پھرِیدا جنّگلُ جنّگلُ کِیا بھوہِ ون کنّڈا مۄڑیہِ =
ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
وسی ربُ ہِیالیِئیَے جنّگلُ کِیا ڈھۄُڈھیہِ = ۹۱=
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥
پھرِیدا اِنی نِکی جنّگھیِئیَے تھل ڈۄُنّگر بھوِئۄم =
ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ ॥
اجُ پھرِیدےَ کۄُجڑا سیَے کۄہاں تھیِئۄم = ۰۲=
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥੨੦॥
پھرِیدا راتی وڈیِاں دھُکھ دھُکھ اُٹھن پاس =
ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥

## (Page 1379) پنّنا ۹۷۳۱

دھِگُ تِنا دا جیِویا جِنا وِڈانی آس = ۱۲=
ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥
پھرِیدا جے میَے ہۄدا واریا مِتا آئِڑیاں =
ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥
ہیڑا جلیَے مجیِٹھ جِئۄ اُپرِ انّگارا = ۲۲=
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥੨੨॥
پھرِیدا لۄڑےَ داکھ بِجئُریِاں کِکرِ بیِجیَے جٹُ =
ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥
ہنّڈھیَے اُنّن کتائِدا پیَدھا لۄڑےَ پٹُ = ۳۲=
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥੨੩॥
پھرِیدا گلیِئے چِکڑُ دۄُرِ گھرُ نالِ پِیارے نیہُ =
ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
چلا ت بھِجیَے کنّبلی رہاں ت تُٹیَے نیہُ = ۴۲=
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥
بھِجئۄ سِجئۄ کنّبلی الہ ورسئۄ میہُ =
ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
جائے مِلا تِنا سجنا تُٹئۄ ناہی نیہُ = ۵۲=
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥

پھرِیدا میَے بھۆلاوا پگ دا متُ میَلی ہۆئے جائے ॥
ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ॥
گہِلا رۇُہُ ن جاݨئی سِرُ بھی مِٹی کھائے ॥٦٢॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ॥੨੬॥
پھرِیدا سکر کھنّڈُ نِوات گُڑُ ماکِھئۆُ مانّجھا دُدھُ ॥
ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥
سبھے وستۆُ مِٹھِیاں رب ن پُجنِ تُدھُ ॥٧٢॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥
پھرِیدا رۆٹی میری کاٹھ کی لاونُ میری بھُکھ ॥
ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥
جِنا کھادھی چۆپڑی گھݨے سہنِگے دُکھ ॥٨٢॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥
رُکھی سُکھی کھائے کیَے ٹھنّڈھا پاݨی پیِئۆ ॥
ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
پھرِیدا دیکِھ پرائی چۆپڑی نا ترسائے جیِئۆ ॥٩٢॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥
اجُ ن سُتی کنّت سِئۆ انگُ مُڑے مُڑِ جائے ॥
ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
جائے پُچھہُ ڈۆہاگݨی تُم کِئۆ ریَݨِ وِہائے ॥٠٣॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥
ساہُرےَ ڈھۆئی نا لہےَ پیئِئیَے ناہی تھائۆ ॥
ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
پِرُ واتڑی ن پُچھئی دھن سۆہاگݨِ نائۆ ॥١٣॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥੩੧॥
ساہُرےَ پیئِئیَے کنّت کی کنّتُ اگنّمُ اتھاہُ ॥
ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
نانک سۆ سۆہاگݨی جُ بھاوےَ بیپرواہ ॥٢٣॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥
ناتی دھۆتی سنّبہی سُتی آئے نِچنّدُ ॥
ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥

پھرِیدا رہی سُ بیڑی ہِنّڈُ دی گئی کتھُوری گنّدھُ = ٣٣=
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥੩੩॥
جوبن جاندے نا ڈراں جے سہ پریت ن جائے =
ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ ॥
پھرِیدا کِتـی جوبن پریت بِنُ سُک گئے کُملائے = ۴٣=
ਫਰੀਦਾ [illegible] ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ ॥੩੪॥
پھرِیدا چِنّت کھٹولا وانُ دُکھُ بِرہِ وِچھاون لیپھُ =
ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ایہُ ہمارا جیِونا توُ ساہِب سچے ویکھُ = ۵٣=
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥
بِرہا بِرہا آکھیِئیَے بِرہا توُ سُلتانُ =
ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
پھرِیدا جِتُ تنِ بِرہُ ن اوُپجیَے سو تنُ جانُ مسانُ = ٦٣=
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥
پھرِیدا اے وِسُ گنّدلا دھریِاں کھنّڈُ لِواڑِ =
ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
اِک راہیدے رہ گئے اِک رادھی گئے اُجاڑِ = ٧٣=
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥੩੭॥
پھرِیدا چارِ گوائِیا ہنّڈھ کیَے چارِ گوائِیا سنّمِ =
ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥
لیکھا ربُ منّگیسیِیا توُ آنہو کیرھے کنّمِ = ٨٣=
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥੩੮॥
پھرِیدا درِ درواجیَے جائے کیَے کِئو ڈِٹھو گھڑیِیالُ =
ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ ॥
ایہُ نِدوسا ماریِئیَے ہم دوسا دا کِیا ہالُ = ٩٣=
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ ॥੩੯॥
گھڑیِئے گھڑیِئے ماریِئیَے پہری لہیَے سجائے =
ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ ॥
سو ہیڑا گھڑیِیال جِئو ڈُکھی ریَنِ وِہائے = ۰۴=
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ ॥੪੦॥

بُڈھا ہوٗیا سیکھ پھرِیدُ کنّبنِ لگی دیہ ॥
ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
جے سئُو وریا جیِونا بھی تنُ ہوٗسی کھیہ ॥੪੧॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥੪੧॥
پھرِیدا بارِ پرائِئیَے بیَسنا سائیِ مُجھیَے ن دیہِ ॥
ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
جے توُ ایوَے رکھسی جیِئُ سریِرہُ لیہِ ॥੪੨॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥੪੨॥
کنّدھِ کُہاڑا سِرِ گھڑا ونِ کےَ سرُ لوٗہارُ ॥
ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ ॥
پھرِیدا ہئُ لوڑی سہُ آپنا توُ لوڑہِ انّگِیار ॥੪੩॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ ॥੪੩॥
پھرِیدا اِکنا آٹا اگلا اِکنا ناہی لوٗنُ ॥
ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
اگےَ گئے سِنّواپسنِ چوٹاں کھاسی کئُنُ ॥੪੪॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥੪੪॥
پاسِ دمامے چھتُ سِرِ بھیری سڈو رڈ ॥
ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
جائِ سُتے جیِراݨ مہِ تھیِئے اتیِما گڈ ॥੪੫॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥੪੫॥
پھرِیدا کوٗٹھے منّڈپ ماڑیِیا اُساریدے بھی گئے ॥
ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥
کوٗڑا سئُدا کرِ گئے گوری آئے پئے ॥੪੬॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥
پھرِیدا کھِنّتھڑِ میکھا اگلیِیا جِنّدُ ن کائی میکھ ॥
ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥
واری آپو آپنی چلے مسائِک سیکھ ॥੪੭॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥੪੭॥

پھرِیدا دُہُ دِیوِی بلنّدِیا ملکُ بہِٹھا آئِے =
ਫਰੀਦਾ ਦੁਹੁ ਦੀਵੀ ਬਲ ਦਿਆ ਮਲਕੁ ਬਹਿਠਾ ਆਇ ॥
گڑُ لِیتا گھٹُ لُٹِیا دِیوڑے گئِیا بُجھائِے = ۴٨ =
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥੪੮॥
پھرِیدا ویکھُ کپاہِیَے ِج تھِیا ِج ِسر تھِیا ِتلاہ =
ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥
کمادِئے ارُ کاگدِئے کُنّنے کوئِلِیاہ =
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥
منّدے امل کریدِیا ایہ سجائِے ِتناہ = ۴٩ =
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥
پھرِیدا کنّنِ مُسلا سوُپھُ گلِ دِلِ کاتی گڑُ واتِ =
ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥
باہرِ دِسیَے چاننا دِلِ انّدھیاری راتِ = ٥٠ =
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥
پھرِیدا رتی رتُ ن ِنکلیَے جے تنُ چِیرِئے کوئِے =
ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥
جوُ تن رتے رب ِسئوُ ِتن تنِ رتُ ن ہوئِے = ٥١ =
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥
م : ٣ =
ਮ ੩ ॥
ِاہُ تنُ سبھوُ رتُ ہیَے رتُ ِبنُ تنّنُ ن ہوئِے =
ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
جوُ سہ رتے آپنْے ِتتُ تنِ لوُبھُ رتُ ن ہوئِے =
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥
بھیَے پئِئیَے تنُ کھِینْ ہوئِے لوُبھُ رتُ وِچہُ جائِے =
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ِجئوُ بیَسنّترِ دھاتُ سُدھُ ہوئِے ِتئوُ ہرِ کا بھئوُ دُرمِت میَلُ گوائِے =
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
نانک تے جن سوہنْے ِج رتے ہرِ رنگُ لائِے = ٥٢ =
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥

پھرِیدا سوئی سرورُ ڈھوُڈھ لہُ جتھہُ لبھی وتھُ =
ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥

چھپڑِ ڈھوُڈھیَے کِیا ہوِوےَ چِکڑِ ڈُبیَے ہتھُ = ۳۵=
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥੫੩॥

پھرِیدا نںڈھی کنّتُ ن راوِئو وڈی تھی مُئِیاسُ =
ਫਰੀਦਾ ਨ ਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥

دھن کوُکیندی گور میں تیَے سہ نا مِلِیاسُ = ۴۵=
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ ॥੫੪॥

پھرِیدا سِرُ پلِیا داڑی پلی مُچھاں بھی پلِیاں =
ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ ॥

رے من گہِلے باولے مانھِ کِیا رلِیاں = ۵۵=
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ ॥੫੫॥

پھرِیدا کوٹھے دھکنھُ کیتڑا پِر نیِدڑی نِوارِ =
ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ ॥

جو دِہ لدھے گانْوے گئے وِلاڑِ وِلاڑِ = ٦۵=
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ ॥੫੬॥

پھرِیدا کوٹھے منّڈپ ماڑِیا ایتُ ن لائے چِتُ =
ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥

مِٹی پئی اتولوی کوئِ ن ہوسی مِتُ = ۷۵=
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥

پھرِیدا منّڈپ مالُ ن لائِ مرگ ستانْی چِتِ دھرِ =
ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥

(Page 1381) پنّنا ۱۳۸۱

سائی جائِ سمالِ جِتھیَے ہی تئو ونّژنا = ۸۵=
ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ ॥੫੮॥

پھرِیدا جِنی کنّمی ناہِ گُنھ تے کنّمڑے وِسارِ =
ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥

متُ سرمِنّدا تھیِوہی سانئی دئے دربارِ = ۹۵=
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥

پھرِیدا ساہب دی کرِ چاکری دِل دی لاہِ بھراںدِ =
ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
درویساں نو لوڑیئیَے رکھاں دی جیِراںدِ = ٠٦=
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥
پھرِیدا کالے میَڈے کپڑے کالا میَڈا ویسُ =
ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥
گُنہی بھرِیا میَے پھِرا لوکُ کہیَے درویسُ = ١٦=
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥
تتی توئے ن پلوئے جے جلِ ٹُبی دیئے =
ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ ॥
پھرِیدا جو ڈوہاگنِ رب دی جھوُریدی جھوُریئے = ٢٦=
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ ॥੬੨॥
جاں کُیاری تا چائو ویِواہی تاں ماملے =
ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥
پھرِیدا ایہو پچھوتائو وتِ کُیاری ن تھیِئیَے = ٣٦=
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥੬੩॥
کلر کیری چھپڑی آئے اُلتھے ہنّجھ =
ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥
چِنّجوُ بوڑنِ نا پیِوہِ اُڈن سنّدی ڈنّجھ = ۴٦=
ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥੬੪॥
ہنّسُ اُڈرِ کودھرِئے پئیا لوکُ وِڈارنِ جائے =
ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥
گہِلا لوکُ ن جاندا ہنّسُ ن کودھرا کھائے = ٥٦=
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥
چلِ چلِ گئیِاں پنّکھیِاں جِنی وسائے تل =
ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ ॥
پھرِیدا سرُ بھرِیا بھی چلسی تھکے کول اِکل = ٦٦=
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥
پھرِیدا اِٹ سِرانے بھُئے سونُ کیِڑا لڑِئو ماسِ =
ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥

کیتڑیا جگ واپرے اِکتُ پئیا پاسِ = ٦٧ =
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥
پھریدا بھنّنی گھڑی سوننوی ٹٹّی ناگر لجُ =
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
اجرائیلُ پھریستا کیے گھرِ ناٹھی اجُ = ٦٨ =
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥੬੮॥
پھریدا بھنّنی گھڑی سوننوی ٹُوٹی ناگر لجُ =
ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
جو سجن بھُئے بھارُ تھے سے کِئو آوہِ اجُ = ٦٩ =
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥੬੯॥
پھریدا بے نِواجا کُتیا ایہ ن بھلی رِیت =
ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
کبہی چلِ ن آئیا پنّجے وکھت مسیِت = ٧٠ =
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥
اُٹھُ پھریدا اُجوُ ساجِ سُبہ نِواج گُجارِ =
ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
جو سِرُ سائیں نا نِوئے سو سِرُ کپِ اُتارِ = ٧١ =
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥
جو سِرُ سائی نا نِوئے سو سِرُ کیجیَے کائیے =
ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
کُنّنے ہیٹھ جلائییَے بالن سنّدے تھائے = ٧٢ =
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥
پھریدا کِتھیَے تیَڈے ماپیا جِنی توُ جنیئوہ =
ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
تیَے پاسہُ اوئے لدِ گئے توُں اجیَے ن پتیئوہ = ٧٣ =
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥
پھریدا منُ میَدانُ کرِ ٹوئے ٹبے لاہ =
ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
اگیَے موُلِ ن آوسی دوجک سنّدی بھاہِ = ٧٤ =
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥੭੪॥

مہلا ۵ =

ਮਹਲਾ ੫ ॥

پھرِیدا کھالکُ کھلک مہِ کھلک وسَیے رب ماہِ =

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥

منّدا کِس نؤ آکھیِئیَے جاں تِسُ بِنُ کوئی ناہِ = ۷۵=

ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥

پھرِیدا جِ دِہِ نالا کپِیا جے گلُ کپہِ چکھ =

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥

پوݨ ن اِتی مامِلے سہاں ن اِتی دکھ = ۷۶=

ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੂਖ ॥੭੬॥

چبݨ چلݨ رتنّن سے سُݨیئر بہِ گئے =

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ ॥

ہیڑے مُتی دھاہ سے جانی چلِ گئے = ۷۷=

ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ ॥੭੭॥

پھرِیدا بُرے دا بھلا کرِ گُسا من ن ہڈھائے =

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥

## (Page 1382) پنّنا ۱۳۸۲

دیہی رؤگُ ن لگئی پلیَے سبھُ کِچھُ پائے = ۷۸=

ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥

پھرِیدا پنّکھ پراہُݨی دُنی سُہاوا باگُ =

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥

نئُبتِ وجی سُبہ سِئُ چلݨ کا کرِ ساجُ = ۷۹=

ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥

پھرِیدا راتِ کتھوُری ونّڈیِئیَے سُتِیا مِلیَے ن بھائُ =

ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥

جِنّنا نیَݨ ن-یِدراولے تِنّنا مِلݨُ کُیائُ = ۸۰=

ਜਿੰਨ੍ਹਾ ਨੈਣ ਨ□ੀਦ੍ਾਵਲੇ ਤਿੰਨ੍ਹਾ ਮਿਲਣੁ ਕੁਆਉ ॥੮੦॥

پھرِیدا میَے جانِیا دکھُ مُجھ کوُ دکھُ سبائِئیَے جگِ =

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥

اوُچے چڑ کَیے دیکھیا تاں گھر گھر ایہا اگ ۔ ۹۱۔

ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੯੧॥

مہلا ۵ ۔

ਮਹਲਾ ੫ ॥

پھریدا بھوُم رنگاولی منّجھ وِسوُلا باگ ۔

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥

جو جن پیر نِواجیا تِنّا انّچ ن لاگ ۔ ۹۲۔

ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੯੨॥

مہلا ۵ ۔

ਮਹਲਾ ੫ ॥

پھریدا اُمر سُہاوڑی سنّگ سُونّنڑی دیہ ۔

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥

وِرلے کیئی پائیئن جِنّا پیارے نیہ ۔ ۹۳۔

ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ ॥੯੩॥

کنّدھی وہن ن ڈھاہِ تئو بھی لیکھا دیونا ۔

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥

جِدھر رب رجائے وہنُ تِدائوُ گنّئو کرے ۔ ۹۴۔

ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੯੪॥

پھریدا ڈُکھا سیتی دِہُ گئیا سوُلاں سیتی رات ۔

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥

کھڑا پکارے پاتنی بیڑا کپر وات ۔ ۹۵۔

ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥੯੫॥

لنّمی لنّمی ندی وہیَے کنّدھی کیرئے ہیت ۔

ਲ ਮੀ ਲ ਮੀ ਨਦੀ ਵਹੈ ਕੰਧੀ ਕੇਰੈ ਹੇਤਿ ॥

بیڑے نو کپرُ کیا کرے جے پاتن رہیَے سُچیت ۔ ۹۶۔

ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥੯੬॥

پھریدا گل-ی سُ سجن ویہ اِکُ ڈھوُنّڈھیدی ن لہاں ۔

ਫਰੀਦਾ ਗਲ੍ਹੀ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥

دھکھاں جِئو مانلیہ کارن تِنّا ما پِری ۔ ۹۷۔

ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥੯੭॥

پھریدا اِہُ تنُ بھئوکنا نِت نِت دُکھیئیے کئُنُ ॥
ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥
کنّنی بُجے دے رہاں کِتی وگیَے پئُنُ ॥۸۸॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੮੮॥
پھریدا رب کھجوُری پکیِاں ماکھِئ نئی وہنّنِ ॥
ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍ ॥
جو جو ونّنجیَں ڈیِہڑا سو اُمر ہتھ پونّنِ ॥۸۹॥
ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ ॥੮੯॥
پھریدا تنُ سُکا پِنّجرُ تھیِیا تلیِاں کھوُنّڈہِ کاگ ॥
ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
اجیَے سُ ربُ ن باہُڑِئو دیکھُ بنّدے کے بھاگ ॥۹۰॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥
کاگا کرنّگ ڈھنّڈھولِیا سگلا کھائِیا ماسُ ॥
ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
اے دُئِ نیَنا مت چھُہئو پِر دیکھن کی آس ॥۹۱॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥
کاگا چوُنّڈِ ن پِنّجرا بسیَے ت اُڈرِ جاہِ ॥
ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
جِتُ پِنّجرےَ میرا سہُ وسیَے ماسُ ن تِدوُ کھاہِ ॥۹۲॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥
پھریدا گور نِمانھی سڈُ کرے نِگھرِیا گھرِ آئو ॥
ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥
سرپر میَتھیَے آونا مرنہُ ن ڈرِیاہُ ॥۹۳॥
ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੯੩॥
اینی لوئِنی دیکھدِیا کیتی چلِ گئی ॥
ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ ॥
پھریدا لوکاں آپو آپنھی میَے آپنھی پئی ॥۹۴॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ ॥੯੪॥
آپُ سوارہِ میَے مِلہِ میَے مِلِیا سُکھُ ہوئِ ॥
ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥

پھرِیدا جے تُوٗ میرا ہوِئے رہہ سبھُ جگُ تیرا ہوِئے = ۵۹=
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥
کنّدھی اُتیَے رُکھڑا کِچرکُ بنّنیَے دھیِرُ =
ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥
پھرِیدا کچیَے بھانڈیَے رکھیِئیَے کِچرُ تائی نیِرُ = ۶۹=
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੬॥
پھرِیدا مہل نِسکھنݨ رہِ گئے واسا آئِیا تل =
ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥

## (Page 1383) پنّنا ۳۸۳۱

گوٗراں سے نِمانئیا بہسنِ روٗہاں مل =
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥
آکھیِں سیکھا بنّدگی چلنݨُ اجُ کِ کل = ۷۹=
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥੯੭॥
پھرِیدا مئُتیَے دا بنّنا ایوےَ دِسیَے جِئُ دریِاوےَ ڈھاہا =
ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
اگیَے دوٗجکُ تپِیا سُنھیِئیَے ہوٗل پوےَ کاہاہا =
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥
اِکنا نوٗ سبھ سوٗجھی آئی اِکِ پھِردے ویپرواہا =
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥
امل جِ کیِتِیا دُنی وِچِ سے درگہ اوٗگاہا = ۸۹=
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥੯੮॥
پھرِیدا دریِاوےَ کنّنیَے بگُلا بیَٹھا کیل کرے =
ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
کیل کریدے ہنّجھ نوٗ اچِنّتے باج پئے =
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
باج پئے تِسُ رب دے کیلاں وِسریِیاں =
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
جوٗ منِ چِتِ ن چیتے سنِ سوٗ گالی رب کیِیاں = ۹۹=
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥

ساڈھے ترئے مݨ دیہُری چلیَے پانٔی انّݨ =
ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥
آئِئو بنّدا دُنی وِرچ وِرت آسؤُنٔی بنّݨ =
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ ॥
ملکل مئُت جاں آوسی سبھ درواجے بھنّݨ =
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥
رتنا پِیارِیا بھائِیاں اگیَے دِتا بنّݨ =
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ ॥
ویکھہُ بنّدا چلِیا چہُ جݨِیا دئے کنّݨ =
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ ॥
پھرِیدا امل رج کیِتے دُنی وِرچ درگہ آئے کنّم = ٠٠١=
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥
پھرِیدا ہئُو بلِہاری رتن پنّکھِیا جنّگلِ رجنّنا واسُ =
ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ ਜੰਗਲਿ ਜਿੰਨ੍ਹਾ ਵਾਸੁ ॥
ککرُ چگّݨ تھلِ وسݨ رب ن چھوڈݨ پاسُ = ١٠١=
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥
پھرِیدا رُت پھری وݨُ کنّبِیا پت جھڑے جھڑِ پاہِ =
ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ ॥
چارے کُنّڈا ڈھوُنّڈھِیاں رہݨُ رکتھائوُ ناہِ = ٢٠١=
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥੧੦੨॥
پھرِیدا پاڑِ پٹوُلا دھج کری کنّبلڑی پہِریئو =
ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
رجنی ویسی سہُ رملیَے سیئی ویس کریئو = ٣٠١=
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥
م : ٣ =
ਮ ੩ ॥
کائے پٹوُلا پاڑتی کنّبلڑی پہِریئے =
ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
نانک گھر ہی بیَٹھِیا سہُ رملیَے جے نیِئت راسِ کریئے = ۴٠١=
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥

م : ۵ ॥
ਮ ੫ ॥
پھرِیدا گربُ جِنا وڈِیائِیا دھنِ جوبنِ آگاہ ॥
ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
کھالی چلے دھنی سِئو ٹِبے جِئو میِہاہُ ॥۱۰۵॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥
پھرِیدا تِنا مکھ ڈراوݨے جِنا وِسارِئونُ نائو ॥
ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ایتھَے دکھ گھݨیریا اگَیے ٹھئُر ن ٹھائو ॥۱۰۶॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥੧੦੬॥
پھرِیدا پِچھل راتِ ن جاگِئوہِ جیِودڑو مُئِئوہِ ॥
ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
جے تَیے ربُ وِسارِیا ت ربِ ن وِسرِئوہِ ॥۱۰۷॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥
م : ۵ ॥
ਮ ੫ ॥
پھرِیدا کنّتُ رنّگاولا وڈا ویمُہتاجُ ॥
ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥
الہ سیتی رتِیا ایہُ سچاواں ساجُ ॥۱۰۸॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥
م : ۵ ॥
ਮ ੫ ॥
پھرِیدا دکھُ سکھُ اِکُ کرِ دِل تے لاہِ وِکارُ ॥
ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ ॥
الہ بھاوَے سو بھلا تاں لبھی دربارُ ॥۱۰۹॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ ॥੧੦੯॥
م : ۵ ॥
ਮ ੫ ॥
پھرِیدا دُنی وجائی وجدی تؤُں بھی وجہِ نالِ ॥
ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥

سوئی جیئو ن وجدا جِسُ الہُ کردا سار ॥۱۱۰॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥੧੧੦॥

م : ۵ ॥
ਮ ੫ ॥

پھرِیدا دِلُ رتا اِسُ دُنی سِئو دُنی ن کِتیَے کنّمِ ॥
ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ ॥

(Page 1384) پنّنا ۱۳۸۴

مِسل پھکیِرا گاکھڑی سُ پائیِئیَے پوُر کرنّمِ ॥۱۱۱॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ ॥੧੧੧॥

پہِلیَے پہرےَ پھُلڑا پھلُ بھی پچھا راتِ ॥
ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥

جو جاگنّن لہنّن سے سائی کنّنو داتِ ॥۱۱۲॥
ਜੋ ਜਾਗੰਨਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

داتی ساہِب سنّدیِیا کِیا چلیَے تِسُ نالِ ॥
ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥

اِکِ جاگنّدے نا لہنِ اِکنا سُتِیا دیئے اُٹھالِ ॥۱۱۳॥
ਇਕਿ ਜਾਗੰਦੇ ਨਾ ਲਹਨਿ ਇਕਨ੍ਹਾ ਸੁਤਿਆ ਦੇਇ ਉਠਾਲਿ ॥੧੧੩॥

ڈھوُڈھیدیِئے سُہاگ کوُ تئو تنِ کائی کور ॥
ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥

جِنا نائو سُہاگنھی تِنا جھاک ن ہور ॥۱۱۴॥
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥

سبر منّجھ کمانھ اے سبرُ کا نیِہنھو ॥
ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ ॥

سبر سنّدا بانھُ کھالکُ کھتا ن کری ॥۱۱۵॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥੧੧੫॥

سبر انّدرِ سابری تنُ ایوےَ جالینِ ॥
ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ ॥

ہونِ نجیِکِ کھُدائے دےَ بھیتُ ن کِسےَ دینِ ॥۱۱۶॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥

سبرُ ایہُ سُیائو جے توُں بنّدا دِڑُ کرہ =

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥

وِدھ تھِیوہ دریائو ٹُٹ ن تھِیوہ واہڑا = ۷۱۱=

ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥੧੧੭॥

پھرِیدا درویسی گاکھڑی چوپڑی پرِیت =

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥

اِکن کِنَیے چالیئیَے درویساوی رِیت = ۸۱۱=

ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥੧੧੮॥

تنُ تپیَے تنوُر جِئو بالنُ ہڈ بلنّ =

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲ ਨਿ੍ ॥

پیَری تھکاں سِر جُلاں جے موُں پِری مِلنّ = ۹۱۱=

ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲ ਨਿ੍ ॥੧੧੯॥

تنُ ن تپائے تنوُر جِئو بالنُ ہڈ ن بالِ =

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥

سِر پیَری کِیا پھیڑِیا انّدر پِری نِہالِ = ۰۲۱=

ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥੧੨੦॥

ہئو ڈھوُڈھیدی سجنا سجنُ میَڈے نالِ =

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥

نانک الکھُ ن لکھیِئیَے گُرمُکھ دیئے دِکھالِ = ۱۲۱=

ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥੧੨੧॥

ہنّسا دیکھ ترنّدِیا بگا آئِیا چائو =

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ ॥

ڈُب مُئے بگ بپُڑے سِرُ تل اُپر پائو = ۲۲۱=

ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੧੨੨॥

میَے جاݨیا وڈ ہنّسُ ہیَے تاں میَے کیِتا سنّگُ =

ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥

جے جاݨا بگُ بپُڑا جنم ن بھیڑی انّگُ = ۳۲۱=

ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥੧੨੩॥

کِیا ہنّسُ کِیا بگُلا جا کئو ندر دھرے =

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥

جے تِسُ بھاوئے نانکا کاگہُ ہنّسُ کرے = ۴۲۱=
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥੧੨੪॥
سرور پنّکھی ہیکڑو پھاہیوال پچاس =
ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥
اِہُ تنُ لہری گڈُ تھیا سچے تیری آس = ۵۲۱=
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥੧੨੫॥
کونُ سُ اکھرُ کونُ گُنُ کونُ سُ منِیا منّتُ =
ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
کونُ سُ ویسو ہئو کری جِتُ وسِ آوئے کنّتُ = ۶۲۱=
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥
نِونُ سُ اکھرُ کھونُ گُنُ جِہبا منِیا منّتُ =
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
اے ترۓ بھیٔنے ویس کرِ تاں وسِ آوی کنّتُ = ۷۲۱=
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥
مِت ہودی ہوئے اِیانا =
ਮਤਿ ਹੋਦੀ ਹੋਇ ਇਆਣਾ ॥
تان ہودے ہوئے نِتانا =
ਤਾਣ ਹੋਦੇ ਹੋਇ ਨਿਤਾਣਾ ॥
انہودے آپُ ونّڈائے =
ਅਣਹੋਦੇ ਆਪੁ ਵੰਡਾਏ ॥
کو ایسا بھگتُ سدائے = ۸۲۱=
ਕੋ ਐਸਾ ਭਗਤੁ ਸਦਾਏ ॥੧੨੮॥
اِکُ پھکا ن گالائے سبھنا میَے سچا دھنی =
ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥
ہِیائو ن کیہی ٹھاہِ مانک سبھ امولوے = ۹۲۱=
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥
سبھنا من مانِک ٹھاہنُ مؤُلِ مچانگوا =
ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
جے تئو پِریا دی سِک ہِیائو ن ٹھاہے کہی دا = ۰۳۱=
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥

اِکّ اوٗنکار سِت نامُ کرتا پُرکھُ نِربھئو نِرویَرُ اکال موٗرت اجوٗنی سیَبھں گُر پرسادِ ॥
੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

سوۓ سری مُکھباک مہلا ۵ ॥
ਸਵਯੇ ਸ੍ਰੀ ਮੁਖਬਾਕ ਮਹਲਾ ੫ ॥

آدِ پُرکھ کرتار کرن کارن سبھ آپے ॥
ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥

سرب رہئو بھرپوٗر سگل گھٹ رہئو بِیاپے ॥
ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥

باپتُ دیکھیِئیَے جگت جانیَے کئُنُ تیری گت سرب کی رکھا کرۓ آپے ہر پت ॥
ਬ ਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ਸਰਬ ਕੀ ਰਖ ਾ ਕਰੈ ਆਪੇ ਹਰਿ ਪਤਿ ॥

اِبناسی اِبگت آپے آپ اُتپت ॥
ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ॥

ایکیَے توٗہی ایکیَے ان ناہی تُم بھت ॥
ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ ॥

ہر انّتُ ناہی پاراوارُ کئُنُ ہیَے کرۓ بیِچارُ جگت پِتا ہیَے سرب پران کو ادھارُ ॥
ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥

جنُ نانکُ بھگتُ در تُل برہم سمسر ایک جیِہ کیا بکھانیَے ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥

ہاں کِ بل بل بل بل سد بلِہار ॥۱॥
ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੧॥

انّمرت پرواہ سر اتُل بھنڈار بھر پرۓ ہی تے پرۓ اپر اپار پر ॥
ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥

آپُنو بھاونُ کر منّترِ ن دوٗسرو دھر اوپت پرلوَ ایکیَے نِمکھ تُ گھر ॥
ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥

آن ناہی سمسر اُجیِیارو نِرمر کوٹ پراچھت جاہ نام لیِئے ہر ہر ॥
ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ॥

جنُ نانکُ بھگتُ در تُل برہم سمسر ایک جیِہ کیا بکھانیَے ॥
ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥

ہاں ک بل بل بل بل سد بلہار = ٢ =

ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੨॥

سگل بھون دھارے ایک تھیں کیئے بستھارے پور رہیو سرب مہ آپ ہیے نرارے =

ਸਗਲ ਭਵਨ ਧਾਰੇ ਏਕ ਥੇਂ ਕੀਏ ਬਿਸਥਾਰੇ ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਰਾਰੇ ॥

ہر گن ناہی انّت پارے جیئ جنّت سبھ تھارے سگل کو داتا ایکیے الکھ مرارے =

ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥



آپ ہی دھارن دھارے کدرت ہیے دیکھارے برن چہن ناہی مکھ ن مسارے =

ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥

جن نانک بھگت در تل برہم سمسر ایک جیہ کیا بکھانیے =

ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥

ہاں ک بل بل بل بل سد بلہار = ٣ =

ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੩॥

سرب گن ندھان کیمت ن گان دھان اوچے تے اوچو جانیجیے پربھ تیرو تھان =

ਸਰਬ ਗੁਣ ਨਿਧਾਨ  ਕੀਮਤਿ ਨ ਗ ਾਨ  ਧ ਾਨ  ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨ  ॥

من دھن تیرو پران ایکیے سوت ہیے جہان کون اپما دیئو بڈے تے بڈان =

ਮਨੁ ਧਨੁ ਤੇਰੋ ਪ੍ਰਾਨ  ਏਕੈ ਸੂਤਿ ਹੈ ਜਹਾਨ  ਕਵਨ ਉਪਮਾ ਦੇਉ ਬਡੇ ਤੇ ਬਡਾਨ  ॥

جانیے کئن تیرو بھیئو الکھ اپار دیئو اکل کلا ہیے پربھ سرب کو دھان =

ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨ  ॥

جن نانک بھگت در تل برہم سمسر ایک جیہ کیا بکھانیے =

ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥

ہاں ک بل بل بل بل سد بلہار = ٤ =

ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥੪॥

نرنّکار آکار اچھل پورن ابناسی =

ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥

ہرکھونّت آننّت روپ نرمل بگاسی =

ਹਰਖਵੰਤ ਆਨ ਤ ਰੂਪ ਨਿਰਮਲ ਬਿਗਾਸੀ ॥

گن گاوہ بیئنّت انّت اک تل نہی پاسی =

ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥

جا کئؤ ہوٓہِ کِرپال سُ جنُ پربھ تُمہِ مِلاسی =
ਜਾ ਕਉ ਹੋਂਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥

دھنّن دھنّن تے دھنّن جن جِہ کِرپالُ ہر ہر بھئیئو =
ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥

ہر گُرُ نانکُ جِن پرسِئیؤ سِ جنم مرن دُہ تھے رہِئیو =۵=
ਹਰਿ ਗੁਰੁ ਨਾਨਕੁ ਜਿਨ ਪਰਸਿਅਉ ਸਿ ਜਨਮ ਮਰਣ ਦੁਹ ਥੇ ਰਹਿਓ ॥੫॥

سِت سِت ہر سِت سِت ستے سِت بھنِیئیَے =
ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ ॥

دؤُسر آن ن اورُ پُرکھُ پئؤُراتنُ سُنِیئیَے =
ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥

انّمرتُ ہر کؤ نامُ لیَت من سبھ سُکھ پائے =
ਅੰਮ੍ਰਿਤੁ ਹਰਿ ਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥

جیہ رسن چاکھِئؤ تیہ جن تِرپت اگھائے =
ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥

جِہ ٹھاکُرُ سُپرسنّنُ بھئیؤ ستسنّگت تِہ پیارُ =
ਜਿਹ ਠਾਕੁਰੁ ਸੁਪ੍ਰਸੰਨੁ ਭਯੋ ਸਤਸੰਗਤਿ ਤਿਹ ਪਿਆਰੁ ॥

ہر گُرُ نانکُ جِن پرسِئؤ تِن سبھ کُل کیِئؤ اُدھارُ =٦=
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤਿਨ੍ ਸਭ ਕੁਲ ਕੀਓ ਉਧਾਰੁ ॥੬॥

سچُ سبھا دیِبانُ سچُ سچے پہِ دھرِئو =
ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥

سچیَے تکھت نِواسُ سچُ تپاوسُ کرِئو =
ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥

سچ سِرجِئو سنّسارُ آپ آبھُلُ ن بھُلئؤ =
ਸਚਿ ਸਿਰਜਿ ਉ ਸੰਸਾਰੁ ਆਪਿ ਆਭੁਲੁ ਨ ਭੁਲਉ ॥

رتن نامُ اپارُ کیِم نہُ پوئے امُلئؤ =
ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥

جِہ کِرپالُ ہوئیئو گوُبِنّدُ سرب سُکھ تِنہُوُ پائے =
ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ ਸਰਬ ਸੁਖ ਤਿਨਹੂ ਪਾਏ ॥

ہر گُرُ نانکُ جِن پرسِئؤ تے بہُڑ پھِر جوُن ن آئے =٧=
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥੭॥

کونُ جوگُ کئُنُ گانُ دھانُ کون بِدھ اُستِت کریئِیے ॥
ਕਵਨੁ ਜੋਗੁ ਕਉਨੁ ਗ ਾਨੁ ਧ ਾਨੁ ਕਵਨ ਬਿਧਿ ਉਸ£ਤਿ ਕਰੀਐ ॥
سِدھ سادِھک تیتیِس کوٗرِ تِرُ کیِم ن پریِئِیے ॥
ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥
برہمادِک سنکادِ سیکھ گُن انّتُ ن پائے ॥
ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਇ ॥
اگہُ گہِئو نہی جائے پوٗرِ سرب رہِئو سمائے ॥
ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਇ ॥
جِہ کاٹی سِلک دزال پربھِ سیئے جن لگے بھگتے ॥
ਜਿਹ ਕਾਟੀ ਸਿਲਕ ਦਯਾਲ ਪ੍ਰਭਿ ਸੇਇ ਜਨ ਲਗੇ ਭਗਤੇ ॥
ہرِ گُرُ نانکُ جِن پرسِئو تے اِت اُت سدا مُکتے ॥ ۸॥
ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਇਤ ਉਤ ਸਦਾ ਮੁਕਤੇ ॥੮॥
پربھ داتئو داتار پرِئو جاچکُ اِکُ سرنا ॥
ਪ੍ਰਭ ਦਾਤਉ ਦਾਤਾਰ ਪਰਿ ਉ ਜਾਚਕੁ ਇਕੁ ਸਰਨਾ ॥
مِلیَے دانُ سنّت رین جیہ لگِ بھئُجلُ ترنا ॥
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ ॥
بِنت کرئو ارداس سُنہُ جے ٹھاکُر بھاوے ॥
ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥

## پنّنا ۱۳۸۷ (Page 1387)

دیہُ درسُ مِن چائو بھگت اِہُ منُ ٹھہراوے ॥
ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥
بلِئو چراگُ انّدھار مہِ سبھ کلِ اُدھری اِک نام دھرم ॥
ਬਲਿਓ ਚਰਾਗੁ ਅੰਧ ਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
پرگٹُ سگل ہرِ بھون مہِ جنُ نانکُ گُرُ پار برہم ॥ ۹॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥੯॥
سوۓ سری مکھباک مہلا ۵
ਸਵਯੇ ਸ੍ਰੀ ਮੁਖਬਾਕ ਮਹਲਾ ੫
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

کاچی دیہہ مۄہ پھُنِ باںدھی سٹھ کٹھۄر کُچیِل کُگِیانی ॥
ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥
دھاوت بھ٘رمت رہنُ نہی پاوت پاربرہم کی گتِ نہی جانی ॥
ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥
جۄبن رۄُپ مائِیا مد ماتا بِچرت بِکل بڈۄَ ابھِمانی ॥
ਜੋਬਨ ਰੂਪ ਮਾਇਆ ਮਦ ਮਾਤਾ ਬਿਚਰਤ ਬਿਕਲ ਬਡੌ ਅਭਿਮਾਨੀ ॥
پر دھن پر اپواد نارِ نِنّدا زہ میِٹھی جیِئ ماہِ ہِتانی ॥
ਪਰ ਧਨ ਪਰ ਅਪਵਾਦ ਨਾਰਿ ਨਿੰਦਾ ਯਹ ਮੀਠੀ ਜੀਅ ਮਾਹਿ ਹਿਤਾਨੀ ॥
بلبنّچ چھپِ کرت اُپاوا پیکھت سُنت پ٘ربھ انّترجامی ॥
ਬਲਬੰਚ ਛਪਿ ਕਰਤ ਉਪਾਵਾ ਪੇਖਤ ਸੁਨਤ ਪ੍ਰਭ ਅੰਤਰਜਾਮੀ ॥
سیِل دھرم دزا سُچ ناسِت آئِئو سرنِ جیِئ کے دانی ॥
ਸੀਲ ਧਰਮ ਦਯਾ ਸੁਚ ਨਾਸਿ£ ਆਇਓ ਸਰਨਿ ਜੀਅ ਕੇ ਦਾਨੀ ॥
کارن کرن سمرتھ سِریِدھر راکھِ لیہُ نانک کے سُیامی ॥۱॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ ॥੧॥
کیِرتِ کرن سرن منمۄہن جۄہن پاپ بِدارن کئُ ॥
ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ਕਉ ॥
ہرِ تارن ترن سمرتھ سبھیَے بِدھِ کُلہ سمۄُہ اُدھارن سئُ ॥
ਹਰਿ ਤਾਰਨ ਤਰਨ ਸਮਰਥ ਸਭੈ ਬਿਧਿ ਕੁਲਹ ਸਮੂਹ ਉਧਾਰਨ ਸਉ ॥
چِت چیتِ اچیت جانِ ستسنّگتِ بھرم انّدھیر مۄہِئو کت دھنّئُ ॥
ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ ॥
مۄُرت گھری چسا پلُ سِمرن رام نامُ رسنا سنّگِ لئُ ॥
ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ ॥
ہۄچھئو کاجُ الپ سُکھ بنّدھن کۄٹِ جنّنم کہا دُکھ بھنّئُ ॥
ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨ ਮ ਕਹਾ ਦੁਖ ਭੰਉ ॥
سِکھا سنّت نامُ بھجُ نانک رام رنّگِ آتم سِئُ رنّئُ ॥۲॥
ਸਿਖ ' ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥੨॥
رنّچک ریت کھیت تنِ نِرمِت دُرلبھ دیہہ سوارِ دھری ॥
ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ ॥
کھان پان سۄدھے سُکھ بھُنّچت سنّکٹ کاٹِ بِپتِ ہری ॥
ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥

مات پِتا بھائی ارُ بنّدھپ بُوجھن کی سبھ سُوجھ پری ॥
ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥
بردھمان ہوٚوت دِن پ٘رت نِت آوت نِکٹ بِکھنّم جری ॥
ਬਰਧਮਾਨ ਹੋਵਤ ਦਿਨ ਪ੍ਰਤਿ ਨਿਤ ਆਵਤ ਨਿਕਟਿ ਬਿਖੰਮ ਜਰੀ ॥
رے گُن ہین دین مائِیا کِرم سِمر سُیامی ایک گھری ॥
ਰੇ ਗੁਨ ਹੀਨ ਦੀਨ ਮਾਇਆ ਕ੍ਰਿਮ ਸਿਮਰਿ ਸੁਆਮੀ ਏਕ ਘਰੀ ॥
کرُ گہِ لیہُ کِرپال کِرپا نِدھ نانک کاٹ بھرنّم بھری ॥۳॥
ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ ਨਾਨਕ ਕਾਟਿ ਭਰੰਮ ਭਰੀ ॥੩॥
رے من مُوس بِلا مہِ گربت کرتب کرت مہاں مُگھناں ॥
ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ ॥
سنّپت دوٚل جھوٚل سنّگ جھُولت مائِیا مگن بھ٘رمت گھُگھنا ॥
ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥
سُت بنِتا ساجن سُکھ بنّدھپ تا سِئو موٚہُ بڈھِئو سُ گھنا ॥
ਸੁਤ ਬਨਿਤਾ ਸਾਜਨ ਸੁਖ ਬੰਧਪ ਤਾ ਸਿਉ ਮੋਹੁ ਬਢਿਓ ਸੁ ਘਨਾ ॥
بوٚئِئو بیجُ اہں مم انّکُرُ بیتت اَئُدھ کرت اگھناں ॥
ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾਂ ॥
مِرتُ منّجار پسار مُکھُ نِرکھت بھُنّچت بھُگت بھُوکھ بھُکھنا ॥
ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ ਭੁੰਚਤ ਭੁਗਤਿ ਭੂਖ ਭੁਖਨਾ ॥
سِمر گُپال دئِیال ستسنّگت نانک جگُ جانت سُپنا ॥۴॥
ਸਿਮਰਿ ਗੁਪਾਲ ਦਇਆਲ ਸਤਸੰਗਤਿ ਨਾਨਕ ਜਗੁ ਜਾਨਤ ਸੁਪਨਾ ॥੪॥



دیہ ن گیہ ن نیہ ن نیِتا مائِیا مت کہا لئو گارہُ ॥
ਦੇਹ ਨ ਗੇਹ ਨ ਨੇਹ ਨ ਨੀਤਾ ਮਾਇਆ ਮਤ ਕਹਾ ਲਉ ਗਾਰਹੁ ॥
چھتر ن پتر ن چئُر ن چاور بہتی جات رِدے ن بچارہُ ॥
ਛਤ੍ਰ ਨ ਪਤ੍ਰ ਨ ਚਉਰ ਨ ਚਾਵਰ ਬਹਤੀ ਜਾਤ ਰਿਦੈ ਨ ਬਿਚਾਰਹੁ ॥
رتھ ن اسو ن گج سِنّگھاسن چھِن مہِ تِیاگت نانگ سِدھارہُ ॥
ਰਥ ਨ ਅਸ  ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥
سُور ن بیِر ن میِر ن کھانم سنّگ ن کوئُو د٘رسٹ نِہارہُ ॥
ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥

کوٹ ن اوٹ ن کوس ن چھوٹا کرت بکار دوئو کر جھارہُ =
ਕੋਟ ਨ ਓਟ ਨ ਕੋਸ ਨ ਛੋਟਾ ਕਰਤ ਬਿਕਾਰ ਦੋਊ ਕਰ ਝਾਰਹੁ ॥
مِتر ن پُتر کلتر ساجن سکھ اُلٹت جات برکھ کی چھانرہُ =
ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ ਉਲਟਤ ਜਾਤ ਬਿਰਖ ਕੀ ਛਾਂਰਹੁ ॥
دین دزال پُرکھ پربھ پوُرن چھن چھن سمرہُ اگم اپارہُ =
ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥
سرِیپت ناتھ سرن نانک جن ہے بھگونّت کرپا کر تارہُ = ۵ =
ਸ੍ਰੀਪਤਿ ਨਾਥ ਸਰਣਿ ਨਾਨਕ ਜਨ ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥੫॥
پران مان دان مگ جوہن ہیتُ چیتُ دے لے لے پاری =
ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ ॥
ساجن سین میت سُت بھائی تاہوُ تے لے رکھی نراری =
ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ ॥
دھاون پاون کوُر کماون اہ بدھ کرت اؤدھ تن جاری =
ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ ॥
کرم دھرم سنّجم سُچ نیما چنّچل سنّگ سگل بدھ ہاری =
ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ ॥
پسُ پنّکھی برکھ استھاور بہُ بدھ جون بھرمئو ات بھاری =
ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥
کھنُ پلُ چسا نامُ نہی سمرئو دینا ناتھ پرانپت ساری =
ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ ॥
کھان پان میٹھ رس بھوجن انّت کی بار ہوت کت کھاری =
ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ ॥
نانک سنّت چرن سنّگ اُدھرے ہور مائیا مگن چلے سبھ ڈاری = ٦ =
ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥੬॥
برہمادک سو چھنّد مُنیسُر رسک رسک ٹھاکُر گُن گاوت =
ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥
اِنّدر مُننّدر کھوجتے گورکھ دھرن گگن آوت پھُن دھاوت =
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ ਗਗਨ ਆਵਤ ਫੁਨਿ ਧਾਵਤ ॥
سدھ منکھ دیو ارُ دانو اِکُ تلُ تا کو مرمُ ن پاوت =
ਸਿਧ ਮਨੁਖ  ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥

پرئ پربھ پریت پریم رس بھگتی ہر جن تا کیَے درس سماوت ॥
ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ ॥
تسہِ تیاگ آن کئو جاچہِ مکھ دنّت رسن سگل گھسِ جاوت ॥
ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥
رے من مؤڑ سمرِ سکھداتا نانک داس تُجھہِ سمجھاوت ॥۷॥
ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥੭॥
مائِیا رنگ برنگ کرت بھرم مؤہ کیَے کوُپ گُبار پرئو ہیَے ॥
ਮਾਇਆ ਰੰਗ ਬਿਰੰਗ ਕਰਤ ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥
ایتا گبُ اکاسِ ن ماوت بسٹا است کرم اُدرُ بھرئو ہیَے ॥
ਏਤਾ ਗਬੁ ਅਕਾਸਿ ਨ ਮਾਵਤ ਬਿਸਟਾ ਅਸ£ ਕਿ□ਮਿ ਉਦਰੁ ਭਰਿਓ ਹੈ ॥
دہ دس دھائے مہا بکھیا کئو پر دھن چھین اگیان ہرئو ہیَے ॥
ਦਹ ਦਿਸ ਧਾਇ ਮਹਾ ਬਿਖਿਆ ਕਉ ਪਰ ਧਨ ਛੀਨਿ ਅਗਿਆਨ ਹਰਿਓ ਹੈ ॥
جوبن بیت جرا روگ گرسئو جمدوُتن ڈنّ مرتُ مرئو ہیَے ॥
ਜੋਬਨ ਬੀਤਿ ਜਰਾ ਰੋਗਿ ਗ੍ਰਸਿਓ ਜਮਦੂਤਨ ਡੰਨੁ ਮਿਰਤੁ ਮਰਿਓ ਹੈ ॥
انک جون سنّکٹ نرک بھُنّچت ساسن دوُکھ گرت گرئو ہیَے ॥
ਅਨਿਕ ਜੋਨਿ ਸੰਕਟ ਨਰਕ ਭੁੰਚਤ ਸਾਸਨ ਦੂਖ ਗਰਤਿ ਗਰਿਓ ਹੈ ॥
پریم بھگت اُدھرہ سے نانک کر کرپا سنّتُ آپ کرئو ہیَے ॥۸॥
ਪ੍ਰੇਮ ਭਗਤਿ ਉਧਰਹਿ ਸੇ ਨਾਨਕ ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥੮॥
گُن سموُہ پھل سگل منؤرتھ پوُرن ہوئی آس ہماری ॥
ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥
اؤکھدھ منّتر تنّتر پر دکھ ہر سرب روگ کھنڈّن گُنکاری ॥
ਅਉਖਧ ਮੰਤ੍ਰ ਤੰਤ੍ਰ ਪਰ ਦੁਖ ਹਰ ਸਰਬ ਰੋਗ ਖੰਡਣ ਗੁਣਕਾਰੀ ॥



کام کرودھ مد متسر ترسنا بنس جاہ ہر نامُ اُچاری ॥
ਕਾਮ ਕ□ੋਧ ਮਦ ਮਤਸਰ ਤ੍ਰਿਸਨਾ ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥
اسنان دان تاپن سُچ کریا چرن کمل ہردئے پربھ دھاری ॥
ਇਸਨਾਨ ਦਾਨ ਤਾਪਨ ਸੁਚਿ ਕਿਰਿਆ ਚਰਣ ਕਮਲ ਹਿਰਦੈ ਪ੍ਰਭ ਧਾਰੀ ॥
ساجن میت سکھا ہر بنّدھپ جیئ دھان پربھ پران ادھاری ॥
ਸਾਜਨ ਮੀਤ ਸਖਾ ਹਰਿ ਬੰਧਪ ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥

اوٹ گہی سُیامی سمرتھہ نانک داس سدا بلہاری ॥੯॥
ਓਟ ਗਹੀ ਸੁਆਮੀ ਸਮਰਥਹ ਨਾਨਕ ਦਾਸ ਸਦਾ ਬਲਿਹਾਰੀ ॥੯॥
آودھ کٹِیئو ن جات پریم رس چرن کمل سنّگ ॥
ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥
داونِ بنّدھئو ن جات بِدھے من درس مگ ॥
ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥
پاوک جرِئو ن جات رہِئو جن دھوُرِ لگ ॥
ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥
نیِرُ ن ساکسِ بورِ چلہِ ہرِ پنّتھِ پگ ॥
ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥
نانک روگ دوکھ اگھ موہ چھِدے ہرِ نام کھگ ॥۱॥۱۰॥
ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥੧॥੧੦॥
اُدمُ کرِ لاگے بہُ بھاتی بِچرہِ انِک ساستر بہُ کھٹوُیا ॥
ਉਦਮੁ ਕਰਿ ਲਾਗੇ ਬਹੁ ਭਾਤੀ ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥
بھسم لگائِ تیِرتھ بہُ بھرمتے سوُکھم دیہ بنّدھہِ بہُ جٹوُیا ॥
ਭਸਮ ਲਗਾਇ ਤੀਰਥ ਬਹੁ ਭ੍ਰਮਤੇ ਸੂਖਮ ਦੇਹ ਬੰਧਹਿ ਬਹੁ ਜਟੂਆ ॥
بِنُ ہرِ بھجن سگل دُکھ پاوت جِئُ پریم بڈھائِ سوُت کے ہٹوُیا ॥
ਬਿਨੁ ਹਰਿ ਭਜਨ ਸਗਲ ਦੁਖ ਪਾਵਤ ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥
پوُجا چکر کرت سومپاکا انِک بھاںتِ تھاٹہِ کرِ تھٹوُیا ॥۲॥۱۱॥۲۰॥
ਪੂਜਾ ਚਕ੍ਰ ਕਰਤ ਸੋਮਪਾਕਾ ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥੨੦॥
سوئیئے مہلے پہِلے کے ۱
ਸਵਈਏ ਮਹਲੇ ਪਹਿਲੇ ਕੇ ੧
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
اِک منِ پُرکھُ دھِیائِ بردراتا ॥
ਇਕ ਮਨਿ ਪੁਰਖੁ ਧਿਆਇ ਬਰਦਾਤਾ ॥
سنّت سہارُ سدا بِکھِیاتا ॥
ਸੰਤ ਸਹਾਰੁ ਸਦਾ ਬਿਖਿਆਤਾ ॥
تاسُ چرن لے رِدےَ بساوئُ ॥
ਤਾਸੁ ਚਰਨ ਲੇ ਰਿਦੈ ਬਸਾਵਉ ॥

تئؤ پرم گرُؤ نانک گن گاوئؤ = ا=

ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧॥

گاوئؤ گن پرم گرُؤ سکھ ساگر درُت نِوارن سبد سرے =

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥

گاوہِ گنّبھیِر دھیِر مت ساگر جۄگی جنّگم دِھیانُ دھرے =

ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥

گاوہِ اِنّدرادِ بھگت پرہِلادِک آتم رسُ جِن جانِئؤ =

ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥

کبِ کل سُجسُ گاوئؤ گر نانک راجُ جۄگُ جِن مانِئؤ = ٢=

ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥

گاوہِ جنکادِ جگت جۄگیسرُ ہر رس پۄُرن سرب کلا =

ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥

گاوہِ سنکادِ سادھ سِدھادِک مُن جن گاوہِ اچھل چھلا =

ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥

گاوے گن دھۄمُ اٹل منڈّلوۓ بھگت بھائے رسُ جانِئؤ =

ਗਾਵੈ ਗੁਣ ਧੋਮੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥

کبِ کل سُجسُ گاوئؤ گر نانک راجُ جۄگُ جِن مانِئؤ = ٣=

ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੩॥

گاوہِ کپِلادِ آدِ جۄگیسرُ اپرنّپر اوتار ورۄ =

ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥

گاوے جمدگن پرسرامیسرُ کر کٹھارُ رگھُ تیجُ ہرِئو =

ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥

اُدھو اکرنّرُ بِدرُ گن گاوے سرباتمُ جِن جانِئؤ =

ਉਧੌ ਅਕ□×ਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥

کبِ کل سُجسُ گاوئؤ گر نانک راجُ جۄگُ جِن مانِئؤ = ٤=

ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੪॥

(Page 1390) ۰۹۳۱ پنّنا

گاوہِ گن برن چارِ کھٹ درسن برہمادِک سِمرنّتھ گنا =

ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ ॥

گاوۓ گݨ سیسُ سہس ࿠جہبا رس آدِ انّت ࿠لو لا࿠گ دھُنا ॥
ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ ॥
گاوۓ گݨ مہادیئو بیَراگی جِنِ دھیان نِرنّتر جاݨئو ॥
ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥
کبِ کل سُجسُ گاوئو گُر نانک راجُ جوگُ جِنِ ماݨئو ॥۵॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੫॥
راجُ جوگُ ماݨئو بسئو نِرویَرُ رِدنّتر ॥
ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥
سرِسٹِ سگل اُدھری نامِ لے ترِئو نِرنّتر ॥
ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥
گݨ گاوہِ سنکادِ آدِ جنکادِ جگہ لگِ ॥
ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥
دھنّنِ دھنّنِ گُرُ دھنّنِ جنمُ سکرتھُ بھلوَ جگِ ॥
ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥
پاتال پُری جیَکار دھُنِ کبِ جن کل وکھاݨئو ॥
ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥
ہرِ نام رسِک نانک گُر راجُ جوگُ تیَے ماݨئو ॥۶॥
ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥੬॥
ستجُگِ تیَے ماݨئو چھلِئو بلِ باون بھائِئو ॥
ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
تریتیَے تیَے ماݨئو رامُ رگھوںسُ کہائِئو ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
دُیاپُرِ کرسن مُرارِ کنّسُ کرتارتھُ کیِئو ॥
ਦੁਆਪੁਰਿ ਕਿ□ਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
اُگرسیَݨ کئو راجُ ابھیَے بھگتہ جن دیِئو ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
کلِجُگِ پرماݨُ نانک گُرُ انّگدُ امرُ کہائِئو ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
سری گُروُ راجُ ابِچلُ اٹلُ آدِ پُرکھِ پھُرمائِئو ॥۷॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥

گُݨ گاوئے رِوداسُ بھگتُ جیَدیو ترِلوچن ॥
ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥
ناما بھگتُ کبیرُ سدا گاوہِ سم لوچن ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥
بھگتُ بینِ گُݨ روئے سہجِ آتم رنّگُ مانٔیَے ॥
ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥
جوگ دِھیانِ گُر گیانِ بِنا پربھ اورُ ن جانٔیَے ॥
ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥
سکھدیئو پریکھت گُݨ روئے گوتم رِکھ جسُ گائِئو ॥
ਸੁਖਦੇਉ ਪਰੀਖ ਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥
کبِ کل سُجسُ نانک گُر نِت نوتنُ جگِ چھائِئو ॥ ۸॥
ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥੮॥
گُݨ گاوہِ پاتالِ بھگت ناگادِ بھُجنّگم ॥
ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ ॥
مہادیئو گُݨ روئے سدا جوگی جتِ جنّگم ॥
ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥
گُݨ گاوئے مُنِ باسُ جِنِ بید باکرݨ بیچارِئ ॥
ਗੁਣ ਗਾਵੈ ਮੁਨਿ ਬ ਾਸੁ ਜਿਨਿ ਬੇਦ ਬ ਾਕਰਣ ਬੀਚਾਰਿਅ ॥
برہما گُݨ اُچرئے جِنِ ہکِم سبھ سِرسٹ سوارِیئ ॥
ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥
برہمنّڈ کھنّڈ پوُرن برہمُ گُݨ نِرگُݨ سم جانِٔئو ॥
ਬ੍ਰਹਮੰਡ ਖੰਡ ਪੂਰਨ ਬ੍ਰਹਮੁ ਗੁਣ ਨਿਰਗੁਣ ਸਮ ਜਾਣਿਓ ॥
جپُ کل سُجسُ نانک گُر سہجُ جوگُ جِنِ مانِٔئو ॥ ۹॥
ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ ॥੯॥
گُݨ گاوہِ نو ناتھ دھنّنِ گُرُ ساچِ سمائِئو ॥
ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥
ماندھاتا گُݨ روئے جین چکروئے کہائِئو ॥
ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥
گُݨ گاوئے بلِ رائو سپت پاتالِ بسنّتوَ ॥
ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ ॥

بھرتھر گُن اُچرے سدا گر سنّگ رہنتّوَ ॥
ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੌ ॥
دؤُربا پرؤُرئو انّگرے گر نانک جسُ گائِئو ॥
ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥
کِب کل سُجسُ نانک گر گھٹِ گھٹِ سہج سمائِئو ॥١٠॥
ਕਬਿ ਕਲ ਸੁਜਸੁ ਨਾਨਕ ਗੁਰ ਘਟਿ ਘਟਿ ਸਹਜਿ ਸਮਾਇਓ ॥੧੦॥

(Page 1391) پنّنا ١٣٩١

سوئیئے مہلے دؤُجے کے ٢
ਸਵਈਏ ਮਹਲੇ ਦੂਜੇ ਕੇ ੨
اِکّ اؤنّکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سئی پُرکھُ دھنّنُ کرتا کارن کرتارُ کرن سمرتھو ॥
ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥
ستِگُرؤُ دھنّنُ نانکُ مستِک تُم دھرِئو جِنِ ہتھو ॥
ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥
ت دھرِئو مستِک ہتھُ سہج اِمِئو وُٹھئو چھجِ سُر نر گن مُنِ بوہِز اگاجِ ॥
ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥
مارِئو کنّٹکُ کالُ گرجِ دھاوتُ لیِئو برجِ پنّچ بھؤُت ایک گھرِ راکھِ لے سمج ॥
ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥
جگُ جیِتئو گر دُیارِ کھیلہِ سمت سارِ رتھُ اُنمنِ لِو راکھ نِرنّکارِ ॥
ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥
کہُ کیِرتِ کل سہار سپت دیِپ مجھار لہنا جگتر گُرُ پرسِ مُرارِ ॥١॥
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੧॥
جا کی دِرسٹِ انّمرت دھار کالکھ کھنِ اُتار تِمر اگ ن جاہِ درس دُیار ॥
ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥
اؤئے جُ سیوہِ سبدُ سارُ گاکھڑی بِکھم کار تے نر بھو اُتارِ کیِئے نِربھار ॥
ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥
ستسنّگتِ سہج سارِ جاگیِلے گر بیِچارِ نِنّمری بھؤُت سدیِو پرم پیارِ ॥
ਸਤਸੰਗਤਿ ਸਹਜ ਸਾਰਿ ਜਾਗੀਲੇ ਗੁਰ ਬੀਚਾਰਿ ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥

کہُ کیِرتِ کل سہار سپت دیِپ مجھار لہݨا جگترُ گرُ پرسِ مُرارِ = ۲ =
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੨॥
تَیِ تئُو دِرڑِئو نامُ اپارُ بِمل جاسُ بِتھارُ سادِھک سِدھ سُجن جیِیا کو ادھارُ =
ਤੈ ਤਉ ਦ੍ਰਿੜਿਓ ਨਾਮੁ ਅਪਾਰੁ ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥
تُوُ تا جنِک راجا اءُتارُ سبدُ سنّسارِ سارُ رہہِ جگتر جل پدم بیِچار =
ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ ॥
کلِپ ترُ روگ بِدارُ سنّسار تاپ نِوارُ آتما ترِبِدھ تیرےَ ایک لِو تار =
ਕਲਿਪ ਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ ਆਤਮਾ ਤ੍ਰਿਬਿਧਿ ਤੇਰੈ ਏਕ ਲਿਵ ਤਾਰ ॥
کہُ کیِرتِ کل سہار سپت دیِپ مجھار لہݨا جگترُ گرُ پرسِ مُرارِ = ۳ =
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥
تَیِ تا ہدرتھِ پائِئو مانُ سیوِیا گرُ پروانُ سادھِ اجگرُ جِنِ کیِیا اُنمانُ =
ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥
ہرِ ہرِ درس سمان آتما ونّتگِیان جاݨیِئ اکل گتِ گر پروان =
ਹਰਿ ਹਰਿ ਦਰਸ ਸਮਾਨ ਆਤਮਾ ਵੰਤਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ ॥
جا کی دِرسٹِ اچل ٹھاݨ بِمل بُدھِ سُتھان پہِرِ سیِل سناہُ سکتِ بِدارِ =
ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥
کہُ کیِرتِ کل سہار سپت دیِپ مجھار لہݨا جگترُ گرُ پرسِ مُرارِ = ۴ =
ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੪॥
دِرسٹِ دھرت تم ہرن دہن اگھ پاپ پرناسن =
ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥
سبد سُور بلونّت کام ارُ کرودھ بِناسن =
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥
لوبھ موہ وسِ کرݨ سرݨ جاچِک پرتِپالݨ =
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥
آتم رت سنّگرہݨ کہݨ انّمرت کل ڈھالݨ =
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥
ستِگرُو کل ستِگر تِلکُ ستِ لاگَیِ سو پَیِ ترےَ =
ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥
گرُ جگت پھرݨسیِہ انّگرئو راجُ جوگُ لہݨا کرےَ = ۵ =
ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥੫॥

سدا اکل لو رہیَے کرن سئو اِچھا چارہ ॥
ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ ॥
درُم سپُور جئو نوےَ کھوےَ کسُ بمل بیچارہ ॥
ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥
اِہیَے تتُ جانِئو سرب گت الکھُ بڈانی ॥
ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ ॥
سہج بھائے سنّچئو کرن انمرت کل بانی ॥
ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ ॥
گر گم پرمانُ تیَے پائِئو ستُ سنّتوکھُ گراہج لئَوَ ॥
ਗੁਰ ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ ॥
ہر پرسئو کلُ سمُلوےَ جن درسنُ لہنے بھئَوَ ॥ ٦॥
ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥੬॥
من بساسُ پائِئو گہر گہُ ہدرتھ دیئو ॥
ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ ॥
گرل ناسُ تن نٹھئو امئو انترگت پیئو ॥
ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰਗਤਿ ਪੀਓ ॥
ردِ بگاسُ جاگئو الکھ کل دھری جگنّتر ॥
ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ ਜੁਗੰਤਰਿ ॥
ستگرُ سہج سمادھ روئو سامان نرنّتر ॥
ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ ॥
اُدارئو چت دارد ہرن پکھنّتہ کلمل ترسن ॥
ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ ॥
سد رنّگ سہج کلُ اُچرےَ جسُ جنّپئو لہنے رسن ॥ ٧॥
ਸਦ ਰੰਗਿ ਸਹਜਿ ਕਲੁ ਉਚਰੈ ਜਸੁ ਜੰਪਉ ਲਹਣੇ ਰਸਨ ॥੭॥
نامُ اوکھدھُ نامُ آدھارُ ارُ نامُ سمادھ سکھُ سدا نام نیسانُ سوہیَے ॥
ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ ॥
رنّگ رتَوَ نام سئو کل نامُ سُر نرہ بوہیَے ॥
ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ ॥

نام پرسُ جنِ پائِئو ستُ پرگٹِئو روِ لوئِے ॥

ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ ॥

درسنِ پرسِئِیَے گُرُوُ کَیِے اٹھسٹھِ مجنُ ہوئِے ॥۸॥

ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥੮॥

سچُ تیِرتھُ سچُ اِسنانُ ارُ بھوجنُ بھائُو سچُ سدا سچُ بھاکھںّتُ سوہَیِے ॥

ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ ਸਦਾ ਸਚੁ ਭਾਖੰਤੁ ਸੋਹੈ ॥

سچُ پائِئو گُر سبدِ سچُ نامُ سںّگتی بوہَیِے ॥

ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ ॥

جِسُ سچُ سںّجمُ ورتُ سچُ کبِ جن کل وکھاݨُ ॥

ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ ॥

درسنِ پرسِئِیَے گُرُوُ کَیِے سچُ جنمُ پرواݨُ ॥۹॥

ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ ॥੯॥

امِئ د٘رِسٹِ سُبھ کرَیِ ہرَیِ اگھ پاپ سکل مل ॥

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥

کام کروُدھ ارُ لوبھ موہ وسِ کرَیِ سبھَیِے بل ॥

ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥

سدا سُکھُ منِ وسَیِے دُکھُ سںّسارہ کھووَیِ ॥

ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥

گُرُ نو نِدھِ دریِائُو جنم ہم کالکھ دھووَیِ ॥

ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥

سُ کہُ ٹل گُرُ سیوِئِیَے اہِنِسِ سہجِ سُبھائِے ॥

ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥

درسنِ پرسِئِیَے گُرُوُ کَیِے جنم مرݨ دُکھُ جائِے ॥۱۰॥

ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥

سوئِیَے مہلے تیِجے کے ۳

ਸਵਈਏ ਮਹਲੇ ਤੀਜੇ ਕੇ ੩

اِکّ اوئںکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

سوئی پُرکھُ سِورِ ساچا جا کا اِکُ نامُ اچھلُ سںّسارے ॥

ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥

ِجن بھگت بھوجل تارے ِسمرہُ سوئی نامُ پردھانُ =
ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥
ِتتُ نامِ رِسکُ نانکُ لہنا تھپِئو جین سرب ِسدھی =
ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥
کوِ جن کل سبُدھی کیِرت جن امرداس ِبستریِزا =
ਕਵਿ ਜਨ ਕਲ  ਸਬੁਧੀ ਕੀਰਤਿ ਜਨ ਅਮਰਦਾਸ ਬਿਸ£ਰੀਯਾ ॥
کیِرت روِ ِکرنِ پرگٹ سنّسارہ ساکھ ترۄور مولسرا =
ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲਸਰਾ ॥
اُترِ دِکھنہِ پبُ ارُ پسچِم جیَے جیَے کارُ جپنّتھ نرا =
ਉਤਰਿ ਦਖਿਣਹਿ ਪੁਬਿ ਅਰੁ ਪਸ□ਮਿ ਜੈ ਜੈ ਕਾਰੁ ਜਪੰਥਿ ਨਰਾ ॥

(Page 1393) ۳۹۳۱ پنّنا

ہرِ نامُ رسنِ گُرمُکھ بردازئو اُلٹ گنّگ پسچِم دھرِیا =
ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸ□ਮਿ ਧਰੀਆ ॥
سوئی نامُ اچھلُ بھگتہ بھو تارنُ امرداس گُر کئو پھُرِیا = ا=
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੧॥
ِسمرہِ سوئی نامُ جکھ ارُ ِکنّنر سادِھک ِسدھ سمادِھ ہرا =
ਸਿਮਰਹਿ ਸੋਈ ਨਾਮੁ ਜਖ  ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥
ِسمرہِ نکھتر اور دھرۡ منّڈل ناردادِ پرہلادِ ورا =
ਸਿਮਰਹਿ ਨਖ ਤ੍ਰ ਅਵਰ ਧ੍× ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥
سسیِئرُ ارُ سوُرُ نامُ اُلاسہِ سیَل لوئ ِجن اُدھرِیا =
ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ ਸੈਲ ਲੋਅ ਜਿਨਿ ਉਧਰਿਆ ॥
سوئی نامُ اچھلُ بھگتہ بھو تارنُ امرداس گُر کئو پھُرِیا = ٢=
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੨॥
سوئی نامُ ِسورِ نو ناتھ ِنرنّجنُ ِسو سنکادِ سمُدھرِیا =
ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥
چوراسیِہ ِسدھ بُدھ ِجتُ راتے انّبریک بھوجلُ ترِیا =
ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥
اُدھئو اکرنّرُ ِتلوچنُ ناما کلِ کبیِر ِکلوِکھ ہرِیا =
ਉਧਉ ਅਕ□×ਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥

سوئی نامُ اچھلُ بھگتہ بھو تارنُ امرداس گر کئو پھُریا ॥۳॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੩॥
تِتُ نامِ لاگِ تیتیِس دِھیاوہِ جتی تپیسُر منِ وسِیا ॥
ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ ਜਤੀ ਤਪੀਸੁਰ ਮਨਿ ਵਸਿਆ ॥
سوئی نامُ سِمرِ گنّگیو پِتامہ چرن چِت انّمرت رسِیا ॥
ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ ॥
تِتُ نامِ گُرُوٗ گنّبھیِر گرُوٗئ مِت ست کرِ سنّگتِ اُدھریِیا ॥
ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ ਸਤ ਕਰਿ ਸੰਗਤਿ ਉਧਰੀਆ ॥
سوئی نامُ اچھلُ بھگتہ بھو تارنُ امرداس گر کئو پھُریا ॥۴॥
ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ ॥੪॥
نام کِتِ سنّسارِ کِرنِ روِ سُرتر ساکھہ ॥
ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥
اُترِ دکھِنِ پُبِ دیسِ پسچِمِ جسُ بھاکھہ ॥
ਉਤਰਿ ਦਖਿਣਿ ਪੁਬਿ ਦੇਸਿ ਪਸ□ਮਿ ਜਸੁ ਭਾਖਹ ॥
جنمُ ت اِہُ سکئتھُ جِتُ نامُ ہرِ رِدےَ نِواسےَ ॥
ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥
سُرِ نر گن گنّدھرب چھِئ درسن آساسےَ ॥
ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ ॥
بھلئو پرسِدھُ تیجو تنوٗ کل جوڑِ کر دھائِئئو ॥
ਭਲਉ ਪ੍ਰਸਿਧੁ ਤੇਜੋ ਤਨੌ ਕਲ  ਜੋੜਿ ਕਰ ਧ ਾਇਅਓ ॥
سوئی نامُ بھگت بھوجل ہرنُ گُر امرداس تےَ پائِئو ॥۵॥
ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ ॥੫॥
نامُ دِھیاوہِ دیو تیتیِس ارُ سادِھک سِدھ نر نامِ کھنّڈ برہمنّڈ دھارے ॥
ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥
جہ نامُ سمادھِئو ہرکھُ سوگُ سم کرِ سہارے ॥
ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥
نامُ سِروٗمنِ سرب مےَ بھگت رہے لِو دھارِ ॥
ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥
سوئی نامُ پدارتھُ امر گُر تُسِ دیئو کرتارِ ॥۶॥
ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥੬॥

سِت سوُرئو سِیِل بلونّتُ ست بھائے سنّگِت سگھن گروُئ مِت نِرویَرِ لیِݨا ॥
ਸਤਿ ਸੂਰਉ ਸੀਲਿ ਬਲਵੰਤੁ ਸਤ ਭਾਇ ਸੰਗਤਿ ਸਘਨ ਗਰੂਅ ਮਤਿ ਨਿਰਵੈਰਿ ਲੀਣਾ ॥
جِسُ دھِیِرجُ دھُرِ دھولُ دھُجا سیِت بیَکُنّٹھ بیِݨا ॥
ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥
پرسہِ سنّت پِیارُ جِہ کرتارہ سنّجوٗگُ ॥
ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥
سِتگُروُ سیِو سُکھُ پائِئو امرِ گُرِ کیِتئو جوٗگُ ॥੭॥
ਸਤਿਗੁਰੂ ਸੇਵਿ ਸੁਖੁ ਪਾਇਓ ਅਮਰਿ ਗੁਰਿ ਕੀਤਉ ਜੋਗੁ ॥੭॥
نامُ ناوݨُ نامُ رس کھاݨُ ارُ بھوجنُ نام رسُ سدا چاز مُکھِ مِسٹ باݨی ॥
ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ ਚਾਯ ਮੁਖਿ ਮਿਸ ਬਾਣੀ ॥
دھنِ سِتگُرُ سیوِئو جِسُ پسائے گِت اگم جاݨی ॥
ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥
کُل سنّبوُہ سمُدھرے پازئو نام نِواسُ ॥
ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥



سکزتھُ جنمُ کلُچرےٗ گُرُ پرسِئو امر پرگاسُ ॥੮॥
ਸਕਯਥੁ ਜਨਮੁ ਕਲ ਚਰੈ ਗੁਰੁ ਪਰਸਿ ਉ ਅਮਰ ਪ੍ਰਗਾਸੁ ॥੮॥
بارِجُ کرِ داہِݨیَے سِدھِ سنمُکھ مُکھُ جوٗوےَ ॥
ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥
رِدھِ بسیَے بانوانگِ جُ تیِنِ لوٗکانتر موٗہیَے ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥
رِدےٗ بسیَے اکہیِئو سوٗئے رسُ تِن ہی جاتئو ॥
ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥
مُکھہُ بھگِت اُچرےٗ امرُ گُرُ اِتُ رنّگِ راتئو ॥
ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥
مستکِ نیِساݨُ سچئو کرمُ کل جوڑِ کر دھائِئو ॥
ਮਸਤਕਿ ਨੀਸਾਣੁ ਸਚਉ ਕਰਮੁ ਕਲ ਜੋੜਿ ਕਰ ਧ ਾਇਅਉ ॥
پرسِئو گُروُ سِتگُر تِلکُ سرب اِچھ تِنِ پائِئو ॥੯॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥

چرن ت پر سکزتھ چرن گر امر پول رز ॥
ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥
ہتھ ت پر سکزتھ ہتھ لگہِ گر امر پز ॥
ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥
جیہ ت پر سکزتھ جیہ گر امرُ بھݨِجیَے ॥
ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥
نیَݨ ت پر سکزتھ نزنِ گرُ امرُ پِکھجیَے ॥
ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥
سروݨ ت پر سکزتھ سروݨِ گرُ امرُ سُݨِجیَے ॥
ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥
سکزتھُ سُ ہیئو جِتُ ہیِئ بسیَے گر امرداسُ نِج جگت پِت ॥
ਸਕਯਥੁ ਸੁ ਹੀਉ ਜਿਤੁ ਹੀਅ ਬਸੈ ਗੁਰ ਅਮਰਦਾਸੁ ਨਿਜ ਜਗਤ ਪਿਤ ॥
سکزتھُ سُ سِرُ جالپُ بھݨیَے جُ سِرُ نِویَے گر امر نِت ॥۱॥۱۰॥
ਸਕਯਥੁ ਸੁ ਸਿਰੁ ਜਾਲਪੁ ਭਣੈ ਜੁ ਸਿਰੁ ਨਿਵੈ ਗੁਰ ਅਮਰ ਨਿਤ ॥੧॥੧੦॥
تِ نر دکھ نہ بھکھ تِ نر نِدھن نہُ کہیئہِ ॥
ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ ॥
تِ نر سوکُ نہُ ہُئیَے تِ نر سے انّتُ ن لہیئہِ ॥
ਤਿ ਨਰ ਸੋਕੁ ਨਹੁ ਹੁਐ ਤਿ ਨਰ ਸੇ ਅੰਤੁ ਨ ਲਹੀਅਹਿ ॥
تِ نر سیو نہُ کرہِ تِ نر سز سہس سمپہِ ॥
ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥
تِ نر دُلیچیَے بہہِ تِ نر اُتھپِ بِتھپہِ ॥
ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ ॥
سکھ لہہِ تِ نر سنّسار مہِ ابھیَے پٹُ رِپ مدھِ تِہ ॥
ਸੁਖ ਲਹਹਿ ਤਿ ਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ ॥
سکزتھ تِ نر جالپُ بھݨیَے گر امرداسُ سُپرسنّنُ جِہ ॥۲॥۱۱॥
ਸਕਯਥ ਤਿ ਨਰ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥੨॥੧੧॥
تیَے پڑھئئو اِکُ منِ دھرِئئو اِکُ کرِ اِکُ پچھاݨِئو ॥
ਤੈ ਪੜਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥
نزنِ بزنِ مُہِ اِکُ اِکُ دُہُ ٹھائیَے ن جاݨِئو ॥
ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥

سُپن اِکُ پرتکھ اِکُ اِکس مہ لیݨئو ॥
ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥
تیس اِکُ ارُ پنّج سدھُ پیَتیس ن کھیݨئو ॥
ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥
اِکہُ ج لاکھُ لکھہُ الکھُ ہیَے اِکُ اِکُ کر ورنئئو ॥
ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥
گر امرداس جالپُ بھݨیَے توُ اِکُ لوڑہ اِکُ منّنئئو ॥۳॥۱۲॥
ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥੧੨॥
ج مت گہی جیَدیو ج مت نامیَے سنّماݨی ॥
ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥
ج مت ترلوچن چت بھگت کنّبیرہ جاݨی ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥
رکماںگد کرتوُت رامُ جنّپہُ نت بھائی ॥
ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥
انّمریک پرہلاد سرݨ گوبنّد گت پائی ॥
ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥
تیَے لوبھُ کروُدھُ ترسنا تجی سُ مت جل جاݨی جگت ॥
ਤੈ ਲੋਭੁ ਕਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ  ਜਾਣੀ ਜੁਗਤਿ ॥
گرُ امرداسُ نج بھگتُ ہیَے دیکھ درسُ پاوئو مکت ॥۴॥۱۳॥
ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ ॥੪॥੧੩॥
گرُ امرداسُ پرسیئیَے پُہم پاتک بناسہ ॥
ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥
گرُ امرداسُ پرسیئیَے سدھ سادھک آساسہ ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥
گرُ امرداسُ پرسیئیَے دھیانُ لہیئیَے پئو مکہ ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥
گرُ امرداسُ پرسیئیَے ابھئو لبھیَے گئو چکہ ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥

اِکُ بِنّنِ دُگن جُ تئو رہیَے جا سُمنّتِر مانوہِ لہِ =
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥
جالپا پدارتھ اِتڑے گُر امرداسِ ڈِٹھیَے مِلہہ =۵=۱۴=
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥੧੪॥
سچُ نامُ کرتارُ سُ دِرڑُ نانکِ سنّگرہِئئو =
ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥
تا تے انگدُ لہنا پرگٹِ تاسُ چرنہ لِو رہِئئو =
ਤਾ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ ॥
تِتُ کُلِ گُر امرداسُ آسا نِواسُ تاسُ گُن کون وکھانئو =
ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥
جو گُن الکھ اگنّم تِنہ گُن انّتُ ن جانئو =
ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ ॥
بوہِتھئو بِدھاتیَے نِرمئوَ سبھ سنّگتِ کُل اُدھرن =
ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥
گُر امرداس کیِرتُ کہیَے تراہِ تراہِ تُئ پا سرن =۱=۱۵=
ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥੧੫॥
آپِ نرائِنُ کلا دھارِ جگ مہِ پرورِئو =
ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
نِرنّکارِ آکارُ جوتِ جگ منڈلِ کرِئو =
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥
جہ کہ تہ بھرپوُرُ سبدُ دیِپکِ دیِپائِئو =
ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥
جِہ سِکھہ سنّگرہِئو تتُ ہرِ چرن مِلائِئو =
ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥
نانک کُلِ نِنّملُ اوترِئو انگد لہنے سنّگِ ہُئ =
ਨਾਨਕ ਕੁਲਿ ਨਿੰਮਲੁ ਅਵਤਰਿ੍ਉ ਅੰਗਦ ਲਹਣੇ ਸੰਗਿ ਹੁਅ ॥
گُر امرداس تارن ترن جنم جنم پا سرنِ تُئ =۲=۱۶=
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੨॥੧੬॥

جپُ تپُ ستُ سنّتوٗکھُ پِکھِ درسنُ گُر سِکھہ ॥
ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥
سرنِ پرہِ تے اُبرہِ چھوڈِ جم پُر کی لِکھہ ॥
ਸਰਣਿ ਪਰਹਿ ਤੇ ਉਬਰਹਿ ਛੋਡਿ ਜਮ ਪੁਰ ਕੀ ਲਿਖਹ ॥
بھگتِ بھائے بھرپوٗرُ رِدےَ اُچرےَ کرتارےَ ॥
ਭਗਤਿ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ ॥
گُرُ گئُہرُ دریائو پلک ڈُبنّتہ تارےَ ॥
ਗੁਰੁ ਗਉਹਰੁ ਦਰੀਆਉ ਪਲਕ ਡੁਬੰਤ ਹ ਤਾਰੈ ॥
نانک کُلِ نِنّملُ اوترِئو گُنٖ کرتارےَ اُچرےَ ॥
ਨਾਨਕ ਕੁਲਿ ਨਿੰਮਲੁ ਅਵਤਰਿ੍ਉ ਗੁਣ ਕਰਤਾਰੈ ਉਚਰੈ ॥
گُرُ امرداسُ جِن سیوِئو تِن دُکھُ درِدرُ پرہرِ پرےَ ॥۳॥۷۱॥
ਗੁਰੁ ਅਮਰਦਾਸੁ ਜਿਨ੍ ਸੇਵਿਅਉ ਤਿਨ੍ ਦੂਖੁ ਦਰਿਦ੍ਰ ਪਰਹਰਿ ਪਰੈ ॥੩॥੧੭॥
چِتِ چتوئو ارداسِ کہئو پرُ کہِ بھِ ن سکئو ॥
ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥
سرب چِنّت تُجھُ پاسِ سادھسنّگتِ ہئو تکئو ॥
ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ ॥
تیرےَ ہُکمِ پوےَ نیِسانُ تئو کرئو ساہِب کی سیوا ॥
ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥
جب گُرُ دیکھےَ سُبھ دِسٹِ نامُ کرتا مُکھِ میوا ॥
ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥
اگم الکھ کارنٖ پُرکھ جو پھُرماوہِ سو کہئو ॥
ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥
گُر امرداس کارنٖ کرنٖ جِو توٗ رکھہِ تِو رہئو ॥۴॥۸۱॥
ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥੧੮॥
بھِکھے کے ॥
ਭਿਖੇ ਕੇ ॥
گُرُ گِیانُ ارُ دِھیانُ تت سِئو تتُ مِلاوےَ ॥
ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥
سچِ سچُ جانٖیئیَے اِک چِتہِ لِو لاوےَ ॥
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥

کام کرۄدھ وِس کرئے پوݨ اُڈنّت ن دھاوئے ॥
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥
نِرنّکار کَیے وسَیے دیس ہکمُ بُجھ بیچارُ پاوئے ॥
ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥
کِل ماہِ رۄُپ کرتا پُرکھُ سۄ جانَیے جِن کِچھ کیئئو ॥
ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥
گرُ مِلئو سوئے بھکھا کہیَے سہج رنّگ درسنُ دیئئو ॥۱॥۱۹॥
ਗੁਰੁ ਮਿਲਿ ਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥੧॥੧੯॥
رہئو سنّت ہئو ٹۄل ساددھ بہُتیرے ڈِٹھے ॥
ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥
سنّنیاسی تپسیئہ مکھہُ اے پنّڈِت مِٹھے ॥
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥
برسُ ایکُ ہئو پھرِئو کِنَیے نہُ پرچئو لازئو ॥
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥

## (Page 1396) پنّنا ۱۳۹۶

کہتِئہ کہتی سݨی رہت کۄ کھُسی ن آزئو ॥
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥
ہر نامُ چھۄڈ دوُجَیے لگے تِن کے گݨ ہئو کِیا کہئو ॥
ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥
گرُ دز مِلازئو بھِکھیا جو توُ رکھہِ تو رہئو ॥۲॥۲۰॥
ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥
پہِہر سمادھ سناہُ گیانِ ہَیے آسݨ چڑئو ॥
ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥
دھرنّم دھنکھُ کر گہئو بھگت سیلہ سر لڑئئو ॥
ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥
بھَیے نِربھئو ہر اٹلُ من سبد گر نیجا گڈئو ॥
ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ ॥
کام کرۄدھ لۄبھ مۄہ اپتُ پنّچ دوُت بِکھنّڈئو ॥
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥

بھلئو بھوُہالُ تیجو تنا ِنرِپت ناتھُ نانک بِر ॥
ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ ॥
گُر امرداس سچُ سل بھݨ تیَے دلُ ِجتئو ِاو جُدھُ کِر ॥۱॥۲۱॥
ਗੁਰ ਅਮਰਦਾਸ ਸਚੁ ਸਲ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥
گھنہر بوُنّد بسُئ روماوِل کُسم بسنّت گننّت ن آوےَ ॥
ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨ ਤ ਨ ਆਵੈ ॥
رِو سِس ِکرݨ اُدرُ ساگر کو گنّگ ترنّگ انّتُ کو پاوےَ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
رُدر ِدھیان ِگیان ستِگُر کے کِب جن بھل اُنہ جُو گاوےَ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ ਉਨਹ ਜੁੋ ਗਾਵੈ ॥
بھلے امرداس گُݨ تیرے تیری اُپما توہِ بݨ آوےَ ॥۱॥۲۲॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥
سوئیئے مہلے چئُتھے کے ۴
ਸਵਈਏ ਮਹਲੇ ਚਉਥੇ ਕੇ ੪
ِاکّ اوَنکار ستِگُر پر سادِ ॥
ੴ ਸਤਿਗੁਰ ਪ੍ਰਸਾਦਿ ॥
ِاک مݨ پُرکھُ ِنرنّجنُ ِدھیاوئو ॥
ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥
گُر پر سادِ ہر گُݨ سد گاوئو ॥
ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥
گُن گاوت مݨ ہوئے ِبگاسا ॥
ਗੁਨ ਗਾਵਤ ਮਨਿ ਹੋਇ ਬਿਗਾਸਾ ॥
ستِگُر پوُر جنہ کی آسا ॥
ਸਤਿਗੁਰ ਪੂਰਿ ਜਨਹ ਕੀ ਆਸਾ ॥
ستِگُرُ سیو پرم پدُ پائئو ॥
ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥
اِبناسی اِبگتُ ِدھیائئو ॥
ਅਬਿਨਾਸੀ ਅਬਿਗਤੁ ਧਿਆਯਉ ॥
ِتسُ بھیٹے داِردرُ ن چنّپیَے ॥
ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥

کل سہارُ تاسُ گݨ جنّپیَے =
ਕਲ  ਸਹਾਰੁ ਤਾਸੁ ਗੁਣ ਜੰਪੈ ॥
جنّپئو گݨ ٖبمل سُجن جن کیرے اِمِئ نامُ جا کئو پھُرِیا =
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ ॥
اِن ستگرُ سیو سبد رسُ پایا نامُ ٖنرنّجن اُر دھرِیا =
ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥
ہر نام رسکُ گوٖبنّد گݨ گاہکُ چاہکُ تت سمت سرے =
ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥
کوِ کل ٹھکُر ہرداس تنے گُر رامداس سر ابھر بھرے = ا=
ਕਵਿ ਕਲ  ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੧॥
چھٹُت پروواہ اِمِئ امرا پد انّمرت سرۏور سد بھرِیا =
ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ ॥
تے پیوہِ سنّت کرہِ مِن مجنُ پُب ٖجنہُ سیوا کرِیا =
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ॥
ٖتن بھئو ٖنوارِ انبھیَے پدُ دِینا سبد ماتر تے اُدھر دھرے =
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ ॥
کوِ کل ٹھکُر ہرداس تنے گُر رامداس سر ابھر بھرے = ۲=
ਕਵਿ ਕਲ  ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੨॥
ستگر مِت گوُڑ ٖبمل ستسنّگِت آتمُ رنّگِ چلوُلُ بھیا =
ਸਤਗੁਰ ਮਤਿ ਗੂੜ੍ਹ ਬਿਮਲ ਸਤਸੰਗਤਿ ਆਤਮੁ ਰੰਗਿ ਚਲੂਲੁ ਭਯਾ ॥
جاگا مِن کولُ سہج پرکاسا ابھیَے ٖنرنّجنُ گھرِہ لہا =
ਜਾਗ ਾ ਮਨੁ ਕਵਲੁ ਸਹਜਿ ਪਰਕਾਸ ਾ ਅਭੈ ਨਿਰੰਜਨੁ ਘਰਹਿ ਲਹਾ ॥

(Page 1397) پنّنا ۱۳۹۷

ستگُرِ دزالِ ہر نامُ دِرڑازا ٖتسُ پرسادِ وسِ پنّچ کرے =
ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਹਾਯਾ ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥
کوِ کل ٹھکُر ہرداس تنے گُر رامداس سر ابھر بھرے = ۳=
ਕਵਿ ਕਲ  ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੩॥
انبھئو اُنمانِ اکل ٖلو لاگی پارسُ بھیٹِیا سہج گھرے =
ਅਨਭਉ ਉਨਮਾਨਿ ਅਕਲ ਲਿਵ ਲਾਗੀ ਪਾਰਸੁ ਭੇਟਿਆ ਸਹਜ ਘਰੇ ॥

ستگُر پرسادِ پرم پدُ پازا بھگت بھائے بھنّڈار بھرے =
ਸਤਗੁਰ ਪਰਸਾਦਿ ਪਰਮ ਪਦੁ ਪਾਯਾ ਭਗਤਿ ਭਾਇ ਭੰਡਾਰ ਭਰੇ ॥
میٹیا جنمانتُ مرݨ بھئو بھاگا چِتُ لاگا سنّتوکھ سرے =
ਮੇਟਿਆ ਜਨਮਾਂਤੁ ਮਰਣ ਭਉ ਭਾਗਾ ਚਿਤੁ ਲਾਗਾ ਸੰਤੋਖ ਸਰੇ ॥
کوِ کل ٹھکُر ہرداس تنے گُر رامداس سر ابھر بھرے =۴=
ਕਵਿ ਕਲ  ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੪॥
ابھر بھرے پازئو اپارُ رِد انّترِ دھارِئو =
ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥
دکھ بھنّجنُ آتم پربودھُ منِ تتُ بیچارِئو =
ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥
سدا چائے ہرِ بھائے پریم رسُ آپے جاݨئے =
ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥
ستگُر کیَے پرسادِ سہج سیتی رنّگُ ماݨئے =
ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥
نانک پرسادِ انّگد سُمتِ گُرِ امرِ امرُ ورتائِئو =
ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ ॥
گُر رامداس کلُچرےَ تیَں اٹل امر پدُ پائِئو =۵=
ਗੁਰ ਰਾਮਦਾਸ ਕਲ  ਚਰੈ ਤੈਂ ਅਟਲ ਅਮਰ ਪਦੁ ਪਾਇਓ ॥੫॥
سنّتوکھ سروورِ بسیَے اِمِئ رسُ رسن پرکاسیَے =
ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥
مِلت سانتِ اُپجیَے دُرتُ دُور نّترِ ناسیَے =
ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥
سُکھ ساگرُ پائِئئو دِنّتُ ہرِ مگِ ن ہُٹیَے =
ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ ॥
سنّجمُ ستُ سنّتوکھُ سیِل سنّناہُ مپھُٹیَے =
ਸੰਜਮੁ ਸਤੁ ਸੰਤੋਖੁ ਸੀਲ ਸੰਨਾਹੁ ਮਫੁਟੈ ॥
ستِگُرُ پرماݨُ بِدھ نیَے سِرِئو جگِ جس تُورُ بجائِئئو =
ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ ॥
گُر رامداس کلُچرےَ تیَے ابھیَے امر پدُ پائِئئو =٦=
ਗੁਰ ਰਾਮਦਾਸ ਕਲ  ਚਰੈ ਤੈ ਅਭੈ ਅਮਰ ਪਦੁ ਪਾਇਅਉ ॥੬॥

جگُ جِتئو سِتگُر پرمانِ مَنِ ایکُ دِھیائیو =

ਜਗੁ ਜਿਤਉ ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ ॥

دھنِ دھنِ سِتگُر امرداسُ جِنِ نامُ دِرڑائیو =

ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ ॥

نو نِدھِ نامُ نِدھانُ رِدھِ سِدھِ تا کی داسی =

ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾ ਕੀ ਦਾਸੀ ॥

سہج سرۆورُ مِلِئو پُرکھُ بھیٹِئو اَبناسی =

ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥

آدِ لے بھگت جِتُ لگِ ترے سۆ گُرِ نامُ دِرڑائِئو =

ਆਦਿ ਲੇ ਭਗਤ ਜਿਤੁ ਲਗਿ ਤਰੇ ਸੋ ਗੁਰਿ ਨਾਮੁ ਦ੍ਰਿੜਾਇਅਉ ॥

گُر رامداس کلُچرےَ تیَے ہرِ پریم پدارتھُ پائِئو = ۷=

ਗੁਰ ਰਾਮਦਾਸ ਕਲ  ਚਰੈ ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥੭॥

پریم بھگتِ پرواہ پریتِ پُبلی ن ہُٹئے =

ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਇ ॥

سِتگُر سبدُ اتھاہُ اَمِء دھارا رسُ گُٹئے =

ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ ॥

مِت ماتا سنّتۆکھُ پِتا سرِ سہج سمائیو =

ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥

آجۆنی سنّبھوِئو جگتُ گُر بچنِ ترائیو =

ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥

اَبِگت اگۆچرُ اپرپرُ منِ گُر سبدُ وسائِئو =

ਅਬਿਗਤ ਅਗੋਚਰੁ ਅਪਰਪਰੁ ਮਨਿ ਗੁਰ ਸਬਦੁ ਵਸਾਇਅਉ ॥

گُر رامداس کلُچرےَ تیَے جگت اُدھارنُ پائِئو = ۸=

ਗੁਰ ਰਾਮਦਾਸ ਕਲ  ਚਰੈ ਤੈ ਜਗਤ ਉਧਾਰਣੁ ਪਾਇਅਉ ॥੮॥

جگت اُدھارنُ نو نِدھانُ بھگتہ بھو تارنُ =

ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ ॥

انّمرت بُوُنّد ہرِ نامُ بِسُ کی بِکھیَے نِوارنُ =

ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ ॥

سہج ترۆور پھلِئو گِیان انّمرت پھل لاگے =

ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ ॥

گر پرسادِ پائیئہ دھنّن تے جن بڈبھاگے =
ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ ॥
تے مکتے بھئے ستگر سبد من گر پرچا پائیئو =
ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ ॥
گر رامداس کلچرئ تیے سبد نیسانُ بجائیئو = ۹ =
ਗੁਰ ਰਾਮਦਾਸ ਕਲ  ਚਰੈ ਤੈ ਸਬਦ ਨੀਸਾਨੁ ਬਜਾਇਅਉ ॥੯॥

(Page 1398) ۸۹۳۱ پنّنا

سیج سدھا سہجُ چھاوانُ سنّتوکھُ سرائیچئو سدا سیِل سنّناہُ سوہیَے =
ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ ॥
گر سبد سماچرئو نامُ ٹیک سنّگادِ بوہیَے =
ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥
اجونیئو بھلُ املُ ستگر سنّگ نواسُ =
ਅਜੋਨੀਉ ਭਲ   ਅਮਲੁ ਸਤਿਗੁਰ ਸੰਗਿ ਨਿਵਾਸੁ ॥
گر رامداس کلچرئ تئ سہج سرۄور باسُ = ۱٠ =
ਗੁਰ ਰਾਮਦਾਸ ਕਲ  ਚਰੈ ਤੁਅ ਸਹਜ ਸਰੋਵਰਿ ਬਾਸੁ ॥੧੦॥
گرُ جن کئو سپرسنّنُ نامُ ہر ردئ نواسیَے =
ਗੁਰੁ ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ ॥
جن کئو گرُ سپرسنّنُ درتُ دۄرنتر ناسیَے =
ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ ਦੂਰੰਤਰਿ ਨਾਸੈ ॥
گرُ جن کئو سپرسنّنُ مانُ ابھمانُ نوارئ =
ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥
جن کئو گرُ سپرسنّنُ سبد لگ بھوجلُ تارئ =
ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥
پرچئو پرمانُ گر پائیئو تن سکز تھئو جنمُ جگ =
ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ ॥
سری گرۄ سرن بھجُ کل کب بھگت مکت سبھ گرۄ لگ = ۱۱ =
ਸ੍ਰੀ ਗੁਰੂ ਸਰਣਿ ਭਜੁ ਕਲ  ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ ॥੧੧॥
ستگر کھیما تانیا جگ جۄتھ سمائے =
ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ ॥

انبھئو نیجا نامُ ٹیک جِتُ بھگت اگھائے =
ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ ॥
گرُ نانکُ انگدُ امرُ بھگت ہر سنّگ سمائے =
ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥
اِہُ راج جوگ گر رامداس تُم ہوُ رسُ جائے = ۲۱=
ਇਹੁ ਰਾਜ ਜੋਗ ਗੁਰ ਰਾਮਦਾਸ ਤੁਮ੍ ਹੂ ਰਸੁ ਜਾਣੇ ॥੧੨॥
جنکُ سوئے جِن جانِیا اُنمن رتھُ دھرِیا =
ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥
ستُ سنّتوکھُ سماچرے ابھرا سرُ بھرِیا =
ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥
اکتھ کتھا امرا پُری جِسُ دیئے سُ پاوئے =
ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ ॥
اِہُ جنک راجُ گر رامداس تُجھ ہی بن آوئے = ۳۱=
ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਨਿ ਆਵੈ ॥੧੩॥
سِتگر نامُ ایک لِو مِن جپیَے دِرڑُ تِن جن دکّھ پاپُ کہُ کت ہووئے جیئو =
ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍  ਤਿਨ੍ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥
تارن ترن کِھن ماتر جا کئو دِرِسٹ دھارئے سبدُ رِد بیچارئے کامُ کرودھُ کھووئے جیئو =
ਤਾਰਣ ਤਰਣ ਖਿਨ ਮਾਤ੍ਰ ਜਾ ਕਉ ਦ੍ਰਿਸਿ͡ ਧਾਰੈ ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥
جیئن سبھن داتا اگم گان بِکھاتا اہِنِس دھان دھاوئے پلک ن سووئے جیئو =
ਜੀਅਨ ਸਭਨ ਦਾਤਾ ਅਗਮ ਗ ਾਨ ਬਿਖ ਾਤਾ ਅਹਿਨਿਸਿ ਧ ਾਨ ਧਾਵੈ ਪਲਕ ਨ ਸੋਵੈ ਜੀਉ ॥
جا کئو دیکھت دردرُ جاوئے نامُ سو ندھانُ پاوئے گرمکّھ گان درُمت میَلُ دھووئے جیئو =
ਜਾ ਕਉ ਦੇਖਤ ਦਰਿਦ੍ਰ  ਜਾਵੈ ਨਾਮੁ ਸੋ ਨਿਧਾਨੁ ਪਾਵੈ ਗੁਰਮੁਖਿ ਗ ਾਨਿ ਦੁਰਮਤਿ ਮੈਲੁ ਧੋਵੈ ਜੀਉ ॥
سِتگر نامُ ایک لِو مِن جپیَے دِرڑُ تِن جن دکّھ پاپ کہُ کت ہووئے جیئو = ا=
ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜੁ ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥੧॥
دھرم کرم پوُرئے سِتگرُ پائی ہیَے =
ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥
جا کی سیوا سِدھ سادھ مُن جن سُر نر جاچہِ سبد سارُ ایک لِو لائی ہیَے =
ਜਾ ਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ ਸਬਦ ਸਾਰੁ ਏਕ ਲਿਵ ਲਾਈ ਹੈ ॥
پھُن جانیَے کو تیرا اپارُ نربھئو نرنّکارُ اکتھ کتھنہارُ تُجھہِ بُجھائی ہیَے =
ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ ਅਕਥ ਕਥਨਹਾਰੁ ਤੁਝਹਿ ਬੁਝਾਈ ਹੈ ॥

بھرم بھُولے سنّسار چھُٹہُ جوُنی سنّگھار جم کو ن ڈنّڈ کال گُرمِت دھائی ہےَ ॥

ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ ਜਮ ਕੋ ਨ ਡੰਡ ਕਾਲ ਗੁਰਮਤਿ ਧ ਾਈ ਹੈ ॥

من پرانی مگدھ بِیچارُ اہِنِس جپُ دھرم کرم پوُرۓ ستِگُرُ پائی ہےَ ॥੨॥

گُر بِنُ گھورُ اںدھارُ گُرُوٗ بِنُ سمجھ ن آوَے =
ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥
گُر بِنُ سُرتِ ن سِدھِ گُرُوٗ بِنُ مُکتِ ن پاوَے =
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥
گُرُ کرُ سچُ بیِچارُ گُرُوٗ کرُ رے من میرے =
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥
گُرُ کرُ سبد سپُنّن اگھن کٹہِ سبھ تیرے =
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥
گُرُ نینِ بینِ گُرُ گُرُ کرہُ گُرُوٗ ستِ کوِ نل کہِ =
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ  ਕਹਿ ॥
جِنِ گُرُوٗ ن دیکھِئَو نہُ کیِئَو تے اکیتھ سںسار مہِ =۴=۸=
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥੪॥੮॥
گُرُوٗ گُرُوٗ گُرُ کرُ من میرے =
ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥



تارن ترن سمرتھُ کلِجُگِ سُنت سمادھِ سبد جِسُ کیرے =
ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ ॥
پھُنِ دُکھنِ ناسُ سُکھدائکُ سوُرئُ جو دھرت دھِیانُ بست تِہ نیرے =
ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥
پوٗرئُ پُرکھُ رِدَے ہرِ سِمرت مُکھُ دیکھت اگھ جاہِ پریرے =
ਪੂਰਉ ਪੁਰਖੁ ਰਿਦੈ ਹਰਿ ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ ॥
جئُ ہرِ بُدھِ رِدھِ سِدھِ چاہت گُرُوٗ گُرُوٗ گُرُ کرُ من میرے =۵=۹=
ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥੫॥੯॥
گُرُوٗ مُکھُ دیکھِ گرُوٗ سُکھُ پائِئُ =
ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥
ہُتی جُ پِیاس پِئوٗس پِوںن کی بںچھت سِدھِ کئُ بِدھِ مِلائِئُ =
ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ॥
پوٗرن بھو من ٹھئُر بسو رس باسن سِئُ جُ دہں دِسِ دھائِئُ =
ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥

گوبنّد والُ گوبنّد پُری سم جلن تیِر بپاس بنائیو ॥
ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ ਨ ਤੀਰਿ ਬਿਪਾਸ ਬਨਾਯਉ ॥
گئیو دُکھُ دوُر برکھن کو سُ گُروُ مُکھُ دیکھ گروُ سُکھُ پائیو ॥ ۶ ॥ ۱۰ ॥
ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥
سمرتھ گُروُ سِر ہتھُ دھر ئو ॥
ਸਮਰਥ ਗੁਰੂ ਸਿਰਿ ਹਥੁ ਧਰ ਉ ॥
گُر کیِنی کِرپا ہر نامُ دیِئیو جسُ دیکھ چرنّن اگھنّن ہر ئو ॥
ਗੁਰਿ ਕੀਨੀ ਕਿਰਪਾ ਹਰਿ ਨਾਮੁ ਦੀਅਉ ਜਿਸੁ ਦੇਖਿ ਚਰੰਨ ਅਘੰਨ ਹਰ ਉ ॥
نِس باسُر ایک سمان دھیان سُ نام سُنے سُتُ بھان ڈر ئو ॥
ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰ ਉ ॥
بھن داس سُ آس جگتر گُروُ کی پارسُ بھیٹ پرسُ کر ئو ॥
ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰ ਉ ॥
رامداسُ گُروُ ہر ست کیِئیو سمرتھ گُروُ سِر ہتھُ دھر ئو ॥ ۷ ॥ ۱۱ ॥
ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰ ਉ ॥੭॥੧੧॥
اب راکھہُ داس بھاٹ کی لاج ॥
ਅਬ ਰਾਖਹੁ ਦਾਸ ਭਾਟ ਕੀ ਲਾਜ ॥
جیَسی راکھی لاج بھگت پرہلاد کی ہرناکھس پھارے کر آج ॥
ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ ॥
پھُن دروُپتی لاج رکھی ہر پربھ جی چھیِنت بستر دیِن بہُ ساج ॥
ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ ॥
سوداما اپدا تے راکھیا گنِکا پڑھت پوُرے تِہ کاج ॥
ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥
سری ستِگُر سُپرسنّن کلجگ ہوئے راکھہُ داس بھاٹ کی لاج ॥ ۸ ॥ ۱۲ ॥
ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ॥੮॥੧੨॥
جھولنا ॥
ਝੋਲਨਾ ॥
گُروُ گُرُ گُروُ گُرُ گُروُ جپُ پرانیئہُ ॥
ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥
سبدُ ہر ہر جپیَے نامُ نو نِدھ اپیَے رسن اہنِس رسیَے ست کر جانیئہُ ॥
ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ ॥

پھُنِ پریم رنّگ پائیِئیَے گُرمُکھہِ دھِیائیِئیَے انّن مارگ تجہُ بھجہُ ہرِ گانیِئہُ ॥
ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ ਅੰਨ ਮਾਰਗ ਤਜਹੁ ਭਜਹੁ ਹਰਿ ਗ ਯਾਨੀਅਹੁ ॥
بچن گُر رِدِ دھرہُ پنّچ بھوُ بسِ کرہُ جنمُ کُل اُدھرہُ دوارِ ہرِ مانیِئہُ ॥
ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮੁ ਕੁਲ ਉਧਰਹੁ ਦ ਯਾਰਿ ਹਰਿ ਮਾਨੀਅਹੁ ॥
جئُ ت سبھ سُکھ اِت اُت تُم بنّچھوہُ گُروُ گُرُ گُروُ گُرُ گُروُ جپُ پرانیِئہُ ॥۱॥۱۳॥
ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥੧॥੧੩॥
گُروُ گُرُ گُروُ گُرُ گُروُ جپِ ستِ کرِ ॥
ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥
اگم گُن جانُ نِدھانُ ہرِ منِ دھرہُ دھانُ اہِنِس کرہُ بچن گُر رِدےَ دھرِ ॥
ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧ ਯਾਨੁ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ ॥
پھُنِ گُروُ جل بِمل اتھاہ مجنُ کرہُ سنّت گُرسِکھ ترہُ نام سچ رنّگ سرِ ॥
ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ ਸੰਤ ਗੁਰਸਿਖ ਤਰਹੁ ਨਾਮ ਸਚ ਰੰਗ ਸਰਿ ॥
سدا نِرویَرُ نِرنّکارُ نِربھئُ جپےَ پریم گُر سبد رسِ کرت دِرڑُ بھگتِ ہرِ ॥
ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ ॥
مُگدھ من بھ٘رمُ تجہُ نامُ گُرمُکھِ بھجہُ گُروُ گُرُ گُروُ گُرُ گُروُ جپُ ستِ کرِ ॥۲॥۱۴॥
ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ ਭਜਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਸਤਿ ਕਰਿ ॥੨॥੧੪॥

پنّا ۱۴۰۱ (Page 1401)

گُروُ گُرُ گُرُ کرہُ گُروُ ہرِ پائیِئیَے ॥
ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥
اُددھِ گُرُ گہِر گنّبھیِر بیئنّتُ ہرِ نام نگ ہیِر منھِ مِلت لِو لائیِئیَے ॥
ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ ॥
پھُنِ گُروُ پرمل سرس کرت کنّچنُ پرس میَلُ دُرمتِ ہِرت سبدِ گُرُ دھائیِئیَے ॥
ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ ਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧ ਯਾਈਐ ॥
انّم٘رت پرواہ چھُٹکنّت سد دوارِ جِسُ گیان گُر بِمل سر سنّت سِکھ نائیِئیَے ॥
ਅੰਮ੍ਰਿਤ ਪਰਵਾਹ ਛੁਟਕੰਤ ਸਦ ਦ ਯਾਰਿ ਜਿਸੁ ਗ ਯਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ ॥
نامُ نِربانھُ نِدھانُ ہرِ اُرِ دھرہُ گُروُ گُرُ گُرُ کرہُ گُروُ ہرِ پائیِئیَے ॥۳॥۱۵॥
ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥੩॥੧੫॥
گُروُ گُرُ گُروُ گُرُ گُروُ جپُ منّن رے ॥
ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥

جا کی سیو سِو سِدھ سادِھک سُر اسُر گݨ تره تیتیس گر بچن سُݨ کنّ رے ۔

ਜਾ ਕੀ ਸੇਵ ਸਿਵ ਸਿਧ ਸਾਧਿਕ ਸੁਰ ਅਸੁਰ ਗਣ ਤਰਹਿ ਤੇਤੀਸ ਗੁਰ ਬਚਨ ਸੁਣਿ ਕੰਨ ਰੇ ॥

پھُݨ تره تے سنّت ہت بھگت گرُ گرُ کره ترئو پرہلادُ گر مِلت مُݨ جنّ رے ۔

ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ ॥

تره ناردادِ سنکادِ ہر گرمکھہِ تره اِک نام لگ تجہُ رس انّ رے ۔

ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ ਤਰਹਿ ਇਕ ਨਾਮ ਲਗਿ ਤਜਹੁ ਰਸ ਅੰਨ ਰੇ ॥

داسُ بینت کہیَے نامُ گرمکھ لہیَے گرُوُ گرُ گرُوُ گرُ گرُوُ جپُ منّ رے ۔ ۴۔ ۱۹۔ ۲۹۔

ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥੪॥੧੯॥੨੯॥

سِری گرُوُ ساہبُ سبھ اُوُپر ۔

ਸਿਰੀ ਗੁਰੂ ਸਾਹਿਬੁ ਸਭ ਊਪਰਿ ॥

کری کِرپا ستجُگ جِن دھر ؔ پر ۔

ਕਰੀ ਕਿ੍ਰਪਾ ਸਤਜੁਗਿ ਜਿਨਿ ਧ੍ਰੂ ਪਰਿ ॥

سری پرہلاد بھگت اُدھریئِ ۔

ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥

ہست کمل ماتھے پر دھریئِ ۔

ਹਸ੍ਤ ਕਮਲ ਮਾਥੇ ਪਰ ਧਰੀਅੰ ॥

الکھ رُوپ جیئِ لکھا ن جائی ۔

ਅਲਖ ਰੂਪ ਜੀਅ ਲਖ੍ਯ੍ਯਾ ਨ ਜਾਈ ॥

سادِھک سِدھ سگل سرݨائی ۔

ਸਾਧਿਕ ਸਿਧ ਸਗਲ ਸਰਣਾਈ ॥

گر کے بچن سِت جیئِ دھارہُ ۔

ਗੁਰ ਕੇ ਬਚਨ ਸਤਿ ਜੀਅ ਧਾਰਹੁ ॥

ماݨس جنمُ دیہ نِستارہُ ۔

ਮਾਣਸ ਜਨਮੁ ਦੇਹ ਨਿਸ੍ਤਾਰਹੁ ॥

گرُ جہاجُ کھیوٹُ گرُوُ گر بِنُ تریا ن کوئے ۔

ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥

گر پرسادِ پربھُ پائییَے گر بِنُ مکت ن ہوئے ۔

ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥

گرُ نانکُ نِکٹ بسیَے بنواری ۔

ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥

تِن لہنا تھاپ جوت جگ دھاری =
ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥
لہنیَے پنّتھُ دھرم کا کیِیا =
ਲਹਣੈ ਪੰਥੁ ਧਰਮ ਕਾ ਕੀਆ ॥
امرداس بھلے کئو دیِیا =
ਅਮਰਦਾਸ ਭਲੇ ਕਉ ਦੀਆ ॥
تِن سری رامداسُ سوڈھی تِھرُ تھپئو =
ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ ਉ ॥
ہر کا نامُ اکھیَے نِدھ اپئو =
ਹਰਿ ਕਾ ਨਾਮੁ ਅਖੈ ਨਿਧਿ ਅਪ ਉ ॥
اپئو ہر نامُ اکھیَے نِدھ چہُ جُگ گر سیوا کر پھلُ لہیئں =
ਅਪ ਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥
بنّدہ جو چرن سرن سکھُ پاوہ پرمانند گرمکھ کہیئں =
ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ ਪਰਮਾਨ ਦ ਗੁਰਮੁਖਿ ਕਹੀਅੰ ॥
پرتکھ دیہ پار برہمُ سُیامی آد رُوپ پوکھن بھرنں =
ਪਰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥
ستگرُ گرُ سیو الکھ گت جا کی سری رامداسُ تارن ترنں =۱=
ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥
جہ انّمرت بچن بانی سادھوُ جن جپہہ کر بِچِت چائو =
ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ ॥
آنندُ نت منّگلُ گر درسنُ سپھلُ سنّسار =
ਆਨ ਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥
سنّسار سپھلُ گنّگا گر درسنُ پرسن پرم پوتر گتے =
ਸੰਸਾਰਿ ਸਫਲੁ ਗੰਗਾ ਗੁਰ ਦਰਸਨੁ ਪਰਸਨ ਪਰਮ ਪਵਿਤ੍ਰ ਗਤੇ ॥
جیتہہ جم لوکُ پتت جے پرانی ہر جن سو گر گان رتے =
ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ ਹਰਿ ਜਨ ਸਿਵ ਗੁਰ ਗ ਾਨਿ ਰਤੇ ॥
رگھبنّس تلکُ سنّدرُ دسرتھ گھر من بنّچھہ جا کی سرنں =
ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ ॥

سِتگُر ُگُر ُ سیوِ الکھ گت جا کی سری رامداس ُ تارن ترنْ ॥۲॥

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੨॥

سنّسار ُ اگم ساگر ُ تُلہا ہر نام ُ گرُوُ مُکھ پاذا ॥

ਸੰਸਾਰੁ ਅਗਮ ਸਾਗਰੁ ਤੁਲਹਾ ਹਰਿ ਨਾਮੁ ਗੁਰੂ ਮੁਖਿ ਪਾਯਾ ॥

جگ جنم مرن ُ بھگا اِہ آئی ہیئیے پرتیت ॥

ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ ॥

پرتیت ہیئیے آئی جن جن کیَے تن کئو پدوی اُچ بھئی ॥

ਪਰਤੀਤਿ ਹੀਐ ਆਈ ਜਿਨ ਜਨ ਕੈ ਤਿਨ੍ ਕਉ ਪਦਵੀ ਉਚ ਭਈ ॥

تج مائِیا مؤہ ُ لؤبھ ُ ار ُ لالچ ُ کام کرؤدھ کی برتھا گئی ॥

ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ ॥

اولؤکا برہم ُ بھرم ُ سبھ ُ چھٹکا دب درسٹ کارن کرنْ ॥

ਅਵਲੋਕ ਾ ਬ੍ਰਹਮੁ ਭਰਮੁ ਸਭੁ ਛੁਟਕ ਾ ਦਿਬ ਦ੍ਰਿਸਿ ਕਾਰਣ ਕਰਣੰ ॥

سِتگُر ُگُر ُ سیوِ الکھ گت جا کی سری رامداس ُ تارن ترنْ ॥۳॥

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੩॥

پرتاپ ُ سدا گُر کا گھٹ گھٹ پرگاس ُ بھزا جس ُ جن کیَے ॥

ਪਰਤਾਪੁ ਸਦਾ ਗੁਰ ਕਾ ਘਟਿ ਘਟਿ ਪਰਗਾਸੁ ਭਯਾ ਜਸੁ ਜਨ ਕੈ ॥

اِک پڑہ سُنہ گاوہ پربھاتہ کرہ اِسنان ُ ॥

ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ□ਾਨੁ ॥

اِسنان ُ کرہ پربھات سُدھ من گر پؤجا بدھ سہت کرں ॥

ਇਸ□ਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ ॥

کنّچن ُ تن ُ ہوئے پرس پارس کئو جوت سروُپی دھان ُ دھرں ॥

ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ ਾਨੁ ਧਰੰ ॥

جگجیون ُ جگنّناتھ ُ جل تھل مہ رہیا پؤُر بہ ُ بدھ برن ॥

ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨ ॥

سِتگُر ُگُر ُ سیوِ الکھ گت جا کی سری رامداس ُ تارن ترنْ ॥۴॥

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੪॥

جنہ ُ بات نسچل دھرنّئ جانی تیئی جیو کال تے بچا ॥

ਜਿਨਹੁ ਬਾਤ ਨਿਸ□ਲ ਧ੍×ਅ ਜਾਨੀ ਤੇਈ ਜੀਵ ਕਾਲ ਤੇ ਬਚਾ ॥

ِتن ترِئو سمُدرُ رُدرُ کھِن اِک مہِ جلہر بِنّب جُگت جگُ رچا ॥
ਤਿਨ੍ਹ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ ਜਲਹਰ ਬਿੰਬ ਜੁਗਤਿ ਜਗੁ ਰਚਾ ॥
کُنّڈلنی سُرجھی ستسنّگت پرمانند گُرُو مُکھ مچا ॥
ਕੁੰਡਲਨੀ ਸੁਰਝੀ ਸਤਸੰਗਤਿ ਪਰਮਾਨ ਦ ਗੁਰੂ ਮੁਖਿ ਮਚਾ ॥
ِسری گُرُو ساہبُ سبھ اُوپر من بچ کرنّم سیوِئیَے سچا ॥੫॥
ਸਿਰੀ ਗੁਰੂ ਸਾਹਿਬੁ ਸਭ ਊਪਰਿ ਮਨ ਬਚ ਕ੍ਰੰਮਿ ਸੇਵੀਐ ਸਚਾ ॥੫॥
واِہگُرُو واِہگُرُو واِہگُرُو واہِ جیِئو ॥
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥
کول نیَن مدھُر بیَن کوٹِ سیَن سنّگ سوبھ کہت ما جسود جِسہِ دہی بھاتُ کھاہِ جیِئو ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥
دیکھِ رُوپُ اتِ انُوپُ موہ مہا مگ بھئی کِنّکنی سبد جھنتکار کھیلُ پاہِ جیِئو ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥
کال کلم ہُکمُ ہاتھِ کہہُ کئُنُ میٹِ سکیَے ایِسُ بنّمُ گانُ دھانُ دھرت ہیِئیَے چاہِ جیِئو ॥
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥
ستِ ساچُ سری نِواسُ آدِ پُرکھُ سدا تُہی واِہگُرُو واِہگُرُو واِہگُرُو واہِ جیِئو ॥੧॥੬॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੧॥੬॥
رام نام پرم دھام سُدھ بُدھ نِریکار بیسُمار سربر کئو کاہِ جیِئو ॥
ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ ਸਰਬਰ ਕਉ ਕਾਹਿ ਜੀਉ ॥
سُتھر چِت بھگت ہِت بھیکھُ دھرِئو ہرناکھسُ ہرِئو نکھ بِدارِ جیِئو ॥
ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥
سنّکھ چکر گدا پدم آپِ آپُ کیِئو چھدم اپرنّپر پاربرہم لکھیَے کئُنُ تاہِ جیِئو ॥
ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥
ستِ ساچُ سری نِواسُ آدِ پُرکھُ سدا تُہی واِہگُرُو واِہگُرُو واِہگُرُو واہِ جیِئو ॥੨॥੭॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥
پیِت بسن کُنّد دسن پ٘رِء سہِت کنّٹھ مال مُکٹُ سیِس مور پنّکھ چاہِ جیِئو ॥
ਪੀਤ ਬਸਨ ਕੁੰਦ ਦਸਨ ਪ੍ਰਿਅ ਸਹਿਤ ਕੰਠ ਮਾਲ ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥



بیوجیِر بڈے دھیِر دھرم انّگ الکھ اگم کھیلُ کیِیا آپنھیَے اُچھاہِ جیِئو ॥
ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ ॥

اکتھ کتھا کتھی ن جائے تین لوک رہیا سمائے سُتہ سدھ رُوپُ دھرئو ساہن کیَے ساہِ جیئو =

ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥

ست ساچُ سری نواسُ آد پُرکھُ سدا تُہی واہِگُرُوٗ واہِگُرُوٗ واہِگُرُوٗ واہِ جیئو = ۳ = ۸ =

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੩॥੮॥

ستِگُرُوٗ ستِگُرُوٗ ستِگُرُ گُبِنّد جیئو =

ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥

بلِہ چھلن سبل ملن بھگت پھلن کان کُئر نہکلنّک بجی ڈنّک چڑھوُ دل رونّد جیئو =

ਬਲਿਹਿ ਛਲਨ ਸਬਲ ਮਲਨ ਭਗਿ£ ਫਲਨ ਕਾਨ੍ ਕੁਅਰ ਨਿਹਕਲ ਕ ਬਜੀ ਡੰਕ ਚੜ▯ ਦਲ ਰਵਿੰਦ ਜੀਉ ॥

دُرت دون سکل بھون کُسل کرن سرب بھوُت آپ ہی دیوادھ دیو سہس مکھ پھنِنّد جیئو =

رام رون

ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥

جرم کرم مچھ کچھ ہُئ براہ جمُنا کیَے کوُل کھیلُ کھیلئو جن گنّد جیئو =

ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥

نامُ سارُ ہیئے دھارُ تجُ بکارُ من گزنّد ستِگُرُوٗ ستِگُرُوٗ ستِگُر گُبِنّد جیئو = ۴ = ۹ =

ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥

سری گُرُوٗ سری گُرُوٗ سری گُرُوٗ ست جیئو =

ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥

گُر کہیا مانُ نج ندھانُ سچُ جانُ منّترُ اہیَے نس باسُر ہوئے کلانُ لہہ پرم گت جیئو =

ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ  ਇਹੈ ਨਿਸਿ ਬਾਸੁਰ ਹੋਇ ਕਲ ਾਨੁ ਲਹਹਿ ਪਰਮ ਗਤਿ ਜੀਉ ॥

کامُ کرودھُ لوبھُ موہُ جن جن سئو چھاڈُ دھوہُ ہئُمیَے کا پھنّدھُ کاٹُ سادھسنّگ رت جیئو =

ਕਾਮੁ ਕੋ੍ਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ ਹਉਮੈ ਕਾ ਫੰਧੁ ਕਾਟੁ ਸਾਧਸੰਗਿ ਰਤਿ ਜੀਉ ॥

دیہ گیہُ ترئ سنیہُ چت بلاسُ جگت ایہُ چرن کمل سدا سیئو درڑتا کرُ مت جیئو =

ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥

نامُ سارُ ہیئے دھارُ تجُ بکارُ من گزنّد سری گُرُوٗ سری گُرُوٗ سری گُرُوٗ ست جیئو = ۵ = ۱۰ =

ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥੫॥੧੦॥

سیوک کیَے بھرپوُر جگُ جگُ واہگُرُوٗ تیرا سبھُ سدکا =

ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥

نرنّکارُ پربھُ سدا سلامت کہِ ن سکیَے کوئوُ توُ کد کا =

ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥

برہما بسنُ سرے تیَے اگنت تن کئو موہُ بھیا من مد کا =

ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥
چوراسیہ لکھ جوُن اُپائی رجکُ دیِیا سبھ ہوُ کئو تد کا ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥
سیوک کیَے بھرپوُر جگُ جگُ واہگرُوُ تیرا سبھُ سدکا ॥۱॥۱۱॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥੧॥੧੧॥
واہُ واہُ کا بڈا تماسا ॥
ਵਾਹੁ ਵਾਹੁ ਕਾ ਬਡਾ ਤਮਾਸਾ ॥
آپے ہسیَے آپ ہی چتوئے آپے چنّدُ سوُرُ پرگاسا ॥
ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥
آپے جلُ آپے تھلُ تھنّمنُ آپے کیِیا گھٹ گھٹ باسا ॥
ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪੇ ਕੀਆ ਘਟਿ ਘਟਿ ਬਾਸਾ ॥
آپے نرُ آپے پھُن ناری آپے سار آپ ہی پاسا ॥
ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥
گرمکھ سنّگت سبھیَے بچارہُ واہُ واہُ کا بڈا تماسا ॥۲॥۱۲॥
ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ ॥੨॥੧੨॥
کیِیا کھیلُ بڈ میلُ تماسا واہگرُوُ تیری سبھ رچنا ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ॥
توُ جل تھل گگن پزال پوُر رہا انّمرت تے میِٹھے جا کے بچنا ॥
ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ ਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥
مانہ برہمادِک رُدرادِک کال کا کالُ نرنّجن جچنا ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ ॥



گر پرسادِ پائیئیَے پرمارتھُ ستسنّگت سیتی منُ کھچنا ॥
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ ਖਚਨਾ ॥
کیِیا کھیلُ بڈ میلُ تماسا واہگرُوُ تیری سبھ رچنا ॥۳॥۱۳॥۴۲॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ ॥੩॥੧੩॥੪੨॥
اگمُ اننّتُ انادِ آدِ جسُ کوئے ن جانیَے ॥
ਅਗਮੁ ਅਨ ਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥
سو برنّچ دھر دھانُ نتہ جسُ بیدُ بکھانیَے ॥

ਸਿਵ ਬਿਰੰਚਿ ਧਰਿ ਧ ਾਨੁ ਨਿਤਹਿ ਜਿਸੁ ਬੇਦੁ ਬਖਾਣੈ ॥

نِرنّکارُ نِرویَرُ اورُ نہی دؤُسر کوئی ॥

ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥

بھنّجن گڑھن سمتھُ ترن تارن پربھُ سوئی ॥

ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥

نانا پرکار جِن جگُ کیئو جنُ متھُرا رسنا رسیَے ॥

ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ ॥

سری سِت نامُ کرتا پُرکھُ گُر رامداس چِتہ بسیَے ॥۱॥

ਸ੍ਰੀ ਸਤਿ ਨਾਮੁ ਕਰਤਾ ਪੁਰਖੁ ਗੁਰ ਰਾਮਦਾਸ ਚਿਤਹ ਬਸੈ ॥੧॥

گُرؤُ سمرتھُ گہِ کریِیا دھرُو بُدھِ سُمِت سمھارن کئو ॥

ਗੁਰੂ ਸਮਰਥੁ ਗਹਿ ਕਰੀਆ ਧ੍ਰ ਵ ਬੁਧਿ ਸੁਮਤਿ ਸਮ੍ਹਾਰਨ ਕਉ ॥

پھُنِ دھرنّم دھُجا پھہرنّت سدا اگھ پُنّج ترنّگ نِوارن کئو ॥

ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥

متھُرا جن جانِ کہی جیِئ ساچُ سُ اۄُر کچھؤُ ن بِچارن کئو ॥

ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ ॥

ہرِ نامُ بوہِتھُ بڈۄ کلِ میَے بھو ساگر پارِ اُتارن کئو ॥۲॥

ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥੨॥

سنّتت ہی ستسنّگت سنّگ سُرنّگ رتے جسُ گاوت ہیَے ॥

ਸੰਤਤ ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥

دھرم پنّتھُ دھرِئو دھرنیِدھر آپِ رہے لِو دھارِ ن دھاوت ہیَے ॥

ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥

متھُرا بھنِ بھاگ بھلے اُن کے من اِچھت ہی پھل پاوت ہیَے ॥

ਮਥੁਰਾ ਭਨਿ ਭਾਗ ਭਲੇ ਉਨ੍ ਕੇ ਮਨ ਇਛਤ ਹੀ ਫਲ ਪਾਵਤ ਹੈ ॥

روِ کے سُت کو تِن تراسُ کہا جُ چرنّن گُرؤُ چِتُ لاوت ہیَے ॥۳॥

ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥੩॥

نِرمل نامُ سُدھا پرپؤُرن سبد ترنّگ پرگٹِت دِن آگرُ ॥

ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥

گہِر گنّبھیِرُ اتھاہ اتِ بڈ سُبھرُ سدا سبھ بِدھِ رتناگرُ ॥

ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥

سنّت مرال کرہِ کنّتوُہل تِن جم تراس مِٹئو دُکھ کاگرُ ॥

ਸੰਤ ਮਰਾਲ ਕਰਹਿ ਕੰਤੂਹਲ ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥

کلجگ دُرت دُوُر کربے کئو درسنُ گُرُو سگل سُکھ ساگرُ =۴=

ਕਲਜੁਗ ਦੁਰਤ ਦੂਰਿ ਕਰਬੇ ਕਉ ਦਰਸਨੁ ਗੁਰੂ ਸਗਲ ਸੁਖ ਸਾਗਰੁ ॥੪॥

جاکئو مُنِ دھانُ دھرَے پھِرت سگل جگ کبہُ ک کوئوُ پاوَے آتم پرگاس کئو =

ਜਾ ਕਉ ਮੁਨਿ ਧ ਾਨੁ ਧਰੈ ਫਿਰਤ ਸਗਲ ਜੁਗ ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ ॥

بید بانی سہِت بِرنّچ جسُ گاوَے جاکو سِو مُنِ گہِ ن تجات کبِلاس کنّئو =

ਬੇਦ ਬਾਣੀ ਸਹਿਤ ਬਿਰੰਚਿ ਜਸੁ ਗਾਵੈ ਜਾ ਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥

جاکَوَ جوگی جتی سِدھ سادِھک انیک تپ جٹا جوُٹ بھیکھ کیِئے پھِرت اُداس کئو =

ਜਾ ਕੌ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥

سُ تِنِ ستِگُرِ سُکھ بھائے کِرپا دھاری جیِئ نام کی بڈائی دئی گُر رامداس کئو =۵=

ਸੁ ਤਿਨਿ ਸਤਿਗੁਰਿ ਸੁਖ ਭਾਇ ਕਿ੍ਪਾ ਧਾਰੀ ਜੀਅ ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥੫॥

نامُ نِدھانُ دِھیان انّترگتِ تیج پُنّج تِہُ لوگ پرگاسے =

ਨਾਮੁ ਨਿਧਾਨੁ ਧਿਆਨ ਅੰਤਰਗਤਿ ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥

دیکھت درسُ بھٹک بھرمُ بھجت دُکھ پرہر سُکھ سہج بِگاسے =

ਦੇਖਤ ਦਰਸੁ ਭਟਕਿ ਭ੍ਰਮੁ ਭਜਤ ਦੁਖ ਪਰਹਰਿ ਸੁਖ ਸਹਜ ਬਿਗਾਸੇ ॥

سیوک سِکھ سدا اتِ لُبھت اَلِ سموُہ جِئو کُسم سُباسے =

ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥

بِدمان گُرِ آپِ تھپیِئو تھِرُ ساچِئو تکھتُ گُرُوُ رامداسیَے =٦=

ਬਿਦ ਮਾਨ ਗੁਰਿ ਆਪਿ ਥਪ ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥੬॥



تارئو سنّسارُ مازا مد موہت انّمرت نامُ دیِئو سمرتھُ =

ਤਾਰ ਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ ॥

پھُنِ کیِرتونّت سدا سُکھ سنّپت رِدھ ارُ سِدھ ن چھوڈئے ستھُ =

ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ ॥

دانِ بڈوَ اتونّتُ مہابلِ سیوک داسِ کہِئو اِہُ تتھُ =

ਦਾਨਿ ਬਡੌ ਅਤਿਵੰਤੁ ਮਹਾਬਲਿ ਸੇਵਕਿ ਦਾਸਿ ਕਹਿਓ ਇਹੁ ਤਥੁ ॥

تاہِ کہا پرواہ کاہوُ کی جاکیَے بسیِس دھرِئو گُرِ ہتھُ =۷= =۴۹=

ਤਾਹਿ ਕਹਾ ਪਰਵਾਹ ਕਾਹੂ ਕੀ ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥੭॥੪੯॥

تیِن بھون بھرپوُر رہِئو سوئی =

ਤੀਨਿ ਭਵਨ ਭਰਪੂਰਿ ਰਹਿਓ ਸੋਈ ॥
اپن سرس کِیئئو ن جگت کوئی ॥
ਅਪਨ ਸਰਸੁ ਕੀਅਉ ਨ ਜਗਤ ਕੋਈ ॥
آپن آپ آپ ہی اُپائیو ॥
ਆਪੁਨ ਆਪੁ ਆਪ ਹੀ ਉਪਾਯਉ ॥
سُر نر اسُر انّت نہی پائیو ॥
ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥
پائیو نہی انّت سُرے اسُرہ نر گن گندھرب کھوجنّت پھرے ॥
ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥
ابناسی اچل اجونی سنّبھئو پُرکھوتم اپار پرے ॥
ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥
کرن کارن سمرتھ سدا سوئی سرب جیئ من دھائِیئو ॥
ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ ਾਇਯਉ ॥
سری گر رامداس جئیو جئ جگ مہ تیَے ہر پرم پد پائِیئو ॥۱॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੧॥
ستگُر نانک بھگت کری اِک من تن من دھن گوبنّد دیئئو ॥
ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥
انگد اننّت مؤُرت نج دھاری اگم گان رس رسئو ہیئئو ॥
ਅੰਗਦਿ ਅਨ ਤ ਮੂਰਤਿ ਨਿਜ ਧਾਰੀ ਅਗਮ ਗ ਾਨਿ ਰਸਿ ਰਸ ਉ ਹੀਅਉ ॥
گُر امرداس کرتار کِیئئو وس واہ واہ کر دھائِیئو ॥
ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ ਾਇਯਉ ॥
سری گر رامداس جئیو جئ جگ مہ تیَے ہر پرم پد پائِیئو ॥۲॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੨॥
نارد دھرۓ پرہلاد سُداما پُب بھگت ہر کے جُ گݨ ॥
ਨਾਰਦੁ ਧ੍ਰ× ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥
انّبریک جئدیو ترلوچن ناما اور کبیر بھݨ ॥
ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥
تن کوَ او تار بھئیو کل بھنّتر جس جگتر پر چھائِیئو ॥
ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ ॥
سری گر رامداس جئیو جئ جگ مہ تیَے ہر پرم پد پائِیئو ॥۳॥

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੩॥

منسا کِر ,سِمرنّت تُجھیَے نر کامُ کرۄدھُ ,مِٹِئئو جُ ,تِݨ =

ਮਨਸਾ ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥

باچا کِر ,سِمرنّت تُجھیَے ,تِن دُکھُ دِرِدرُ ,مِٹزئو جُ ,کھِݨ =

ਬਾਚਾ ਕਰਿ ਸਿਮਰੰਤ ਤੁਝੈ ਤਿਨ੍ਹ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥

کرم کِر تُئ درس پرس پارس سر بل بھٹ جسُ گائِزئو =

ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ ਬਲ ਭਟ ਜਸੁ ਗਾਇਯਉ ॥

سری گُر رامداس جزۄ جز جگ مہِ تیَے ہِر پرم پدُ پائِزئو = ۴=

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੪॥

,جہ سِتگُر ,سِمرنّت نیَن کے ,تِمر ,مِٹہِ ,کھِنُ =

ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥

,جہ سِتگُر ,سِمرنّتھ ,ردےَ ہِر نامُ ,دنو ,دنُ =

ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥

,جہ سِتگُر ,سِمرنّتھ جیِئ کی تپت ,مِٹاوےَ =

ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥

,جہ سِتگُر ,سِمرنّتھ ,ردھ ,سِدھ نو ,ندھ پاوےَ =

ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ ॥

سۄئی رامداسُ گُرُ بل بھݨ ,مِل سنّگت دھنّن دھنّن کرہُ =

ਸੋਈ ਰਾਮਦਾਸੁ ਗੁਰੁ ਬਲ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥

,جہ سِتگُر لگ پربھُ پائیِئیَے سۄ سِتگُرُ ,سِمرہُ نرہُ = ۵= ۴۵=

ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥੫॥੫੪॥

,جن سبدُ کمائے پرم پدُ پائِئو سیوا کرت ن چھۄڑِئو پاسُ =

ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ ॥

تا تے گئُہرُ گان پرگٹُ اُجیِیارئو دُکھ دِردر انّدھار کۄ ناسُ =

ਤਾ ਤੇ ਗਉਹਰੁ ਗ ਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ ਾਰ ਕੋ ਨਾਸੁ ॥

(Page 1406) پنّنا ۱۴۰۶

کوِ کیِرت جۄ سنّت چرن مُڑ لاگہِ ,تِن کام کرۄدھ جم کۄ نہی تراسُ =

ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥

,جو انّگدُ انّگ سنّگ نانک گُر ,تو گُر امرداس کیَے گُرُ رامداسُ = ۱=

ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥੧॥
جِن ستِگرُ سیو پدار تھُ پاۓٔو نِس باسُر ہر چرن نواسُ ॥
ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥
تا تے سنّگت سگھن بھائے بھئو مانہ تُم ملیاگر پرگٹ سُباسُ ॥
ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥
دھرو پرہلاد کبیر ,تلوٗچن نامُ لیَت اُپجو جُ پرگاسُ ॥
ਧ੍ਰ× ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜੑੋ ਜੁ ਪ੍ਰਗਾਸੁ ॥
جہ پکھت اتِ ہوئے رہسُ من سوئی سنّت سہارُ گرُو رامداسُ ॥۲॥
ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥੨॥
نانِک نامُ نرنّجن جانئو کینی بھگت پریم لِو لائی ॥
ਨਾਨਕਿ ਨਾਮੁ ਨਿਰੰਜਨ ਜਾਨ ਉ ਕੀਨੀ ਭਗਤਿ ਪ੍ਰੇਮ ਲਿਵ ਲਾਈ ॥
تا تے انگدُ انگ سنّگ بھئو سائرُ تن سبد سُرت کی نیو رکھائی ॥
ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥
گر امرداس کی اکتھ کتھا ہیَے اِک جیہ کچھُ کہی ن جائی ॥
ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਕਹੀ ਨ ਜਾਈ ॥
سوڈھی سرِسٹ سکل تارن کئو اب گر رامداس کئو ملی بڈائی ॥۳॥
ਸੋਢੀ ਸ੍ਰਿਸਿ੍ਟ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥੩॥
ہم اوگن بھرے ایکُ گُنُ ناہی انّمرتُ چھاڑ بکھیَے بکھُ کھائی ॥
ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
مازا موہ بھرم پیَے بھوُلے سُت دارا سئو پریت لگائی ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
اِکُ اُتم پنّتھُ سُنئو گر سنّگت تہ ملنّت جم تراس مٹائی ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲ ਤ ਜਮ ਤ੍ਰਾਸ ਮਿਟਾਈ ॥
اِک ارداس بھاٹ کیرت کی گر رامداس راکھہُ سرنائی ॥۴॥۵۸॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥
موہُ مل بوس کیئو کامُ گہ کیس پچھاڑئو ॥
ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ ਉ ॥
کرودھُ کھنّڈ پرچنّڈ لوبھُ اپمان سئو جھاڑئو ॥
ਕੋੑਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ ਉ ॥
جنمُ کالُ کر جوڑ ہکمُ جو ہوئے س منّنیَے ॥

ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥

بھو ساگرُ بنّدھئیئو سِکھ تارے سُپرسنّنیَے ॥

ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥

سِرِ آتپتُ سچؤَ تکھتُ جوگ بھوگ سنّجُتُ بلِ ॥

ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥

گُر رامداس سچُ سل بھݨِ تۄُ اٹلُ راجِ ابھگُ دلِ ॥۱॥

ਗੁਰ ਰਾਮਦਾਸ ਸਚੁ ਸਲ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥

تۄُ ستِگُرُ چہُ جُگی آپِ آپے پرمیسرُ ॥

ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥

سُرِ نر سادھِک سِدھ سِکھ سیونّت دھُرہ دھُرُ ॥

ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥

آدِ جُگادِ انادِ کلا دھاری ترِہُ لوٗئہ ॥

ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥

اگم نِگم اُدھرݨ جرا جنّمِہِ آروٗئہ ॥

ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥

گُر امرداسِ تھِرُ تھپِئیئو پرگامی تارݨ ترݨ ॥

ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥

اگھ انّتک بدےَ ن سل کوِ گُر رامداس تیری سرݨ ॥۲॥۶۰॥

ਅਘ ਅੰਤਕ ਬਦੈ ਨ ਸਲ ਕਵਿ ਗੁਰ ਰਾਮਦਾਸ ਤੇਰੀ ਸਰਣ ॥੨॥੬੦॥

سوئیئے مہلے پنّجوے کے ۵

ਸਵਈਏ ਮਹਲੇ ਪੰਜਵੇ ਕੇ ੫

اِکّ اوٗنکار ستِگُر پرسادِ ॥

ੴ ਸਤਿਗੁਰ ਪ੍ਰਸਾਦਿ ॥

سِمرں سوئی پُرکھُ اچلُ ابِناسی ॥

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥

جِسُ سِمرت دُرمتِ ملُ ناسی ॥

ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥

ستِگُر چرݨ کول رِدِ دھارں ॥

ਸਤਿਗੁਰ ਚਰਣ ਕਵਲ ਰਿਦਿ ਧਾਰੰ ॥

گُر ارجُن گُن سہج بِچارں ॥
ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥
گُر رامداس گھرِ کِیئؤ پرگاسا ॥
ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥
سگل منۄرتھ پۄُری آسا ॥
ਸਗਲ ਮਨੋਰਥ ਪੂਰੀ ਆਸਾ ॥
تَیے جنمت گُرمتِ برہمُ پچھانِئؤ ॥
ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥
کل جۄڑِ کر سُجسُ وکھانِئؤ ॥
ਕਲ  ਜੋੜਿ ਕਰ ਸੁਜਸੁ ਵਖਾਣਿਓ ॥
بھگتِ جۄگ کَؤ جَیتوارُ ہرِ جنکُ اُپازئؤ ॥
ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥
سبدُ گُرۄُ پرکاسِئؤ ہرِ رسن بسازئؤ ॥
ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥
گُر نانک انّگد امر لاگِ اُتم پدُ پازئؤ ॥
ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥
گُرُ ارجُنُ گھرِ گُر رامداس بھگت اُترِ آزئؤ ॥۱॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥੧॥
بڈبھاگی اُنمانِئؤ رِدِ سبدُ بسازئؤ ॥
ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥
منُ مانکُ سنّتۄکھئؤ گُرِ نامُ دِرڑازئؤ ॥
ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਯਉ ॥
اگمُ اگۄچرُ پاربرہمُ ستِگُرِ درسازئؤ ॥
ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥
گُرُ ارجُنُ گھرِ گُر رامداس انبھئؤ ٹھہرازئؤ ॥۲॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਨਭਉ ਠਹਰਾਯਉ ॥੨॥
جنک راجُ برتائِیا ستجُگُ آلِینا ॥
ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥

گُر سبدے منُ مانِیا اپتیجُ پتیِݨا ॥
ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥
گُرُ نانکُ سچُ نیِو ساجِ ستِگُر سنّگِ لیِݨا ॥
ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥
گُرُ ارجُنُ گھرِ گُر رامداس اپرنّپرُ بیِݨا ॥۳॥
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥੩॥
کھیلُ گوُڑ٘ھئو کیِئئو ہرِ رائِ سنّتوکھِ سماچرِئو بِمل بُدھِ ستِگُرِ سمانھئو ॥
ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰਿ ਓ ਬਿਮਲ ਬੁਧਿ ਸਤਿਗੁਰਿ ਸਮਾਣਉ ॥
آجونی سنّبھوِئئو سُجسُ کل کویِئنِ بکھانِئئو ॥
ਆਜੋਨੀ ਸੰਭਵਿਅਉ ਸੁਜਸੁ ਕਲ  ਕਵੀਅਣਿ ਬਖਾਣਿਅਉ ॥
گُرِ نانکِ انّگدُ ورئو گُرِ انّگدِ امر نِدھانُ ॥
ਗੁਰਿ ਨਾਨਕਿ ਅੰਗਦੁ ਵਰ ਉ ਗੁਰਿ ਅੰਗਦਿ ਅਮਰ ਨਿਧਾਨੁ ॥
گُرِ رامداس ارجُنُ ورئو پارسُ پرسُ پ٘رمانھُ ॥۴॥
ਗੁਰਿ ਰਾਮਦਾਸ ਅਰਜੁਨੁ ਵਰ ਉ ਪਾਰਸੁ ਪਰਸੁ ਪ੍ਰਮਾਣੁ ॥੪॥
سد جیِونھُ ارجُنُ اموُلُ آجونی سنّبھئو ॥
ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥
بھز بھنّجنُ پر دُکھ نِوارُ اپارُ انّبھئو ॥
ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨ ਭਉ ॥
اگہ گہنھُ بھ٘رمُ بھ٘رانّتِ دہنھُ سیِتلُ سُکھ داتئو ॥
ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥
آسنّبھئو اُدوِئئو پُرکھُ پوُرن بِدھاتئو ॥
ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥
نانک آدِ انّگد امر ستِگُر سبدِ سمائِئئو ॥
ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥
دھنُ دھنّنُ گُروُ رامداس گُرُ جِنِ پارسُ پرسِ مِلائِئئو ॥۵॥
ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥੫॥
جیَے جیَے کارُ جاسُ جگ انّدرِ منّدرِ بھاگُ جُگتِ سِو رہتا ॥
ਜੈ ਜੈ ਕਾਰੁ ਜਾਸੁ ਜਗ ਅੰਦਰਿ ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥
گُرُ پوُرا پائِئو بڈ بھاگی لِو لاگی میدنِ بھرُ سہتا ॥
ਗੁਰੁ ਪੂਰਾ ਪਾਯਉ ਬਡ ਭਾਗੀ ਲਿਵ ਲਾਗੀ ਮੇਦਨਿ ਭਰੁ ਸਹਤਾ ॥

بھے بھنّجنُ پر پیِر نِوارنُ کل سہارُ توہِ جسُ بکتا ॥
ਭਯ ਭੰਜਨੁ ਪਰ ਪੀਰ ਨਿਵਾਰਨੁ ਕਲ  ਸਹਾਰੁ ਤੋਹਿ ਜਸੁ ਬਕਤਾ ॥
کُلِ سوڈھی گُر رامداس تنُ دھرم دھُجا ارجُنُ ہرِ بھگتا ॥٦॥
ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥੬॥
دھرنّم دھیِرُ گُرمتِ گبھیِرُ پر دُکھ بِسارنُ ॥
ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥
سبد سارُ ہرِ سم اُدارُ اہنّمیو نِوارنُ ॥
ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥
مہا دانِ ستِگُر گِیانِ منِ چائو ن ہُٹّیَے ॥
ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥
ستِونّتُ ہرِ نامُ منّترُ نو نِدھِ ن نِکھُٹّیَے ॥
ਸਤਿਵੰਤੁ ਹਰਿ ਨਾਮੁ ਮੰਤ੍ਰ  ਨਵ ਨਿਧਿ ਨ ਨਿਖੁਟੈ ॥
گُر رامداس تنُ سرب میَے سہجِ چنّدوٗیا تانِئئو ॥
ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ ॥
گُر ارجُن کلُچرےَ تیَے راج جوگ رسُ جانِئئو ॥٧॥
ਗੁਰ ਅਰਜੁਨ ਕਲ  ਚਰੈ ਤੈ ਰਾਜ ਜੋਗ ਰਸੁ ਜਾਣਿਅਉ ॥੭॥

(Page 1408) پنّنا ٨٠۴١

بھیَے نِربھئو مانِئئو لاکھ مہِ الکھُ لکھائِئو ॥
ਭੈ ਨਿਰਭਉ ਮਾਣਿਅਉ ਲਾਖ ਮਹਿ ਅਲਖੁ ਲਖਾਯਉ ॥
اگمُ اگوچر گتِ گبھیِرُ ستِگُرِ پرچائِئو ॥
ਅਗਮੁ ਅਗੋਚਰ ਗਤਿ ਗਭੀਰੁ ਸਤਿਗੁਰਿ ਪਰਚਾਯਉ ॥
گُر پرچیَے پروانُ راج مہِ جوگُ کمائِئو ॥
ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥
دھنّنِ دھنّنِ گُرُ دھنّنِ ابھر سر سُبھر بھرائِئو ॥
ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥
گُر گم پرمانِ اجرُ جرِئو سرِ سنّتوکھ سمائِئِئو ॥
ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ ॥
گُر ارجُن کلُچرےَ تیَے سہجِ جوگُ نِجُ پائِئِئو ॥٨॥
ਗੁਰ ਅਰਜੁਨ ਕਲ  ਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥੮॥

اِمئو رسنا بدن بر دات الکھ اپار گر سوُر سبد ہئُمیَے نِوار ئو ॥
ਅਮਿਉ ਰਸਨਾ ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ ਉ ॥
پنّچاہرُ نِدلئیئو سُنّ سہج نِج گھر سہار ئو ॥
ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ ਉ ॥
ہر نام لاگ جگ اُدھر ئو ستگُرُ رِدےَ بسائیئو ॥
ਹਰਿ ਨਾਮਿ ਲਾਗਿ ਜਗ ਉਧਰ ਉ ਸਤਿਗੁਰੁ ਰਿਦੈ ਬਸਾਇਅਉ ॥
گر ارجُن کلُچرےَ تیَے جنکہ کلسُ دیپائیئو ॥۹॥
ਗੁਰ ਅਰਜੁਨ ਕਲ  ਚਰੈ ਤੈ ਜਨਕਹ ਕਲਸੁ ਦੀਪਾਇਅਉ ॥੯॥
سوٗرٹھے ॥
ਸੋਰਠੇ ॥
گرُ ارجُنُ پُرکھُ پرمانُ پار تھئو چالیَے نہی ॥
ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥
نیجا نام نیِسانُ ستگُر سبد سوارِئو ॥۱॥
ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥੧॥
بھوجلُ سائرُ سیتُ نامُ ہری کا بوٗہتھا ॥
ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥
تُئ ستگُر سںٚ ہیتُ نام لاگ جگُ اُدھر ئو ॥۲॥
ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰ ਉ ॥੨॥
جگت اُدھارنُ نامُ ستگُر تُٹھیَے پائیئو ॥
ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥
اب ناہ اور سر کامُ بارنّتر پوٗری پڑی ॥۳॥۱۲॥
ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥੩॥੧੨॥
جوٗت روٗپ ہر آپ گرُوٗ نانکُ کہائیو ॥
ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥
تا تے انّگدُ بھئیو تت سِئو تتُ مِلائیو ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
انّگد کِرپا دھار امرُ ستگُرُ تھرُ کیئو ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥
امرداس امرتُ چھترُ گر رامہ دیئو ॥
ਅਮਰਦਾਸਿ ਅਮਰਤੁ ਛਤ੍ਰ  ਗੁਰ ਰਾਮਹਿ ਦੀਅਉ ॥

گُر رامداس درسنُ پرسِ کہِ متھُرا انّمرت بئن =
ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥
مۄُرتِ پنّچ پرمان پُرکھُ گُرُ ارجُنُ پِکھہُ نئن = ا=
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥
ستِ رۄُپُ ستِ نامُ ستُ سنّتوکھُ دھرِئو اُرِ =
ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥
آدِ پُرکھِ پرتکھِ لِکھِئو اچھرُ مستکِ دھُرِ =
ਆਦਿ ਪੁਰਖਿ ਪਰਤਖਿ ਲਿਖ ਉ ਅਛਰੁ ਮਸਤਕਿ ਧੁਰਿ ॥
پرگٹ جۄتِ جگمگیَے تیجُ بھۄُءِ منّڈلِ چھائِئو =
ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥
پارسُ پرسِ پرسُ پرسِ گُرِ گُرۄُ کہائِئو =
ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥
بھنِ متھُرا مۄُرتِ سدا تھِرُ لائِ چِتُ سنمُکھ رہہُ =
ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥
کلجُگِ جہاجُ ارجُنُ گُرۄُ سگل سِرِسٹِ لگِ بِترہُ = ۲=
ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸਿ੍ਟ ਲਗਿ ਬਿਤਰਹੁ ॥੨॥
تِہ جن جاچہُ جگتر پر جانیِئتُ باسُر رئنِ باسُ جا کۄ ہِتُ نام سِئو =
ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ ॥
پرم اتیِتُ پرمیسُر کیَے رنّگِ رنّگِئو باسنا تے باہرِ پیَے دیکھیِئتُ دھام سِئو =
ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯ੍ਯੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥
اپر پرنّپر پُرکھ سِئو پریمُ لاگِئو بِنُ بھگونّت رسُ ناہی ائُرَے کام سِئو =
ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯ੍ਯੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥
متھُرا کۄ پربھُ سرب مز ارجُن گُرُ بھگتِ کیَے ہیتِ پائِ رہِئو مِلِ رام سِئو = ۳=
ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥੩॥

(Page 1409) ۹۰۴۱ پنّنا

انّتُ ن پاوت دیو سبیَے مُنِ اِنّدر مہا سِو جۄگ کری =
ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥
پھُنِ بید بِرنّچِ بِچارِ رہِئو ہرِ جاپُ ن چھاڑِئو ایک گھری =
ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡਿ ਉ ਏਕ ਘਰੀ ॥

متھُرا جن کَو پربھُ دِین دزالُ ہیَے سنّگت سِرسٹ نہالُ کری ॥
ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸਿ੍ਟ ਨਿਹਾਲੁ ਕਰੀ ॥
رامداسِ گرُوُ جگ تارن کئو گر جوت ارجُن ماہِ دھری ॥٤॥
ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥੪॥
جگ اؤرُ ن زاہِ مہا تم میَے اوتارُ اُجاگرُ آن کیِئئو ॥
ਜਗ ਅਉਰੁ ਨ ਯਾਹਿ ਮਹਾ ਤਮ ਮੈ ਅਵਤਾਰੁ ਉਜਾਗਰੁ ਆਨਿ ਕੀਅਉ ॥
تِن کے دُکھ کوٹک دوُر گئے متھُرا جِن انّمرت نامُ پیِئئو ॥
ਤਿਨ ਕੇ ਦੂਖ ਕੋਟਿਕ ਦੂਰਿ ਗਏ ਮਥੁਰਾ ਜਿਨ੍ ਅੰਮ੍ਰਿਤ ਨਾਮੁ ਪੀਅਉ ॥
اِہ پدھت تے مت چوُکہِ رے من بھیدُ ببھیدُ ن جان بیِئئو ॥
ਇਹ ਪਧਤਿ ਤੇ ਮਤ ਚੂਕਹਿ ਰੇ ਮਨ ਭੇਦੁ ਬਿਭੇਦੁ ਨ ਜਾਨ ਬੀਅਉ ॥
پرتچھ رِدئے گر ارجُن کیَے ہر پوُرن برہم نواسُ لیِئئو ॥٥॥
ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥
جب لئو نہی بھاگ لِلار اُدئے تب لئو بھرمتے پھرتے بہُ دھازئو ॥
ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
کلِ گھور سمُدر میَے بوُڈت تھے کبہوُ مِٹ ہیَے نہی رے پچھُتازئو ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥
تتُ بچارُ زہیَے متھُرا جگ تارن کئو اوتارُ بنازئو ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥
جپئو جِن ارجُن دیو گرُوُ پھِر سنّکٹ جون گربھ ن آزئو ॥٦॥
ਜਪ ਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥
کلِ سمُدر بھئے روُپ پرگٹ ہر نام اُدھارنُ ॥
ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥
بسہِ سنّت جسُ رِدئے دُکھ دارِدر نوارنُ ॥
ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥
نِرمل بھیکھ اپار تاسُ بِنُ اورُ ن کوئی ॥
ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥
من بچ جِن جانِئئو بھزئو تِہ سمسر سوئی ॥
ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥
دھرن گگن نو کھنڈ مہِ جوت سوروُپی رہئو بھرِ ॥
ਧਰਨਿ ਗਗਨ ਨਵ ਖੰਡ ਮਹਿ ਜੋਤਿ ਸ ਰੂਪੀ ਰਹਿਓ ਭਰਿ ॥

بھݨ متھُرا کچھُ بھیدُ نہی گُرُ ارجُنُ پرتکھ ہر ॥ ۷ ॥ ۱۹ ॥
ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥੭॥੧੯॥
اجیَے گنّگ جل اٹلُ سِکھ سنّگت سبھ ناوَے ॥
ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥
نِت پُراݨ باچیِئہ بید برہما مُکھ گاوَے ॥
ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥
اجیَے چورُ سِر ڈھُلیَے نامُ انّم٘رتُ مُکھ لیِئئو ॥
ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥
گر ارجن سِر چھترُ آپ پرمیسر دیِئئو ॥
ਗੁਰ ਅਰਜੁਨ ਸਿਰਿ ਛਤ੍ਰ ਆਪਿ ਪਰਮੇਸਰਿ ਦੀਅਉ ॥
مِل نانک انّگد امر گر گُرُ رامداسُ ہر پہ گزئو ॥
ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥
ہربنّس جگت جسُ سنّچرئو سُ کوݨُ کہیَے سری گُرُ مُزئو ॥ ۱ ॥
ਹਰਿਬੰਸ ਜਗਤਿ ਜਸੁ ਸੰਚਰ ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥
دیو پُری مہ گزئو آپ پرمیسور بھازئو ॥
ਦੇਵ ਪੁਰੀ ਮਹਿ ਗਯਉ ਆਪਿ ਪਰਮੇਸ ਰ ਭਾਯਉ ॥
ہر سِنّگھاسݨُ دیِئئو سری گُرُ تہ بیَٹھازئو ॥
ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥
رہسُ کیِئئو سُر دیو توہ جسُ جز جز جنّپہ ॥
ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥
اسُر گئے تے بھاگ پاپ تِن بھیِتر کنّپہ ॥
ਅਸੁਰ ਗਏ ਤੇ ਭਾਗਿ ਪਾਪ ਤਿਨ੍ਹ ਭੀਤਰਿ ਕੰਪਹਿ ॥
کاٹے سُ پاپ تِن نرہُ کے گُرُ رامداسُ جِن پائزئو ॥
ਕਾਟੇ ਸੁ ਪਾਪ ਤਿਨ੍ਹ ਨਰਹੁ ਕੇ ਗੁਰੁ ਰਾਮਦਾਸੁ ਜਿਨ੍ਹ ਪਾਇਯਉ ॥
چھترُ سِنّگھاسݨُ پرتھمی گر ارجن کئو دے آئیِئو ॥ ۲ ॥ ۲۱ ॥ ۹ ॥ ۱۱ ॥ ۱۰ ॥ ۱۰ ॥ ۲۲ ॥ ۶۰ ॥ ۱۴۳ ॥
ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦॥੧੦॥੨੨॥੬੦॥੧੪੩॥

پنّنا ۱۴۱۰ (Page 1410)

اِکّ اوئنّکار ست نامُ کرتا پُرکھُ نربھئو نرویَرُ اکال مورت اجوُنی سیَبھنّ گر پرسادِ ॥
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

سلوک واراں تے ودھیک =

ਸਲੋਕ ਵਾਰਾਂ ਤੇ ਵਧੀਕ ॥

مہلا ۱ =

ਮਹਲਾ ੧ ॥

اُتنّگی پیَئوہری گہری گنّبھیری =

ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥

سسرِڑ سُہیا کِو کری نِوݨ ُ ن جائے تھݨی =

ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥

گچ ُ جِ لگا گِڑوڑی سکھیئے دھئُلہری =

ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ ॥

سے بھی ڈھہدے ڈِٹھ ُ میَے منّدھ ن گرب ُ تھݨی = ۱=

ਸੇ ਭੀ ਢਹਦੇ ਡਿਠੁ ਮੈ ਮੁੰਧ ਨ ਗਰਬੁ ਥਣੀ ॥੧॥

سُݨ منّدھے ہرݨاکھیئے گوُڑا ویَݨ ُ اپار ُ =

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥

پہلا وست ُ سِواݨ کیَے تاں کیچیَے واپار ُ =

ਪਹਿਲਾ ਵਸਤੁ ਸਿਵਾਣਿ ਕੈ ਤਾਂ ਕੀਚੈ ਵਾਪਾਰੁ ॥

دوہی دِچیَے دُرجنا مِتراں کوُں جیَکار ُ =

ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ॥

جِت ُ دوہی سجݨ مِلن لہ ُ منّدھے ویچار ُ =

ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ॥

تن ُ من ُ دیجیَے سجݨا ایَسا ہسݨ ُ سار ُ =

ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ॥

تِس سئو نیہ ُ ن کیچئی جِ دِسیَے چلݨہار ُ =

ਤਿਸ ਸਉ ਨੇਹੁ ਨ ਕੀਚਈ ਜਿ ਦਿਸੈ ਚਲਣਹਾਰੁ ॥

نانک جِنی اِو کرِ بُجھیا تِنا وِٹہ ُ کُرباݨ ُ = ۲=

ਨਾਨਕ ਜਿਨ੍ਹੀ ਇਵ ਕਰਿ ਬੁਝਿਆ ਤਿਨ੍ਹਾ ਵਿਟਹੁ ਕੁਰਬਾਣੁ ॥੨॥

جے توُں تاروُ پاݨ تاہوُ پُچھ ُ تِڑنّ کل =

ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ਹ ਕਲ ॥

تاہوُ کھرے سُجاݨ ونّڈا اینی کپری = ۳=

ਤਾਹੂ ਖਰੇ ਸੁਜਾਣ ਵੰਞਾ ਏਨ੍ਹੀ ਕਪਰੀ ॥੩॥

جھڑ جھکھڑ اؤہاڑ لہری وہن لکھیسری ॥
ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥
ستِگُر سِئو آلائے بیڑے ڈُبن ناہ بھئو ॥۴॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥੪॥
نانک دُنیا کیَسی ہوئی ॥
ਨਾਨਕ ਦੁਨੀਆ ਕੈਸੀ ਹੋਈ ॥
سالکُ مِتُ ن رہئو کوئی ॥
ਸਾਲਕੁ ਮਿਤੁ ਨ ਰਹਿਓ ਕੋਈ ॥
بھائی بنّدھی ہیتُ چُکائِیا ॥
ਭਾਈ ਬੰਧੀ ਹੇਤੁ ਚੁਕਾਇਆ ॥
دُنیا کارن دینُ گوائِیا ॥۵॥
ਦੁਨੀਆ ਕਾਰਣਿ ਦੀਨੁ ਗਵਾਇਆ ॥੫॥
ہیَے ہیَے کر کیَے اؤہ کرین ॥
ਹੈ ਹੈ ਕਰਿ ਕੈ ਓਹਿ ਕਰੇਨਿ ॥
گلا پٹن سِرُ کھوہین ॥
ਗਲ੍ਹਾ ਪਿਟਨਿ ਸਿਰੁ ਖੋਹੇਨਿ ॥
نائو لیَن ارُ کرن سمائے ॥
ਨਾਉ ਲੈਨਿ ਅਰੁ ਕਰਨਿ ਸਮਾਇ ॥
نانک تِن بلہارئے جائے ॥۶॥
ਨਾਨਕ ਤਿਨ ਬਲਿਹਾਰੈ ਜਾਇ ॥੬॥
رے من ڈیِگ ن ڈولیئیَے سیِدھیَے مارگ دھائو ॥
ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥
پاچھیَے باگھُ ڈراوݨو آگیَے اگن تلائو ॥
ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥
سہسیَے جیئرا پر رہئو ما کئو اورُ ن ڈھنّگُ ॥
ਸਹਸੈ ਜੀਅਰਾ ਪਰਿ ਰਹਿਓ ਮਾ ਕਉ ਅਵਰੁ ਨ ਢੰਗੁ ॥
نانک گُرمُکھ چھُٹیئیَے ہر پریتم سِئو سنّگُ ॥۷॥
ਨਾਨਕ ਗੁਰਮੁਖਿ ਛੁਟੀਐ ਹਰਿ ਪ੍ਰੀਤਮ ਸਿਉ ਸੰਗੁ ॥੭॥
باگھُ مرئے منُ ماریئیَے جِسُ ستِگُر دیِکھیا ہوئے ॥
ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥

آپُ پچھانیٔیے ہر ملیَیے بہُڑ ن مرنا ہوئے ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥



کیچڑ ہاتھُ ن بُوڈئی ایکا ندر نہال ॥
ਕੀਚੜਿ ਹਾਥੁ ਨ ਬੂਡਈ ਏਕਾ ਨਦਰਿ ਨਿਹਾਲਿ ॥
نانک گُرمُکھ اُبرے گُرُ سرورُ سچی پال ॥۸॥
ਨਾਨਕ ਗੁਰਮੁਖਿ ਉਬਰੇ ਗੁਰੁ ਸਰਵਰੁ ਸਚੀ ਪਾਲਿ ॥੮॥
اگن مرئے جلُ لوڑ لہُ وِنُ گُر ندھ جلُ ناہ ॥
ਅਗਨਿ ਮਰੈ ਜਲੁ ਲੋੜਿ ਲਹੁ ਵਿਣੁ ਗੁਰ ਨਿਧਿ ਜਲੁ ਨਾਹਿ ॥
جنم مرئے بھرمائیئیَے جے لکھ کرم کماہ ॥
ਜਨਮਿ ਮਰੈ ਭਰਮਾਈਐ ਜੇ ਲਖ ਕਰਮ ਕਮਾਹਿ ॥
جمُ جاگات ن لگئی جے چلیَے ستگُر بھائے ॥
ਜਮੁ ਜਾਗਾਤਿ ਨ ਲਗਈ ਜੇ ਚਲੈ ਸਤਿਗੁਰ ਭਾਇ ॥
نانک نرملُ امر پدُ گُرُ ہر میلیَے میلائے ॥۹॥
ਨਾਨਕ ਨਿਰਮਲੁ ਅਮਰ ਪਦੁ ਗੁਰੁ ਹਰਿ ਮੇਲੈ ਮੇਲਾਇ ॥੯॥
کلر کیری چھپڑی کئوُیا مل مل نائے ॥
ਕਲਰ ਕੇਰੀ ਛਪੜੀ ਕਊਆ ਮਲਿ ਮਲਿ ਨਾਇ ॥
منُ تنُ میَلا اوگنی چنّجُ بھری گنّدھی آئے ॥
ਮਨੁ ਤਨੁ ਮੈਲਾ ਅਵਗੁਣੀ ਚਿੰਜੁ ਭਰੀ ਗੰਧੀ ਆਇ ॥
سرورُ ہنّس ن جانیا کاگ کُپنّکھی سنّگ ॥
ਸਰਵਰੁ ਹੰਸਿ ਨ ਜਾਣਿਆ ਕਾਗ ਕੁਪੰਖੀ ਸੰਗਿ ॥
ساکت سئو ایَسی پریت ہیَے بُوجھہُ گیانی رنّگ ॥
ਸਾਕਤ ਸਿਉ ਐਸੀ ਪ੍ਰੀਤਿ ਹੈ ਬੂਝਹੁ ਗਿਆਨੀ ਰੰਗਿ ॥
سنّت سبھا جیَکارُ کر گُرمُکھ کرم کمائو ॥
ਸੰਤ ਸਭਾ ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ ॥
نرملُ ناوِنُ نانکا گُرُ تیرتھُ دریائو ॥۱۰॥
ਨਿਰਮਲੁ ਨ੍ਹ੍ਹਾਵਣੁ ਨਾਨਕਾ ਗੁਰੁ ਤੀਰਥੁ ਦਰੀਆਉ ॥੧੦॥
جنمے کا پھلُ کیا گنی جاں ہر بھگت ن بھائو ॥
ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥

پیَدھا کھادھا بادِ ہیَے جاں مَن دوُجا بھائو =
ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥
ویکھݨُ سُݨنا جھوُٹھُ ہیَے مُکھِ جھوُٹھا آلائو =
ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥
نانک نامُ سلاہِ توُ ہورُ ہئُمیَے آوئو جائو = ۱۱=
ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥੧੧॥
ہیَن وِرلے ناہی گھݨے پھیَل پھکڑُ سنّسارُ = ۲۱=
ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥
نانک لگی تُرِ مرےَ جیِوݨ ناہی تاݨُ =
ਨਾਨਕ ਲਗੀ ਤੁਰਿ ਮਰੈ ਜੀਵਣ ਨਾਹੀ ਤਾਣੁ ॥
چوٹیَے سیتی جو مرےَ لگی سا پروانُ =
ਚੋਟੈ ਸੇਤੀ ਜੋ ਮਰੈ ਲਗੀ ਸਾ ਪਰਵਾਣੁ ॥
جِس نو لائے تِسُ لگیَے لگی تا پروانُ =
ਜਿਸ ਨੋ ਲਾਇ ਤਿਸੁ ਲਗੈ ਲਗੀ ਤਾ ਪਰਵਾਣੁ ॥
پِرم پیَکامُ ن نِکلیَے لائِیا تِن سُجانِ = ۳۱=
ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ॥੧੩॥
بھانڈا دھووےَ کئُݨُ جِ کچا ساجِیا =
ਭਾਂਡਾ ਧੋਵੈ ਕਉਣੁ ਜਿ ਕਚਾ ਸਾਜਿਆ ॥
دھاتوُ پنّج رلائے کوُڑا پاجِیا =
ਧਾਤੂ ਪੰਜਿ ਰਲਾਇ ਕੂੜਾ ਪਾਜਿਆ ॥
بھانڈا آݨگُ راسِ جاں تِسُ بھاوسی =
ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥
پرم جوتِ جاگائے واجا واوسی = ۴۱=
ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥੧੪॥
منہُ جِ انّدھے گھوُپ کہِیا بِردُ ن جاݨنی =
ਮਨਹੁ ਜਿ ਅੰਧੇ ਘੂਪ ਕਹਿਆ ਬਿਰਦੁ ਨ ਜਾਣਨੀ ॥
مَن انّدھیَے اوُندھیَے کول دِسن کھرے کروُپ =
ਮਨਿ ਅੰਧੈ ਊਂਧੈ ਕਵਲ ਦਿਸਨਿ ਖਰੇ ਕਰੂਪ ॥
اِک کہِ جاݨن کہِیا بُجھن تے نر سُگھڑ سروُپ =
ਇਕਿ ਕਹਿ ਜਾਣਨਿ ਕਹਿਆ ਬੁਝਨਿ ਤੇ ਨਰ ਸੁਘੜ ਸਰੂਪ ॥

اِکنا نادُ ن بیدُ ن گیِئ رسُ رسُ کسُ ن جانٔنّت =

ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਰਸੁ ਕਸੁ ਨ ਜਾਣੰਤਿ ॥

اِکنا سِدھِ ن بُدھِ ن اکلِ سر اکھر کا بھیئو ن لہنّت =

ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥

نانک تے نر اسلِ کھر جِ بِنُ گُنٔ گربُ کرنّت = ٥١=

ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥੧੫॥

سو برہمنٔ جو بِنّدئے برہمُ =

ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥

جپُ تپُ سنّجمُ کماوئے کرمُ =

ਜਪੁ ਤਪੁ ਸੰਜਮੁ ਕਮਾਵੈ ਕਰਮੁ ॥

سیِل سنّتوکھ کا رکھئیے دھرمُ =

ਸੀਲ ਸੰਤੋਖ ਕਾ ਰਖੈ ਧਰਮੁ ॥

بنّدھن توڑئے ہووئے مُکتُ =

ਬੰਧਨ ਤੋੜੈ ਹੋਵੈ ਮੁਕਤੁ ॥

سوئی برہمنُ پوُجن جگتُ = ٦١=

ਸੋਈ ਬ੍ਰਹਮਣੁ ਪੂਜਣ ਜੁਗਤੁ ॥੧੬॥

کھتری سو جُ کرما کا سوُرُ =

ਖਤ੍ਰੀ ਸੋ ਜੁ ਕਰਮਾ ਕਾ ਸੂਰੁ ॥

پُنّن دان کا کرئے سریِرُ =

ਪੁੰਨ ਦਾਨ ਕਾ ਕਰੈ ਸਰੀਰੁ ॥

کھیتُ پچھانٔیے بیِجیے دانُ =

ਖੇਤੁ ਪਛਾਣੈ ਬੀਜੈ ਦਾਨੁ ॥

سو کھتری درگہ پروانٔ =

ਸੋ ਖਤ੍ਰੀ ਦਰਗਹ ਪਰਵਾਣੁ ॥

لبُ لوبھُ جے کوُڑُ کماوئے =

ਲਬੁ ਲੋਭੁ ਜੇ ਕੂੜੁ ਕਮਾਵੈ ॥

اپنٔا کیِتا آپے پاوئے = ٧١=

ਅਪਣਾ ਕੀਤਾ ਆਪੇ ਪਾਵੈ ॥੧੭॥

تنُ ن تپائے تنوُر جِئو بالنٔ ہڈُ ن بالِ =

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥

سِر پیَری کِیا پھیڑِیا انّدر پِری سمال ॥١٨॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਸਮ੍ਾਲਿ ॥੧੮॥

(Page 1412) پنّنا ١٤١٢

سبھنی گھٹی سہُ وسَیے سہ بِن گھٹُ ن کوئے ॥
ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥
نانک تے سوہاگنی جِنا گُرمُکھ پرگٹُ ہوئے ॥١٩॥
ਨਾਨਕ ਤੇ ਸੋਹਾਗਣੀ ਜਿਨ੍ਾ ਗੁਰਮੁਖਿ ਪਰਗਟੁ ਹੋਇ ॥੧੯॥
جئو تئو پریم کھیلن کا چائو ॥
ਜਉ ਤਉ ਪ੍ਰੇਮ ਖੇਲਣ ਕਾ ਚਾਉ ॥
سِرُ دھر تلی گلی میری آئو ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
اِتُ مارگ پیَرُ دھریجَیے ॥
ਇਤੁ ਮਾਰਗਿ ਪੈਰੁ ਧਰੀਜੈ ॥
سِرُ دیجَیے کان ن کیجَیے ॥٢٠॥
ਸਿਰੁ ਦੀਜੈ ਕਾਣਿ ਨ ਕੀਜੈ ॥੨੦॥
نال کِراڑا دوستی کوُڑے کوُڑی پائے ॥
ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥
مرنُ ن جاپَیے موُلِیا آوے کِتَیے تھائے ॥٢١॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥
گِیان ہینں اگِیان پوُجا ॥
ਗਿਆਨ ਹੀਣੰ ਅਗਿਆਨ ਪੂਜਾ ॥
انّدھ ورتاوا بھائو دوُجا ॥٢٢॥
ਅੰਧ ਵਰਤਾਵਾ ਭਾਉ ਦੂਜਾ ॥੨੨॥
گُر بِن گِیانُ دھرم بِن دھِیانُ ॥
ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥
سچ بِنُ ساکھی موُلون باکی ॥٢٣॥
ਸਚ ਬਿਨੁ ਸਾਖੀ ਮੂਲੋ ਨ ਬਾਕੀ ॥੨੩॥
مانوُ گھلَیے اُٹھی چلَیے ॥
ਮਾਣੂ ਘਲੈ ਉਠੀ ਚਲੈ ॥

ساد ُ ناہی اِویہی گلیَے = ۴۲=

ਸਾਦੁ ਨਾਹੀ ਇਵੇਹੀ ਗਲੈ ॥੨੪॥

رام ُ جھُرَے دل میلوَے انّتر بل ُ ادھکار =

ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥

بنّتر کی سیَنا سیویئیَے منِ تنِ جُجھ ُ اپار ُ =

ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥

سیِتا لیَے گئِیا دہسرو لچھمن ُ مؤئو سراپِ =

ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥

نانک کرتا کرنہار ُ کرِ ویکھیَے تھاپِ اُتھاپِ = ۵۲=

ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥੨੫॥

من مہ جھؤرَے رامچنّد ُ سیِتا لچھمن جوگ ُ =

ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥

ہنونّتر ُ آرادھیا آئِیا کرِ سنّجوگ ُ =

ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥

بھؤلا دیَت ُ ن سمجھئی تنِ پربھ کیئے کام =

ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥

نانک ویپرواہ ُ سو کرت ُ ن مٹئی رام = ۶۲=

ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥੨੬॥

لاہوَر سہر ُ جہر ُ کہر ُ سوا پہر ُ = ۷۲=

ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥

مہلا ۳ =

ਮਹਲਾ ੩ ॥

لاہوَر سہر ُ انّمرت سر ُ سپھتی دا گھر ُ = ۸۲=

ਲਾਹੌਰ ਸਹਰੁ ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥੨੮॥

مہلا ۱ =

ਮਹਲਾ ੧ ॥

اُدوساہیَے کِیا نیِسانی توٹ ن آوَے انّنی =

ਉਦੋਸਾਹੈ ਕਿਆ ਨੀਸਾਨੀ ਤੋਟਿ ਨ ਆਵੈ ਅੰਨੀ ॥

اُدوسیِئ گھرے ہی وُٹھی کُڑِئ-ی رنّنی دھنّمی =

ਉਦੋਸੀਅ ਘਰੇ ਹੀ ਵੂਠੀ ਕੁੜਿਇ□ੀ ਰੰਨੀ ਧੰਮੀ ॥

ستی رنّنی گھرے ,سیاپا رؤون کوُڑی کنّمی =
ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥
جؤ لیوئ سؤ دیوئ ناہی کھٹے دنّم سہنّمی = ۹۲=
ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥੨੯॥
پبر توُں ہرِیاولا کولا کنّچن ونّن =
ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥
کیَے دؤکھڑئ سڑئؤہ کالی ہؤئِیا دیہُری نانک میَے تن بھنّگُ =
ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥
جاݨا پاݨی نا لہاں جیَے سیتی میرا سنّگُ =
ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥
,جتُ ڈِٹھیَے تنُ پرپھڑئ چڑئ چوگݨ ونّنُ = ۰۳=
ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥੩੦॥
رج ن کؤئی جیِویا پہُچ ن چلِیا کؤئے =
ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ ॥
گیانی جیوئ سدا سدا سُرتی ہی پت ہؤئے =
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ ॥
سرپھیَے سرپھیَے سدا سدا ایوئ گئی وِہائے =
ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥
نانک کِس نؤ آکھیِئیَے وِݨُ پُچھیا ہی لیَے جائے = ۱۳=
ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥੩੧॥
دؤسُ ن دیئہُ رائے نؤ مت چلیَے جاں بُڈھا ہؤوئ =
ਦੋਸੁ ਨ ਦੇਅਹੁ ਰਾਇ ਨੋ ਮਤਿ ਚਲੈ ਜਾਂ ਬੁਢਾ ਹੋਵੈ ॥
گلاں کرے گھݨیریا تاں انّنے پوݨا کھاتی ٹؤوئ = ۲۳=
ਗਲਾਂ ਕਰੇ ਘਣੇਰੀਆ ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥੩੨॥
پوُرے کا کیِیا سبھ کِچھُ پوُرا گھٹ ودھ کِچھُ ناہی =
ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥
نانک گُرمکھ ایَسا جاݨیَے پوُرے ماںہ سماںہی = ۳۳=
ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥੩੩॥

سلوک مہلا ۳
ਸਲੋਕ ਮਹਲਾ ੩
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
ابھیاگت ایہ ن آکھیئہِ جِن کَے من مہِ بھرمُ ॥
ਅਭਿਆਗਤ ਏਹ ਨ ਆਖੀਅਹਿ ਜਿਨ ਕੈ ਮਨ ਮਹਿ ਭਰਮੁ ॥
تِن کے دِتے نانکا تیہو جیہا دھرمُ ॥۱॥
ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥੧॥
ابھَے نِرنّجن پرم پدُ تا کا بھیکھکُ ہوئے ॥
ਅਭੈ ਨਿਰੰਜਨ ਪਰਮ ਪਦੁ ਤਾ ਕਾ ਭੀਖਕੁ ਹੋਇ ॥
تِس کا بھوجنُ نانکا وِرلا پائے کوئے ॥۲॥
ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥੨॥
ہووا پنّڈِتُ جوتکی وید پڑا مُکھ چارِ ॥
ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
نوا کھنڈا وِچ جانیِیا اپنے چج ویچار ॥۳॥
ਨਵਾ ਖੰਡਾ ਵਿਚਿ ਜਾਣੀਆ ਅਪਨੇ ਚਜ ਵੀਚਾਰ ॥੩॥
برہمن کَیلی گھاتُ کنّوکا انچاری کا دھانُ ॥
ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥
پھٹک پھٹکا کوڑُ بدیِیا سدا سدا ابھمانُ ॥
ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥
پاہِ ایتے جاہِ ویِسرِ نانکا اِکُ نامُ ॥
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥
سبھ بُدھی جالیئہِ اِکُ رہَے تتُ گِیانُ ॥۴॥
ਸਭ ਬੁਧੀ ਜਾਲੀਅਹਿ ਇਕੁ ਰਹੈ ਤਤੁ ਗਿਆਨੁ ॥੪॥
ماتھَے جو دھُرِ لِکھیا سُ میٹ ن سکَے کوئے ॥
ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ ॥
نانک جو لِکھیا سو ورتدا سو بُوجھَے جِس نو ندرِ ہوئے ॥۵॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ ॥੫॥

ِجنی نامُ وِساریا کوُڑےَ لالچِ لگِ ॥
ਜਿਨੀ ਨਾਮੁ ਵਿਸਾਰਿਆ ਕੂੜੈ ਲਾਲਚਿ ਲਗਿ ॥
دھنّدھا مائِیا موہݨی انّترِ ِتسنا اگِ ॥
ਧੰਧਾ ਮਾਇਆ ਮੋਹਣੀ ਅੰਤਰਿ ਤਿਸਨਾ ਅਗਿ ॥
ِجنا ویلِ ن توُنّبڑی مائِیا ٹھگے ٹھگِ ॥
ਜਿਨ੍ਹਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥
منمُکھِ بنّنِ چلائیِئہِ نا ِملہی وگِ سگِ ॥
ਮਨਮੁਖਿ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ ਸਗਿ ॥
آپِ بھُلائے بھُلیِئےَ آپے میلِ ِملائے ॥
ਆਪਿ ਭੁਲਾਏ ਭੁਲੀਐ ਆਪੇ ਮੇਲਿ ਮਿਲਾਇ ॥
نانک گُرمُکھِ چھُٹیِئےَ جے چلےَ ستِگُر بھائے ॥٦॥
ਨਾਨਕ ਗੁਰਮੁਖਿ ਛੁਟੀਐ ਜੇ ਚਲੈ ਸਤਿਗੁਰ ਭਾਇ ॥੬॥
سالاہی سالاہݨا بھی سچا سالاہِ ॥
ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ ॥
نانک سچا ایکُ درُ بیِبھا پرہرِ آہِ ॥٧॥
ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ ॥੭॥
نانک جہ جہ مےَ پھِرئُ تہ تہ ساچا سوئِ ॥
ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥
جہ دیکھا تہ ایکُ ہےَ گُرمُکھِ پرگٹُ ہوئِ ॥٨॥
ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ ॥੮॥
دوُکھ وِسارنُ سبدُ ہےَ جے منّنِ وسائے کوئِ ॥
ਦੂਖ ਵਿਸਾਰਣੁ ਸਬਦੁ ਹੈ ਜੇ ਮੰਨਿ ਵਸਾਏ ਕੋਇ ॥
گُرِکرپا تے منِ وسےَ کرم پراپتِ ہوئِ ॥٩॥
ਗੁਰ ਕਿਰਪਾ ਤੇ ਮਨਿ ਵਸੈ ਕਰਮ ਪਰਾਪਤਿ ਹੋਇ ॥੯॥
نانک ہئُ ہئُ کرتے کھپِ مُئے کھوُہنِ لکھ استّکھ ॥
ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ ॥
ستِگُر ِملے سُ اُبرے ساچےَ سبدِ النّکھ ॥١٠॥
ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲ ਖ ॥੧੦॥
ِجنا ستِگُرُ اِک منِ سیِویا ِتن جن لاگئُ پائے ॥
ਜਿਨਾ ਸਤਿਗੁਰੁ ਇਕ ਮਨਿ ਸੇਵਿਆ ਤਿਨ ਜਨ ਲਾਗਉ ਪਾਇ ॥

گُر سبدی ہر مِن وسیَے مائیا کی بھکھ جائے ॥
ਗੁਰ ਸਬਦੀ ਹਰਿ ਮਨਿ ਵਸੈ ਮਾਇਆ ਕੀ ਭੁਖ ਜਾਇ ॥
سے جن نِرمل اُوجلے جِ گُرمُکھ نامِ سمائے ॥
ਸੇ ਜਨ ਨਿਰਮਲ ਊਜਲੇ ਜਿ ਗੁਰਮੁਖਿ ਨਾਮਿ ਸਮਾਇ ॥
نانک ہورِ پتِساہیِیا کوُڑیِیا نامِ رتے پاتِساہ ॥۱۱॥
ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥੧੧॥
جِئو پُرکھیَے گھرِ بھگتی نارِ ہیَے اتِ لوچیَے بھگتی بھائے ॥
ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥
بہُ رس سالݨے سواردی کھٹ رس میِٹھے پائے ॥
ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥
تِئو باݨی بھگت سلاہدے ہرِ نامیَے چِتُ لائے ॥
ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥
منُ تنُ دھنُ آگیَے راکھِیا سِرُ ویچِیا گُر آگیَے جائے ॥
ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥
بھیَے بھگتی بھگت بہُ لوچدے پربھ لوچا پوُرِ مِلائے ॥
ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ ॥



ہرِ پربھُ ویپرواہُ ہیَے کِتُ کھادھیَے تِپتائے ॥
ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ ॥
ستِگُر کیَے بھاݨیَے جو چلیَے تِپتاسیَے ہرِ گُݨ گائے ॥
ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ ॥
دھنُ دھنُ کلجُگِ نانکا جِ چلے ستِگُر بھائے ॥۱۲॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ ॥੧੨॥
ستِگُروُ ن سیوِئو سبدُ ن رکھِئو اُر دھارِ ॥
ਸਤਿਗੁਰੂ ਨ ਸੇਵਿਓ ਸਬਦੁ ਨ ਰਖਿਓ ਉਰ ਧਾਰਿ ॥
دھِگُ تِنا کا جیِوِیا کِتُ آئے سنّسارِ ॥
ਧਿਗੁ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥
گُرمتی بھئو مِن پویَے تاں ہرِ رسِ لگیَے پِیارِ ॥
ਗੁਰਮਤੀ ਭਉ ਮਨਿ ਪਵੈ ਤਾਂ ਹਰਿ ਰਸਿ ਲਗੈ ਪਿਆਰਿ ॥

نائو مِلیَے دھُرِ لِکھیا جن نانک پارِ اُتارِ = ٣١=

ਨਾਉ ਮਿਲੈ ਧੁਰਿ ਲਿਖਿਆ ਜਨ ਨਾਨਕ ਪਾਰਿ ਉਤਾਰਿ ॥੧੩॥

مائِیا مؤہِ جگُ بھرمِیا گھرُ مُسیَے کھبرِ ن ہؤئے =

ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ ॥

کام کرؤدھِ منُ ہِرِ لئِیا منمکھ انّدھا لؤئے =

ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ ॥

گِیان کھڑگ پنّچ دؤُت سنّگھارے گُرمتِ جاگیَے سؤئے =

ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ ॥

نام رتنُ پرگاسِیا منُ تنُ نِرملُ ہؤئے =

ਨਾਮ ਰਤਨੁ ਪਰਗਾਸਿਆ ਮਨੁ ਤਨੁ ਨਿਰਮਲੁ ਹੋਇ ॥

نامہِین نکٹے پھِرہِ بِنُ ناوئِ بہِ رؤئے =

ਨਾਮਹੀਨ ਨਕਟੇ ਫਿਰਹਿ ਬਿਨੁ ਨਾਵੈ ਬਹਿ ਰੋਇ ॥

نانک جؤ دھُرِ کرتیَے لِکھیا سُ میٹِ ن سکیَے کؤئے = ۴١=

ਨਾਨਕ ਜੋ ਧੁਰਿ ਕਰਤੈ ਲਿਖਿਆ ਸੁ ਮੇਟਿ ਨ ਸਕੈ ਕੋਇ ॥੧੪॥

گُرمُکھا ہرِ دھنُ کھٹِیا گُر کیَے سبدِ وِچارِ =

ਗੁਰਮੁਖਾ ਹਰਿ ਧਨੁ ਖਟਿਆ ਗੁਰ ਕੈ ਸਬਦਿ ਵੀਚਾਰਿ ॥

نامُ پدارتھُ پائِیا اتُٹ بھرے بھنّڈار =

ਨਾਮੁ ਪਦਾਰਥੁ ਪਾਇਆ ਅਤੁਟ ਭਰੇ ਭੰਡਾਰ ॥

ہرِ گُن بانٖی اُچرہِ انّتُ ن پاراوارُ =

ਹਰਿ ਗੁਣ ਬਾਣੀ ਉਚਰਹਿ ਅੰਤੁ ਨ ਪਾਰਾਵਾਰੁ ॥

نانک سبھ کارن کرتا کرئِ ویکھیَے سِرجنہارُ = ۵١=

ਨਾਨਕ ਸਭ ਕਾਰਣ ਕਰਤਾ ਕਰੈ ਵੇਖੈ ਸਿਰਜਨਹਾਰੁ ॥੧੫॥

گُرمُکھ انّترِ سہجُ ہیَے منُ چڑِیا دسوئِ آکاسِ =

ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥

تِتھیَے اوُنگھ ن بھُکھ ہیَے ہرِ انّمرِت نامُ سُکھ واسُ =

ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥

نانک دُکھُ سُکھُ وِیاپت نہی جِتھیَے آتم رام پرگاسُ = ٦١=

ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ ॥੧੬॥

کام کرؤدھ کا چؤلڑا سبھ گلِ آئے پائے =

ਕਾਮ ਕ੍ਰੋਧ ਕਾ ਚੋਲੜਾ ਸਭ ਗਲਿ ਆਏ ਪਾਇ ॥

اِک اُپجہِ اِک بِنس جاہِ ہُکمے آوئے جائے =
ਇਕਿ ਉਪਜਹਿ ਇਕਿ ਬਿਨਸਿ ਜਾਂਹਿ ਹੁਕਮੇ ਆਵੈ ਜਾਇ ॥
جنّمنُ مرنُ ن چُکئی رنگُ لگا دوُجیَے بھائے =
ਜੰਮਣੁ ਮਰਣੁ ਨ ਚੁਕਈ ਰੰਗੁ ਲਗਾ ਦੂਜੈ ਭਾਇ ॥
بنّدھن بنّدھ بھوائیئن کرنا کچھوُ ن جائے =۱۷=
ਬੰਧਨਿ ਬੰਧਿ ਭਵਾਈਅਨੁ ਕਰਣਾ ਕਛੂ ਨ ਜਾਇ ॥੧੭॥
جِن کئو کِرپا دھاریئنُ تِنا ستِگُرُ مِلیا آئے =
ਜਿਨ ਕਉ ਕਿਰਪਾ ਧਾਰੀਅਨੁ ਤਿਨਾ ਸਤਿਗੁਰੁ ਮਿਲਿਆ ਆਇ ॥
ستِگُر مِلے اُلٹی بھئی مر جیِویا سہج سُبھائے =
ਸਤਿਗੁਰਿ ਮਿਲੇ ਉਲਟੀ ਭਈ ਮਰਿ ਜੀਵਿਆ ਸਹਜਿ ਸੁਭਾਇ ॥
نانک بھگتی رتِیا ہر ہر نام سمائے =۱۸=
ਨਾਨਕ ਭਗਤੀ ਰਤਿਆ ਹਰਿ ਹਰਿ ਨਾਮਿ ਸਮਾਇ ॥੧੮॥
منمکھ چنّچل مت ہیَے انّتر بہُتُ چترُائی =
ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥
کیِتا کرتِیا بِرتھا گئِیا اِکُ تِلُ تھائے ن پائی =
ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥
پُنّن دانُ جو بیِجدے سبھ دھرم رائے کیَے جائی =
ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥
بِنُ ستِگُرُو جمکالُ ن چھوڈئی دوُجیَے بھائے کھُیائی =
ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥
جوبنُ جاںدا ندر ن آوئی جرُ پہُچیَے مر جائی =
ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ ॥
پُتُ کلتُ موہُ ہیتُ ہیَے انّت بیلی کو ن سکھائی =
ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ ॥
ستِگُرُ سیوے سو سُکھُ پائے نائو وسیَے من آئی =
ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥
نانک سے وڈے وڈبھاگی جِ گُرمُکھ نام سمائی =۱۹=
ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥੧੯॥
منمکھ نامُ ن چیتنی بِنُ ناوے دُکھ روئے =
ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥

آتما رامُ ن پوُجنی دوُجیَے کِئو سُکھُ ہوئِے ۔۔
ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥
ہئُمیَے انّترِ میَلُ ہیَے سبدِ ن کاڈھہِ دھوئِے ۔۔
ਹਉਮੈ ਅੰਤਰਿ ਮੈਲੁ ਹੈ ਸਬਦਿ ਨ ਕਾਢਹਿ ਧੋਇ ॥
نانک بِنُ ناوےَ میَلِیا مُئے جنمُ پدارتھُ کھوئِے ۔۔ ۲۰۔۔
ਨਾਨਕ ਬਿਨੁ ਨਾਵੈ ਮੈਲਿਆ ਮੁਏ ਜਨਮੁ ਪਦਾਰਥੁ ਖੋਇ ॥੨੦॥
منمُکھ بولے انّدھُلے تِسُ مہِ اگنی کا واسُ ۔۔
ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥
بانْی سُرتِ ن بُجھنی سبدِ ن کرہِ پرگاسُ ۔۔
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ ॥
اونا آپنْی انّدرِ سُدھِ نہی گُر بچنِ ن کرہِ وِساسُ ۔۔
ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ ॥
گِیانیِیا انّدرِ گُر سبدُ ہیَے نِت ہرِ لِو سدا وِگاسُ ۔۔
ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ ॥
ہرِ گِیانیِیا کی رکھدا ہئو سد بلِہاری تاسُ ۔۔
ਹਰਿ ਗਿਆਨੀਆ ਕੀ ਰਖਦਾ ਹਉ ਸਦ ਬਲਿਹਾਰੀ ਤਾਸੁ ॥
گُرمُکھِ جو ہرِ سیودے جن نانکُ تا کا داسُ ۔۔ ۲۱۔۔
ਗੁਰਮੁਖਿ ਜੋ ਹਰਿ ਸੇਵਦੇ ਜਨ ਨਾਨਕੁ ਤਾ ਕਾ ਦਾਸੁ ॥੨੧॥
مائِیا بھُئِئنّگمُ سرپُ ہیَے جگُ گھیرِیا بِکھُ مائِے ۔۔
ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ ॥
بِکھُ کا مارنْ ہرِ نامُ ہیَے گُر گرُڑ سبدُ مُکھِ پائِے ۔۔
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ ॥
جِن کئو پوُربِ لِکھِیا تِن ستِگُرُ مِلِیا آئِے ۔۔
ਜਿਨ ਕਉ ਪੂਰਬਿ ਲਿਖਿਆ ਤਿਨ ਸਤਿਗੁਰੁ ਮਿਲਿਆ ਆਇ ॥
مِلِ ستِگُر نِرملُ ہوئِیا بِکھُ ہئُمیَے گئِیا بِلائِے ۔۔
ਮਿਲਿ ਸਤਿਗੁਰ ਨਿਰਮਲੁ ਹੋਇਆ ਬਿਖੁ ਹਉਮੈ ਗਇਆ ਬਿਲਾਇ ॥
گُرمُکھا کے مُکھ اُجلے ہرِ درگہ سوبھا پائِے ۔۔
ਗੁਰਮੁਖਾ ਕੇ ਮੁਖ ਉਜਲੇ ਹਰਿ ਦਰਗਹ ਸੋਭਾ ਪਾਇ ॥

جن نانکُ سدا کُربانُ ,تن جو چالہ ستگُر بھائے ॥۲۲॥
ਜਨ ਨਾਨਕੁ ਸਦਾ ਕੁਰਬਾਣੁ ਤਿਨ ਜੋ ਚਾਲਹਿ ਸਤਿਗੁਰ ਭਾਇ ॥੨੨॥
ستگُر پُرکھُ ,نرویرُ ہیَے ,نت ہردۓ ہر ,لو لائے ॥
ਸਤਿਗੁਰ ਪੁਰਖੁ ਨਿਰਵੈਰੁ ਹੈ ਨਿਤ ਹਿਰਦੈ ਹਰਿ ਲਿਵ ਲਾਇ ॥
,نرویَرۓ نال ویَرُ رچائدا اپنیَے گھر لُوکی لائے ॥
ਨਿਰਵੈਰੈ ਨਾਲਿ ਵੈਰੁ ਰਚਾਇਦਾ ਅਪਣੈ ਘਰਿ ਲੂਕੀ ਲਾਇ ॥
انّتر کرودھُ اہنّکارُ ہیَے اندنُ جلیَے سدا دُکھُ پائے ॥
ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ ॥
کُوڑُ بول بول ,نت بھئُکدے ,بکھُ کھادھے دُوجیَے بھائے ॥
ਕੂੜੁ ਬੋਲਿ ਬੋਲਿ ਨਿਤ ਭਉਕਦੇ ਬਿਖੁ ਖਾਧੇ ਦੂਜੈ ਭਾਇ ॥
,بکھُ مائیا کارن بھرمدے پھر گھر گھر پت گوائے ॥
ਬਿਖੁ ਮਾਇਆ ਕਾਰਣਿ ਭਰਮਦੇ ਫਿਰਿ ਘਰਿ ਘਰਿ ਪਤਿ ਗਵਾਇ ॥
بیسُیا کیرے پُوت ,جئُو پتا نامُ ,تسُ جائے ॥
ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮੁ ਤਿਸੁ ਜਾਇ ॥
ہر ہر نامُ ن چیتنی کرتیَے آپ کھُائے ॥
ਹਰਿ ਹਰਿ ਨਾਮੁ ਨ ਚੇਤਨੀ ਕਰਤੈ ਆਪਿ ਖੁਆਇ ॥
ہر گُرمُکھ ,کرپا دھاریئنُ جن وچھُڑے آپ ,ملائے ॥
ਹਰਿ ਗੁਰਮੁਖਿ ਕਿਰਪਾ ਧਾਰੀਅਨੁ ਜਨ ਵਿਛੁੜੇ ਆਪਿ ਮਿਲਾਇ ॥
جن نانکُ ,تسُ بلہارنیَے جو ستگُر لاگے پائے ॥۳۲॥
ਜਨ ਨਾਨਕੁ ਤਿਸੁ ਬਲਿਹਾਰਣੈ ਜੋ ਸਤਿਗੁਰ ਲਾਗੇ ਪਾਇ ॥੨੩॥
نام لگے سے اُوبرے ,بنُ ناوۓ جم پُر جانہ ॥
ਨਾਮਿ ਲਗੇ ਸੇ ਊਬਰੇ ਬਿਨੁ ਨਾਵੈ ਜਮ ਪੁਰਿ ਜਾਂਹਿ ॥
نانک ,بنُ ناوۓ سُکھُ نہی آئے گئے پچھُتاہ ॥۴۲॥
ਨਾਨਕ ਬਿਨੁ ਨਾਵੈ ਸੁਖੁ ਨਹੀ ਆਇ ਗਏ ਪਛੁਤਾਹਿ ॥੨੪॥
,چنّتا دھاوت رہ گئے تاں من بھئیا انندُ ॥
ਚਿੰਤਾ ਧਾਵਤ ਰਹਿ ਗਏ ਤਾਂ ਮਨਿ ਭਇਆ ਅਨ ਦੁ ॥
گُر پرسادی بُجھیئیَے سا دھن سُتی ,نچنّد ॥
ਗੁਰ ਪ੍ਰਸਾਦੀ ਬੁਝੀਐ ਸਾ ਧਨ ਸੁਤੀ ਨਿਚਿੰਦ ॥
,جن کئُو پُورب ,لکھیا ,تنا بھیٹیا گُر گووندُ ॥
ਜਿਨ ਕਉ ਪੂਰਬਿ ਲਿਖਿਆ ਤਿਨ੍ਹਾ ਭੇਟਿਆ ਗੁਰ ਗੋਵਿੰਦੁ ॥

نانک سہجے مِل رہے ہر پائِیا پرمانّدُ = ۵۲=
ਨਾਨਕ ਸਹਜੇ ਮਿਲਿ ਰਹੇ ਹਰਿ ਪਾਇਆ ਪਰਮਾਨ ਦੁ ॥੨੫॥
سِتگُرُ سیوِن آپنا گُر سبدی وِیچارِ =
ਸਤਿਗੁਰੁ ਸੇਵਨਿ ਆਪਣਾ ਗੁਰ ਸਬਦੀ ਵੀਚਾਰਿ ॥
سِتگُر کا بھانا منّن لیَن ہر نامُ رکھہِ اُر دھارِ =
ਸਤਿਗੁਰ ਕਾ ਭਾਣਾ ਮੰਨਿ ਲੈਨਿ ਹਰਿ ਨਾਮੁ ਰਖਹਿ ਉਰ ਧਾਰਿ ॥
ایتھیَے اوتھیَے منّنِیئن ہر نامِ لگے واپارِ =
ਐਥੈ ਓਥੈ ਮੰਨੀਅਨਿ ਹਰਿ ਨਾਮਿ ਲਗੇ ਵਾਪਾਰਿ ॥
گُرمُکھ سبدِ سِواپدے تِتُ ساچیَے دربارِ =
ਗੁਰਮੁਖਿ ਸਬਦਿ ਸਿਵਾਪਦੇ ਤਿਤੁ ਸਾਚੈ ਦਰਬਾਰਿ ॥
سچا سئُدا کھرچُ سچُ انّترِ پِرمُ پیارُ =
ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰੁ ॥
جمکالُ نیڑِ ن آوئی آپِ بکھسے کرتارِ =
ਜਮਕਾਲੁ ਨੇੜਿ ਨ ਆਵਈ ਆਪਿ ਬਖਸੇ ਕਰਤਾਰਿ ॥

(Page 1416) پنّا ۱۴۱۶

نانک نام رتے سے دھنونّت ہیَن نِردھنُ ہورُ سنّسارُ = ۶۲=
ਨਾਨਕ ਨਾਮ ਰਤੇ ਸੇ ਧਨਵੰਤ ਹੈਨਿ ਨਿਰਧਨੁ ਹੋਰੁ ਸੰਸਾਰੁ ॥੨੬॥
جن کی ٹیک ہر نامُ ہرِ بِنُ ناوئے ٹھور ن ٹھائو =
ਜਨ ਕੀ ਟੇਕ ਹਰਿ ਨਾਮੁ ਹਰਿ ਬਿਨੁ ਨਾਵੈ ਠਵਰ ਨ ਠਾਉ ॥
گُرمتی نائو من وسیَے سہجے سہج سمائو =
ਗੁਰਮਤੀ ਨਾਉ ਮਨਿ ਵਸੈ ਸਹਜੇ ਸਹਜਿ ਸਮਾਉ ॥
وڈبھاگی نامُ دِھیائِیا اہِنِس لاگا بھائو =
ਵਡਭਾਗੀ ਨਾਮੁ ਧਿਆਇਆ ਅਹਿਨਿਸਿ ਲਾਗਾ ਭਾਉ ॥
جن نانکُ منّگیَے دھوُڑِ تِن ہئو سد کُرباݨیَے جائو = ۷۲=
ਜਨ ਨਾਨਕੁ ਮੰਗੈ ਧੂੜਿ ਤਿਨ ਹਉ ਸਦ ਕੁਰਬਾਣੈ ਜਾਉ ॥੨੭॥
لکھ چئُراسِیہ میدنی تِسنا جلتی کرے پکار =
ਲਖ ਚਉਰਾਸੀਹ ਮੇਦਨੀ ਤਿਸਨਾ ਜਲਤੀ ਕਰੇ ਪੁਕਾਰ ॥
اِہُ موہُ مائِیا سبھُ پسرِیا نالِ چلیَے ن انّتی وار =
ਇਹੁ ਮੋਹੁ ਮਾਇਆ ਸਭੁ ਪਸਰਿਆ ਨਾਲਿ ਚਲੈ ਨ ਅੰਤੀ ਵਾਰ ॥

بِنُ ہرِ ساںتِ ن آوئی کِسُ آگَیَے کری پُکار =

ਬਿਨੁ ਹਰਿ ਸਾਂਤਿ ਨ ਆਵਈ ਕਿਸੁ ਆਗੈ ਕਰੀ ਪੁਕਾਰ ॥

وڈبھاگی سِتگُرُ پائِیا بُوُجھِیا برہمُ بِچارُ =

ਵਡਭਾਗੀ ਸਤਿਗੁਰੁ ਪਾਇਆ ਬੂਝਿਆ ਬ੍ਰਹਮੁ ਬਿਚਾਰੁ ॥

تِسنا اگنِ سبھ بُجھِ گئی جن نانک ہرِ اُرِ دھارِ = ٨٢=

ਤਿਸਨਾ ਅਗਨਿ ਸਭ ਬੁਝਿ ਗਈ ਜਨ ਨਾਨਕ ਹਰਿ ਉਰਿ ਧਾਰਿ ॥੨੮॥

اسی کھتے بہُتُ کماودے انّتُ ن پاراوارُ =

ਅਸੀ ਖਤੇ ਬਹੁਤੁ ਕਮਾਵਦੇ ਅੰਤੁ ਨ ਪਾਰਾਵਾਰੁ ॥

ہرِ کِرپا کرِ کَیَے بکھسِ لیَہُ ہئُو پاپی وڈ گُنہگارُ =

ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ ॥

ہرِ جیئُو لیکھَیَے وار ن آوئی توُں بکھسِ مِلاوݨہارُ =

ਹਰਿ ਜੀਉ ਲੇਖੈ ਵਾਰ ਨ ਆਵਈ ਤੂੰ ਬਖਸਿ ਮਿਲਾਵਣਹਾਰੁ ॥

گُر تُٹھَیَے ہرِ پربھُ میلیا سبھ کِلوِکھ کٹِ وِکار =

ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ ॥

جِنا ہرِ ہرِ نامُ دِھیائِیا جن نانک تِن جیَکارُ = ٩٢=

ਜਿਨਾ ਹਰਿ ਹਰਿ ਨਾਮੁ ਧਿਆਇਆ ਜਨ ਨਾਨਕ ਤਿਨ੍ ਜੈਕਾਰੁ ॥੨੯॥

وِچھُڑِ وِچھُڑِ جو مِلے سِتگُر کے بھَیَے بھائے =

ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ ॥

جنم مرݨ نِہچلُ بھئے گُرمُکھ نامُ دِھیائے =

ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ ॥

گُر سادھوُ سنّگتِ مِلیَے ہیرے رتن لبھنّن =

ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ੍ ॥

نانک لالُ امولکا گُرمُکھ کھوجِ لہنّن = ٠٣=

ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ੍ ॥੩੦॥

منمُکھ نامُ ن چیتِئو دِھگُ جیوݨُ دِھگُ واسُ =

ਮਨਮੁਖ ਨਾਮੁ ਨ ਚੇਤਿਓ ਧਿਗੁ ਜੀਵਣੁ ਧਿਗੁ ਵਾਸੁ ॥

جِس دا دِتا کھاݨا پیَنݨا سو منِ ن وسِئو گُݨتاسُ =

ਜਿਸ ਦਾ ਦਿਤਾ ਖਾਣਾ ਪੈਨਣਾ ਸੋ ਮਨਿ ਨ ਵਸਿਓ ਗੁਣਤਾਸੁ ॥

اِہُ منُ سبدِ ن بھیدِئو کِئُو ہووَے گھر واسُ =

ਇਹੁ ਮਨੁ ਸਬਦਿ ਨ ਭੇਦਿਓ ਕਿਉ ਹੋਵੈ ਘਰ ਵਾਸੁ ॥

منمکھیا دوہاگݨی آون جاݨ مئیاس ॥

ਮਨਮੁਖੀਆ ਦੋਹਾਗਣੀ ਆਵਣ ਜਾਣਿ ਮੁਈਆਸੁ ॥

گرمکھ نامُ سُہاگُ ہیَے مستک مݨی لِکھیاسُ ॥

ਗੁਰਮੁਖਿ ਨਾਮੁ ਸੁਹਾਗੁ ਹੈ ਮਸਤਕਿ ਮਣੀ ਲਿਖਿਆਸੁ ॥

ہر ہر نامُ اُر دھاریا ہر ہِردےَ کمل پرگاسُ ॥

ਹਰਿ ਹਰਿ ਨਾਮੁ ਉਰਿ ਧਾਰਿਆ ਹਰਿ ਹਿਰਦੈ ਕਮਲ ਪ੍ਰਗਾਸੁ ॥

ستِگرُ سیون آپݨا ہئو سد بلہاری تاسُ ॥

ਸਤਿਗੁਰੁ ਸੇਵਨਿ ਆਪਣਾ ਹਉ ਸਦ ਬਲਿਹਾਰੀ ਤਾਸੁ ॥

نانک تِن مکھ اُجلے جِن انّتر نامُ پرگاسُ ॥۳۱॥

ਨਾਨਕ ਤਿਨ ਮੁਖ ਉਜਲੇ ਜਿਨ ਅੰਤਰਿ ਨਾਮੁ ਪ੍ਰਗਾਸੁ ॥੩੧॥

سبد مرےَ سوئی جنُ سِجھیَے بِنُ سبدےَ مکت ن ہوئی ॥

ਸਬਦਿ ਮਰੈ ਸੋਈ ਜਨੁ ਸਿਝੈ ਬਿਨੁ ਸਬਦੈ ਮੁਕਤਿ ਨ ਹੋਈ ॥

بھیکھ کرہ بہُ کرم وِگتے بھائے دوُجیَے پرج وِگوئی ॥

ਭੇਖ ਕਰਹਿ ਬਹੁ ਕਰਮ ਵਿਗੁਤੇ ਭਾਇ ਦੂਜੈ ਪਰਜ ਵਿਗੋਈ ॥

نانک بِنُ ستِگر نائو ن پائیئیَے جے سئو لوچیَے کوئی ॥۳۲॥

ਨਾਨਕ ਬਿਨੁ ਸਤਿਗੁਰ ਨਾਉ ਨ ਪਾਈਐ ਜੇ ਸਉ ਲੋਚੈ ਕੋਈ ॥੩੨॥

ہر کا نائو اِت وڈ اوُچا اوُچی ہوُ اوُچا ہوئی ॥

ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥

اپڑ کوئے ن سکئی جے سئو لوچیَے کوئی ॥

ਅਪੜਿ ਕੋਇ ਨ ਸਕਈ ਜੇ ਸਉ ਲੋਚੈ ਕੋਈ ॥

مکھ سنّجم ہچھا ن ہووئی کر بھیکھ بھوےَ سبھ کوئی ॥

ਮੁਖਿ ਸੰਜਮ ਹਛਾ ਨ ਹੋਵਈ ਕਰਿ ਭੇਖ ਭਵੈ ਸਭ ਕੋਈ ॥

گر کی پئوڑی جائے چڑھےَ کرم پراپت ہوئی ॥

ਗੁਰ ਕੀ ਪਉੜੀ ਜਾਇ ਚੜੈ ਕਰਮਿ ਪਰਾਪਤਿ ਹੋਈ ॥

انّتر آئے وسیَے گر سبدُ وِچارےَ کوئے ॥

ਅੰਤਰਿ ਆਇ ਵਸੈ ਗੁਰ ਸਬਦੁ ਵੀਚਾਰੈ ਕੋਇ ॥



نانک سبد مرےَ منُ مانیئیَے ساچے ساچی سوئے ॥۳۳॥

ਨਾਨਕ ਸਬਦਿ ਮਰੈ ਮਨੁ ਮਾਨੀਐ ਸਾਚੇ ਸਾਚੀ ਸੋਇ ॥੩੩॥

مائِیا مۄہُ دُکھُ ساگرُ ہیَے بِکھُ دُترُ تریا ن جائے =
ਮਾਇਆ ਮੋਹੁ ਦੁਖੁ ਸਾਗਰੁ ਹੈ ਬਿਖੁ ਦੁਤਰੁ ਤਰਿਆ ਨ ਜਾਇ ॥
میرا میرا کردے پچ مُئے ہئُمیَے کرت وِہائے =
ਮੇਰਾ ਮੇਰਾ ਕਰਦੇ ਪਚਿ ਮੁਏ ਹਉਮੈ ਕਰਤ ਵਿਹਾਇ ॥
منمُکھا اُروارُ ن پارُ ہیَے ادھ وِچ رہے لپٹائے =
ਮਨਮੁਖਾ ਉਰਵਾਰੁ ਨ ਪਾਰੁ ਹੈ ਅਧ ਵਿਚਿ ਰਹੇ ਲਪਟਾਇ ॥
جۄ دھُر لِکھیا سُ کماونا کرنا کچھُوٗ ن جائے =
ਜੋ ਧੁਰਿ ਲਿਖਿਆ ਸੁ ਕਮਾਵਣਾ ਕਰਣਾ ਕਛੂ ਨ ਜਾਇ ॥
گُرمتی گِیانُ رتنُ مَن وسیَے سبھُ دیکھیا برہمُ سُبھائے =
ਗੁਰਮਤੀ ਗਿਆਨੁ ਰਤਨੁ ਮਨਿ ਵਸੈ ਸਭੁ ਦੇਖਿਆ ਬ੍ਰਹਮੁ ਸੁਭਾਇ ॥
نانک سِتگُر بۄہِتھیَے وڈ بھاگی چڑہئے تے بھئُجل پار لنّگھائے = ۴۳=
ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ ਤੇ ਭਉਜਲਿ ਪਾਰਿ ਲ ਘਾਇ ॥੩੪॥
بِنُ سِتگُر داتا کۄ نہی جۄ ہر نامُ دیئے آدھارُ =
ਬਿਨੁ ਸਤਿਗੁਰ ਦਾਤਾ ਕੋ ਨਹੀ ਜੋ ਹਰਿ ਨਾਮੁ ਦੇਇ ਆਧਾਰੁ ॥
گُر کِرپا تے نائو مَن وسیَے سدا رہیَے اُر دھار =
ਗੁਰ ਕਿਰਪਾ ਤੇ ਨਾਉ ਮਨਿ ਵਸੈ ਸਦਾ ਰਹੈ ਉਰਿ ਧਾਰਿ ॥
تِسنا بُجھیَے تِپت ہۄئے ہر کیَے نائے پیار =
ਤਿਸਨਾ ਬੁਝੈ ਤਿਪਤਿ ਹੋਇ ਹਰਿ ਕੈ ਨਾਇ ਪਿਆਰਿ ॥
نانک گُرمُکھ پائِیئیَے ہر اپنی کِرپا دھار = ۵۳=
ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ ॥੩੫॥
بِنُ سبدئے جگتُ برلیا کہنا کچھُوٗ ن جائے =
ਬਿਨੁ ਸਬਦੈ ਜਗਤੁ ਬਰਲਿਆ ਕਹਣਾ ਕਛੂ ਨ ਜਾਇ ॥
ہر رکھے سے اُبرے سبد رہے لِو لائے =
ਹਰਿ ਰਖੇ ਸੇ ਉਬਰੇ ਸਬਦਿ ਰਹੇ ਲਿਵ ਲਾਇ ॥
نانک کرتا سبھ کِچھُ جانٔدا جِن رکھی بݨت بݨائے = ٦۳=
ਨਾਨਕ ਕਰਤਾ ਸਭ ਕਿਛੁ ਜਾਣਦਾ ਜਿਨਿ ਰਖੀ ਬਣਤ ਬਣਾਇ ॥੩੬॥
ہۄم جگ سبھ تیِرتھا پڑھ پنّڈت تھکے پُراݨ =
ਹੋਮ ਜਗ ਸਭਿ ਤੀਰਥਾ ਪੜ੍ਹਿ ਪੰਡਿਤ ਥਕੇ ਪੁਰਾਣ ॥
بِکھُ مائِیا مۄہُ ن مِٹئی وِچ ہئُمیَے آوݨُ جاݨُ =
ਬਿਖੁ ਮਾਇਆ ਮੋਹੁ ਨ ਮਿਟਈ ਵਿਚਿ ਹਉਮੈ ਆਵਣੁ ਜਾਣੁ ॥

سِتگُر مِلئِیَے مل اُتری ہر جپیا پُرکھ سُجان ॥
ਸਤਿਗੁਰ ਮਿਲਿਐ ਮਲੁ ਉਤਰੀ ਹਰਿ ਜਪਿਆ ਪੁਰਖੁ ਸੁਜਾਣੁ ॥
جِنا ہر ہر پربھ سیویا جن نانک سد کُربان ॥۳۷॥
ਜਿਨਾ ਹਰਿ ਹਰਿ ਪ੍ਰਭੁ ਸੇਵਿਆ ਜਨ ਨਾਨਕੁ ਸਦ ਕੁਰਬਾਣੁ ॥੩੭॥
مائِیا مؤہ بہ چِتودے بہ آسا لؤبھ وِکار ॥
ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ ॥
منمُکھ اسِتھر نا تھِیئِیَے مر بِنس جائے کِھن وار ॥
ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ ॥
وڈ بھاگ ہؤوے سِتگُر مِلیَے ہئُمیَے تجیَے وِکار ॥
ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ ॥
ہر ناما جپ سُکھ پائِیا جن نانک سبد وِچار ॥۳۸॥
ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ ॥੩੮॥
بِن سِتگُر بھگِت ن ہؤوئی نام ن لگیَے پیار ॥
ਬਿਨੁ ਸਤਿਗੁਰ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥
جن نانک نام ارادھیا گُر کیَے ہیت پیار ॥۳۹॥
ਜਨ ਨਾਨਕ ਨਾਮੁ ਅਰਾਧਿਆ ਗੁਰ ਕੈ ਹੇਤਿ ਪਿਆਰਿ ॥੩੯॥
لؤبھی کا ویساہ ن کیِجیَے جے کا پار وسائے ॥
ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥
انّت کال تِتھیَے دھُہیَے جِتھیَے ہتھ ن پائے ॥
ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥
منمُکھ سیتی سنّگ کرے مُہ کالکھ داگ لگائے ॥
ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥
مُہ کالے تِن لؤبھیِاں جاسن جنم گوائے ॥
ਮੁਹ ਕਾਲੇ ਤਿਨ੍ਹ ਲੋਭੀਆਂ ਜਾਸਨਿ ਜਨਮੁ ਗਵਾਇ ॥
ستسنّگت ہر میل پربھ ہر نام وسیَے من آئے ॥
ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ ॥
جنم مرن کی مل اُترے جن نانک ہر گُن گائے ॥۴۰॥
ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ ॥੪੦॥
دھُر ہر پربھ کرتیَے لِکھیا س میٹنا ن جائے ॥
ਧੁਰਿ ਹਰਿ ਪ੍ਰਭਿ ਕਰਤੈ ਲਿਖਿਆ ਸੁ ਮੇਟਣਾ ਨ ਜਾਇ ॥

جیِئو پِنّڈُ سبھُ ِتس دا پ٘رِتپاِل کرے ہرِ رائے =
ਜੀਉ ਪਿੰਡੁ ਸਭੁ ਤਿਸ ਦਾ ਪ੍ਰਤਿਪਾਲਿ ਕਰੇ ਹਰਿ ਰਾਇ ॥
چُگل ِنںّدک بھُکھے رُلِ مُئے اینا ہتھُ ن ِکتھائوُ پائے =
ਚੁਗਲ ਨਿੰਦਕ ਭੁਖੇ ਰੁਲਿ ਮੁਏ ਏਨਾ ਹਥੁ ਨ ਕਿਥਾਊ ਪਾਇ ॥
باہرِ پاکھنّڈ سبھ کرم کرہِ منِ ِہردئے کپٹُ کمائے =
ਬਾਹਰਿ ਪਾਖੰਡ ਸਭ ਕਰਮ ਕਰਹਿ ਮਨਿ ਹਿਰਦੈ ਕਪਟੁ ਕਮਾਇ ॥
کھیتِ سریِرِ جو بیِجیِئیَے سو انّتِ کھلویا آئے =
ਖੇਤਿ ਸਰੀਰਿ ਜੋ ਬੀਜੀਐ ਸੋ ਅੰਤਿ ਖਲੋਆ ਆਇ ॥

(Page 1418) ٨١۴١ پنّنا

نانک کی پ٘ربھ بینتی ہرِ بھاوےَ بکھسِ ِملائے =۱۴=
ਨਾਨਕ ਕੀ ਪ੍ਰਭ ਬੇਨਤੀ ਹਰਿ ਭਾਵੈ ਬਖਸਿ ਮਿਲਾਇ ॥੪੧॥
من آونھ جانھُ ن سُجھئی نا سُجھےَ دربارُ =
ਮਨ ਆਵਣ ਜਾਣੁ ਨ ਸੁਝਈ ਨਾ ਸੁਝੈ ਦਰਬਾਰੁ ॥
مائِیا موہِ پلیٹِیا انّترِ اگِیانُ گُبارُ =
ਮਾਇਆ ਮੋਹਿ ਪਲੇਟਿਆ ਅੰਤਰਿ ਅਗਿਆਨੁ ਗੁਬਾਰੁ ॥
تب نرُ سُتا جاگِیا ِسرِ ڈنّڈُ لگا بہُ بھارُ =
ਤਬ ਨਰੁ ਸੁਤਾ ਜਾਗਿਆ ਸਿਰਿ ਡੰਡੁ ਲਗਾ ਬਹੁ ਭਾਰੁ ॥
گُرمُکھاں کراں اُپرِ ہرِ چیتِیا سے پائِنِ موکھ دُیارُ =
ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ ॥
نانک آپِ اوہِ اُدھرے سبھ کُٹنّب ترے پروار =۲۴=
ਨਾਨਕ ਆਪਿ ਓਹਿ ਉਧਰੇ ਸਭ ਕੁਟੰਬ ਤਰੇ ਪਰਵਾਰ ॥੪੨॥
سبدِ مرےَ سو مُیا جاپےَ =
ਸਬਦਿ ਮਰੈ ਸੋ ਮੁਆ ਜਾਪੈ ॥
گُر پرسادی ہرِ رسِ دھ٘راپےَ =
ਗੁਰ ਪਰਸਾਦੀ ਹਰਿ ਰਸਿ ਧ੍ਰਾਪੈ ॥
ہرِ درگہِ گُر سبدِ ِسۄاپےَ =
ਹਰਿ ਦਰਗਹਿ ਗੁਰ ਸਬਦਿ ਸਿਵਾਪੈ ॥
ِبنُ سبدےَ مُیا ہےَ سبھُ کوئے =
ਬਿਨੁ ਸਬਦੈ ਮੁਆ ਹੈ ਸਭੁ ਕੋਇ ॥

منمکھُ مُیا اپُنا جنمُ کھوئِے ॥
ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥
ہر نامُ ن چیتہِ انّت دکھُ روئِے ॥
ਹਰਿ ਨਾਮੁ ਨ ਚੇਤਹਿ ਅੰਤਿ ਦੁਖੁ ਰੋਇ ॥
نانک کرتا کرے سُ ہوئِے ॥۴۳॥
ਨਾਨਕ ਕਰਤਾ ਕਰੇ ਸੁ ਹੋਇ ॥੪੩॥
گُرمکھ بُڈھے کدے ناہی جِنا انّترِ سُرت گیانُ ॥
ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥
سدا سدا ہر گُن روہِ انّترِ سہج دھیانُ ॥
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥
اوئِے سدا اننّد ببیک رہہِ دکھ سُکھ ایک سمانِ ॥
ਓਇ ਸਦਾ ਅਨ ਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥
تِنا ندری اِکو آئیا سبھُ آتم رامُ پچھانُ ॥۴۴॥
ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥੪੪॥
منمکھُ بالکُ بِردھ سمانِ ہیَے جِنا انّترِ ہر سُرت ناہی ॥
ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ ਜਿਨ੍ਹਾ ਅੰਤਰਿ ਹਰਿ ਸੁਰਤਿ ਨਾਹੀ ॥
وِچ ہئُمیَے کرم کماودے سبھ دھرم رائِے کیَے جاںہی ॥
ਵਿਚਿ ਹਉਮੈ ਕਰਮ ਕਮਾਵਦੇ ਸਭ ਧਰਮ ਰਾਇ ਕੈ ਜਾਂਹੀ ॥
گُرمکھ ہچھے نِرملے گُر کیَے سبد سُبھائِے ॥
ਗੁਰਮੁਖਿ ਹਛੇ ਨਿਰਮਲੇ ਗੁਰ ਕੈ ਸਬਦਿ ਸੁਭਾਇ ॥
اونا میَلُ پتنّگُ ن لگئی جِ چلنِ ستِگُر بھائِے ॥
ਓਨਾ ਮੈਲੁ ਪਤੰਗੁ ਨ ਲਗਈ ਜਿ ਚਲਨਿ ਸਤਿਗੁਰ ਭਾਇ ॥
منمکھ جوُٹھ ن اُترےَ جے سئو دھوون پائِے ॥
ਮਨਮੁਖ ਜੂਠਿ ਨ ਉਤਰੈ ਜੇ ਸਉ ਧੋਵਣ ਪਾਇ ॥
نانک گُرمکھ میلئنُ گُر کیَے انّک سمائِے ॥۴۵॥
ਨਾਨਕ ਗੁਰਮੁਖਿ ਮੇਲਿਅਨੁ ਗੁਰ ਕੈ ਅੰਕਿ ਸਮਾਇ ॥੪੫॥
بُرا کرے سُ کیہا سِجھیَے ॥
ਬੁਰਾ ਕਰੇ ਸੁ ਕੇਹਾ ਸਿਝੈ ॥
آپنیَے روہِ آپے ہی دجھیَے ॥
ਆਪਣੈ ਰੋਹਿ ਆਪੇ ਹੀ ਦਝੈ ॥

منمُکھ کملا رگڑئے لُجھیَے =

ਮਨਮੁਖਿ ਕਮਲਾ ਰਗੜੈ ਲੁਝੈ ॥

گُرمُکھ ہوئِے ,تِس ُ سبھ ,کِچھ ُ سُجھیَے =

ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥

نانک گُرمُکھ مَن ,سئِو لُجھیَے = ٦۴=

ਨਾਨਕ ਗੁਰਮੁਖਿ ਮਨ ਸਿਉ ਲੁਝੈ ॥੪੬॥

,جِنا ستِگُرُ پُرکھ ُن سیوِئو سبدِ ن کِیتو وِیچار ُ =

ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥

اوِئے مانٔس جوُن ن آکھیئِن پسوُ ڈھور گاوار =

ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ ॥

اوُنا انّترِ ,گیان ُن ,دھیان ُ ہیَے ہر سئِو پریِت ن ,پیار ُ =

ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ ॥

منمُکھ مُئِے ,وِکار مہِ مرِ جنّمہِ وارو وار =

ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ ॥

جِیوردیا نو ,ملیَے س ُ جِیودے ہر جگجِیون اُر دھار =

ਜੀਵਦਿਆ ਨੋ ਮਿਲੈ ਸੁ ਜੀਵਦੇ ਹਰਿ ਜਗਜੀਵਨ ਉਰ ਧਾਰਿ ॥

نانک گُرمُکھ سوہنٔے ,تت ُ سچیَے دربار = ٧۴=

ਨਾਨਕ ਗੁਰਮੁਖਿ ਸੋਹਣੇ ਤਿਤੁ ਸਚੈ ਦਰਬਾਰਿ ॥੪੭॥

ہر منّدر ُ ہر ساجیا ہر وسیَے ,جس ُ نال =

ਹਰਿ ਮੰਦਰੁ ਹਰਿ ਸਾਜਿਆ ਹਰਿ ਵਸੈ ਜਿਸੁ ਨਾਲਿ ॥

گُرمتی ہر پائِیا مائِیا موہ پرجال =

ਗੁਰਮਤੀ ਹਰਿ ਪਾਇਆ ਮਾਇਆ ਮੋਹ ਪਰਜਾਲਿ ॥

ہر منّدر وست ُ انیک ہیَے نو ,ندھ نام ُ سمال =

ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ ॥

دھن ُ بھگونّتی نانکا ,جنا گُرمُکھ لدھا ہر بھال =

ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥

وڈبھاگی گڑ منّدر ُکھوجیا ہر ,ہردئِے پائِیا نال = ٨۴=

ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ ॥੪੮॥

منمُکھ دہ ,دِس پھر رہے ات ,تسنا لوبھ ,وِکار =

ਮਨਮੁਖ ਦਹ ਦਿਸਿ ਫਿਰਿ ਰਹੇ ਅਤਿ ਤਿਸਨਾ ਲੋਭ ਵਿਕਾਰ ॥

مائِیا موہُ ن چُکئی مر جنّمہِ وارو وار ॥
ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ ॥
ستِگُرُ سیوِ سُکھُ پائِیا اِت تِسنا تج وِکار ॥
ਸਤਿਗੁਰੁ ਸੇਵਿ ਸੁਖੁ ਪਾਇਆ ਅਤਿ ਤਿਸਨਾ ਤਜਿ ਵਿਕਾਰ ॥
جنم مرن کا دُکھُ گئِیا جن نانک سبدُ بیچارِ ॥۹۴॥
ਜਨਮ ਮਰਨ ਕਾ ਦੁਖੁ ਗਇਆ ਜਨ ਨਾਨਕ ਸਬਦੁ ਬੀਚਾਰਿ ॥੪੯॥
ہرِ ہرِ نامُ دِھیائے من ہرِ درگہ پاوہِ مانُ ॥
ਹਰਿ ਹਰਿ ਨਾਮੁ ਧਿਆਇ ਮਨ ਹਰਿ ਦਰਗਹ ਪਾਵਹਿ ਮਾਨੁ ॥
کِلوِکھ پاپ سبھِ کٹیئہِ ہئُمَیے چُکَیے گُمانُ ॥
ਕਿਲਵਿਖ ਪਾਪ ਸਭਿ ਕਟੀਅਹਿ ਹਉਮੈ ਚੁਕੈ ਗੁਮਾਨੁ ॥
گُرمُکھ کملُ وِگسیا سبھُ آتم برہمُ پچھانُ ॥
ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥
ہرِ ہرِ کِرپا دھارِ پربھ جن نانک جپِ ہرِ نامُ ॥۰۵॥
ਹਰਿ ਹਰਿ ਕਿਰਪਾ ਧਾਰਿ ਪ੍ਰਭ ਜਨ ਨਾਨਕ ਜਪਿ ਹਰਿ ਨਾਮੁ ॥੫੦॥
دھناسری دھنونّتی جانِیئیے بھائی جاں ستِگُر کی کار کمائے ॥
ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ ॥
تنُ منُ سئُپے جیئ سئو بھائی لئے ہُکمِ پھِرائو ॥
ਤਨੁ ਮਨੁ ਸਉਪੇ ਜੀਅ ਸਉ ਭਾਈ ਲਏ ਹੁਕਮਿ ਫਿਰਾਉ ॥
جہ بیَساوہِ بیَسہ بھائی جہ بھیجہِ تہ جائو ॥
ਜਹ ਬੈਸਾਵਹਿ ਬੈਸਹ ਭਾਈ ਜਹ ਭੇਜਹਿ ਤਹ ਜਾਉ ॥
ایوڈُ دھنُ ہورُ کو نہی بھائی جیوڈُ سچا نائو ॥
ਏਵਡੁ ਧਨੁ ਹੋਰੁ ਕੋ ਨਹੀ ਭਾਈ ਜੇਵਡੁ ਸਚਾ ਨਾਉ ॥
سدا سچے کے گُن گاواں بھائی سدا سچے کیَے سنّگ رہائو ॥
ਸਦਾ ਸਚੇ ਕੇ ਗੁਣ ਗਾਵਾਂ ਭਾਈ ਸਦਾ ਸਚੇ ਕੈ ਸੰਗਿ ਰਹਾਉ ॥
پیَنن گُن چنّگیائیا بھائی آپنی پت کے ساد آپے کھائے ॥
ਪੈਨਣੁ ਗੁਣ ਚੰਗਿਆਈਆ ਭਾਈ ਆਪਣੀ ਪਤਿ ਕੇ ਸਾਦ ਆਪੇ ਖਾਇ ॥
تِس کا کِیا سالاہِیئیے بھائی درسن کئو بل جائے ॥
ਤਿਸ ਕਾ ਕਿਆ ਸਾਲਾਹੀਐ ਭਾਈ ਦਰਸਨ ਕਉ ਬਲਿ ਜਾਇ ॥

سِتگُر وِچ وڈِیا وڈِیائِیا بھائی کرم مِلیَے تاں پائے ॥
ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ ॥
اِک ہُکمُ منّ ن جانٹی بھائی دُوجیَے بھائے پھِرائے ॥
ਇਕਿ ਹੁਕਮੁ ਮੰਨਿ ਨ ਜਾਣਨੀ ਭਾਈ ਦੂਜੈ ਭਾਇ ਫਿਰਾਇ ॥
سنّگت ڈھوئی نا مِلیَے بھائی بیَسن مِلیَے ن تھائو ॥
ਸੰਗਤਿ ਢੋਈ ਨਾ ਮਿਲੈ ਭਾਈ ਬੈਸਣਿ ਮਿਲੈ ਨ ਥਾਉ ॥
نانک ہُکمُ تِنا منائِسی بھائی جِنا دھُرے کمائِیا نائو ॥
ਨਾਨਕ ਹੁਕਮੁ ਤਿਨਾ ਮਨਾਇਸੀ ਭਾਈ ਜਿਨਾ ਧੁਰੇ ਕਮਾਇਆ ਨਾਉ ॥
تِن وِٹہُ ہئو وارِیا بھائی تِن کئو سد بلِہارئے جائو ॥۱۵॥
ਤਿਨ੍ ਵਿਟਹੁ ਹਉ ਵਾਰਿਆ ਭਾਈ ਤਿਨ ਕਉ ਸਦ ਬਲਿਹਾਰੈ ਜਾਉ ॥੫੧॥
سے داڑِیاں سچِیا جِ گُر چرنی لگنّن ॥
ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨ੍ਹਿ ॥
انِدنُ سیون گُرُ آپٹا انِدنُ انِد رہنّن ॥
ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨ੍ਹਿ ॥
نانک سے مُہ سوہٹے سچیَے دَر دِسنّن ॥۲۵॥
ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨ੍ਹਿ ॥੫੨॥
مُکھ سچے سچُ داڑِیا سچُ بولہِ سچُ کماہِ ॥
ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥
سچا سبدُ من وسِیا سِتگُر ماںہِ سماںہِ ॥
ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥
سچی راسی سچُ دھنُ اُتم پدوی پاںہِ ॥
ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥
سچُ سُٹہِ سچُ منّ لیَن سچی کار کماہِ ॥
ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥
سچی درگہ بیَسٹا سچے ماہِ سماہِ ॥
ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥
نانک وِنُ سِتگُر سچُ ن پائِیئیَے منمُکھ بھُولے جاںہِ ॥۳۵॥
ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥੫੩॥
بابِیہا پرِئو پرِئو کرے جلنِدھ پریم پیار ॥
ਬਾਬੀਹਾ ਪ੍ਰਿਉ ਪ੍ਰਿਉ ਕਰੇ ਜਲਨਿਧਿ ਪ੍ਰੇਮ ਪਿਆਰਿ ॥

گُر مِلے سِیتل جلُ پائِیا سبھ دُوکھ نِوارنھہارُ =
ਗੁਰ ਮਿਲੇ ਸੀਤਲ ਜਲੁ ਪਾਇਆ ਸਭਿ ਦੂਖ ਨਿਵਾਰਣਹਾਰੁ ॥
تِس چُکَیِے سہجُ اُوپجَیِے چُکَیِے کُوک پُکار =
ਤਿਸ ਚੁਕੈ ਸਹਜੁ ਊਪਜੈ ਚੁਕੈ ਕੂਕ ਪੁਕਾਰ ॥
نانک گُرمُکھِ سانْت ہوئِے نامُ رکھہُ اُرِ دھارِ =۴۵=
ਨਾਨਕ ਗੁਰਮੁਖਿ ਸਾਂਤਿ ਹੋਇ ਨਾਮੁ ਰਖਹੁ ਉਰਿ ਧਾਰਿ ॥੫੪॥
بابِیہا توُں سچُ چئُو سچے سئُو لِو لائِے =
ਬਾਬੀਹਾ ਤੂੰ ਸਚੁ ਚਉ ਸਚੇ ਸਉ ਲਿਵ ਲਾਇ ॥
بولِیا تیرا تھائِے پوَیِ گُرمُکھِ ہوئِے الائِے =
ਬੋਲਿਆ ਤੇਰਾ ਥਾਇ ਪਵੈ ਗੁਰਮੁਖਿ ਹੋਇ ਅਲਾਇ ॥
سبدُ چیِنِ تِکھ اُترَیِ منّنِ لیَیِے رجائِے =
ਸਬਦੁ ਚੀਨਿ ਤਿਖ ਉਤਰੈ ਮੰਨਿ ਲੈ ਰਜਾਇ ॥

(Page 1420) ۰۲۴۱ پنّنا

چارے کُنّڈا جھوکِ ورسدا بُوند پوَیِ سہجِ سُبھائِے =
ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ ॥
جل ہی تے سبھ اُوپجَیِے بِنُ جل پِیاس ن جائِے =
ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ ॥
نانک ہرِ جلُ جِنِ پیِیا تِسُ بھُوکھ ن لاگَیِے آئِے =۵۵=
ਨਾਨਕ ਹਰਿ ਜਲੁ ਜਿਨਿ ਪੀਆ ਤਿਸੁ ਭੂਖ ਨ ਲਾਗੈ ਆਇ ॥੫੫॥
بابِیہا توُں سہجِ بولِ سچَیِے سبدِ سُبھائِے =
ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ ॥
سبھُ کِچھُ تیرَیِ نالِ ہَیِے ستِگُرِ دیِیا دِکھائِے =
ਸਭੁ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥
آپُ پچھانھہِ پ٘ریِتمُ مِلیَیِے وُٹھا چھہبر لائِے =
ਆਪੁ ਪਛਾਣਹਿ ਪ੍ਰੀਤਮੁ ਮਿਲੈ ਵੁਠਾ ਛਹਬਰ ਲਾਇ ॥
جھِمِ جھِمِ انّم٘رِتُ ورسدا تِسنا بھُکھ سبھ جائِے =
ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ ॥
کُوک پُکار ن ہوَوئی جوتی جوتِ مِلائِے =
ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ ॥

نانک سُکھ سون سۄہاگݨی سچےَ نامِ سمائے = ۶۵=
ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ ॥੫੬॥
دھُرہُ کھسمِ بھیجِیا سچےَ ہُکمِ پٹھائے =
ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ ॥
اِنّدُ ورسےَ دئِیا کرِ گُوڑی چھہبر لائے =
ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ ॥
بابِیہے تنِ منِ سُکھُ ہۄئے جاں تتُ بُوّند مُہِ پائے =
ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ ॥
انُ دھنُ بہُتا اُپجےَ دھرتی سۄبھا پائے =
ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ ॥
اندِنُ لۄکُ بھگتِ کرے گُر کےَ سبدِ سمائے =
ਅਨਦਿਨੁ ਲੋਕੁ ਭਗਤਿ ਕਰੇ ਗੁਰ ਕੈ ਸਬਦਿ ਸਮਾਇ ॥
آپے سچا بکھسِ لئے کرِ کِرپا کرےَ رجائے =
ਆਪੇ ਸਚਾ ਬਖਸਿ ਲਏ ਕਰਿ ਕਿਰਪਾ ਕਰੈ ਰਜਾਇ ॥
ہرِ گُݨ گاوہُ کامݨی سچےَ سبدِ سمائے =
ਹਰਿ ਗੁਣ ਗਾਵਹੁ ਕਾਮਣੀ ਸਚੈ ਸਬਦਿ ਸਮਾਇ ॥
بھےَ کا سہجُ سیِگارُ کرِہُ سچِ رہہُ لِو لائے =
ਭੈ ਕਾ ਸਹਜੁ ਸੀਗਾਰੁ ਕਰਿਹੁ ਸਚਿ ਰਹਹੁ ਲਿਵ ਲਾਇ ॥
نانک نامۄ منِ وسےَ ہرِ درگہ لئے چھڈائے = ۷۵=
ਨਾਨਕ ਨਾਮੋ ਮਨਿ ਵਸੈ ਹਰਿ ਦਰਗਹ ਲਏ ਛਡਾਇ ॥੫੭॥
بابِیہا سگلی دھرتی جے پھِرہِ اُوڈِ چڑہِ آکاسِ =
ਬਾਬੀਹਾ ਸਗਲੀ ਧਰਤੀ ਜੇ ਫਿਰਹਿ ਊਡਿ ਚੜਹਿ ਆਕਾਸਿ ॥
ستِگُرِ مِلِئےَ جلُ پائیِئےَ چُوکےَ بھُوکھ پِیاس =
ਸਤਿਗੁਰਿ ਮਿਲਿਐ ਜਲੁ ਪਾਈਐ ਚੂਕੈ ਭੂਖ ਪਿਆਸ ॥
جیِئُ پِنّڈُ سبھُ تِس کا سبھُ کِچھُ تِس کےَ پاسِ =
ਜੀਉ ਪਿੰਡੁ ਸਭੁ ਤਿਸ ਕਾ ਸਭੁ ਕਿਛੁ ਤਿਸ ਕੈ ਪਾਸਿ ॥
وِݨُ بۄلِیا سبھُ کِچھُ جاݨدا کِسُ آگےَ کیِچےَ اردااسِ =
ਵਿਣੁ ਬੋਲਿਆ ਸਭੁ ਕਿਛੁ ਜਾਣਦਾ ਕਿਸੁ ਆਗੈ ਕੀਚੈ ਅਰਦਾਸਿ ॥
نانک گھٹِ گھٹِ ایکۄ ورتدا سبدِ کرے پرگاس = ۸۵=
ਨਾਨਕ ਘਟਿ ਘਟਿ ਏਕੋ ਵਰਤਦਾ ਸਬਦਿ ਕਰੇ ਪਰਗਾਸ ॥੫੮॥

نانک ,تسیَے بسنّتُ ہیَے ,ج سِتگُرُ سیو سمائے ॥
ਨਾਨਕ ਤਿਸੈ ਬਸੰਤੁ ਹੈ ਜਿ ਸਤਿਗੁਰੁ ਸੇਵਿ ਸਮਾਇ ॥
ہر وُٹھا منُ تنُ سبھُ پرپھڑےَ سبھُ جگُ ہریاولُ ہوئے ॥٥٩॥
ਹਰਿ ਵੁਠਾ ਮਨੁ ਤਨੁ ਸਭੁ ਪਰਫੜੈ ਸਭੁ ਜਗੁ ਹਰੀਆਵਲੁ ਹੋਇ ॥੫੯॥
سبدے سدا بسنّتُ ہیَے ,جتُ تنُ منُ ہریا ہوئے ॥
ਸਬਦੇ ਸਦਾ ਬਸੰਤੁ ਹੈ ਜਿਤੁ ਤਨੁ ਮਨੁ ਹਰਿਆ ਹੋਇ ॥
نانک نامُ ن ویسرےَ ,جن ,سریا سبھُ کوئے ॥٦٠॥
ਨਾਨਕ ਨਾਮੁ ਨ ਵੀਸਰੈ ਜਿਨਿ ਸਿਰਿਆ ਸਭੁ ਕੋਇ ॥੬੦॥
نانک ,تنا بسنّتُ ہیَے ,جنا گرمکھ وسیا من سوئے ॥
ਨਾਨਕ ਤਿਨਾ ਬਸੰਤੁ ਹੈ ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥
ہر وُٹھیَے منُ تنُ پرپھڑےَ سبھُ جگُ ہریا ہوئے ॥٦١॥
ਹਰਿ ਵੁਠੈ ਮਨੁ ਤਨੁ ਪਰਫੜੈ ਸਭੁ ਜਗੁ ਹਰਿਆ ਹੋਇ ॥੬੧॥
وڈڑےَ جھال جھلُنّبھلیَے ناوڑا لئیئیَے ,کسُ ॥
ਵਡੜੈ ਝਾਲਿ ਝਲੁੰਭਲੈ ਨਾਵੜਾ ਲਈਐ ਕਿਸੁ ॥
نائو لئیئیَے پرمیسرےَ بھنّن گھڑن سمرتھُ ॥٦٢॥
ਨਾਉ ਲਈਐ ਪਰਮੇਸਰੈ ਭੰਨਣ ਘੜਣ ਸਮਰਥੁ ॥੬੨॥
ہرہٹ بھی تُوں تُوں کرہ بولہ بھلی بان ॥
ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥
ساہبُ سدا ہدوُر ہیَے ,کیا اُچی کرہ پکار ॥
ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥
,جن جگتُ اُپائے ہر رنّگُ کیا ,تسیَے وِٹہُ کُربانُ ॥
ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ ਤਿਸੈ ਵਿਟਹੁ ਕੁਰਬਾਣੁ ॥
آپُ چھوڈہ تاں سہُ ,ملیَے سچا ایہُ ویچارُ ॥
ਆਪੁ ਛੋਡਹਿ ਤਾਂ ਸਹੁ ਮਿਲੈ ਸਚਾ ਏਹੁ ਵੀਚਾਰੁ ॥
ہئُمیَے پھکا بولنا بُجھ ن سکا کار ॥
ਹਉਮੈ ਫਿਕਾ ਬੋਲਣਾ ਬੁਝਿ ਨ ਸਕਾ ਕਾਰ ॥
ون ,ترن ,تربھون تُجھیَے دھیائدا اندن سدا وِہان ॥
ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ ਅਨਦਿਨੁ ਸਦਾ ਵਿਹਾਣ ॥
,بن سِتگُر ,کنیَے ن پائیا کر کر تھکے ویچار ॥
ਬਿਨੁ ਸਤਿਗੁਰ ਕਿਨੈ ਨ ਪਾਇਆ ਕਰਿ ਕਰਿ ਥਕੇ ਵੀਚਾਰ ॥

ندر کرہِ جے آپنی تاں آپے لیہِ سوارِ ॥
ਨਦਰਿ ਕਰਹਿ ਜੇ ਆਪਣੀ ਤਾਂ ਆਪੇ ਲੈਹਿ ਸਵਾਰਿ ॥
نانک گُرمُکھِ جِنی دھِیائِیا آئے سے پرواݨُ ॥۶۳॥
ਨਾਨਕ ਗੁਰਮੁਖਿ ਜਿਨ੍ਹੀ ਧਿਆਇਆ ਆਏ ਸੇ ਪਰਵਾਣੁ ॥੬੩॥
جوگُ ن بھگوی کپڑی جوگُ ن میَلے ویسِ ॥
ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥
نانک گھرِ بیَٹھیا جوگُ پائیِئیَے ستِگُر کیَے اُپدیسِ ॥۶۴॥
ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥੬੪॥
چارے کُنّڈا جے بھوہِ بید پڑہِ جگ چارِ ॥
ਚਾਰੇ ਕੁੰਡਾ ਜੇ ਭਵਹਿ ਬੇਦ ਪੜਹਿ ਜੁਗ ਚਾਰਿ ॥
نانک ساچا بھیٹیَے ہرِ منِ وسیَے پاوہِ موکھ دُیار ॥۶۵॥
ਨਾਨਕ ਸਾਚਾ ਭੇਟੈ ਹਰਿ ਮਨਿ ਵਸੈ ਪਾਵਹਿ ਮੋਖ ਦੁਆਰ ॥੬੫॥
نانک ہُکمُ ورتیَے کھسم کا مِت بھوی پھِرہِ چل چِت ॥
ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ ਚਲ ਚਿਤ ॥
منمُکھ سئُ کرِ دوستی سُکھ کِ پُچھہِ مِت ॥
ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ ॥
گُرمُکھ سئُ کرِ دوستی ستِگُر سئُ لائے چِتُ ॥
ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ ॥
جنّمن مرݨ کا مۄُلُ کٹیِئیَے تاں سُکھُ ہووی مِت ॥۶۶॥
ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ ॥੬੬॥
بھُلِیاں آپِ سمجھائِسی جا کئُ ندرِ کرے ॥
ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ ॥
نانک ندری باہری کرݨ پلاہ کرے ॥۶۷॥
ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ ॥੬੭॥
سلوک مہلا ۴
ਸਲੋਕ ਮਹਲਾ ੪
اِکّ اونکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥

وڈبھاگیِیا سۄہاگݨی جِنا گُرمُکھ مِلیا ہر رائے ॥
ਵਡਭਾਗੀਆ ਸੋਹਾਗਣੀ ਜਿਨ੍ਹਾ ਗੁਰਮੁਖਿ ਮਿਲਿਆ ਹਰਿ ਰਾਇ ॥
انّتر جۄت پرگاسِیا نانک نامِ سمائے ॥۱॥
ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥੧॥
واہُ واہُ ستِگُرُ پُرکھُ ہیَے جِن سچُ جاتا سۄئے ॥
ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥
جِتُ مِلئِیَے تِکھ اُترَے تنُ منُ سیِتلُ ہۄئے ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥
واہُ واہُ ستِگُرُ ستِ پُرکھُ ہیَے جِس نۄ سمتُ سبھ کۄئے ॥
ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥
واہُ واہُ ستِگُرُ نِرویَرُ ہیَے جِسُ نِنّدا اُستتِ تُلِ ہۄئے ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥
واہُ واہُ ستِگُرُ سُجاݨُ ہیَے جِسُ انّترِ برہمُ ویِچارُ ॥
ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥
واہُ واہُ ستِگُرُ نِرنّکارُ ہیَے جِسُ انّتُ ن پاراوارُ ॥
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥
واہُ واہُ ستِگُرُوٗ ہیَے جِ سچُ دِرڑائے سۄئے ॥
ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਇ ਸੋਇ ॥
نانک ستِگُر واہُ واہُ جِس تے نامُ پراپتِ ہۄئے ॥۲॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥੨॥
ہر پربھ سچا سۄہِلا گُرمُکھ نامُ گۄوِنّدُ ॥
ਹਰਿ ਪ੍ਰਭ ਸਚਾ ਸੋਹਿਲਾ ਗੁਰਮੁਖਿ ਨਾਮੁ ਗੋਵਿੰਦੁ ॥
اندِنُ نامُ سلاہݨا ہر جپِیا من آننّدُ ॥
ਅਨਦਿਨੁ ਨਾਮੁ ਸਲਾਹਣਾ ਹਰਿ ਜਪਿਆ ਮਨਿ ਆਨ ਦੁ ॥
وڈبھاگی ہر پائِیا پوٗرن پرماننّدُ ॥
ਵਡਭਾਗੀ ਹਰਿ ਪਾਇਆ ਪੂਰਨ ਪਰਮਾਨ ਦੁ ॥
جن نانک نامُ سلاہِیا بہُڑِ ن من تن بھنّگُ ॥۳॥
ਜਨ ਨਾਨਕ ਨਾਮੁ ਸਲਾਹਿਆ ਬਹੁੜਿ ਨ ਮਨਿ ਤਨਿ ਭੰਗੁ ॥੩॥
مُوٗں پِریِیا سئُو نیہُ کِئُو سجݨ مِلہِ پِیارِیا ॥
ਮੂੰ ਪਿਰੀਆ ਸਉ ਨੇਹੁ ਕਿਉ ਸਜਣ ਮਿਲਹਿ ਪਿਆਰਿਆ ॥

ہئو ڈھوُڈھیدی تِن سجݨ سچ سواریا ॥
ਹਉ ਢੂਢੇਦੀ ਤਿਨ ਸਜਣ ਸਚਿ ਸਵਾਰਿਆ ॥
ستِگُرُ میَڈا مِتُ ہیَ جے مِلیَے ت اِہُ منُ واریا ॥
ਸਤਿਗੁਰੁ ਮੈਡਾ ਮਿਤੁ ਹੈ ਜੇ ਮਿਲੈ ਤ ਇਹੁ ਮਨੁ ਵਾਰਿਆ ॥
دیں٘دا مُوً پِرُ دسِ ہرِ سجݨُ سِرجݨہاریا ॥
ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣਹਾਰਿਆ ॥
نانک ہئو پِرُ بھالی آپݨا ستِگُر نالِ دِکھالِیا ॥۴॥
ਨਾਨਕ ਹਉ ਪਿਰੁ ਭਾਲੀ ਆਪਣਾ ਸਤਿਗੁਰ ਨਾਲਿ ਦਿਖਾਲਿਆ ॥੪॥
ہئو کھڑی نِہالی پنّدھُ متُ مُوً سجݨُ آوئے ॥
ਹਉ ਖੜੀ ਨਿਹਾਲੀ ਪੰਧੁ ਮਤੁ ਮੂੰ ਸਜਣੁ ਆਵਏ ॥
کو آݨِ مِلاوےَ اجُ میَ پِرُ میلِ مِلاوئے ॥
ਕੋ ਆਣਿ ਮਿਲਾਵੈ ਅਜੁ ਮੈ ਪਿਰੁ ਮੇਲਿ ਮਿਲਾਵਏ ॥

(Page 1422) پنّنا ۱۴۲۲

ہئو جیِئو کری تِس وِٹئو چئو کھنّنیئیَے جو میَ پِری دِکھاوئے ॥
ਹਉ ਜੀਉ ਕਰੀ ਤਿਸ ਵਿਟਉ ਚਉ ਖੰਨੀਐ ਜੋ ਮੈ ਪਿਰੀ ਦਿਖਾਵਏ ॥
نانک ہرِ ہوئِ دئِیالُ تاں گُرُ پوُرا میلاوئے ॥۵॥
ਨਾਨਕ ਹਰਿ ਹੋਇ ਦਇਆਲੁ ਤਾਂ ਗੁਰੁ ਪੂਰਾ ਮੇਲਾਵਏ ॥੫॥
انّترِ جورُ ہئُمیَ تنِ مائِیا کوُڑی آوےَ جائِ ॥
ਅੰਤਰਿ ਜੋਰੁ ਹਉਮੈ ਤਨਿ ਮਾਇਆ ਕੂੜੀ ਆਵੈ ਜਾਇ ॥
ستِگُر کا پھُرمائِیا منّنِ ن سکی دُترُ تریا ن جائِ ॥
ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ ਦੁਤਰੁ ਤਰਿਆ ਨ ਜਾਇ ॥
ندرِ کرے جِسُ آپݨی سو چلیَے ستِگُر بھائِ ॥
ਨਦਰਿ ਕਰੇ ਜਿਸੁ ਆਪਣੀ ਸੋ ਚਲੈ ਸਤਿਗੁਰ ਭਾਇ ॥
ستِگُر کا درسنُ سپھلُ ہیَ جو اِچھیَے سو پھلُ پائِ ॥
ਸਤਿਗੁਰ ਕਾ ਦਰਸਨੁ ਸਫਲੁ ਹੈ ਜੋ ਇਛੈ ਸੋ ਫਲੁ ਪਾਇ ॥
جِنی ستِگُرُ منّنِیا ہئو تِن کے لاگئو پائِ ॥
ਜਿਨੀ ਸਤਿਗੁਰੁ ਮੰਨਿਆਂ ਹਉ ਤਿਨ ਕੇ ਲਾਗਉ ਪਾਇ ॥
نانکُ تا کا داسُ ہیَ جِ انِدنُ رہیَے لِو لائِ ॥۶॥
ਨਾਨਕੁ ਤਾ ਕਾ ਦਾਸੁ ਹੈ ਜਿ ਅਨਦਿਨੁ ਰਹੈ ਲਿਵ ਲਾਇ ॥੬॥

جنا پری پیارُ بِن دُرسن کِئو ترپتیئیَے =
ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ ॥
نانک مِلے سُبھائے گُرمُکھ اِہُ من رہسیئیَے = ۷=
ਨਾਨਕ ਮਿਲੇ ਸੁਭਾਇ ਗੁਰਮੁਖਿ ਇਹੁ ਮਨੁ ਰਹਸੀਐ ॥੭॥
جنا پری پیارُ کِئو جیِون پر باہرے =
ਜਿਨਾ ਪਿਰੀ ਪਿਆਰੁ ਕਿਉ ਜੀਵਨਿ ਪਿਰ ਬਾਹਰੇ ॥
جاں سہُ دیکھن آپنا نانک تھیون بھی ہرے = ۸=
ਜਾਂ ਸਹੁ ਦੇਖਨਿ ਆਪਣਾ ਨਾਨਕ ਥੀਵਨਿ ਭੀ ਹਰੇ ॥੮॥
جنا گُرمُکھ اَنّدر نیہُ تیَے پریتم سچیَے لائیا =
ਜਿਨਾ ਗੁਰਮੁਖਿ ਅੰਦਰਿ ਨੇਹੁ ਤੈ ਪ੍ਰੀਤਮ ਸਚੈ ਲਾਇਆ ॥
راتی اتیَے ڈیہُ نانک پریم سمائیا = ۹=
ਰਾਤੀ ਅਤੈ ਡੇਹੁ ਨਾਨਕ ਪ੍ਰੇਮਿ ਸਮਾਇਆ ॥੯॥
گُرمُکھ سچی آسکی جتُ پریتمُ سچا پائییَے =
ਗੁਰਮੁਖਿ ਸਚੀ ਆਸਕੀ ਜਿਤੁ ਪ੍ਰੀਤਮੁ ਸਚਾ ਪਾਈਐ ॥
اندِنُ رہہ اننّد نانک سہج سمائییَے = ۰۱=
ਅਨਦਿਨੁ ਰਹਹਿ ਅਨ ਦਿ ਨਾਨਕ ਸਹਜਿ ਸਮਾਈਐ ॥੧੦॥
سچا پریم پیارُ گُر پوُرے تے پائییَے =
ਸਚਾ ਪ੍ਰੇਮ ਪਿਆਰੁ ਗੁਰ ਪੂਰੇ ਤੇ ਪਾਈਐ ॥
کبہوُ ن ہووَے بھنّگُ نانک ہر گُن گائییَے = ۱۱=
ਕਬਹੂ ਨ ਹੋਵੈ ਭੰਗੁ ਨਾਨਕ ਹਰਿ ਗੁਣ ਗਾਈਐ ॥੧੧॥
جنا اَنّدر سچا نیہُ کِئو جیِون پری وِہوُنیا =
ਜਿਨ੍ਹਾ ਅੰਦਰਿ ਸਚਾ ਨੇਹੁ ਕਿਉ ਜੀਵਨ੍ਹਿ ਪਿਰੀ ਵਿਹੂਣਿਆ ॥
گُرمُکھ میلے آپ نانک چری وِچھُنّنیا = ۲۱=
ਗੁਰਮੁਖਿ ਮੇਲੇ ਆਪਿ ਨਾਨਕ ਚਿਰੀ ਵਿਛੁੰਨਿਆ ॥੧੨॥
جن کئو پریم پیارُ تئو آپے لائیا کرمُ کر =
ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ ॥
نانک لیہُ مِلائے میَے جاچک دیِجیَے نامُ ہر = ۳۱=
ਨਾਨਕ ਲੇਹੁ ਮਿਲਾਇ ਮੈ ਜਾਚਿਕ ਦੀਜੈ ਨਾਮੁ ਹਰਿ ॥੧੩॥
گُرمُکھ ہسیَے گُرمُکھ رووَے =
ਗੁਰਮੁਖਿ ਹਸੈ ਗੁਰਮੁਖਿ ਰੋਵੈ ॥

جِ گُرمُکھ کرے سائی بھگتِ ہووے =
ਜਿ ਗੁਰਮੁਖਿ ਕਰੇ ਸਾਈ ਭਗਤਿ ਹੋਵੈ ॥
گُرمُکھ ہووے سُ کرے ویچارُ =
ਗੁਰਮੁਖਿ ਹੋਵੈ ਸੁ ਕਰੇ ਵੀਚਾਰੁ ॥
گُرمُکھ نانک پاوے پارُ = ۱۴=
ਗੁਰਮੁਖਿ ਨਾਨਕ ਪਾਵੈ ਪਾਰੁ ॥੧੪॥
جِنا اندرِ نامُ نِدھانُ ہیے گُربانی ویچارِ =
ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਵੀਚਾਰਿ ॥
تِن کے مُکھ سد اُجلے تِتُ سچیے دربارِ =
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥
تِن بہدیا اُٹھدیا کدے ن وِسرئے جِ آپِ بکھسے کرتارِ =
ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥
نانک گُرمُکھ مِلے ن وِچھُڑہِ جِ میلے سِرجنہارِ = ۱۵=
ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ ॥੧੫॥
گُر پیرں کی چاکری مہاں کرڑی سُکھ سارُ =
ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ ॥
ندرِ کرے جِسُ آپنی تِسُ لائے ہیت پیارُ =
ਨਦਰਿ ਕਰੇ ਜਿਸੁ ਆਪਣੀ ਤਿਸੁ ਲਾਏ ਹੇਤ ਪਿਆਰੁ ॥
ستِگُر کی سیوے لگیا بھئُجلُ ترے سنّسارُ =
ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ ॥
من چِنّدیا پھلُ پائِسی انترِ ببیک بیچارُ =
ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ ॥
نانک ستِگُرِ مِلئیے پربھُ پائییے سبھُ دوُکھ نِوارنہارُ = ۱۶=
ਨਾਨਕ ਸਤਿਗੁਰਿ ਮਿਲਿਐ ਪ੍ਰਭੁ ਪਾਈਐ ਸਭੁ ਦੂਖ ਨਿਵਾਰਣਹਾਰੁ ॥੧੬॥
منمُکھ سیوا جو کرے دوُجیے بھائے چِتُ لائے =
ਮਨਮੁਖ ਸੇਵਾ ਜੋ ਕਰੇ ਦੂਜੈ ਭਾਇ ਚਿਤੁ ਲਾਇ ॥
پُتُ کلتُ کُٹنّبُ ہیے مائِیا موہُ ودھائے =
ਪੁਤੁ ਕਲਤੁ ਕੁਟੰਬੁ ਹੈ ਮਾਇਆ ਮੋਹੁ ਵਧਾਇ ॥
درگہِ لیکھا منگیئیے کوئی انتِ ن سکی چھڈائے =
ਦਰਗਹਿ ਲੇਖਾ ਮੰਗੀਐ ਕੋਈ ਅੰਤਿ ਨ ਸਕੀ ਛਡਾਇ ॥

بِنُ ناوَےَ سبھُ دُکھُ ہےَ دُکھدائی موہ مائِ ॥
ਬਿਨੁ ਨਾਵੈ ਸਭੁ ਦੁਖੁ ਹੈ ਦੁਖਦਾਈ ਮੋਹ ਮਾਇ ॥
نانک گُرمُکھِ ندری آئِیا موہ مائِیا وِچھُڑِ سبھ جائِ ॥੧੭॥
ਨਾਨਕ ਗੁਰਮੁਖਿ ਨਦਰੀ ਆਇਆ ਮੋਹ ਮਾਇਆ ਵਿਛੁੜਿ ਸਭ ਜਾਇ ॥੧੭॥
گُرمُکھِ ہُکمُ منّنے سہ کیرا ہُکمے ہی سُکھُ پائے ॥
ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥
ہُکمو سیوے ہُکمُ ارادھے ہُکمے سمےَ سمائے ॥
ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥
ہُکمُ ورتُ نیمُ سُچ سنّجمُ من چِنّدِیا پھلُ پائے ॥
ਹੁਕਮੁ ਵਰਤੁ ਨੇਮੁ ਸੁਚ ਸੰਜਮੁ ਮਨ ਚਿੰਦਿਆ ਫਲੁ ਪਾਏ ॥
سدا سُہاگنِ جِ ہُکمےَ بُجھےَ ستِگُرُ سیوےَ لِو لائے ॥
ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ ॥
نانک کِرپا کرے جِن اوُپرِ تِنا ہُکمے لئے مِلائے ॥੧੮॥
ਨਾਨਕ ਕਿਰਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ ॥੧੮॥
منمُکھِ ہُکمُ ن بُجھے بپُڑی نِت ہئُمےَ کرم کمائِ ॥
ਮਨਮੁਖਿ ਹੁਕਮੁ ਨ ਬੁਝੇ ਬਪੁੜੀ ਨਿਤ ਹਉਮੈ ਕਰਮ ਕਮਾਇ ॥
ورت نیمُ سُچ سنّجمُ پوُجا پاکھنّڈِ بھرمُ ن جائِ ॥
ਵਰਤ ਨੇਮੁ ਸੁਚ ਸੰਜਮੁ ਪੂਜਾ ਪਾਖੰਡਿ ਭਰਮੁ ਨ ਜਾਇ ॥
انّترہُ کُسُدھُ مائِیا موہِ بیدھے جِئُ ہستی چھارُ اُڈائے ॥
ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥
جِنِ اُپائے تِسےَ ن چیتہِ بِنُ چیتے کِئُ سُکھُ پائے ॥
ਜਿਨਿ ਉਪਾਏ ਤਿਸੈ ਨ ਚੇਤਹਿ ਬਿਨੁ ਚੇਤੇ ਕਿਉ ਸੁਖੁ ਪਾਏ ॥
نانک پرپنّچُ کیِیا دھُرِ کرتےَ پوُربِ لِکھِیا کمائے ॥੧੯॥
ਨਾਨਕ ਪਰਪੰਚੁ ਕੀਆ ਧੁਰਿ ਕਰਤੈ ਪੂਰਬਿ ਲਿਖਿਆ ਕਮਾਏ ॥੧੯॥
گُرمُکھِ پرتیِتِ بھئی منُ مانِیا اندِنُ سیوا کرت سمائِ ॥
ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ ਅਨਦਿਨੁ ਸੇਵਾ ਕਰਤ ਸਮਾਇ ॥
انّترِ ستِگُرُ گُروُ سبھ پوُجے ستِگُر کا درسُ دیکھےَ سبھ آئِ ॥
ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥

مٹّنیئیَے سِتگُر پرم بِیچاری جِتُ مِلئیَے تِسنا بھُکھ سبھ جائے =
ਮੰਨੀਐ ਸਤਿਗੁਰ ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ ॥
ہئو سدا سدا بلِہاری گُر اپُنے جو پربھُ سچا دیئے مِلائے =
ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ ॥
نانک کرمُ پائیا تِن سچا جو گُر چرݨی لگے آئے = ۰۲=
ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ ॥੨੦॥
جِن پرِیا سئو نیہُ سے سجݨ میَے نالِ =
ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥
انّترِ باہرِ ہئو پھِراں بھی ہِردئے رکھا سمالِ = ۱۲=
ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥੨੧॥
جِنا اِک منِ اِک چِتِ دھِیائیا سِتگُر سئو چِتُ لائے =
ਜਿਨਾ ਇਕ ਮਨਿ ਇਕ ਚਿਤਿ ਧਿਆਇਆ ਸਤਿਗੁਰ ਸਉ ਚਿਤੁ ਲਾਇ ॥
تِن کی دُکھ بھُکھ ہئُمیَے وڈا روگُ گئیا نِردوکھ بھئے لِو لائے =
ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ ਨਿਰਦੋਖ ਭਏ ਲਿਵ ਲਾਇ ॥
گُݨ گاوہِ گُݨ اُچرہِ گُݨ مہِ سوئے سمائے =
ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ ॥
نانک گُر پُورے تے پائیا سہجِ مِلیا پربھُ آئے = ۲۲=
ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ ॥੨੨॥
منمُکھ مائیا موہُ ہیَے نامِ ن لگیَے پیارُ =
ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ ॥
کُوڑُ کماوے کُوڑُ سنّگھرے کُوڑِ کرے آہارُ =
ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ ॥
بِکھُ مائیا دھنُ سنّچ مرہِ انّت ہوئے سبھُ چھارُ =
ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ ॥
کرم دھرم سُچ سنّجمُ کرہِ انّترِ لوبھُ وِکار =
ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ ॥
نانک منمُکھ جِ کماوے سُ تھائے ن پوے درگہ ہوئے کھُیارُ = ۳۲=
ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ ॥੨੩॥
سبھنا راگاں وِچ سو بھلا بھائی جِتُ وسیا منِ آئے =
ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥

راگُ نادُ سبھُ سچُ ہیَے کیِمت کہی ن جائِے ॥
ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥
راگیَے نادئِ باہرا اِنی ہکمُ ن بُوجھیا جائِے ॥
ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥
نانک ہکمیَے بُوجھیَے تِنا راسِ ہوئِے ستِگُر تے سوجھی پائِے ॥
ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ ॥
سبھُ کِچھُ تِس تے ہوئِیا جِئُ تِسیَے دی رجائِے ॥۲۴॥
ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ ॥੨੪॥

(Page 1424) پنّنا ۱۴۲۴

ستِگُر وِچِ انّمرت نامُ ہیَے انّمرتُ کہیَے کہائِے ॥
ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ ਅੰਮ੍ਰਿਤੁ ਕਹੈ ਕਹਾਇ ॥
گُرمتی نامُ نِرملو نِرمل نامُ دھِیائِے ॥
ਗੁਰਮਤੀ ਨਾਮੁ ਨਿਰਮਲੋੁ ਨਿਰਮਲ ਨਾਮੁ ਧਿਆਇ ॥
انّمرت بانی تتُ ہیَے گُرمُکھِ وسیَے منِ آئِے ॥
ਅੰਮ੍ਰਿਤ ਬਾਣੀ ਤਤੁ ਹੈ ਗੁਰਮੁਖਿ ਵਸੈ ਮਨਿ ਆਇ ॥
ہِردئِ کملُ پرگاسِیا جوتی جوتِ مِلائِے ॥
ਹਿਰਦੈ ਕਮਲੁ ਪਰਗਾਸਿਆ ਜੋਤੀ ਜੋਤਿ ਮਿਲਾਇ ॥
نانک ستِگُرُ تِن کئُ میلِئونُ جِن دھُرِ مستکِ بھاگُ لِکھائِے ॥۲۵॥
ਨਾਨਕ ਸਤਿਗੁਰੁ ਤਿਨ ਕਉ ਮੇਲਿਓਨੁ ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥੨੫॥
انّدرِ تِسنا اگِ ہیَے منمُکھ بھُکھ ن جائِے ॥
ਅੰਦਰਿ ਤਿਸਨਾ ਅਗਿ ਹੈ ਮਨਮੁਖ ਭੁਖ ਨ ਜਾਇ ॥
موہُ کُٹنّبُ سبھُ کوُڑُ ہیَے کوُڑِ رہِیا لپٹائِے ॥
ਮੋਹੁ ਕੁਟੰਬੁ ਸਭੁ ਕੂੜੁ ਹੈ ਕੂੜਿ ਰਹਿਆ ਲਪਟਾਇ ॥
اندِنُ چِنّتا چِنّتوئِ چِنّتا بدھا جائِے ॥
ਅਨਦਿਨੁ ਚਿੰਤਾ ਚਿੰਤਵੈ ਚਿੰਤਾ ਬਧਾ ਜਾਇ ॥
جنّمنُ مرنُ ن چُکئی ہئُمیَے کرم کمائِے ॥
ਜੰਮਣੁ ਮਰਣੁ ਨ ਚੁਕਈ ਹਉਮੈ ਕਰਮ ਕਮਾਇ ॥
گُر سرنائی اُبرئِ نانک لئِے چھڈائِے ॥۲۶॥
ਗੁਰ ਸਰਣਾਈ ਉਬਰੈ ਨਾਨਕ ਲਏ ਛਡਾਇ ॥੨੬॥

ستِگُر پُرکھُ ہر دھیائِدا ستسنّگت ستِگُر بھائے ॥
ਸਤਿਗੁਰ ਪੁਰਖੁ ਹਰਿ ਧਿਆਇਦਾ ਸਤਸੰਗਤਿ ਸਤਿਗੁਰ ਭਾਇ ॥
ستسنّگت ستِگُر سیودے ہر میلے گُرُ میلائے ॥
ਸਤਸੰਗਤਿ ਸਤਿਗੁਰ ਸੇਵਦੇ ਹਰਿ ਮੇਲੇ ਗੁਰੁ ਮੇਲਾਇ ॥
ایہُ بھئُجلُ جگتُ سنّسارُ ہیَے گُرُ بوہتھُ نامِ ترائے ॥
ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ ॥
گُرسِکھی بھانا منّنیا گُرُ پوُرا پارِ لنّگھائے ॥
ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲ ਘਾਇ ॥
گُرسِکھاں کی ہر دھوُڑ دیہِ ہم پاپی بھی گت پانہِ ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥
دھُر مستک ہر پربھ لِکھیا گُر نانک مِلیا آئے ॥
ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਗੁਰ ਨਾਨਕ ਮਿਲਿਆ ਆਇ ॥
جمکنّکر مار بِدارِئنُ ہر درگہ لئے چھڈائے ॥
ਜਮਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ ॥
گُرسِکھا نو ساباس ہیَے ہر تُٹھا میل مِلائے ॥ ۲۷॥
ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥੨੭॥
گُر پوُرئے ہر نامُ دِڑائیا جِن وِچہُ بھرمُ چُکائیا ॥
ਗੁਰਿ ਪੂਰੈ ਹਰਿ ਨਾਮੁ ਦਿੜਾਇਆ ਜਿਨਿ ਵਿਚਹੁ ਭਰਮੁ ਚੁਕਾਇਆ ॥
رام نامُ ہر کیِرت گائے کر چانݨُ مگُ دیکھائیا ॥
ਰਾਮ ਨਾਮੁ ਹਰਿ ਕੀਰਤਿ ਗਾਇ ਕਰਿ ਚਾਨਣੁ ਮਗੁ ਦੇਖਾਇਆ ॥
ہئُمیَے مار ایک لِو لاگی انّتر نامُ وسائیا ॥
ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥
گُرمتی جمُ جوہِ ن سکیَے سچیَے نائے سمائیا ॥
ਗੁਰਮਤੀ ਜਮੁ ਜੋਹਿ ਨ ਸਕੈ ਸਚੈ ਨਾਇ ਸਮਾਇਆ ॥
سبھُ آپے آپ ورتیَے کرتا جو بھاوئے سو نائے لائیا ॥
ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥
جن نانکُ نائو لئے تاں جیِوئے بِنُ ناوئے کھِنُ مر جائیا ॥ ۲۸॥
ਜਨ ਨਾਨਕੁ ਨਾਉ ਲਏ ਤਾਂ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨੮॥
من انّتر ہئُمیَے روگُ بھرم بھوُلے ہئُمیَے ساکت دُرجنا ॥
ਮਨ ਅੰਤਰਿ ਹਉਮੈ ਰੋਗੁ ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥

نانک روگ ُ گوائے مِل ستِگُر سادھوُ سجنا ॥ ۹۲॥
ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥੨੯॥
گُرمتی ہر ہر بوُلے ॥
ਗੁਰਮਤੀ ਹਰਿ ਹਰਿ ਬੋਲੇ ॥
ہر پریم کسائی دِنس ُ رات ہر رتی ہر رنگ چوُلے ॥
ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ ਹਰਿ ਰਤੀ ਹਰਿ ਰੰਗਿ ਚੋਲੇ ॥
ہر جیَسا پُرکھ ُ ن لبھئی سبھ ُ دیکھیا جگت ُ میَے ٹوُلے ॥
ਹਰਿ ਜੈਸਾ ਪੁਰਖੁ ਨ ਲਭਈ ਸਭੁ ਦੇਖਿਆ ਜਗਤੁ ਮੈ ਟੋਲੇ ॥
گر ستِگُر نام ُ دِڑائِیا من ُ انت ن کاہوُ ڈوُلے ॥
ਗੁਰ ਸਤਿਗੁਰਿ ਨਾਮੁ ਦਿੜਾਇਆ ਮਨੁ ਅਨਤ ਨ ਕਾਹੂ ਡੋਲੇ ॥
جن نانک ُ ہر کا داس ُ ہیَے گر ستِگُر کے گل گوُلے ॥ ۰۳॥
ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ ॥੩੦॥

پنّنا ۵۲۴۱ (Page 1425)

سلوُک مہلا ۵
ਸਲੋਕ ਮਹਲਾ ੫
اِکّ اوُنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
رتے سیئی جِ مکھ ُ ن موُڑنِ جِنی سِڈا تا سائی ॥
ਰਤੇ ਸੇਈ ਜਿ ਮੁਖੁ ਨ ਮੋੜੰਨ੍ਹਿ ਜਿਨ੍ਹੀ ਸਿਞਾਤਾ ਸਾਈ ॥
جھڑِ جھڑِ پوودے کچے بِرہی جِنا کارِ ن آئی ॥ ۱॥
ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ ॥੧॥
دھنی وِہوُنا پاٹ پٹنّبر بھاہی سیتی جالے ॥
ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ॥
دھوُڑی وِچ لڈّندڑی سوہاں نانک تیَے سہ نالے ॥ ۲॥
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ॥੨॥
گر کیَے سبد ارادھیئیَے نامِ رنگ بیَراگ ُ ॥
ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ ॥
جیتے پنّچ بیَرائیِیا نانک سپھل مارُو اِہ ُ راگ ُ ॥ ۳॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ ॥੩॥

جاں مُوں اِکُ ت لکھ تئو جِتی پِنݨے دِر کِتڑے ॥
ਜਾਂ ਮੂੰ ਇਕੁ ਤ ਲਖ ਤਉ ਜਿਤੀ ਪਿਨਣੇ ਦਰਿ ਕਿਤੜੇ ॥
بامݨُ بِرتھا گئِئو جنمّ ُجِن کیِتو سو وِسرے ॥۴॥
ਬਾਮਣੁ ਬਿਰਥਾ ਗਇਓ ਜਨਮੁ ਜਿਨਿ ਕੀਤੋ ਸੋ ਵਿਸਰੇ ॥੪॥
سورِٹھ سو رسُ پیِجیِئیَے کبہوُ ن پھیِکا ہوئے ॥
ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ॥
نانک رام نام گُن گائیِئہِ درگہ نِرمل سوئے ॥۵॥
ਨਾਨਕ ਰਾਮ ਨਾਮ ਗੁਨ ਗਾਈਅਹਿ ਦਰਗਹ ਨਿਰਮਲ ਸੋਇ ॥੫॥
جو پربھِ رکھے آپِ تِن کوئے ن مارئی ॥
ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥
انّدرِ نامُ نِدھانُ سدا گُݨ سارئی ॥
ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ ॥
ایکا ٹیک اگنّم مِن تِن پربھُ دھارئی ॥
ਏਕਾ ਟੇਕ ਅਗੰਮ ਮਨਿ ਤਨਿ ਪ੍ਰਭੁ ਧਾਰਈ ॥
لگا رنّگُ اپارُ کو ن اُتارئی ॥
ਲਗਾ ਰੰਗੁ ਅਪਾਰੁ ਕੋ ਨ ਉਤਾਰਈ ॥
گُرمُکھِ ہرِ گُݨ گائے سہجِ سُکھُ سارئی ॥
ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖੁ ਸਾਰਈ ॥
نانک نامُ نِدھانُ رِدئے اُرِ ہارئی ॥۶॥
ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥੬॥
کرے سُ چنّگا مانِ دُزی گݨت لاہِ ॥
ਕਰੇ ਸੁ ਚੰਗਾ ਮਾਨਿ ਦੁਯੀ ਗਣਤ ਲਾਹਿ ॥
اپݨی ندرِ نِہالِ آپے لیَہُ لائے ॥
ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥
جن دیہُ متی اُپدیسُ وِچہُ بھرمُ جائے ॥
ਜਨ ਦੇਹੁ ਮਤੀ ਉਪਦੇਸੁ ਵਿਚਹੁ ਭਰਮੁ ਜਾਇ ॥
جو دھُرِ لِکھیا لیکھُ سوئی سبھ کمائے ॥
ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ ॥
سبھُ کچھُ تِس دئے وِس دوُجی ناہِ جائے ॥
ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ ॥

نانک سکھ اند بھئے پربھ کی منّن رجائے = ۷=

ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ ॥੭॥

گرُ پوُرا جِن سِمرِیا سیئی بھئے نِہال =

ਗੁਰੁ ਪੂਰਾ ਜਿਨ ਸਿਮਰਿਆ ਸੇਈ ਭਏ ਨਿਹਾਲ ॥

نانک نامُ ارادھنا کارجُ آوئے راس = ۸=

ਨਾਨਕ ਨਾਮੁ ਅਰਾਧਣਾ ਕਾਰਜੁ ਆਵੈ ਰਾਸਿ ॥੮॥

پاپی کرم کماودے کردے ہائے ہائے =

ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥

نانک جِئو متھن مادھانِیا تِئو متھے دھرم رائے = ۹=

ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ ॥੯॥

نامُ دِھیائِن ساجنا جنم پدارتھُ جیِت =

ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥

نانک دھرم ایَسے چوِہ کیِتو بھونُ پنُیِت = ۰۱=

ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥

کھبُھڑی کُتھائے مِٹھی گلن کُمنّترِیا =

ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥

نانک سیئی اُبرے جِنا بھاگُ متھاہِ = ۱۱=

ਨਾਨਕ ਸੇਈ ਉਬਰੇ ਜਿਨਾ ਭਾਗੁ ਮਥਾਹਿ ॥੧੧॥

سُتڑے سکھی سونّن جو رتے سہ آپنٔیَے =

ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ ॥

پریم وِچھوہا دھنی سئو اٹھے پہر لونّن = ۲۱=

ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨਿ੍ ॥੧੨॥

سُتڑے اسنّکھ مائِیا جھوُٹھی کارنٔے =

ਸੁਤੜੇ ਅਸੰਖ ਮਾਇਆ ਝੂਠੀ ਕਾਰਣੇ ॥

نانک سے جاگنّن جِ رسنا نامُ اُچارنٔے = ۳۱=

ਨਾਨਕ ਸੇ ਜਾਗੰਨਿ੍ ਜਿ ਰਸਨਾ ਨਾਮੁ ਉਚਾਰਣੇ ॥੧੩॥

مِرگ تِسنا پیکھ بھُلنٔے وُٹھے نگر گنّدھرب =

ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ ॥

جِنی سچُ ارادِھیا نانک مِن تِن پھب = ۴۱=

ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ ॥੧੪॥

پتِت اُدھارن پار برہمُ سنّمرتھ پُرکھُ اپارُ =
ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥



جِسہِ اُدھارے نانکا سوٗ سِمرے سِرجنھہارُ =۵۱=
ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥
دوٗجی چھوڈِ کُواٹڑی اِکس سئو چِتُ لائِ =
ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ ॥
دوٗجیَے بھاو-ی نانکا وہنِ لُڑنّدڑی جائے =٦١=
ਦੂਜੈ ਭਾਵ□ੀ ਨਾਨਕਾ ਵਹਣਿ ਲੁੜ੍ਹੰਦੜੀ ਜਾਇ ॥੧੬॥
تِہٹڑے باجار سئُدا کرنِ ونجارِیا =
ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥
سچُ وکھرُ جِنی لدِیا سے سچڑے پاسار =٧١=
ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥੧੭॥
پنّتھا پریم ن جانئی بھوٗلی پھِرےَ گوارِ =
ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ ॥
نانک ہرِ بِسرائے کیَے پئُدے نرکِ انّدھار =٨١=
ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ ੲਰ ॥੧੮॥
مائِیا منہُ ن وِیسرےَ مانگیَے دنّماں دنّم =
ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥
سوٗ پربھُ چِتِ ن آوئی نانک نہی کرنّمِ =٩١=
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥੧੯॥
تِچرُ موٗلِ ن تھڑُ-یدوٗ جِچرُ آپِ کِرپالُ =
ਤਿਚਰੁ ਮੂਲਿ ਨ ਥੁੜ□ੀਦੋ ਜਿਚਰੁ ਆਪਿ ਕਿ□ਪਾਲੁ ॥
سبدُ اکھُٹُ بابا نانکا کھاہِ کھرچِ دھنُ مالُ =٠٢=
ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥੨੦॥
کھنّبھ وِکاںدڑے جے لہاں گھِنّنا ساوی توٗلِ =
ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥
تنّنِ جڑانئی آپنیَے لہاں سُ سجنھُ ٹوٗلِ =١٢=
ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥੨੧॥

سجنُ سچا پاِتساہُ سِر ساہاں دئے ساہُ ॥
ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥
جِسُ پاسِ بہِٹھیا سوہیئیَے سبھناں دا ویساہُ ॥۲۲॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥੨੨॥
اِکّ اوئنکار ستِگُر پرسادِ ॥
ੴ ਸਤਿਗੁਰ ਪ੍ਰਸਾਦਿ ॥
سلوک مہلا ۹ ॥
ਸਲੋਕ ਮਹਲਾ ੯ ॥
گُن گوبِنّد گائِئو نہی جنمُ اکارتھ کینُ ॥
ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
کہُ نانک ہرِ بھجُ منا جِہ بِدھ جل کئو مینُ ॥۱॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥
بِکھئن سِئو کاہے رچِئو نِمکھ ن ہوہِ اُداسُ ॥
ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
کہُ نانک بھجُ ہرِ منا پرئے ن جم کی پھاس ॥۲॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥੨॥
ترناپو اِئو ہی گئِئو لیئو جرا تنُ جیت ॥
ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
کہُ نانک بھجُ ہرِ منا ائُدھ جاتُ ہیَے بیت ॥۳॥
ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥੩॥
بِردھ بھئِئو سوُجھیَے نہی کالُ پہوُچِئو آنِ ॥
ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
کہُ نانک نر باورے کِئو ن بھجیَے بھگوانُ ॥۴॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥੪॥
دھنُ دارا سنّپت سگل جِن اپُنی کرِ مانِ ॥
ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
اِن میَے کچھُ سنّگی نہی نانک ساچی جانِ ॥۵॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥੫॥
پتِت اُدھارن بھیَے ہرن ہرِ اناتھ کے ناتھ ॥
ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥

کہُ نانک ِتہ جانِیئیَے سدا بستُ تُم سا ِتھ = ٦ =
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥੬॥
تنُ دھنُ ِجہ توٗ کئوُ دِیئوُ تاں ِسئوُ نیہُ ن کِین =
ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ ॥
کہُ نانک نر باورے اب ِکئوُ ڈوٗلت دِین = ٧ =
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥੭॥
تنُ دھنُ سنّپیَے سُکھ دِیئوُ ارُ ِجہ نِیکے دھام =
ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
کہُ نانک سُنُ رے منا ِسمرت کاہِ ن رامُ = ٨ =
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥੮॥
سبھ سُکھ داتا رامُ ہیَے دوُسر ناہِن کوٗئے =
ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
کہُ نانک سُنِ رے منا ِتہ ِسمرت گِت ہوٗئے = ٩ =
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥

پنّنا ۷۲۴۱ (Page 1427)

ِجہ ِسمرت گِت پائِیئیَے ِتہ بھجُ رے تیَے مِیت =
ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥
کہُ نانک سُنُ رے منا اءُدھ گھٹت ہیَے نِیت = ٠١ =
ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥੧੦॥
پانّچ تت کوٗ تنُ ِرچِئوُ جانہُ چتُر سُجان =
ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ِجہ تے اُپِجئوُ نانکا لِین تاِہ میَے مانُ = ١١ =
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥੧੧॥
گھٹ گھٹ میَے ہِر جوُ بسیَے سنّتن کِہئوُ پُکاِر =
ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
کہُ نانک ِتہ بھجُ منا بھءُ ِنِدھ اُترِہ پاِر = ٢١ =
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥
سُکھُ دُکھُ ِجہ پرسیَے نہی لوٗبھُ موٗہُ اِبھمانُ =
ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥

کہُ نانک سُن ُرے منا سؤ مؤُرت بھگوان = ۳۱ =
ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ ॥੧੩॥
اُستِت ِنندِیا ناہِ ِجہِ کنّچن لؤہ سمانِ =
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
کہُ نانک سُنِ رے منا مکُت تاہِ تیَے جانِ = ۴۱ =
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥
ہرکھُ سؤگُ جا کیَے نہی بیَری میِت سمانِ =
ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥
کہُ نانک سُنِ رے منا مکُت تاہِ تیَے جانِ = ۵۱ =
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥
بھیَے کاہوُ کئؤ دیت نہِ نہِ بھیَے مانت آن =
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
کہُ نانک سُنِ رے منا ِگیانی تاہِ بکھانِ = ۶۱ =
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥
ِجہِ ِبکھیا سگلی تجی لِیئؤ بھیکھ بیَراگ =
ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
کہُ نانک سُن ُرے منا ِتہ نر ماتھیَے بھاگُ = ۷۱ =
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ ॥੧੭॥
ِجہِ مائِیا ممتا تجی سبھ تے بھئِئؤ اُداسُ =
ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ ॥
کہُ نانک سُن ُرے منا ِتہ گھٹِ برہم ِنواسُ = ۸۱ =
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੮॥
ِجہِ پرانی ہئُمیَے تجی کرتا رامُ پچھانِ =
ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥
کہُ نانک وہُ مکُت نرُ اِہ من ساچی مانُ = ۹۱ =
ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥੧੯॥
بھیَے ناسن دُرمتِ ہرن کلِ میَے ہرِ کؤ نامُ =
ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥
ِنسِ ِدنُ جؤ نانک بھجیَے سپھل ہؤہِ ِتہ کام = ۰۲ =
ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥

جِہبا گُن گوبِنّد بھجہُ کرن سُنہُ ہر نامُ =
ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥
کہُ نانک سُن رے منا پرہِ ن جم کیَے دھام = ۱۲=
ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥
جو پرانی ممتا تجیَے لوبھ موہ اہنّکار =
ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
کہُ نانک آپن ترےَ اؤُرن لیت اُدھار = ۲۲=
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥
جِئو سُپنا ارُ پیکھنا ایَسے جگ کئو جانِ =
ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
اِن میَے کچھُ ساچو نہی نانک بِنُ بھگوان = ۳۲=
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥
نِس دِنُ مائِیا کارنے پرانی ڈولت نیِت =
ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
کوٹن میَے نانک کوئُو نارائِنُ جِہ چیِت = ۴۲=
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥
جیَسے جل تے بُدبُدا اُپجیَے بِنسیَے نیِت =
ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
جگ رچنا تیَسے رچی کہُ نانک سُن میِت = ۵۲=
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥੨੫॥
پرانی کچھوُ ن چیتئی مدِ مائِیا کیَے انّدھُ =
ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧੁ ॥
کہُ نانک بِنُ ہر بھجن پرت تاہِ جم پھنّدھ = ۶۲=
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥੨੬॥
جئو سکھ کئو چاہیَے سدا سرن رام کی لیہ =
ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
کہُ نانک سُن رے منا دُرلبھ مانکھ دیہ = ۷۲=
ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥
مائِیا کارن دھاوہی مؤُرکھ لوگ اجان =
ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥

کہُ نانک بِنُ ہر بھجن بِرتھا جنمُ سِران = ۸۲=
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥੨੮॥
جو پرانی نِس دِنُ بھجیَے رُوپ رام تہ جانُ =
ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥

پنّا ۱۴۲۸ (Page 1428)

ہر جن ہر انترُ نہی نانک ساچی مانُ = ۹۲=
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥
منُ مائِیا میَے پھدِھ رہئِو بِسرئِو گوبِنّد نامُ =
ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥
کہُ نانک بِنُ ہر بھجن جیِون کئُنے کام = ۰۳=
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥੩੦॥
پرانی رامُ ن چیتئی مدِ مائِیا کیَے انّدھُ =
ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ ॥
کہُ نانک ہر بھجن بِنُ پرت تاہِ جم پھنّدھ = ۱۳=
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥੩੧॥
سُکھ میَے بہُ سنّگی بھئے دُکھ میَے سنّگِ ن کوئِے =
ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥
کہُ نانک ہر بھجُ منا انّت سہائی ہوئِے = ۲۳=
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥
جنم جنم بھرمت پھِرئِو مِٹئِو ن جم کو تراسُ =
ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
کہُ نانک ہر بھجُ منا نِربھیَے پاوہِ باسُ = ۳۳=
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥੩੩॥
جتن بہُتُ میَے کر رہئِو مِٹئِو ن من کو مانُ =
ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥
دُرمت سِئُو نانک پھدھِئو راکھ لیہُ بھگوان = ۴۳=
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥੩੪॥
بال جُیانی ارُ بِردھ پھُن تین اوستھا جان =
ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥

کہُ نانک ہرِ بھجن بِنُ بِرتھا سبھ ہی مانُ = ۵۳=
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥
کرنٔو ہُتٔو سُ نا کیِئو پرِئو لٔوبھ کیَے پھنّدھ =
ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
نانک سمِئو رمِ گئِئو اب کِئو رٔووت انّدھ = ۶۳=
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥੩੬॥
منُ مائِیا میَے رمِ رہِئو نِکست ناہِن میِت =
ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥
نانک مؤُرتِ چِترِ جِئو چھاڈِت ناہِن بھیِتِ = ۷۳=
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥੩੭॥
نر چاہت کچھُ ائُر ائُرےَ کی ائُرےَ بھئی =
ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
چِتوت رہِئو ٹھگئُر نانک پھاسی گلِ پری = ۸۳=
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥
جتن بہُت سُکھ کے کیِئے دؤُکھ کٔو کیِئو ن کٔوئے =
ਜਤਨ ਬਹੁਤ ਸੁਖ ਕੇ ਕੀਏ ਦੂਖ ਕੋ ਕੀਓ ਨ ਕੋਇ ॥
کہُ نانک سُنِ رے منا ہرِ بھاوےَ سٔو ۂوئے = ۹۳=
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥੩੯॥
جگتُ بھِکھاری پھِرتُ ہیَے سبھ کٔو داتا رامُ =
ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ ॥
کہُ نانک من سِمرُ تِہ پؤُرن ۂووہِ کام = ۰۴=
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥
جھؤُٹھیَے مانُ کہا کرےَ جگُ سُپنے جِئو جانُ =
ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥
اِن میَے کچھُ تیرٔو نہی نانک کہِئو بکھانِ = ۱۴=
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥੪੧॥
گربُ کرتُ ہیَے دیہ کٔو بِنسیَے چھِن میَے میِت =
ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤ ॥
جِہِ پرانی ہرِ جسُ کہِئو نانک تِہِ جگُ جیِتِ = ۲۴=
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥੪੨॥

جہ گھٹ سمرن رام کو سو نر مکتا جان =
ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
تہ نر ہر انتر نہی نانک ساچی مان = ۴۳ =
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥
ایک بھگت بھگوان جہ پرانی کیّے ناہ من =
ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥
جیَسے سوُکر سُیان نانک مانو تاہ تن = ۴۴ =
ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥੪੪॥
سُیامی کو گرہ جئو سدا سُیان تجت نہی نت =
ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
نانک اہ بدھ ہر بھجئو اک من ہُئے اک چت = ۴۵ =
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥੪੫॥
تیرتھ برت ار دان کر من میَے دھرۓ گُمان =
ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
نانک نہپھل جات تہ جئو کُنّچر اسنان = ۴۶ =
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥
سر کنّپئو پگ ڈگمگے نیَن جوت تے ہین =
ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥
کہ نانک اہ بدھ بھئی تئوُ ن ہر رس لین = ۴۷ =
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥੪੭॥

(Page 1429) پنّنا ۱۴۲۹

نج کر دیکھئو جگت میَے کو کاہوُ کو ناہ =
ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
نانک تھر ہر بھگت ہیَے تہ راکھو من ماہ = ۴۸ =
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥੪੮॥
جگ رچنا سبھ جھوُٹھ ہیَے جان لیہ رے میت =
ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
کہ نانک تھر نا رہیَے جئو بالوُ کی بھیت = ۴۹ =
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥

رامُ گِئِئو راونُ گِئِئو جا کئو بہُ پرِوارُ ॥
ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
کہُ نانک تھِرُ کچھُ نہی سُپنے جِئو سنّسارُ ॥۰۵॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥
چِنّتا تا کی کیِجیِئیَے جو انہونی ہوئِ ॥
ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
اِہُ مارگُ سنّسار کو نانک تھِرُ نہی کوئِ ॥۱۵॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥
جو اُپجِئو سو بِنسِ ہیَے پرو آجُ کیَے کالِ ॥
ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥
نانک ہرِ گُن گائِ لے چھاڈِ سگل جنّجال ॥۲۵॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥
دوہرا ॥
ਦੋਹਰਾ ॥
بلُ چھُٹکِئو بنّدھن پرے کچھوُ ن ہوت اُپائِ ॥
ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
کہُ نانک اب اوٹ ہرِ گج جِئو ہوہُ سہائِ ॥۳۵॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥੫੩॥
بلُ ہویا بنّدھن چھُٹے سبھُ کِچھُ ہوت اُپائِ ॥
ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
نانک سبھُ کِچھُ تُمرےَ ہاتھ میَے تُم ہی ہوت سہائِ ॥۴۵॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥੫੪॥
سنّگ سکھا سبھِ تجِ گئے کوئوُ ن نِبہِئو ساتھِ ॥
ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥
کہُ نانک اِہ بِپتِ میَے ٹیک ایک رگھُناتھ ॥۵۵॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥੫੫॥
نامُ رہِئو سادھوُ رہِئو رہِئو گُرُ گوبِنّدُ ॥
ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
کہُ نانک اِہ جگت میَے کِن جپِئو گُر منّتُ ॥۶۵॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥੫੬॥

رام نامُ اُر میَے گہِئو جا کیَے سم نہی کوئے ॥
ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥
جِہ سِمرت سنّکٹ مِٹیَے درسُ تُہارو ہوئے ॥۵۷॥۱॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥੧॥
مُنّداوݨی مہلا ۵ ॥
ਮੁੰਦਾਵਣੀ ਮਹਲਾ ੫ ॥
تھال وِچِ تِنّنِ وستوُ پئیئو ستُ سنّتوکھُ ویِچارو ॥
ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥
انّمرت نامُ ٹھاکُر کا پئِئو جِس کا سبھسُ ادھارو ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥
جے کو کھاوےَ جے کو بھُنّچیَے تِس کا ہوئے اُدھارو ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ایہ وستُ تجی نہ جائی نِت نِت رکھُ اُرِ دھارو ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥
تم سنّسارُ چرن لگِ تریئیَے سبھُ نانک برہم پسارو ॥۱॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥੧॥
سلوک مہلا ۵ ॥
ਸਲੋਕ ਮਹਲਾ ੫ ॥
تیرا کیِتا جاتو ناہی میَینو جوگُ کیِتوئی ॥
ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥
میَے نِرگُݨیارے کو گُݨُ ناہی آپے ترسُ پئِئوئی ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥
ترسُ پئِیا مِہرامتِ ہوئی ستِگُرُ سجݨُ مِلِیا ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ ॥
نانک نامُ مِلیَے تاں جیِواں تنُ منُ تھیِوےَ ہرِیا ॥۱॥
ਨਾਨਕ ਨਾਮੁ ਮਿਲੈ ਤਾਂ ਜੀਵਾਂ ਤਨੁ ਮਨੁ ਥੀਵੈ ਹਰਿਆ ॥੧॥
اِکّ اوئنّکار ستِگُر پرسادِ
ੴ ਸਤਿਗੁਰ ਪ੍ਰਸਾਦਿ
راگ مالا ॥
ਰਾਗ ਮਾਲਾ ॥

راگ ایک سنّگِ پنّچ برنّگن ॥
ਰਾਗ ਏਕ ਸੰਗਿ ਪੰਚ ਬਰੰਗਨ ॥
سنّگِ الاپہِ آٹھئؤ نںّدن ॥
ਸੰਗਿ ਅਲਾਪਹਿ ਆਠਉ ਨ ਦਨ ॥
پرتھم راگ بھیَرئؤ وۓ کرہی ॥
ਪ੍ਰਥਮ ਰਾਗ ਭੈਰਉ ਵੈ ਕਰਹੀ ॥

پنّنا ۱۴۳۰ (Page 1430)

پنّچ راگنی سنّگِ اُچرہی ॥
ਪੰਚ ਰਾਗਨੀ ਸੰਗਿ ਉਚਰਹੀ ॥
پرتھم بھیَروی بِلاولی ॥
ਪ੍ਰਥਮ ਭੈਰਵੀ ਬਿਲਾਵਲੀ ॥
پُنّنِیاکی گاوہِ بنّگلی ॥
ਪੁੰਨਿਆਕੀ ਗਾਵਹਿ ਬੰਗਲੀ ॥
پُنِ اسلیکھی کی بھئی باری ॥
ਪੁਨਿ ਅਸਲੇਖੀ ਕੀ ਭਈ ਬਾਰੀ ॥
اے بھیَرئؤ کی پاچئؤ ناری ॥
ਏ ਭੈਰਉ ਕੀ ਪਾਚਉ ਨਾਰੀ ॥
پنّچم ہرکھ دِساکھ سُناوہِ ॥
ਪੰਚਮ ਹਰਖ ਦਿਸਾਖ ਸੁਨਾਵਹਿ ॥
بنّگالم مدھُ مادھو گاوہِ ॥۱॥
ਬੰਗਾਲਮ ਮਧੁ ਮਾਧਵ ਗਾਵਹਿ ॥੧॥
للت بِلاول گاوہی اپُنی اپُنی بھانّتِ ॥
ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥
اسٹ پُتر بھیَروکے گاوہِ گائِن پاتر ॥۱॥
ਅਸਟ ਪੁਤ੍ਰ ਭੈਰਵ ਕੇ ਗਾਵਹਿ ਗਾਇਨ ਪਾਤ੍ਰ ॥੧॥
دُتِیا مالکئُسک آلاپہِ ॥
ਦੁਤੀਆ ਮਾਲਕਉਸਕ ਆਲਾਪਹਿ ॥
سنّگِ راگنی پاچئؤ تھاپہِ ॥
ਸੰਗਿ ਰਾਗਨੀ ਪਾਚਉ ਥਾਪਹਿ ॥

گونڈکری ارُ دیوگندھاری ॥
ਗੋਂਡਕਰੀ ਅਰੁ ਦੇਵਗੰਧਾਰੀ ॥
گندھاری سیہُتی اُچاری ॥
ਗੰਧਾਰੀ ਸੀਹੁਤੀ ਉਚਾਰੀ ॥
دھناسریِ اے پاچئو گائی ॥
ਧਨਾਸਰੀ ਏ ਪਾਚਉ ਗਾਈ ॥
مال راگ کئُسک سنّگِ لائی ॥
ਮਾਲ ਰਾਗ ਕਉਸਕ ਸੰਗਿ ਲਾਈ ॥
مارُو مستئنّگ میوارا ॥
ਮਾਰੂ ਮਸਤਅੰਗ ਮੇਵਾਰਾ ॥
پ٘ربلچنّڈ کئُسک اُبھارا ॥
ਪ੍ਰਬਲਚੰਡ ਕਉਸਕ ਉਭਾਰਾ ॥
کھئُکھٹ ائو بھئُراند گائے ॥
ਖਉਖਟ ਅਉ ਭਉਰਾਨਦ ਗਾਏ ॥
اسٹ مالکئُسک سنّگِ لائے ॥۱॥
ਅਸਟ ਮਾਲਕਉਸਕ ਸੰਗਿ ਲਾਏ ॥੧॥
پُنِ آئِئو ہِنّڈولُ پنّچ نارِ سنّگِ اسٹ سُت ॥
ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ ॥
اُٹھہِ تان کلول گائِن تار مِلاوہی ॥۱॥
ਉਠਹਿ ਤਾਨ ਕਲੋਲ ਗਾਇਨ ਤਾਰ ਮਿਲਾਵਹੀ ॥੧॥
تیلنّگی دیوکری آئی ॥
ਤੇਲ ਗੀ ਦੇਵਕਰੀ ਆਈ ॥
بسنّتی سنّدوُر سُہائی ॥
ਬਸੰਤੀ ਸੰਦੂਰ ਸੁਹਾਈ ॥
سرس اہیری لیَے بھارجا ॥
ਸਰਸ ਅਹੀਰੀ ਲੈ ਭਾਰਜਾ ॥
سنّگِ لائی پانّچئو آرجا ॥
ਸੰਗਿ ਲਾਈ ਪਾਂਚਉ ਆਰਜਾ ॥
سُرماننّد بھاسکر آئے ॥
ਸੁਰਮਾਨ ਦ ਭਾਸਕਰ ਆਏ ॥

چنّدربنّب منّگلن سُہائے ॥
ਚੰਦ੍ਰਬਿੰਬ ਮੰਗਲਨ ਸੁਹਾਏ ॥
سرسبان ائو آہِ بنوٗدا ॥
ਸਰਸਬਾਨ ਅਉ ਆਹਿ ਬਿਨੋਦਾ ॥
گاوہِ سرس بسنّت کموٗدا ॥
ਗਾਵਹਿ ਸਰਸ ਬਸੰਤ ਕਮੋਦਾ ॥
اسٹ پُتر میَے کہے سواری ॥
ਅਸਟ ਪੁਤ੍ਰ ਮੈ ਕਹੇ ਸਵਾਰੀ ॥
پُنِ آئی دیِپک کی باری ॥١॥
ਪੁਨਿ ਆਈ ਦੀਪਕ ਕੀ ਬਾਰੀ ॥੧॥
کچھیلی پٹمنّجری ٹوڈی کہی الاپِ ॥
ਕਛੇਲੀ ਪਟਮੰਜਰੀ ਟੋਡੀ ਕਹੀ ਅਲਾਪਿ ॥
کاموٗدی ائو گوٗجری سنّگِ دیِپک کے تھاپِ ॥١॥
ਕਾਮੋਦੀ ਅਉ ਗੂਜਰੀ ਸੰਗਿ ਦੀਪਕ ਕੇ ਥਾਪਿ ॥੧॥
کالنّکا کُنّتل ائو راما ॥
ਕਾਲ ਕਾ ਕੁੰਤਲ ਅਉ ਰਾਮਾ ॥
کملکُسم چنّپک کے ناما ॥
ਕਮਲਕੁਸਮ ਚੰਪਕ ਕੇ ਨਾਮਾ ॥
گئُرا ائو کانرا کلانا ॥
ਗਉਰਾ ਅਉ ਕਾਨਰਾ ਕਲ ਾਨਾ ॥
اسٹ پُتر دیِپک کے جانا ॥١॥
ਅਸਟ ਪੁਤ੍ਰ ਦੀਪਕ ਕੇ ਜਾਨਾ ॥੧॥
سبھ مِل سریِراگ وۓ گاوہِ ॥
ਸਭ ਮਿਲਿ ਸਿਰੀਰਾਗ ਵੈ ਗਾਵਹਿ ॥
پانّچئو سنّگِ برنّگن لاوہِ ॥
ਪਾਂਚਉ ਸੰਗਿ ਬਰੰਗਨ ਲਾਵਹਿ ॥
بیَراری کرناٹی دھری ॥
ਬੈਰਾਰੀ ਕਰਨਾਟੀ ਧਰੀ ॥
گوری گاوہِ آساوری ॥
ਗਵਰੀ ਗਾਵਹਿ ਆਸਾਵਰੀ ॥

تِہ پاچھیَے سِنّدھوی الاپی ॥
ਤਿਹ ਪਾਛੈ ਸਿੰਧਵੀ ਅਲਾਪੀ ॥
سِریراگ سِئو پانچئو تھاپی ॥۱॥
ਸਿਰੀਰਾਗ ਸਿਉ ਪਾਂਚਉ ਥਾਪੀ ॥੧॥
سالوُ سارگ ساگرا اؤر گوَنڈ گنّبھیِر ॥
ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥
اسٹ پُتر سرِیراگ کے گُنّڈ کُنّبھ ہمیِر ॥۱॥
ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥੧॥
کھسٹم میگھ راگ وئے گاوہِ ॥
ਖਸਟਮ ਮੇਘ ਰਾਗ ਵੈ ਗਾਵਹਿ ॥
پانچئو سنّگِ برنّگن لاوہِ ॥
ਪਾਂਚਉ ਸੰਗਿ ਬਰੰਗਨ ਲਾਵਹਿ ॥
سورٹھِ گوَنڈ ملاری دھُنی ॥
ਸੋਰਠਿ ਗੋਂਡ ਮਲਾਰੀ ਧੁਨੀ ॥
پُنِ گاوہِ آسا گُن گُنی ॥
ਪੁਨਿ ਗਾਵਹਿ ਆਸਾ ਗੁਨ ਗੁਨੀ ॥
اوُچیَے سُرِ سوُہئو پُنِ کینی ॥
ਊਚੈ ਸੁਰਿ ਸੂਹਉ ਪੁਨਿ ਕੀਨੀ ॥
میگھ راگ سِئو پانچئو چینی ॥۱॥
ਮੇਘ ਰਾਗ ਸਿਉ ਪਾਂਚਉ ਚੀਨੀ ॥੧॥
بیَرادھر گجدھر کیدارا ॥
ਬੈਰਾਧਰ ਗਜਧਰ ਕੇਦਾਰਾ ॥
جبلیِدھر نٹ ائو جلدھارا ॥
ਜਬਲੀਧਰ ਨਟ ਅਉ ਜਲਧਾਰਾ ॥
پُنِ گاوہِ سنّکر ائو سِیاما ॥
ਪੁਨਿ ਗਾਵਹਿ ਸੰਕਰ ਅਉ ਸਿਆਮਾ ॥
میگھ راگ پُترن کے ناما ॥۱॥
ਮੇਘ ਰਾਗ ਪੁਤ੍ਰਨ ਕੇ ਨਾਮਾ ॥੧॥
کھسٹ راگ اُنِ گائے سنّگِ راگنی تیِس ॥
ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥

سبھیَے پُتر راگنّن کے اٹھارہ دس بِیس ॥۱॥۱॥
ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥੧॥੧॥